

ੴ ਸਤਿਗੁਰ ਪ੍ਰਸਾਦਿ॥



## ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਸਟੀਕ

# ਗੁਰਬਾਣੀ ਅਰਥ-ਭੰਡਾਰ

## ਪੋਥੀ ਪਹਿਲੀ

**[ਅੰਗ ੧ ਤੋਂ ੫੩ ਤੱਕ]**

*ਟੀਕਾਕਾਰ :*

**ਸੰਤ ਹਰੀ ਸਿੰਘ 'ਰੰਧਾਵੇ ਵਾਲੇ'**

**ਸੰਪ੍ਰਦਾ ਦਮਦਮੀ ਟਕਸਾਲ**




*ਪ੍ਰਕਾਸ਼ਕ :*

**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**

**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**

**ਮੋਬਾਈਲ : 98158-35035, 98551-03132, 99149-36036**

GURBANI ARTH BHANDAR – Vol. I
[An annotation of the Sikh Scripture]
*by*
SANT HARI SINGH 'RANDHAWE WALE'

*Published by*
**KHALSA CHARITABLE TRUST (REGD.)**
**GURMAT VIDYALA, JATHA RANDHAWA**
CHANDIGARH ROAD, NEAR GURDWARA JYOTI SAROOP,
DISTT. FATEHGARH SAHIB, PUNJAB (INDIA)
(M) 98158-35035, 98551-03132, 99149-36036



*ਜਿਸ ਤਰ੍ਹਾਂ ਦਸ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਦਾ ਸਤਿਕਾਰ ਕਰਨਾ, ਸ਼ੁਧ ਪੜ੍ਹਨਾ, ਵਿਚਾਰਨਾ ਤੇ ਮੰਨਣ ਕਰਨਾ ਦੱਸਿਆ ਹੈ, ਉਸੇ ਉਪਦੇਸ਼ ਨੂੰ ਮੁਖ ਰੱਖਦਿਆਂ ਸਾਨੂੰ ਗੁਰਬਾਣੀ ਦੀਆਂ ਪੋਥੀਆਂ ਦਾ ਵੱਧ ਤੋਂ ਵੱਧ ਅਦਬ ਕਰਨਾ ਚਾਹੀਦਾ ਹੈ, ਨੰਗੇ ਸਿਰ, ਜੋੜੇ ਪਾ ਕੇ ਜਾਂ ਜੂਠੇ ਹੱਥਾਂ ਨਾਲ ਪੋਥੀਆਂ ਪੜ੍ਹਨੀਆਂ ਨਹੀਂ ਚਾਹੀਦੀਆਂ। ਜੇਕਰ ਘਰ ਦੇ ਵਿਚ ਗੁਰਬਾਣੀ ਦੀਆਂ ਪੋਥੀਆਂ ਦਾ ਸਤਿਕਾਰ ਨਾ ਹੋ ਸਕੇ ਤਾਂ ਗੁਰੂ ਘਰ ਜਾਂ ਕਿਸੇ ਰਹਿਤ ਬਹਿਤ, ਵਾਲੇ ਗੁਰਮੁਖ ਸੱਜਣ ਨੂੰ ਪੋਥੀਆਂ ਭੇਟਾ ਕਰ ਦੇਣੀਆਂ ਚਾਹੀਦੀਆਂ ਹਨ ਤੇ ਗੁਰਬਾਣੀ ਦਾ ਸਤਿਕਾਰ ਕਰਨਾ।*

ਪਹਿਲੀ ਵਾਰ ਫ਼ਰਵਰੀ ੨੦੧੬

**ਭੇਟਾ :**
***ਗੁਰਬਾਣੀ ਦਾ ਪ੍ਰੇਮ ਸਹਿਤ ਪੜ੍ਹਨਾ, ਵਿਚਾਰਨਾ ਅਤੇ ਅਦਬ ਕਰਨਾ ਹੀ ਇਸ ਸਟੀਕ ਦੀ ਭੇਟਾ ਹੈ।***

*ਪ੍ਰਕਾਸ਼ਕ :*
**ਖ਼ਾਲਸਾ ਚੈਰੀਟੇਬਲ ਟਰੱਸਟ (ਰਜਿ:)**
**ਗੁਰਮਤਿ ਵਿੱਦਿਆਲਾ, ਜੱਥਾ ਰੰਧਾਵਾ**
ਚੰਡੀਗੜ੍ਹ ਰੋਡ, ਨੇੜੇ ਗੁਰਦੁਆਰਾ ਜੋਤੀ ਸਰੂਪ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ, ਪੰਜਾਬ (ਭਾਰਤ)

*ਪ੍ਰਿੰਟਰ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ ਸਟੀਕ



## ਸ੍ਰੀ ਜਪੁ ਜੀ ਸਾਹਿਬ

## ਰਹਰਾਸਿ ਸਾਹਿਬ

## ਕੀਰਤਨ ਸੋਹਿਲਾ



## ਰਾਗੁ ਸਿਰੀਰਾਗੁ

# ਤਤਕਰਾ ਸਾਖੀਆਂ

## ਸ੍ਰੀ ਜਪੁ ਜੀ ਸਾਹਿਬ

## ਰਹਰਾਸਿ ਸਾਹਿਬ



## ਕੀਰਤਨ ਸੋਹਿਲਾ

## ਰਾਗੁ ਸਿਰੀਰਾਗੁ

# ਤਤਕਰਾ ਦ੍ਰਿਸ਼ਟਾਂਤ

## ਸ੍ਰੀ ਜਪੁ ਜੀ ਸਾਹਿਬ



## ਰਾਗੁ ਸਿਰੀਰਾਗੁ



॥ ਅਕਾਲ ਸਹਾਇ ॥



ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ
ਹੈੱਡ ਗ੍ਰੰਥੀ
ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ,
ਸ੍ਰੀ ਅੰਮ੍ਰਿਤਸਰ।



Singh Sahib Giani Jagtar Singh
*Head Priest*
Sachkhand Sri Harmandir Sahib Ji,
Sri Amritsar (Pb.) India.

ਨੰਬਰ ਸਪੈਸ਼ਲ ਮਿਤੀ ੭-੧-੨੦੧੬

# ਸੰਦੇਸ਼

ਸਾਹਿਬੇ ਕਮਾਲ ਅੰਮ੍ਰਿਤ ਦੇ ਦਾਤੇ ਸਰਬੰਸ ਦਾਨੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜੰਗਾਂ-ਯੁੱਧਾਂ ਤੋਂ ਉਪਰੰਤ ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ ਵਿਖੇ ਕੱਤਕ ਸੁਦੀ ਪੂਰਨਮਾਸ਼ੀ ਸੰਮਤ ੧੭੬੨ ਬਿ: ਨੂੰ ਅੰਮ੍ਰਿਤ ਵੇਲੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਗੁਰਬਾਣੀ ਦਾ ਸਰੂਪ ਲਿਖਵਾਉਣਾ ਆਰੰਭ ਕੀਤਾ। ਅਮਰ ਸ਼ਹੀਦ ਭਾਈ ਮਨੀ ਸਿੰਘ ਜੀ, ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਲਿਖਾਰੀ ਲਾ ਕਰ ਕੇ ੨੩ ਸਾਵਣ ਸੰਮਤ ੧੭੬੩ ਬਿ: ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦੀ ੧ੴ ਤੋਂ ਲੈ ਕੇ ਅਠਾਰਹ ਦਸ ਬੀਸ ਤਕ ਸੰਪੂਰਨਤਾ ਕੀਤੀ। ਅਠਤਾਲੀ ਸਿੰਘਾਂ ਨੂੰ ਗੁਰਬਾਣੀ ਦਾ ਸ਼ੁੱਧ ਪਾਠ ਅਤੇ ਅਰਥ ਸਰਵਣ ਕਰਵਾਏ। ਸਾਰੇ ਸੰਸਾਰ ਦੇ ਜੀਵਾਂ ਦਾ ਭਲਾ ਕਰਨ ਵਾਸਤੇ ਅਤੇ ਖ਼ਾਲਸਾ ਪੰਥ ਨੂੰ ਗੁਰਬਾਣੀ ਦੇ ਸ਼ੁੱਧ ਪਾਠ ਅਤੇ ਅਰਥਾਂ ਨੂੰ ਸੀਨੇ-ਬ-ਸੀਨੇ ਜਾਰੀ ਰੱਖਣ ਲਈ ਹਜ਼ੂਰ ਨੇ ਦਮਦਮੀ ਟਕਸਾਲ ਦੀ ਆਰੰਭਤਾ ਕੀਤੀ ਅਤੇ ਅਨੋਖੇ ਅਮਰ ਸ਼ਹੀਦ ਬਾਬਾ ਦੀਪ ਸਿੰਘ ਜੀ ਨੂੰ ਟਕਸਾਲ ਦੇ ਪਹਿਲੇ ਮੁਖੀ ਵਜੋਂ ਜਥੇਦਾਰ ਥਾਪਿਆ। ਦਮਦਮੀ ਟਕਸਾਲ ਦੇ ਮੁਖੀਆਂ ਨੇ ਸੀਨਾ-ਬ-ਸੀਨਾ ਕਲਗ਼ੀਧਰ ਪਾਤਸ਼ਾਹ ਵੱਲੋਂ ਲਾਈ ਗਈ ਗੁਰਬਾਣੀ ਦੇ ਅਰਥਾਂ ਦੀ ਸੇਵਾ ਨੂੰ ਜਿਉਂ ਦਾ ਤਿਉਂ ਨਿਰੰਤਰ ਜਾਰੀ ਰੱਖਿਆ। ਇਸੇ ਸੇਵਾ ਨੂੰ ਨਿਭਾਉਂਦਿਆਂ ਸੱਚਖੰਡਵਾਸੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਨੇ ਬੇਅੰਤ ਵਿਦਿਆਰਥੀ ਪੜ੍ਹਾਏ ਸਨ ਅਤੇ ਉਸੇ ਸੰਪ੍ਰਦਾ ਟਕਸਾਲ ਵਿੱਚੋਂ ਸੰਤ ਬਾਬਾ ਹਰੀ ਸਿੰਘ ਜੀ ਰੰਧਾਵੇ ਵਾਲੇ ਹਨ। ਇਹਨਾਂ ਨੇ ਜਿਵੇਂ ਗੁਰਬਾਣੀ ਦੇ ਅਰਥ ਸੰਤਾਂ ਪਾਸੋਂ ਪੜ੍ਹੇ-ਸੁਣੇ ਜਾਂ ਜੋ ਸੰਤਾਂ ਦੀ ਟੇਪ ਕੀਤੀ ਕਥਾ ਹੈ, ਉਸ ਦੇ ਆਧਾਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਤਿਆਰ ਕਰ ਕੇ ਲੋਕਾਈ ਦੇ ਭਲੇ ਵਾਸਤੇ ਪ੍ਰਕਾਸ਼ਤ ਕਰ ਰਹੇ ਹਨ। ਭਾਵੇਂ ਪਹਿਲਾਂ ਕਈ ਗੁਰਸਿੱਖਾਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਟੀਕ ਲਿਖੇ ਗਏ ਹਨ। ਇਹ ਦਮਦਮੀ ਟਕਸਾਲ ਦਾ ਪਹਿਲਾ ਸੰਪੂਰਨ ਸਟੀਕ ਹੈ।

ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਵੱਲੋਂ ਗੁਰਬਾਣੀ ਦੀ ਕਥਾ ਦੀਆਂ ਟੇਪਾਂ ਵੀ ਕੀਤੀਆਂ ਗਈਆਂ ਹਨ, ਜਿਨ੍ਹਾਂ ਤੋਂ ਬੇਅੰਤ ਗੁਰਸਿੱਖ ਲਾਹਾ ਪ੍ਰਾਪਤ ਕਰ ਰਹੇ ਹਨ। ਸੰਤਾਂ ਨੂੰ ਸਿੰਘਾਂ ਨੇ ਬੇਨਤੀ ਕੀਤੀ ਸੀ ਕਿ ਟੇਪਾਂ ਤੋਂ ਕਥਾ ਦੀਆਂ ਪੋਥੀਆਂ ਪ੍ਰਕਾਸ਼ਤ ਕਰਵਾ ਦੇਈਏ ? ਇਹ ਸੁਣ ਕੇ ਸੰਤਾਂ ਨੇ

ਫ਼ੋਨ: +91 183 253 3444, Ext. 433; ਫ਼ੈਕਸ: +91 183 255 3919; ਮੋਬਾਇਲ: 98158-14397, 99144-24249 e-mail: info@sgpc.net; website: www.sgpc.net



॥ ਅਕਾਲ ਸਹਾਇ ॥



**ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ**
*ਹੈੱਡ ਗ੍ਰੰਥੀ*
ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ,
ਸ੍ਰੀ ਅੰਮ੍ਰਿਤਸਰ।



**Singh Sahib Giani Jagtar Singh**
*Head Priest*
Sachkhand Sri Harmandir Sahib Ji,
Sri Amritsar (Pb.) India

ਨੰਬਰ.................. ਮਿਤੀ..................................

-੨-

ਕੁਝ ਨਾਂਹ-ਨੁੱਕਰ ਕਰਨ ਤੋਂ ਬਾਅਦ ਪੋਥੀਆਂ ਛਪਾਉਣ ਦੀ ਗੱਲ ਪ੍ਰਵਾਨ ਕਰ ਲਈ ਸੀ। ਨਾਂਹ-ਨੁੱਕਰ ਕਰਨ ਦਾ ਕਾਰਨ ਇਹ ਸੀ ਕਿ ਮਹਾਂਪੁਰਖ ਜਾਣਦੇ ਹੀ ਸਨ ਕਿ ਇਹ ਕਾਰਜ ਉਨ੍ਹਾਂ ਦੇ ਸਰੀਰ ਹੁੰਦਿਆਂ ਸੰਪੂਰਨ ਨਹੀਂ ਹੋਣਾ। ਜਿਵੇਂ ਉਹਨਾਂ ਨੇ ***ਗੁਰਮੁਖ ਪ੍ਰਕਾਸ਼ ਗ੍ਰੰਥ,*** ਅਧਿਆਇ ੪੭ਵਾਂ, ਪੰਨਾ ੫੫੨ ਵਿਚ ਇਹ ਅੱਖਰ ਲਿਖ ਦਿੱਤੇ ਸਨ : "ਜੇ ਸਮਾਂ ਹੋਯਾ ਵਾਹਿਗੁਰੂ ਦੀ ਰਜਾਇ ਸੇ ਤਾਂ ਸੰਗਤਾਂ ਦੀ ਦ੍ਰਿਸ਼ਟੀ ਗੋਚਰ ਕਿਸੇ ਗੁਰਮੁਖ ਦੇ ਉੱਦਮ ਨਾਲ ਜੋ ਪ੍ਰੇਮ ਨਾਲ ਪੜ੍ਹਾਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਰ ਲਵੇਗਾ ਅਤੇ ਚੇਤੇ ਕਰ ਕੇ ਸੰਗਤਾਂ ਨੂੰ ਨਿਹਾਲ ਕਰੇਗਾ, ਆਪ ਕਮਾਵੇਗਾ, ਗ਼ਰੀਬੀ ਧਾਰ ਕੇ ਪ੍ਰੇਮ ਨਾਲ ਸੰਗਤਾਂ ਨੂੰ ਗੁਰਬਾਣੀ ਅਰਥ ਪੜ੍ਹਾਵੇਗਾ, ਸੋ ਜੀਵਨ ਮੁਕਤ ਪੁਰਖ ਸੰਗਤਾਂ ਦੇ ਤਾਈਂ ਮਹਾਂਪੁਰਖਾਂ ਦੇ ਅਮੋਲਕ ਬਚਨ ਪ੍ਰਗਟਾਵੇਗਾ। ਮੈਂ ਨੀਚ ਮਸਕੀਨ ਕੀ ਕਰ ਸਕਦਾ ਹਾਂ। ਵਾਹਿਗੁਰੂ ਜੀ ਕੇ ਖ਼ਾਲਸੇ ਦਾ ਗੋਲਾ-ਲਾਲਾ ਗੁਰਬਚਨ ਸਿੰਘ 'ਖ਼ਾਲਸਾ', ਸ੍ਰੀ ਅਨੰਦਪੁਰ ਵਾਸੀ ॥੧॥" ਇਹ ਬਚਨ ਇੰਨ-ਬਿੰਨ ਪੂਰੇ ਹੋਏ ਅਤੇ ਹੋ ਰਹੇ ਹਨ। ਸੰਤਾਂ ਨੇ ਇਹ ਵੀ ਬਚਨ ਕਹਿ ਦਿੱਤਾ ਸੀ ਕਿ ਆਉਣ ਵਾਲੇ ਸਮੇਂ ਵਿਚ ਦਮਦਮੀ ਟਕਸਾਲ ਦਾ ਸਿੰਘ ਆਪ ਹੀ ਕਥਾ ਦੀਆਂ ਪੋਥੀਆਂ ਪ੍ਰਕਾਸ਼ਤ ਕਰ ਲਵੇਗਾ। ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਵੱਲੋਂ ਇਹ ਉਪਰਾਲਾ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪੂਰਨ ਸਟੀਕ ਪ੍ਰਕਾਸ਼ਤ ਕਰ ਕੇ ਸੰਤਾਂ ਦਾ ਬਚਨ ਪੂਰਾ ਕੀਤਾ ਹੈ।

ਦਾਸ ਦੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਹੈ ਕਿ ਸੰਤ ਬਾਬਾ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਦੇ ਸਿਰ 'ਤੇ ਮਿਹਰ ਭਰਿਆ ਹੱਥ ਰੱਖ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੇ ਗੁਰੂ ਪੰਥ ਦੀਆਂ ਸੇਵਾਵਾਂ ਆਪ ਲੈਂਦੇ ਰਹਿਣ। ਗੁਰਬਾਣੀ ਦੇ ਰਸੀਏ ਇਸ ਸਟੀਕ ਤੋਂ ਵੱਧ ਤੋਂ ਵੱਧ ਲਾਹਾ ਪ੍ਰਾਪਤ ਕਰਨ ਜੀ।

*ਗੁਰੂ ਪੰਥ ਦਾ ਦਾਸ,*

ਜਗਤਾਰ ਸਿੰਘ

(**ਗਿ: ਜਗਤਾਰ ਸਿੰਘ**)
*ਹੈੱਡ ਗ੍ਰੰਥੀ,* ਸ੍ਰੀ ਹਰਿਮੰਦਰ ਸਾਹਿਬ,
ਸ੍ਰੀ ਅੰਮ੍ਰਿਤਸਰ ਸਾਹਿਬ।

ਫ਼ੋਨ: +91 183 253 3444, Ext. 433; ਫ਼ੈਕਸ: +91 183 255 3919; ਮੋਬਾਇਲ: 98158-14397, 99144-24249 e-mail: info@sgpc.net; website: www.sgpc.net

ੴ ਸਤਿਗੁਰ ਪ੍ਰਸਾਦਿ ॥



# ਤਖ਼ਤ ਸੱਚਖੰਡ ਸ੍ਰੀ ਹਜ਼ੂਰ ਅਬਿਚਲਨਗਰ ਸਾਹਿਬ

**ਨਾਂਦੇੜ (ਮਹਾਰਾਸ਼ਟਰ)**

ਮਿਤੀ ੧੫-੧੨-੨੦੧੫

## ਸੰਦੇਸ਼

ਅੱਜ ਦੇ ਪਦਾਰਥਵਾਦੀ ਯੁਗ ਦੀ ਦੌੜ ਦੇ ਅੰਦਰ ਅਗਿਆਨਤਾ ਵਿਚ ਗ੍ਰਸੇ ਹੋਏ ਮਨੁੱਖ ਦੀਆਂ ਮਨੋ-ਵਿਰਤੀਆਂ ਪਦਾਰਥਵਾਦੀ ਅਤੇ ਸਵਾਰਥੀ ਹੋ ਚੁੱਕੀਆਂ ਹਨ। ਅਜਿਹੀ ਦਸ਼ਾ ਵਿਚ ਮਨੁੱਖ ਪਤਨ ਦੀ ਅਵਸਥਾ ਵੱਲ ਹੀ ਚਲਿਆ ਜਾ ਰਿਹਾ ਹੈ। ਇਹੋ ਜਿਹੇ ਪਦਾਰਥਵਾਦੀ ਯੁਗ ਦੇ ਅੰਦਰ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਹੀ ਇਕ ਐਸਾ ਦੈਵੀ ਚਾਨਣ ਹੈ, ਜੋ ਮਨੁੱਖ ਮਾਤਰ ਦੇ ਲਈ ਕਲਿਆਨਕਾਰੀ ਹੈ। ਤਿੰਨੇ ਹੀ ਕਾਲ ਵਿਚ ਗੁਰਬਾਣੀ ਸੰਸਾਰ ਦੇ ਹਰ ਇਕ ਪ੍ਰਾਣੀ ਮਾਤਰ ਦਾ ਕਲਿਆਣ ਕਰਨ ਵਾਲੀ ਹੈ। ਜ਼ਰੂਰਤ ਹੈ ਕਿ ਗੁਰਬਾਣੀ ਦੇ ਗੂੜ੍ਹ ਮੰਤਵ ਨੂੰ ਸਮਝਦਿਆਂ ਹੋਇਆਂ ਇਸ ਦਾ ਸੱਚੇ ਹਿਰਦੇ ਨਾਲ ਪ੍ਰਚਾਰ ਕੀਤਾ ਜਾਵੇ, ਇਹ ਸੱਚੀ ਬਾਣੀ ਮਨੁੱਖ ਦੇ ਹਿਰਦੇ ਵਿੱਚੋਂ ਅਗਿਆਨਤਾ ਦਾ ਅੰਧਕਾਰ ਦੂਰ ਕਰ ਕੇ ਸੱਚੇ ਗਿਆਨ ਦਾ ਪ੍ਰਕਾਸ਼ ਕਰ ਦਿੰਦੀ ਹੈ। ਗੁਰਬਾਣੀ ਪ੍ਰਚਾਰ ਦੇ ਮੰਤਵ ਨੂੰ ਮੁੱਖ ਰੱਖ ਕੇ ਸਿੱਖ ਪੰਥ ਦੇ ਕਈ ਮਹਾਂਪੁਰਸ਼ਾਂ, ਵਿਦਵਾਨਾਂ ਅਤੇ ਸੰਪਰਦਾਵਾਂ ਨੇ ਗੁਰਬਾਣੀ ਦੇ ਟੀਕੇ ਕੀਤੇ ਹਨ, ਜਿਨ੍ਹਾਂ ਤੋਂ ਜਗਿਆਸੂ ਗੁਰਸਿੱਖ, ਸੰਗਤਾਂ ਸਾਰੇ ਹੀ ਲਾਭ ਪ੍ਰਾਪਤ ਕਰਦੇ ਹਨ। ਸਮੇਂ-ਸਮੇਂ 'ਤੇ ਹੋਰ ਵੀ ਗੁਰਬਾਣੀ ਦੇ ਅਰਥ ਬੋਧਨੀ ਟੀਕੇ ਹੁੰਦੇ ਜਾ ਰਹੇ ਹਨ।

ਗੁਰਬਾਣੀ ਪ੍ਰਚਾਰ ਦੇ ਖੇਤਰ ਵਿਚ ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਦਾ ਵੀ ਇਕ ਐਸਾ ਹੀ ਨਾਮ ਹੈ, ਜੋ ਕਿਸੇ ਜਾਣ-ਪਛਾਣ ਦਾ ਮੁਹਤਾਜ ਨਹੀਂ ਹੈ। ਸਤਿਗੁਰੂ ਜੀ ਦੀ ਕਿਰਪਾ ਦਾ ਸਦਕਾ ਪਹਿਲਾਂ ਵੀ ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੇ ਗੁਰਮਤਿ ਪ੍ਰਚਾਰ ਦੇ ਲਈ *ਗੁਰਵਾਕ ਚਾਨਣ* ਅਤੇ *ਗੁਰਪ੍ਰਕਰਣ ਚਾਨਣ* ਦੋ ਮਹਾਨ ਰਚਨਾਵਾਂ ਲਿਖ ਕੇ ਗੁਰਮਤਿ ਪ੍ਰਚਾਰ ਦੇ ਖੇਤਰ ਵਿਚ ਅਮੁੱਲਾ ਯੋਗਦਾਨ ਦਿੱਤਾ ਹੈ ਅਤੇ ਹੁਣ ਸਤਿਗੁਰੂ ਜੀ ਦੀ ਮਹਾਨ ਕਿਰਪਾ ਦਾ ਸਦਕਾ ਇਨ੍ਹਾਂ ਨੇ ਗੁਰਬਾਣੀ ਅਰਥ ਭੰਡਾਰ (ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ) ਦਾ ਮਹਾਨ ਕਾਰਜ ਆਰੰਭਿਆ ਸੀ, ਜੋ ਕਿ ਆਪਣੇ ਆਪ ਦੇ ਵਿਚ ਬਹੁਤ ਹੀ ਮਹਾਨ ਸੇਵਾ ਦਾ ਕਾਰਜ ਹੈ, ਅਤੇ ਇਸ ਦੇ ਲਈ ਅਣਥੱਕ ਪ੍ਰੀਸ਼ਮ ਦੀ ਲੋੜ ਹੈ।

ਆਸ ਹੈ, ਇਸ ਗੁਰਬਾਣੀ ਦੇ ਟੀਕੇ ਤੋਂ ਸਿੱਖ ਸੰਗਤਾਂ ਨੂੰ ਬਹੁਤ ਲਾਭ ਪ੍ਰਾਪਤ ਹੋਵੇਗਾ, ਅਤੇ ਗੁਰਮਤਿ ਦੇ ਪ੍ਰਚਾਰ ਵਿਚ ਵਾਧਾ ਹੋਵੇਗਾ। ਦਾਸ ਆਪਣੇ ਵੱਲੋਂ ਇਸ ਮਹਾਨ ਸੇਵਾ ਦੇ ਕਾਰਜ ਦੀ ਸੰਪੂਰਨਤਾ ਲਈ ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੂੰ ਬਹੁਤ-ਬਹੁਤ ਵਧਾਈ ਦਿੰਦਾ ਹੈ। ਸਤਿਗੁਰੂ ਜੀ ਇਨ੍ਹਾਂ ਦੇ ਸਿਰ 'ਤੇ ਆਪਣੀ ਰਹਿਮਤ ਦਾ ਹੱਥ ਰੱਖਣ, ਤਾਂ ਜੋ ਇਹ ਹੋਰ ਵੀ ਲਿਖਤ ਦੁਆਰਾ ਪੰਥ ਦੀ ਸੇਵਾ ਕਰਦੇ ਰਹਿਣ।

*ਗੁਰੂ ਪੰਥ ਦਾ ਦਾਸ,*

ਕੁਲਵੰਤ ਸਿੰਘ

(**ਕੁਲਵੰਤ ਸਿੰਘ**)

ਜਥੇਦਾਰ, ਤਖ਼ਤ ਸੱਚਖੰਡ ਸ੍ਰੀ ਹਜ਼ੂਰ ਸਾਹਿਬ ਅਬਿਚਲਨਗਰ ਸਾਹਿਬ,

ਨਾਂਦੇੜ (ਮਹਾਰਾਸ਼ਟਰ)

# ਸ਼ੁਭ ਅਸੀਸ

**ਸਲੋਕ ਮਃ ੧ ॥**
**ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ ॥**
**ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥** *(ਅੰਗ ੧੨੯੧)*

ਧੰਨ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਚਲਾਈ ਅਰਥਾਂ ਦੀ ਟਕਸਾਲ ਦੁਆਰਾ ਗੁਰੂ ਗ੍ਰੰਥ ਸਾਹਿਬ ਜੀ ਦੀ ਰੌਸ਼ਨੀ ਨਾਲ ਮਾਨਵਤਾ ਦੀ ਸਾਂਝ ਪੈਂਦੀ ਹੈ। ਗੁਰਬਾਣੀ ਦੇ ਸ਼ੁੱਧ ਉਚਾਰਨ ਤੋਂ ਲੈ ਕੇ ਅਰਥਕਾਰ ਬੁੱਧੀ ਲਈ ਸੰਪ੍ਰਦਾਇ ਭਿੰਡਰਾਂ ਜਾਂ ਦਮਦਮੀ ਟਕਸਾਲ ਦੀ ਸੇਵਾ ਬੇ-ਮਿਸਾਲ ਹੈ। ਟਕਸਾਲ ਦੇ ਵਿਦਿਆਰਥੀ ਸਿੰਘ, ਜਿਹਨਾਂ ਵਿਚ ਸੰਤ ਹਰੀ ਸਿੰਘ ਜੀ ਵੀ ਇਕ ਹਨ, ਗੁਰਬਾਣੀ ਨੂੰ ਭੈ-ਭਾਵਨੀ ਵਿਚ ਪੜ੍ਹਦਿਆਂ, ਅਰਥਾਂ ਵਿਚ ਨਿਰੂਪਤ ਰਹੱਸ ਨੂੰ ਆਪਣਾ ਨਿਤ-ਆਚਾਰ ਬਣਾਉਣ ਲਈ ਯਤਨਸ਼ੀਲ ਰਹਿੰਦੇ ਹਨ। ਅੱਜ ਦਾ ਵਿਦਿਆਰਥੀ ਕੱਲ ਦਾ ਅਧਿਆਪਕ ਵਾਲੀ ਕਹਾਵਤ ਨੂੰ ਪੂਰਨ ਤੌਰ ’ਤੇ ਧਿਆਨ ਵਿਚ ਰੱਖਿਆ ਜਾਂਦਾ ਹੈ। ਗੁਰਬਾਣੀ ਦਾ ਰਹੱਸ, ਨੈਤਿਕ ਮੂਲ ਦੇ ਨਾਲ-ਨਾਲ ਭਗਤੀ ਨੂੰ ਪੱਕਾ ਕਰਦਾ ਹੈ। ਭਗਤੀ-ਭਾਵ ਵਾਲਾ ਪ੍ਰੇਮੀ ਨਾਮ ਅਭਿਆਸੀ ਹੋ ਜਾਂਦਾ ਹੈ। ਉਸ ਦੇ ਵਿਚਾਰਧਾਰਕ ਸ਼ਬਦਾਂ ਨੂੰ ਕੁਦਰਤ ਆਪਣੇ ਵਿਸਮਾਦ ਦੁਆਰਾ ਅਲੰਕ੍ਰਿਤ ਕਰਦੀ ਹੈ। ਉਸ ਦੇ ਬੋਲਾਂ ਵਿਚ ਵਿਵਹਾਰ ਤੇ ਪਰਮਾਰਥ ਦਾ ਸੁੰਦਰ ਸੁਮੇਲ ਹੋ ਜਾਂਦਾ ਹੈ। ਗੁਰੂ ਸਾਹਿਬ ਜੀ ਦਾ ਫ਼ੁਰਮਾਨ ਹੈ :

**ਗੁਰਮੁਖਿ ਅਕਥੁ ਕਥੈ ਬੀਚਾਰਿ ॥ ਗੁਰਮੁਖਿ ਨਿਬਹੈ ਸਪਰਵਾਰਿ ॥**
**ਗੁਰਮੁਖਿ ਜਪੀਐ ਅੰਤਰਿ ਪਿਆਰਿ ॥ ਗੁਰਮੁਖਿ ਪਾਈਐ ਸਬਦਿ ਅਚਾਰਿ ॥**
**ਸਬਦਿ ਭੇਦਿ ਜਾਣੈ ਜਾਣਾਈ ॥ ਨਾਨਕ ਹਉਮੈ ਜਾਲਿ ਸਮਾਈ ॥** *(ਅੰਗ ੯੪੧)*

ਮੇਰੇ ਅਤਿ ਸਤਿਕਾਰ ਯੋਗ, ਗੁਰਮਤਿ ਮਾਰਤੰਡ, ਨਾਮ-ਅਭਿਆਸੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਨੇ ਸਾਰੀ ਉਮਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਕੀਤੀ। ਗੁਰੂ ਸਾਹਿਬ ਜੀ ਦੀ ਬਖ਼ਸ਼ਿਸ਼ ਨੂੰ ਵਿੱਦਿਆ ਦੇ ਰੂਪ ਵਿਚ ਹਜ਼ਾਰਾਂ ਵਿਦਿਆਰਥੀਆਂ ਨੂੰ ਗੁਰਮਤਿ ਨਾਲ ਲਬਰੇਜ਼ ਕੀਤਾ। ਨੇਮੀ-ਪ੍ਰੇਮੀ ਗੁਰਮੁਖਾਂ ਨੇ ਯਤਨ ਕਰ ਕੇ ਉਹਨਾਂ ਮਹਾਂਪੁਰਖਾਂ ਦੀ ਕਥਾ ਰਿਕਾਰਡ ਕੀਤੀ। ਰਿਕਾਰਡ ਕਥਾ ਨੂੰ ਆਧਾਰ ਬਣਾ ਕੇ ਸੰਤ ਹਰੀ ਸਿੰਘ ਜੀ ਰੰਧਾਵੇ ਵਾਲਿਆਂ ਨੇ ਗੁਰਬਾਣੀ ਦੇ ਅਰਥਾਂ ਨੂੰ ਲਿਖਣ ਦਾ ਉਪਰਾਲਾ ਕੀਤਾ ਹੈ, ਜੋ ਸੰਪੂਰਨ ਟੀਕੇ ਦੇ ਰੂਪ ਵਿਚ ਪੰਥ ਨੂੰ ਸਮਰਪਿਤ ਕਰਦਿਆਂ ਮੈਨੂੰ ਖ਼ੁਸ਼ੀ ਹੋ ਰਹੀ ਹੈ। ਮੇਰੇ ਗੁਰੂ ਨਾਨਕ ਸਾਹਿਬ ਜੀ ਆਪਣੇ ਪਿਆਰੇ ਬਾਬਾ ਜੀ ਦੀ ਸੇਵਾ ਥਾਇ ਪਾਉਣਾ।

ਸਤਿਨਾਮੁ ਸ੍ਰੀ ਵਾਹਿਗੁਰੂ ਨਾਮੁ ਵਾਹਿਗੁਰੂ ਚਿੱਤ ਆਵੇ।

**ਬਾਬਾ ਸਰਬਜੋਤ ਸਿੰਘ ਬੇਦੀ**
੧੭ਵੀਂ ਸੰਤਾਨ ਗੁਰੂ ਨਾਨਕ ਪਾਤਸ਼ਾਹ
ਊਨਾ ਸਾਹਿਬ (ਹਿਮਾਚਲ ਪ੍ਰਦੇਸ਼)

# ਦੋ ਸ਼ਬਦ ਸੰਪ੍ਰਦਾਈ ਸਟੀਕ ਗੁਰਬਾਣੀ ਅਰਥ ਭੰਡਾਰ ਸੰਬੰਧੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੱਗਰ ਬਾਣੀ ਹੀ ਅੰਮ੍ਰਿਤ ਭਰਪੂਰ ਹੈ, ਅੰਮ੍ਰਿਤ ਦਾ ਸਾਗਰ ਹੈ। ਕਲਯੁਗੀ ਜੀਵਾਂ ਦੇ ਪਾਪਾਂ ਦੇ ਕਾਰਨ ਮਲੀਨ ਹੋਏ ਹਿਰਦਿਆਂ ਦੀ ਮੈਲ ਨੂੰ ਗੁਰਬਾਣੀ ਦਾ ਉਪਦੇਸ਼, ਪਾਠ, ਕੀਰਤਨ, ਕਥਾ ਅਤੇ ਸਤਿਸੰਗ ਕੱਟਦੇ ਹਨ। ਮਨ ਦੀ ਮੈਲ ਦੂਰ ਕਰ ਕੇ ਗੁਰਬਾਣੀ, ਅੰਮ੍ਰਿਤ ਨਾਮ ਦਾ ਮਨ ਵਿਚ ਨਿਵਾਸ ਕਰਦੀ ਹੈ। ਗੁਰੂ ਸਾਹਿਬ ਨੇ ਗੁਰਮਤਿ ਮਾਰਗ, ਸਹਿਜ ਮਾਰਗ ਸਾਨੂੰ ਬਖ਼ਸ਼ਿਆ ਹੈ, ਜਿਸ ਦੇ ਸਹਿਜ ਸਾਧਨ ਹਨ, ਜਿਨ੍ਹਾਂ 'ਤੇ ਸਮੇਂ ਸਮੇਂ ਚੱਲਿਆਂ ਗੁਰਸਿੱਖ ਆਪਣੇ ਮਨੁੱਖਾ ਜਨਮ ਦੇ ਪਰਮ ਮਨੋਰਥ ਨੂੰ ਪ੍ਰਾਪਤ ਕਰ ਕੇ ਗੁਰੂ ਪਰਮੇਸ਼ਰ ਦੀ ਕਿਰਪਾ ਦਾ ਪਾਤਰ ਬਣਦਾ ਹੈ।

ਸਟੀਕ ਦੇ ਸੰਬੰਧ ਵਿਚ ਲਿਖਣ ਤੋਂ ਪਹਿਲਾਂ ਗੁਰਬਾਣੀ ਦੇ ਸ਼ੁੱਧ ਉਚਾਰਨ ਦੀ ਇਕ ਉਦਾਹਰਣ ਦੇਣੀ ਜ਼ਰੂਰੀ ਹੈ। ਸ੍ਰੀ ਅਨੰਦਪੁਰ ਸਾਹਿਬ ਵਿਖੇ 'ਦਖਣੀ ਓਅੰਕਾਰੁ' ਬਾਣੀ ਪੜ੍ਹਦਿਆਂ ਇਕ ਸਿੱਖ ਦੁਆਰਾ "ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥" ਪੰਕਤੀ ਵਿਚ ਆਏ ਸ਼ਬਦਾਂ 'ਕੈ' ਨੂੰ 'ਕੇ' ਪੜ੍ਹ ਦੇਣਾ ਇਕ ਇਹੋ ਜਿਹਾ ਕਾਰਨ ਬਣ ਗਿਆ ਕਿ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜ਼ਰੂਰਤ ਮਹਿਸੂਸ ਹੋਈ ਕਿ ਸਿੱਖਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਏ ਜਾਣ। ਸਮਾਂ ਆਉਣ 'ਤੇ ਸਤਿਗੁਰੂ ਸਾਹਿਬ ਨੇ ਸਾਬੋ ਕੀ ਤਲਵੰਡੀ ਵਿਖੇ ਗੁਰਸਿੱਖਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਏ। ਰਵਾਇਤ ਹੈ ਕਿ ਉਥੋਂ ਗੁਰਸਿੱਖਾਂ ਨੂੰ ਗੁਰਬਾਣੀ ਦੇ ਅਰਥਾਂ ਦਾ ਬੋਧ ਕਰਵਾਉਣ ਵਾਸਤੇ ਦੋ ਟਕਸਾਲਾਂ ਪ੍ਰਚਲਿਤ ਹੋਈਆਂ, ਜਿਨ੍ਹਾਂ ਵਿੱਚੋਂ ਇਕ ਦਮਦਮੀ ਟਕਸਾਲ ਦੇ ਆਪਣੇ ਸਮੇਂ ਦੇ ਪ੍ਰਸਿੱਧ ਮਹਾਂਪੁਰਖ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖ਼ਾਲਸਾ' ਨੇ ਇਸ ਖੇਤਰ ਵਿਚ ਸਿੱਖ-ਜਗਤ ਦੀ ਜੋ ਸੇਵਾ ਕੀਤੀ, ਉਹ ਬੇਮਿਸਾਲ ਹੈ। ***ਗੁਰਬਾਣੀ ਅਰਥ ਭੰਡਾਰ*** ਇਕ ਤਰ੍ਹਾਂ ਦੇ ਨਾਲ ਸੰਤ ਗਿਆਨੀ ਗੁਰਬਚਨ ਸਿੰਘ ਜੀ ਦੁਆਰਾ ਆਪਣੀਆਂ ਪਰਚਾਰ ਫੇਰੀਆਂ ਦੌਰਾਨ ਟਕਸਾਲ ਦੇ ਵਿਦਿਆਰਥੀਆਂ ਅਤੇ ਸਿੱਖ ਸੰਗਤਾਂ ਨੂੰ ਪੜ੍ਹਾਏ ਗਏ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਅਤੇ ਸੰਪ੍ਰਦਾਈ ਸਟੀਕ ਦਾ ਦਰਪਣ ਹੈ। ਉਨ੍ਹਾਂ ਮਹਾਂਪੁਰਖਾਂ ਦੁਆਰਾ ਵਿਦਿਆਰਥੀਆਂ ਨੂੰ ਪੜ੍ਹਾਏ ਗੁਰਬਾਣੀ ਦੇ ਅੱਖਰੀ ਅਰਥਾਂ ਦੇ ਨਾਲ-ਨਾਲ ਅੰਤ੍ਰੀਵ ਅਤੇ ਅਨੁਭਵੀ ਅਰਥਾਂ ਦਾ ਸੰਗ੍ਰਹਿ ਇਸ ਸਟੀਕ ਦੇ ਰੂਪ ਵਿਚ ਕਲਮਬੰਦ ਕਰ ਕੇ ਸੰਤ ਗਿਆਨੀ ਹਰੀ ਸਿੰਘ ਜੀ 'ਰੰਧਾਵਾ' ਨੇ, ਜਿਥੇ ਮਹਾਂਪੁਰਖਾਂ ਦੀ ਉਸ ਮਹਾਨ ਸੇਵਾ ਪ੍ਰਤੀ ਆਪਣੀ ਕ੍ਰਿਤੱਗਤਾ ਪ੍ਰਗਟ ਕੀਤੀ ਹੈ, ਨਾਲ ਟਕਸਾਲ ਦੇ ਪ੍ਰਚਾਰਕ ਹੋਣ ਦੇ ਨਾਤੇ ਬਹੁਤ ਸੁਹਿਰਦਤਾ ਨਾਲ ਆਪਣੇ ਫ਼ਰਜ਼ ਨੂੰ ਵੀ ਨਿਭਾਇਆ ਹੈ। ਸੰਤ ਹਰੀ ਸਿੰਘ ਜੀ ਦਾ ਦਾਸ ਇਸ ਗੱਲੋਂ ਵੀ ਰਿਣੀ ਹੈ ਕਿ ਇਸ ਮਹਾਨ ਕਾਰਜ ਦੌਰਾਨ ਗੁਰਬਾਣੀ ਖੋਜ ਯੰਤਰ 'ਈਸ਼ਰ ਮਾਈਕ੍ਰੋ-ਮੀਡੀਆ' ਦੀ ਸਹਾਇਤਾ ਲੈ ਕੇ ਉਨ੍ਹਾਂ ਨੇ ਦਾਸ ਦੀ ਇਸ ਸੇਵਾ ਨੂੰ ਸਕਾਰਥ ਕੀਤਾ ਹੈ। ਆਸ ਹੈ ਕਿ ਗੁਰਬਾਣੀ ਦੇ ਖੋਜੀ ਵਿਦਵਾਨ ਅਤੇ ਸਮੂਹ ਸਿੱਖ ਸੰਗਤਾਂ ਉਨ੍ਹਾਂ ਦੁਆਰਾ ਕੀਤੀ ਇਸ ਮਹਾਨ ਸੇਵਾ ਤੋਂ ਭਰਪੂਰ ਲਾਭ ਉਠਾਉਣਗੇ!

*ਦਾਸ,*

**(ਸੰਤ ਬਲਜਿੰਦਰ ਸਿੰਘ)**

ਗੁਰਦੁਆਰਾ ਕਰਮਸਰ, ਰਾੜਾ ਸਾਹਿਬ

# ਪ੍ਰੇਮ ਸੰਦੇਸਰਾ

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥**

*(ਅੰਗ ੬੭)*

ਗੁਰੂ ਸਾਹਿਬਾਨ ਨੇ ਜਿਥੇ ਪੰਥ ਖ਼ਾਲਸੇ 'ਤੇ ਕਿਰਪਾ ਕਰਕੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ-ਪਵਿੱਤਰ ਗੁਰਬਾਣੀ ਦਾ ਅਮੋਲਕ ਖ਼ਜ਼ਾਨਾ ਬਖ਼ਸ਼ਿਸ਼ ਕੀਤਾ ਹੈ, ਉਥੇ ਇਹ ਮਨੁੱਖ ਦੇ ਅਗਿਆਨ ਰੂਪੀ ਅੰਧਕਾਰ ਨੂੰ ਮੇਟਣ ਵਾਸਤੇ ਰੂਹਾਨੀ ਗਿਆਨ ਦਾ ਅਦੁੱਤੀ ਤੇ ਬੇਮਿਸਾਲ ਚਾਨਣ ਮੁਨਾਰਾ ਹੈ, ਜੋ ਸਦੀਵ ਕਾਲ ਤੱਕ ਸੰਸਾਰ ਦੇ ਭੁੱਲੇ ਭਟਕੇ ਜੀਵਾਂ ਨੂੰ 'ਵਾਹਿਗੁਰੂ' ਜੀ ਦੀ ਹੋਂਦ ਤੇ ਉਸ ਵਿਚ ਅਭੇਦਤਾ ਦਾ ਕਲਿਆਣਕਾਰੀ ਮਾਰਗ ਦਰਸਾਉਂਦਾ ਰਹੇਗਾ। ਗੁਰਬਾਣੀ ਇਕ ਐਸਾ ਅਥਾਹ ਸਮੁੰਦਰ ਹੈ, ਜਿਸ ਵਿਚ ਜਿਉਂ-ਜਿਉਂ ਜਗਿਆਸੂ ਸ਼ਰਧਾ, ਪ੍ਰਤੀਤ ਤੇ ਪ੍ਰੇਮ ਦੀ ਗਹਿਰਾਈ ਨਾਲ ਚੁੱਭੀਆਂ ਲਾਉਂਦਾ ਹੈ, ਤਿਉਂ-ਤਿਉਂ ਉਸ ਨੂੰ ਛੁਪੇ ਹੋਏ ਅਮੋਲਕ ਹੀਰੇ, ਲਾਲ ਤੇ ਰਤਨਾਂ ਦੀ ਸੋਝੀ ਹੋ ਆਉਂਦੀ ਹੈ। ਗੁਰਬਾਣੀ ਦੇ ਇਕ-ਇਕ ਅੱਖਰ ਵਿਚ ਜੀਵਨ ਜੁਗਤੀਆਂ ਦੇ ਗੁੱਝੇ ਰਹੱਸ ਤੇ ਗਹਿਰੇ ਭੇਦ ਛੁਪੇ ਹੋਏ ਹਨ, ਜਿਨ੍ਹਾਂ ਨੂੰ ਬੁੱਝਣਾ ਆਮ ਜਗਿਆਸੂ ਦੇ ਸਮਝਣ ਤੋਂ ਪਰ੍ਹੇ ਦੀ ਬਾਤ ਹੈ, ਪਰ ਜਿਨ੍ਹਾਂ ਗੁਰਮੁਖ ਪਿਆਰੇ ਅਨੁਭਵੀ ਮਹਾਂਪੁਰਸ਼ਾਂ ਨੇ ਗੁਰਮਤਿ ਦੇ ਗਾਡੀ ਰਾਹ 'ਤੇ ਚਲਦਿਆਂ, ਸੇਵਾ ਤੇ ਨਾਮ ਦੀ ਕਮਾਈ ਕੀਤੀ ਅਤੇ ਜੀਵਨ ਜੁਗਤੀਆਂ ਨੂੰ ਆਪਣੇ ਜੀਵਨ ਅੰਦਰ ਅਪਣਾਇਆ ਹੈ, ਕੇਵਲ ਉਹ ਹੀ ਗੁੱਝੇ ਭੇਦ ਪ੍ਰਗਟ ਕਰਨ ਦੇ ਸਮਰੱਥ ਹੁੰਦੇ ਹਨ।

ਸੰਤ ਹਰੀ ਸਿੰਘ ਜੀ ਰੰਧਾਵੇ ਵਾਲੇ ਵੀ ਪੰਥ ਦੇ ਕੁਝ ਚੋਣਵੇਂ ਦੇ ਗਿਣਵੇਂ ਮਹਾਂਪੁਰਸ਼ਾਂ ਵਿੱਚੋਂ ਇਕ ਹਨ ਜੋ ਕਿ ਮਹਾਨ ਵਿਦਵਾਨ ਤੇ ਗੁਰਮਤਿ ਦੇ ਖੋਜੀ ਹਨ ਅਤੇ ਦੇਸ਼-ਵਿਦੇਸ਼ ਵਿਚ ਵਿਚਰ ਕੇ ਸੰਗਤਾਂ ਨੂੰ ਗੁਰਮਤਿ ਸਿਧਾਂਤਾਂ ਤੋਂ ਜਾਣੂੰ ਕਰਵਾਉਂਦੇ ਰਹਿੰਦੇ ਹਨ। ਉਨ੍ਹਾਂ ਨੇ ਟਕਸਾਲੀ ਵਿੱਦਿਆ ਦੇ ਨਾਲ ਨਾਲ ਹੋਰ ਅਨੇਕਾਂ ਮੱਤਾਂ ਦੇ ਗ੍ਰੰਥਾਂ ਦਾ ਅਧਿਐਨ ਵੀ ਭਲੀ ਪ੍ਰਕਾਰ ਕੀਤਾ ਹੋਇਆ ਹੈ। "ਗੁਰਮਤਿ ਵਿਦਿਆਲਾ ਜੱਥਾ ਰੰਧਾਵਾ" ਵਿਚ ਵਿਦਿਆਰਥੀਆਂ ਨੂੰ ਗੁਰਬਾਣੀ ਪਾਠ-ਸੰਥਿਆ, ਗੁਰਮਤਿ ਸੰਗੀਤ ਤੇ ਗੁਰਮਤਿ ਸਿਧਾਂਤਾਂ ਦੀ ਸਿੱਖਿਆ ਦੇ ਕੇ ਗੁਰਮਤਿ ਵਿਚ ਦ੍ਰਿੜ੍ਹ ਕੀਤਾ ਜਾਂਦਾ ਹੈ ਤਾਂ ਕਿ ਇਹ ਸਿੱਖ ਪੰਥ ਦੀ ਸੇਵਾ ਲਈ ਤੱਤਪਰ ਹੋ ਕੇ ਸੰਗਤਾਂ ਨੂੰ ਬਾਣੀ ਤੇ ਬਾਣੇ ਨਾਲ ਜੋੜ ਕੇ ਉਚਿਤ ਯੋਗਦਾਨ ਪਾ ਸਕਣ।

ਸੰਤ ਹਰੀ ਸਿੰਘ ਰੰਧਾਵੇ ਵਾਲਿਆਂ ਦੀ ਵਿਦਵਤਾ 'ਤੇ ਜਿਥੇ ਸਮੁੱਚਾ ਸਿੱਖ ਪੰਥ ਮਾਣ ਕਰਦਾ ਹੈ, ਉਥੇ ਦਾਸ ਦੇ ਸਤਿਕਾਰ ਯੋਗ ਮਹਾਂਪੁਰਸ਼ ਸੱਚਖੰਡ ਵਾਸੀ ਸੰਤ ਵਰਿਆਮ ਸਿੰਘ ਜੀ ਰਤਵਾੜਾ ਸਾਹਿਬ ਵਾਲਿਆਂ ਨੂੰ ਵੀ ਆਪ ਜੀ ਦੀ ਵਿਦਵਤਾ 'ਤੇ ਬਹੁਤ ਮਾਣ ਸੀ। ਸਮੇਂ ਸਮੇਂ ਵੱਡੇ ਗੁਰਮਤਿ ਸਮਾਗਮਾਂ ਵਿਚ ਆਪ ਜੀ ਨੂੰ ਵਿਸ਼ੇਸ਼ ਤੌਰ 'ਤੇ ਗੁਰਮਤਿ ਦੇ ਗੁਹਜ ਵਿਸ਼ਿਆਂ 'ਤੇ ਚਾਨਣਾ ਪਾਉਣ ਲਈ ਸੰਗਤਾਂ ਦੇ ਰੂਬਰੂ ਕਰਵਾਇਆ ਕਰਦੇ ਸਨ। ਆਪ ਜੀ ਬੜੀ ਮਿਹਨਤ ਤੇ ਖੋਜ ਕਰਕੇ ਸੰਗਤਾਂ

ਦੇ ਭਲੇ ਤੇ ਗੁਰਮਤਿ ਪ੍ਰਚਾਰ ਹਿਤ ***ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪ੍ਰਦਾਈ ਸਟੀਕ ਗੁਰਬਾਣੀ ਅਰਥ ਭੰਡਾਰ*** ਤਿਆਰ ਕਰ ਰਹੇ ਹਨ ਜੋ ਕਿ ਸੰਪੂਰਨ ਰੂਪ ਵਿਚ ਜਲਦੀ ਹੀ ਸੰਗਤਾਂ ਤਕ ਪਹੁੰਚ ਜਾਵੇਗਾ ਜੋ ਕਿ ਆਉਣ ਵਾਲੇ ਸਮੇਂ ਸਿੱਖ ਵਿਦਵਾਨਾਂ, ਪ੍ਰਚਾਰਕਾਂ, ਵਿਦਿਆਰਥੀਆਂ ਅਤੇ ਖੋਜਾਰਥੀਆਂ ਵਾਸਤੇ ਬਹੁਤ ਹੀ ਲਾਭਦਾਇਕ ਸਿੱਧ ਹੋਵੇਗਾ। ਉਮੀਦ ਹੈ, ਸੰਗਤਾਂ ਉਨ੍ਹਾਂ ਦੇ ਸ਼ਲਾਘਾਯੋਗ ਮਹਾਨ ਉਪਰਾਲੇ ਦਾ ਹੁੰਗਾਰਾ ਭਰਨਗੀਆਂ ਤੇ ਇਸ ਨੂੰ ਪ੍ਰਾਪਤ ਕਰਕੇ, ਆਪਣਾ ਜੀਵਨ ਗੁਰਮਤਿ ਅਨੁਸਾਰ ਬਣਾ ਕੇ ਗੁਰੂ ਮਹਾਰਾਜ ਜੀ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨਗੀਆਂ। ਨਿਰੋਲ ਗੁਰਮਤਿ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਗਨ ਨੂੰ ਦੇਖਦੇ ਹੋਏ ਦਾਸ ਦੇ ਮਨ ਅੰਦਰ ਇਹਨਾਂ ਪ੍ਰਤੀ ਬਹੁਤ ਹੀ ਪਿਆਰ ਅਤੇ ਸਤਿਕਾਰ ਹੈ। ਸੋ ਮੇਰੀ ਗੁਰੂ ਚਰਨਾਂ ਵਿਚ ਅਰਦਾਸ ਹੈ ਕਿ ਇਹਨਾਂ ਨੂੰ ਗੁਰੂ ਮਹਾਰਾਜ ਹੋਰ ਬਲ ਬਖ਼ਸ਼ਣ ਤਾਂ ਜੋ ਹੋਰ ਚੜ੍ਹਦੀ ਕਲਾ ਵਿਚ ਸਿੱਖ ਪੰਥ ਦੀ ਸੇਵਾ ਨਿਭਾਉਂਦਿਆਂ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਨਾਲ ਜੋੜਦੇ ਰਹਿਣ।

**(ਸੰਤ ਲਖਬੀਰ ਸਿੰਘ)**
*ਚੇਅਰਮੈਨ,*
ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਚੈਰੀਟੇਬਲ ਟਰੱਸਟ,
ਗੁਰਦੁਆਰਾ ਈਸ਼ਰ ਪ੍ਰਕਾਸ਼ ਰਤਵਾੜਾ ਸਾਹਿਬ

ਮਿਤੀ : ੦੨-੦੧-੨੦੧੬

# ਗੁਰਬਾਣੀ ਵਿਆਖਿਆ ਸੰਬੰਧੀ ਵਿਚਾਰ

ਵਿਆਖਿਆਕਾਰੀ ਦਾ ਕਾਰਜ ਕਿਸੇ ਵੀ ਰਚਨਾ ਵਿਚਲੇ ਗੁਹਜਮਈ ਅਰਥਾਂ ਨੂੰ ਬਹੁਤ ਹੀ ਸੁਖੈਨ ਢੰਗ ਨਾਲ ਸਰੋਤੇ ਜਾਂ ਪਾਠਕ ਦੀ ਚੇਤਨਾ ਦਾ ਹਿੱਸਾ ਬਣਾਉਣਾ ਹੁੰਦਾ ਹੈ। ਇਹ ਇਕ ਬਹੁਤ ਹੀ ਜਟਿਲ ਪ੍ਰਕਿਰਿਆ ਹੈ, ਖ਼ਾਸ ਕਰਕੇ ਉਸ ਵੇਲੇ ਜਦੋਂ ਵਿਆਖਿਆਕਾਰੀ ਦਾ ਖੇਤਰ ਧਰਮ ਜਾਂ ਧਾਰਮਿਕ ਰਚਨਾਵਾਂ ਹੋਣ। ਧਾਰਮਿਕ ਰਚਨਾਵਾਂ ਜਾਂ ਪਵਿੱਤਰ ਪ੍ਰਵਚਨਾਂ ਦਾ ਘੇਰਾ ਬਹੁਤ ਹੀ ਵਸੀਹ ਹੁੰਦਾ ਹੈ। ਧਰਮ ਨੂੰ ਆਧਾਰ ਸਮੱਗਰੀ ਬਣਾ ਕੇ ਰਚੇ ਗਏ ਸਾਹਿਤ ਦੇ ਦੋ ਮਹੱਤਵਪੂਰਨ ਰੂਪ ਸਾਡੇ ਸਾਹਮਣੇ ਹਨ, ਜਿਨ੍ਹਾਂ ਵਿੱਚੋਂ ਇਕ ਨੂੰ ਧਰਮ ਗ੍ਰੰਥ (ਧੁਰ ਕੀ ਬਾਣੀ) ਦਾ ਨਾਂ ਦਿੱਤਾ ਜਾਂਦਾ ਹੈ ਅਤੇ ਦੂਸਰਿਆਂ ਨੂੰ ਗ੍ਰੰਥ (ਵਿਆਖਿਆਕਾਰੀ) ਦਾ। ਇਥੇ ਇਕ ਬਹੁਤ ਹੀ ਮਹੱਤਵਪੂਰਨ ਗੱਲ ਦਾ ਧਿਆਨ ਰੱਖਣਾ ਪਵੇਗਾ ਕਿ ਧਰਮ ਗ੍ਰੰਥ ਨੂੰ ਗ੍ਰੰਥ ਦਾ ਨਾਂ ਨਹੀਂ ਦਿੱਤਾ ਜਾ ਸਕਦਾ ਅਤੇ ਗ੍ਰੰਥ ਨੂੰ ਧਰਮ ਗ੍ਰੰਥ ਵੀ ਨਹੀਂ ਕਿਹਾ ਜਾ ਸਕਦਾ। ਇਸ ਦੇ ਨਾਲ ਇਕ ਹੋਰ ਮਹੱਤਵਪੂਰਨ ਪਹਿਲੂ ਇਹ ਵੀ ਹੈ ਕਿ ਕਿਸੇ ਵੀ ਧਰਮ ਜਾਂ ਧਰਮ ਬਾਨੀ ਦੁਆਰਾ ਸਿਰਜਿਤ ਕੌਮੀਅਤ ਦੇ ਗ੍ਰੰਥ ਅਨੇਕਾਂ ਹੋ ਸਕਦੇ ਹਨ, ਪਰ ਉਸ ਧਾਰਮਿਕ ਕੌਮੀਅਤ ਦਾ ਧਰਮ ਗ੍ਰੰਥ ਕੇਵਲ ਤੇ ਕੇਵਲ ਇਕ ਹੀ ਹੋਵੇਗਾ। ਧਰਮ ਗ੍ਰੰਥ ਪਰਮਾਤਮ ਬੋਲ ਹੁੰਦੇ ਹਨ ਅਤੇ ਇਸ ਦਾ ਕੋਈ ਕਰਤਾ ਨਹੀਂ ਹੁੰਦਾ, ਬਲਕਿ ਇਹ ਪ੍ਰਕਾਸ਼ਿਤ ਕੀਤਾ ਜਾਂਦਾ ਹੈ, ਪਰ ਹਰ ਗ੍ਰੰਥ ਦਾ ਇਕ ਕਰਤਾ ਜ਼ਰੂਰੀ ਹੈ। ਇਹ ਕਰਤਾ ਜਾਂ ਰਚਨਾਕਾਰ ਆਪਣੀ ਬੁੱਧੀ ਦੇ ਬਲਬੂਤੇ ਧਰਮ ਗ੍ਰੰਥ ਦਾ ਅਧਿਐਨ ਕਰਦਾ ਹੈ ਅਤੇ ਆਪਣੀ ਸਮਰੱਥਾ ਅਨੁਸਾਰ ਧਰਮ ਗ੍ਰੰਥ ਵਿਚਲੇ ਗੁਹਜ ਦਾ ਅਧਿਐਨ ਕਰਦਾ ਹੋਇਆ ਉਸ ਵਿੱਚੋਂ ਇਕ ਗ੍ਰੰਥ ਦੀ ਰਚਨਾ ਕਰ ਲੈਂਦਾ ਹੈ। ਇਸ ਕਰਕੇ ਕਿਹਾ ਜਾਂਦਾ ਹੈ ਕਿ ਧਰਮ ਗ੍ਰੰਥ ਸਦੈਵ ਸਮਿਆਂ ਲਈ ਕਿੰਤੂ-ਮੁਕਤ ਹੈ। ਇਸ ਕਰਕੇ ਧਰਮ ਗ੍ਰੰਥ ਰੱਬ ਦਾ ਪ੍ਰਕਾਸ਼ ਹੈ, ਜਦ ਕਿ ਗ੍ਰੰਥ (ਵਿਆਖਿਆਕਾਰੀ) ਮਨੁੱਖ ਦੀ ਕਿਰਤ ਹੈ। ਜਿਸ ਤਰ੍ਹਾਂ ਮਨੁੱਖ ਪੂਰਨ ਨਹੀਂ ਹੈ, ਉਸੇ ਤਰ੍ਹਾਂ ਹੀ ਉਸ ਦੀ ਕਿਰਤ (ਵਿਆਖਿਆਕਾਰੀ) ਵੀ ਪੂਰਨਤਾ ਦਾ ਰੁਤਬਾ ਗ੍ਰਹਿਣ ਨਹੀਂ ਕਰ ਸਕਦੀ। ਭਾਵ, ਸਦੈਵ ਸਮਿਆਂ ਲਈ ਇਹ ਗੱਲ ਆਪਣੇ ਚੇਤਿਆਂ ਦਾ ਭਾਗ ਬਣਾ ਲੈਣੀ ਚਾਹੀਦੀ ਹੈ ਕਿ ਪਵਿੱਤਰ ਪ੍ਰਵਚਨਾਂ ਦੀ ਵਿਆਖਿਆ ਨੂੰ ਪਵਿੱਤਰ ਗ੍ਰੰਥਾਂ ਵਾਲਾ ਰੁਤਬਾ ਜਾਂ ਸਥਾਨ ਨਹੀਂ ਦਿੱਤਾ ਜਾ ਸਕਦਾ। ਇਸ ਪਿੱਛੇ ਤੱਥ ਇਹ ਹੈ ਕਿ ਵਿਆਖਿਆਕਾਰ ਜਦੋਂ ਪਵਿੱਤਰ ਪ੍ਰਵਚਨਾਂ ਦੇ ਰਹੱਸਮਈ ਅਰਥਾਂ ਨੂੰ ਰੂਪਮਾਨ ਕਰਨ ਦਾ ਯਤਨ ਕਰਦਾ ਹੈ ਤਾਂ ਆਪ-ਮੁਹਾਰੇ ਹੀ ਉਸ ਦਾ ਗਿਆਨ ਕਿਸੇ ਨਾ ਕਿਸੇ ਰੂਪ ਵਿਚ ਵਿਆਖਿਆਕਾਰੀ ਵਿਚ ਨਿਹਿਤ (ਦਾਖ਼ਲ) ਹੋ ਜਾਂਦਾ ਹੈ। ਪਵਿੱਤਰ ਪ੍ਰਵਚਨਾਂ ਦੇ ਪ੍ਰਸੰਗ ਵਿਚ ਵਿਆਖਿਆਕਾਰੀ ਨੂੰ ਹਮੇਸ਼ਾ ਦੁਜੈਲਾ ਸਥਾਨ ਹੀ ਦਿੱਤਾ ਜਾਂਦਾ ਰਿਹਾ ਹੈ। ਬਾਵਜੂਦ ਇਸ ਸਭ ਕੁਝ ਦੇ ਵਿਆਖਿਆਕਾਰੀ ਦੇ ਮਹੱਤਵ ਨੂੰ ਅੱਖੋਂ ਓਹਲੇ ਕੀਤਾ ਹੀ ਨਹੀਂ ਜਾ ਸਕਦਾ।

ਜਿਸ ਤਰ੍ਹਾਂ ਧਰਮ ਗ੍ਰੰਥ ਅਤੇ ਗ੍ਰੰਥ ਸਮਰੂਪ ਨਹੀਂ ਹੁੰਦੇ, ਉਸੇ ਤਰ੍ਹਾਂ ਹੀ ਵਿਆਖਿਆ, ਵਿਆਖਿਆਕਾਰੀ, ਵਿਆਖਿਆ ਸ਼ਾਸਤਰ ਅਤੇ ਵਿਆਖਿਆਕਾਰ ਇੱਕੋ ਕੜੀ ਨਹੀਂ, ਸਗੋਂ ਇੱਕੋ ਕੜੀ ਦੇ ਵੱਖੋ-ਵੱਖਰੇ ਰੂਪ ਹਨ। ਆਮ ਕਰਕੇ ਇਨ੍ਹਾਂ ਨੂੰ ਸਮਰੂਪਤਾ ਵਿਚ ਵੇਖਣ ਦਾ ਯਤਨ ਕੀਤਾ ਜਾਂਦਾ ਹੈ, ਖ਼ਾਸਕਰ ਵਿਆਖਿਆ ਅਤੇ ਵਿਆਖਿਆਕਾਰੀ ਨੂੰ। ਉਦਾਹਰਣ ਲਈ ਵਿਆਖਿਆ ਨੂੰ ਹੀ ਵਿਆਖਿਆਕਾਰੀ ਦੇ ਅਰਥਾਂ ਵਿਚ ਵੇਖਣ ਦਾ ਪ੍ਰਚਲਣ ਹੈ, ਜਦ ਕਿ ਵਿਆਖਿਆ ਮਹਿਜ਼ ਇਕ ਸੰਕਲਪ ਹੈ, ਜਿਹੜਾ ਪਵਿੱਤਰ ਪ੍ਰਵਚਨਾਂ ਦੇ ਮੂਲ ਭਾਵ ਰੂਪ ਨੂੰ ਸੁਖੈਨ ਢੰਗ ਨਾਲ ਜਨ-ਸਾਧਾਰਨ ਦੀ ਮਾਨਸਿਕਤਾ ਤੱਕ ਲੈ ਕੇ ਜਾਣ ਵਾਲੇ ਕੁਝ ਯਤਨਾਂ ਵੱਲ ਸੰਕੇਤਕ

ਹੈ। ਸੌਖੇ ਸ਼ਬਦਾਂ ਵਿਚ ਇਹ ਕਿਹਾ ਜਾ ਸਕਦਾ ਹੈ ਕਿ ਕਿਸੇ ਵੀ ਰੂਪ ਵਿਚ ਇਸ ਵਿਹਾਰ ਦੀ ਸ਼ਮੂਲੀਅਤ ਨਹੀਂ, ਧਰਮ ਗ੍ਰੰਥ ਦੀ ਗੱਲ ਕਰਦੇ ਸਾਹਿਤ ਦੇ ਕਿਸੇ ਵੀ ਰੂਪ ਵਿਚ ਇਹ ਸੰਬੋਧਿਤ ਹੈ, ਜਦ ਕਿ ਵਿਆਖਿਆਕਾਰੀ ਉਪਰੋਕਤ ਸੰਕਲਪ (ਵਿਆਖਿਆ) ਦੇ ਵਿਵਹਾਰਕ ਰੂਪ ਦਾ ਨਾਂ ਹੈ। ਵਿਆਖਿਆਕਾਰੀ ਦਾ ਘੇਰਾ ਬੇਹੱਦ ਵਿਸ਼ਾਲ ਹੁੰਦਾ ਹੈ ਅਤੇ ਇਹ ਮਹਿਜ਼ ਟੀਕੇ, ਕੋਸ਼ ਜਾਂ ਭਾਸ਼ ਤੱਕ ਹੀ ਸੀਮਿਤ ਨਹੀਂ ਹੁੰਦੀ, ਸਗੋਂ ਧਰਮ ਗ੍ਰੰਥ ਨੂੰ ਸੰਬੋਧਿਤ ਸਾਹਿਤ ਦਾ ਹਰ ਹਿੱਸਾ ਵਿਆਖਿਆਕਾਰੀ ਦੇ ਘੇਰੇ ਵਿਚ ਹੀ ਹੁੰਦਾ ਹੈ। ਵਿਆਖਿਆ, ਵਿਆਖਿਆਕਾਰੀ ਨਾਲ ਜੁੜਿਆ ਤੀਸਰਾ ਪੱਖ, ਵਿਆਖਿਆ ਸ਼ਾਸਤਰ ਦਾ ਹੁੰਦਾ ਹੈ। ਵਿਆਖਿਆ ਸ਼ਾਸਤਰ ਇਕ ਅਜਿਹੀ ਅੰਤਰ-ਦ੍ਰਿਸ਼ਟੀ ਹੈ, ਇਕ ਅਜਿਹਾ ਗਿਆਨ ਦਾ ਅਨੁਸ਼ਾਸਨ ਪ੍ਰਬੰਧ ਹੈ, ਜੋ ਵਿਆਖਿਆਕਾਰੀ ਲਈ ਦ੍ਰਿਸ਼ਟੀ ਪ੍ਰਦਾਨ ਕਰਦਾ ਹੈ। ਇਸੇ ਲੜੀ ਵਿਚ ਚੌਥਾ ਹਿੱਸਾ ਵਿਆਖਿਆਕਾਰ ਦਾ ਹੁੰਦਾ ਹੈ। ਇਹ ਅਟੁੱਟ ਵਿਸ਼ਵਾਸ (Faith) ਅਤੇ ਬਿਬੇਕੀ ਜਗਿਆਸਾ (Curiosity) ਨਾਲ ਇਕਸੁਰ ਹੋਇਆ ਉਹ ਵਿਅਕਤੀ ਵਿਸ਼ੇਸ਼ ਹੁੰਦਾ ਹੈ, ਜੋ ਵਿਆਖਿਆ ਦੇ ਸੰਕਲਪ ਨੂੰ ਅਮਲ ਵਿਚ ਰੂਪਮਾਨ ਕਰਦਾ ਹੈ। ਹੋਰ ਵੀ ਸੁਖੈਨ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਪੈਗ਼ੰਬਰਾਂ ਦੀ ਬੋਲੀ ਨੂੰ ਸਮਝਣ ਵਾਲਾ ਪਾਰਖੂ ਹੀ ਵਿਆਖਿਆਕਾਰ ਜਾਂ ਧਰਮ ਚਿੰਤਕ ਅਖਵਾ ਸਕਦਾ ਹੈ। ਜਿਸ ਤਰ੍ਹਾਂ ਉਪਰ ਜ਼ਿਕਰ ਹੋ ਚੁੱਕਾ ਹੈ ਕਿ ਧਰਮ ਗ੍ਰੰਥ ਨੂੰ ਸੰਬੋਧਿਤ ਹਰ ਰਚਨਾ ਹੀ ਵਿਆਖਿਆਕਾਰੀ ਦੇ ਘੇਰੇ ਵਿਚ ਪ੍ਰਵਾਨ ਕੀਤੀ ਜਾਂਦੀ ਹੈ, ਪਰ ਆਮ ਤੌਰ ’ਤੇ ਟੀਕਾ (ਮੂਲ ਪਾਠ ਨੂੰ ਸੁਖੈਨ ਭਾਸ਼ਾ ਦੇ ਮਾਧਿਅਮ ਰਾਹੀਂ ਰੂਪਮਾਨ ਕਰਨ ਦਾ ਸੰਖੇਪ ਵਾਰਤਕ ਯਤਨ), ਵ੍ਰਿਤਿ (ਗੁਹਜਮਈ ਸ਼ਬਦਾਂ ਦੇ ਅਰਥਾਂ ਨੂੰ ਰੂਪਮਾਨ ਕਰਨ ਵਾਲਾ ਯਤਨ), ਭਾਸ਼ਯ (ਅਜਿਹਾ ਯਤਨ ਜਿਸ ਵਿਚ ਵਿਆਕਰਨ ਤੇ ਖ਼ਾਸਕਰ ਦਰਸ਼ਨ ਸੰਬੰਧੀ ਭਾਵ ਅਰਥਾਂ ਨੂੰ ਰੂਪਮਾਨ ਕੀਤਾ ਗਿਆ ਹੁੰਦਾ ਹੈ), ਕੋਸ਼ (ਸ਼ਬਦਾਂ ਦੇ ਅਰਥਾਂ ਦਾ ਯਤਨ), ਨਿਰੁਕਤੀ (ਸ਼ਬਦਾਂ ਦਾ ਮੁੱਢ (Root) ਜਾਂ ਧਾਤੂ ਲੱਭਤ ਪਰੰਪਰਾ) ਨੂੰ ਹੀ ਪ੍ਰਵਾਨ ਕੀਤਾ ਜਾਂਦਾ ਹੈ।

ਸਿੱਖ ਵਿਆਖਿਆਕਾਰੀ ਦੇ ਇਤਿਹਾਸਕ ਪਿਛੋਕੜ ਦੀ ਜਦੋਂ ਗੱਲ ਕੀਤੀ ਜਾਂਦੀ ਹੈ ਤਾਂ ਇਸ ਦਾ ਪ੍ਰਾਰੰਭ ਗੁਰੂ ਨਾਨਕ ਪਾਤਸ਼ਾਹ ਖ਼ੁਦ ਆਪਣੇ ਹੱਥੀਂ ਕਰਦੇ ਨਜ਼ਰ ਆਉਂਦੇ ਹਨ। ਪੁਸ਼ਟੀ ਹਿਤ ਬਹੁਤ ਸਾਰੇ ਹਵਾਲਿਆਂ ਦਾ ਜ਼ਿਕਰ ਕੀਤਾ ਜਾ ਸਕਦਾ ਹੈ, ਜਿਨ੍ਹਾਂ ਵਿੱਚੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਸੰਗਤੀ ਰੂਪ ਵਿਚ ਬਾਣੀ ਦੀ ਅਰਥ ਸਾਹਿਤ ਵਿਆਖਿਆ ਕਰਦੇ ਸਨ। ਇਥੋਂ ਤਕ ਵੀ ਮੰਨ ਲਿਆ ਗਿਆ ਸੀ ਕਿ ਸਾਰੇ ਦਾ ਸਾਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਸਲ ਵਿਚ ‘ਜਪੁ’ ਬਾਣੀ ਦੀ ਵਿਆਖਿਆ ਹੈ। ਇਸ ਨੂੰ ਜੇ ਵਸੀਹ ਅਰਥਾਂ ਵਿਚ ਵੇਖਿਆ ਜਾਵੇ ਤਾਂ ਕਿਹਾ ਜਾ ਸਕਦਾ ਹੈ ਕਿ ਬਾਣੀ ਵਿਚ ਹੀ ਬਾਣੀ ਦਾ ਵਿਆਖਿਆ-ਸ਼ਾਸਤਰ ਉਪਲਬਧ ਹੈ। ਇਸ ਤੋਂ ਬਾਅਦ ਭਾਈ ਗੁਰਦਾਸ ਜੀ ਦੀਆਂ ਵਾਰਾਂ ਵੀ ਉਪਰੋਕਤ ਦੀ ਪੁਖ਼ਤਾ ਉਦਾਹਰਣ ਹਨ। ਇਥੇ ਇਹ ਧਿਆਨ ਦੀ ਮੰਗ ਕਰਦਾ ਹੈ ਕਿ ਪਹਿਲੇ ਪਾਤਸ਼ਾਹ ਹਜ਼ੂਰ ਤੋਂ ਲੈ ਕੇ ਪੰਚਮ ਪਾਤਸ਼ਾਹ ਤੱਕ ਦਾ ਸਮਾਂ ਵਿਆਖਿਆਕਾਰੀ ਦੇ ਨਾਲ ਨਾਲ ਬਾਣੀ ਨੂੰ ਲਿਖਣ ਤੇ ਉਤਾਰੇ ਕਰਨ ਦਾ ਵੀ ਸੀ। ਇਹ ਸਾਰੇ ਬਾਣੀ ਸੰਪਾਦਨ ਵੱਲ ਵਧਦੇ ਕਦਮ ਪ੍ਰਵਾਨ ਕੀਤੇ ਜਾਂਦੇ ਹਨ। ਬਾਣੀ ਵਿਆਖਿਆ ਦਾ ਅਸਲ ਕਾਰਜ ‘ਆਦਿ ਬੀੜ’ ਦੀ ਸੰਪਾਦਨਾ ਤੋਂ ਬਾਅਦ ਸ਼ੁਰੂ ਹੁੰਦਾ ਹੈ। ਇਸੇ ਸਮੇਂ ਵਿਚ ਹੀ ਬਾਣੀ ਦੀ ਵਿਆਖਿਆ ਨੂੰ ਸੰਬੋਧਿਤ ਬਹੁਤ ਸਾਰੇ ਗ੍ਰੰਥ ਅਤੇ ਹੋਰ ਸਮੱਗਰੀ (ਪ੍ਰਯਾਇ, ਭਾਸ਼, ਕੋਸ਼, ਪਰਮਾਰਥ ਆਦਿ) ਸਾਡੇ ਸਾਹਮਣੇ ਆਉਂਦੀ ਹੈ। ਇਥੇ ਇਹ ਵੀ ਧਿਆਨ ਰੱਖਣਯੋਗ ਗੱਲ ਹੈ ਕਿ ਇਸ ਸਮੇਂ ਵਿਚ ਰਚੇ ਗਏ ਬਹੁਤ ਸਾਰੇ ਗ੍ਰੰਥ, ਬੇਸ਼ੱਕ ਉਨ੍ਹਾਂ ਦਾ ਵਿਸ਼ਾ ਮੁੱਖ ਤੌਰ ’ਤੇ ਇਤਿਹਾਸਕ (ਜਨਮ-ਸਾਖੀਆਂ, ਗੁਰਬਿਲਾਸ, ਬੰਸਾਵਲੀਨਾਮਾ ਆਦਿ) ਹੈ, ਪਰ ਇਸ ਦੇ ਬਾਵਜੂਦ ਇਹ ਗ੍ਰੰਥ ਬਾਣੀ ਵਿਆਖਿਆ ਵੱਲ ਇਸ਼ਾਰਾ ਜ਼ਰੂਰ ਸਮਝੇ ਜਾ ਸਕਦੇ ਹਨ, ਕਿਉਂਕਿ ਇਨ੍ਹਾਂ ਗ੍ਰੰਥਾਂ ਦੇ ਨਾਇਕ ਦਾ ਜੀਵਨ ਬਾਣੀ ਦੇ ਸਿਧਾਂਤਕ ਪ੍ਰਸੰਗ ਨਾਲ ਪ੍ਰਣਾਇਆ ਹੋਇਆ ਪੇਸ਼ ਕੀਤਾ ਜਾਂਦਾ ਹੈ। ਬਾਣੀ ਨਾਲ ਇਕਸੁਰ ਹੋਈ ਰੂਹ ਜਦ ਸਮਾਜਿਕ ਕਾਰ-ਵਿਹਾਰ ਵਿਚ ਵਿਚਰਦੀ ਹੈ ਤਾਂ ਉਸ ਦਾ ਇਹ ਰੂਪ ਬਾਣੀ ਦੇ ਵਿਹਾਰ ਨੂੰ ਪੇਸ਼ ਕਰਦਾ ਨਜ਼ਰ ਆਉਂਦਾ ਹੈ। ਇਸ ਦੇ ਨਾਲ ਨਾਲ ਇਨ੍ਹਾਂ ਵਿਚ ਸਿੱਖ ਧਰਮ ਦੇ ਵਿਕਾਸ ਤੇ ਵਿਗਾਸ ਦੀ ਗੱਲ ਦੇ ਨਾਲ ਹੀ ਬਹੁਤ ਸਾਰੇ ਸ਼ਬਦਾਂ ਦੀ ਵਿਆਖਿਆ

ਕੀਤੀ ਹੋਈ ਵੀ ਮਿਲਦੀ ਹੈ, ਹਾਲਾਂਕਿ ਬਾਣੀ ਵਿਆਖਿਆ ਦਾ ਸਪੱਸ਼ਟ ਪ੍ਰਗਟਾਅ ਭਾਈ ਗੁਰਦਾਸ ਦੀਆਂ ਵਾਰਾਂ ਵਿੱਚੋਂ ਹੀ ਰੂਪਮਾਨ ਹੁੰਦਾ ਨਜ਼ਰ ਆਉਂਦਾ ਹੈ, ਪਰ ਵਿਧੀਵਤ ਰੂਪ ਵਿਚ ਸਿੱਖ ਵਿਆਖਿਆਕਾਰੀ ਦੇ ਕਾਰਜ ਦਾ ਨਿਖਾਰ ਉਦਾਸੀ, ਨਿਰਮਲੇ ਅਤੇ ਸੇਵਾ-ਪੰਥੀ ਸੰਪ੍ਰਦਾਵਾਂ ਦੇ ਰਾਹੀਂ ਹੀ ਹੁੰਦਾ ਹੈ ਅਤੇ ਸਿੰਘ ਸਭਾ ਦੇ ਉਥਾਨ ਅਤੇ ਉਸ ਤੋਂ ਬਾਅਦ ਦਾ ਸਮਾਂ ਇਸ ਦਾ ਸਿਖਰ ਪ੍ਰਵਾਨ ਕੀਤਾ ਜਾ ਸਕਦਾ ਹੈ।

ਵਿਆਖਿਆਕਾਰੀ ਦੇ ਮਹੱਤਵ, ਪੈਦਾ ਹੋਏ ਪ੍ਰਸ਼ਨ ਅਤੇ ਸਮਕਾਲ ਵਿਚ ਪੈਦਾ ਕੀਤੇ ਜਾ ਰਹੇ ਪ੍ਰਸ਼ਨਾਂ ਦੇ ਉੱਤਰ ਦੇਣ ਦੀ ਲੋੜ ਨੂੰ ਸਾਹਮਣੇ ਰੱਖਦੇ ਹੋਏ ਬਹੁਤ ਸਾਰੇ ਪ੍ਰਬੁੱਧ ਵਿਦਵਾਨਾਂ ਨੇ ਆਪੋ-ਆਪਣੇ ਨਜ਼ਰੀਏ ਤੋਂ ਵਿਆਖਿਆ ਸ਼ਾਸਤਰ, ਵਿਆਖਿਆਕਾਰੀ ਨੇ ਸਮਝਣ-ਸਮਝਾਉਣ ਦੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਟੀਕਾਕਾਰੀ ਦੇ ਕਾਰਜ ਨੂੰ ਆਪਣੇ ਹੱਥ ਵਿਚ ਲਿਆ। ਇਸ ਵਿਚ ਸੰਪ੍ਰਦਾਈ ਵਿਦਵਾਨਾਂ ਦੇ ਕੰਮ ਬਹੁਤ ਹੀ ਸਲਾਹੁਣਯੋਗ ਹਨ।

ਸੰਤ ਬਾਬਾ ਹਰੀ ਸਿੰਘ ਜੀ ਰੰਧਾਵੇ ਵਾਲੇ ਪ੍ਰਬੁੱਧ ਸਿੱਖ ਵਿਦਵਾਨ ਇਸ ਲੜੀ ਦਾ ਅਹਿਮ ਹਿੱਸਾ ਹਨ। ਗੁਰੂ-ਸ਼ਬਦ ਨਾਲ ਇਕਸੁਰ ਹੋਈ ਇਸ ਰੂਹ ਦਾ ਮਹੱਤਵਪੂਰਨ ਪਹਿਲੂ ਇਹ ਹੈ ਕਿ ਇਨ੍ਹਾਂ ਨੇ ਤਾ-ਜ਼ਿੰਦਗੀ ਸਿੱਖੀ ਸਿਧਾਂਤ ਨੂੰ ਪੜ੍ਹਿਆ, ਵਿਚਾਰਿਆ ਅਤੇ ਜੀਵਿਆ। ਕਥਨੀ ਅਤੇ ਕਰਨੀ ਦੇ ਸੰਗਮ ਸੰਤ ਮਹਾਂਪੁਰਖ ਦੇ ਕਾਰਜ ਖੇਤਰ ਦਾ ਖੇਤਰ ਵਸੀਹ ਹੈ, ਜੋ ਜਨ-ਸਾਧਾਰਨ ਤੋਂ ਲੈ ਕੇ ਵੱਡੇ ਵੱਡੇ ਅਕਾਦਮਿਕ ਅਦਾਰਿਆਂ ਤੱਕ ਫੈਲਿਆ ਹੋਇਆ ਹੈ। ਜਦ ਸੰਪ੍ਰਦਾਈ ਪਰੰਪਰਕ ਵੇਸ਼-ਭੂਸ਼ਾ ਵਿਚ ਇਹ ਕਿਸੇ ਅਕਾਦਮਿਕ ਅਦਾਰੇ ਦੀ ਸਟੇਜ 'ਤੇ ਸ਼ਸ਼ੋਭਿਤ ਹੁੰਦੇ ਹਨ ਤਾਂ ਇਹਨਾਂ ਦੇ ਗਿਆਨ ਖੇਤਰ ਤੋਂ ਅਨਜਾਣ ਹਰ ਸ੍ਰੋਤਾ/ਵਿਦਵਾਨ ਦੇ ਬੁੱਲ੍ਹਾਂ 'ਤੇ ਆਪ-ਮੁਹਾਰੇ ਮੁਸਕਾਨ ਆ ਜਾਂਦੀ ਹੈ ਅਤੇ ਇਹ ਮੁਸਕਾਨ ਹਾਂ-ਪੱਖੀ ਨਹੀਂ ਹੁੰਦੀ, ਸਗੋਂ ਸ਼ਰਾਰਤ-ਮੁਖੀ ਹੁੰਦੀ ਹੈ, ਪਰ ਸਟੇਜ 'ਤੇ ਆ ਜਦੋਂ ਇਹ ਵਿਦਵਾਨਾਂ ਵੱਲ ਨਿਗਾਹ ਕਰ ਮੁੰਦ ਮੁੰਦ ਮੁਸਕਰਾ ਕੇ ਵਿਖਿਆਨ ਸ਼ੁਰੂ ਕਰਦੇ ਹਨ ਤਾਂ ਉਹੀ ਨਜ਼ਰਾਂ ਹੁਣ ਮੰਤਰ-ਮੁਗਧ ਹੋ ਆਪਣੇ ਆਪ ਨੂੰ ਕਿਸੇ ਅਣਡਿੱਠੀ ਦੁਨੀਆਂ ਵਿਚ ਵਿਚਰਦਾ ਮਹਿਸੂਸ ਕਰਦੀਆਂ ਹੋਈਆਂ ਸਟੇਜ ਤੋਂ ਉਤਰਦੇ ਹੀ ਚਰਨ ਬੰਦਨਾਂ ਲਈ ਪੰਕਤੀ ਵਿਚ ਖੜੋਤੀਆਂ ਨਜ਼ਰ ਆਉਂਦੀਆਂ ਹਨ।

ਉਦਾਸੀ, ਨਿਰਮਲੇ, ਸੰਪ੍ਰਦਾਈ ਵਿਦਵਾਨਾਂ ਤੋਂ ਬਾਅਦ ਇਹ ਪਹਿਲੇ ਸੰਤ ਮਹਾਂਪੁਰਖ ਹਨ, ਜਿਨ੍ਹਾਂ ਨੇ ਟੀਕਾਕਾਰੀ ਦੇ ਬਿਖਮ ਪੈਂਡੇ ਨੂੰ ਆਪਣੇ ਮਸਤਕ ਦਾ ਭਾਗ ਬਣਾਇਆ ਹੈ। ਇਹ ਰੱਬੀ ਬਖ਼ਸ਼ਿਸ਼ ਹੀ ਪ੍ਰਵਾਨ ਕੀਤੀ ਜਾ ਸਕਦੀ ਹੈ ਕਿ ਇਹਨਾਂ ਦੁਆਰਾ ਕੀਤੇ ਗਏ ਟੀਕੇ ਨੂੰ ਪੜ੍ਹਦਿਆਂ ਉਹ ਸਾਰੇ ਗੁਹਜਮਈ ਅਰਥ ਸੁਤੇ-ਸਿੱਧ ਹੀ ਜਨ-ਸਾਧਾਰਨ ਅਤੇ ਜਗਿਆਸੂ ਪਾਠਕ ਦੇ ਜ਼ਿਹਨ ਵਿਚ ਉਤਰਨੇ ਸ਼ੁਰੂ ਹੋ ਜਾਂਦੇ ਹਨ। ਇਸ ਟੀਕੇ ਦੀ ਵਿਲੱਖਣ ਵਿਸ਼ੇਸ਼ਤਾ ਇਹ ਹੈ ਕਿ ਇਸ ਵਿੱਚੋਂ ਜਿਥੇ ਇਕ ਰਹੱਸਮਈ ਰੂਹ ਦੇ ਗਿਆਨ ਦੇ ਦੀਦਾਰੇ ਹੁੰਦੇ ਹਨ, ਉਥੇ ਆਧੁਨਿਕ ਅਕਾਦਮਿਕ ਸੰਸਾਰ ਵਿਚ ਪ੍ਰਚਲਿਤ ਆਧੁਨਿਕ ਪਹੁੰਚਵਿਧੀਆਂ ਅਤੇ ਅੰਤਰ-ਦ੍ਰਿਸ਼ਟੀਆਂ ਨਾਲ ਸੁਸੱਜਿਤ ਇਹ ਟੀਕਾ ਵੱਡੇ ਵੱਡੇ ਵਿਦਵਾਨਾਂ, ਅਕਾਦਮੀਸ਼ੀਅਨਾਂ ਅਤੇ ਬੌਧ ਪੁਰਸ਼ਾਂ ਦੇ ਚਿਹਰੇ 'ਤੇ ਹੈਰਾਨਗੀ ਵਾਲੇ ਭਾਵ ਪ੍ਰਗਟ ਕਰਨ ਵਿਚ ਸਮਰੱਥ ਹੁੰਦਾ ਹੈ। ਸਾਰੀ ਜ਼ਿੰਦਗੀ ਟਕਸਾਲ ਵਿਚ ਪੜ੍ਹਿਆ, ਟਕਸਾਲ ਵਿਚ ਜੀਵਿਆ ਅਤੇ ਸਿੱਖ ਟਕਸਾਲ ਲਈ ਜ਼ਿੰਦਗੀ ਅਤੇ ਮੌਤ ਨੂੰ ਇੱਕੋ ਜਿਹਾ ਸਮਝਣ ਵਾਲੇ ਇਸ 'ਬੌਧ ਪੁਰਸ਼' ਨੇ ਪ੍ਰਚਲਿਤ ਸੰਸਾਰ ਦੀ ਅਕਾਦਮਿਕਤਾ ਦਾ ਇਹ ਤੰਤਰ-ਪ੍ਰਬੰਧ ਕਿਥੋਂ ਲਿਆ, ਇਹ ਨਿਸਚੇ ਹੀ ਹੈਰਾਨੀਜਨਕ ਵਰਤਾਰਾ ਹੈ, ਜੋ ਪ੍ਰਸੰਸਾ ਦਾ ਹੱਕਦਾਰ ਹੈ।

ਮੈਂ ਇਸ ਯੁੱਗ ਪੁਰਸ਼ ਦੀ ਵਿਦਵਤਾ ਅੱਗੇ ਸਿਰ ਝੁਕਾਉਂਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਹਨਾਂ ਦੁਆਰਾ ਕੀਤਾ ਗਿਆ ਇਹ ਟੀਕਾ ਸਿੱਖ ਸੰਸਾਰ ਵਿਚ ਨਵੇਂ ਅਧਿਆਇ ਦੀ ਸ਼ੁਰੂਆਤ ਅਵੱਸ਼ ਕਰੇਗਾ।

**ਸਰਬਜਿੰਦਰ ਸਿੰਘ (ਡਾ.)**
*ਪ੍ਰੋਫੈਸਰ ਅਤੇ ਚੇਅਰਮੈਨ*
ਭਾਈ ਗੁਰਦਾਸ ਚੇਅਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਮੁੱਖਬੰਧ

ਜਿਸ ਨਿਰਾਕਾਰ ਅਕਾਲ ਪੁਰਖ ਵਾਹਿਗੁਰੂ ਨੇ ਆਕਾਰ ਵਾਲਾ ਜਗਤ ਰਚਿਆ, ਰਚੇ ਹੋਏ ਜਗਤ ਵਿਚ ਚੌਰਾਸੀ ਲੱਖ ਜੂਨਾਂ ਦਾ ਸ਼ਿਰੋਮਣ ਮਨੁੱਖਾ ਸਰੀਰ ਰਚਿਆ ਹੈ, ਫੇਰ ਮਨੁੱਖਤਾ ਦੇ ਭਲੇ ਲਈ ਸਰਗੁਣ ਸਰੂਪ ਧਾਰਣ ਕਰਕੇ ਸਮੇਂ ਸਮੇਂ ਅਨੁਸਾਰ ਜਗਤ ਜਲੰਦੇ ਨੂੰ ਠਾਰਨ ਲਈ ਅਵਤਾਰ, ਪੈਗ਼ੰਬਰ, ਰਿਸ਼ੀ-ਮੁਨੀ ਆਦਿ ਭੇਜਣਾ ਕੀਤੇ, ਹੁਣ ਕਲਿਜੁਗ ਦਾ ਭਿਆਨਕ ਸਮਾਂ ਜਾਣ ਕੇ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥** *(ਅੰਗ ੧੩੯੫)*

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥** *(ਅੰਗ ੧੪੦੮)*

ਆਪ ਗੁਰੂ ਨਾਨਕ ਸਰੂਪ ਵਿਚ ਪ੍ਰਗਟ ਹੋ ਕੇ ਦਸ ਜਾਮੇ ਗੁਰੂ ਸਰੂਪ ਵਿਚ ਧਾਰਨ ਕੀਤੇ ਅਤੇ ਆਪਣੇ ਅਨੁਭਵ ਸਰੂਪ ਦੀ ਸਿੱਖਿਆ ਪ੍ਰਦਾਨ ਕੀਤੀ।

ਪੰਜਵੇਂ ਜਾਮੇ ਵਿਚ ਗੁਰਬਾਣੀ ਦਾ ਸੰਗ੍ਰਹਿ ਕਰ ਕੇ ਸ੍ਰੀ ਹਰਿਮੰਦਰ ਸਾਹਿਬ ਵਿਚ (੧੬੬੧ ਬਿਕ੍ਰਮੀ, ਭਾਦਰੋਂ ਸੁਦੀ ਏਕਮ ਨੂੰ) ਪਹਿਲਾ ਪ੍ਰਕਾਸ਼ ਕਰ ਦਿੱਤਾ, ਫੇਰ ਦਸਵੇਂ ਸਰੂਪ ਵਿਚ ਤਖ਼ਤ ਸ੍ਰੀ ਦਮਦਮਾ ਸਾਹਿਬ, ਸਾਬੋ ਕੀ ਤਲਵੰਡੀ (ਬਠਿੰਡਾ) ਦੇ ਅਸਥਾਨ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਨੁਭਵ ਦੁਆਰਾ ਸਰੂਪ ਤਿਆਰ ਕਰਵਾਇਆ ਅਤੇ ਨਾਵੇਂ ਪਾਤਸ਼ਾਹ ਜੀ ਦੀ ਉਚਾਰਨ ਕੀਤੀ ਵੈਰਾਗਮਈ ਬਾਣੀ ਵੀ ਦਰਜ ਕਰਵਾਈ। ਆਪਣੀ ਰਸਨਾ ਤੋਂ ਇਸ ਗੁਰਬਾਣੀ ਦੇ ਅਰਥ ਉਚਾਰਨ ਕਰ ਕੇ ਅਰਥਾਂ ਦੀਆਂ ਪ੍ਰਣਾਲੀਆਂ ਤਿਆਰ ਕੀਤੀਆਂ, ਜਿਸ ਦਾ ਫਲਸਰੂਪ ਦਮਦਮੀ ਟਕਸਾਲ ਤੋਂ ਅਨੇਕਾਂ ਵਿਆਖਿਆ ਦੀਆਂ ਸੰਪ੍ਰਦਾਵਾਂ ਪ੍ਰਚਲਿਤ ਹੋਈਆਂ।

ਸੰਪ੍ਰਦਾ ਦਮਦਮੀ ਟਕਸਾਲ ਦੇ ਵਿਚ ਕਲਗ਼ੀਧਰ ਪਾਤਸ਼ਾਹ ਜੀ ਦੀ ਰਸਨਾ ਤੋਂ ਉਚਾਰਨ ਕੀਤੇ ਅਰਥਾਂ ਨੂੰ ਪ੍ਰਚਾਰਨ ਲਈ ਬਹੁਤ ਸਾਰੇ ਕਮਾਈ ਵਾਲੇ ਗੁਰਸਿੱਖ ਮਹਾਂਪੁਰਖ ਹੋਏ, ਸਾਰਿਆਂ ਦੇ ਨਾਮ ਲਿਖਣੇ ਕਠਿਨ ਹਨ, "ਇਕ ਦੂ ਇਕ ਚੜੰਦੀਆ" ਦੇ ਮਹਾਂਵਾਕ ਅਨੁਸਾਰ ਸਭ ਸਤਿਕਾਰ ਜੋਗ ਹਨ, ਇਹ ਸੀਨਾ-ਬਸੀਨਾ ਚੱਲੇ ਆਉਂਦੇ ਅਰਥ ਸੰਪ੍ਰਦਾ ਦਮਦਮੀ ਟਕਸਾਲ ਦੇ ਗਿਆਰਵੇਂ ਮੁਖੀ ਸੰਤ ਸੁੰਦਰ ਸਿੰਘ ਜੀ ਮਹਾਂਪੁਰਖਾਂ ਤੋਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਮਹਾਂਪੁਰਖਾਂ ਨੇ ਪੜ੍ਹੇ ਤੇ ਵੀਚਾਰੇ ਉਨ੍ਹਾਂ ਨੇ ਅੱਗੋਂ ਜੋ ਅਰਥਾਂ ਨੂੰ ਪ੍ਰਚਾਰਿਆ ਉਹ ਅਰਥ ਟੇਪ ਰਿਕਾਰਡ ਵਿਚ ਮੌਜੂਦ ਹਨ ਅਤੇ ਬਹੁਤ ਸਾਰੇ ਗਿਆਨੀ ਸਿੰਘਾਂ ਕੋਲ ਕਾਪੀਆਂ ਵਿਚ ਪ੍ਰਯਾਯ (ਸੰਖੇਪ ਅਰਥ) ਵੀ ਮੌਜੂਦ ਹਨ। ਸੰਤ ਗਿਆਨੀ ਨਿਰੰਜਨ ਸਿੰਘ ਜੀ ਵੈਦ ਤੇ ਬਾਬਾ ਦਇਆ ਸਿੰਘ ਜੀ ਦੀ ਮਿਹਰਬਾਨੀ ਨਾਲ ਕਾਪੀਆਂ ਦਾ ਉਤਾਰਾ ਦਾਸ ਨੂੰ ਵੀ ਨਸੀਬ ਹੋਇਆ।

ਮਹਾਂਪੁਰਖਾਂ ਦੀ ਰਸਨਾ ਤੋਂ ਉਚਾਰਨ ਕੀਤੇ ਅਰਥ ਸੁਣ ਕੇ ਅਤੇ ਕਾਪੀਆਂ 'ਤੇ ਕੀਤੇ ਅਰਥ ਵੀਚਾਰ ਕੇ ਇਹ ਗੱਲ ਵਾਰ-ਵਾਰ ਮਨ ਵਿਚ ਆਉਂਦੀ ਰਹੀ ਕਿ ਅਗਲੀ ਪ੍ਰਣਾਲੀ ਕਾਪੀਆਂ ਦੇ ਉਤਾਰੇ ਕਰਨ ਵਿਚ ਰੁਚੀ ਨਹੀਂ ਰੱਖਦੀ ਅਤੇ ਟੇਪ ਰਿਕਾਰਡ ਦੀ ਕਥਾ ਗੂੜ ਹੋਣ ਕਰਕੇ ਅਤੇ ਸਮਝ ਘੱਟ ਆਉਣ ਕਰਕੇ, ਸ੍ਰੋਤੇ-ਜਨ ਪੂਰਨ ਲਾਭ ਨਹੀਂ ਉਠਾ ਰਹੇ।

ਇਸ ਲਈ ਪਹਿਲਾਂ ਟੇਪ ਦਾ ਸਾਰਾ ਉਤਾਰਾ ਅੱਖਰ-ਅੱਖਰ ਲਿਖਤੀ ਰੂਪ ਵਿਚ ਲਿਆ ਗਿਆ। ਕਈ ਸਾਲ ਦੀ ਕਰੜੀ ਮਿਹਨਤ ਤੋਂ ਬਾਅਦ ਚੌਦਾਂ ਸੌ ਤੀਹ (1430) ਅੰਗ ਤੱਕ ਸੰਪੂਰਨ, ਮਹਾਂਪੁਰਖਾਂ ਦੇ ਉਚਾਰਨ ਕੀਤੇ ਅੱਖਰਾਂ ਨੂੰ ਹੂ ਬਹੂ ਉਸੇ ਤਰ੍ਹਾਂ ਲਿਖਿਆ, ਜਿਵੇਂ ਉਨ੍ਹਾਂ ਨੇ ਉਚਾਰਨ ਕੀਤਾ ਹੈ, ਫੇਰ ਇਸ ਵਿਸਥਾਰ ਨਾਲ ਲਿਖੇ ਹੋਏ ਮਹਾਂਪੁਰਖਾਂ ਦੇ ਅਨੁਭਵੀ ਬਚਨਾਂ ਵਿੱਚੋਂ ਸਾਰੰਸ ਫਲਸਰੂਪ *ਗੁਰਬਾਣੀ ਅਰਥ ਭੰਡਾਰ* ਲਿਖਣ ਦਾ ਸਤਿਗੁਰੂ ਜੀ ਨੇ ਉੱਦਮ ਕਰਵਾਇਆ ਹੈ। ਜਦੋਂ ਤੋਂ ਦਾਸ ਕੋਲੋਂ ਕਲਮ ਦੀ ਸੇਵਾ ਲੈਣੀ ਸ਼ੁਰੂ ਕੀਤੀ ਹੈ, ਜਿਸ ਦਾ ਫਲਸਰੂਪ ***ਗੁਰਵਾਕ ਚਾਨਣ*** (ਦੋ ਭਾਗ) ਅਤੇ ***ਗੁਰਪ੍ਰਕਰਣ ਚਾਨਣ***, ਇਹ ਤਿੰਨੇ ਪੁਸਤਕਾਂ ਕਈ ਸਾਲਾਂ ਤੋਂ ਜਿਉਂ ਹੀ ਪਾਠਕਾਂ ਦੇ ਹੱਥ ਵਿਚ ਆਈਆਂ, ਗਿਆਨੀ ਸਿੰਘਾਂ, ਕਥਾਵਾਚਕ, ਪ੍ਰਚਾਰਕ ਆਦਿ ਸਭ ਨੇ ਮਿਲ ਕੇ ਜਾਂ ਟੈਲੀਫ਼ੋਨ ਰਾਹੀਂ ਜੋ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ, ਇਸ 'ਤੇ ਦਾਸ ਦਾ ਬਹੁਤ ਜ਼ਿਆਦਾ ਲਿਖਣ ਦਾ ਉਤਸ਼ਾਹ ਵਧਿਆ। ਜਿਥੇ ਸਮੁੱਚੇ ਪੰਥ ਨੇ ਇਹ ਸੇਵਾ ਪ੍ਰਵਾਨ ਕੀਤੀ, ਉਥੇ ਸੰਪ੍ਰਦਾਈ ਵਿਦਵਾਨਾਂ ਨੇ ਲਿਖਣ ਲਈ ਹੋਰ ਵੀ ਪ੍ਰੇਰਨਾ ਕਰਨੀ ਸ਼ੁਰੂ ਕੀਤੀ। ਇਸ ਦੇ ਨਾਲ ਹੀ ਜਥੇ ਵਿੱਚੋਂ ਪੜ੍ਹ ਕੇ ਜਾ ਚੁੱਕੇ ਗਿਆਨੀ ਸਿੰਘ ਜਾਂ ਜਥੇ ਵਿਚ ਪੜ੍ਹ ਰਹੇ ਵਿਦਿਆਰਥੀ ਅਤੇ ਸੰਪ੍ਰਦਾ ਦਮਦਮੀ ਟਕਸਾਲ ਦੇ ਬਹੁਤ ਸਾਰੇ ਵਿਦਵਾਨ, ਗਿਆਨੀ ਸਿੰਘਾਂ ਨੇ ਦਾਸ ਨੂੰ ਵਾਰ ਵਾਰ ਪ੍ਰੇਰਨਾ ਕੀਤੀ ਕਿ ***ਗੁਰਵਾਕ ਚਾਨਣ*** ਪੁਸਤਕਾਂ ਦੀ ਨਿਆਈਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੀ ਸੰਪੂਰਨ ਸਟੀਕ ਤਿਆਰ ਕੀਤਾ ਜਾਵੇ, ਜਿਸ ਨਾਲ ਆਉਣ ਵਾਲੇ ਸਮੇਂ ਵਿਚ ਬਹੁਤ ਵੱਡਾ ਲਾਭ ਪ੍ਰਾਪਤ ਹੋਵੇਗਾ, ਉਥੇ ਸੰਪ੍ਰਦਾ ਦਮਦਮੀ ਟਕਸਾਲ ਦੇ ਮਹਾਂਪੁਰਖਾਂ ਦੇ ਅਨੁਭਵੀ ਅਰਥਾਂ ਦੀ ਸਹੀ ਰੂਪ ਵਿਚ ਸੰਭਾਲ ਵੀ ਹੋ ਜਾਵੇਗੀ। ਜੋ ਅਰਥ ਹੋਰ ਕਿਤੋਂ ਪੜ੍ਹਨ ਸੁਣਨ ਨੂੰ ਨਹੀਂ ਮਿਲਦੇ ਸਨ। ਇਹ ਅਨੁਭਵੀ ਅਰਥਾਂ ਦਾ ਅਤੇ ਕਲਗ਼ੀਧਰ ਪਾਤਿਸ਼ਾਹ ਜੀ ਦੀ ਰਸਨਾ ਤੋਂ ਉਚਾਰਨ ਕੀਤੇ ਸੰਪ੍ਰਦਾਈ ਅਰਥਾਂ ਦਾ ਖ਼ਜ਼ਾਨਾ ਸੰਭਾਲਣ ਲਈ ਪ੍ਰੇਰਨਾ ਮਿਲੀ। ਉਨ੍ਹਾਂ ਵਿਚਾਰਵਾਨ ਗੁਰਮੁਖਾਂ ਦੀ ਪ੍ਰੇਰਨਾ ਸ੍ਰੋਤ ਲੈ ਕੇ ਸਤਿਗੁਰੂ ਸਾਹਿਬ ਜੀ ਦੇ ਆਸਰੇ ਵਿਚ ਸਟੀਕ ਲਿਖਣ ਦਾ ਕਾਰਜ ਆਰੰਭ ਕੀਤਾ। ਇਸ ਦੇ ਨਾਲ ਜਿਨ੍ਹਾਂ ਜਿਨ੍ਹਾਂ ਸ੍ਰੋਤਾਂ ਤੋਂ ਸਹਾਇਤਾ ਲਈ ਗਈ ਹੈ, ਉਹ ਅੱਗੇ ਕਾਵਿ-ਰੂਪ ਮੰਗਲਾਂ ਵਿਚ ਵਰਣਨ ਕਰ ਦਿੱਤਾ ਹੈ। ਇਹ ਕਾਰਜ ਸਤਿਗੁਰੂ ਜੀ ਦਾ ਆਪਣਾ ਹੈ। "ਨੀਚੋਂ ਊਚ" ਕਰਨ ਵਾਲੇ ਸੁਭਾਅ ਅਨੁਸਾਰ ਵਡਿਆਈ ਭਾਵੇਂ ਕਿਸੇ ਨੂੰ ਦੇਣ। ਜੋ ਗ਼ਰੀਬ ਨਿਵਾਜ਼ ਇਕ ਗੂੰਗੇ, ਬਹਿਰੇ, ਅਨਪੜ੍ਹ, ਮੂਰਖ ਪੁਰਸ਼ ਤੋਂ ਗੀਤਾ ਦੇ ਅਰਥ ਕਰਵਾ ਸਕਦੇ ਹਨ, ਉਹ ਸਮਰੱਥ ਗੁਰੂ ਜੀ, ਕਿਸੇ ਤੋਂ ਵੀ ਇਹ ਸੇਵਾ ਲੈ ਸਕਦੇ ਸਨ। ਜੋ ਦਾਸ ਦੇ ਸਰੀਰ ਨੂੰ ਬਹਾਨਾ ਬਣਾ ਕੇ ਸਤਿਗੁਰੂ ਜੀ ਇਹ ਕਾਰਜ ਕਰਵਾ ਰਹੇ ਹਨ, ਦਾਸ ਨੂੰ ਅਤਿਅੰਤ ਹੀ ਖ਼ੁਸ਼ੀ ਹੈ। "ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ" ਦੇ ਮਹਾਂਵਾਕ ਅਨੁਸਾਰ ਦਾਸ ਦੇ ਸਰੀਰ ਦਾ ਤਾਂ ਕੇਵਲ ਬਹਾਨਾ ਹੀ ਹੈ। ਕਾਰਜ ਤਾਂ ਸਤਿਗੁਰੂ ਜੀ ਦਾ ਆਪਣਾ ਹੈ। ਦਾਸ ਦਾ ਤਾਤਪਰਯ ਇਹ ਹੈ ਕਿ ਗੁਰਬਾਣੀ ਦੇ ਅਰਥ ਗੁਰ ਆਸ਼ਯ ਦੇ ਅਨੁਕੂਲ ਨਿਰਲੇਪਤਾ ਦੇ ਅਸਲੀਅਤ ਨੂੰ ਅਨੁਭਵ ਕਰਨ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੂਲ ਆਸ਼ਯ ਜੀਵਾਂ ਦੀ ਕਲਿਆਣ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਾਂ ਗੁਰੂ ਸਾਹਿਬਾਨਾਂ ਦੀ ਜੋਤ ਤੇ ਪਰਮੇਸ਼ਰ ਦਾ ਨਿਰੋਲ ਗਿਆਨ ਹੈ, ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ, ਇਕਰਸ ਚਾਲ, ਰੂਪ, ਧੁਨ ਤੇ ਅਮੂਰਤ ਮੂਰਤੀ ਹੈ, ਜਿਸ ਵਿਚ ਬੇਨਤੀ, ਬਿਰਹੋਂ, ਨਿਰਮਲ ਭੈ, ਗਿਆਨ, ਸੇਵਾ, ਸਿਮਰਨ, ਸ਼ਰਧਾ ਤੇ ਪ੍ਰੇਮਾਭਗਤੀ ਆਦਿ ਦੇ ਅਨੇਕਾਂ ਤਰੰਗ ਹਨ।

ਗੁਰਬਾਣੀ ਵਿਚ ਇਕਰਸ ਸੰਗੀਤ, ਕਾਵਯ ਰਸ, ਬ੍ਰਹਮਾਨੰਦ ਦਾ ਰਸ, ਰਸ ਲੀਨਤਾ ਆਦਿ ਦਾ ਦਰਸ਼ਨ ਹੈ, ਬਾਣੀ ਦਸ ਗੁਰੂ ਸਾਹਿਬਾਨਾਂ ਦਾ ਹਿਰਦਾ, ਇਲਾਹੀ ਗਿਆਨ, ਰੱਬੀ ਨਾਦ ਤੇ ਸਰੋਦ ਹੈ ਜਿਵੇਂ ਸ਼ੀਸ਼ੇ ਵਿਚ ਮੂਰਤ ਪ੍ਰਕਾਸ਼ਦੀ ਹੈ, ਤਿਵੇਂ ਬਾਣੀ ਗੁਰੂ ਹਿਰਦੇ ਰੂਪੀ ਸ਼ੀਸ਼ੇ ਵਿਚ ਜੜੀ ਰੱਬੀ ਗਿਆਨ ਦੀ ਮੂਰਤੀ ਹੈ ਤੇ ਇਸ ਮੂਰਤੀ ਦਾ ਸਪੱਸ਼ਟ ਰੂਪ ਦੇਖਣ ਲਈ ਇਹੋ ਹੀ ਇਕ ਉਪਾਯ ਹੈ ਕਿ ਗੁਰਬਾਣੀ ਦੀ ਸਹੀ ਅਰਥਾਂ ਵਿਚ ਸੰਭਾਲ ਕੀਤੀ ਜਾਏ।

ਸੋ ਇਸ ਮਹਾਨ ਕਾਰਜ ਦੀ ਸੰਪੂਰਨਤਾ ਹੋਣ ’ਤੇ ਦਾਸ ਮਨ, ਬਾਣੀ ਅਤੇ ਸਰੀਰ ਦੇ ਰੋਮ-ਰੋਮ ਕਰਕੇ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਤੇ ਦਸਾਂ ਪਾਤਸ਼ਾਹੀਆਂ ਦੀ ਜੋਤ, ਨਿਰੰਕਾਰ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਟਾਨ-ਕੋਟ ਸ਼ੁਕਰਾਨਾ ਕਰਦਾ ਹੈ, ਜਿਹਨਾਂ ਦੀ ਅਪਾਰ ਬਖ਼ਸ਼ਿਸ਼ ਦੇ ਸਦਕਾ ਇਸ ਸਟੀਕ ਦੀ ਸੰਪੂਰਨਤਾ ਹੋਈ ਹੈ। ਇਸੇ ਤਰ੍ਹਾਂ ਦਾਸ ਕੋਟਾਨ-ਕੋਟ ਵਾਰ ਸਿਜਦਾ ਕਰਦਾ ਹੋਇਆ ਅਮਰ ਸ਼ਹੀਦ ਬਾਬਾ ਜ਼ੋਰਾਵਰ ਸਿੰਘ ਜੀ, ਬਾਬਾ ਫ਼ਤਹਿ ਸਿੰਘ ਜੀ ਅਤੇ ਪਰਮ-ਪੂਜਨੀਕ ਜਗਤ ਮਾਤਾ, ਮਾਤਾ ਗੁਜਰ ਕੌਰ ਜੀ ਦਾ ਧੰਨਵਾਦ ਕਰਦਾ ਹੈ, ਜਿਨ੍ਹਾਂ ਦੇ ਪਾਵਨ-ਪਵਿੱਤਰ ਸਸਕਾਰ ਅਸਥਾਨ ਗੁਰਦੁਆਰਾ ਜੋਤੀ ਸਰੂਪ ਸਾਹਿਬ ਵਿਖੇ ਜਥੇ ਦੇ ਪੰਜ ਸਿੰਘਾਂ ਤੋਂ ਅਰਦਾਸ ਕਰਾਉਣ ਉਪਰੰਤ ਮੁੱਖ ਵਾਕ ਲੈ ਕੇ ਇਸ ਸਟੀਕ ਦੀ ਆਰੰਭਤਾ ਕੀਤੀ ਗਈ ਸੀ ਅਤੇ ਆਰੰਭਤਾ ਦੇ ਕੁਝ ਅੱਖਰ ਵੀ ਉਥੇ ਬੈਠ ਕੇ ਲਿਖੇ ਗਏ ਸਨ; ਉਸੇ ਅਸਥਾਨ ’ਤੇ ਇਸ ਮਹਾਨ ਕਾਰਜ ਦੀ ਸੰਪੂਰਨਤਾ ਹੋਈ ਹੈ।

ਦਾਸ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਦਾ ਧੰਨਵਾਦ ਕਰਦਾ ਹੈ, ਜਿਨ੍ਹਾਂ ਦੀ ਰਸਨਾ ਦੁਆਰਾ ਉਚਾਰਨ ਕੀਤੇ ਸੀਨਾ-ਬ-ਸੀਨਾ ਚਲੇ ਆ ਰਹੇ ਗੁਰਬਾਣੀ ਦੇ ਮਹਾਨ ਅਰਥਾਂ ਨੂੰ ਆਧਾਰ ਬਣਾ ਕੇ ਇਸ ਸੰਪ੍ਰਦਾਈ ਸਟੀਕ ਲਿਖਣ ਦੀ ਸੇਵਾ ਕਰਨ ਦਾ ਮੌਕਾ ਪ੍ਰਾਪਤ ਹੋਇਆ ਹੈ ਅਤੇ ਦਾਸ ਆਪਣੇ ਵਿੱਦਿਆ ਉਸਤਾਦ ਸੰਤ ਗਿਆਨੀ ਇੰਦਰਜੀਤ ਸਿੰਘ ਜੀ ਰਕਬੇ ਵਾਲਿਆਂ ਦਾ ਵੀ ਧੰਨਵਾਦ ਕਰਦਾ ਹੈ, ਜਿਨ੍ਹਾਂ ਨੇ ਦਾਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਕ-ਇਕ ਅੱਖਰ ਪੜ੍ਹਾਇਆ ਅਤੇ ਕਥਾ ਵਾਲੇ ਗ੍ਰੰਥ ਪੜ੍ਹਾ ਕੇ ਕੁਝ ਲਿਖਣ ਦੇ ਯੋਗ ਬਣਾਇਆ ਹੈ।

ਦਾਸ ਉਹਨਾਂ ਵਿਦਿਆਰਥੀਆਂ ਦਾ ਵੀ ਧੰਨਵਾਦ ਕਰਦਾ ਹੈ, ਜਿਨ੍ਹਾਂ ਨੇ ਇਸ ***ਗੁਰਬਾਣੀ ਅਰਥ ਭੰਡਾਰ*** ਸਟੀਕ ਵਿਚ ਸਹਾਇਕ ਦੇ ਤੌਰ ’ਤੇ ਲਿਖਣ ਦੀ ਸੇਵਾ ਨਿਭਾਈ ਹੈ; ਜਿਨ੍ਹਾਂ ਵਿਚ ਭਾਈ ਸੁਖਵਿੰਦਰ ਸਿੰਘ ਪਿੰਡ ਕੁੱਬੇ (ਨੇੜੇ ਧਨੌਲਾ, ਜ਼ਿਲ੍ਹਾ ਬਰਨਾਲਾ), ਭਾਈ ਜਗਤਾਰ ਸਿੰਘ ਅਭਿਆਸੀ ਪਿੰਡ ਪੰਡੋਰੀ ਵੜੈਚ (ਸ੍ਰੀ ਅੰਮ੍ਰਿਤਸਰ ਸਾਹਿਬ) ਨੇ ਬਹੁਤ ਲਗਨ ਅਤੇ ਮਿਹਨਤ ਨਾਲ ਇਸ ਕਾਰਜ ਵਿਚ ਲਿਖਣ ਦੀ ਸੇਵਾ ਦੁਆਰਾ ਯੋਗਦਾਨ ਪਾਇਆ ਹੈ। ਜੋ ਇਕ ਮਹਾਨ ਤਪੱਸਿਆ ਦੇ ਬਰਾਬਰ ਸੀ, ਜਿਨ੍ਹਾਂ ਨੇ ਇਹ ਕਠਿਨ ਸੇਵਾ ਗੁਰੂ ਕ੍ਰਿਪਾ ਸਦਕਾ ਸਿਰ-ਤੋੜ ਨਿਭਾਈ ਹੈ। ਦਾਸ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਦਾ ਹੈ ਕਿ ਇਨ੍ਹਾਂ ਗੁਰਮੁਖਾਂ ਨੂੰ ਹੋਰ ਵੀ ਵਧੇਰੇ ਪੰਥਕ ਸੇਵਾਵਾਂ ਕਰਨ ਦਾ ਬਲ-ਉੱਦਮ ਬਖ਼ਸ਼ਿਸ਼ ਕਰਨ।

ਇਸ ਸਟੀਕ ਵਿਚ ਦਾਸ ਦੇ ਵਿਦਿਆਰਥੀ ਅਤੇ ਉੱਘੇ ਕਥਾਕਾਰ ਕਾਵਿ-ਰਚਨਾ ਦੇ ਮਾਹਿਰ ਗਿਆਨੀ ਗੁਰਨਾਮ ਸਿੰਘ (ਅੰਬਾਲਵੀ) ਨੇ ਵੀ ਆਪਣੀ ਕਾਵਿ-ਰਚਨਾ ਲਿਖ ਕੇ ਸੇਵਾ ਨਿਭਾਈ ਹੈ। ਇਸੇ ਤਰ੍ਹਾਂ ਬੀਬੀ ਕੁਲਦੀਪ ਕੌਰ ਪਿੰਡ ਬੁਆਣੀ (ਧਾਰਮਿਕ ਅਧਿਆਪਕ, ਕਲਗ਼ੀਧਰ ਅਕੈਡਮੀ ਦੁੱਗਰੀ, ਲੁਧਿਆਣਾ), ਜਿਸ ਨੇ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਵੱਲੋਂ ਉਚਾਰਨ ਕੀਤੀ ਟੇਪ-ਰਿਕਾਰਡ ਦੀ ਕਥਾ ਨੂੰ ਸੁਣ ਕੇ ਅੱਖਰ-ਅੱਖਰ ਲਿਖਣ ਦੀ ਸੇਵਾ ਨਿਭਾਈ ਹੈ।

ਇਸ ਤੋਂ ਪਹਿਲਾਂ ਸਮੇਂ-ਸਮੇਂ 'ਤੇ ਸਾਡੇ ਇਸ ਜਥਾ ਰੰਧਾਵਾ ਦੇ ਵਿਦਿਆਰਥੀ ਸਹਾਇਕ ਦੇ ਤੌਰ 'ਤੇ ਲਿਖਣ ਦੀਆਂ ਸੇਵਾਵਾਂ ਨਿਭਾ ਚੁੱਕੇ ਹਨ, ਜਿਵੇਂ ਕਿ ਜਥੇਦਾਰ ਗਿਆਨੀ ਦਰਸ਼ਨ ਸਿੰਘ ਪਿੰਡ ਨਦਾਮਪੁਰ (ਨੇੜੇ ਭਵਾਨੀਗੜ੍ਹ, ਸੰਗਰੂਰ), ਗਿਆਨੀ ਹਰਦੇਵ ਸਿੰਘ ਪਿੰਡ ਸਨੌਰ (ਪਟਿਆਲਾ), ਗਿਆਨੀ ਗੁਰਮੀਤ ਸਿੰਘ (ਦਸਮੇਸ਼ ਨਗਰ, ਪਟਿਆਲਾ) ਨੇ ***ਗੁਰਵਾਕ ਚਾਨਣ ਗ੍ਰੰਥ*** ਲਿਖਣ ਵਿਚ ਸੇਵਾ ਨਿਭਾਈ। ਇਸੇ ਤਰ੍ਹਾਂ ਦਸਾਂ ਪਾਤਸ਼ਾਹੀਆਂ ਦੇ ਅਵਤਾਰ, ਗੁਰਤਾ ਗੱਦੀ ਅਤੇ ਜੋਤੀ ਜੋਤਿ ਸਮਾਉਣ ਦੇ ਸੰਬੰਧ ਵਿਚ ਲਿਖੇ ਗਏ ***ਗੁਰਪ੍ਰਕਰਨ ਚਾਨਣ ਗ੍ਰੰਥ*** ਵਿਚ ਗਿਆਨੀ ਬਰਜਿੰਦਰ ਸਿੰਘ ਪਰਵਾਨਾ (ਰਾਜਪੁਰਾ), ਭਾਈ ਸੁਖਵਿੰਦਰ ਸਿੰਘ ਪਿੰਡ ਕੁੱਬੇ (ਨੇੜੇ ਧਨੌਲਾ, ਬਰਨਾਲਾ) ਨੇ ਸੇਵਾ ਨਿਭਾਈ। ਦਾਸ ਵੱਲੋਂ ਇਸ ਸਟੀਕ ਲਿਖਣ ਵਾਲੇ ਕਾਰਜ ਵਿਚ ਰੁੱਝੇ ਹੋਣ ਕਾਰਨ ਗੁਰਮਤਿ ਵਿਦਿਆਲਾ ਜਥਾ ਰੰਧਾਵਾ ਸੰਸਥਾ ਦੇ ਨਾਲ ਸੰਬੰਧਿਤ ਚੱਲ ਰਹੀਆਂ ਗੁਰੂ-ਘਰਾਂ ਦੀਆਂ ਸੇਵਾਵਾਂ ਅਤੇ ਵਿਦਿਆਰਥੀਆਂ ਨੂੰ ਗੁਰਮਤਿ ਵਿੱਦਿਆ ਪੜ੍ਹਾਉਣ ਦੀ ਜ਼ੁੰਮੇਵਾਰੀ ਜਥੇਦਾਰ ਗਿਆਨੀ ਦਰਸ਼ਨ ਸਿੰਘ ਜੀ ਨੇ ਬਾਖ਼ੂਬੀ ਨਿਭਾਈ। ਦਾਸ ਵੱਲੋਂ ਲਗਾਈ ਹੋਈ ਗੁਰਮਤਿ ਪ੍ਰਚਾਰ ਦੀ ਸੇਵਾ ਅਤੇ ਪੰਥਕ ਮਸਲਿਆਂ ਵਿਚ ਸਮੇਂ-ਸਮੇਂ 'ਤੇ ਸਹੀ ਤਰੀਕੇ ਨਾਲ ਭਾਈ ਗੁਰਪ੍ਰੀਤ ਸਿੰਘ ਰੰਧਾਵਾ ਨੇ ਬਹੁਤ ਸੁਚੱਜੇ ਢੰਗ ਨਾਲ ਸੇਵਾ ਨਿਭਾਈ ਹੈ। ਇਸੇ ਤਰ੍ਹਾਂ ਦਾਸ ਦੀ ਦੇਖ-ਰੇਖ ਹੇਠ ਚੱਲ ਰਹੀ ਕਲਗ਼ੀਧਰ ਅਕੈਡਮੀ ਦੁੱਗਰੀ (ਲੁਧਿਆਣਾ), ਜਿਸ ਵਿਚ ਹਜ਼ਾਰਾਂ ਵਿਦਿਆਰਥੀ ਗੁਰਮਤਿ ਅਤੇ ਸੰਸਾਰੀ ਵਿੱਦਿਆ ਪ੍ਰਾਪਤ ਕਰ ਰਹੇ ਹਨ, ਉਸ ਦੇ ਸਮੂਹ ਟਰੱਸਟੀ ਮੈਂਬਰ ਸਾਹਿਬਾਨਾਂ ਨੇ ਤਨ-ਦੇਹੀ ਨਾਲ ਅਕੈਡਮੀ ਦੀ ਸੇਵਾ ਨਿਭਾ ਕੇ ਮੈਨੂੰ ਇਸ ਕਾਰਜ ਨੂੰ ਨੇਪਰੇ ਚਾੜ੍ਹਨ ਲਈ ਪੂਰਨ ਸਹਿਯੋਗ ਦਿੱਤਾ। ਦਾਸ ਇਨ੍ਹਾਂ ਸਾਰੇ ਸਹਿਯੋਗੀਆਂ ਦਾ ਬਹੁਤ ਧੰਨਵਾਦ ਕਰਦਾ ਹੈ।

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

*ਦਾਸਨ ਦਾਸ,*
**ਹਰੀ ਸਿੰਘ**
ਗੁਰਮਤਿ ਵਿਦਿਆਲਾ ਜਥਾ ਰੰਧਾਵਾ

# ਮੰਗਲਾਚਰਣ

## ਮੰਗਲ ਸ੍ਰੀ ਅਕਾਲ ਪੁਰਖ ਜੀ

੧. ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

॥ ਜਪੁ ॥

ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

*(ਅੰਗ ੧)*

੨. ਛਪੈ ਛੰਦ॥ ਤ੍ਵਪ੍ਰਸਾਦਿ॥

ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ ਨ ਸਕਤਿ ਕਿਹ॥
ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿਜੈ॥
ਕੋਟਿ ਇੰਦ੍ਰ ਇੰਦ੍ਰਾਣਿ ਸਾਹਿ ਸਾਹਾਣਿ ਗਣਿਜੈ॥
ਤ੍ਰਿਭਵਣ ਮਹੀਪ ਸੁਰ ਨਰ ਅਸੁਰ ਨੇਤ ਨੇਤ ਬਨ ਤ੍ਰਿਣ ਕਹਤ॥
ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ॥੧॥

*(ਸ੍ਰੀ ਦਸਮ ਗ੍ਰੰਥ, ਪੰਨਾ ੧)*

੩. ਏਕਮ ਏਕੰਕਾਰੁ ਪ੍ਰਭੁ ਕਰਉ ਬੰਦਨਾ ਧਿਆਇ॥
ਗੁਣ ਗੋਬਿੰਦ ਗੁਪਾਲ ਪ੍ਰਭ ਸਰਨਿ ਪਰਉ ਹਰਿ ਰਾਇ॥

*(ਥਿਤੀ ਗਉੜੀ ਮ: ੫, ਅੰਗ ੨੯੬)*

## ਮੰਗਲ ਸ੍ਰੀ ਗੁਰੂ ਨਾਨਕ ਦੇਵ ਜੀ

੪. ਪ੍ਰਭ ਦਾਤਉ ਦਾਤਾਰ ਪਰ੍ਹਿਉ ਜਾਚਕੁ ਇਕੁ ਸਰਨਾ॥
ਮਿਲੈ ਦਾਨੁ ਸੰਤ ਰੇਨ ਜੇਹ ਲਗਿ ਭਉਜਲੁ ਤਰਨਾ॥
ਬਿਨਤਿ ਕਰਉ ਅਰਦਾਸਿ ਸੁਨਹੁ ਜੇ ਠਾਕੁਰ ਭਾਵੈ॥
ਦੇਹੁ ਦਰਸ ਮਨਿ ਚਾਉ ਭਗਤਿ ਇਹੁ ਮਨੁ ਠਹਰਾਵੈ॥
ਬਲਿਓ ਚਰਾਗੁ ਅੰਧ੍ਯ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ ਧਰਮ॥
ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰ ਪਾਰਬ੍ਰਹਮ॥੯॥

*(ਸਵੱਈਏ ਸ੍ਰੀ ਮੁਖਬਾਕ੍ ਮਹਲਾ ੫, ਅੰਗ ੧੩੮੬)*

੫. **ਦੋਹਰਾ॥** ਸ਼੍ਰੀ ਨਾਨਕ ਪੁਰਸ਼ੋਤਮੰ, ਪਰਮ ਪਰਾਵਰ ਨਾਥ।
ਯੁਗਲ ਚਰਨ ਮਮ ਬੰਦਨਾ, ਧਰ ਪਰ ਧਰਿ ਕਰਿ ਮਾਥ॥੫॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

# ਮੰਗਲ ਸ੍ਰੀ ਗੁਰੂ ਅੰਗਦ ਦੇਵ ਜੀ

੬. ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥
ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥
ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥
ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥
ਸਤਿਗੁਰੂ ਕਲ ਸਤਿਗੁਰ ਤਿਲਕੁ ਸਤਿ ਲਾਗੈ ਸੋ ਪੈ ਤਰੈ ॥
ਗੁਰੁ ਜਗਤ ਫਿਰਣ ਸੀਹ ਅੰਗਰਉ ਰਾਜੁ ਜੋਗੁ ਲਹਣਾ ਕਰੈ ॥੫॥

*(ਸਵਈਏ ਮਹਲੇ ਦੂਜੇ ਕੇ, ਅੰਗ ੧੩੯੧)*

੭. **ਦੋਹਰਾ ॥** ਸ਼੍ਰੀ ਅੰਗਦ ਕੰਦਨ ਬਿਘਨ, ਬਦਨ ਸੁ ਮੰਗਲ ਸਾਲ।
ਪਰਨ ਸ਼ਰਨ ਕਰ ਚਰਨ ਕੋ, ਨਮਸਕਾਰ ਧਰਿ ਭਾਲ ॥੭॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

# ਮੰਗਲ ਸ੍ਰੀ ਗੁਰੂ ਅਮਰਦਾਸ ਜੀ

੮. ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ ਉਨਹ ਜੁੋ ਗਾਵੈ ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥੨੨॥

*(ਸਵਈਏ ਮਹਲੇ ਤੀਜੇ ਕੇ, ਅੰਗ ੧੩੯੬)*

੯. **ਦੋਹਰਾ ॥** ਅਮਰਦਾਸ ਸ਼੍ਰੀ ਗੁਰ ਸੁਖਦ, ਸੱਤਿ ਸਰੂਪ ਅਨੂਪ।
ਸਿੱਖਨ ਕੇ ਮਨ ਗਯਾਨ ਦਾ, ਗਤਿ ਉਦਾਰ ਵਡ ਭੂਪ ॥੧॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧੬)*

# ਮੰਗਲ ਸ੍ਰੀ ਗੁਰੂ ਰਾਮਦਾਸ ਜੀ

੧੦. ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥
ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥
ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪॥੫੮॥

*(ਸਵਈਏ ਮਹਲੇ ਚਉਥੇ ਕੇ, ਅੰਗ ੧੪੦੬)*

੧੧. **ਦੋਹਰਾ ॥** ਰਾਮਦਾਸ ਸੁਖਰਾਸ ਪ੍ਰਭੁ, ਸੇਵਕ ਤ੍ਰਾਸ ਬਿਦਾਰ।
ਪਗ ਪਰ ਮੁਰ ਪਰਣਾਮ ਹੈ, ਪਰਨਾ ਸ਼ਰਨ ਵਿਚਾਰ ॥੧੧॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

## ਮੰਗਲ ਸ੍ਰੀ ਗੁਰੂ ਅਰਜਨ ਦੇਵ ਜੀ

੧੨. ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥
ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥
ਜਪ੍ਯ੍ਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬॥

*(ਸਵਈਏ ਮਹਲੇ ਪੰਜਵੇਂ ਕੇ, ਅੰਗ ੧੪੦੯)*

੧੩. **ਦੋਹਰਾ ॥** ਸ਼੍ਰੀ ਅਰਜਨ ਅਰਜ਼ਨ ਸੁਨਤਿ, ਅਰਜਨ ਜਸ ਵਿਸਤਾਰ।
ਬਾਨੀ ਅਰਜੁਨ ਬਾਨ ਜਿਨ, ਬੰਦਨ ਪਦ ਸਿਰ ਧਾਰਿ ॥੧॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧੮)*

## ਮੰਗਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

੧੪. ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨ ਕਾਇਆ ਪਲਟਿਕੈ ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।
ਦਲਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।
ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਿਲਾਂ ਤਕਿ ਦਰਸੁ ਨਿਹਾਰੀ।
ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।
ਕਲਿਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰਿ ਖਲਾਰੀ।
ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ ॥੪੮॥

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੮)*

੧੫. **ਦੋਹਰਾ ॥** ਸ਼੍ਰੀ ਗੁਰੁ ਹਰਿਗੋਵਿੰਦ ਬਰ, ਸਨਧਬੱਧ ਧਰਿ ਧ੍ਯਾਨ।
ਬੰਦ ਦੋਊ ਕਰ ਬੰਦਨਾ, ਸੁੰਦਰ ਦੁਤਿ ਮਦਨਾਨ ॥੧੫॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

## ਮੰਗਲ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ

੧੬. ਸ਼ਾਹਨ ਸ਼ਹਿ ਹਕ ਨਸਕ ਗੁਰੂ ਕਰਤਾ ਹਰਿ ਰਾਇ ॥
ਫਰਮਾਂ ਦੇਹਿ ਨੋਹ ਤਬਕ ਗੁਰੂ ਕਰਤਾ ਹਰਿ ਰਾਇ ॥੯੦॥

*(ਤੌਸੀਫ਼ੋ ਸਨਾ, ਭਾਈ ਨੰਦ ਲਾਲ ਜੀ)*

੧੭. **ਸ੍ਵੈਯਾ ॥** ਪੰਕ ਬਿਖੈ ਬਸਤਾ ਰਸ ਮੈਂ, ਰਸ ਊਰਧ ਕੋ ਨਿਸਰਾ ਸਰਸੇਰੋ।
ਗ੍ਰੀਵ ਲੌਂ ਨੀਰ ਮੈਂ ਧੀਰ ਧਰੇ, ਇਕ ਪੈਰ ਖਰੋ ਥਿਰ ਹ੍ਵੈ ਰਵਿ ਹੇਰੋ।
ਆਤਪ ਸੀਤ ਸਹੈ ਬਰਖਾ, ਤਪ ਸਾਧਤਿ ਯਾ ਬਿਧਿ ਕ੍ਰੂਰ ਘਨੇਰੋ।
ਸ੍ਰੀ ਹਰਿ ਰਾਇ ਕੇ ਪਾਇ ਸਮਾਨਤਾ, ਪਾਇ ਨ ਕੰਜ ਉਪਾਇ ਬਤੇਰੋ ॥੧੮॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

**ਦੋਹਰਾ ॥**

੧੮. ਸ੍ਰੀ ਸਤਿਗੁਰ ਹਰਿਰਾਇ ਕੇ, ਨਾਇ ਧਿਆਇ ਅਘ ਜਾਇਂ।
ਕਰਿ ਪਦ ਪਰ ਪਰਣਾਮ ਕੋ, ਜਿਹ ਤੇ ਨਿਧਿ ਸਿਧਿ ਆਇ ॥੧੭॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

## ਮੰਗਲ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ

੧੯. ਸ੍ਰੀ ਹਰਿਕ੍ਰਿਸਨ ਧਿਆਈਐ ਜਿਸੁ ਡਿਠੇ ਸਭਿ ਦੁਖ ਜਾਇ ॥

*(ਸ੍ਰੀ ਦਸਮ ਗ੍ਰੰਥ, ਪੰਨਾ ੧੧੯)*

**ਕਬਿੱਤ ॥**

੨੦. ਅਮਲ ਕਮਲ ਜੁਗ ਅਰੁਨ ਲਲਤਿ ਭਲ, ਤਾਂਕੇ ਦਲ ਅਵਲੀ ਸੁ ਹੀਰਨ ਕੀ ਜਟੀ ਸੀ।
ਕਿਧੌਂ ਉਡ ਪਾਂਤ ਹਿਤ ਆਪਚਿਤ ਲੋਕ ਮਾਤ, ਤਜੀ ਨਭ ਗਤਿ ਥਿਤ ਐਸੀ ਬਿਧਿ ਠਟੀ ਸੀ।
ਕਿਧੌਂ ਬਿਸ਼ੂਕਰਮਾਂ ਨੈ ਸ਼ੇਖ ਤੇ ਮਨਿਨ ਲੇਯ, ਕਾਂਤਿ ਹਿਤ ਖਚੀ ਬਸੈ ਰਮਾ ਸਾਜ ਕੁਟੀ ਸੀ।
ਚਰਨ ਕਮਲ ਹਰਿਕ੍ਰਿਸ਼ਨ ਅਨੂਪ ਬਨੇ, ਨਖ ਸ਼ਸ਼ਿ ਸਕਲ ਸੇ ਉਪਮਾ ਨ ਲਟੀ ਸੀ ॥੨੦॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

**ਦੋਹਰਾ ॥**

੨੧. ਦਰਸ਼ਨ ਸ੍ਰੀ ਹਰਿ ਕ੍ਰਿਸ਼ਨ ਕੋ, ਨਿਪੁਨ ਹਰਨ ਜੁਰ ਤੀਨ।
ਚਰਨ ਮਨੋਹਰ ਬੰਦਨਾ, ਜਿਨ ਸਿੱਖਨ ਸੁਖਿ ਕੀਨ ॥੧੯॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

## ਮੰਗਲ ਸ੍ਰੀ ਗੁਰੂ ਤੇਗ ਬਹਾਦਰ ਜੀ

੨੨. ਤੇਗ ਬਹਾਦਰ ਸਿਮਰੀਐ ਘਰ ਨਉ ਨਿਧ ਆਵੈ ਧਾਇ ॥
ਸਭ ਥਾਈਂ ਹੋਇ ਸਹਾਇ ॥

*(ਸ੍ਰੀ ਦਸਮ ਗ੍ਰੰਥ, ਪੰਨਾ ੧੧੯)*

**ਸ੍ਵੈਯਾ ॥**

੨੩. ਬਰ ਕੀਰਤਿ ਜੌਨ੍ਹ ਅਮੀਗਤਿ ਭੌਨ, ਸੁਸੀਤਲਤਾ ਸੁਖਤੌਨ ਸੁਭਾਈ।
ਗਤਿ ਸਾਧਨ ਕੈਰਵ ਕੋ ਬਿਗਸਾਵਤਿ, ਦਾਸ ਰਿਦਾ ਨਭ ਬੀਚ ਸੁਹਾਈ।
ਤਪਤੰ ਦੁਖ ਤੀਰ ਨ ਆਵਤ ਹੈ, ਚਿਤੁ ਚਾਰੁ ਚਕੋਰੁ ਰਹੈ ਲਿਵਲਾਈ।
ਗੁਰ ਤੇਗ਼ ਬਹਾਦਰ ਸੋਹਤਿ ਚੰਦ ਸੇ, ਹੀਨ ਕਲੰਕ ਇਹੀ ਅਧਿਕਾਈ ॥੨੨॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

**ਦੋਹਰਾ ॥**

੨੪. ਤੇਗ਼ ਬਹਾਦਰ ਧਰਮ ਧੁਜ, ਹਰਤਾ ਤੁਰਕਨ ਮੂਲ।
ਚਰਨ ਸ਼ਰਨਿ ਤਾਰਨ ਤਰਨ, ਨਮੋ ਹੋਇ ਅਨਕੂਲ ॥੨੧॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

# ਮੰਗਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ

੨੫. ਸੱਚਾ ਅਮਰ ਗੋਬਿੰਦ ਦਾ, ਸੁਣ ਗੁਰੂ ਪਿਆਰੇ।
ਸਤਿ ਸੰਗਤਿ ਮੇਲਾਪ ਕਰਿ, ਪੰਚ ਦੂਤ ਸੰਘਾਰੇ।
ਵਿਚਿ ਸੰਗਤਿ ਢੋਈ ਨ ਲਹਿਨਿ ਜੋ ਖਸਮੁ ਵਿਸਾਰੇ।
ਗੁਰ ਸਿੱਖਾਂ ਮਥੇ ਉਜਲੇ ਸੱਚੇ ਦਰਬਾਰੇ।
ਹਰਿ ਗੁਰੁ ਗੋਬਿੰਦ ਧਿਆਈਐ, ਸਦ ਅੰਮ੍ਰਿਤ ਵੇਲਾ।
ਵਾਹੁ ਵਾਹੁ ਗੋਬਿੰਦ ਸਿੰਘ, ਆਪੇ ਗੁਰੁ ਚੇਲਾ॥੨॥

*(ਭਾਈ ਗੁਰਦਾਸ ਸਿੰਘ ਜੀ, ਵਾਰ ੪੧, ਪਉੜੀ ੨)*

**ਸ੍ਵੈਯਾ॥**

੨੬. ਹਰਿਗੋਬਿੰਦ ਨੰਦਨ ਨੰਦਨ ਕੋ ਅਭਿਨੰਦਨ ਕੈ ਪਦ ਜੇ ਅਰਬਿੰਦੂ।
ਦੁਖ ਦੁੰਦ ਨਿਕੰਦਨ ਆਨੰਦ ਕੰਦ, ਮੁਕੰਦ ਬਿਲੰਦ ਕਰੇ ਜਿਨ ਹਿੰਦੂ।
ਤੁਰਕਿੰਦ ਉਡਿੰਦ ਦਿਨਿੰਦ ਤਿਨੇ, ਗੁਰ ਗੋਬਿੰਦ ਸਿੰਘ ਸਭੈ ਜਗ ਬਿੰਦੂ।
ਸਰਪਿੰਦ ਗਿਰਿੰਦ ਖਗਿੰਦ ਤੁਲੰ, ਬਲਵੰਡ ਅਖੰਡ ਸੁਰਿੰਦਹਿ ਇੰਦੂ॥੨੩॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੧)*

੨੭. **ਦੋਹਰਾ॥** ਜਗ ਕਰਤਾ ਹਰਤਾ ਪ੍ਰਭੂ, ਸਾਹਿਨਸਾਹ ਨਰਿੰਦ।
ਪਦ ਪਦਮ ਤੇ ਬੰਦਨਾ, ਸ੍ਰੀ ਗੁਰੂ ਗੋਬਿੰਦ ਸਿੰਘ।

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

# ਮੰਗਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

੨੮. ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥

*(ਅੰਗ ੯੮੨)*

**ਕਬਿੱਤ॥**

੨੯. ਜੇਤੇ ਦੇਵ ਰਾਛਸ ਅਧੀਨ ਹ੍ਵੈ ਅਧੇਨ ਹੂੰ ਤੇ, ਜਾਂਹਿ ਕੀ ਤ੍ਰਿਲੋਕੀ ਬੀਚ ਜਾਗਤੀ ਸੁ ਜੋਤ ਹੈ।
ਕੇਸਰੀ ਨਿਹਾਲ ਜਾਂ ਕੈ ਨੈਕ ਹੂੰ ਧਯਾਨ ਧਾਰੇ, ਪਾਪ ਜੋ ਬਿਦਾਰੇ ਜਾਤ ਪੁੰਨ ਤੋ ਉਦੋਤ ਹੈ।
ਭਾਨ ਸੋ ਪਧਾਰੇ ਜਹਾਂ ਟਾਰੇ ਅੰਧਕਾਰ ਕਲੂ, ਭੁਲੇ ਹੂੰ ਨਿਹਾਰੇ ਤੇ ਕ੍ਰਿਤਾਂਤ ਦੁਖੀ ਰੋਤ ਹੈ।
ਝਾਕੀ ਗੁਰੂ ਗ੍ਰੰਥ ਮਹਾਰਾਜ ਕੀ ਬਿਲੋਕੀ ਜਬੈ, ਬਾਕੀ ਈਸ ਦੂਸਰੇ ਕੀ ਲਾਲਸਾ ਨ ਹੋਤ ਹੈ।

*(ਕਵੀ ਕੁਲ ਰਤਨ ਸੰਤ ਨਿਹਾਲ ਸਿੰਘ ਜੀ, ਮਹਾਨ ਕੋਸ਼)*

**ਦੋਹਰਾ॥**

੩੦. ਜਿਸ ਮਹਿ ਅੰਮ੍ਰਿਤੁ ਗਯਾਨ ਹੈ, ਮਾਣਿਕ ਭਗਤਿ ਵਿਰਾਗ॥
ਗੁਰੂ ਗ੍ਰੰਥ ਸਾਹਿਬ ਉਦਧਿ, ਬੰਦੋਂ ਕਰਿ ਅਨੁਰਾਗ॥

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੫੯)*

# ਮੰਗਲ ਗੁਰੂ ਖ਼ਾਲਸਾ ਪੰਥ ਜੀ

**ਸ੍ਵੈਯਾ ॥**

੩੧. ਜਾਗਤਿ ਜੋਤ ਜਪੈ ਨਿਸਬਾਸੁਰ, ਏਕ ਬਿਨਾ ਮਨ ਨੈਕ ਨ ਆਨੈ ॥
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜੀ ਮਟ ਭੂਲ ਨ ਮਾਨੈ ॥
ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹ ਏਕ ਪਛਾਨੈ ॥
ਪੂਰਨ ਜੋਤ ਜਗੈ ਘਟ ਮੈ, ਤਬ ਖਾਲਸ ਤਾਹਿ ਨਖਾਲਸ ਜਾਨੈ ॥

*(ਸ੍ਰੀ ਦਸਮ ਗ੍ਰੰਥ, ਪੰਨਾ ੭੧੨)*

**ਦੋਹਰਾ ॥**

੩੨. ਗੁਰੂ ਖਾਲਸਾ ਮਾਨੀਅਹਿ, ਪਰਗਟ ਗੁਰੂ ਕੀ ਦੇਹ।
ਜੋ ਸਿਖ, ਮੋ ਮਿਲਬੋ ਚਹਿਹ, ਖੋਜ ਇਨਹੁ ਮਹਿ ਲੇਹੁ ॥੨੪॥

*(ਰਹਿਤਨਾਮਾ ਪ੍ਰਹਲਾਦ ਸਿੰਘ ਜੀ)*

# ਮੰਗਲ ਗੁਰਸਿਖ ਸਾਧ ਸੰਗਤ ਜੀ

੩੩. ਵਡਭਾਗੀ ਸਾਧਸੰਗੁ ਪਰਾਪਤਿ, ਤਿਨ ਭੇਟਤ ਦੁਰਮਤਿ ਖੋਈ ॥
ਤਿਨ ਕੀ ਧੂਰਿ ਨਾਨਕੁ ਦਾਸੁ ਬਾਛੈ ਜਿਨ ਹਰਿ ਨਾਮੁ ਰਿਦੈ ਪਰੋਈ ॥

*(ਅੰਗ ੬੧੮)*

੩੪. ਗੁਰਸਿਖੀ ਭਾਣਾ ਮੰਨਿਆ ਗੁਰੁ ਪੂਰਾ ਪਾਰਿ ਲੰਘਾਇ ॥
ਗੁਰਸਿਖਾਂ ਕੀ ਹਰਿ ਧੂੜਿ ਦੇਹਿ, ਹਮ ਪਾਪੀ ਭੀ ਗਤਿ ਪਾਂਹਿ ॥

*(ਅੰਗ ੧੪੨੪)*

**ਕਬਿੱਤ ॥**

੩੫. ਸਾਧ ਸੰਗਿ ਦ੍ਰਿਸਟਿ ਦਰਸ ਕੈ ਬ੍ਰਹਮ ਧਿਆਨ, ਸੋਈ ਤਉ ਅਸਾਧ ਸੰਗਿ ਦ੍ਰਿਸਟਿ ਬਿਕਾਰ ਹੈ।
ਸਾਧ ਸੰਗਿ ਸਬਦ ਸੁਰਤਿ ਕੈ ਬ੍ਰਹਮ ਗਿਆਨ, ਸੋਈ ਤਉ ਅਸਾਧ ਸੰਗਿ ਬਾਦ ਅਹੰਕਾਰ ਹੈ।
ਸਾਧ ਸੰਗਿ ਅਸਨ ਬਸਨ ਕੈ ਮਹਾ ਪ੍ਰਸਾਦ, ਸੋਈ ਤਉ ਅਸਾਧ ਸੰਗਿ ਬਿਖਮ ਅਹਾਰ ਹੈ।
ਦੁਰਮਤਿ ਜਨਮ ਮਰਨ ਹੁਇ ਅਸਾਧ ਸੰਗਿ, ਗੁਰਮਤਿ ਸਾਧ ਸੰਗਿ ਮੁਕਤਿ ਦੁਆਰ ਹੈ ॥੧੭੫॥

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

# ਮੰਗਲਾਚਰਣ ਟੀਕਾਕਾਰ ਵੱਲੋਂ

**ਸ੍ਵੈਯਾ ॥**

ਸ੍ਰੀ ਪ੍ਰਭੁ ਸੱਤ ਚਿਤ ਅਨਦ ਸਰੂਪੰ, ਅਗਮ ਅਗੋਚਰ ਅਲਖ ਅਪਾਰਾ।
ਛਿਤ ਸਿੰਧ ਸੁਮੇਰੁ ਗੈਨ ਰਚੇ, ਰਵਿ ਸਸਿ ਨਖੱਤ੍ਰ ਕੀਨ ਪਸਾਰਾ।
ਪੰਚ ਤੱਤਨ ਸੇ ਬਡੁ ਖੇਲ ਕੀਉ, ਜੜ੍ਹ ਚੇਤਨ ਲੱਖ ਚਉਰਾਸੀ ਸਾਰਾ।
ਸੋ ਸ੍ਰੀ ਪਤਿ ਸ੍ਰੀ ਵਾਹਿਗੁਰੂ ਕੋ, ਬੰਦਨ ਹੈ ਕਰ ਜੋਰਿ ਹਮਾਰਾ ॥੧॥

**ਸ੍ਵੈਯਾ ॥**

ਕਲਯੁਗ ਕੇ ਪਾਪ ਨਿਵਾਰਨ ਕੋ, ਤਨ ਧਰਿ ਗੁਰੂ ਨਾਨਕ ਨਾਮ ਕਹਾਯੋ।
ਗੁਰੂ ਅੰਗਦ ਅਮਰਦਾਸ ਰਾਮਦਾਸੈ, ਅਰਜੁਨ ਹਰਿ ਗੋਬਿੰਦ ਸੁਹਾਯੋ।
ਗੁਰੂ ਹਰਿ ਰਾਇ ਸ੍ਰੀ ਹਰਿ ਕ੍ਰਿਸਨੰ, ਤੇਗ ਬਹਾਦਰ ਰੂਪ ਧਰਾਯੋ।
ਗੋਬਿੰਦ ਸਿੰਘ ਗੁਰੂ ਗ੍ਰੰਥ ਸਾਹਿਬ ਕੋ, ਬੰਦਨ ਮਮ ਭਵ ਬੰਧ ਛੁਡਾਯੋ ॥੨॥

**ਸ੍ਵੈਯਾ ॥**

ਗੁਰ ਸੰਗਤ ਗੁਰੁ ਖਾਲਸਾ ਜੀ ਔ, ਸੰਤਨ ਸਿੰਘਨ ਨਮੋ ਹਮਾਰੀ।
ਜੋ ਗੁਰ ਸੇਵਕ ਦਾਸ ਗੁਰਨ ਕੇ, ਗੁਰੂ ਕਿਰਪਾ ਜਿਨ ਪਰ ਨਿਜ ਧਾਰੀ।
ਵਿਦਿਆਦਾ ਸੰਤ ਇੰਦਰਜੀਤ ਸਿੰਘ, ਬਡ ਗਿਆਨੀ ਬਹੁ ਪਰਉਪਕਾਰੀ।
ਪਦ ਪੰਕਜ ਪਰ ਸਿਰ ਧਰਿ ਪੁਨ ਪੁਨ, ਨਮੋ ਸਨਿਮਰ ਹੈ ਸਭਨਿ ਹਮਾਰੀ ॥੩॥

**ਸ੍ਵੈਯਾ ॥**

ਸ੍ਰੀ ਸਤਿਗੁਰ ਬਡ ਉਪਕਾਰ ਕੀਓ, ਰਚਿ ਬਾਨੀ ਸ੍ਰੀ ਗੁਰੂ ਗ੍ਰੰਥ ਬਨਾਯੋ।
ਗੁਰੂ ਕਾਸ਼ੀ ਬਹਿ ਦਸਮੇਸ਼ ਗੁਰੂ, ਨਿਜ ਸਿੰਘਨਿ, ਬਾਣੀ ਅਰਥ ਪਢਾਯੋ।
ਗੁਰਮਤਿ ਕੀ ਦੋਇ ਟਕਸਾਲ ਚਲੀਂ, ਅੰਮ੍ਰਿਤਸਰਿ ਦਮਦਮੀ ਨਾਮ ਧਰਾਯੋ।
ਤਬ ਤੇ ਤਹਿ ਸਿੰਘ ਬਹੁ ਪਢਿਤ ਭਏ, ਗੁਰੂ ਗਿਆਨ ਲੇ ਭੋਗ ਰੁ ਮੋਖ ਕੁ ਪਾਯੋ ॥੪॥

**ਸ੍ਵੈਯਾ ॥**

ਦਮਦਮੀ ਟਕਸਾਲ ਕੇ ਮੁਖੀ ਗਿਆਰਵੇਂ, ਸ੍ਰੀ ਸੁੰਦਰ ਸਿੰਘ ਸੰਤ ਸੁਜਾਨਾ।
ਤਿਨਿ ਸਿਸ਼ ਸੰਤ ਗੁਰਬਚਨ ਸਿੰਘ ਜੀ, ਖ਼ਾਲਸਾ ਬ੍ਰਹਮ ਗਿਆਨਿ ਮਹਾਨਾ।
ਮੁਖੀ ਬਾਰ੍ਹਵੇਂ ਜੋ ਟਕਸਾਲ ਹੋਏ, ਗੁਰੂ ਗ੍ਰੰਥ ਕਥਾ ਜਿਨਿ ਜੀਵਨ ਜਾਨਾ।
ਗੁਰਬਾਨੀ ਕੇ ਅਰਥ ਪਢਾਇ ਕਰ, ਕੀਓ ਬਹੁ ਸਿੰਘਨਿ ਗਿਆਨ ਪਰਦਾਨਾ ॥੫॥

**ਸ੍ਵੈਯਾ ॥**

ਸੰਤ ਗੁਰਬਚਨ ਸਿੰਘ ਜੀ ਕੇ ਸਿਸ਼, ਇੰਦਰਜੀਤ ਸਿੰਘ ਸੰਤ ਸੁਜਾਨਾ।
ਵਿਦਿਆ ਸਿੰਧ ਤਿਆਗ ਕੀ ਮੂਰਤਿ, ਕਥਾ ਵਾਚਕ ਵਿਦਵਾਨ ਮਹਾਨਾ।
ਜੋ ਦਮਦਮੀ ਟਕਸਾਲ ਕੇ ਭੀਤਰ, ਸੁ ਗੁਰਮਤਿ ਗਿਆਨ ਕੀਓ ਬਖਸਾਨਾ।
ਗੁਰਬਾਣੀ ਕੇ ਅਰਥ ਪਢਾਇ ਕਰਿ, ਦਾਸ ਪੇ ਕਿਰਪਾ ਕਰੀ ਮਹਾਨਾ ॥੬॥

**ਸ੍ਵੈਯਾ ॥**

ਸੰਤ ਗੁਰਬਚਨ ਸਿੰਘ ਖ਼ਾਲਸਾ, ਜੀ ਜੋ ਅਰਥ ਕਾਪੀ ਲਿਖਵਾਯੋ।
ਤਿਸੀ ਉਤਾਰਾ ਹੂਬਹੂ ਹੂ ਜੋ, ਦੀਦਾਰ ਸਿੰਘ ਜੀ ਸਾਂਭ ਰਖਾਯੋ।
ਸੰਤ ਨਿਰੰਜਨ ਸਿੰਘ ਵੈਦ ਜੀ, ਸੋਇ ਉਤਾਰਾ ਮੋਹਿ ਦਿਵਾਯੋ।
ਗੁਰਬਾਨੀ ਅਰਥਨ ਕੋ ਸਾਗਰ, ਪਾਇ ਕਰਿ, ਟੀਕਾ ਕਰਨ ਕੋ ਚਾਹਯੋ ॥੭॥

**ਸ੍ਵੈਯਾ ॥**

ਔਰ ਭੀ ਜਹਿਂ ਕਹਿਂ ਸੇ ਟਕਸਾਲੀ, ਅਰਥ ਜੋ ਦਾਸਿ ਪ੍ਰਾਪਤ ਕੀਨੋ।
'ਮਹਾਪੁਰਖਨ ਕੀ ਟੇਪ ਰਿਕਾਰਡ' ਜੁ, 'ਫ਼ਰੀਦਕੋਟਿ ਟੀਕਾ' ਦ੍ਰਿਸ਼ਟੀਨੋ।
ਪੰਡਤ ਤਾਰਾ ਸਿੰਘ ਨਰੋਤਮ, ਗੁਰੂ ਗਿਰਾਰਥ ਕੋਸ਼ ਜੋ ਚੀਨੋ।
ਸੰਤ ਚੰਦਾ ਸਿੰਘ, ਵੀਰ ਸਿੰਘ ਭਾਈ, ਕਾਨ੍ਹ ਸਿੰਘ ਕੇ ਕੋਸ਼ ਪੇਖੀਨੋ ॥੮॥

**ਸ੍ਵੈਯਾ ॥**

ਅਮੀਰ ਭੰਡਾਰ ਅੰਮ੍ਰਿਤਸਰ ਵਾਰਾ, ਔਰ ਪ੍ਰਮਾਣਿਕ ਜੋ ਪ੍ਰਯਾਇ।
ਜੋਇ ਟਕਸਾਲੀ ਸੰਤ ਗਿਆਨੀ, ਤਿਨਿ ਰਸਨਾ ਸੇ ਅਰਥ ਜੁ ਪਾਇ।
ਸਕਲ ਅਰਥ ਗੁਰਬਾਣੀ ਕੇਰੇ, ਕਰਿ ਸੰਗ੍ਰਹਿ ਮਨ ਮੇਂ ਉਤਸ਼ਾਹਿ।
ਚੁਨਿ ਚੁਨਿ ਕੇ ਸੁਠ ਅਰਥਨ ਕੇਰੋ, ਟੀਕਾ ਲਿਖੂੰ ਉਠੀ ਮਨਿ ਚਾਹਿ ॥੯॥

**ਸ੍ਵੈਯਾ ॥**

ਹੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਦਾਸਨਿ ਰਚਿਓ ਕਾਰਜ ਭਾਰੀ।
ਹਮ ਨਿਰਗੁਣ ਅਲਪੱਗ ਅਲਪ ਮਤਿ, ਸ੍ਰੀ ਸਤਿਗੁਰੂ ਜੀ ਸਰਣਿ ਤਿਹਾਰੀ।
ਕਰੋ ਕਿਰਪਾ ਨਿਜ ਦਾਸ ਜਾਨਿ ਕੇ, ਆਪ ਕਰੋ ਨਿਜ ਕਾਜ ਸੁਧਾਰੀ।
ਕਰਤ 'ਹਰੀ ਸਿੰਘ' ਪੁਨ ਪੁਨ ਬੰਦਨ, ਦਾਸਨ ਕੇ ਦਿਓ ਕਾਜ ਸਵਾਰੀ ॥੧੦॥

**ਸ੍ਵੈਯਾ ॥**

ਹੇ ਸਤਿਗੁਰੂ! ਸ੍ਵਰੂਪ ਅਰੂਪੰ, ਨਿਜ ਦਾਸਨ ਪਰ ਬਖਸ਼ ਕਰੀਜੈ॥
ਗੋ ਪਦ ਕੇ ਸਮ ਸਿੰਧ ਕਰਾਲੰ, ਤ੍ਵਪ੍ਰਸਾਦਿ ਸੇ ਪਾਰ ਹੋਵੀਜੈ।
ਹਸਤਾਮਲ ਸਮ ਸਕਲ ਸ੍ਰਿਸਟਿ ਕਾ, ਤ੍ਵਪ੍ਰਸਾਦਿ ਸੇ ਗਯਾਨ ਜਾਨੀਜੈ॥
ਕਰਤ 'ਹਰੀ ਸਿੰਘ' ਪੁਨ ਪੁਨ ਬੰਦਨ, ਟੀਕੇ ਕਾ ਸਿੱਧ ਕਾਜ ਕਰੀਜੈ ॥੧੧॥

# ਸੰਪ੍ਰਦਾਈ ਅਰਥ-ਪ੍ਰਣਾਲੀਆਂ (ਟਕਸਾਲਾਂ) ਦੀ ਪ੍ਰਾਰੰਭਤਾ ਬਾਰੇ

ਸੰਪ੍ਰਦਾਈ ਅਰਥ-ਪ੍ਰਣਾਲੀਆਂ ਦਾ ਮੁੱਢ ਕਲਗ਼ੀਧਰ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਖ਼ੁਦ ਆਪ ਹੀ ਹਨ। ਇਥੇ ਸਭ ਤੋਂ ਪਹਿਲਾਂ ਇਹ ਦੱਸਣਾ ਜ਼ਰੂਰੀ ਹੈ ਕਿ ਇਨ੍ਹਾਂ ਟਕਸਾਲੀ ਅਰਥਾਂ ਦੀ ਪ੍ਰਾਰੰਭਤਾ ਕਿਵੇਂ ਹੋਈ ? ਜਾਂ ਸਿੱਖ ਪੰਥ ਵਿਚ ਸੇਵਾ ਨਿਭਾ ਰਹੀਆਂ ਗੁਰਮਤਿ ਦੀਆਂ ਦੋਵੇਂ ਮਹਾਨ ਸੰਪਰਦਾਵਾਂ (ਦਮਦਮੀ ਟਕਸਾਲ ਅਤੇ ਅੰਮ੍ਰਿਤਸਰ ਸਾਹਿਬ ਸੰਪ੍ਰਦਾਯ) ਕਿਵੇਂ ਹੋਂਦ ਵਿਚ ਆਈਆਂ ? ਇਹ ਗੱਲ ਸਮਝਣ ਲਈ ਸਾਨੂੰ ਗੁਰ-ਇਤਿਹਾਸ ਦੇ ਅਤੀਤ ਵੱਲ ਇਕ ਝਾਤ ਮਾਰਨੀ ਪਵੇਗੀ।

ਸ੍ਰੀ ਦਸਮੇਸ਼ ਪਿਤਾ ਗੁਰੂ ਕਲਗ਼ੀਧਰ ਪਾਤਸ਼ਾਹ ਸ੍ਰੀ ਅਨੰਦਪੁਰ ਸਾਹਿਬ ਵਿਚ ਬਿਰਾਜਮਾਨ ਸਨ, ਫੱਗਣ ਦਾ ਮਹੀਨਾ ਸੀ, ਹੋਲੇ ਮਹੱਲੇ ਦੇ ਪੁਰਬ ਨੂੰ ਮਨਾਉਣ ਲਈ ਗੁਰਸਿੱਖ ਸੰਗਤਾਂ ਦੂਰ-ਦੁਰਾਡੇ ਤੋਂ ਮੰਜ਼ਲਾਂ ਤਹਿ ਕਰਕੇ ਸ੍ਰੀ ਅਨੰਦਪੁਰ ਸਾਹਿਬ ਦੀ ਪਾਵਨ ਜੂਹ ਵਿਚ ਇਕੱਤਰ ਹੋਈਆਂ ਸਨ। ਸਤਲੁਜ ਕਿਨਾਰੇ, ਸ਼ਿਵਾਲਿਕ ਦੀਆਂ ਪਹਾੜੀਆਂ ਦੀ ਗੋਦ ਵਿਚ ਨਵੇਂ ਵਸੇ ਇਸ ਨਗਰ ਦੀਆਂ ਰੌਣਕਾਂ ਤੇ ਸੰਗਤਾਂ ਦਾ ਚਾਅ ਦੇਖਣ ਯੋਗ ਸੀ। ਸਿੱਖ ਸੰਗਤਾਂ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਸ਼ਰਧਾ ਤੇ ਪਿਆਰ ਸਹਿਤ ਗੁਰਬਾਣੀ ਦਾ ਪਾਠ ਕਰਦੀਆਂ, ਗੁਰੂ ਜੀ ਦੇ ਦੀਵਾਨ 'ਚ ਹਾਜ਼ਰ ਹੋ ਕੇ ਕੀਰਤਨ, ਕਥਾ ਸ੍ਰਵਨ ਕਰਦੀਆਂ ਤੇ ਆਪਣਾ ਜੀਵਨ ਸਫਲਾ ਕਰ ਰਹੀਆਂ ਸਨ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਉਸ ਵੇਲੇ ਸ਼ਰਧਾਲੂ ਸਿੱਖ ਬਾਵਨ ਅਖਰੀ, ਸੁਖਮਨੀ ਸਾਹਿਬ, ਸੰਪੂਰਨ ਅਨੰਦੁ ਸਾਹਿਬ, ਦਖਣੀ ਓਅੰਕਾਰੁ ਤੇ ਸਿਧ ਗੋਸਟਿ ਆਦਿ ਬਾਣੀਆਂ ਨੂੰ ਵੀ ਆਪਣੇ ਨਿਤਨੇਮ ਵਿਚ ਸ਼ਾਮਿਲ ਕਰ ਕੇ ਪੜ੍ਹਿਆ ਕਰਦੇ ਸਨ। ਉਸ ਵੇਲੇ ਇਕ ਪ੍ਰੇਮੀ ਸਿੱਖ ਅੰਮ੍ਰਿਤ ਵੇਲੇ ਆਸਣ ਲਗਾ ਕੇ ਸਤਿਗੁਰੂ ਜੀ ਦੀ ਪਾਵਨ ਬਾਣੀ 'ਦਖਣੀ ਓਅੰਕਾਰੁ' ਦਾ ਪਾਠ ਕਰ ਰਿਹਾ ਸੀ। ਉਸ ਦੀ ਆਵਾਜ਼ ਗੁਰੂ ਕਲਗ਼ੀਧਰ ਪਾਤਸ਼ਾਹ ਜੀ ਨੂੰ ਸੁਣਾਈ ਦੇ ਰਹੀ ਸੀ। ਪਾਠ ਕਰਦਿਆਂ ਉਸ ਨੇ ਤੀਜੀ ਪਉੜੀ ਦੀਆਂ ਪੰਗਤੀਆਂ ਪੜ੍ਹੀਆਂ।

**ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ ॥**
**ਕਰਤੇ ਕੀ ਮਿਤਿ ਕਰਤਾ ਜਾਣੈ 'ਕੈ' ਜਾਣੈ ਗੁਰੁ ਸੂਰਾ ॥** *(ਦਖਣੀ ਓਅੰਕਾਰੁ, ਅੰਗ ੯੩੦)*

ਪਾਠ ਕਰਨ ਵਾਲੇ ਉਸ ਸਿੱਖ ਨੇ ਬੇਧਿਆਨੀ ਜਾਂ ਅਗਿਆਨ ਦੇ ਕਾਰਨ 'ਕੇ ਜਾਣੈ ਗੁਰ ਸੂਰਾ' ਪਾਠ ਕਰ ਦਿੱਤਾ', ਭਾਵ 'ਕੈ' ਦੀ ਜਗ੍ਹਾ 'ਕੇ' ਪਾਠ ਕਰ ਦਿੱਤਾ ਜੋ ਅਸ਼ੁੱਧ ਹੋ ਗਿਆ। ਅਰਥ ਦਾ ਅਨਰਥ ਹੋ ਗਿਆ। ਕਿਉਂਕਿ 'ਕੈ' ਦਾ ਅਰਥ ਹੁੰਦਾ ਹੈ ਜਾਂ, ਜਿਸ ਤੋਂ ਪੰਗਤੀ ਦੇ ਅਰਥ ਬਣਦੇ ਹਨ ਕਿ ਕਰਤੇ ਕੀ ਮਿਤਿ ਨੂੰ ਜਾਂ ਤਾਂ ਕਰਤਾ (ਵਾਹਿਗੁਰੂ) ਹੀ ਜਾਣਦਾ ਹੈ ਜਾਂ ਫਿਰ ਗੁਰੂ ਸੂਰਮਾ ਜਾਣਦਾ ਹੈ। ਪਰ 'ਕੇ' ਪਾਠ ਕਰਨ ਨਾਲ ਅਨਰਥ ਹੋ ਗਿਆ ਕਿਉਂਕਿ 'ਕੇ' ਦਾ ਅਰਥ ਕੀ ਹੁੰਦਾ ਹੈ, ਜਿਸ ਤੋਂ ਅਰਥ ਬਣਦਾ ਹੈ ਕਿ ਕਰਤੇ ਦੀ ਮਿਤ ਨੂੰ ਵਾਹਿਗੁਰੂ ਕਰਤਾ ਜਾਣਦਾ ਹੈ ਪਰ ਗੁਰੂ ਸੂਰਮਾ ਕੀ ਜਾਣਦਾ ਹੈ ? ਇਸ ਤਰ੍ਹਾਂ ਸਤਿਗੁਰੂ ਜੀ ਦੇ ਜੀਵਨ ਵਿੱਚੋਂ ਸਰਬਗਤਾ ਹੀ ਖ਼ਤਮ ਹੋ ਜਾਂਦੀ ਹੈ। ਜੋ ਗੁਰਮਤਿ ਅਨੁਸਾਰ ਬਿਲਕੁਲ ਉਲਟ ਹੋ ਜਾਂਦਾ ਹੈ ਕਿਉਂਕਿ ਗੁਰਮਤਿ ਮਾਰਗ ਦਾ ਤਾਂ ਆਧਾਰ ਹੀ ਸਤਿਗੁਰੂ ਜੀ ਹਨ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਅਸ਼ੁੱਧ ਪਾਠ ਸੁਣਿਆ ਤੇ ਆਪ ਜੀ ਨੇ ਉੱਚੀ ਆਵਾਜ਼ ਵਿਚ ਸਿੱਖ ਨੂੰ ਤਾੜਨਾ ਕਰਦਿਆਂ ਬਾਣੀ ਸ਼ੁੱਧ ਪੜ੍ਹਨ ਲਈ ਆਖਿਆ ਪਰ ਸਿੱਖ ਨੇ ਫਿਰ ਵੀ ਧਿਆਨ ਨਹੀਂ ਦਿੱਤਾ ਤਾਂ ਸਤਿਗੁਰੂ ਜੀ ਨੇ ਆਪਣੇ

ਪਾਸ ਖੜੇ ਸਿੱਖ ਨੂੰ ਉਸ ਦੇ ਤਾਈਂ ਸਮਝਾਉਣ ਲਈ ਭੇਜਿਆ। ਉਸ ਨੇ ਆਉਂਦਿਆਂ ਹੀ ਉਸ ਪਾਠ ਕਰਨ ਵਾਲੇ ਸਿੱਖ ਦੇ ਤਮਾਚਾ (ਧੱਫਾ) ਮਾਰਿਆ (ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਾਠੀ ਲਿਖਿਆ ਹੈ; ਜੈਸਾ ਕਿ : ਤਬਿ ਸਿਖ ਧਾਇ ਲਸ਼ਟਕਾ ਹਤਿ ਕਰਿ। (ਰੁੱਤ ੩) ਹੈ ਪਰ ਪ੍ਰਚੱਲਿਤ ਰਵਾਇਤ ਅਨੁਸਾਰ ਤਮਾਚਾ ਮਾਰਿਆ ਸੀ) ਤੇ ਤਾੜਨਾ ਕਰਕੇ ਬਾਣੀ ਸ਼ੁੱਧ ਪੜ੍ਹਨ ਲਈ ਕਿਹਾ। ਉਸ ਵੇਲੇ ਤਾਂ ਸਿੱਖ ਕੁਝ ਵੀ ਨਾ ਬੋਲਿਆ ਪਰ ਜਦੋਂ ਆਸਾ ਦੀ ਵਾਰ ਉਪਰੰਤ ਦੀਵਾਨ ਦੀ ਸਮਾਪਤੀ ਹੋਈ ਤਾਂ ਉਸ ਨੇ ਸਾਰੀ ਸੰਗਤ ਵਿਚ ਖੜੇ ਹੋ ਕੇ ਹੱਥ ਜੋੜ ਕੇ ਅਰਜ਼ ਕੀਤੀ ਕਿ ਹੇ ਗ਼ਰੀਬ ਨਿਵਾਜ਼ ਸਤਿਗੁਰੂ ਜੀ! ਫਲਾਣੇ ਸਿੱਖ ਨੇ ਮੈਨੂੰ ਪਾਠ ਕਰਦੇ ਹੋਏ ਨੂੰ ਤਮਾਚਾ ਮਾਰਿਆ ਹੈ। ਇਸ ਨੇ ਗੁਰਬਾਣੀ ਅਤੇ ਸਿੱਖੀ ਦਾ ਨਿਰਾਦਰ ਕੀਤਾ ਹੈ। ਇਸ ਨੂੰ ਸਜ਼ਾ ਦੇਣੀ ਬਣਦੀ ਹੈ, ਆਪ ਜੀ ਇਨਸਾਫ਼ ਕਰੋ। ਤਦ ਗੁਰੂ ਸਾਹਿਬ ਜੀ ਨੇ ਆਖਿਆ—ਹੇ ਸਿੱਖਾ! ਜਿਹੜੀ ਮਾਰ ਤੂੰ ਸਾਨੂੰ ਮਾਰੀ ਹੈ, ਉਸ ਦਾ ਦਰਦ ਹੁਣ ਤੱਕ ਹੋ ਰਿਹਾ ਹੈ। ਤੂੰ ਤਾਂ ਸਾਡਾ ਇਕ ਅੰਗ ਹੀ ਭੰਗ ਕਰ ਦਿੱਤਾ। ਇਹ ਸੁਣਦਿਆਂ ਸਿੱਖ ਬਹੁਤ ਘਬਰਾ ਕੇ ਸਤਿਗੁਰਾਂ ਦੇ ਚਰਨੀਂ ਢਹਿ ਪਿਆ। 'ਸਤਿਨਾਮ ਵਾਹਿਗੁਰੂ' ਕਹਿੰਦਾ ਹੋਇਆ ਬੇਨਤੀ ਕਰਨ ਲੱਗਾ ਕਿ ਹੇ ਸਤਿਗੁਰੂ ਜੀ! ਮੈਂ ਨਾਚੀਜ਼ ਆਪ ਦਾ ਦਾਸ ਤੇ ਆਪ ਦੇ ਚਰਨਾਂ ਦਾ ਸੇਵਕ ਹਾਂ। ਮੈਂ ਆਪ ਜੀ ਦਾ ਅੰਗ ਕਿਵੇਂ ਭੰਗ ਕਰ ਸਕਦਾ ਹਾਂ? ਆਪ ਜੀ ਇਹ ਬਚਨ ਕਹਿ ਰਹੇ ਹੋ ਕਿ ਆਪ ਜੀ ਦਾ ਮੈਂ ਅੰਗ ਭੰਗ ਕਰ ਦਿੱਤਾ, ਸਤਿਗੁਰੂ ਜੀ, ਮੇਰੀ ਸਮਝ ਤੋਂ ਬਾਹਰ ਹੈ। ਆਪ ਮੈਨੂੰ ਸਮਝਾਉਣਾ ਕਰੋ ਤੇ ਆਪਣਾ ਦਾਸ ਜਾਣ ਕੇ ਮੈਨੂੰ ਬਖ਼ਸ਼ਣਾ ਕਰੋ। ਤਦ ਸਤਿਗੁਰੂ ਜੀ ਨੇ ਫ਼ੁਰਮਾਇਆ ਕਿ ਸਿੱਖਾ! ਗੁਰਬਾਣੀ ਸਾਡਾ ਸਰੂਪ ਹੈ। ਜਿਸ ਤਰ੍ਹਾਂ ਚੌਥੇ ਪਾਤਸ਼ਾਹ ਜੀ ਦੇ ਬਚਨ ਹਨ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥** *(ਨਟ ਮ: ੪, ਅੰਗ ੯੮੨)*

ਤਥਾ : **ਸਿੱਖਹੁ ਸੁਨਹੁ ਸੀਖ ਇਹੁ ਮੇਰੀ। ਬਾਨੀ ਪਢਹੁ ਸ਼ੁੱਧ ਗੁਰ ਕੇਰੀ।**
**ਪਢੇ ਮਹਾਤਮ ਲਹੈ ਬਿਸਾਲ। ਹਲਤਿ ਪਲਤਿ ਮਹਿਂ ਹੋਇ ਨਿਹਾਲ ॥੨੮॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁੱਤ ੩, ਅਧਿ: ੩੪)*

ਭਾਵ ਗੁਰਬਾਣੀ ਤੇ ਗੁਰੂ ਇਕ ਸਰੂਪ ਹਨ, ਅਸ਼ੁੱਧ ਬਾਣੀ ਪੜ੍ਹਨਾ ਗੁਰੂ ਦੇ ਅੰਗ ਭੰਗ ਕਰਨ ਸਮਾਨ ਹੈ। ਸਿੱਖਾ, ਤੂੰ 'ਕੈ' ਦੀ ਥਾਂ 'ਕੇ' ਪੜ੍ਹ ਕੇ ਸਾਡਾ ਅੰਗ ਭੰਗ ਕੀਤਾ ਹੈ। ਇਹ ਸੁਣਦਿਆਂ ਸਾਰੀ ਸੰਗਤ ਵਾਹਿਗੁਰੂ ਵਾਹਿਗੁਰੂ ਕਰਨ ਲੱਗੀ ਤੇ ਮੁਖੀ ਸਿੱਖਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਗ਼ਰੀਬ ਨਿਵਾਜ਼ ਜੀਉ! ਅਸੀਂ ਅਲਪੱਗ ਹਾਂ, ਸਾਨੂੰ ਸ਼ੁੱਧ ਪਾਠ ਕਰਨ ਦਾ ਬੋਧ ਨਹੀਂ। ਆਪ ਕਿਰਪਾ ਕਰਕੇ ਸਾਨੂੰ ਗੁਰਬਾਣੀ ਦਾ ਸ਼ੁੱਧ ਪਾਠ ਕਰਾਓ। ਤਾਂ ਸਤਿਗੁਰਾਂ ਬਚਨ ਕੀਤਾ ਕਿ ਹੇ ਸਿੱਖੋ! ਹੁਣ ਜੰਗਾਂ ਯੁੱਧਾਂ ਦਾ ਸਮਾਂ ਹੈ। ਪਹਾੜੀ ਰਾਜੇ ਤੇ ਔਰੰਗਜ਼ੇਬ ਦੀਆਂ ਫ਼ੌਜਾਂ ਘੇਰਾ ਪਾਈ ਬੈਠੀਆਂ ਹਨ। ਜਦੋਂ ਸਮਾਂ ਆਵੇਗਾ ਤਾਂ ਅਸੀਂ ਤੁਹਾਨੂੰ ਗੁਰਬਾਣੀ ਦਾ ਸ਼ੁੱਧ ਪਾਠ ਪੜ੍ਹਾਵਾਂਗੇ। ਸਮਾਂ ਬੀਤਣ 'ਤੇ ਪਹਾੜੀ ਰਾਜਿਆਂ ਵੱਲੋਂ ਭੀਮ ਚੰਦ ਕਹਿਲੂਰੀਏ ਨੇ ਇਕ ਬ੍ਰਾਹਮਣ ਕੋਲ ਆਟੇ ਦੀ ਗਊ ਬਣਾ ਕੇ ਕਸਮ ਭੇਜੀ ਕਿ ਸਤਿਗੁਰੂ ਜੀ! ਤੁਸੀਂ ਇਕ ਵਾਰੀ ਅਨੰਦਪੁਰ ਦਾ ਕਿਲ੍ਹਾ ਖ਼ਾਲੀ ਕਰ ਦਿਓ, ਅਸੀਂ ਤੁਹਾਡੇ ਨਾਲ ਯੁੱਧ ਨਹੀਂ ਕਰਾਂਗੇ। ਇਸ ਤਰ੍ਹਾਂ ਔਰੰਗਜ਼ੇਬ ਨੇ ਕੁਰਾਨ ਸ਼ਰੀਫ਼ ਦੀ ਕਾਪੀ ਆਪਣੇ ਏਲਚੀ ਦੁਆਰਾ ਸਤਿਗੁਰੂ ਜੀ ਪਾਸ ਭੇਜੀ ਤੇ ਕਸਮ ਖਾਧੀ ਕਿ ਕਿਲ੍ਹਾ ਖ਼ਾਲੀ ਕਰਨ 'ਤੇ ਅਸੀਂ ਤੁਹਾਡੇ ਨਾਲ ਯੁੱਧ ਨਹੀਂ ਕਰਾਂਗੇ। ਤੁਸੀਂ ਫਿਰ ਅਨੰਦਪੁਰ ਆ ਵਸਣਾ। ਸਤਿਗੁਰੂ ਜੀ ਭਾਵੇਂ ਇਨ੍ਹਾਂ ਦੇ ਕਪਟ ਨੂੰ ਜਾਣਦੇ ਸਨ ਪਰ ਸਾਰੇ ਸਿੱਖਾਂ ਦੇ ਕਹਿਣ ਉੱਤੇ ਸਤਿਗੁਰੂ ਕਲਗ਼ੀਧਰ ਪਾਤਸ਼ਾਹ ਨੇ ੬ ਪੋਹ ਦੀ ਰਾਤ ੧੭੬੧ ਬਿਕਰਮੀ ਨੂੰ ਪਰਿਵਾਰ ਤੇ ਸਿੰਘਾਂ ਸਮੇਤ ਕਿਲ੍ਹਾ ਛੱਡ ਦਿੱਤਾ, ਪਰ ਉਨ੍ਹਾਂ ਝੂਠਿਆਂ ਨੇ ਕਸਮਾਂ ਭੁਲਾ ਕੇ ਸਤਿਗੁਰੂ ਜੀ ਉੱਤੇ ਹਮਲਾ ਕਰ ਦਿੱਤਾ। ਸਰਸਾ ਨਦੀ ਕਿਨਾਰੇ ਬਹੁਤ ਭਾਰੀ ਯੁੱਧ ਹੋਇਆ।

ਸਤਿਗੁਰੂ ਜੀ ਦਾ ਪਰਿਵਾਰ ਵਿੱਛੜ ਗਿਆ। ਮਾਤਾ ਗੁਜਰ ਕੌਰ ਜੀ ਤੇ ਛੋਟੇ ਸਾਹਿਬਜ਼ਾਦੇ ਰਸੋਈਏ ਗੰਗੂ ਨਾਲ ਸਹੇੜੀ ਪੁੱਜੇ ਤੇ ਬਾਅਦ ਵਿਚ ਉਸ ਨੇ ਸੂਬੇ ਸਰਹਿੰਦ ਵਜ਼ੀਰ ਖ਼ਾਂ ਕੋਲ ਫੜਾ ਦਿੱਤੇ ਤੇ ਵਜ਼ੀਰ ਖ਼ਾਂ ਵੱਲੋਂ ਦੋਵੇਂ ਸਾਹਿਬਜ਼ਾਦੇ ਨੀਹਾਂ ਵਿਚ ਚਿਣ ਕੇ ਸਰਹਿੰਦ 'ਚ ਸ਼ਹੀਦ ਕਰ ਦਿੱਤੇ ਗਏ। ਮਾਤਾ ਗੁਜਰ ਕੌਰ ਜੀ ਠੰਢੇ ਬੁਰਜ ਵਿਚ ਸ਼ਹਾਦਤ ਨੂੰ ਪ੍ਰਾਪਤ ਹੋਏ। ਸਤਿਗੁਰੂ ਜੀ ਵੱਡੇ ਸਾਹਿਬਜ਼ਾਦਿਆਂ ਨਾਲ ੪੦ ਕੁ ਸਿੰਘਾਂ ਸਮੇਤ ਚਮਕੌਰ ਦੀ ਗੜ੍ਹੀ ਪਹੁੰਚੇ। ੮ ਪੋਹ ਨੂੰ ਭਾਰੀ ਯੁੱਧ 'ਚ ਵੱਡੇ ਸਾਹਿਬਜ਼ਾਦੇ ਤੇ ਸਿੰਘ ਚਮਕੌਰ ਦੀ ਲੜਾਈ 'ਚ ਸ਼ਹੀਦ ਹੋ ਗਏ। ਖ਼ਾਲਸੇ ਦੇ ਹੁਕਮ ਅਨੁਸਾਰ ਸਤਿਗੁਰੂ ਜੀ ਨੇ ਗੜ੍ਹੀ ਖ਼ਾਲੀ ਕੀਤੀ। ਤਾੜੀ ਮਾਰ ਕੇ ਮਾਛੀਵਾੜੇ ਦੇ ਜੰਗਲਾਂ ਵੱਲ ਨਿਕਲੇ। ਭਾਈ ਗੁਲਾਬੇ ਮਸੰਦ ਦੇ ਗ੍ਰਿਹਿ ਪਵਿੱਤਰ ਕੀਤੇ। ਇਹ ਲੰਬਾ ਇਤਿਹਾਸ ਹੈ। ਇਥੋਂ ਚੱਲਦੇ ਹੋਏ ਸਤਿਗੁਰੂ ਜੀ ਸੰਗਤਾਂ ਨੂੰ ਤਾਰਦੇ, ਜੰਗਲ ਦੇਸ਼ (ਮਾਲਵੇ) ਨੂੰ ਭਾਗ ਲਾਉਂਦੇ ਹੋਏ ਖਿਦਰਾਣੇ ਦੀ ਢਾਬ ਪਹੁੰਚੇ। ਇਥੇ ਸੂਬੇ ਸਰਹੰਦ ਦੀਆਂ ਫ਼ੌਜਾਂ ਨਾਲ ਯੁੱਧ ਕੀਤਾ। ਉੱਚੀ ਟਿੱਬੀ ਤੋਂ ਆਪ ਜੀ ਨੇ ਤੀਰਾਂ ਦੀ ਵਰਖਾ ਕੀਤੀ। ਅਨੰਦਪੁਰ ਸਾਹਿਬ ਤੋਂ ਬੇਦਾਵਾ ਲਿਖ ਕੇ ਆਏ ਮਾਝੇ ਦੇ ੪੦ ਸਿੰਘਾਂ ਨੇ ਮਾਤਾ ਭਾਗ ਕੌਰ ਜੀ ਦੀ ਅਗਵਾਈ 'ਚ ਯੁੱਧ ਕਰ ਕੇ ਸ਼ਹਾਦਤਾਂ ਪਾਈਆਂ। ਸਤਿਗੁਰਾਂ ਨੇ ਸ਼ਹੀਦ ਸਿੰਘਾਂ ਨੂੰ ਪੰਜ ਹਜ਼ਾਰੀ, ਦਸ ਹਜ਼ਾਰੀ ਦੇ ਖ਼ਿਤਾਬ ਬਖ਼ਸ਼ੇ। ਸਿਸਕਦੇ ਹੋਏ ਭਾਈ ਮਹਾਂ ਸਿੰਘ ਜੀ ਦੀ ਬੇਨਤੀ ਉੱਤੇ ਉਨ੍ਹਾਂ ਵੱਲੋਂ ਲਿਖਿਆ ਬੇਦਾਵਾ ਫਾੜਿਆ ਤੇ ਇਸ ਢਾਬ ਦਾ ਨਾਮ ੪੦ ਮੁਕਤਿਆਂ ਦੇ ਨਾਮ 'ਤੇ ਮੁਕਤਸਰ ਸਾਹਿਬ ਪਿਆ। ਫਿਰ ਇਥੋਂ ਚੱਲਦੇ ਹੋਏ ਦਸਮੇਸ਼ ਪਿਤਾ ਸਾਬੋ ਕੀ ਤਲਵੰਡੀ ਨਗਰ ਪਹੁੰਚੇ। ਇਥੇ ਭਾਈ ਡੱਲੇ ਨੇ ਸੇਵਾ ਸੰਭਾਲ ਕੀਤੀ ਤੇ ਸਤਿਗੁਰੂ ਜੀ ਦੀ ਸਿੱਖੀ ਧਾਰਨ ਕੀਤੀ। ਇਥੇ ਹੀ ਸਤਿਗੁਰ ਜੀ ਦੇ ਮਹਿਲ ਮਾਤਾ ਸੁੰਦਰ ਕੌਰ ਜੀ ਤੇ ਮਾਤਾ ਸਾਹਿਬ ਕੌਰ ਜੀ ਦਾ ਗੁਰੂ ਜੀ ਨਾਲ ਮਿਲਾਪ ਹੋਇਆ ਤੇ ਮਹਿਲਾਂ ਦੇ ਪੁੱਛਣ ਤੋਂ ਕਿ ਸਾਡੇ ਸਾਹਿਬਜ਼ਾਦੇ ਕਿਥੇ ਹਨ ਤਾਂ ਆਪ ਜੀ ਨੇ ਬਚਨ ਕੀਤੇ :

**ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।**
**ਚਾਰ ਮੂਏ ਤੋ ਕਿਆ ਹੂਆ ਜੀਵਤ ਲਾਖ ਹਜ਼ਾਰ।**

ਭਾਈ ਡੱਲੇ ਨੇ ਸਿੰਘ ਸਜ ਕੇ ਪਰਿਵਾਰ ਸਮੇਤ ਗੁਰੂ ਜੀ ਤੇ ਸੰਗਤਾਂ ਦੀ ਖ਼ੂਬ ਸੇਵਾ ਕਮਾਈ। ਸਤਿਗੁਰਾਂ ਨੇ ਉਨ੍ਹਾਂ ਉੱਤੇ ਬਖ਼ਸ਼ਿਸ਼ਾਂ ਕੀਤੀਆਂ। ਅੱਜ ਵੀ ਭਾਈ ਡੱਲੇ (ਡੱਲ ਸਿੰਘ) ਦੇ ਪਰਿਵਾਰ ਵੱਲੋਂ ਆਪਣੇ ਨਿੱਜੀ ਅਸਥਾਨਾਂ ਉੱਤੇ ਸਤਿਗੁਰ ਜੀ ਦੀਆਂ ਕਈ ਨਿਸ਼ਾਨੀਆਂ ਸੰਭਾਲ ਕੇ ਰੱਖੀਆਂ ਹੋਈਆਂ ਹਨ ਤੇ ਸੇਵਾ-ਸੰਭਾਲ ਕਰਦੇ ਹਨ। ਆਈਆਂ ਸੰਗਤਾਂ ਨੂੰ ਦਰਸ਼ਨ ਕਰਾਉਂਦੇ ਹਨ। ਇਨ੍ਹਾਂ ਵਸਤੂਆਂ ਵਿਚ ਸ਼ਾਮਿਲ ਹਨ : ਦਸਮੇਸ਼ ਪਿਤਾ ਜੀ ਦਾ ਚੋਲਾ ਸਾਹਿਬ ਅਤੇ ਰੇਬਦਾਰ ਪਜਾਮਾ (ਖ਼ੂਨ ਦੇ ਦਾਗ਼ਾਂ ਸਮੇਤ) [***ਨੋਟ :*** ਖ਼ੂਨ ਦੇ ਦਾਗ਼ ਜੋ ਚੋਲ਼ੇ ਨੂੰ ਲੱਗੇ ਹੋਏ ਹਨ, ਉਹ ਦਾਗ ਭਾਈ ਮਹਾਂ ਸਿੰਘ ਦੇ ਖ਼ੂਨ ਦੇ ਹਨ, ਜਿਨ੍ਹਾਂ ਨੂੰ ਗੁਰੂ ਜੀ ਨੇ ਗੋਦ ਵਿਚ ਲੈ ਕੇ ਬੇਦਾਵਾ ਪਾੜਿਆ ਸੀ। ਉਸ ਵੇਲੇ ਖ਼ੂਨ ਚੋਲ਼ੇ ਨੂੰ ਲੱਗਿਆ।] ਰੇਬਦਾਰ ਪਜਾਮਾ ਮਾਤਾ ਸਾਹਿਬ ਕੌਰ ਜੀ ਦਾ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਦੋ ਦਸਤਾਰਾਂ, ਬਹੁਤ ਛੋਟੇ ਆਕਾਰ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ, ਹੁਕਮਨਾਮੇ ਆਦਿ। ਹੁਣ ਭਾਈ ਡੱਲੇ ਦੀ ਗਿਆਰ੍ਹਵੀਂ ਪੀੜ੍ਹੀ 'ਚ ਉਨ੍ਹਾਂ ਦੇ ਵੰਸ਼ਜ ਦੋ ਭਰਾ ਹਨ। ਇਕ ਭਾਈ ਗੁਰਤੇਜ ਸਿੰਘ ਸਿੱਧੂ ਤੇ ਦੂਜੇ ਭਾਈ ਬਲਤੇਜ ਸਿੰਘ ਸਿੱਧੂ। ਉਨ੍ਹਾਂ ਦੀ ਇਕ ਭੈਣ ਜੀ ਗੁਰੂ ਵਸਤਾਂ ਦੀ ਸੇਵਾ ਕਰਦੇ ਤੇ ਦਰਸ਼ਨ ਕਰਾਉਂਦੇ ਹਨ। ਬਾਰ੍ਹਵੀਂ ਪੀੜ੍ਹੀ ਦੀ ਵੰਸ਼ਜ 'ਚ ਇਕ ਬੱਚਾ ਭਾਈ ਉਦੈ ਸਿੰਘ ਹੈ।

ਇਥੇ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਖੇ ਸਿੱਖਾਂ ਨੇ ਦਸਮੇਸ਼ ਪਿਤਾ ਜੀ ਪਾਸ ਫਿਰ ਬੇਨਤੀ ਕੀਤੀ ਕਿ ਸਤਿਗੁਰੂ ਪਾਤਸ਼ਾਹ ਜੀ ! ਹੁਣ ਜੰਗ ਯੁੱਧ ਵੀ ਨਹੀਂ ਹਨ। ਆਪ ਜੀ ਕਿਰਪਾ ਕਰਕੇ ਸਾਨੂੰ ਗੁਰਬਾਣੀ ਦਾ ਸ਼ੁੱਧ ਪਾਠ ਤੇ ਅਰਥ ਪੜ੍ਹਾਉ। ਗੁਰੂ ਜੀ ਨੇ ਸਿੱਖਾਂ ਦੀ ਬੇਨਤੀ ਮੰਨ ਕੇ ਤਿਆਰੀ ਕੀਤੀ ਤੇ ਇਸ ਕਾਰਜ ਲਈ ਧੀਰ ਮੱਲ ਵੱਲ 'ਬੀੜ ਸਾਹਿਬ' ਲਿਆਉਣ ਲਈ ੨੫ ਸਿੰਘਾਂ ਨੂੰ ਭੇਜਿਆ :

**ਯਹਿ ਵਿਚਾਰ ਕਰਿ ਗੁਰੂ ਨੈ, ਸਿੱਖ ਪਠੇ ਨਿਜ ਖਾਸ॥**
**ਜਬ ਵਹਿ ਪੁਰਿ ਕਰਤਾਰ ਮੈਂ, ਗਏ ਧੀਰਮੱਲ ਪਾਸ॥੪੭॥**

*(ਪੰਥ ਪ੍ਰਕਾਸ਼ ਕ੍ਰਿਤ ਗਿ: ਗਿਆਨ ਸਿੰਘ, ਪੰਨਾ ੧੭੮੧)*

ਪਰ ਕ੍ਰੋਧੀ ਧੀਰ ਮੱਲ ਨੇ ਈਰਖਾ ਵਸ ਕਿਹਾ ਕਿ ਜੇਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਹਨ ਤਾਂ ਫਿਰ ਉਹ ਆਪ ਬਾਨੀ ਕਿਉਂ ਨਹੀਂ ਰਚ ਲੈਂਦੇ ? ਸਿੰਘਾਂ ਨੇ ਵਾਪਸ ਆ ਕੇ ਇਨਕਾਰ ਕਰਨ ਵਾਲੀ ਧੀਰ ਮੱਲ ਦੀ ਸਾਰੀ ਗੱਲ ਸਤਿਗੁਰਾਂ ਨੂੰ ਦੱਸੀ ਤਾਂ ਸਤਿਗੁਰਾਂ ਨੇ ਗੁਰਬਾਣੀ ਉਚਾਰਣ ਕਰਨ ਦਾ ਕਾਰਜ ਆਰੰਭ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਮਹਾਨ ਕਾਰਜ ਕੱਤਕ ਸੁਦੀ ਪੂਰਨਮਾਸ਼ੀ ਸੰਮਤ ੧੭੬੨ ਨੂੰ ਇਕ ਤੰਬੂ ਲਗਾ ਕੇ ਆਰੰਭ ਕੀਤਾ। ਸਵੇਰ ਦੇ ਦੀਵਾਨ 'ਚ ਆਪ ਜੀ ਆਪਣੀ ਅਧਿਆਤਮਿਕ ਸ਼ਕਤੀ ਦੁਆਰਾ ਇਕ ਪਹਿਰ ਗੁਰਬਾਣੀ ਦਾ ਉਚਾਰਣ ਕਰਦੇ ਸਨ। ਭਾਈ ਮਨੀ ਸਿੰਘ ਜੀ ਤੋਂ ਸਤਿਗੁਰਾਂ ਨੇ ਆਪ ਬਖ਼ਸ਼ਿਸ਼ ਕਰ ਕੇ ਲਿਖਣ ਦੀ ਸੇਵਾ ਕਰਵਾਈ। ਜੋ ਬਾਣੀ ਸਵੇਰ ਦੇ ਦੀਵਾਨ 'ਚ ਉਚਾਰੀ ਜਾਂਦੀ ਸੀ, ਉਸ ਦੀ ਹਰ ਰੋਜ਼ ਗੁਰੂ ਜੀ ਆਪ ਦੁਪਹਿਰ ਤੋਂ ਬਾਅਦ ਅਰਥਾਂ ਸਮੇਤ ਵਿਆਖਿਆ ਕਰਿਆ ਕਰਦੇ ਸਨ। ਇਸ ਪ੍ਰਕਾਰ ੨੩ ਸਾਵਣ ੧੭੬੩ ਬਿਕ੍ਰਮੀ ਨੂੰ '੧ਓ' ਤੋਂ ਲੈ ਕੇ 'ਅਠਾਰਹ ਦਸ ਬੀਸ' ਤਕ ਗੁਰੂ ਸਾਹਿਬ ਜੀ ਨੇ ਬਾਣੀ ਦੀ ਸੰਪੂਰਨਤਾ ਕੀਤੀ ਅਤੇ ਅਰਥਾਂ ਸਮੇਤ ਕਥਾ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਸਾਹਿਬ ਕਰਵਾ ਕੇ ਭੋਗ ਪਾਏ ਅਤੇ ਤਰ੍ਹਾਂ ਤਰ੍ਹਾਂ ਦੇ ਪਕਵਾਨ ਤਿਆਰ ਕਰਵਾ ਕੇ ਲੰਗਰ ਚਲਾਏ। ਉਸ ਸਮੇਂ ੪੮ ਸਿੰਘਾਂ ਨੇ ਆਪ ਜੀ ਤੋਂ ਗੁਰਬਾਣੀ ਦਾ ਪਾਠ ਤੇ ਅਰਥ ਸੁਣੇ ਤੇ ਯਾਦ ਕੀਤੇ। ਸੁਣ ਸੁਣ ਕੇ ਸਿੱਖ ਬਿਦੇਹ ਮੁਕਤ ਹੋ ਰਹੇ ਸਨ। ਤਦ ਸਤਿਗੁਰਾਂ ਨੇ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਨੂੰ ਜੀਵਨ-ਮੁਕਤੀ ਦੀ ਬਖ਼ਸ਼ਿਸ਼ ਕੀਤੀ ਤੇ ਕਿਹਾ, ਤੁਸੀਂ ਚੇਤਨਾ ਕਾਇਮ ਰੱਖਣੀ ਹੈ ਤੇ ਅੱਗੇ ਗੁਰਬਾਣੀ ਸ਼ੁੱਧ ਉਚਾਰਨ ਤੇ ਅਰਥ ਪੜ੍ਹਾਉਣ ਦੀ ਸੇਵਾ ਨਿਭਾਉਣੀ ਹੈ। ਇਸ ਤਰ੍ਹਾਂ ਸਾਬੋ ਕੀ ਤਲਵੰਡੀ 'ਚ ਦਸਮੇਸ਼ ਪਿਤਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਆਪ ਉਚਾਰ ਕੇ ਸੰਪੂਰਨ ਕਰਾਇਆ ਤੇ ਨੌਂਵੇਂ ਸਤਿਗੁਰਾਂ ਦੀ ਬਾਣੀ, ਜਿਸ ਵਿਚ ੧੧੫ ਸ਼ਬਦ ਅਤੇ ਸਲੋਕ ਦਰਜ ਕੀਤੇ ਅਤੇ ਇਕ ਆਪਣੇ ਮੁਖਾਰਬਿੰਦ ਤੋਂ ਉਚਾਰਣ ਕੀਤਾ ਸਲੋਕ, ਇਉਂ ੧੧੬ ਦਮਦਮੀ ਬੀੜ ਵਿਚ ਦਰਜ ਕੀਤੇ। ਇਸ ਦਾ ਵੇਰਵਾ ਨਾਵੇਂ ਮਹਲੇ ਦੇ ਸਲੋਕਾਂ ਦੇ ਅਰਥਾਂ ਵਿਚ ਆਵੇਗਾ। ਇਕ ਰਾਗ ਦਾ ਵੀ ਵਾਧਾ ਹੋਇਆ ਜੋ ਜੈਜਾਵੰਤੀ ਰਾਗ ਹੈ। ਇਸੇ ਤਰ੍ਹਾਂ ਰਾਗਾਂ ਦੀ ਗਿਣਤੀ ੩੦ ਤੋਂ ੩੧ ਹੋ ਗਈ। ਇਥੋਂ ਹੀ ਟਕਸਾਲਾਂ ਦੀ ਪ੍ਰਾਰੰਭਤਾ ਹੁੰਦੀ ਹੈ। ਇਨ੍ਹਾਂ ਦੋਵੇਂ ਟਕਸਾਲਾਂ ਦੇ ਪਹਿਲੇ ਮੁਖੀ ਜਾਂ ਸੰਸਥਾਪਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਹਨ। ਇਥੇ ਆਪ ਜੀ ਨੇ ੯ ਮਹੀਨੇ, ੯ ਦਿਨ, ੯ ਘੜੀਆਂ ਤੇ ੯ ਪਲਾਂ 'ਚ ਕਾਰਜ ਕੀਤਾ। ਇਸ ਬਾਬਤ ਇਤਿਹਾਸਕ ਗ੍ਰੰਥਾਂ 'ਚੋਂ ਹਵਾਲੇ ਵੀ ਮਿਲਦੇ ਹਨ। ਇਥੇ ਹੀ ਲਿਖਣਸਰ ਦੇ ਅਸਥਾਨ ਉੱਤੇ ਸਤਿਗੁਰਾਂ ਨੇ ਕਲਮਾਂ ਘੜਦਿਆਂ ਹੋਇਆਂ ਇਹ ਬਚਨ ਕੀਤੇ ਸਨ ਕਿ ਇਹ ਅਸਥਾਨ ਹੁਣ ਤੋਂ ਗੁਰੂ ਕੀ ਕਾਂਸ਼ੀ ਕਹਾਏਗਾ। ਸਾਡੇ ਸਿੱਖ ਦੇਸ਼ ਵਿਦੇਸ਼ ਤੋਂ ਇਥੇ ਗੁਰੂ ਕੀ ਕਾਂਸ਼ੀ (ਦਮਦਮਾ ਸਾਹਿਬ) ਪੜ੍ਹਨ ਆਇਆ ਕਰਨਗੇ। ਸਿੱਖਾਂ ਲਈ ਇਹੋ ਹੁਣ ਤੋਂ ਕਾਂਸ਼ੀ ਹੈ। ਇਸ ਬਾਬਤ ਭਾਈ ਰਤਨ ਸਿੰਘ ਭੰਗੂ ਜੀ ਇਉਂ ਲਿਖਦੇ ਹਨ:

**ਚੌਪਈ॥ ਇਹ ਹੈ ਪ੍ਰਗਟ ਹਮਾਰੀ ਕਾਸ਼ੀ। ਪੜ੍ਹ ਹੈ ਇਹਾਂ ਢੋਰ ਮਤਿ ਰਾਸ਼ੀ।**
**ਲੇਖਕ ਗੁਣੀ ਕਵਿੰਦ ਗਿਆਨੀ। ਬੁੱਧਿ ਸਿੰਧੁ ਹ੍ਵੈ ਹੈ ਇਤ ਆਨੀ।**
**ਦੋਹਰਾ॥ ਤਿਨ ਕੇ ਕਾਰਨ ਕਲਮ ਘੜ, ਦੇਤ ਪ੍ਰਗਟ ਹਮ ਡਾਰ।**
**ਸਿਖ ਸਖਾ ਇਤ ਪੜ੍ਹੈਂਗੇ, ਹਮਰੇ ਕਈ ਹਜ਼ਾਰ।**
**ਤਥਾ॥ ਸਤਿਗੁਰ ਬੈਠ ਸੁ ਦਮਦਮੈਂ ਲਿੱਖਨ ਘੜ ਸੁੱਟ ਦੇਂ।**
**ਹਮਰੀ ਕਾਂਸ਼ੀ ਯਹ ਭਈ, ਆਇ ਮੂਰਖ ਈਹਾਂ ਪੜ੍ਹੇਂ॥੨੩॥**

*(ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਰਤਨ ਸਿੰਘ ਭੰਗੂ, ਪੰਨਾ ੭੨)*

ਦਸਮੇਸ਼ ਪਿਤਾ ਜੀ ਦੇ ਸਾਬੋ ਕੀ ਤਲਵੰਡੀ ਮੁਕਾਮ ਕਰਨ ਬਾਬਤ ਵੀ ਆਪ ਜੀ ਨੇ ਇਸ ਪ੍ਰਕਾਰ ਲਿਖਿਆ ਹੈ :

**ਦੋਹਰਾ॥ ਨੌ ਮਹੀਨੇ ਤੇ ਨੌ ਦਿਨੈ, ਤਲਵੰਡੀ ਰਖੈ ਮੁਕਾਮ।**
**ਡੇਰਾ ਤੋਰਾ ਰੁਖ਼ ਦਖਣ, ਛੱਡ ਤੁਰਕਨ ਬਡ ਥਾਮ।**

*(ਪ੍ਰਾਚੀਨ ਪੰਥ ਪ੍ਰਕਾਸ਼, ਕ੍ਰਿਤ ਰਤਨ ਸਿੰਘ ਭੰਗੂ, ਪੰਨਾ ੭੨)*

**ਸੁਨਿ ਕੇ ਹਮ ਤਾਹਿ ਕੇ ਬੈਨਨ ਕੋ, ਦਮਦਮਾ ਸੁ ਮਾਲਵ ਬੀਚ ਸਵਾਰੋਂ।**
**ਢਿਗ ਤਿਹ ਤਿਲਵੰਡੀ ਕੇ ਕਾਂਸੀ ਰਚੋਂ, ਜਹ ਬੈਲ ਪੜ੍ਹੈ ਹੋਇ ਬੁਧਿ ਉਦਾਰੋ।**
**ਇਹ ਗ੍ਰਿੰਥ ਉਚਾਰ ਕਰੋਂ ਤਹ ਬੈਠਿ ਕੈ ਬੀੜ ਸੋਊ ਜਗ ਮਾਹਿ ਬਿਥਾਰੋਂ।**
**ਅੱਛਰ ਏਕ ਕਾ ਭੇਦ ਧਰੋਂ ਨਹਿ ਮਮ ਦਾਸ ਗੁਰੂ ਸਮਰਥ ਬਿਚਾਰੋ॥੩੪੫॥**

*(ਗੁਰ ਬਿਲਾਸ ਪਾਤਸ਼ਾਹੀ ੬, ਅਧਿ: ੮)*

ਇਸ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਨੇ ਆਪ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਨੂੰ ਗੁਰੂ ਕੀ ਕਾਂਸ਼ੀ ਦਾ ਵਰਦਾਨ ਦੇ ਕੇ ਸੰਪ੍ਰਦਾਈ ਅਰਥ-ਪ੍ਰਣਾਲੀ ਸ਼ੁਰੂ ਕੀਤੀ। ਜਿਨ੍ਹਾਂ ੪੮ ਸਿੱਖਾਂ ਜਾਂ ਸ਼ਰਧਾਲੂਆਂ ਨੇ ਆਪ ਜੀ ਪਾਸੋਂ ਗੁਰਬਾਣੀ ਦੀ ਸੰਥਾ ਕੀਤੀ, ਭਾਵ ਅਰਥ ਪੜ੍ਹੇ, ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ :

## ਗੁਰੂ ਕੀ ਕਾਂਸ਼ੀ ਵਿਖੇ ਅਰਥ ਪੜ੍ਹਨ ਵਾਲੇ ੪੮ ਸਿੰਘਾਂ ਦੇ ਨਾਮ

੧. ਗਿਆਨੀ ਬਾਬਾ ਦੀਪ ਸਿੰਘ ਜੀ ਸ਼ਹੀਦ (ਦਮਦਮੀ ਟਕਸਾਲ) ਦੇ ਪਹਿਲੇ ਜਥੇਦਾਰ
੨. ਗਿਆਨੀ ਭਾਈ ਮਨੀ ਸਿੰਘ ਜੀ ਸ਼ਹੀਦ (ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ) ਪਿੰਡ ਲੌਂਗੋਵਾਲ, ਜ਼ਿਲ੍ਹਾ ਸੰਗਰੂਰ, ਪੰਜਾਬ
੩. ਗਿਆਨੀ ਕਾਨ੍ਹ ਸਿੰਘ ਜੀ
੪. ਗਿਆਨੀ ਬਿਨੋਦ ਸਿੰਘ ਜੀ
੫. ਗਿਆਨੀ ਗੁਰਬਖ਼ਸ਼ ਸਿੰਘ ਜੀ ਸ਼ਹੀਦ
੬. ਸਾਹਿਬ ਰਾਮ ਕੁਇਰ ਜੀ (ਭਾਈ ਗੁਰਬਖ਼ਸ਼ ਸਿੰਘ ਜੀ)
੭. ਗਿਆਨੀ ਦਾਨ ਸਿੰਘ ਜੀ (ਮਲਵੱਈਆਂ ਦੀ ਰੱਖਣ ਵਾਲੇ)
੮. ਭਾਈ ਪਰਮ ਸਿੰਘ ਜੀ
੯. ਭਾਈ ਧਰਮ ਸਿੰਘ ਜੀ (ਭਾਈ ਰੂਪ ਚੰਦ ਜੀ ਦੇ ਪੁੱਤਰ, ਭਾਈ ਰੂਪੇ ਗ੍ਰਾਮ ਤੋਂ)
੧੦. ਭਾਈ ਸ਼ਮੀਰ ਸਿੰਘ ਜੀ (ਦੀਨੇ ਵਾਲੇ)
੧੧. ਭਾਈ ਦਇਆ ਸਿੰਘ ਜੀ (ਜੀਂਦ ਨਿਵਾਸੀ)
੧੨. ਭਾਈ ਭੀਵਾ ਸਿੰਘ ਜੀ (ਬਠਿੰਡਾ)
੧੩. ਭਾਈ ਪਿਆਰਾ ਸਿੰਘ ਜੀ (ਅੰਮ੍ਰਿਤਸਰ ਵਾਲੇ)
੧੪. ਭਾਈ ਬੀਰ ਸਿੰਘ ਜੀ
੧੫. ਭਾਈ ਧੀਰ ਸਿੰਘ ਜੀ (ਰੰਘਰੇਟੇ)
੧੬. ਭਾਈ ਸੁੰਦਰ ਸਿੰਘ ਜੀ (ਧਰਮਕੋਟ)
੧੭. ਭਾਈ ਅਮਰ ਸਿੰਘ ਜੀ (ਮੀਰਾਂਕੋਟ)
੧੮. ਭਾਈ ਤਾਰਾ ਸਿੰਘ ਜੀ (ਦਿੱਲੀ)

੧੯. ਭਾਈ ਜਗਜੀਵਨ ਸਿੰਘ ਜੀ (ਅੰਬਾਲਾ)
੨੦. ਭਾਈ ਗੋਪਾਲ ਸਿੰਘ ਜੀ (ਮਨੀਮਾਜਰਾ)
੨੧. ਭਾਈ ਧਿਆਨ ਸਿੰਘ ਜੀ (ਮਾਜਰਾ)
੨੨. ਭਾਈ ਬਿਸ੍ਰੰਭਰ ਸਿੰਘ ਜੀ (ਉਜੈਨਪੁਰੀ)
੨੩. ਭਾਈ ਹਰਿ ਗੋਪਾਲ ਸਿੰਘ ਜੀ (ਉਜੈਨ)
੨੪. ਭਾਈ ਧੰਨਾ ਸਿੰਘ ਜੀ 'ਕਵਿਰਾਜ' (ਗੁਰੂ ਕੇ ਘਾਹੀ)
੨੫. ਭਾਈ ਨੰਦ ਸਿੰਘ ਜੀ (ਗ਼ਜ਼ਲਾਂ ਵਾਲੇ ਭਾਈ ਨੰਦ ਲਾਲ ਜੀ)
੨੬. ਭਾਈ ਮਾਨ ਸਿੰਘ ਜੀ (ਚੌਰਦਾਰ)
੨੭. ਭਾਈ ਰਾਇ ਸਿੰਘ ਜੀ (ਰਾਮਪੁਰ)
੨੮. ਭਾਈ ਮੱਖਣ ਸਿੰਘ ਜੀ (ਨਾਭਾ)
੨੯. ਭਾਈ ਮਦਨ ਸਿੰਘ ਜੀ (ਐਤੀਆਣਾ)
੩੦. ਭਾਈ ਧਰਮ ਸਿੰਘ ਜੀ (ਪਿੰਡ ਭਿੰਡਰ, ਜ਼ਿਲ੍ਹਾ ਫ਼ਿਰੋਜ਼ਪੁਰ)
੩੧. ਭਾਈ ਸੁਜਾਨ ਸਿੰਘ ਜੀ (ਰੋਪੜ)
੩੨. ਭਾਈ ਜੀਵਨ ਸਿੰਘ ਜੀ (ਬੋਪਾਰਾਇ ਕੋਟ)
੩੩. ਭਾਈ ਅਕਾਲ ਸਿੰਘ ਜੀ (ਪਿੰਡ ਅਖਾੜਾ, ਜ਼ਿਲ੍ਹਾ ਲੁਧਿਆਣਾ)
੩੪. ਭਾਈ ਪ੍ਰਤਿਪਾਲ ਸਿੰਘ ਜੀ (ਰਾਵਲਪਿੰਡੀ)
੩੫. ਭਾਈ ਦਇਆਲ ਸਿੰਘ ਜੀ (ਗੋਇੰਦਵਾਲ ਸਾਹਿਬ)
੩੬. ਭਾਈ ਬਖਤਾਵਰ ਸਿੰਘ ਜੀ ਸੋਢੀ (ਅਨੰਦਪੁਰ ਸਾਹਿਬ)
੩੭. ਭਾਈ ਦੇਵਾ ਸਿੰਘ ਜੀ (ਤਰਨ ਤਾਰਨ ਸਾਹਿਬ)
੩੮. ਭਾਈ ਮੇਵਾ ਸਿੰਘ ਜੀ (ਖਡੂਰ ਸਾਹਿਬ)
੩੯. ਭਾਈ ਧਿਆਨ ਸਿੰਘ ਜੀ (ਨਨਕਾਣਾ ਸਾਹਿਬ)
੪੦. ਭਾਈ ਅਚਲ ਸਿੰਘ ਜੀ (ਗੁਰੂ ਕੀ ਕਾਂਸ਼ੀ, ਤਲਵੰਡੀ ਸਾਬੋ)
੪੧. ਭਾਈ ਜੈ ਸਿੰਘ ਜੀ 'ਸਵਾਈ' (ਮਹਾਰਾਜਾ ਜੈਪੁਰ, ਰਾਜਸਥਾਨ)
੪੨. ਭਾਈ ਬਿਸ਼ਨ ਸਿੰਘ ਜੀ (ਮਹਾਰਾਜਾ ਜੋਧਪੁਰ, ਰਾਜਸਥਾਨ)
੪੩. ਭਾਈ ਭਾਗ ਸਿੰਘ ਜੀ (ਅਨੰਦਪੁਰ ਵਾਲੇ)
੪੪. ਭਾਈ ਵਸਾਵਾ ਸਿੰਘ ਜੀ (ਚੋਲਾ ਸਾਹਿਬ, ਜ਼ਿਲ੍ਹਾ ਅੰਮ੍ਰਿਤਸਰ)
੪੫. ਭਾਈ ਘਨੱਈਆ ਸਿੰਘ ਜੀ (ਤਖ਼ਤੂਪੁਰਾ)
੪੬. ਭਾਈ ਰਾਮ ਸਿੰਘ ਜੀ (ਮਹਾਰਾਜਾ ਨਾਭਾ, ਪਟਿਆਲਾ ਜੀਂਦ)
੪੭. ਭਾਈ ਤ੍ਰਿਲੋਕ ਸਿੰਘ ਜੀ (ਫੂਲਵੰਸ਼)
੪੮. ਭਾਈ ਮਲਿਆਗਰ ਸਿੰਘ ਜੀ (ਸੰਤੋਖੀ)

ਇਸ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸਿੱਖ ਧਰਮ ਦੇ ਮਹਾਨ ਵਿਦਿਅਕ ਕੇਂਦਰ ਦੇ ਰੂਪ 'ਚ ਗੁਰੂ ਕੀ ਕਾਂਸ਼ੀ ਪ੍ਰਗਟ ਕੀਤੀ ਤੇ ਵਰਦਾਨ ਦਿੱਤੇ। ਇਥੋਂ ਚੱਲ ਕੇ ਗੁਰੂ ਗੋਬਿੰਦ ਸਿੰਘ ਜੀ ਰਾਜਪੂਤਾਨੇ ਨੂੰ ਭਾਗ ਲਾਉਂਦੇ ਹੋਏ ਅਖ਼ੀਰ ਸੱਚਖੰਡ ਸ੍ਰੀ ਹਜ਼ੂਰ ਸਾਹਿਬ (ਨਾਂਦੇੜ) ਪੁੱਜੇ। ਮਾਧੋਦਾਸ ਬੈਰਾਗੀ ਨੂੰ ਬੰਦਾ ਸਿੰਘ ਬਹਾਦਰ ਬਣਾ ਕੇ ਪੰਜਾਬ ਵੱਲ ਤੋਰਿਆ ਤੇ ਇਥੇ ਗੋਦਾਵਰੀ ਕੰਢੇ ਬਿਰਾਜ ਕੇ ਦੱਖਣ ਦੇਸ਼ ਦੀਆਂ

ਸੰਗਤਾਂ ਨੂੰ ਤਾਰਿਆ। ਇਥੋਂ ਹੀ ਆਪ ਜੀ ਨੇ ਭਾਈ ਮਨੀ ਸਿੰਘ ਜੀ ਨੂੰ ਅੰਮ੍ਰਿਤਸਰ ਸਾਹਿਬ ਵੱਲ ਜਾਣ ਲਈ ਹੁਕਮ ਕੀਤਾ ਪਰ ਪਹਿਲਾਂ ਮਾਤਾ ਸਾਹਿਬ ਕੌਰ ਜੀ ਨਾਲ ਦਿੱਲੀ ਭੇਜੇ। ਮਾਤਾ ਸੁੰਦਰ ਕੌਰ ਜੀ ਨੇ ਗੁਰੂ ਜੀ ਦੇ ਹੁਕਮ ਅਨੁਸਾਰ ਭਾਈ ਮਨੀ ਸਿੰਘ ਜੀ ਨੂੰ ਦਰਬਾਰ ਸਾਹਿਬ ਦੇ ਮੁੱਖ ਗ੍ਰੰਥੀ ਸਥਾਪਨ ਕੀਤਾ। ਪੰਥ ਦੇ ਗੁਰਮਤੇ ਅਨੁਸਾਰ ਅਤੇ ਬਾਬਾ ਦੀਪ ਸਿੰਘ ਜੀ ਨੂੰ ਗੁਰੂ ਕਾਂਸ਼ੀ ਦਮਦਮਾ ਸਾਹਿਬ ਵੱਲ ਇਹ ਸੇਵਾ ਬਖ਼ਸ਼ ਕੇ ਤੋਰਿਆ ਕਿ ਤੁਸੀਂ ਜਾ ਕੇ ਸਿੱਖਾਂ ਨੂੰ ਗੁਰਬਾਣੀ ਦੀ ਸੰਥਿਆ ਅਤੇ ਅਰਥ ਬੋਧ ਕਰਾਉਣੇ ਹਨ। ਦੋਵੇਂ ਸਿੰਘਾਂ ਨੇ ਆ ਕੇ ਆਪੋ-ਆਪਣੀਆਂ ਥਾਵਾਂ 'ਤੇ ਸੇਵਾਵਾਂ ਸ਼ੁਰੂ ਕੀਤੀਆਂ। ਭਾਈ ਮਨੀ ਸਿੰਘ ਜੀ ਅੰਮ੍ਰਿਤਸਰ ਸਾਹਿਬ ਦੇ ਗ੍ਰੰਥੀ ਸਿੰਘ ਦੀ ਸੇਵਾ ਦੇ ਨਾਲ ਨਾਲ ਸਿੰਘਾਂ ਨੂੰ ਇਥੇ ਗੁਰਬਾਣੀ ਦਾ ਸ਼ੁੱਧ ਪਾਠ ਤੇ ਅਰਥ ਪੜ੍ਹਾਉਣ ਲੱਗੇ, ਜਿੰਨ੍ਹਾਂ ਤੋਂ ਇਹ ਅੰਮ੍ਰਿਤਸਰ ਸਾਹਿਬ ਵਾਲੀ ਸੰਪ੍ਰਦਾ ਕਹਾਈ। ਜੋ ਅੱਜ-ਕੱਲ੍ਹ ਸੱਤੋ ਵਾਲੀ ਗਲੀ ਅੰਮ੍ਰਿਤਸਰ ਸਾਹਿਬ 'ਚ ਚੱਲ ਰਹੀ ਹੈ।

# ਮੂਲਮੰਤ੍ਰ

**ੴ ਸਤਿਨਾਮੁ ਕਰਤਾ ਪੁਰਖੁ**
**ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ**
**ਗੁਰਪ੍ਰਸਾਦਿ ॥**
**॥ ਜਪੁ ॥**
**ਆਦਿ ਸਚੁ ਜੁਗਾਦਿ ਸਚੁ ॥**
**ਹੈ ਭੀ ਸਚੁ**
**ਨਾਨਕ ਹੋਸੀ ਭੀ ਸਚੁ ॥੧॥**

# ਗੁਰਮੰਤ੍ਰ

**ਵਾਹਿਗੁਰੂ ਵਾਹਿਗੁਰੂ ਵਾਹਿਗੁਰੂ**
**ਵਾਹਿਗੁਰੂ ਵਾਹਿਗੁਰੂ**

# ਸ੍ਰੀ ਜਪੁ ਜੀ ਸਾਹਿਬ ਦੀ ਉਥਾਨਕਾ[੧]

ਸ੍ਰੀ ਜਪੁ ਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਥਮ ਬਾਣੀ ਹੈ। ਇਥੋਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਾਰੰਭਤਾ ਹੁੰਦੀ ਹੈ। ਇਸ ਬਾਣੀ ਦੀ ਉਥਾਨਕਾ ਬਾਰੇ ਜਾਨਣਾ ਜ਼ਰੂਰੀ ਹੈ ਕਿ ਸ੍ਰੀ ਜਪੁ ਜੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਦੋਂ ਤੇ ਕਿੱਥੇ ਉਚਾਰਿਆ ?

ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਰਾਵੀ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਬਿਰਾਜ ਰਹੇ ਸਨ ਅਤੇ ਉਸ ਸਮੇਂ ਸ੍ਰੀ ਗੁਰੂ ਅੰਗਦ ਦੇਵ ਜੀ (ਭਾਈ ਲਹਿਣਾ ਜੀ) ਆਪ ਜੀ ਦੀ ਸੇਵਾ ਕਮਾ ਰਹੇ ਸਨ, ਤਦ ਵੈਰਾਗੀ ਸਾਧੂਆਂ ਦੀ ਇਕ ਜਮਾਤ ਉਥੇ ਆਈ। ਉਨ੍ਹਾਂ ਨੇ ਸ੍ਰੀ ਗੁਰੂ ਅੰਗਦ ਦੇਵ ਤੋਂ ਮਾਲਾਮੰਤ੍ਰ, ਮੂਲਮੰਤ੍ਰ ਤੇ ਗੁਰਮੰਤ੍ਰ ਬਾਰੇ ਪੁੱਛਿਆ ਤਾਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉੱਤਰ ਦਿੱਤਾ ਕਿ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੈਨੂੰ ਉਪਦੇਸ਼ ਬਖ਼ਸ਼ਿਆ ਹੈ। ਉਸ ਅਨੁਸਾਰ ਗੁਰਮੰਤ੍ਰ 'ਵਾਹਿਗੁਰੂ' ਮੰਤਰ ਹੈ, ਮੂਲਮੰਤ੍ਰ '੧ਓ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ' ਤੱਕ ਹੈ, ਪਰੰਤੂ ਮਾਲਾਮੰਤ੍ਰ ਮੈਂ ਗੁਰੂ ਜੀ ਤੋਂ ਪੁੱਛਿਆ ਨਹੀਂ, ਪੁੱਛ ਕੇ ਦੱਸਦਾ ਹਾਂ। ਤਦ ਆਪ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸੋਂ ਮਾਲਾਮੰਤ੍ਰ ਬਾਰੇ ਪੁੱਛਿਆ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉੱਤਰ ਵਿਚ ਆਖਿਆ ਕਿ ਜਦੋਂ ਅਸੀਂ ਸੁਮੇਰ ਪਰਬਤ ਉੱਤੇ ਗਏ ਤਾਂ ਸਿੱਧਾਂ ਨਾਲ ਚਰਚਾ ਕਰਦਿਆਂ 'ਸ੍ਰੀ ਜਪੁ ਜੀ ਸਾਹਿਬ' ਦਾ ਉਚਾਰਣ ਕੀਤਾ ਸੀ। ਇਹੋ ਜਪੁ ਜੀ ਸਾਹਿਬ ਮਾਲਾਮੰਤ੍ਰ ਹੈ। ਇਸ ਦਾ ਉਚਾਰਣ ਸਿੱਧਾਂ ਦੇ ਪ੍ਰਸ਼ਨਾਂ ਦੇ ਉੱਤਰਾਂ ਮੁਤਾਬਿਕ ਹੋਇਆ ਹੈ। ਹੁਣ ਇਹ ਸਾਰਾ ਖ਼ਜ਼ਾਨਾ ਅਸੀਂ ਤੁਹਾਨੂੰ ਸੌਂਪਦੇ ਹਾਂ, ਤੁਸੀਂ ਇਸ ਦੀ ਪਉੜੀ ਵਾਰ ਤਰਤੀਬ ਬੰਨ੍ਹਣੀ ਹੈ। ਜੈਸਾ ਕਿ :

**ਜਪੁ ਜੀ ਸਾਹਿਬ ਪੁਰੀ ਕਰਤਾਰਾ। ਗੁਰ ਅੰਗਦ ਪ੍ਰਤਿ ਪ੍ਰਭੁ ਉਚਾਰਾ।**
**ਨੰਬਰਵਾਰ ਪੌੜੀਆਂ ਬਣਵਾਈ। ਪੂਰੇ ਕਾ ਕੀਆ ਸਭ ਪੁਰਾਈ॥੫੪॥**
**ਗੁਰ ਅੰਗਦ ਜੀ ਸੇਵਾ ਕਰਹੀ। ਗੁਰ ਨਾਨਕ ਆਗਿਆ ਮਨ ਥਿਰਹੀ।**
**ਵੈਰਾਗੀ ਜਮਾਤ ਆਈ ਇਕ ਵਾਰੀ। ਮਾਲਾ ਮੰਤ੍ਰ ਬੂਝਿਓ ਤਿਨ ਭਾਰੀ॥੫੫॥**
**ਸ੍ਰੀ ਅੰਗਦ ਗੁਰ ਨਾਨਕ ਪੁਛਾਏ। ਸਤਿਗੁਰ ਜਪੁ ਸਾਹਿਬ ਮੁਖ ਗਾਏ।**
**ਸਿੱਧਨ ਸੰਗ ਚਰਚਾ ਹਮ ਕੀਨੀ। ਤਬੈ ਉਚਾਰਾ ਜਪੁ ਪ੍ਰਬੀਨੀ॥੫੬॥**

*(ਸ੍ਰੀ ਗੁਰਮੁਖ ਪ੍ਰਕਾਸ਼ ਗ੍ਰੰਥ, ਅਧਿ: ਬਤਾਲੀਵਾਂ, ਪੰਨਾ ੪੫੭)*

ਭਾਵ ਜੋ 'ਸ੍ਰੀ ਜਪੁ ਜੀ ਸਾਹਿਬ' ਬਾਣੀ ਮੂਲ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਮੇਰ ਪਰਬਤ ਉੱਤੇ ਸਿੱਧਾਂ ਨਾਲ ਚਰਚਾ ਕਰਦਿਆਂ ਉਚਾਰੀ ਸੀ, ਉਸ ਪਾਵਨ ਬਾਣੀ ਦੀ ਤਰਤੀਬ ਪਉੜੀਵਾਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਣਾਈ। ੩੮ (ਅਠੱਤੀ) ਪਉੜੀਆਂ, ਜਿਨ੍ਹਾਂ ਦੇ ਅੰਕ ਮੌਜੂਦ ਹਨ। ਸਲੋਕ ਪਵਣ ਗੁਰੂ... ਵਾਲਾ

---

੧. **ਉਥਾਨਕਾ**—ਉਥਾਨਕਾ ਲਿਖਣ ਤੋਂ ਪਹਿਲਾਂ ਉਥਾਨਕਾ ਦੇ ਅੱਖਰੀ ਅਰਥ ਵੀ ਸਮਝਣੇ ਜ਼ਰੂਰੀ ਹਨ। ਉਥਾਨਕਾ ਦਾ ਸੰਸਕ੍ਰਿਤ ਵਿੱਚ ਰੂਪ ਉੱਥਾਨਿਕਾ, ਸੰਗਯਾ—ਕਿਸੇ ਪ੍ਰਸੰਗ ਨੂੰ ਉਥਾਨ (ਉਠਾਉਣ) ਤੋਂ ਪਹਿਲਾਂ ਕਥਨ ਕੀਤੀ ਵਯਾਖਯਾ, ਭੂਮਿਕਾ, ਦੀਬਾਚਾ, ਤਮਹੀਦ ਇਸ ਨੂੰ ਉਥਾਨਕਾ ਕਹਿੰਦੇ ਹਨ। ਗੁਰਬਾਣੀ ਵਿੱਚ ਜਪੁਜੀ ਸਾਹਿਬ ਤੋਂ ਲੈ ਕੇ ਰਾਗਮਾਲਾ ਤੱਕ ਬਾਣੀ ਅਤੇ ਸ਼ਬਦਾਂ ਦੀਆਂ ਉਥਾਨਕਾਵਾਂ ਦੀ ਪਰੰਪਰਾ ਸੰਪ੍ਰਦਾਈ ਗਿਆਨੀਆਂ ਵਿੱਚ ਚੱਲੀ ਆ ਰਹੀ ਹੈ। ਕੁਝ ਬਾਣੀਆਂ ਕੁਝ ਸ਼ਬਦਾਂ ਨੂੰ ਛੱਡ ਕੇ ਬਹੁਤ ਸਾਰੇ ਸ਼ਬਦਾਂ ਅਤੇ ਬਾਣੀਆਂ ਦੀਆਂ ਉਥਾਨਕਾ ਦੇ ਸੰਪ੍ਰਦਾਈ ਗਿਆਨੀਆਂ ਦੀਆਂ ਲਿਖਤਾਂ ਤੋਂ ਅਤੇ ਸੰਪ੍ਰਦਾਈ ਗਿਆਨੀਆਂ ਦੇ ਜ਼ਬਾਨੀ ਪ੍ਰਮਾਣ ਮਿਲਦੇ ਹਨ।

ਇਉਂ ੩੯ ਸ਼ਬਦ ਹੋ ਗਏ ਅਤੇ ਇਕ ਮੁੱਢ ਵਿਚ ਮੂਲਮੰਤ੍ਰ, ਇਸ ਪ੍ਰਕਾਰ ਸ੍ਰੀ ਜਪੁ ਜੀ ਸਾਹਿਬ ਬਾਣੀ ਵਿਚ ਕੁਲ ੪੦ ਸ਼ਬਦ ਹਨ। ਤਰਤੀਬ ਵਾਰ ਸ੍ਰੀ ਕਰਤਾਰਪੁਰ ਸਾਹਿਬ, ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਕੀਤਾ ਗਿਆ। ਕਈ ਗੁਰਸਿੱਖ ਪਿਆਰੇ ਵਿਦਵਾਨ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸੱਚਖੰਡ ਪਹੁੰਚਣ ਸਮੇਂ ਸ੍ਰੀ ਅਕਾਲ ਪੁਰਖ ਦੇ ਸਨਮੁਖ ਉਚਾਰਣ ਕੀਤੀ ਬਾਣੀ ਵੀ ਜਪੁ ਜੀ ਸਾਹਿਬ ਮੰਨਦੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਜਪੁ ਜੀ ਸਾਹਿਬ ਦੀ ਤਰਤੀਬ ਬੰਨ੍ਹਣ ਬਾਰੇ ਡਾ. ਮੋਹਣ ਸਿੰਘ ਜੀ ਦੀ ਲਿਖੀ ਪੁਸਤਕ ***ਪੰਜਾਬੀ ਭਾਸ਼ਾ ਤੇ ਛੰਦਾਬੰਦੀ*** ਵਿੱਚੋਂ ਵੀ ਇਸ ਤਰ੍ਹਾਂ ਹਵਾਲਾ ਮਿਲਦਾ ਹੈ: 'ਪਾਰਬ੍ਰਹਮ ਕਾ ਹੁਕਮ ਹੈ ਕਿ ਸਿਫ਼ਤ ਮੇਰੀ ਕਰਣੀ। ਗੁਰੂ ਨਾਨਕ ਦੇਵ ਜੀ ਨੇ ਆਪਣਾ ਖ਼ਜ਼ਾਨਾ ਅੰਗਦ ਸਿੱਖ ਕੇ ਹਵਾਲੇ ਕੀਤਾ। ਕਹਿਓਸੁ ਪੁਰਖਾ! ਹੁਣ ਤੂ ਜਪੁ ਰਚ। ਤਬ ਗੁਰੂ ਬਾਬੇ ਕੇ ਹਜ਼ੂਰਿ ਗੁਰੂ ਅੰਗਦ, ਬਾਬੇ ਦੀ ਬਾਣੀ ਦਾ ਜੋੜ ਬੰਧਿਆ ਜਪੁ ਕਾ। ਅਠੱਤੀਸ ਪਉੜੀਆਂ।'

***ਨੋਟ:*** ਇਸ ਪੁਸਤਕ ਦੇ ਹੱਥ ਲਿਖਤ ਖਰੜੇ ਬਾਰੇ ਸ੍ਰੀ ਮਾਨ ਸੰਤ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਲਿਖਿਆ ਹੈ ਕਿ ਇਹ ਹੁਣ ਪੱਛਮੀ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਵਿਚ ਹੈ।

## ਜਪੁ ਜੀ ਸਾਹਿਬ ਵਿਚ ਪਹਿਲੇ ਸ਼ਬਦ 'ਮੂਲ ਮੰਤ੍ਰ' ਦੀ ਸੱਚਖੰਡ ਵਿਚ ਉਚਾਰਣ ਹੋਣ ਦੀ ਉਥਾਨਕਾ

ਸ੍ਰੀ ਗੁਰੂ ਨਾਨਕ ਦੇਵ ਜੀ ਭੈਣ ਨਾਨਕੀ ਦੇ ਸਹੁਰੇ ਘਰ ਸੁਲਤਾਨਪੁਰ ਨਗਰ ਵਿਚ ਰਹਿ ਰਹੇ ਸਨ ਕਿਉਂਕਿ ਭਾਈਆ ਜੈ ਰਾਮ ਤੇ ਭੈਣ ਨਾਨਕੀ ਆਪਣੇ ਬਜ਼ੁਰਗ ਬਾਬਾ ਕਲਿਆਣ ਚੰਦ ਜੀ ਦੇ ਕ੍ਰੋਧੀ ਸੁਭਾਅ ਤੋਂ ਵਾਕਫ਼ ਸਨ, ਜੋ ਗੁਰੂ ਨਾਨਕ ਦੇਵ ਜੀ ਨਾਲ ਗੱਲ-ਗੱਲ 'ਤੇ ਕਲੇਸ਼ ਕਰਦੇ ਰਹਿੰਦੇ ਸਨ। ਜਿਸ ਦਿਨ ਵੀਹ ਰੁਪਈਆਂ ਬਦਲੇ ਗੁਰੂ ਨਾਨਕ ਦੇਵ ਜੀ ਦੇ ਪਿਤਾ ਜੀ ਨੇ ਚਪੇੜਾਂ ਮਾਰ ਦਿੱਤੀਆਂ ਸਨ, ਉਸ ਦਿਨ ਭੈਣ ਨਾਨਕੀ ਜੀ ਨੇ ਮਨ ਹੀ ਮਨ ਪ੍ਰਣ ਕਰ ਲਿਆ ਸੀ ਕਿ ਇਹ ਪਿਤਾ ਦਾ ਘਰ ਹੈ। ਜਿਸ ਦਿਨ ਮੇਰਾ ਆਪਣਾ ਘਰ ਹੋਇਆ ਤਾਂ ਮੈਂ ਆਪਣੇ ਅਰਸ਼ੀ ਵੀਰ ਨੂੰ ਇਸ ਕਲੇਸ਼ਾਂ ਵਾਲੇ ਥਾਂ 'ਤੇ ਕਦੀ ਭੀ ਨਹੀਂ ਰਹਿਣ ਦਿਆਂਗੀ। ਇਸ ਕਰਕੇ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਲੰਮਾ ਸਮਾਂ ਰਹੇ। ਕਿਤੇ ਵੇਰਵਾ ੧੦ ਵਰ੍ਹੇ ਦਾ ਭੀ ਮਿਲਦਾ ਹੈ ਤੇ ਕਿਤੇ ੧੪ ਸਾਲ ੯ ਮਹੀਨੇ ੧੩ ਦਿਨ ਦਾ ਵਿਦਵਾਨਾਂ ਤੋਂ ਵੇਰਵਾ ਸੁਣਨ ਵਿਚ ਆਇਆ ਹੈ। ਜਦੋਂ ਗੁਰੂ ਨਾਨਕ ਦੇਵ ਜੀ ਨੇ ਇਥੇ ਰਹਿੰਦਿਆ ਮੋਦੀਖ਼ਾਨੇ ਦੀ ਕਾਰ ਸੰਭਾਲੀ ਆਪ ਜੀ ਹਰ ਰੋਜ਼ ਵੇਈਂ ਨਦੀ ਵਿਚ ਇਸ਼ਨਾਨ ਕਰਨ ਜਾਇਆ ਕਰਦੇ ਸਨ। ਉਸ ਵੇਲੇ ਦੀ ਇਕ ਸਾਖੀ ਜੋ 'ਸ੍ਰੀ ਨਾਨਕ ਪ੍ਰਕਾਸ਼' ਅਤੇ ਜਨਮ ਸਾਖੀਆਂ, ਤਵਾਰੀਖ਼ਾਂ, ਪੁਰਾਤਨ ਇਤਿਹਾਸਾਂ ਵਿਚ ਮਿਲਦੀ ਹੈ, ਜਿਸ ਨੂੰ ਪੜ੍ਹ ਕੇ ਅੱਜ-ਕੱਲ੍ਹ ਸ਼ੰਕਾਵਾਦੀ, ਜੋ ਸ਼ਰਧਾ ਤੋਂ ਖ਼ਾਲੀ ਹਨ, ਉਹ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਦੀ ਇਹ ਸਾਖੀ ਗ਼ਲਤ ਹੈ। ਇਸ ਦਾ ਉੱਤਰ ਅਸਾਂ ਸਾਖੀ ਦੇ ਅਖ਼ੀਰ ਵਿਚ ਲਿਖਿਆ ਹੈ। ਇਥੇ ਕੇਵਲ ਉਸ ਘਟਨਾ ਬਾਰੇ ਸੰਖੇਪ ਰੂਪ ਵਿਚ ਲਿਖਿਆ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਮਰ ੨੮ ਵਰ੍ਹਿਆਂ ਦੀ ਹੋਈ ਤਾਂ ਇਕ ਦਿਨ ਆਪ ਜੀ ਅੰਮ੍ਰਿਤ ਵੇਲੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਲਈ ਪਹੁੰਚੇ। ਆਪ ਜੀ ਨੇ ਬੇਰੀ ਦੀ ਦਾਤਣ ਕਰ ਕੇ ਗੱਡ ਦਿੱਤੀ ਜਿਸ ਦਾ ਸਮਾਂ ਪਾ ਕੇ ਬੇਰੀ ਦਾ ਦਰੱਖ਼ਤ ਬਣਿਆ, (ਜਿਸ ਦੇ ਨਾਂ 'ਤੇ ਹੁਣ ਸੁਲਤਾਨਪੁਰ ਸਾਹਿਬ ਵਿਚ ਗੁਰਦੁਆਰਾ ਬੇਰ ਸਾਹਿਬ ਬਣਿਆ ਹੋਇਆ ਹੈ।) ਇਸ ਥਾਂ 'ਤੇ ਵੇਈਂ ਨਦੀ ਵਿਚ ਇਸ਼ਨਾਨ ਕਰਨ ਲਈ ਬਸਤਰ ਉਤਾਰ ਕੇ ਭਗੀਰਥ ਨਾਮੀ ਸਿੱਖ ਨੂੰ ਸੌਂਪ ਦਿੱਤੇ। ਜਦੋਂ ਜਲ ਵਿਚ ਪ੍ਰਵੇਸ਼ ਕੀਤਾ ਜਾਂ ਸਾਖੀ ਮੁਤਾਬਿਕ ਵਰਨ ਦੇਵਤਾ ਚਰਨੀਂ ਲੱਗਾ ਤਾਂ ਗੁਰੂ ਸਾਹਿਬ ਜੀ ਆਪਣਾ ਤਨ ਅਲੋਪ ਕਰ ਕੇ ਸੱਚਖੰਡ ਪਹੁੰਚੇ। ਇਥੇ ਇਕ ਇਹ ਵੀ ਗੱਲ ਵਰਣਨਯੋਗ ਹੈ ਕਿ ਸੰਸਾਰੀ ਲੋਕਾਂ ਦੇ ਸਮਝਾਉਣ ਲਈ ਗੁਰੂ ਜੀ ਨੇ ਇਹ ਖੇਡ ਵਰਤਾਈ ਹੈ; ਜੈਸਾ ਕਿ:

**ਆਪੇ ਹਰਿ ਇਕ ਰੰਗੁ ਹੈ ਆਪੇ ਬਹੁ ਰੰਗੀ॥** *(ਅੰਗ ੭੨੬)*

ਆਪ ਹੀ ਨਿਰੰਕਾਰ ਸਰੂਪ ਹਨ, ਆਪ ਹੀ ਗੁਰੂ ਨਾਨਕ ਸਰੂਪ ਧਾਰਿਆ ਹੈ। ਸੰਸਾਰ ਨੂੰ ਸਿੱਖਿਆ ਦੇਣ ਲਈ ਆਪ ਦੋ ਰੂਪ ਧਾਰਨ ਕਰ ਕੇ ਵਾਰਤਾਲਾਪ ਕੀਤੀ ਹੈ। ਇਸ ਲਈ ਸ਼ੰਕਾ ਦੀ ਕੋਈ ਗੁੰਜਾਇਸ਼ ਨਹੀਂ। ਇਸ ਮੁਤਾਬਿਕ ਅਕਾਲ ਪੁਰਖ ਨੇ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਕਿ ਜੋ ਸੰਸਾਰ ਦੇ ਕਲਿਆਣ ਲਈ ਤੁਹਾਨੂੰ ਭੇਜਿਆ ਹੈ, ਤੁਸੀਂ ਉਹ ਕਾਰਜ ਅਰੰਭ ਕਿਉਂ ਨਹੀਂ ਕੀਤਾ ? ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬੇਨਤੀ ਕੀਤੀ ਕਿ ਆਪ ਜੀ ਦੀ ਬਣਾਈ ਹੋਈ ਮਰਯਾਦਾ ਅਨੁਸਾਰ ਗੁਰੂ ਧਾਰਨ ਕਰ ਕੇ ਹੀ ਗੁਰੂ ਕੋਈ ਦੂਸਰੇ ਨੂੰ ਉਪਦੇਸ਼ ਦੇਣ ਦਾ ਅਧਿਕਾਰ ਰੱਖਦਾ ਹੈ। ਸੋ ਮਾਤ ਲੋਕ ਵਿਚ ਕੋਈ ਐਸਾ ਵਿਅਕਤੀ ਨਹੀਂ ਹੈ ਜਿਸ ਨੂੰ ਮੈਂ ਗੁਰੂ ਧਾਰਨ ਕਰਦਾ। ਤਾਂ ਅਕਾਲ ਪੁਰਖ ਨੇ ਕਿਹਾ ਕਿ ਤੁਹਾਨੂੰ ਤਾਂ ਮੁੱਢ ਤੋਂ ਹੀ ਅਸਾਂ ਗੁਰੂ ਸਰੂਪ ਵਿਚ ਪ੍ਰਗਟ ਕੀਤਾ ਹੈ। ਤਾਂ ਗੁਰੂ ਸਾਹਿਬ ਜੀ ਨੇ ਬੇਨਤੀ ਕੀਤੀ ਕਿ ਸੰਸਾਰ ਦੀ ਮਰਯਾਦਾ ਠੀਕ ਰੱਖਣ ਵਾਸਤੇ ਐਸਾ ਹੋਣਾ ਜ਼ਰੂਰੀ ਹੈ। ਤਾਂ ਅਕਾਲ ਪੁਰਖ ਨੇ ਕਿਹਾ ਕਿ ਹੁਣ ਤੱਕ ਦੇ ਪੈਦਾ ਕੀਤੇ ਅਵਤਾਰ, ਪੈਗ਼ੰਬਰ, ਸਿੱਧ, ਪੀਰ, ਨਾਥ, ਜੋਗੀਸਰ, ਦੇਵੀ-ਦੇਵਤਿਆਂ ਤੋਂ ਤੁਹਾਨੂੰ ਸਭ ਤੋਂ ਵੱਡਾ ਪ੍ਰਗਟ ਕੀਤਾ ਹੈ। ਇਸ ਲਈ ਮਾਤ ਲੋਕ ਵਿਚ ਕੀ, ਤਿੰਨਾਂ ਲੋਕਾਂ, ਚੌਦਾਂ ਭਵਨਾਂ, ਖੰਡਾਂ, ਬ੍ਰਹਿਮੰਡਾਂ ਵਿਚ ਵੀ ਤੁਹਾਡੇ ਤੋਂ ਵੱਡਾ ਕੋਈ ਨਹੀਂ ਹੈ ਜਿਸ ਨੂੰ ਤੁਸੀਂ ਗੁਰੂ ਧਾਰਨ ਕਰੋ, ਇਸ ਲਈ ਤੁਹਾਨੂੰ ਗੁਰੂ ਦੀਖਸ਼ਤਾ ਇਥੋਂ (ਸੱਚਖੰਡ) ਤੋਂ ਦਿੰਦੇ ਹਾਂ। ਅਕਾਲ ਪੁਰਖ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਸਿੱਖ ਬਣਾਇਆ ਅਤੇ ਮਹਾਂਮੰਤ੍ਰ '੧ੴ ਤੋਂ ਗੁਰ ਪ੍ਰਸਾਦਿ' ਤੱਕ ਉਚਾਰਣ ਕੀਤਾ।[੧] ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਦੇ ਸਨਮੁਖ ਅੱਗੇ 'ਜਪੁ' ਸ਼ਬਦ ਦਾ ਉਚਾਰਣ ਕੀਤਾ ਕਿ ਇਹ ਜਪਣਯੋਗ ਮੰਤ੍ਰ ਮੈਨੂੰ ਪ੍ਰਾਪਤ ਹੋਇਆ ਹੈ। ਹੇ ਮਨ! ਇਸ ਨੂੰ ਜਪਣਾ ਕਰ ਕਿਉਂਕਿ ਇਹ ਉਸ ਦਾ ਮੰਤ੍ਰ ਹੈ ਜੋ "ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥" ਹੈ। ਇਤਨੀ ਰਚਨਾ ਸੱਚਖੰਡ ਹੋਂਦ 'ਚ ਆਈ, ਜਿਸ ਤੋਂ ਅਕਾਲ ਪੁਰਖ ਨੇ ਖ਼ੁਸ਼ ਹੋ ਕੇ ਬਚਨ ਕੀਤਾ ਕਿ ਤੁਸਾਂ ਤਾਂ ਮੇਰਾ ਦਿੱਤਾ ਮੰਤ੍ਰ ਗੁਰ ਪ੍ਰਸਾਦਿ ਤੱਕ ਜਪਣਾ ਕਿਉਂਕਿ ਤੁਸੀਂ ਮੇਰੇ ਸਿੱਖ ਹੋ। ਜੋ ਤੁਹਾਡੇ ਸਿੱਖ ਹੋਣਗੇ ਉਹ ਤੁਹਾਡਾ ਉਚਾਰਣ ਕੀਤਾ ਹੋਇਆ ਤੇ ਮੇਰੀ ਉਸਤਤ ਦਾ ਇਹ ਸ਼ਬਦ ਨਾਲ ਰਲਾ ਕੇ ਸੰਪੂਰਨ ਜਪਣਗੇ ਉਨ੍ਹਾਂ ਦੇ ਜਨਮਾਂ-ਜਨਮਾਂਤਰਾਂ ਦੇ ਪਾਪ ਕੱਟੇ ਜਾਣਗੇ ਅਤੇ ਮੇਰੀ ਉਸਤਤ ਦੀ ਹੋਰ ਭੀ ਜੋ ਬਾਣੀ ਉਚਾਰਣ ਕਰੋਗੇ, ਉਸ ਨੂੰ ਜਪਣ ਵਾਲੇ ਦੀ ਕਲਿਆਣ ਹੋਵੇਗੀ। ਸੋ ਗੁਰੂ ਸਾਹਿਬ ਜੀ ਨੇ ਅਕਾਲ ਪੁਰਖ ਦੇ ਦਿੱਤੇ ਮਹਾਂਮੰਤ੍ਰ ਦੀ ਵੱਖਰੀ ਪਹਿਚਾਣ ਕਰਨ ਲਈ "ਗੁਰ ਪ੍ਰਸਾਦਿ" ਤੋਂ ਬਾਅਦ ਦੋ ਡੰਡੇ '॥' ਲਗਾ ਕੇ ਵੱਖਰਾ ਕੀਤਾ ਅਤੇ 'ਜਪੁ' ਸ਼ਬਦ ਨੂੰ ਫੇਰ ਵੱਖਰਾ ਕੀਤਾ ਹੈ। "ਆਦਿ ਸਚੁ ਜੁਗਾਦਿ ਸਚੁ॥" ਫੇਰ ਦੋ ਡੰਡਿਆਂ ਦੇ ਵਿਚਕਾਰ ਹੈ। ਇਸ ਸਿਧਾਂਤ ਨੂੰ ਸਮਝਣ ਦੀ ਲੋੜ ਹੈ ਨਾ ਕਿ ਇਸ 'ਤੇ ਸ਼ੰਕਾ ਕਰਨ ਦੀ। ਮੂਲਮੰਤ੍ਰ ਸੰਪੂਰਨ "ਨਾਨਕ ਹੋਸੀ ਭੀ ਸਚੁ॥" ਤੱਕ ਸਮਝਣਾ ਚਾਹੀਦਾ ਹੈ। ਜੇ ਕੋਈ ਸਿੱਧਾ ਅਕਾਲ ਪੁਰਖ ਦਾ ਸਿੱਖ ਹੈ, ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਉਹ ਤਾਂ "ਗੁਰ ਪ੍ਰਸਾਦਿ" ਤੱਕ ਜਪਣ ਦਾ ਅਧਿਕਾਰ ਰੱਖ ਸਕਦਾ ਹੈ, ਪਰ ਜਿਹੜਾ ਗੁਰੂ ਨਾਨਕ ਸਾਹਿਬ ਜੀ ਦਾ ਸਿੱਖ ਹੈ, ਉਸ ਦੇ ਲਈ ਸੰਪੂਰਨ ਜਪਣ ਦਾ ਹੁਕਮ ਹੈ। ਜਿਵੇਂ ਦੇਹਲੀ ਦੀਪਕ ਹੁੰਦਾ ਹੈ। ਦੇਹਲੀ 'ਤੇ ਰੱਖੇ ਦੀਵੇ ਦਾ ਚਾਨਣਾ ਘਰ ਦੇ ਅੰਦਰ ਅਤੇ ਬਾਹਰ ਦੋਨੋਂ ਪਾਸੇ ਹੁੰਦਾ ਹੈ, ਇਸੇ ਤਰ੍ਹਾਂ 'ਜਪੁ' ਸ਼ਬਦ ਐਥੇ ਮੂਲਮੰਤ੍ਰ ਦੇ ਦੋਨਾਂ ਹਿੱਸਿਆਂ ਦੇ ਜਪਣ ਦਾ ਗਿਆਨ ਰੂਪ ਚਾਨਣਾ ਦਿੰਦਾ ਹੈ। 'ਗੁਰ ਪ੍ਰਸਾਦਿ' ਵਾਲੇ ਮਹਾਂਮੰਤ੍ਰ ਨੂੰ ਭੀ "ਜਪੁ" ਅਤੇ "ਆਦਿ ਸਚੁ ਜੁਗਾਦਿ ਸਚੁ॥" ਵਾਲੇ ਮੰਤ੍ਰ ਨੂੰ ਭੀ 'ਜਪੁ'। ਜਿਸ ਥਾਂ 'ਤੇ ਨਾਨਕ ਸ਼ਬਦ ਛਾਪ ਲੱਗੀ ਹੈ, ਇਥੇ ਤੱਕ ਇਹ ਸਾਰੇ ਪਰਮਾਤਮਾ

੧. ਇਸੇ ਹੀ ਮਹਾਮੰਤਰ ਨੂੰ ਗੁਰੂ ਸਾਹਿਬਾਨਾਂ ਨੇ ਗੁਰਬਾਣੀ ਅੰਦਰ ਚਾਰ ਤਰ੍ਹਾਂ ਕਰਕੇ ਮੰਗਲ ਰੂਪ ਵਿਚ ਲਿਖਣਾ ਕੀਤਾ ਹੈ।

ਦੇ ਵਿਸ਼ੇਸ਼ਣ ਹੀ ਹਨ ਤੇ ਮੂਲਮੰਤ੍ਰ ਸੰਪੂਰਨ ਹੈ। ਗੁਰੂ ਸਾਹਿਬਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮੰਗਲਾਂ ਦੇ ਚਾਰ ਭੇਦ ਰੱਖੇ ਹੋਏ ਹਨ:

| | | |
|---|---|---|
| ੧. | ੧ਓ ਸਤਿਗੁਰ ਪ੍ਰਸਾਦਿ॥ | ੫੨੪ |
| ੨. | ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥ | ੩੩ |
| ੩. | ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ॥ | ੯ |
| ੪. | ੧ਓ ਸਤਿਨਾਮੁ ਗੁਰਪ੍ਰਸਾਦਿ॥ | ੨ |
| | ਕੁਲ ਮੰਗਲ | ੫੬੮ |

***ਨੋਟ :*** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਚਾਰ ਪ੍ਰਕਾਰ ਦੇ ਮੰਗਲਾਂ ਦਾ ਵਿਸਤਾਰ ਸਹਿਤ ਵੇਰਵਾ ਇਸ ਪੋਥੀ ਦੇ ਅਖ਼ੀਰ ਵਿਚ ਪੰਨਾ ਨੰ. ੯੪੭ ਉਪਰ ਦਿੱਤਾ ਗਿਆ ਹੈ।[੧]

ਇਹ ਮੰਗਲਾਂ ਦੀਆਂ ਚਾਰ ਕਿਸਮਾਂ ਹਨ। ਮੂਲਮੰਤ੍ਰ ਮੰਤ੍ਰਾਂ ਦਾ ਮੁੱਢ ਹੈ ਜੋ ਸ਼ੁਰੂ ਵਿਚ ਇਕ ਵਾਰੀ ਆਇਆ ਹੈ। "੧ਓ ਤੋਂ ਨਾਨਕ ਹੋਸੀ ਭੀ ਸਚੁ" ਤੱਕ ਸੰਪੂਰਨ ਮੂਲਮੰਤ੍ਰ ਹੈ। ਸੋ ਜੇ ਮੂਲ ਸ਼ਬਦ ਦਾ ਅਰਥ ਕਰੀਏ ਤਾਂ ਇਸ ਦਾ ਭਾਵ ਮੁੱਢ ਹੈ ਜਿਵੇਂ ਬਿਰਛ ਦਾ ਮੁੱਢ ਇਕ ਹੁੰਦਾ ਹੈ ਅਤੇ ਟਾਹਣੀਆਂ ਅਨੇਕਾਂ ਹੁੰਦੀਆਂ ਹਨ, ਇਸ ਪ੍ਰਕਾਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਮੂਲਮੰਤ੍ਰ ਸਿਰਫ਼ ਇਕ ਵਾਰੀ ਆਉਂਦਾ ਹੈ। ਉਪਰੋਕਤ ਗਿਣਤੀ ਅਨੁਸਾਰ ਮੰਗਲ ਭੇਦ ਹਨ। ਸੋ ਸਾਰੇ ਗੁਰੂ ਸਾਹਿਬਾਨਾਂ ਨੇ ਸਿੱਖਾਂ ਨੂੰ ਪਰਮੇਸ਼ਰ ਦਾ ਚਿੰਤਨ ਕਰਨ ਲਈ ਪਰਮਾਤਮਾ ਦਾ ਨਾਮ ਦੋ ਰੂਪਾਂ ਵਿਚ ਦਿੱਤਾ ਹੈ। ਇਕ ਮੂਲਮੰਤ੍ਰ ("੧ਓ ਤੋਂ ਨਾਨਕ ਹੋਸੀ ਭੀ ਸਚੁ" ਤੱਕ) ਅਤੇ ਦੂਜਾ ਗੁਰਮੰਤ੍ਰ (ਵਾਹਿਗੁਰੂ) ਕੋਈ ਵੀ ਗੱਲ ਸਿੱਧ ਕਰਨ ਲਈ ਦਲੀਲ ਤੇ ਪ੍ਰਮਾਣ ਮੁੱਖ ਹਨ, ਹਠ ਮੁੱਖ ਨਹੀਂ ਹੈ। ਸਾਨੂੰ ਮੂਲਮੰਤ੍ਰ ਦਾ ਵਿਵਾਦ ਛੱਡ ਕੇ ਜੋ ਜਿਉਂਦੇ ਜਾਗਦੇ ਪ੍ਰਮਾਣ ਹਨ, ਉਨ੍ਹਾਂ ਨੂੰ ਸਮਝ ਕੇ ਪੰਥ ਵਿੱਚੋਂ ਇਹ ਵਿਵਾਦ ਖ਼ਤਮ ਕਰ ਦੇਣਾ ਚਾਹੀਦਾ ਹੈ। ਉਹਨਾਂ ਪ੍ਰਮਾਣਾਂ ਵਿਚ:

੧. ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੀਵਨ ਯਾਤਰਾ ਵਿਚ ਮੂਲਮੰਤ੍ਰ ਦੇ ਵਿਵਾਦ ਨੂੰ ਖ਼ਤਮ ਕਰਨ ਦਾ ਇਕ ਪੁਖਤਾ ਸਬੂਤ ਮਿਲਦਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਆਪਣਿਆਂ ਸਿੱਖਾਂ ਨੂੰ ਸੰਪੂਰਨ ਮੂਲਮੰਤ੍ਰ ਜਪਣ ਲਈ ਦਿੱਤਾ ਅਤੇ ਨਾਲ ਹੀ ਮੂਲਮੰਤ੍ਰ ਦੀਆਂ ਬਰਕਤਾਂ ਭੀ ਦਰਸਾਈਆਂ ਕਿ ਇਸ ਨੂੰ ਜਪਣ ਵਾਲੇ ਤੇ ਪੜ੍ਹਨ ਸੁਣਨ ਵਾਲੇ ਤਰਨਗੇ, ਜੈਸਾ ਕਿ 'ਜਨਮਸਾਖੀ ਭਾਈ ਬਾਲੇ ਵਾਲੀ' ਵਿਚ ਪੰਨਾ ੧੦੬ 'ਤੇ ਦਰਜ ਹੈ:

"ਅੱਗੇ ਸਮੁੰਦਰ ਲਹਿਰਾਂ ਦੇਂਦਾ ਆਹਾ ਤਾਂ ਮਰਦਾਨੇ ਆਖਿਆ ਗੁਰੂ ਜੀ ਅੱਗੇ ਤਾਂ ਸਮੁੰਦਰ ਲਹਿਰਾਂ ਦੇਂਦਾ ਹੈ ਜਹਾਜ਼ ਕੋਈ ਨਹੀਂ ਤੂੰ ਕਿਧਰ ਜਾਵੇਂਗਾ ਤਾਂ ਗੁਰੂ ਨਾਨਕ ਜੀ ਆਖਯਾ ਮਰਦਾਨਾ ਬੋਲ ਨਾਹੀਂ ਚੁੱਪ ਕਰ ਜਾਹ, ਤਾਂ ਮੈਂ ਆਖਿਆ ਅਬੇ ਮਰਦਾਨਾ ਤੂੰ ਤਾਂ ਗਲ ਵਿਚ ਪੱਲਾ ਘੱਤ ਖਲੋਤਾ ਆਹੋ ਵਤ ਤੈਨੂੰ ਕਿਆ ਹੋਯਾ ਮਰਦਾਨੇ ਕਿਹਾ ਜਜਮਾਨ ਅੱਗੇ ਤਾਂ ਰਾਹ ਕੋਈ ਨਾਹੀ, ਤਾਂ ਮੈਂ ਕਿਹਾ ਮਰਦਾਨਾ ਦੇਖ ਤਮਾਸ਼ੇ ਕਰਤਾਰ ਦੇ ਅਤੇ ਚੁਪ ਕਰਕੇ ਚਲਿਆ ਜਾਹ, ਤਾਂ ਗੁਰੂ ਨਾਨਕ ਕਹਿਆ ਮਰਦਾਨਾ ਜਿਸ ਸਿੱਖ ਦੇ ਮੂੰਹ ਵਿਚ ਇਹ ਸਲੋਕ ਹੋਵੇਗਾ।

---

੧. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਕਾਲ ਪੁਰਖ ਦੇ ਸਨਮੁਖ ਉਚਾਰਨ ਕੀਤਾ ਹੋਇਆ ਮਹਾਂਮੰਤਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਦਰ ੩੨ ਵਾਰ ਮੰਗਲਾਂ ਦੇ ਰੂਪ ਵਿਚ ਆਉਂਦਾ ਹੈ ਅਤੇ ਇਕ ਵਾਰ '੧ਓ ਤੋਂ ਨਾਨਕ ਹੋਸੀ ਭੀ ਸਚੁ' ਤੱਕ ਸੰਪੂਰਨ ਮੂਲਮੰਤਰ ਦੇ ਅੰਦਰ ਵੀ ਆਇਆ ਹੈ, ਇਸੇ ਕਰਕੇ ਗਿਣਤੀ ੩੩ ਵਾਰ ਲਿਖੀ ਹੈ।

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰਪ੍ਰਸਾਦਿ॥
॥ ਜਪੁ ॥
ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

ਅਤੇ ਪੜ੍ਹਦਾ ਜਾਵੇਗਾ ਜਿਤਨੀ ਸੁਣੇਗੀ ਤਿਤਨੀ ਪਾਰ ਲੰਘੇਗੀ ਮਰਦਾਨਾ ਤੁਸੀਂ ਮੇਰੇ ਪਿੱਛੇ ਚਲੇ ਆਵਹੁ ਤਾਂ ਅੱਗੇ ਗੁਰੂ ਜੀ ਪਿੱਛੇ ਮੈਂ ਤੇ ਮਰਦਾਨਾ, ਜਿਉਂ ਧਰਤੀ 'ਤੇ ਚਲ ਆਵਦੇ ਆਹੇ ਤਿਵੇਂ ਸਮੁੰਦਰ ਤੇ ਚਲੇ ਜਾਈਏ ਤਾਂ ਮਰਦਾਨਾ ਗੁਰੂ ਜੀ ਨੂੰ ਆਖਣ ਲੱਗਾ ਜੀ ਤਉ ਤੇ ਖੁਦਾਇ ਵਿਚ ਭੇਦ ਕਿਛੁ ਨਾਹੀ, ਗੁਰੂ ਨਾਨਕ ਜੀ ਕਹਿਆ ਚੁਪ ਮਰਦਾਨਾ ਚੁਪ ਕਰ ਜਾਹ ਤਾਂ ਮਰਦਾਨੇ ਆਖਿਆ ਜੀ ਹੁਣ ਡਰ ਸਾਨੂੰ ਕਿਸਦਾ ਹੈ।"

ਇਸ ਤੋਂ ਵੱਡਾ ਸਬੂਤ ਹੋਰ ਕੀ ਹੋ ਸਕਦਾ ਹੈ ਕਿ ਸਿੱਖ ਜਗਤ ਦਾ ਸਭ ਤੋਂ ਪਹਿਲਾ ਇਤਿਹਾਸਕ ਗ੍ਰੰਥ ਜਨਮ ਸਾਖੀ ਹੈ ਜੋ ਭਾਈ ਬਾਲੇ ਦੀ ਰਸਨਾ ਤੋਂ ਉਚਾਰਨ ਹੋਈ, ਭਾਈ ਪੈੜੇ ਮੋਖੇ ਨੇ ਲਿਖੀ ਤੇ ਗੁਰੂ ਅੰਗਦ ਦੇਵ ਜੀ ਨੇ ਅੱਖਰ ਅੱਖਰ ਸੁਣਿਆ ਜੇ ਮੂਲਮੰਤਰ ਗੁਰਪ੍ਰਸਾਦਿ ਤੱਕ ਹੀ ਦਿੱਤਾ ਹੁੰਦਾ ਤਾਂ ਗੁਰੂ ਅੰਗਦ ਦੇਵ ਜੀ ਭਾਈ ਬਾਲੇ ਨੂੰ ਟੋਕ ਦਿੰਦੇ ਕਿ ਅਸੀਂ ਭੀ ਗੁਰੂ ਨਾਨਕ ਦੇ ਸਿੱਖ ਹਾਂ ਸਾਨੂੰ ਤਾਂ 'ਗੁਰਪ੍ਰਸਾਦਿ' ਤੱਕ ਦਿੱਤਾ ਹੈ, ਤੁਹਾਨੂੰ 'ਨਾਨਕ ਹੋਸੀ ਭੀ ਸਚੁ' ਤੱਕ ਕਿਵੇਂ ਦੇ ਦਿੱਤਾ, ਪ੍ਰੰਤੂ ਇਹ ਗੱਲ ਹੈ ਹੀ ਨਹੀਂ ਸੀ, ਜਿਸ ਕਰਕੇ ਗੁਰੂ ਅੰਗਦ ਦੇਵ ਜੀ ਨੇ ਸੁਣ ਕੇ ਕੋਈ ਸ਼ੰਕਾ ਨਹੀਂ ਕੀਤੀ।

੨. ਗੁਰੂ ਨਾਨਕ ਦੇਵ ਜੀ ਦੇ ਦੋ ਸਪੁੱਤਰ ਸਨ। ਵੱਡੇ ਬਾਬਾ ਸ੍ਰੀ ਚੰਦ ਜੀ ਅਤੇ ਛੋਟੇ ਬਾਬਾ ਲਖਮੀ ਦਾਸ ਜੀ। ਬਾਬੇ ਸ੍ਰੀ ਚੰਦ ਤੋਂ ਉਦਾਸੀਨ ਭੇਖ ਵਿਚ ਵੱਡੇ ਮੰਡਲੇਸ਼੍ਵਰ ਸੁਆਮੀ ਈਸ਼ਰ ਦਾਸ ਅਤੇ ਮਹਾਂ ਮੰਡਲੇਸ਼੍ਵਰ ਬ੍ਰਹਮ ਦੇਵ ਜੀ ਇਹਨਾਂ ਵਿਦਵਾਨਾਂ ਨਾਲ ਵਿਚਾਰ ਕਰਨ ਤੋਂ ਪਤਾ ਲੱਗਾ ਕਿ ਬਾਬਾ ਸ੍ਰੀ ਚੰਦ ਜੀ ਤੋਂ ਲੈ ਕੇ ਅੱਜ ਤੱਕ ਉਦਾਸੀ ਸੰਤ ਮੂਲਮੰਤ੍ਰ ਸੰਪੂਰਨ 'ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ' ਤੱਕ ਜਪਦੇ ਆ ਰਹੇ ਹਨ।

੩. ਬਾਬਾ ਲਖਮੀ ਦਾਸ ਤੋਂ ਹੁਣ ਸਤਾਰ੍ਹਵੀਂ ਪੀੜ੍ਹੀ 'ਤੇ ਬਾਬਾ ਸਰਬਜੋਤ ਸਿੰਘ ਜੀ ਬੜੀ ਦ੍ਰਿੜ੍ਹਤਾ ਨਾਲ ਦੱਸਦੇ ਹਨ ਕਿ ਗੁਰੂ ਨਾਨਕ ਦੇਵ ਜੀ ਦਾ ਪਰਿਵਾਰ ਪੀੜ੍ਹੀ ਦਰ ਪੀੜ੍ਹੀ ਮੂਲਮੰਤ੍ਰ 'ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ' ਤੱਕ ਜਪਦੇ ਆ ਰਹੇ ਹਨ।[੧]

੪. ਗੁਰੂ ਨਾਨਕ ਦੇਵ ਜੀ ਦੇ ਪਹਿਲੇ ਸਿੱਖਾਂ 'ਚੋਂ ਬਾਬਾ ਬੁੱਢਾ ਜੀ ਉਹਨਾਂ ਦੀ ਵੰਸ਼ ਵਿਚ ਹੁਣ ਤੱਕ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਜਪਿਆ ਜਾ ਰਿਹਾ ਹੈ।

੫. ਛੇਵੇਂ ਪਾਤਸ਼ਾਹ ਜੀ ਦੇ ਅਨਿੰਨ ਸੇਵਕ ਭਾਈ ਬਿਧੀ ਚੰਦ ਜੀ, ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਕਿਹਾ "ਬਿਧੀ ਚੰਦ ਛੀਨਾ ਗੁਰੂ ਕਾ ਸੀਨਾ", ਭਾਈ ਬਿਧੀ ਚੰਦ ਤੋਂ ਲੈ ਕੇ ਅੱਜ-ਕੱਲ੍ਹ ਉਹਨਾਂ ਦੇ ਗਿਆਰ੍ਹਵੇਂ

---

੧. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅੰਸ-ਬੰਸ ਵਿਚ ਅੱਠਵੇਂ ਥਾਂ ਬਾਬਾ ਕਲਾਧਾਰੀ ਜੀ ਨੂੰ ਇਕ ਛੋਟੀ ਚੱਕਰੀ ਆਪਣੇ ਕੇਸਾਂ ਵਿੱਚੋਂ ਕੱਢ ਕੇ ਬਖ਼ਸ਼ਿਸ਼ ਦੇਣਾ ਕੀਤੀ। ਜਿਸ ਦੇ ਇਕ ਪਾਸੇ "ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ" ਤਕ ਸੰਪੂਰਨ ਮੂਲ-ਮੰਤ੍ਰ ਲਿਖਿਆ ਹੋਇਆ ਹੈ ਅਤੇ ਉਸ ਦੇ ਦੂਸਰੇ ਪਾਸੇ "ਜੀਤੀ ਨਉਖੰਡ ਮੇਦਨੀ ਸਤਿਨਾਮ ਦਾ ਚੱਕ੍ਰ ਫਿਰਾਇਆ" (ਵਾਰ ੧, ਪਉੜੀ ੩੭) ਲਿਖਿਆ ਹੋਇਆ ਹੈ। ਉਹ ਚੱਕਰੀ ਬਾਬਾ ਕਲਾਧਾਰੀ ਜੀ ਨੇ ਆਪਣੇ ਸਿਰ ਦੇ ਕੇਸਾਂ ਵਿਚ ਸਜਾਉਣੀ ਕੀਤੀ। ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੰਸ-ਬੰਸ ਵਿਚ ਪੀੜ੍ਹੀ-ਦਰ-ਪੀੜ੍ਹੀ ਆਪਣੇ ਸਿਰ ਦੇ ਕੇਸਾਂ ਵਿਚ ਸਜਾਉਂਦੇ ਆ ਰਹੇ ਹਨ। ਹੁਣ ਸਤਾਰ੍ਹਵੇਂ ਥਾਂ 'ਤੇ ਉਹ ਚੱਕਰੀ ਬਾਬਾ ਸਰਬਜੋਤ ਸਿੰਘ ਜੀ ਬੇਦੀ ਦੇ ਸੀਸ ਉਪਰ ਸੁਭਾਇਮਾਨ ਹੈ।

ਥਾਂ ਬਾਬਾ ਦਇਆ ਸਿੰਘ ਜੀ, ਜੋ ਬਾਬਾ ਬਿਧੀ ਚੰਦ ਦਲ ਦੇ ਜਥੇਦਾਰ ਹਨ, ਉਹ ਭੀ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਜਪਦੇ ਆ ਰਹੇ ਹਨ।

੬. ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਤੋਂ ਵਰੋਸਾਏ ਅਤੇ ਪੰਜਾਂ ਪਿਆਰਿਆਂ ਵਿਚ ਸਭ ਤੋਂ ਪਹਿਲਾਂ ਸੀਸ ਦੇਣ ਵਾਲੇ ਭਾਈ ਦਇਆ ਸਿੰਘ ਜੀ, ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਨੇ ਜਿਥੇ ਪੰਜਾਂ ਪਿਆਰਿਆਂ ਨੂੰ ਆਪਣਾ ਰੂਪ ਦੱਸਿਆ, ਉਥੇ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਕਿ ਭਾਈ ਦਇਆ ਸਿੰਘ ਜੀ ਨੂੰ ਵਿਸ਼ੇਸ਼ ਕਰਕੇ ਆਪਣਾ ਰੂਪ ਦੱਸਿਆ ਹੈ; ਜੈਸਾ ਕਿ :

**ਸ੍ਰੀ ਮੁਖ ਤੇ ਸਭਿਹੂੰਨਿ ਉਚਾਰਾ। ਦਇਆ ਸਿੰਘ ਮਮ ਰੂਪ ਉਦਾਰਾ॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਅੰਸੂ ੪੧, ਰਿਤੁ ੫)*

ਭਾਈ ਸਾਹਿਬ ਜੀ ਤੋਂ ਜੋ ਸੰਪਰਦਾ ਚੱਲੀ, ਜੋ ਅੱਗੇ ਚੱਲ ਕੇ ਹੋਤੀ ਮਰਦਾਨ ਸੰਪਰਦਾ ਕਹਿਲਾਈ, ਅੱਜ ਉਸ ਦੀ ਸ਼ਾਖ਼ਾ ਰਾੜਾ ਸਾਹਿਬ ਸੰਪ੍ਰਦਾ ਹੈ। ਸੰਤ ਬਾਬਾ ਈਸ਼ਰ ਸਿੰਘ ਜੀ ਲਗਪਗ ੫੦ ਸਾਲ ਗੁਰੂ ਨਾਨਕ ਦੀਆਂ ਸੰਗਤਾਂ ਨੂੰ ਸਿੱਖੀ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਰਹੇ। ਉਨ੍ਹਾਂ ਨੇ ਵੀ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਜਪਿਆ ਤੇ ਜਪਾਇਆ ਹੈ।

੭. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਕਟਵਰਤੀ ਅਤੇ ਗੁਰੂ ਸਾਹਿਬ ਤੋਂ ਵਿੱਦਿਆ ਪ੍ਰਾਪਤ ਕਰਨ ਵਾਲੇ ਮਹਾਨ ਕੁਰਬਾਨੀ ਵਾਲੇ ਭਾਈ ਮਨੀ ਸਿੰਘ ਜੀ ਸ਼ਹੀਦ ਅਤੇ ਬਾਬਾ ਦੀਪ ਸਿੰਘ ਜੀ ਸ਼ਹੀਦ, ਜਿਨ੍ਹਾਂ ਤੋਂ ਦੋ ਸੰਪਰਦਾਵਾਂ ਚੱਲੀਆਂ, ਇੱਕੋ ਦਮਦਮੀ ਟਕਸਾਲ ਦੋ ਹਿੱਸਿਆਂ ਵਿਚ ਹੋ ਕੇ ਦਮਦਮੀ ਟਕਸਾਲ ਅਤੇ ਅੰਮ੍ਰਿਤਸਰ ਟਕਸਾਲ ਕਹਾਈ। ਦਮਦਮੀ ਟਕਸਾਲ ਦੇ ਮੁਖੀ ਬਾਬਾ ਦੀਪ ਸਿੰਘ ਜੀ ਤੋਂ ਅੱਜ ਤੱਕ ਸਾਰੇ ਮਹਾਂਪੁਰਖ ਆਪ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਹੀ ਜਪਦੇ ਅਤੇ ਅੱਗੇ ਵਿਦਿਆਰਥੀਆਂ ਨੂੰ ਭੀ 'ਨਾਨਕ ਹੋਸੀ ਭੀ ਸਚੁ' ਤੱਕ ਜਪਾਉਂਦੇ ਆ ਰਹੇ ਹਨ।

੮. ਅੰਮ੍ਰਿਤਸਰ ਵਾਲੀ ਟਕਸਾਲ ਭਾਈ ਮਨੀ ਸਿੰਘ ਜੀ ਤੋਂ ਲੈ ਕੇ ਅੱਜ-ਕੱਲ੍ਹ ਸੰਤ ਮੱਖਣ ਸਿੰਘ ਜੀ ਇਸ ਟਕਸਾਲ ਦੇ ਮੁਖੀ ਹਨ। ਅੰਮ੍ਰਿਤਸਰ ਟਕਸਾਲ ਦੇ ਸਾਰੇ ਹੀ ਮਹਾਂਪੁਰਖ, ਗਿਆਨੀ, ਵਿਦਿਆਰਥੀ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਹੀ ਜਪਦੇ ਅਤੇ ਜਪਾਉਂਦੇ ਆ ਰਹੇ ਹਨ।

੯. ਖ਼ਾਲਸਾ ਪੰਥ ਦੀ ਪੁਰਾਤਨ ਜਥੇਬੰਦੀ ਨਿਹੰਗ ਸਿੰਘ ਸੰਪ੍ਰਦਾ, ਜੋ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬੁੱਢਾ ਦਲ ਅਤੇ ਤਰਨਾ ਦਲ ਜਥੇਬੰਦੀਆਂ ਦੇ ਰੂਪਾਂ ਵਿਚ ਸੇਵਾ ਨਿਭਾਉਂਦੀਆਂ ਆ ਰਹੀਆਂ ਹਨ— ਬੁੱਢੇ ਦਲ ਦੇ ਮੁਖੀ ਜਥੇਦਾਰ ਬਲਵੀਰ ਸਿੰਘ ਜੀ ਤੱਕ ਵੀ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਜਪਦੇ ਅਤੇ ਜਪਾਉਂਦੇ ਆ ਰਹੇ ਹਨ।

੧੦. ਤਰਨਾ ਦਲ ਦੀ ਜਥੇਬੰਦੀ ਵਿਚ ਅੱਜ-ਕੱਲ੍ਹ ਜੋ ਬਾਬਾ ਮੱਖਣ ਸਿੰਘ ਜੀ ਜਥੇਦਾਰ ਹਨ, ਉਹ ਵੀ ਸਾਰੇ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਜਪਦੇ ਅਤੇ ਜਪਾਉਂਦੇ ਆ ਰਹੇ ਹਨ ਅਤੇ ਨਿਹੰਗ ਸਿੰਘਾਂ ਦੀਆਂ ਹੋਰ ਸੰਪਰਦਾਵਾਂ ਜਥੇਬੰਦੀਆਂ ਵਿਚ ਵੀ ਮੂਲਮੰਤ੍ਰ '੧ਓ' ਤੋਂ ਲੈ ਕੇ 'ਨਾਨਕ ਹੋਸੀ ਭੀ ਸਚੁ' ਤੱਕ ਜਪਦੇ ਅਤੇ ਜਪਾ ਰਹੇ ਹਨ।

੧੧. ਨਾਨਕਸਰ ਸੰਪਰਦਾ ਦੇ ਮੋਢੀ ਮਹਾਨ ਤਪੱਸਵੀ ਬਾਬਾ ਨੰਦ ਸਿੰਘ ਜੀ, ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਾਖਸ਼ਾਤ ਗੁਰੂ ਨਾਨਕ ਮੰਨਿਆ, ਉਨ੍ਹਾਂ ਨੇ ਸਾਰੀ ਜ਼ਿੰਦਗੀ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਜਪਿਆ ਅਤੇ ਜਪਾਇਆ ਤੇ ਇਤਨੀ ਉੱਚੀ ਪਦਵੀ ਨੂੰ ਪ੍ਰਾਪਤ ਕੀਤਾ।

੧੨. ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲੇ, ਜਿਨ੍ਹਾਂ ਤੋਂ ਮਸਤੂਆਣਾ ਸੰਪਰਦਾ ਚੱਲੀ, ਲੱਖਾਂ ਪ੍ਰਾਣੀਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੋੜਿਆ, ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਜਪਿਆ ਤੇ ਜਪਾਇਆ। ਹੁਣ ਤੱਕ ਉਨ੍ਹਾਂ ਦੀ ਸੰਪਰਦਾ ਸੰਪੂਰਨ ਮੂਲਮੰਤ੍ਰ ਵਿਚ ਵਿਸ਼ਵਾਸ ਰੱਖਦੀ ਆ ਰਹੀ ਹੈ।

੧੩. ਸੇਵਾ ਪੰਥੀ ਸੰਪਰਦਾ, ਜੋ ਭਾਈ ਘਨੱਈਆ ਜੀ ਤੋਂ ਚੱਲੀ, ਇਨ੍ਹਾਂ ਦੇ ਪ੍ਰਧਾਨ ਮਹੰਤ ਤੀਰਥ ਸਿੰਘ ਜੀ ਰਹੇ ਜੋ ਮਹਾਨ ਵਿਦਵਾਨ ਸਨ, ਦਾਸ ਨਾਲ ਕਈ ਵਾਰ ਸ਼ਬਦਾਂ ਦੀ ਸਾਂਝ ਹੁੰਦੀ ਰਹੀ। ਇਹ ਵੀ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਮੰਨਦੇ ਆ ਰਹੇ ਹਨ।

੧੪. ਸਿੱਖ ਜਗਤ ਦੀ ਪ੍ਰਸਿੱਧ ਸੰਪਰਦਾ ਕਾਰ ਸੇਵਾ ਬਾਬਾ ਗੁਰਮੁਖ ਸਿੰਘ ਜੀ ਤੋਂ ਚੱਲੀ। ਇਹ ਵੀ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਜਪਦੇ ਅਤੇ ਜਪਾ ਰਹੇ ਹਨ।

੧੫. ਇਕ ਜਿਊਂਦਾ ਜਾਗਦਾ ਸਬੂਤ ਇਹ ਹੈ ਕਿ ਸਿੱਖ ਜਗਤ ਦਾ ਕੇਂਦਰੀ ਅਸਥਾਨ ਹਰਿਮੰਦਰ ਸਾਹਿਬ ਉਸ ਦੀ ਸਾਹਮਣੇ ਵਾਲੀ ਕੰਧ ਉਪਰ ਸੋਨੇ ਦੇ ਪੱਤਰਿਆਂ ਵਿਚ ਸੰਪੂਰਨ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਲਿਖਿਆ ਹੋਇਆ ਹੈ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਤੱਕ ਸਿੱਖਾਂ ਨੂੰ ਮੂਲਮੰਤ੍ਰ ਉਪਰ ਕੋਈ ਸ਼ੰਕਾ ਨਹੀਂ ਸੀ। ਉਸ ਤੋਂ ਬਾਅਦ ਜਿਵੇਂ ਹੀ ਅੰਗਰੇਜ਼ਾਂ ਦਾ ਰਾਜ ਆਇਆ, ਸਿੱਖਾਂ ਨੂੰ ਕਮਜ਼ੋਰ ਕਰਨ ਵਾਸਤੇ ਸ਼ੰਕਾ ਦਾ ਬੀਜ ਅੰਗਰੇਜ਼ਾਂ ਦੇ ਸ਼ਾਤਰ ਦਿਮਾਗ਼ ਦੀ ਕਾਢ ਹੈ।

੧੬. ਬਾਬਾ ਦੀਪ ਸਿੰਘ ਜੀ ਦੇ ਸਿਰ 'ਤੇ ਸਜਾਉਣ ਵਾਲੇ ਚੱਕਰ ਦੇ ਉੱਤੇ ਸੰਪੂਰਨ ਮੂਲਮੰਤ੍ਰ 'ਨਾਨਕ ਹੋਸੀ ਭੀ ਸਚੁ' ਤੱਕ ਲਿਖਿਆ ਹੋਇਆ ਹੈ, ਜੋ ਅੱਜ ਕੱਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸ਼ਸਤਰਾਂ ਵਿਚ ਸੁਭਾਇਮਾਨ ਹੈ, ਜਿਸ ਦੇ ਸਿੱਖ ਸੰਗਤਾਂ ਨੂੰ ਦਰਸ਼ਨ ਕਰਵਾਏ ਜਾਂਦੇ ਹਨ। ਇਥੋਂ ਇਨ੍ਹਾਂ ਦੋਨਾਂ ਗੱਲਾਂ— ਹਰਿਮੰਦਰ ਸਾਹਿਬ ਜੀ ਦੀ ਦੀਵਾਰ ਅਤੇ ਬਾਬਾ ਦੀਪ ਸਿੰਘ ਜੀ ਦੇ ਚੱਕਰ ਤੋਂ ਪੁਰਾਤਨ ਸਿੱਖਾਂ ਦੀ ਦ੍ਰਿੜ੍ਹਤਾ ਦਾ ਪਤਾ ਲੱਗਦਾ ਹੈ ਕਿ ਉਹਨਾਂ ਨੇ ਕਿਵੇਂ ਮੂਲਮੰਤ੍ਰ ਨੂੰ ਸਿਰਤਾਜ ਬਣਾ ਕੇ ਰੱਖਿਆ ਹੋਇਆ ਸੀ।

੧੭. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਕ ਸੰਜੋਅ, ਜੋ ਪਟਿਆਲੇ ਵਾਲੇ ਰਾਜੇ ਦੇ ਖ਼ਾਨਦਾਨ ਕੋਲ ਮੌਜੂਦ ਹੈ, ਉਸ ਸੰਜੋਅ ਉੱਤੇ ਵੀ ਮੂਲਮੰਤ੍ਰ "ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ" ਤੱਕ ਲਿਖਿਆ ਹੋਇਆ ਹੈ।

੧੮. ਦਸਮੇਸ਼ ਜੀ ਦੇ ਜੋਤੀ ਜੋਤਿ ਸਮਾਉਣ ਤੋਂ ਬਾਅਦ ਅੰਗਰੇਜ਼ਾਂ ਦੇ ਰਾਜ ਸੰਭਾਲਣ ਤੋਂ ਪਹਿਲਾਂ ਵਿਚਾਲੇ ਮੂਲਮੰਤ੍ਰ ਦਾ ਨਿਸਚਾ "ਨਾਨਕ ਹੋਸੀ ਭੀ ਸਚੁ" ਤੱਕ ਦਾ ਪ੍ਰਮਾਣ ਮਿਲਦਾ ਹੈ, ਮਿਸਲਾਂ ਦੇ ਸਮੇਂ ਘੜੇ ਹੋਏ ਸਿੱਕਿਆਂ ਦੇ ਉੱਤੇ ਮੂਲਮੰਤ੍ਰ "ਨਾਨਕ ਹੋਸੀ ਭੀ ਸਚੁ" ਤੱਕ ਲਿਖਿਆ ਮਿਲਦਾ ਹੈ, ਸਬੂਤ ਵਜੋਂ ਉਹਨਾਂ ਸਿੱਕਿਆਂ ਦੀ ਫੋਟੋ ਕਾਪੀ ਨਾਲ ਲਗਾ ਦਿੱਤੀ ਹੈ। ਇਹ ਸਿੱਕੇ ਪਟਨਾ ਸਾਹਿਬ ਜੀ ਦੇ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜੀ ਦੇ ਕੋਲ ਅਤੇ ਦਾਸ ਦੇ ਕੋਲ ਭੀ ਮੌਜੂਦ ਹਨ। ਜੋ ਬੜੀ ਮੁਸ਼ਕਲ ਦੇ ਨਾਲ ਇੰਗਲੈਂਡ ਤੋਂ ਲਿਆਂਦੇ ਹਨ।

੧੯. ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਵੀ ਮੂਲ ਮੰਤਰ ਦੀ ਸੰਪੂਰਨਤਾ ਦਾ ਪ੍ਰਮਾਣ ਅੰਕਿਤ ਹੈ, ਜਿਨ੍ਹਾਂ ਦੀ ਰਚਨਾ 'ਤੇ ਸਮੁੱਚੇ ਪੰਥ ਨੂੰ ਪੂਰਨ ਵਿਸ਼ਵਾਸ ਹੈ ਅਤੇ ਜੋ ਗੁਰੂ ਘਰ ਵਿਚ ਵੇਦ ਵਿਆਸ ਦਾ ਰੁਤਬਾ ਰੱਖਣ ਵਾਲੇ ਹਨ, ਉਹਨਾਂ ਦੀ ਰਚਨਾ ਜੋ ਚਾਲ੍ਹੀ ਵਾਰਾਂ ਦੇ ਰੂਪ ਵਿਚ ਉਪਲਬਧ ਹੈ, ਉਸ ਵਿਚ ਉਨਤਾਲੀਵੀਂ (੩੯) ਵਾਰ ਦੀ ਪਹਿਲੀ ਪਉੜੀ ਜਿਸ ਵਿਚ ਐਸਾ ਕਥਨ ਹੈ :

**ਏਕੰਕਾਰੁ ਇਕਾਂਗ ਲਿਖਿ ਊੜਾ ਓਅੰਕਾਰੁ ਲਖਾਇਆ।**
**ਸਤਿਨਾਮ ਕਰਤਾ ਪੁਰਖੁ ਨਿਰਭਉ ਹੁਇ ਨਿਰਵੈਰੁ ਸਦਾਇਆ।**
**ਅਕਾਲ ਮੂਰਤਿ ਪਰਤਖਿ ਹੋਇ ਨਾਉ ਅਜੂਨੀ ਸੈਭੰ ਭਾਇਆ।**
**ਗੁਰਪਰਸਾਦਿ ਸੁ ਆਦਿ ਸਚੁ ਜੁਗਹ ਜੁਗੰਤਰੁ ਹੋਂਦਾ ਆਇਆ।**
**ਹੈਭੀ ਹੋਸੀ ਸਚੁ ਨਾਉ ਸਚੁ ਦਰਸਣ ਸਤਿਗੁਰੂ ਦਿਖਾਇਆ।**
**ਸਬਦੁ ਸੁਰਤਿ ਲਿਵਲੀਣੁ ਹੋਇ ਗੁਰੁ ਚੇਲਾ ਪਰਚਾ ਪਰਚਾਇਆ।**

**ਗੁਰੁ ਚੇਲਾ ਰਹਰਾਸਿ ਕਰਿ ਵੀਹ ਇਕੀਹ ਚੜ੍ਹਾਉ ਚੜ੍ਹਾਇਆ।**
**ਗੁਰਮੁਖਿ ਸੁਖ ਫਲੁ ਅਲਖ ਲਖਾਇਆ ॥੧॥** *(ਭਾਈ ਗੁਰਦਾਸ ਜੀ, ਵਾਰ ੩੯, ਪਉੜੀ ੧)*

ਸੋ ਇਸ ਸ਼ਬਦ ਵਿਚ ਇਹ ਗੱਲ ਨਿਰਸੰਦੇਹ ਸਾਬਤ ਹੋ ਜਾਂਦੀ ਹੈ ਕਿ ਪੁਰਾਤਨ ਗੁਰਸਿੱਖਾਂ ਵਿਚ ਭਾਈ ਗੁਰਦਾਸ ਤੋਂ ਵਿਦਵਾਨ ਹੋਰ ਕੋਈ ਸਿੱਖ ਨਜ਼ਰ ਨਹੀਂ ਆ ਰਿਹਾ, ਜਿਨ੍ਹਾਂ ਨੇ ਚਾਰ ਗੁਰੂ ਸਾਹਿਬਾਨਾਂ ਜੀ ਦੀ ਸੰਗਤ ਕੀਤੀ ਅਤੇ ਉਸ ਵੇਲੇ ਜੋ ਸਿੱਖਾਂ ਵਿਚ ਗੁਰੂ ਸਾਹਿਬ ਵੱਲੋਂ ਮੂਲਮੰਤ੍ਰ ਦਿੱਤਾ ਜਾਂਦਾ ਸੀ, ਉਸੇ ਨਿਸਚੇ ਨੂੰ ਭਾਈ ਗੁਰਦਾਸ ਜੀ ਨੇ ਇਸ ਪਉੜੀ ਵਿਚ ਲਿਖਿਆ ਹੈ। ਜੇ ਇਹ ਗ਼ਲਤ ਹੁੰਦਾ ਤਾਂ ਗੁਰੂ ਸਾਹਿਬਾਨ ਭਾਈ ਗੁਰਦਾਸ ਜੀ ਨੂੰ ਵਰਜ ਦਿੰਦੇ ਕਿ ਤੁਸੀਂ ਇਹ ਸ਼ਬਦ ਗੁਰਮਤ ਤੋਂ ਉਲਟ ਲਿਖ ਦਿੱਤਾ ਹੈ। ਭਾਈ ਗੁਰਦਾਸ ਜੀ ਨੇ ਇਸੇ ਸ਼ਬਦ ਵਿਚ ਜਿਥੇ ਮੂਲਮੰਤ੍ਰ ਸੰਪੂਰਨ ਲਿਖਿਆ ਹੈ, ਉਥੇ ਇਸ ਨੂੰ ਜਪਣ ਦੀ ਵਿਧੀ ਵੀ ਨਾਲ ਦਰਸਾ ਦਿੱਤੀ ਹੈ ਕਿ ਕਿਵੇਂ ਜਪਣਾ ਹੈ। "ਸਬਦੁ ਸੁਰਤਿ ਲਿਵਲੀਣੁ ਹੋਇ" ਕਿ ਸ਼ਬਦ ਵਿਚ ਸੁਰਤੀ ਨੂੰ ਲੀਨ ਕਰਕੇ ਲਿਵ ਲਾਉਣੀ ਹੈ। ਜੇ ਭਾਈ ਗੁਰਦਾਸ ਜੀ ਦੇ ਇਤਨੇ ਨਿੱਗਰ ਪ੍ਰਮਾਣ ਤੋਂ ਬਾਅਦ ਵੀ ਕਿਸੇ ਨੂੰ ਸ਼ੰਕਾ ਰਹਿੰਦੀ ਹੈ ਤਾਂ ਉਸ ਦੇ ਲਈ ਗੁਰੂ ਚਰਨਾਂ ਵਿਚ ਸਾਡੀ ਅਰਦਾਸ ਹੀ ਹੈ ਕਿ ਗੁਰੂ ਜੀ ਸੁਮੱਤ ਬਖ਼ਸ਼ੋ ਤਾਂ ਕਿ ਪੰਥ ਵਿਚ ਪਈ ਹੋਈ ਦੁਬਿਧਾ ਦੂਰ ਹੋ ਸਕੇ। ਅਸੀਂ ਜਪਣ ਜਪਾਉਣ ਵਿਚ ਇਕ ਹੋ ਜਾਈਏ।

੨੦. ਇਉਂ ਜਦੋਂ ਗੁਰੂ ਨਾਨਕ ਸਾਹਿਬ ਜੀ ਸੱਚਖੰਡ ਤੋਂ ਮੂਲਮੰਤ੍ਰ ਲੈ ਕੇ ਵਾਪਸ ਆਏ ਸਨ। ਤੀਸਰੇ ਦਿਨ ਵੇਈਂ ਨਦੀ 'ਚੋਂ ਪ੍ਰਗਟ ਹੋਏ ਤਾਂ ਭਗੀਰਥ ਬਸਤਰ ਲੈ ਕੇ ਉਵੇਂ ਹੀ ਖੜਾ ਸੀ। ਤਿੰਨ ਦਿਨ ਨਾ ਕੁਝ ਖਾਧਾ, ਨਾ ਕੁਝ ਪੀਤਾ, ਨਾ ਹੀ ਸੁੱਤਾ, ਨਾ ਲੋਕਾਂ ਦੇ ਕਹਿਣ 'ਤੇ ਵਿਸ਼ਵਾਸ ਹਾਰਿਆ। ਕਿਉਂਕਿ ਲੋਕੀਂ ਕਹਿੰਦੇ ਸਨ ਕਿ ਦੌਲਤ ਖ਼ਾਂ ਦਾ ਮੋਦੀ 'ਨਾਨਕ' ਵੇਈਂ ਵਿਚ ਡੁੱਬ ਗਿਆ ਹੈ। ਨਵਾਬ ਦੌਲਤ ਖ਼ਾਂ ਨੇ ਵੇਈਂ ਨਦੀ ਵਿਚ ਜਾਲ ਪਵਾ ਕੇ ਬਹੁਤ ਲੱਭਿਆ ਕਿ ਕਿਤੋਂ ਨਾਨਕ ਦਾ ਸਰੀਰ ਲੱਭ ਜਾਏ ਪਰ ਕੁਝ ਵੀ ਹੱਥ ਨਹੀਂ ਆਇਆ। ਇਕ ਭਾਈ ਭਗੀਰਥ, ਇਕ ਭੈਣ ਨਾਨਕੀ ਜੀ ਦਾ ਨਿਸਚਾ ਨਹੀਂ ਸੀ ਡੋਲਿਆ। ਭੈਣ ਨਾਨਕੀ ਜੀ ਘਰ ਵਿਚ ਸਮਾਧੀ ਲਾ ਕੇ ਬੈਠ ਗਏ। ਭੈਣ ਜੀ ਨੇ ਵੀ ਨਾ ਕੁਝ ਖਾਧਾ, ਨਾ ਕੁਝ ਪੀਤਾ ਅਤੇ ਨਾ ਹੀ ਆਰਾਮ ਕੀਤਾ। ਗੁਰੂ ਨਾਨਕ ਦੇਵ ਜੀ ਨੇ ਪ੍ਰਗਟ ਹੋ ਕੇ ਪਹਿਲਾਂ ਭਾਈ ਭਗੀਰਥ ਨੂੰ ਇਸ ਦੇ ਸਿਦਕ ਦਾ ਫਲ ਦਿੱਤਾ। ਕਿਹਾ ਕਿ ਸਿੱਖਾ ਨਿਹਾਲ। ਭਾਈ ਭਗੀਰਥ ਨੂੰ ਉਸੇ ਵੇਲੇ ਬ੍ਰਹਮ ਗਿਆਨ ਹੋ ਗਿਆ। ਦੂਸਰਾ ਭੈਣ ਨਾਨਕੀ ਜੀ ਨੂੰ ਪਤਾ ਲੱਗਣ ਤੋਂ ਜਦੋਂ ਉਹ ਦਰਸ਼ਨ ਕਰਨ ਲਈ ਆਏ ਤਾਂ ਲੋਕਾਂ ਦੀ ਬੜੀ ਭੀੜ ਸੀ। ਉਸੇ ਵੇਲੇ ਭੈਣ ਜੀ ਨੂੰ ਕਿਹਾ ਕਿ ਕੜਾਹ ਪ੍ਰਸਾਦਿ ਬਣਾ ਕੇ ਲਿਆਉ। ਕੜਾਹ ਪ੍ਰਸਾਦਿ ਆਏ ਤੋਂ ਸਾਰਿਆਂ ਨੂੰ ਮੂਲਮੰਤ੍ਰ ਸੰਪੂਰਨ ਦ੍ਰਿੜ੍ਹ ਕਰਵਾਇਆ। ਗੁਰੂ ਜੀ ਨੇ ਆਪ ਪਹਿਲਾਂ ਮੂਲਮੰਤ੍ਰ ਬੋਲਿਆ ਤੇ ਸਿੱਖਾਂ ਨੂੰ ਦ੍ਰਿੜ੍ਹ ਕਰਵਾਇਆ। ਜਿਨ੍ਹਾਂ ਨੇ ਸੁਣਿਆ, ਸਭ ਦੇ ਰੋਮ ਰੋਮ ਵਿੱਚੋਂ ਮੂਲਮੰਤ੍ਰ ਦੀਆਂ ਧੁਨਾਂ ਚੱਲ ਪਈਆਂ। ਜਿਸ ਜਗ੍ਹਾ ਸਤਿਗੁਰੂ ਜੀ ਵੇਈਂ ਨਦੀ ਵਿੱਚੋਂ ਪ੍ਰਗਟ ਹੋਏ, ਉਸ ਥਾਂ ਸਤਿਗੁਰਾਂ ਦੀ ਯਾਦ ਵਿਚ ਗੁਰਦੁਆਰਾ ਸੰਤ ਘਾਟ ਬਣਿਆ ਹੋਇਆ ਹੈ ਅਤੇ ਜੋ ਸਿੱਖਾਂ ਨੂੰ '੧ੴ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ' ਤੱਕ ਸਤਿਗੁਰਾਂ ਨੇ ਉਪਦੇਸ਼ ਦ੍ਰਿੜ ਕਰਵਾਇਆ। ਉਹ ਗੁਰਦੁਆਰਾ ਸਾਹਿਬ ਜੀ ਦੀ ਸਭ ਤੋਂ ਪਹਿਲਾਂ ਬਣੀ ਇਮਾਰਤ 'ਤੇ ਲਿਖਿਆ ਹੋਇਆ ਸੀ, ਜਿਸ ਕਰਕੇ ਨਵੀਂ ਬਣੀ ਇਮਾਰਤ 'ਤੇ ਵੀ ਮੌਜੂਦ ਹੈ ਕਿਉਂਕਿ ਪੁਰਾਤਨਤਾ ਨੂੰ ਉਸੇ ਤਰ੍ਹਾਂ ਕਾਇਮ ਰੱਖਿਆ ਹੋਇਆ ਹੈ।

ਇਥੇ ਮੂਲਮੰਤ੍ਰ ਦੀ ਵੀਚਾਰ ਸੰਪੂਰਨ ਕੀਤੀ ਜਾਂਦੀ ਹੈ। ਸੋ ਸਨਿਮਰ ਬੇਨਤੀ ਹੈ ਕਿ ਪੁਰਾਤਨ ਗੁਰਸਿੱਖਾਂ ਦੀ ਤਰ੍ਹਾਂ ਮੂਲਮੰਤ੍ਰ 'ਤੇ ਵਿਸ਼ਵਾਸ ਰੱਖਣਾ ਚਾਹੀਦਾ ਹੈ ਤੇ ਹਠ ਧਰਮੀ ਤਿਆਗ ਕੇ ਮੂਲਮੰਤ੍ਰ ਸੰਪੂਰਨ '੧ੴ ਤੋਂ ਨਾਨਕ ਹੋਸੀ ਭੀ ਸਚੁ' ਤੱਕ ਜਪ ਕੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨੀਆਂ ਚਾਹੀਦੀਆਂ ਹਨ।

# ਸ੍ਰੀ ਜਪੁ ਜੀ ਸਾਹਿਬ

## ਅਥ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਕਾ ਸਟੀਕ ਲਿਖਯਤੇ

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ**
**॥ ਜਪੁ ॥**
**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

### ੴ ਦਾ ਸ਼ੁੱਧ ਉਚਾਰਨ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਾਰੰਭਤਾ 'ੴ' ਪਦ ਤੋਂ ਹੁੰਦੀ ਹੈ। ਇਸ ਪਦ ਦੇ ਅਰਥ ਆਰੰਭ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ 'ੴ' ਦੇ ਉਚਾਰਣ ਬਾਰੇ ਜਾਣਕਾਰੀ ਹੋਵੇ, ਕਿਉਂਕਿ ਇਥੇ ਅੱਖਰਾਂ ਦੁਆਰਾ ਇਸ ਦੇ ਉਚਾਰਣ ਦਾ ਬੋਧ ਪ੍ਰਾਪਤ ਨਹੀਂ ਹੈ। ਇਸ ਕਰਕੇ ਸ਼ਰਧਾਲੂ ਸਿੱਖ ਆਪੋ-ਆਪਣੇ ਤਰੀਕਿਆਂ ਨਾਲ ਇਸ ਦਾ ਉਚਾਰਣ ਕਰਦੇ ਦੇਖੇ ਜਾਂਦੇ ਹਨ, ਜਿਸ ਕਾਰਨ ਆਮ ਲੋਕ ਇਸ ਪਦ ਦੇ ਸ਼ੁੱਧ ਉਚਾਰਣ ਤੋਂ ਅਣਜਾਣ ਹਨ। 'ੴ' ਦਾ ਉਚਾਰਣ ਜੋ ਟਕਸਾਲਾਂ, ਸੰਪ੍ਰਦਾਵਾਂ ਵਿਚ ਸੀਨਾ-ਬਸੀਨਾ ਚਲਿਆ ਆ ਰਿਹਾ ਹੈ, ਉਹ 'ਇਕ ਓਅੰਕਾਰ ਹੈ'। ਕਿਸੇ ਵੀ ਪਦ ਦਾ ਗਿਆਨ ਤਿੰਨ ਪ੍ਰਕਾਰ ਕਰਕੇ ਹੁੰਦਾ ਹੈ— ੧. ਗ੍ਰੰਥਕ ਪ੍ਰਮਾਣ, ੨. ਸੰਪ੍ਰਦਾਈ ਉਚਾਰਣ ਪ੍ਰਮਾਣ ੩. ਅਨੁਭਵੀ ਦਲੀਲ ਪ੍ਰਮਾਣ।

੧. **ਗ੍ਰੰਥਕ ਪ੍ਰਮਾਣ :** ਭਾਵੇਂ ਅਣਜਾਣਪੁਣੇ 'ਚ ਬਹੁਤ ਸਾਰੇ ਸ਼ਰਧਾਲੂ 'ੴ' ਦਾ ਉਚਾਰਣ 'ਇਕ ਓਅੰ' ਇਕਮਕਾਰ ਜਾਂ ਏਕੰਕਾਰ ਆਦਿ ਤਰੀਕਿਆਂ ਨਾਲ ਕਰਦੇ ਹਨ ਪਰ ਇਹ ਉਚਾਰਣ ਅਸ਼ੁੱਧ ਹੈ, ਜੋ ਉਨ੍ਹਾਂ ਦੀ ਅਗਿਆਨਤਾ ਕਾਰਨ ਹੈ ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਾਈ ਗੁਰਦਾਸ ਦੀਆਂ ਵਾਰਾਂ ਜਾਂ ਸ੍ਰੀ ਦਸਮ ਗ੍ਰੰਥ ਵਿਚ ਇਸ ਦਾ ਕੋਈ ਪ੍ਰਮਾਣ ਨਹੀਂ ਮਿਲਦਾ। ਦੂਜੇ ਪਾਸੇ 'ੴ' ਦਾ ਸ਼ੁੱਧ ਉਚਾਰਣ 'ਇਕ ਓਅੰਕਾਰ' ਹੈ ਜਿਸ ਦੇ ਪ੍ਰਮਾਣ ਉਪਰੋਕਤ ਗ੍ਰੰਥਾਂ ਵਿਚ ਹੇਠ ਲਿਖੇ ਅਨੁਸਾਰ ਦੇਖੇ ਜਾ ਸਕਦੇ ਹਨ :

(ੳ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪ੍ਰਮਾਣ :

**ਓਅੰਕਾਰਿ ਬ੍ਰਹਮਾ ਉਤਪਤਿ ॥ ਓਅੰਕਾਰੁ ਕੀਆ ਜਿਨਿ ਚਿਤਿ ॥**
**ਓਅੰਕਾਰਿ ਸੈਲ ਜੁਗ ਭਏ ॥ ਓਅੰਕਾਰਿ ਬੇਦ ਨਿਰਮਏ ॥** *(ਦਖਣੀ ਓਅੰਕਾਰੁ, ਅੰਗ ੯੨੯)*

**ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥** *(ਮਾਰੂ ਮ: ੫, ਘਰੁ ੪, ਅੰਗ ੧੦੦੩)*

(ਅ) ਸ੍ਰੀ ਦਸਮ ਗ੍ਰੰਥ ਵਿੱਚੋਂ ਪ੍ਰਮਾਣ :

**ਓਅੰਕਾਰ ਆਦਿ ॥ ਕਥਨੀ ਅਨਾਦਿ ॥...॥** *(ਜਾਪੁ ਸਾਹਿਬ, ਸ੍ਰੀ ਦਸਮ ਗ੍ਰੰਥ, ਪੰਨਾ ੯)*

**ਪ੍ਰਿਥਮੈ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੫੮)*

(ੲ) ਭਾਈ ਗੁਰਦਾਸ ਜੀ ਦੀ ਬਾਣੀ ਵਿੱਚੋਂ ਪ੍ਰਮਾਣ :

**ਇਕ ਕਵਾਉ ਪਸਾਉ ਕਰਿ ਓਅੰਕਾਰਿ ਅਕਾਰੁ ਪਸਾਰਾ।** *(ਵਾਰ ੬, ਪਉੜੀ ੪)*

**ਓਅੰਕਾਰੁ ਅਕਾਰ ਕਰਿ ਇਕੁ ਕਵਾਉ ਪਸਾਉ ਕਰਾਇਆ।** *(ਵਾਰ ੩੯, ਪਉੜੀ ੨)*

**ਓਅੰਕਾਰਿ ਅਕਾਰੁ ਚਲਿਤੁ ਰਚਾਇਆ।** *(ਵਾਰ ੨੨, ਪਉੜੀ ੧)*

**ਓਅੰਕਾਰਿ ਅਕਾਰੁ ਕਰਿ ਪਉਣੁ ਪਾਣੀ ਬੈਸੰਤਰੁ ਧਾਰੇ।** *(ਵਾਰ ੪, ਪਉੜੀ ੧)*

**ਜਾ ਕੇ ਓਅੰਕਾਰ ਕੇ ਬਿਥਾਰ ਕੀ ਅਪਾਰ ਗਤਿ, ਸਬਦ ਬਿਬੇਕ ਏਕ ਜੀਹ ਕੈਸੇ ਗਾਵਈ॥...੨੭੦॥**
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

**ਜਾਂ ਕੈ ਓਅੰਕਾਰ ਕੈ ਅਕਾਰ ਹੈ ਨਾਨਾ ਪ੍ਰਕਾਰ, ਕੀਰਤਨ ਸਮੈ ਸਾਧ ਸੰਗਿ ਸੌ ਲਗਨ ਹੈ॥...੩੦੨॥**
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

ਉਪਰੋਕਤ ਪ੍ਰਮਾਣਾਂ ਤੋਂ ਸਪੱਸ਼ਟ ਹੈ ਕਿ 'ੴ' ਦੇ ਉਚਾਰਣ ਲਈ ਗ੍ਰੰਥਕ ਪ੍ਰਮਾਣ ਇਹੋ ਦੱਸਦੇ ਹਨ ਕਿ ਇਸ ਦਾ ਸ਼ੁੱਧ ਉਚਾਰਣ 'ਇਕ ਓਅੰਕਾਰ' ਹੈ।

੨. **ਸੰਪ੍ਰਦਾਈ ਉਚਾਰਣ ਪ੍ਰਮਾਣ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਬੋ ਕੀ ਤਲਵੰਡੀ ਦਮਦਮਾ ਸਾਹਿਬ (ਪੰਜਾਬ) ਵਿਚ ਬਿਰਾਜਦਿਆਂ ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਸਾਹਿਬ ਸੰਪੂਰਨ ਕਰਾਈ ਤੇ ਉਥੇ ਸਿੰਘਾਂ ਨੂੰ ਗੁਰਬਾਣੀ ਦਾ ਪਾਠ ਅਤੇ ਅਰਥ ਆਪ ਪੜ੍ਹਾਏ, ਜਿਸ ਤੋਂ ਸਿੱਖ ਧਰਮ ਦੀਆਂ ਦੋਵੇਂ ਟਕਸਾਲਾਂ ਚੱਲੀਆਂ। ਇਕ ਬਾਬਾ ਦੀਪ ਸਿੰਘ ਜੀ ਤੋਂ ਦਮਦਮੀ ਟਕਸਾਲ ਤੇ ਦੂਸਰੀ ਭਾਈ ਮਨੀ ਸਿੰਘ ਜੀ ਤੋਂ ਸ੍ਰੀ ਅੰਮ੍ਰਿਤਸਰ ਸਾਹਿਬ ਵਾਲੀ ਟਕਸਾਲ, ਜੋ ਬ੍ਰਹਮ ਗਿਆਨੀ ਤੱਤ ਬੇਤੇ ਗਿਆਨੀ ਮਹਾਂਪੁਰਖਾਂ ਦੁਆਰਾ ਅੱਜ ਤੱਕ ਵਿੱਦਿਆ ਪੜ੍ਹਨ ਪੜ੍ਹਾਉਣ ਦੀ ਸੇਵਾ ਨਿਭਾਉਂਦੀਆਂ ਆ ਰਹੀਆਂ ਹਨ। ਇਨ੍ਹਾਂ ਦੋਵੇਂ ਸੰਪ੍ਰਦਾਵਾਂ ਵਿਚ ਜੋ ਸੀਨਾ-ਬਸੀਨਾ 'ੴ' ਦਾ ਉਚਾਰਣ ਕਰਾਇਆ ਜਾ ਰਿਹਾ ਹੈ, ਉਹ 'ਇਕ ਓਅੰਕਾਰ' ਹੈ। ਇਹ ਟਕਸਾਲੀ ਉਚਾਰਣ ਜੋ ਮੰਨਣਯੋਗ ਹੈ।

੩. **ਅਨੁਭਵੀ ਦਲੀਲ ਦਾ ਪ੍ਰਮਾਣ :** ਜੇਕਰ 'ੴ' ਨੂੰ ਪਦ-ਛੇਦ ਕਰੀਏ ਤਾਂ ਇਸ ਦੇ ਤਿੰਨ ਹਿੱਸੇ ਬਣਦੇ ਹਨ। ੧ = ਇਕ, ਓ = ਓਅੰ, ◌ = ਕਾਰ। ਇਸ ਵਿਚ '੧' ਸੰਖਿਆ ਵਾਚਕ ਹੈ। 'ਓ' ਸੰਸਕ੍ਰਿਤ ਦਾ ਪਦ ਹੈ ਜਿਸ ਦਾ ਉਚਾਰਣ 'ਓਅੰ' ਹੈ। ਅੱਗੇ ਜੋ ਲਕੀਰ ' ◌ ' ਕਾਰ ਹੈ। ਇਸ ਲਕੀਰ ਨੂੰ ਹਜ਼ੂਰ ਨੇ ਗੁਰਬਾਣੀ 'ਚ ਵੀ 'ਕਾਰ' ਹੀ ਕਿਹਾ ਹੈ :

**ਦੇ ਕੈ ਚਉਕਾ ਕਢੀ ਕਾਰ॥** *(ਵਾਰ ਆਸਾ ਮਹਲਾ ੧, ਅੰਗ ੪੭੨)*

**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥** *(ਵਾਰ ਸਿਰੀਰਾਗ, ਸਲੋਕ ਮ: ੧, ਅੰਗ ੯੧)*

ਇਸ ਲਈ ਜਦੋਂ 'ੴ' ਦਾ ਉਚਾਰਣ ਸੰਧੀ ਯੁਕਤ ਇਕੱਠਾ ਕਰਾਂਗੇ ਤਾਂ ਇਉਂ ਬਣ ਜਾਵੇਗਾ '੧' ਇਕ + 'ਓ' ਓਅੰ + ◌ ਕਾਰ = ਇਕ ਓਅੰਕਾਰ। ਇਹੋ ਇਸ ਦਾ ਸ਼ੁੱਧ ਉਚਾਰਣ ਹੈ। ਪੰਜਾਬ ਦੀ ਆਮ ਬੋਲੀ ਵਿਚ ਖਿੱਚੀ ਗਈ ਕਿਸੇ ਲਕੀਰ ਨੂੰ 'ਕਾਰ' ਆਖਦੇ ਹਨ। ਜਿਵੇਂ ਪੰਡਤ ਭੋਜਨ ਕਰਨ ਸਮੇਂ ਆਪਣੀ ਥਾਲੀ ਦੁਆਲੇ ਜਲ ਦੁਆਰਾ ਲਕੀਰ (ਕਾਰ) ਬਣਾਉਂਦਾ ਹੈ। ਸਪੇਰੇ ਸੱਪ ਦਿਖਾਉਣ ਸਮੇਂ ਉਸ ਨੂੰ ਕੀਲਣ ਲਈ ਸੱਪ ਦੁਆਲੇ ਆਟੇ ਆਦਿ ਨਾਲ ਲਕੀਰ ਖਿੱਚ ਕੇ ਉਸ ਨੂੰ 'ਕਾਰ' ਖਿੱਚਣਾ ਆਖਦੇ ਹਨ। ਰਾਮਾਇਣ ਵਿਚ ਜ਼ਿਕਰ ਆਉਂਦਾ ਹੈ ਕਿ ਜਦੋਂ ਰਾਮ ਤੇ ਲਛਮਣ ਰਾਵਣ ਦੇ ਕਪਟ ਦੁਆਰਾ ਰਚੇ ਸੋਨੇ ਦੇ ਹਿਰਨ ਪਿੱਛੇ ਨਿਕਲੇ ਤਾਂ ਸੀਤਾ ਦੀ ਕੁਟੀਆ ਅੱਗੇ ਇਕ ਲਕੀਰ ਖਿੱਚੀ ਗਈ ਸੀ ਕਿ ਇਸ ਨੂੰ ਪਾਰ ਨਹੀਂ ਕਰਨਾ। ਉਸ ਨੂੰ ਉਥੇ 'ਕਾਰ' ਹੀ ਕਿਹਾ ਜਾਂਦਾ ਹੈ ਤੇ ਸੀਤਾ ਨੇ ਸਾਧੂ ਭੇਖ 'ਚ ਆਏ ਰਾਵਣ ਨੂੰ ਖ਼ੈਰਾਤ

ਪਾਉਣ ਸਮੇਂ ਉਸ ਲਕੀਰ (ਕਾਰ) ਦਾ ਉਲੰਘਨ ਕੀਤਾ ਸੀ ਤਾਂ ਉਸ ਦਾ ਹਰਨ ਹੋਇਆ। ਇਨ੍ਹਾਂ ਉਪਰੋਕਤ ਦਲੀਲਾਂ ਤੋਂ ਇਹੋ ਸਪੱਸ਼ਟ ਹੁੰਦਾ ਹੈ ਕਿ 'ਮੁੜਵੀਂ ਲਕੀਰ' 'ਕਾਰ' ਕਹਾਉਂਦੀ ਹੈ। ਇਸ ਲਈ ਸਤਿਗੁਰੂ ਸਾਹਿਬਾਨ ਨੇ ਵੀ ਇਥੇ ਮੁੜਵੀਂ ਲਕੀਰ ਨੂੰ 'ਕਾਰ' ਕਰਕੇ ਹੀ ਲਿਖਿਆ ਹੈ। ਇਸ ਕਰਕੇ ਇਸ ਨੂੰ 'ਕਾਰ' ਪੜ੍ਹਨਾ ਹੀ ਯੋਗ ਹੈ। ਅਸੀਂ ਉਪਰੋਕਤ ਸਬੂਤਾਂ ਜਾਂ ਦਲੀਲਾਂ ਦੇ ਆਧਾਰ 'ਤੇ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਗੁਰਬਾਣੀ ਵਿਚ ਜਿਥੇ ਵੀ '੧ੴ' ਸ਼ਬਦ ਆਉਂਦਾ ਹੈ, ਇਸ ਦਾ ਸ਼ੁੱਧ ਉਚਾਰਣ 'ਇਕ ਓਅੰਕਾਰ' ਹੀ ਹੈ। ਕੋਈ ਵੀ ਹੋਰ ਉਚਾਰਣ ਸ਼ੁੱਧ ਨਹੀਂ ਮੰਨਿਆ ਜਾ ਸਕਦਾ।

## ਮੂਲਮੰਤ੍ਰ ਅਰਥ ਪ੍ਰਾਰੰਭ

ਦਮਦਮੀ ਟਕਸਾਲ ਦੇ ਬਾਰ੍ਹਵੇਂ ਮੁਖੀ ਵਿੱਦਿਆ ਮਾਰਤੰਡ, ਬ੍ਰਹਮ ਗਿਆਨੀ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਆਪਣੇ ਜੀਵਨ ਕਾਲ 'ਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਵਿਚ ਜੋ ਅਰਥ ਸੰਗਤਾਂ ਨੂੰ ਸੁਣਾਏ ਤੇ ਜੋ ਟੇਪ ਰਿਕਾਰਡ ਕੀਤੇ ਗਏ, ਉਥੇ ਮਹਾਂਪੁਰਖਾਂ ਨੇ ਮੂਲਮੰਤ੍ਰ ਦੇ ਕਈ ਪਹਿਲੂਆਂ ਤੋਂ ਅਰਥ ਕੀਤੇ ਹਨ। ਉਨ੍ਹਾਂ ਦੇ ਉਤਰਾਧਿਕਾਰੀ ਸ੍ਰੀ ਮਾਨ ਸੰਤ ਗਿਆਨੀ ਕਰਤਾਰ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਨੇ ਵੀ ਉਨ੍ਹਾਂ ਦੁਆਰਾ ਕੀਤੇ ਅਰਥਾਂ ਨੂੰ ਲਿਖ ਕੇ ਕਲਮ-ਬੰਦ ਕੀਤਾ ਹੈ। ਜੋ ਵੱਡੇ ਮਹਾਂਪੁਰਖਾਂ (ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ) ਜੀ ਦੇ ਉਚਾਰਣ ਕੀਤੇ ਅਰਥਾਂ ਦੀਆਂ ਲਿਖੀਆਂ ਅਰਥ ਕਾਪੀਆਂ ਸਤਿਕਾਰ ਯੋਗ ਵੈਦ ਗਿਆਨੀ ਨਿਰੰਜਨ ਸਿੰਘ ਜੀ ਬੋਪਾਰਾਏ ਵਾਲਿਆਂ ਦੁਆਰਾ ਜਥਾ ਭਿੰਡਰਾਂ ਦੇ ਸਤਿਕਾਰਯੋਗ ਗਿਆਨੀ ਦੀਦਾਰ ਸਿੰਘ ਜੀ ਤੋਂ ਦਾਸ ਨੂੰ ਪ੍ਰਾਪਤ ਹੋਈਆਂ। ਇਨ੍ਹਾਂ ਸਭਨਾਂ ਵਿਚ ਮਹਾਂਪੁਰਖਾਂ ਨੇ ਮੂਲਮੰਤ੍ਰ ਦੇ ਕਈ ਪੱਖੋਂ ਅਰਥ ਕੀਤੇ ਹਨ, ਜਿਨ੍ਹਾਂ ਨੂੰ ਇਥੇ ਲਿਖਣ ਦਾ ਯਤਨ ਕੀਤਾ ਜਾ ਰਿਹਾ ਹੈ। ਇਸ ਤੋਂ ਇਲਾਵਾ ਸੰਪ੍ਰਦਾਈ ਟੀਕਾ *ਸ੍ਰੀ ਅਮੀਰ ਭੰਡਾਰ*, ਭਾਈ ਕਾਨ੍ਹ ਸਿੰਘ ਜੀ ਨਾਭਾ ਦਾ *ਮਹਾਨ ਕੋਸ਼*, *ਫ਼ਰੀਦਕੋਟੀਆਂ ਦਾ ਟੀਕਾ*, ਗਿਆਨੀ ਚੰਦਾ ਸਿੰਘ ਜੀ ਦਾ *ਗੁਰਬਾਣੀ ਕੋਸ਼*, ਭਾਈ ਵੀਰ ਸਿੰਘ ਜੀ ਵਾਲਾ *ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼*, ਪੰਡਤ ਤਾਰਾ ਸਿੰਘ ਨਰੋਤਮ ਦਾ *ਗੁਰੂ ਗਿਰਾਰਥ ਕੋਸ਼* ਤੇ ਦਾਸ ਦੇ ਵਿੱਦਿਆ ਦਾਤੇ ਸੰਤ ਗਿਆਨੀ ਇੰਦਰਜੀਤ ਸਿੰਘ ਜੀ ਦੀ ਰਸਨਾ ਤੋਂ ਪ੍ਰਾਪਤ ਹੋਏ ਗੁਰਬਾਣੀ ਦੇ ਅਰਥਾਂ ਦੀ ਸਹਾਇਤਾ ਨਾਲ ਇਹ ਟੀਕਾ ਲਿਖਣ ਦਾ ਯਤਨ ਕੀਤਾ ਗਿਆ ਹੈ ਅਤੇ ਗੁਰ ਸੰਗਤ ਦੇ ਅਸ਼ੀਰਵਾਦ ਦੀ ਪ੍ਰਾਪਤੀ ਸਦਕਾ ਇਥੋਂ ਅਰਥਾਂ ਦੀ ਪ੍ਰਾਰੰਭਤਾ ਕਰਦੇ ਹਾਂ।

### ਅਰਥ ਨੰ: ੧

**ਉਥਾਨਕਾ :** ਜਗਤ ਗੁਰੂ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੁਨੀਆਂ ਨੂੰ ਤਾਰਦੇ ਹੋਏ ਜਦੋਂ ਸੁਮੇਰ ਪਰਬਤ ਉੱਪਰ ਪਹੁੰਚੇ ਤਾਂ ਉਥੇ ਗੋਰਖਾਦਿ ੮੪ ਸਿੱਧਾਂ ਦੀ ਮੰਡਲੀ ਬੈਠੀ ਸੀ ਜਿਸ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ 'ਚ ਇਸ ਪ੍ਰਕਾਰ ਕੀਤਾ ਹੈ :

**ਫਿਰਿ ਜਾਇ ਚੜ੍ਹਿਆ ਸੁਮੇਰ ਪਰ, ਸਿਧ ਮੰਡਲੀ ਦ੍ਰਿਸਟੀ ਆਈ।...**
**ਸਿਧ ਪੁਛਣਿ ਸੁਣਿ ਬਾਲਿਆ! ਕਉਣੁ ਸਕਤਿ ਤੁਹਿ ਏਥੇ ਲਿਆਈ।**
**ਹਉ ਜਪਿਆ ਪਰਮੇਸਰੋ, ਭਾਉ ਭਗਤਿ ਸੰਗ ਤਾੜੀ ਲਾਈ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੮)*

ਅਰਥਾਤ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ ਉੱਪਰ ਗਏ ਤਾਂ ਉਥੇ ਸਿੱਧਾਂ ਦੀ ਮੰਡਲੀ ਨਜ਼ਰ ਆਈ। ਗੁਰੂ ਜੀ ਨੂੰ ਸਿੱਧ ਪੁੱਛਣ ਲੱਗੇ ਕਿ ਹੇ ਬਾਲਕ ! ਕਿਹੜੀ ਸ਼ਕਤੀ ਤੁਹਾਨੂੰ ਇਥੇ (ਸੁਮੇਰ ਪਰਬਤ) ਲਿਆਈ ਹੈ ? ਤਾਂ ਸਤਿਗੁਰਾਂ ਨੇ ਉੱਤਰ ਵਿਚ ਆਖਿਆ ਕਿ ਮੈਂ ਪਰਮੇਸ਼ਰ ਦਾ ਜਾਪ ਕੀਤਾ ਹੈ ਤੇ ਪ੍ਰੇਮਾ-ਭਗਤੀ ਦੁਆਰਾ

ਤਾੜੀ ਲਾਈ ਹੈ ਅਤੇ ਉਸ '੧ੴ' (ਇਕ ਓਅੰਕਾਰ) ਦੇ ਬਲ ਨਾਲ ਹੀ ਅਸੀਂ ਇਥੇ ਪੁੱਜੇ ਹਾਂ। ਸਿੱਧਾਂ ਨੇ ਪੁੱਛਿਆ ਕਿ ਕਿਸ '੧ੴ' ਦੇ ਬਲ ਨਾਲ ਪੁੱਜੇ ਹੋ ? ਉਸ ਬਾਰੇ ਸਾਨੂੰ ਦੱਸੋ। ਤਦ ਉੱਤਰ ਵਿਚ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਲਮੰਤ੍ਰ ਵਿਚ ਉਸ ਵਾਹਿਗੁਰੂ ਬਾਰੇ ਗਿਆਨ ਕਰਾਉਂਦੇ ਹੋਏ ਉਚਾਰਣ ਕੀਤਾ :

**੧** = ਜੋ ਇਕ ਪਰਮੇਸ਼ਰ ਅਦ੍ਵੈਤ ਸਰੂਪ ਹੈ ਭਾਵ ਅਦੁੱਤੀ ਹੈ। **ੴ** = ਸਾਰਿਆਂ ਦਾ ਪ੍ਰਕਾਸ਼ਕ ਹੈ। **ਸਤਿਨਾਮੁ** (ਸਤਿ + ਨਾਮੁ) ਸਤਿ = ਨਾਸ਼ ਤੋਂ ਰਹਿਤ, ਨਾਮੁ = ਪ੍ਰਸਿੱਧ ਹੈ। **ਕਰਤਾ** = ਸਾਰੀ ਸ੍ਰਿਸ਼ਟੀ ਦਾ ਰਚੈਤਾ ਹੈ। **ਪੁਰਖੁ** = ਪੂਰਨ ਹੈ। **ਨਿਰਭਉ** = ਭੈ ਤੋਂ ਰਹਿਤ ਹੈ। **ਨਿਰਵੈਰੁ** = ਵੈਰ ਤੋਂ ਰਹਿਤ **ਵਾ:** ਸਾਰਿਆਂ ਦਾ ਆਤਮਾ ਰੂਪ ਹੋਣੇ ਕਰਕੇ ਉਹਦਾ ਕਿਸੇ ਨਾਲ ਵੈਰ ਨਹੀਂ ਭਾਵ ਸਾਰਿਆਂ ਦਾ ਆਪਣਾ ਆਪ ਰੂਪ ਹੈ। **ਅਕਾਲ ਮੂਰਤਿ,** ਅਕਾਲ = ਕਾਲ ਤੋਂ ਰਹਿਤ, ਮੂਰਤਿ = ਸਰੂਪ ਹੈ। **ਅਜੂਨੀ** = ਜੂਨੀਆਂ ਤੋਂ ਰਹਿਤ ਹੈ ਭਾਵ ਜੰਮਣ ਮਰਨ ਵਿਚ ਨਹੀਂ ਆਉਂਦਾ। **ਸੈਭੰ** = ਸੁਤੇ ਹੀ ਪ੍ਰਕਾਸ਼ ਸਰੂਪ ਹੈ। **ਗੁਰਪ੍ਰਸਾਦਿ,** ਗੁਰ = ਚੇਤਨ ਸਰੂਪ ਅਤੇ ਪ੍ਰਸਾਦਿ = ਅਨੰਦ ਸਰੂਪ ਹੈ। (ਗੁ = ਅਗਿਆਨ ਨੂੰ ਦੂਰ ਕਰਕੇ ਰੂ = ਗਿਆਨ ਦਾ ਪ੍ਰਕਾਸ਼ਕ ਹੈ) **ਅਥਵਾ** ਗੁਰ = ਗੁਰਾਂ ਦੀ ਪ੍ਰਸਾਦਿ = ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ **ਵਾ:** ਆਪ ਹੀ ਗੁਰੂ ਸਰੂਪ ਹੋ ਕੇ ਕਿਰਪਾ ਦ੍ਰਿਸ਼ਟੀ ਕਰਨ ਵਾਲਾ ਹੈ।

**ਜਪੁ** = ਜਪਣ ਯੋਗ ਹੈ ਜੋ ਵਾਹਿਗੁਰੂ ਦੇ ਵਿਸ਼ੇਸ਼ਣ 'ਜਪਣ ਯੋਗ' ਉਪਰ ਹੀ ਆਧਾਰਿਤ ਹੈ। **ਆਦਿ ਸਚੁ** = ਜਗਤ ਦੇ ਆਦਿ ਵਿਚ ਵੀ ਸੱਚ ਸਰੂਪ ਸੀ। **ਜੁਗਾਦਿ ਸਚੁ** = ਜਦੋਂ ਸਤਿਜੁਗ, ਤ੍ਰੇਤਾ, ਦੁਆਪਰ ਕਲਯੁੱਗ ਜੁਗਾਂ ਦੀ ਮਰਯਾਦਾ ਬੰਨ੍ਹੀ, ਉਦੋਂ ਵੀ ਸੱਚ ਸਰੂਪ ਸੀ। **ਹੈ ਭੀ ਸਚੁ** = ਹੁਣ ਭੀ ਸੱਚ ਸਰੂਪ ਹੈ। **ਨਾਨਕ ਹੋਸੀ ਭੀ ਸਚੁ** = ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਅੱਗੇ ਨੂੰ ਵੀ ਉਹ ਪਰਮੇਸ਼ਰ ਸੱਚ ਸਰੂਪ ਹੋਵੇਗਾ।

ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ੧ੴ ਪਰਮੇਸ਼ਰ ਦਾ ਗਿਆਨ ਸਿੱਧਾਂ ਨੂੰ ਇਸ ਪ੍ਰਕਾਰ ਕਰਾਇਆ ਜੋ ਮੂਲਮੰਤ੍ਰ 'ਚ ਉਪਰੋਕਤ ਕਥਨ ਹੈ।

ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਵੇਦ ਅੰਦਰ ਤਾਂ ਕੇਵਲ 'ਓ' (ਓਅੰ) ਮੰਤ੍ਰ ਹੈ ਤੇ ਆਪ ਨੇ ਓਅੰਕਾਰ ਦੇ ਅੱਗੇ ੧ ਲਿਖ ਕੇ ਵੇਦ ਵਿਰੁੱਧ ਵਾਕ ਬਣਾ ਦਿੱਤਾ ਹੈ, ਇਸ ਲਈ ਇਸ (੧ੴ) ਮੰਤਰ ਦੇ ਜਪਣ ਦਾ ਕੋਈ ਲਾਭ ਨਹੀਂ ਕਿਉਂਕਿ ਤੁਹਾਡੀ ਰਚਨਾ ਵੇਦ ਵਿਰੁੱਧ ਹੈ ? ਤਦ ਸਤਿਗੁਰੂ ਮਹਾਰਾਜ ਜੀ ਕਹਿਣ ਲੱਗੇ ਕਿ ਹੇ ਸਿੱਧੋ ! ਸਾਡੀ ਰਚਨਾ ਨਾ ਵੇਦ ਦੇ ਅਨੁਸਾਰ ਹੈ ਨਾ ਵਿਰੁੱਧ ਹੈ ਬਲਕਿ ਸੁਤੰਤਰ ਰੂਪ ਹੈ ਤੇ ੧ ਲਿਖਣ ਬਾਰੇ ਸਮਝੋਗੇ ਤਾਂ ਸ਼ੰਕਾ ਨਵਿਰਤ ਹੋ ਜਾਵੇਗੀ, ਕਿਉਂਕਿ ਵੇਦ ਅੰਦਰ ਜੋ 'ਓਅੰ' ਮੰਤ੍ਰ ਹੈ ਉਹ ਤ੍ਰਿਧਾ ਰੂਪ ਹੈ ਭਾਵ ਮਾਇਆ ਦੇ ਤਿੰਨਾਂ ਗੁਣਾਂ (ਰਾਜਸੀ, ਤਾਮਸੀ, ਸਾਤਕੀ) ਦੇ ਯੁਕਤ ਹੈ; ਜੈਸਾ ਕਿ :

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥**

*(ਰਾਗੁ ਕੇਦਾਰਾ ਬਾਣੀ ਕਬੀਰ ਜੀ, ਅੰਗ ੧੧੨੩)*

ਅਸੀਂ ਇਸ ਤ੍ਰਿਧਾ ਰੂਪ ਮੰਤ੍ਰ 'ਓਅੰ' ਤੋਂ ਪਹਿਲਾਂ ਇਕ (੧) ਲਗਾ ਕੇ ਉਸ ਨੂੰ ਅਦ੍ਵੈਤ ਸਰੂਪ ਜਣਾਇਆ ਹੈ, ਕਿਉਂਕਿ ਦੁਨੀਆਂ ਵਿਚ 'ਓਅੰਕਾਰ' ਪ੍ਰਤੀ ੬੩ ਪ੍ਰਕਾਰ ਦੇ ਵਿਵਾਦ ਹਨ। ਸੱਤਾਂ ਮੱਤਾਂ ਵਾਲਿਆਂ ਨੇ ਇਸ ਨੂੰ ਆਪੋ-ਆਪਣੇ ਤਰੀਕਿਆਂ ਨਾਲ ੯-੯ ਪ੍ਰਕਾਰ ਦਾ ਵਰਣਨ ਕੀਤਾ ਹੈ।

ਵੱਖ-ਵੱਖ ਮੱਤਾਂ ਵਾਲਿਆਂ ਨੇ 'ਓਅੰਕਾਰ' ਦੇ ਵੱਖ-ਵੱਖ ਰੂਪ ਮੰਨੇ ਹਨ, ਜਿਵੇਂ ਕਿ ਯੱਗਯਵਲਕ ਜੀ 'ਓਅੰਕਾਰ' ਨੂੰ ਅਮਾਤ੍ਰਾ ਰੂਪ ਮੰਨਦੇ ਹਨ। ਕਈ ਅਰਧ ਮਾਤ੍ਰਾ ਰੂਪ, ਕਈ ਇਕ ਮਾਤ੍ਰਾ ਰੂਪ ਤੇ ਕਈ ਦੋ ਮਾਤ੍ਰਾ ਰੂਪ ਮੰਨਦੇ ਹਨ। ਇਸੇ ਤਰ੍ਹਾਂ ਵੈਸ਼ਨੋ ਮੱਤ ਵਾਲਿਆਂ ਨੇ ਢਾਈ ਮਾਤ੍ਰਾਂ, ਕਈ ਤਿੰਨ ਮਾਤ੍ਰਾਂ ਮੰਨਦੇ ਹਨ। ਸਨਕਾਦਿਕਾਂ ਨੇ ਸਾਢੇ ਤਿੰਨ ਮਾਤ੍ਰਾਂ, ਸਨਾਤਨ ਮੱਤ ਵਾਲਿਆਂ ਨੇ ਚਾਰ ਮਾਤ੍ਰਾਂ ਤੇ ਵਿਸ਼ਿਸ਼ਟ ਜੀ ਨੇ ਸਾਢੇ ਚਾਰ ਮਾਤ੍ਰਾਂ ਮੰਨੀਆਂ ਹਨ। ਵੇਦਾਂਤੀ ਨਿਰਗੁਣ ਤੇ ਸਰਗੁਣ ਦੀ ਸਾਂਝੀ ਉਪਾਸਨਾ ਕਰਨ ਰੂਪ 'ਓਅੰਕਾਰ' ਮੰਨਦੇ ਹਨ। ਓਅੰਕਾਰ ਦਾ ਵਾਚਯ ਅਰਥ ਸਰਗੁਣ ਉਪਾਸਨਾ ਹੈ ਤੇ ਲੱਖਯ ਅਰਥ ਨਿਰਗੁਣ

ਉਪਾਸਨਾ ਹੈ। ਇਸੇ ਤਰ੍ਹਾਂ ਪ੍ਰਤੀਕ ਉਪਾਸਨਾ ਸਰਗੁਣ ਦੀ ਅਤੇ ਅਹੰਗਰੈ ਉਪਾਸਨਾ ਨਿਰਗੁਣ ਦੀ ਹੈ। ਕਾਵਯ ਸ਼ਾਸਤ੍ਰ ਵਾਲੇ ਓਅੰਕਾਰ ਨੂੰ ਮਾਤ੍ਰਿਕ ਰੂਪ ਮੰਨਦੇ ਹਨ। ਭਾਵ ਮਾਤ੍ਰਿਕ = ਜਿੰਨਾ ਵਿਚ ਅੱਖਰਾਂ ਦਾ ਹਿਸਾਬ ਨਹੀਂ, ਕੇਵਲ ਮਾਤਰਾ ਦਾ ਹੀ ਹਿਸਾਬ ਰੱਖਿਆ ਹੁੰਦਾ ਹੈ। ਈਸਾਈ ਮੱਤ ਵਿਚ ਤਿੰਨ (ਰੂਹ, ਮੁਕੱਦਸ ਤੇ ਈਸਾ ਪੈਗ਼ੰਬਰ)[੧] ਮੰਨੇ ਹਨ। ਇਸਲਾਮ ਵਿਚ ਦੋ (ਖ਼ੁਦਾ ਤੇ ਪੈਗ਼ੰਬਰੀ) ਮੰਨੇ ਹਨ। ਇਸ ਲਈ ਉਸ ਪਰਮਾਤਮਾ ਦੇ ਮੱਤਾਂ ਮਤਾਂਤਰਾਂ 'ਚ ਜਿਥੇ ਨਾਮ ਵੱਖੋ-ਵੱਖਰੇ ਹਨ, ਉਥੇ ਭੇਦ ਭਿੰਨਤਾ ਵੀ ਦੇਖੀ ਜਾਂਦੀ ਹੈ। ਇਨ੍ਹਾਂ ਸਾਰਿਆਂ ਨੂੰ ਨਵਿਰਤ ਕਰਨ ਲਈ ਅਸੀਂ 'ਇਕ (੧)' ਲਗਾਇਆ ਹੈ ਭਾਵ ਉਹ ਪਰਮਾਤਮਾ ਜੋ ਇਕ ਅਦ੍ਵੈਤ ਰੂਪ ਹੈ, ਅਸੀਂ ਉਸ ਇਕ ਦਾ ਹੀ ਕਥਨ ਕਰਦੇ ਹਾਂ, ਇਕ ਦਾ ਹੀ ਪੂਜਨ ਕਰਦੇ ਹਾਂ। ਇਕ ਦੇ ਸੇਵਕ ਅਸੀਂ ਆਪ ਹਾਂ ਤੇ ਇਕ ਦੇ ਹੀ ਸੇਵਕ ਸਾਰਿਆਂ ਨੂੰ ਬਣਾਉਂਦੇ ਹਾਂ। ਸਤਿਗੁਰੂ ਜੀ ਦੇ ਇਨ੍ਹਾਂ ਕਥਨਾਂ ਦੀ ਪੁਸ਼ਟੀ ਲਈ ਗੁਰਬਾਣੀ 'ਚ ਅਨੇਕਾਂ ਪ੍ਰਮਾਣ ਮਿਲਦੇ ਹਨ; ਜੈਸਾ ਕਿ :

**ਏਕਮ ਏਕੰਕਾਰੁ ਨਿਰਾਲਾ ॥ ਅਮਰੁ ਅਜੋਨੀ ਜਾਤਿ ਨ ਜਾਲਾ ॥** *(ਬਿਲਾਵਲੁ ਮ: ੧, ਅੰਗ ੮੩੮)*

**ਸਾਹਿਬੁ ਮੇਰਾ ਏਕੋ ਹੈ ॥ ਏਕੋ ਹੈ ਭਾਈ ਏਕੋ ਹੈ ॥** *(ਆਸਾ ਮ: ੧, ਅੰਗ ੩੫੦)*

**ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥**

*(ਰਾਮਕਲੀ ਮ: ੧ ਦਖਣੀ ਓਅੰਕਾਰੁ, ਅੰਗ ੯੩੦)*

**ਏਕੁ ਬਿਸਥੀਰਨੁ ਏਕੁ ਸੰਪੂਰਨੁ ਏਕੈ ਪ੍ਰਾਨ ਅਧਾਰਾ ॥** *(ਬਿਲਾਵਲੁ ਮ: ੫, ਅੰਗ ੮੨੧)*

**ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥**
**ਏਕਸ ਕੇ ਗੁਨ ਗਾਉ ਅਨੰਤ ॥ ਮਨਿ ਤਨਿ ਜਾਪਿ ਏਕ ਭਗਵੰਤ ॥**
**ਏਕੋ ਏਕੁ ਏਕੁ ਹਰਿ ਆਪਿ ॥ ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥**
**ਅਨਿਕ ਬਿਸਥਾਰ ਏਕ ਤੇ ਭਏ ॥ ਏਕੁ ਅਰਾਧਿ ਪਰਾਛਤ ਗਏ ॥**
**ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥ ਗੁਰਪ੍ਰਸਾਦਿ ਨਾਨਕ ਇਕੁ ਜਾਤਾ ॥**

*(ਗਉੜੀ ਸੁਖਮਨੀ ਮ: ੫, ਅੰਗ ੨੮੯)*

ਸ੍ਰੀ ਦਸਮ ਗ੍ਰੰਥ ਵਿੱਚੋਂ ਵੀ ਪ੍ਰਮਾਣ ਮਿਲਦੇ ਹਨ :

**ਪ੍ਰਣਵੋ ਆਦਿ ਏਕੰਕਾਰਾ ॥ ਜਲ ਥਲ ਮਹੀਅਲ ਕੀਓ ਪਸਾਰਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੧)*

***ਪ੍ਰਸ਼ਨ :*** *ਫੇਰ ਸਿੱਧਾਂ ਨੇ ਪੁੱਛਿਆ ਕਿ ਕੀ ਆਪ ਦਾ ਇਹ ਮੰਤ੍ਰ ਵਿਆਕਰਣ ਅਨੁਸਾਰ ਵੀ ਹੈ ?*

***ਗੁਰ-ਉੱਤਰ :*** ਹੇ ਸਿੱਧੋ ! ਸਾਡਾ ਇਹ ਮੰਤ੍ਰ ਵਿਆਕਰਣ ਦੇ ਅਧੀਨ ਨਹੀਂ, ਪਰ ਤੁਹਾਡੀ ਸ਼ੰਕਾ ਨੂੰ ਨਵਿਰਤ ਕਰਨ ਵਾਸਤੇ ਅਸੀਂ ਵਿਆਕਰਣ ਅਨੁਸਾਰ ਅਰਥ ਕਰਦੇ ਹਾਂ, ਕਿਉਂਕਿ ਵਿਆਕਰਣ ਅਨੁਸਾਰ ਸ਼ਬਦ "ਓਅੰ" 'ਅਵ' ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਹੈ 'ਰੱਖਿਆ', ਰੱਖਿਆ ਕਰਨ ਵਾਲੇ ਨੂੰ 'ਓਅੰਕਾਰ' ਮੰਨਿਆ ਗਿਆ ਹੈ ਭਾਵ ਜੋ ਉਚਾਰਣ ਕਰਨ ਮਾਤ੍ਰ ਤੋਂ ਰੱਖਿਆ ਕਰਨ ਵਾਲਾ ਹੈ। ਇਸ ਤਰ੍ਹਾਂ ਇਸ ਮੰਤ੍ਰ ਦੇ ਅਰਥ ਵਿਆਕਰਣ ਅਨੁਸਾਰ ਵੀ ਬਣਦੇ ਹਨ।

ਸਿੱਧਾਂ ਨੇ ਫੇਰ ਸੁਆਲ ਕੀਤਾ, ਕੀ ਇਹ ਮੰਤ੍ਰ ਕਾਵਯ ਸ਼ਾਸਤ੍ਰ ਅਨੁਸਾਰ ਭੀ ਹੈ ?

ਤਦ ਸਤਿਗੁਰਾਂ ਨੇ ਉੱਤਰ ਦਿੱਤਾ ਕਿ ਇਸ ਮੰਤ੍ਰ ਦੇ ਅਰਥ ਕਾਵਯ ਸ਼ਾਸਤ੍ਰ ਦੇ ਅਨੁਸਾਰ ਵੀ ਬਣਦੇ

---

੧. ***ਨੋਟ :*** ਰੂਹ = ਸਰੀਰ ਦੀ ਚੇਤਨ ਸੱਤਾ, ਜੀਵ ਆਤਮਾ, ਮੁਕੱਦਸ = ਪਵਿੱਤਰਤਾ, ਤੋਂ ਭਾਵ ਸ਼ੁੱਧ ਸਰੂਪ ਪਰਮਾਤਮਾ, ਪੈਗ਼ੰਬਰ (ਪੈਗ਼ੰ + ਬਰ) ਪੈਗ਼ੰ = ਪੈਗ਼ਾਮ ਬਰ = ਲੈ ਜਾਣਾ, ਭਾਵ ਜੋ ਈਸ਼ਵਰ ਦਾ ਸੁਨੇਹਾ ਲੋਕਾਂ ਪਾਸ ਲੈ ਆਵੇ ਐਸਾ ਧਰਮ ਦਾ ਆਚਾਰੀਆ ਨਬੀ।

ਹਨ ਕਿਉਂਕਿ ਇਸ ਵਿਚ ਅਕਾਰ, ਉਕਾਰ, ਮਕਾਰ ਅਤੇ ਅਰਧਬਿੰਦ ਮਾਤ੍ਰਿਕ ਪਦ ਹਨ। ਇਨ੍ਹਾਂ ਚੌਹਾਂ ਦਾ ਸਮੁਦਾਇ ਮਿਲ ਕੇ 'ਓਅੰਕਾਰ' ਸ਼ਬਦ ਬਣਿਆ। ਜੈਸਾ ਕਿ:

**ਅਕਾਰ ਉਕਾਰ ਮਕਾਰ ਪੁਨ ਅਰਧਬਿੰਦ ਪਹਿਚਾਨ।**
**ਚਾਰੋਂ ਕੋ ਸਮੁਦਾਇ ਜੋ ਓਅੰਕਾਰ ਪਛਾਨ।**

ਸੰਧੀ ਪ੍ਰਛੇਦ ਕਰਕੇ ਜੋ ਊੜੇ ਅੱਖਰ ਵਿਚ ਤਿੰਨ ਡੰਡੀਆਂ ਹਨ ਇਹ ਨੰਬਰਵਾਰ ਅਕਾਰ, ਉਕਾਰ, ਮਕਾਰ ਦਾ ਵਾਚਕ ਹਨ ਅਤੇ ਉੱਪਰ ( ) ਅਰਧ ਬਿੰਦੂ ਦਾ ਜਣਾਇਕ ਹੈ ਅਤੇ ਪਿੱਛੇ ਕਾਰ ਲਗਾ ਕੇ ਚਾਰਾਂ ਨੂੰ ਇਕੱਠੇ ਕਰ ਕੇ ਓਅੰਕਾਰ ਬਣਿਆ ਹੈ, ਜੋ ਕਾਵਯ ਸ਼ਾਸਤ੍ਰ ਅਨੁਸਾਰ ਭੀ ਹੈ।

ਫੇਰ ਸਿੱਧਾਂ ਨੇ ਪੁੱਛਿਆ ਕਿ ਤੁਸੀਂ 'ਓਅੰਕਾਰ' ਤੋਂ ਪਹਿਲਾਂ ਜੋ ੧ ਲਗਾਇਆ ਹੈ ਇਸ ਦਾ ਹੋਰ ਵੀ ਕੋਈ ਭਾਵ ਹੈ?

ਤਾਂ ਸਤਿਗੁਰਾਂ ਨੇ ਕਿਹਾ ਕਿ 'ਇਕ' ਲਿਖ ਕੇ ਅਸੀਂ ਅਦ੍ਵੈਤ ਮੱਤ ਜਣਾਇਆ ਹੈ ਕਿਉਂਕਿ 'ਓਅੰ' ਮੰਤ੍ਰ ਦੇ ਉਚਾਰਣ ਦਾ ਅਧਿਕਾਰ ਕੇਵਲ ਬ੍ਰਾਹਮਣ ਨੂੰ ਹੈ, ਖੱਤ੍ਰੀਆਂ ਨੂੰ ਪੜ੍ਹਨ ਦਾ, ਵੈਸ਼ਾਂ ਨੂੰ ਸੁਣਨ ਦਾ, ਸ਼ੂਦਰਾਂ ਤੇ ਇਸਤਰੀਆਂ ਨੂੰ ਉੱਕਾ ਹੀ ਅਧਿਕਾਰ ਨਹੀਂ। ਅਸੀਂ ਇਕ (੧) ਲਿਖ ਕੇ ਸਭ ਦਾ ਅਧਿਕਾਰ ਜਣਾਇਆ ਹੈ ਕਿ ਸਾਡਾ ਮੱਤ ਅਦ੍ਵੈਤ ਮੱਤ ਹੈ। ਜੈਸਾ ਕਿ:

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥** *(ਅੰਗ ੭੪੭)*
**ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥** *(ਅੰਗ ੩੦੦)*
**ਜਾਤਿ ਅਜਾਤਿ ਜਪੈ ਜਨੁ ਕੋਇ॥ ਜੋ ਜਾਪੈ ਤਿਸ ਕੀ ਗਤਿ ਹੋਇ॥** *(ਅੰਗ ੧੧੫੦)*

ਹੇ ਸਿੱਧੋ! ਸਾਡਾ ਮਤ ਅਦ੍ਵੈਤ ਮੱਤ ਹੈ ਜਿਵੇਂ ਬੱਦਲਾਂ ਦੇ ਮੀਂਹ ਤੋਂ ਸਭ ਨੂੰ ਲਾਭ ਪਹੁੰਚਦਾ ਹੈ, ਉਵੇਂ ਗੁਰਬਾਣੀ ਤੋਂ ਸਾਰੇ ਧਰਮਾਂ, ਜਾਤੀਆਂ, ਵਰਨਾਂ, ਆਸ਼੍ਰਮਾਂ ਦੇ ਲੋਕ ਲਾਭ ਪ੍ਰਾਪਤ ਕਰਨਗੇ।

### ਅਰਥ ਨੰਬਰ ਦੂਸਰਾ

ਫੇਰ ਸਿੱਧਾਂ ਨੇ ਕਿਹਾ ਕਿ ਹੇ ਮਹਾਰਾਜ ਜੀ! ਸ਼ਾਸਤ੍ਰਾਂ ਅਨੁਸਾਰ ਵਖਿਆਨ ਦੇ ੬ ਅੰਗ ਹੁੰਦੇ ਹਨ; ਜਿਵੇਂ ਕਿ ਪਹਿਲਾ - ਪਦ ਛੇਦ ਕਰਨਾ, ਦੂਸਰਾ - ਪਦ ਅਰਥ ਦੱਸਣੇ, ਤੀਸਰਾ - ਪਦ ਦੀ ਵਿਉਂਤਪਤੀ, ਚੌਥਾ - ਅੰਨਵੇ ਕਰਨਾ, ਪੰਜਵਾਂ - ਸ਼ੰਕਾਵਾਦੀ ਵੱਲੋਂ ਆਪ ਸ਼ੰਕਾ ਕਰਨੀ, ਛੇਵਾਂ - ਸਮਾਧਾਨ ਕਰਨਾ, ਭਾਵ ਉੱਤਰ ਦੇਣਾ। ਇਨ੍ਹਾਂ ਛੇ ਅੰਗਾਂ ਸਮੇਤ ਹੀ ਵਖਿਆਨ ਪੂਰਨ ਕਹਾਉਂਦਾ ਹੈ। ਕੀ ਆਪ ਦੇ ਮੰਤ੍ਰ ਵਿਚ ਇਹ ਛੇ ਅੰਗ ਵਖਿਆਨ ਦੇ ਹਨ?

ਤਦ ਸਤਿਗੁਰਾਂ ਨੇ ਉੱਤਰ ਦਿੱਤਾ ਕਿ ਹੇ ਸਿੱਧੋ! ਸਾਡੇ ਇਸ ਮੰਤ੍ਰ ਵਿਚ ਵਖਿਆਨ ਦੇ ਛੇ ਅੰਗ ਵੀ ਮੌਜੂਦ ਹਨ।

**(ਪਹਿਲਾ)** ਵਖਿਆਨ ਦੇ ਪਹਿਲੇ ਅੰਗ ਅਨੁਸਾਰ '੧ੴ' ਦਾ ਪਦ ਛੇਦ ੧ + ੴ ਹੈ।

**(ਦੂਸਰਾ)** ਵਖਿਆਨ ਦੇ ਦੂਜੇ ਅੰਗ ਅਨੁਸਾਰ ਪਦ ਅਰਥ ਇਸ ਪ੍ਰਕਾਰ ਹਨ:

## '੧' (ਇਕ)

ਇਕ ਜੋ ਅਦ੍ਵੈਤ ਸਰੂਪ ਹੈ ਜਿਸ ਦਾ ਕੋਈ ਸਾਨੀ ਜਾਂ ਸ਼ਰੀਕ ਨਹੀਂ; ਜੈਸਾ ਕਿ:

**ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ॥** *(ਵਡਹੰਸ ਕੀ ਵਾਰ, ਮ: ੩, ਅੰਗ ੫੯੨)*

ਉਹ ਇੱਕ ਅਦ੍ਵੈਤ ਸਰੂਪ ਹੈ ਜੋ ਸਜਾਤੀ, ਵਿਜਾਤੀ ਤੇ ਸ੍ਵੈਗਤਿ ਭੇਦ ਤੋਂ ਰਹਿਤ ਹੈ।

**ਸਜਾਤੀ :** ਉਸੇ ਜਾਤੀ ਦਾ ਹੋਰ ਹੋਣਾ; ਜਿਵੇਂ ਮਨੁੱਖ ਜਾਤੀ ਦੇ ਹੋਰ ਦੂਜੇ ਮਨੁੱਖ ਹਨ ਪਰ ਪ੍ਰਭੂ ਦਾ ਕੋਈ ਸਜਾਤੀ ਨਹੀਂ। ਇਸ ਲਈ ਪ੍ਰਭੂ ਸਜਾਤੀ ਭੇਦ ਤੋਂ ਰਹਿਤ ਹੈ।

**ਵਿਜਾਤੀ :** ਭੇਦ ਕਰਕੇ ਦੂਸਰੀ ਜਾਤੀ ਹੋਣੀ; ਜਿਵੇਂ ਮਨੁੱਖ ਦੇ ਬਰਾਬਰ ਪਸ਼ੂ-ਪੰਛੀ ਆਦਿ। ਪ੍ਰਭੂ ਵਿਚ ਵਿਜਾਤੀ ਭੇਦ ਵੀ ਨਹੀਂ ਹੈ।[1]

**ਸ੍ਵੈਗਤਿ :** ਜੋ (ਸ੍ਵੈ) ਆਪਣੇ ਆਪ ਨੂੰ ਗਤਿ = ਪ੍ਰਾਪਤ ਹੋਣ ਵਾਲੇ ਅੰਗ, ਪ੍ਰਤੰਗ; ਜਿਵੇਂ ਬ੍ਰਿਛ ਦਾ ਮੁੱਢ, ਟਾਹਣੇ, ਟਾਹਣੀਆਂ ਫੁੱਲ ਫਲ ਆਦਿ। ਇਸੇ ਤਰ੍ਹਾਂ ਸਰੀਰ ਦੇ ਅੰਗ ਲੱਤਾਂ, ਬਾਹਵਾਂ, ਉਂਗਲਾਂ ਆਦਿ। ਪਰਮੇਸ਼ਰ 'ਚ ਇਹ ਸ੍ਵੈਗਤਿ ਭੇਦ ਵੀ ਨਹੀਂ ਹੈ। ਉਹ ਪ੍ਰਭੂ ਤਾਂ ਇੱਕੋ ਚੇਤਨ ਪ੍ਰਕਾਸ਼ ਸਰੂਪ ਸਰਬ-ਵਿਆਪਕ ਹੈ, ਜੈਸਾ ਕਿ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ ੧੩)*

ਹੇ ਸਿੱਧੋ ! ਉਹ ਪ੍ਰਭੂ ਸਜਾਤੀ, ਵਿਜਾਤੀ, ਸ੍ਵੈਗਤਿ ਭੇਦ ਤੋਂ ਰਹਿਤ ਹੈ ਅਤੇ ਇਸ ਦੇ ਨਾਲ ਹੀ ਦੇਸ, ਕਾਲ ਵਸਤੂ ਪ੍ਰਛੇਦ ਰਹਿਤ ਹੈ।

**ਦੇਸ :** ਸੰਸਾਰ ਦੇਸ ਭੇਦ 'ਚ ਵੰਡਿਆ ਹੋਇਆ ਹੈ; ਜਿਵੇਂ ਮਾਲਵਾ, ਮਾਝਾ, ਪੋਠੋਹਾਰ, ਘੇਪ, ਪਾਕਿਸਤਾਨ, ਹਿੰਦੁਸਤਾਨ, ਚੀਨ, ਬਰਮਾ ਆਦਿ ਪਰ ਪ੍ਰਭੂ ਦੇਸ ਭੇਦ ਤੋਂ ਰਹਿਤ ਸਰਬ-ਵਿਆਪਕ ਹੈ। ਜੈਸਾ ਕਿ :

**ਸਭਨੀ ਥਾਂਈ ਰਵਿਆ ਆਪਿ ॥** *(ਬਿਲਾਵਲੁ ਮ: ੫, ਅੰਗ ੮੦੧)*

**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥** *(ਜਾਪੁ ਸਾਹਿਬ)*

**ਕਾਲ :** ਸੰਸਾਰ ਦੇ ਜੀਵਾਂ 'ਚ ਕਾਲ ਭੇਦ ਪਾਇਆ ਜਾਂਦਾ ਹੈ। ਕੋਈ ਦਿਨ 'ਚ ਪੈਦਾ ਹੋਇਆ ਹੈ, ਕੋਈ ਰਾਤ ਨੂੰ, ਕੋਈ ਕਿਸੇ ਕਾਲ = ਸਮੇਂ ਪੈਦਾ ਹੋਇਆ ਹੈ। ਕੋਈ ਕਦੇ, ਪਰ ਪਰਮਾਤਮਾ ਅਜਨਮ ਹੈ। ਇਸ ਕਰਕੇ ਉਸ ਵਿਚ ਕਾਲ ਭੇਦ ਵੀ ਨਹੀਂ ਹੈ। ਜੈਸਾ ਕਿ :

**ਨਾ ਇਸੁ ਬਾਪੁ ਨਹੀ ਇਸੁ ਮਾਇਆ ॥ ਇਹੁ ਅਪਰੰਪਰੁ ਹੋਤਾ ਆਇਆ ॥** *(ਗੋਂਡ ਮ: ੫, ਅੰਗ ੮੬੮)*

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** *(ਵਾਰ ਮਲਾਰ ਕੀ, ਸਲੋਕ ਮ: ੧, ਅੰਗ ੧੨੭੯)*

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥** *(ਅੰਗ ੧੦੩੮)*

**ਅਜਨਮ ਹੈਂ ॥ ਅਬਰਨ ਹੈਂ ॥** *(ਜਾਪੁ ਸਾਹਿਬ)*

ਭਾਵ ਉਸ ਪਰਮਾਤਮਾ ਵਿਚ ਕਾਲ (ਸਮਯ) ਕਰਕੇ ਵੀ ਕੋਈ ਭੇਦ ਨਹੀਂ ਹੈ। ਸਾਰੀ ਦੁਨੀਆਂ ਕਾਲ ਅਧੀਨ ਹੈ ਪਰ ਉਹ ਅਕਾਲ ਹੈ।

**ਵਸਤੂ :** ਵਸਤੂਆਂ ਦੇ ਵਿਅਸਟੀ ਉਪਾਧੀ ਕਰਕੇ ਤਿੰਨ ਭੇਦ ਹੁੰਦੇ ਹਨ। ੧. **ਵਿਸ੍ਵ :** ਵਿਸ੍ਵ ਨਾਮੇ ਜੀਵ ਜਾਗ੍ਰਤ ਦਾ ਅਭਿਮਾਨੀ ਹੈ। ੨. **ਤੈਜਸ੍ਵ :** ਤੈਜਸ੍ਵ ਨਾਮੇ ਜੀਵ ਸੁਪਨ ਦਾ ਅਭਿਮਾਨੀ ਹੈ। ੩. **ਪ੍ਰਾਗਯ :** ਪ੍ਰਾਗਯ

---

***ਪ੍ਰਸ਼ਨ :*** ਕੀ ਪਰਮਾਤਮਾ ਤੋਂ ਭਿੰਨ ਸਾਰੀਆਂ ਚੌਰਾਸੀ ਲੱਖ ਜੂਨਾਂ ਵਿਜਾਤੀ ਭੇਦ ਨਹੀਂ ?

***ਉੱਤਰ :*** ਮਨੁੱਖ ਦੇ ਮੁਕਾਬਲੇ 'ਤੇ ਪਸ਼ੂ ਪੰਛੀਆਂ ਆਦਿ ਦਾ ਵਿਜਾਤੀ ਭੇਦ ਹੈ, ਕਿਉਂਕਿ ਇਹ ਜਾਤਾਂ ਮਨੁੱਖ ਦੀ ਸੋਚ ਤੇ ਪਹੁੰਚ ਤੋਂ ਬਿਨਾਂ ਬਣੀਆਂ ਹਨ, ਮਨੁੱਖ ਨੇ ਨਹੀਂ ਬਣਾਈਆਂ, ਪਰ ਪਰਮਾਤਮਾ ਦੀ ਕੋਈ ਐਸੀ ਬੇਵਸੀ ਨਹੀਂ ਕਿ ਕੋਈ ਉਸ ਦੀ ਮਰਜ਼ੀ **ਵਾ:** ਸ਼ਕਤੀ ਤੋਂ ਬਿਨਾਂ ਬਣਿਆ ਹੋਵੇ ਇਹ ਸਭ ਕੁਝ ਉਸ ਦੇ ਹੁਕਮ ਵਿਚ **ਵਾ:** ਉਸ ਦਾ ਰੂਪ ਹੈ, ਜਿਵੇਂ ਸਮੁੰਦਰ ਦੇ ਵਿਚ ਪੈਦਾ ਹੋਈ ਲਹਿਰ ਸਮੁੰਦਰ ਦਾ ਵਿਜਾਤੀ ਭੇਦ ਨਹੀਂ ਕਹਿਲਾਉਂਦੀ ਬਲਕਿ ਉਸ ਦਾ ਰੂਪ ਹੀ ਹੁੰਦੀ ਹੈ, ਇਉਂ ਚੌਰਾਸੀ ਲੱਖ ਜੂਨਾਂ ਬਣ ਕੇ ਵੀ ਸਾਰਾ ਸੰਸਾਰ ਉਸ ਦਾ ਹੀ ਰੂਪ ਹੈ; ਜੈਸਾ ਕਿ :

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥** *(ਅੰਗ ੯੨੨)*

ਨਾਮੇ ਜੀਵ ਸਖੋਪਤਿ ਦਾ ਅਭਿਮਾਨੀ ਹੈ। ਸਮਸਟੀ ਉਪਾਧੀ ਕਰਕੇ ਵਸਤੂ ਦੇ ਤਿੰਨ ਭੇਦ ਇਹ ਹਨ—੧. **ਵੈਰਾਟ :** ਸਮਸਟੀ ਉਪਾਧੀ ਕਰਕੇ ਉਹ ਸਾਰੇ ਬ੍ਰਹਿਮੰਡਾਂ ਦੀ ਜਾਗ੍ਰਤ ਦਾ ਅਭਿਮਾਨੀ ਵੈਰਾਟ ਹੈ; ਜਿਵੇਂ ਇਕ ਬ੍ਰਿਛ ਕੇਵਲ ਬ੍ਰਿਛ ਕਹਾਉਂਦਾ ਹੈ ਪਰ ਬ੍ਰਿਛਾਂ ਦਾ ਸਮੂਹ ਬਾਗ਼ ਜਾਂ ਜੰਗਲ ਕਹਾਉਂਦਾ ਹੈ। ਜਿਸ ਦਾ ਸਿਰ ਉਪਰਲੇ ਸੱਤ ਲੋਕ ਹਨ, ਚਰਨ ਸੱਤ ਪਤਾਲ ਹਨ, ਸੁਆਸ ਨਾਸਕਾਂ ਪਵਨ, ਸੱਜਾ ਖੱਬਾ ਨੇਤ੍ਰ ਸੂਰਜ ਤੇ ਚੰਦ੍ਰਮਾ, ਮੁਖ ਅਗਨੀ ਹੈ, ਹਿਰਦਾ ਵਿਸ਼ਨੂੰ ਹੈ, ਦੋਵੇਂ ਬਾਹਵਾਂ ਬ੍ਰਹਮਾ ਤੇ ਸ਼ਿਵ ਹਨ, ਪੇਟ ਸਮੁੰਦਰ ਹੈ, ਨਾੜੀਆਂ ਨਦੀਆਂ ਹਨ, ਹੱਡੀਆਂ ਪਰਬਤ ਹਨ, ਰੋਮ ਬਨਸਪਤੀ ਹੈ, ਬੀਰਜ ਮੇਘ ਮਾਲਾ ਹੈ, ਜਿਥੇ ਧਰਮ ਦਾ ਵਰਤਾਰਾ ਹੈ, ਉਥੇ ਈਸ਼ਵਰ ਦਾ ਮੁਖ ਹਿੱਸਾ, ਭਾਵ ਅਗਲਾ ਹਿੱਸਾ ਹੈ। ਜਿਥੇ ਅਧਰਮ ਦਾ ਵਰਤਾਰਾ ਹੋ ਰਿਹਾ ਹੈ, ਉਥੇ ਈਸ਼ਵਰ ਦਾ ਪਿਛਲਾ ਹਿੱਸਾ, ਭਾਵ ਪਿੱਠ ਹੈ। ਇਸ ਪ੍ਰਕਾਰ ਵੈਰਾਟ ਸਰੂਪ ਹੈ। ੨. **ਹਿਰਨ ਗਰਭ :** ਜੋ ਸਮਸਟੀ ਉਪਾਧੀ ਕਰਕੇ ਸਾਰਿਆਂ ਦੀ ਸੁਪਨ ਅਵਸਥਾ ਨੂੰ ਹਿਰਨ = ਪ੍ਰਕਾਸ਼ ਗਰਭ = ਕਰਨ ਵਾਲਾ ਹੈ, ਉਸ ਨੂੰ ਹਿਰਨ ਗਰਭ ਕਹਿੰਦੇ ਹਨ। ੩. **ਅੱਬਯਾਕ੍ਰਿਤ :** ਸਮਸਟੀ ਉਪਾਧੀ ਕਰਕੇ ਸਭ ਦੀ ਸੁਖੋਪਤਿ ਅਵਸਥਾ ਦੇ ਅਭਿਮਾਨੀ ਨੂੰ ਅੱਬਯਾਕ੍ਰਿਤ ਕਹਿੰਦੇ ਹਨ। ਮਾਇਆ ਕਰਕੇ ਇਹ ਤਿੰਨ ਵਸਤੂ ਭੇਦ ਹਨ ਪਰ ਉਹ ਵਾਹਿਗੁਰੂ ਇਨ੍ਹਾਂ ਭੇਦਾਂ ਤੋਂ ਰਹਿਤ ਹੈ। ਇਸ ਕਰਕੇ ਉਹ ਇਕ (੧) ਜੋ ਪ੍ਰਭੂ ਸਜਾਤੀ, ਵਿਜਾਤੀ, ਸ੍ਵੈਗਤਿ ਭੇਦ ਅਤੇ ਦੇਸ, ਕਾਲ ਵਸਤੂ ਪ੍ਰਛੇਦ ਰਹਿਤ ਹੈ।

## ਓ (ਓਅੰਕਾਰ)

ਆਪਣੀ ਇੱਛਾ ਕਰਕੇ ਕਿ ਮੈਂ ਇਕ ਤੋਂ ਅਨੇਕ ਰੂਪ ਹੋ ਜਾਵਾਂ ਤਾਂ ਉਸ ਬ੍ਰਹਮ ਨੇ ਨਿਰਗੁਣ ਤੋਂ ਸਰਗੁਣ ਸਰੂਪ ਧਾਰਨ ਕੀਤਾ ਭਾਵ ਮਾਇਆ ਦੀ ਰਚਨਾ ਕੀਤੀ; ਜੈਸਾ ਕਿ :

**ਏਕ ਬ੍ਰਹਮ ਚੇਤਨ ਅਖੰਡਤ, ਤਾਂਤੇ ਉਪਜੀ ਇਛਾ।**
**ਤਾਹੀਂ ਕੋ ਮਾਇਆ ਕਹੀਅਤ ਹੈ, ਨੀਕੇ ਸੁਨੀਓ ਸਿਛਾ।**
**ਮਾਯਾ ਜੜ੍ਹ ਚੇਤੰਨ ਬ੍ਰਹਮ ਕੋ, ਤਾ ਮੈਂ ਭਯੋ ਅਭਾਸਾ।**
**ਸਤ ਰਜ ਤਮ ਤੀਨੇ ਉਪਜਾਏ ਤਿਨ ਤੇ ਦ੍ਵੈਤ ਬਿਲਾਸਾ॥੨੩॥** *(ਅਧਿਆਤਮ ਪ੍ਰਕਾਸ਼)*

**ਏਕੋਹੰ ਬਹੁਸਜਾਂ** *(ਵੇਦ ਸੁਰਤੀ)*

ਇਸਲਾਮ ਮੱਤ ਅਨੁਸਾਰ ਉਸ ਅੱਲਾਹ ਨੇ 'ਕੁਨ' ਸ਼ਬਦ ਉਚਾਰ ਕੇ ਸਾਰੀ ਕਾਇਨਾਤ ਦਾ ਪਸਾਰਾ ਕੀਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੁਸਾਰ ਉਸ ਨੇ ਸਭ ਤੋਂ ਪਹਿਲਾਂ 'ਓਅੰਕਾਰ' ਸ਼ਬਦ ਉਚਾਰਣ ਕੀਤਾ; ਜੈਸਾ ਕਿ :

**ਪ੍ਰਿਥਮੈ ਓਅੰਕਾਰ ਤਿਨ ਕਹਾ॥ ਸੋ ਧੁਨ ਪੂਰ ਜਗਤ ਮੋ ਰਹਾ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੫੮)*

ਅਰਥਾਤ ਸਾਰੀ ਸ੍ਰਿਸ਼ਟੀ 'ਓਅੰਕਾਰਿ' ਦੀ ਧੁਨੀ ਤੋਂ ਪ੍ਰਗਟ ਹੋਈ। 'ਓ' ਰੂੜੀ ਸ਼ਬਦ ਹੈ। ਉਪਰੋਕਤ ਮੱਤਾਂ ਦੇ ੬੩ ਪ੍ਰਕਾਰ ਦੇ ਮੱਤ ਭੇਦ ਛੱਡ ਕੇ ਰੂੜੀ = ਪ੍ਰਸਿੱਧ ਅਰਥ 'ਓ' ਸਰਬ-ਵਿਆਪੀ ਪ੍ਰਕਾਸ਼ਮਾਨ ਪਰਮਾਤਮਾ ਦਾ ਵਾਚਕ ਸ਼ਬਦ ਹੈ।

੧. **ਸੰਕੇਤੀ ਅਰਥ :** ਗੁਰੂ ਸੰਕੇਤ ਅਨੁਸਾਰ ਜੋ ਸਰਬ ਦਾ ਪ੍ਰਕਾਸ਼ਕ ਹੈ ਉਹ ਓਅੰਕਾਰ ਹੈ; ਜੈਸਾ ਕਿ :

**ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥** *(ਅੰਗ ੧੦੦੩)*

੨. **ਵਿਆਕਰਣ ਅਨੁਸਾਰ :** 'ਅਵ' ਧਾਤੂ ਤੋਂ ਬਣਿਆ ਹੈ, ਜਿਸ ਦਾ ਅਰਥ ਹੈ (ਰੱਖਿਆ) ਭਾਵ ਜੋ ਉਚਾਰਣ ਮਾਤ੍ਰ ਤੋਂ ਰੱਖਿਆ ਕਰਨ ਵਾਲਾ ਹੈ, ਉਹ ਓਅੰਕਾਰ ਹੈ।

੩. **ਜੋਗਕ ਅਰਥ :** ਜੋਗੀਆਂ ਦੇ ਮੱਤ ਅਨੁਸਾਰ ਜੋ ਪ੍ਰਾਣਾਂ ਨੂੰ ਦਸਮ ਦੁਆਰ ਲੈ ਜਾਣ ਵਾਲਾ ਹੈ, ਉਹ 'ਓਅੰਕਾਰ' ਹੈ।

੪. **ਵੈਸ਼ਨੋ ਮੱਤ ਅਨੁਸਾਰ ਅਥਵਾ ਭਗਤਿ ਅਰਥ**, ਜੋ ਆਪਣੇ ਪਿਆਰਿਆਂ ਨੂੰ ਅੰਗੀਕਾਰ ਕਰਨ ਵਾਲਾ ਹੈ, ਉਹ ਓਅੰਕਾਰ ਹੈ।

੫. **ਮਾਤ੍ਰਾ ਦੇ ਭੇਦ ਕਰਕੇ**, ਉਕਾਰ (ਓ) ਸਤੋ ਗੁਣ ਦੀ ਪ੍ਰਧਾਨਤਾ ਕਰਕੇ ਵਿਸ਼ਨੂੰ ਰੂਪ ਹੈ। ਆਕਾਰ (ਅ) ਰਜੋਗੁਣ ਦੀ ਪ੍ਰਧਾਨਤਾ ਕਰਕੇ ਬ੍ਰਹਮਾ ਦਾ ਰੂਪ ਹੈ। ਮਕਾਰ (ਮ) ਤਮੋ ਗੁਣ ਦੀ ਪ੍ਰਧਾਨਤਾ ਕਰਕੇ ਸ਼ਿਵ ਰੂਪ ਹੈ। ਅਰਧ ਬਿੰਦੂ ( ੑ ) ਇਨ੍ਹਾਂ ਸਾਰਿਆਂ ਦਾ ਅਧਿਸ਼ਠਾਨ ਹੈ ਜੋ ਪ੍ਰਕਾਸ਼ਕ ਹੈ ਸੋ ਓਅੰਕਾਰ ਹੈ।

੬. **ਲੈ ਚਿੰਤਨ ਦੇ ਅਰਥ :** ਜਿਥੇ ਜਾਗ੍ਰਤ ਵਿਚ ੪੨ ਭਾਵ ਪ੍ਰਗਟ (ਸਫੁਰਨ) ਹੋਣ (ਪੰਜ ਕਰਮ ਇੰਦ੍ਰੇ, ਪੰਜ ਗਿਆਨ ਇੰਦ੍ਰੇ, ਚਾਰ ਭੇਦ ਅੰਤਹਕਰਨ ਦੇ (ਮਨ, ਬੁੱਧ, ਚਿਤ, ਅਹੰਕਾਰ) ਇਹ ਚੌਦਾਂ ਹਨ) ਚੌਦਾਂ ਇਨ੍ਹਾਂ ਦੇ ਵਿਸ਼ੇ ਤੇ ਚੌਦਾਂ ਹੀ ਇਨ੍ਹਾਂ ਦੇ ਪ੍ਰੇਰਕ ਦੇਵਤੇ ਹਨ।

**(ਓਕਾਰ)** ਤਿਸ ਦਾ ਵਿਅਸਟੀ ਭੇਦ ਕਰਕੇ ਵਿਸ੍ਵ ਨਾਮੇ ਜੀਵ ਜਾਗ੍ਰਤ ਅਵਸਥਾ ਦਾ ਅਭਿਮਾਨੀ ਹੈ। ਸਮਸਟੀ ਭੇਦ ਕਰਕੇ ਸਾਰੇ ਸੰਸਾਰ ਦੀ ਜਾਗ੍ਰਤ ਅਵਸਥਾ ਦਾ ਅਭਿਮਾਨੀ ਵੈਰਾਟ ਹੈ ਅਤੇ ਓਕਾਰ ਮਾਤ੍ਰਾ ਵਿਸ੍ਵ ਅਭਿੰਨ ਵੈਰਾਟ ਦੀ ਵਾਚਕ ਹੈ, ਇਹ ਵਾਚ ਰੂਪ ਹੈ।

**(ਅਕਾਰ)** ਵਿਅਸਟੀ ਭੇਦ ਕਰਕੇ ਤੈਜਸ੍ਵ ਨਾਮੇ ਜੀਵ ਸੁਪਨ ਅਵਸਥਾ ਦਾ ਅਭਿਮਾਨੀ ਹੈ। ਸਮਸਟੀ ਭੇਦ ਕਰਕੇ ਸੂਖ਼ਮ ਸ੍ਰਿਸ਼ਟੀ ਦੀ ਸੁਪਨ ਅਵਸਥਾ ਦਾ ਹਿਰਨ ਗਰਭ ਅਭਿਮਾਨੀ ਹੈ ਅਤੇ ਅਕਾਰ ਮਾਤ੍ਰਾ ਤੈਜਸ੍ਵ ਅਭਿੰਨ ਹਿਰਨ ਗਰਭ ਦੀ ਵਾਚਕ ਹੈ, ਇਹ ਵਾਚ ਰੂਪ ਹੈ।

**(ਮਕਾਰ)** ਵਿਅਸਟੀ ਭੇਦ ਕਰਕੇ ਪ੍ਰਾਗਯ ਨਾਮੇ ਜੀਵ ਸੁਖੋਪਤ ਅਵਸਥਾ ਦਾ ਅਭਿਮਾਨੀ ਹੈ। ਸਮਸਟੀ ਭੇਦ ਕਰਕੇ ਸਾਰਿਆਂ ਦੀ ਸੁਖੋਪਤ ਅਵਸਥਾ ਦਾ ਅਭਿਮਾਨੀ ਅੱਬਿਆਕ੍ਰਿਤ ਹੈ ਅਤੇ ਮਕਾਰ ਮਾਤ੍ਰਾ ਇਨ੍ਹਾਂ ਦੀ ਵਾਚਕ ਹੈ ਇਹ ਵਾਚ ਰੂਪ ਹਨ।

ਅਰਧ ਬਿੰਦੂ ਸ਼ੁੱਧ ਬ੍ਰਹਮ ਦੀ ਵਾਚਕ ਹੈ।

ਇਸ ਪ੍ਰਕਾਰ ਇਨ੍ਹਾਂ ਦਾ ਚਿੰਤਨ ਕਰਕੇ, ਲੈ ਇਸ ਪ੍ਰਕਾਰ ਕਰਨਾ ਹੈ। ਵਿਸ੍ਵ ਨਾਮੇ ਜੀਵ ਨੂੰ ਵੈਰਾਟ 'ਚ ਲੈ ਕਰਨਾ ਹੈ। ਤੈਜਸ੍ਵ ਨਾਮੇ ਜੀਵ ਨੂੰ ਹਿਰਨ ਗਰਭ 'ਚ, ਪ੍ਰਾਗਯ ਨਾਮੇ ਜੀਵ ਨੂੰ ਅਬਿਆਕ੍ਰਿਤ 'ਚ **ਵਾ:** ਵੈਰਾਟ ਨੂੰ ਹਿਰਨ ਗਰਭ ਵਿਚ, ਹਿਰਨ ਗਰਭ ਨੂੰ ਅਬਿਆਕ੍ਰਿਤ ਵਿਚ ਅਤੇ ਅਬਿਆਕ੍ਰਿਤ ਨੂੰ ਸ਼ੁੱਧ ਬ੍ਰਹਮ 'ਚ ਲੈ ਕਰਨਾ ਹੈ। ਅਰਧ ਬਿੰਦੂ = ਅੱਧੇ ਭਾਗ ਦਾ ਬਿੰਦੂ = ਪ੍ਰਕਾਸ਼ਕ ਹੋਣੇ 'ਤੇ ਸਾਖੀ ਵਾਚਕ ਹੈ ਅਤੇ ਸਰਬਦਾ ਪ੍ਰਕਾਸ਼ਕ ਹੋਣੇ 'ਤੇ ਸੁਧ ਬ੍ਰਹਮ ਦਾ ਵਾਚਕ ਹੈ।

**ਵਾ:** ਦੂਸਰਾ ਇਸ ਪ੍ਰਕਾਰ ਲੈ ਚਿੰਤਨ ਕਰਨਾ ਪੰਜ ਸਥੂਲ ਤੱਤ, ਸੂਖਮ ਪੰਚ ਤਨ ਮਾਤ੍ਰਾ ਭਾਵ ਪੰਜ ਸੂਖਮ ਤੱਤ[੧], ਤ੍ਰਿਧਾ ਹੰਕਾਰ[੨], ਮਹਿਤਤ੍ਵ[੩], ਪ੍ਰਕਿਰਤੀ[੪], ਪੁਰਖ[੫] ਇਨ੍ਹਾਂ ਦਾ ਫਿਰ ਲੈ ਕਰਕੇ ਲਖਯ ਭਾਗ

---

੧. ਤਨ ਮਾਤ੍ਰਾ = ਸਾਂਖਯ ਮਤ ਅਨੁਸਾਰ ਪੰਚ ਤੱਤਾਂ ਦਾ ਬਿਨਾਂ ਮਿਲਾਵਟ ਆਦਿ ਰੂਪ, ਸ਼ਬਦ, ਸਪਰਸ਼, ਰੂਪ, ਰਸ ਗੰਧ ਉਤਪਤੀ ਦੇ ਪ੍ਰਕਾਰ ਵਿਚ ਲਿਖਿਆ ਹੈ ਕਿ ਪ੍ਰਕਿਰਤ ਤੋਂ ਮਹਿਤਤ੍ਵ ਦੀ ਉਤਪਤੀ ਹੁੰਦੀ ਹੈ, ਮਹਿਤਤ੍ਵ ਤੋਂ ਅਹੰਕਾਰ, ਅਹੰਕਾਰ ਤੋਂ ਸੋਲ੍ਹਾਂ ਪਦਾਰਥ ਉਪਜਦੇ ਹਨ, ਪੰਜ ਗਿਆਨ ਇੰਦਰੇ, ਪੰਜ ਕਰਮ ਇੰਦਰੇ, ਪੰਜ ਤਨ ਮਾਤ੍ਰਾ ਅਤੇ ਮਨ; ਜੈਸਾ ਕਿ : ਪ੍ਰਕ੍ਰਿਤਿ ਮੂਲ ਮਹਿਤਤ੍ਵ ਉਪਾਵਾ। ਅਹੰਕਾਰ ਤਨ ਮਾਤ੍ਰ ਬਨਾਵਾ।" (ਸ੍ਰੀ ਗੁਰ ਨਾਨਕ ਪ੍ਰਕਾਸ਼)

੨. ਤ੍ਰਿਧਾਹੰਕਾਰ = ਸਾਂਖਯ ਸ਼ਾਸਤ੍ਰ ਅਨੁਸਾਰ ਮਹਿਤਤ੍ਵ (ਬੁੱਧਿ) ਤੋਂ ਉਪਜਿਆ ਇਕ ਦ੍ਰਵ੍ਯ, ਜੋ ਮਹਿਤਤ੍ਵ ਦਾ ਵਿਕਾਰ ਹੈ ਅਤੇ ਜਿਸ ਦੀ ਸਾਤ੍ਵਿਕ ਅਵਸਥਾ ਤੋਂ ਗਯਾਨ ਇੰਦਰੀਆਂ ਦੇਵਤੇ ਅਤੇ ਮਨ ਉਪਜਦੇ ਹਨ, ਰਾਜਸ ਤੋਂ ਪੰਜ ਗਯਾਨ ਇੰਦਰੀਆਂ ਅਤੇ ਪੰਜ ਕਰਮ ਇੰਦਰੀਆਂ ਉਪਜਦੀਆਂ ਹਨ ਅਤੇ ਤਾਮਸ ਤੋਂ ਪੰਜ ਤੱਤਾਂ ਦੀ ਰਚਨਾ ਹੁੰਦੀ ਹੈ।

੩. ਮਹਿਤਤ੍ਵ = ਸਾਂਖਯ ਮੱਤ ਅਨੁਸਾਰ ਚੌਵੀ ਤੱਤਾਂ ਦੇ ਅੰਤਰਗਤ ਦੂਜਾ ਤਤ੍ਵ, ਪ੍ਰਕਿਰਤਿ ਦਾ ਕਾਰਯ ਰੂਪ, ਅਹੰਕਾਰ ਦਾ ਆਦਿ ਕਾਰਨ ਇਸ ਦਾ ਨਾਮ ਬੁੱਧਿ ਤੱਤ ਵੀ ਲਿਖਿਆ ਹੈ। ☛

ਦਾ ਚਿੰਤਨ ਕਰਨਾ। ਲੈ ਇਸ ਪ੍ਰਕਾਰ ਕਰਨਾ ਹੈ—ਸਥੂਲ ਤੱਤਾਂ ਦਾ ਕਾਰਜ ਦੇਹਾਂ, ਸਥੂਲ ਤੱਤਾਂ ਵਿਚ, ਸਥੂਲ ਤੱਤਾਂ ਨੂੰ ਸੂਖਮ ਤੱਤਾਂ 'ਚ ਲੈ ਕਰਨਾ, ਸੂਖਮ ਤੱਤਾਂ ਨੂੰ ਤ੍ਰਿਧਾ ਹੰਕਾਰ 'ਚ, ਤ੍ਰਿਧਾ ਹੰਕਾਰ ਨੂੰ ਮਹਿਤੱਤ ਵਿਚ, ਮਹਿਤੱਤ ਨੂੰ ਪ੍ਰਕਿਰਤੀ ਵਿਚ ਅਤੇ ਪ੍ਰਕਿਰਤੀ ਨੂੰ ਪੁਰਖ ਚੇਤਨ ਵਿਚ ਲੈ ਕਰਨਾ ਹੈ।

੭. **ਉਰਧ ਸਿਧਾਂਤਕ ਅਰਥ :** ਓਅੰਕਾਰ ਦਾ ਜਦੋਂ ਉਚਾਰਣ ਹੁੰਦਾ ਹੈ ਤਾਂ ਪੈਰਾਂ ਤੋਂ ਲੈ ਕੇ ਮੱਥੇ ਤੱਕ ਸਾਰੇ ਸਰੀਰ ਨੂੰ ਉੱਚਾ (ਉਰਧ) ਕਰ ਦਿੰਦਾ ਹੈ। ਇਸ ਕਰਕੇ ਇਸ ਦਾ ਨਾਮ ਓਅੰਕਾਰ ਹੈ।

੮. **ਜੋਗ ਖੇਮ ਅਰਥ :** ਓਅੰਕਾਰ 'ਅਵ' ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ ਰੱਖਿਆ ਤੇ ਪਾਲਣ। ਜੋ ਇਸ ਦਾ ਭਜਨ ਕਰਦੇ ਹਨ, ਉਹ ਉਹਨਾਂ ਦੀ ਰੱਖਿਆ ਤੇ ਪਾਲਣਾ (ਜੋਗ ਤੇ ਖੇਮ) ਕਰਦਾ ਹੈ। ਅਪ੍ਰਾਪਤ ਵਸਤੂ ਦੀ ਪ੍ਰਾਪਤੀ ਕਰਾਉਣਾ 'ਜੋਗ' ਹੈ ਤੇ ਪ੍ਰਾਪਤ ਵਸਤੂ ਦੀ ਰੱਖਿਆ ਕਰਨੀ 'ਖੇਮ' ਹੈ। ਜੋਗ ਤੇ ਖੇਮ ਗੁਣ ਕਰਕੇ ਉਸ ਦਾ ਨਾਮ ਓਅੰਕਾਰ ਹੈ।

੯. **ਸ੍ਵਰੂਪਕ ਅਰਥ :** ਓਅੰਕਾਰ ਦਾ ਅਰਥ ਬ੍ਰਹਮ ਭੀ ਹੈ। ਜੋ ਬ੍ਰਹਮ ਦਾ ਉਚਾਰਣ ਕਰਦਾ ਹੈ, ਉਹ ਉਸ ਨੂੰ (ਸ੍ਵਰੂਪ) ਆਪਣਾ ਰੂਪ ਹੀ ਕਰ ਲੈਂਦਾ ਹੈ। ਇਸ ਕਰਕੇ ਉਸ ਦਾ ਨਾਮ 'ਓਅੰਕਾਰ' ਹੈ। ਇਹ ਉਪਰੋਕਤ ੯ ਅਰਥ 'ਓਅੰਕਾਰ' ਦੇ ਹਨ।

## ਸਤਿ

੧. ਜੋ ਤਿੰਨਾਂ ਕਾਲਾਂ ਵਿਚ ਨਾਸ਼ ਤੋਂ ਰਹਿਤ ਹੈ, ਉਹ ਸਤਿ ਸਰੂਪ ਹੈ; ਜੈਸਾ ਕਿ :

**ਤ੍ਰੈਈ ਕਾਲ ਅਬਾਧੱਤੂੰ ਸਤੱਤ੍ਰੰ।** *(ਵੇਦ ਸ੍ਰੁਤੀ)*

੨. ਜਿਸ ਦੀ ਸੱਤਾ ਸਾਰਿਆਂ ਵਿਚ ਹੈ, ਉਹ ਸਤਿ ਸਰੂਪ ਹੈ।

੩. ਜਿਸ ਦੀ ਚੇਤਨ ਸੱਤਾ ਕਰਕੇ ਜੜ੍ਹ ਮਾਇਆ ਚੇਤਨਤਾ ਧਾਰ ਕੇ, ਰਜ, ਤਮ, ਸਤ ਗੁਣ ਧਾਰਨ ਕਰਦੀ ਹੈ, ਉਹ ਸਤਿ ਸਰੂਪ ਹੈ।

੪. ਉਹ ਸਾਰਿਆਂ ਵਿਚ ਸੱਚ ਸਰੂਪ ਹੈ।

## ਨਾਮੁ

੧. ਨ + ਆਮ = ਜੋ ਆਮ ਨਹੀਂ ਹੈ ਭਾਵ ਸਾਰੇ ਸੰਸਾਰ ਵਿਚ ਪ੍ਰਸਿੱਧ ਹੈ।

੨. ਨਾ + ਮੁ = ਜਿਸ ਵਿਚ ਨਾ = ਨਹੀਂ ਹੈ ਮੁ = ਮੋਹ।

੩. ਨ + ਆਮ = ਜਿਸ ਵਿਚ ਆਮ ਖ਼ਾਸ ਪ੍ਰਪੰਚ ਨਹੀਂ ਹੈ।

੪. ਨ + ਆਮ = ਆਮ ਨਾਮ ਰੋਗ ਦਾ ਹੈ ਜਿਸ ਵਿਚ ਰੋਗ ਆਦਿਕ ਨਹੀਂ ਹਨ।

੫. ਸੰਬੰਧਕ ਅਰਥ = ਜਿਸ ਵਿਚ ਬੋਧਕ ਭਾਵ ਹੋਵੇ ਸੋ ਨਾਮ ਕਹੀਦਾ ਹੈ। (ਸਤਿ) ਬੋਧ ਰੂਪ ਹੈ ਤੇ (ਨਾਮ) ਬੋਧਕ ਰੂਪ ਹੈ ਇਉਂ ਬੋਧ ਬੋਧਕ ਭਾਵ ਸੰਬੰਧ ਹੈ ਭਾਵ ਸਤਿ ਸਰੂਪ ਨੂੰ ਜਨਾਉਣ ਵਾਲਾ 'ਨਾਮ' ਹੈ; ਜੈਸਾ ਕਿ :

**ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥** *(ਜਪੁ ਜੀ ਸਾਹਿਬ, ਅੰਗ ੫)*

---

☛ ੪. ਪ੍ਰਕਿਰਤੀ = ਸਾਂਖ ਮੱਤ ਅਨੁਸਾਰ ਜਗਤ ਦਾ ਮੂਲ ਰੂਪ ਬੀਜ ਜਿਸ ਦਾ ਪਰੀਣਾਮ (ਕਾਰਜ) ਸਾਰਾ ਜਗਤ ਹੈ, ਪ੍ਰਕਿਰਤਿ ਤੋਂ ਹੀ ਮਹਿਤੱਤੂ ਤਨ ਮਾਤ੍ਰਾ ਆਦਿ ਉਪਜ ਕੇ ਵਿਸਤਾਰ ਵਾਲਾ ਜਗਤ ਬਣਦਾ ਹੈ ਅਤੇ ਪ੍ਰਕਿਰਤਿ ਵਿਚ ਹੀ ਲੈ ਹੋ ਜਾਂਦਾ ਹੈ **ਵਾ:** ਤੱਤਾਂ ਦੀ ਅੰਸ ਤੋਂ ਪੈਦਾ ਹੋਏ ਗੁਣ।

੫. ਪੁਰਖ = ਸਾਂਖਜ ਮੱਤ ਅਨੁਸਾਰ ਪ੍ਰਕਿਰਤ ਤੋਂ ਭਿੰਨ ਇਕ ਪਦਾਰਥ ਜੋ ਇਕ ਰਸ ਰਹਿਣ ਵਾਲਾ ਅਕਰਤਾ ਤੇ ਅਸੰਗ ਹੈ, ਭਾਵ ਪਰਮੇਸ਼ਰ।

## ਕਰਤਾ

੧. ਉਹ ਪ੍ਰਭੂ ਸਾਰੇ ਜਗਤ ਨੂੰ ਰਚਣ ਵਾਲਾ ਹੈ।

੨. ਜਿਸ ਦੇ ਹੁਕਮ ਰੂਪੀ (ਕਰ + ਤਾ) ਕਰ = ਹੱਥ ਵਿਚ ਰੋਜ਼ੀ ਰੂਪੀ, ਚੇਤਨ ਸਤਾ ਰੂਪੀ ਅਤੇ ਜ਼ਿੰਦਗੀ ਰੂਪੀ ਤਾ = ਤਾਰ ਹੈ, ਸੋ ਕਹੀਏ ਕਰਤਾ।

੩. ਉਹ ਸਾਰਿਆਂ ਨੂੰ ਪੈਦਾ ਕਰਨ ਵਾਲਾ ਹੈ। ਬਾਕੀ ਸਭ ਕਾਰਜ ਰੂਪ ਹਨ।

੪. ਕ੍ਰਿਪਾ ਦਾ (ਕਰ) = ਹੱਥ ਦੇ ਕੇ ਤਾ = ਤਾਰਨ ਵਾਲਾ ਹੈ।

੫. ਉਹ (ਕ + ਰਤਾ) ਕ = ਪ੍ਰਕਾਸ਼ ਰੂਪ ਹੋ ਕੇ ਪ੍ਰੇਮ ਦੇ ਸਹਿਤ ਸਾਰਿਆਂ ਵਿਚ ਰਤਾ = ਮਿਲਿਆ ਹੋਇਆ ਹੈ; ਜੈਸਾ ਕਿ :

**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ ॥** *(ਜਾਪੁ ਸਾਹਿਬ, ਸ੍ਰੀ ਦਸਮ ਗ੍ਰੰਥ, ਪੰਨਾ ੫)*

## ਪੁਰਖੁ

੧. ਸਭ ਥਾਵਾਂ 'ਤੇ ਪਰੀਪੂਰਣ ਹੈ; ਜੈਸਾ ਕਿ :

**ਤੂ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥** *(ਅੰਗ ੧੧)*

**ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦ ॥** *(ਅੰਗ ੭੨੭)*

੨. ਉਹ ਇੱਕੋ ਪੁਰਖ (ਮਰਦ) ਦੀ ਨਿਆਈਂ ਹੈ। ਹੋਰ ਸਾਰੀ ਦੁਨੀਆਂ ਇਸਤ੍ਰੀ ਦੀ ਨਿਆਈਂ ਹੈ; ਜੈਸਾ ਕਿ :

**ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥** *(ਵਡਹੰਸ ਕੀ ਵਾਰ ਮ: ੩, ਅੰਗ ੫੯੧)*

੩. ਪੁ + ਰਖੁ (ਪੁ) ਪੂੰ = ਨਰਕਾਂ ਤੋਂ ਰਖੁ = ਰੱਖਿਆ ਕਰਨ ਵਾਲਾ ਹੈ।

੪. (ਪੁਰ + ਖੁ) ਬ੍ਰਹਿਮੰਡਾਂ ਰੂਪੀ ਪੁਰ = ਪੁਰੀਆਂ **ਵਾ:** ਦੇਹਾਂ ਰੂਪੀ ਪੁਰੀਆਂ ਵਿਚ (ਖ) = ਆਕਾਸ਼ ਦੀ ਨਿਆਈਂ ਵਿਆਪਕ ਹੈ।

੫. (ਪੁਰ + ਖੁ) ਸਭ ਦੇਹੀ ਰੂਪੀ ਪੁਰ = ਪੁਰੀਆਂ ਦਾ ਖ = ਨਾਸ ਕਰਨ ਵਾਲਾ ਹੈ; ਜੈਸਾ ਕਿ :

**ਕਿ ਸਰਬਤ੍ਰ ਕਾਲੈ ॥ ਕਿ ਸਰਬਤ੍ਰ ਪਾਲੈ ॥੧੧੪॥** *(ਜਾਪੁ ਸਾਹਿਬ)*

੬. ਪੁਰਖੁ = ਪੁਰਸ਼ਾਰਥ ਵਾਲਾ ਹੈ। ਪੁਰਸ਼ਾਰਥ ਤੇ ਪੁਰਖਾਰਥ ਪਰਿਆਇਵਾਚੀ ਸ਼ਬਦ ਹਨ; ਜੈਸਾ ਕਿ :

**ਨਾਨਕ ਕੈ ਮਨਿ ਇਹੁ ਪੁਰਖਾਰਥੁ ॥** *(ਭੈਰਉ ਮ: ੫, ਅੰਗ ੧੧੫੧)*

੭. ਪੁਰਖੁ = ਪੁਰਖੱਤੂ ਭਾਵ ਉੱਦਮ ਦੇਣ ਵਾਲਾ ਹੈ।

੮. ਪੁਰਖੁ ਮਹਾਤਮਾ ਨੂੰ ਵੀ ਕਹਿੰਦੇ ਹਨ; ਜੈਸਾ ਕਿ :

**ਸਤਿਗੁਰ ਕੈ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ ॥** *(ਅੰਗ ੩੦੪)*

੯. ਪੁਰਖੁ ਸਤਿਗੁਰਾਂ ਦਾ ਵਾਚਕ ਵੀ ਹੈ; ਜੈਸਾ ਕਿ :

**ਸਤਿਗੁਰੁ ਪੁਰਖੁ ਦਇਆਲੁ ਹੈ ਜਿਸਨੋ ਸਮਤੁ ਸਭੁ ਕੋਇ ॥** *(ਅੰਗ ੩੦੦)*

**ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥** *(ਅੰਗ ੩੧੨)*

੧੦. ਪੁਰਖੁ ਪਰਮੇਸ਼ਰ ਦਾ ਵਾਚਕ ਵੀ ਹੈ; ਜੈਸਾ ਕਿ :

**ਵਿਚਿ ਕਰਤਾ ਪੁਰਖੁ ਖਲੋਆ ॥ ਵਾਲੁ ਨ ਵਿੰਗਾ ਹੋਆ ॥** *(ਅੰਗ ੬੨੩)*

**ਕਰਤੈ ਪੁਰਖਿ ਤਾਲੁ ਦਿਵਾਇਆ ॥** *(ਅੰਗ ੬੨੫)*

੧੧. ਪੁਰਖੁ ਨਾਮ ਆਤਮਾ ਤੇ ਜੀਵਾਤਮਾ ਦਾ ਵੀ ਹੈ; ਜੈਸਾ ਕਿ :

**ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ ॥** *(ਅੰਗ ੧੧੯੯)*

੧੨. ਪੁਰਖੁ ਵਿਆਪਕ ਸ਼ੁੱਧ ਬ੍ਰਹਮ ਦਾ ਵੀ ਵਾਚਕ ਹੈ; ਜੈਸਾ ਕਿ :

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥** *(ਅੰਗ ੩੪੮)*

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥** *(ਅੰਗ ੩੪੮)*

੧੩. ਪੁਰਖੁ ਅਕਾਲ ਪੁਰਖ ਦਾ ਵਾਚਕ ਭੀ ਹੈ; ਜੈਸਾ ਕਿ :

**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥** *(ਅੰਗ ੯੩੫)*

੧੪. ਪੁਰਖੁ ਰਿਗਵੇਦ ਅਨੁਸਾਰ ਈਸ਼ਵਰ ਦਾ ਨਾਮ ਵੀ ਹੈ ਜੋ ਜਗਤ ਰਚਨਾ ਕਰਦਾ ਹੈ। ਰਿਗਵੇਦ ਦੇ 'ਪੁਰੁਸ਼ ਸ਼ੁਕਤ' ਵਿਚ ਲਿਖਿਆ ਹੈ ਕਿ ਇਸ ਦੇ ੧੦੦੦ ਸਿਰ, ੧੦੦੦ ਅੱਖਾਂ ਤੇ ੧੦੦੦ ਪੈਰ ਹਨ।

## ਨਿਰਭਉ

੧. ਉਹ ਭੈ ਤੋਂ ਰਹਿਤ ਹੈ; ਜੈਸਾ ਕਿ :

**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥** *(ਅੰਗ ੪੬੪)*

੨. (ਨਿਰ + ਭਉ) ਨਿਰ = ਵਿਸ਼ੇਸ਼ ਕਰਕੇ ਸਭ ਤਾਈਂ ਭਉ = ਭੈ ਵਿਚ ਰੱਖਣ ਵਾਲਾ ਹੈ; ਜੈਸਾ ਕਿ :

**ਭੈ ਵਿਚਿ ਪਵਣੁ ਵਹੈ ਸਦ ਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥** *(ਅੰਗ ੪੬੪)*

੩. (ਨਿਰ + ਭਉ) ਦੁਨੀਆਂ ਵਿਚ ਨਿਰਭਉ ਕਹਾਉਣ ਵਾਲੇ ਰਾਵਣ, ਹਰਨਾਖਸ਼ ਵਰਗਿਆਂ ਲਈ ਉਹ ਨਿਰ = ਵਿਸ਼ੇਸ਼ ਕਰਕੇ ਭਉ = ਭੈ ਦੇਣ ਵਾਲਾ **ਵਾ:** ਭੱਖਣ ਕਰਨ ਵਾਲਾ ਹੈ।

੪. (ਨਿਰ + ਭਉ) ਨਿਰ = ਵਿਸ਼ੇਸ਼ ਕਰਕੇ ਭਉ = ਭਵ, ਭਾਵ ਕਲਿਆਣ ਸਰੂਪ ਹੈ।

੫. (ਨਿਰ + ਭਉ) ਭਉ = ਭਵ ਨਾਮ ਉਤਪਤੀ ਦਾ ਭੀ ਹੈ ਭਾਵ ਉਹ ਉਤਪਤੀ ਤੋਂ ਨਿਰ = ਰਹਿਤ ਹੈ।

੬. (ਨਿਰ + ਭਉ) ਭਉ = ਭਵ ਨਾਮ ਸੰਸਾਰ ਦਾ ਹੈ ਭਾਵ ਉਹ ਸੰਸਾਰ ਦੀ ਲੁਪਾਇਮਾਨਤਾ ਤੋਂ ਨਿਰ = ਰਹਿਤ ਹੈ।

੭. (ਨਿਰ + ਭਉ) ਭਉ = ਭਵ ਨਾਮ ਆਵਾਗਵਨ ਦਾ ਵੀ ਹੈ ਉਸ ਤੋਂ ਨਿਰ = ਰਹਿਤ ਹੋਣ ਕਰਕੇ ਨਿਰਭਉ ਹੈ; ਜੈਸਾ ਕਿ :

**ਭਵ ਖੰਡਨ ਦੁਖ ਨਾਸ ਦੇਵ ॥ ਸੁਰਿ ਨਰ ਮੁਨਿ ਜਨ ਤਾ ਕੀ ਸੇਵ ॥**

*(ਬਸੰਤ ਮਹਲਾ ੫, ਅੰਗ ੧੧੮੩)*

੮. (ਨਿਰ + ਭਉ) ਭਉ = ਭਵ ਨਾਮ ਕੋਸ਼ਾਂ ਅਨੁਸਾਰ ਭ੍ਰਮਣ ਕਰਨਾ ਜਾਂ ਭਉਣ ਦਾ ਵੀ ਹੈ ਭਾਵ ਉਹ ਸਭ ਥਾਈਂ ਨਿਰ = ਨਿਰਯਤਨ ਸਹਿਜੇ ਹੀ ਭ੍ਰਮਨ (ਵਿਚਰਨਾ) ਕਰਦਾ ਹੈ, ਭਾਵ ਚੇਤਨ ਸੱਤਾ ਰੂਪ ਹੋਣ ਕਰਕੇ ਪਹੁੰਚ ਰੱਖਦਾ ਹੈ; ਜੈਸਾ ਕਿ :

**ਸਹਜਿ ਭਵੈ ਪ੍ਰਭੁ ਸਭਨੀ ਥਾਈ ॥** *(ਗਉੜੀ ਗੁਆਰੇਰੀ ਮ: ੩, ਅੰਗ ੧੬੦)*

੯. (ਨਿਰ + ਭਉ) ਭਉ = ਭਵ ਨਾਮ ਭ੍ਰਮਣ ਕਰਨ ਦਾ ਹੈ, ਉਹ ਭਵ = ਭ੍ਰਮਣ ਤੋਂ ਨਿਰ = ਰਹਿਤ ਹੈ, ਭਾਵ ਉਹ ਕੂਟਸਥ (ਪਹਾੜ) ਵਾਂਗ ਅਚੱਲ ਹੈ।

੧੦. (ਨਿਰ + ਭਉ) ਭਉ = ਭਵ ਨਾਮ ਜਨਮ ਦਾ ਹੈ ਭਾਵ ਉਹ ਜਨਮ ਤੋਂ ਨਿਰ = ਰਹਿਤ ਅਜਨਮਾ ਹੈ; ਜੈਸਾ ਕਿ :

**ਭਵ ਮੇਂ ਭਵ ਕੇ ਰੰਕ ਕੇ ਭਵ ਸਮੇਂ ਹੋਇ ਕ੍ਰਿਪਾਲ।**
**ਮਾਲਿਕ ਪ੍ਰਿਥਿਵੀ ਕੇ ਕਰੇ, ਸ੍ਰੀ ਹਰਿ ਰਾਇ ਰਸਾਲ।** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

## ਨਿਰਵੈਰੁ

੧. ਉਹ ਵੈਰ ਤੋਂ ਰਹਿਤ ਹੈ **ਵਾ:** ਸਾਰਿਆਂ ਦਾ ਆਤਮਾ ਹੋਣ ਕਰਕੇ ਵੈਰ ਤਾਈ ਤੋਂ ਰਹਿਤ ਹੈ; ਜੈਸਾ ਕਿ :

**ਤੂੰ ਨਿਰਵੈਰੁ ਸੰਤ ਤੇਰੇ ਨਿਰਮਲ॥** *(ਅੰਗ ੧੦੮)*

**ਨਿਰਹਾਰੀ ਕੇਸਵ ਨਿਰਵੈਰਾ॥** *(ਅੰਗ ੯੮)*

੨. ਜਿਹੜੇ ਹਰਣਾਖਸ ਆਦਿ ਭਗਤਾਂ ਨਾਲ ਵੈਰ ਕਰਨ ਵਾਲੇ ਹਨ, ਉਨ੍ਹਾਂ ਦੇ ਵੈਰ ਭਾਵ ਨੂੰ ਨਿਰ = ਨਵਿਰਤ ਕਰਨ ਵਾਲਾ ਹੈ ਭਾਵ ਮੇਟਣ ਵਾਲਾ ਹੈ।

## ਅਕਾਲ ਮੂਰਤਿ

੧. ਉਸ ਦੀ ਅਕਾਲ = ਕਾਲ (ਮੌਤ) ਤੋਂ ਅ = ਰਹਿਤ ਮੂਰਤਿ = ਹਸਤੀ ਹੈ ਭਾਵ ਸਰੂਪ ਹੈ; ਜੈਸਾ ਕਿ :

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ॥** *(ਅੰਗ ੧੦੩੮)*

੨. ਉਸ ਦੀ (ਅ + ਕਾਲ) ਕਾਲ = ਕਲਪਨਾ ਤੋਂ ਅ = ਰਹਿਤ ਮੂਰਤਿ = ਹਸਤੀ ਹੈ; ਜੈਸਾ ਕਿ :

**ਕਾਲ ਕਲਪਨਾ ਕਦੇ ਨਾ ਖਾਇ॥** *(ਅੰਗ ੩੪੩)*

੩. (ਅ + ਕਾਲ) ਕਾਲ ਨਾਮ ਕਲੰਕ ਦਾ ਭੀ ਹੈ ਭਾਵ ਉਹ ਕਲੰਕਾਂ ਤੋਂ ਅ = ਰਹਿਤ ਨਿਹਕਲੰਕ ਸਰੂਪ ਹੈ; ਜੈਸਾ ਕਿ :

**ਕਲੰਕੰ ਬਿਨਾ ਨੇਕਲੰਕੀ ਸਰੂਪੇ॥** *(ਜਾਪੁ ਸਾਹਿਬ, ਸ੍ਰੀ ਦਸਮ ਗ੍ਰੰਥ, ਪੰਨਾ ੩)*

੪. (ਅ + ਕਾਲ) ਕਾਲ ਨਾਮ ਦੁਰਭਿਖ ਦਾ ਭੀ ਹੈ, ਭਾਵ ਉਸ ਦੀ ਹਸਤੀ ਕਾਲ = ਦੁਰਭਿਖ ਤੋਂ ਰਹਿਤ ਹੈ।

੫. (ਅ + ਕਾਲ) ਸਾਰਿਆਂ ਕਾਲ = ਕਾਲਾਂ ਵਿਚ ਅ = ਆਇਆ ਹੋਇਆ ਹੈ; ਜੈਸਾ ਕਿ :

**ਸਦੈਵੰ ਸਦਾ ਹੈਂ॥** *(ਸ੍ਰੀ ਦਸਮ ਗ੍ਰੰਥ)*

੬. (ਅ + ਕਾਲ) ਕਾਲ ਨਾਮ ਸਮੇਂ ਦਾ ਵੀ ਹੈ। ਉਹ ਭੂਤ, ਭਵਿਖ, ਵਰਤਮਾਨ ਸਮੇਂ ਤੋਂ ਅ = ਰਹਿਤ ਹੈ।

੭. (ਅ + ਕਾਲ) ਕਾਲ = ਕਾਲੇ ਅਗਿਆਨ ਤੋਂ ਅ = ਰਹਿਤ ਉਸ ਦੀ ਮੂਰਤਿ = ਹਸਤੀ ਹੈ।

੮. ਅਕਾਲ (ਮੂ + ਰਤਿ) ਉਸ ਅਕਾਲ (ਪ੍ਰਭੂ) ਵਿਚ ਮੂ = ਮੇਰੀ ਰਤਿ = ਪ੍ਰੀਤੀ ਹੈ।

੯. (ਅਕਾ + ਲ) ਅਕਾ = ਦੁੱਖਾਂ ਨੂੰ ਲ = ਲੈ ਕਰਨ ਵਾਲੀ ਮੂਰਤਿ = ਹਸਤੀ ਹੈ।

## ਅਜੂਨੀ

੧. ਉਹ ਜੂਨੀਆਂ ਵਿਚ ਨਹੀਂ ਆਉਂਦਾ ਭਾਵ ਅਜਨਮ ਸਰੂਪ ਹੈ; ਜੈਸਾ ਕਿ :

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ॥** *(ਅੰਗ ੧੧੩੬)*

**ਆਦਿ ਅਜੋਨਿ ਅਜੈ ਅਬਿਨਾਸੀ ਤਿਹ ਪਰਮੇਸਰ ਜਾਨੋ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੦)*

੨. ਉਸ ਵਾਹਿਗੁਰੂ ਤੋਂ (ਅਜ + ਊਨੀ) ਅਜ = ਬ੍ਰਹਮਾ ਆਦਿ ਵੀ ਊਨੀ = ਊਣੇ ਹਨ ਭਾਵ ਇਹ ਉਸ ਦੇ ਪੈਦਾ ਕੀਤੇ ਹੋਏ ਹਨ। ਉਸ ਦੇ ਸਮ ਨਹੀਂ ਹੋ ਸਕਦੇ; ਜੈਸਾ ਕਿ :

**ਕਾਲ ਪਾਇ ਬ੍ਰਹਮਾ ਬਪੁ ਧਰਾ॥ ਕਾਲ ਪਾਇ ਸਿਵਜੂ ਅਵਤਰਾ॥**
**ਕਾਲ ਪਾਇ ਕਰਿ ਬਿਸਨ ਪ੍ਰਕਾਸਾ॥ ਸਕਲ ਕਾਲ ਕਾ ਕੀਯਾ ਤਮਾਸਾ॥**

*(ਸ੍ਰੀ ਦਸਮ ਗ੍ਰੰਥ, ਪੰਨਾ ੧੩੮੬)*

੩. ਅਜੂਨੀ = ਜਿਸ ਦਾ ਜੋਨ ਕਾਰਨ ਨਹੀਂ, ਭਾਵ ਜੋ ਪੈਦਾ ਨਹੀਂ ਹੋਇਆ।

੪. (ਅਜ + ਊਨੀ) ਅਯੁੱਧਿਆ ਮਹਾਂਬਲੀ ਰਾਜੇ ਅਜ ਜੈਸੇ ਵੀ ਜਿਸ ਪਰਮੇਸ਼ਰ ਅੱਗੇ ਊਨੀ = ਊਣੇ ਹਨ ਭਾਵ ਬਹੁਤ ਛੋਟੇ ਹਨ; ਜੈਸਾ ਕਿ :

**ਤਾ ਤੇ ਪੁੱਤ੍ਰ ਹੋਤ ਭਯੋ ਅਜ ਬਰ॥** *(ਸ੍ਰੀ ਦਸਮ ਗ੍ਰੰਥ, ਪੰਨਾ ੪੮)*

੫. (ਅਜ + ਊਨੀ) ਅਜ ਨਾਮ ਕਾਮਦੇਵ ਦਾ ਵੀ ਹੈ ਭਾਵ ਜਿਸ ਪਰਮੇਸ਼ਰ ਅੱਗੇ ਅਜ = ਕਾਮਦੇਵ ਆਦਿ ਵਰਗੇ ਵੀ ਊਨੀ = ਊਣੇ ਹਨ ਭਾਵ ਉਹ ਪ੍ਰਭੂ ਸਾਰੀ ਸੁੰਦਰਤਾ ਦਾ ਮਾਲਕ ਵੀ ਆਪ ਹੀ ਹੈ। ਕਾਮਦੇਵ ਦੀ ਸੁੰਦਰਤਾ ਵੀ ਉਸ ਅੱਗੇ ਊਣੀ (ਘੱਟ) ਹੈ।

੬. (ਅਜ + ਊਨੀ) ਕੋਸ਼ਾਂ ਅਨੁਸਾਰ (ਅਜ) ਨਾਮ ਚੰਦ੍ਰਮਾ ਦਾ ਵੀ ਹੈ। ਉਸ ਪ੍ਰਭੂ ਅੱਗੇ ਅਜ = ਚੰਦ੍ਰਮਾ ਵੀ ਊਨੀ = ਊਣਾ (ਨਿਯੂਨ) ਹੈ ਭਾਵ ਉਹ ਪ੍ਰਭੂ ਚੰਦਰਮਾ ਦਾ ਭੀ ਚੰਦਰਮਾ ਹੈ। ਆਕਾਸ਼ੀ ਚੰਦ੍ਰਮਾ ਜਿਸ ਅੱਗੇ ਨਿਊਨ ਹੈ।

**ਨਮੋ ਚੰਦ੍ਰ ਚੰਦ੍ਰੇ॥...੧੮੫॥** *(ਜਾਪੁ ਸਾਹਿਬ, ਸ੍ਰੀ ਦਸਮ ਗ੍ਰੰਥ, ਪੰਨਾ ੧੦)*

## ਸੈਭੰ

੧. (ਸੈ + ਭੰ) ਸੈ = ਸੁਤੇ, ਭੰ = ਪ੍ਰਕਾਸ਼ ਸਰੂਪ ਹੈ।
੨. (ਸੈ + ਭੰ) ਉਹ ਪ੍ਰਭੂ ਸੈ = ਸੈਂਕੜਿਆਂ ਨੂੰ ਭੰ = ਭੰਨਣ ਵਾਲਾ ਭਾਵ ਨਾਸ਼ ਕਰਨ ਵਾਲਾ ਹੈ।
੩. (ਸੈ + ਭੰ) ਉਹ ਭੰ = ਪ੍ਰਕਾਸ਼ ਸਰੂਪ ਸੈ = ਹੈ।
੪. (ਸੈ + ਭੰ) ਉਹ ਸੈ = ਸੈਂਕੜਿਆਂ ਭਾਵ ਸਾਰਿਆਂ ਜੀਵਾਂ ਨੂੰ ਭੰ = ਪ੍ਰਕਾਸ਼ਨ ਵਾਲਾ ਹੈ।
੫. ਸੈਭੰ = ਜਿਸ ਦੀ ਹਸਤੀ ਕਿਸੇ ਨਮਿਤ ਕਰਕੇ ਨਹੀਂ, ਆਪਣੇ ਆਪ ਹੋਣ ਵਾਲਾ ਸੈਭੰ = ਸੁਤੇ ਪ੍ਰਕਾਸ਼ ਭਾਵ ਵਾਹਿਗੁਰੂ ਪਰਮੇਸ਼ਰ।
੬. ਸੈਭੰ = ਪੰਡਤ ਸਾਧੂ ਸਿੰਘ ਜੀ ਨੇ *ਗੁਰੂ ਗ੍ਰੰਥ ਪ੍ਰਦੀਪ* ਵਿਚ ਸੈਭੰ ਦਾ ਅਰਥ ਕੀਤਾ ਹੈ, ਜੋ ਅੰਤਹਕਰਣ ਵਿਚ ਭੰ = ਪ੍ਰਕਾਸ਼ ਰੂਪ ਸੈ = ਹੈ।

## ਗੁਰ

੧. ਗੁਰ = ਚੇਤਨ ਸਰੂਪ ਹੈ।
੨. ਗੁਰ = ਪੂਜਨੀਕ ਹੈ। ਸਭ ਸ੍ਰਿਸ਼ਟੀ ਅੰਦਰ ਗੁਰੂ ਸਰੂਪ ਆਪ ਹੈ।
੩. ਗੁਰ = ਗੁਰੂ (ਗੁ + ਰੂ) ਗੁ = ਅਗਿਆਨ ਦਾ ਅੰਧਕਾਰ ਨਾਸ਼ ਕਰਕੇ ਰੂ = ਪ੍ਰਕਾਸ਼ ਕਰਨ ਵਾਲਾ ਹੈ। *ਸ਼ਿਵ ਸੰਘਤਾ* ਵਿਚ (ਗੁ) ਨਾਮ ਹਨੇਰੇ ਦਾ ਹੈ। ਸ਼ਾਮ ਵੇਦ ਦੀਆਂ ਰਿਚਾਂ ਵਿਚ (ਰੰ) ਨਾਮ ਪ੍ਰਕਾਸ਼ਨ ਦਾ ਹੈ ਭਾਵ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਨ ਵਾਲਾ ਗੁਰ ਸਰੂਪ ਹੈ; ਜੈਸਾ ਕਿ :

**ਗੋ ਤਮ ਨਾਮ ਅਗ੍ਯਾਨ ਅਨਿੱਤ। ਰੋ ਪ੍ਰਕਾਸ਼ ਕੀਯੋ ਜਿਨ ਚਿੱਤ।** *(ਸ੍ਰੀ ਗੁਰ ਨਾਨਕ ਪ੍ਰਕਾਸ਼)*

**ਬਾਣੀ ਮੁਖਹੁ ਉਚਾਰੀਐ ਹੁਇ ਰੁਸਨਾਈ ਮਿਟੈ ਅੰਧਿਆਰਾ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੮)*

੪. ਗੁਰ = ਵੱਡਾ, ਭਾਵ ਉਹ ਪਰਮੇਸ਼ਰ ਸਭ ਤੋਂ ਵੱਡਾ ਭਾਵ ਮੁੱਢ ਸਰੂਪ ਹੈ; ਜੈਸਾ ਕਿ :

**ਤੂੰ ਸਚਾ ਸਾਹਿਬੁ ਅਤਿ ਵਡਾ ਤੁਹਿ ਜੇਵਡੁ ਤੂੰ ਵਡ ਵਡੇ ॥** *(ਅੰਗ ੩੧੭)*

੫. 'ਗੁਰ' ਸ਼ਬਦ ਗ੍ਰੀ ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ ਨਿਗਲਣਾ ਭਾਵ ਜਿਹੜਾ ਅਗਿਆਨ ਨੂੰ ਨਿਗਲ ਜਾਵੇ (ਖ਼ਤਮ ਕਰ ਦੇਵੇ), ਉਹ ਗੁਰੂ ਹੈ; ਜੈਸਾ ਕਿ :

**ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥** *(ਅੰਗ ੧੩੭)*

੬. ਗੁਰ = ਗ੍ਰੀ ਦੇ ਅਰਥ ਕੋਸ਼ਾਂ ਅਨੁਸਾਰ ਸਮਝਾਉਣਾ ਵੀ ਹੈ ਭਾਵ ਜੋ ਸਿੱਖ ਨੂੰ ਤੱਤ ਗਿਆਨ ਸਮਝਾ ਦੇਵੇ, ਉਹ ਗੁਰੂ ਹੈ।

੭. ਗੁਰ = ਗ੍ਰੀ ਧਾਤੂ ਤੋਂ ਹੀ ਗਿਰ ਸ਼ਬਦ ਬਣਿਆ ਹੈ, ਜਿਸ ਦਾ ਅਰਥ ਬਾਣੀ ਵੀ ਹੈ; ਜੈਸਾ ਕਿ :

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥** *(ਅੰਗ ੯੮੨)*

੮. ਗੁਰ = ਗਿਰ = ਗਿਰ ਨਾਮ ਭਾਰੀ ਦਾ ਵੀ ਹੈ; ਜੈਸਾ ਕਿ :

**ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥** *(ਅੰਗ ੧੦੪)*

੯. ਗੁਰ = ਗਿਰ = ਗਿਰ ਨਾਮ ਅਚੱਲ ਦਾ ਵੀ ਹੈ; ਜੈਸਾ ਕਿ :

**ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ ਕਹਿੱਜੈ ॥** *(ਜਾਪੁ ਸਾਹਿਬ, ਸ੍ਰੀ ਦਸਮ ਗ੍ਰੰਥ, ਪੰਨਾ ੧)*

੧੦. ਗੁਰ = ਗਿਰ = ਗਿਰ ਨਾਮ ਪਹਾੜ ਦਾ ਵੀ ਹੈ; ਜੈਸਾ ਕਿ :

**ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ ॥** *(ਅੰਗ ੯੬੯)*

**ਹਉ ਵਾਰੀ ਵੰਞਾ ਘੋਲੀ ਵੰਞਾ ਤੂ ਪਰਬਤੁ ਮੇਰਾ ਓਲ੍ਹਾ ਰਾਮ ॥** *(ਅੰਗ ੭੭੯)*

ਭਾਵ ਗੁਰ ਚੇਤਨ ਸਰੂਪ, ਅਚੱਲ ਸਰੂਪ, ਪੂਜਨੀਕ, ਪ੍ਰਕਾਸ਼ਕ, ਅਸੁਰੀ ਸੰਪਦਾ ਨੂੰ ਨਿਗਲਣ ਵਾਲਾ, ਸਭ ਤੋਂ ਭਾਰੀ, ਵੱਡਾ, ਪਰਬਤ ਦੀ ਨਿਆਈਂ ਅਡੋਲ ਹੈ।

## ਪ੍ਰਸਾਦਿ

੧. ਅਨੰਦ ਸਰੂਪ ਹੈ।
੨. (ਪ੍ਰ + ਸਾਦਿ) ਜੋ ਸਾਦਿ = ਸਵਾਦਾਂ ਤੋਂ ਪ੍ਰ = ਪਰ੍ਹੇ ਹੈ।
੩. ਪ੍ਰਸਾਦਿ = ਪ੍ਰਸਾਦਨ ਨਾਮ ਮੰਦਰ ਦਾ ਵੀ ਹੈ। ਸਭਨਾਂ ਵਿਚ ਮੰਦਰ = ਅਧਿਸ਼ਠਾਨ ਰੂਪ ਹੈ।
੪. ਪ੍ਰਸਾਦਿ = ਕ੍ਰਿਪਾ ਦੇ ਕਰਨ ਵਾਲਾ ਹੈ।
੫. ਪ੍ਰਸਾਦਿ = ਪ੍ਰਸੰਨ ਸਰੂਪ ਹੈ।

## ਗੁਰਪ੍ਰਸਾਦਿ

ਇਕੱਠੇ ਸ਼ਬਦ ਦੇ ਅਰਥ ਹਨ ਕਿ ਉਹ ਗੁਰਾਂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ। ਇਸ ਪ੍ਰਕਾਰ ਇਹ ਪਦਾਂ ਦੇ ਅਰਥ ਵੱਖੋ-ਵੱਖਰੇ ਹਨ।

**(ਤੀਸਰਾ)** ਵਖਿਆਨ ਦੇ ਤੀਜੇ ਅੰਗ ਅਨੁਸਾਰ ਪਦ ਦੀ ਵਿਉਂਤਪਤੀ (ਯੋਜਨਾ) ਅਨੁਸਾਰ 'ਗੁਰ' ਪਦ ਸੰਸਕ੍ਰਿਤ ਦੇ 'ਗ੍ਰੀ' ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ ਨਿਗਲਣਾ। ਜਿਹੜਾ ਅਗਿਆਨ ਨੂੰ ਨਿਗਲ ਜਾਵੇ, ਉਸ ਨੂੰ 'ਗੁਰੂ' ਕਹਿੰਦੇ ਹਨ। 'ਗਿਰ' ਸ਼ਬਦ ਵੀ ਇਸੇ ਧਾਤੂ ਤੋਂ ਬਣਿਆ ਹੈ ਜਿਸ ਦੇ ਅਰਥ ਹਨ

ਬਾਣੀ, ਭਾਰੀ, ਪਰਬਤ, ਪ੍ਰਕਾਸ਼ ਤੇ ਅਚੱਲ ਆਦਿ। ਇਹ ਸਭ ਗੁਰੂ ਦੇ ਹੀ ਵਿਸ਼ੇਸ਼ਣ ਹਨ। ਇਸ ਤਰ੍ਹਾਂ ਇਸ ਮੰਤ੍ਰ ਵਿਚ ਵਖਿਆਨ ਦਾ ਤੀਸਰਾ ਅੰਗ ਵਿਉਂਤਪਤੀ (ਯੋਜਨਾ) ਵੀ ਮੌਜੂਦ ਹੈ ਕਿ ਸ਼ਬਦ ਕਿਥੋਂ ਆਇਆ ਤੇ ਕਿਵੇਂ ਬਣਿਆ ?

**(ਚੌਥਾ)** ਇਸੇ ਤਰ੍ਹਾਂ ਇਸ ਮੰਤ੍ਰ ਵਿਚ ਪਦਾਂ ਦੀ ਅੱਗੇ ਪਿੱਛੇ ਵਿਚਾਰ ਕਰਕੇ ਅੰਨਵੇ ਅਰਥ ਵੀ ਹੋ ਜਾਂਦੇ ਹਨ, ਅਰਥ ਭਾਵ ਉਹੋ ਹੀ ਹੁੰਦਾ ਹੈ। ਇਹ ਵਖਿਆਨ ਦਾ ਚੌਥਾ ਅੰਗ ਹੈ।

**॥ ਜਪੁ ॥**

੧. ਜਪੁ = ਜੋ ਜਪਣੇ ਯੋਗ ਹੈ।
੨. (ਜ + ਪੁ) ਜ = ਪੈਦਾ ਹੋਏ ਜੀਵਾਂ ਦੇ ਚਿੱਤਾਂ ਨੂੰ ਪੁ = ਪੁਨੀਤ = (ਪਵਿੱਤਰ) ਕਰਨ ਵਾਲਾ **ਵਾ:** ਅਧਿਕਾਰੀਆਂ ਦੇ ਚਿੱਤ ਵਿਚ (ਜ + ਪੁ) ਪੁ = ਪੂਰਨ ਗਿਆਨ ਜ = ਪੈਦਾ ਕਰਨ ਵਾਲਾ ਹੈ।
੩. ਅੰਨਵੇ ਅੱਖਰਾਂ ਅਨੁਸਾਰ ਪੁ + ਜ = ਪੁਜ ਭਾਵ ਪਰਮਾਤਮਾ ਦਾ ਜਾਪ ਕਰਕੇ ਜੀਵ ਉਸ ਤੱਕ ਪੁੱਜ (ਅੱਪੜ) ਜਾਂਦਾ ਹੈ। ਪੁਜ = ਪੂਜਣੇ ਯੋਗ ਹੈ।

**(ਆਦਿ ਸਚੁ)** ਸਚੁ = ਪਰਮੇਸ਼ਰ ਜੋ ਸਾਰਿਆਂ ਦਾ ਆਦਿ = ਮੁੱਢ ਸਰੂਪ ਹੈ। **(ਜੁਗਾਦਿ ਸਚੁ)** ਸਚੁ = ਪਰਮੇਸ਼ਰ ਹੀ ਜੁਗਾਂ ਆਦਿ ਦਾ ਮੁੱਢ ਹੈ। **(ਹੈ ਭੀ ਸਚੁ)** = ਵਾਸਤਵ ਵਿਚ ਵੀ ਸੱਚ ਸਰੂਪ ਭੀ = ਹੀ ਹੈ ਤੇ ਹੁਣ ਵਰਤਮਾਨ ਸਮੇਂ ਵਿਚ ਵੀ ਸੱਚ ਸਰੂਪ ਹੀ ਹੈ। **(ਨਾਨਕ ਹੋਸੀ ਭੀ ਸਚੁ)** ਸਤਿਗੁਰੂ ਜੀ ਕਥਨ ਕਰਦੇ ਹਨ ਕੇਵਲ ਸਚੁ = ਪਰਮੇਸ਼ਰ ਭੀ = ਹੀ ਹੋਸੀ = ਭਵਿੱਖ ਵਿਚ ਸਦੀਵ ਰਹਿਣ ਵਾਲਾ ਹੈ।

**(ਪੰਜਵਾਂ)** ਵਖਿਆਨ ਦੇ ਪੰਜਵੇਂ ਅੰਗ 'ਚ ਪ੍ਰਸ਼ਨ (ਸ਼ੰਕਾ) ਹੁੰਦਾ ਹੈ ਅਤੇ

**(ਛੇਵਾਂ)** ਵਖਿਆਨ ਦੇ ਛੇਵੇਂ ਅੰਗ ਅਨੁਸਾਰ ਉੱਤਰ (ਸਮਾਧਾਨ) ਹੁੰਦਾ ਹੈ, ਇਨ੍ਹਾਂ ਦੋਨਾਂ ਦੀ ਵੀਚਾਰ ਅੱਗੇ ਇਸ ਪ੍ਰਕਾਰ ਹੈ।

## ਅਰਥ ਨੰ: ੩ (ਲਖਣ ਅਰਥ)

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਦੋ ਪ੍ਰਕਾਰ ਦੇ ਵਾਕ ਹੁੰਦੇ ਹਨ—ਇਕ ਸਰੂਪ ਲੱਖਣਾਂ ਵਾਲੇ ਤੇ ਦੂਜੇ ਤਟੱਸਥੀ ਲੱਖਣਾਂ ਵਾਲੇ। ਆਪ ਦੇ ਇਸ ਮੰਤ੍ਰ ਵਿਚ ਇਹ ਵਾਕ ਕਿਹੜੇ ਹਨ ?*

***ਉੱਤਰ :*** ਸਤਿਗੁਰੂ ਜੀ ਨੇ ਫ਼ੁਰਮਾਇਆ ਕਿ ਹੇ ਸਿੱਧੋ ! ਇਸ ਮੰਤ੍ਰ 'ਚ ਦੋਵੇਂ ਲੱਖਣ ਕੀਤੇ ਗਏ ਹਨ।

੧. **ਸਰੂਪ ਲਖ੍ਹਣ :** ਸਰੂਪ ਦਾ ਗਿਆਨ ਕਰਾਉਣ ਲਈ ਜੋ ਲੱਖਣ ਸਦਾ ਕਾਇਮ ਰਹਿਣ, ਉਹ ਸਰੂਪ ਲਖ੍ਹਣ ਹੁੰਦੇ ਹਨ ਭਾਵ ਸਤ ਚੇਤਨ ਅਨੰਦ, ਸਦਾ ਸਚਦਾਨੰਦ, ਅਸਤੀ, ਭਾਂਤੀ, ਪ੍ਰਿਅਤਾ। ਇਹ ਬ੍ਰਹਮ ਦੇ ਸਰੂਪ ਲਖਣ ਹਨ ਜੋ ਸਦਾ ਰਹਿੰਦੇ ਹਨ ਤੇ ਸਿੱਧਾ ਸਰੂਪ ਨੂੰ ਜਣਾਉਂਦੇ ਹਨ। ਸੋ (੧) = ਜੋ ਅਦ੍ਵੈਤ ਸਰੂਪ ਹੈ। ਸਤਿ = ਨਾਸ ਤੋਂ ਰਹਿਤ ਹੈ, ਅਜੂਨੀ = ਅਜਨਮਾ ਸਰੂਪ ਹੈ **ਵਾ:** ਜੂਨਾਂ ਤੋਂ ਰਹਿਤ ਹੈ, ਸੈਭੰ = ਸੁਤੇ ਪ੍ਰਕਾਸ਼ ਹੈ। '੧ ਸਤਿ ਅਜੂਨੀ ਸੈਭੰ ਅਕਾਲ ਮੂਰਤਿ' ਸਰੂਪ ਲਖਣ ਹਨ। 'ਸਤ ਚਿਤ ਅਨੰਦ ਰੂਪਤ੍ਵੰ ਈਸ੍ਵਰ ਅਸਹਿ ਸਰੂਪ ਲਖਸਣੱਤ੍ਵੰ ॥' ਸਤ ਚੇਤਨ ਅਨੰਦ ਰੂਪ ਏਹ ਬ੍ਰਹਮ ਦਾ ਸਰੂਪ ਲਖ੍ਹਣ ਹੈ।
੨. **ਤਟੱਸਥੀ ਲਖ੍ਹਣ :** ਜਿਹੜੇ ਲੱਖਣ ਕਦੇ ਰਹਿਣ ਤੇ ਕਦੇ ਨਾ ਰਹਿਣ, ਪਰ ਸਾਰਿਆਂ ਤੋਂ ਵੱਖਰਾ ਜਣਾ ਦੇਣ, ਜੋ ਸਰੂਪ ਤੋਂ ਵੱਖਰੇ ਹੋਣ ਉਹ ਤਟੱਸਥੀ ਲਖ੍ਹਣ ਹੁੰਦੇ ਹਨ। ਜਿਵੇਂ ਕਿਸੇ ਨੇ ਬਜ਼ਾਰ ਵਿਚ ਖੜੇ ਹੋ ਕੇ ਪੁੱਛਿਆ ਕਿ ਮੈਂ ਰਾਮ ਸਰੂਪ ਦੇ ਘਰ ਜਾਣਾ ਹੈ। ਤਾਂ ਦੱਸਣ ਵਾਲੇ ਨੇ ਦੱਸਿਆ ਕਿ ਸਾਹਮਣੇ ਗਲੀ ਵਿਚ ਚੂਨੇ ਗਚ ਤੇ ਸਫ਼ੈਦ ਕਲੀ ਕੀਤਾ ਹੋਇਆ ਉਸ ਦਾ ਮਕਾਨ ਹੈ। ਉਸ ਨੇ ਜਾ ਕੇ ਦੇਖਿਆ ਕਿ ਸਾਰੇ ਮਕਾਨ ਇਸੇ ਤਰ੍ਹਾਂ ਦੇ ਹਨ। ਦੁਬਾਰਾ ਪੁੱਛਣ 'ਤੇ ਕਿਸੇ ਸਿਆਣੇ ਨੇ ਦੱਸਿਆ ਕਿ ਉਹ ਸਾਹਮਣੇ

ਜਿਸ ਮਕਾਨ ਉੱਤੇ ਕਾਂ ਬੈਠਾ ਹੈ, ਉਹ ਰਾਮ ਸਰੂਪ ਦਾ ਘਰ ਹੈ। ਉਹ ਪੰਛੀ ਮਕਾਨ ਨੂੰ ਵੱਖਰਾ ਜਣਾ ਕੇ ਉੱਡ ਗਿਆ। ਉਹ ਸਦਾ ਨਹੀਂ ਬੈਠਾ ਰਿਹਾ। ਇਸ ਪ੍ਰਕਾਰ ਜੋ ਵਿਸ਼ੇਸ਼ ਗੁਣ ਹੋਣ ਪਰ ਸਦਾ ਨਾ ਰਹਿਣ, ਉਹ ਤਟੱਸਥੀ ਲਖ੍ਣ ਹੁੰਦੇ ਹਨ; ਜੈਸਾ ਕਿ :

**ਕਦਾਚਿਤ ਕਤ੍ਰੇਸਤੀ, ਅਨ-ਵਿਗਯਾਵਰਤ ਕਤਿਯੰ, ਤਟੱਸਥ ਲਖਸਣੱਤ੍ਰੰ ॥**

ਇਸ ਪ੍ਰਕਾਰ ਜਦੋਂ ਪਰਮੇਸ਼ਰ ਜਗਤ ਰਚਦਾ ਹੈ ਤਾਂ ਕਰਤਾ ਹੁੰਦਾ ਹੈ ਤੇ ਉਸ ਵਿਚ ਵਿਆਪਕ ਹੋ ਕੇ ਪੁਰਖ ਹੈ ਪਰ ਜਦੋਂ ਪਰਲੋ ਕਰਦਾ ਹੈ ਤਾਂ ਕਰਤਾਪੁਣਾ ਨਹੀਂ ਰਹਿੰਦਾ। ਸੋ ਇਸ ਮੰਤ੍ਰ ਵਿਚ ੴ (ਓਅੰਕਾਰ) ਨਾਮੁ ਕਰਤਾ ਪੁਰਖੁ ਤਟੱਸਥੀ ਲਖ੍ਣ ਹਨ।

ਇਸ ਤੋਂ ਅੱਗੇ ਬਾਕੀ ਦੇ ਜੋ ਪਦ ਹਨ, ਉਹਨਾਂ ਪਦਾਂ ਵਿਚ ਵਾਹਿਗੁਰੂ ਦੇ ਗੁਣ ਕਥਨ ਕੀਤੇ ਹਨ। ਨਿਰਭਉ = ਡਰ ਤੋਂ ਰਹਿਤ, ਨਿਰਵੈਰੁ = ਵੈਰ ਤੋਂ ਰਹਿਤ ਗੁਰ = ਚੇਤਨ, ਪ੍ਰਸਾਦਿ = ਅਨੰਦ ਸਰੂਪ।

ਜਪੁ = ਜਪਣੇ ਯੋਗ **ਵਾ:** ਪਵਿੱਤਰ ਰੂਪ ਜੋ (ਆਦਿ ਸਚੁ) ਪ੍ਰਭੂ ਸੰਸਾਰ ਦੇ ਆਦਿ = ਮੁੱਢ ਵਿਚ ਵੀ ਸੱਚ ਸਰੂਪ ਸੀ। ਜੁਗਾਦਿ ਸਚੁ = ਜੋ ਜੁਗਾਂ ਆਦਿਕ ਵਿਚ ਵੀ ਸੱਚ ਸਰੂਪ ਹੈ। ਹੈ ਭੀ ਸਚੁ = ਹੁਣ ਭਾਵ ਵਰਤਮਾਨ ਸਮੇਂ ਵਿਚ ਭੀ ਸਚੁ ਸਰੂਪ ਹੈ। ਨਾਨਕ ਹੋਸੀ ਭੀ ਸਚੁ = ਗੁਰੂ ਜੀ ਫ਼ੁਰਮਾਉਂਦੇ ਹਨ ਕਿ ਭਵਿੱਖ ਵਿਚ ਵੀ ਸੱਚ ਸਰੂਪ ਹੋਵੇਗਾ। ਇਸ ਪ੍ਰਕਾਰ ਹੇ ਸਿੱਧੋ! ਸਾਡੇ ਇਸ ਮੰਤ੍ਰ ਵਿਚ ਦੋਵੇਂ ਲੱਖਣ ਸੰਪੂਰਨ ਹਨ।

## ਅਰਥ ਨੰ: ੪ (ਫਲ ਅਰਥ)

***ਪ੍ਰਸ਼ਨ :*** *ਸਿੱਧ ਪੁੱਛਣ ਲੱਗੇ ਕਿ ਆਪ ਜੀ ਦੇ ਇਸ ਮੰਤ੍ਰ ਦਾ ਫਲ ਕੀ ਹੈ ?*

***ਉੱਤਰ :*** ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉੱਤਰ ਵਿਚ ਆਖਿਆ ਕਿ ਹੇ ਸਿੱਧੋ! ਇਸ ਮੰਤ੍ਰ ਦਾ ਫਲ ਇਸ ਪ੍ਰਕਾਰ ਹੈ। **ਅੰਨਵੈ** ਅਨੁਸਾਰ ਜੋ ਨਿਰਵੈਰ ਅਜੂਨੀ ਸੈਭੰ ਪਰਮੇਸ਼ਰ ਹੈ ਉਸ ਦੇ ੧ੴ ਸਤਿਨਾਮੁ ਰੂਪੀ ਮੰਤ੍ਰ ਦਾ ਜੋ ਪੁਰਖੁ = ਜੀਵ ਗੁਰਪ੍ਰਸਾਦਿ = ਗੁਰਾਂ ਦੀ ਕ੍ਰਿਪਾ ਦੁਆਰਾ ਅਭਿਆਸ ਕਰਦਾ ਹੈ, ਉਸ ਨੂੰ ('ਨਿਰਭਉ ਅਕਾਲ ਮੂਰਤਿ ਕਰਤਾ') ਨਿਰਭਉ = ਭੈ ਤੋਂ ਰਹਿਤ ਅਕਾਲ = ਕਾਲ ਰਹਿਤ, ਮੂਰਤਿ = ਸਰੂਪ ਕਰਤਾ = ਕਰ ਦਿੰਦਾ ਹੈ। ਜੋ ਵੀ ਇਸ ਮੰਤ੍ਰ ਨੂੰ ਜਪੁ = ਜਪਦਾ ਹੈ ਉਹ ਉਸ ਦਾ ਸਰੂਪ ਹੀ ਹੋ ਜਾਂਦਾ ਹੈ। ਜੋ ਵਾਹਿਗੁਰੂ ਸਾਰੀ ਸ੍ਰਿਸ਼ਟੀ ਦਾ ਆਦਿ = ਮੁੱਢ ਸਰੂਪ ਹੈ। ਸਚੁ = ਸਤਿ ਸਰੂਪ ਹੈ ਜੋ ਜੁਗਾਦਿ = ਜੁਗਾਂ ਆਦਿ ਦੇ ਵਿਚ ਵੀ ਸਚੁ = ਸਤਿ ਸਰੂਪ ਹੈ। ਹੈ ਭੀ ਸਚੁ = ਹੁਣ ਵੀ ਸੱਚ ਸਰੂਪ ਹੈ। ਨਾਨਕ ਹੋਸੀ ਭੀ ਸਚੁ = ਅੱਗੇ ਨੂੰ ਵੀ ਸੱਚ ਸਰੂਪ ਹੋਵੇਗਾ। ਐਸੇ ਸੱਚ ਸਰੂਪ ਦੇ ਜਪਣ ਨਾਲ ਉਸ ਦੀ ਪ੍ਰਾਪਤੀ ਰੂਪ ਫਲ ਪ੍ਰਾਪਤ ਹੁੰਦਾ ਹੈ।

## ਅਰਥ ਨੰ: ੫ (ਅਤੀ ਵਿਆਪਤੀ ਦੋਸ਼, ਨਿਵਿਰਤਕ ਅਰਥ)

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ ! ਮੰਤ੍ਰਾਂ ਵਿਚ ਅਤੀ ਵਿਆਪਤੀ, ਅਵਿਆਪਤੀ, ਗੌਰਵਤਾ, ਅਸੰਭਵ ਇਹ ਚਾਰ ਪ੍ਰਕਾਰ ਦੇ ਦੋਸ਼ ਹੁੰਦੇ ਹਨ। ਆਪ ਦੇ ਇਸ ਮੰਤ੍ਰ 'ਚ ਕੋਈ ਦੋਸ਼ ਤਾਂ ਨਹੀਂ ਹੈ ?*

***ਉੱਤਰ :*** ਸਤਿਗੁਰਾਂ ਨੇ ਫ਼ੁਰਮਾਇਆ ਕਿ ਹੇ ਸਿੱਧੋ! ਸਾਡਾ ਇਹ ਮੰਤ੍ਰ ਇਨ੍ਹਾਂ ਦੋਸ਼ਾਂ ਤੋਂ ਰਹਿਤ ਹੈ। ਅਸੀਂ ਮੰਤ੍ਰ ਉਚਾਰ ਕੇ ਇਨ੍ਹਾਂ ਦੋਸ਼ਾਂ ਦੀ ਨਵਿਰਤੀ ਵੀ ਕੀਤੀ ਹੈ। ਪਹਿਲਾਂ ਇਨ੍ਹਾਂ ਦੋਸ਼ਾਂ ਦੀ ਵੀਚਾਰ ਇਸ ਪ੍ਰਕਾਰ ਹੈ :

੧. **ਅਤੀ ਵਿਆਪਤੀ ਦੋਸ਼ :** ਜੋ ਲਖਸ਼ ਵਿਚ ਵਰਤ ਕੇ ਅਲਖਸ਼ ਵਿਚ ਵਰਤ ਜਾਵੇ, ਉਸ ਨੂੰ ਅਤੀ ਵਿਆਪਤੀ ਦੋਸ਼ ਕਹਿੰਦੇ ਹਨ। ਲਖਸ਼ = ਦੱਸੀ ਵਸਤੂ ਵਿਚ ਵਰਤ ਕੇ ਅਲਖਸ਼ = ਨਾ ਦੱਸੀ ਵਸਤੂ ਵਿਚ ਵਰਤ ਜਾਵੇ; ਜੈਸਾ ਕਿ :

**ਲਖਸ਼ ਵਰਤਤ੍ਰੈ ਸਤੀ, ਅਲਖਸ਼ ਵਰਤਤ੍ਰੰ, ਅਤੀ ਵਿਆਪਤੀ ਅਤ੍ਰੰ ॥**

ਜਿਵੇਂ ਕਿ ਸਿੰਗੁਤ੍ਵੰ ਗੋਅਤ੍ਵੰ = ਸਿੰਗਾਂ ਵਾਲੀ ਗਊ ਹੈ। ਸਿੰਗਾਂ ਵਾਲੇ ਤਾਂ ਹੋਰ ਪਸ਼ੂ ਮੱਝ, ਬੱਕਰੀ, ਬਲਦ ਆਦਿ ਵੀ ਹੁੰਦੇ ਹਨ। ਇਸ ਤਰ੍ਹਾਂ ਇਹ ਲਖਣ ਉਨ੍ਹਾਂ ਵਿਚ ਵੀ ਘਟ ਗਿਆ।

੨. **ਅਵਿਆਪਤੀ ਦੋਸ਼ :** ਜੋ ਲਖਸ਼ ਦੇ ਇਕ ਦੇਸ਼ ਵਿਚ ਵਰਤੇ, ਉਹ ਅਵਿਆਪਤੀ ਦੋਸ਼ ਹੁੰਦਾ ਹੈ; ਜੈਸਾ ਕਿ :

**ਲਖਸ਼ ਏਕ ਦੇਸ ਵਰਤਤ੍ਵੰ ਆਵਿਆਪਤੀ ਅਤ੍ਵੰ ॥**

ਜਿਵੇਂ ਕਿ ਕਪਲਤ੍ਵੰ ਗੋਅਤ੍ਵੰ = ਕਪਲਾ ਗਊ ਦੀਆਂ ਨਸਲਾਂ ਵਿੱਚੋਂ ਕਪਲਾ ਇਕ ਨਸਲ ਦੀ ਗਊ ਜਿਸ ਦੇ ਥਣਾਂ ’ਤੇ ਕਾਲੇ ਚਟਾਕ ਹੁੰਦੇ ਹਨ, ਇਹ ਵੀ ਗਊ ਹੀ ਹੁੰਦੀ ਹੈ ਪਰ ਇਹ ਲਖਸ਼ ਦੇ ਇਕ ਹਿੱਸੇ ਵਿਚ ਵਰਤਿਆ ਕਿਉਂਕਿ ਬਾਕੀ ਭੀ ਗਊਆਂ ਹੁੰਦੀਆਂ ਹਨ। ਪਰ ਉਹ ਕਪਲਾ ਨਹੀਂ ਹੁੰਦੀਆਂ ਤੇ ਇਹ ਲਖਸ਼ ਉਨ੍ਹਾਂ ਵਿਚ ਨਹੀਂ ਵਰਤਿਆ। ਇਸ ਕਰਕੇ ਇਸ ਨੂੰ ਅਵਿਆਪਤੀ ਦੋਸ਼ ਕਹਿੰਦੇ ਹਨ।

੩. **ਗੌਰਵਤਾ ਦੋਸ਼ :** ਜੋ ਅਰਥ ਥੋੜੇ ਪਦਾਂ ਨਾਲ ਸਿੱਧ ਹੋ ਸਕਦਾ ਹੋਵੇ ਪਰ ਉਸ ਨੂੰ ਬਹੁਤੇ ਪਦ ਉਚਾਰ ਕੇ ਸਿੱਧ ਕਰਨਾ, ਗੌਰਵਤਾ ਦੋਸ਼ ਹੁੰਦਾ ਹੈ; ਜੈਸਾ ਕਿ :

**ਸ੍ਵਲਪ ਵਰਣਪਦ ਅਰਥ ਸਿਧੇ, ਅਧਿਕਪਦ ਵਰਨ ਪ੍ਰਵੇਸਣਮ ਗੌਰਵਤਾ।**

੪. **ਅਸੰਭਵ ਦੋਸ਼ :** ਜੋ ਲਖਸ਼ ਮਾਤ੍ਰ ਵਿਚ ਵਰਤੇ ਹੀ ਨਾ, ਉਸ ਨੂੰ ਅਸੰਭਵ ਦੋਸ਼ ਕਹੀਦਾ ਹੈ; ਜੈਸਾ ਕਿ :

**ਲਖਸ਼ ਮਾਤ੍ਰ ਆਵਰਤਤ੍ਵੰ ਅਸੰਭਵ ਦੋਸ਼ਤ੍ਵੰ।**

ਜਿਵੇਂ ਏਕ ਸੁਫਤ੍ਵੰ ਗੋਅਤ੍ਵੰ = ਇਕ ਸੁੰਮ ਵਾਲੀ ਗਊ ਹੈ ਪਰ ਉਹ ਹੁੰਦੀ ਹੀ ਨਹੀਂ। ਇਸ ਕਰਕੇ ਇਹ ਅਸੰਭਵ ਦੋਸ਼ ਹੋ ਜਾਵੇਗਾ ਕਿਉਂਕਿ ਇਕ ਸੁੰਮ ਘੋੜੇ ਜਾਂ ਖੱਚਰ ਆਦਿ ਦੇ ਹੁੰਦਾ ਹੈ ਪਰ ਗਊ ਦਾ ਨਹੀਂ, ਲਖਸ਼ਣ ਗਊ ਦਾ ਕੀਤਾ ਸੀ ਪਰ ਵਰਤ ਘੋੜੇ ਆਦਿ ਵਿਚ ਗਿਆ। ਜੋ ਦੱਸੀ ਚੀਜ਼ ਵਿਚ ਨਾ ਵਰਤੇ ਪਰ ਨਾ ਦੱਸੀ ਚੀਜ਼ ਵਿਚ ਵਰਤ ਜਾਵੇ, ਉਹ ਅਸੰਭਵ ਦੋਸ਼ ਹੈ। ਸਤਿਗੁਰਾਂ ਨੇ ਕਿਹਾ ਕਿ ਹੇ ਸਿੱਧੋ! ਸਾਡਾ ਇਹ ਅੰਮ੍ਰਿਤ ਰੂਪੀ ਮੰਤ੍ਰ ਇਨ੍ਹਾਂ ਦੋਸ਼ਾਂ ਤੋਂ ਰਹਿਤ ਹੈ। ਤਦ ਸਿੱਧਾਂ ਨੇ ਪ੍ਰਸ਼ਨ ਕੀਤਾ।

***ਪ੍ਰਸ਼ਨ :*** *ਆਪ ਜੀ ਨੇ ਪਰਮਾਤਮਾ ਨੂੰ ੧ ਲਿਖਿਆ ਸੀ। ਓਅੰਕਾਰ ਲਿਖਣ ਦੀ ਕੀ ਲੋੜ ਸੀ?*

***ਉੱਤਰ :*** ਗੁਰੂ ਜੀ ਨੇ ਕਿਹਾ ਕਿ ਹੇ ਸਿੱਧੋ! ੧ (ਇਕ) ਤਾਂ ਮਾਇਆ ਭੀ ਹੈ। ਇਕ ਆਕਾਸ਼ ਭੀ ਹੈ, ਫਿਰ ਬ੍ਰਹਮ ਦਾ ਲਖਸ਼ਣ ਮਾਇਆ ਤੇ ਆਕਾਸ਼ ’ਚ ਵਰਤ ਜਾਂਦਾ। ਅਸੀਂ ਇਸ ਲਈ ਓਅੰਕਾਰ (ੴ) ਕਿਹਾ ਹੈ। ਕਿਉਂਕਿ ਆਕਾਸ਼ ਤੇ ਮਾਇਆ ਬ੍ਰਹਮ ਦੀ ਸੱਤਾ ਤੋਂ ਬਿਨਾਂ ਜੜ੍ਹ ਹਨ। ਪਰ ਉਹ ਪਰਮਾਤਮਾ ਪ੍ਰਕਾਸ਼ ਰੂਪ ਹੈ।

***ਪ੍ਰਸ਼ਨ :*** *ਆਪ ਜੀ ਨੇ (ੴ) ਓਅੰਕਾਰ ਕਹਿ ਦਿੱਤਾ ਸੀ, ਫੇਰ ਸਤਿ ਕਹਿਣ ਦੀ ਕੀ ਲੋੜ ਸੀ?*

***ਉੱਤਰ :*** ਗੁਰੂ ਜੀ ਨੇ ਕਿਹਾ ਕਿ ਪ੍ਰਕਾਸ਼ ਰੂਪ ਤਾਂ ਸ਼ਾਸਤਰਾਂ ਵਾਲਿਆਂ ਨੇ ਖਟ ਜੋਤੀਆਂ ਨੂੰ ਵੀ ਮੰਨਿਆ ਹੈ ਪਰ ਉਹ ਸਤ ਨਹੀਂ ਹਨ ਭਾਵ ਹਮੇਸ਼ਾ ਰਹਿਣ ਵਾਲੀਆਂ ਨਹੀਂ ਬਲਕਿ ਜੜ੍ਹ ਤੇ ਨਾਸ਼ ਰੂਪ ਹਨ, ਬ੍ਰਹਮ ਪ੍ਰਕਾਸ਼ ਤੇ ਸਤਿ ਰੂਪ ਹੈ ਇਸ ਕਰਕੇ ਸਤਿ ਕਿਹਾ ਹੈ।

***ਪ੍ਰਸ਼ਨ :*** *ਆਪ ਜੀ ਨੇ ‘ਸਤਿ’ ਕਹਿ ਦਿੱਤਾ ਸੀ, ‘ਨਾਮੁ’ ਸ਼ਬਦ ਕਹਿਣ ਦੀ ਕੀ ਲੋੜ ਸੀ?*

***ਉੱਤਰ :*** ਤਦ ਸਤਿਗੁਰਾਂ ਨੇ ਕਿਹਾ ਕਿ ਹੇ ਸਿੱਧੋ! ਜੇਕਰ ‘ੴ’ ਨੂੰ ਕੇਵਲ ‘ਸਤਿ’ ਹੀ ਕਹਿ ਦਿੱਤਾ ਜਾਂਦਾ ਤਾਂ ਨਿਆਇਕਾਂ ਅਨੁਸਾਰ ਜਾਤੀ ਅਤੇ ਆਕਾਸ਼ ਦਾ ਲਖਸ਼ ਹੋ ਜਾਣਾ ਸੀ। ਕਿਉਂਕਿ *ਨਿਆਇ* ਸਾਸਤ੍ਰ ਵਾਲੇ ਜਾਤੀ ਤੇ ਆਕਾਸ਼ ਨੂੰ ਵੀ ਸਤਿ ਮੰਨਦੇ ਹਨ। ਨਿਆਇਕਾਂ ਅਨੁਸਾਰ ਜਾਤੀ ਮਨੁੱਖ ਤੋਂ ਮਨੁੱਖ ਬਣਦਾ ਹੈ। ਜਿਵੇਂ ਪਿਤਾ ਦੀ ਮੌਤ ਮਗਰੋਂ ਪੁੱਤਰ ਰਹਿ ਜਾਂਦਾ ਹੈ ਤੇ ਫੇਰ ਅੱਗੇ ਪੋਤਰਾ ਹੋ ਜਾਂਦਾ ਹੈ ਪਰ ਮਨੁੱਖ ਜਾਤੀ ਬਣੀ ਰਹਿੰਦੀ ਹੈ। ਜਿਸ ਤਰ੍ਹਾਂ ਨਿਆਇਕਾਂ ਅਨੁਸਾਰ ਜਾਤੀ ਵੀ ਸਤਿ ਹੈ, ਇਸੇ ਤਰ੍ਹਾਂ ਉਹ ਆਕਾਸ਼ ਨੂੰ ਵੀ ਸਤਿ ਮੰਨਦੇ ਹਨ, ਜੋ ਜੜ੍ਹ ਤੇ ਤਮੋ ਗੁਣ ਦਾ ਵਾਚਕ ਹੈ, ਆਕਾਸ਼ ਨੂੰ ਨਿਆਇਕ ਤਾਂ ਸਤਿ ਮੰਨਦੇ

ਹਨ, ਪਰ ਮਨੁੱਖ ਜਾਤੀ ਤੇ ਆਕਾਸ਼ ਸਤ ਨਹੀਂ ਕਿਉਂਕਿ ਇਕ ਦਿਨ ਇਨ੍ਹਾਂ ਦਾ ਨਾਸ਼ ਹੋ ਜਾਵੇਗਾ। ਅਸੀਂ ਤਾਂ ਸਤਿ ਦੁਆਰਾ ਬ੍ਰਹਮ ਦਾ ਲਖਣ ਕੀਤਾ ਸੀ ਜੋ ਹਮੇਸ਼ਾ ਰਹਿਣ ਵਾਲਾ ਹੈ ਪਰ ਇਹ ਨਿਆਇਕਾਂ ਅਨੁਸਾਰ ਜਾਤੀ ਅਤੇ ਆਕਾਸ਼ 'ਚ ਵਰਤ ਜਾਣਾ ਸੀ। ਇਸੇ ਕਰਕੇ ਅਸੀਂ 'ਨਾਮ' ਸ਼ਬਦ ਕਿਹਾ ਹੈ ਭਾਵ ਜੋ ਇਕ ਓਅੰਕਾਰ ਪ੍ਰਭੂ ਹੈ ਉਸ ਦਾ ਨਾਮੁ ਵੀ ਸਤਿ ਹੈ। ਇਹ ਅਸੀਂ ਸਰੂਪ ਲਖਣ ਕਹਿ ਦਿੱਤਾ ਹੈ, ਕਿਉਂਕਿ ਮਾਇਆ ਦੇ ਨਾਮ ਤੇ ਰੂਪ ਸਭ ਝੂਠੇ ਹਨ ਪਰ ਪਰਮੇਸ਼ਰ ਦਾ ਨਾਮ ਤੇ ਸਰੂਪ ਸੱਚਾ ਹੈ।

***ਪ੍ਰਸ਼ਨ :*** *ਮਹਾਰਾਜ ਜੀ ! 'ਨਾਮ' ਸ਼ਬਦ ਕਹਿ ਦਿੰਦੇ, 'ਕਰਤਾ' ਸ਼ਬਦ ਕਹਿਣ ਦੀ ਕੀ ਲੋੜ ਸੀ ?*

***ਉੱਤਰ :*** ਸਤਿਗੁਰਾਂ ਨੇ ਕਿਹਾ ਕਿ ਹੇ ਸਿੱਧੋ ! ਅਸੀਂ 'ਕਰਤਾ' ਸ਼ਬਦ ਇਸ ਕਰਕੇ ਕਿਹਾ ਹੈ ਕਿ ਨਾਮ ਤਾਂ ਸਾਰੇ ਸਰੀਰਧਾਰੀਆਂ ਦੇ ਵੱਖੋ-ਵੱਖਰੇ ਹਨ। ਕੋਈ ਹਿੰਦੂ ਹੈ ਤੇ ਕੋਈ ਮੁਸਲਮਾਨ, ਸਾਰਿਆਂ ਦੀ ਭਿੰਨ ਭਿੰਨ ਕਲਪਣਾ ਹੋ ਜਾਣੀ ਸੀ। ਇਸੇ ਕਰਕੇ 'ਕਰਤਾ' ਸ਼ਬਦ ਕਿਹਾ ਹੈ ਕਿ ਦੁਨੀਆਂ ਦੇ ਜੀਵਾਂ ਦੇ ਭਿੰਨ ਭਿੰਨ ਨਾਮ ਤਾਂ ਹਨ ਪਰ ਕਰਤਾ ਕੋਈ ਨਹੀਂ ਹੈ, ਕਰਤਾ ਤਾਂ ਕੇਵਲ ਇਕ ਪਰਮੇਸ਼ਰ ਹੀ ਹੈ।

***ਪ੍ਰਸ਼ਨ :*** *ਮਹਾਰਾਜ ਜੀ ! ਆਪ ਨੇ ਜਦੋਂ 'ਕਰਤਾ' ਸ਼ਬਦ ਕਹਿ ਦਿੱਤਾ ਤਾਂ 'ਪੁਰਖ' ਸ਼ਬਦ ਕਹਿਣ ਦੀ ਕੀ ਲੋੜ ਸੀ ?*

***ਉੱਤਰ :*** ਹੇ ਸਿੱਧੋ ! ਅਸੀਂ 'ਪੁਰਖ' ਸ਼ਬਦ ਇਸ ਲਈ ਵਰਤਿਆ ਹੈ ਕਿ ਸੰਸਾਰ ਵਿਚ ਛੋਟੀਆਂ ਛੋਟੀਆਂ ਚੀਜ਼ਾਂ ਦੇ ਬਹੁਤ ਸਾਰੇ ਕਰਤੇ ਹਨ। ਜਿਵੇਂ ਕਿ ਘੜੇ ਦਾ ਕਰਤਾ ਘੁਮਿਆਰ, ਬਸਤ੍ਰ ਦਾ ਜੁਲਾਹਾ, ਸ਼ਸਤ੍ਰ ਦਾ ਲੁਹਾਰ ਕਰਤਾ ਹੈ, ਇਸ ਤਰ੍ਹਾਂ ਜੀਵ ਕਰਤੇ ਬਣ ਜਾਂਦੇ ਹਨ। ਕਰਤੇ ਦੋ ਪ੍ਰਕਾਰ ਦੇ ਹੁੰਦੇ ਹਨ—ਇਕ ਤਾਂ ਕਿਸੇ ਬਣੇ ਹੋਏ ਪਦਾਰਥ ਤੋਂ ਹੋਰ ਕੁਝ ਬਣਾਉਣ ਵਾਲਾ ਜਿਵੇਂ ਸੂਤ ਤੋਂ ਕੱਪੜਾ, ਸੋਨੇ ਤੋਂ ਗਹਿਣਾ, ਲੋਹੇ ਤੋਂ ਸ਼ਸਤ੍ਰ, ਦੂਜਾ ਜੋ ਆਪਣੇ ਆਪ ਤੋਂ ਕੁਝ ਬਣਾਏ, ਜਿਵੇਂ ਸੁਪਨਈ ਜੀਵ ਅਨੇਕ ਤਰ੍ਹਾਂ ਦੀ ਰਚਨਾ ਸੁਪਨੇ ਵਿਚ ਰਚਦਾ ਹੈ। ਮਕੜੀ ਜਾਲਾ ਆਪਣੇ ਆਪ ਤੋਂ ਬਣਾਉਂਦੀ ਹੈ। ਉਸ ਦਾ ਸੂਖਮ ਸਰੀਰ ਨਮਿੱਤ ਕਾਰਨ ਤੇ ਸਥੂਲ ਸਰੀਰ ਉਪਾਦਾਨ ਕਾਰਨ ਹੁੰਦਾ ਹੈ; ਜੈਸਾ ਕਿ :

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥** *(ਆਸਾ ਦੀ ਵਾਰ, ਅੰਗ ੪੬੩)*

ਮੱਕੜੀ ਤੇ ਪਰਮੇਸ਼ਰ 'ਚ ਵੀ ਫ਼ਰਕ ਹੈ ਕਿ ਮੱਕੜੀ ਆਪਣੇ ਸਰੀਰ 'ਚੋਂ ਜਾਲਾ ਬਣਾਉਂਦੀ ਹੈ ਪਰ ਫ਼ੁਰਨੇ ਦੁਆਰਾ ਨਹੀਂ ਬਣਾ ਸਕਦੀ ਪ੍ਰਭੂ ਆਪਣੀ ਸੱਤਾ ਜਾਂ ਫੁਰਨੇ ਜਾਂ ਹੁਕਮ ਨਾਲ ਸੰਸਾਰ ਦੀ ਰਚਨਾ ਕਰਦਾ ਹੈ; ਜੈਸਾ ਕਿ :

**ਅਪੁਨੇ ਕਾਰਜ ਮਹਿ ਆਪਿ ਸਮਾਇਆ ॥** *(ਸੁਖਮਨੀ ਸਾਹਿਬ, ਅੰਗ ੨੮੧)*

**ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥** *(ਆਸਾ ਦੀ ਵਾਰ, ਅੰਗ ੪੬੩)*

ਭਾਵ ਪਰਮੇਸ਼ਰ ਆਪਣੀ ਰਚਨਾ 'ਚ ਕਰਤਾ ਹੋ ਕੇ ਆਪ ਵਿਆਪਕ ਹੈ ਪਰ ਦੂਜੇ ਕਰਤੇ ਜਿਵੇਂ ਮੱਕੜੀ, ਸੁਨਿਆਰ, ਘੁਮਿਆਰ, ਲੁਹਾਰ, ਜੁਲਾਹਾ ਆਦਿ ਆਪਣੇ ਕਾਰਜ 'ਚ ਆਪ ਵਿਆਪਕ ਨਹੀਂ ਹਨ। ਅਸੀਂ 'ਕਰਤਾ' ਸ਼ਬਦ ਕਹਿ ਕੇ ਲੱਖਣ ਤਾਂ 'ਬ੍ਰਹਮ' ਦਾ ਕੀਤਾ ਸੀ ਪਰ ਲੋਕਾਂ ਦਾ ਧਿਆਨ ਇਨ੍ਹਾਂ ਕਰਤਿਆਂ ਵੱਲ ਚਲੇ ਜਾਣਾ ਸੀ। ਇਹ 'ਅਤੀ ਵਿਆਪਤੀ' ਦੋਸ਼ ਹੋ ਜਾਣਾ ਸੀ। ਇਸੇ ਕਰਕੇ ਅਸੀਂ 'ਪੁਰਖੁ' ਸ਼ਬਦ ਕਿਹਾ ਹੈ।

***ਪ੍ਰਸ਼ਨ :*** *ਫੇਰ ਮਹਾਰਾਜ ਜੀ ! 'ਪੁਰਖੁ' ਸ਼ਬਦ ਹੀ ਰਹਿਣ ਦਿੰਦੇ, 'ਨਿਰਭਉ' ਸ਼ਬਦ ਕਹਿਣ ਦੀ ਕੀ ਲੋੜ ਸੀ ?*

***ਉੱਤਰ :*** ਹੇ ਸਿੱਧੋ ! 'ਪੁਰਖ' ਤਾਂ ਸਾਂਖ ਮਤ ਵਾਲਿਆਂ ਨੇ ਜੀਵ ਨੂੰ ਵੀ ਮੰਨਿਆ ਹੈ। 'ਅਸੰਗਿਓਹੰ ਪੁਰਖਾ' ਸ੍ਰੁਤੀ ਦੁਆਰਾ ਉਹ ਜੀਵ ਨੂੰ ਪੁਰਖ ਮੰਨਦੇ ਹਨ। ੨੪ (ਚੌਵੀ) ਤੱਤਵਾਦੀ ਹਨ (ਪੰਜ ਗਿਆਨ ਇੰਦਰੇ, ਪੰਜ

ਕਰਮ ਇੰਦ੍ਰੇ, ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਇਕ ਮਨ, ਤ੍ਰਿਧਾ ਹੰਕਾਰ, ਮਹੀਤੱਤ੍ਵ[1] ਤੇ ਪ੍ਰਧਾਨ)। ਉਹ ੨੫ਵਾਂ ਪੁਰਖ ਨੂੰ ਅਸੰਗ ਮੰਨਦੇ ਹਨ, ਪਰ ਮਨੁੱਖ ਨੂੰ ਕਿਸੇ ਦਾ ਕਰਤਾ ਜਾਂ ਕਾਰਜ ਨਹੀਂ ਮੰਨਦੇ। ਜੇਕਰ ਅਸੀਂ ਕੇਵਲ 'ਪੁਰਖ' ਹੀ ਕਹਿ ਦਿੰਦੇ ਤਾਂ ਸਾਂਖੀਆਂ ਦੇ ਮੱਤ ਅਨੁਸਾਰ ਪੁਰਖ ਦਾ ਲੱਖਣ ਹੋ ਜਾਣਾ ਸੀ, ਜੋ ਅਤਿਅੰਤ ਅਲਪੱਗ ਹੈ। ਜਦੋਂ ਬ੍ਰਹਿਮੰਡ ਨੂੰ ਹਿਰਨ ਗਰਭ ਭੱਖਣ ਕਰਦਾ ਹੈ ਤਾਂ ਸਾਂਖੀਆਂ ਦੇ ਪੁਰਖ ਦੀਆਂ ਡਰਦੇ ਮਾਰੇ ਚੀਕਾਂ ਨਿਕਲ ਜਾਂਦੀਆਂ ਹਨ ਕਿਉਂਕਿ ਉਹ ਨਿਰਭਉ ਨਹੀਂ ਹੈ। ਇਸੇ ਕਰਕੇ ਅਸੀਂ ਪੁਰਖ ਦੇ ਨਾਲ 'ਨਿਰਭਉ' ਸ਼ਬਦ ਕਹਿ ਕੇ ਬ੍ਰਹਮ ਦਾ ਲੱਖਣ ਕੀਤਾ ਹੈ ਕਿਉਂਕਿ ਪ੍ਰਭੂ ਹੀ ਨਿਰਭਉ ਹੈ। ਇਸੇ ਤਰ੍ਹਾਂ ਪੁਰਖ ਤਾਂ ਮਨੁੱਖ ਨੂੰ ਵੀ ਕਹਿੰਦੇ ਹਨ। ਜੈਸਾ ਕਿ :

**ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥** *(ਅੰਗ ੪੬੭)*

**ਬਿਨੁ ਪਿਰ ਪੁਰਖੁ ਨ ਜਾਣਈ ॥** *(ਅੰਗ ੫੪)*

**ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥** *(ਅੰਗ ੧੨੫੨)*

ਪਰ ਇਹ ਮਨੁੱਖ ਤਾਂ ਕਾਲ ਦੇ ਭੈਅ ਵਿਚ ਹਨ। ਇਸੇ ਕਰਕੇ ਅਸੀਂ ਬ੍ਰਹਮ ਦਾ ਲੱਖਣ ਕਰਕੇ 'ਪੁਰਖੁ' ਦੇ ਨਾਲ 'ਨਿਰਭਉ' ਸ਼ਬਦ ਕਿਹਾ ਹੈ।

***ਪ੍ਰਸ਼ਨ :*** *ਮਹਾਰਾਜ ਜੀ ! 'ਨਿਰਭਉ' ਸ਼ਬਦ ਹੀ ਕਹਿ ਦਿੰਦੇ, ਇੰਨੇ ਨਾਲ ਹੀ ਸਿੱਖ ਨਿਹਾਲ ਹੋ ਜਾਂਦੇ। 'ਨਿਰਵੈਰੁ' ਸ਼ਬਦ ਕਹਿਣ ਦੀ ਕੀ ਲੋੜ ਸੀ ?*

***ਉੱਤਰ :*** ਹੇ ਸਿੱਧੋ ! ਅਸੀਂ 'ਨਿਰਵੈਰੁ' ਸ਼ਬਦ ਇਸ ਲਈ ਕਿਹਾ ਕਿ ਸੰਸਾਰ 'ਚ ਨਿਰਭਉ ਤਾਂ ਰਾਵਣ, ਮਹਿ ਰਾਵਣ, ਸੁਆਸਬੀਰਜ[2], ਹਰਨਾਖਸ਼ ਵਰਗੇ ਵੀ ਕਹਾਉਂਦੇ ਸਨ ਜਿਵੇਂ ਹਰਨਾਖਸ਼ 'ਜਲੇ ਹਰਨਾਖਸ ਥਲੇ ਹਰਨਾਖਸ' ਆਪਣਾ ਹੀ ਨਾਮ ਜਪਾਉਂਦਾ ਸੀ ਇਸੇ ਤਰ੍ਹਾਂ ਰਾਵਣ ਵਰਗੇ ਜਿਹੜੇ ਅਗਨੀ ਬਾਣਾਂ ਨਾਲ ਵੀ ਸੜਦੇ ਤੇ ਸਮੁੰਦਰ 'ਚ ਡੁੱਬਦੇ ਨਹੀਂ ਸਨ; ਜੈਸਾ ਕਿ :

**ਸਿੰਧ ਬਿਖੈ ਜੇ ਨ ਬੂਡੇ ਨਿਸਾਚਰ, ਪਾਵਕ ਬਾਣ ਬਹੇ ਨ ਜਲੇ ਹੈ।** *(ਸ੍ਰੀ ਦਸਮ ਗ੍ਰੰਥ, ਪੰਨਾ ੪੫)*

ਭਾਵ ਇਹੋ ਜਿਹੇ ਆਕੜ ਵਾਲੇ ਉਹ ਵੀ ਆਪਣੇ ਆਪ ਨੂੰ ਨਿਰਭਉ ਕਹਾਉਂਦੇ ਸਨ ਪਰ ਉਹ ਨਿਰਵੈਰ ਨਹੀਂ ਸਨ। ਹਰਨਾਖਸ਼ ਨੇ ਪ੍ਰਹਿਲਾਦ ਨਾਲ ਵੈਰ ਕੀਤਾ ਤੇ ਰਾਵਣ ਨੇ ਸੀਤਾ ਚੁਰਾ ਕੇ ਰਾਮ ਨਾਲ ਵੈਰ ਲਿਆ ਪਰ ਅਸੀਂ 'ਨਿਰਵੈਰ' ਕਹਿ ਕੇ ਉਸ 'ਨਿਰਵੈਰ' ਬ੍ਰਹਮ ਦਾ ਲੱਖਣ ਕੀਤਾ ਹੈ ਜਿਸ ਦਾ ਕਿਸੇ ਨਾਲ ਵੀ ਵੈਰ ਨਹੀਂ ਹੈ।

***ਪ੍ਰਸ਼ਨ :*** *ਹੇ ਤਪਾ ਜੀ ! ਆਪ 'ਨਿਰਵੈਰ' ਹੀ ਰਹਿਣ ਦਿੰਦੇ, 'ਅਕਾਲ' ਸ਼ਬਦ ਕਿਉਂ ਕਿਹਾ ?*

***ਉੱਤਰ :*** ਹੇ ਸਿੱਧੋ ! ਨਿਰਵੈਰ ਤਾਂ ਸੰਤ ਮਹਾਤਮਾ ਭੀ ਹਨ। ਉਹ ਵੀ ਕਿਸੇ ਨਾਲ ਵੈਰ ਨਹੀਂ ਕਰਦੇ; ਜੈਸਾ ਕਿ :

**ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥**
**ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥** *(ਅੰਗ ੧੦੧੭)*

**ਸੰਤ ਕਰੈ ਨਹਿ ਵੈਰ ਕਹੂੰ, ਸਭ ਕੇ ਹਿਤ ਮੈ ਵਰਤੈ ਅਤਿ ਹੀ।** *(ਸਾਰਕੁਤਾਵਲੀ)*

---

੧. ***ਨੋਟ :*** ਇਸ ਪੋਥੀ ਦੇ ਪੰਨਾ ੫੧ 'ਤੇ ਮਹੀਤਤ੍ਵ ਆਦਿ ਬਾਰੇ ਪੜ੍ਹੋ ਜੀ।

੨. ਪੁਰਾਣਿਕ ਮੱਤ ਅਨੁਸਾਰ ਇਕ ਰਾਖ਼ਸ਼ ਜਿਸ ਦੇ ਸੁਆਸ ਲੈਣ ਤੋਂ ਹੀ ਦੈਂਤਾਂ ਦੇ ਪੈਦਾ ਹੋਣ ਦੀ ਗੱਲ ਕਹੀ ਹੈ। ਇਸ ਦਾ ਹਵਾਲਾ ਸ੍ਰੀ ਦਸਮ ਗ੍ਰੰਥ ਵਿਚ ਵੀ ਮਿਲਦਾ ਹੈ: ਜੈਸਾ ਕਿ :

**ਮੁਖ ਤੇ ਸ੍ਵਾਸ ਸ੍ਰਮਿਤ ਤ੍ਰੈ ਕਾਢੇ ॥ ਤਿਨ ਤੇ ਅਮਿਤ ਅਸੁਰ ਰਨ ਬਾਢੇ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੬੨)*

ਭਾਵ ਸੰਤ ਵੀ ਨਿਰਵੈਰ ਹਨ ਪਰ ਉਹ 'ਅਕਾਲ' ਨਹੀਂ ਹਨ ਕਿਉਂਕਿ ਉਨ੍ਹਾਂ ਦੇ ਸਰੀਰਾਂ ਨੂੰ ਵੀ ਕਾਲ ਭੱਖਣ ਕਰ ਲੈਂਦਾ ਹੈ ਪਰ ਪਰਮੇਸ਼ਰ ਅਕਾਲ ਹੈ ਜੋ ਕਾਲ ਦੇ ਅਧੀਨ ਨਹੀਂ। ਜੇਕਰ ਅਸੀਂ 'ਨਿਰਵੈਰ' ਹੀ ਰਹਿਣ ਦਿੰਦੇ ਤਾਂ ਸੰਤਾਂ ਦਾ ਲੱਖਣ ਹੋ ਜਾਣਾ ਸੀ। ਇਸ ਕਰਕੇ 'ਅਕਾਲ' ਸ਼ਬਦ ਕਿਹਾ ਹੈ ਕਿਉਂਕਿ ਬ੍ਰਹਮ ਹੀ ਅਕਾਲ ਹੈ।

***ਪ੍ਰਸ਼ਨ :*** *ਹੇ ਤਪਾ ਜੀ! ਆਪ 'ਅਕਾਲ' ਸ਼ਬਦ ਹੀ ਰਹਿਣ ਦਿੰਦੇ, 'ਮੂਰਤਿ' ਸ਼ਬਦ ਕਿਉਂ ਕਿਹਾ?*

***ਉੱਤਰ :*** ਹੇ ਸਿੱਧੋ! ਜੇਕਰ 'ਮੂਰਤਿ' ਸ਼ਬਦ ਨਾ ਕਹਿੰਦੇ ਤਾਂ ਇਹ ਕਾਲ = ਸਮੇਂ ਦਾ ਲੱਖਣ ਹੋ ਜਾਣਾ ਸੀ, ਜਿਵੇਂ ਭੂਤ, ਭਵਿੱਖਤ ਤੇ ਵਰਤਮਾਨ। ਕਿਉਂਕਿ ਕਾਲਵਾਦੀ ਵਿਸੇਖਕ ਕਾਲ ਨੂੰ ਅਕਾਲ ਮੰਨਦੇ ਹਨ। ਪਰ ਕਾਲ ਅਮੂਰਤਿ ਨਹੀਂ ਹੈ, ਮੂਰਤੀਮਾਨ ਪਦਾਰਥ ਹੈ। ਨਿਮਖ, ਪਲ, ਘੜੀ, ਪਹਰ, ਦਿਨ, ਮਹੀਨਾ, ਵਰ੍ਹਾ ਆਦਿ ਦੀ ਮੂਰਤੀ ਬਣੀ ਰਹਿੰਦੀ ਹੈ। ਵਿਆਕਰਣ ਅਨੁਸਾਰ ਹਰੇਕ ਅੱਖਰ ਵਿਚ 'ਅ' ਅੱਖਰ ਹੈ ਤੇ ਸਿਹਾਰੀ ਵਾਲਿਆਂ 'ਚ 'ਇ' ਅਤੇ ਔਂਕੜ ਵਾਲਿਆਂ 'ਚ 'ਓ' ਹੈ। ਇਉਂ ਇਥੇ 'ਮ' ਵਿਚ 'ਅ' ਸਮਝਣਾ। ਇਸ ਪ੍ਰਕਾਰ 'ਅਮੂਰਤਿ' ਸ਼ਬਦ ਹੈ। ਇਸੇ ਲਈ ਅਸੀਂ ਬ੍ਰਹਮ ਦਾ ਲੱਖਣ ਕਰਨ ਵਾਸਤੇ 'ਮੂਰਤਿ' ਸ਼ਬਦ ਕਿਹਾ ਹੈ।

**ਪੰਜ ਅਭਾਵ : ਪਹਿਲਾ ਪ੍ਰਧੁੰਸਾਭਾਵ** ਨਿਆਇ ਮੱਤ ਵਾਲੇ ਪ੍ਰਧੁੰਸਾਭਾਵ ਤੇ ਪ੍ਰਾਗਾਭਾਵ ਨੂੰ 'ਅਕਾਲ' ਮੰਨਦੇ ਹਨ। ਘੜੇ ਟੁੱਟ ਜਾਣ ਤੇ ਠੀਕਰੀਆਂ ਹੋ ਜਾਣ ਨੂੰ ਪ੍ਰਧੁੰਸਾਭਾਵ ਕਹਿੰਦੇ ਹਨ। ਉਨ੍ਹਾਂ ਅਨੁਸਾਰ ਘੜਾ ਟੁੱਟਣ 'ਤੇ ਭੀ ਠੀਕਰੀਆਂ ਪਈਆਂ ਰਹਿੰਦੀਆਂ ਹਨ। ਇਸੇ ਕਰਕੇ ਉਹ ਘੜੇ ਦਾ ਨਾਸ਼ ਨਹੀਂ ਮੰਨਦੇ ਸਗੋਂ ਪ੍ਰਧੁੰਸਾਭਾਵ ਮੰਨਦੇ ਹਨ। ਇਵੇਂ ਉਹ ਸਰੀਰ ਦੇ ਨਾਸ ਹੋਣ ਦਾ ਵੀ ਪ੍ਰਧੁੰਸਾਭਾਵ ਮੰਨਦੇ ਹਨ।

**ਦੂਜਾ ਪ੍ਰਾਗਾਭਾਵ :** ਜਦੋਂ ਘੜੇ ਦੀਆਂ ਦੋਵੇਂ ਕਪਾਲਾਂ ਬਣਾਈਆਂ ਹੋਣ ਪਰ ਜੋੜ ਕੇ ਇਕੱਠੀਆਂ ਨਾ ਕੀਤੀਆਂ ਹੋਣ, ਉਸ ਨੂੰ ਪ੍ਰਾਗਾਭਾਵ ਕਹਿੰਦੇ ਹਨ। ਇਸ ਤਰ੍ਹਾਂ ਲੋਕਾਂ ਨੇ ਉਸ ਸਮੇਂ ਨੂੰ ਅਕਾਲ ਮੰਨ ਲੈਣਾ ਸੀ ਜਦੋਂ ਸੂਖਮ ਤੱਤ ਹੀ ਬਣੇ ਸਨ, ਪਰ ਸਥੂਲ ਤੱਤ ਨਹੀਂ ਬਣੇ ਸਨ। ਪਰ ਉਹ ਅਮੂਰਤਿ ਨਹੀਂ ਸੀ। ਇਸ ਕਰਕੇ ਅਸੀਂ 'ਮੂਰਤਿ' ਕਹਿ ਕੇ ਬ੍ਰਹਮ ਦਾ ਲੱਖਣ ਕੀਤਾ ਹੈ।

**ਤੀਸਰਾ ਅਨਯੋਨਯਾਭਾਵ (ਪਰਸਪਰ ਅਭਾਵ) :** ਘਟ ਕਾ ਪਟ ਮੇਂ ਅਭਾਵ ਹੈ, ਪਟ ਕਾ ਘਟ ਮੇਂ ਅਭਾਵ ਹੈ, ਇਸ ਦਾ ਨਾਮ ਅਨਯੋਨਯਾਭਾਵ (ਪਰਸਪਰ ਅਭਾਵ) ਹੈ। ਘਟ ਵਿਚ ਪਟ ਨਹੀਂ ਰਹਿੰਦਾ, ਪਟ ਵਿਚ ਘਟ ਨਹੀਂ ਰਹਿੰਦਾ, ਏਹੀ ਉਹਨਾਂ ਦਾ ਪਰਸਪਰ ਅਭਾਵ ਹੈ।

**ਚੌਥਾ ਅਤੀਅੰਤਾਭਾਵ :** ਜੈਸੇ ਬੰਝਿਆ ਦੇ ਪੁੱਤਰ ਦਾ ਅਤੀਅੰਤ ਅਭਾਵ ਹੈ। ਸਾਰਿਆਂ ਸਮਿਆਂ ਵਿਚ ਕਿਸੇ ਵਸਤੂ ਦਾ ਨਾਂ ਹੋਣਾ ਜਿਵੇਂ ਸਹੇ ਦਾ ਸਿੰਗ, ਆਕਾਸ਼ ਦਾ ਫੁੱਲ ਆਦਿ।

**ਪੰਜਵਾਂ ਸਾਮਯਿਕਾਭਾਵ :** ਕਿਸੇ ਸਮੇਂ ਕਿਸੇ ਪਦਾਰਥ ਦੇ ਹੋਣ ਪਰ ਵੀ ਨਾ-ਮੌਜੂਦਗੀ ਹੋਣ ਕਰਕੇ ਅਭਾਵ ਹੋਣਾ, ਜਿਵੇਂ ਘੜੇ ਦੇ ਹੋਣ ਪਰ ਵੀ ਕਿਸੇ ਥਾਂ ਤੋਂ ਘੜਾ ਲੈ ਜਾਣ ਕਰਕੇ ਉਸ ਥਾਂ ਘੜੇ ਦਾ ਅਭਾਵ ਹੈ।

***ਪ੍ਰਸ਼ਨ :*** *ਹੇ ਮਹਾਰਾਜ! ਆਪ 'ਮੂਰਤਿ' ਹੀ ਰਹਿਣ ਦਿੰਦੇ, 'ਅਜੂਨੀ' ਸ਼ਬਦ ਕਹਿਣ ਦੀ ਕੀ ਲੋੜ ਸੀ?*

***ਉੱਤਰ :*** ਹੇ ਸਿੱਧੋ! 'ਅਮੂਰਤਿ' ਤਾਂ ਪ੍ਰਮਾਣੂ ਭੀ ਹਨ ਜੋ ਇਨ੍ਹਾਂ ਅੱਖਾਂ ਨਾਲ ਨਹੀਂ ਦਿਸਦੇ। ਜੋਗੀ ਧਿਆਨ ਨਾਲ ਵੇਖਦੇ ਹਨ। ਨਿਆਇਕਾਂ ਦੇ ਮੱਤ ਅਨੁਸਾਰ ਦੋ ਜੁੜ ਕੇ ਦੁਣਕਾ, ਤਿੰਨ ਜੁੜ ਕੇ ਤਿਣਕਾ, ਇਸ ਪ੍ਰਕਾਰ ਮਿਲ ਕੇ ਸ੍ਰਿਸ਼ਟੀ ਬਣੀ ਹੈ। ਇਸ ਤਰ੍ਹਾਂ ਉਹ ਪ੍ਰਮਾਣੂਆਂ ਨੂੰ 'ਅਮੂਰਤਿ' ਮੰਨਦੇ ਹਨ ਪਰ ਉਹ ਅਜੂਨੀ ਨਹੀਂ ਹਨ। ਜੇਕਰ ਅਸੀਂ ਅਜੂਨੀ ਨਾ ਕਹਿੰਦੇ ਤਾਂ ਨਿਆਇਕ ਵਾਲਿਆ ਦਾ ਧਿਆਨ ਪ੍ਰਮਾਣੂਆਂ ਵੱਲ ਚਲੇ ਜਾਣਾ ਸੀ। ਇਸ ਕਰਕੇ ਅਸੀਂ 'ਮੂਰਤਿ' ਮਗਰੋਂ 'ਅਜੂਨੀ' ਪਦ ਕਹਿ ਕੇ ਬ੍ਰਹਮ ਦਾ ਲੱਖਣ ਕੀਤਾ ਹੈ ਕਿਉਂਕਿ ਇਕ ਬ੍ਰਹਮ ਹੀ ਅਜੂਨੀ ਹੈ; ਜੈਸਾ ਕਿ :

**ਸੋ ਬ੍ਰਹਮੁ ਅਜੋਨੀ ਹੈ ਭੀ ਹੋਨੀ ਘਟ ਭੀਤਰਿ ਦੇਖੁ ਮੁਰਾਰੀ ਜੀਉ ॥** *(ਸੋਰਠਿ ਮ: ੧, ਅੰਗ ੫੯੭)*

***ਪ੍ਰਸ਼ਨ :*** *ਹੇ ਤਪਾ ਜੀ ! ਫਿਰ 'ਅਜੂਨੀ' ਹੀ ਕਹਿ ਦਿੰਦੇ, 'ਸੈਭੰ' ਕਹਿਣ ਦੀ ਕੀ ਲੋੜ ਸੀ ?*

***ਉੱਤਰ :*** ਹੇ ਸਿੱਧੋ ! ਅਜੂਨੀ = ਅਜਨਮੀ ਤਾਂ ਮਾਇਆ ਵੀ ਹੈ। ਇਸ ਦਾ ਪਤਾ ਨਹੀਂ ਕਿ ਕਿਥੋਂ ਆਈ ਤੇ ਕਦੋਂ ਜੰਮੀ। ਇਸ ਤਰ੍ਹਾਂ ਇਹ ਮਾਇਆ ਦਾ ਵੀ ਲੱਖਣ ਹੋ ਜਾਣਾ ਸੀ। ਮਾਇਆ ਅਜਨਮੀ ਤਾਂ ਹੈ ਪਰ ਸੈਭੰ = ਸੁਤੇ ਪ੍ਰਕਾਸ਼ ਨਹੀਂ ਹੈ ਕਿਉਂਕਿ ਇਹ ਤਾਂ ਪਰਤੇ ਪ੍ਰਕਾਸ਼ ਹੈ। ਇਸ ਲਈ ਅਸੀਂ ਸੈਭੰ = ਸੁਤੇ ਪ੍ਰਕਾਸ਼ ਕਹਿ ਕੇ ਬ੍ਰਹਮ ਦਾ ਲੱਖਣ ਕੀਤਾ ਹੈ।

***ਪ੍ਰਸ਼ਨ :*** *ਹੇ ਤਪਾ ਜੀ ! ਆਪ 'ਸੈਭੰ' ਹੀ ਰਹਿਣ ਦਿੰਦੇ, 'ਗੁਰ' ਪਦ ਕਿਉਂ ਕਿਹਾ ?*

***ਉੱਤਰ :*** ਹੇ ਸਿੱਧੋ ! ਸੁਤੇ ਪ੍ਰਕਾਸ਼ ਤਾਂ ਲੋਕਾਂ ਖਟ ਜੋਤੀਆਂ (ਸੂਰਜ, ਚੰਦ, ਤਾਰੇ, ਬਿਜਲੀ, ਅੱਗ, ਬੁੱਧੀ)[੧]। ਇਨ੍ਹਾਂ ਵਿਚ ਤੇਲ ਬੱਤੀ ਨਹੀਂ ਪਾਉਣਾ ਪੈਂਦਾ, ਪਰ ਇਹ ਗੁਰ = ਚੇਤਨ ਸਰੂਪ ਨਹੀਂ ਹਨ। ਇਨ੍ਹਾਂ ਨੂੰ ਅੱਖਾਂ ਤਾਂ ਵੇਖਦੀਆਂ ਹਨ ਪਰ ਅੱਖਾਂ ਵਿਚ ਵੇਖਣ ਵਾਲੀ ਜੋਤਿ ਚੇਤਨ ਸਰੂਪ ਦੀ ਹੀ ਹੈ; ਜੈਸਾ ਕਿ :

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ, ਹਰਿ ਬਿਨੁ ਅਵਰੁ ਨ ਦੇਖਹੁ ਕੋਈ ॥**

*(ਰਾਮਕਲੀ ਮ: ੩, ਅੰਗ ੯੨੨)*

ਭਾਵ ਖਟ ਜੋਤੀਆਂ ਸੁਤੇ ਪ੍ਰਕਾਸ਼ ਤਾਂ ਲੋਕਾਂ ਨੇ ਮੰਨੀਆਂ ਹਨ, ਪਰ ਇਹ ਗੁਰ = ਚੇਤਨ ਸਰੂਪ ਨਹੀਂ ਹਨ। ਅਸੀਂ 'ਗੁਰ' ਸ਼ਬਦ ਕਹਿ ਕੇ ਚੇਤਨ ਬ੍ਰਹਮ ਦਾ ਲੱਖਣ ਕੀਤਾ ਹੈ। ਪਰਲੋ ਸਮੇਂ ਇਹ ਸੂਰਜ, ਚੰਦਰਮਾ ਕਾਲੇ ਤਵੇ ਵਰਗੇ ਹੋ ਜਾਂਦੇ ਹਨ। ਇਹ ਬ੍ਰਹਮ ਦੀ ਸੱਤਾ ਕਰਕੇ ਹੀ ਪ੍ਰਕਾਸ਼ਵਾਨ ਹਨ; ਜੈਸਾ ਕਿ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ ੧੩)*

ਸੰਸਾਰ 'ਚ ਚੇਤਨ ਸਰੂਪ ਕੇਵਲ ਬ੍ਰਹਮ ਹੈ। ਇਸ ਕਰਕੇ 'ਗੁਰ' ਲਿਖ ਕੇ ਇਕ ਬ੍ਰਹਮ ਦਾ ਲੱਖਣ ਕੀਤਾ ਹੈ।

***ਪ੍ਰਸ਼ਨ :*** *ਫੇਰ ਅੰਤਰਜਾਮੀ ! 'ਗੁਰ' ਪਦ ਹੀ ਰਹਿਣ ਦਿੰਦੇ, 'ਪ੍ਰਸਾਦਿ' ਸ਼ਬਦ ਕਿਉਂ ਕਿਹਾ ਹੈ ?*

***ਉੱਤਰ :*** ਹੇ ਸਿੱਧੋ ! 'ਗੁਰ' ਤਾਂ ਵੱਡੇ ਦਾ ਨਾਮ ਭੀ ਹੈ। ਵੱਡੇ ਤਾਂ ਸੁਮੇਰ ਪਰਬਤ ਵਰਗੇ ਜਾਂ ਬ੍ਰਹਿਮੰਡ ਆਦਿ ਵੀ ਹਨ। ਲੋਕਾਂ ਨੇ ਉਹ ਸਮਝ ਲੈਣੇ ਸੀ। ਪਰ ਉਹ ਪ੍ਰਸਾਦਿ = ਅਨੰਦ ਸਰੂਪ **ਵਾ:** ਕ੍ਰਿਪਾਲੂ ਨਹੀਂ ਹਨ। ਅਨੰਦ ਸਰੂਪ ਤੇ ਕ੍ਰਿਪਾਲੂ ਤਾਂ ਕੇਵਲ ਬ੍ਰਹਮ ਹੀ ਹੈ। ਇਸ ਕਰਕੇ ਅਸੀਂ 'ਗੁਰ' ਤੋਂ ਬਾਅਦ 'ਪ੍ਰਸਾਦਿ' ਲਿਖ ਕੇ ਬ੍ਰਹਮ ਦਾ ਲੱਖਣ ਕੀਤਾ ਹੈ ਕਿਉਂਕਿ ਬ੍ਰਹਮ ਹੀ ਕੇਵਲ ਚੇਤਨ ਤੇ ਅਨੰਦ ਸਰੂਪ ਹੈ।

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਫਿਰ 'ਪ੍ਰਸਾਦਿ' ਹੀ ਰਹਿਣ ਦਿੰਦੇ, 'ਜਪੁ' ਕਿਉਂ ਕਿਹਾ ਹੈ ?*

***ਉੱਤਰ :*** ਮਹਾਰਾਜ ਜੀ ਨੇ ਕਿਹਾ ਕਿ ਪ੍ਰਸਾਦਿ ਅਨੰਦ ਤਾਂ ਨਸ਼ਈ ਲੋਕਾਂ ਨੇ ਨਸ਼ੇ ਵਿਚ, ਵਿਸ਼ਈ ਲੋਕਾਂ ਨੇ ਵਿਸ਼ੇ ਵਿਚ ਭੀ ਮੰਨੇ ਹਨ, ਜੈਸਾ ਕਿ :

**ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥** *(ਅਨੰਦੁ ਸਾਹਿਬ, ਅੰਗ ੯੧੭)*

ਅਸਾਂ ਇਥੇ ਜਪੁ ਇਸ ਕਰਕੇ ਕਿਹਾ ਕਿ ਉਸ ਦਾ ਸਦੀਵ ਅਨੰਦ ਪਰਮਾਤਮਾ ਨੂੰ ਜਪਣ ਕਰਕੇ ਹੀ ਹੋ ਸਕਦਾ ਹੈ। ਉਹ ਅਨੰਦ ਗੁਰੂ ਦੀ ਕਿਰਪਾ ਨਾਲ ਨਾਮ ਜਪੁ = ਜਪਣ ਤੋਂ ਹੀ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ 'ਜਪੁ' ਹੀ ਰਹਿਣ ਦਿੰਦੇ, 'ਆਦਿ ਸਚੁ' ਕਿਉਂ ਕਿਹਾ ਹੈ ?*

***ਉੱਤਰ :*** ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿੱਧੋ ! ਜਾਪ ਤਾਂ ਦੇਵੀ ਦੇਵਤਿਆਂ ਦੇ ਮੰਤ੍ਰਾਂ ਦੇ ਵੀ ਵੱਖੋ-ਵੱਖਰੇ ਹਨ ਪਰ ਉਹ ਆਦਿ = ਮੁੱਢ ਤੋਂ ਸੱਚ ਸਰੂਪ ਨਹੀਂ ਹਨ। ਅਸੀਂ 'ਆਦਿ ਸਚੁ' ਇਸ ਲਈ ਆਖਿਆ ਹੈ

---

੧. ***ਨੋਟ :*** ਛੇਵੀਂ ਜੋਤੀ ਕਈ ਵਿਦਵਾਨਾਂ ਨੇ ਟਟਹਿਣੇ ਨੂੰ ਮੰਨਿਆ ਹੈ। ਅਮੀਰ ਭੰਡਾਰ ਦੀ ਪਹਿਲੀ ਪੋਥੀ ਦੇ ਪੰਨਾ ਨੰ: ੯੭ ਵਿਚ ਬਾਣੀ ਨੂੰ ਜੋਤੀ ਮੰਨਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਨੇ ਬੁੱਧ ਨੂੰ ਜੋਤੀ ਮੰਨਿਆ ਹੈ।

ਕਿਉਂਕਿ ਇਕ ਪਰਮਾਤਮਾ ਹੀ ਸਭ ਦਾ ਆਦਿ = ਮੁੱਢ ਸਰੂਪ ਹੈ ਜੋ ਸਦੀਵ ਰਹਿਣ ਵਾਲਾ ਹੈ ਭਾਵ ਸੱਚ ਸਰੂਪ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ 'ਆਦਿ ਸਚੁ' ਹੀ ਰਹਿਣ ਦਿੰਦੇ, 'ਜੁਗਾਦਿ ਸਚੁ' ਕਿਉਂ ਕਿਹਾ ?*

***ਉੱਤਰ :*** ਹੇ ਸਿੱਧੋ ! ਆਦਿ ਸੱਚ ਤਾਂ ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਦੇ ਜਾਪ ਨੂੰ ਇਨ੍ਹਾਂ ਦੇ ਉਪਾਸ਼ਕਾਂ ਨੇ ਸੱਚ ਮੰਨਿਆ ਹੈ। ਇਕ ਸਮਾਂ ਅਜਿਹਾ ਆਵੇਗਾ, ਜਦੋਂ ਜੁਗ ਆਦਿ ਬੀਤਣ ਤੋਂ ਇਨ੍ਹਾਂ ਦੇ ਜਾਪ ਨਹੀਂ ਰਹਿਣਗੇ, ਪਰੰਤੂ ਉਨ੍ਹਾਂ ਜੁਗਾਂ ਵਿਚ ਵੀ ਪਰਮੇਸ਼ਰ ਦਾ ਨਾਮ ਰਹੇਗਾ। ਜੁਗਾਦਿ = ਜੁਗ ਆਦਿ ਦੇ ਸ਼ੁਰੂ ਹੋਣ ਨਾਲ ਹੀ ਉਸ ਜੁਗ ਦਾ ਜਾਪ ਸ਼ੁਰੂ ਹੁੰਦਾ ਹੈ। ਪਰ ਉਸ ਜੁਗ ਦੇ ਸ਼ੁਰੂ ਹੋਣ ਤੋਂ ਪਹਿਲਾਂ ਨਹੀਂ ਸੀ। ਪਰ ਇਹ ਜਾਪ ਜੁਗ ਆਦਿ ਤੋਂ ਵੀ ਪਹਿਲਾਂ ਸੱਚ ਸਰੂਪ ਹੈ ਕਿਉਂਕਿ ਇਹ ਜਾਪ ਹੀ ਉਸ ਸੱਚ ਸਰੂਪ ਵਾਹਿਗੁਰੂ ਦਾ ਹੈ, ਜੋ ਹਰ ਜੁਗ = ਸਮੇਂ ਵਿਚ ਸੱਚ ਸਰੂਪ ਹੈ।

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਤਪਾ ਜੀ ! ਆਪ 'ਜੁਗਾਦਿ ਸਚੁ' ਹੀ ਰਹਿਣ ਦਿੰਦੇ, 'ਹੈ ਭੀ ਸਚੁ' ਕਿਉਂ ਕਿਹਾ ਹੈ ?*

***ਉੱਤਰ :*** ਹੇ ਸਿੱਧੋ ! ਜੁਗਾਦਿ = ਜੁਗ ਆਦਿਕਾਂ ਵਿਚ ਜੋ ਬਾਕੀ ਦੇ ਦੇਵੀ ਦੇਵਤਿਆਂ ਦੇ ਮੰਤ੍ਰ ਹਨ, ਕਈ ਹਠ ਧਰਮੀ ਉਹਨਾਂ ਨੂੰ ਵੀ ਸਚੁ ਮੰਨਦੇ ਹਨ ਪਰ ਉਹ 'ਹੈ ਭੀ ਸਚੁ' ਨਹੀਂ ਹਨ ਕਿਉਂਕਿ ਆਉਣ ਵਾਲੇ ਸਮੇਂ ਵਿਚ ਉਹ ਰਹਿਣ ਵਾਲੇ ਨਹੀਂ ਹਨ ਭਾਵ ਨਾਸ਼ਵੰਤ ਹਨ। ਜਿਵੇਂ ਕਿ ਦੇਵੀ ਦਾ ਮੰਤ੍ਰ ਜਪਣ ਵਾਲੇ ਪੀਪੇ ਭਗਤ ਨੂੰ ਮੁਕਤੀ ਦੇਣ ਸਮੇਂ ਦੇਵੀ ਅਲੋਪ ਹੋ ਗਈ ਸੀ, ਮੁਕਤੀ ਨਹੀਂ ਸੀ ਦੇ ਸਕੀ। ਜੈਸਾ ਕਿ ਕਥਨ ਹੈ :

**ਤੂ ਕਹੀਅਤ ਹੀ ਆਦਿ ਭਵਾਨੀ ॥**
**ਮੁਕਤਿ ਕੀ ਬਰੀਆ ਕਹਾ ਛਪਾਨੀ ॥** *(ਗੋਂਡ ਨਾਮਦੇਵ ਜੀ, ਅੰਗ ੮੭੪)*

ਅਸੀਂ ਇਸ ਲਈ 'ਹੈ ਭੀ ਸਚੁ' ਆਖਿਆ ਹੈ ਕਿਉਂਕਿ 'ਹੈ' ਨਾਮ ਵਰਤਮਾਨ ਸਮੇਂ ਦਾ ਹੈ। ਜੋ ਵੀ ਵਰਤਮਾਨ ਸਮੇਂ ਵਿਚ ਇਸ ਮੰਤ੍ਰ ਦਾ ਜਾਪ ਕਰੇਗਾ, ਉਹ ਮੁਕਤ ਹੋ ਕੇ ਸੱਚ ਸਰੂਪ ਵਿਚ ਅਭੇਦ ਹੋ ਜਾਵੇਗਾ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਆਪ 'ਹੈ ਭੀ ਸਚੁ' ਹੀ ਰਹਿਣ ਦਿੰਦੇ, 'ਹੋਸੀ ਭੀ ਸਚੁ' ਕਿਉਂ ਕਿਹਾ ਹੈ ?*

***ਉੱਤਰ :*** ਗੁਰੂ ਜੀ ਨੇ ਕਿਹਾ ਕਿ ਹੇ ਸਿੱਧੋ ! 'ਹੈ ਭੀ ਸਚੁ' ਤਾਂ ਭਰਮ ਦੀ ਭ੍ਰਾਂਤੀ ਕਰਕੇ ਰੱਸੀ ਵਿਚ ਸੱਪ, ਸਿੱਪ ਵਿਚ ਚਾਂਦੀ ਅਤੇ ਸੁਪਨਾ ਉਸ ਸਮੇਂ ਭਰਮ ਕਰਕੇ ਇਹ ਪਦਾਰਥ 'ਹੈ ਭੀ ਸੱਚ' ਭਾਵ ਸੱਚੇ ਪ੍ਰਤੀਤ ਹੁੰਦੇ ਹਨ ਜਿਸ ਨੂੰ ਇਹ ਭਰਮ ਹੋ ਰਿਹਾ ਹੈ। ਉਸ ਵੇਲੇ 'ਹੈ ਭੀ ਸਚੁ' ਹੀ ਪ੍ਰਤੀਤ ਹੋ ਰਿਹਾ ਹੈ ਪਰੰਤੂ ਗਿਆਨ ਹੋਣ ਤੋਂ ਸੱਚੇ ਨਹੀਂ ਰਹਿੰਦੇ ਇਸ ਕਰਕੇ 'ਹੋਸੀ ਭੀ ਸੱਚ' ਕਿਹਾ ਹੈ। ਇਹ ਲਖਸ਼ਣ ਤਾਂ ਬ੍ਰਹਮ ਦਾ ਹੈ ਪਰ ਭਰਮ ਦੀ ਭ੍ਰਾਂਤੀ ਵਾਲਿਆਂ 'ਤੇ ਢੁੱਕ ਜਾਣਾ ਸੀ। ਜਿਵੇਂ ਜਾਗ੍ਰਤ ਤੋਂ ਸੁਪਨੇ ਦਾ ਅਭਾਵ, ਸਿੱਪ ਤੋਂ ਚਾਂਦੀ ਦਾ ਅਤੇ ਰੱਸੀ ਦੇ ਗਿਆਨ ਤੋਂ ਸੱਪ ਦਾ ਅਭਾਵ ਹੋ ਜਾਂਦਾ ਹੈ। ਉਹ 'ਹੈ ਭੀ ਸਚੁ' ਐਸਾ ਨਹੀਂ ਜੈਸਾ ਕਿ ਇਨ੍ਹਾਂ ਭ੍ਰਾਂਤੀ ਵਾਲਿਆਂ ਵਿਚ ਹੈ। ਇਸ ਲਈ ਉਸ ਨੂੰ 'ਹੋਸੀ ਭੀ ਸਚੁ' ਕਿਹਾ ਹੈ। ਉਹ ਆਉਣ ਵਾਲੇ ਸਮੇਂ ਦੇ ਵਿਚ ਭੀ ਇਹ ਮੰਤ੍ਰ ਸੱਚ ਸਰੂਪ ਹੀ ਰਹੇਗਾ ਕਿਉਂਕਿ ਉਹ ਆਪ ਸੱਚ ਸਰੂਪ ਹੈ ਉਸ ਦਾ ਮੰਤਰ ਵੀ ਸੱਚ ਸਰੂਪ ਹੈ।

'ਨਾਨਕ' ਪਦ ਲਿਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੋਹਰ ਲਾ ਦਿੱਤੀ ਕਿ ਇਥੇ ਸ਼ਬਦ ਪੂਰਾ ਹੁੰਦਾ ਹੈ। ਕਾਵਿ-ਰਚਨਾ ਵਿਚ ਇਹ ਨਿਯਮ ਹੈ ਕਿ ਅਖ਼ੀਰਲੀ ਤੁਕ ਪਰੀਚੇ ਵਿਚ ਕਰਤਾ ਆਪਣਾ ਨਾਮ ਦੇ ਕੇ ਸੰਬੋਧਨ ਕਰਦਾ ਹੈ। ਇਥੇ ਗੁਰੂ ਜੀ ਨੇ ਇਹ ਮੋਹਰ ਲਾ ਦਿੱਤੀ ਕਿ ਇਥੇ ਮੂਲ ਮੰਤ੍ਰ ਸੰਪੂਰਨ ਹੁੰਦਾ ਹੈ। ਇਸ ਪ੍ਰਕਾਰ ਹੇ ਸਿੱਧੋ ! ਸਾਡਾ ਇਹ ਮੰਤ੍ਰ ਅਤੀਵਿਆਪਤੀ ਆਦਿ ਸਾਰੇ ਦੋਸ਼ਾਂ ਤੋਂ ਰਹਿਤ ਹੈ, ਦੋਸ਼ ਨਵਿਰਤ ਕਰਕੇ ਬ੍ਰਹਮ ਦੇ ਹੀ ਲੱਖਣ ਕੀਤੇ ਗਏ ਹਨ।

## ਅਰਥ ਨੰ: ੬ (ਅਨੁਬੰਧਕ ਅਰਥ)

***ਪ੍ਰਸ਼ਨ :*** *ਸਿੱਧਾਂ ਨੇ ਪੁੱਛਿਆ ਕਿ ਹੇ ਤਪਾ ਜੀ ! ਗ੍ਰੰਥਾਂ ਵਿਚ ਚਾਰ ਅਨੁਬੰਧ ਹੁੰਦੇ ਹਨ। ਤੁਹਾਡੇ ਇਸ ਮੰਤ੍ਰ ਵਿਚ ਉਹ ਵੀ ਹਨ ਜਾਂ ਨਹੀਂ ?*

***ਉੱਤਰ :*** ਤਦ ਸਤਿਗੁਰਾਂ ਨੇ ਕਿਹਾ ਕਿ ਹੇ ਸਿੱਧੋ ! ਜੋ ਚਾਰ ਪ੍ਰਕਾਰ ਦੇ ਅਨੁਬੰਧ[1] ੧. ਅਧਿਕਾਰੀ ਅਨੁਬੰਧ, ੨. ਬਿਖੈ ਅਨੁਬੰਧ, ੩. ਪ੍ਰਯੋਜਨ ਅਨੁਬੰਧ, ੪. ਸੰਬੰਧ ਅਨੁਬੰਧ ਹੁੰਦੇ ਹਨ, ਉਹ ਸਾਰੇ ਇਸ ਮੰਤ੍ਰ ਵਿਚ **ਵਾ:** ਬਾਣੀ ਵਿਚ ਚਾਰੇ ਮੌਜੂਦ ਹਨ; ਜੈਸਾ ਕਿ :

**ਨਹਿ ਅਨੁਬੰਧ ਪਛਾਨੈ ਜੌਲੌਂ ॥ ਹ੍ਵੈ ਨ ਪ੍ਰਵ੍ਰਿਤ ਸੁਘਰ ਨਰ ਤੌਲੌਂ ॥੯॥** *(ਵਿਚਾਰ ਸਾਗਰ, ਤਰੰਗ ਪਹਿਲਾ)*

ਸਾਡੇ ਇਸ ਮੰਤ੍ਰ ਜਾਂ ਬਾਣੀ 'ਚ ਇਹ ਚਾਰੇ ਅਨੁਬੰਧ ਇਸ ਪ੍ਰਕਾਰ ਹਨ :

### ੧. ਅਧਿਕਾਰੀ ਅਨੁਬੰਧ

(੧ੳ) = ਮੰਗਲ ਸਰੂਪ ਹੈ। ਸਤਿਨਾਮੁ = ਅਧਿਕਾਰੀ ਅਨੁਬੰਧ ਹੈ।

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਮਹਾਰਾਜ ਜੀ ! ਆਪ ਦੇ ਇਸ ਮੰਤ੍ਰ ਦਾ ਅਧਿਕਾਰੀ ਕੌਣ ਹੈ ?*

***ਉੱਤਰ :*** ਤਾਂ ਸਤਿਗੁਰਾਂ ਨੇ ਕਿਹਾ ਕਿ ਜਿਸ ਨੂੰ ਅੱਠੇ ਪਹਿਰ ਪ੍ਰਭੂ ਨਹੀਂ ਭੁੱਲਦਾ ਉਹ ਸਤਿਨਾਮ ਮੰਤ੍ਰ ਅਤੇ ਬਾਣੀ ਦਾ ਅਭਿਆਸ ਕਰਨ ਵਾਲਾ ਅਧਿਕਾਰੀ ਹੈ।

**ਅਧਿਕਾਰੀ ਦੇ ਇਹ ਲੱਛਣ ਹਨ**; ਜੈਸਾ ਕਿ :

**ਮਲ ਮਲੇਛ ਜਾ ਕੇ ਨਹੀਂ, ਕਿੰਤੁ ਏਕ ਅਗ੍ਯਾਨ।**
**ਹ੍ਵੈ ਚਵ ਸਾਧਨ ਸਹਿਤ ਨਰ, ਸੋ ਅਧਿਕ੍ਰਿਤ ਮਤਿ ਮਾਨ।੧੧।** *(ਵਿਚਾਰ ਸਾਗਰ, ਪੰਨਾ ੫)*

ਜਾ = ਜਿਸ ਨਰ = ਪੁਰਖ ਕੇ = ਦੇ ਅੰਤਸ਼ਕਰਣ ਵਿਚ ਨਿਸ਼ਕਾਮ ਕਰਮਾ (ਸੇਵਾ) ਕਰਕੇ ਮਲ ਦੋਖ ਤੇ ਸਿਮਰਨ ਭਜਨ (ਉਪਾਸ਼ਨਾ) ਕਰਕੇ ਵਿਛੇਪ ਦੋਖ ਇਹ ਦੋਵੇਂ ਨਵਿਰਤ ਹੋ ਗਏ ਹਨ, ਪਰੰਤੂ ਇਕ ਅਗਿਆਨ ਬਾਕੀ ਹੈ ਅਤੇ ਚਾਰ ਸਾਧਨ ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਸੰਯੁਕਤ ਹੋਵੇ ਉਹ ਗਿਆਨ ਦਾ ਅਧਿਕਾਰੀ ਹੁੰਦਾ ਹੈ।

**(ੳ) ਬਿਬੇਕ :** ਸਤਿ ਰੂਪ ਪਰਮੇਸ਼ਰ ਪਿੱਛੇ ਭੀ ਸੀ, ਹੁਣ ਭੀ ਹੈ ਤੇ ਭਵਿੱਖ 'ਚ ਵੀ ਹੋਵੇਗਾ, ਐਸਾ ਵੀਚਾਰ ਹੀ ਬਿਬੇਕ ਹੈ; ਜੈਸਾ ਕਿ :

**ਦੇਹ ਪਰਪੰਚ ਅਨਿੱਤ ਹੈ ਆਤਮ ਨਿੱਤ ਬਖਾਨ।**
**ਸਾਰ ਅਸਾਰੈਂ ਜਾਨਬੋ ਯਹ ਬਿਬੇਕ ਪਹਿਚਾਨ ॥੧੫॥** *(ਅਧਿਆਤਮ)*

**ਦੋਹਰਾ ॥ ਸਤਿ ਸਤਿ ਹੈ ਸਤਿ ਹੀ; ਨਾਮ ਰੂਪ ਸਭ ਹਾਨ।**
**ਐਸੇ ਜੌ ਵਿਚਾਰ ਹੈ; ਸੋ ਬਿਬੇਕ ਪਹਿਚਾਨ ॥** *(ਧਰਮ ਸ਼ਾਸਤਰ)*

ਧਰਮ ਸ਼ਾਸਤਰਾਂ 'ਚ ਇਸ ਬਿਬੇਕ ਨੂੰ ਹੀ ਸਾਰੇ ਸਾਧਨਾਂ ਦਾ ਮੂਲ ਕਿਹਾ ਗਿਆ ਹੈ।

**ਸਭ ਸਾਧਨ ਕੋ ਮੂਲ ਜੋ, ਹੈ ਬਿਬੇਕ ਭਵ ਮਾਹਿ।**
**ਮੂਲ ਜਹਾਂ ਤਹਿ ਕਾਂਡ ਹੈ, ਯਾ ਮਹਿ ਸੰਸੇ ਨਾਹਿ।** *(ਧਰਮ ਸ਼ਾਸਤਰ)*

---

੧. ਅਨੁਬੰਧ = (ਅਨੁ + ਬੰਧ) ਅਨੁ ਨਾਮ ਪਸਚਾਤ ਦਾ ਹੈ ਬੰਧ ਨਾਮ ਜੋੜਨ ਦਾ, ਜੋ ਆਪਣਾ ਗਿਆਨ ਕਰਾ ਕੇ ਪਸਚਾਤ ਅਧਿਕਾਰੀ ਨੂੰ ਗ੍ਰੰਥ ਵਿਚ ਜੋੜ ਦੇਵੇ। ਵੇਦਾਂਤ ਵਿਚ ਇਹ ਅਨੁਬੰਧ ਦਾ ਲੱਖਣ ਹੈ **ਵਾ:** ਗ੍ਰੰਥਕਾਰ ਨੇ ਜੋ ਗ੍ਰੰਥ ਵਿਚ ਨਿਯਮ ਬੰਨ੍ਹਿਆ ਹੋਵੇ, ਉਸ ਦਾ ਨਾਮ ਅਨੁਬੰਧ ਹੈ: ਜੈਸਾ ਕਿ :
**ਸ੍ਵੈ ਗਿਆਨੰਤਰ ਅਧਿਕਾਰੀ ਨੈ ਬੰਧਤੇ ਪ੍ਰਾਯਜਤੇ ਇਤੀ ਅਨੁਬੰਧਾ ॥**

**ਅਵਿਨਾਸੀ ਆਤਮ ਅਚਲ, ਜਗ ਜਾਤੈਂ ਪ੍ਰਤਿਕੂਲ।**
**ਐਸੋ ਗਯਾਨ ਵਿਵੇਕ ਹੈ, ਸਭ ਸਾਧਨ ਕੋ ਮੂਲ।੧੩।** *(ਵਿਚਾਰ ਸਾਗਰ, ਤਰੰਗ ਪਹਿਲਾ)*

ਜਿਥੇ ਮੂਲ (ਮੁੱਢ) ਆ ਗਿਆ, ਉਥੇ ਟਾਹਣੇ, ਟਾਹਣੀਆਂ ਵੀ ਨਾਲ ਹੀ ਹੁੰਦੇ ਹਨ। ਇਸ ਪ੍ਰਕਾਰ ਜਿਥੇ ਬਿਬੇਕ, ਉਥੇ ਵੈਰਾਗ, ਖਟ ਸੰਪਤੀ, ਮੋਖ ਇੱਛਾ, ਆਦਿ ਵੀ ਆਪਣੇ ਆਪ ਆ ਜਾਂਦੇ ਹਨ। ਇਸ ਪ੍ਰਕਾਰ ਜਿਹੜਾ ਅਧਿਕਾਰੀ ਪੁਰਸ਼ 'ਸਤਿਨਾਮ' ਦਾ ਅਭਿਆਸੀ ਹੈ, ਉਸ ਦੇ ਅੰਦਰ ਬਿਬੇਕ ਦੇ ਨਾਲ ਵੈਰਾਗ, ਖਟ ਸੰਪਤੀ ਤੇ ਮੋਖ ਇੱਛਾ ਵੀ ਆ ਜਾਂਦੀ ਹੈ। ਇਨ੍ਹਾਂ ਦੀ ਵੀਚਾਰ ਇਸ ਪ੍ਰਕਾਰ ਹੈ:

**(ਅ) ਵੈਰਾਗ:** ਇੰਦਰ ਲੋਕ ਤੋਂ ਲੈ ਕੇ ਬ੍ਰਹਮ ਲੋਕ ਤਕ ਦੇ ਜੋ ਵੀ ਭੋਗ ਪਦਾਰਥਾਂ ਦੇ ਸੁਖ ਹਨ, ਉਨ੍ਹਾਂ ਨੂੰ ਕਾਂ ਦੀ ਬਿਸਟਾ ਸਮ ਜਾਣ ਕੇ ਤਿਆਗ ਦੇਣਾ ਹੀ ਸੱਚਾ ਵੈਰਾਗ ਹੈ।

**ਦੋਹਰਾ॥ ਬ੍ਰਹਮਾ ਇੰਦ੍ਰ ਆਦਿ ਲੌਂ ਹੋਤ ਦੇਹ ਧਰ ਭੋਗ।**
**ਕਾਕ ਬਿਸ੍ਰ ਸਮ ਜੇ ਗਿਨੈ, ਬੀਤ ਰਾਗ ਤੇ ਲੋਗ॥੧੪॥** *(ਅਧਿਆਤਮ ਪ੍ਰਕਾਸ, ਅਧਿ: ੧)*

**(ੲ) ਖਟ ਸੰਪਤੀ:** ਅਧਿਕਾਰੀ ਲਈ ਤੀਸਰਾ ਸਾਧਨ 'ਖਟ ਸੰਪਤੀ' ਹੈ ਜਿਸ ਦੇ ਛੇ ਅੰਗ ਇਉਂ ਹਨ:

**ਸਮ ਦਮ ਸਰਧਾ ਤੀਸਰੀ ਸਮਾਧਾਨ ਉਪਰਾਮ।**
**ਛਠੀ ਤਤਿੱਛਾ ਜਾਨੀਏ ਭਿੰਨ ਭਿੰਨ ਯਹ ਨਾਮ॥੧੫॥** *(ਵਿਚਾਰ ਸਾਗਰ, ਤਰੰਗ ਪਹਿਲਾ)*

੧. ਸਮ = ਮਨ ਦੀਆਂ ਵਾਸ਼ਨਾਵਾਂ ਰੋਕਣੀਆਂ। ੨. ਦਮ = ਇੰਦ੍ਰੀਆਂ ਦਮਨ ਕਰਨਾ ਭਾਵ ਵਿਸ਼ੇ-ਵਿਕਾਰਾਂ ਤੋਂ ਰੋਕਣਾ। ੩. ਸਰਧਾ = ਗੁਰ ਉਪਦੇਸ਼ ਪੂਰਾ ਨਿਸਚਾ ਹੋਣਾ; ਜੈਸਾ ਕਿ:

**ਜੋ ਗੁਰਿ ਦੀਆ ਸੁ ਮਨ ਕੈ ਕਾਮਿ॥** *(ਅੰਗ ੧੭੭)*

੪. ਸਮਾਧਾਨ = ਸ਼ੰਕਾ ਤੋਂ ਰਹਿਤ ਹੋਣਾ। ੫. ਉਪਰਾਮ = ਵਿਸ਼ਿਆਂ ਵੱਲੋਂ ਉਪਰਾਮਤਾ।
੬. ਤਤਿੱਛਾ = ਸੁਖ ਦੁਖ ਨੂੰ ਸਮ ਕਰਕੇ ਜਾਨਣਾ; ਜੈਸਾ ਕਿ:

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ॥** *(ਅੰਗ ੧੦੦੦)*

**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥** *(ਅੰਗ ੭੫੭)*

**ਦੁਖਿ ਸੁਖਿ ਪਿਆਰੇ ਤੁਧੁ ਧਿਆਈ॥ ਏਹ ਸੁਮਤਿ ਗੁਰੂ ਤੇ ਪਾਈ॥** *(ਅੰਗ ੯੯)*

ਖਟ ਸੰਪਤੀ ਬਾਰੇ ਇਸ ਪ੍ਰਕਾਰ ਵੀ ਗ੍ਰੰਥਾਂ 'ਚ ਕਥਨ ਕੀਤਾ ਗਿਆ ਹੈ:

**ਸ੍ਵੈਯਾ॥ ਬਾਸਨ ਤਿਆਗ ਸਦਾ ਸਮ ਹੈ, ਦਮ ਬਾਹਰ ਬ੍ਰਿਤ ਕੋ ਨਿਗ੍ਰਹ ਠਾਨੋ।**
**ਦੇਖਨ ਦੋਖ ਬਿਖੈ ਉਪਰਾਮ, ਤਿਤਿਛਾ ਯਹੈ ਸੁਖੁ ਜੋ ਦੁਖ ਮਾਨੋ।**
**ਸਾਸਨਾ ਬੇਦ ਅਚਾਰਯ ਕੀ ਯੌਂ ਪ੍ਰਮਾਨ ਹਿਯੇ ਸਰਧਾ ਸੋ ਬਖਾਨੋ।**
**ਏਕ ਹ੍ਵੈ ਚਿਤ ਸਮਾਧ ਵਸੈ, ਇਹ ਭਾਂਤ ਸਮਾਧਾਨ ਸਾਧਨ ਜਾਨੋ॥੧੬॥** *(ਅਧਿਆਤਮ ਪ੍ਰਕਾਸ਼)*

**(ਸ) ਮੋਖ ਇੱਛਾ:** ਹੋਰ ਸਾਰੇ ਪਦਾਰਥਾਂ ਵੱਲੋਂ ਚਿਤ ਦਾ ਉਪਰਾਮ ਹੋ ਜਾਣਾ ਤੇ ਅਧਿਕਾਰੀ ਦੇ ਮਨ ਅੰਦਰ ਕੇਵਲ ਮੋਖ = ਮੁਕਤੀ ਦੀ ਇੱਛਾ ਹੀ ਰਹਿ ਜਾਣੀ, ਮੋਖ ਇੱਛਾ ਕਹਾਉਂਦੀ ਹੈ। ਇਸ ਉਪਰੋਕਤ ਚਾਰ ਸਾਧਨਾਂ ਸੰਪੰਨ ਜੋ ਪੁਰਸ਼ ਹੈ ਉਹ 'ਸਤਿਨਾਮ' ਤੇ ਗੁਰਮਤਿ ਦਾ ਅਧਿਕਾਰੀ ਹੈ; ਜੈਸਾ ਕਿ:

**ਮੂਲ ਆਦਿਕ ਯਾ ਮੈ ਅਹੈ, ਸੋ ਅਧਿਕਾਰੀ ਮੀਤ।**
**ਅਧਿਕਾਰੀ ਅਨੁਬੰਧ ਕੀ, ਸੂਚਨ ਕਰੀ ਸੋ ਰੀਤ॥**

## ੨. ਵਿਖੈ ਅਨੁਬੰਧ

***ਪ੍ਰਸ਼ਨ :*** *ਸਿੱਧਾਂ ਨੇ ਪੁੱਛਿਆ ਕਿ ਮਹਾਰਾਜ ਜੀ ! ਆਪ ਦੇ ਇਸ ਮੰਤ੍ਰ ਵਿਚ ਬਿਖੈ (ਵਿਸ਼ਯ) ਸਿਧਾਂਤ ਕੀ ਹੈ ?*

***ਉੱਤਰ :*** ਇਸ ਮੰਤ੍ਰ ਵਿਚ ਕਰਤਾ ਪੁਰਖ ਵਿਖੈ ਅਨੁਬੰਧ ਹੈ, ਜਿਸ ਵਿਚ ਕਰਤਾ = ਜੀਵ ਪੁਰਖੁ = ਈਸ ਦੀ ਏਕਤਾ ਸੋ ਵਿਖੈ ਅਨੁਬੰਧ ਹੈ। ਯਥਾ 'ਕਰਤਾ ਕਹੇ ਜੀਵ ਕੋ' ਭਾਵ ਕਰਤਾ ਜੀਵ ਦਾ ਵਾਚਕ ਹੈ ਜੋ ਕਰਮਾਂ ਨੂੰ ਕਰਨ ਵਾਲਾ ਆਪ ਹੈ। ਪੁਰਖੁ ਈਸ਼ਵਰ ਦਾ ਵਾਚਕ ਹੈ ਜਿਹੜਾ ਮਾਇਆ ਸਬਲ ਹੋ ਕੇ ਸ੍ਰਿਸ਼ਟੀ ਦੀ ਉਤਪਤੀ, ਪਾਲਣਾ, ਲੈਤਾ ਕਰਦਾ ਹੈ। ਕਰਤਾ ਅਤੇ ਪੁਰਖ ਦੋਵੇਂ ਸੰਬੰਧਕ ਸ਼ਬਦਾਂ ਵਿਚ ਇਹੋ ਦੱਸਿਆ ਹੈ ਕਿ 'ਕਰਤਾ' ਜੀਵ ਅਤੇ 'ਪੁਰਖੁ' ਈਸ਼ਵਰ ਹੈ। ਇਨ੍ਹਾਂ ਦੀ ਏਕਤਾ ਦਾ ਵਿਸ਼ਾ ਇਸ ਮੰਤ੍ਰ ਵਿਚ ਵਿਖੈ ਅਨੁਬੰਧ ਹੈ; ਜੈਸਾ ਕਿ :

**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥** *(ਅੰਗ ੩੫੪)*

**ਤੂ ਸਦਾ ਸਲਾਮਤਿ ਨਿਰੰਕਾਰ ॥** *(ਅੰਗ ੩)*

ਐਸੇ ਵਾਕ ਗੁਰਬਾਣੀ ਵਿਚ ਵਿਸ਼ਯ ਰੂਪ ਕਰਕੇ ਹੀ ਲਿਖੇ ਹੋਏ ਹਨ :

**ਦੋਹਰਾ ॥ ਵਿਧ ਨਿਖੇਧ ਜੋ ਕਰਮ ਹੈ ਤਾਂ ਕੋ ਕਰਤਾ ਜੋਇ ॥**
**ਸੋ ਕਰਤਾ ਜਾਨੋ ਸਹੀ ਜੀਵ ਕਹਾਵੈ ਸੋਇ ॥**
**ਦੋਹਰਾ ॥ ਪੂਰਨ ਇਕ ਰਸ ਸਰਬ ਮੈ ਪੁਰਖ ਤਾਹਿ ਪਹਿਚਾਨ ॥**
**ਬ੍ਰਹਮ ਤਾਂਹਿ ਕੋ ਨਾਮ ਹੈ ਜਾਨੋ ਪ੍ਰਗਯਾਵਾਨ ॥**
**ਦੋਹਰਾ ॥ ਜੀਵ ਬ੍ਰਹਮ ਕੀ ਏਕਤਾ ਹੈ ਜਾ ਮਹਿ ਉਲੇਖ ॥**
**ਸੋ ਵਿਖੈ ਪਹਿਚਾਨੀਏ, ਅਨੁਬੰਧਨ ਮਹਿੰ ਦੇਖ ॥** *(ਧਰਮ ਸ਼ਾਸਤਰ)*

## ੩. ਪ੍ਰਯੋਜਨ ਅਨੁਬੰਧ

***ਪ੍ਰਸ਼ਨ :*** *ਸਿੱਧਾਂ ਨੇ ਪੁੱਛਿਆ ਕਿ ਆਪ ਦੇ ਇਸ ਮੰਤ੍ਰ ਵਿਚ ਪ੍ਰਯੋਜਨ ਅਨੁਬੰਧ ਕੀ ਹੈ ?*

***ਉੱਤਰ :*** ਤਦ ਗੁਰੂ ਜੀ ਨੇ ਕਿਹਾ ਕਿ ਹੇ ਸਿੱਧੋ ! ਸਾਡੇ ਇਸ ਮੰਤ੍ਰ ਵਿਚ 'ਨਿਰਭਉ ਨਿਰਵੈਰੁ' ਪ੍ਰਯੋਜਨ ਅਨੁਬੰਧ ਹੈ; ਜੈਸਾ ਕਿ :

**ਦੋਹਰਾ ॥ ਜਨਮ ਮਰਨ ਕੋ ਭਉ ਕਹਾ, ਨਿਰ ਨਿਵਿਰਤ ਯਾ ਮਾਹਿ।**
**ਵੈਰ ਰਹਿਤ ਜੋ ਆਤਮਾ, ਨਿਰ ਪਰਾਪਤਿ ਕਹਿ ਤਾਂਹਿ।** *(ਧਰਮ ਸ਼ਾਸਤਰ)*

ਭਾਵ ਜਿਥੇ ਜੰਮਣ ਮਰਣ ਦਾ ਡਰ (ਭੈ) ਨਵਿਰਤ ਹੋ ਜਾਏ, ਉਹ ਪ੍ਰਯੋਜਨ ਅਨੁਬੰਧ ਹੈ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥** *(ਅੰਗ ੨੮੧)*

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥** *(ਅੰਗ ੭੮)*

ਸੋ ਸੰਸਾਰ-ਦੁੱਖ ਦੀ ਨਵਿਰਤੀ ਅਤੇ ਪਰਮਾਨੰਦ ਦੀ ਪ੍ਰਾਪਤੀ ਹੀ ਜੀਵ ਦਾ ਪਰਮ ਪ੍ਰਯੋਜਨ ਹੈ। ਇਸ ਪ੍ਰਕਾਰ ਹੇ ਸਿੱਧੋ ! ਸਾਰੇ ਇਸ ਮੰਤ੍ਰ ਵਿਚ ਨਿਰਭਉ = ਭੈ ਰਹਿਤ ਅਤੇ ਨਿਰਵੈਰੁ = ਵੈਰ ਤੋਂ ਰਹਿਤ ਪਦਾਂ ਵਿਚ ਪ੍ਰਯੋਜਨ ਅਨੁਬੰਧ ਹੈ; ਜੈਸਾ ਕਿ :

**ਪ੍ਰਯੋਜਨ ਅਨੁਬੰਧ ਕਾ ਕਹਾ ਸਰੂਪ ਬਨਾਇ ॥ ਅਨੁਬੰਧ ਸਬੰਧ ਬਖਾਨ ਹੌਂ, ਸੁਨੋ ਸੰਤ ਮਨ ਲਾਇ ॥**

## ੪. ਸੰਬੰਧ ਅਨੁਬੰਧ

***ਪ੍ਰਸ਼ਨ :*** *ਸਿੱਧਾਂ ਨੇ ਫੇਰ ਪੁੱਛਿਆ ਕਿ ਮਹਾਰਾਜ ਜੀ ! ਆਪ ਦੇ ਇਸ ਮੰਤ੍ਰ ਵਿਚ ਸੰਬੰਧ ਅਨੁਬੰਧ ਕਿਹੜਾ ਹੈ ?*

***ਉੱਤਰ :*** ਤਦ ਸਤਿਗੁਰਾਂ ਨੇ ਕਿਹਾ ਕਿ ਸਿੱਧੋ! ਸਾਡੇ ਇਸ ਮੰਤ੍ਰ ਵਿਚ 'ਅਕਾਲ ਮੂਰਤਿ ਅਜੂਨੀ ਸੈਭੰ' ਜੋ ਪਦ ਹਨ, ਇਹ ਸਬੰਧ ਅਨੁਬੰਧ ਹੈ; ਜੈਸਾ ਕਿ :

**ਦੋਹਰਾ॥ ਕਾਲ ਰਹਿਤ ਜੋ ਮੂਰਤੀ ਸੋ ਪ੍ਰਤਿਪਾਦ ਮਹਾਨ।**
**ਅਜੂਨੀ ਕਹੇ ਬੇਦ ਕੋ, ਭੰ ਪ੍ਰਕਾਸ਼ੇ ਗਿਆਨ।**
ਯਥਾ : **ਸੈ ਗ੍ਰੰਥ ਕੋ ਨਾਮ ਹੈ ਭੰ ਪ੍ਰਕਾਸ਼ੇ ਗਿਆਨ।**
**ਜਨਕ ਜਨਯ ਸੰਬੰਧਤਾ ਗਿਆਨ ਗ੍ਰੰਥ ਪਹਿਚਾਨ।**

ਅਰਥਾਤ (ਅਜੂਨੀ ਸੈਭੰ) ਜੋ ਅਜਨਮਾ ਰੂਪ ਬ੍ਰਹਮ ਹੈ, ਜੂਨਾਂ ਤੋਂ ਰਹਿਤ ਹੈ, ਉਸ ਈਸ਼ਵਰ ਦੇ ਸ੍ਵਾਸ ਵੇਦ ਮੰਨੇ ਹਨ; ਵੇਦ ਨਾਮ ਗਿਆਨ ਦਾ ਹੈ। ਉਸ ਗਿਆਨ ਨੂੰ ਸੈਭੰ = ਸੁਤੇ ਪ੍ਰਕਾਸ਼ਣ ਵਾਲੀ ਜੋ ਗੁਰਬਾਣੀ ਹੈ, ਇਹ ਉਸ ਬ੍ਰਹਮ ਦੀ ਪ੍ਰਤਿਪਾਦਕ ਹੈ ਭਾਵ ਉਸ ਬ੍ਰਹਮ ਨੂੰ ਜਨਾਉਣ ਵਾਲੀ ਹੈ।

**ਅਕਾਲ ਮੂਰਤਿ :** 'ਕਾਲ ਰਹਿਤ ਜੋ ਮੂਰਤੀ ਸੋ ਪ੍ਰਤਿਪਾਦ ਮਹਾਨ॥' ਭਾਵ ਬ੍ਰਹਮ ਜੋ ਅਕਾਲ = ਕਾਲ ਤੋਂ ਰਹਿਤ ਮੂਰਤਿ = ਸਰੂਪ ਹੈ, ਉਹ ਪ੍ਰਤਿਪਾਦ ਰੂਪ ਅਰਥਾਤ ਜਾਨਣੇ ਰੂਪ ਹੈ। ਇਸ ਪ੍ਰਕਾਰ 'ਅਕਾਲ ਮੂਰਤਿ ਅਜੂਨੀ ਸੈਭੰ' ਵਿਚ ਬ੍ਰਹਮ ਦਾ ਤੇ ਇਸ ਮੰਤ੍ਰ ਦਾ ਆਪਸੀ ਸੰਬੰਧ ਜਣਾਇਆ ਹੈ। ਕਿਉਂਕਿ ਗ੍ਰੰਥ (ਗੁਰ ਸ਼ਬਦ) ਪਿਤਾ ਸਰੂਪ ਹੈ ਤੇ ਗਿਆਨ ਪੁੱਤਰ ਸਰੂਪ ਹੈ। ਇਸ ਤਰ੍ਹਾਂ ਇਹ ਜਨਕ (ਪਿਤਾ) ਤੇ ਜਨਯ (ਪੁੱਤਰ) ਦਾ ਸੰਬੰਧ ਹੈ।

**ਗ੍ਰੰਥ ਗਿਆਨ ਕੋ ਜਨਕ ਹੈ, ਜਨਯ ਗਿਆਨ ਪਹਿਚਾਨ।**
**ਜਨਯ ਜਨਕ ਸਬੰਧਤ ਭਾਖਤ ਸਭ ਬੁਧਿਵਾਨ।**

ਭਾਵ (ਗ੍ਰੰਥ) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਨਕ (ਪਿਤਾ) ਰੂਪ ਹੈ ਤੇ ਗਿਆਨ ਜਨਯ = ਪੁੱਤਰ ਰੂਪ ਹੈ ਕਿਉਂਕਿ ਗਿਆਨ ਨੂੰ ਪੈਦਾ ਕਰਨ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ।

**ਗੁਰਪ੍ਰਸਾਦਿ :** ਗੁਰਾਂ ਦੀ ਕ੍ਰਿਪਾ ਦੁਆਰਾ ਹੀ ਇਨ੍ਹਾਂ ਸਾਰੇ ਅਨੁਬੰਧਾਂ ਦਾ ਗਿਆਨ ਹੁੰਦਾ ਹੈ। ਇਸ ਕਰਕੇ 'ਗੁਰਪ੍ਰਸਾਦਿ' ਗੁਰਾਂ ਦੀ ਕ੍ਰਿਪਾ ਦੀ ਸਾਰੇ ਅਨੁਬੰਧਾਂ 'ਚ ਲੋੜ ਹੈ। ਅਧਿਕਾਰੀ ਤੇ ਅਧਿਕਾਰਤਾ ਵੀ ਗੁਰੂ ਕ੍ਰਿਪਾ ਬਿਨਾਂ ਨਹੀਂ ਹੁੰਦੇ। ਇਸ ਪ੍ਰਕਾਰ ਸਾਰੇ ਅਨੁਬੰਧਾਂ 'ਚ ਗੁਰੂ ਦੀ ਕ੍ਰਿਪਾ ਬਹੁਤ ਜ਼ਰੂਰੀ ਹੈ। ਇਸ ਲਈ ਉਪਰੋਕਤ ਅਨੁਬੰਧਾਂ ਦਾ ਭਾਵ ਭੀ ਇਹੀ ਹੈ ਕਿ ਉਸ ਦਾ **ਜਪੁ** = ਜਾਪ ਕਰਕੇ ਉਸ ਨਾਲ ਜੁੜਿਆ ਜਾਵੇ, ਕਿਉਂਕਿ ਉਹ ਪਰਮਾਤਮਾ ਸੰਸਾਰ ਦੇ **ਆਦਿ** = ਮੁੱਢ ਕਾਲ ਵਿਚ ਭੀ **ਸਚੁ** = ਸਤਿ ਸਰੂਪ ਸੀ। ਜਦੋਂ **ਜੁਗਾਦਿ** = ਜੁਗ ਆਦਿਕਾਂ ਦਾ ਮੁੱਢ ਬੱਝਾ, ਉਸ ਵੇਲੇ ਵੀ **ਸਚੁ** = ਸਤਿ ਸਰੂਪ ਸੀ। **ਹੈ ਭੀ ਸਚੁ** = ਵਰਤਮਾਨ ਸਮੇਂ ਦੇ ਵਿਚ ਭੀ ਸਚੁ ਹੈ ਅਤੇ **ਨਾਨਕ ਹੋਸੀ ਭੀ ਸਚੁ** = ਭਵਿੱਖਤ ਸਮੇਂ ਦੇ ਵਿਚ ਭੀ ਸੱਚ ਸਰੂਪ ਰਹੇਗਾ। ਇਨ੍ਹਾਂ ਸਮਿਆਂ ਦੀ ਵੰਡ ਹੋਣ ਬਾਅਦ ਭੀ ਸੱਚ ਸਰੂਪ ਹੀ ਹੋਵੇਗਾ। ਇਸ ਤਰ੍ਹਾਂ ਇਸ ਮੂਲਮੰਤ੍ਰ 'ਚ ਸਤਿਗੁਰੂ ਜੀ ਨੇ ਚਾਰੇ ਅਨੁਬੰਧ ਢਕਾਅ ਕੇ ਸਿੱਧਾਂ ਨੂੰ ਆਪਣੇ ਇਸ ਸਿਧਾਂਤ ਤੇ ਨਿਸ਼ਚਾ ਕਰਾਇਆ।

## ਅਰਥ ਨੰ: ੭ (ਹੇਤਕ ਅਰਥ - ਅਭਿਆਸ ਵਾਸਤੇ)

***ਪ੍ਰਸ਼ਨ :*** *ਸਿੱਧਾਂ ਨੇ ਪੁੱਛਿਆ ਕਿ ਮਹਾਰਾਜ ਜੀ! ਉਹ ਪ੍ਰਭੂ ੧ (ਇਕ) ਕਿਵੇਂ ਹੈ?*

***ਉੱਤਰ :*** ਉਹ ਅਦ੍ਵੈਤ ਸਰੂਪ ਪਰਮੇਸ਼ਰ ਸਾਰਿਆਂ ਦਾ ੴ (ਓਅੰਕਾਰ) = ਪ੍ਰਕਾਸ਼ਕ ਹੋਣ ਕਰਕੇ ਇਕ ਹੈ। (ਸੂਰਜ, ਚੰਦ, ਤਾਰੇ, ਬਿਜਲੀ, ਅਗਨੀ, ਬੁੱਧੀ) ਆਦਿ ਖਟ ਜੋਤੀਆਂ ਪ੍ਰਕਾਸ਼ਕ ਤਾਂ ਹਨ ਪਰ ਇਹ ਸੁਤੇ ਪ੍ਰਕਾਸ਼ ਨਹੀਂ, ਪਰਤੇ ਪ੍ਰਕਾਸ਼ ਹਨ ਜੋ ਨਾਸ਼ਵੰਤ ਹਨ।

***ਪ੍ਰਸ਼ਨ :*** *ਓਅੰਕਾਰ ਸਾਰਿਆਂ ਦਾ ਪ੍ਰਕਾਸ਼ਕ ਕਿਵੇਂ ਹੈ?*

***ਉੱਤਰ :*** ਕਿਉਂਕਿ ਉਹ ਸਤਿ = ਤ੍ਰੈਕਾਲ ਨਾਸ਼ ਰਹਿਤ ਹੈ, ਤ੍ਰੈਕਾਲ ਅਬਾਧ ਹੋਣ ਕਰਕੇ ਉਹ ਸਭ ਦਾ ਪ੍ਰਕਾਸ਼ਕ ਹੈ।

***ਪ੍ਰਸ਼ਨ :*** *ਮਹਾਰਾਜ ਜੀ! ਉਹ ਪ੍ਰਭੂ 'ਸਤਿ' ਕਿਵੇਂ ਹੈ?*

***ਉੱਤਰ :*** ਨਾਮ = ਪ੍ਰਸਿੱਧ ਹੋਣ ਕਰਕੇ, ਸਾਰੇ ਬੇਦ ਸ਼ਾਸਤ੍ਰ ਉਸ ਨੂੰ ਨੇਤ ਨੇਤ ਕਰਕੇ ਕਥਨ ਕਰਦੇ ਹਨ, ਇਸ ਕਰਕੇ ਉਹ 'ਸਤਿ' ਸਰੂਪ ਹੈ।

***ਪ੍ਰਸ਼ਨ :*** *ਮਹਾਰਾਜ ਜੀ! ਉਹ ਪ੍ਰਭੂ 'ਨਾਮੁ' ਪ੍ਰਸਿੱਧ ਕਿਸ ਪ੍ਰਕਾਰ ਹੈ?*

***ਉੱਤਰ :*** ਪ੍ਰਭੂ ਨੇ ਸਾਰੇ ਸੰਸਾਰ ਦੀ ਰਚਨਾ ਕੀਤੀ ਹੈ। ਸਭ ਸੰਸਾਰ ਦਾ ਕਰਤਾ = ਰਚਣਹਾਰ ਹੋਣ ਕਰਕੇ ਉਹ ਨਾਮੁ = ਪ੍ਰਸਿੱਧ ਹੈ।

***ਪ੍ਰਸ਼ਨ :*** *ਉਹ 'ਕਰਤਾ' ਕਿਸ ਤਰ੍ਹਾਂ ਹੈ?*

***ਉੱਤਰ :*** ਉਹ ਸਾਰੀ ਸ੍ਰਿਸ਼ਟੀ 'ਚ ਵਿਆਪਕ ਹੈ। ਪੁਰਖੁ = ਸਭ 'ਚ ਪੂਰਨ ਹੋਣੇ ਕਰਕੇ ਉਹ ਕਰਤਾ ਹੈ; ਜੈਸਾ ਕਿ :

**ਅਪੁਨੇ ਕਾਰਜ ਮਹਿ ਆਪਿ ਸਮਾਇਆ॥** *(ਅੰਗ ੨੮੧)*

***ਪ੍ਰਸ਼ਨ :*** *ਉਹ 'ਪੁਰਖ' ਕਿਸ ਤਰ੍ਹਾਂ ਹੈ?*

***ਉੱਤਰ :*** ਨਿਰਭਉ ਹੋਣ ਕਰਕੇ ਉਹ ਪੁਰਖੁ = ਪੂਰਨ ਭਾਵ ਵਿਆਪਕ ਹੈ, ਕਿਉਂਕਿ ਭੈ ਵਾਲਾ ਕਦੇ ਪੂਰਨ ਨਹੀਂ ਹੋ ਸਕਦਾ।

***ਪ੍ਰਸ਼ਨ :*** *ਉਹ 'ਨਿਰਭਉ' ਕਿਵੇਂ ਹੈ?*

***ਉੱਤਰ :*** ਨਿਰਵੈਰੁ = ਵੈਰ ਤੋਂ ਰਹਿਤ ਹੋਣ ਕਰਕੇ ਨਿਰਭਉ ਹੈ, ਕਿਉਂਕਿ ਉਸ ਦਾ ਕਿਸੇ ਨਾਲ ਵੀ ਵੈਰ ਨਹੀਂ ਹੈ। ਬ੍ਰਹਮ ਸਾਰਿਆਂ ਦਾ ਆਤਮਾ ਹੋਣ ਕਰਕੇ ਨਿਰਵੈਰ ਹੈ।

***ਪ੍ਰਸ਼ਨ :*** *ਮਹਾਰਾਜ ਜੀ! ਉਹ 'ਨਿਰਵੈਰ' ਕਿਵੇਂ ਹੈ?*

***ਉੱਤਰ :*** ਅਕਾਲ ਮੂਰਤਿ = ਕਾਲ ਤੋਂ ਰਹਿਤ ਸਰੂਪ ਹੋਣ ਕਰਕੇ। ਜੋ ਕਾਲ ਵਾਲਾ ਆਕਾਰ ਹੈ, ਉਹ ਕਿਸੇ ਨਾ ਕਿਸੇ ਨਾਲ ਵੈਰ ਕਰ ਸਕਦਾ ਹੈ, ਪਰ ਪਰਮੇਸ਼ਰ ਨਿਰਵੈਰ ਤੇ ਅਕਾਲ ਸਰੂਪ ਹੈ।

***ਪ੍ਰਸ਼ਨ :*** *ਫੇਰ ਮਹਾਰਾਜ ਜੀ! ਉਹ 'ਅਕਾਲ ਮੂਰਤਿ' ਕਿਵੇਂ ਹੈ?*

***ਉੱਤਰ :*** ਅਜੂਨੀ = ਅਜਨਮਾ ਹੋਣ ਕਰਕੇ; ਜੈਸਾ ਕਿ :

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ॥** *(ਅੰਗ ੧੨੭੯)*

ਜੋ ਕਿਸੇ ਕਾਰਨ ਕਰਕੇ ਪੈਦਾ ਨਹੀਂ ਹੋਇਆ, ਅਜਨਮਾ ਹੋਣ ਕਰਕੇ ਉਹ 'ਅਕਾਲ ਮੂਰਤਿ' ਹੈ। ਜੋ ਜੂਨੀਆਂ 'ਚ ਆਉਂਦਾ ਹੈ, ਉਹ ਅਕਾਲ ਮੂਰਤਿ ਨਹੀਂ ਹੋ ਸਕਦਾ ਕਿਉਂਕਿ ਜੋ ਜੰਮਦਾ ਹੈ, ਉਹ ਜ਼ਰੂਰ ਮਰਦਾ ਹੈ; ਜੈਸਾ ਕਿ :

**ਜੋ ਜਨਮੈ ਸੋ ਜਾਨਹੁ ਮੂਆ॥** *(ਆਸਾ ਮ: ੫, ਅੰਗ ੩੭੫)*

***ਪ੍ਰਸ਼ਨ :*** *ਉਹ 'ਅਜੂਨੀ' ਕਿਵੇਂ ਹੈ?*

***ਉੱਤਰ :*** ਸੈਭੰ = ਸੁਤੇ ਪ੍ਰਕਾਸ਼ ਹੋਣ ਕਰਕੇ ਉਹ ਅਜੂਨੀ = ਅਜਨਮਾ ਹੈ। ਕਿਉਂਕਿ ਜੋ ਪਰਤੇ ਪ੍ਰਕਾਸ਼ ਹੈ ਉਹ ਅਜਨਮਾ (ਅਜੂਨੀ) ਨਹੀਂ ਹੋ ਸਕਦਾ। ਇਸ ਲਈ ਉਹ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੋਣ ਕਰਕੇ ਅਜੂਨੀ ਹੈ।

***ਪ੍ਰਸ਼ਨ :*** *ਉਹ 'ਸੈਭੰ' ਕਿਵੇਂ ਹੈ?*

***ਉੱਤਰ :*** ਗੁਰ = ਚੇਤਨ ਹੋਣ ਕਰਕੇ ਉਹ ਸੈਭੰ ਹੈ, ਜੋ ਸਾਰਿਆਂ 'ਚ ਚੇਤਨ ਸੱਤਾ ਦੇਣ ਵਾਲਾ ਹੈ, ਉਹੋ ਹੀ ਸੈਭੰ = ਸੁਤੇ ਪ੍ਰਕਾਸ਼ ਹੋ ਸਕਦਾ ਹੈ। ਗੁਰੂ ਸਾਰਿਆਂ ਨੂੰ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੈ; ਜੈਸਾ ਕਿ :

**ਗਰੂਰ ਬ੍ਰਹਮਾ ਗਰੂਰ ਬਿਸਨੂੰ, ਗਰੂਰ ਦੇਵ ਮਹੇਸ੍ਵਰਾ ॥**
**ਗਰੂਰ ਸਾਖਯਾਤ ਪਾਰਬ੍ਰਹਮ, ਤਸਮਈ ਸ੍ਰੀ ਗੁਰੂ ਵੇ ਨਮਹ ॥** *(ਭਵਿਖਤ ਪੁਰਾਣ)*

***ਪ੍ਰਸ਼ਨ :*** *ਉਹ 'ਗੁਰ' ਕਿਵੇਂ ਹੈ ?*

***ਉੱਤਰ :*** ਪ੍ਰਸਾਦਿ = ਅਨੰਦ ਸਰੂਪ ਹੋਣ ਕਰਕੇ। ਜਿਸ ਵਿਚ ਦੁੱਖ, ਕਲਹ, ਕਲੇਸ਼ ਹਨ, ਉਹ ਗੁਰੂ ਨਹੀਂ ਹੋ ਸਕਦਾ। ਗੁਰੂ ਤਾਂ ਚੇਤਨ ਸਰੂਪ ਹੈ, ਉਹ ਪ੍ਰਸਾਦਿ = ਕ੍ਰਿਪਾ ਦ੍ਰਿਸ਼ਟੀ ਕਰਨ ਵਾਲਾ ਹੈ। ਉਹ ਪ੍ਰਸਾਦਿ ਸਰੂਪ ਕਰਕੇ ਗੁਰੂ ਹੈ।

***ਪ੍ਰਸ਼ਨ :*** *'ਪ੍ਰਸਾਦਿ' ਸਰੂਪ ਕਿਵੇਂ ਹੈ ?*

***ਉੱਤਰ :*** ਜਪੁ = ਜਪਣ ਯੋਗ ਹੋਣ ਕਰਕੇ ਉਹ ਪ੍ਰਸਾਦਿ = ਅਨੰਦ ਸਰੂਪ ਹੈ।

***ਪ੍ਰਸ਼ਨ :*** *'ਜਪੁ' ਸਰੂਪ ਕਿਵੇਂ ਹੈ ?*

***ਉੱਤਰ :*** ਆਦਿ ਸਚੁ = ਜਗਤ ਦੇ ਆਦਿ ਵਿਚ ਸੱਚ ਸਰੂਪ ਹੋਣ ਕਰਕੇ ਉਹ ਜਪੁ = ਜਪਣਯੋਗ ਹੈ।

***ਪ੍ਰਸ਼ਨ :*** *'ਆਦਿ ਸਚੁ' ਕਿਵੇਂ ਹੈ ?*

***ਉੱਤਰ :*** ਜੁਗਾਦਿ ਸਚੁ = ਜੁਗਾਂ ਆਦਿਕਾਂ 'ਚ ਸੱਚ ਸਰੂਪ ਹੋਣ ਕਰਕੇ ਉਹ ਆਦਿ ਸਚੁ ਹੈ।

***ਪ੍ਰਸ਼ਨ :*** *'ਜੁਗਾਦਿ ਸਚੁ' ਕਿਵੇਂ ਹੈ ?*

***ਉੱਤਰ :*** ਹੈ ਭੀ ਸਚੁ = ਵਰਤਮਾਨ ਸਮੇਂ ਵਿਚ ਵੀ ਸੱਚ ਸਰੂਪ ਹੋਣ ਕਰਕੇ ਉਹ ਜੁਗਾਦਿ ਸਚੁ ਹੈ।

***ਪ੍ਰਸ਼ਨ :*** *'ਹੈ ਭੀ ਸਚੁ' ਕਿਵੇਂ ਹੈ ?*

***ਉੱਤਰ :*** (ਨਾਨਕ ਹੋਸੀ ਭੀ ਸਚੁ) ਨਾਨਕ = ਸਤਿਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਹੋਸੀ ਭੀ ਸਚੁ = ਦ੍ਵੈਤ ਰਹਿਤ ਪਰਮਾਤਮਾ ਭਵਿੱਖ ਕਾਲ 'ਚ ਵੀ ਸਤਿ ਸਰੂਪ ਹੋਵੇਗਾ। ਜੋ ਤਿੰਨਾਂ ਕਾਲਾਂ 'ਚ ਨਾਸ ਨਾ ਹੋਵੇ, ਉਹੋ ਸਤਿ ਸਰੂਪ ਤੇ ਇਕ ਹੈ; ਜੈਸਾ ਕਿ :

**ਤ੍ਰੈਈਕਾਲ ਅਬਾਧੱਤ੍ਵੰ ਸਤੱਤ੍ਵੰ ॥**

ਭਾਵ ਉਹ ਇਕ ਪ੍ਰਭੂ ਹੀ ਤਿੰਨਾਂ ਕਾਲਾਂ 'ਚ ਨਾਸ ਤੋਂ ਰਹਿਤ ਹੈ।

ਇਸ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨੂੰ ਮੂਲਮੰਤ੍ਰ ਦੇ ਅਰਥ ਸੁਣਾ ਕੇ ਅਗਿਆਨ 'ਚੋਂ ਕੱਢਿਆ। ਇਹ ਸੱਤ ਪ੍ਰਕਾਰ ਦੇ ਅਰਥ ਮਹਾਂਪੁਰਖਾਂ ਨੇ ਟੇਪ ਵਿਚ ਇਸੇ ਪ੍ਰਕਾਰ ਕਥਨ ਕੀਤੇ ਹਨ। ਇਥੋਂ ਤੱਕ ਜੋ ਬਾਣੀ ਹੈ, ਮੂਲਮੰਤ੍ਰ ਦਾ ਮੁਕੰਮਲ ਸਰੂਪ ਹੈ।

***ਨੋਟ :*** **'ਜਪੁ'** ਪਦ ਦੇ ਕੁਝ ਵਿਸ਼ੇਸ਼ ਕਰਕੇ ਹੋਰ ਵੀ ਅਰਥ ਹਨ।

## ਜਪੁ

੧. ਜਪੁ = ਜਪਣ ਯੋਗ ਹੈ; ਜੈਸਾ ਕਿ :

**ਨਾਨਕ ਜਾਪੀ ਜਪੁ ਜਾਪੁ ॥** *(ਅੰਗ ੮੯੬)*

੨. ਜਪੁ ਨਾਮ ਬੇਦ ਦਾ ਹੈ। ਬੇਦ ਨਾਮ ਗਿਆਨ ਦਾ ਹੈ ਭਾਵ ਸਤਿਗੁਰੂ ਜੀ ਗਿਆਨ ਦਾ ਕਥਨ ਕਰਦੇ ਹਨ।

੩. ਜਪੁ = ਪਾਪਾਂ ਨੂੰ ਜਪਤ ਕਰਨ ਵਾਲਾ ਜਪੁ = ਜਾਪ ਹੈ।
੪. ਜਪੁ = ਪਵਿੱਤਰ ਹੈ, ਸਾਰਿਆਂ ਦੇ ਮਨਾਂ ਨੂੰ ਪਵਿੱਤਰ ਕਰਨੇ ਵਾਲਾ ਹੈ।
੫. ਜਪੁ = ਜਾਨਣ ਦੇ ਯੋਗ ਹੈ।

ਸੰਸਕ੍ਰਿਤ ਗ੍ਰੰਥਾਂ 'ਚ 'ਜਪੁ' ਤਿੰਨ ਪ੍ਰਕਾਰ ਦਾ ਲਿਖਿਆ ਹੈ :

੧. ਵਾਚਿਕ = ਜੋ ਸਪੱਸ਼ਟ ਉਚਾਰਣ ਕਰਕੇ ਕੀਤਾ ਜਾਵੇ।
੨. ਉਪਾਂਸ = ਜੋ ਹੋਠਾਂ ਦੇ ਅੰਦਰ ਬਹੁਤ ਧੀਮੀ ਧੁਨ 'ਚ ਕੀਤਾ ਜਾਵੇ।
੩. ਮਾਨਸ = ਜੋ ਮਨ ਦੁਆਰਾ ਹੀ ਕੀਤਾ ਜਾਵੇ।

ਜਪੁ ਕਰਨ ਵਾਸਤੇ ਕੁਝ ਹੋਰ ਗੱਲਾਂ ਦਾ ਹੋਣਾ ਜ਼ਰੂਰੀ ਹੈ ਜਿਵੇਂ ੧. ਮਨ ਦੀ ਇਕਾਗਰਤਾ, ੨. ਸਰੀਰ ਦੀ ਪਵਿੱਤਰਤਾ, ੩. ਬਾਨੀ ਉੱਤੇ ਸੰਜਮ, ੪. ਸੰਤੋਖ ਰੱਖਣਾ, ੫. ਇਸ਼ਟ ਨੂੰ ਹਾਜ਼ਰ ਨਾਜ਼ਰ ਜਾਨਣਾ, ੬. ਇਕਾਂਤ, ੭. ਹੰਗਤਾ ਮਮਤਾ ਦਾ ਤਿਆਗ, ੮. ਇਸ਼ਟ (ਸਤਿਗੁਰੂ) 'ਚ ਪੂਰਨ ਨਿਸਚਾ, ੯. ਕਾਮਨਾ ਰਹਿਤ ਅਭਿਆਸ।

## ਨਾਨਕ ਪਦ ਦੇ ਅਰਥ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਸਰੂਪ ਵਿਚ ਇਥੇ ਪਹਿਲੀ ਵਾਰੀ 'ਨਾਨਕ' ਪਦ ਆਇਆ ਹੈ ਅਤੇ ਅਨੇਕਾਂ ਵਾਰੀ ਇਸ ਪਾਵਨ ਪਦ ਦੀ ਗੁਰਬਾਣੀ 'ਚ ਵਰਤੋਂ ਕੀਤੀ ਗਈ ਹੈ। ਇਸ ਕਰਕੇ ਇਥੇ 'ਨਾਨਕ' ਪਦ ਦੇ ਅਰਥ ਵਿਸਥਾਰ ਸਹਿਤ ਸਮਝਣੇ ਬਣਦੇ ਹਨ। ਇਸ ਪਦ ਦੀ ਅਰਥ ਵੀਚਾਰ ਹੇਠ ਲਿਖੇ ਅਨੁਸਾਰ ਹੈ :

੧. ਨ + ਅਨਿਕ = ਨਾਨਕ ! ਭਾਵ ਜੋ ਅਨੇਕਤਾ ਤੋਂ ਰਹਿਤ ਹੈ ਅਰਥਾਤ ਦ੍ਵੈਤ ਤੋਂ ਰਹਿਤ ਹੈ, ਉਸੇ ਪਰਮੇਸ਼ਰ ਨੇ ਨਾਨਕ ਨਾਮ ਕਹਾਇਆ ਹੈ; ਜੈਸਾ ਕਿ :

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥** *(ਅੰਗ ੧੪੦੮)*

**ਅਨਿਕ ਰਹਿਤ ਪ੍ਰਮਾਤਮ ਜੋਈ। ਨਾਨਕ ਨਾਮ ਕਹਾਵੈ ਸੋਈ।**
**ਅਨਿਕੰ ਨ ਬਿਦਤੇ ਜਸ ਮਨਸਾ ਸਾ ਨਾਨਕਾ।**

੨. ਨ + ਅਨਿਕ = ਅਨਕ ਨਾਮ ਢੋਲ ਦਾ ਹੈ, ਦੁਨੀਆਂ ਢੋਲ ਦੀ ਨਿਆਈਂ ਹੈ; ਜੈਸਾ ਕਿ :

**ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ ॥**
**ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ ॥** *(ਅੰਗ ੧੩੮੩)*

ਅਰਥਾਤ ਜੋ ਢੋਲ ਦੀ ਨਿਆਈਂ ਦੁਮੂਹੀ ਦ੍ਵੈਤ ਵਿਚ ਵੱਜਣ ਵਾਲੀ ਦੁਨੀਆਂ ਹੈ, ਉਸ ਦ੍ਵੈਤ ਤੋਂ ਰਹਿਤ ਇਕ-ਰਸ ਰਹਿਣ ਵਾਲਾ ਜੋ ਅਦ੍ਵੈਤ ਸਰੂਪ ਪਰਮੇਸ਼ਰ ਹੈ, ਉਹੋ ਨਾਨਕ ਹੈ।

੩. ਨ (ਨੂਨ) = ਜੋ ਸਾਰਿਆਂ ਅੰਦਰ ਨਿਯੰਤਾ = ਪ੍ਰੇਰਕ ਹੈ। ਅ (ਅਲਫ਼) = ਜੋ ਇਕ-ਰਸ ਹੈ। ਨ (ਨੂਨ) = ਜੋ ਸਭ ਨੂੰ ਨਿਹਾਲ ਕਰਨੇ ਵਾਲਾ ਹੈ। ਕ = ਕਾਫ਼ = 'ਕਾਇਨਾਤ' ਸੰਤੋਖ ਦੇਣ ਵਾਲਾ ਹੈ ਤੇ ਕਲਿਆਣ ਕਰਨ ਵਾਲਾ ਹੈ। ਇਹ ਅਰਥ ਫ਼ਾਰਸੀ ਕੋਸ਼ਾਂ ਅਨੁਸਾਰ ਭਾਈ ਨੰਦ ਲਾਲ ਜੀ ਨੇ *ਤੌਸੀਫ਼ੋ ਸਨਾਹ* 'ਚ ਕੀਤੇ ਹਨ।

੪. 'ਨਾਨਕ' (ਨ + ਅ + ਨ + ਕ) ਨ = ਨੂਨ ਭਾਵ ਨੇਕੀ ਦੇਣ ਵਾਲਾ ਹੈ। ਅ = ਅਲਫ਼ ਭਾਵ ਅੱਲਾਹ ਰੂਪ ਹੈ। ਨ = ਨੂਨ ਭਾਵ ਨਿਆਮਤਾਂ ਦੇਣ ਵਾਲਾ ਹੈ। ਕ = ਕਾਫ਼ ਭਾਵ ਕਲਿਆਣ ਕਰਨ ਵਾਲਾ ਜਾਂ ਕਾਇਨਾਤ = ਸੰਤੋਖ ਦੇਣ ਵਾਲਾ ਹੀ ਨਾਨਕ ਹੈ।

੫. ਨ + ਅਨ + ਅਕ = ਨਾਨਕ। ਨ = ਪੁਰਖ ਦਾ ਵਾਚਕ ਹੈ। ਪੁਰਖ ਪੂਰਨ ਭਾਵ ਪਰਮੇਸ਼ਰ ਦਾ ਨਾਮ ਹੈ। ਅਨ ਨਾਮ ਰਹਿਤ ਦਾ ਹੈ। ਅਕ = ਜੋ ਦੁੱਖਾਂ ਤੋਂ ਰਹਿਤ ਪਰਮੇਸ਼ਰ ਹੈ, ਉਹੋ ਨਾਨਕ ਸਰੂਪ ਹੈ। ਭਾਈ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਲਿਖਿਆ ਹੈ :

**ਕਬਿੱਤ ॥**
**ਪ੍ਰਾਕ ਜੋ ਨਕਾਰ 'ਨ' ਪ੍ਰਮਾਨ ਆਬਿਧਾਨ ਜਾਨਿ, ਤਾਹੂੰ ਤੇ 'ਅਕਾਰ' ਲੇ 'ਅਨਕ' ਪੁਨ ਤੀਨ ਹੈ।**
**ਦੂਸਰੇ 'ਨਕਾਰ' ਤੇ ਨਿਕਾਰ ਕੈ 'ਅਕਾਰ' ਕਰਿ, ਭਯੋ 'ਅਨ' 'ਅਕ' ਚਾਰ ਬਰਨ ਸੁ ਕੀਨਿ ਹੈ।**
**'ਅਕ' ਨਾਮ ਦੁੱਖ ਕੋ ਬਿਦਤ ਹੈ ਜਗੱਤ ਮੱਧ, ਜਾ ਨਰ ਕੋ ਨਹੀਂ ਦੁੱਖ, ਸਦਾ ਸੁਖ ਲੀਨ ਹੈ।**
**ਐਸੋ ਇਹ ਨਾਨਕ ਕੇ ਨਾਮ ਕੌ ਅਰਥ ਚੀਨ, ਸੱਤਿ ਚਿਦਾਨੰਦ ਨਿਤ ਭਗਤਿ ਅਧੀਨ ਹੈ ॥੫੭॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੪)*

## ਸ੍ਰਿੰਖਲਾ ਸਿਧਾਂਤ (ਮੁਖ ਭਾਵ)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਲਮੰਤ੍ਰ ਵਿਚ ਪਰਮੇਸ਼ਰ ਦੇ ਤੇਰਾਂ ਵਿਸ਼ੇਸ਼ਨ ਕਥਨ ਕੀਤੇ ਹਨ ਕਿ ਪਰਮੇਸ਼ਰ ੧ = ਇਕ ਅਦ੍ਵੈਤ ਸਰੂਪ, ਓ = ਸਾਰਿਆਂ ਦਾ ਪ੍ਰਕਾਸ਼ਕ, ਸਤਿ = ਨਾਸ਼ ਤੋਂ ਰਹਿਤ, ਨਾਮ = ਪ੍ਰਸਿੱਧ ਹੈ ਕਰਤਾ = ਸਾਰੀ ਸ੍ਰਿਸ਼ਟੀ ਨੂੰ ਰਚਣ ਵਾਲਾ ਹੈ, ਪੁਰਖੁ = ਪੂਰਨ ਵਿਆਪਕ ਹੈ, ਨਿਰਭਉ = ਭੈ ਤੋਂ ਰਹਿਤ ਹੈ, ਨਿਰਵੈਰੁ = ਵੈਰ ਤੋਂ ਰਹਿਤ ਹੈ, ਅਕਾਲ ਮੂਰਤਿ = ਕਾਲ ਤੋਂ ਰਹਿਤ ਸਰੂਪ ਹੈ, ਅਜੂਨੀ = ਜੂਨਾਂ ਤੋਂ ਰਹਿਤ ਹੈ, ਸੈਭੰ = ਸੁਤੇ ਪ੍ਰਕਾਸ਼ ਹੈ, ਗੁਰਪ੍ਰਸਾਦਿ ਗੁਰ = ਚੇਤਨ ਪ੍ਰਸਾਦਿ = ਅਨੰਦ ਸਰੂਪ **ਵਾ:** ਗੁਰਾਂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ, ਜੋ ਜਪੁ = ਜਪਣੇ ਯੋਗ **ਵਾ:** ਪਵਿੱਤਰ ਭਾਵ ਸੁੱਧ ਸਰੂਪ ਹੈ। ਉਸ ਸਰੂਪ ਨੂੰ ਆਦਿ ਵਿਚ ਸੱਚ ਨਿਸਚੇ ਕਰਕੇ, ਸ਼ਰਧਾ ਕਰਕੇ (ਜੁਗਾਦਿ) ਚਾਰ ਸਾਧਨ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ ਦੇ ਸਹਿਤ ਹੋ ਕੇ ਜਿੰਨਾ ਨੇ ਸੱਚ ਦਾ ਸ੍ਰਵਨ ਕੀਤਾ ਹੈ, ਹੈ = ਮੰਨਣ ਕੀਤਾ ਹੈ, ਭੀ = ਨਿਧਿਆਸਣ ਕੀਤਾ ਹੈ, ਉਨ੍ਹਾਂ ਨੂੰ ਹੋਸੀ ਭੀ = ਤਤ ਤ੍ਵੰ ਦਾ ਸੰਸ਼ੋਧਨ ਕਰਕੇ ਸਚੁ ਸਰੂਪ ਦੀ ਸਾਖਿਆਤਤਾ ਹੋਈ ਹੈ। ਨਾਨਕ ਹੋਸੀ ਭੀ ਸਚੁ = ਉਹ (ਭੀ) ਉਸ ਬ੍ਰਹਮ ਦਾ ਰੂਪ ਹੁਣ ਹਨ, ਪਿੱਛੇ ਸਨ, ਹੋਸੀ = ਅੱਗੇ ਨੂੰ ਭੀ ਸੱਚ ਸਰੂਪ ਹੋਣਗੇ।

***ਨੋਟ :*** ੧ਓ ਤੋਂ ਨਾਨਕ ਹੋਸੀ ਭੀ ਸਚੁ ਤਕ ਜੋ ਸੰਪੂਰਨ ਮੂਲਮੰਤ੍ਰ ਹੈ, ਇਸ ਵਿਚ ਆਏ 'ਜਪੁ' ਸ਼ਬਦ ਤੋਂ ਇਸ ਬਾਣੀ ਦਾ ਨਾਮ 'ਜਪੁ' ਪ੍ਰਚੱਲਿਤ ਹੋਇਆ 'ਜੀ' ਅਤੇ 'ਸਾਹਿਬ' ਸਤਿਕਾਰ ਵਜੋਂ ਦੋ ਸ਼ਬਦ ਨਾਲ ਲਾਏ ਗਏ, '੧ਓ ਤੋਂ ਕੇਤੀ ਛੁਟੀ ਨਾਲਿ' ਤੱਕ ਸੰਪੂਰਨ ਬਾਣੀ ਦਾ ਨਾਮ 'ਜਪੁ ਜੀ ਸਾਹਿਬ' ਹੈ।

੧ਓ ਤੋਂ ਲੈ ਕੇ ਨਾਨਕ ਹੋਸੀ ਭੀ ਸਚੁ॥ ਇਥੋਂ ਤੱਕ ਮੂਲਮੰਤ੍ਰ ਦੇ ੬੦ ਅੱਖਰ ਤੇ ਤੇਰਾਂ ਬ੍ਰਹਮ ਦੇ ਵਿਸ਼ੇਸ਼ਣ ਹਨ।

# ਪਹਿਲੀ ਪਉੜੀ

## ਅਰਥ ਨੰ: ੧

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਤਪਾ ਜੀ ! ਹੋਰਨਾਂ ਮੱਤਾਂ ਵਿਚ ਸਰੂਪ ਦੀ ਸਾਖਿਆਤਤਾ ਵਾਸਤੇ ਚਾਰ ਸਾਧਨ ਕਹੇ ਹਨ, ਜਿਵੇਂ : ੧. ਸਰੀਰ ਦੀ ਪਵਿੱਤਰਤਾ, ੨. ਬਾਨੀ ਦਾ ਮੋਨ, ੩. ਬ੍ਰਤ, ੪. ਸ਼ਾਸਤ੍ਰੀ ਸਿਆਣਪਾਂ, ਕ੍ਰਿਪਾ ਕਰਕੇ ਆਪ ਜੀ ਵੀ ਦੱਸੋ ਕਿ ਸਰੂਪ ਦੀ ਸਾਖਿਆਤਤਾ ਕਿਵੇਂ ਹੋ ਸਕਦੀ ਹੈ ?*

***ਉੱਤਰ :*** ਤਦ ਸਤਿਗੁਰੂ ਜੀ ਨੇ ਫ਼ੁਰਮਾਇਆ ਕਿ ਹੇ ਸਿੱਧੋ ! ਇਨ੍ਹਾਂ ਸਾਧਨਾਂ ਕਰਕੇ ਸਰੂਪ ਦੀ ਸਾਖਿਆਤਤਾ ਨਹੀਂ ਹੁੰਦੀ।

## ਸੋਚੈ, ਸੋਚਿ ਨ ਹੋਵਈ; ਜੇ ਸੋਚੀ ਲਖ ਵਾਰ ॥

(**ਲੱਖ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਸਿੱਧੋ ! ਜੇਕਰ ਸਰੀਰ ਦੀ ਬਾਹਰੋਂ ਸੋਚੈ = ਪਵਿੱਤਰਤਾ ਕਰੀਏ ਤਾਂ ਸਰੀਰ ਦੀ ਸੋਚਿ = ਪਵਿੱਤਰਤਾ, ਨ ਹੋਵਈ = ਨਹੀਂ ਹੋ ਸਕਦੀ। ਜੇ = ਜੇਕਰ ਲਖ = ਲੱਖਾਂ ਵਾਰੀ ਵੀ ਇਸ਼ਨਾਨ ਆਦਿ ਕਰਕੇ ਸਰੀਰ ਨੂੰ ਸੋਚੀ = ਪਵਿੱਤਰ ਕਰੀਏ ਤਾਂ ਵੀ ਇੰਦਰਿਆਂ ਵਿਚ ਮੈਲ ਹੋਣੇ ਕਰਕੇ ਸਰੀਰ ਅਪਵਿੱਤਰ ਹੀ ਰਹਿੰਦਾ ਹੈ, ਕਿਉਂਕਿ ਅੱਖਾਂ 'ਚੋਂ ਗਿੱਡ, ਨੱਕ ਤੇ ਰੋਮਾਂ 'ਚੋਂ ਮੈਲ ਨਿਕਲਦੀ ਰਹਿੰਦੀ ਹੈ; ਜੈਸਾ ਕਿ :

**ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥** *(ਅੰਗ ੯੯੮)*

**ਜਲਿ ਧੋਵੈ ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥** *(ਅੰਗ ੨੬੫)*

**ਸਾਖੀ—ਪਾਖੰਡ ਰੂਪ ਸੁਚ ਪਵਿੱਤਰਤਾ 'ਤੇ ਜੱਟ ਅਤੇ ਬ੍ਰਾਹਮਣ ਦੀ :** ਇਕ ਜ਼ਿਮੀਂਦਾਰ ਆਪਣੀ ਖੇਤੀਬਾੜੀ ਦਾ ਕੰਮ ਕਰਨ ਵਾਲਾ, ਜੋ ਸਿੱਧੇ ਸਾਦੇ ਖ਼ਿਆਲਾਂ ਵਾਲਾ ਸੀ। ਉਸ ਨੇ ਜੰਗਲ ਮੈਦਾਨ ਜਾ ਕੇ ਇਕ ਹਲਟ 'ਤੇ ਆਪਣੇ ਹੱਥ ਮਿੱਟੀ ਅਤੇ ਪਾਣੀ ਨਾਲ ਦੋ-ਤਿੰਨ ਵਾਰੀ ਸਾਫ਼ ਕੀਤੇ। ਅਚਾਨਕ ਉਥੇ ਇਕ ਦਿਖਾਵਾ ਕਰਨ ਵਾਲਾ ਕਰਮਕਾਂਡੀ ਬ੍ਰਾਹਮਣ ਆ ਗਿਆ। ਉਸ ਨੇ ਜੱਟ 'ਤੇ ਇਤਰਾਜ਼ ਕੀਤਾ ਕਿ ਤੈਨੂੰ ਸਰੀਰ ਸੁੱਚਾ ਰੱਖਣਾ ਨਹੀਂ ਆਉਂਦਾ ਤੇ ਤੁਸੀਂ ਸਰੀਰ ਅਪਵਿੱਤਰ ਰੱਖਦੇ ਹੋ। ਇਹ ਦੋ ਚਾਰ ਵਾਰੀ ਹੱਥ ਮਾਂਜਣ ਨਾਲ ਸਰੀਰ ਸੁੱਚਾ ਥੋੜੀ ਹੋ ਜਾਂਦਾ ਹੈ। ਜ਼ਿਮੀਂਦਾਰ ਸਿੱਧੇ ਸਾਦੇ ਖ਼ਿਆਲਾਂ ਵਾਲਾ ਅਤੇ ਛਲ ਕਪਟ ਤੋਂ ਰਹਿਤ ਸੀ। ਉਸ ਨੇ ਬੜੇ ਸਤਿਕਾਰ ਨਾਲ ਬ੍ਰਾਹਮਣ ਨੂੰ ਕਿਹਾ ਕਿ ਤੁਸੀਂ ਕਿਰਪਾ ਕਰਕੇ ਮੈਨੂੰ ਸਰੀਰ ਸੁੱਚਾ ਰੱਖਣ ਦਾ ਢੰਗ ਦੱਸ ਦਿਉ, ਮੈਂ ਉਸੇ ਢੰਗ ਨਾਲ ਤੁਹਾਡੇ ਕਹਿਣ ਮੁਤਾਬਿਕ ਸਰੀਰ ਸੁੱਚਾ ਕਰ ਲਵਾਂਗਾ ਤਾਂ ਬ੍ਰਾਹਮਣ ਨੇ ਕਿਹਾ, "ਪਿਛਲੇ ਸਾਲ ਦੀ ਮਿੱਟੀ ਜੋ ਸੂਰਾਂ ਨੇ ਆਪਣੇ ਮੂੰਹ ਨਾਲ ਪੁੱਟੀ ਹੋਵੇ, ਉਹ ਸਵਾ ਮਣ ਮਿੱਟੀ ਲੈ ਕੇ ਆ। ਫੇਰ ਮੈਂ ਤੈਨੂੰ ਸੁੱਚਾ ਹੋਣ ਦਾ ਤਰੀਕਾ ਦੱਸਾਂਗਾ। ਤਾਂ ਜ਼ਿਮੀਂਦਾਰ ਨੇ ਬ੍ਰਾਹਮਣ ਦੇ ਦੱਸੇ ਮੁਤਾਬਿਕ ਸਵਾ ਮਣ ਮਿੱਟੀ ਲੈ ਆਂਦੀ ਅਤੇ ਬ੍ਰਾਹਮਣ ਨੂੰ ਕਿਹਾ ਕਿ ਹੁਣ ਦੱਸੋ ਕਿ ਸਰੀਰ ਕਿਸ ਵਿਧੀ ਨਾਲ ਸੁੱਚਾ ਕਰਾਂ ? ਤਾਂ ਬ੍ਰਾਹਮਣ ਬੜਾ ਪ੍ਰਸੰਨ ਹੋਇਆ ਕਿ ਜੱਟ ਬੜਾ ਆਗਿਆਕਾਰੀ ਨਿਕਲਿਆ। ਇਸ ਦੇ ਕੋਲੋਂ ਹੋਰ ਵੀ ਧਨ ਪਦਾਰਥ ਦਾ ਲਾਭ ਲਿਆ ਜਾ ਸਕਦਾ ਹੈ ਪਰ ਅੱਜ ਤਾਂ ਸ਼ੁਰੂਆਤ ਹੀ ਹੈ। ਇਸ ਲਈ ਅੱਜ ਕੇਵਲ ਇਸ ਨੂੰ ਸੁੱਚਮ ਰੱਖਣ ਦਾ ਢੰਗ ਹੀ ਦੱਸਣਾ ਹੈ। ਜੱਟ ਨੂੰ ਵਡਿਆਉਂਦਾ ਹੋਇਆ ਬ੍ਰਾਹਮਣ ਕਹਿਣ

ਲੱਗਾ ਕਿ ਤੂੰ ਬਹੁਤ ਆਗਿਆਕਾਰੀ ਹੈਂ। ਪਹਿਲੇ ਹੁਣ ਤੂੰ ਗੋਡਿਆਂ ਤੱਕ ਲੱਤਾਂ, ਕੂਹਣੀਆਂ ਤੱਕ ਬਾਹਾਂ, ਇਹਨਾਂ ਨੂੰ ਚੰਗੀ ਤਰ੍ਹਾਂ ਮਿੱਟੀ ਨਾਲ ਮਾਂਜ ਤੇ ਇਹ ਸਾਰੀ ਮਿੱਟੀ ਤੂੰ ਆਪਣੇ ਸਰੀਰ 'ਤੇ ਮਲ ਕੇ ਖ਼ਤਮ ਕਰਨੀ ਹੈ। ਤਾਂ ਜੱਟ ਉਸੇ ਤਰ੍ਹਾਂ ਕਰਦਾ ਰਿਹਾ। ਖੂਹ ਵਿੱਚੋਂ ਪਾਣੀ ਲੈ ਕੇ ਮਿੱਟੀ ਅਤੇ ਪਾਣੀ ਨਾਲ ਸਰੀਰ ਸੋਧਦਾ ਰਿਹਾ। ਜਦੋਂ ਸਾਰੀ ਮਿੱਟੀ ਖ਼ਤਮ ਹੋ ਗਈ ਤਾਂ ਫੇਰ ਬ੍ਰਾਹਮਣ ਨੇ ਕਿਹਾ ਕਿ ਪਾਣੀ ਨਾਲ ਮੂੰਹ ਵਿੱਚੋਂ ਸੌ ਕੁਰਲੀਆਂ ਕਰਕੇ ਮੂੰਹ ਵੀ ਪਵਿੱਤਰ ਕਰ ਲੈ। ਫਿਰ ਇਸ਼ਨਾਨ ਕਰਕੇ ਬਸਤਰ ਪਾਉਣੇ ਹਨ। ਅੱਗੇ ਵਾਸਤੇ ਧਿਆਨ ਰੱਖੀਂ ਇਹ ਸਰੀਰ ਸੁੱਚਾ ਕਰਨ ਦਾ ਢੰਗ ਤੈਨੂੰ ਦੱਸ ਦਿੱਤਾ ਹੈ। ਤਾਂ ਜੱਟ ਨੇ ਬ੍ਰਾਹਮਣ ਨੂੰ ਪੁੱਛਿਆ ਕਿ ਹੁਣ ਮੇਰੇ ਸਰੀਰ ਨੂੰ ਕਿਸੇ ਪ੍ਰਕਾਰ ਦੀ ਅਸ਼ੁੱਧਤਾ ਤਾਂ ਨਹੀਂ ? ਫੇਰ ਇਤਰਾਜ਼ ਨਾ ਕਰਨਾ, ਹੁਣ ਮੈਂ ਤਹਾਡੇ ਦੱਸੇ ਅਨੁਸਾਰ ਹੀ ਕੀਤਾ ਹੈ। ਤਾਂ ਬ੍ਰਾਹਮਣ ਨੇ ਕਿਹਾ ਕਿ ਹੁਣ ਤੂੰ ਬਿਲਕੁਲ ਪਵਿੱਤਰ ਹੋ ਚੁੱਕਾ ਹੈਂ। ਤਾਂ ਜੱਟ ਨੇ ਪਾਣੀ ਦੀ ਵੱਡੀ ਸਾਰੀ ਕੁਰਲੀ ਭਰ ਕੇ ਐਨੇ ਜ਼ੋਰ ਨਾਲ ਮਾਰੀ ਕਿ ਬ੍ਰਾਹਮਣ ਦਾ ਮੂੰਹ ਲਬੇੜ ਕੇ ਰੱਖ ਦਿੱਤਾ ਤਾਂ ਬ੍ਰਾਹਮਣ ਬਹੁਤ ਕ੍ਰੋਧ ਵਿਚ ਆ ਗਿਆ ਤੇ ਕਹਿਣ ਲੱਗਾ, "ਓ ਮੂਰਖਾ ! ਤੂੰ ਮੈਨੂੰ ਸਾਰਾ ਅਪਵਿੱਤਰ ਕਰ ਦਿੱਤਾ ਹੈ। ਮੈਂ ਪੂਜਾ ਪ੍ਰਤਿਸ਼ਟਾ ਕਰਨ ਲਈ ਚੱਲਿਆ ਸਾਂ। ਮੇਰਾ ਨਹਾਉਣਾ ਧੋਣਾ ਸਭ ਕੁਝ ਮਲੀਨ ਕਰ ਦਿੱਤਾ ਤਾਂ ਜੱਟ ਉੱਚੀ ਉੱਚੀ ਆਵਾਜ਼ ਵਿਚ ਹੱਸਿਆ ਤੇ ਕਹਿਣ ਲੱਗਾ ਕਿ ਬ੍ਰਾਹਮਣ ਦੇਵਤਾ ਜੀ, ਜਾਂ ਤਾਂ ਤੁਹਾਡਾ ਪਵਿੱਤਰ ਹੋਣ ਦਾ ਤਰੀਕਾ ਗ਼ਲਤ ਹੈ ਅਤੇ ਜੇ ਤਰੀਕਾ ਠੀਕ ਹੈ ਤਾਂ ਤੁਸੀਂ ਜੋ ਹੁਣ ਕਹਿ ਰਹੇ ਹੋ, ਇਹ ਗ਼ਲਤ ਹੈ। ਜਦੋਂ ਮੈਂ ਸਾਰਾ ਪਵਿੱਤਰ ਹੋ ਚੁੱਕਾ ਹਾਂ ਅਤੇ ਤੁਸੀਂ ਇਸ ਗੱਲ ਨੂੰ ਮੰਨ ਵੀ ਚੁੱਕੇ ਹੋ ਤਾਂ ਫੇਰ ਮੇਰੇ ਪਾਣੀ ਨਾਲ ਕਿਵੇਂ ਭਰਿਸ਼ਟੇ ਗਏ ? ਇਹ ਪਾਖੰਡ ਕਰਨ ਕਰਕੇ ਬ੍ਰਾਹਮਣ ਅਨਪੜ੍ਹ ਜੱਟ ਅੱਗੇ ਲਾ-ਜਵਾਬ ਹੋ ਗਿਆ। ਜਦੋਂ ਕ੍ਰੋਧਿਤ ਹੋ ਕੇ ਜਾਣ ਲੱਗਾ ਤਾਂ ਜ਼ਿਮੀਂਦਾਰ ਨੇ ਬ੍ਰਾਹਮਣ ਨੂੰ ਕਿਹਾ ਕਿ ਇਹ ਪਾਖੰਡ ਵਾਲੀ ਸੁੱਚ ਪਵਿੱਤਰਤਾ ਬ੍ਰਾਹਮਣ ਜੀ, ਆਪਣੇ ਘਰ ਹੀ ਰੱਖਣੀ। ਸੋ ਮਹਾਰਾਜ ਸਾਹਿਬ ਜੀ ਨੇ ਬਾਣੀ ਵਿਚ ਅਜਿਹੀ ਪਖੰਡ ਵਾਲੀ ਕਿਰਿਆ ਨੂੰ ਇਉਂ ਵਰਣਨ ਕੀਤਾ ਹੈ :

**ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ ॥** *(ਅੰਗ ੨੦੦)*

**ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥** *(ਅੰਗ ੮੮੨)*

**ਜਲਿ ਧੋਵੈ ਬਹੁ ਦੇਹ ਅਨੀਤਿ ॥ ਸੁਧ ਕਹਾ ਹੋਇ ਕਾਚੀ ਭੀਤਿ ॥** *(ਗਉੜੀ ਸੁਖਮਨੀ ਮ: ੫, ਅੰਗ ੨੬੫)*

ਸੋ ਇਸ ਪ੍ਰਕਾਰ ਨਕਲੀ ਪਾਖੰਡ ਰੂਪ ਪਵਿੱਤਰਤਾ ਦੇ ਨਾਲ ਸਰੀਰ ਪਵਿੱਤਰ ਨਹੀਂ ਹੁੰਦਾ। ਇਸ ਕਰਕੇ ਸਤਿਗੁਰੂ ਜੀ ਨੇ ਉਪਰੋਕਤ ਤੁਕ ਵਿਚ ਇਹ ਸਿਧਾਂਤ ਰੱਖਿਆ ਹੈ।

## ਚੁਪੈ, ਚੁਪਿ ਨ ਹੋਵਈ; ਜੇ ਲਾਇ ਰਹਾ ਲਿਵ ਤਾਰ ॥

ਮੁੱਖ ਤੋਂ ਚੁਪੈ = ਚੁੱਪ ਰਹਿਣ ਨਾਲ ਚੁੱਪ ਨ = ਨਹੀਂ ਹੋਵਈ = ਹੋ ਸਕੀਦਾ ਜੇ = ਜੇਕਰ, ਚੁੱਪ ਰਹਿਣ ਦੀ ਲਿਵ = ਬਿਰਤੀ, ਤਾਰ = ਇਕ-ਰਸ ਤੇਲ ਧਾਰਾ ਵਾਗੂੰ ਲਾ ਕੇ ਰਹਾ = ਰਹੇ, ਭਾਵ ਤੇਲ ਦੀ ਧਾਰਾ ਖਿੰਡਾਅ ਵਾਲੀ ਨਹੀਂ ਹੁੰਦੀ, ਲੇਸਦਾਰ ਹੁੰਦੀ ਹੈ, ਇਉਂ ਬਿਰਤੀ ਨੂੰ ਲੇਸਦਾਰ ਬਣਾ ਕੇ ਫੇਰ ਵੀ ਬੋਲਣ ਦੀ ਚੁੱਪ ਨਹੀਂ ਹੋ ਸਕਦੀ, ਕਦੇ ਨਾ ਕਦੇ ਤਾਂ ਬੋਲਿਆ ਹੀ ਜਾਂਦਾ ਹੈ। ਜੇ ਕੋਈ ਬੋਲਣ 'ਤੇ ਬਹੁਤ ਹੀ ਹਠ ਰੱਖ ਕੇ ਨਾ ਬੋਲੇ ਤਾਂ ਅਜਿਹੇ ਮੋਨਧਾਰੀ ਰਾਤਾਂ ਨੂੰ ਆਏ ਸੁਪਨੇ ਵਿਚ ਬਰੜੌਂਦੇ ਦੇਖੇ ਗਏ ਹਨ। ਗੁਰਬਾਣੀ ਦੀ ਇਸ ਤੁਕ ਉੱਤੇ ਇਕ ਸਾਖੀ ਹੈ।

**ਸਾਖੀ—ਇਕ ਮੋਨੀ ਦੀ :** ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਅਨੰਦਪੁਰ ਸਾਹਿਬ ਬਿਰਾਜਮਾਨ ਸਨ। ਉਸ ਸਮੇਂ ਇਕ ਮੋਨ ਦਾ ਪਾਖੰਡ ਕਰਨ ਵਾਲਾ ਗੁਰੂ ਜੀ ਦੀ ਹਜ਼ੂਰੀ ਵਿਚ ਆਇਆ। ਹਜ਼ੂਰ ਦੇ ਦਰਸ਼ਨ ਕੀਤੇ ਪਰ ਕਿਸੇ ਨਾਲ ਵੀ ਬੋਲੇ ਨਾ। ਇਹਦੀ ਚੁੱਪ ਉੱਤੇ ਸਿੱਖ ਪ੍ਰਭਾਵਿਤ ਹੋ ਕੇ ਇਸ ਦੀ ਉਪਮਾ ਕਰਨ ਲੱਗੇ ਕਿ ਹੇ ਸਤਿਗੁਰੂ ਜੀ ! ਇਹ ਮਹਾਂਪੁਰਸ਼ ਬਹੁਤ ਵੱਡਾ ਮੋਨਧਾਰੀ ਤੇ ਸੰਤੋਖੀ ਹੈ, ਨਾ

ਇਸ਼ਾਰੇ ਨਾਲ, ਨਾ ਲਿਖ ਕੇ, ਨਾ ਬੋਲ ਕੇ ਕੋਈ ਕਿਰਿਆ ਕਰਦਾ ਹੈ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਇਹ ਪਾਖੰਡ ਹੈ। ਇਹੋ ਜਿਹਿਆਂ ਉੱਤੇ ਭਰੋਸਾ ਨਹੀਂ ਕਰੀਦਾ, ਜਲਦੀ ਹੀ ਇਸ ਦਾ ਪਾਜ ਉਘੜ ਜਾਏਗਾ। ਦੂਜੇ ਦਿਨ ਜਦੋਂ ਮਹਾਰਾਜ ਜੀ ਦੇ ਸਨਮੁਖ ਇਹ ਮਹਾਤਮਾ ਆਇਆ ਤਾਂ ਗੁਰੂ ਜੀ ਨੇ ਇਸ ਨੂੰ ਆਪਣੇ ਨੇੜੇ ਬਿਠਾਇਆ। ਇਸ ਦੀ ਉਪਮਾ ਕੀਤੀ। ਇਹ ਮਹਾਂਪੁਰਸ਼ ਵਡਿਆਈ ਵਿਚ ਫੁੱਲਿਆ ਨਾ ਸਮਾਏ। ਤਾਂ ਗੁਰੂ ਜੀ ਨੇ ਆਪਣੇ ਇਕ ਸਿੱਖ ਨੂੰ ਪਾਸ ਬੁਲਾਇਆ ਤੇ ਕਹਿਣ ਲੱਗੇ—ਸਿੱਖਾ! ਤੈਨੂੰ ਇਕ ਸੇਵਾ ਬਖ਼ਸ਼ਦੇ ਹਾਂ। ਇਹ ਸੰਤੋਖੀ ਤੇ ਮੋਨੀ ਮਹਾਂਪੁਰਸ਼ ਹੈ। ਇਸ ਨੂੰ ਸਵਾਦਿਸ਼ਟ ਪਦਾਰਥ ਤਿਆਰ ਕਰਕੇ ਲੰਗਰ ਛਕਾਉਣਾ ਕਰੋ ਤਾਂ ਸਿੱਖ ਨੇ ਹੱਥ ਜੋੜ ਕੇ ਕਿਹਾ ਕਿ ਮਹਾਰਾਜ ਜੀ! ਜੋ ਆਪ ਜੀ ਦਾ ਬਚਨ ਹੈ, ਦਾਸ ਉਹੋ ਹੀ ਕਰੇਗਾ। ਸਤਿਗੁਰੂ ਜੀ ਨੇ ਕਿਹਾ ਕਿ ਸਿੱਖਾ, ਇਕ ਹੋਰ ਬਾਤ ਦਾ ਵੀ ਧਿਆਨ ਰੱਖੀਂ ਕਿ ਭੋਜਨ ਛਕਾਉਣ ਤੋਂ ਬਾਅਦ ਕੁਝ ਭੇਟਾ ਵੀ ਅੱਗੇ ਰੱਖ ਕੇ ਸਤਿਕਾਰ ਕਰਨਾ ਕਿਉਂਕਿ ਜਦੋਂ ਗ੍ਰਿਹਸਤੀ ਸਤਿਕਾਰ ਨਾਲ ਕਿਸੇ ਸਾਧੂ ਜਾਂ ਸਿੱਖ ਨੂੰ ਭੋਜਨ ਛਕਾਵੇ ਤਾਂ ਯਥਾਸ਼ਕਤ ਮਾਇਆ ਬਸਤਰ ਭੇਟਾ ਅਰਪਨ ਕਰਨੀ ਚਾਹੀਦੀ ਹੈ। ਮਾਇਆ ਲੈਣ ਵਾਲੇ ਨੂੰ ਤ੍ਰਿਸ਼ਨਾ ਨਹੀਂ ਚਾਹੀਦੀ ਅਤੇ ਦੇਣ ਵਾਲੇ ਨੂੰ ਰੱਬ ਦੇ ਨਾਂ 'ਤੇ ਦੇਣ ਵਿਚ ਸੰਕੋਚ ਨਹੀਂ ਕਰਨਾ ਚਾਹੀਦਾ। ਇਸ ਵਿਚ ਗ੍ਰਿਹਸਤੀ ਦਾ ਭਲਾ ਹੁੰਦਾ ਹੈ। ਮਹਾਰਾਜ ਜੀ ਨੇ ਕਿਹਾ ਕਿ ਸਿੱਖਾ, ਘੱਟੋ ਘੱਟ ੨੫ (ਪੱਚੀ) ਰੁਪਏ ਅੱਗੇ ਰੱਖ ਕੇ ਮੱਥਾ ਟੇਕੀਂ ਤਾਂ ਮੋਨੀ ਜੀ ਬਹੁਤ ਪ੍ਰਸੰਨ ਹੋਏ ਕਿਉਂਕਿ ਉਸ ਵੇਲੇ ਰੁਪਏ ਦੀ ਕੀਮਤ ਬਹੁਤ ਜ਼ਿਆਦਾ ਸੀ। ਸਤਿਗੁਰੂ ਜੀ ਨੇ ਦੀਵਾਨ ਸਮਾਪਤ ਹੋਏ ਪਿੱਛੋਂ ਉਸ ਸਿੱਖ ਨੂੰ ਕੋਲ ਬੁਲਾਇਆ ਅਤੇ ਪੜਦੇ ਨਾਲ ਕਿਹਾ ਕਿ ਸਰਦਾ ਬਣਦਾ ਭੋਜਨ ਛਕਾਈਂ। ਕੋਈ ਭੇਟਾ ਵੀ ਰੱਖਣ ਦੀ ਲੋੜ ਨਹੀਂ ਕਿਉਂਕਿ ਇਹੋ ਜਿਹੇ ਪਾਖੰਡੀਆਂ ਨੂੰ ਪੈਸਾ ਬਸਤਰ ਦੇਣ ਦਾ ਕੋਈ ਲਾਭ ਨਹੀਂ ਹੁੰਦਾ। ਦੂਸਰੇ ਦਿਨ ਸਿੱਖ ਮੋਨੀ ਮਹਾਤਮਾ ਨੂੰ ਲੈ ਕੇ ਆਪਣੇ ਘਰ ਚਲਾ ਗਿਆ। ਸਿੱਖ ਦਾ ਇਸ਼ਾਰਾ ਸਮਝ ਕੇ ਸਿੱਖਣੀ ਨੇ ਕੋਈ ਦਾਲ ਸਬਜ਼ੀ ਤਿਆਰ ਨਹੀਂ ਕੀਤੀ। ਮਿੱਸੀਆਂ ਰੋਟੀਆਂ, ਗੰਢੇ ਨਾਲ ਤਿਆਰ ਕੀਤੀਆਂ। ਜਦੋਂ ਸਿੱਖ ਨੇ ਮੋਨੀ ਜੀ ਨੂੰ ਬਿਠਾ ਕੇ ਹੱਥ ਧੁਆ ਦਿੱਤੇ ਤਾਂ ਮਿੱਸੀਆਂ ਰੋਟੀਆਂ ਦੇਖ ਕੇ ਮੋਨੀ ਗੁੱਸੇ ਵਿਚ ਆ ਕੇ ਸੱਪ ਦੀ ਜ਼ਹਿਰ ਵਾਂਗੂੰ ਵਲ ਖਾਣ ਲੱਗਾ। ਬੁਰਕੀ ਮੂੰਹ ਵਿਚ ਪਾਏ, ਪਰ ਅੱਗੇ ਨਾ ਲੰਘੇ। ਪਾਣੀ ਦੀ ਘੁੱਟ ਨਾਲ ਔਖਾ ਸੌਖਾ ਹੋ ਕੇ ਬੁਰਕੀਆਂ ਲੰਘਾਉਂਦਾ ਰਿਹਾ। ਸਿੱਖ ਮੋਨੀ ਵਾਸਤੇ ਅਚਾਰ ਲੈਣ ਗਿਆ ਹੋਇਆ ਸੀ ਤਾਂ ਮੋਨੀ ਨੇ ਖਿੱਝ ਕੇ ਸਾਰੀਆਂ ਰੋਟੀਆਂ ਕੁੱਤੇ ਦੇ ਅੱਗੇ ਸੁੱਟ ਦਿੱਤੀਆਂ ਤੇ ਪਿੱਛੇ ਮੁੜ ਕੇ ਨਹੀਂ ਦੇਖਿਆ। ਗੁੱਸੇ ਵਿਚ ਸਿੱਖ ਦਾ ਉਲਾਂਭਾ ਦੇਣ ਲਈ ਗੁਰੂ ਸਾਹਿਬ ਜੀ ਦੀ ਹਜ਼ੂਰੀ ਵਿਚ ਪਹੁੰਚਿਆ। ਪਰ ਮੋਨਧਾਰੀ ਹੋਣ ਕਰਕੇ ਬੋਲ ਨਹੀਂ ਸਕਦਾ ਸੀ। ਪਾਖੰਡ ਦਾ ਖੰਡਨ ਕਰਨ ਵਾਲੇ ਗ਼ਰੀਬ ਨਿਵਾਜ਼ ਸਤਿਗੁਰੂ ਸਿੰਘਾਸਨ 'ਤੇ ਬਿਰਾਜਮਾਨ ਸਨ। ਭਰੇ ਦੀਵਾਨ ਵਿਚ ਉਸ ਮੋਨੀ ਪਾਖੰਡੀ ਨੂੰ ਆਦਰ ਦੇ ਕੇ ਆਪਣੇ ਪਾਸ ਬਿਠਾਇਆ। ਇਤਨੀ ਦੇਰ ਵਿਚ ਉਹ ਸ਼ਰਧਾਲੂ ਸਿੱਖ ਵੀ ਪਿੱਛੇ ਪਿੱਛੇ ਪਹੁੰਚ ਗਿਆ ਤੇ ਸਤਿਗੁਰੂ ਜੀ ਨੂੰ ਹੱਥ ਜੋੜ ਕੇ ਨਮਸਕਾਰ ਕੀਤੀ ਤਾਂ ਹਜ਼ੂਰ ਨੇ ਕਿਹਾ—ਸਿੱਖਾ, ਤੂੰ ਸੰਤਾਂ ਦੀ ਚੰਗੀ ਤਰ੍ਹਾਂ ਸੇਵਾ ਕੀਤੀ ਹੈ ? ਤਾਂ ਸਿੱਖ ਨੇ ਸਤਿਗੁਰਾਂ ਦਾ ਭਾਵ ਸਮਝ ਕੇ ਬੜੀ ਦ੍ਰਿੜ੍ਹਤਾ ਨਾਲ ਕਿਹਾ—ਮਹਾਰਾਜ ਜੀ! ਆਪ ਜੀ ਦਾ ਹੁਕਮ ਪੂਰੀ ਤਰ੍ਹਾਂ ਮੰਨ ਕੇ ਮੈਂ ਸੰਤਾਂ ਦੀ ਬਹੁਤ ਸੇਵਾ ਕੀਤੀ ਹੈ। ਬੱਸ ਮੋਨੀ ਜੀ ਤਾਂ ਅੱਗੇ ਹੀ ਵਿਚਾਰਾਂ ਦੇ ਤੂਫ਼ਾਨ ਵਿਚ ਉਲਝੇ ਹੋਏ ਸਨ। ਉਸੇ ਵੇਲੇ ਕ੍ਰੋਧ ਵਿਚ ਆ ਕੇ ਬੋਲ ਪਏ—ਮਹਾਰਾਜ ਜੀ! ਇਹ ਸਿੱਖ ਝੂਠ ਬੋਲਦਾ ਹੈ। ਤੁਹਾਡੇ ਹੁਕਮ ਦੀ ਇਸ ਨੇ ਜ਼ਰਾ ਜਿੰਨੀ ਪ੍ਰਵਾਹ ਨਹੀਂ ਕੀਤੀ। ਕੋਈ ਪਦਾਰਥ ਤਿਆਰ ਨਹੀਂ ਕੀਤਾ। ਖੀਰ ਕੜਾਹ ਪੂਰੀ ਤਾਂ ਕੀ ਛਕਾਉਣੀ ਸੀ, ਮਿੱਸੀਆਂ ਰੋਟੀਆਂ ਅਨ ਚੋਪੜੀਆਂ ਮੱਥੇ ਮਾਰੀਆਂ ਸਨ। ਪਹਿਲੀ ਬੁਰਕੀ ਮੁਸ਼ਕਲ ਨਾਲ ਮਸਾਂ ਕੁ ਅੰਦਰ ਲੰਘਾਈ, ਮੇਰੇ ਸੰਘ ਵਿਚ ਫਸ ਜਾਣੀ ਸੀ। ਤੁਸੀਂ ਇਸ ਨੂੰ ੨੫ ਰੁਪਏ ਕਿਹਾ ਸੀ, ਇਸ ਨੇ ੨੫ ਪੈਸੇ ਵੀ ਮੱਥਾ ਨਹੀਂ ਟੇਕਿਆ। ਉਲਟਾ ਤੁਹਾਡੇ ਸਨਮੁਖ ਸੰਗਤ ਵਿਚ ਖੜਾ ਝੂਠ ਬੋਲ ਰਿਹਾ ਹੈ। ਇਸ ਨੇ ਤੁਹਾਡਾ ਕੋਈ ਬਚਨ ਨਹੀਂ ਮੰਨਿਆ। ਇਹ ਸਾਰੀਆਂ ਗੱਲਾਂ ਇਕ ਹੀ ਸਾਹ ਵਿਚ ਮੋਨੀ ਜੀ ਨੇ ਕਹਿ ਸੁਣਾਈਆਂ ਤੇ ਸੁਣ ਕੇ ਸਾਰੀ

ਸੰਗਤ ਖਿੜ ਖਿੜਾ ਕੇ ਹੱਸਣ ਲੱਗ ਪਈ। ਤਾਂ ਮਹਾਰਾਜ ਨੇ ਕਿਹਾ—ਮੋਨੀ ਜੀ! ਅਸੀਂ ਹੀ ਸਿੱਖ ਨੂੰ ਕਹਿ ਕੇ ਤੁਹਾਡੇ ਮੋਨ ਤੇ ਸੰਤੋਖ ਦੀ ਪਰੀਖਿਆ ਲਈ ਹੈ, ਜਿਸ ਵਿਚ ਤੁਸੀਂ ਪੂਰੀ ਤਰ੍ਹਾਂ ਫ਼ੇਲ੍ਹ ਹੋ ਗਏ ਹੋ। ਮੇਰੇ ਸਿੱਖ ਤਾਂ ਸੰਤ ਸੇਵੀ, ਨਾਮ ਦਾਨ ਵਿਚ ਅਤੇ ਧਰਮ ਦੀ ਕਿਰਤ ਕਰਨ ਵਿਚ ਪੂਰੇ ਹਨ। ਇਸ ਕਰਕੇ ਸਤਿਗੁਰੂ ਜੀ ਨੇ ਬਾਣੀ ਵਿਚ ਇਹ ਕਿਹਾ ਹੈ ਕਿ ਚੁੱਪ ਰਹਿਣ ਨਾਲ ਮਨ ਦੀ ਚੁੱਪ ਪ੍ਰਾਪਤ ਨਹੀਂ ਹੁੰਦੀ। ਇਸ ਕਰਕੇ ਬਿਲਕੁਲ ਚੁੱਪ ਹੋ ਜਾਣਾ ਵੀ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਨਹੀਂ ਹੈ ਬਲਕਿ ਲੋਭ, ਹੰਕਾਰ ਤੇ ਤ੍ਰਿਸ਼ਨਾ ਦਾ ਤਿਆਗ ਕਰਕੇ ਘੱਟ ਬੋਲਣ ਲਈ ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ:

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥** *(ਅਨੰਦੁ ਸਾਹਿਬ, ਅੰਗ ੯੧੮)*

ਸੋ ਐਸੇ ਪਾਖੰਡ ਰੂਪ ਮੋਨ ਦਾ ਕੋਈ ਲਾਭ ਨਹੀਂ ਹੈ।

## ਭੁਖਿਆ, ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ॥

ਭੁਖਿਆ = ਭੁੱਖੜ ਪੁਰਸ਼ਾਂ ਦੀ ਪਦਾਰਥ-ਪ੍ਰਾਪਤੀ ਦੀ ਤ੍ਰਿਸ਼ਨਾ ਰੂਪੀ ਭੁੱਖ ਕਦੇ ਵੀ, ਨ = ਨਹੀਂ, ਉਤਰੀ = ਉਤਰਦੀ ਜੇ = ਜੇਕਰ, (ਪੁਰੀਆ ਪਦ ਪੁਰੀ ਦਾ ਬਹੁਵਾਚਕ ਹੈ ਭਾਵ ਸੂਰਗ ਲੋਕ ਦੇਵਪੁਰੀ ਬ੍ਰਹਮਪੁਰੀ, ਵਿਸ਼ਨਪੁਰੀ, ਸ਼ਿਵਪੁਰੀ, ਇੰਦ੍ਰਪੁਰੀ ਆਦਿ) ਸਾਰੀਆਂ ਪੁਰੀਆਂ ਦੇ ਪਦਾਰਥਾਂ ਦੇ ਭਾਰ = ਬੋਝ ਬੰਨ੍ਹ ਕੇ ਦੇ ਦੇਈਏ।

**ਸਾਖੀ—ਤ੍ਰਿਸ਼ਨਾਲੂ ਪੁਰਸ਼ ਦੀ :** ਇਕ ਕੋਈ ਤ੍ਰਿਸ਼ਨਾਲੂ ਲਾਲਚੀ ਪੁਰਸ਼ ਸੀ। ਉਸ ਨੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਸ਼ਿਵ ਜੀ ਦੀ ਉਪਾਸ਼ਨਾ ਕੀਤੀ। ਉਹਦੀ ਉਪਾਸ਼ਨਾ ਪੂਰੀ ਹੋਣ 'ਤੇ ਭੋਲੇ ਨਾਥ ਮਹਾਂਦੇਵ ਪ੍ਰਗਟ ਹੋਏ ਤੇ ਉਸ ਪੁਰਸ਼ ਨੂੰ ਕਿਹਾ ਕਿ ਵਰ ਮੰਗ, ਤਾਂ ਉਸ ਲਾਲਚੀ ਤ੍ਰਿਸ਼ਨਾਲੂ ਨੇ ਕਿਹਾ ਕਿ ਮੇਰੇ ਘਰ ਪਦਾਰਥਾਂ ਦੀ ਤੰਗੀ ਹੈ। ਗ੍ਰਿਹਸਤੀ ਦਾ ਗੁਜ਼ਾਰਾ ਮਾਇਆ ਤੋਂ ਬਿਨਾਂ ਨਹੀਂ ਹੋ ਸਕਦਾ। ਇਸ ਲਈ ਮੈਨੂੰ ਮਾਇਆ ਦੀ ਪ੍ਰਾਪਤੀ ਦਾ ਵਰ ਦਿਓ। ਮਹਾਂਦੇਵ ਜੀ ਨੇ ਕਿਹਾ ਕਿ ਤੈਨੂੰ ਮਾਇਆ ਪ੍ਰਾਪਤ ਹੋ ਜਾਵੇਗੀ, ਪਰ ਇਕ ਛੋਟਾ ਜਿਹਾ ਸਾਧਨ ਮਾਇਆ ਦੀ ਪ੍ਰਾਪਤੀ ਦਾ ਕਰਨਾ ਪਵੇਗਾ। ਉਸ ਨੇ ਕਿਹਾ ਕਿ ਦੱਸੋ, ਜੋ ਸਾਧਨ ਕਹੋਗੇ, ਮੈਂ ਉਹ ਹੀ ਕਰਾਂਗਾ। ਤਾਂ ਮਹਾਂਦੇਵ ਜੀ ਨੇ ਕਿਹਾ ਕਿ ਮੈਂ ਤੈਨੂੰ ਚਾਰ ਮੋਮਬੱਤੀਆਂ ਦਿੰਦਾ ਹਾਂ। ਜਦੋਂ ਮਾਇਆ ਦੀ ਲੋੜ ਹੋਵੇ ਤਾਂ ਇਕ ਮੋਮਬੱਤੀ ਜਲਾ ਕੇ ਪੂਰਬ ਦਿਸ਼ਾ ਵੱਲ ਜਾਵੀਂ, ਜਿਥੇ ਮੋਮਬੱਤੀ ਆਪਣੇ ਆਪ ਬੁਝ ਜਾਵੇ, ਉਥੇ ਧਰਤੀ ਪੁੱਟੀਂ ਤਾਂ ਵਿੱਚੋਂ ਮਾਇਆ ਨਿਕਲ ਆਵੇਗੀ, ਪਰ ਸਬਰ ਰੱਖੀਂ। ਫਿਰ ਵੀ ਜੇ ਤੇਰਾ ਉਸ ਮਾਇਆ ਨਾਲ ਨਾ ਸਰੇ ਤਾਂ ਦੂਜੀ ਬੱਤੀ ਜਗਾ ਕੇ ਪੱਛਮ ਵੱਲ ਜਾਵੀਂ। ਜਿਥੇ ਮੋਮਬੱਤੀ ਬੁਝੇਗੀ, ਉਥੇ ਧਰਤੀ ਪੁੱਟੀਂ, ਤੈਨੂੰ ਖ਼ਜ਼ਾਨਾ ਲੱਭ ਪਵੇਗਾ। ਜੇ ਫਿਰ ਵੀ ਨਾ ਸਰੇ ਤਾਂ ਫਿਰ ਤੀਜੀ ਮੋਮਬੱਤੀ ਜਗਾ ਕੇ ਉੱਤਰ ਦਿਸ਼ਾ ਵੱਲ ਜਾਵੀਂ ਤੇ ਜਿਥੇ ਉਹ ਬੁਝ ਜਾਵੇ ਉਥੇ ਬੇਕੀਮਤੀ ਖ਼ਜ਼ਾਨਾ ਮਿਲੇਗਾ, ਪਰ ਦੇਖੀਂ ਸਬਰ ਸੰਤੋਖ ਤੋਂ ਕੰਮ ਲਵੀਂ। ਤੈਨੂੰ ਚੌਥੀ ਮੋਮਬੱਤੀ ਹੋਰ ਦੇਂਦੇ ਹਾਂ, ਇਸ ਨੂੰ ਨਾ ਜਗਾਵੀਂ ਤੇ ਨਾ ਹੀ ਦੱਖਣ ਦਿਸ਼ਾ ਵੱਲ ਜਾਵੀਂ। ਜੇ ਗਿਆ ਤਾਂ ਬਹੁਤ ਬੁਰੀ ਤਰ੍ਹਾਂ ਫਸ ਜਾਵੇਂਗਾ। ਮਹਾਂਦੇਵ ਜੀ ਨੂੰ ਮੱਥਾ ਟੇਕ ਕੇ ਚਾਰੇ ਮੋਮਬੱਤੀਆਂ ਲੈ ਕੇ ਖ਼ੁਸ਼ੀ ਖ਼ੁਸ਼ੀ ਆਪਣੇ ਘਰ ਚਲਾ ਗਿਆ। ਖ਼ੁਸ਼ੀ ਵਿਚ ਦਿਨ ਬਤੀਤ ਹੋਣ ਵਿਚ ਨਾ ਆਵੇ। ਮੋਮਬੱਤੀ ਜਗਾ ਕੇ ਪੂਰਬ ਦਿਸ਼ਾ ਵੱਲ ਤੁਰ ਪਿਆ। ਜਿਥੇ ਜਾ ਕੇ ਮੋਮਬੱਤੀ ਆਪਣੇ ਆਪ ਬੁਝ ਗਈ ਤਾਂ ਧਰਤੀ ਪੁੱਟੀ, ਉਸ ਦੇ ਵਿੱਚੋਂ ਤਾਂਬੇ ਦੇ ਪੈਸਿਆਂ ਦਾ ਖ਼ਜ਼ਾਨਾ ਲੱਭ ਗਿਆ ਤੇ ਉਸ ਖ਼ਜ਼ਾਨੇ ਨੂੰ ਦੇਖ ਕੇ ਉਸੇ ਤਰ੍ਹਾਂ ਮਿੱਟੀ ਪਾ ਦਿੱਤੀ ਕਿ ਇਹ ਤਾਂ ਹੁਣ ਮੇਰਾ ਹੋ ਗਿਆ। ਜਦੋਂ ਮਰਜ਼ੀ ਚੁੱਕ ਕੇ ਲੈ ਜਾਵਾਂ। ਦੂਸਰੀ ਮੋਮਬੱਤੀ ਜਗਾ ਕੇ ਪੱਛਮ ਵੱਲ ਤੁਰ ਪਿਆ ਤੇ ਜਿਥੇ ਮੋਮਬੱਤੀ ਬੁਝੀ, ਧਰਤੀ ਪੁੱਟੀ ਤਾਂ ਚਾਂਦੀ ਦੇ ਰੁਪਇਆਂ ਦਾ ਖ਼ਜ਼ਾਨਾ ਲੱਭ ਗਿਆ ਤਾਂ ਵਿਚਾਰਨ ਲੱਗਿਆ ਕਿ ਪਹਿਲਾਂ ਖ਼ਜ਼ਾਨਾ ਤਾਂ ਤਾਂਬੇ ਦੇ ਪੈਸਿਆਂ ਦਾ ਸੀ, ਹੁਣ ਚਾਂਦੀ ਦੇ ਰੁਪਇਆਂ ਦਾ ਖ਼ਜ਼ਾਨਾ ਲੱਭ ਗਿਆ ਹੈ। ਫਿਰ ਉਸ ਉੱਤੇ ਮਿੱਟੀ ਪਾ ਕੇ ਵਿਚਾਰਨ ਲੱਗਾ ਕਿ ਮੈਨੂੰ ਸਾਰੇ

ਖ਼ਜ਼ਾਨੇ ਦੇਖ ਲੈਣੇ ਚਾਹੀਦੇ ਹਨ। ਤੀਜੀ ਮੋਮਬੱਤੀ ਜਲਾ ਕੇ ਉੱਤਰ ਦਿਸ਼ਾ ਵੱਲ ਨੂੰ ਹੋ ਗਿਆ। ਜਿਥੇ ਮੋਮਬੱਤੀ ਬੁਝੀ, ਧਰਤੀ ਪੁੱਟੀ ਤਾਂ ਉਸ ਦੀ ਹੈਰਾਨੀ ਦੀ ਹੱਦ ਨਾ ਰਹੀ ਕਿਉਂਕਿ ਉਹ ਖ਼ਜ਼ਾਨਾ ਸੋਨੇ ਦੀਆਂ ਮੋਹਰਾਂ ਦਾ ਸੀ। ਇਕ ਤੋਂ ਦੂਜੇ ਖ਼ਜ਼ਾਨੇ ਵੱਲ ਜਾਂਦਿਆਂ ਤ੍ਰਿਸ਼ਨਾ ਹੋਰ ਵੱਧ ਗਈ। ਇਹੋ ਜਿਹਾ ਮੂਰਖ ਬੰਦਾ ਸੀ ਕਿ ਖ਼ਜ਼ਾਨਾ ਕੱਢਿਆ ਕੋਈ ਵੀ ਨਹੀਂ, ਉਹਨਾਂ ਉੱਤੇ ਮਿੱਟੀ ਪਾ ਦਿੱਤੀ। ਹੁਣ ਚੌਥੀ ਮੋਮਬੱਤੀ ਲਈ ਸੋਚਣ ਲੱਗਾ ਕਿ ਮੈਨੂੰ ਮਹਾਂਦੇਵ ਨੇ ਮਨ੍ਹਾ ਕਿਉਂ ਕੀਤਾ ਹੈ ? ਇਹਦਾ ਕੀ ਕਾਰਨ ਹੋ ਸਕਦਾ ਹੈ ? ਤਾਂ ਆਪ ਹੀ ਆਪਣੇ ਆਪ ਨੂੰ ਉੱਤਰ ਦੇ ਕੇ ਤਸੱਲੀ ਕਰਦਾ ਹੈ ਕਿ ਹੋਵੇ ਨਾ ਇਹ ਖ਼ਜ਼ਾਨਾ ਕੀਮਤੀ ਹੀਰੇ ਜਵਾਹਰਾਤ ਦਾ ਹੋਵੇ, ਇਹ ਸ਼ਿਵ ਜੀ ਨੇ ਆਪਣੇ ਲਈ ਰੱਖਿਆ ਹੋਵੇ ਤਾਂ ਜਾਂ ਫਿਰ ਆਪਣੇ ਖ਼ਾਸ ਬੰਦੇ ਲਈ ਰੱਖਿਆ ਹੋਵੇ ਤੇ ਮੈਨੂੰ ਮਨ੍ਹਾ ਕਰ ਦਿੱਤਾ। ਕੁਝ ਵੀ ਹੋਵੇ, ਉਹ ਖ਼ਜ਼ਾਨਾ ਵੀ ਦੇਖ ਕੇ ਹੀ ਰਹਾਂਗਾ। ਮੋਮਬੱਤੀ ਜਗਾ ਕੇ ਦੱਖਣ ਵੱਲ ਤੁਰ ਪਿਆ। ਜਿਥੇ ਮੋਮਬੱਤੀ ਬੁਝੀ, ਧਰਤੀ ਪੁੱਟੀ ਤਾਂ ਹੇਠਾਂ ਇਕ ਛੋਟੇ ਜਿਹੇ ਮਕਾਨ ਦਾ ਦਰਵਾਜ਼ਾ ਨਿਕਲ ਆਇਆ। ਜਦੋਂ ਉਸ ਦਰਵਾਜ਼ੇ ਨੂੰ ਖੋਲ੍ਹਿਆ ਤਾਂ ਹੀਰੇ ਜਵਾਹਰਾਤ ਦੇ ਢੇਰ ਲੱਗੇ ਦੇਖੇ। ਬੜਾ ਖ਼ੁਸ਼ ਹੋਇਆ ਕਿ ਜੋ ਮੈਂ ਸੋਚਿਆ ਸੀ ਉਹ ਠੀਕ ਨਿਕਲਿਆ। ਫਿਰ ਹੋਰ ਅੱਗੇ ਦੇਖਿਆ ਤਾਂ ਸੋਨੇ ਦੇ ਦਰਵਾਜ਼ੇ ਲੱਗੇ ਹੋਏ ਸਨ। ਥੋੜ੍ਹਾ ਹੱਥ ਦਾ ਸਹਾਰਾ ਦਿੱਤਾ, ਦਰਵਾਜ਼ੇ ਖੁੱਲ੍ਹ ਗਏ। ਬੜਾ ਹੈਰਾਨ ਹੋਇਆ ਕਿ ਇਸ ਮਕਾਨ ਵਿਚ ਕੋਈ ਬੰਦਾ ਨਜ਼ਰ ਨਹੀਂ ਆਉਂਦਾ, ਮਕਾਨ ਬੜਾ ਸੋਹਣਾ ਹੈ। ਜਦੋਂ ਅੱਗੇ ਦੇਖਿਆ ਤਾਂ ਇਕ ਬੰਦਾ ਸ਼ਤੀਰ ਹੇਠਾਂ ਸਿਰ ਦੇਈ ਖੜਾ ਹੈ ਤਾਂ ਇਸ ਤ੍ਰਿਸ਼ਨਾਲੂ ਨੇ ਪੁੱਛਿਆ ਕਿ ਭਾਈ ਸਾਹਿਬ, ਮੈਂ ਤਾਂ ਚੱਲੋ ਨਵਾਂ ਆਇਆ ਹਾਂ, ਤੂੰ ਇਥੇ ਦਾ ਭੇਤੀ ਲੱਗਦਾ ਹੈਂ। ਕਿਰਪਾ ਕਰਕੇ ਦੱਸ ਕਿ ਇਥੇ ਹੋਰ ਵੀ ਖ਼ਜ਼ਾਨੇ ਹਨ ? ਤਾਂ ਉਸ ਨੇ ਕਿਹਾ ਕਿ ਹਾਂ, ਬਹੁਤ ਖ਼ਜ਼ਾਨੇ ਹਨ। ਇਸ ਨੇ ਕਿਹਾ ਕਿ ਮੈਨੂੰ ਉਹ ਖ਼ਜ਼ਾਨੇ ਦਾ ਪਤਾ ਦੱਸ ਤਾਂ ਉਸ ਨੇ ਕਿਹਾ ਕਿ ਤੂੰ ਸ਼ਤੀਰ ਹੇਠਾਂ ਸਿਰ ਦੇ, ਮੈਂ ਤੈਨੂੰ ਖ਼ਜ਼ਾਨੇ ਦੱਸਦਾ ਹਾਂ। ਉਸ ਤ੍ਰਿਸ਼ਨਾਲੂ ਨੇ ਬਹੁਤ ਜਲਦੀ ਸ਼ਤੀਰ ਹੇਠ ਆਪਣਾ ਸਿਰ ਦੇ ਦਿੱਤਾ ਤਾਂ ਪਹਿਲਾ ਭਾਈ ਜਦੋਂ ਕਾਹਲੀ ਨਾਲ ਬਾਹਰ ਜਾਣ ਲੱਗਾ ਤਾਂ ਇਸ ਨੇ ਕਿਹਾ ਕਿ ਤੂੰ ਖ਼ਜ਼ਾਨਾ ਦੱਸਣ ਦੀ ਥਾਂ 'ਤੇ ਬਾਹਰ ਚੱਲਿਆ ਹੈਂ। ਮੈਨੂੰ ਇਥੋਂ ਕੌਣ ਕੱਢੂਗਾ ? ਤਾਂ ਉਸ ਨੇ ਉੱਤਰ ਦਿੱਤਾ ਕਿ ਜਿਹੜਾ ਤੇਰੇ ਤੋਂ ਵੱਧ ਲਾਲਚੀ ਹੋਇਆ, ਉਹ ਆ ਕੇ ਕੱਢੇਗਾ। ਹੁਣ ਤੂੰ ਜਿਹੜਾ ਪਦਾਰਥ ਛੱਡ ਕੇ ਆਇਆ ਹੈਂ, ਉਹ ਮੇਰੇ ਕੰਮ ਆਵੇਗਾ। ਇਸ ਪ੍ਰਕਾਰ ਭੁੱਖੇ ਤ੍ਰਿਸ਼ਨਾਲੂ ਬੰਦਿਆਂ ਦੀ ਤ੍ਰਿਸ਼ਨਾ ਦੀ ਭੁੱਖ ਕਦੇ ਨਹੀਂ ਉਤਰਦੀ। ਭਾਵੇਂ ਤਿੰਨਾਂ ਲੋਕਾਂ ਦੇ ਪਦਾਰਥਾਂ ਦਾ ਭਾਰ ਬੰਨ੍ਹ ਕੇ ਦੇ ਦੇਈਏ।

**ਸਾਖੀ—ਇਕ ਲਾਲਚੀ ਬ੍ਰਾਹਮਣ ਦੀ :** ਤ੍ਰੇਤੇ ਜੁਗ ਦੇ ਅਵਤਾਰ ਭਗਵਾਨ ਰਾਮਚੰਦਰ ਜੀ ਹੋਏ ਹਨ। ਉਨ੍ਹਾਂ ਦੇ ਪੂਰਵਜ ਸ੍ਰੇਸ਼ਟ ਕੁਲ ਵਿਚ ਇਕ ਰਘੂ ਰਾਜਾ ਹੋਇਆ ਹੈ, ਜੋ ਦਾਨ ਦੇਣ ਵਿਚ ਬਹੁਤ ਪ੍ਰਸਿੱਧ ਸੀ। ਇਕ ਬ੍ਰਾਹਮਣ ਉਨ੍ਹਾਂ ਦੇ ਦੁਆਰੇ 'ਤੇ ਦਾਨ ਲੈਣ ਵਾਸਤੇ ਗਿਆ। ਉਸ ਵੇਲੇ ਰਘੂ ਰਾਜਾ ਕਿਤੇ ਬਾਹਰ ਗਿਆ ਹੋਇਆ ਸੀ। ਦਾਨਸ਼ਾਲਾ ਵਿਚ ਬੈਠੀ ਰਾਣੀ ਦਾਨ ਕਰ ਰਹੀ ਸੀ। ਜਦੋਂ ਬ੍ਰਾਹਮਣ ਦਾਨ ਲੈਣ ਲਈ ਦੁਆਰੇ 'ਤੇ ਪਹੁੰਚਿਆ ਤਾਂ ਇਸ ਬ੍ਰਾਹਮਣ ਨੇ ਜਾ ਕੇ ਦਾਨ ਲੈਣ ਦੀ ਬਜਾਏ ਮਹਾਰਾਜੇ ਬਾਰੇ ਪੁੱਛਿਆ ਕਿ ਮਹਾਰਾਜਾ ਸਾਹਿਬ ਕਿਥੇ ਹਨ ? ਤਾਂ ਮਹਾਰਾਣੀ ਨੇ ਕਿਹਾ ਕਿ ਉਹ ਤਾਂ ਕਿਸੇ ਕਾਰਜ ਲਈ ਬਾਹਰ ਗਏ ਹੋਏ ਹਨ। ਜੋ ਤੁਹਾਨੂੰ ਦਾਨ ਚਾਹੀਦਾ ਹੈ ਉਹ ਦੱਸੋ, ਮੈਂ ਬੈਠੀ ਹਾਂ। ਅੱਗੋਂ ਬ੍ਰਾਹਮਣ ਕਹਿਣ ਲੱਗਾ ਕਿ ਮੈਂ ਤਾਂ ਦਾਨ ਵਿਚ ਮਹਾਰਾਜਾ ਸਾਹਿਬ ਤੋਂ ਤੁਹਾਨੂੰ ਮੰਗਣ ਲਈ ਆਇਆ ਸਾਂ। ਤਾਂ ਮਹਾਰਾਣੀ ਨੇ ਕਿਹਾ ਕਿ ਇਹ ਤਾਂ ਮੇਰੇ ਵਸ ਦੀ ਗੱਲ ਨਹੀਂ। ਮੇਰਾ ਦਾਨ ਤਾਂ ਮਹਾਰਾਜਾ ਸਾਹਿਬ ਹੀ ਕਰ ਸਕਦੇ ਹਨ। ਤਾਂ ਬ੍ਰਾਹਮਣ ਵਾਪਸ ਚਲਾ ਗਿਆ। ਦੂਜੇ ਦਿਨ ਫਿਰ ਆ ਗਿਆ ਤਾਂ ਉਸ ਦਿਨ ਮਹਾਰਾਜਾ ਆਪ ਬੈਠਾ ਸੀ। ਤਾਂ ਰਘੂ ਰਾਜੇ ਨੇ ਕਿਹਾ ਕਿ ਬ੍ਰਾਹਮਣ ਜੀ ! ਮੰਗੋ ਜੋ ਚਾਹੀਦਾ ਹੈ। ਤਾਂ ਇਸ ਲਾਲਚੀ ਬ੍ਰਾਹਮਣ ਨੇ ਇਹ ਵੀ ਖ਼ਿਆਲ ਨਹੀਂ ਕੀਤਾ ਕਿ ਮੇਰੀ ਇਸ ਮੰਗ 'ਤੇ ਲੋਕ ਮੇਰਾ ਮਖ਼ੌਲ ਉਡਾਉਣਗੇ ਤੇ ਮੈਨੂੰ ਲਾਲਚੀ ਸੱਦਣਗੇ। ਬੇਸ਼ਰਮ

ਹੋ ਕੇ ਰਾਜੇ ਨੂੰ ਕਹਿਣ ਲੱਗਾ ਕਿ ਮੈਨੂੰ ਆਪਣੀ ਰਾਣੀ ਦਾਨ ਕਰ ਦਿਉ। ਤਾਂ ਦਾਨੀ ਮਹਾਰਾਜੇ ਨੇ ਆਪਣੇ ਦਾਨੀ ਸੁਭਾਅ ਨੂੰ ਲਾਜ ਨਹੀਂ ਲੱਗਣ ਦਿੱਤੀ। ਝੱਟ ਹੀ ਰਾਣੀ ਦਾਨ ਕਰਨ ਦਾ ਸੰਕਲਪ ਕਰ ਦਿੱਤਾ। ਫੇਰ ਬ੍ਰਾਹਮਣ ਬੋਲਿਆ ਕਿ ਹੇ ਮਹਾਰਾਜ! ਇਹ ਤੁਹਾਡਾ ਦਿੱਤਾ ਹੋਇਆ ਦਾਨ ਬਹੁਤ ਕੀਮਤੀ ਹੈ। ਮੇਰੇ ਕੋਲ ਟੁੱਟਿਆ ਫੁੱਟਿਆ ਮਕਾਨ ਹੈ, ਰਾਣੀ ਦੇ ਰਹਿਣਯੋਗ ਨਹੀਂ, ਇਸ ਲਈ ਮੈਨੂੰ ਮਹਿਲ ਵੀ ਦਾਨ ਕਰ ਦਿਉ ਤਾਂ ਰਾਜੇ ਨੇ ਮਹਿਲ ਵੀ ਦਾਨ ਕਰ ਦਿੱਤਾ। ਲਾਲਚੀ ਬ੍ਰਾਹਮਣ ਨੇ ਕਿਹਾ ਕਿ ਮੈਂ ਇਸ ਨੂੰ ਖੁਆਵਾਂਗਾ ਕੀ? ਰਾਜੇ ਨੇ ਪੁੱਛਿਆ ਕਿ ਕੀ ਚਾਹੁੰਦਾ ਹੈਂ? ਤਾਂ ਬ੍ਰਾਹਮਣ ਨੇ ਕਿਹਾ ਕਿ ਖ਼ਜ਼ਾਨੇ ਵੀ ਮੇਰੇ ਹਵਾਲੇ ਕਰ ਦਿਉ। ਤਾਂ ਰਾਜੇ ਨੇ ਸਾਰੇ ਖ਼ਜ਼ਾਨੇ ਵੀ ਉਸ ਲਾਲਚੀ ਬ੍ਰਾਹਮਣ ਨੂੰ ਦਾਨ ਕਰ ਦਿੱਤੇ। ਫੇਰ ਰਾਜੇ ਨੇ ਪੁੱਛਿਆ ਕਿ ਹੇ ਬ੍ਰਾਹਮਣ! ਹੁਣ ਤੂੰ ਖ਼ੁਸ਼ ਹੈਂ? ਤਾਂ ਬ੍ਰਾਹਮਣ ਕਹਿਣ ਲੱਗਾ ਕਿ ਖ਼ੁਸ਼ ਤਾਂ ਹਾਂ ਪਰ ਇਕ ਚਿੰਤਾ ਹੈ ਕਿ ਇਨ੍ਹਾਂ ਖ਼ਜ਼ਾਨਿਆਂ ਦੀ ਰਾਖੀ ਕੌਣ ਕਰੇਗਾ? ਰਾਜੇ ਨੇ ਪੁੱਛਿਆ ਕਿ ਕੀ ਚਾਹੁੰਦਾ ਹੈਂ? ਤਾਂ ਉਸ ਨੇ ਕਿਹਾ ਕਿ ਖ਼ਜ਼ਾਨੇ ਦੀ ਰਾਖੀ ਲਈ ਫ਼ੌਜਾਂ ਵੀ ਮੇਰੇ ਹਵਾਲੇ ਕਰ ਦਿਉ। ਮਹਾਰਾਜੇ ਨੇ ਫ਼ੌਜਾਂ ਵੀ ਉਸ ਦੇ ਹਵਾਲੇ ਕਰ ਦਿੱਤੀਆਂ। ਤਾਂ ਬ੍ਰਾਹਮਣ ਕਹਿਣ ਲੱਗਾ ਕਿ ਫ਼ੌਜਾਂ ਦਾ ਖ਼ਰਚਾ ਕਿਥੋਂ ਚਲਾਵਾਂਗਾ? ਤਾਂ ਰਾਜੇ ਨੇ ਸਾਰਾ ਦੇਸ਼ ਵੀ ਦਾਨ ਦੇ ਦਿੱਤਾ। ਲਾਲਚੀ ਬ੍ਰਾਹਮਣ ਨੇ ਇਸ ਤਰੀਕੇ ਨਾਲ ਰਘੂ ਰਾਜੇ ਕੋਲੋਂ ਸਾਰਾ ਕੁਝ ਹੀ ਦਾਨ ਕਰਵਾ ਲਿਆ। ਰਾਜੇ ਦਾ ਮਨ ਪਹਿਲਾਂ ਹੀ ਉਪਰਾਮ ਰਹਿੰਦਾ ਸੀ ਪਰ ਇਸ ਜੰਜਾਲ ਵਿੱਚੋਂ ਨਿਕਲ ਨਹੀਂ ਸੀ ਸਕਦਾ। ਬ੍ਰਾਹਮਣ ਦੇ ਰੂਪ ਵਿਚ ਪਰਮਾਤਮਾ ਦੀ ਕਿਰਪਾ ਸਮਝ ਕੇ ਰਹਿੰਦੀ ਜ਼ਿੰਦਗੀ ਪਰਮਾਤਮਾ ਦੀ ਭਗਤੀ ਕਰਨ ਲਈ ਜੰਗਲ ਵਿਚ ਚਲਾ ਗਿਆ। ਇਸ ਨੂੰ ਮਹਾਤਮਾ ਜਾਣ ਕੇ ਨਾਰਦ ਜੀ ਵਿਚਰਦੇ ਹੋਏ ਮਿਲ ਗਏ। ਇਸ ਨੂੰ ਇਕ ਅਮਰ ਫਲ ਖਾਣ ਲਈ ਦੇ ਦਿੱਤਾ ਅਤੇ ਨਾਲ ਕਿਹਾ ਕਿ ਇਹ ਫਲ ਖਾਣ ਨਾਲ ਤੁਸੀਂ ਬਿਰਧ ਅਵਸਥਾ ਤੋਂ ਮੁੜ ਕੇ ਜਵਾਨ ਅਵਸਥਾ ਵਿਚ ਆ ਜਾਉਗੇ। ਤਾਂ ਉਸ ਰਘੂ ਰਾਜੇ ਨੇ ਤਪੱਸਵੀ ਰੂਪ ਵਿਚ ਅਮਰ ਫਲ ਪਾ ਕੇ ਸੋਚਿਆ ਕਿ ਮੈਂ ਤਾਂ ਪਹਿਲਾਂ ਹੀ ਜਵਾਨ ਅਵਸਥਾ ਹੰਢਾ ਚੁੱਕਾ ਹਾਂ, ਉਸ ਵਿਚ ਵਿਸ਼ੇ-ਵਿਕਾਰ ਹੀ ਭੋਗੇ ਹਨ। ਮਸਾਂ ਉਨ੍ਹਾਂ ਵਿਕਾਰਾਂ ਤੋਂ ਬੁਢਾਪੇ 'ਚ ਖਹਿੜਾ ਛੁਡਾਇਆ ਹੈ। ਮੁੜ ਕੇ ਜਵਾਨ ਹੋਣ ਦਾ ਅਰਥ ਤਾਂ ਵਿਸ਼ੇ-ਵਿਕਾਰਾਂ ਵਿਚ ਫਸਣਾ ਹੈ। ਮੈਂ ਹੁਣ ਜਵਾਨ ਹੋ ਕੇ ਕੀ ਲੈਣਾ ਹੈ। ਭਗਤੀ ਦਾ ਰਸ, ਉਮਰ ਜਵਾਨ ਹੋਵੇ ਭਾਵੇਂ ਬੁਢਾਪਾ, ਕੋਈ ਫ਼ਰਕ ਨਹੀਂ ਪੈਂਦਾ। ਇਹ ਸੋਚ ਕੇ ਅਮਰ ਫਲ ਉਸ ਲਾਲਚੀ ਬ੍ਰਾਹਮਣ ਨੂੰ ਦੇਣ ਲਈ ਸੋਚਿਆ ਜਿਸ ਨੇ ਇਸ ਦਾ ਸਭ ਕੁਝ ਸਾਂਭਿਆ ਸੀ। ਰਾਜੇ ਨੇ ਸੋਚਿਆ ਕਿ ਮਹਾਰਾਣੀ ਜਵਾਨ ਹੈ। ਇਹ ਬ੍ਰਾਹਮਣ ਬਿਰਧ ਅਵਸਥਾ ਵਿਚ ਹੈ। ਇਸ ਲਈ ਇਹ ਫਲ ਖਾ ਕੇ ਬ੍ਰਾਹਮਣ ਜਵਾਨ ਅਵਸਥਾ ਵਿਚ ਹੋ ਜਾਵੇਗਾ। ਇਹ ਭਲਾ ਸੋਚ ਕੇ ਅਮਰ ਫਲ ਦੇਣ ਲਈ ਬ੍ਰਾਹਮਣ ਪਾਸ ਚਲਾ ਗਿਆ ਅਤੇ ਇਹ ਅਮਰ ਫਲ ਬ੍ਰਾਹਮਣ ਨੂੰ ਦੇ ਦਿੱਤਾ ਕਿ ਤੂੰ ਇਸ ਨੂੰ ਖਾ ਕੇ ਜਵਾਨ ਹੋ ਜਾਵੇਂਗਾ। ਬ੍ਰਾਹਮਣ ਨੇ ਸੁਣ ਕੇ ਮਨ ਵਿਚ ਸੋਚਿਆ ਕਿ ਰਾਜੇ ਨੂੰ ਦਾਨ ਕਰਨ ਤੋਂ ਬਾਅਦ ਪਛਤਾਵਾ ਹੋਇਆ ਹੋਵੇਗਾ ਕਿ ਮੈਂ ਦਾਨ ਕਿਉਂ ਕਰ ਦਿੱਤਾ। ਹੁਣ ਰਾਜ ਪ੍ਰਾਪਤ ਕਰਨ ਲਈ ਅਮਰ ਫਲ ਦਾ ਬਹਾਨਾ ਲਾ ਕੇ ਵਿਹੁ ਫਲ ਦੇਣ ਲਈ ਆਇਆ ਹੈ। ਇਹ ਸੋਚ ਕੇ ਬ੍ਰਾਹਮਣ ਨੇ ਉਸ ਨੂੰ ਤਬੇਲੇ ਵਿਚ ਟੋਇਆ ਪੁੱਟ ਕੇ ਦੱਬ ਦਿੱਤਾ। ਇਕ ਦਿਨ ਮਹਾਰਾਣੀ ਨੇ ਆਪਣੀ ਗੋਲੀ ਨੂੰ ਤਾੜਨਾ ਕੀਤੀ ਅਤੇ ਉਸ ਨੂੰ ਮਾਰਿਆ ਕੁੱਟਿਆ। ਉਹ ਗੋਲੀ ਬਿਰਧ ਅਵਸਥਾ ਵਿਚ ਹੋਣ ਕਰਕੇ ਬਹੁਤ ਦੁਖੀ ਹੋਈ। ਸੋਚਦੀ ਹੈ ਕਿ ਰਾਣੀ ਨੇ ਮੇਰੇ ਬੁਢਾਪੇ ਦਾ ਵੀ ਖ਼ਿਆਲ ਨਹੀਂ ਕੀਤਾ, ਮੈਨੂੰ ਮਾਰਿਆ ਕੁੱਟਿਆ। ਐਸੇ ਜੀਵਨ ਨਾਲੋਂ ਮਰ ਜਾਣਾ ਚੰਗਾ ਹੈ। ਮਰਨ ਲਈ ਸੌਖਾ ਤਰੀਕਾ ਉਸ ਨੂੰ ਵਿਹੁ ਫਲ ਦਾ ਹੀ ਸੁੱਝਿਆ ਕਿ ਇਸ ਨੂੰ ਖਾ ਕੇ ਮਰ ਜਾਵਾਂ। ਜਦੋਂ ਟੋਆ ਪੁੱਟ ਕੇ ਉਹ ਫਲ ਖਾਧਾ ਤਾਂ ਮਰਨ ਦੀ ਬਜਾਏ ਨੌਜਵਾਨ ਹੋ ਗਈ। ਬ੍ਰਾਹਮਣ ਨੇ ਗੋਲੀ ਨੂੰ ਜਵਾਨ ਹੋਣ ਦਾ ਕਾਰਨ ਪੁੱਛਿਆ ਤਾਂ ਉਸ ਨੇ ਸਾਰੀ ਗੱਲ ਕਹਿ ਸੁਣਾਈ ਕਿ ਮੈਂ ਤਾਂ ਮਰਨ ਲਈ ਤੁਹਾਡਾ ਦੱਬਿਆ ਹੋਇਆ ਵਿਹੁ ਫਲ ਖਾਧਾ ਸੀ। ਮੈਨੂੰ ਨਹੀਂ ਪਤਾ ਕਿ ਜਵਾਨ ਕਿੱਦਾਂ ਹੋ ਗਈ। ਲਾਲਚੀ ਬ੍ਰਾਹਮਣ ਨੂੰ ਬੜਾ

ਪਛੁਤਾਵਾ ਹੋਇਆ ਕਿ ਮੈਂ ਬਹੁਤ ਵੱਡੀ ਗ਼ਲਤੀ ਕਰ ਬੈਠਾ ਹਾਂ। ਬ੍ਰਾਹਮਣ ਰਘੂ ਰਾਜੇ ਦੇ ਸੁਭਾਅ ਤੋਂ ਵਾਕਫ਼ ਸੀ। ਜੰਗਲ ਵਿਚ ਤਪ ਕਰਦੇ ਮਹਾਰਾਜੇ ਰਘੂ ਕੋਲ ਜਾ ਕੇ ਇਕ ਹੋਰ ਅਮਰ ਫਲ ਲੈਣ ਦੀ ਜਾਚਨਾ ਕੀਤੀ ਤਾਂ ਰਾਜੇ ਨੇ ਕਿਹਾ ਕਿ ਮੇਰੇ ਕੋਲ ਤਾਂ ਇਕ ਹੀ ਫਲ ਸੀ। ਉਹ ਤੈਨੂੰ ਦੇ ਦਿੱਤਾ। ਜੋ ਮੈਨੂੰ ਬ੍ਰਹਮਾ ਦੇ ਪੁੱਤਰ ਨਾਰਦ ਨੇ ਦਿੱਤਾ ਸੀ ਤਾਂ ਲਾਲਚੀ ਬ੍ਰਾਹਮਣ ਰਘੂ ਰਾਜੇ ਨੂੰ ਕਹਿਣ ਲੱਗਾ ਕਿ ਮੇਰੇ ਨਾਲ ਨਾਰਦ ਮੁਨੀ ਕੋਲ ਚੱਲੋ। ਰਘੂ ਰਾਜਾ ਜੀ ਇਸ ਬ੍ਰਾਹਮਣ ਦੇ ਨਾਲ ਨਾਰਦ ਕੋਲ ਪਹੁੰਚੇ। ਤਾਂ ਨਾਰਦ ਜੀ ਨੇ ਕਿਹਾ ਕਿ ਮੈਨੂੰ ਤਾਂ ਇਹ ਫਲ ਸ਼ਿਵ ਜੀ ਨੇ ਦਿੱਤਾ ਸੀ। ਤਾਂ ਮਹਾਰਾਜੇ ਅਤੇ ਨਾਰਦ ਨੂੰ ਨਾਲ ਲੈ ਕੇ ਸ਼ਿਵ ਜੀ ਕੋਲ ਪਹੁੰਚਿਆ। ਸ਼ਿਵ ਜੀ ਨੇ ਕਿਹਾ ਕਿ ਇਹ ਫਲ ਮੈਨੂੰ ਦਰਿਆ ਵਿਚ ਰੁੜ੍ਹਿਆ ਜਾਂਦਾ ਮਿਲਿਆ ਸੀ। ਤਾਂ ਰਘੂ ਰਾਜਾ, ਨਾਰਦ ਤੇ ਬ੍ਰਾਹਮਣ ਤਿੰਨੇ ਹੀ ਦਰਿਆ 'ਤੇ ਪਹੁੰਚੇ ਅਤੇ ਜਿਧਰੋਂ ਪਾਣੀ ਆਉਂਦਾ ਸੀ ਉਧਰ ਨੂੰ ਤੁਰ ਪਏ। ਤੁਰਦਿਆਂ ਤੁਰਦਿਆਂ ਕਿਨਾਰੇ 'ਤੇ ਇਕ ਬਹੁਤ ਸੁੰਦਰ ਬਗ਼ੀਚਾ ਆ ਗਿਆ। ਉਸ ਬਗ਼ੀਚੇ ਦੇ ਮੂਹਰੇ ਇਕ ਫੱਟਾ ਲੱਗਿਆ ਹੋਇਆ ਸੀ ਜਿਸ ਦੇ ਉਪਰ ਲਿਖਿਆ ਸੀ ਕਿ ਰਘੂ ਰਾਜੇ ਨੇ ਇਕ ਅਮਰ ਫਲ ਦਾਨ ਕੀਤਾ ਹੈ, ਉਸ ਦੇ ਬਦਲੇ ਉਸ ਨੂੰ ਇਕ ਅਮਰ ਫਲਾਂ ਦਾ ਬਗ਼ੀਚਾ ਮਿਲੇਗਾ ਅਤੇ ਰਾਜ ਦੇ ਦਾਨ ਬਦਲੇ ਬੈਕੁੰਠ ਦੇ ਸੁੰਦਰ ਮੰਦਰ ਮਿਲਣਗੇ ਅਤੇ ਸਵਰਗ ਦਾ ਰਾਜ ਮਿਲੇਗਾ। ਉਸ ਵੇਲੇ ਬ੍ਰਾਹਮਣ ਬੋਲ ਉਠਿਆ ਕਿ ਆਪ ਤਾਂ ਨਿਰਇੱਛਤ ਹੋ ਮੈਨੂੰ ਸਾਰਾ ਬਗ਼ੀਚਾ ਦਾਨ ਕਰ ਦਿਉ। ਰਾਜਾ ਦਾਨ ਕਰਨ ਲਈ ਤਿਆਰ ਹੋ ਗਿਆ। ਉਸ ਵੇਲੇ ਭਗਵਾਨ ਵਿਸ਼ਨੂੰ ਜੀ ਨੇ ਅੰਤਰਯਾਮਤਾ ਨਾਲ ਜਾਣ ਕੇ ਆਪਣੇ ਪਾਰਖਦਾਂ ਨੂੰ ਕਿਹਾ ਕਿ ਇਹ ਲਾਲਚੀ ਬ੍ਰਾਹਮਣ ਹੈ। ਮੇਰੇ ਭਗਤ ਰਾਜੇ ਦਾ ਸਭ ਕੁਝ ਲੈ ਕੇ ਵੀ ਨਹੀਂ ਰੱਜਿਆ। ਰਘੂ ਰਾਜੇ ਦੇ ਰਾਜ ਦਾਨ ਬਦਲੇ ਤਾਂ ਸਵਰਗ ਦਾ ਰਾਜ ਅਤੇ ਇਕ ਅਮਰ ਫਲ ਬਦਲੇ ਅਮਰ ਫਲਾਂ ਦਾ ਬਗ਼ੀਚਾ ਦੇ ਦਿੱਤਾ ਹੈ। ਜੇ ਰਾਜੇ ਨੇ ਅਮਰ ਫਲਾਂ ਦਾ ਬਗ਼ੀਚਾ ਦਾਨ ਕਰ ਦਿੱਤਾ ਤਾਂ ਇਸ ਦੇ ਬਦਲੇ ਕੀ ਦੇਵਾਂਗੇ ? ਇਸ ਵਾਸਤੇ ਇੰਜ ਕਰੋ ਕਿ ਬ੍ਰਾਹਮਣ ਦੇ ਚੁਲੀ ਛੁਡਾਉਣ ਤੋਂ ਪਹਿਲਾਂ ਹੀ ਬ੍ਰਾਹਮਣ ਦੀ ਜ਼ਿੰਦਗੀ ਸਮਾਪਤ ਕਰ ਦਿਉ। ਅਜਿਹੇ ਬੰਦਿਆਂ ਦੇ ਜਿਉਣ ਦਾ ਕੋਈ ਫ਼ਾਇਦਾ ਨਹੀਂ। ਪਾਰਖਦ ਸ਼ਕਤੀ ਨਾਲ ਤੁਰੰਤ ਹੀ ਉਥੇ ਪਹੁੰਚ ਗਏ ਜਿਥੇ ਰਾਜਾ ਅਜੇ ਚੁਲੀ ਛੱਡਣ ਹੀ ਲੱਗਾ ਸੀ। ਜਦੋਂ ਲਾਲਚੀ ਬ੍ਰਾਹਮਣ ਨੇ ਦਾਨ ਦਾ ਸੰਕਲਪ ਕਰਾਉਣ ਲਈ ਚੁਲੀ ਭਰਾਈ ਤਾਂ ਪਾਰਖਦਾਂ ਨੇ ਬ੍ਰਾਹਮਣ ਨੂੰ ਇਤਨੀ ਜ਼ੋਰ ਨਾਲ ਧੱਕਾ ਮਾਰਿਆ ਕਿ ਦਰਿਆ ਦੇ ਤੇਜ਼ ਪਾਣੀ ਵਿਚ ਰੋੜ੍ਹ ਦਿੱਤਾ। ਫੇਰ ਵਾਸਤੇ ਪਾਉਂਦਾ ਜਾਵੇ ਕਿ ਮੈਨੂੰ ਕੋਈ ਕੱਢ ਲਵੋ। ਤਾਂ ਪਾਰਖਦਾਂ ਨੇ ਕਿਹਾ ਕਿ ਤੂੰ ਪਾਣੀ ਵਿਚ ਹੀ ਚੰਗਾ ਹੈਂ, ਤੇਰੀ ਬਾਹਰ ਲੋੜ ਨਹੀਂ। ਇਸ ਤਰ੍ਹਾਂ ਤ੍ਰਿਸ਼ਨਾਲੂ ਪੁਰਖਾਂ ਦੀ ਪਦਾਰਥਾਂ ਦੀ ਭੁੱਖ ਕਦੇ ਨਹੀਂ ਮਿਟਦੀ। ਇਸੇ ਕਰਕੇ ਗੁਰੂ ਜੀ ਨੇ ਕਿਹਾ "ਭੁਖਿਆ ਭੁਖ ਨ ਉਤਰੀ"। ਜੈਸਾ ਕਿ :

**ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ਰਹਾਉ॥**
**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥**

*(ਰਾਗੁ ਗਉੜੀ ਮ: ੫, ਅੰਗ ੨੧੩)*

**ਸਹਸ ਖਟੇ ਲਖ ਕਉ ਉਠਿ ਧਾਵੈ ॥ ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**

*(ਗਉੜੀ ਸੁਖਮਨੀ ਮ: ੫, ਅੰਗ ੨੭੮-੭੯)*

# ਸਹਸ ਸਿਆਣਪਾ ਲਖ ਹੋਹਿ; ਤ ਇਕ ਨ ਚਲੈ ਨਾਲਿ ॥

ਜੇਕਰ ਸਹਸ = ਹਜ਼ਾਰਾਂ ਧਾਰਮਿਕ ਗ੍ਰੰਥਾਂ ਦੀਆਂ, ਲਖ = ਲੱਖਾਂ ਹੀ, ਸਿਆਣਪਾ = ਜਾਣਕਾਰੀਆਂ ਹੋਣ, ਤ = ਤਾਂ ਭੀ ਪਰਲੋਕ ਦੇ ਰਸਤੇ ਇਨ੍ਹਾਂ ਲੱਖਾਂ ਹਜ਼ਾਰਾਂ ਸਿਆਣਪਾਂ ਵਿੱਚੋਂ ਇਕ ਵੀ ਨਾਲ ਨ = ਨਹੀਂ ਚਲੈ = ਚੱਲਦੀ **ਵਾ:** ਅੰਤ ਦੇ ਵੇਲੇ ਮੌਤ ਦੇ ਨਾਲ ਕਿਸੇ ਦੀ ਸਿਆਣਪ ਕੰਮ ਨਹੀਂ ਆਉਂਦੀ; ਜੈਸਾ ਕਿ :

**ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥** *(ਸੋਰਠਿ ਮ: ੫, ਅੰਗ ੬੪੧)*

ਜਿਵੇਂ ਅਫ਼ਲਾਤੂ ਦੀ ਸਿਆਣਪ ਕੰਮ ਨਹੀਂ ਆਈ ਸੀ।

**ਸਾਖੀ—ਅਫ਼ਲਾਤੂ ਦੀ :** ਗੁਰਬਾਣੀ ਵਿਚ ਇਹ ਪੱਖ ਵੀ ਪ੍ਰਸਿੱਧ ਹੈ ਕਿ ਜੀਵ ਦੀਆਂ ਹਜ਼ਾਰਾਂ ਸਿਆਣਪਾਂ ਜਾਂ ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ ਭੀ ਹੋਣ ਤਾਂ ਵੀ ਪਰਲੋਕ ਵਿਚ ਕੋਈ ਸਿਆਣਪ ਨਾਲ ਜਾ ਕੇ ਸਹਾਇਤਾ ਨਹੀਂ ਕਰਦੀ। ਕਾਲ ਦੇ ਅੱਗੇ ਕੋਈ ਸਿਆਣਪ ਨਹੀਂ ਚੱਲਦੀ

ਜਿਵੇਂ ਬਾਦਸ਼ਾਹ ਸਿਕੰਦਰ ਦਾ ਇਕ ਵਜ਼ੀਰ ਸੀ ਜੋ ਬਹੁਤ ਅਕਲ ਵਾਲਾ ਸੀ, ਜਿਸ ਕੋਲ ਚਮਤਕਾਰੀ ਬੁੱਧੀ ਸੀ। ਇਸ ਦਾ ਨਾਮ ਅਫ਼ਲਾਤੂ ਪ੍ਰਸਿੱਧ ਹੈ। ਇਹ ਆਪਣੇ ਸਰੀਰ ਵਰਗੇ ਹੋਰ ਅਨੇਕਾਂ ਸਰੀਰ ਪੈਦਾ ਕਰ ਸਕਦਾ ਸੀ। ਇਹ ਸਿੱਧੀ ਦਾ ਬਲ ਇਸ ਨੂੰ ਪ੍ਰਾਪਤ ਸੀ। ਜਿਸ ਵੇਲੇ ਇਸ ਦੀ ਮੌਤ ਦਾ ਸਮਾਂ ਆਇਆ ਤਾਂ ਇਸ ਨੂੰ ਪਤਾ ਚੱਲ ਗਿਆ ਕਿ ਮੇਰੀ ਮੌਤ ਆਉਣ ਵਾਲੀ ਹੈ। ਇਸ ਨੇ ਧਰਮਰਾਜ ਦੇ ਦੂਤਾਂ ਨੂੰ ਭੁਲੇਖਾ ਦੇਣ ਵਾਸਤੇ ਆਪਣੇ ਵਰਗੇ ਕਈ ਸਰੀਰ ਬਣਾ ਲਏ ਕਿ ਮੌਤ ਮੈਨੂੰ ਸਿਆਣ ਕੇ ਨਾ ਮਾਰੇ। ਆਪ ਵੀ ਉਸ ਵਿਚ ਖੜਾ ਹੋ ਗਿਆ ਤਾਂ ਇਸ ਦੇ ਵਰਗੀਆਂ ਅਨੇਕਾਂ ਸ਼ਕਲਾਂ ਦੇਖ ਕੇ ਧਰਮਰਾਜ ਦੇ ਜਮਦੂਤ ਸਿਆਣ ਨਾ ਸਕੇ। ਉਸ ਨੂੰ ਮਾਰਨ ਤੋਂ ਬਿਨਾਂ ਜਮਦੂਤ ਧਰਮਰਾਜ ਨੂੰ ਕਹਿਣ ਲੱਗੇ ਕਿ ਕਿਸ ਦੇ ਪ੍ਰਾਣ ਕੱਢੀਏ, ਉਥੇ ਤਾਂ ਅਨੇਕਾਂ ਹੀ ਅਫਲਾਤੂ ਹਨ। ਇਹ ਸੁਣ ਕੇ ਧਰਮਰਾਜ ਨੇ ਜਮਦੂਤਾਂ ਨੂੰ ਕਿਹਾ ਕਿ ਉਹ ਆਪਣੇ ਆਪ ਵਿਚ ਬਹੁਤ ਸਿਆਣਾ ਬਣਦਾ ਹੈ, ਪਰ ਉਸ ਨੂੰ ਇਹ ਨਹੀਂ ਪਤਾ ਕਿ ਮੌਤ ਪਰਮਾਤਮਾ ਦੇ ਹੁਕਮ ਵਿਚ ਸਭ 'ਤੇ ਵਰਤਦੀ ਹੈ, ਮਨੁੱਖ ਦੀਆਂ ਸਿਆਣਪਾਂ ਇਸ ਨੂੰ ਬਚਾ ਨਹੀਂ ਸਕਦੀਆਂ। ਇਸ ਲਈ ਹੁਕਮ ਦਿੱਤਾ ਕਿ ਤੁਸੀਂ ਜਾ ਕੇ ਉਹਨਾਂ ਸ਼ਕਲਾਂ ਦੀਆਂ ਤਾਰੀਫ਼ਾਂ ਕਰਨੀਆਂ ਸ਼ੁਰੂ ਕਰ ਦਿਉ। ਫਿਰ ਇਕ ਦੋ ਵਿਚ ਨੁਕਸ ਕੱਢ ਦੇਣੇ ਕਿ ਉਸ ਦੇ ਨੱਕ, ਮੂੰਹ ਤੇ ਕੰਨ ਠੀਕ ਨਹੀਂ ਹਨ। ਜਮਦੂਤਾਂ ਨੇ ਇਸੇ ਤਰ੍ਹਾਂ ਆ ਕੇ ਤਾਰੀਫ਼ ਕਰਨੀ ਸ਼ੁਰੂ ਕਰ ਦਿੱਤੀ। ਕਹਿਣ ਲੱਗੇ ਕਿ ਸ਼ਕਲਾਂ ਬਣਾਉਣ ਵਾਲਿਆ! ਧੰਨ ਹੈ ਤੇਰੀ ਸਿਆਣਪ। ਅੱਜ ਤੱਕ ਇਹੋ ਜਿਹੀਆਂ ਇੱਕੋ ਤਰ੍ਹਾਂ ਦੀਆਂ ਸ਼ਕਲਾਂ ਕੋਈ ਵੀ ਸਿਆਣਾ ਨਹੀਂ ਘੜ ਸਕਿਆ। ਤੇਰੇ ਮਾਤਾ ਪਿਤਾ ਧੰਨ ਹਨ, ਜਿਨ੍ਹਾਂ ਨੇ ਇਹੋ ਜਿਹਾ ਸਿਆਣਾ ਪੁੱਤ ਪੈਦਾ ਕੀਤਾ ਹੈ। ਇਹ ਤਾਰੀਫ਼ ਕਰਦੇ ਤੁਰੇ ਗਏ। ਜਦੋਂ ਇਕ ਸਿਰੇ 'ਤੇ ਗਏ ਤੇ ਫਿਰ ਕਹਿ ਦਿੱਤਾ ਕਿ ਹੋਰ ਤਾਂ ਠੀਕ ਹੈ ਪਰ ਇਹ ਤੂੰ ਕੀ ਕਰ ਛੱਡਿਆ ਹੈ ਕਿ ਇਸ ਸ਼ਕਲ ਦਾ ਤਾਂ ਨੱਕ ਹੀ ਵਿੰਗਾ ਹੈ। ਇਸ ਮੂਰਤੀ ਦੀਆਂ ਅੱਖਾਂ ਟੇਢੀਆਂ ਹਨ। ਐਨਾ ਸਿਆਣਾ ਹੋ ਕੇ ਇਸ ਮੂਰਤੀ ਦਾ ਮੂੰਹ ਹੀ ਵਿੰਗਾ ਲਾ ਦਿੱਤਾ ਹੈ। ਉਸ ਵੇਲੇ ਅਫ਼ਲਾਤੂ ਗੁੱਸੇ ਵਿਚ ਆ ਕੇ ਬੋਲ ਪਿਆ ਤੇ ਕਹਿਣ ਲੱਗਾ ਕਿ ਤੁਸੀਂ ਕੌਣ ਹੋ ਨੁਕਸ ਕੱਢਣ ਵਾਲੇ ? ਕਿਸੇ ਵੀ ਮੂਰਤੀ ਦਾ ਨੱਕ ਮੂੰਹ ਵਿੰਗਾ ਨਹੀਂ ਹੈ। ਧਰਮਰਾਜ ਦੇ ਜਮਦੂਤਾਂ ਨੇ ਤੁਰੰਤ ਹੀ ਉਸ ਨੂੰ ਪਕੜ ਲਿਆ ਤੇ ਕਿਹਾ ਕਿ ਨੁਕਸ ਕੱਢਣਾ ਤਾਂ ਤੈਨੂੰ ਫੜਨ ਦਾ ਇਕ ਤਰੀਕਾ ਸੀ। ਪਕੜ ਕੇ ਧਰਮਰਾਜ ਦੀ ਕਚਹਿਰੀ ਵੱਲ ਤੋਰ ਦਿੱਤਾ ਕਿਉਂਕਿ ਮਨੁੱਖ ਦੀ ਹਉਮੈ ਅਪਮਾਨ ਨਹੀਂ ਸਹਿਨ ਕਰ ਸਕਦੀ। ਹਉਮੈ ਦੀ ਖ਼ੁਰਾਕ ਲੋਕਾਂ ਦੀ ਵਾਹ-ਵਾਹ ਤੇ ਜਸ ਵਡਿਆਈ ਹੈ। ਜਿੰਨੀ ਦੇਰ ਤੱਕ ਹਉਮੈ ਹੈ, ਉੱਨੀ ਦੇਰ ਤੱਕ ਜੰਮਣਾ ਮਰਨਾ ਵੀ ਬਣਿਆ ਰਹਿੰਦਾ ਹੈ। ਕਿੰਨਾ ਵੀ ਸਿਆਣਾ ਕਿਉਂ ਨਾ ਹੋਵੇ, ਹਉਮੈ ਉਸਨੂੰ ਰੋਲ ਕੇ ਰੱਖ ਦਿੰਦੀ ਹੈ। ਸੋ ਗੁਰੂ ਨਾਨਕ ਦੇਵ ਜੀ ਦਾ ਇਹ ਬਚਨ ਹੈ ਕਿ ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ ਪ੍ਰਾਪਤ ਕਰਨ ਵਾਲੇ ਨਾਲ ਪਰਲੋਕ ਨੂੰ ਇਕ ਵੀ ਸਿਆਣਪ ਨਾਲ ਨਹੀਂ ਜਾਂਦੀ; ਜੈਸਾ ਕਿ :

**ਦੋਹਰਾ॥ ਕੋਟਿ ਉਪਾਵਨ ਕੋ ਕਰੈ, ਕੈਸੋ ਸਿਆਨਾ ਹੋਇ॥**
**ਟਾਰੀ ਟਰਤਿ ਨ ਕਿਸੂ ਤੇ ਹੋਨਹਾਰ ਸੁ ਹੋਇ॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੨੫)*

ਉਪਰੋਕਤ ਸਾਖੀ ਦੇ ਵਿੱਚੋਂ ਕੇਵਲ ਸਿਧਾਂਤ ਲੈਣਾ। ਆਮ ਕਰ ਕੇ ਇਹੋ ਜਿਹੀਆਂ ਸਾਖੀਆਂ ਕਲਪ ਕੇ ਚੱਲ ਰਹੀ ਸਿਧਾਂਤਕ ਪੁਸ਼ਟੀ ਵਿਚ ਲਿਖੀਆਂ ਜਾਂਦੀਆਂ ਹਨ।

**ਸਾਖੀ—ਰਾਜੇ ਜਨਮੇਜੇ ਦੀ :** ਜੀਵ ਦੀ ਆਪਣੀ ਸਿਆਣਪ ਕੋਈ ਵੀ ਉਸ ਸਮੇਂ ਤਾ ਕੰਮ ਨਹੀਂ ਆਉਂਦੀ ਜਿੰਨੀ ਦੇਰ ਤਕ ਕਰਮ ਤੇ ਕਰਮ ਦਾ ਫਲ ਦੇਣ ਵਾਲਾ ਈਸ਼ਵਰ ਸਹਾਇਤਾ ਨਾ ਕਰੇ। ਸੰਸਾਰ ਦੀਆਂ ਹਜ਼ਾਰਾਂ ਸਿਆਣਪਾਂ ਸੰਸਾਰ ਵਿਚ ਹੀ ਰਹਿ ਜਾਂਦੀਆਂ ਹਨ, ਪਰਲੋਕ ਵਿਚ ਇਕ ਵੀ ਨਾਲ ਨਹੀਂ ਜਾਂਦੀ। ਇਸ ਦੇ ਉਪਰ ਇਕ ਦੁਆਪਰ ਦੀ ਘਟਨਾ ਵੀ ਢੁਕਦੀ ਹੈ। ਦੁਆਪਰ ਜੁੱਗ ਵਿਚ ਭਗਵਾਨ ਕ੍ਰਿਸ਼ਨ ਜੀ ਭਗਵਾਨ ਵਿਸ਼ਨੂੰ ਦੇ ਪੂਰਨ ਅਵਤਾਰ ਹੋਏ ਹਨ। ਉਨ੍ਹਾਂ ਦੀ ਭੂਆ ਦੇ ਪੁੱਤਰ, ਧਰਮ ਪੁੱਤਰ ਅਰਜਨ ਆਦਿ ਪੰਜ ਭਰਾ ਹੋਏ ਹਨ। ਅਰਜਨ ਦਾ ਅੱਗੇ ਪੁੱਤਰ ਅਭਿਮੰਨੂੰ ਹੋਇਆ ਹੈ। ਅਭਿਮੰਨੂੰ ਜਿਥੇ ਅਰਜਨ ਦਾ ਪੁੱਤਰ ਸੀ, ਉਥੇ ਭਗਵਾਨ ਕ੍ਰਿਸ਼ਨ ਦਾ ਸਕਾ ਭਾਣਜਾ ਵੀ ਸੀ ਕਿਉਂਕਿ ਕ੍ਰਿਸ਼ਨ ਜੀ ਦੀ ਭੈਣ ਸੁਭੱਦਰਾ ਅਰਜਨ ਨੂੰ ਵਿਆਹੀ ਹੋਈ ਸੀ। ਅਭਿਮੰਨੂੰ ਦਾ ਅੱਗੇ ਪੁੱਤਰ ਰਾਜਾ ਪ੍ਰੀਛਤ ਹੋਇਆ ਹੈ। ਇਹ ਬੜਾ ਧਰਮੀ ਰਾਜਾ ਸੀ। ਉਸ ਦਾ ਅੱਗੇ ਪੁੱਤਰ ਰਾਜਾ ਜਨਮੇਜਾ ਹੋਇਆ ਹੈ, ਜਿਸ ਦਾ ਸਾਰਾ ਪ੍ਰਸੰਗ ਸ੍ਰੀ ਦਸਮ ਗ੍ਰੰਥ ਵਿਚ ਕਲਗੀਧਰ ਪਿਤਾ ਜੀ ਨੇ ਲਿਖਿਆ ਹੈ; ਜੈਸਾ ਕਿ :

**ਰੂਆਲ ਛੰਦ ॥ ਰਾਜ ਕੋ ਗ੍ਰਿਹ ਪਾਇਕੈ ਜਨਮੇਜ ਰਾਜ ਮਹਾਨ ॥**
**ਸੂਰਬੀਰ ਹਠੀ ਤਪੀ ਦਸ ਚਾਰ ਚਾਰ ਨਿਧਾਨ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੪੧)*

ਸੋ ਇਸ ਕਰਕੇ ਜਨਮੇਜਾ ਰਾਜਾ ਜਿਥੇ ਜਪੀ ਤਪੀ ਤੇ ਹਠੀ ਸੀ, ਉਥੇ ਚੌਦਾਂ ਵਿੱਦਿਆ ਦਾ ਮਾਨੋ ਖ਼ਜ਼ਾਨਾ ਸੀ ਭਾਵ ਐਡਾ ਵੱਡਾ ਵਿਦਵਾਨ ਸੀ। ਰਾਜਗੱਦੀ ਨੂੰ ਪਾ ਕੇ ਉਸ ਵੇਲੇ ਦੇ ਧਰਮ ਦੇ ਕੰਮ ਯੱਗ ਆਦਿ ਕਰਨ ਲੱਗਾ। ਆਪਣੇ ਗੁਰਦੇਵ ਵਿਆਸ ਜੀ ਤੋਂ ਕਥਾ ਸੁਣਨ ਦਾ ਫੁਰਨਾ ਫੁਰਿਆ ਕਿ ਸਾਡੇ ਵੱਡਿਆਂ ਦੀ ਕਥਾ ਦਾ ਪ੍ਰਸੰਗ ਸੁਣਾਉ। ਵਿਆਸ ਜੀ ਨੇ ਸਾਰੇ ਪ੍ਰਸੰਗ ਸੁਣਾਉਣੇ ਸ਼ੁਰੂ ਕੀਤੇ। ਜਨਮੇਜਾ ਨੇ ਸ਼ੰਕਾ ਕੀਤੀ ਕਿ ਹੇ ਗੁਰਦੇਵ ਜੀ! ਇਹ ਜੋ ਤੁਸੀਂ ਪ੍ਰਸੰਗ ਸੁਣਾਇਆ ਹੈ ਕਿ ਭਗਵਾਨ ਵਿਸ਼ਨੂੰ ਦੇ ਅਵਤਾਰ ਭਗਵਾਨ ਕ੍ਰਿਸ਼ਨ ਜੀ ਪਾਂਡਵਾਂ ਦੇ ਸਹਾਇਕ ਸਨ, ਫਿਰ ਐਸਾ ਕਿਉਂ ਹੋਇਆ ? ਕਿਉਂਕਿ ਉਨ੍ਹਾਂ ਨੇ ਜੂਏ ਵਿਚ ਦ੍ਰੋਪਤੀ ਨੂੰ ਹਾਰਿਆ ਤਾਂ ਇਹ ਐਡਾ ਵੱਡਾ ਕਲੇਸ਼ ਛਿੜਿਆ ਜੋ ਕਿ ਸਾਡੇ ਬਜ਼ੁਰਗਾਂ ਨੂੰ ਭੋਗਣਾ ਪਿਆ। ਫਿਰ ਉਹ ਵੈਰਾਟ ਰਾਜੇ ਦੇ ਜਾ ਕੇ ਮਜ਼ਦੂਰੀ ਕਰਦੇ ਰਹੇ ਅਤੇ ਨਾਲੇ ਰੋਏ ਕਿ ਅਸੀਂ ਐਡੇ ਵੱਡੇ ਰਾਜੇ ਹੋ ਕੇ ਮਜ਼ਦੂਰੀ ਕਰਦੇ ਹਾਂ। ਜੈਸਾ ਕਿ :

**ਰੋਵਹਿ ਪਾਂਡਵ ਭਏ ਮਜੂਰ ॥ ਜਿਨ ਕੈ ਸੁਆਮੀ ਰਹਤ ਹਦੂਰਿ ॥** *(ਅੰਗ ੯੫੪)*

ਭਗਵਾਨ ਕ੍ਰਿਸ਼ਨ ਜੀ ਜਾਣਦੇ ਸਨ ਕਿ ਕੌਰਵ ਈਮਾਨਦਾਰ ਨਹੀਂ ਹਨ। ਛਲ-ਕਪਟ ਦਾ ਜੂਆ ਖੇਡਦੇ ਹਨ ਤਾਂ ਭਗਵਾਨ ਜੀ ਨੇ ਸਾਡੇ ਬਜ਼ੁਰਗਾਂ ਨੂੰ ਜੋ ਕ੍ਰਿਸ਼ਨ ਜੀ ਦੇ ਭੂਆ ਦੇ ਪੁੱਤਰ ਸਨ, ਉਨ੍ਹਾਂ ਨੂੰ ਕਿਉਂ ਨਾ ਰੋਕਿਆ ? ਮਹਾਂਰਿਸ਼ੀ ਵਿਆਸ ਜੀ ਨੇ ਕਿਹਾ ਕਿ ਹੋਨਹਾਰ ਹੀ ਐਸੀ ਹੈ ਜੋ ਵਰਤਣਾ ਹੈ ਉਹ ਵਰਤ ਕੇ ਹੀ ਰਹਿੰਦਾ ਹੈ। ਹੋਨਹਾਰ ਅਤੇ ਮੌਤ ਦੇ ਅੱਗੇ ਕਿਸੇ ਦੀ ਸਿਆਣਪ ਉਸ ਨੂੰ ਰੋਕਣ ਦੇ ਕੰਮ ਨਹੀਂ ਆਉਂਦੀ। ਉਸ ਦਾ ਹੁਕਮ ਅਟੱਲ ਹੈ। ਜੈਸਾ ਕਿ :

**ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥** *(ਅੰਗ ੭੬੩)*

ਇਸ ਗੱਲ 'ਤੇ ਰਾਜੇ ਜਨਮੇਜੇ ਨੇ ਸ਼ੰਕਾ ਕੀਤਾ ਤੇ ਕਿਹਾ ਕਿ ਜੇਕਰ ਸਾਹਮਣੇ ਖੂਹ ਜਾਂ ਟੋਇਆ ਦਿੱਸਦਾ ਹੋਵੇ ਤਾਂ ਫਿਰ ਉਸ ਵਿਚ ਕੋਈ ਜਾਣ ਬੁੱਝ ਕੇ ਨਹੀਂ ਡਿੱਗਦਾ। ਮਹਾਂਰਿਸ਼ੀ ਵਿਆਸ ਜੀ ਨੇ ਕਿਹਾ ਕਿ ਹੇ ਰਾਜਨ! ਤੇਰੇ 'ਤੇ ਭਾਵੀ ਵਰਤਣ ਵਾਲੀ ਹੈ। ਤੂੰ ਹੀ ਬਚ ਕੇ ਦਿਖਾ ਦੇਈਂ। ਤੈਨੂੰ ਪਹਿਲਾਂ ਦੱਸ ਦਿੰਦੇ ਹਾਂ ਕਿ ਤੇਰੀ ਮੌਤ ਕਿਵੇਂ ਆਉਣੀ ਹੈ। ਇਹ ਟਲੇਗੀ ਨਹੀਂ, ਤੂੰ ਜੋ ਮਰਜ਼ੀ ਉਪਾਅ ਕਰ ਲਵੀਂ। ਰਾਜੇ ਨੇ ਕਿਹਾ ਕਿ ਦੱਸੋ। ਤਾਂ ਵਿਆਸ ਜੀ ਨੇ ਕਿਹਾ ਕਿ ਕਾਂਸ਼ੀ ਦੇ ਰਾਜੇ ਦੀ ਪੁੱਤਰੀ ਨਾਲ ਤੇਰੀ ਸ਼ਾਦੀ ਹੋਣੀ ਹੈ। ਦਾਜ ਵਿਚ ਸੁੰਦਰ ਚਿਹਰੇ ਵਾਲੀ ਇਕ ਦਾਸੀ ਆਵੇਗੀ। ਉਸ ਦੇ ਰੂਪ 'ਤੇ ਲੁਭਾਏਮਾਨ ਹੋ ਕੇ ਤੂੰ ਉਸ ਨੂੰ ਪਟਰਾਣੀ

ਬਣਾਵੇਂਗਾ। ਇਕ ਘੋੜੀ 'ਤੇ ਚੜ੍ਹ ਕੇ ਸ਼ਿਕਾਰ ਕਰਨ ਲਈ ਜਾਵੇਂਗਾ। ਦਰਿਆ ਦੇ ਕਿਨਾਰੇ ਉਸ ਘੋੜੀ ਨੂੰ ਬੰਨ੍ਹ ਕੇ ਸੌਂ ਜਾਵੇਂਗਾ। ਉਸ ਦਰਿਆ ਵਿੱਚੋਂ ਇਕ ਘੋੜਾ ਪ੍ਰਗਟ ਹੋਵੇਗਾ, ਤੇਰੀ ਘੋੜੀ ਨੂੰ ਮਿਲੇਗਾ, ਜਿਸ ਕਰਕੇ ਤੇਰੀ ਘੋੜੀ ਤੋਂ ਕਾਲੇ ਕੰਨਾਂ ਵਾਲਾ ਤੇ ਚਿੱਟੇ ਰੰਗ ਵਾਲਾ ਵਛੇਰਾ ਪੈਦਾ ਹੋਵੇਗਾ। ਤੂੰ ਉਸ ਘੋੜੇ ਨੂੰ ਛੱਡ ਕੇ ਸਾਰਿਆਂ ਰਾਜਿਆਂ ਨੂੰ ਆਪਣੇ ਅਧੀਨ ਕਰੇਂਗਾ। ਸਾਰਿਆਂ ਰਾਜਿਆਂ ਨੂੰ ਜਿੱਤ ਕੇ ਰਾਜਸੂ ਯੱਗ ਕਰੇਂਗਾ। ਉਸ ਯੱਗ ਵਿਚ ਬ੍ਰਾਹਮਣਾਂ ਦੀਆਂ ਅਠਾਰਾਂ ਕੁਲਾਂ ਦੇ ਬ੍ਰਾਹਮਣ ਆਉਣਗੇ। ਜਦੋਂ ਉਨ੍ਹਾਂ ਬ੍ਰਾਹਮਣਾਂ ਨੂੰ ਪਦਾਰਥ ਵਰਤਾਉਗੇ ਤਾਂ ਤੇਰੀ ਦਾਸੀ ਤੋਂ ਬਣੀ ਰਾਣੀ ਨੂੰ ਦੇਖ ਕੇ ਬ੍ਰਾਹਮਣ ਇਕ ਦੂਜੇ ਨੂੰ ਇਸ਼ਾਰੇ ਨਾਲ ਸਮਝਾਉਣਗੇ ਕਿ ਖਾਣਾ ਵਰਤਾਉਣ ਲਈ ਇਕ ਹੀ ਔਰਤ ਵਾਰ-ਵਾਰ ਆਉਂਦੀ ਹੈ ਜਾਂ ਬਦਲ-ਬਦਲ ਕੇ ਹੋਰ ਔਰਤਾਂ ਆਉਂਦੀਆਂ ਹਨ। ਕਿਉਂਕਿ ਦਾਸੀ ਤੋਂ ਬਣੀ ਪਟਰਾਣੀ ਬਸਤ੍ਰ ਪਹਿਨਣ ਦੀ ਬਹੁਤ ਸ਼ੌਕੀਨ ਹੋਵੇਗੀ। ਉਹ ਹਰ ਵਾਰ ਖਾਣਾ ਵਰਤਾਉਣ ਵੇਲੇ ਸਾੜ੍ਹੀ ਬਦਲ ਕੇ ਆਵੇਗੀ। ਇਹ ਪਰਖਣ ਲਈ ਇਕ ਨੌਜਵਾਨ ਬ੍ਰਾਹਮਣ ਖੀਰ ਦਾ ਛਿੱਟਾ ਰਾਣੀ ਦੇ ਪੈਰ ਉਪਰ ਪਾਏਗਾ। ਜਦੋਂ ਰਾਣੀ ਦੁਬਾਰਾ ਆਏਗੀ ਤਾਂ ਉਹ ਦੇਖ ਕੇ ਹੱਸ ਪੈਣਗੇ ਕਿ ਇਹ ਤਾਂ ਉਹੀ ਹੈ। ਰਾਣੀ ਤੈਨੂੰ ਆ ਕੇ ਸ਼ਿਕਾਇਤ ਕਰੇਗੀ ਕਿ ਇਹ ਬ੍ਰਾਹਮਣ ਨਹੀਂ ਹਨ, ਕਿਸੇ ਥਾਂ ਦੇ ਮੁਸ਼ਟੰਡੇ ਇਕੱਠੇ ਕੀਤੇ ਹੋਏ ਹਨ। ਇਨ੍ਹਾਂ ਨੂੰ ਇਹ ਵੀ ਸ਼ਰਮ ਨਹੀਂ ਕਿ ਮੈਂ ਮਹਾਰਾਜੇ ਦੀ ਪਟਰਾਣੀ ਹਾਂ। ਇਹ ਕਹਿ ਕੇ ਰਾਣੀ ਤੈਨੂੰ ਗੁੱਸਾ ਚੜ੍ਹਾਏਗੀ। ਤੂੰ ਅਠਾਰਾਂ ਗੋਤਰਾਂ ਦੇ ਬ੍ਰਾਹਮਣਾਂ ਨੂੰ ਸਾੜ ਸਾੜ ਕੇ ਮਾਰੇਂਗਾ। ਬ੍ਰਾਹਮਣਾਂ ਦੇ ਮਾਰਨ ਕਰਕੇ ਤੈਨੂੰ ਕੋੜ੍ਹ ਹੋ ਜਾਵੇਗਾ। ਫਿਰ ਤੂੰ ਅਠਾਰਾਂ ਪਰਬਾਂ ਵਾਲਾ ਮਹਾਂਭਾਰਤ ਦਾ ਪ੍ਰਸੰਗ ਸੁਣੇਗਾ। ਉਸ ਕਥਾ ਵਿਚ ਜਦ ਤੇਰੇ ਬਜ਼ੁਰਗ ਦਾ ਪ੍ਰਸੰਗ ਆਏਗਾ ਕਿ ਭੀਮ ਸੈਨ ਏਡਾ ਵੱਡਾ ਬਲੀ ਸੀ ਕਿ ਜਿਸ ਨੇ ਗੰਧਰਵਾਂ ਨਾਲ ਭਿਆਨਕ ਜੰਗ ਕੀਤਾ। ਹਾਥੀ ਫੜ ਫੜ ਕੇ ਆਕਾਸ਼ ਨੂੰ ਚੜ੍ਹਾਏ, ਜੋ ਮੁੜ ਕੇ ਧਰਤੀ 'ਤੇ ਨਹੀਂ ਡਿੱਗੇ, ਆਕਾਸ਼ ਵਿਚ ਹੀ ਖ਼ਤਮ ਹੋ ਗਏ। ਰਾਜਨ, ਇਹ ਕਥਾ ਸੁਣ ਕੇ ਤੂੰ ਨੱਕ ਚੜ੍ਹਾ ਕੇ ਸ਼ੰਕਾ ਕਰੇਂਗਾ ਕਿ ਇਹ ਝੂਠ ਹੈ, ਇਸ ਤਰ੍ਹਾਂ ਨਹੀਂ ਹੋ ਸਕਦਾ। ਕਥਾ ਦੇ ਪ੍ਰਤਾਪ ਨਾਲ ਤੇਰਾ ਬਾਕੀ ਦਾ ਸਾਰਾ ਕੋੜ੍ਹ ਹਟ ਜਾਵੇਗਾ ਪਰ ਜਿਹੜਾ ਨੱਕ ਚੜ੍ਹਾ ਕੇ ਸ਼ੰਕਾ ਕਰੇਂਗਾ, ਤੇਰੇ ਨੱਕ ਦਾ ਕੋੜ੍ਹ ਰਹਿ ਜਾਵੇਗਾ, ਜਿਸ ਕਰਕੇ ਤੇਰੀ ਮੌਤ ਹੋਵੇਗੀ। ਮੈਂ ਹੁਣ ਤੈਨੂੰ ਤੇਰੀ ਮੌਤ ਦਾ ਕਾਰਨ ਦੱਸ ਦਿੱਤਾ ਹੈ। ਹੁਣ ਤੂੰ ਇਸ ਤੋਂ ਬਚ ਕੇ ਦਿਖਾਈਂ। ਵਿਆਸ ਜੀ ਦੇ ਰੋਕਣ ਤੋਂ ਰਾਜੇ ਨੇ ਨਿਸਚਾ ਕਰ ਲਿਆ ਕਿ ਮੈਂ ਕਾਸ਼ੀ ਦੇ ਰਾਜੇ ਦੀ ਪੁੱਤਰੀ ਨਾਲ ਆਈ ਹੋਈ ਦਾਸੀ ਨੂੰ ਪਟਰਾਣੀ ਨਹੀਂ ਬਣਾਵਾਂਗਾ ਤੇ ਨਾ ਹੀ ਮੈਂ ਘੋੜੀ ਖ਼ਰੀਦਾਂਗਾ। ਕੁਝ ਸਮਾਂ ਲੰਘਿਆ ਤਾਂ ਅਚਾਨਕ ਹੀ ਘੋੜਿਆਂ ਦੇ ਤਬੇਲੇ ਵਿਚ ਬਿਮਾਰੀ ਪੈਣ ਕਰਕੇ ਸਾਰੇ ਘੋੜੇ ਮਰ ਗਏ। ਹੁਣ ਨਵੇਂ ਘੋੜੇ ਖ਼ਰੀਦਣ ਲਈ ਰਾਜਾ ਆਗਿਆ ਨਹੀਂ ਦਿੰਦਾ। ਵਜ਼ੀਰ ਬੜਾ ਚਿੰਤਤ ਹੋਇਆ। ਰਾਜੇ ਨੂੰ ਕਹਿਣ ਲੱਗਾ ਕਿ ਹੇ ਰਾਜਨ! ਇਸ ਤਰ੍ਹਾਂ ਤੇਰਾ ਰਾਜ ਪ੍ਰਬੰਧ ਨਹੀਂ ਚੱਲ ਸਕਦਾ, ਤੂੰ ਆਪਣਾ ਰਾਜ ਗਵਾ ਬੈਠੇਂਗਾ। ਇਸ ਲਈ ਘੋੜੇ ਤਾਂ ਖ਼ਰੀਦਣੇ ਹੀ ਪੈਣਗੇ। ਤੈਨੂੰ ਜੋ ਵਿਆਸ ਜੀ ਨੇ ਕਿਹਾ ਹੈ ਕਿ ਘੋੜੀ ਖ਼ਰੀਦੇਂਗਾ ਤਾਂ ਤੇਰੀ ਮੌਤ ਦਾ ਕਾਰਨ ਬਣੇਗਾ। ਆਪਾਂ ਘੋੜੀ ਨਹੀਂ ਖ਼ਰੀਦਦੇ, ਪਰ ਘੋੜੇ ਤਾਂ ਖ਼ਰੀਦ ਸਕਦੇ ਹਾਂ। ਘੋੜੇ ਖ਼ਰੀਦਣ ਦਾ ਰਾਜੇ ਨੇ ਹੁਕਮ ਦੇ ਦਿੱਤਾ। ਵਜ਼ੀਰ ਨੇ ਘੋੜੇ ਖ਼ਰੀਦ ਲਏ। ਇਕ ਵਾਰੀ ਇਕ ਘੋੜਿਆਂ ਦਾ ਸੌਦਾਗਰ ਅਤਿਅੰਤ ਸੁੰਦਰ ਘੋੜੀ ਲੈ ਕੇ ਆਇਆ। ਘੋੜੀ 'ਤੇ ਸੁਹੱਪਣ ਕੁਦਰਤ ਨੇ ਐਸਾ ਬਣਾਇਆ ਹੋਇਆ ਸੀ ਕਿ ਜਿਸ ਨੂੰ ਦੇਖ ਕੇ ਰਾਜਾ ਘੋੜੀ ਖ਼ਰੀਦੇ ਬਿਨਾਂ ਰਹਿ ਨਾ ਸਕਿਆ। ਖ਼ਰੀਦਣ ਵੇਲੇ ਵਜ਼ੀਰ ਨੇ ਕਿਹਾ ਕਿ ਮਹਾਰਾਜ! ਤੁਸੀਂ ਤਾਂ ਘੋੜੀ ਖ਼ਰੀਦਣੀ ਨਹੀਂ ਸੀ। ਰਾਜੇ ਨੇ ਕਿਹਾ ਕਿ ਕੋਈ ਗੱਲ ਨਹੀਂ, ਆਪਾਂ ਇਸ 'ਤੇ ਸਵਾਰੀ ਨਹੀਂ ਕਰਾਂਗੇ। ਬੜੀ ਦੇਰ ਤੱਕ ਉਹ ਤਬੇਲੇ ਵਿਚ ਖੜੀ ਰਹੀ। ਇਕ ਦਿਨ ਰਾਜੇ ਦੇ ਮਨ ਵਿਚ ਆਈ ਕਿ ਇਸ ਦੇ ਖ਼ਰੀਦਣ ਦਾ ਕੀ ਫ਼ਾਇਦਾ ਹੋਇਆ ਜੇ ਸਵਾਰੀ ਹੀ ਨਾ ਕੀਤੀ। ਚਲੋ ਇਕ ਵਾਰੀ ਤਾਂ ਸਵਾਰੀ ਕਰ ਕੇ ਵੇਖ ਲਈਏ। ਰਾਜਾ ਉਸ 'ਤੇ ਸਵਾਰ ਹੋ ਕੇ ਸ਼ਿਕਾਰ ਨੂੰ ਚਲਾ ਗਿਆ ਇਹ ਸੋਚ ਕੇ ਕਿ ਇਸ ਨੂੰ ਦਰਿਆ ਵੱਲ ਨਹੀਂ ਜਾਣ ਦਿਆਂਗਾ। ਦਰਿਆ ਵੱਲ ਘੋੜੀ ਆਪਣੇ ਆਪ ਖਿੱਚ ਕੇ ਲੈ ਗਈ। ਕਿਨਾਰੇ

’ਤੇ ਜਾ ਕੇ ਰਾਜੇ ਨੂੰ ਇਤਨੀ ਸੁਸਤੀ ਪੈ ਗਈ ਕਿ ਥਕਾਨ ਲਾਹੁਣ ਵਾਸਤੇ ਘੋੜੀ ਬੰਨ੍ਹ ਕੇ ਸੌਂ ਗਿਆ। ਦਰਿਆ ਵਿੱਚੋਂ ਇਕ ਘੋੜਾ ਨਿਕਲਿਆ, ਘੋੜੀ ਨੂੰ ਮਿਲਿਆ ਜਿਸ ’ਤੇ ਸਮਾਂ ਪਾ ਕੇ ਕਾਲੇ ਕੰਨ ਤੇ ਚਿੱਟੇ ਰੰਗ ਦਾ ਵਛੇਰਾ ਪੈਦਾ ਹੋਇਆ। ਫਿਰ ਉਸ ਦੀ ਪਾਲਣਾ ਕੀਤੀ। ਜਦੋਂ ਵੱਡਾ ਹੋਇਆ ਤਾਂ ਉਸ ਨੂੰ ਛੱਡ ਕੇ ਦਿਗਵਿਜੇ ਕੀਤੀ ਤੇ ਫਿਰ ਰਾਜਸੂ ਯੱਗ ਵਿਚ ਅਠਾਰਾਂ ਗੋਤਰਾਂ ਦੇ ਬ੍ਰਾਹਮਣ ਬੁਲਾਏ। ਤਾਂ ਕਾਂਸ਼ੀ ਵਾਲੇ ਰਾਜੇ ਦੀ ਪੁੱਤਰੀ ਨਾਲ ਆਈ ਹੋਈ ਦਾਸੀ ਨੂੰ ਉਸ ਦੇ ਸਰੂਪ ’ਤੇ ਲੁਭਾਏਮਾਨ ਹੋ ਕੇ ਪਟਰਾਣੀ ਬਣਾਇਆ। ਲੰਗਰ ਵਰਤਾਉਂਦੀ ਹੋਈ ਹਰ ਵਾਰੀ ਸਾੜ੍ਹੀ ਬਦਲ ਕੇ ਆਉਂਦੀ ਰਹੀ। ਬ੍ਰਾਹਮਣਾਂ ਦੇ ਲੜਕੇ ਆਪਸ ਵਿਚ ਗੱਲਾਂ ਕਰਨ ਲੱਗੇ ਕਿ ਇਹ ਉਹੀ ਰਾਣੀ ਹੈ ਕਿ ਜਾਂ ਬਦਲ ਬਦਲ ਕੇ ਆਉਂਦੀ ਹੈ। ਇਕ ਸ਼ਰਾਰਤੀ ਬ੍ਰਾਹਮਣ ਨੇ ਖੀਰ ਦਾ ਛਿੱਟਾ ਰਾਣੀ ਦੇ ਪੈਰਾਂ ’ਤੇ ਪਾ ਦਿੱਤਾ। ਜਦੋਂ ਸਾੜ੍ਹੀ ਬਦਲ ਕੇ ਆਈ ਤਾਂ ਸਾਰੇ ਹੱਸ ਪਏ ਕਿ ਇਕ ਰਾਣੀ ਹੀ ਬਾਰ-ਬਾਰ ਕੱਪੜੇ ਬਦਲ ਕੇ ਆਉਂਦੀ ਹੈ। ਇਹ ਵੀ ਮੰਨਿਆ ਜਾਂਦਾ ਹੈ ਕਿ ਹਵਾ ਨਾਲ ਉਸ ਦੀ ਸਾੜ੍ਹੀ ਥੋੜ੍ਹੀ ਜਿਹੀ ਉੱਡ ਗਈ ਸੀ, ਉਸ ਦੇ ਬੇ-ਪੜਦ ਹੋਣ ਕਰਕੇ ਬ੍ਰਾਹਮਣ ਹੱਸੇ। ਰਾਣੀ ਦੇ ਸ਼ਿਕਾਇਤ ਕਰਨ ’ਤੇ ਰਾਜੇ ਨੇ ਕ੍ਰੋਧ ਵਿਚ ਆ ਕੇ ਅਠਾਰਾਂ ਗੋਤਰਾਂ ਦੇ ਬ੍ਰਾਹਮਣਾਂ ਨੂੰ ਮਾਰ ਦਿੱਤਾ; ਜੈਸਾ ਕਿ :

**ਰਾਜਾ ਜਨਮੇਜਾ ਦੇ ਮਤੀ ਬਰਜਿ ਬਿਆਸਿ ਪੜ੍ਹਾਇਆ ॥**
**ਤਿਨਿ ਕਰਿ ਜਗ ਅਠਾਰਹ ਘਾਏ ਕਿਰਤੁ ਨ ਚਲੈ ਚਲਾਇਆ ॥** *(ਅੰਗ ੧੩੪੪)*

ਇਸ ਪ੍ਰਕਾਰ ਜਦੋਂ ਰਾਜੇ ਕੋਲੋਂ ਸਭ ਕੁਝ ਹੋ ਗਿਆ ਤਾਂ ਰਾਜੇ ਦੇ ਜਿਸਮ ’ਤੇ ਕੋੜ੍ਹ ਹੋ ਗਿਆ, ਜਿਸ ਕਰਕੇ ਰਾਜਾ ਕੋੜ੍ਹੀ ਹੋ ਕੇ ਰੋਇਆ; ਜੈਸਾ ਕਿ :

**ਰੋਵੈ ਜਨਮੇਜਾ ਖੁਇ ਗਇਆ ॥ ਏਕੀ ਕਾਰਣਿ ਪਾਪੀ ਭਇਆ ॥** *(ਸਲੋਕ ਮ: ੧, ਅੰਗ ੯੫੪)*

ਸੋ ਇਸ ਤਰ੍ਹਾਂ ਗੁਰੂ ਤੋਂ ਬੇਮੁਖ ਹੋਣ ਕਾਰਨ ਜਨਮੇਜਾ ਰਾਜਾ ਭੁੱਲਿਆ। ਪਾਪ ਕਰਕੇ ਰੋਇਆ। ਫਿਰ ਅਭਿਮਾਨ ਤਿਆਗ ਕੇ ਵਿਆਸ ਜੀ ਦੇ ਚਰਨੀਂ ਲੱਗਾ। ਵਿਆਸ ਜੀ ਨੇ ਕਿਹਾ ਕਿ ਕਥਾ ’ਤੇ ਕਿਤੇ ਸ਼ੰਕਾ ਨਹੀਂ ਕਰਨੀ, ਸਤਿ ਕਰਕੇ ਮੰਨਣਾ। ਵਿਆਸ ਜੀ ਨੇ ਅਠਾਰਾਂ ਪਰਬਾਂ ਵਾਲਾ ਮਹਾਂਭਾਰਤ ਸੁਣਾਇਆ। ਸੁਣਦਿਆਂ ਸੁਣਦਿਆਂ ਜਦੋਂ ਭੀਮ ਸੈਨ ਦਾ ਪ੍ਰਸੰਗ ਆਇਆ ਤਾਂ ਰਾਜੇ ਨੇ ਸ਼ੰਕਾ ਕੀਤੀ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਹਾਥੀ ਆਕਾਸ਼ ਨੂੰ ਚੜ੍ਹਾ ਦਿੱਤੇ। ਬਾਕੀ ਸਾਰਾ ਕੋੜ੍ਹ ਕਥਾ ਸੁਣਨ ਨਾਲ ਹਟ ਗਿਆ ਸੀ ਪਰ ਨੱਕ ਉੱਤੇ ਜਿਉਂ ਦਾ ਤਿਉਂ ਰਿਹਾ। ਇਸੇ ਕੋੜ੍ਹ ਕਰਕੇ ਰਾਜੇ ਜਨਮੇਜੇ ਦੀ ਮੌਤ ਹੋ ਗਈ।

ਸੋ ਇਸ ਕਰਕੇ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਨ ਕੀਤਾ ਹੈ ਕਿ ਹਜ਼ਾਰਾਂ ਗ੍ਰੰਥਾਂ ਦੀਆਂ ਲੱਖਾਂ ਸਿਆਣਪਾਂ ਜੀਵ ਦੇ ਕੋਲ ਹੋਣ ਪਰ ਜੋ ਪਰਮੇਸ਼ਰ ਵੱਲੋਂ ਮੌਤ ਦਾ ਵਰਤਾਰਾ ਵਰਤਣਾ ਹੈ, ਉਸ ਮੌਤ ਨੂੰ ਰੋਕਣ ਲਈ ਬੁੱਧੀ ਦੀ ਇਕ ਵੀ ਸਿਆਣਪ ਨਹੀਂ ਚੱਲਦੀ। ਜਿਵੇਂ ਰਾਜੇ ਜਨਮੇਜੇ ਨੂੰ ਵਿਆਸ ਜੀ ਨੇ ਅਨੇਕਾਂ ਸਿਆਣਪਾਂ ਦਿੱਤੀਆਂ ਪਰ ਇਕ ਵੀ ਕੰਮ ਨਹੀਂ ਆਈ।

## ਅਰਥ ਨੰ: ੨

### ਸੋਚੈ, ਸੋਚਿ ਨ ਹੋਵਈ; ਜੇ ਸੋਚੀ ਲਖ ਵਾਰ ॥

ਸਰੀਰ ਦੀ ਸੋਚੈ = ਸ਼ੁੱਧਤਾ ਕਰਨ ਨਾਲ ਮਨ ਦੀ ਸੋਚਿ = ਪਵਿੱਤਰਤਾ ਨਹੀਂ ਹੁੰਦੀ, ਭਾਵੇਂ ਲਖ ਵਾਰ = ਲੱਖਾਂ ਵਾਰੀ ਸਰੀਰ ਦੀ ਸ਼ੁੱਧਤਾ ਕਰ ਲਈਏ। ਗੰਦੇ ਫੁਰਨਿਆਂ ਨਾਲ ਮਨ ਦੀ ਅਪਵਿੱਤਰਤਾ ਜਿਉਂ ਦੀ ਤਿਉਂ ਰਹਿੰਦੀ ਹੈ। ਜੈਸਾ ਕਿ :

**ਬਾਹਰਿ ਧੋਤੀ ਤੂਮੜੀ ਅੰਦਰਿ ਵਿਸੁ ਨਿਕੋਰ ॥** *(ਅੰਗ ੭੮੯)*
**ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨ ਤਊ ਨ ਜਾਈ ॥** *(ਅੰਗ ੬੫੬)*
**ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨ ਹੋਇ ॥** *(ਵਡਹੰਸ ਮ: ੩, ਅੰਗ ੫੫੮)*

**ਅਥਵਾ** ਸੋਚੈ = ਵਿਚਾਰ ਕਰਨ ਨਾਲ ਪਰਮੇਸਰ ਦੀ ਪ੍ਰਾਪਤੀ ਵਾਲੀ ਪ੍ਰਮਾਰਥ ਦੀ ਸੋਚਿ = ਵਿਚਾਰ ਪ੍ਰਾਪਤ ਨਹੀਂ ਹੋਵਈ = ਹੋ ਸਕਦੀ, ਭਾਵੇਂ ਜੇਕਰ ਇਹੋ ਜਿਹੀਆਂ ਵਿਚਾਰਾਂ ਲੱਖਾਂ ਵਾਰ ਕਰੀਏ। ਸੋਚੈ = ਚਿਤਵਨੀ ਕਰਕੇ ਚਿਤ ਵਿਚ ਪ੍ਰਭੂ ਦੀ ਸੋਚਿ = ਚਿਤਵਨੀ ਨਹੀਂ ਹੁੰਦੀ ਭਾਵੇਂ ਲੱਖਾਂ ਵਾਰੀ ਚਿਤਵਨੀ ਕਰੀਏ।

**ਚੁਪੈ, ਚੁਪਿ ਨ ਹੋਵਈ; ਜੇ ਲਾਇ ਰਹਾ ਲਿਵ ਤਾਰ ॥**

ਮੁੱਖ ਦੀ ਚੁਪੈ = ਚੁੱਪ ਰਹਿਣ ਨਾਲ ਮਨ ਦੇ ਫੁਰਨਿਆਂ ਦੀ ਚੁੱਪ ਨਹੀਂ ਹੁੰਦੀ, ਕਿਉਂਕਿ ਮਨ ਦੇ ਸੰਕਲਪ-ਵਿਕਲਪ ਦੀ ਧਾਰਾ ਹਉਮੈ ਦੇ ਪ੍ਰਵਾਹ ਕਰਕੇ ਰੁਕਦੀ ਨਹੀਂ ਹੈ ਅਤੇ ਤ੍ਰੈਗੁਣਾਂ ਦਾ ਸਰੀਰ ਹੋਣ ਕਰਕੇ ਸਰੀਰਕ ਲੋੜਾਂ ਵੀ ਚੁੱਪ ਨਹੀਂ ਹੁੰਦੀਆਂ ਜਿਸ ਕਰਕੇ ਅੰਤਹਕਰਣ ਵਿਚ ਹਿਲਾਉ ਬਣਿਆ ਰਹਿੰਦਾ ਹੈ। ਭਾਵੇਂ ਜੇ = ਜੇਕਰ ਚੁੱਪ ਕਰਨ ਰੂਪ ਬਿਰਤੀ ਨੂੰ ਤਾਰ = ਇਕ ਰਸ ਤੇਲ ਧਾਰਾਂ ਵਾਂਗ ਲਾ ਰੱਖੇ ਤਾਂ ਵੀ ਮਨ ਦੇ ਸੰਕਲਪਾਂ ਵੱਲੋਂ ਚੁੱਪ ਨਹੀਂ ਹੋ ਸਕਦੀ; ਜੈਸਾ ਕਿ :

**ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥** *(ਅੰਗ ੧੦੦੩)*

ਸੰਸਕ੍ਰਿਤ ਵਿਚ ਤਾਰ, ਸੂਤ ਜਾਂ ਡੋਰੀ ਨੂੰ ਕਹਿੰਦੇ ਹਨ, ਭਾਵ ਇਕ-ਰਸ ਦਾ ਹੀ ਹੈ ਤੇ ਇਕ-ਰਸ ਤੇਲ ਦੀ ਧਾਰਾ ਵਾਂਗ ਬਿਰਤੀ ਦਾ ਪ੍ਰਵਾਹ ਹੋ ਜਾਣਾ।

**ਭੁਖਿਆ, ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ ॥**

ਦਿਖਾਵੇ ਮਾਤਰ ਭੁੱਖੇ ਰਹਿਣਾ। ਜਿਸ ਤਰ੍ਹਾਂ ਵਰਤ ਰੱਖਣੇ ਜਾਂ ਕਈ ਲੋਕ ਕਹਿੰਦੇ ਹਨ ਕਿ ਅਸੀਂ ਕੁਝ ਭੀ ਖਾਂਦੇ ਨਹੀਂ ਹਾਂ, ਆਦਿ। ਐਸਾ ਪਾਖੰਡ ਰੂਪ ਕਰਮ ਕਰਨ ਨਾਲ ਮਨ ਵਿੱਚੋਂ ਪਦਾਰਥਾਂ ਦੀ ਤ੍ਰਿਸ਼ਨਾ **ਵਾ:** ਆਸਾ ਰੂਪ ਭੁੱਖ ਨਹੀਂ ਉਤਰਦੀ। ਜੇ = ਜੇਕਰ ਉਹ ਇੰਦਰੀਆਂ ਰੂਪ ਪੁਰੀਆਂ ਨੂੰ ਪਦਾਰਥਾਂ ਦੇ ਭਾਰ = ਬੋਝ ਵੱਲੋਂ ਬੰਨਾ = ਬੰਨ੍ਹ ਭਾਵ ਦਮਨ ਕਰ ਲੈਣ ਤਾਂ ਭੀ ਮਨ ਦੀ ਆਸਾ ਤ੍ਰਿਸ਼ਨਾ ਰੂਪੀ ਭੁੱਖ ਬਣੀ ਰਹਿੰਦੀ ਹੈ **ਵਾ:** ਭੁੱਖਿਆਂ ਰਹਿਣ ਨਾਲ ਤ੍ਰਿਸ਼ਨਾ ਰੂਪੀ ਭੁੱਖ ਨਹੀਂ ਮਿਟਦੀ ਇਹ ਤਾਂ ਮਿਟਦੀ ਹੈ ਜੇ ਚੌਦਾਂ ਪੁਰੀਆਂ ਦੇ ਪਦਾਰਥਾਂ ਤੋਂ ਮਨ ਨੂੰ ਬੰਨ ਲਈਏ ਭਾਵ ਰੋਕ ਲਈਏ।

**ਸਹਸ, ਸਿਆਣਪਾ ਲਖ ਹੋਹਿ; ਤ ਇਕ ਨ ਚਲੈ ਨਾਲਿ ॥**

ਜੇਕਰ ਹਜ਼ਾਰਾਂ ਗ੍ਰੰਥਾਂ ਦੀਆਂ ਲੱਖਾਂ ਸਿਆਣਪਾ = ਜਾਣਕਾਰੀਆਂ ਭੀ ਮਨੁੱਖ ਕੋਲ ਹੋਣ, ਤਾਂ ਭੀ ਮਨ ਦੇ ਰੋਕਣ ਲਈ ਇਕ ਭੀ ਸਿਆਣਪ ਨਹੀਂ ਚੱਲਦੀ ਭਾਵ ਕਿ ਮਨ ਸਥਿਰ ਨਹੀਂ ਹੁੰਦਾ।

**ਸਾਖੀ—ਪਾਰਸ ਨਾਥ ਦੀ :** ਇਕ ਮਹਾਨ ਯੋਧਾ ਜੋ ਰੋਹ (ਰੁਹੇਲੇ) ਦੇਸ਼ ਵਿਚ ਸੁੰਦਰ ਸਰੂਪ ਵਾਲਾ ਹੋਇਆ, ਜਿਸ ਦੇ ਜੰਮਦੇ ਦੇ ਸਿਰ 'ਤੇ ਜਟਾਂ ਸਨ। ਚਿਹਰਾ ਪ੍ਰਤਾਪੀ ਸੀ। ਇਹ ਪ੍ਰਤਾਪੀ ਪੁਰਸ਼ ਸ਼ਿਵ ਜੀ ਦਾ ਅਵਤਾਰ ਪਾਰਸ ਨਾਥ ਸੀ। ਜੋ ਦੱਤਾ ਤ੍ਰੇਉ ਜਿਸ ਨੇ ਸੰਨਿਆਸ ਮੱਤ ਚਲਾਇਆ ਸੀ, ਉਸ ਦੇ ਮਰਨ ਤੋਂ ਇਕ ਲੱਖ ਗਿਆਰਾਂ ਵਰ੍ਹੇ ਪਿੱਛੋਂ ਇਹ ਸ਼ਿਵ ਜੀ ਦਾ ਅਵਤਾਰ ਪਾਰਸ ਨਾਥ ਹੋਇਆ ਸੀ, ਜਿਸ ਦੇ ਜਨਮ ਤੋਂ ਉਸ ਦੇ ਸੁੰਦਰ ਸਰੂਪ ਦੀ ਧਾਂਕ ਪੈ ਗਈ। ਉਸ ਦਾ ਦਰਸ਼ਨ ਕਰਨ ਲਈ ਦੂਰ ਦੂਰ ਤੋਂ ਲੋਕ ਆਉਂਦੇ ਅਤੇ ਆ ਕੇ ਨਮਸਕਾਰਾਂ ਕਰਦੇ। ਫਿਰ ਆਲੇ-ਦੁਆਲੇ ਦੇ ਨਗਰਾਂ ਦੇ ਲੋਕ, ਇਲਾਕੇ ਦੇ ਲੋਕ, ਦੇਸ਼ ਦੇ ਲੋਕ ਨਮਸਕਾਰਾਂ ਕਰਨ ਲਈ ਆਉਂਦੇ ਅਤੇ ਭੇਟਾ ਦੇ ਕੇ ਉਸ ਦੀ ਪੂਜਾ ਕਰਦੇ। ਇਹ ਚਰਚਾ ਰਾਜ ਦੁਆਰ ਤੱਕ ਪਹੁੰਚ ਗਈ। ਰੋਹ ਰੁਹੇਲੇ ਦੇਸ਼ ਦਾ ਰਾਜਾ ਰਾਣੀਆਂ ਸਮੇਤ ਦਰਸ਼ਨ ਕਰਨ ਲਈ ਆਇਆ। ਦਰਸ਼ਨ ਕਰ ਕੇ ਇਤਨਾ ਪ੍ਰਭਾਵਤ ਹੋਇਆ ਕਿ ਉਸ ਦਾ ਮਨ ਇਸ ਅਵਤਾਰੀ ਪੁਰਖ ਦੇ ਦਰਸ਼ਨ ਕਰਨ ਤੋਂ ਇਸ ਵੱਲ ਖਿੱਚਿਆ ਗਿਆ। ਮੋਹਿਤ ਹੋ ਕੇ ਇਸ ਨਾਲ ਆਪਣਾ ਰਿਸ਼ਤਾ ਗੰਢਣਾ ਚਾਹਿਆ। ਆਪਣੀ ਪੁੱਤਰੀ ਦਾ ਰਿਸ਼ਤਾ ਰਾਜੇ ਨੇ ਇਸ ਨਾਲ ਜੋੜ ਲਿਆ। ਜੋ ਵੀ ਇਸ ਮਹਾਨ ਪੁਰਸ਼ ਦਾ ਦਰਸ਼ਨ ਕਰਦਾ,

ਉਸ ਦਾ ਹੀ ਦਿਲ ਮੋਹਿਆ ਜਾਂਦਾ। ਜਦੋਂ ਭਰ ਜਵਾਨੀ ਵਿਚ ਪਹੁੰਚਿਆ ਤਾਂ ਸ਼ਾਸਤਰ ਵਿੱਦਿਆ ਅਤੇ ਸ਼ਸਤਰ ਵਿੱਦਿਆ ਵਿਚ ਨਿਪੁੰਨ ਹੋ ਗਿਆ। ਸ਼ਾਸਤਰ ਵਿੱਦਿਆ ਦੇ ਬਲ ਨਾਲ ਸਭ ਪੰਡਿਤ ਵਿਦਵਾਨ ਜਿੱਤ ਲਏ। ਸ਼ਸਤਰ ਵਿੱਦਿਆ ਦੇ ਬਲ ਨਾਲ ਧਰਤੀ ਦੇ ਸਾਰੇ ਰਾਜੇ ਜਿੱਤ ਲਏ। ਦੱਤਾ ਤ੍ਰੇਉ ਤੋਂ ਚੱਲਿਆ ਹੋਇਆ ਸੰਨਿਆਸ ਮੱਤ ਉਸ ਨੂੰ ਮਿਟਾਉਣ 'ਤੇ ਤੁਲ ਗਿਆ, ਬਲਕਿ ਉਸ ਨੂੰ ਪਾਖੰਡ ਰੂਪ ਜਣਾਇਆ। ਇਹ ਸਾਰੀ ਵਾਰਤਾ ਸ੍ਰੀ ਕਲਗ਼ੀਧਰ ਪਾਤਸ਼ਾਹ ਜੀ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਲਿਖਦੇ ਹਨ; ਜੈਸਾ ਕਿ :

**ਕਹਾ ਭਯੋ ਗ੍ਰਿਹਿ ਤਜਿ ਉਠ ਭਾਗੇ ਬਨ ਮੈ ਕੀਨ ਨਿਵਾਸਾ॥**
**ਮਨ ਤੋ ਰਹਾ ਘਰ ਹੀ ਮੋ, ਸੋ ਨਹੀ ਭਯੋ ਉਦਾਸਾ॥**
**ਅਧਕ ਪ੍ਰਪੰਚ ਦਿਖਾਇ ਠਗਾ ਜਗ, ਜਾਨ ਜੋਗ ਕੋ ਜੋਰਾ॥**
**ਤੁਮ ਜੀਅ ਲਖਾ ਤਜੀ ਹਮ ਮਾਯਾ, ਮਾਯਾ ਤੁਮੈ ਨ ਛੋਰਾ॥੨੩॥੯੭॥** *(ਸ੍ਰੀ ਦਸਮ ਗ੍ਰੰਥ, ਪੰਨਾ ੬੭੯)*

ਇਸ ਪ੍ਰਕਾਰ ਦੀਆਂ ਪਾਰਸ ਨਾਥ ਦੀਆਂ ਗੱਲਾਂ ਸੁਣ ਕੇ ਸਭ ਪਾਰਸ ਨਾਥ ਦੇ ਚਰਨੀਂ ਪਏ। ਆਪਣਾ ਸੰਨਿਆਸ ਮੱਤ ਛੱਡ ਕੇ ਪਾਰਸ ਨਾਥ ਦੇ ਦੱਸੇ ਰਾਹ 'ਤੇ ਤੁਰ ਪਏ। ਜਿਨ੍ਹਾਂ ਨੇ ਨਾ ਮੰਨਿਆ, ਉਹਨਾਂ ਨੂੰ ਸ਼ਸਤਰ ਦੇ ਪ੍ਰਹਾਰ ਨਾਲ ਤਬਾਹ ਕਰ ਦਿੱਤਾ। ਜਿਹੜੇ ਡਰਦੇ ਮਾਰੇ ਪਹਾੜਾਂ ਵਿਚ ਜਾ ਵੜੇ, ਉਹਨਾਂ ਨੇ ਲੁਕ ਕੇ ਆਪਣੀਆਂ ਜਾਨਾਂ ਬਚਾ ਲਈਆਂ, ਬਾਕੀ ਮਾਰੇ ਗਏ। ਆਪਣੇ ਬਾਹੂ ਬਲ ਨਾਲ ਦੇਸ਼ ਦੇ ਸਾਰੇ ਰਾਜੇ ਜਿੱਤ ਲਏ। ਜੋ ਮੁਕਾਬਲੇ 'ਤੇ ਆਏ, ਉਹ ਮਾਰ ਕੇ ਧਰਤੀ 'ਤੇ ਸੁੱਟ ਦਿੱਤੇ। ਸਭ ਜਗ੍ਹਾ ਆਪਣੀ ਜੈ ਜੈਕਾਰ ਦੀ ਦੁਹਾਈ ਫਿਰਾਈ। ਸੋ ਇਸ ਢੰਗ ਨਾਲ ਇਸ ਪ੍ਰਤਾਪੀ ਅਵਤਾਰੀ ਪੁਰਸ਼ ਨੇ ਦਸ ਹਜ਼ਾਰ ਸਾਲ ਰਾਜ ਕੀਤਾ। ਦੇਸ਼ਾਂ, ਪ੍ਰਦੇਸ਼ਾਂ ਦੇ ਇਕ ਲੱਖ ਰਾਜੇ ਬੰਨ੍ਹ ਕੇ ਕੈਦ ਕੀਤੇ। ਬਾਅਦ ਵਿਚ ਭੂਪ ਮੇਧ ਯੱਗ ਕਰਨ ਦੀ ਸਲਾਹ ਕੀਤੀ, ਜਿਸ ਪ੍ਰਕਾਰ ਸਤਿਜੁਗ ਵਿਚ ਰਾਜੇ ਜੰਭ ਨੇ ਕੀਤਾ ਸੀ। ਜਦੋਂ ਮੰਤਰੀ ਤੋਂ ਸਲਾਹ ਲਈ ਤਾਂ ਉਸ ਨੇ ਕਿਹਾ; ਜੈਸਾ ਕਿ :

**ਮੰਤ੍ਰੀਯ ਬਾਚ॥ ਲੱਛ ਜਉ ਨ੍ਰਿਪ ਮਾਰੀਯੈ ਤਬ ਹੋਤ ਹੈ ਨ੍ਰਿਪ ਮੇਧ॥**
**ਏਕ ਏਕ ਅਨੇਕ ਸੰਪਤ ਦੀਜੀਯੈ ਭਵਿਖੇਧ॥**
**ਲੱਛ ਲੱਛ ਤੁਰੰਗ ਏਕਹਿ ਦੀਜੀਐ ਅਬਿਚਾਰ॥**
**ਜੱਗ ਪੂਰਣ ਹੋਤੁ ਹੈ ਸੁਨ ਰਾਜ ਰਾਜਵਤਾਰ॥੧੨੪॥** *(ਸ੍ਰੀ ਦਸਮ ਗ੍ਰੰਥ, ਪੰਨਾ ੬੮੪)*

ਮੰਤ੍ਰੀ ਦੀ ਇਹ ਗੱਲ ਸੁਣ ਕੇ ਰਾਜੇ ਨੇ ਕਿਹਾ ਕਿ ਮੇਰੇ ਪਾਸ ਸੋਨਾ, ਚਾਂਦੀ, ਮਾਇਆ, ਪਦਾਰਥਾਂ, ਘੋੜਿਆਂ, ਹਾਥੀਆਂ ਦਾ ਕੋਈ ਘਾਟਾ ਨਹੀਂ ਹੈ ਪਰ ਜੋ ਮਰਯਾਦਾ ਹੈ, ਸਭ ਕੁਝ ਉਸ ਦੇ ਅਨੁਸਾਰ ਹੀ ਕਰਾਂਗਾ। ਜਦੋਂ ਇਹ ਸਾਰੀ ਸੰਮਤੀ ਹੋ ਗਈ ਤਾਂ ਇਕ ਗਿਆਨ ਦੇਵ ਰਾਜੇ ਨੇ ਕਿਹਾ ਕਿ ਹੇ ਪਾਰਸ ਨਾਥ ਜੀ! ਇਹ ਯੱਗ ਤਾਂ ਹੀ ਹੋ ਸਕਦਾ ਹੈ ਜੇ ਸਾਰੇ ਰਾਜੇ ਫ਼ਤਹਿ ਕੀਤੇ ਹੋਣ। ਅਜੇ ਤਾਂ ਇਕ ਰਾਜਾ ਬਾਕੀ ਰਹਿੰਦਾ ਹੈ। ਪਾਰਸ ਨਾਥ ਕਹਿੰਦਾ—ਦੱਸੋ ਕਿਹੜਾ ਰਾਜਾ ਹੈ ਜੋ ਮੈਂ ਫ਼ਤਹਿ ਨਹੀਂ ਕਰ ਸਕਿਆ ? ਤਾਂ ਗਿਆਨ ਦੇਵ ਰਾਜੇ ਨੇ ਕਿਹਾ ਕਿ ਉਸ ਦਾ ਪੂਰਾ ਪਤਾ ਇਕ ਜੋਗੀ ਮਛੰਦਰ ਨਾਥ ਹੀ ਦੱਸ ਸਕਦਾ ਹੈ, ਜੋ ਛੀਰ ਸਮੁੰਦਰ ਵਿਚ ਮੱਛ ਦੇ ਪੇਟ ਵਿਚ ਹੈ। ਪਾਰਸ ਨਾਥ ਨੇ ਵੱਡੇ ਯਤਨਾਂ ਨਾਲ ਸਮੁੰਦਰ ਵਿਚ ਜਾਲ ਪਵਾਏ। ਫਿਰ ਉਸ ਮੱਛ ਨੂੰ ਫੜਿਆ। ਮੱਛ ਦਾ ਪੇਟ ਚੀਰ ਕੇ ਵਿੱਚੋਂ ਜੋਗੀ ਕੱਢਿਆ। ਮੱਛ ਦੇ ਪੇਟ ਅੰਦਰੋਂ ਪੈਦਾ ਹੋਣ ਕਰਕੇ ਇਸ ਦਾ ਨਾਮ ਮਛੰਦਰ ਨਾਥ ਪਿਆ। ਇਸ ਨੇ ਕਿਹਾ ਕਿ ਹੇ ਮੁਨੀਵਰ! ਮੈਂ ਵਿੱਦਿਆ ਦੇ ਬਲ ਨਾਲ ਸਾਰੇ ਵਿਦਵਾਨ ਜਿੱਤੇ ਹਨ। ਬਾਹਾਂ ਦੇ ਬਲ ਨਾਲ ਸਾਰੇ ਰਾਜੇ ਜਿੱਤੇ ਹਨ। ਮੈਂ ਸਮਝਦਾ ਸੀ ਕਿ ਕੋਈ ਅਜਿਹਾ ਰਾਜਾ ਨਹੀਂ ਹੈ ਜੋ ਮੈਂ ਨਹੀਂ ਜਿੱਤਿਆ ਪਰ ਗਿਆਨ ਦੇਵ ਰਾਜੇ ਨੇ ਦੱਸਿਆ ਕਿ ਅਜੇ ਵੀ ਇਕ ਰਾਜਾ ਜਿੱਤਣ ਤੋਂ ਬਾਕੀ ਹੈ। ਇਸ ਲਈ ਪਤਾ ਲੱਗਣ ਤੋਂ ਕਿ ਉਸ ਰਾਜੇ ਬਾਰੇ ਤੁਹਾਨੂੰ ਗਿਆਨ ਹੈ ਕਿ ਉਹ ਕੌਣ ਹੈ ਅਤੇ

ਕਿਥੇ ਹੈ, ਉਸ ਦਾ ਪਤਾ ਦੱਸੋ ਤਾਂ ਕਿ ਮੈਂ ਉਸ ਨੂੰ ਜਿੱਤ ਸਕਾਂ। ਇਹ ਸੁਣ ਕੇ ਮਛੰਦਰ ਨਾਥ ਨੇ ਉੱਤਰ ਦਿੱਤਾ; ਜੈਸਾ ਕਿ :

**ਮਛਿੰਦ੍ਰ ਬਾਚ॥ ਪਾਰਸ ਨਾਥ ਸੋ॥ ਤੋਮਰ ਛੰਦ॥**
**ਸੁਨ ਰਾਜ ਰਾਜਨ ਹੰਸ॥ ਭਵ ਭੂਮ ਕੇ ਅਵਿਤੰਸ॥**
**ਤੁਹਿ ਜੀਤ ਏ ਸਭ ਰਾਇ॥ ਪਰ ਸੋ ਨ ਜੀਤਯੋ ਜਾਇ॥੧੬੪॥**
**ਅਬਿਬੇਕ ਹੈ ਤਿਹ ਨਾਉ॥ ਤਵ ਹੀਯ ਮੈ ਤਿਹ ਠਾਂਉ॥**
**ਤਿਹ ਜੀਤ ਕਹੀ ਨ ਭੂਪ॥ ਵਹ ਹੈ ਸਰੂਪ ਅਨੂਪ॥੧੬੫॥** *(ਸ੍ਰੀ ਦਸਮ ਗ੍ਰੰਥ, ਪੰਨਾ ੬੮੮)*

ਮਛੰਦਰ ਨਾਥ ਨੇ ਕਿਹਾ ਕਿ ਉਹ ਅਜਿੱਤ ਸੂਰਮਾ ਮਨ ਹੈ, ਜਿਸ ਦੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਇਹ ਉਹਦੇ ਸੈਨਾਪਤੀ ਹਨ। ਆਸੁਰੀ ਸੰਪਦਾ ਇਸ ਦੀ ਫ਼ੌਜ ਹੈ। ਸ਼ਿਵ, ਬ੍ਰਹਮਾ, ਰਿਸ਼ੀ, ਮੁਨੀ, ਪੈਗ਼ੰਬਰ ਇਸਨੇ ਸਭ ਜਿੱਤ ਲਏ ਹਨ। ਜੋ ਕਿਸੇ ਤੋਂ ਨਹੀਂ ਜਿੱਤਿਆ ਗਿਆ, ਉਹ ਅਗਿਆਨ ਸਹਿਤ ਮਨ ਹੈ। ਜੋ ਤੂੰ ਬਾਕੀ ਦੇ ਰਾਜਿਆਂ ਦੇ ਜਿੱਤਣ ਦਾ ਹੰਕਾਰ ਕਰਦਾ ਹੈਂ, ਉਹ ਤਾਂ; ਜੈਸਾ ਕਿ :

**ਮਛਿੰਦ੍ਰ ਬਾਚ॥ ਪਾਰਸ ਨਾਥ ਸੋ॥ ਸਵੈਯਾ॥**
**ਕਹਾ ਭਯੋ ਜੋ ਸਭ ਹੀ ਜਗ ਜੀਤ ਸੁ ਲੋਗਨ ਕੋ ਬਹੁ ਤ੍ਰਾਸ ਦਿਖਾਯੋ॥**
**ਅਉਰ ਕਹਾ ਜੁ ਪੈ ਦੇਸ ਬਿਦੇਸਨ, ਮਾਹਿ ਭਲੇ ਗਜ ਗਾਹਿ ਬਧਾਯੋ॥**
**ਸੋ ਮਨ ਜੀਤਤ ਹੈ ਸਭ ਦੇਸ, ਵਹੈ ਤੁਮਰੈ ਨ੍ਰਿਪ ਹਾਥਿ ਨ ਆਯੋ॥**
**ਲਾਜ ਗਈ ਕਛੁ ਕਾਜ ਸਰਯੋ ਨਹੀ ਲੋਕ ਗਯੋ ਪਰਲੋਕ ਨ ਪਾਯੋ॥੧੫੯॥**

*(ਸ੍ਰੀ ਦਸਮ ਗ੍ਰੰਥ, ਪੰਨਾ ੬੮੭-੮੮)*

ਸੋ ਮਨ ਦੇ ਪ੍ਰਥਾਏ ਵੈਰਾਗ, ਸ਼ੱਤਕ ਗ੍ਰੰਥ ਵਿਚ ਭਰਥਰੀ ਜੀ ਨੇ ਵੀ ਕਿਹਾ ਹੈ :

**ਮਨ ਰਿਪ ਜੀਤਾ ਸਭ ਰਿਪ ਜੀਤੇ॥ ਮਨ ਰਿਪ ਜੀਤਾ ਸਭ ਰਿਪ ਜੀਤੇ॥** *(ਵੈਰਾਗ ਸ਼ੱਤਕ)*

ਹੋਰ ਵੀ ਇਕ ਜਗ੍ਹਾ ਐਸਾ ਪ੍ਰਮਾਣ ਮਿਲਦਾ ਹੈ; ਜੈਸਾ ਕਿ :

**ਮਨ ਕੇ ਮਤੇ ਨ ਚਲੀਏ ਮਨ ਕੇ ਮਤੇ ਅਨੇਕ। ਮਨ ਕੇ ਮਾਰੇ ਮਰ ਗਏ ਕਾਜੀ ਮੁਲਾਂ ਸੇਖ॥**

ਸੋ ਮਛੰਦਰ ਨਾਥ ਨੇ ਪਾਰਸ ਨਾਥ ਨੂੰ ਕਿਹਾ ਕਿ ਮਨ ਦਾ ਜਿੱਤਣਾ ਹਉਮੈ ਤੇ ਅਗਿਆਨ ਦਾ ਨਾਸ਼ ਕਰਨਾ ਹੈ। ਪਹਿਲਾਂ ਇਸ ਨੂੰ ਜਿੱਤ, ਫਿਰ ਭੂਪ ਮੇਧ ਯੱਗ ਕਰੀਂ। ਜਦੋਂ ਪਾਰਸ ਨਾਥ ਚੌਂਕੜਾ ਮਾਰ ਕੇ ਬੈਠਿਆ ਤੇ ਮਨ ਨੂੰ ਰੋਕਣ ਲੱਗਾ ਤਾਂ ਮਨ ਬਹੁਤ ਤੇਜ਼ੀ ਨਾਲ ਕਦੇ ਰਾਜ-ਕਾਜ ਦੇ ਕੰਮਾਂ ਵਿਚ ਜਾਵੇ। ਸੰਸਕਾਰਾਂ ਅਨੁਸਾਰ ਕਦੇ ਹਾਥੀਆਂ, ਘੋੜਿਆਂ ਦੇ ਤਬੇਲੇ ਵਿਚ ਜਾਵੇ। ਕਦੇ ਸੋਨਾ, ਚਾਂਦੀ, ਹੀਰੇ ਜਵਾਹਰਾਤ ਕੀਮਤੀ ਵਸਤੂਆਂ ਵੱਲ ਜਾਵੇ। ਅਖ਼ੀਰ ਮਨ ਦੇ ਅੱਗੇ ਹਾਰ ਗਿਆ, ਉਸ ਨੂੰ ਜਿੱਤ ਨਾ ਸਕਿਆ। ਫਿਰ ਇਹ ਤੰਗ ਹੋ ਕੇ ਆਪਣੀ ਹਾਰ ਮੰਨਦਾ ਹੋਇਆ ਇਸ ਪ੍ਰਕਾਰ ਕਹਿਣ ਲੱਗਾ ਜਿਸ ਨੂੰ ਦਸਮੇਸ਼ ਪਿਤਾ ਜੀ ਨੇ ਸ੍ਰੀ ਦਸਮ ਗ੍ਰੰਥ ਵਿਚ ਇਸ ਪ੍ਰਕਾਰ ਲਿਖਿਆ ਹੈ :

**ਤੇਰਾ ਜੋਰ॥ ਚੌਪਈ॥**
**ਜੌ ਇਨ ਜੀਤਿ ਸਕੌਂ ਨਹਿ ਭਾਈ॥ ਤਉ ਮੈ ਜਰੋ ਚਿਤਾਹਿ ਜਰਾਈ॥**
**ਮੈ ਇਨਕਹ ਮੁਨਿ ਜੀਤਿ ਨ ਸਾਕਾ॥ ਅਬ ਮੁਰ ਬਲ ਪੌਰਖ ਸਭ ਥਾਕਾ॥੧੨੨॥੩੪੯॥**
**ਐਸ ਭਾਂਤ ਮਨ ਬੀਚ ਬਿਚਾਰਾ॥ ਪ੍ਰਗਟ ਸਭਾ ਸਭ ਸੁਨਤ ਉਚਾਰਾ॥**
**ਮੈ ਬਡ ਭੂਪ ਬਡੋ ਬਰਿਆਰੂ॥ ਮੈ ਜੀਤਯੋ ਇਹ ਸਭ ਸੰਸਾਰੂ॥੧੨੩॥੩੫੦॥**

**ਜਿਨਿ ਮੋਕੋ ਇਹ ਬਾਤ ਬਤਾਈ॥ ਤਿਨ ਮੁਹਿ ਜਾਨੁ ਠਗਉਰੀ ਲਾਈ॥**
**ਏ ਦ੍ਵੈ ਬੀਰ ਬਡੇ ਬਰਿਆਰਾ॥ ਇਨ ਜੀਤੇ ਜੀਤੋ ਸੰਸਾਰਾ॥੧੨੪॥੩੫੧॥**

*(ਸ੍ਰੀ ਦਸਮ ਗ੍ਰੰਥ, ਪੰਨਾ ੭੦੮-੦੯)*

ਸੋ ਜਦੋਂ ਮਨ ਨੂੰ ਨਾ ਜਿੱਤ ਸਕਿਆ ਤਾਂ ਇਸ ਨੇ ਪੱਕਾ ਮਨ ਬਣਾ ਲਿਆ ਕਿ ਮੈਂ ਚਿਖਾ ਬਣਾ ਕੇ ਸੜ ਜਾਵਾਂਗਾ। ਪਾਰਸ ਨਾਥ ਨੇ ਕਟਾਸ਼[1] ਤੀਰਥ 'ਤੇ ਇਸ਼ਨਾਨ ਕੀਤਾ ਅਤੇ ਕੇਸਰੀ ਬਸਤ੍ਰ ਪਹਿਨ ਕੇ ਸੜਨ ਵਾਸਤੇ ਚਿਖਾ ਬਣਾਈ। ਸੰਬੰਧੀਆਂ, ਵਜ਼ੀਰਾਂ, ਅਮੀਰਾਂ, ਅਹਿਲਕਾਰਾਂ ਤੇ ਰਾਣੀਆਂ ਨੇ ਬਹੁਤ ਰੋਕਿਆ ਪਰ ਇਹ ਰੁਕਿਆ ਨਹੀਂ। ਮਰਯਾਦਾ ਅਨੁਸਾਰ ਕੀਮਤੀ ਵਸਤੂਆਂ ਜਵਾਹਰਾਤ, ਹੀਰੇ ਮੋਤੀ ਆਦਿ ਮਾਇਆ, ਬਸਤ੍ਰ, ਭੋਜਨ ਆਦਿ ਦਾਨ ਕਰ ਕੇ ਚਿਖਾ 'ਤੇ ਬੈਠ ਕੇ ਸੜਨ ਲੱਗਾ ਪਰ ਚਿਖਾ ਨੂੰ ਅੱਗ ਨਾ ਲੱਗੇ। ਫਿਰ ਇਸ ਨੇ ਯੋਗ ਅਗਨ ਕੱਢ ਕੇ ਚਿਖਾ ਨੂੰ ਲਾਈ ਤਾਂ ਲਟ ਲਟ ਕਰ ਕੇ ਅੱਗ ਚੜ੍ਹ ਗਈ ਤੇ ਪਾਰਸ ਨਾਥ ਉਸ ਵਿਚ ਸੜ ਕੇ ਸਵਾਹ ਹੋ ਗਿਆ, ਪਰ ਮਨ ਨੂੰ ਜਿੱਤ ਨਹੀਂ ਸਕਿਆ। ਸੋ ਇਸ ਕਰਕੇ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ ਕਿ ਭਾਵੇਂ ਐਸੀਆਂ ਸਹਸ = ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣੀਆਂ ਗੱਲਾਂ ਵਿਦਵਾਨਾਂ ਦੇ ਕੋਲ ਵੀ ਹੋਣ ਤਾਂ ਭੀ ਮਨ ਨੂੰ ਰੋਕਣ ਦੀ ਇਕ ਵੀ ਸਿਆਣਪ ਨਾਲ ਨਹੀਂ ਚੱਲਦੀ। ਕੇਵਲ ਗੁਰੂ ਪਰਮੇਸ਼ਰ ਦੀ ਪੂਰਨ ਕਿਰਪਾ ਨਾਲ ਮਨ ਵਸ ਵਿਚ ਆਉਂਦਾ ਹੈ। ਜੈਸਾ ਕਿ :

**ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ॥**
**ਮਨੁ ਬਸਿ ਆਵੈ ਨਾਨਕਾ, ਜੇ ਪੂਰਨ ਕਿਰਪਾ ਹੋਇ॥੧੦॥** *(ਰਾਗੁ ਗਉੜੀ, ਅੰਗ ੨੯੮)*

ਇਸ ਸਰੀਰ ਵਿਚ ਮਨ ਕੋਈ ਗੁਰਮੁਖ ਹੀ ਦੇਖ ਸਕਦਾ ਹੈ; ਜੈਸਾ ਕਿ :

੧. **ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ॥ ਭਾਇ ਭਗਤਿ ਜਾ ਹਉਮੈ ਸੋਖੈ॥**
**ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ, ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ॥** *(ਅੰਗ ੧੨੪)*

੨. **ਸੰਜਮ ਸਹਸ ਸਿਆਣਪਾ ਪਿਆਰੇ ਇਕ ਨ ਚਲੀ ਨਾਲਿ॥** *(ਅੰਗ ੬੪੧)*

੩. **ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥**
**ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥** *(ਅੰਗ ੩੯੬)*
**ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ, ਜਨ ਨਾਨਕ ਗੁਰਮੁਖਿ ਜਾਤਾ ਰਾਮ॥** *(ਅੰਗ ੫੪੧)*

## ਅਰਥ ਨੰ: ੩ (ਸਾਧਨ ਰੂਪੀ ਅਰਥ)

***ਪ੍ਰਸ਼ਨ :*** *ਸਿੱਖ ਮੁੱਖ ਦੁਆਰਾ : ਹੇ ਸਤਿਗੁਰੂ ਜੀ! ਜੇਕਰ ਸਰੀਰ ਦੀ ਪਵਿੱਤਰਤਾ, ਬਾਣੀ ਮੋਨਤਾ, ਵਰਤ ਰੱਖਣ, ਲੱਖ ਸਿਆਣਪਾਂ ਕਰਕੇ ਰੱਬ ਦੀ ਪ੍ਰਾਪਤੀ ਨਹੀਂ ਹੁੰਦੀ ਤਾਂ ਫਿਰ ਕਿਹੜੇ ਸਾਧਨ ਸਾਰਥਿਕ ਹਨ?*
***ਗੁਰ ਉੱਤਰ :***

### ਸੋਚੈ, ਸੋਚਿ ਨ ਹੋਵਈ; ਜੇ ਸੋਚੀ ਲਖ ਵਾਰ॥

ਸੋਚੈ = ਸੋਚਣ ਨਾਲ ਹਿਰਦੇ ਦੀ ਸੋਚਿ = ਸ਼ੁੱਧੀ ਨਹੀਂ ਹੁੰਦੀ ਜੇ = ਜੇਕਰ ਲੱਖਾਂ ਵਾਰੀ ਵੀ ਸੋਚੀਏ। ਇਸ ਕਰਕੇ ਨਿਸ਼ਕਾਮ ਕਰਮ ਕਰਨੇ ਚਾਹੀਦੇ ਹਨ।

### ਚੁਪੈ, ਚੁਪਿ ਨ ਹੋਵਈ; ਜੇ ਲਾਇ ਰਹਾ ਲਿਵ ਤਾਰ॥

ਬਾਣੀ ਦੇ ਚੁਪੈ = ਚੁੱਪ ਕਾਰਨ ਮਨ ਦੇ ਸੰਕਲਪਾਂ ਦੀ ਚੁੱਪ ਨਹੀਂ ਹੁੰਦੀ, ਜੇ ਤੇਲਧਾਰਾ ਵਤ ਵੀ

---

[1] ਜੇਹਲਮ ਜ਼ਿਲ੍ਹੇ ਵਿਚ ਇਕ ਤੀਰਥ, ਜੋ ਦਾਦਨ ਖ਼ਾਨ ਤੋਂ ਪੰਦਰਾਂ ਮੀਲ ਉੱਤਰ ਵੱਲ ਹੈ।

ਲਿਵ ਲਾਈ ਰੱਖੀਏ। ਇਸ ਕਰਕੇ ਸਮ ਦਮ ਆਦਿ ਸਾਧਨ ਕਰਕੇ ਮਨ ਦੀਆਂ ਵਾਸ਼ਨਾਵਾਂ ਰੋਕਣੀਆਂ ਚਾਹੀਦੀਆਂ ਹਨ।

**ਭੁਖਿਆ, ਭੁਖ ਨ ਉਤਰੀ; ਜੇ ਬੰਨਾ ਪੁਰੀਆ ਭਾਰ॥**

ਭੁੱਖੇ ਅੰਤਹਕਰਣ ਦੀ ਭੁੱਖ ਨਹੀਂ ਉਤਰਦੀ ਭਾਵੇਂ ਸਾਰੀਆਂ ਪੁਰੀਆਂ ਦੇ ਪਦਾਰਥਾਂ ਦਾ ਭਾਰ = ਬੋਝ ਪਾ ਦੇ ਦੇਈਏ। ਇਸ ਕਰਕੇ ਵੈਰਾਗ ਧਾਰਨ ਕਰਨਾ ਚਾਹੀਦਾ ਹੈ।

**ਸਹਸ ਸਿਆਣਪਾ ਲਖ ਹੋਹਿ; ਤ ਇਕ ਨ ਚਲੈ ਨਾਲਿ॥**

ਹਜ਼ਾਰਾਂ ਪੁਸਤਕਾਂ ਦੀਆਂ ਲੱਖਾਂ ਸਿਆਣਪਾਂ ਹੋਹਿ = ਹੋਣ, ਤ = ਤਦ ਵੀ ਮਨ ਦੇ ਰੋਕਣ ਲਈ ਇਕ ਵੀ ਸਿਆਣਪ ਨਹੀਂ ਚੱਲਦੀ, ਇਸ ਕਰਕੇ ਬਿਬੇਕ ਹੋਣਾ ਚਾਹੀਦਾ ਹੈ।

## ਕਿਵ ਸਚਿਆਰਾ ਹੋਈਐ; ਕਿਵ ਕੂੜੈ ਤੁਟੈ ਪਾਲਿ॥

ਸਿੱਧਾਂ **ਵਾ:** ਸਿੱਖਾਂ ਨੇ ਕਿਹਾ ਕਿ ਮਹਾਰਾਜ! ਕਿਵ = ਕਿਵੇਂ ਸਚਿਆਰਾ = ਸੱਚੇ ਦੀ ਪ੍ਰਾਪਤੀ ਵਾਲੇ ਹੋਈਏ ਅਤੇ ਕੂੜੈ = ਝੂਠ ਦੀ ਪਾਲਿ = ਵੱਟ ਹਿਰਦੇ 'ਚੋਂ ਕਿਵ = ਕਿਵੇਂ ਤੁਟੈ = ਟੁੱਟੇ ? **ਵਾ:** ਕੂੜ ਦੀ ਪਾਲ ਪਲੋਸ ਕਿਵੇਂ ਟੁੱਟੇ।

## ਹੁਕਮਿ ਰਜਾਈ ਚਲਣਾ; ਨਾਨਕ ਲਿਖਿਆ ਨਾਲਿ॥੧॥

ਉੱਤਰ ਵਿਚ ਗੁਰੂ ਜੀ ਕਹਿੰਦੇ ਹਨ ਕਿ ਹੁਕਮਿ = ਜੋ ਹੁਕਮ ਕਰਨ ਵਾਲਾ ਪ੍ਰਭੂ ਹੈ, ਉਸ ਦੀ ਰਜਾਈ = ਰਜ਼ਾ ਵਿਚ ਚੱਲਣ ਨਾਲ ਇਸ ਕੂੜ ਦੀ ਵੱਟ ਟੁੱਟ ਸਕਦੀ ਹੈ। ਜੋ ਪਰਾਲੱਬਧ ਅਨੁਸਾਰ ਪਦਾਰਥ ਪ੍ਰਾਪਤ ਹੋਣਾ ਹੈ, ਉਹ ਸਾਰਿਆਂ ਦੇ ਨਾਲ ਹੀ ਲਿਖਿਆ ਹੋਇਆ ਹੈ **ਅਥਵਾ** ਜਿਸ ਦਾ ਸਿਮਰਨ ਕਰਕੇ ਤੇ ਰਜ਼ਾ ਵਿਚ ਚੱਲ ਕੇ ਕੂੜ ਦੀ ਪਾਲਿ = ਵੱਟ ਟੁੱਟਣੀ ਹੈ, ਉਹ ਪਰਮੇਸ਼ਰ ਨੇ ਨਾਲ ਹੀ "ੴ ਸਤਿਨਾਮੁ" ਲਿਖਿਆ ਹੈ॥੧॥ ਜੈਸਾ ਕਿ :

**ਹੁਕਮੁ ਰਜਾਈ ਚਲਣਾ ਆਪੁ ਗਵਾਇ ਨ ਆਪੁ ਜਣਾਇਆ।**

*(ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੪)*

ਵੇਦ ਸ਼ਾਸਤਰਾਂ ਦੀ ਆਪਣੀ ਪ੍ਰਨਾਲਕਾ ਹੈ ਪਰ ਗੁਰਮਤ ਦੀ ਪਰਨਾਲਕਾ ਇਹੋ ਹੈ ਕਿ ਜੀਵ ਗੁਰਬਾਣੀ ਅਨੁਸਾਰ, ਗੁਰੂ ਦੀ ਮਰਯਾਦਾ ਅਨੁਸਾਰ ਗੁਰੂ ਦੀ ਰਜ਼ਾ ਵਿਚ ਚੱਲੇ।

**ਪਹਿਲੀ ਪਉੜੀ ਦਾ ਮੁੱਖ ਭਾਵ :** ਸਰੀਰ ਦੀ ਪਵਿੱਤਰਤਾ, ਬਾਣੀ ਦੀ ਮੋਨਤਾ, ਵਰਤ ਰੱਖਣੇ, ਸ਼ਾਸਤਰਾਂ ਦੀਆਂ ਸਿਆਣਪਾਂ, ਇਨ੍ਹਾਂ ਸਾਧਨਾਂ ਕਰਕੇ ਕਿਸੇ ਪ੍ਰਕਾਰ ਵੀ ਮਨ ਜਿੱਤਿਆ ਨਹੀਂ ਜਾ ਸਕਦਾ ਤੇ ਨਾ ਹੀ ਮੌਤ ਤੋਂ ਬਚਿਆ ਜਾ ਸਕਦਾ ਹੈ ਅਤੇ ਨਾ ਹੀ ਵਾਹਿਗੁਰੂ ਦੀ ਪ੍ਰਾਪਤੀ ਹੋ ਸਕਦੀ ਹੈ। ਜੋ ਪਰਮੇਸ਼ਰ ਦੇ ਭਾਣੇ ਵਿਚ ਚੱਲਣਾ ਹੈ, ਉਹ ਹੁਕਮੀ ਦਾ ਨਾਮ (ੴ ਸਤਿਨਾਮੁ) ਲਿਖਿਆ ਹੋਇਆ ਹੈ। ਇਸ ਹੁਕਮ ਦੇ ਵਿਚ ਤੁਰਦਿਆਂ ਹੋਇਆਂ ਸਰੀਰ ਦੇ ਮਿਥਿਆ ਅਧਿਆਸ ਦੀ ਪਾਲਿ = ਵੱਟ ਟੁੱਟ ਕੇ ਉਸ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ। ਇਹ ਪਹਿਲੀ ਪਉੜੀ ਦਾ ਸੰਖੇਪ ਮੁੱਖ ਸਿਧਾਂਤ ਹੈ।

("ਸੋਚੈ ਸੋਚਿ" ਤੋਂ ਲੈ ਕੇ "ਨਾਨਕ ਲਿਖਿਆ ਨਾਲਿ" ਤੱਕ
ਪਹਿਲੀ ਪਉੜੀ ਦੇ ੧੦੨ ਅੱਖਰ ਹਨ।)

# ਦੂਸਰੀ ਪਉੜੀ

***ਪ੍ਰਸ਼ਨ :*** *ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਸਿੱਧਾਂ ਨੇ ਪ੍ਰਸ਼ਨ ਅੱਗੇ ਤੋਰਦੇ ਹੋਏ ਕਿਹਾ ਕਿ ਜੋ ਤੁਸੀਂ ਪਿੱਛੇ ਦੱਸਿਆ ਹੈ ਕਿ ਚਾਰ ਸਾਧਨ—ਸਰੀਰ ਦੀ ਪਵਿੱਤਰਤਾ, ਬਾਣੀ ਦੀ ਮੋਨਤਾ, ਵਰਤ ਆਦਿ ਰੱਖਣੇ, ਸ਼ਾਸਤਰਾਂ ਦੀਆਂ ਸਿਆਣਪਾਂ ਆਦਿ ਕਰਕੇ ਪਰਮੇਸ਼ਰ ਨਹੀਂ ਮਿਲਦਾ। ਤੁਸੀਂ ਕਹਿੰਦੇ ਹੋ ਕਿ (ਰਜਾਈ) ਹੁਕਮ ਕਰਨ ਵਾਲੇ ਦੇ ਹੁਕਮ ਵਿਚ ਚੱਲਣੇ ਕਰਕੇ ਮਿਲਦਾ ਹੈ ਤਾਂ ਫਿਰ ਉਸਦੇ ਹੁਕਮ ਦਾ ਕਥਨ ਕਰੋ ਕਿ ਕਿਹੋ ਜਿਹਾ ਹੈ ਜਾਂ ਕਿਤਨਾ ਕੁ ਵੱਡਾ ਹੈ ? ਸਿੱਧਾਂ ਦੀ ਚਲਾਕੀ ਸੀ ਕਿ ਜਦੋਂ ਹੁਕਮ ਦਾ ਕਥਨ ਕਰਨਗੇ ਤਾਂ ਹੁਕਮੀ ਆਪ ਹੀ ਕਥਨ ਹੋ ਜਾਵੇਗਾ ਤਾਂ ਸਤਿਗੁਰੂ ਜੀ ਨੇ ਫ਼ੁਰਮਾਨ ਕੀਤਾ। (ਪੰਗਤੀ ਦੇ ਅਰਥ ਅਨਵੈ ਲਾ ਕੇ ਕਰਨਾ, ਧਿਆਨ ਰੱਖਣਾ)*

***ਗੁਰ ਉੱਤਰ :***

## ਹੁਕਮੀ ਹੋਵਨਿ ਆਕਾਰ; ਹੁਕਮੁ ਨ ਕਹਿਆ ਜਾਈ ॥

ਹੇ ਸਿੱਧੋ! ਉਸ ਹੁਕਮੁ = ਆਗਿਆ ਕਰਨ ਵਾਲੇ ਪਰਮੇਸ਼ਰ ਦਾ ਕਹਿਆ = ਕਥਨ ਨਹੀਂ ਕੀਤਾ ਜਾਈ = ਜਾ ਸਕਦਾ, ਕਿਉਂਕਿ ਉਹ ਅਕੱਥ ਹੈ, ਕਥਨੀ ਦਾ ਵਿਸ਼ਾ ਨਹੀਂ ਹੈ।

***ਪ੍ਰਸ਼ਨ :*** *ਸਿੱਧਾਂ ਨੇ ਪੁੱਛਿਆ ਕਿ ਕਿਵੇਂ ਜਾਣਿਆ ਜਾਵੇ ? ਹੁਕਮੀ ਅਤੇ ਹੁਕਮ ਦੋਵੇਂ ਹੀ ਆਪ ਜੀ ਨੇ ਅਕੱਥ ਕਹਿ ਦਿੱਤੇ ਹਨ। ਜਿੰਨਾ ਕੁ ਕਥਨ ਵਿਚ ਆ ਸਕਦਾ ਹੈ, ਉਤਨਾ ਹੀ ਕਥਨ ਕਰੋ।*

***ਉੱਤਰ :*** ਆਕਾਰ (ਆ + ਕਾ + ਰ) 'ਆ' ਤੋਂ ਵਿਸ਼ਨੂੰ, 'ਕ' ਤੋਂ ਕਰਤਾ ਬ੍ਰਹਮਾ ਤੇ 'ਰ' ਤੋਂ ਰੁਦ੍ਰ (ਸ਼ਿਵਜੀ) ਅਤੇ ਇਨ੍ਹਾਂ ਦੀਆਂ ਪੁਰੀਆਂ ਉਸ ਹੁਕਮੀ ਦੇ ਹੁਕਮ ਵਿਚ ਹੀ ਹੋਈਆਂ ਹਨ **ਵਾ:** ਜਿੰਨੇ ਆਕਾਰ = ਹੋਂਦ ਵਿਚ ਆਈਆਂ ਵਸਤੂਆਂ ਦਿੱਸਦੀਆਂ ਹਨ, ਚਾਰੇ ਖਾਣੀਆਂ, ਅੰਡਜ, ਜੇਰਜ, ਸੇਤਜ, ਉਤਭੁਜ, (ਦਿਬਿਓਪਾਤ ਖਾਣੀਆਂ ਉਹ ਹਨ, ਜਿੰਨਾ ਤੋਂ ਦੇਵਤਿਆਂ ਦੀਆਂ ਦੇਹਾਂ ਬਣਦੀਆਂ ਹਨ, ਕਿਉਂਕਿ ਦੇਵਤਿਆਂ ਦੀਆਂ ਖਾਣੀਆਂ ਇਨ੍ਹਾਂ ਚਾਰ ਖਾਣੀਆਂ ਵਿਚ ਨਹੀਂ ਹਨ। ਜਿਸ ਦੇ ਬਾਬਤ ਸਤਿਗੁਰਾਂ ਦੇ ਬਚਨ ਹਨ—"ਕੇਤੀਆ ਖਾਣੀ ਕੇਤੀਆ ਬਾਣੀ") ਦੇ ਸੂਖਮ, ਬ੍ਰਹਮਾ ਦੇਵਤੇ ਅਤੇ ਅਸਥੂਲ ਜਿੰਨੇ ਸ੍ਰਿਸ਼ਟੀ ਦੇ ਆਕਾਰ ਦਿੱਤੇ ਹਨ, ਇਹ ਸਭ ਉਸ ਦੇ ਹੁਕਮ ਵਿਚ ਹੋਏ ਹਨ।

## ਹੁਕਮੀ ਹੋਵਨਿ ਜੀਅ; ਹੁਕਮਿ ਮਿਲੈ ਵਡਿਆਈ ॥

ਹੁਕਮੀ = ਪ੍ਰਭੂ ਜੀ ਦੇ ਹੁਕਮ ਦੁਆਰਾ ਹੀ ਸਾਰੇ ਪ੍ਰਕਾਰ ਦੇ ਸੂਖਮ ਤੇ ਸਥੂਲ ਆਦਿ ਜੀਅ = ਜੀਵ ਪੈਦਾ ਹੋਵਨਿ = ਹੁੰਦੇ ਹਨ ਅਤੇ ਉਸ ਦੇ ਹੁਕਮ ਨਾਲ ਹੀ ਜੀਵਾਂ ਨੂੰ ਵਡਿਆਈ = ਸ਼ੋਭਾ ਮਿਲੈ = ਮਿਲਦੀ ਹੈ ਭਾਵ ਮਨੁੱਖ ਸਰੀਰ ਪਰਮੇਸ਼ਰ ਦੀ ਚੇਤਨ ਸੱਤਾ ਦੁਆਰਾ ਮਾਤਾ ਦੇ ਉਦਰ ਵਿਚ ਪਰਮੇਸ਼ਰ ਦੇ ਹੁਕਮ ਅਨੁਸਾਰ ਆਉਂਦਾ ਹੈ ਤੇ ਛੇ ਮਹੀਨਿਆਂ ਵਿਚ ਜੀਵ ਦੇ ਅੰਗ ਪ੍ਰਤੰਗ ਬਣਦੇ ਰਹਿੰਦੇ ਹਨ। ਉਸ ਵੇਲੇ ਜੀਵ ਨੂੰ ਪਿਛਲੇ ਸੌ ਜਨਮਾਂ ਦਾ ਗਿਆਨ ਹੁੰਦਾ ਹੈ ਅਤੇ ਪਰਾ ਬਾਣੀ ਦੁਆਰਾ ਪਰਮੇਸ਼ਰ ਦਾ ਜਾਪ ਕਰਦਾ ਰਹਿੰਦਾ ਹੈ ਜਿਸ ਕਰਕੇ ਗਰਭ ਦੀ ਅਗਨੀ ਜੀਵ ਨੂੰ ਸਾੜ ਨਹੀਂ ਸਕਦੀ[1] **ਵਾ:** ਹੁਕਮੀ = ਪਰਮਾਤਮਾ ਦੇ

---

੧. **ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥**
**ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ ਨਾ ਪੋਹੈ ਅਗਨਾਰਿ ॥** *(ਅੰਗ ੩੭੯)*

ਹੁਕਮ ਦੁਆਰਾ ਹੀ ਤਿਆਰ ਹੋਏ ਸਰੀਰਾਂ ਵਿਚ ਜੀਅ=ਜੀਵ ਪੈਦਾ ਹੁੰਦੇ ਹਨ ਤੇ ਉਸੇ ਪਰਮਾਤਮਾ ਦੇ ਹੁਕਮ ਨਾਲ ਜੋ ਪਿਛਲੇ ਨਿਸ਼ਕਾਮ ਕਰਮ ਕੀਤੇ ਹਨ, ਉਨ੍ਹਾਂ ਅਨੁਸਾਰ ਜੀਵਾਂ ਨੂੰ ਵਡਿਆਈ ਮਿਲਦੀ ਹੈ **ਵਾ:** ਵਾਹਿਗੁਰੂ ਦੇ ਹੁਕਮ ਵਿਚ ਚੱਲਣ ਕਰਕੇ ਇਹਨਾਂ ਨੂੰ ਪੂਰਬਲੇ ਪੁੰਨ ਪ੍ਰਤਾਪ ਕਰਕੇ ਵਡਿਆਈਆਂ ਮਿਲਦੀਆਂ ਹਨ।

## ਹੁਕਮੀ ਉਤਮੁ ਨੀਚੁ; ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥

ਪਰਮਾਤਮਾ ਦੇ ਹੁਕਮ ਵਿਚ ਹੀ ਉਤਮੁ=ਨਿਸ਼ਕਾਮ ਕਰਮ ਕਰਨ ਵਾਲੇ ਹਨ ਅਤੇ ਨੀਚ=ਨਖਿੱਧ ਮੰਦ ਕਰਮ ਕਰਨ ਵਾਲੇ ਭੀ ਹੁਕਮ ਵਿਚ ਹੀ ਹਨ **ਵਾ:** ਹੁਕਮ ਅੰਦਰ ਹੀ ਉੱਤਮ ਤੋਂ ਨੀਚ ਅਤੇ ਨੀਚਾਂ ਤੋਂ ਉੱਤਮ ਹੁੰਦੇ ਹਨ **ਅਥਵਾ** ਸਾਤਕੀ ਉੱਤਮ, ਰਾਜਸੀ ਮੱਧਮ, ਤਾਮਸੀ ਨੀਚ ਸਾਰੇ ਵਾਹਿਗੁਰੂ ਦੇ ਹੁਕਮ ਵਿਚ ਹਨ ਭਾਵ ਜਿਵੇਂ ਬਾਦਸ਼ਾਹ ਦੀ ਪਰਜਾ ਹੁੰਦੀ ਹੈ ਭਾਵੇਂ ਮੰਤਰੀ ਹਨ ਭਾਵੇਂ ਅਮੀਰ ਹਨ ਭਾਵੇਂ ਭੰਗੀ ਆਦਿਕ ਸਾਰੇ ਉਸ ਦੇ ਹੁਕਮ ਵਿਚ ਹਨ। ਅਰਥਾਤ ਬਾਦਸ਼ਾਹ ਜਦੋਂ ਕੋਈ ਭੀ ਕਾਰਜ ਕਰਾਉਣਾ ਚਾਹੇ ਤਾਂ ਮੰਤਰੀ ਉਸਦਾ ਹੁਕਮ ਮੰਨ ਕੇ ਕਰਦਾ ਹੈ। ਕਿਸੇ ਅਮੀਰ ਦੇ ਕੋਲੋਂ ਸਜਾਵਟ ਕਰਾਉਣੀ ਚਾਹੇ ਤਾਂ ਉਹ ਹੱਥ ਬੰਨ੍ਹ ਕੇ ਨਿਮਰਤਾ ਨਾਲ ਕਰਦਾ ਹੈ। ਭੰਗੀ ਸਫ਼ਾਈ ਕਰਦਾ ਹੈ। ਇਸੇ ਪ੍ਰਕਾਰ ਸਤੋ ਗੁਣ ਦਾ ਵਰਤਾਰਾ ਵਜ਼ੀਰ ਦੀ ਨਿਆਈਂ ਹੈ। ਰਜੋ ਗੁਣ ਸ਼ਾਹੂਕਾਰ ਦੀ ਨਿਆਈਂ ਅਤੇ ਤਮੋ ਗੁਣ ਭੰਗੀ ਦੀ ਨਿਆਈਂ ਹੈ ਕਿਉਂਕਿ ਰਜੋ ਗੁਣ ਬ੍ਰਹਮਾ ਰੂਪ ਹੋ ਕੇ ਸੰਸਾਰ ਦੀ ਸਜਾਵਟ ਕਰਦਾ ਹੈ। ਸਤੋ ਗੁਣ ਵਿਸ਼ਨੂੰ ਰੂਪ ਹੋ ਕੇ ਰੋਜ਼ੀ ਆਦਿਕ ਦੇ ਕੇ ਪਾਲਣਾ ਕਰਦਾ ਹੈ। ਤਮੋ ਗੁਣ ਸ਼ਿਵ ਜੀ ਰੂਪ ਹੋ ਕੇ ਸੰਸਾਰ ਦੀ ਮਾਰਨ ਰੂਪ ਸਫ਼ਾਈ ਕਰ ਦਿੰਦਾ ਹੈ। ਤਿੰਨੇ ਦੇਵਤੇ ਉਸ ਦੇ ਹੁਕਮ ਵਿਚ ਹੀ ਕਾਰਜ ਕਰਦੇ ਹਨ। ਪਰਮੇਸ਼ਰ ਦੇ ਲਿਖੇ ਹੋਏ ਹੁਕਮ ਅਨੁਸਾਰ ਹੀ ਜੀਵਾਂ ਨੂੰ ਪਾਪਾਂ ਦਾ ਫਲ ਦੁੱਖ ਰੂਪ ਹੋ ਕੇ ਅਤੇ ਪੁੰਨਾਂ ਦਾ ਫਲ ਸੁੱਖ ਰੂਪ ਹੋ ਕੇ ਪ੍ਰਾਪਤ ਹੁੰਦਾ ਹੈ **ਵਾ:** ਉੱਤਮ ਪੁਰਖਾਂ ਨੂੰ ਸੁਖ ਅਤੇ ਨੀਚ ਪੁਰਖਾਂ ਨੂੰ ਦੁੱਖ ਹੁਕਮ ਦੇ ਲਿਖੇ ਅਨੁਸਾਰ ਹੀ ਪ੍ਰਾਪਤ ਹੁੰਦੇ ਹਨ। ਉੱਤਮ ਪੁਰਖਾਂ ਨੇ ਸੁਖ ਭੋਗਣਾ ਅਤੇ ਨੀਚ ਪੁਰਖਾਂ ਨੇ ਦੁੱਖ ਭੋਗਣਾ, ਇਹ ਸਭ ਵਾਹਿਗੁਰੂ ਜੀ ਦੇ ਹੁਕਮ ਵਿਚ ਹੀ ਹੈ।

**ਸਾਖੀ—ਰਾਜੇ ਬੇਨੂ ਦੀ :** ਸ੍ਰੀ ਮਦ ਭਾਗਵਤ ਪੁਰਾਣ ਵਿਚ ਇਕ ਕਥਾ ਲਿਖੀ ਹੋਈ ਹੈ ਕਿ ਇਕ ਅੰਗ ਨਾਮੀ ਧਰਮਾਤਮਾ ਰਾਜਾ ਸੀ, ਜਿਸ ਨੇ ਉੱਤਮ ਪਦ ਦੀ ਪ੍ਰਾਪਤੀ ਕਰਕੇ ਪਰਜਾ ਨੂੰ ਧਰਮ ਦੇ ਰਾਹ ’ਤੇ ਤੋਰਿਆ ਤੇ ਸਰਬ ਪ੍ਰਕਾਰ ਦੇ ਸੁਖ ਦਿੱਤੇ। ਪਰ ਰੱਬੀ ਨੇਤ, ਇਸੇ ਧਰਮੀ ਰਾਜੇ ਦੇ ਗ੍ਰਿਹਿ ਵਿਖੇ ਬੇਨੂ ਨਾਮੀ ਪੁੱਤਰ ਪੈਦਾ ਹੋਇਆ। ਉਸ ਦੇ ਪੈਦਾ ਹੋਣ ਤੋਂ ਥੋੜੇ ਸਮੇਂ ਬਾਅਦ ਉਸ ਰਾਜੇ ਦੀ ਮੌਤ ਹੋ ਗਈ। ਪਿਤਾ ਦੀ ਮੌਤ ਮਗਰੋਂ ਰਾਜਾ ਬੇਨੂ ਨੂੰ ਰਾਜਗੱਦੀ ਸੌਂਪੀ ਗਈ ਤਾਂ ਉਸ ਨੇ ਆਪਣੀ ਪਰਜਾ ਨੂੰ ਹੁਕਮ ਦਿੱਤਾ ਕਿ ਤੁਸੀਂ ਸਾਰੇ ਮੇਰਾ ਹੀ ਨਾਮ ਜਪੋ, ਭਜਨ ਕਰੋ ਤੇ ਮੈਨੂੰ ਹੀ ਪਰਮੇਸ਼ਰ ਜਾਣੋ। ਇਸ ਤਰ੍ਹਾਂ ਉਹ ਅਹੰਕਾਰ ਕਰਕੇ ਨੀਚ ਗਤੀ ਨੂੰ ਪ੍ਰਾਪਤ ਹੋਇਆ। ਸਾਰੀ ਪਰਜਾ ਧਰਮ ਤੋਂ ਵਿਹੂਣੀ ਕਰ ਦਿੱਤੀ। ਅੰਤ ਨੂੰ ਰਿਖੀਆਂ ਦੇ ਸਰਾਪ ਕਰਕੇ ਮ੍ਰਿਤੂ ਨੂੰ ਪ੍ਰਾਪਤ ਹੋਇਆ ਭਾਵ ਰੱਬੀ ਹੁਕਮ ਅਨੁਸਾਰ ਕੋਈ ਜੀਵ ਰਾਜੇ ਅੰਗ ਵਾਂਗੂੰ ਉੱਤਮ ਬਣਨ ਦੀ ਕੋਸ਼ਿਸ਼ ਕਰਦਾ ਹੈ ਅਤੇ ਕੋਈ ਨੀਚ ਬਣ ਜਾਂਦਾ ਹੈ ਜਿਵੇਂ ਰਾਜਾ ਬੇਨੂ ਬਣ ਗਿਆ ਸੀ।

## ਇਕਨਾ ਹੁਕਮੀ ਬਖਸੀਸ; ਇਕਿ ਹੁਕਮੀ ਸਦਾ ਭਵਾਈਅਹਿ ॥

ਇਕਨਾ=ਕਈਆਂ ਨੂੰ ਪਰਮੇਸ਼ਰ ਦੇ ਹੁਕਮ ਵਿਚ ਹੀ ਬ੍ਰਹਮ ਵਿੱਦਿਆ, ਨਾਮ ਦੀ ਪ੍ਰਾਪਤੀ ਰੂਪ

ਬਖਸੀਸ = ਬਖ਼ਸ਼ਿਸ਼ ਹੁੰਦੀ ਹੈ। ਜੋ ਇਕ ਪਰਮੇਸ਼ਰ ਦੀ ਬਖ਼ਸ਼ਿਸ਼ ਤੋਂ ਖ਼ਾਲੀ ਵਾਸ਼ਨਾ ਵਿਚ ਜਕੜੇ ਹੋਏ ਹਨ, ਉਨ੍ਹਾਂ ਨੂੰ ਇਕ ਹੁਕਮੀ = ਵਾਹਿਗੁਰੂ ਦੇ ਹੁਕਮ ਵਿਚ ਸਦਾ = ਹਮੇਸ਼ਾ ੮੪ ਲੱਖ ਜੂਨਾਂ ਵਿਚ ਭਵਾਈਅਹਿ = ਚੱਕਰ ਕਟਾਏ ਜਾਂਦੇ ਹਨ। ਭਾਵ ਅਨੇਕਾਂ ਜੂਨਾਂ ਵਿਚ ਜੰਮਦੇ-ਮਰਦੇ ਰਹਿੰਦੇ ਹਨ। ਕਦੇ ਕਿਸੇ ਜੂਨ ਨੂੰ ਪ੍ਰਾਪਤ ਹੋ ਜਾਂਦੇ ਹਨ ਅਤੇ ਕਦੇ ਕਿਸੇ ਜੂਨ ਨੂੰ ਪ੍ਰਾਪਤ ਹੋ ਜਾਂਦੇ ਹਨ।

## ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ ॥

ਇਸ ਪ੍ਰਕਾਰ ਜਾਣੋ ਕਿ ਸਭ ਕੋ = ਕੋਈ ਸੰਸਾਰ ਅੰਦਰ ਪਰਮੇਸ਼ਰ ਦੇ ਹੁਕਮੈ = ਹੁਕਮ ਅੰਦਰਿ = ਵਿਚ ਹੀ ਹੈ। ਉਸ ਵਾਹਿਗੁਰੂ ਦੇ ਹੁਕਮ ਤੋਂ ਬਾਹਰ ਕੋਇ = ਕੋਈ ਵੀ ਨ = ਨਹੀਂ ਹੈ ਭਾਵ ਸਭ ਜੀਵ ਪਤੰਤਰ ਹਨ, ਸੁਤੰਤਰ ਕੋਈ ਵੀ ਨਹੀਂ ਹੈ।

## ਨਾਨਕ ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ ॥੨॥

(**ਬੁੱਝੈ** ਅੱਧਕ ਸਹਿਤ ਬੋਲੋ)

ਸਤਿਗੁਰੂ ਜੀ ਇਥੇ ਪਉੜੀ ਦੀ ਸਮਾਪਤੀ ਕਰਦੇ ਹਨ, ਇਸ ਲਈ ਨਾਨਕ ਪਦ ਦੀ ਮੋਹਰ ਲਾਈ ਹੈ। ਸਤਿਗੁਰੂ ਮਹਾਰਾਜ ਜੀ ਫ਼ੁਰਮਾਉਂਦੇ ਹਨ ਕਿ ਜੇ ਜੀਵ ਉਸ ਵਾਹਿਗੁਰੂ ਦੇ ਹੁਕਮ ਵਿਚ ਹੁਕਮੀ ਬੰਦਾ ਬਣ ਕੇ ਆਪਣੇ ਗੁਰਦੇਵ ਦੇ ਹੁਕਮ ਨੂੰ ਬੁਝੈ = ਸਮਝ ਲਵੇ। ਜਿਵੇਂ ਲੋਕ ਗਾਥਾ ਪ੍ਰਸਿੱਧ ਹੈ ਕਿ ਹਾਕਮ ਦੇ ਝਿੜਕੇ ਅਤੇ ਮੀਂਹ ਦੇ ਤਿਲਕੇ ਦਾ ਗ਼ੁੱਸਾ ਨਹੀਂ ਕਰੀਦਾ। ਇਉਂ ਪਰਮੇਸ਼ਰ ਦਾ ਹੁਕਮ ਜਾਣ ਕੇ ਖ਼ੁਸ਼ ਰਹੇ **ਵਾ:** ਹੁਕਮ ਵਿਚ ਸਾਰੀ ਸ੍ਰਿਸ਼ਟੀ ਦੇ ਜੀਵ ਹਨ। ਇਸ ਗੱਲ ਨੂੰ ਗੁਰਾਂ ਦੁਆਰਾ ਬੁਝੈ = ਸਮਝ ਲਵੇ ਤਾਂ ਫਿਰ ਹੰਗਤਾ ਮਮਤਾ ਦਾ ਬਚਨ ਕੋਈ ਭੀ ਨਹੀਂ ਕਹਿ ਸਕਦਾ। ਹਉਮੈ ਅਤੇ ਮੇਰ ਤੋਂ ਛੁੱਟ ਜਾਂਦਾ ਹੈ ਭਾਵ ਕਿ ਅਸੀਂ ਸਤਿਗੁਰਾਂ ਦੇ ਹੁਕਮ ਅਨੁਸਾਰ ਚੱਲਦੇ ਨਹੀਂ ਹਾਂ। ਜਦ ਕਿਸੇ ’ਤੇ ਕੋਈ ਘਟਨਾ ਵਾਪਰ ਜਾਵੇ, ਉਸ ਸਮੇਂ ਆਮ ਹੀ ਕਹਿ ਦਿੰਦੇ ਹਾਂ ਕਿ ਰੱਬ ਦਾ ਭਾਣਾ ਵਰਤ ਗਿਆ ਜਾਂ ਉਸ ਅਕਾਲ ਪੁਰਖ ਦਾ ਹੁਕਮ ਹੋ ਗਿਆ। ਜਦ ਆਪਣੀ ਵਾਰੀ ਆਉਂਦੀ ਹੈ ਭਾਵ ਆਪਣੇ ’ਤੇ ਕੋਈ ਘਟਨਾ ਘਟਦੀ ਹੈ ਤਾਂ ਕਹਿੰਦੇ ਹਾਂ ਕਿ ਬਹੁਤ ਕਹਿਰ ਹੋ ਗਿਆ। ਸੋ ਇਸ ਪ੍ਰਕਾਰ ਹੁਕਮ ਅਨੁਸਾਰ ਚੱਲਣਾ ਬਹੁਤ ਮੁਸ਼ਕਲ ਹੈ ਪਰੰਤੂ ਜਿਹੜਾ ਹੁਕਮ ਨੂੰ ਸਮਝ ਲਵੇ ਤੇ ਉਸ ਅਕਾਲ ਪੁਰਖ ਦੀ ਰਜ਼ਾ ਵਿਚ ਚੱਲ ਪਵੇ ਤਾਂ ਉਸਦੀ ਹੰਗਤਾ ਮਮਤਾ ਖ਼ਤਮ ਹੋ ਜਾਂਦੀ ਹੈ, ਸੰਸਾਰ ਵਿੱਚੋਂ ਉਹ ਮੁਕਤ ਹੋ ਜਾਂਦਾ ਹੈ ਅਤੇ ਉਸ ਨੂੰ ਸਰੂਪ ਰੂਪੀ ਮਹਿਲ ਦੀ ਪ੍ਰਾਪਤੀ ਹੋ ਜਾਂਦੀ ਹੈ ॥੨॥ ਜੈਸਾ ਕਿ :

**ਹੁਕਮਿ ਮੰਨਿਐ ਹੋਵੈ ਪਰਵਾਣੁ, ਤਾ ਖਸਮੈ ਕਾ ਮਹਲੁ ਪਾਇਸੀ ॥** *(ਅੰਗ ੪੭੧)*

**ਹੁਕਮੁ ਮੰਨਹਿ ਤਾ ਹਰਿ ਮਿਲੈ, ਤਾ ਵਿਚਹੁ ਹਉਮੈ ਜਾਇ ॥** *(ਅੰਗ ੫੬੦)*

ਉਹ ਵਾਹਿਗੁਰੂ ਤਿੰਨਾਂ ਗੁਣਾਂ ਤੋਂ ਵੱਖਰਾ ਹੈ। ਉਸ ਦਾ ਹੁਕਮ ਇਕ ਬਾਦਸ਼ਾਹ ਵਾਂਗ ਸਭ ਉਪਰ ਚੱਲਦਾ ਹੈ। ਜਿਹੜਾ ਉਸ ਦੇ ਹੁਕਮ ਨੂੰ ਜਾਣ ਲੈਂਦਾ ਹੈ, ਉਸ ਦੀ ਹਉਮੈ ਅਤੇ ਮਮਤਾ ਆਦਿ ਨਾਸ ਹੋ ਜਾਂਦੀ ਹੈ। ਪਰ ਪੂਰੇ ਸਤਿਗੁਰਾਂ ਦੀ ਕਿਰਪਾ ਤੋਂ ਬਿਨਾਂ ਹੁਕਮ ਨਹੀਂ ਬੁਝਿਆ ਜਾ ਸਕਦਾ। ਇਸ ਕਰਕੇ ਜੋ ਹੁਕਮ ਵਿਚ ਚੱਲਦਾ ਹੈ, ਜੈਸਾ ਕਿ :

**ਜਿਨੀ ਪਛਾਤਾ ਹੁਕਮੁ, ਤਿਨ੍ ਕਦੇ ਨ ਰੋਵਣਾ ॥** *(ਅੰਗ ੫੨੩)*

ਜਿਨ੍ਹਾਂ ਨੇ ਹੁਕਮ ਨੂੰ ਜਾਣ ਲਿਆ ਕਿ ਸਾਰੀ ਸ੍ਰਿਸ਼ਟੀ ਵਾਹਿਗੁਰੂ ਦੇ ਹੁਕਮ ਵਿਚ ਹੈ, ਉਹਨਾਂ ਦੀ ਜ਼ਿੰਦਗੀ ਵਿਚ ਕਦੇ ਵੀ ਰੋਣਾ ਨਹੀਂ ਰਹਿੰਦਾ, ਉਹ ਸਦਾ ਹੀ ਅਨੰਦ (ਪ੍ਰਸੰਨ) ਰਹਿੰਦੇ ਹਨ।

## ਅਰਥ ਨੰ: ੨

***ਪ੍ਰਸ਼ਨ :*** *ਹੇ ਸਤਿਗੁਰੂ ਸਾਹਿਬ ਜੀ ! ਜਿਨ੍ਹਾਂ ਨੇ ਪਰਮੇਸ਼ਰ ਦੇ ਹੁਕਮ ਨੂੰ ਬੁੱਝ ਲਿਆ ਹੈ, ਉਹਨਾਂ ਤੱਤ ਬੇਤਿਆਂ ਦੀ ਅਵਸਥਾ ਬਾਰੇ ਕਥਨ ਕਰੋ ਜੀ।*

***ਗੁਰ ਉੱਤਰ :*** ਸਤਿਗੁਰੂ ਜੀ ਆਪਣੇ ਮੁਖਾਰਬਿੰਦ ਤੋਂ ਉਚਾਰਣ ਕਰਦੇ ਹਨ :

**ਹੁਕਮੀ ਹੋਵਨਿ ਆਕਾਰ; ਹੁਕਮੁ ਨ ਕਹਿਆ ਜਾਈ ॥**

ਜਿਹੜੇ ਉਸ ਅਕਾਲ ਪੁਰਖ ਦੇ ਹੁਕਮ ਨੂੰ ਮੰਨਣ ਵਾਲੇ ਅਤੇ ਉਸ ਦੀ ਆਗਿਆ ਵਿਚ ਚੱਲਣ ਵਾਲੇ ਬ੍ਰਹਮ ਗਿਆਨੀ ਤੱਤ ਬੇਤੇ ਹਨ, ਉਹਨਾਂ ਦੇ ਹੁਕਮੀ = ਹੁਕਮ ਵਿਚ ਹੀ ਆਕਾਰ = ਸਾਰੇ ਆਕਾਰਧਾਰੀ ਜੀਵ ਹੋਵਨਿ = ਹੋ ਜਾਂਦੇ ਹਨ। ਜਿਸ ਪ੍ਰਕਾਰ ਵੀ ਬ੍ਰਹਮ ਗਿਆਨੀ ਚਾਹੁਣ, ਉਸੇ ਤਰ੍ਹਾਂ ਹੀ ਸਾਰੇ ਸੰਸਾਰ ਦਾ ਕਾਰਜ ਹੋਣ ਲੱਗ ਪੈਂਦਾ ਹੈ। (ਜਿਵੇਂ ਅਦਨ ਰਾਜੇ ਦੀ ਸਾਖੀ ਹੈ)

**ਅੱਧੀ ਪੰਗਤੀ ਦੇ ਅੰਨਵੈ ਲਾ ਕੇ ਅਰਥ :** (ਹੁਕਮ ਕਹਿਆ) ਪਰਮੇਸ਼ਰ ਨੇ ਬੇਦਾਂ ਸਾਸ਼ਤ੍ਰਾਂ ਦੁਆਰਾ **ਵਾ:** ਸਤਿਨਾਮ ਰੂਪੀ ਹੁਕਮ ਦੁਆਰਾ ਕਹਿਆ ਹੈ ਕਿ ਬ੍ਰਹਮ ਗਿਆਨੀ ਤੱਤ ਬੇਤੇ ਨ ਜਾਈ = ਨਾ ਮਰ ਕੇ ਕਿਤੇ ਜਾਂਦੇ ਹਨ ਅਤੇ ਨਾ ਹੀ ਜਨਮ ਲੈ ਕੇ ਆਉਂਦੇ ਹਨ; ਜੈਸਾ ਕਿ :

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ ॥** *(ਅੰਗ ੭੪੯)*

**ਵਾ:** ਬ੍ਰਹਮ ਗਿਆਨੀ ਦੇ ਪ੍ਰਾਣ ਕਿਸੇ ਲੋਕ ਨੂੰ ਨ ਜਾਈ = ਗਵਨ ਨਹੀਂ ਕਰਦੇ।

**ਹੁਕਮੀ ਹੋਵਨਿ ਜੀਅ; ਹੁਕਮਿ ਮਿਲੈ ਵਡਿਆਈ ॥**

ਸਾਰੇ ਜੀਵ ਜੰਤ ਬ੍ਰਹਮ ਗਿਆਨੀ ਦੇ ਹੁਕਮ ਵਿਚ ਹੋ ਜਾਂਦੇ ਹਨ **ਵਾ:** ਉਸ ਬ੍ਰਹਮ ਗਿਆਨੀ ਨੂੰ ਪਰਪੱਕਤਾ ਹੋ ਜਾਂਦੀ ਹੈ ਕਿ ਜਿਤਨੇ ਭੀ ਜੀਅ = ਜੀਵ ਹਨ, ਸਭ ਹੁਕਮੀ = ਪਰਮੇਸ਼ਰ ਨੇ ਹੀ ਆਕਾਰ ਧਾਰੇ ਹੋਏ ਹਨ। ਉਹਨਾਂ ਬ੍ਰਹਮ ਗਿਆਨੀ ਤੱਤ ਬੇਤਿਆਂ ਦੇ ਹੁਕਮ ਨੂੰ ਮੰਨਣ ਕਰਕੇ ਹੀ ਜਗਿਆਸੂਆਂ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪੀ ਵਡਿਆਈ = ਸੋਭਾ ਮਿਲਦੀ ਹੈ **ਵਾ:** ਹੁਕਮਿ = ਹੁਕਮੀ ਪਰਮੇਸ਼ਰ ਦੇ ਹੁਕਮ ਦੁਆਰਾ ਹੀ ਬ੍ਰਹਮ ਬੇਤਿਆਂ ਦੀ ਸੰਗਤ ਕਰ ਕੇ ਬ੍ਰਹਮ ਗਿਆਨ ਰੂਪ ਸੋਭਾ ਮਿਲਦੀ ਹੈ; ਜੈਸਾ ਕਿ :

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** *(ਅੰਗ ੨੭੩)*

ਜਿਵੇਂ ਮਿਹਰਾ ਨਾਮ ਦਾ ਚੋਰ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਬਚਨ ਮੰਨ ਕੇ ਅੱਗ 'ਤੇ ਬੈਠਾ, ਅੱਗ ਸਾੜ ਨਹੀਂ ਸਕੀ। ਪਿੱਛੋਂ ਜਪੁ ਜੀ ਸਾਹਿਬ ਦੇ ੨੧ ਪਾਠ ਹਰ ਰੋਜ਼ ਕਰਨ ਦਾ ਨਿਯਮ ਬਣਾਇਆ ਤੇ ਬਾਣੀ ਦੇ ਪ੍ਰਤਾਪ ਨਾਲ ਬ੍ਰਹਮ ਗਿਆਨੀ ਹੋ ਗਿਆ।

**ਹੁਕਮੀ ਉਤਮੁ ਨੀਚੁ; ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**

ਜਿਹੜੇ ਉਹਨਾਂ ਤੱਤ ਬੇਤੇ ਬ੍ਰਹਮ ਗਿਆਨੀਆਂ ਦਾ ਹੁਕਮ ਮੰਨਦੇ ਹਨ, ਉਹ ਨੀਚ ਪੁਰਸ਼ ਭੀ ਉੱਤਮ ਬਣ ਜਾਂਦੇ ਹਨ। ਜੈਸਾ ਕਿ :

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥**
**ਪੂਛਹੁ ਬਿਦਰ ਦਾਸੀ ਸੁਤੈ, ਕਿਸਨੁ ਉਤਰਿਆ ਘਰਿ ਜਿਸੁ ਜਾਇ ॥** *(ਅੰਗ ੭੩੩)*

ਜੋ ਹੁਕਮ ਨਹੀਂ ਮੰਨਦੇ, ਉਹ ਉੱਤਮ ਪੁਰਖ ਭੀ ਨੀਚ ਬਣ ਜਾਂਦੇ ਹਨ।

**ਸਾਖੀ—ਮਿਹਰੇ ਧਾੜਵੀ ਤੇ ਖੀਰ ਖਾਣੇ ਸਿੱਖ ਦੀ :** ਸ੍ਰੀ ਗੁਰੂ ਅੰਗਦ ਦੇਵ ਜੀ ਜਦੋਂ ਖਡੂਰ ਸਾਹਿਬ ਦੀ ਧਰਤੀ ਨੂੰ ਭਾਗ ਲਾ ਰਹੇ ਸਨ ਤਾਂ ਉਨ੍ਹਾਂ ਦੇ ਲੰਗਰ ਦੀ ਖੀਰ ਬੜੀ ਪ੍ਰਸਿੱਧ ਸੀ। ਬਾਸਮਤੀ ਚੌਲਾਂ ਤੇ

ਦੁੱਧ ਵਿਚ ਰਿੰਨ੍ਹੀ ਹੋਈ ਖੀਰ ਅੰਮ੍ਰਿਤ ਭਰਪੂਰ ਜਿਸ ਵਿਚ ਘਿਉ ਵੀ ਪਾਇਆ ਜਾਂਦਾ ਸੀ, ਜਿਸ ਨੂੰ ਗੁਰੂ ਦੀ ਸੰਗਤ ਛਕ ਕੇ ਅਨੰਦਤ ਹੁੰਦੀ ਸੀ, ਜੈਸਾ ਕਿ ਕਥਨ ਹੈ:

**ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰ ਘਿਆਲੀ॥** *(ਅੰਗ ੯੬੭)*

ਜਿਥੇ ਗੁਰੂ ਜੀ ਦੀ ਹਜ਼ੂਰੀ ਵਿਚ ਪੂਰਨ ਗੁਰਸਿੱਖ ਨਾਮ ਰਤੜੇ ਕਰਨੀ ਵਾਲੇ ਰਹਿੰਦੇ ਸਨ, ਉਥੇ ਇਕ ਆਦਮੀ ਬੁਰੀ ਆਦਤ ਵਾਲਾ ਸਿੱਖੀ ਦਾ ਲਿਬਾਸ ਧਾਰ ਕੇ ਆ ਗਿਆ। ਇਸ ਦਾ ਸੁਭਾਅ ਬਣ ਗਿਆ ਕਿ ਖੀਰ ਖਾਣ ਵੇਲੇ ਗੁਰੂ ਪੰਗਤ ਵਿਚ ਬੈਠ ਕੇ ਖੀਰ ਛਕ ਲੈਣੀ, ਪਰ ਬਾਅਦ 'ਚ ਆਪਣੀ ਕੋਠੜੀ ਦਾ ਦਰਵਾਜ਼ਾ ਬੰਦ ਕਰ ਕੇ ਨੀਂਦ ਦਾ ਸੁੱਖ ਲੈਂਦੇ ਰਹਿਣਾ। ਸਿਆਣਿਆਂ ਸਿੱਖਾਂ ਨੇ ਗੁਰੂ ਘਰ ਦੇ ਸਤਿਕਾਰਯੋਗ ਬਾਬਾ ਬੁੱਢਾ ਜੀ ਨੂੰ ਬੇਨਤੀ ਕੀਤੀ ਅਤੇ ਸ਼ਿਕਾਇਤ ਕੀਤੀ ਕਿ ਇਕ ਨਵਾਂ ਸਿੱਖ ਕੀਰਤਨ ਦੇ ਵਿਚ ਨਹੀਂ ਬੈਠਦਾ। ਲੰਗਰ ਦੀ ਕੋਈ ਵੀ ਸੇਵਾ ਨਹੀਂ ਕਰਦਾ। ਇਹ ਦੋਵੇਂ ਗੱਲਾਂ ਗੁਰਮਤ ਤੋਂ ਵਿਰੁੱਧ ਹਨ। ਇਸ ਦਾ ਭਲਾ ਕਿਵੇਂ ਹੋਵੇਗਾ? ਬਾਬਾ ਬੁੱਢਾ ਸਾਹਿਬ ਜੀ ਨੇ ਗੁਰਸਿੱਖਾਂ ਤੋਂ ਸੁਣ ਕੇ ਉਸ ਖੀਰ ਖਾਣੇ ਸਿੱਖ ਨੂੰ ਜੋ ਕਿਹਾ, ਇਸ ਦਾ ਵਰਣਨ ਭਾਈ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ:

**ਗੁਰ ਸੰਗਤਿ ਮਹਿ ਭਲੋ ਰਹਾਵਨਿ। ਭਜਨ ਟਹਿਲ ਕਰਿ ਕਾਲ ਬਿਤਾਵਨਿ।**
**ਬੈਠੇ ਦੇਹਿ ਕਾਜ ਕਿਸ ਆਇ। ਛੁਹੈ ਨ ਕੋਈ ਮ੍ਰਿਤੁ ਜਬ ਪਾਇ॥੩੮॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੧੩)*

ਬਾਬਾ ਬੁੱਢਾ ਸਾਹਿਬ ਜੀ ਨੇ ਕਿਹਾ ਕਿ ਸਿੱਖਾ! ਕੇਵਲ ਲਿਬਾਸ ਧਾਰਨ ਕਰਨ ਨਾਲ ਸਿੱਖੀ ਨਹੀਂ ਹੈ। ਸਿੱਖੀ ਤਾਂ ਕਰਨੀ ਦੀ ਹੋਇਆ ਕਰਦੀ ਹੈ। ਸਿੱਖੀ ਦੇ ਮੂਲ ਸਿਧਾਂਤ ਤਾਂ ਸੇਵਾ ਤੇ ਸਿਮਰਨ ਹਨ। ਤੂੰ ਤਾਂ ਦੋਹਾਂ ਤੋਂ ਹੀ ਵਾਂਝਾ ਹੈਂ। ਇਸ ਲਈ ਜੇ ਸਿਮਰਨ ਨਹੀਂ ਹੁੰਦਾ ਤਾਂ ਸੇਵਾ ਜ਼ਰੂਰ ਕਰਿਆ ਕਰ। ਅੱਗੋਂ ਉਹ ਰੁੱਖੇ ਸ਼ਬਦਾਂ ਵਿਚ ਬੋਲਿਆ ਕਿ ਤੁਹਾਡੇ ਕਹੇ 'ਤੇ ਸੇਵਾ ਨਹੀਂ ਕਰਨੀ। ਜੇ ਗੁਰੂ ਸਾਹਿਬ ਜੀ ਕਹਿਣਗੇ ਤਾਂ ਸੇਵਾ ਕਰ ਲਵਾਂਗਾ। ਬਾਬਾ ਬੁੱਢਾ ਸਾਹਿਬ ਜੀ ਉਸ ਦੀ ਮੂਰਖਤਾ ਦੇ ਬਚਨ ਸੁਣ ਕੇ ਚੁੱਪ ਕਰ ਗਏ। ਖਿਮਾ ਕੀਤਾ ਕਿ ਇਸ ਦਾ ਕੋਈ ਮਾੜਾ ਕਰਮ ਮੂਹਰੇ ਆ ਗਿਆ ਹੈ। ਬਾਬਾ ਬੁੱਢਾ ਸਾਹਿਬ ਜੀ ਨੇ ਬਚਨ ਕਹਿਣ ਤੋਂ ਸੰਕੋਚ ਕੀਤਾ। ਇਸ ਤਰ੍ਹਾਂ ਫੇਰ ਛੇ ਮਹੀਨੇ ਲੰਘ ਗਏ। ਇਹ ਆਪਣੇ ਸੁਭਾਅ ਅਨੁਸਾਰ ਸੁੱਤਾ ਪਿਆ ਸੀ। ਇਕ ਦਿਨ ਐਸਾ ਸਮਾਂ ਆ ਗਿਆ ਕਿ ਲੰਗਰ ਛਕਣ ਲਈ ਸੰਗਤਾਂ ਦੀ ਪੰਗਤ ਲੱਗ ਗਈ। ਸੰਗਤ ਵਿਚ ਗੁਰੂ ਜੀ ਦਾ ਆਸਣ ਕੁਦਰਤੀ ਉਸ ਥਾਂ 'ਤੇ ਲਗਾ ਦਿੱਤਾ ਜਿਸ ਦੇ ਸਾਹਮਣੇ ਵਾਲੀ ਕੋਠੜੀ ਵਿਚ ਖੀਰ ਖਾਣਾ ਸਿੱਖ ਸੁੱਤਾ ਪਿਆ ਸੀ। ਜਦੋਂ ਸਤਿਗੁਰੂ ਜੀ ਆਪਣੇ ਆਸਣ 'ਤੇ ਬਿਰਾਜ ਗਏ ਤਾਂ ਸਿਆਣੇ ਸਿੱਖ, ਸੰਗਤ ਸਮੇਤ ਉੱਚੀ ਧੁਨ ਵਿਚ ਸ਼ਬਦ ਪੜ੍ਹਨ ਲੱਗ ਗਏ। ਸ਼ਬਦ ਦੀ ਆਵਾਜ਼ ਸੁਣ ਕੇ ਇਹ ਖੀਰ ਖਾਣਾ ਸਿੱਖ ਵੀ ਅੱਖਾਂ ਮਲਦਾ ਹੋਇਆ ਉਬਾਸੀਆਂ ਲੈਂਦਾ ਸੰਗਤ ਵੱਲ ਤੁਰਿਆ ਤਾਂ ਸਾਹਮਣੇ ਗੁਰੂ ਸਾਹਿਬ ਜੀ ਬੈਠੇ ਨਜ਼ਰ ਆਏ। ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਅੰਤਰਜਾਮੀ ਸਤਿਗੁਰੂ ਜੀ ਜਾਣਦੇ ਤਾਂ ਪਹਿਲਾਂ ਤੋਂ ਹੀ ਸਭ ਕੁੱਝ ਸਨ ਪਰ ਉਸ ਨੂੰ ਖਿਮਾ ਕਰਦੇ ਰਹੇ, ਪ੍ਰਗਟ ਨਹੀਂ ਕੀਤਾ। ਅੱਜ ਸੰਗਤ ਵਿਚ ਪੁੱਛਿਆ—ਸਿੱਖਾ! ਕਿਥੇ ਰਹਿੰਦਾ ਹੈਂ? ਕੀ ਸੇਵਾ ਨਿਭਾਉਂਦਾ ਹੈਂ? ਇਸ ਨੇ ਕਿਹਾ—ਸਤਿਗੁਰੂ ਜੀ! ਛੇ ਮਹੀਨੇ ਤੋਂ ਆਪ ਜੀ ਦੇ ਚਰਨਾਂ ਵਿਚ ਰਹਿੰਦਾ ਹਾਂ। ਮੈਨੂੰ ਸਿੱਖਾਂ ਨੇ ਕਿਹਾ ਸੀ ਸੇਵਾ ਕਰਿਆ ਕਰ ਪਰ ਮੈਂ ਤੁਹਾਡਾ ਆਗਿਆਕਾਰੀ ਸਿੱਖ ਹਾਂ, ਸਿੱਖਾਂ ਦਾ ਨਹੀਂ। ਇਸ ਲਈ ਉਨ੍ਹਾਂ ਦੇ ਕਹੇ ਤੋਂ ਕੁਝ ਨਹੀਂ ਕੀਤਾ। ਆਪ ਜੀ ਨੇ ਕੋਈ ਸੇਵਾ ਦੱਸੀ ਨਹੀਂ, ਇਸ ਲਈ ਮੈਂ ਕੋਈ ਸੇਵਾ ਨਹੀਂ ਕੀਤੀ। ਤਾਂ ਗੁਰੂ ਜੀ ਕਹਿਣ ਲੱਗੇ:

**ਕਹਨਿ ਲਗਯੋ 'ਗੁਰ ਬਾਕ ਕਹੈਂ ਜਿਮਿ। ਟਹਲ ਕਰੌਂ ਤਿਸ ਕਾਲ ਭਲੇ ਤਿਮ।**
**ਕਹਯੋ ਅਪਰ ਕੋ ਮਾਨੌਂ ਨਾਂਹੀਂ। ਯਹਿ ਨਿਸ਼ਚੈ ਮੇਰੇ ਮਨ ਮਾਂਹੀ'॥੩੯॥** *(ਰਾਸਿ ੧, ਅੰਸੂ ੧੩)*

ਤਾਂ ਸਤਿਗੁਰੂ ਮਹਾਰਾਜ ਜੀ ਨੇ ਕਿਹਾ ਕਿ ਸਿੱਖਾ! ਤੈਨੂੰ ਹੁਣ ਸੇਵਾ ਕੀ ਦੱਸਾਂ ? ਜਦੋਂ ਮੈਂ ਸੇਵਾ ਦੱਸੀ ਸੀ ਉਦੋਂ ਤਾਂ ਤੈਂ ਕੀਤੀ ਨਹੀਂ ਸੀ। ਤਾਂ ਸਿੱਖ ਨੇ ਕਿਹਾ ਕਿ ਮਹਾਰਾਜ ਜੀ! ਇਹ ਕਿਵੇਂ ਹੋ ਸਕਦਾ ਹੈ ਕਿ ਮੈਂ ਇਤਨਾ ਭੁੱਲਦਾ ਹੋਵਾਂ। ਆਪ ਜੀ ਨੇ ਸੇਵਾ ਦੱਸੀ ਹੋਵੇ ਤੇ ਮੈਂ ਨਾ ਕਰਾਂ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਿੱਖਾਂ ਦੀ ਰਸਨਾ ਦੁਆਰਾ ਬਾਬਾ ਬੁੱਢਾ ਸਾਹਿਬ ਬ੍ਰਹਮ ਗਿਆਨੀ ਜੀ ਦੀ ਰਸਨਾ 'ਤੇ ਬਹਿ ਕੇ ਸੇਵਾ ਦੱਸੀ ਸੀ ਪਰ ਤੂੰ ਪ੍ਰਵਾਨ ਨਹੀਂ ਕੀਤੀ, ਕਿਉਂਕਿ ਸਿੱਖਾਂ ਵਿਚ ਵੀ ਗੁਰੂ ਵਰਤਦਾ ਹੈ। ਹੁਣ ਤੂੰ ਕੀ ਸੇਵਾ ਕਰੇਂਗਾ ? ਤੇਰੀ ਜ਼ਿੰਦਗੀ ਹੀ ਅੱਠ ਪਹਿਰ ਦੀ ਰਹਿ ਗਈ ਹੈ। ਸਤਿਗੁਰੂ ਜੀ ਨੇ ਕਿਹਾ—ਸਿੱਖਾ! ਜੋ ਵੀ ਮੇਰੇ ਕੋਲ ਆਉਂਦਾ ਹੈ, ਮੈਂ ਉਸ ਦਾ ਭਲਾ ਕਰਨਾ ਚਾਹੁੰਦਾ ਹਾਂ, ਪਰ ਜਦੋਂ ਸਿੱਖ ਹੀ ਭਲਾ ਨਾ ਕਰਾਉਣਾ ਚਾਹੁੰਦਾ ਹੋਵੇ ਤਾਂ ਗੁਰੂ ਕੀ ਕਰ ਸਕਦਾ ਹੈ ? ਫਿਰ ਗੁਰੂ ਜੀ ਦੇ ਚਰਨ ਫੜ ਕੇ ਕਹਿਣ ਲੱਗਾ—ਮਹਾਰਾਜ! ਮੇਰੇ 'ਤੇ ਦਇਆ ਕਰੋ। ਗੁਰੂ ਜੀ ਨੇ ਕਿਹਾ—ਸਿੱਖਾ! ਫੇਰ ਬਚਨ ਮੰਨਣਾ ਪਵੇਗਾ। ਇਸ ਨੇ ਕਾਹਲੀ ਨਾਲ ਕਿਹਾ ਕਿ ਹੁਕਮ ਕਰਕੇ ਤਾਂ ਦੇਖੋ, ਮੰਨਣ ਲਈ ਤਿਆਰ ਬੈਠਾ ਹਾਂ। ਤਾਂ ਗੁਰੂ ਜੀ ਨੇ ਕਿਹਾ ਕਿ ਹੁਣ ਤਾਂ ਤੇਰੇ ਭਲੇ ਦਾ ਇੱਕੋ ਉਪਾਅ ਹੈ ਕਿ ਜੰਗਲ ਵਿਚ ਜਾ, ਲੱਕੜਾਂ ਇਕੱਠੀਆਂ ਕਰ, ਆਪਣੀ ਚਿਖਾ ਆਪ ਬਣਾ, ਆਪ ਹੀ ਉਸ ਨੂੰ ਅੱਗ ਲਾ ਕੇ ਉਹਦੇ ਵਿਚ ਭਸਮ ਹੋ ਜਾਹ। ਤੇਰੀ ਕਲਿਆਣ ਇਸੇ ਵਿਚ ਹੀ ਹੈ। ਅਗਰ ਤੂੰ ਬਚਨ ਮੰਨ ਕੇ ਐਸਾ ਕੀਤਾ ਤਾਂ ਗੁਰੂ ਨਾਨਕ ਤੇਰਾ ਭਲਾ ਕਰਨਗੇ। ਨਰਕਾਂ ਨੂੰ ਨਹੀਂ ਜਾਏਂਗਾ। ਸਤਿ ਬਚਨ ਕਹਿ ਕੇ ਜੰਗਲਾਂ ਵਾਲੇ ਪਾਸੇ ਨੂੰ ਤੁਰ ਪਿਆ। ਮਨ ਵਿਚ ਕਹਿੰਦਾ ਜਾਂਦਾ ਹੈ ਕਿ ਸਿੱਖਾਂ ਨੇ ਮੈਨੂੰ ਖੀਰ ਖਾਂਦੇ ਨੂੰ ਜਰਿਆ ਨਹੀਂ ਹੈ, ਇਸ ਲਈ ਸਤਿਗੁਰਾਂ ਪਾਸੋਂ ਇਹ ਬਚਨ ਕਰਵਾ ਕੇ ਮੈਨੂੰ ਕਢਵਾ ਦਿੱਤਾ ਹੈ। ਸਿੱਖਾਂ ਨੇ ਪਤਾ ਨਹੀਂ ਕਿਹੜੇ ਜਨਮ ਦਾ ਮੇਰੇ ਕੋਲੋਂ ਬਦਲਾ ਲਿਆ ਹੈ ਜਿਹੜਾ ਗੁਰੂ ਜੀ ਤੋਂ ਐਸਾ ਕਠੋਰ ਬਚਨ ਕਰਵਾ ਦਿੱਤਾ ਹੈ। ਸੋ ਇਉਂ ਸਿੱਖ ਬੇ-ਸਿਦਕਾ ਹੋ ਗਿਆ। ਸਿੱਖੀ ਭਰੋਸੇ ਦੀ ਹੈ, ਭਰੋਸਾ ਗਿਆ ਤਾਂ ਸਿੱਖੀ ਵੀ ਗਈ। ਸਿੱਖ ਦਾ ਭਲਾ ਨਹੀਂ ਹੁੰਦਾ। ਹੁਣ ਇਹ ਬੇ-ਸਿਦਕਾ ਸਿੱਖ ਜਿਸ ਨੇ ਚਿਖਾ ਵੀ ਬਣਾ ਲਈ, ਚਿਖਾ ਨੂੰ ਅੱਗ ਵੀ ਲਾ ਲਈ, ਪਰ ਸੜਨ ਦਾ ਹੌਂਸਲਾ ਨਹੀਂ ਪੈਂਦਾ। ਆਲੇ-ਦੁਆਲੇ ਘੁੰਮਣਾ ਸ਼ੁਰੂ ਕਰ ਦਿੱਤਾ। ਉਧਰੋਂ ਇਕ ਚੋਰੀ ਕਰਕੇ ਚੋਰ ਜਿਸ ਦਾ ਇਤਿਹਾਸ ਵਿਚ ਮਿਹਰਾ ਨਾਂ ਲਿਖਿਆ ਹੋਇਆ ਹੈ, ਉਹ ਚੋਰੀ ਕਰਕੇ, ਧਨ ਲੈ ਕੇ ਸਿਪਾਹੀਆਂ ਤੋਂ ਬਚਣ ਲਈ ਦੌੜਿਆ ਹੋਇਆ ਸੀ। ਜਦੋਂ ਚਿਖਾ ਬਲਦੀ ਦੇਖੀ ਤਾਂ ਮਿਹਰੇ ਧਾੜਵੀ ਨੇ ਸੋਚਿਆ ਕਿ ਵਿਚਾਰੇ ਦਾ ਕੋਈ ਸੰਬੰਧੀ ਮਰ ਗਿਆ ਹੋਣੈ। ਹਮਦਰਦੀ ਕਰਨ ਲਈ ਕੋਲ ਖੜ ਗਿਆ ਤੇ ਪੁੱਛਿਆ ਕਿ ਭਾਈ, ਪਹਿਰਾਵੇ ਤੋਂ ਤਾਂ ਤੂੰ ਮੈਨੂੰ ਸਿੱਖ ਲੱਗਦਾ ਹੈਂ। ਕੀ ਤੇਰਾ ਕੋਈ ਸੰਬੰਧੀ ਚੜ੍ਹਾਈ ਕਰ ਗਿਆ ਹੈ ? ਮੇਰੇ ਸਮਝ ਨਹੀਂ ਆਉਂਦੀ ਕਿ ਤੂੰ ਇਕੱਲਾ ਹੀ ਇਸ ਦਾ ਸੰਸਕਾਰ ਕਿਉਂ ਕਰ ਰਿਹਾ ਹੈਂ ? ਅੱਗੋਂ ਖੀਰ ਖਾਣਾ ਸਿੱਖ ਬੋਲਿਆ ਕਿ ਜੀਹਦੀ ਚਿਖਾ ਮੱਚ ਰਹੀ ਹੈ, ਉਹ ਚਿਖਾ ਵਿਚ ਨਹੀਂ ਹੈ ਬਲਕਿ ਚਿਖਾ ਤੋਂ ਬਾਹਰ ਖੜਾ ਹੈ ਭਾਵ ਚਿਖਾ ਮੇਰੀ ਹੈ। ਇਹ ਚਿਖਾ ਮੈਂ ਆਪਣੇ ਸਾੜਨ ਲਈ ਬਾਲੀ ਹੋਈ ਹੈ। ਮਿਹਰਾ ਧਾੜਵੀ ਹੈਰਾਨ ਹੋ ਕੇ ਪੁੱਛਦਾ ਹੈ ਕਿ ਸੜ ਕੇ ਕਿਉਂ ਮਰਨਾ ਚਾਹੁੰਦਾ ਹੈਂ ? ਇਹ ਸਰੀਰ ਸੜ ਕੇ ਮਰਨ ਵਾਸਤੇ ਨਹੀਂ ਹੈ। ਸਿੱਖ ਨੇ ਕਿਹਾ ਕਿ ਇਹੀ ਤਾਂ ਸੋਚ ਕੇ ਮੈਂ ਚੱਕਰ ਕੱਢ ਰਿਹਾ ਹਾਂ। ਭਾਈ, ਮੇਰੇ ਨਾਲ ਤਾਂ ਮੇਰੇ ਗੁਰ-ਭਾਈਆਂ ਨੇ ਬੁਰੀ ਕਰਾਈ ਹੈ। ਮੇਰੀ ਸ਼ਿਕਾਇਤ ਗੁਰੂ ਜੀ ਕੋਲ ਲਾ ਕੇ ਮੈਨੂੰ ਸੜ ਕੇ ਮਰਨ ਦਾ ਹੁਕਮ ਗੁਰੂ ਜੀ ਕੋਲੋਂ ਦਿਵਾ ਦਿੱਤਾ ਹੈ ਤੇ ਨਾਲ ਹੀ ਕਹਿ ਦਿੱਤਾ ਹੈ ਕਿ ਤੇਰੀ ਇਸ ਵਿਚ ਹੀ ਕਲਿਆਣ ਹੈ। ਉਸ ਮਿਹਰੇ ਧਾੜਵੀ ਦੇ ਕੋਈ ਪੂਰਬਲੇ ਭਾਗ ਜਾਗੇ ਤੇ ਕਹਿਣ ਲੱਗਾ ਕਿ ਸਿੱਖਾ! ਜੇ ਤੇਰਾ ਮਰਨ ਨੂੰ ਜੀਅ ਨਹੀਂ ਕਰਦਾ ਤਾਂ ਤੇਰੀ ਗੱਲ ਸੁਣ ਕੇ ਮੇਰਾ ਮਨ ਮਰਨ ਲਈ ਤਿਆਰ ਹੋ ਗਿਆ ਹੈ। ਗੁਰੂ ਦੇ ਬਚਨ ਦੀ ਬਰਕਤ ਮੇਰੇ ਜਨਮਾਂ-ਜਨਮਾਂਤਰਾਂ ਦੇ ਪਾਪ ਧੋ ਦੇਵੇਗੀ। ਮੇਰੇ ਕੋਲ ਧਨ ਦੀ ਗਠੜੀ ਹੈ। ਜੋ ਤੇਰੇ ਪੁੱਤਰ ਪੋਤਰਿਆਂ ਤੱਕ ਮੁੱਕਣ ਵਾਲੀ ਨਹੀਂ ਹੈ। ਤੂੰ ਖਡੂਰ ਸਾਹਿਬ ਵੱਲ ਨੂੰ ਮੂੰਹ ਕਰਕੇ ਅਰਦਾਸ ਕਰਕੇ ਕਹਿ ਕਿ ਜਿਹੜਾ ਬਚਨ ਗੁਰੂ ਜੀ ਨੇ ਤੈਨੂੰ ਦਿੱਤਾ

ਸੀ, ਉਹਦੇ ਲਈ ਕਹਿ ਦੇ ਕਿ ਉਸ ਦਾ ਫਲ ਮਿਹਰੇ ਧਾੜਵੀ ਨੂੰ ਮਿਲੇ। ਸਿੱਖ ਨੇ ਲਾਲਚ ਵਿਚ ਆ ਕੇ ਧਨ ਦੇ ਬਦਲੇ ਗੁਰੂ ਦਾ ਬਚਨ ਵੇਚ ਦਿੱਤਾ। ਮਿਹਰੇ ਧਾੜਵੀ ਨੇ ਹੱਥ ਜੋੜ ਕੇ ਕਿਹਾ ਕਿ ਸਤਿਗੁਰੂ ਜੀ! ਮੈਂ ਤੁਹਾਡੇ ਬਚਨ ਦੇ ਭਰੋਸੇ ਆਪਣਾ ਸਰੀਰ ਸਾੜਨ ਲੱਗਾ ਹਾਂ। ਅੱਗੇ ਪ੍ਰਲੋਕ ਵਿਚ ਮੇਰੀ ਰੱਖਿਆ ਕਰਨੀ। ਇਹ ਕਹਿ ਕੇ ਚਿਖਾ ਵਿਚ ਛਾਲ ਮਾਰ ਦਿੱਤੀ; ਜੈਸਾ ਕਿ :

**ਸੁਰ ਪੁਰਿ ਤੇ ਬਿਬਾਨ ਚਲਿ ਆਵਾ। ਸਾਦਰ ਕਹਿ ਕੈ ਤੁਰਤ ਚਢਾਵਾ।**
**ਸੁਖ ਅਨੰਤ ਮਹਿਂ ਜਾਇ ਰਹਯੋ ਹੈ। ਗੁਰ ਬਚ ਤੇ ਅਘ ਦੇਹਿ ਦਹਯੋ ਹੈ ॥੪੬॥**
**ਗੁਰੂ ਬਚਨ ਪਰ ਜਿਹ ਪਰਤੀਤਿ। ਤਿਸਹਿ ਮਿਲਹਿ ਊਚੋ ਪਦ ਨੀਤਿ।** *(ਰਾਸਿ ੧, ਅੰਸੂ ੧੩)*

ਇਤਨੇ ਚਿਰ ਵਿਚ ਸਿਪਾਹੀਆਂ ਨੇ ਆ ਕੇ ਖੀਰ ਖਾਣੇ ਨੂੰ ਫੜ ਲਿਆ। ਫੜਿਆ ਤਾਂ ਸ਼ੱਕ ਵਿਚ ਸੀ, ਪਰ ਜਦੋਂ ਤਲਾਸ਼ੀ ਲਈ ਤਾਂ ਇਹਦੇ ਕੋਲੋਂ ਸਾਰਾ ਧਨ ਬਰਾਮਦ ਹੋ ਗਿਆ। ਸਿਪਾਹੀਆਂ ਨੇ ਫੜ ਕੇ ਇਹਨੂੰ ਕੋਤਵਾਲ ਕੋਲ ਪੇਸ਼ ਕੀਤਾ। ਕੋਤਵਾਲ ਨੇ ਦੇਖਦਿਆਂ ਹੀ ਹੁਕਮ ਸੁਣਾ ਦਿੱਤਾ ਕਿ ਇਸ ਦਾ ਸਾਰਾ ਮਾਲ ਜ਼ਬਤ ਕਰ ਕੇ ਇਹਨੂੰ ਫਾਂਸੀ ਦੇ ਦਿਓ। ਮੌਤ ਤਾਂ ਅੱਠ ਪਹਿਰਾਂ ਵਿਚ ਹੀ ਆਈ, ਪਰ ਗੁਰੂ ਤੋਂ ਬੇਮੁਖ ਹੋ ਕੇ ਨਰਕ ਨੂੰ ਚਲਾ ਗਿਆ। ਕੋਤਵਾਲ ਨੇ ਚੋਰ ਸਮਝ ਕੇ ਇਸ ਨੂੰ ਫਾਂਸੀ ਦਿੱਤੀ ਸੀ। ਜੈਸਾ ਕਿ :

**ਕੋਟਵਾਰ ਕੇ ਕਰਯੋ ਅਗਾਰੀ। ਤਿਨ ਦੇਖਤਿ ਹੀ ਗਿਰਾ ਉਚਾਰੀ ॥੪੭॥**
**'ਛੀਨ ਲੇਹੁ ਤਿਸ ਕੋ ਸਭਿ ਮਾਲ। ਫਾਂਸੀ ਦੇਹੁ ਜਾਇ ਤਤਕਾਲ।**
**ਹੁਕਮ ਮਾਨਿ ਫਾਂਸੀ ਤਿਸ ਦੀਨਾ। ਮੂਰਖ ਮਰਯੋ ਧਰਮ ਤੇ ਹੀਨਾ ॥੪੮॥**
**ਤਜਹਿ ਬਾਕ ਧਰਿ ਲੋਭ ਬਿਸਾਲਾ। ਪਾਵਹਿ ਨਰਕ ਤੁਰਤ ਹੋਇ ਕਾਲਾ।** *(ਰਾਸਿ ੧, ਅੰਸੂ ੧੩)*

ਭਾਵੇਂ ਇਤਿਹਾਸ ਵਿਚ ਭਾਈ ਮਿਹਰੇ ਦੇ ਚਿਖਾ 'ਤੇ ਸੜ ਕੇ ਬੈਕੁੰਠ ਜਾਣ ਦੀ ਗੱਲ ਲਿਖੀ ਹੋਈ ਹੈ, ਪਰ ਇਕ ਹਿੰਦੀ ਦੀ ਤਾਰੀਖ਼ ਵਿਚ ਇਹ ਵੀ ਹਵਾਲਾ ਮਿਲਦਾ ਹੈ ਕਿ ਉਸ ਨੂੰ ਅੱਗ ਨੇ ਸਾੜਿਆ ਨਹੀਂ ਸੀ। ਗੁਰੂ ਜੀ ਦੇ ਚਰਨਾਂ ਵਿਚ ਖਡੂਰ ਸਾਹਿਬ ਪਹੁੰਚਿਆ, ਬੇਨਤੀ ਕਰਨ ਲਈ ਸਿੱਖਾਂ ਨੂੰ ਵੀ ਨਾਲ ਲਿਆ ਕਿ ਤੁਹਾਡੇ ਬਚਨਾਂ ਦੀ ਬਰਕਤ ਨਾਲ ਅੱਗ ਨੇ ਮੈਨੂੰ ਫੂਕਿਆ ਨਹੀਂ। ਮੈਂ ਅੱਗ ਦੀਆਂ ਮੱਚਦੀਆਂ ਲਾਟਾਂ ਵਿਚ ਉਸੇ ਤਰ੍ਹਾਂ ਬੈਠਾ ਰਿਹਾਂ। ਉਧਰ ਤੁਹਾਡੇ ਖੀਰ ਖਾਣੇ ਸਿੱਖ ਨੂੰ ਸਿਪਾਹੀ ਫੜ ਕੇ ਲੈ ਗਏ। ਸ਼ਰਧਾ ਤਾਂ ਪਹਿਲਾਂ ਦੀ ਮੈਨੂੰ ਆਪ ਜੀ ਉਪਰ ਸੀ, ਇਸੇ ਲਈ ਸੜਨ ਲਈ ਤਿਆਰ ਹੋਇਆ ਸੀ, ਪਰ ਹੁਣ ਜਦੋਂ ਅੱਗ ਨੇ ਸਾੜਿਆ ਨਹੀਂ, ਇਹ ਆਪ ਜੀ ਦੀ ਬਰਕਤ ਹੈ। ਹੁਣ ਮੈਨੂੰ ਆਪਣਾ ਸਿੱਖ ਬਣਾ ਕੇ ਮੇਰੇ ਪਿਛਲੇ ਪਾਪ ਬਖ਼ਸ਼ ਦਿਉ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਿੱਖ ਬਣਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਲੋਕਾਂ ਦਾ ਲੁੱਟਿਆ ਧਨ-ਪਦਾਰਥ ਵਾਪਸ ਕਰ ਕੇ ਆ। ਅੱਗੇ ਵਾਸਤੇ ਧਰਮ ਦੀ ਕਿਰਤ ਦਾ ਪ੍ਰਣ ਕਰ। ਸਭ ਦੀਆਂ ਮੱਝਾਂ, ਗਾਂਵਾਂ, ਪਸ਼ੂ ਆਦਿ ਵਾਪਸ ਕਰ ਕੇ ਆ। ਮਿਹਰਾ ਧਾੜਵੀ ਸਭ ਕੁਝ ਵਾਪਸ ਕਰ ਕੇ ਸਦਾ ਵਾਸਤੇ ਚੋਰੀ ਛੱਡਣ ਦਾ ਪ੍ਰਣ ਕਰ ਕੇ ਪੂਰਨ ਸਿੱਖ ਬਣਿਆ। ਇਹ ਜੀਵਨ ਮੁਕਤੀ ਪਾ ਕੇ ਜੰਮਣ ਮਰਨ ਤੋਂ ਰਹਿਤ ਹੋਇਆ। ਇਉਂ ਪਰਮਾਤਮਾ ਦੇ ਹੁਕਮ ਵਿਚ ਜਾਂ ਗੁਰੂ ਦੇ ਹੁਕਮ ਵਿਚ ਨੀਚ ਚੋਰ ਉੱਤਮ ਬਣ ਗਿਆ ਤੇ ਨਾ ਹੁਕਮ ਮੰਨਣ ਕਰਕੇ ਖੀਰ ਖਾਣਾ ਸਿੱਖ (ਨੀਚ) ਅਧੋਗਤੀ ਨੂੰ ਪ੍ਰਾਪਤ ਹੋਇਆ; ਜੈਸਾ ਕਿ :

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥** *(ਅੰਗ ੪੭੧)*

**ਦੋਹਰਾ ॥ ਗੁਰੂ ਸੰਤ ਤੇ ਲਾਭ ਤਿਹ ਗੁਰਮੁਖ ਦ੍ਰਿੜ ਮਤਿ ਜੋਇ।**
**ਮਨਮੁਖ ਚੰਚਲ ਸਿੱਖ ਕੋ ਸਿੱਖੀ ਉਲਟੀ ਹੋਇ ॥੫੦॥**
**ਮਹਿਮਾ ਸਤਿਗੁਰ ਬਚਨ ਕੀ ਦੇਖਹੁ ਪੁੰਨ ਪ੍ਰਮਾਨ।**
**ਬਿਮੁਖ ਭਯੋ ਸਿਖ ਫਾਂਸ ਤਿਸ ਤਸਕਰ ਸੁਰਗ ਮਹਾਨ ॥੫੧॥** *(ਰਾਸਿ ੧, ਅੰਸੂ ੧੩)*

**ਹੁਕਮਿ ਲਿਖਿ ਦੁਖੁ ਸੁਖੁ ਪਾਈਅਹਿ ॥**

ਜੋ ਉਹਨਾਂ ਬ੍ਰਹਮ ਗਿਆਨੀਆਂ ਦਾ ਹੁਕਮ ਮੰਨਦੇ ਹਨ, ਤਿਨ੍ਹਾਂ ਜੀਵਾਂ ਦੇ ਕਰਮਾਂ ਵਿਚ ਜੇ ਦੁੱਖ ਲਿਖਿਆ ਹੋਵੇ, ਪਰ ਬਚਨ ਮੰਨਣ ਦੇ ਪ੍ਰਤਾਪ ਨਾਲ ਉਹਨਾਂ ਨੂੰ ਸੁਖੁ ਪਾਈਅਹਿ = ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ **ਅਥਵਾ** ਜੋ ਬ੍ਰਹਮ ਗਿਆਨੀਆਂ ਦੇ ਹੁਕਮ ਨੂੰ ਅੰਤਸ਼ਕਰਨ ਦੇ ਵਿਚ ਲਿਖਦਾ ਹੈ, ਉਹ ਮਨ ਦੀ ਬੇਚੈਨੀ ਰੂਪ ਦੁੱਖ ਦੇ ਥਾਂ ਧੀਰਜਤਾ ਰੂਪ ਸੁਖ ਪ੍ਰਾਪਤ ਕਰ ਲੈਂਦਾ ਹੈ।

**ਸਾਖੀ—ਸੁਖ ਦੁੱਖ ਕਰਮਾਂ ਅਨੁਸਾਰ ਮਿਲਣ ਦੀ :** ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਜੀ ਦੇ ਸਮੇਂ ਸ੍ਰੀ ਖਡੂਰ ਸਾਹਿਬ ਵਿਚ ਇਕ ਵਾਰ ਪਸ਼ੂਆਂ ਦੀ ਬੀਮਾਰੀ ਪੈ ਗਈ। ਨਗਰ ਦੇ ਜ਼ਿਮੀਂਦਾਰਾਂ ਨੇ ਬਹੁਤ ਸਾਰੇ ਪੀਰਾਂ ਫ਼ਕੀਰਾਂ ਨੂੰ ਮਨਾਇਆ, ਜੋਤਸ਼ੀਆਂ ਕੋਲ ਗਏ। ਟੂਣੇ-ਟਾਮਣ ਕਰਵਾਏ ਪਰ ਬੀਮਾਰੀ ਫਿਰ ਵੀ ਨਾ ਗਈ। ਅਖ਼ੀਰ ਸਾਰੀਆਂ ਥਾਵਾਂ ਤੋਂ ਅੱਕ ਥੱਕ ਕੇ ਪੂਰੀ ਸ਼ਰਧਾ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ ਵਿਚ ਆਏ। ਪਸ਼ੂਆਂ ਦੀ ਬੀਮਾਰੀ ਤੋਂ ਛੁਟਕਾਰਾ ਪਾਉਣ ਲਈ ਸਤਿਗੁਰਾਂ ਦੇ ਚਰਨਾਂ ਵਿਚ ਬੇਨਤੀ ਕੀਤੀ। ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਗੁਰੂ ਨਾਨਕ ਦਾ ਘਰ ਹੈ, ਸ਼ਰਧਾਵਾਨਾਂ ਨੂੰ ਫਲ ਮਿਲਦਾ ਹੈ। ਅਗਰ ਬੀਮਾਰੀ ਹਟਾਉਣੀ ਚਾਹੁੰਦੇ ਹੋ ਤਾਂ ਗਾਂਵਾਂ, ਮੱਝਾਂ ਦਾ ਦੁੱਧ ਸ਼ਰਧਾ ਅਨੁਸਾਰ ਲੰਗਰ ਵਿਚ ਪਾਇਆ ਕਰੋ। ਇਸ ਤਰ੍ਹਾਂ ਬੀਮਾਰੀ ਤੋਂ ਛੁਟਕਾਰਾ ਹੋ ਜਾਵੇਗਾ। ਇਹ ਬਚਨ ਮੰਨ ਕੇ ਸਾਰੇ ਨਗਰ ਦੇ ਜ਼ਿਮੀਂਦਾਰਾਂ ਨੇ ਲੰਗਰ ਵਿਚ ਦੁੱਧ ਪਾਉਣਾ ਸ਼ੁਰੂ ਕੀਤਾ। ਗੁਰੂ ਜੀ ਦੀ ਕ੍ਰਿਪਾ ਨਾਲ ਪਸ਼ੂਆਂ ਦੀ ਬੀਮਾਰੀ ਹਟ ਗਈ। ਦੁੱਧ ਵੀ ਅੱਗੇ ਨਾਲੋਂ ਪਸ਼ੂ ਵੱਧ ਦੇਣ ਲੱਗ ਪਏ। ਇਸ ਪ੍ਰਕਾਰ ਭਾਵੇਂ ਜ਼ਿਮੀਦਾਰਾਂ ਦੇ ਕਰਮਾਂ ਵਿਚ ਦੁੱਖ ਲਿਖਿਆ ਹੋਇਆ ਸੀ, ਪਰੰਤੂ ਸਤਿਗੁਰਾ ਦਾ ਹੁਕਮ ਮੰਨਣ ਕਰਕੇ ਉਹਨਾਂ ਨੂੰ ਸੁੱਖ ਦੀ ਪ੍ਰਾਪਤੀ ਹੋਈ।

**ਸਾਖੀ—ਮਲੂਕੇ ਚੌਧਰੀ ਦੀ :** ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇਹ ਕਾਲ ਸਮੇਂ ਸ੍ਰੀ ਖਡੂਰ ਸਾਹਿਬ ਵਿਚ ਰਿਹਾ ਕਰਦੇ ਸਨ। ਇਸ ਨਗਰ ਵਿਚ ਮਲੂਕਾ ਚੌਧਰੀ ਰਹਿੰਦਾ ਸੀ। ਉਸ ਦੀ ਹਵੇਲੀ ਜਿਥੇ ਸਤਿਗੁਰੂ ਜੀ ਨੇ ਮੱਲ ਅਖਾੜਾ ਅਸਥਾਨ ਬਣਾਇਆ ਹੋਇਆ ਸੀ, ਉਸ ਦੇ ਪਾਸ ਸੀ। ਮਲੂਕੇ ਚੌਧਰੀ ਨੂੰ ਸ਼ਰਾਬ ਪੀਣ ਦੀ ਬੁਰੀ ਆਦਤ ਪਈ ਹੋਈ ਸੀ। ਸਤਿਗੁਰਾਂ ਦੇ ਅਸਥਾਨ ਦੇ ਕੋਲ ਰਹਿ ਕੇ ਵੀ ਸਤਿਸੰਗਤ ਦਾ ਰੰਗ ਨਾ ਚੜ੍ਹਿਆ। ਇਸ ਨੂੰ ਮਿਰਗੀ ਦਾ ਦੌਰਾ ਪੈਣਾ ਸ਼ੁਰੂ ਹੋ ਗਿਆ। ਬਹੁਤ ਇਲਾਜ ਕਰਾਉਣ ਤੋਂ ਵੀ ਬੀਮਾਰੀ ਤੋਂ ਛੁਟਕਾਰਾ ਨਾ ਮਿਲਿਆ। ਇਸ ਬੀਮਾਰੀ ਤੋਂ ਤੰਗ ਹੋ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਇਆ ਤੇ ਬੇਨਤੀ ਕੀਤੀ ਕਿ ਆਪ ਲੋਕਾਂ ਦਾ ਇਤਨਾ ਭਲਾ ਕਰਦੇ ਹੋ, ਮੇਰੇ 'ਤੇ ਵੀ ਕਿਰਪਾ ਕਰੋ। ਮੇਰੀ ਬੀਮਾਰੀ ਹਟਾਓ। ਆਪ ਜੀ ਦਾ ਜਸ ਬਹੁਤ ਲੋਕਾਂ ਤੋਂ ਸੁਣਿਆ ਹੈ; ਜੈਸਾ ਕਿ :

**ਆਪ ਤਪਾ ਜੀ ਪਰਮ ਕ੍ਰਿਪਾਲੁ। ਸਭਿ ਭਾਖਹਿਂ ਤੁਮ ਸੁਜਸੁ ਬਿਸਾਲ ॥੨੨॥**
**ਰੋਗ ਅਧਿਕ ਮੇਰੇ ਤਨ ਮਾਂਹੀ। ਕਰਹੁ ਕ੍ਰਿਪਾ ਜਿਮ ਇਹੁ ਮਿਟ ਜਾਹੀ ॥੨੩॥** *(ਰਾਸਿ ੧, ਅੰਸੂ ੧੩)*

ਸਤਿਗੁਰੂ ਜੀ ਨੇ ਸੁਤੇ-ਸਿਧ ਬਚਨ ਕਰ ਦਿੱਤਾ—ਸ਼ਰਾਬ ਪੀਣ ਦੀ ਖੋਟੀ ਆਦਤ ਤਿਆਗ ਦੇ ਤੇ ਮਿਰਗੀ ਤੈਨੂੰ ਤਿਆਗ ਦੇਵੇਗੀ। ਪਰ ਇਕ ਗੱਲ ਦਾ ਧਿਆਨ ਰੱਖੀਂ ਕਿ ਮਿਰਗੀ ਸਾਡੇ ਬਚਨਾਂ ਦੀ ਬੰਨ੍ਹੀ ਹੋਈ ਉਤਨੀ ਦੇਰ ਤੱਕ ਹਮਲਾ ਨਹੀਂ ਕਰੇਗੀ ਜਿੰਨੀ ਦੇਰ ਤੱਕ ਤੂੰ ਆਪਣੇ ਬਚਨਾਂ ਦਾ ਪੱਕਾ ਰਿਹਾ। ਜਿਸ ਦਿਨ ਤੂੰ ਗੁਰੂ ਦੇ ਬਚਨਾਂ ਦਾ ਨਿਰਾਦਰ ਕੀਤਾ ਤਾਂ ਉਸੇ ਦਿਨ ਇਹ ਵਾਪਸ ਆ ਜਾਵੇਗੀ। ਯਾਦ ਰੱਖੀਂ, ਜਿਸ ਦਿਨ ਮਿਰਗੀ ਵਾਪਸ ਆਈ, ਤੇਰੀ ਜਾਨ ਲੈ ਕੇ ਜਾਵੇਗੀ। ਉਸ ਦਿਨ ਤੋਂ ਮਲੂਕੇ ਚੌਧਰੀ ਨੂੰ ਮਿਰਗੀ ਦਾ ਦੌਰਾ ਪੈਣਾ ਬੰਦ ਹੋ ਗਿਆ। ਸਤਿਗੁਰੂ ਜੀ ਦੇ ਬਚਨਾਂ ਦੀ ਬਰਕਤ ਨਾਲ ਅੱਠ ਸਾਲ ਦੌਰਾ ਨਹੀਂ ਪਿਆ। ਇਕ ਦਿਨ ਸਾਵਣ ਮਹੀਨੇ ਦੀਆਂ ਘਟਾਂ ਚੜ੍ਹ ਆਈਆਂ, ਠੰਢੀ ਹਵਾ ਚੱਲਣ ਲੱਗ ਪਈ ਤੇ ਬੱਦਲਾਂ ਵਿੱਚੋਂ ਨਿੱਕੀਆਂ-ਨਿੱਕੀਆਂ ਬੂੰਦਾਂ ਡਿੱਗਣ ਲੱਗ ਗਈਆਂ। ਮਾੜੇ ਕਰਮ ਜਾਗ ਆਏ। ਪਿਛਲੇ ਸੰਸਕਾਰ ਉੱਠ ਖੜੇ। ਸੋਚਣ ਲੱਗਾ ਕਿ

ਇਹ ਮੌਸਮ ਤਾਂ ਖਾਣ ਪੀਣ ਦਾ ਸੀ, ਪਰ ਮੈਨੂੰ ਸ਼ਰਾਬ ਤੋਂ ਗੁਰੂ ਜੀ ਨੇ ਵਰਜਿਆ ਹੋਇਆ ਹੈ। ਕਹਿਣ ਲੱਗਾ ਕਿ ਹੁਣ ਤਾਂ ਮਿਰਗੀ ਹਟੀ ਨੂੰ ਵਰ੍ਹੇ ਬੀਤ ਗਏ ਹਨ। ਹੁਣ ਇਸ ਨੇ ਕੀ ਵਾਪਸ ਆਉਣਾ ਹੈ ? ਇਸ ਲਈ ਮੌਸਮ ਦਾ ਲਾਹਾ ਲੈਣਾ ਚਾਹੀਦਾ ਹੈ। ਆਪਣੇ ਨੌਕਰ ਨੂੰ ਭੇਜ ਕੇ ਸ਼ਰਾਬ ਮੰਗਵਾ ਲਈ ਤੇ ਸ਼ਰਾਬ ਪੀ ਕੇ ਕੁਝ ਸਲੂਣਾ ਖਾਧਾ। ਜਦੋਂ ਸ਼ਰਾਬ ਦਾ ਥੋੜ੍ਹਾ ਨਸ਼ਾ ਚੜ੍ਹਿਆ ਤਾਂ ਹਵੇਲੀ ਦੀ ਛੱਤ ਉੱਤੇ ਚੜ੍ਹ ਕੇ ਸ਼ਰਾਬੀ ਹਾਲਤ ਵਿਚ ਗੁਰੂ ਜੀ ਨੂੰ ਆਵਾਜ਼ਾਂ ਮਾਰਦਾ ਹੈ। ਗੁਰੂ ਜੀ ! ਤੁਹਾਡਾ ਬਚਨ ਹਟਾ ਕੇ ਮੈਂ ਤਾਂ ਅੱਜ ਸ਼ਰਾਬ ਪੀਤੇ ਬਿਨਾਂ ਨਹੀਂ ਰਹਿ ਸਕਿਆ। ਮੈਂ ਸ਼ਰਾਬ ਪੀ ਲਈ ਹੈ। ਜਿਥੇ ਅੱਜ-ਕੱਲ੍ਹ ਗੁਰਦੁਆਰਾ ਮੱਲ ਅਖਾੜਾ ਹੈ, ਉਥੇ ਸਤਿਗੁਰੂ ਜੀ ਦਾ ਦੀਵਾਨ ਲੱਗਾ ਹੋਇਆ ਸੀ। ਸੁਣ ਕੇ ਸਤਿਗੁਰਾਂ ਨੇ ਉੱਚੀ ਆਵਾਜ਼ ਵਿਚ ਕਿਹਾ ਕਿ ਮਿਰਗੀ ਵੀ ਸਾਡੇ ਬਚਨ ਦੀ ਬੰਨ੍ਹੀ ਹੋਈ ਸੀ। ਤੂੰ ਸਾਡਾ ਬਚਨ ਛੱਡ ਦਿੱਤਾ, ਅਸੀਂ ਹੁਣ ਮਿਰਗੀ ਨੂੰ ਆਜ਼ਾਦ ਕਰਨ ਲੱਗੇ ਹਾਂ। ਇਹ ਭੀ ਸਮਝ ਕਿ ਤੇਰੇ ਕੋਲ ਆਈ। ਇਹ ਸਾਡੇ ਹੁਕਮ ਦੀ ਬੰਨ੍ਹੀ ਹੋਈ ਅੱਠ ਸਾਲ ਤੇਰੇ ਤੱਕ ਨਹੀਂ ਪਹੁੰਚ ਸਕੀ। ਸ਼ਰਾਬੀ ਦੀ ਹਾਲਤ ਵਿਚ ਮਿਰਗੀ ਦਾ ਦੌਰਾ ਤੁਰੰਤ ਪਿਆ। ਦੌਰੇ ਨੂੰ ਸੰਭਾਲ ਨਾ ਸਕਿਆ। ਇਕ ਸ਼ਰਾਬੀ ਦੀ ਹਾਲਤ, ਦੂਜਾ ਮਿਰਗੀ ਦਾ ਦੌਰਾ। ਜਿਸ ਕਰਕੇ ਚੌਬਾਰੇ ਦੀ ਛੱਤ ਤੋਂ ਐਸਾ ਘੁੰਮ ਕੇ ਡਿੱਗਿਆ ਕਿ ਡਿੱਗਦੇ ਹੀ ਧੌਣ ਦਾ ਮਣਕਾ ਟੁੱਟ ਗਿਆ। ਸਿਰ 'ਤੇ ਵੀ ਐਸੀ ਚੋਟ ਲੱਗੀ ਕਿ ਮਿਰਗੀ ਨੇ ਤੁਰੰਤ ਹੀ ਜਾਨ ਲੈ ਲਈ। ਸੋ ਗੁਰੂ ਨਾਨਕ ਦੇਵ ਜੀ ਦੀ ਇਸ ਤੁਕ ਵਿਚ ਇਹ ਸਿਧਾਂਤ ਹੈ।

**ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**

ਜੇ ਕਰਮਾਂ ਦੇ ਅਨੁਸਾਰ ਕਰਮਾਂ ਵਿਚ ਦੁੱਖ ਲਿਖਿਆ ਹੋਵੇ ਤਾਂ ਗੁਰੂ ਜੀ ਦੇ ਬਚਨ ਮੰਨਣ ਨਾਲ ਸੁਖ ਪਾਈਅਹਿ = ਸੁੱਖ ਪ੍ਰਾਪਤ ਹੋ ਜਾਂਦਾ ਹੈ। ਜਿਵੇਂ ਅੱਠ ਸਾਲ ਮਿਰਗੀ ਦਾ ਦੁੱਖ ਨਹੀਂ ਸੀ ਪ੍ਰਾਪਤ ਹੋਇਆ, ਪਰ ਜਦੋਂ ਉਸ ਨੇ ਗੁਰੂ ਦੇ ਬਚਨ ਦਾ ਨਿਰਾਦਰ ਕੀਤਾ ਤਾਂ ਫੇਰ ਦੁੱਖ ਨੇ ਆ ਕੇ ਗ੍ਰਸ ਲਿਆ। ਸਤਿਗੁਰੂ ਜੀ ਦਾ ਬਚਨ ਮੰਨਣ ਨਾਲ ਦੁੱਖਾਂ ਦੇ ਥਾਂ ਸੁੱਖ ਪਾਈਦਾ ਹੈ। ਜੇ ਬਚਨ ਨਾ ਮੰਨੀਏ ਤਾਂ ਮਲੂਕੇ ਦੀ ਤਰ੍ਹਾਂ ਹਾਲਤ ਹੁੰਦੀ ਹੈ। ਜੋ ਸਤਿਗੁਰਾਂ ਦਾ ਬਚਨ ਹੈ :

**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥** *(ਅੰਗ ੫੫੪)*

ਸਾਨੂੰ ਇਹ ਗੁਰੂ ਜੀ ਦੇ ਬਚਨ ਹਮੇਸ਼ਾ ਯਾਦ ਰੱਖਣੇ ਚਾਹੀਦੇ ਹਨ। ਕਦੇ ਵੀ ਇਹੋ ਜਿਹਾ ਗੰਦਾ ਖਾਣਾ ਪੀਣਾ ਵਰਤਣਾ ਨਹੀਂ ਚਾਹੀਦਾ, ਜਿਸ ਕਰਕੇ ਇਥੇ ਵੀ ਦੁੱਖ ਪ੍ਰਾਪਤ ਹੋਵੇਗਾ ਅਤੇ ਨਰਕਾਂ ਵਿਚ ਵੀ ਨਿਵਾਸ ਹੋਵੇਗਾ। ਐਸੇ ਮੰਦੇ ਖਾਣੇ ਪੀਣੇ ਦਾ ਤਿਆਗ ਕਰ ਕੇ ਗੁਰੂ ਸਾਹਿਬ ਜੀ ਦੀ ਖ਼ੁਸ਼ੀ ਪ੍ਰਾਪਤ ਕਰਨੀ ਚਾਹੀਦੀ ਹੈ। ਲੋਕ ਪ੍ਰਲੋਕ ਸੁਹੇਲੇ ਕਰਨੇ ਚਾਹੀਦੇ ਹਨ।

**ਇਕਨਾ ਹੁਕਮੀ ਬਖਸੀਸ; ਇਕਿ ਹੁਕਮੀ ਸਦਾ ਭਵਾਈਅਹਿ ॥**

ਇਕਨਾਂ ਨੂੰ ਬ੍ਰਹਮ ਗਿਆਨੀ ਹੁਕਮ ਦੁਆਰਾ ਬ੍ਰਹਮ ਵਿੱਦਿਆ ਦੀ, ਆਤਮਾ ਅਨੰਦ ਦੀ ਬਖਸੀਸ = ਬਖ਼ਸ਼ਿਸ਼ ਕਰਦੇ ਹਨ, ਜਿਵੇਂ ਭਾਈ ਸੰਗਤੀਏ ਦੀ ਸਾਖੀ ਹੈ।

**ਸਾਖੀ—ਭਾਈ ਸੰਗਤੀਏ ਦੀ :** ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਨੂੰ ਤਾਰਨ ਲਈ ਪੂਰਬ, ਪੱਛਮ, ਉੱਤਰ, ਦੱਖਣ ਦੇਸ਼ਾਂ-ਬਿਦੇਸ਼ਾਂ ਵਿਚ ਜਾ ਕੇ ਸੰਸਾਰ ਨੂੰ ਸੱਚ ਦੇ ਰਾਹ ਪਾਉਂਦੇ ਸਨ, ਜਿਥੇ ਵਿਸ਼ੇਸ਼ ਕਰਕੇ ਧਰਮ ਦੇ ਨਾਂ 'ਤੇ ਲੋਕ ਇਕੱਠੇ ਹੁੰਦੇ ਅਤੇ ਵਿਖਾਵੇ ਦੇ ਕਰਮ ਕਰਦੇ ਸਨ। ਉਥੇ ਪਹੁੰਚ ਕੇ ਸਤਿਗੁਰੂ ਜੀ ਉਨ੍ਹਾਂ ਲੋਕਾਂ ਨੂੰ ਸੱਚ ਦੇ ਰਾਹ 'ਤੇ ਲਿਆਉਂਦੇ। ਪੰਜਾਬ ਦੀ ਧਰਤੀ ਵਿਚ ਅੱਚਲ ਵਟਾਲੇ ਸ਼ਿਵਰਾਤਰੀ ਦਾ ਮੇਲਾ ਅੱਜ ਤੱਕ ਵੀ ਪ੍ਰਸਿੱਧ ਹੈ। ਇਸ ਜਗ੍ਹਾ 'ਤੇ ਬਹੁਤ ਸਾਰੇ ਸਿੱਧ ਆਏ ਹੋਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਉਥੇ ਪਹੁੰਚ ਗਏ। ਸਿੱਧਾਂ ਨੇ ਲੋਕਾਂ ਤੋਂ ਆਪਣੀ ਵਡਿਆਈ ਕਰਾਉਣ ਵਾਸਤੇ ਬਹੁਤ ਕਰਾਮਾਤਾਂ ਦਿਖਾਈਆਂ। ਜੈਸਾ ਕਿ ਕਾਲੀ ਬੋਲ਼ੀ ਹਨੇਰੀ ਚਲਾਈ, ਮੀਂਹ-ਗੜ੍ਹੇ ਵਰਸਾਏ, ਆਪਣੇ ਕਈ ਕਈ ਸਰੂਪ

ਬਣਾ ਕੇ ਦਿਖਾਏ, ਬਹੁਤ ਢੰਗ ਤਰੀਕਿਆਂ ਨਾਲ ਸਤਿਗੁਰੂ ਜੀ ਨੂੰ ਡਰਾਉਣਾ ਚਾਹਿਆ ਪਰ ਸਮਰੱਥ ਗੁਰੂ ਜੀ ਨੇ ਤਾਂ ਕੀ ਡਰਨਾ ਸੀ, ਸਿੱਧਾਂ ਦੀਆਂ ਸਾਰੀਆਂ ਸ਼ਕਤੀਆਂ ਖੋਹ ਲਈਆਂ। ਜਿਵੇਂ ਮਣੀ ਵਾਲਾ ਸੱਪ ਮਣੀ ਗੁਆ ਕੇ ਬੇਚੈਨ ਹੋ ਜਾਵੇ ਜਾਂ ਵਪਾਰੀ ਨੂੰ ਵਾਪਾਰ ਦੇ ਵਿੱਚੋਂ ਹਾਨੀ ਹੋ ਜਾਵੇ, ਇਉਂ ਸਿੱਧ ਬੇਚੈਨ ਹੋ ਗਏ, ਤੇ ਉਥੇ ਭਾਈ ਅਜਿੱਤਾ ਰੰਧਾਵਾ ਜੋ ਗੁਰੂ ਜੀ ਦਾ ਸਿੱਖ ਸੀ, ਉਸ ਨੇ ਸਰੋਵਰ ਦੇ ਪਾਣੀ ਉੱਤੇ ਚਾਦਰ ਵਿਛਾ ਦਿੱਤੀ ਅਤੇ ਉਸ ਦੇ ਉੱਤੇ ਚੌਂਕੜਾ ਮਾਰ ਕੇ ਬੈਠ ਗਿਆ। ਗੁਰੂ ਜੀ ਦੀ ਬਖ਼ਸ਼ੀ ਹੋਈ ਸ਼ਕਤੀ ਦੇ ਨਾਲ ਉਹ ਚਾਦਰ ਬੇੜੀ ਦੀ ਤਰ੍ਹਾਂ ਤਰਨ ਲੱਗ ਪਈ। ਪਾਣੀ ਨੇ ਚਾਦਰ ਨੂੰ ਸਪਰਸ਼ ਭੀ ਨਹੀਂ ਕੀਤਾ। ਇਸ ਤਰੀਕੇ ਨਾਲ ਭਾਈ ਸਾਹਿਬ ਨੇ ਦੇਖਿਆ ਕਿ ਜੋ ਹਨੇਰੀ ਗੜ੍ਹਿਆਂ ਦੇ ਕਾਰਨ ਪੰਛੀ ਮਰੇ ਪਏ ਸਨ, ਉਨ੍ਹਾਂ ਨੂੰ ਆਪਣੇ ਮੁਬਾਰਕ ਹੱਥਾਂ ਨਾਲ ਪਕੜ ਕੇ ਵਾਹਿਗੁਰੂ ਕਹਿ ਕੇ ਜਿਉਂਦੇ ਕਰੀ ਜਾ ਰਹੇ ਹਨ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਹ ਸ਼ਕਤੀ ਦਿਖਾਉਣ ਵਾਲਾ ਕੌਣ ਹੈ ? ਤਾਂ ਸਿੱਧਾਂ ਨੇ ਕਿਹਾ ਕਿ ਗੁਰੂ ਜੀ ! ਇਹ ਤੁਹਾਡਾ ਹੀ ਚੇਲਾ ਹੈ। ਸਾਡੇ ਵਿਚ ਇਤਨੀ ਸ਼ਕਤੀ ਕਿਥੇ ? ਗੁਰੂ ਜੀ ਨੇ ਭਾਈ ਅਜਿੱਤੇ ਨੂੰ ਆਪਣੇ ਕੋਲ ਸੱਦਿਆ ਤੇ ਬਖ਼ਸ਼ੀ ਹੋਈ ਸਾਰੀ ਤਾਕਤ ਵਾਪਸ ਲੈ ਲਈ। ਸਿੱਧਾਂ ਵਾਂਗ ਭਾਈ ਅਜਿੱਤਾ ਵੀ ਖ਼ਾਲੀ ਹੋ ਕੇ ਬੈਠ ਗਿਆ। ਉਸ ਵੇਲੇ ਇਕ ਸ਼ਰਧਾਲੂ, ਜੋ ਮਿਸਤਰੀ ਦਾ ਕੰਮ ਕਰਦਾ ਸੀ, ਗੁਰੂ ਜੀ ਦੇ ਪਾਸ ਆਇਆ। ਉਸ ਦੇ ਨਾਲ ਉਸ ਦਾ ੧੨ ਕੁ ਵਰ੍ਹਿਆਂ ਦਾ ਪੁੱਤਰ ਸੀ, ਜਿਸ ਦਾ ਨਾਮ ਸੰਗਤੀਆ ਸੀ। ਉਨ੍ਹਾਂ ਨੂੰ ਇਤਿਹਾਸ ਵਿਚ ਭਾਈ ਸੰਗਤੀਆ ਜੀ ਦੇ ਨਾਮ ਨਾਲ ਸਤਿਕਾਰਿਆ ਗਿਆ। ਸ਼ਰਧਾਲੂ ਮਿਸਤਰੀ ਨੇ ਸਤਿਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ। ਨਿਮਰਤਾ ਨਾਲ ਅਰਦਾਸ ਕੀਤੀ ਕਿ ਮੇਰੇ ਘਰ ਪੁੱਤਰ ਪੈਦਾ ਹੋ ਕੇ ਮਰ ਜਾਂਦੇ ਸਨ। ਮੈਂ ਬਹੁਤ ਹੀ ਸਿੱਧ, ਪੀਰ, ਮੁਨੀ, ਸੰਤ, ਫ਼ਕੀਰ ਮਨਾਏ ਪਰ ਪੁੱਤਰ ਜਿਉਂਦੇ ਨਾ ਰਹਿ ਸਕੇ। ਜਿਸ ਵਕਤ ਮੈਂ ਆਪ ਜੀ ਦੀ ਸ਼ੋਭਾ ਸੁਣੀ ਅਤੇ ਸੰਗਤ ਵਿਚ ਆਪ ਜੀ ਦਾ ਨਾਮ ਲੈ ਕੇ ਅਰਦਾਸ ਕੀਤੀ ਕਿ ਹੇ ਮਹਾਰਾਜ ਜੀ ! ਜੇ ਮੇਰਾ ਪੁੱਤਰ ਕਾਲ ਤੋਂ ਬਚ ਜਾਵੇ ਭਾਵ ਬਚਪਨ ਵਿਚ ਹੀ ਨਾ ਮਰੇ ਤਾਂ ਮੈਂ ਆਪਣਾ ਪੁੱਤਰ ਆਪ ਜੀ ਨੂੰ ਅਰਪਣ ਕਰ ਦਿਆਂਗਾ। ਆਪ ਜੀ ਨੇ ਮੇਰੀ ਅਰਦਾਸ ਪੂਰੀ ਕੀਤੀ। ਆਪ ਜੀ ਦੀ ਕਿਰਪਾ ਸਦਕਾ ਮੇਰਾ ਪੁੱਤਰ ਸੰਗਤੀਆ ਹੁਣ ੧੨ ਵਰ੍ਹਿਆਂ ਦਾ ਹੋ ਗਿਆ ਹੈ। ਹੁਣ ਮੈਂ ਵੀ ਆਪਣੀ ਅਰਦਾਸ ਮੁਤਾਬਿਕ ਤੁਹਾਡੇ ਚਰਨਾਂ ਕਮਲਾਂ ਵਿਚ ਅਰਪਣ ਲਈ ਆਇਆ ਹਾਂ। ਇਹ ਭੇਟਾ ਪ੍ਰਵਾਨ ਕਰੋ। ਸਤਿਗੁਰੂ ਜੀ ਨੇ ਕਿਹਾ ਕਿ ਭਾਈ, ਅਸੀਂ ਪ੍ਰਵਾਨ ਕਰਦੇ ਹਾਂ ਕਿ ਤੇਰਾ ਬੱਚਾ ਅੱਜ ਤੋਂ ਸਾਡੇ ਕੋਲ ਅਰਪਣ ਹੋਇਆ ਤੇ ਉਸੇ ਵੇਲੇ ਸਤਿਗੁਰੂ ਜੀ ਨੇ ਭਾਈ ਸੰਗਤੀਏ ਅਤੇ ਉਸ ਦੇ ਪਿਤਾ ਨੂੰ ਪਰਖਣ ਲਈ ਲੱਕੜਾਂ ਇਕੱਠੀਆਂ ਕਰਵਾ ਕੇ ਉਨ੍ਹਾਂ ਨੂੰ ਚੰਡਾ ਲਗਵਾ ਦਿੱਤਾ। ਜਦੋਂ ਅੱਗ ਦੇ ਭਾਂਬੜ ਮੱਚਣ ਲੱਗ ਪਏ ਤਾਂ ਹੁਕਮ ਕੀਤਾ ਕਿ ਬੱਚਾ ! ਹੁਣ ਤੂੰ ਸਾਡਾ ਹੈਂ, ਇਸ ਲਈ ਹੁਕਮ ਮੰਨ ਕੇ ਅੱਗ ਵਿਚ ਬੈਠ ਜਾ। ਬੱਚਾ ਹੁਕਮ ਮੰਨ ਕੇ ਤੁਰੰਤ ਮੱਚਦੀ ਅੱਗ ਵਿਚ ਬੈਠ ਗਿਆ। ਮਨ ਅਡੋਲ ਅਵਸਥਾ ਵਿਚ ਰਿਹਾ, ਧੀਰਜ ਨਹੀਂ ਡੁਲਾਇਆ, ਜਿਸ ਕਾਰਨ ਅੱਗ ਦਾ ਸੇਕ ਉਸ ਨੂੰ ਪੋਹ ਨਹੀਂ ਸਕਿਆ। ਇਸ ਵਾਰਤਾ ਨੂੰ ਇਤਿਹਾਸ ਦੇ ਪੰਨਿਆਂ ਵਿਚ ਇਸ ਪ੍ਰਕਾਰ ਲਿਖਿਆ ਹੈ :

**ਸਵਾ ਜਾਮ ਬੈਠਯੋ ਜਬਿ ਰਹਯੋ। ਸਭਿਨਿ ਦੇਖਿ ਅਚਰਜ ਉਰ ਲਹਯੋ।**
**ਪਰਮ ਪ੍ਰਸੀਦ ਭਏ ਗੁਨਖਾਨੀ। ਕਰਨ ਕ੍ਰਿਤਾਰਥ ਉਚਰੀ ਬਾਨੀ ॥੧੮॥**
**ਦੋਹਰਾ ॥ 'ਜਨਮ ਮਰਨ ਤੇ ਰਹਿਤ ਭਾ ਟੂਟ ਗਏ ਜਮ ਜਾਲ।**
**ਨਿਕਸਹੁ ਆਵਹੁ ਵਹਿਰ ਕੋ ਅਬਿ ਤੇ ਸਦਾ ਨਿਹਾਲ' ॥੧੯॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੦)*

ਇਉਂ ਸਤਿਗੁਰੂ ਜੀ ਨੇ ਉਸ ਦਾ ਦ੍ਰਿੜ੍ਹ ਵਿਸ਼ਵਾਸ ਅਤੇ ਧੀਰਜ ਦੇਖ ਕੇ, ਬਚਨ ਦਾ ਅਧਿਕਾਰੀ ਨਿਸਚੇ ਕਰਕੇ ਅਤੇ ਉਸ ਬੱਚੇ ਦਾ ਜਨਮ ਸਫਲ ਕਰਨ ਵਾਸਤੇ ਐਸੇ ਬਚਨ ਕਹੇ ਕਿ ਹੇ ਬੱਚੇ ! ਤੇਰਾ ਜੰਮਣਾ ਮਰਨਾ

ਕੱਟਿਆ ਗਿਆ ਹੈ। ਤੂੰ ਨਿਹਾਲ ਹੋ ਚੁੱਕਾ ਹੈਂ। ਹੁਣ ਐਥੇ ਬੈਠਣ ਦੀ ਲੋੜ ਨਹੀਂ, ਅਗਨੀ ਵਿੱਚੋਂ ਬਾਹਰ ਆ ਜਾ। ਇਤਨਾ ਬਚਨ ਸੁਣ ਕੇ:

**ਚੌਪਈ॥ ਸੁਨਤਯੋ ਸਿਸ ਕੇ ਖੁਲੇ ਕਪਾਟਾ॥ ਦ੍ਵੈਤ ਭਰਮ ਕੇ ਸਾਂਕੁਰ ਕਾਟਾ।**
**ਦਿੱਬ ਦ੍ਰਿਸ਼ਟਿ ਹੋਈ ਤ੍ਰੈਲੋਕੰ। ਜਨਮ ਮਰਨ ਕੇ ਚੂਕੇ ਸ਼ੋਕੰ॥੨੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੦)*

ਸੋ ਆਸ਼ਾ ਤੇ ਅੰਦੇਸਾ ਦੇ ਜਿਹੜੇ ਦੋ ਤਖ਼ਤੇ ਲੱਗੇ ਹੋਏ ਸਨ, ਉਹ ਖੁੱਲ੍ਹ ਗਏ ਤੇ ਅਗਿਆਨ ਤੇ ਭਰਮ ਦੀ ਨਵਿਰਤੀ ਹੋ ਗਈ। ਨਿਜ ਸਰੂਪ ਦੀ ਲੱਖਤਾ ਹੋ ਗਈ। ਦਿਬ ਦ੍ਰਿਸ਼ਟੀ ਹੋ ਗਈ। ਜੋ ਵਰਤਾਰਾ ਤਿੰਨਾਂ ਲੋਕਾਂ ਤੇ ਚੌਦਾਂ ਭਵਨਾਂ ਵਿਚ ਵਰਤ ਰਿਹਾ ਹੈ, ਉਹ ਪ੍ਰਤੱਖ ਦਿਸਣ ਲੱਗ ਪਿਆ। ਜਦੋਂ ਅੱਗ ਵਿੱਚੋਂ ਬਾਹਰ ਆਇਆ ਤਾਂ ਗੁਰੂ ਜੀ ਨੇ ਕਿਹਾ:

**ਸ਼੍ਰੀ ਗੁਰ ਕਹੈਂ 'ਜਾਚ ਜੋ ਚਾਹੀ। ਦੇਵੌਂ ਸੋ ਅਬ ਬਿਲਮੰ ਨਾਂਹੀਂ।...॥੨੧॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੦)*

ਹੇ ਬਾਲਕ! ਤੇਰੀ ਜੋ ਇੱਛਾ ਹੈ ਨਿਰਸੰਕੋਚ ਕਹਿਣਾ ਕਰ। ਇੱਛਾ ਪੂਰੀ ਕਰਨ ਲਈ ਦੇਰ ਨਹੀਂ ਲਗਾਵਾਂਗੇ। ਤਾਂ ਬੱਚੇ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਮੈਨੂੰ ਆਪਣੇ ਲਈ ਤਾਂ ਕੁਝ ਨਹੀਂ ਚਾਹੀਦਾ। ਇਹ ਸਾਰੇ ਸਿੱਧ ਅਤੇ ਭਾਈ ਅਜਿੱਤਾ ਜੋ ਸ਼ਕਤੀਆਂ ਗੁਆ ਬੈਠੇ ਹਨ, ਸ਼ਕਤੀਆਂ ਗੁਆ ਕੇ ਇਹ ਬਹੁਤ ਉਦਾਸ ਹਨ, ਜਿਵੇਂ ਕੋਈ ਸੂਮ ਧਨ ਗੁਆ ਕੇ ਚਿੰਤਾ ਆਤੁਰ ਹੁੰਦਾ ਹੈ। ਆਪ ਜੀ ਤਾਂ ਸਮੁੰਦਰ ਵਾਂਗ ਵਿਸ਼ਾਲ ਹੋ। ਇਨ੍ਹਾਂ ਦੀਆਂ ਸ਼ਕਤੀਆਂ ਤਾਂ ਪਾਣੀ ਦੀ ਇਕ ਬੂੰਦ ਦੀ ਤਰ੍ਹਾਂ ਹਨ। ਇਨ੍ਹਾਂ ਦੀਆਂ ਸ਼ਕਤੀਆਂ ਨਾਲ ਆਪ ਜੀ ਵੱਡੇ ਨਹੀਂ ਹੋਣ ਲੱਗੇ। ਜੇ ਆਪ ਜੀ ਇਨ੍ਹਾਂ ਨੂੰ ਵਾਪਸ ਕਰ ਦਿਓਗੇ ਤਾਂ ਆਪ ਜੀ ਦਾ ਕੁਝ ਘਟਣ ਨਹੀਂ ਲੱਗਾ। ਆਪ ਜੀ ਤਾਂ ਸਰਬ ਸ਼ਕਤੀਮਾਨ ਹੋ। ਉਸ ਵਕਤ ਗੁਰੂ ਜੀ ਨੇ ਕਿਹਾ ਕਿ ਬੱਚਾ! ਇਹ ਪਾਖੰਡ ਕਰਦੇ ਹਨ। ਆਪਣੀ ਸ਼ੋਭਾ ਵਧਾਉਣ ਵਾਸਤੇ ਅਤੇ ਪੂਜਾ ਪਾਠ, ਮੰਨਤਾਂ ਕਰਾਉਣ ਲਈ ਸ਼ਕਤੀਆਂ ਦਿਖਾਉਂਦੇ ਹਨ। ਇਹ ਸ਼ਕਤੀਆਂ ਇਨ੍ਹਾਂ ਨੂੰ ਦੇਣੀਆਂ ਯੋਗ ਤਾਂ ਨਹੀਂ ਸਨ ਪਰ ਹੁਣ ਅਸੀਂ ਤੇਰਾ ਕਿਹਾ ਮੋੜ ਨਹੀਂ ਸਕਦੇ। ਸਤਿਗੁਰੂ ਜੀ ਨੇ ਬਚਨ ਕੀਤਾ ਕਿ ਜਿਵੇਂ ਇਨ੍ਹਾਂ ਕੋਲ ਪਹਿਲਾਂ ਸ਼ਕਤੀਆਂ ਸਨ, ਉਵੇਂ ਹੀ ਪ੍ਰਾਪਤ ਹੋ ਜਾਣਗੀਆਂ। ਭਾਈ ਅਜਿੱਤਾ ਤੇ ਸਿੱਧ ਸ਼ਕਤੀਆਂ ਪ੍ਰਾਪਤ ਕਰ ਕੇ ਖ਼ੁਸ਼ ਹੋਏ। ਸਾਰੇ ਪੁਰਖ, ਇਸਤਰੀਆਂ ਛੋਟੇ ਜਿਹੇ ਬੱਚੇ ਦਾ ਪਰਉਪਕਾਰ ਦੇਖ ਕੇ ਹੈਰਾਨ ਹੋ ਗਏ। ਸੋ ਇਸ ਪ੍ਰਕਾਰ ਇਸ ਤੁਕ ਦਾ ਇਹ ਸਿਧਾਂਤ ਹੈ ਕਿ ਜਿਸ ਪ੍ਰਕਾਰ ਬਾਲਕ ਨੇ ਸਤਿਗੁਰੂ ਜੀ ਦਾ ਬਚਨ ਮੰਨਿਆ ਤੇ ਨਿਰਸੰਕੋਚ ਅੱਗ ਵਿਚ ਬੈਠ ਗਿਆ ਤਾਂ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਹੋ ਗਈ।

**ਇਕਿ ਹੁਕਮੀ ਸਦਾ ਭਵਾਈਅਹਿ॥**

ਇਕ ਉਹਨਾਂ ਬ੍ਰਹਮ ਗਿਆਨੀਆਂ ਦੇ ਹੁਕਮ ਨੂੰ ਮੰਨ ਕੇ ਮਨ ਨੂੰ ਸਦਾ = ਹਮੇਸ਼ਾ ਸੰਸਾਰ ਵੱਲੋਂ ਭਵਾਈਅਹਿ = ਫੇਰ ਲੈਂਦੇ ਹਨ। ਸੰਸਾਰ ਵੱਲੋਂ ਫੇਰ ਕੇ ਪਰਮੇਸ਼ਰ ਦੇ ਸਨਮੁਖ ਕਰ ਲੈਂਦੇ ਹਨ। ਜੋ ਹੁਕਮ ਨਹੀਂ ਮੰਨਦੇ, ਉਹ ਜੰਮਣ ਮਰਨ ਦੇ ਵਿਚ ਭਵਾਈਅਹਿ = ਚੱਕਰ ਕੱਟਦੇ ਫਿਰਦੇ ਹਨ। ਜੈਸਾ ਕਿ:

**ਆਵੈ ਜਾਇ ਭਵਾਈਐ ਜੋਨੀ, ਰਹਣੁ ਨ ਕਿਤਹੀ ਥਾਇ ਭਇਆ॥** *(ਅੰਗ ੧੦੦੭)*

**ਸਾਖੀ—ਮੂਲੇ ਖੱਤਰੀ ਦੀ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਨੀਆਂ ਨੂੰ ਤਾਰਦੇ ਹੋਏ ਸਿਆਲਕੋਟ ਪਹੁੰਚੇ। ਬਾਹਰ ਬੈਠਿਆਂ ਨੂੰ ਕੁਝ ਸਮਾਂ ਬੀਤਿਆ। ਮਰਦਾਨੇ ਨੂੰ ਇਕ ਸੋਨੇ ਦਾ ਟਕਾ ਦੇ ਕੇ ਭੇਜਿਆ ਕਿ ਜਾਹ! ਇਸ ਟਕੇ ਦਾ ਸੱਚ ਤੇ ਝੂਠ ਖ਼ਰੀਦ ਕੇ ਲਿਆ। ਮਰਦਾਨਾ ਸ਼ਹਿਰ ਵਿਚ ਜਾ ਕੇ ਦੁਕਾਨਾਂ 'ਤੇ ਫਿਰਨ ਲੱਗਾ ਅਤੇ ਜਿਸ ਦੁਕਾਨਦਾਰ ਕੋਲ ਜਾਵੇ, ਉਹੀ ਕਹੇ—ਫ਼ਕੀਰਾ, ਸੌਦਾ ਦੁਕਾਨ ਵਿਚ ਹੋਣਾ ਤਾਂ ਇਕ ਪਾਸੇ

ਰਿਹਾ, ਇਹ ਤਾਂ ਕਦੀ ਸੁਣਿਆ ਵੀ ਨਹੀਂ। ਬਹੁਤੀਆਂ ਥਾਵਾਂ 'ਤੇ ਇਹੀ ਜਵਾਬ ਮਿਲਦਾ ਗਿਆ। ਅਖ਼ੀਰ ਇਕ ਖੱਤਰੀ, ਜਿਸ ਦਾ ਨਾਮ ਮੂਲਾ ਸੀ, ਉਸ ਨੇ ਕਿਹਾ ਕਿ ਇਹ ਸੌਦਾ ਮੇਰੇ ਪਾਸ ਹੈ। ਮਰਦਾਨਾ ਖ਼ੁਸ਼ ਹੋਇਆ ਕਿ ਇਹ ਸੌਦਾ ਕਿਸ ਤਰ੍ਹਾਂ ਦਾ ਹੋਵੇਗਾ। ਸੋਨੇ ਦਾ ਟਕਾ ਰੱਖ ਕੇ ਇਕ ਕਾਗ਼ਜ਼ ਦੇ ਟੁਕੜੇ ਉਪਰ ਲਿਖ ਦਿੱਤਾ ਕਿ (ਮਰਨਾ ਸੱਚ, ਜਿਊਣਾ ਝੂਠ)। ਇਹ ਕਾਗ਼ਜ਼ ਦਾ ਟੁਕੜਾ ਲੈ ਕੇ ਮਰਦਾਨਾ ਜਦੋਂ ਸਤਿਗੁਰੂ ਜੀ ਕੋਲ ਪੁੱਜਾ ਤਾਂ ਗੁਰੂ ਜੀ ਨੇ ਕਿਹਾ ਕਿ ਸੌਦਾ ਤਾਂ ਠੀਕ ਹੈ ਪਰ ਹੁਣ ਦੇਣ ਵਾਲੇ ਨੂੰ ਬੁਲਾ ਕੇ ਲਿਆ। ਮਰਦਾਨਾ ਮੂਲੇ ਖੱਤਰੀ ਦੀ ਦੁਕਾਨ 'ਤੇ ਗਿਆ ਤੇ ਉਸ ਨੂੰ ਗੁਰੂ ਜੀ ਦੇ ਕੋਲ ਬੁਲਾ ਕੇ ਲੈ ਆਂਦਾ। ਤਾਂ ਸਤਿਗੁਰੂ ਜੀ ਨੇ ਮੂਲੇ ਨੂੰ ਪੁੱਛਿਆ ਕਿ ਇਹ ਗੱਲ ਤੂੰ ਐਵੇਂ ਹੀ ਬਣਾ ਕੇ ਲਿੱਖ ਦਿੱਤੀ ਜਾਂ ਫੇਰ ਤੇਰਾ ਇਸ ਦੇ ਉਪਰ ਨਿਸਚਾ ਵੀ ਹੈ ? ਗੁਰੂ ਜੀ ਨੇ ਕਿਹਾ :

**ਜੀਵਣ ਝੂਠ ਮਰਣ ਸਚੁ ਜਾਤਾ।**
**ਕਿਧੌਂ ਬਨਾਇ ਲਿਖੀ ਇਹ ਬਾਤਾ॥੧੮॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੩੧)*

ਤਾਂ ਮੂਲੇ ਨੇ ਹੱਥ ਜੋੜ ਕੇ ਕਿਹਾ ਕਿ ਹੇ ਪਰਮੇਸ਼ਰ ਸਰੂਪ ਸਤਿਗੁਰੂ ਜੀ ! ਤੁਹਾਡੇ ਦਰਸ਼ਨ ਕਰ ਕੇ ਮੇਰਾ ਹਿਰਦਾ ਪਵਿੱਤਰ ਹੋ ਗਿਆ ਹੈ। ਮੈਂ ਹੁਣ ਝੂਠ ਬੋਲ ਕੇ ਮੈਲਾ ਨਹੀਂ ਕਰਨਾ ਚਾਹੁੰਦਾ। ਸੱਚ ਤਾਂ ਇਹ ਹੈ ਕਿ ਮੈਂ ਉਸ ਵੇਲੇ ਧਨ ਦੇ ਲਾਲਚ ਵਿਚ ਅੱਖਰ ਲਿਖ ਕੇ ਦਿੱਤੇ ਹਨ। ਪਰ ਹੁਣ ਤੁਹਾਡੇ ਦਰਸ਼ਨ ਕਰਕੇ ਇਸ ਤੁਕ 'ਤੇ ਨਿਸਚਾ ਕਰਨ ਨੂੰ ਦਿਲ ਕਰਦਾ ਹੈ। ਪਰ ਮੈਥੋਂ ਆਪ ਨਹੀਂ ਹੋਣਾ, ਤੁਸੀਂ ਆਪ ਹੀ ਕਿਰਪਾ ਕਰ ਦੇਵੋ। ਤਾਂ ਸਤਿਗੁਰੂ ਜੀ ਨੇ ਕਿਹਾ ਜੇ ਨਿਸਚਾ ਕਰਨਾ ਚਾਹੁੰਦਾ ਹੈਂ ਤਾਂ ਆ ਸਾਡੇ ਨਾਲ, ਇਹ ਕੂੜ ਦਾ ਵਪਾਰ ਛੱਡ ਕੇ ਸੱਚੇ ਨਾਮ ਦਾ ਵਣਜ ਕਰ। ਜਦੋਂ ਮੂਲਾ ਕੁਝ ਚਿਰ ਗੁਰੂ ਜੀ ਦੇ ਨਾਲ ਵਿਚਰਿਆ ਤਾਂ ਇਕ ਦਿਨ ਸਤਿਗੁਰੂ ਜੀ ਨੇ ਕਿਹਾ ਕਿ ਹੇ ਮੂਲਿਆ ! ਤੇਰੇ ਇਕ ਵਿਰੋਧੀ ਨੇ ਤੇਰੀ ਘਰਵਾਲੀ ਨੂੰ ਇਹ ਗ਼ਲਤ ਨਿਸਚਾ ਕਰਵਾ ਦਿੱਤਾ ਕਿ ਮੂਲਾ ਮਰ ਗਿਆ ਹੈ। ਉਸ ਨੇ ਕਿਹਾ ਕਿ ਮੈਂ ਇਕ ਚੰਗੇ ਬੰਦੇ ਤੋਂ ਇਹ ਸੁਣ ਕੇ ਆਇਆ ਹਾਂ ਕਿ ਉਹ ਜੰਗਲਾਂ ਵਿਚ ਪ੍ਰਾਣ ਤਿਆਗ ਗਿਆ ਹੈ। ਹੁਣ ਕਦੇ ਵੀ ਘਰ ਨਹੀਂ ਆਵੇਗਾ। ਗੁਰੂ ਜੀ ਨੇ ਕਿਹਾ ਕਿ ਤੇਰੀ ਘਰਵਾਲੀ ਤੇਰੇ ਵਿਜੋਗ ਵਿਚ ਜਿਉਂਦੀ ਚਿਖਾ 'ਤੇ ਸੜਨ ਲਈ ਤਿਆਰ ਹੋ ਗਈ ਹੈ। ਜੇ ਤੂੰ ਅੱਜ ਘਰ ਪਹੁੰਚੇਂ ਤਾਂ ਤੇਰਾ ਘਰ ਵਸਦਾ ਰਹਿ ਸਕਦਾ ਹੈ। ਇਹ ਸੁਣ ਕੇ ਮੂਲਾ ਬਹੁਤ ਦੁਖੀ ਹੋਇਆ ਤੇ ਕਹਿਣ ਲੱਗਾ ਕਿ ਮੇਰਾ ਘਰ ਤਾਂ ਇਥੋਂ ਬਹੁਤ ਦੂਰ ਹੈ। ਮੈਂ ਕਿਵੇਂ ਜਾ ਸਕਦਾ ਹਾਂ ? ਆਪ ਕਿਰਪਾ ਕਰਕੇ ਮੇਰਾ ਘਰ ਵਸਦਾ ਰੱਖੋ। ਸਤਿਗੁਰੂ ਜੀ ਨੇ ਕਿਹਾ ਕਿ ਕਰਤਾਰ 'ਤੇ ਭਰੋਸਾ ਰੱਖ। ਅੱਖਾਂ ਬੰਦ ਕਰ ਕੇ ਵਾਹਿਗੁਰੂ ਕਹਿ। ਜਦੋਂ ਵਾਹਿਗੁਰੂ ਕਹਿ ਕੇ ਅੱਖਾਂ ਖੋਲ੍ਹੀਆਂ ਤਾਂ ਆਪਣੇ ਆਪ ਨੂੰ ਆਪਣੇ ਘਰ ਵਿਚ ਦੇਖਿਆ ਤਾਂ ਘਰਵਾਲੀ ਸੱਚਮੁੱਚ ਹੀ ਸੜਨ ਨੂੰ ਤਿਆਰ ਹੋ ਰਹੀ ਸੀ। ਉਸ ਨੂੰ ਬਚਾਅ ਲਿਆ। ਕੁਝ ਸਮੇਂ ਤੋਂ ਬਾਅਦ ਦੁਬਾਰਾ ਸਤਿਗੁਰੂ ਜੀ ਸਿਆਲਕੋਟ ਨਗਰ ਵਿਚ ਪਧਾਰੇ ਤਾਂ ਗੁਰੂ ਜੀ ਨੇ ਭਾਈ ਬਾਲੇ ਨੂੰ ਕਿਹਾ :

**ਹੇ ਬਾਲਾ ! ਇਸ ਨਗਰ ਮਝਾਰਾ। ਸੰਸਾਰੀ ਇਕ ਮੀਤ ਹਮਾਰਾ।**
**ਪੂਰਬ ਗਮਨਯੋ ਜੋ ਸੰਗਾਰਾ। ਮੂਲਾ ਨਾਮ ਸੁ ਇਹਾਂ ਅਗਾਰਾ॥੬੦॥**
*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੩੮)*

ਇਥੇ ਇਕ ਸਾਡਾ ਸੰਸਾਰੀ ਮਿੱਤਰ ਹੈ, ਉਸ ਦੇ ਘਰ ਵਿਚ ਜ਼ਰੂਰ ਜਾਣਾ ਚਾਹੀਦਾ ਹੈ। ਸਤਿਗੁਰੂ ਜੀ ਉਸ ਦੇ ਦਰਵਾਜ਼ੇ 'ਤੇ ਖੜੇ ਹੋਏ ਤਾਂ ਉਸ ਦੀ ਪਤਨੀ ਨੇ ਦੇਖ ਲਿਆ ਕਿ ਇਹ ਤਾਂ ਉਹੀ ਮਹਾਤਮਾ ਫਿਰ ਆ ਗਏ ਹਨ, ਜਿਨ੍ਹਾਂ ਨੇ ਮੇਰੇ ਘਰਵਾਲੇ ਨੂੰ ਬਹੁਤ ਦੇਰ ਤੱਕ ਘਰ ਮੁੜਨ ਨਹੀਂ ਦਿੱਤਾ ਸੀ। ਸੜ ਕੇ ਮਰਦੀ ਨੂੰ ਬਚਾਉਣ ਦਾ ਉਪਕਾਰ ਤਾਂ ਕੀ ਜਾਨਣਾ ਸੀ, ਸਗੋਂ ਉਸ ਨੇ ਜਦੋਂ ਮੂਲੇ ਨੂੰ ਦੱਸਿਆ ਕਿ ਉਹੀ ਮਹਾਤਮਾ ਫਿਰ ਆ ਗਏ ਹਨ, ਮੂਲੇ ਨੂੰ ਕਿਹਾ ਕਿ ਤੂੰ ਪਾਥੀਆਂ ਦੇ ਗਹੀਰੇ ਵਿਚ ਲੁਕ ਜਾ। ਘਰਵਾਲੀ ਅਤੇ ਮਾੜੇ

ਕਰਮਾਂ ਦਾ ਪ੍ਰੇਰਿਆ ਹੋਇਆ ਪਾਥੀਆਂ ਵਿਚ ਜਾ ਲੁਕਿਆ। ਹਾਲਾਂਕਿ ਨਾਲ ਰਹਿ ਕੇ ਗੁਰੂ ਜੀ ਦੀਆਂ ਸਾਰੀਆਂ ਬਰਕਤਾਂ ਨੂੰ ਜਾਣ ਚੁੱਕਾ ਸੀ, ਪਰ ਮਾੜੇ ਕਰਮਾਂ ਨੇ ਬੇਮੁੱਖ ਕਰ ਦਿੱਤਾ। ਉਧਰ ਗੁਰੂ ਜੀ ਨੇ ਬੂਹੇ ਦੇ ਅੱਗੇ ਖੜ ਕੇ ਆਵਾਜ਼ ਦਿੱਤੀ :

**ਸ਼੍ਰੀ ਨਾਨਕ ਜਾਨੀ ਬਿਧਿ ਸਾਈ। ਮੂਲੇ, ਮੂਲੇ ਊਚ ਅਲਾਈ ॥੬੫॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੩੮)*

ਜਦੋਂ ਇਸ ਦਾ ਨਾਮ ਲੈ ਕੇ ਆਵਾਜ਼ਾਂ ਮਾਰੀਆਂ ਤਾਂ ਇਸ ਦੀ ਘਰਵਾਲੀ ਨੇ ਕਿਹਾ ਕਿ ਜਿਸ ਨੂੰ ਆਵਾਜ਼ਾਂ ਮਾਰਦੇ ਹੋ, ਉਹ ਘਰ ਨਹੀਂ ਹੈ। ਉਹ ਕਿਸੇ ਕੰਮ ਲਈ ਹੋਰ ਪਿੰਡ ਗਿਆ ਹੋਇਆ ਹੈ। ਤਾਂ ਸਤਿਗੁਰੂ ਜੀ ਨੇ ਜਾਣ ਲਿਆ ਕਿ ਇਸ ਨੇ ਚੰਗਾ ਨਹੀਂ ਕੀਤਾ। ਇਕ ਲੁਕਿਆ ਤੇ ਦੂਜਾ ਘਰਵਾਲੀ ਨੇ ਝੂਠ ਬੋਲਿਆ। ਸਤਿਗੁਰਾਂ ਨੇ ਸ਼ਬਦ ਉਚਾਰਣ ਕੀਤਾ :

**ਨਾਲਿ ਕਿਰਾੜਾ ਦੋਸਤੀ ਕੂੜੈ ਕੂੜੀ ਪਾਇ ॥**
**ਮਰਣੁ ਨ ਜਾਪੈ ਮੂਲਿਆ, ਆਵੈ ਕਿਤੈ ਥਾਇ ॥੨੧॥** *(ਅੰਗ ੧੪੧੧)*

ਜਦੋਂ ਸਤਿਗੁਰੂ ਜੀ ਇਹ ਕਹਿ ਕੇ ਅੱਗੇ ਤੁਰ ਪਏ ਤਾਂ ਇਕ ਕਾਲੇ ਨਾਗ ਨੇ ਪਾਥੀਆਂ ਵਿੱਚੋਂ ਨਿਕਲ ਕੇ ਮੂਲੇ ਦੇ ਡੰਗ ਮਾਰਿਆ। ਸੱਪ ਇਤਨਾ ਜ਼ਹਿਰੀਲਾ ਸੀ ਕਿ ਮੂਲਾ ਤੁਰੰਤ ਹੀ ਹਾਏ-ਹਾਏ ਕਰਦਾ ਡਿੱਗ ਪਿਆ। ਜ਼ਹਿਰ ਚੜ੍ਹਨ ਲੱਗ ਪਈ ਤੇ ਨਾਲੇ ਆਪਣੀ ਘਰਵਾਲੀ ਨੂੰ ਕਹਿਣ ਲੱਗਾ ਕਿ ਤੂੰ ਮੈਨੂੰ ਗੁਰੂ ਤੋਂ ਬੇਮੁਖ ਕਰ ਦਿੱਤਾ। ਜਲਦੀ ਕਰ, ਮੈਨੂੰ ਹੁਣ ਵੀ ਗੁਰੂ ਸ਼ਰਣ ਵਿਚ ਲੈ ਜਾ, ਮੈਂ ਆਪਣੀ ਭੁੱਲ ਬਖ਼ਸ਼ਾ ਲਵਾਂ। ਇਹ ਕਹਿੰਦਾ ਬੇਹੋਸ਼ ਹੋ ਗਿਆ ਤੇ ਪ੍ਰਾਣ ਨਿਕਲ ਗਏ; ਜੈਸਾ ਕਿ :

**ਕਰਮਹੀਨ ਤੈਂ ਮੋ ਕੋ ਮਾਰਯੋ। ਚਢੀ ਸੀਸ ਮਮ ਜੀਵ ਬਿਦਾਰਯੋ ॥੭੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਅਧਿ: ੩੮)*

ਅੱਗ ਦੀ ਤਰ੍ਹਾਂ ਸਾਰੇ ਲੋਕਾਂ ਵਿਚ ਇਹ ਗੱਲ ਫੈਲ ਗਈ ਕਿ ਸਤਿਗੁਰਾਂ ਤੋਂ ਬੇਮੁਖ ਹੋ ਕੇ ਮੂਲਾ ਮਾਰਿਆ ਗਿਆ। ਜਦੋਂ ਪਤਾ ਕੀਤਾ ਕਿ ਗੁਰੂ ਜੀ ਕਿਸ ਰਸਤੇ ਗਏ ਹਨ ਤਾਂ ਪਤਾ ਚੱਲਿਆ ਕਿ ਉਹ ਨਗਰ ਤੋਂ ਬਾਹਰ ਕਿਸੇ ਰਮਣੀਕ ਜਗ੍ਹਾ ਉਪਰ ਬੈਠੇ ਹੋਏ ਹਨ। ਸਿਆਣੇ ਪੁਰਖਾਂ ਨੇ ਮੂਲੇ ਨੂੰ ਪਲੰਘ 'ਤੇ ਪਾ ਕੇ ਭੁੱਲ ਬਖ਼ਸ਼ਾਉਣ ਲਈ ਗੁਰੂ ਜੀ ਦੇ ਕੋਲ ਲੈ ਆਂਦਾ ਤਾਂ ਗੁਰੂ ਜੀ ਦੇ ਚਰਨਾਂ ਵਿਚ ਪਲੰਘ ਰੱਖ ਕੇ ਮੂਲੇ ਨੂੰ ਚੁੱਕ ਕੇ ਗੁਰੂ ਜੀ ਦੇ ਚਰਨਾਂ ਵਿਚ ਪਾਇਆ ਤੇ ਸਾਰੇ ਲੋਕਾਂ ਨੇ ਮਿਲ ਕੇ ਬੇਨਤੀ ਕੀਤੀ ਕਿ ਗੁਰੂ ਜੀ! ਇਸ ਨੂੰ ਜਿਉਂਦਾ ਕਰ ਦਿਓ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਸ ਨੂੰ ਕਰਤਾਰ ਦੀ ਡਾਢੀ ਮਾਰ ਪੈ ਚੁੱਕੀ ਹੈ। ਇਸ ਲਈ ਇਹ ਜਿਉਂਦਾ ਨਹੀਂ ਹੋਵੇਗਾ। ਅਸੀਂ ਤਾਂ ਇਸ ਦਾ ਭਲਾ ਕਰਨ ਲਈ ਆਏ ਸਾਂ। ਇਸ ਦੇ ਸੁਆਸ ਤਾਂ ਸਿਰਫ਼ ਇਤਨੇ ਹੀ ਸਨ। ਜੇ ਮਿਲ ਜਾਂਦਾ ਤਾਂ ਇਹ ਜੰਮਣ ਮਰਨ ਤੋਂ ਰਹਿਤ ਹੋ ਜਾਂਦਾ ਪਰ ਇਸ ਨੇ ਅੰਤ ਸਮੇਂ ਸਾਨੂੰ ਯਾਦ ਕੀਤਾ ਹੈ ਤੇ ਹੁਣ ਤੁਸੀਂ ਇਸ ਦਾ ਸਰੀਰ ਲਿਆ ਕੇ ਸਾਡੇ ਚਰਨੀਂ ਪਾਇਆ ਹੈ। ਇਸ ਦਾ ਫਲ ਇਸ ਨੂੰ ਇਹ ਮਿਲੇਗਾ ਕਿ ਜਦੋਂ ਅਸੀਂ ਦਸਵਾਂ ਜਾਮਾ ਧਾਰਨ ਕਰਾਂਗੇ, ਉਦੋਂ ਇਸ ਨੂੰ ਲੱਭ ਕੇ ਮੁਕਤ ਕਰ ਦਿਆਂਗੇ। ਉਤਨੀ ਦੇਰ ਤੱਕ ਇਸ ਦਾ ਜੀਵ ਟੇਢੀਆਂ ਜੂਨਾਂ ਵਿਚ ਭਟਕਦਾ ਫਿਰੇਗਾ।

ਜਦੋਂ ਦਸਵੇਂ ਸਰੂਪ ਵਿਚ ਹਜ਼ੂਰ ਸਾਹਿਬ ਗੋਦਾਵਰੀ ਦੇ ਕਿਨਾਰੇ ਸ਼ਿਕਾਰ ਘਾਟ ਵਾਲੀ ਜਗ੍ਹਾ ਸਹੇ ਦੀ ਜੂਨ ਵਿਚ ਮੂਲੇ ਨੂੰ ਦੇਖਿਆ ਤਾਂ ਆਪਣੇ ਤੀਰ ਨਾਲ ਇਸ ਦਾ ਸ਼ਿਕਾਰ ਕਰ ਕੇ ਇਸ ਦੀ ਕਲਿਆਣ ਕੀਤੀ। ਇਸ ਦੀ ਜੀਵ-ਆਤਮਾ ਸਹੇ ਦੇ ਸਰੀਰ ਵਿੱਚੋਂ ਨਿਕਲ ਕੇ ਬਿਬਾਨ ਵਿਚ ਬੈਠ ਕੇ ਸੱਚਖੰਡ ਪਧਾਰੀ ਤੇ ਜਾਂਦਿਆਂ ਸਤਿਗੁਰੂ ਜੀ ਦਾ ਸ਼ੁਕਰਾਨਾ ਕੀਤਾ। ਭਾਈ ਦਇਆ ਸਿੰਘ ਆਦਿਕ ਸਿੱਖਾਂ ਦੇ ਪੁੱਛਣ ਤੋਂ ਗੁਰੂ ਜੀ ਨੇ ਪਹਿਲੇ

ਜਾਮੇ ਦੀ ਸਾਖੀ ਸੁਣਾ ਕੇ ਨਿਸਚਾ ਕਰਾਇਆ ਕਿ ਇਹ ਮੂਲਾ ਖੱਤਰੀ ਉਦੋਂ ਦਾ ਵਿਛੁੜਿਆ ਹੋਇਆ, ਅਨੇਕਾਂ ਜੂਨਾਂ ਭੋਗ ਕੇ ਮੁਕਤ ਹੋਇਆ ਹੈ। ਕਿਉਂਕਿ ਅਸੀਂ ਪਹਿਲੇ ਜਾਮੇ ਵਿਚ ਇਸ ਨਾਲ ਵਾਅਦਾ ਕੀਤਾ ਸੀ ਕਿ ਦਸਵੇਂ ਜਾਮੇ ਵਿਚ ਤੇਰੀ ਮੁਕਤੀ ਕਰਾਂਗੇ। ਅੱਜ ਅਸਾਂ ਉਹ ਬਚਨ ਪੂਰਾ ਕੀਤਾ; ਜੈਸਾ ਕਿ :

**ਜੇ ਕੋ ਗੁਰ ਤੇ ਵੇਮੁਖ ਹੋਵੈ ਬਿਨੁ ਸਤਿਗੁਰ ਮੁਕਤਿ ਨਾ ਪਾਵੈ ॥** *(ਅਨੰਦੁ ਸਾਹਿਬ, ਅੰਗ ੯੨੦)*

### ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ ॥

ਸੋ ਇਸ ਪ੍ਰਕਾਰ ਸਭ ਕੋਈ ਉਹਨਾਂ ਤੱਤ-ਬੇਤਿਆਂ, ਬ੍ਰਹਮ ਗਿਆਨੀਆਂ ਦੇ ਹੁਕਮ ਵਿਚ ਹੈ। ਸਭੁ ਕੋ = ਸਾਰੇ ਕੋਈ ਜੋ ਭਾਵ ਮਨ, ਇੰਦਰੇ, ਪ੍ਰਾਣ ਆਦਿਕ ਵੀ ਹੁਕਮ ਵਿਚ ਹਨ। ਉਹਨਾਂ ਬ੍ਰਹਮ ਗਿਆਨੀਆਂ ਦੇ ਹੁਕਮ ਤੋਂ ਬਾਹਰ ਕੋਈ ਵੀ ਦੇਹ ਇੰਦਰਾ ਹੋ ਨਹੀਂ ਸਕਦਾ। ਕੋਇ = ਕੋਈ ਵੀ ਜਗਿਆਸੂ ਉਹਨਾਂ ਦੇ ਹੁਕਮ ਤੋਂ ਬਾਹਰ ਹੋ ਕੇ ਫਲ ਪ੍ਰਾਪਤ ਨਹੀਂ ਕਰ ਸਕਦਾ। ਜੇ ਕੋਈ ਲਾਭ ਉਠਾਉਂਦਾ ਹੈ ਤਾਂ ਬ੍ਰਹਮ ਗਿਆਨੀਆਂ ਦਾ ਹੁਕਮ ਮੰਨ ਕੇ ਹੀ ਉਠਾਉਂਦਾ ਹੈ। ਜੈਸਾ ਕਿ :

**ਜੇ ਕੋ ਬਚਨੁ ਕਮਾਵੈ ਸੰਤਨ ਕਾ, ਸੋ ਗੁਰਪਰਸਾਦੀ ਤਰੀਐ ॥੧॥** *(ਅੰਗ ੭੪੭)*

### ਨਾਨਕ ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ ॥੨॥

ਸਤਿਗੁਰੂ ਜੀ ਉਚਾਰਣ ਕਰਦੇ ਹਨ ਕਿ ਜੇ ਕੋਇ = ਕੋਈ ਜਗਿਆਸੂ ਉਹਨਾਂ ਦੇ ਹੁਕਮ ਨੂੰ ਬੁਝੈ = ਸਮਝ ਲਵੇ ਤਾਂ ਉਹ ਪੁਰਖ ਹੰਗਤਾ ਮਮਤਾ ਦੇ ਬਚਨ ਨਹੀਂ ਬੋਲਦਾ, ਬਲਕਿ ਮੁਕਤ ਹੋ ਜਾਂਦਾ ਹੈ। ਸੋ ਇਉਂ ਹੰਗਤਾ ਮਮਤਾ ਤੋਂ ਬਚ ਜਾਂਦਾ ਹੈ ॥੨॥

## ਅਰਥ ਨੰ: ੩ (ਜਗਿਆਸੂ ਪ੍ਰਤੀ ਅਰਥ)

### ਹੁਕਮੀ ਹੋਵਨਿ ਆਕਾਰ; ਹੁਕਮੁ ਨ ਕਹਿਆ ਜਾਈ ॥

ਜੋ ਜਗਿਆਸੂ ਜਨ ਸਤਿਗੁਰੂ ਜੀ ਦੇ ਹੁਕਮ ਨੂੰ ਮੰਨਦੇ ਹਨ ਭਾਵ ਉਪਦੇਸ਼ ਗ੍ਰਹਿਣ ਕਰਦੇ ਹਨ ਉਹ ਹੁਕਮੀ = ਵਾਹਿਗੁਰੂ ਪਰਮੇਸ਼ਰ ਦਾ ਹੁਕਮ ਮੰਨਣੇ ਕਰਕੇ ਵਾਹਿਗੁਰੂ ਦਾ ਆਕਾਰ = ਸਰੂਪ ਹੀ ਹੋਵਨਿ = ਹੋ ਜਾਂਦੇ ਹਨ। ਸਰੀਰ ਦੇ ਹੁੰਦਿਆਂ ਹੋਇਆਂ ਹੀ ਪਰਮੇਸ਼ਰ ਦਾ ਸਰੂਪ ਇਉਂ ਬਣ ਜਾਂਦੇ ਹਨ। ਜਿਵੇਂ ਘੜਾ ਪਾਣੀ ਵਿਚ ਰੱਖ ਦੇਈਏ, ਇਉਂ ਸਰੀਰ ਦੇ ਹੁੰਦੇ ਹੋਇਆਂ ਹੁਕਮੀ = ਵਾਹਿਗੁਰੂ ਦੇ ਵਿਚ ਅਭੇਦ ਰਹਿੰਦੇ ਹਨ। ਜੈਸਾ ਕਿ :

**ਹਰਿ ਕਾ ਸੇਵਕੁ ਸੋ ਹਰਿ ਜੇਹਾ ॥** *(ਅੰਗ ੧੦੭੬)*

ਸੋ ਇਸ ਪ੍ਰਕਾਰ ਜਿਵੇਂ ਘੜਾ ਭੰਨ ਕੇ ਪਾਣੀ ਵਿਚ ਪਾਣੀ ਮਿਲਾ ਦੇਈਏ, ਇਉਂ ਸਰੀਰ ਦੀ ਸਮਾਪਤੀ ਤੋਂ ਬ੍ਰਹਮ ਵਿਚ ਮਿਲ ਜਾਂਦੇ ਹਨ; ਜੈਸਾ ਕਿ :

**ਜਿਉ ਜਲੁ ਜਲ ਮਹਿ ਪੈਸਿ ਨ ਨਿਕਸੈ, ਤਿਉ ਢੁਰਿ ਮਿਲਿਓ ਜੁਲਾਹੋ ॥੧॥** *(ਅੰਗ ੬੯੨)*

**ਹਰਿ ਹਰਿ ਜਨ ਦੁਈ ਏਕ ਹੈ, ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ** *(ਸ੍ਰੀ ਦਸਮ ਗ੍ਰੰਥ, ਪੰਨਾ ੫੯)*

(ਹੁਕਮੁ ਕਹਿਆ) ਬੇਦਾਂ ਸ਼ਾਸਤਰਾਂ ਨੇ ਪਰਮੇਸ਼ਰ ਦਾ ਹੁਕਮ ਇਹ ਕਹਿਆ ਹੈ ਕਿ ਉਹ ਜਗਿਆਸੂ ਬ੍ਰਹਮ ਗਿਆਨੀ ਬਣ ਕੇ ਕਰਮਾਂ ਦੇ ਫਲਾਂ ਨੂੰ ਭੋਗਣ ਵਾਸਤੇ ਕਿਸੇ ਜੂਨ ਵਿਚ ਨ ਜਾਈ = ਨਹੀਂ ਜਾਂਦਾ, ਸਦਾ ਅਬਿਨਾਸ਼ੀ ਪਦ ਨੂੰ ਪਾ ਲੈਂਦਾ ਹੈ।

**ਹੁਕਮੀ ਹੋਵਨਿ ਜੀਅ; ਹੁਕਮਿ ਮਿਲੈ ਵਡਿਆਈ ॥**

ਉਹਨਾਂ ਬ੍ਰਹਮ-ਬੇਤਿਆਂ ਨੇ ਜਾਨਿਆ ਹੈ ਕਿ ਪਰਮੇਸ਼ਰ ਦੇ ਹੁਕਮ ਵਿਚ ਚੱਲਣ ਕਰਕੇ ਹੀ ਜੀਵ ਚੇਤਨ ਦਾ ਰੂਪ ਹੋਵਨਿ = ਹੁੰਦਾ ਭਾਵ ਬਣਦਾ ਹੈ। ਇਹ ਜਗਿਆਸੂ ਨੇ ਨਿਸਚੇ ਕੀਤਾ ਹੈ ਕਿ ਪਰਮੇਸ਼ਰ ਦਾ ਹੁਕਮ ਮੰਨਣ ਕਰਕੇ ਹੀ ਬ੍ਰਹਮ ਗਿਆਨ, ਬ੍ਰਹਮ ਵਿੱਦਿਆ ਦੀ ਵਡਿਆਈ ਮਿਲਦੀ ਹੈ। ਇਹ ਸਭ ਨਾਮ ਦਾ ਹੀ ਪ੍ਰਤਾਪ ਹੈ, ਜੈਸਾ ਕਿ :

**ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥** *(ਅੰਗ ੧੬)*

**ਹੁਕਮੀ ਉਤਮੁ ਨੀਚੁ; ਹੁਕਮਿ ਲਿਖਿ, ਦੁਖ ਸੁਖ ਪਾਈਅਹਿ ॥**

ਪਰਮੇਸ਼ਰ ਦੇ ਹੁਕਮ ਅੰਦਰ ਹੀ ਨੀਚ ਪੁਰਸ਼ ਵੀ ਜੋ ਕਰਮਾਂ ਕਰਕੇ ਨੀਚ ਹਨ, ਉਹ ਉੱਤਮ ਪੁਰਖ ਬਣ ਜਾਂਦੇ ਹਨ ਭਾਵ ਉਨ੍ਹਾਂ ਦੇ ਨੀਚ ਮੰਦ ਕਰਮ ਛੁੱਟ ਜਾਂਦੇ ਹਨ ਤੇ ਉੱਤਮ, ਸਤਿ, ਸੰਤੋਖ ਗੁਣ ਪ੍ਰਾਪਤ ਹੋ ਜਾਂਦੇ ਹਨ। ਜਿਸ ਦੇ ਕਰਮਾਂ ਵਿਚ ਦੁੱਖ ਪਾਉਣਾ ਲਿਖਿਆ ਹੋਵੇ, ਉਹ ਅਧਿਕਾਰੀ ਪ੍ਰੇਮੀ ਗੁਰਸਿੱਖ ਸਤਿਗੁਰੂ ਜੀ ਦੇ ਹੁਕਮ ਨੂੰ ਮੰਨ ਕੇ ਜੰਮਣ ਮਰਨ ਦੇ ਦੁੱਖ ਦੀ ਨਵਿਰਤੀ ਕਰਕੇ ਆਤਮ ਅਨੰਦ ਰੂਪੀ ਸੁਖ ਦੀ ਪ੍ਰਾਪਤੀ ਕਰ ਲੈਂਦੇ ਹਨ।

**ਇਕਨਾ ਹੁਕਮੀ ਬਖਸੀਸ; ਇਕਿ ਹੁਕਮੀ ਸਦਾ ਭਵਾਈਅਹਿ ॥**

ਇਕਨਾ ਜਗਿਆਸੂਆਂ ਜਨਾ ਨੂੰ ਜੋ ਮਹਾਰਾਜ ਸਾਹਿਬ ਦੇ ਹੁਕਮ ਵਿਚ ਚੱਲਦੇ ਹਨ, ਉਹਨਾਂ ਨੂੰ ਬ੍ਰਹਮ ਵਿੱਦਿਆ ਦੀ ਬਖਸੀਸ = ਬਖ਼ਸ਼ਿਸ਼ ਪ੍ਰਾਪਤ ਹੋ ਜਾਂਦੀ ਹੈ। ਇਕ ਅਧਿਕਾਰੀ ਗੁਰਮੁਖ ਜਨਾਂ ਨੂੰ ਹੁਕਮ ਵਿਚ ਲਾ ਕੇ ਸਦਾ = ਹਮੇਸ਼ਾ ਵਾਸਤੇ ਪੰਜ ਬਿਰਤੀਆਂ[੧]—ਪ੍ਰਮਾਨ, ਵਿਪਰਜੇ, ਨਿੰਦ੍ਰਾ, ਸਿੰਮ੍ਰਤੀ, ਵਿਕਲਪ ਨੂੰ ਵਿਸ਼ਿਆਂ ਵੱਲੋਂ ਭਵਾਈਅਹਿ = ਭਵਾ ਲੈਂਦੇ ਹਨ। ਅੰਤਰਮੁਖ ਬਿਰਤੀ ਕਰ ਲੈਂਦੇ ਹਨ। ਮਨ ਨੂੰ ਸੰਸਾਰ ਵੱਲੋਂ ਮੋੜ ਲੈਂਦੇ ਹਨ। ਉਨ੍ਹਾਂ ਦੀ ਇਹ ਅਵਸਥਾ ਹੋ ਜਾਂਦੀ ਹੈ; ਜੈਸਾ ਕਿ :

**ਮਨਿ ਸਾਂਈ ਮੁਖਿ ਉਚਰਾ ਵਤਾ ਹਭੇ ਲੋਅ ॥**
**ਨਾਨਕ ਹਭਿ ਅਡੰਬਰ ਕੂੜਿਆ, ਸੁਣਿ ਜੀਵਾ ਸਚੀ ਸੋਇ ॥** *(ਅੰਗ ੭੦੭)*

**ਹੁਕਮੈ ਅੰਦਰਿ ਸਭੁ ਕੋ; ਬਾਹਰਿ ਹੁਕਮ ਨ ਕੋਇ ॥**

ਉਹਨਾਂ ਜਗਿਆਸੂਆਂ ਦੇ ਸਭੁ = ਸਾਰੇ ਕੋ = ਕੋਈ ਭਾਵ ਮਨ ਇੰਦ੍ਰੇ, ਪ੍ਰਾਣ, ਬਿਰਤੀਆਂ ਹੁਕਮ ਵਿਚ ਚੱਲਦੇ ਹਨ **ਵਾ:** ਉਹਨਾਂ ਨੇ ਇਹ ਵੀ ਜਾਣ ਲਿਆ ਕਿ ਜਿੰਨਾ ਵੀ ਸਾਰਾ ਸੰਸਾਰ ਹੈ, ਵਾਹਿਗੁਰੂ ਦੇ ਹੁਕਮ ਵਿਚ ਹੀ ਹੈ। ਉਹਨਾਂ ਜਗਿਆਸੂਆਂ ਦੇ ਹੁਕਮ ਤੋਂ ਬਾਹਰ ਕੋਈ ਇੰਦਰਾ ਹਰਿਆਏ ਪਸ਼ੂ ਵਾਂਗ ਅਮੋੜ ਨਹੀਂ ਚੱਲਦਾ ਤੇ ਅੱਖਾਂ ਭੁੱਖੇ ਬਾਜ਼ ਦੀ ਨਿਆਈਂ ਸਰੂਪ ਵੇਖਣ 'ਤੇ ਕੰਨ ਨਿੰਦਿਆ ਵੱਲ ਨਹੀਂ ਜਾਂਦੇ।

**ਨਾਨਕ ਹੁਕਮੈ ਜੇ ਬੁਝੈ; ਤ ਹਉਮੈ ਕਹੈ ਨ ਕੋਇ ॥੨॥**

***ਪ੍ਰਸ਼ਨ :*** *ਹੁਕਮ ਕੀ ਹੈ ?*

***ਉੱਤਰ :*** ੧ਓ ਸਤਿਨਾਮ ਉਸ ਦਾ ਹੁਕਮ ਹੈ, ਪਰ ਉਸ ਵਾਹਿਗੁਰੂ 'ਤੇ ਕਿਸੇ ਦਾ ਹੁਕਮ ਨਹੀਂ ਹੈ। ਉਸ ਦੇ ਸਰੂਪ ਵਿਚ ਓਅੰ ਜਾਂ ਓਅੰਕਾਰ ਆਦਿਕ ਸ਼ਬਦ ਵੀ ਕਲਪਤ ਹਨ। ਆਪ ਉਹ ਸ਼ੁੱਧ ਬ੍ਰਹਮ (ਓਅੰਕਾਰ) ਆਦਿ ਭਾਵ ਓਅੰਕਾਰ ਦਾ ਵੀ ਆਦੀ ਬ੍ਰਹਮ ਹੈ। ਜੇ ਉਸ ਬ੍ਰਹਮ ਵਿਚ ਓ ਕਲਿਪਤ ਰੂਪ ਕਰਕੇ ਜਾਣ ਲਵੇ ਤਾਂ ਹੰਗਤਾ ਮਮਤਾ ਕੋਈ ਨਹੀਂ ਰਹਿੰਦੀ, ਫਿਰ ਬ੍ਰਹਮ ਰੂਪ ਹੋ ਜਾਂਦਾ ਹੈ। ਬ੍ਰਹਮ ਰੂਪ ਹੋਣੇ 'ਤੇ ਉਹਦੀ ਕੋਈ ਹੰਗਤਾ ਮਮਤਾ ਨਹੀਂ ਰਹਿੰਦੀ। ਇਸ ਕਰਕੇ ਜਗਿਆਸੂ ਨਿਹਾਲ ਹੋ ਜਾਂਦਾ ਹੈ ॥੨॥

---

੧. ਇਨ੍ਹਾਂ ਦਾ ਵਿਸਥਾਰ ਇਸੇ ਪੋਥੀ ਦੇ ਪੰਨਾ ਨੰ. ੨੧੫ ਤੇ ਪੜ੍ਹੋ ਜੀ।

**ਦੂਸਰੀ ਪਉੜੀ ਦਾ ਮੁੱਖ ਭਾਵ :** ਦੂਸਰੀ ਪਉੜੀ ਵਿਚ ਇਹ ਦੱਸਿਆ ਹੈ ਕਿ ਵਾਹਿਗੁਰੂ ਦਾ ਹੁਕਮ ਕਥਨ ਨਹੀਂ ਕੀਤਾ ਜਾ ਸਕਦਾ। ਜਿੰਨੇ ਉੱਚੇ ਨੀਵੇਂ ਆਕਾਰ ਹਨ, ਸਾਰੇ ਪਰਮੇਸ਼ਰ ਨੇ ਆਪਣੇ ਹੁਕਮ ਵਿਚ ਹੀ ਰੱਖੇ ਹੋਏ ਹਨ। ਲਿਖੇ ਹੁਕਮ ਅਨੁਸਾਰ ਦੁੱਖ ਸੁਖ ਦੀ ਪ੍ਰਾਪਤੀ ਹੁੰਦੀ ਹੈ। ਇਕ ਸ਼ਰਧਾ ਭਾਵਨਾ ਵਾਲੇ ਬਖ਼ਸ਼ੇ ਜਾਂਦੇ ਹਨ। ਇਕ ਮਨਮੁਖ ਹੁਕਮ ਅਨੁਸਾਰ ਜੂਨਾਂ ਵਿਚ ਭਵਾਏ ਜਾਂਦੇ ਹਨ। ਸਭ ਕੋਈ ਪਰਮੇਸ਼ਰ ਦੇ ਹੁਕਮ ਵਿਚ ਹੈ, ਕੋਈ ਭੀ ਬਾਹਰ ਨਹੀਂ ਹੈ। ਜੋ ਹੁਕਮ ਨੂੰ ਜਾਣ ਲੈਂਦੇ ਹਨ, ਉਹ ਹੰਗਤਾ ਮਮਤਾ ਦੇ ਬਚਨ ਨਹੀਂ ਕਹਿੰਦੇ। ਹਉਮੈ ਰਹਿਤ ਹੋ ਕੇ ਮੁਕਤ ਹੋ ਜਾਂਦੇ ਹਨ। ਸਾਨੂੰ ਭੀ ਹੁਕਮ ਮੰਨ ਕੇ ਹੰਗਤਾ ਮਮਤਾ ਛੱਡ ਕੇ ਮੁਕਤ ਹੋਣਾ ਚਾਹੀਦਾ ਹੈ।

(ਦੂਸਰੀ ਪਉੜੀ ਦੇ ੧੧੪ ਅੱਖਰ ਹਨ)

# ਤੀਸਰੀ ਪਉੜੀ

***ਪ੍ਰਸ਼ਨ :*** *ਸਿੱਧਾਂ ਨੇ ਸਤਿਗੁਰੂ ਜੀ ਨੂੰ ਸਵਾਲ ਕੀਤਾ ਕਿ ਜੇਕਰ ਪਰਮੇਸ਼ਰ ਦਾ ਹੁਕਮ ਨਹੀਂ ਕਿਹਾ ਜਾ ਸਕਦਾ ਤਾਂ ਉਸ ਪਰਮੇਸ਼ਰ ਦੇ ਬਲ ਬਾਰੇ ਦੱਸਣਾ ਕਰੋ।*

ਸਿੱਧਾਂ ਦੀ ਇਹ ਵੀਚਾਰ ਸੀ ਕਿ ਜਦੋਂ ਸਤਿਗੁਰੂ ਜੀ ਪਰਮੇਸ਼ਰ ਦੇ ਬਲ ਬਾਰੇ ਦੱਸਣਗੇ ਤਾਂ ਪਰਮੇਸ਼ਰ ਦਾ ਵੀ ਪਤਾ ਲੱਗ ਜਾਵੇਗਾ। ਜਿਸ ਤਰ੍ਹਾਂ ਪਹਿਲਵਾਨ ਦੇ ਬਲ ਤੋਂ ਪਤਾ ਲੱਗ ਜਾਂਦਾ ਹੈ ਕਿ ਉਹ ਕਿੰਨਾ ਕੁ ਬਲੀ ਹੈ, ਇਸ ਪ੍ਰਕਾਰ ਪਰਮੇਸ਼ਰ ਦੇ ਬਲ ਤੋਂ ਪਤਾ ਲੱਗ ਜਾਵੇਗਾ ਕਿ ਉਸ ਦਾ ਸਰੂਪ ਕਿਹੋ ਜਿਹਾ ਹੈ।

***ਗੁਰ ਉੱਤਰ :***

### ਪਹਿਲਾ ਅਰਥ (ਨਿਖੇਧ ਪੱਖ ਦੁਆਰਾ)

ਸਿੱਧਾਂ ਦਾ ਪ੍ਰਸ਼ਨ ਸੁਣ ਕੇ ਸਤਿਗੁਰੂ ਜੀ ਨੇ ਨਿਖੇਧ ਪੱਖ ਦੁਆਰਾ ਕਥਨ ਕਰਕੇ ਕਿਹਾ ਕਿ

## ਗਾਵੈ ਕੋ ਤਾਣੁ; ਹੋਵੈ ਕਿਸੈ ਤਾਣੁ ॥

ਹੇ ਸਿੱਧੋ ! ਉਸ ਵਾਹਿਗੁਰੂ ਦੇ ਤਾਣੁ = ਬਲ ਨੂੰ ਕੋ = ਕੌਣ ਗਾਵੈ = ਗਾ ਸਕਦਾ ਹੈ। ਜਿਹੜਾ ਪਰਮੇਸ਼ਰ ਇਕ ਖਿਨ-ਮਾਤਰ ਭਾਵ ਅੱਖ ਖੋਲ੍ਹਣ ਅਤੇ ਮੀਚਣ ਦੇ ਸਮੇਂ ਵਿਚ ਸ੍ਰਿਸ਼ਟੀ ਦੀ ਰਚਨਾ ਅਤੇ ਪਰਲੋ ਕਰ ਲੈਂਦਾ ਹੈ। ਜੈਸਾ ਕਿ :

**ਖਿਨ ਮਹਿ ਥਾਪਿ ਉਥਾਪਨਹਾਰਾ ॥** *(ਅੰਗ ੨੭੬)*

**ਭੰਜਨ ਗੜ੍ਹਣ ਸਮਥੁ... ॥** *(ਅੰਗ ੧੪੦੪)*

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥** *(ਅੰਗ ੨੮੪)*

ਇਤਨੇ ਬਲੀ ਪਰਮੇਸ਼ਰ ਦੇ ਬਲ ਨੂੰ ਗਾਉਣ ਦੀ ਕਿਸੇ ਵਿਚ ਭੀ ਸਮਰੱਥਾ ਨਹੀਂ, ਭਾਵ ਉਸ ਪਰਮੇਸ਼ਰ ਦੇ ਬਲ ਨੂੰ ਕੋਈ ਵੀ ਨਹੀਂ ਗਾ ਸਕਦਾ। ਜੇਕਰ ਕਿਸੇ ਵਿਚ ਤਾਣੁ = ਬਲ ਹੋਵੇ ਤਾਂ ਹੀ ਉਹ ਪਰਮੇਸ਼ਰ ਦੇ ਬਲ ਨੂੰ ਕਹਿ ਸਕੇ **ਵਾ:** ਗਾ ਸਕੇ। ਜੇਕਰ ਕਿਸੇ ਵਿਚ ਬਲ ਹੀ ਨਹੀਂ ਹੈ ਤਾਂ ਉਸ ਪਰਮੇਸ਼ਰ ਦੇ ਬਲ ਨੂੰ ਕੌਣ ਗਾ ਸਕਦਾ ਹੈ, ਭਾਵ ਕੋਈ ਵੀ ਨਹੀਂ ਗਾ ਸਕਦਾ।

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਹੇ ਸਤਿਗੁਰੂ ਜੀ ! ਜੇਕਰ ਉਸ ਵਾਹਿਗੁਰੂ ਦੇ ਬਲ ਨੂੰ ਨਹੀਂ ਗਾਇਆ ਜਾ ਸਕਦਾ ਤਾਂ ਉਸ ਦੀਆਂ ਦਾਤਾਂ ਅਤੇ ਨਿਸ਼ਾਨੀਆਂ ਬਾਰੇ ਦੱਸਣਾ ਕਰੋ।*

***ਗੁਰ ਉੱਤਰ :***

## ਗਾਵੈ ਕੋ ਦਾਤਿ; ਜਾਣੈ ਨੀਸਾਣੁ ॥

ਜਿਹੜੀਆਂ ਉਸ ਪਰਮੇਸ਼ਰ ਨੇ (ਕਿਸੇ ਇਕ ਮਨੁੱਖ ਨੂੰ ਭੀ) ਦਾਤਾਂ ਦਿੱਤੀਆਂ ਹੋਈਆਂ ਹਨ, ਉਹ ਭੀ ਗਿਣੀਆਂ ਨਹੀਂ ਜਾ ਸਕਦੀਆਂ **ਵਾ:** ਉਹ ਕੋ = ਕਿਹੜਾ ਮਨੁੱਖ ਹੈ ਜੋ ਉਸ ਪਰਮੇਸ਼ਰ ਦੀਆਂ ਦਿੱਤੀਆਂ ਹੋਈਆਂ ਸਾਰੀਆਂ ਦਾਤਾਂ ਨੂੰ ਗਾਵੈ = ਗਾ ਸਕੇ ਭਾਵ ਕਥਨ ਕਰ ਸਕੇ। ਪਰਮਾਤਮਾ ਦੀਆਂ ਦਿੱਤੀਆਂ ਹੋਈਆਂ ਦਾਤਾਂ ਨੂੰ ਜੇ ਕਰ ਕੋਈ ਨੀਸਾਣੁ = ਪ੍ਰਗਟ ਕਰਕੇ ਜਾਣੇ ਤਾਂ ਹੀ ਉਹ ਗਾ ਕੇ ਦੱਸ ਸਕਦਾ ਹੈ ਪਰ ਐਸਾ ਸੰਭਵ ਨਹੀਂ ਹੈ ਕਿਉਂਕਿ ਸਾਰੀ ਸ੍ਰਿਸ਼ਟੀ ਦੇ ਜੀਵਾਂ ਲਈ ਉਸ ਦੀਆਂ ਦਾਤਾਂ ਬੇਅੰਤ ਹਨ। ਇਸ ਕਰਕੇ ਉਨ੍ਹਾਂ ਨੂੰ ਕੋਈ ਭੀ ਨਹੀਂ ਗਾ ਸਕਦਾ। ਜੇਕਰ ਕੋਈ ਉਸ ਪਰਮੇਸ਼ਰ ਨੂੰ ਜਾਣਦਾ ਹੋਵੇ ਤਾਂ ਹੀ ਉਹ ਨਿਸ਼ਾਨੀਆਂ ਦੱਸ ਸਕਦਾ ਹੈ।

***ਪ੍ਰਸ਼ਨ :*** *ਸਿੱਧਾਂ ਨੇ ਸਤਿਗੁਰੂ ਜੀ ਨੂੰ ਪ੍ਰਸ਼ਨ ਕੀਤਾ ਕਿ ਜੇਕਰ ਉਸ ਦੀਆਂ ਦਾਤਾਂ ਨਹੀਂ ਕਹੀਆਂ ਜਾ ਸਕਦੀਆਂ ਤਾਂ ਉਨ੍ਹਾਂ ਦੇ ਗੁਣ ਅਤੇ ਵਡਿਆਈਆਂ ਬਾਰੇ ਦੱਸਣਾ ਕਰੋ ?*

***ਗੁਰ ਉੱਤਰ :***

## ਗਾਵੈ ਕੋ; ਗੁਣ ਵਡਿਆਈਆ ਚਾਰ ॥

ਸਤਿਗੁਰਾਂ ਨੇ ਕਿਹਾ ਕਿ ਉਸ ਵਾਹਿਗੁਰੂ ਦੇ ਗੁਣ = ਗੁਣਾਂ ਨੂੰ ਕੋ = ਕੌਣ ਗਾਵੈ = ਗਾ ਸਕਦਾ ਹੈ। ਭਾਵ ਕੋਈ ਵੀ ਨਹੀਂ ਗਾ ਸਕਦਾ, ਜਿਸ ਅਕਾਲ ਪੁਰਖ ਦੇ ਅਨੇਕਾਂ ਗ਼ਰੀਬਾਂ ਨੂੰ ਨਿਵਾਜਣਾ, ਅਕਿਰਤਘਣਾਂ ਦੀ ਪਾਲਣਾ ਕਰਨੀ, ਕ੍ਰਿਪਾ ਦੇ ਖ਼ਜ਼ਾਨੇ ਆਦਿਕ ਗੁਣ ਹਨ ਉਨ੍ਹਾਂ ਗੁਣਾਂ ਅਤੇ ਉਪਕਾਰਾਂ ਨੂੰ ਗਾਉਣ ਲਈ ਕੋਈ ਭੀ ਸਮਰੱਥ ਨਹੀਂ ਹੈ; ਜੈਸਾ ਕਿ :

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥** *(ਅੰਗ ੪੭)*

**ਗਰੀਬ ਨਿਵਾਜੁ ਗੁਸਈਆ ਮੇਰਾ... ॥** *(ਅੰਗ ੧੧੦੬)*

**ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥** *(ਅੰਗ ੧੫੬)*

ਉਸ ਦੀਆਂ ਜੋ ਚਾਰ = ਸੁੰਦਰ ਵਡਿਆਈਆਂ ਦਿੱਤੀਆਂ ਹੋਈਆਂ ਹਨ, ਉਹਨਾਂ ਨੂੰ ਭੀ ਕੌਣ ਗਾ ਸਕਦਾ ਹੈ ਭਾਵ ਕੋਈ ਭੀ ਨਹੀਂ ਗਾ ਸਕਦਾ **ਵਾ:** (ਵਡਿਆਈ ਆਚਾਰ) ਪਰਮੇਸ਼ਰ ਦੀਆਂ ਵਡਿਆਈਆਂ ਅਤੇ ਆਚਾਰ = ਕਰਤੱਬਾਂ ਨੂੰ ਕੋ = ਕੌਣ ਗਾ ਸਕਦਾ ਹੈ ਭਾਵ ਨਹੀਂ ਗਾਇਆ ਜਾ ਸਕਦਾ।

***ਨੋਟ :*** ਸ਼ੁੱਧ ਪਾਠ 'ਵਡਿਆਈਆ ਚਾਰ' ਹੀ ਹੈ। ਪਰ ਅਰਥ ਦੇ ਲਈ "ਵਡਿਆਈਆ ਚਾਰ" ਸ਼ਬਦ ਵਿੱਚੋਂ ਆਚਾਰ ਬਣਾ ਕੇ ਅਰਥ ਕੀਤੇ ਜਾ ਸਕਦੇ ਹਨ।

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਉਸ ਪਰਮੇਸ਼ਰ ਦੀ ਵਿੱਦਿਆ ਬਾਰੇ ਕਹਿਣਾ ਕਰੋ ?*

***ਗੁਰ ਉੱਤਰ :***

## ਗਾਵੈ ਕੋ; ਵਿਦਿਆ ਵਿਖਮੁ ਵੀਚਾਰੁ ॥

ਹੇ ਸਿੱਧੋ ! ਉਸ ਵਾਹਿਗੁਰੂ ਦੀ ਵਿੱਦਿਆ ਨੂੰ ਕੋ = ਕਿਹੜਾ ਕਥਨ ਕਰ ਸਕਦਾ ਹੈ ? ਭਾਵ ਕੋਈ ਭੀ ਨਹੀਂ ਕਰ ਸਕਦਾ ਕਿਉਂਕਿ ਉਸ ਦੀ ਵਿੱਦਿਆ ਦਾ ਵੀਚਾਰੁ = ਨਿਰਨਾ ਕਰਨਾ ਬੜਾ ਵਿਖਮੁ = ਕਠਿਨ ਹੈ।

**ਸਾਖੀ—ਵਿਦਵਾਨ ਪੰਡਤ ਦੀ :** ਇਕ ਬਹੁਤ ਵਿਦਵਾਨ ਪੰਡਤ ਸੀ। ਉਸ ਨੇ ਬਹੁਤ ਸਾਰੀ ਵਿੱਦਿਆ ਪੜ੍ਹੀ ਅਤੇ ਤਪ ਕਰਕੇ ਕਿਸੇ ਦੇਵਤੇ ਨੂੰ ਪ੍ਰਸੰਨ ਕਰਕੇ ਉਸ ਕੋਲੋਂ ਸਭ ਦੇ ਮੱਥੇ ਦੇ ਲੇਖ ਪੜ੍ਹਨ ਦਾ ਵਰ ਪ੍ਰਾਪਤ ਕੀਤਾ। ਉਹ ਮਰੇ ਹੋਇਆਂ ਦੀਆਂ ਖੋਪੜੀਆਂ ਤੋਂ ਵੀ ਲੇਖ ਪੜ੍ਹ ਲਿਆ ਕਰਦਾ ਸੀ। ਇਕ ਦਿਨ ਕੀ ਹੋਇਆ ਕਿ ਉਸ ਨੂੰ ਇਕ ਖੋਪਰੀ ਮਿਲੀ ਜਿਸ ਉਪਰ ਲਿਖਿਆ ਸੀ ਕਿ ਇਹ ਆਦਮੀ (ਜਿਸ ਦੀ ਖੋਪਰੀ ਪਈ ਹੋਈ ਸੀ), ਸੌ ਸਾਲ ਜੀਵੇਗਾ। ਫਿਰ ਮਰ ਜਾਵੇਗਾ। ਬਾਕੀ ਸਰੀਰ ਤਾਂ ਗਲ ਸੜ ਜਾਵੇਗਾ ਪਰ ਇਸ ਦੀ ਖੋਪਰੀ ਪਈ ਰਹੇਗੀ। ਕਿੰਨੀ ਦੇਰ ਤੱਕ ਇਹ ਖੋਪਰੀ ਰੁਲਦੀ ਰਹੇਗੀ। ਇਕ ਦਿਨ ਇਕ ਵਿਦਵਾਨ ਪੰਡਤ ਦੇ ਪੈਰਾਂ ਦਾ ਠੇਡਾ ਵੱਜੇਗਾ। ਫਿਰ ਉਹ ਪੰਡਤ ਇਸ ਖੋਪਰੀ ਨੂੰ ਚੁੱਕ ਕੇ ਆਪਣੇ ਘਰ ਲੈ ਜਾਵੇਗਾ। ਉਸ ਤੋਂ ਅੱਗੇ ਕੀ ਹੋਵੇਗਾ, ਇਹ ਪਤਾ ਨਹੀਂ। ਪੰਡਤ ਨੇ ਇਹ ਜਾਨਣ ਵਾਸਤੇ ਕਿ ਅੱਗੇ ਕੀ ਹੋਵੇਗਾ, ਖੋਪਰੀ ਚੁੱਕ ਕੇ ਆਪਣੇ ਘਰ ਲਿਆ ਕੇ ਸੰਦੂਕ ਵਿਚ ਰੱਖ ਦਿੱਤੀ। ਇਕ ਦਿਨ ਉਸ ਦੀ ਘਰਵਾਲੀ ਨੇ ਸੰਦੂਕ ਖੋਲ੍ਹਿਆ ਤਾਂ ਇਕ ਮੁਰਦੇ ਦੀ ਖੋਪਰੀ ਪਈ ਦੇਖ ਕੇ ਘਬਰਾ ਗਈ। ਉਸ ਨੇ ਸੋਚਿਆ ਕਿ ਜ਼ਰੂਰ ਪੰਡਤ ਨੇ ਮੈਨੂੰ ਮਾਰਨ ਵਾਸਤੇ ਟੂਣਾ ਕਰਨ ਲਈ ਰੱਖੀ ਹੈ। ਪੰਡਤਾਣੀ ਨੇ ਖੋਪਰੀ ਚੁੱਕ ਕੇ ਚੰਗੀ ਤਰ੍ਹਾਂ ਰਗੜ ਕੇ ਟੋਬੇ ਵਿਚ ਸੁੱਟ

ਦਿੱਤੀ। ਜਦ ਪੰਡਤ ਨੇ ਘਰ ਆ ਕੇ ਸੰਦੂਕ ਖੋਲ੍ਹ ਕੇ ਦੇਖਿਆ ਤਾਂ ਖੋਪਰੀ ਨਹੀਂ ਸੀ। ਉਸ ਨੇ ਪੰਡਤਾਣੀ ਤੋਂ ਪੁੱਛਿਆ ਤਾਂ ਉਹ ਕਹਿਣ ਲੱਗੀ ਕਿ ਤੁਸੀਂ ਮੈਨੂੰ ਮਾਰਨ ਵਾਸਤੇ ਟੂਣਾ ਕਰਨ ਲਈ ਰੱਖੀ ਸੀ। ਮੈਂ ਉਸ ਨੂੰ ਛੱਪੜ ਵਿਚ ਸੁੱਟ ਆਈ ਹਾਂ। ਇਹ ਸੁਣ ਕੇ ਪੰਡਤ ਕਹਿਣ ਲੱਗਾ ਕਿ ਇਹ ਜੋ ਅੱਗੇ ਰਗੜ ਕੇ ਛੱਪੜ ਵਿਚ ਡਿੱਗਣੀ ਸੀ, ਇਹੀ ਨਹੀਂ ਪਤਾ ਸੀ। ਸੋ ਮੱਥੇ ਦੇ ਲੇਖਾਂ ਦੀ ਵਿਖਮੁ = ਕਠਿਨ ਵਿੱਦਿਆ ਦੀ ਵਿਚਾਰ ਕੌਣ ਕਰ ਸਕਦਾ ਹੈ। ਕੋਈ ਨਹੀਂ, ਕਿਉਂਕਿ ਪਰਮੇਸ਼ਰ ਦੀ ਬੇਅੰਤ ਗਤੀ ਹੈ।

## ਗਾਵੈ ਕੋ; ਸਾਜਿ ਕਰੇ ਤਨੁ ਖੇਹ ॥

ਉਸ ਵਾਹਿਗੁਰੂ ਦੀ ਤਾਕਤ ਨੂੰ ਕੋ = ਕਿਹੜਾ ਗਾਵੈ = ਗਾ ਸਕਦਾ ਹੈ ਜੋ ੮੪ ਲੱਖ ਜੂਨਾਂ ਨੂੰ ਸਾਜਿ = ਰਚ ਕੇ ਸਾਰੇ ਤਨੁ = ਸਥੂਲ ਸਰੀਰ ਨੂੰ ਖਿਨ ਮਾਤਰ ਵਿਚ ਹੀ ਖੇਹ = ਸੁਆਹ ਕਰੇ = ਕਰ ਦਿੰਦਾ ਹੈ **ਵਾ:** ਮਾਤਾ ਦੇ ਗਰਭ ਵਿਚ ਤਨੁ = ਦੇਹਾਂ ਅਤੇ ਅੰਗਾਂ ਪ੍ਰਤੰਗਾਂ ਨੂੰ ਸਵਾਰ ਕੇ ਸਾਜਿ = ਸਿਰਜਣਾ ਕਰਦਾ ਹੈ। ਇਵੇਂ ਤਨੁ = ਸਥੂਲ ਸਰੀਰ ਨੂੰ ਬਣਾ ਕੇ ਉਮਰ ਪੂਰੀ ਹੋਣ ਤੋਂ ਖੇਹ = ਮਿੱਟੀ ਭਾਵ ਨਾਸ਼ ਕਰ ਦਿੰਦਾ ਹੈ। ਇਸ ਪ੍ਰਕਾਰ ਉਸ ਅਸਚਰਜ ਪਰਮੇਸ਼ਰ ਦੇ ਬਲ ਨੂੰ ਕੋਈ ਭੀ ਨਹੀਂ ਗਾ ਸਕਦਾ। ਜੈਸਾ ਕਿ :

**ਗੰਢੇਦਿਆਂ ਛਿਅ ਮਾਹ, ਤੁੜੰਦਿਆ ਹਿਕੁ ਖਿਨੋ ॥** *(ਅੰਗ ੪੮੮)*

**[ਅੰਗ ੨]**

## ਗਾਵੈ ਕੋ; ਜੀਅ ਲੈ ਫਿਰਿ ਦੇਹ ॥

ਉਸ ਬ੍ਰਹਮ ਦੀ ਚੇਤਨ ਸੱਤਾ ਦੇ ਆਸਰੇ ਸਾਡੇ ਤਿੰਨਾਂ ਸਰੀਰ ਨੂੰ ਜੀਵ-ਆਤਮਾ ਚੁੱਕੀ ਫਿਰਦਾ ਹੈ ਅਤੇ ਚੇਤਨ ਸੱਤਾ ਦੇ ਆਸਰੇ ਸਰੀਰ ਦਾ ਭਾਰ ਮਹਿਸੂਸ ਨਹੀਂ ਹੁੰਦਾ। ਹਵਾ ਦੀ ਨਿਆਈਂ ਜਦੋਂ ਜੀਵ-ਆਤਮਾ ਸਰੀਰ ਵਿੱਚੋਂ ਨਿਕਲ ਕੇ ਚਲਿਆ ਜਾਂਦਾ ਹੈ ਤਾਂ ਕੁਝ ਪਤਾ ਨਹੀਂ ਲੱਗਦਾ ਕਿ ਕਿਥੇ ਗਿਆ। ਉਹ ਪਰਮੇਸ਼ਰ ਜੀਅ = ਜੀਵ ਨੂੰ ਪ੍ਰਾਲਬਧ ਅਨੁਸਾਰ ਹੀ ਸਰੀਰ ਦਿੰਦਾ ਹੈ। ਜਦ ਪ੍ਰਾਲਬਧ ਸਮਾਪਤ ਹੋ ਜਾਂਦੀ ਹੈ ਤਾਂ ਫਿਰ ਸਰੀਰ ਵਾਪਸ ਲੈ ਲੈਂਦਾ ਹੈ ਅਤੇ ਬਾਅਦ ਵਿਚ ਫਿਰ ਹੋਰ ਸਰੀਰ ਦੇਹ = ਦੇ ਦਿੰਦਾ ਹੈ ਤੇ ਉਹ ਵੀ ਫੇਰ ਵਾਪਸ ਲੈ ਲੈਂਦਾ ਹੈ। ਇਸ ਪ੍ਰਕਾਰ ਉਸ ਵਾਹਿਗੁਰੂ ਨੂੰ ਕੋ = ਕੌਣ ਗਾਵੈ = ਗਾ ਸਕਦਾ ਹੈ।

## ਗਾਵੈ ਕੋ; ਜਾਪੈ ਦਿਸੈ ਦੂਰਿ ॥

ਜਿਹੜਾ ਪਰਮੇਸ਼ਰ ਬੁੱਧੀ ਕਰਕੇ ਜਾਪੈ = ਜਾਨਣ ਤੋਂ ਰਹਿਤ ਹੈ ਅਤੇ ਇਨ੍ਹਾਂ ਅਸਥੂਲ ਅੱਖਾਂ ਨਾਲ ਦਿਸੈ = ਦਿਖਣ ਤੋਂ ਦੂਰਿ = ਦੂਰ ਹੈ, ਉਸ ਬ੍ਰਹਮ ਦੀ ਚੇਤਨ ਸੱਤਾ ਕਾਰਨ ਹੀ ਅਸੀਂ ਇਨ੍ਹਾਂ ਸਥੂਲ ਅੱਖਾਂ ਨਾਲ ਦੂਰ ਤੱਕ ਵੇਖ ਸਕਦੇ ਹਾਂ ਅਤੇ ਬੁੱਧੀ ਨਾਲ ਸ੍ਰੇਸ਼ਟ ਵਿਚਾਰ ਤਾਂ ਕੀਤੀ ਜਾ ਸਕਦੀ ਹੈ ਪਰ ਉਸ ਦੀ ਤਾਕਤ ਨੂੰ ਕੋ = ਕੌਣ ਗਾਵੈ = ਗਾ ਸਕਦਾ ਹੈ ਭਾਵ ਗਾਇਆ ਨਹੀਂ ਜਾ ਸਕਦਾ।

## ਗਾਵੈ ਕੋ; ਵੇਖੈ ਹਾਦਰਾ ਹਦੂਰਿ ॥

ਉਸ ਵਾਹਿਗੁਰੂ ਦੇ ਬਲ ਨੂੰ ਕੋ = ਕੌਣ ਗਾਵੈ = ਗਾ ਸਕਦਾ ਹੈ ਜੋ ਸਾਰਿਆਂ ਦੇ ਹਾਦਰਾ = ਨੇੜੇ ਤੋਂ ਭੀ ਨੇੜੇ ਅਤੇ ਹਦੂਰਿ = ਸਾਹਮਣੇ ਦ੍ਰਿਸ਼ਟਾ ਰੂਪ ਹੋ ਕੇ ਸਭਨਾਂ ਦੇ ਤਾਈਂ ਵੇਖ ਰਿਹਾ ਹੈ; ਜੈਸਾ ਕਿ :

**ਸਦ ਸੁਣਦਾ ਸਦ ਵੇਖਦਾ ਸਬਦਿ ਰਹਿਆ ਭਰਪੂਰਿ ॥੧॥** *(ਆਸਾ ਮ: ੩, ਅੰਗ ੪੨੯)*

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥** *(ਸਿਰੀਰਾਗੁ ਮ: ੩, ਅੰਗ ੩੬)*

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਐਸੇ ਬਲੀ ਦੀ ਕਥਾ ਕਿਤਨੀ ਕੁ ਹੈ ?*
***ਗੁਰ ਉੱਤਰ :***

## ਕਥਨਾ ਕਥੀ; ਨ ਆਵੈ ਤੋਟਿ ॥

ਸਤਿਗੁਰਾਂ ਨੇ ਕਿਹਾ ਕਿ ਹੇ ਸਿੱਧੋ ! ਉਸ ਵਾਹਿਗੁਰੂ ਦੀ ਕਥਨਾ = ਕਥਾ ਨੂੰ ਕਥੀ = ਕਥਨ ਕਰਦਿਆਂ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ ਭਾਵ ਉਸ ਦੀ ਕਥਾ ਕਥਨ ਕਰਦਿਆਂ ਅੰਤ ਨਹੀਂ ਆਉਂਦਾ ਅਰਥਾਤ ਬੇਅੰਤ ਹੈ।

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਕਿਸੇ ਵੱਡੇ ਨੇ ਕਥਨ ਨਹੀਂ ਕੀਤੀ। ਜੇਕਰ ਕੀਤੀ ਹੋਵੇ ਤਾਂ ਤੋਟਾ ਆ ਸਕਦਾ ਹੈ ?*
***ਗੁਰ ਉੱਤਰ :***

## ਕਥਿ ਕਥਿ ਕਥੀ; ਕੋਟੀ ਕੋਟਿ ਕੋਟਿ ॥

ਕੋਟੀ = ਕ੍ਰੋੜਾਂ ਵਿਸ਼ਨੂੰ ਭਗਵਾਨ ਕੋਟਿ = ਕ੍ਰੋੜਾਂ ਬ੍ਰਹਮੇ ਅਤੇ ਕੋਟਿ = ਕ੍ਰੋੜਾਂ ਸ਼ਿਵਜੀਆਂ ਨੇ ਉਸ ਅਕਾਲ ਪੁਰਖ ਵਾਹਿਗੁਰੂ ਦੀ ਕਥਿ = ਕਥਾ ਦੇ ਕਥਿ = ਕਥਨ ਵਾਲੇ ਹੋ ਕੇ ਕਥੀ = ਕਥਨ ਕਰਨਾ ਕੀਤੀ। ਪਰ ਇਹਨਾਂ ਤਿੰਨਾਂ ਵੱਡੇ ਦੇਵਤਿਆਂ ਕੋਲੋਂ ਭੀ ਉਸ ਦੀ ਕਥਾ ਦਾ ਅੰਤ ਨਹੀਂ ਪਾਇਆ ਜਾ ਸਕਿਆ **ਅਥਵਾ** ਕਥਿ = ਕਥਨ ਭਾਵ ਵਿਆਖਿਆ ਕਰਨ ਵਾਲੇ ਵਿਆਖਿਆਕਾਰੀ ਹੋ ਕੇ ਕਥਿ = ਕਥਾ ਤਾਈਂ ਕੋਟਿ = ਕ੍ਰੋੜਾਂ ਹੀ ਕਥਾਕਾਰਾਂ ਨੇ ਕੋਟਿ = ਕ੍ਰੋੜਾਂ ਕੋਟੀ = ਜੁਗਤੀਆਂ ਦੇ ਦੇ ਕੇ ਕਥੀ = ਵਿਆਖਿਆ ਕੀਤੀ ਹੈ। ਫਿਰ ਭੀ ਪਰਮੇਸ਼ਰ ਦੀ ਕਥਨੀ ਦਾ ਤੋਟਿ = ਤੋਟਾ ਭਾਵ ਅੰਤ ਨਹੀਂ ਆਇਆ ਭਾਵ ਸੰਪੂਰਨ ਰੂਪ ਵਿਚ ਕਥਨ ਨਹੀਂ ਹੋ ਸਕੀ।

## ਦੇਦਾ ਦੇ; ਲੈਦੇ ਥਕਿ ਪਾਹਿ ॥

ਹੇ ਸਿੱਧੋ ! ਪਰਮੇਸ਼ਰ ਸਾਰੇ ਜੀਵਾਂ ਦੇ ਤਾਂਈ ਰਿਜ਼ਕ ਦੀ ਦਾਤ ਦੇਦਾ = ਦੇਣਾ ਕਰਦਾ ਹੈ ਪਰ ਦਾਤ ਲੈਣ ਵਾਲੇ ਜੀਵ ਥਕਿ = ਹਾਰ ਕੇ ਡਿੱਗ ਪਾਹਿ = ਪੈਂਦੇ ਹਨ, ਭਾਵ ਜੀਵਾਂ ਦੇ ਸਰੀਰ ਸਮਾਪਤ ਹੋ ਜਾਂਦੇ ਹਨ ਪਰ ਵਾਹਿਗੁਰੂ ਦੀਆਂ ਦਾਤਾਂ ਨਹੀਂ ਮੁੱਕਦੀਆਂ; ਜੈਸਾ ਕਿ :

**ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ॥ ਦੇਦੇ ਤੋਟਿ ਨਾਹੀ ਪ੍ਰਭ ਰੰਗਾ॥** *(ਅੰਗ ੯੯)*

**ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ॥**
**ਕੋਟਿ ਤੇਤੀਸ ਜਾਚਹਿ ਪ੍ਰਭ ਨਾਇਕ, ਦੇਦੇ ਤੋਟਿ ਨਾਹੀ ਭੰਡਾਰ॥** *(ਗੂਜਰੀ ਮ: ੧, ਅੰਗ ੫੦੪)*

## ਜੁਗਾ ਜੁਗੰਤਰਿ; ਖਾਹੀ ਖਾਹਿ ॥

ਜੁਗਾ ਜੁਗੰਤਰਿ = ਜੁੱਗਾਂ-ਜੁੱਗਾਂ ਦੇ ਅੰਦਰ ਭਾਵ ਚਾਰੇ ਜੁੱਗਾਂ ਦੇ ਜੀਵ ਉਸ ਪਰਮੇਸ਼ਰ ਦੇ ਦਿੱਤੇ ਪਦਾਰਥਾਂ ਦੇ ਤਾਈਂ ਖਾਹੀ = ਖਾਹਸ਼ਵਾਨ ਹੋ ਕੇ ਖਾਹਿ = ਖਾਂਦੇ ਹਨ।

## ਹੁਕਮੀ; ਹੁਕਮੁ ਚਲਾਏ ਰਾਹੁ ॥

ਹੁਕਮੀ = ਹੁਕਮ ਕਰਨ ਵਾਲਾ ਪਰਮੇਸ਼ਰ ਸਾਰੇ ਜੀਵਾਂ ਨੂੰ ਆਪਣੇ ਹੁਕਮ ਦੇ ਰਾਹੁ = ਰਸਤੇ ਚਲਾਏ = ਚਲਾਉਂਦਾ ਹੈ।

## ਨਾਨਕ; ਵਿਗਸੈ ਵੇਪਰਵਾਹੁ ॥੩॥

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਹ ਵੇਪਰਵਾਹੁ = ਬੇ-ਮੁਥਾਜ ਪਰਮੇਸ਼ਰ ਸਦਾ ਹੀ

ਵਿਗਸੈ = ਖਿੜਿਆ, ਪ੍ਰਸੰਨ ਚਿਤ ਰਹਿੰਦਾ ਹੈ ਭਾਵ ਕਦੇ ਵੀ ਗਮਗੀਨ ਨਹੀਂ ਹੁੰਦਾ **ਅਥਵਾ** ਜਦੋਂ ਜੀਵ ਹੰਗਤਾ ਦੇ ਸਹਿਤ ਕਰਤੱਬ ਕਰਦੇ ਹਨ ਕਿ ਸਾਡੇ ਬਲ ਤੋਂ ਬਿਨਾਂ ਕੋਈ ਵੀ ਕੰਮ ਪੂਰਾ ਨਹੀਂ ਹੋ ਸਕਦਾ, ਇਨ੍ਹਾਂ ਹੰਕਾਰੀ ਜੀਵਾਂ ਦੇ ਤਾਈਂ ਵੇਪਰਵਾਹ ਪਰਮੇਸ਼ਰ ਵੇਖ ਕੇ ਪ੍ਰਸੰਨ ਹੁੰਦਾ ਹੈ, ਭਾਵ ਕਹਿੰਦਾ ਹੈ ਕਿ ਮੇਰੀ ਸੱਤਾ ਨਾਲ ਹੀ ਸਭ ਕੁਝ ਹੋ ਰਿਹਾ ਹੈ, ਪਰ ਇਹ ਜੀਵ ਐਵੇਂ ਹੰਗਤਾ ਕਰਕੇ ਆਫਰੇ ਫਿਰਦੇ ਹਨ॥੩॥

## ਦੂਸਰਾ ਅਰਥ (ਵਿਧੀ ਪੱਖ ਦੁਆਰਾ)

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਗੁਰੂ ਜੀ ਆਪ ਜੀ ਦੇ ਕਹੇ ਅਨੁਸਾਰ ਤਾਂ ਫਿਰ ਕੋਈ ਭੀ ਵਾਹਿਗੁਰੂ ਦੇ ਬਲ ਨੂੰ ਗਾ ਨਹੀਂ ਸਕਦਾ।*

***ਗੁਰ ਉੱਤਰ :***

**ਗਾਵੈ ਕੋ ਤਾਣੁ; ਹੋਵੈ ਕਿਸੈ ਤਾਣੁ॥**

ਸਤਿਗੁਰਾਂ ਨੇ ਕਿਹਾ ਕਿ ਉਤਨਾ ਹੀ ਕੋ = ਕੋਈ ਪਰਮੇਸ਼ਰ ਦੇ ਤਾਣੁ = ਬਲ ਨੂੰ ਗਾਉਂਦਾ ਹੈ। ਜਿਤਨਾ ਕਿਸੇ ਵਿਚ ਤਾਣੁ = ਬਲ ਹੁੰਦਾ ਹੈ ਭਾਵ ਜਿਤਨੀ ਕਿਸੇ ਦੀ ਸਮਰੱਥਾ ਹੈ, ਉਹ ਆਪਣੀ ਸਮਰੱਥਾ ਅਨੁਸਾਰ ਪੂਰਾ ਜ਼ੋਰ ਲਾ ਕੇ ਵਾਹਿਗੁਰੂ ਦੇ ਬਲ ਨੂੰ ਗਾਈ ਜਾ ਰਿਹਾ ਹੈ। ਸਰੀਰ ਜ਼ਰੂਰ ਖ਼ਤਮ ਹੋ ਜਾਂਦੇ ਹਨ। ਆਪਣੀ ਸਮਰੱਥਾ ਤੋਂ ਵੱਧ ਤਾਂ ਕੋਈ ਭੀ ਨਹੀਂ ਗਾ ਸਕਦਾ।

**ਗਾਵੈ ਕੋ ਦਾਤਿ; ਜਾਣੈ ਨੀਸਾਣੁ॥**

ਕੋ = ਕੋਈ ਉਸ ਵਾਹਿਗੁਰੂ ਦੀਆਂ ਦਾਤਾਂ ਨੂੰ ਨੀਸਾਣੁ = ਪ੍ਰਗਟ ਕਰਕੇ ਕਿ ਜਿਵੇਂ ਵਾਹਿਗੁਰੂ ਨੇ ਮੈਨੂੰ ਦੁੱਧ, ਪੁੱਤ, ਧਨ, ਜ਼ਮੀਨ ਆਦਿਕ ਦਾਤਾਂ ਦਿੱਤੀਆਂ ਹਨ। ਇਸ ਪ੍ਰਕਾਰ ਜਾਣੈ = ਜਾਣ ਕਰਕੇ ਗਾਵੈ = ਗਾ ਰਿਹਾ ਹੈ।

**ਗਾਵੈ ਕੋ; ਗੁਣ ਵਡਿਆਈਆ ਚਾਰ॥**

ਉਸ ਵਾਹਿਗੁਰੂ ਦੇ ਬਲ ਨੂੰ ਕੋ = ਕੋਈ ਇਹ ਕਹਿ ਕੇ ਗਾਵੈ = ਗਾਉਂਦਾ ਹੈ ਕਿ ਉਸਨੇ ਮੈਨੂੰ ਰਾਗ ਵਿੱਦਿਆ, ਸ਼ਸਤ੍ਰ ਵਿੱਦਿਆ ਆਦਿਕ ਗੁਣ ਅਤੇ ਚਾਰ = ਸੁੰਦਰ ਵਡਿਆਈਆ **ਵਾ:** ਆਚਾਰ = ਸ੍ਰੇਸ਼ਟ ਆਚਰਨ ਕਰਤੱਬ ਆਦਿਕ ਬਖ਼ਸ਼ਿਸ਼ ਕੀਤੇ ਹਨ।

**ਗਾਵੈ ਕੋ; ਵਿਦਿਆ ਵਿਖਮੁ ਵੀਚਾਰੁ॥**

ਕੋ = ਕੋਈ ਵਿੱਦਿਆ ਅਧਿਐਨ ਕਰਨ ਵਾਲਾ ਨਿਆਇ ਆਦਿ ਸ਼ਾਸਤਰਾਂ ਦੀ ਵਿੱਦਿਆ ਨੂੰ ਪੜ੍ਹ ਕੇ ਇਹ ਮਹਿਸੂਸ ਕਰਦਾ ਹੈ ਕਿ ਪਰਮੇਸ਼ਰ ਦੀ ਵੀਚਾਰ ਕਰਨੀ ਬੜੀ ਵਿਖਮੁ = ਕਠਿਨ ਹੈ। ਵਿੱਦਿਆ ਕਰਕੇ ਭੀ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਜਿਵੇਂ ਵੇਦ ਦੇ ੬ (ਛੇ) ਅੰਗ—ਸਿੱਖਿਆ, ਕਲਪ, ਨਿਰੁਕਤ, ਜੋਤਿਸ਼, ਪਿੰਗਲ ਅਤੇ ਵਿਆਕਰਨ ਪੜ੍ਹਿਆ ਹੋਵੇ ਤਦ ਭੀ ਬ੍ਰਹਮ ਵਿੱਦਿਆ ਦਾ ਵਿਚਾਰ ਵਿਖਮੁ = ਕਠਿਨ ਹੈ। ਇਉਂ ਕਹਿ ਕੇ ਗਾਵੈ = ਗਾਉਂਦੇ ਹਨ।

**ਗਾਵੈ ਕੋ; ਸਾਜਿ ਕਰੇ ਤਨੁ ਖੇਹ॥**

ਕੋ = ਕੋਈ ਐਸਾ ਜਾਣ ਕੇ ਪ੍ਰਭੂ ਦਾ ਜਸ ਗਾਵੈ = ਗਾਉਂਦਾ ਹੈ ਕਿ ਉਹ ਅਕਾਲ ਪੁਰਖ ਪਹਿਲਾਂ ਜੀਵ ਦੇ ਸੂਖਮ, ਅਸਥੂਲ ਤਨ = ਸਰੀਰਾਂ ਨੂੰ ਸਾਜਿ = ਰਚ ਦਿੰਦਾ ਹੈ ਤੇ ਫੇਰ ਉਸ ਨੂੰ ਮਿੱਟੀ ਵਿਚ ਰਲਾ ਕੇ ਖੇਹ = ਨਾਸ ਕਰ ਦਿੰਦਾ ਹੈ; ਜੈਸਾ ਕਿ :

**ਮਾਟੀ ਸਿਉ ਮਾਟੀ ਰਲੀ, ਨਾਗਾ ਉਠਿ ਜਾਈ॥੨॥** *(ਬਿਲਾਵਲੁ ਮ: ੫, ਅੰਗ ੮੦੯)*

**ਗਾਵੈ ਕੋ; ਜੀਅ ਲੈ ਫਿਰਿ ਦੇਹ ॥**

ਕੋ = ਕੋਈ ਉਸ ਵਾਹਿਗੁਰੂ ਨੂੰ ਹੈਰਾਨ ਹੋ ਕੇ ਇਸ ਪ੍ਰਕਾਰ ਗਾਵੈ = ਗਾਉਂਦਾ ਹੈ ਕਿ ਉਹ ਆਪ ਹੀ ਜੀਵਾਂ ਦੀ ਪ੍ਰਾਲਬਧ ਪੂਰੀ ਹੋਣ 'ਤੇ ਜੀਅ = ਜੀਵਾਂ ਪਾਸੋਂ ਦੇਹ = ਸਰੀਰ ਲੈ ਲੈਂਦਾ ਹੈ ਤੇ ਫੇਰ ਵਾਸ਼ਨਾ ਅਨੁਸਾਰ ਹੋਰ ਸਰੀਰ ਦੇ ਦਿੰਦਾ ਹੈ।

**ਗਾਵੈ ਕੋ; ਜਾਪੈ ਦਿਸੈ ਦੂਰਿ ॥**

ਕੋ = ਕੋਈ ਉਸ ਦੇ ਜਸ ਨੂੰ ਇਸ ਲਈ ਗਾਵੈ = ਗਾਉਂਦਾ ਹੈ ਕਿ ਉਹ ਵਾਹਿਗੁਰੂ ਬੁੱਧੀ ਨਾਲ ਜਾਪੈ = ਜਾਨਣ ਤੋਂ ਅਤੇ ਅੱਖਾਂ ਨਾਲ ਦਿਸੈ = ਦਿਸਣ ਤੋਂ ਦੂਰਿ ਹੈ ਭਾਵ ਕਿ ਉਹ ਅਤਿਅੰਤ ਸੂਖਮ ਹੈ।

**ਗਾਵੈ ਕੋ; ਵੇਖੈ ਹਾਦਰਾ ਹਦੂਰਿ ॥**

ਕੋ = ਕੋਈ ਐਸਾ ਜਾਣ ਕੇ ਉਸ ਦਾ ਜਸ ਗਾਵੈ = ਗਾਉਂਦਾ ਹੈ ਕਿ ਉਹ ਵਾਹਿਗੁਰੂ ਸਭਨਾਂ ਦੇ ਹਾਦਰਾ ਹਦੂਰਿ = ਨੇੜੇ ਤੋਂ ਨੇੜੇ ਭਾਵ ਸਾਹਮਣੇ ਹੋ ਕੇ ਸਭਨਾਂ ਨੂੰ ਵੇਖੈ = ਵੇਖ ਰਿਹਾ ਹੈ।

**ਕਥਨਾ ਕਥੀ; ਨ ਆਵੈ ਤੋਟਿ ॥**

ਹੇ ਸਿੱਧ ਪੁਰਸ਼ੋ! ਇਸ ਤਰ੍ਹਾਂ ਜੋ ਉਸ ਦੀ ਕਥਨਾ = ਕਥਾ ਦਾ ਕਥੀ = ਕਥਨ ਕਰਨਾ ਹੈ, ਉਸ ਦਾ ਕੋਈ ਤੋਟਿ = ਘਾਟਾ ਨ = ਨਹੀਂ ਆਵੈ = ਆਉਂਦਾ।

**ਕਥਿ ਕਥਿ ਕਥੀ; ਕੋਟੀ ਕੋਟਿ ਕੋਟਿ ॥**

ਉਸ ਵਾਹਿਗੁਰੂ ਦੀ ਕਥਿ = ਕਥਾ **ਵਾ:** ਜਸ ਨੂੰ ਭੂਤਕਾਲ ਵਿਚ ਕੋਟਿ = ਕ੍ਰੋੜਾਂ ਲੋਕਾਂ ਨੇ ਕਥਿ = ਕਥਨ ਕਰਨ ਵਾਲੇ ਹੋ ਕੇ ਕਥਨ ਕੀਤਾ ਹੈ। ਵਰਤਮਾਨ 'ਚ ਭੀ ਕੋਟਿ = ਕ੍ਰੋੜਾਂ ਲੋਕ ਕਥਿ = ਕਥਨੀ ਵਾਲੇ ਹੋ ਕੇ ਕਥਨ ਕਰ ਰਹੇ ਹਨ ਅਤੇ ਭਵਿੱਖ ਕਾਲ ਵਿਚ ਭੀ ਕੋਟੀ = ਕ੍ਰੋੜਾਂ ਲੋਕ ਕਥੀ = ਕਥਨ ਕਰਨ ਵਾਲੇ ਹੋ ਕੇ ਕਥਨ ਕਰਨਗੇ ਪਰ ਉਸ ਵਾਹਿਗੁਰੂ ਦੀ ਕਥਨੀ ਦਾ ਕੋਈ ਅੰਤ ਕਿਸੇ ਨੂੰ ਨਹੀਂ ਆਇਆ **ਵਾ:** ਉਸ ਦੀ ਕਥਨੀ ਦਾ ਤੋਟਾ ਨਹੀਂ ਆਇਆ, ਉਹ ਬੇਅੰਤ ਹੈ। ਜੈਸਾ ਕਿ :

੧. **ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮੁ ਕਰਉ ਬਨਰਾਇ ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥** *(ਸਲੋਕ ਕਬੀਰ ਜੀ, ਅੰਗ ੧੩੬੮)*

੨. **ਬਿਅੰਤ ਬਿਅੰਤ ਬਿਅੰਤ ਕੋ ਕਰੰਤ ਪਾਠ ਪੇਖੀਐ ॥੧੯॥੧੭੯॥** *(ਸ੍ਰੀ ਦਸਮ ਗ੍ਰੰਥ, ਪੰਨਾ ੨੭)*

## ਤੀਸਰਾ ਅਰਥ

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ! ਆਪ ਨੇ ਜੋ ਜੀਵਾਂ ਦੇ ਆਪੋ-ਆਪਣੇ ਬਲ ਅਨੁਸਾਰ ਪ੍ਰਭੂ ਦਾ ਜਸ ਗਾਉਣ ਦੀ ਗੱਲ ਕਹੀ ਹੈ, ਅਸੀਂ ਉਸ ਦਾ ਨਿਸਚਾ ਕੀਤਾ ਹੈ ਪਰ ਫਿਰ ਵੀ ਆਪਣੀ ਕਹੀ ਗੱਲ ਦੀ ਪੁਸ਼ਟੀ ਵਾਸਤੇ ਪ੍ਰਮਾਣਾਂ ਸਹਿਤ ਸਮਝਾਉ ਕਿ ਕਿਸ ਨੇ ਕਿਵੇਂ ਉਸ ਦਾ ਜਸ ਗਾਇਆ ਹੈ?*

***ਗੁਰ ਉੱਤਰ :***

**ਗਾਵੈ ਕੋ ਤਾਣੁ; ਹੋਵੈ ਕਿਸੈ ਤਾਣੁ ॥**

ਕੋ = ਕੋਈ ਉਸ ਪ੍ਰਭੂ ਦੇ ਤਾਣੁ = ਬਲ ਨੂੰ ਜਿੰਨਾ ਕਿਸੇ ਵਿਚ ਤਾਣੁ = ਬਲ ਹੋਵੈ = ਹੁੰਦਾ ਹੈ। ਉਤਨਾ ਉਸ ਦੇ ਜੱਸ ਨੂੰ ਗਾਉਂਦਾ ਹੈ, ਜਿਵੇਂ ਪੁਰਾਣਾਂ ਵਾਲੇ ਮਧੁ ਕੈਟਭਾਦਿ ਦੇ ਪ੍ਰਸੰਗਾਂ ਨੂੰ ਯਾਦ ਕਰਕੇ ਗਾਵੈ = ਗਾਉਂਦੇ ਹਨ ਕਿ ਕਿਵੇਂ ਪ੍ਰਭੂ ਨੇ ਇਨ੍ਹਾਂ ਰਾਖਸ਼ਾਂ ਦਾ ਬੱਧ ਕੀਤਾ ਅਤੇ ਧ੍ਰੂ, ਪ੍ਰਹਿਲਾਦ ਨੂੰ ਕਿਵੇਂ ਨਿਹਾਲ ਕੀਤਾ, ਜੈਸਾ ਕਿ :

**ਬਿਆਸ ਬਿਚਾਰਿ ਕਹਿਓ ਪਰਮਾਰਥੁ, ਰਾਮ ਨਾਮ ਸਰਿ ਨਾਹੀ ॥** *(ਅੰਗ ੧੧੦੪)*

**ਗਾਵੈ ਕੋ ਦਾਤਿ; ਜਾਣੈ ਨੀਸਾਣੁ ॥**

ਕੋ = ਕੋਈ ਪੰਚ ਰਾਤ੍ਰਿ ਮੱਤ ਵਾਲੇ ਨਾਰਦਾਦਿ ਉਸ ਵਾਹਿਗੁਰੂ ਦੀਆਂ ਬਖ਼ਸ਼ੀਆਂ ਹੋਈਆਂ ਅਮੋਲਕ ਵਸਤੂਆਂ, ਹੱਥ, ਪੈਰ, ਮੁਖ, ਕੰਨ, ਨੇਤ੍ਰਾਦਿ ਨੂੰ ਉਸ ਦੀਆਂ ਨੀਸਾਣੁ = ਪ੍ਰਗਟ ਦਾਤਿ = ਦਾਤਾਂ ਜਾਣ ਕੇ ਉਸ ਦਾ ਜਸ ਗਾਵੈ = ਗਾਉਂਦੇ ਹਨ।

**ਗਾਵੈ ਕੋ; ਗੁਣ ਵਡਿਆਈਆ ਚਾਰ ॥**

ਕਪਲ ਰਿਖੀ ਦੇ ਬਣਾਏ ਹੋਏ 'ਸਾਂਖ ਸ਼ਾਸਤ੍ਰ' ਦੇ ਮੱਤ ਅਨੁਸਾਰ ਰਜੋ, ਤਮੋ ਤੇ ਸਤੋ ਗੁਣਾਂ ਦੁਆਰਾ ਪ੍ਰਭੂ ਸੰਸਾਰ ਦੀ ਉੱਤਪਤੀ ਕਰਦਾ ਹੈ। ਇਸ ਨਿਸਚੇ ਅਨੁਸਾਰ ਕੋ = ਕੋਈ ਉਸ ਪ੍ਰਭੂ ਦੀਆਂ ਚਾਰ = ਸੁੰਦਰ ਵਡਿਆਈਆਂ ਨੂੰ ਗਾਵੈ = ਗਾਉਂਦਾ ਹੈ। ਇਹ ਅਨੀਛਰਵਾਦੀ ਮੱਤ ਹੈ ਜੋ (ਚੌਵੀ) ੨੪ ਤੱਤਾਂ ਨੂੰ ਮੰਨਦਾ ਹੈ ਤੇ ੨੫ਵਾਂ ਪੁਰਖ ਨੂੰ ਮੰਨਦਾ ਹੈ। 'ਅਸੰਗੋ ਹੀ ਅਯੰ ਪੁਰਖਾ' ਕਥਨ ਕਰਦਾ ਹੈ। ਤ੍ਰਿਗੁਣੀ ਸਮ ਅਵਸਥਾ ਦੀ ਇਸ ਮੱਤ ਵਿਚ ਪ੍ਰਧਾਨਗੀ ਮੰਨੀ ਗਈ ਹੈ; ਜੈਸਾ ਕਿ :

**ਤੀਨ ਗੁਣਾ ਕੀ ਸਾਮਯ ਜੋਈ ॥ ਨਾਮ ਪਰਧਾਨ ਕਹਾਵੈ ਸੋਈ ॥** *(ਮੋਖਸ਼ ਪੰਥ)*

ਤੇ ਪ੍ਰਧਾਨ ਨੂੰ ਹੀ ਪ੍ਰਕਿਰਤੀ ਕਹਿੰਦਾ ਹੈ ਤੇ ਆਤਮਾ ਨੂੰ ਗਿਆਨ ਸਰੂਪ ਨਹੀਂ ਮੰਨਦਾ।

**ਗਾਵੈ ਕੋ; ਵਿਦਿਆ ਵਿਖਮੁ ਵੀਚਾਰੁ ॥**

ਜੋ ਗੋਤਮ ਰਿਖੀ ਦੀ ਕ੍ਰਿਤ 'ਨਿਆਇ ਸਾਸ਼ਤ੍ਰ' ਵਿਦਿਆ ਵਿਖਮੁ = ਕਠਿਨ ਹੈ, ਕੋ = ਕੋਈ ਉਸ ਦਾ ਵੀਚਾਰੁ = ਵੀਚਾਰ ਕਰਕੇ ਉਸ ਪਰਮਾਤਮਾ ਦੇ ਜਸ ਨੂੰ ਗਾਵੈ = ਗਾਉਂਦਾ ਹੈ।

ਜਿਸ ਵਿਚ **ਨੌਂ ਦ੍ਰਵ ਵਸਤੂਆਂ** (ਪੰਜੇ ਤੱਤ, ਛੇਵਾਂ ਕਾਲ, ਸੱਤਵਾਂ ਚਾਰੇ ਦਿਸ਼ਾਵਾਂ, ਅੱਠਵਾਂ ਮਨ ਤੇ ਨੌਵਾਂ ਆਤਮਾ) ਅਤੇ ਸੱਤ ਪਦਾਰਥ (੧. ਮਨ, ੨. ਗੁਣ, ੩. ਕਰਮ, ੪. ਸਮਾਨਯ, ੫. ਵਿਸ਼ੇਸ਼, ੬. ਸਮਵਾਇ, ੭. ਅਭਾਵ) ਮੁਖੀ ਮੰਨੇ ਗਏ ਹਨ। ਇਹ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ। ਆਤਮਾ ਨੂੰ ਅੱਧਾ ਜੜ੍ਹ ਤੇ ਅੱਧਾ ਚੇਤਨ ਮੰਨਦਾ ਹੈ ਭਾਵ ਸਖੋਪਤਿ ਅਵਸਥਾ ਵਿਚ ਇਹ ਆਤਮਾ ਨੂੰ ਜੜ੍ਹ ਮੰਨਦਾ ਹੈ। ਸੁਪਨ ਤੇ ਜਾਗ੍ਰਤ ਅਵਸਥਾ ਵਿਚ ਇਹ ਆਤਮਾ ਨੂੰ ਚੇਤਨ ਮੰਨਦਾ ਹੈ। ਇਹ ਮਨ ਦੀ ਹਾਲਤ ਤੇ ਅਨੰਦ-ਮਯ ਕੋਸ਼ ਨੂੰ ਹੀ ਆਤਮਾ ਮੰਨਦਾ ਹੈ। ਇਹ ਈਸ਼ਵਰਵਾਦੀ ਹੈ ਪਰ ਈਸ਼ਵਰ ਨੂੰ ਇਕ ਦੇਸ਼ੀ ਮੰਨਦਾ ਹੈ। ਜਿਵੇਂ ਬਾਦਸਾਹ ਵਲਾਇਤ ਵਿਚ ਬੈਠਾ ਹੁਕਮ ਦੁਆਰਾ ਸਾਰੇ ਦੇਸ਼ਾਂ ਦਾ ਪ੍ਰਬੰਧ ਕਰਦਾ ਹੈ, ਇਉਂ ਪਰਮੇਸ਼ਰ ਇਕ ਦੇਸ਼ੀ ਹੈ। ਇਹ ਨਿਆਇ ਸ਼ਾਸਤ੍ਰ ਦਾ ਮੱਤ ਹੈ।

**ਗਾਵੈ ਕੋ; ਸਾਜਿ ਕਰੇ ਤਨੁ ਖੇਹ ॥**

ਕੋ = ਕੋਈ ਭਾਵ ਕਣਾਦਿ ਰਿਖੀ (ਕਨਭੁਕ ਰਿਖੀ) ਜੋ ਵਿਸ਼ੇਸ਼ਕ ਸ਼ਾਸਤ੍ਰ ਦਾ ਕਰਤਾ ਹੈ, ਜੋ ਕਾਲਵਾਦੀ ਹੈ ਭਾਵ ਸਮੇਂ ਨੂੰ ਪ੍ਰਧਾਨ ਮੰਨਦਾ ਹੈ। ਇਸ ਅਨੁਸਾਰ ਜਿਵੇਂ ਰੁੱਤ ਦਾ ਸਮਾਂ ਆਉਣ 'ਤੇ ਜ਼ਮੀਨ ਵਿਚ ਦੱਬੇ ਪਏ ਬੀਜ ਆਪੇ ਹੀ ਜੰਮ ਪੈਂਦੇ ਹਨ ਅਤੇ ਸਮੇਂ ਅਨੁਸਾਰ ਪੱਕ ਕੇ ਬੂਟੇ ਨਾਸ਼ ਹੋ ਜਾਂਦੇ ਹਨ ਅਤੇ ਤਿੰਨੇ ਦੇਵਤੇ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਸਮੇਂ ਅਨੁਸਾਰ ਹੀ ਪੈਦਾ ਹੋਏ ਹਨ ਅਤੇ ਸਮੇਂ ਅਨੁਸਾਰ ਹੀ ਨਾਸ਼ ਹੋ ਜਾਣਗੇ, ਉਵੇਂ ਹੀ ਉਹ ਸਾਰੀ ਸ੍ਰਿਸ਼ਟੀ ਨੂੰ ਮੰਨਦਾ ਹੈ। ਉਹ ਵੀ ਪ੍ਰਭੂ ਜਸ ਗਾਵੈ = ਗਾਉਂਦਾ ਹੈ ਕਿ ਪਰਮਾਤਮਾ ਸਮੇਂ ਅਨੁਸਾਰ ਤਨੁ = ਸਰੀਰਾਂ ਨੂੰ ਸਾਜਿ = ਰਚ ਕੇ ਫਿਰ ਖੇਹ = ਨਾਸ਼ ਕਰ ਦਿੰਦਾ ਹੈ। ਜੈਸਾ ਕਿ :

**ਕਾਲ ਪਾਇ ਬ੍ਰਹਮਾ ਬਪੁ ਧਰਾ ॥ ਕਾਲ ਪਾਇ ਸਿਵਜੂ ਅਵਤਰਾ ॥**
**ਕਾਲ ਪਾਇ ਕਰਿ ਬਿਸਨ ਪ੍ਰਕਾਸਾ ॥ ਸਕਲ ਕਾਲ ਕਾ ਕੀਯਾ ਤਮਾਸਾ ॥**

*(ਸ੍ਰੀ ਦਸਮ ਗ੍ਰੰਥ, ਪੰਨਾ ੧੩੮੬)*

**ਜਲ ਕਹਾ ਥਲ ਕਹਾ ਗਗਨ ਕੇ ਗਉਨ ਕਹਾ, ਕਾਲ ਕੇ ਬਨਾਇ ਸਭੈ ਕਾਲ ਹੀ ਚਬਾਹਗੇ ॥**
*(ਸ੍ਰੀ ਦਸਮ ਗ੍ਰੰਥ, ਪੰਨਾ ੨੦)*

**ਸਾਖੀ—ਅਰਜਨ ਪਾਂਡਵ ਦੀ :** ਮਹਾਂਭਾਰਤ ਦੇ ਯੁੱਧ ਦੀ ਸਮਾਪਤੀ ਪਿੱਛੋਂ ਕ੍ਰਿਸ਼ਨ ਜੀ 'ਬਿਭਾਸ ਛੇਤ੍ਰ' ਵਿਚ ਆ ਗਏ। ਸਾਰੇ ਯਾਦਵ ਜੂਏ ਸ਼ਰਾਬ ਕਾਰਨ ਆਪਸ ਵਿਚ ਲੜ ਕੇ ਤਬਾਹ ਹੋ ਗਏ; ਜੈਸਾ ਕਿ :

**ਦੁਰਬਾਸਾ ਸਿਉ ਕਰਤ ਠਗਉਰੀ, ਜਾਦਵ ਏ ਫਲ ਪਾਇ ॥** *(ਧਨਾਸਰੀ ਨਾਮਦੇਵ ਜੀ, ਅੰਗ ੬੯੩)*

ਆਪਣੇ ਸਰੀਰ ਦਾ ਅੰਤ ਸਮਾਂ ਵੇਖ ਕੇ ਭਗਵਾਨ ਕ੍ਰਿਸ਼ਨ ਜੀ ਨੇ ਆਪਣੀਆਂ ਰਾਣੀਆਂ ਦੀ ਸੇਵਾ ਅਰਜਨ ਦੇ ਸਪੁਰਦ ਕੀਤੀ ਤੇ ਆਪ ਬਧਿਕ ਦੇ ਹੱਥੋਂ ਤੀਰ ਖਾ ਕੇ ਆਪਣਾ ਸਰੀਰ ਤਿਆਗ ਦਿੱਤਾ ਜਿਵੇਂ ਕਿ ਭਾਈ ਗੁਰਦਾਸ ਜੀ ਨੇ ਇਸ ਪ੍ਰਸੰਗ ਨੂੰ ਆਪਣੀਆਂ ਵਾਰਾਂ 'ਚ ਲਿਖਿਆ ਹੈ :

**ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ।**
**ਚਰਣ ਕਮਲ ਵਿਚਿ ਪਦਮੁ ਹੈ ਝਿਲਮਿਲ ਝਲਕੈ ਵਾਂਗੀ ਤਾਰੇ।**
**ਬਧਿਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ।**
**ਦਰਸਨ ਡਿਠੋਸੁ ਜਾਇਕੈ ਕਰਣ ਪਲਾਵ ਕਰੇ ਪੂਕਾਰੇ।**
**ਗਲਿ ਵਿਚਿ ਲੀਤਾ ਕ੍ਰਿਸ਼ਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ।**
**ਕਰਿ ਕਿਰਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ।**
**ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ।**
**ਪਾਪ ਕਰੇਂਦੇ ਪਤਿਤ ਉਧਾਰੇ ॥੨੩॥੧੦॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੨੩)*

ਕ੍ਰਿਸ਼ਨ ਜੀ ਦੇ ਹੁਕਮ ਅਨੁਸਾਰ ਅਰਜਨ ਪਾਂਡਵ ਆਪਣੇ ਨਾਲ ਕ੍ਰਿਸ਼ਨ ਜੀ ਦੀਆਂ ਗੋਪੀਆਂ ਨੂੰ ਲੈ ਕੇ ਜਾ ਰਿਹਾ ਸੀ। ਰਸਤੇ ਵਿਚ ਭੀਲਾਂ ਨੇ ਹਮਲਾ ਕਰਕੇ ਅਰਜਨ ਪਾਸੋਂ ਗੋਪੀਆਂ ਖੋਹ ਲਈਆਂ। ਅਰਜਨ ਦਾ ਧਨੁਸ਼ ਤੇ ਬਾਹੂ ਬਲ ਉਸ ਸਮੇਂ ਕੋਈ ਕੰਮ ਨਾ ਆਇਆ। ਮਹਾਂਭਾਰਤ ਦੇ ਮਹਾਂਯੁੱਧ ਦਾ ਵਿਜੇਤਾ ਉਹੀ ਅਰਜਨ ਅੱਜ ਸਮੇਂ ਕਾਰਨ ਭੀਲਾਂ ਹੱਥੋਂ ਹਾਰ ਗਿਆ, ਜੈਸਾ ਕਿ :

**ਸਮਾ ਕਰੇ ਨਰ ਕਿਆ ਕਰੇ, ਸਮਾ ਸਮੇ ਸਮਰੱਥ।**
**ਵਹੇ ਅਰਜੁਨ ਵਹੇ ਗੋਪੀਆਂ, ਵਹੀ ਧਨੁਖ ਵਹੀ ਹਥ।** *(ਧਰਮ ਸ਼ਾਸਤ੍ਰ)*

## ਗਾਵੈ ਕੋ; ਜੀਅ ਲੈ ਫਿਰਿ ਦੇਹ ॥

ਕੋ = ਕੋਈ (ਕੌਣ) ਭਾਵ ਜੈਮਨ ਰਿਖੀ ਜੋ 'ਪੂਰਵ ਮੀਮਾਂਸਾ' ਸ਼ਾਸਤ੍ਰ ਦਾ ਕਰਤਾ ਹੈ, ਇਹ ਕਰਮਵਾਦੀ ਹੈ। ਉਹ ਕਹਿੰਦਾ ਹੈ ਕਿ ਚੰਗੇ ਮੰਦੇ ਕਰਮਾਂ ਅਨੁਸਾਰ ਸੁਖ ਤੇ ਦੁੱਖ, ਜੰਮਣਾ ਤੇ ਮਰਨਾ, ਬ੍ਰਹਮਾ ਵਿਸ਼ਨੂੰ ਸ਼ਿਵ ਦੇ ਆਕਾਰ ਵੀ ਕਰਮਾਂ ਕਰਕੇ ਬਣੇ ਮੰਨਦਾ ਹੈ। ਇਹ ਕਰਮਾਂ ਅਨੁਸਾਰ ਜੀਅ = ਜੀਵ ਦੇਹ ਨੂੰ ਲੈ ਲੈਂਦਾ ਹੈ। ਪ੍ਰਾਲਬਧ ਪੂਰੀ ਹੋਣ ਤੋਂ ਫਿਰ ਦੇਹ ਨੂੰ ਛੱਡ ਦਿੰਦਾ ਹੈ ਤੇ ਫੇਰ ਦੇਹ ਦੇ ਦਿੰਦਾ ਹੈ। ਇਉਂ ਜੈਮਨ ਰਿਖੀ 'ਪੂਰਵ ਮੀਮਾਂਸਾ' ਦਾ ਕਰਤਾ ਪਰਮਾਤਮਾ ਨੂੰ ਕਰਮ ਫਲ ਦਾਤਾਂ ਜਾਣ ਕੇ ਗਾਵੈ = ਗਾਉਂਦਾ ਹੈ; ਜੈਸਾ ਕਿ :

**ਅਵੱਸਜ ਮੇਵ ਭੋਕਤਬਯੰ ਕ੍ਰਿਤਮ ਕਰਮ ਸ਼ੁਭਾਸੁਭੰ।**
**ਨ ਭੁਕਤੰ ਖੀਯਤੇ ਕਰਮ ਕਲਪ ਕੋਟਿ ਸਤਈ : ਅਪਿ।**
ਤਥਾ **ਭੋਗੇ ਬਿਨ ਭਾਗੇ ਨਹੀ ਕਰਮ ਗਤੀ ਬਲਵਾਨ।**

## ਗਾਵੈ ਕੋ ਜਾਪੈ ਦਿਸੈ ਦੂਰਿ ॥

ਕੋ = ਕੋਈ (ਕੌਣ) ਭਾਵ ਪਤੰਜਲ ਰਿਖੀ ਜੋ ਯੋਗ ਸ਼ਾਸਤ੍ਰ ਦਾ ਕਰਤਾ ਹੈ, ਉਹ ਗਾਵੈ = ਗਾਉਂਦਾ ਹੈ

ਕਿ ਉਹ ਪ੍ਰਭੂ ਜਾਪੈ = ਜਾਨਣ ਤੋਂ ਅਤੇ ਦਿਸੈ = ਦਿੱਸਣ ਤੋਂ ਦੂਰਿ = ਦੂਰ ਹੈ। ਪਤੰਜਲ ਰਿਖੀ ਸ਼ੇਸ਼ਨਾਗ ਦਾ ਅਵਤਾਰ ਮੰਨਿਆ ਗਿਆ ਹੈ। ਉਹ ਈਸ਼ਵਰਵਾਦੀ ਹੈ। ਉਸ ਅਨੁਸਾਰ ਬ੍ਰਹਮ ਲੋਕ ਦੀ ਪ੍ਰਾਪਤੀ ਹੀ ਮੁਕਤੀ ਹੈ ਤੇ ਉਸ ਦੀ ਪ੍ਰਾਪਤੀ ਹਠ ਕਰਕੇ ਯੋਗ ਸਾਧਨਾਂ ਦੁਆਰਾ ਕਹੀ ਗਈ ਹੈ; ਜੈਸਾ ਕਿ :

**ਯੋਗਸਚਿੱਤ ਵਿਰਤੀ ਨਿਰੋਧਾ।** *(ਜੋਗ ਸ਼ਾਸਤਰ)*

ਇਸ ਦੇ ਮੱਤ ਅਨੁਸਾਰ ਪ੍ਰਭੂ ਪ੍ਰਾਪਤੀ ਯੋਗ ਦੇ ਅੱਠ ਸਾਧਨਾਂ—(ੳ) ਯਮ, (ਅ) ਨਿਯਮ, (ੲ) ਆਸਨ, (ਸ) ਪ੍ਰਾਣਾਯਾਮ, (ਹ) ਪ੍ਰਤਯਾਹਾਰ, (ਕ) ਧਾਰਨਾ, (ਖ) ਧਯਾਨ, (ਗ) ਸਮਾਧੀ ਦੁਆਰਾ ਮੰਨੀ ਗਈ ਹੈ।

**ਯਮ ਨਿਯਮ ਆਸਨ ਤ੍ਰਿਤੀ ਪ੍ਰਾਣਾਯਾਮ ਪ੍ਰਤਯਾਹਾਰ।**
**ਧਾਰਨਾ ਧਯਾਨ ਸਮਾਧਿ ਯੁਤ ਅਸਟਾਂਗ ਜੁ ਜੋਗ ਆਧਾਰ॥** *(ਛਤੀਸ ਗਿਆਨ)*

ਜੋਗ ਤੋਂ ਬਿਨਾਂ ਪਰਮੇਸ਼ਰ ਜਾਪੈ = ਜਾਨਣ ਤੋਂ ਦਿਸੈ = ਦਿਸਣ ਤੋਂ ਦੂਰ ਹੈ। ਇਉਂ ਪਤੰਜਲ ਰਿਖੀ ਜੋਗ ਸ਼ਾਸਤ੍ਰ ਦਾ ਕਰਤਾ ਪਰਮੇਸ਼ਰ ਨੂੰ ਇਸ ਤਰੀਕੇ ਨਾਲ ਗਾਉਂਦਾ ਹੈ।

**ਗਾਵੈ ਕੋ; ਵੇਖੈ ਹਾਦਰਾ ਹਦੂਰਿ॥**

ਕੋ = ਕੋਈ (ਕੌਣ) ਭਾਵ ਵੇਦਾਂਤ ਸ਼ਾਸਤ੍ਰ ਦਾ ਕਰਤਾ ਬਿਆਸ ਰਿਖੀ ਉਸ ਪ੍ਰਭੂ ਦੇ ਜਸ ਨੂੰ ਇਸ ਲਈ ਗਾਵੈ = ਗਾਉਂਦਾ ਹੈ ਕਿ ਉਹ ਪ੍ਰਭੂ ਹਾਦਰਾ ਹਦੂਰਿ = ਨੇੜੇ ਤੋਂ ਨੇੜੇ ਆਤਮ ਸਰੂਪ ਹੈ। ਇਸ ਅਨੁਸਾਰ 'ਦ੍ਰਿਸਟਾ ਦ੍ਰਿਸ ਦੋਊ ਪਦਾਰਥਾ' ਦੀ ਗੱਲ ਮੁੱਖ ਹੈ। ਇਸ ਨੇ ਦੋ ਪਦਾਰਥ ਮੰਨੇ ਹਨ—ਇਕ ਦ੍ਰਿਸ ਭਾਵ ਦਿਸਣ ਵਾਲਾ ਤੇ ਦੂਸਰਾ ਦ੍ਰਿਸ਼ਟਾ ਜੋ ਦੇਖਣ ਵਾਲਾ ਹੈ। ਇਸ ਅਨੁਸਾਰ ਦ੍ਰਿਸ ਮਿਥਿਆ ਹੈ ਤੇ ਦ੍ਰਿਸ਼ਟਾ ਸੱਤਯ ਹੈ। ਇਸ ਪ੍ਰਕਾਰ ਵੇਦਾਂਤ ਸ਼ਾਸਤ੍ਰ ਦਾ ਕਰਤਾ ਬਿਆਸ ਰਿਖੀ ਬ੍ਰਹਮ ਨੂੰ ਹਾਦਰਾ ਹਦੂਰਿ = ਨੇੜੇ ਤੋਂ ਨੇੜੇ ਆਪਣਾ ਆਤਮਾ ਸਰੂਪ ਵੇਖੈ = ਦੇਖ ਭਾਵ ਜਾਣ ਕੇ ਗਾਉਂਦਾ ਹੈ।

**ਕਥਨਾ ਕਥੀ; ਨ ਆਵੈ ਤੋਟਿ॥**

ਹੇ ਸਿੱਧੋ ! ਇਸ ਪ੍ਰਕਾਰ ਦੇ ਛੇ ਸ਼ਾਸਤ੍ਰਾਂ ਵਾਲੇ ਪਰਮਾਤਮਾ ਨੂੰ ਗਾਉਂਦੇ ਹਨ। ਪਰ ਸ਼ਕਤੀ ਬ੍ਰਿਤੀ ਕਰਕੇ ਕਥਨ ਕਰਨ ਨਾਲ ਤੋਟਿ = ਤੋਟਾ (ਘਾਟਾ) ਨਹੀਂ ਆਉਂਦਾ, ਭਾਵ ਉਸ ਦੀ ਕਥਾ ਬੇਅੰਤ ਹੈ।

**ਕਥਿ ਕਥਿ ਕਥੀ; ਕੋਟੀ ਕੋਟਿ ਕੋਟਿ॥**

ਇਸੇ ਤਰ੍ਹਾਂ ਪੁਰਾਣਾਂ ਦੇ ਰਚਨ ਵਾਲੇ ਤੇ ਸਾਂਖ, ਨਿਆਇ, ਪੂਰਵ, ਮੀਮਾਂਸਾ, ਯੋਗ, ਵੇਦਾਂਤ ਸ਼ਾਸਤ੍ਰ ਵਾਲਿਆਂ ਨੇ ਕੋਟੀ = ਕਰੋੜਾਂ ਜੁਗਤੀਆਂ ਕਥਨ ਕਰਨ ਵਾਲਿਆਂ ਨੇ ਕੋਟਿ ਕੋਟਿ = ਕੋਟਾਨ ਕੋਟਿ ਜੁਗਤੀਆਂ ਦੁਆਰਾ ਉਸ ਦਾ ਕਥਨ ਕੀਤਾ। ਪਰ ਕਥਨ ਕਰਨ ਨਾਲ ਤੋਟਾ ਭਾਵ ਘਾਟਾ ਨਹੀਂ ਆਉਂਦਾ, ਭਾਵ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ, ਉਸ ਦੀ ਕਥਾ ਬੇਅੰਤ ਹੈ।

## ਚੌਥਾ ਅਰਥ

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜਿਹੜੇ ਪਰਮੇਸ਼ਰ ਦੇ ਜਸ ਨੂੰ ਗਾਉਂਦੇ ਹਨ, ਉਹਨਾਂ ਨੂੰ ਕੀ ਫਲ ਪ੍ਰਾਪਤ ਹੁੰਦਾ ਹੈ ?*

***ਗੁਰ ਉੱਤਰ :***

**ਗਾਵੈ ਕੋ ਤਾਣੁ; ਹੋਵੈ ਕਿਸੈ ਤਾਣੁ॥**

ਜਿਸ ਕੋ = ਕਿਸੇ ਨੇ ਉਸ ਵਾਹਿਗੁਰੂ ਦੇ ਗੁਣਾਂ ਨੂੰ ਤਾਣੁ = ਬਲ ਦੀ ਪ੍ਰਾਪਤੀ ਲਈ ਗਾਵੈ = ਗਾਇਆ ਹੈ, ਉਸ ਨੂੰ ਤਾਣੁ = ਬਲ ਦੀ ਪ੍ਰਾਪਤੀ ਹੋ ਜਾਂਦੀ ਹੈ। ਜੈਸਾ ਕਿ :

**ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥**
**ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥** *(ਸ੍ਰੀ ਦਸਮ ਗ੍ਰੰਥ, ਚੰਡੀ ਦੀ ਵਾਰ, ਪੰਨਾ ੧੧੯)*

**ਸਾਖੀ—ਬ੍ਰਹਮਾ ਨੂੰ ਹੰਕਾਰ ਹੋਣ ਦੀ :** ਬ੍ਰਹਮਾ ਨੇ ਦਸ ਲੱਖ ਸਾਲ ਤਪ ਕੀਤਾ ਤਾਂ ਉਸ ਨੂੰ ਸ੍ਰਿਸ਼ਟੀ ਦੀ ਰਚਨਾ ਕਰਨ ਦਾ ਬਲ ਪ੍ਰਾਪਤ ਹੋਇਆ। ਭਗਵਾਨ ਵਿਸ਼ਨੂੰ ਜੀ ਦੀ ਨਾਭੀ ਦੇ ਵਿੱਚੋਂ ਕੰਵਲ ਪੈਦਾ ਹੋਇਆ। ਉਸ ਕੰਵਲ ਵਿੱਚੋਂ ਬ੍ਰਹਮਾ ਜੀ ਪੈਦਾ ਹੋਏ। ਬ੍ਰਹਮਾ ਜੀ ਨੇ ਬਾਹਰ ਆ ਕੇ ਦੇਖਿਆ ਕਿ ਚਾਰ ਚੁਫੇਰੇ ਪਾਣੀ ਹੀ ਪਾਣੀ ਦਿਸ ਰਿਹਾ ਹੈ। ਬ੍ਰਹਮਾ ਜੀ ਬਹੁਤ ਮਾਣ ਕਰਦੇ ਹੋਏ ਬੋਲਦੇ ਹਨ ਕਿ ਮੈਂ ਹੀ ਸ਼ੰਭੂ ਹਾਂ ਭਾਵ ਕਿ ਮੇਰਾ ਆਪਣੇ ਆਪ ਤੋਂ ਹੀ ਪ੍ਰਕਾਸ਼ ਹੋਇਆ ਹੈ। ਮੈਨੂੰ ਪੈਦਾ ਕਰਨ ਵਾਲਾ ਕੋਈ ਨਹੀਂ ਹੈ; ਜੈਸਾ ਕਿ :

**ਬ੍ਰਹਮਾ ਆਪ ਪਾਰਬ੍ਰਹਮ ਬਖਾਨਾ॥**
**ਪ੍ਰਭ ਕੋ ਪ੍ਰਭੂ ਨ ਕਿਨਹੂੰ ਜਾਨਾ॥੮॥** *(ਸ੍ਰੀ ਦਸਮ ਗ੍ਰੰਥ, ਪੰਨਾ ੫੫)*

ਬ੍ਰਹਮਾ ਦੇ ਇਸ ਹੰਕਾਰ ਨੂੰ ਵੇਖ ਕੇ ਆਕਾਸ਼ ਬਾਣੀ ਹੋਈ ਕਿ ਬ੍ਰਹਮਾ! ਤੂੰ ਇਸ ਕੰਵਲ ਦੇ ਵਿੱਚੋਂ ਪੈਦਾ ਹੋਇਆ ਹੈਂ। ਬ੍ਰਹਮਾ ਕਹਿੰਦਾ ਹੈ ਕਿ ਇਹ ਛੋਟਾ ਜਿਹਾ ਕੰਵਲ ਮੈਨੂੰ ਪੈਦਾ ਕਿਵੇਂ ਕਰ ਸਕਦਾ ਹੈ। ਪਰਖਣ ਲਈ ਇਸ ਨੇ ਕੰਵਲ ਦੇ ਦੋ ਵਾਰੀ ਲੱਤ ਮਾਰੀ ਤਾਂ ਦੋ ਵਾਰ ਹੀ ਉਸ ਦੀ ਨਾਲੀ ਮੁੜ ਗਈ, ਜਿਵੇਂ ਵੱਡੇ ਧੀਰਜਧਾਰੀ ਮਨੁੱਖ ਬੇਸਮਝ ਦੁਆਰਾ ਕੀਤੀ ਹੋਈ ਬੇਅਦਬੀ ਨੂੰ ਸਹਾਰ ਲੈਂਦੇ ਹਨ। ਪਰ ਜਦੋਂ ਤੀਸਰੀ ਵਾਰੀ ਲੱਤ ਮਾਰੀ ਤਾਂ ਉਸ ਨਾਲੀ ਦੇ ਵਿਚ ਡਿੱਗ ਪਿਆ ਤੇ ੧੮ ਜੁਗ ਹੇਠਾਂ ਨੂੰ ਹੀ ਘੁੰਮਦਾ ਰਿਹਾ। ਬਹੁਤ ਦੁਖੀ ਹੋ ਕੇ ਫਿਰ ਪ੍ਰਭੂ ਅੱਗੇ ਅਰਦਾਸ ਕਰਨ ਲੱਗਾ ਕਿ ਮੈਨੂੰ ਇਕ ਵਾਰ ਕੰਵਲ ਵਿੱਚੋਂ ਬਾਹਰ ਕੱਢੋ, ਮੈਂ ਤਾਂ ਇਸ ਕੰਵਲ ਦੀ ਨਾਲੀ ਦਾ ਹੀ ਅੰਤ ਨਹੀਂ ਪਾ ਸਕਿਆ ਤਾਂ ੧੮ ਜੁਗਾਂ ਬਾਅਦ ਹੀ ਪਰਮੇਸ਼ਰ ਨੇ ਇਸ ਨੂੰ ਬਾਹਰ ਕੱਢਿਆ। ਜੈਸਾ ਕਿ :

**ਛਤੀਹ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਸਿਰਜਣਹਾਰੈ॥** *(ਅੰਗ ੧੦੨੩)*

ਬਾਹਰ ਆ ਕੇ ਬ੍ਰਹਮਾ ਨੇ ਅਕਾਲ ਪੁਰਖ ਅੱਗੇ ਬੇਨਤੀ ਕੀਤੀ ਕਿ ਮੈਨੂੰ ਸ੍ਰਿਸ਼ਟੀ ਦੇ ਰਚਣ ਦੀ ਸ਼ਕਤੀ ਦਿਓ ਤਾਂ ਆਕਾਸ਼ਬਾਣੀ ਹੋਈ ਕਿ ਬ੍ਰਹਮਾ! ਤਪ ਕਰ, ਤਪ ਕਰ, ਤਪ ਕਰ। ਫਿਰ ਬ੍ਰਹਮਾ ਨੇ ਲਗਭਗ ੧੦ ਲੱਖ ਵਰ੍ਹੇ ਤਪ ਕੀਤਾ ਤਾਂ ਸ੍ਰਿਸ਼ਟੀ ਦੇ ਰਚਣ ਦੀ ਸ਼ਕਤੀ ਪ੍ਰਾਪਤ ਹੋਈ। ਫਿਰ ਇਸ ਨੇ ਆਪਣੇ ਸੰਕਲਪ ਨਾਲ ਅੰਞਾਣ ਸੰਗਿਆ ਵਾਲੇ ਤੇਤੀ ਕ੍ਰੋੜ ਦੇਵਤੇ ਰਚੇ ਤੇ ਚਾਰ ਖਾਣੀਆਂ ਰੂਪ ਸ੍ਰਿਸ਼ਟੀ ਦੀ ਰਚਨਾ ਕੀਤੀ। ਸੋ ਇਸ ਪ੍ਰਕਾਰ ਬ੍ਰਹਮਾ ਨੇ ਸੰਸਾਰ ਦੀ ਰਚਨਾ ਰੂਪੀ ਬਲ ਦੀ ਪ੍ਰਾਪਤੀ ਲਈ ਤਪ ਕੀਤਾ ਤਾਂ ਇਸ ਨੂੰ ਬਲ ਪ੍ਰਾਪਤ ਹੋਇਆ।

## ਗਾਵੈ ਕੋ ਦਾਤਿ; ਜਾਣੈ ਨੀਸਾਣੁ॥

ਜਿਸ ਪੁਰਸ਼ ਨੇ ਧਰਮ, ਅਰਥ, ਕਾਮ, ਮੋਖਸ਼ ਆਦਿਕ ਦਾਤਿ = ਦਾਤਾਂ ਦੀ ਪ੍ਰਾਪਤੀ ਵਾਸਤੇ ਉਸ ਵਾਹਿਗੁਰੂ ਦੇ ਗੁਣਾਂ ਨੂੰ ਗਾਵੈ = ਗਾਇਆ ਹੈ, ਉਹਨਾਂ ਨੂੰ ਉਹੀ ਦਾਤਾਂ ਦੀ ਪ੍ਰਾਪਤੀ ਵਾਹਿਗੁਰੂ ਪਾਸੋਂ ਹੋਈ ਹੈ, ਜਿਨ੍ਹਾਂ ਨੇ ਦੁਨਿਆਵੀ ਦਾਤਾਂ ਮੰਗਣ ਲਈ ਉਸ ਪਰਮੇਸ਼ਰ ਦੇ ਜਸ ਨੂੰ ਗਾਵੈ = ਗਾਇਆ ਹੈ, ਅਰਾਧਨਾ ਕੀਤੀ ਹੈ। ਫਿਰ ਉਹ ਪ੍ਰਾਪਤ ਹੋਈਆਂ ਦਾਤਾਂ ਨੂੰ ਨੀਸਾਣੁ = ਪ੍ਰਗਟ ਕਰਕੇ ਗਾਉਂਦੇ ਹਨ **ਵਾ:** ਜਾਣੈ ਨੀਸਾਣੁ = ਜਿਨ੍ਹਾਂ ਨੇ ਉਸ ਵਾਹਿਗੁਰੂ ਦੇ ਸਰੂਪ ਨੂੰ ਨੀਸਾਣੁ = ਪ੍ਰਗਟ ਕਰਕੇ ਜਾਣੈ = ਜਾਨਣ ਦੇ ਲਈ ਗਾਵੈ = ਗਾਇਆ ਹੈ। ਉਹਨਾਂ ਨੂੰ ਆਪਣੇ ਸਰੂਪ ਦੀ ਸਾਖਿਆਤਤਾ ਹੋ ਗਈ। ਜਿਵੇਂ ਭਾਈ ਨੰਦ ਲਾਲ ਜੀ ਨੇ ਵੀ ਇਸ ਅਵਸਥਾ ਵਿਚ ਪਹੁੰਚ ਕੇ ਉਚਾਰਣ ਕੀਤਾ ਹੈ; ਜੈਸਾ ਕਿ :

**ਰੂਹ ਦਰ ਹਰ ਜਿਸਮ ਗੁਰੁ ਗੋਬਿੰਦ ਸਿੰਘ॥**
**ਨੂਰ ਦਰ ਹਰ ਚਸ਼ਮ ਗੁਰੁ ਗੋਬਿੰਦ ਸਿੰਘ॥੧੫੨॥** *(ਗੰਜਨਾਮਾ ਭਾਈ ਨੰਦ ਲਾਲ ਜੀ)*

### ਗਾਵੈ ਕੋ; ਗੁਣ ਵਡਿਆਈਆ ਚਾਰ॥

ਜਿਨ੍ਹਾਂ ਨੇ ਸਤਿ, ਸੰਤੋਖ, ਦਇਆ ਆਦਿਕ ਸ਼ੁਭ ਗੁਣਾਂ ਦੀ ਪ੍ਰਾਪਤੀ ਲਈ ਉਸ ਵਾਹਿਗੁਰੂ ਦੇ ਜਸ ਨੂੰ ਗਾਵੈ = ਗਾਇਆ ਹੈ, ਉਨ੍ਹਾਂ ਨੂੰ ਸਾਰੇ ਸ਼ੁਭ ਗੁਣਾਂ ਦੀ ਪ੍ਰਾਪਤੀ ਹੋ ਜਾਂਦੀ ਹੈ; ਜੈਸਾ ਕਿ :

**ਧਨੁ ਧਨੁ ਭਾਗ ਤਿਨਾ ਸਾਧ ਜਨਾ, ਹਰਿ ਕੀਰਤਨੁ ਗਾਇ ਗੁਣੀ ਜਨ ਬਣਤਿਆ॥**
*(ਵਾਰ ਸੋਰਠਿ, ਮ: ੪, ਅੰਗ ੬੪੯)*

(ਵਡਿਆਈਆ ਚਾਰ) ਜਿਨ੍ਹਾਂ ਨੇ ਚਾਰ = ਸੁੰਦਰ ਵਡਿਆਈ ਦੀ ਪ੍ਰਾਪਤੀ ਲਈ ਗਾਉਣਾ ਕੀਤਾ ਹੈ। ਉਹਨਾਂ ਨੂੰ ਸੁੰਦਰ ਵਡਿਆਈ ਦੀ ਪ੍ਰਾਪਤੀ ਹੋਈ ਹੈ; ਜੈਸਾ ਕਿ :

**ਸਭਿ ਸਤ ਸਭਿ ਤਪ ਸਭਿ ਚੰਗਿਆਈਆ॥ ਸਿਧਾ ਪੁਰਖਾ ਕੀਆ ਵਡਿਆਈਆ॥**
**ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥** *(ਅੰਗ ੯)*

**ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ॥** *(ਸਲੋਕ ਮ: ੩, ਅੰਗ ੯੦)*

**ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ॥** *(ਸਲੋਕ ਮ: ੩, ਅੰਗ ੯੦)*

### ਗਾਵੈ ਕੋ; ਵਿਦਿਆ ਵਿਖਮੁ ਵੀਚਾਰੁ॥

ਜਿਨ੍ਹਾਂ ਨੇ ਵਿਖਮੁ = ਕਠਿਨ ਭਾਵ ਔਖੀ ਵਿੱਦਿਆ ਦੀ ਪ੍ਰਾਪਤੀ ਲਈ ਵਾਹਿਗੁਰੂ ਨੂੰ ਗਾਉਣਾ ਕੀਤਾ ਹੈ, ਉਹਨਾਂ ਨੂੰ ਵਿੱਦਿਆ ਦੀ ਪ੍ਰਾਪਤੀ ਹੋ ਗਈ।

### ਗਾਵੈ ਕੋ; ਸਾਜਿ ਕਰੇ ਤਨੁ ਖੇਹ॥

ਜੇ ਕੋ = ਕਿਸੇ ਨੇ ਆਤਮਿਕ ਗਿਆਨ ਦੀ ਸਾਜਿ = ਸਾਜਨਾ ਵਾਸਤੇ ਤਨੁ = ਸਰੀਰ ਦੇ ਅਭਿਮਾਨ ਨੂੰ ਖੇਹ = ਨਾਸ਼ ਕਰਨ ਵਾਸਤੇ ਪਰਮੇਸ਼ਰ ਦੇ ਜੱਸ ਨੂੰ ਗਾਵੈ = ਗਾਇਆ ਭਾਵ ਸਿਮਰਿਆ ਹੈ, ਉਸ ਪੁਰਸ਼ ਨੂੰ ਤਨ ਮਿਥਿਆ ਜਾਨਣ ਵਾਲੀ ਸ੍ਰੇਸ਼ਟ ਬੁੱਧ ਭਾਵ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਗਈ। ਜਿਵੇਂ ਭਾਈ ਤਾਰੂ ਸਿੰਘ ਬ੍ਰਹਮ ਗਿਆਨੀ ਜੋ ਤਿਆਰ-ਬਰ-ਤਿਆਰ ਨਿਤਨੇਮੀ ਰਹਿਣ ਵਾਲਾ ਗੁਰੂ ਦਾ ਸਿੱਖ ਸੀ। ਨਾਮ ਦਾ ਰਸੀਆ ਜਤੀ, ਤਪੀ, ਹਠੀ, ਸੂਰਬੀਰ, ਬਹਾਦਰ, ਧੀਰਜਧਾਰੀ, ਪਰਉਪਕਾਰੀ, ਧਰਮ ਕਿਰਤ ਕਰਨ ਵਾਲਾ, ਵੰਡ ਕੇ ਛਕਣ ਵਾਲਾ, ਖ਼ਾਲਸਾ ਪੰਥ ਦਾ ਹਰ ਹੁਕਮ ਮੰਨਣ ਵਾਲਾ ਜਿਨ੍ਹਾਂ ਦਾ ਨਗਰ ਪੂਹਲੇ ਭਿੱਖੀਵਿੰਡ ਦੇ ਨੇੜੇ ਜ਼ਿਲ੍ਹਾ ਅੰਮ੍ਰਿਤਸਰ ਅਤੇ ਪੁਰਾਣਾ ਜ਼ਿਲ੍ਹਾ ਲਾਹੌਰ ਵਿਚ ਹੈ। ਇਹਨਾਂ ਦਾ ਦੇਹ ਅਧਿਆਸ ਮਿਟਿਆ। ਆਪ ਜੀ ਦੀ ਰੱਬੀ ਭਾਣੇ ਵਿਚ ਰੰਬੀ ਨਾਲ ਖੋਪਰੀ ਲਾਹ ਦਿੱਤੀ ਗਈ। ੨੨ ਦਿਨ ਸੁਖਮਨੀ ਸਾਹਿਬ ਦਾ ਪਾਠ ਕਰਦੇ ਰਹੇ। ਕੀਤੇ ਬਚਨ ਅਨੁਸਾਰ ਜ਼ਕਰੀਆ ਖ਼ਾਨ ਨੂੰ ਛਿੱਤਰਾਂ ਨਾਲ ਅੱਗੇ ਲਾ ਕੇ, ਨਰਕਾਂ ਵਿਚ ਸੁੱਟ ਕੇ ਅਤੇ ਫ਼ਤਹਿ ਗਜਾ ਕੇ ਸੱਚਖੰਡ ਨੂੰ ਗਮਨ ਕੀਤਾ ਸੀ। ਦੇਹ ਤੋਂ ਐਸੇ ਨਿਰਲੇਪ ਸਨ। ਬਾਬਾ ਜ਼ੋਰਾਵਰ ਸਿੰਘ, ਬਾਬਾ ਫ਼ਤਹਿ ਸਿੰਘ ਨੇ ਨਿੱਕੀਆਂ ਜਿੰਦਾਂ ਵੱਡੇ ਸਾਕੇ ਕਰਨ ਵਾਲੇ ਦੇਹ ਅਭਿਮਾਨ ਤੋਂ ਨਿਰਲੇਪ ਰਹਿ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਭਾਈ ਮਨੀ ਸਿੰਘ, ਭਾਈ ਮਤੀ ਦਾਸ, ਭਾਈ ਦਿਆਲਾ ਜੀ ਆਦਿਕ ਬੇਅੰਤ ਗੁਰਮੁਖਾਂ ਨੇ ਦੇਹ ਅਧਿਆਸ ਤੋਂ ਪਰ੍ਹੇ ਹੋ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸੋ ਇਸ ਕਰਕੇ ਗੁਰੂ ਨਾਨਕ ਦੇਵ ਜੀ ਦਾ ਇਹ ਕਥਨ ਇਹਨਾਂ ਪੂਰਨ ਗੁਰਸਿੱਖਾਂ ਉਪਰ ਢੁਕਦਾ ਹੈ। ਉਹਨਾਂ ਨੇ ਤਨੁ = ਦੇਹ ਦੇ ਅਧਿਆਸ ਨੂੰ ਖੇਹ = ਨਾਸ਼ ਕਰਨ ਲਈ ਗਾਇਆ।

**ਗਾਵੈ ਕੋ; ਜੀਅ ਲੈ ਫਿਰਿ ਦੇਹ॥**

ਜਿਨ੍ਹਾਂ ਨੇ ਪਰ ਕਾਂਇਆ ਪ੍ਰਵੇਸ਼ ਸਿੱਧੀ ਵਾਸਤੇ ਗਾਵੈ = ਗਾਉਣਾ ਕੀਤਾ ਹੈ। ਇਸ ਮਨੋਰਥ ਨਾਲ ਕਿ ਮੈਂ ਆਪਣੇ ਸਰੀਰ ਵਿੱਚੋਂ ਜੀਅ = ਜੀਵ ਨੂੰ ਲੈ = ਲੈ ਕੇ ਭਾਵ ਕੱਢ ਕੇ ਫਿਰਿ = ਫੇਰ ਦੂਸਰੇ ਦੀ ਦੇਹ = ਸਰੀਰ ਵਿਚ ਪ੍ਰਵੇਸ਼ ਕਰ ਸਕਾਂ, ਉਹਨਾਂ ਨੂੰ ਇਸ ਪ੍ਰਕਾਰ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਵੇਂ ਮਛੰਦਰ ਨਾਥ ਕੋਲ ਇਹ ਪਰ ਕਾਂਇਆ ਪ੍ਰਵੇਸ਼ ਸਿੱਧੀ ਸੀ। ਸ਼ਿਵਨਾਭ ਸੰਗਲਾਦੀਪ ਦਾ ਰਾਜਾ ਜਿਸ 'ਤੇ ਗੁਰੂ ਨਾਨਕ ਸਾਹਿਬ ਜੀ ਨੇ ਬਖ਼ਸ਼ਿਸ਼ ਕੀਤੀ ਸੀ। ਇਸ ਦੇ ਪਿਤਾ ਦਾ ਨਾਮ ਅਮਰੂ ਸੀ। ਜਦੋਂ ਅਮਰੂ ਰਾਜੇ ਨੇ ਦੇਹ ਤਿਆਗੀ ਤਾਂ ਮਛੰਦਰ ਨਾਥ ਨੇ ਪਰ ਕਾਂਇਆ ਪ੍ਰਵੇਸ ਸਿਧੀ ਦੁਆਰਾ ਉਸ ਦੀ ਦੇਹ ਵਿਚ ਨਿਵਾਸ ਕੀਤਾ। ਅਮਰੂ ਰਾਜੇ ਦੀਆਂ ਪਦਮਣੀਆਂ ਦੇ ਨਾਲ ਵਿਸ਼ੇ ਸੁਖ ਭੋਗਣ ਲੱਗਾ। ਫਿਰ ਗੋਰਖ ਨਾਥ ਨੇ ਬੜੇ ਯਤਨਾਂ ਨਾਲ ਪਹੁੰਚ ਕੇ, ਕਿਉਂਕਿ ਮਛੰਦਰ ਨਾਥ ਨੇ ਕਿਸੇ ਵੀ ਜੋਗੀ ਦਾ ਆਪਣੇ ਰਾਜ ਵਿਚ ਆਉਣਾ ਮਨ੍ਹਾ ਕੀਤਾ ਹੋਇਆ ਸੀ, ਗੋਰਖ ਨਾਥ ਨੇ ਭੇਸ ਬਦਲ ਕੇ ਫਿਰ ਮਹਿਲਾਂ ਵਿਚ ਪ੍ਰਵੇਸ਼ ਹੋਣ ਵਾਸਤੇ ਤਬਲਾ ਸਿੱਖਿਆ। ਤਬਲੇ ਵਾਲਾ ਉਸਤਾਦ ਇਕ ਦਿਨ ਢਿੱਲਾ ਮੱਠਾ ਹੋਇਆ ਤਾਂ ਉਸ ਦੇ ਥਾਂ ਜਾ ਕੇ ਮਹਿਲਾਂ ਵਿਚ ਤਬਲਾ ਵਜਾਇਆ, ਛਾਪ ਲਾ ਕੇ ਧੁਨ ਕੱਢੀ "ਜਾਗ ਮਛੰਦ੍ਰਾ ਗੋਰਖ ਆਇਓ"। ਫਿਰ ਉਸ ਦੇਹ ਵਿਚ ਨਿਕਲ ਕੇ ਆਪਣੀ ਅਸਲੀ ਦੇਹ ਵਿਚ ਮਛੰਦਰ ਨਾਥ ਪ੍ਰਵੇਸ਼ ਹੋਇਆ। ਜਿਥੇ ਬਰਫ਼ ਵਿਚ ਦੱਬੀ ਹੋਈ ਦੇਹ ਪਈ ਸੀ, ਉਥੋਂ ਨਿਕਾਲ ਕੇ ਗੋਰਖ ਨਾਥ ਗੁਰੂ ਨਾਨਕ ਦੇਵ ਜੀ ਪਾਸ ਲੈ ਕੇ ਆਇਆ ਕਿ ਮੇਰੇ ਗੁਰੂ ਨੂੰ ਉਪਦੇਸ਼ ਦਿਉ; ਜੈਸਾ ਕਿ :

**ਰਾਮਕਲੀ ਮਹਲਾ ੧॥**
**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥**
**ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥੧॥**
**ਸੋ ਅਉਧੂਤੁ ਐਸੀ ਮਤਿ ਪਾਵੈ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ॥੧॥ ਰਹਾਉ॥**
**ਭਿਖਿਆ ਭਾਇ ਭਗਤਿ ਭੈ ਚਲੈ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ॥**
**ਧਿਆਨ ਰੂਪਿ ਹੋਇ ਆਸਣੁ ਪਾਵੈ॥ ਸਚਿ ਨਾਮਿ ਤਾੜੀ ਚਿਤੁ ਲਾਵੈ॥੨॥**
**ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ॥** *(ਅੰਗ ੮੭੭)*

ਸੋ ਜਿਨ੍ਹਾਂ ਨੇ 'ਪਰ ਕਾਂਇਆ' ਪ੍ਰਵੇਸ ਸਿੱਧੀ ਦੀ ਪ੍ਰਾਪਤੀ ਲਈ ਗਾਇਆ ਹੈ, ਉਨ੍ਹਾਂ ਨੂੰ ਇਸ ਦੀ ਪ੍ਰਾਪਤੀ ਹੋ ਗਈ, ਪਰ ਕਲਿਆਣ ਗੁਰੂ ਦੇ ਉਪਦੇਸ਼ ਨੂੰ ਕਮਾ ਕੇ ਹੀ ਹੋਣੀ ਹੈ।

**ਗਾਵੈ ਕੋ; ਜਾਪੈ ਦਿਸੈ ਦੂਰਿ॥**

ਜਿਨ੍ਹਾਂ ਨੇ ਪਰਮੇਸ਼ਰ ਦੇ ਸਰੂਪ ਨੂੰ ਦੂਰ ਤੇ ਨੇੜੇ ਦੇ ਫ਼ਰਕ ਤੋਂ ਰਹਿਤ ਆਪਣਾ ਆਤਮਾ ਰੂਪ ਕਰਕੇ ਜਾਨਣ ਲਈ ਗਾਇਆ ਹੈ, ਉਹਨਾਂ ਨੂੰ ਉਹੀ ਪ੍ਰਾਪਤੀ ਹੋ ਗਈ। ਜਿਵੇਂ ਭਗਤ ਰਵਿਦਾਸ ਜੀ ਨੂੰ ਪ੍ਰਾਪਤੀ ਹੋਈ; ਜੈਸਾ ਕਿ :

**ਨੇਰੈ ਨਾਹੀ ਦੂਰਿ॥ ਨਿਜ ਆਤਮੈ ਰਹਿਆ ਭਰਪੂਰਿ॥** *(ਅੰਗ ੬੫੭)*
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥** *(ਅੰਗ ੬੫੮)*
**ਦੂਰਿ ਨ ਨੇਰੈ ਸਭ ਕੈ ਸੰਗਾ॥** *(ਅੰਗ ੨੩੬)*

**ਗਾਵੈ ਕੋ; ਵੇਖੈ ਹਾਦਰਾ ਹਦੂਰਿ॥**

ਜਿਨ੍ਹਾਂ ਨੇ ਵਾਹਿਗੁਰੂ ਨੂੰ ਹਾਦਰਾ = ਨੇੜੇ ਹਦੂਰਿ = ਸਾਹਮਣੇ ਪ੍ਰਤੱਖ ਕਰਕੇ ਵੇਖਣ ਲਈ ਗਾਇਆ ਹੈ, ਉਹਨਾਂ ਨੂੰ ਉਹੀ ਪ੍ਰਾਪਤੀ ਹੋ ਗਈ। ਜਿਵੇਂ ਭਗਤ ਪ੍ਰਹਿਲਾਦ ਨੇ ਪਿਤਾ ਦੇ ਤੰਗ ਕਰਨ ਅਤੇ ਗਲ 'ਤੇ ਤੇਗ ਦਾ ਵਾਰ ਕਰਨ ਤੋਂ ਪਹਿਲਾਂ ਹੀ ਪਰਮੇਸ਼ਰ ਨੂੰ ਪ੍ਰਗਟ ਕਰਕੇ ਵੇਖ ਲਿਆ; ਜੈਸਾ ਕਿ :

**ਕਾਢਿ ਖੜਗੁ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥**
**ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥** *(ਅੰਗ ੧੧੯੪)*

***ਪ੍ਰਸ਼ਨ :*** *ਕੀ ਇਤਨਿਆ ਦੇ ਕਥਨ ਕਰਨ ਨਾਲ ਭੀ ਤੋਟਾ ਨਹੀਂ ਆਉਂਦਾ ?*
***ਉੱਤਰ :***

**ਕਥਨਾ ਕਥੀ; ਨ ਆਵੈ ਤੋਟਿ ॥**

ਹੇ ਭਾਈ ! ਪਰਮੇਸ਼ਰ ਦੀ ਕਥਾ ਦਾ ਕਥਨ ਕਰਨ ਕਰਕੇ ਤੋਟਿ = ਘਾਟਾ ਨਹੀਂ ਆ ਸਕਦਾ, ਭਾਵ ਉਸ ਦੀ ਕਥਾ ਬੇਅੰਤ ਹੈ। ਕਥਨਾ = ਕਥਾਵਾਂ ਦੇ ਕਥੀ = ਕਥਨ ਕਰਨ ਵਾਲਿਆਂ ਦਾ ਭੀ ਅੰਤ ਨਹੀਂ ਆਉਂਦਾ, ਭਾਵ ਤੋਟਾ ਨਹੀਂ ਆਉਂਦਾ।

**ਕਥਿ ਕਥਿ ਕਥੀ; ਕੋਟੀ ਕੋਟਿ ਕੋਟਿ ॥**

ਕਥਿ = ਕਥਾ ਕਰਨ ਵਾਲਿਆਂ ਨੇ ਕਥੀ = ਕਥਨੀ ਕਰਨ ਵਾਲੇ ਹੋ ਕੇ ਕਥਿ = ਕਥਨ ਕੀਤੀ ਹੈ। ਕੋਟਿ ਕੋਟਿ = ਕੋਟਾਨ ਕੋਟ ਜਨਮਾਂ ਵਿਚ ਕੋਟੀ = ਕ੍ਰੋੜਾਂ ਜੁਗਤੀਆਂ ਦੇ ਕੇ **ਵਾ:** ਕ੍ਰੋੜਾਂ ਰੂਪ ਧਾਰਨ ਕਰਕੇ ਫਿਰ ਵੀ ਉਸ ਦੀ ਕਥਾ ਦਾ ਤੋਟਾ ਨਹੀਂ ਆਉਂਦਾ **ਅਥਵਾ** ਕੋਟੀ = ਕ੍ਰੋੜਾਂ ਨੇ ਪਿੱਛੇ ਵੀ ਕਥਿ = ਕਥਨ ਕੀਤੀਆਂ। ਕੋਟਿ = ਕ੍ਰੋੜਾਂ ਹੁਣ ਭੀ ਕਥਿ = ਕਥਨੀ ਕਰ ਰਹੇ ਹਨ। ਕੋਟਿ = ਕ੍ਰੋੜਾਂ ਅੱਗੇ ਨੂੰ ਭੀ ਕਥੀ = ਕਥਾ ਕਰਨਗੇ **ਵਾ:** ਕਥਨ ਕਰਨਗੇ। ਫਿਰ ਵੀ ਕਥਾ ਦੁਆਰਾ ਉਸ ਦਾ ਤੋਟਾ ਨਹੀਂ ਆਵੇਗਾ।

***ਪ੍ਰਸ਼ਨ :*** *ਹੇ ਮਹਾਰਾਜ ! ਜਗਿਆਸੂ ਦੇ ਤਾਈਂ ਕੌਣ ਉਪਦੇਸ਼ ਦੇ ਸਕਦਾ ਹੈ ?*
***ਗੁਰ ਉੱਤਰ :***

**ਦੇਦਾ ਦੇ; ਲੈਦੇ ਥਕਿ ਪਾਹਿ ॥**

ਹੇ ਭਾਈ ! ਜਿਹੜੇ ਜਗਿਆਸੂ ਜਨ ਜੂਨਾਂ ਦੀ ਭਰਮਣਾ ਵੱਲੋਂ, ਸਾਰੇ ਸਾਧਨਾਂ ਵੱਲੋਂ ਥਕ ਕੇ, ਹਉਮੈ ਨੂੰ ਛੱਡ ਕੇ ਉਪਦੇਸ਼ ਲੈਣ ਲਈ ਸਤਿਗੁਰਾਂ ਦੀ ਸ਼ਰਨ ਵਿਚ ਪੈਂਦੇ ਹਨ, ਉਨ੍ਹਾਂ ਜਗਿਆਸੂਆਂ ਨੂੰ ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਟੀ ਸਤਿਗੁਰੂ ਹੀ ਬ੍ਰਹਮ ਵਿੱਦਿਆ, ਬ੍ਰਹਮ ਗਿਆਨ ਦਾ ਉਪਦੇਸ਼ ਦੇ ਦਿੰਦਾ ਹੈ, ਜਿਸ ਕਰਕੇ ਜਗਿਆਸੂ ਜੰਮਣ ਮਰਨ ਤੋਂ ਰਹਿਤ ਹੋ ਜਾਂਦੇ ਹਨ।

**ਜੁਗਾ ਜੁਗੰਤਰਿ; ਖਾਹੀ ਖਾਹਿ ॥**

ਉਹ ਗੁਰੂ ਸਾਹਿਬ ਦੀਆਂ ਬਖ਼ਸ਼ਿਸ਼ਾਂ ਨੂੰ ਪ੍ਰਾਪਤ ਕਰਕੇ ਜੁੱਗਾਂ ਜੁੱਗਾਂ ਦੇ ਅੰਦਰ ਬ੍ਰਹਮ ਗਿਆਨੀ ਸੰਸਾਰ ਦੇ ਪਦਾਰਥਾਂ ਦੀ ਖ਼ਾਹਿਸ਼ ਖਾਹੀ = ਖਾਣੇ ਯੋਗ ਹੈ ਭਾਵ ਮੇਟਣ ਯੋਗ ਹੈ ਇਸ ਨੂੰ ਖਾਹਿ = ਖਾ ਜਾਂਦੇ ਹਨ। ਉਹਨਾਂ ਨੂੰ ਸੰਸਾਰ ਦੀ ਖ਼ਾਹਿਸ਼ ਨਹੀਂ ਰਹਿੰਦੀ **ਅਥਵਾ** ਸੰਸਾਰ ਦੀ ਖ਼ਾਹਿਸ਼ ਜੋ ਜੀਵਾਂ ਨੂੰ ਖਾਹੀ = ਖਾਈ ਜਾ ਰਹੀ ਹੈ। ਪਰ ਗੁਰਮੁਖਾਂ ਨੇ ਇਸ ਨੂੰ ਖਾਹਿ = ਖਾ ਲਿਆ ਹੈ ਭਾਵ ਨਾਸ਼ ਕਰ ਲਿਆ ਹੈ **ਅਥਵਾ** ਜੁਗਾ = ਚਾਰ (ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ) ਸਾਧਨ ਅਤੇ (ਜੁਗ + ਅੰਤਰਿ) ਜੁਗ = ਚਾਰ (ਸ੍ਰਵਨ, ਮੰਨਣ, ਨਿਧਿਆਸਣ ਤੱਤ ਤ੍ਵੰ ਦਾ ਸੰਸ਼ੋਧਨ) ਆਦਿ ਸਾਧਨਾਂ ਦੇ ਅੰਤਰਿ = ਅੰਦਰ ਇਸਥਿਤ ਹੋ ਕੇ **ਵਾ:** ਜੁਗਾ = ਦੋ ਭਾਵ ਜੀਵ ਅਤੇ ਈਸ਼ ਇਨ੍ਹਾਂ (ਜੁਗ + ਅੰਤਰਿ) ਜੁਗ = ਦੋਹਾਂ ਦੇ ਅੰਤਰਿ = ਅੰਦਰ ਜਿਹੜਾ ਅਲਪਗਤਾ ਤੇ ਸਰਬੱਗਤਾ ਦਾ ਅੰਤਰਾ, ਪਰਦਾ ਹੈ, ਇਸ ਅੰਤਰੇ ਨੂੰ ਖਾਹੀ = ਖਾਣ ਵਾਲੇ ਹੋ ਕੇ ਗਿਆਨਵਾਨ ਖਾਹਿ = ਖਾ ਜਾਂਦੇ ਹਨ **ਅਥਵਾ** ਪਰਮੇਸ਼ਰ ਜੋ ਜੁੱਗਾਂ ਜੁੱਗਾਂ ਦੇ ਅੰਦਰ ਵਿਆਪਕ ਹੈ, ਉਸ ਦੇ ਖਾਣੇ ਯੋਗ ਪਦਾਰਥ ਬ੍ਰਹਮਾ ਅਨੰਦ ਨੂੰ ਖਾਹੀ = ਖਾਣੇ ਵਾਲੇ ਹੋ ਕੇ ਤੱਤ ਬੇਤੇ ਖਾਹਿ = ਖਾਂਦੇ ਹਨ **ਵਾ:** ਭੋਗਦੇ ਹਨ। ਇਸ ਅਨੰਦ ਨੂੰ ਮਾਣਦੇ ਹਨ ਪਰ ਉਹ ਅਨੰਦ ਮੁੱਕਦਾ ਨਹੀਂ।

***ਪ੍ਰਸ਼ਨ :*** *ਕੀ ਉਹ ਬ੍ਰਹਮ ਗਿਆਨੀ ਕੁਝ ਕਰਦੇ ਵੀ ਹਨ ਜਾਂ ਨਹੀਂ ?*
***ਉੱਤਰ :***

**ਹੁਕਮੀ; ਹੁਕਮੁ ਚਲਾਏ ਰਾਹੁ ॥**

ਉਹ ਇਹ ਕੰਮ ਕਰਦੇ ਹਨ ਕਿ ਪਰਮੇਸ਼ਰ ਦੇ ਹੁਕਮ ਵਿਚ ਚੱਲ ਕੇ ਆਪ ਭਾਣਾ ਮੰਨਦੇ ਹਨ ਅਤੇ ਸੰਸਾਰ ਦੇ ਜੀਵਾਂ ਨੂੰ ਹੁਕਮੀ = ਵਾਹਿਗੁਰੂ ਦੇ ਹੁਕਮ = ਭਾਣੇ ਦੇ ਰਾਹੁ = ਰਸਤੇ ਵਿਚ ਚਲਾਉਂਦੇ ਹਨ ਹੁਕਮ ਵਿਚ ਚਲਾਉਣ ਦਾ ਰਾਹ ਤੋਰਦੇ ਹਨ **ਅਥਵਾ** ਜੋ ਹੁਕਮੀ = ਪਰਮੇਸ਼ਰ ਦੇ ਸਰੂਪ ਸਤਿਗੁਰਾਂ ਨੇ ਪ੍ਰਮਾਰਥ ਦੇ ਰਾਹ ਚਲਾਏ ਹੋਏ ਹਨ। ਜਿਵੇਂ ਉਪਾਸ਼ਨਾ, ਭਗਤੀ, ਗਿਆਨ, ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਦਾ ਸੰਸ਼ੋਧਨ, ਬ੍ਰਹਮ ਵਿੱਦਿਆ ਆਦਿਕ ਪ੍ਰਮਾਤਮਾ ਦੀ ਪ੍ਰਾਪਤੀ ਵਾਸਤੇ ਰਸਤੇ ਹਨ। ਇਹਨਾਂ ਰਸਤਿਆਂ ਵਿਚ ਅਧਿਕਾਰੀਆਂ ਨੂੰ ਚਲਾਉਣਾ ਕਰਦੇ ਹਨ।

**ਨਾਨਕ; ਵਿਗਸੈ ਵੇਪਰਵਾਹੁ ॥੩॥**

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਐਸੇ ਵੇਪਰਵਾਹੁ = ਬੇ-ਮੁਹਤਾਜ ਬ੍ਰਹਮ ਗਿਆਨੀ ਆਪਣਾ ਆਤਮਿਕ ਸਰੂਪ ਵੇਖ ਕੇ ਵਿਗਸੈ = ਖਿੜਦੇ, ਅਨੰਦ ਆਦਿ ਦੇ ਸਹਿਤ ਰਹਿੰਦੇ ਹਨ, ਭਾਵ ਬ੍ਰਹਮ ਗਿਆਨੀ ਤੱਤ ਬੇਤੇ ਕਿਸੇ ਪਦਾਰਥ, ਕਿਸੇ ਸਾਧਨ, ਕਿਸੇ ਉਪਾਸ਼ਨਾ ਆਦਿ ਦੇ ਮੁਹਤਾਜ ਨਹੀਂ ਹੁੰਦੇ ਸਦਾ ਸੁਤੰਤਰ ਰਹਿੰਦੇ ਹਨ **ਅਥਵਾ** ਜੋ ਜੀਵ ਵੇਪਰਵਾਹ ਪਰਮੇਸ਼ਰ ਨੂੰ ਦੇਖ ਕੇ ਵਿਗਸੈ = ਖਿੜੇ ਰਹਿੰਦੇ ਹਨ, ਪ੍ਰਸੰਨ ਹੁੰਦੇ ਹਨ, ਉਹ ਵੀ ਵੇਪਰਵਾਹ ਹੋ ਜਾਂਦੇ ਹਨ **ਅਥਵਾ** ਜਿਨ੍ਹਾਂ ਨੂੰ ਹੁਕਮੀ = ਵਾਹਿਗੁਰੂ ਆਪਣੇ ਹੁਕਮ ਮੰਨਣ ਦੇ ਰਸਤੇ ਤੋਰ ਲੈਂਦਾ ਹੈ, ਉਹ ਵੇਪਰਵਾਹ ਪਰਮੇਸ਼ਰ ਦੀ ਪ੍ਰਾਪਤੀ ਕਰਕੇ ਅਨੰਦ ਪ੍ਰਸੰਨ ਰਹਿੰਦੇ ਹਨ॥੩॥ ਜੈਸਾ ਕਿ :

**ਵੇਮੁਹਤਾਜਾ ਵੇਪਰਵਾਹੁ ॥**
**ਨਾਨਕ ਦਾਸ ਕਹਹੁ ਗੁਰ ਵਾਹੁ ॥** *(ਅੰਗ ੩੭੬)*

**ਤੀਸਰੀ ਪਉੜੀ ਦਾ ਮੁਖ ਭਾਵ :** ਤੀਜੀ ਪਉੜੀ ਵਿਚ ਇਹ ਦੱਸਿਆ ਹੈ ਕਿ ਕੋਈ ਵਾਹਿਗੁਰੂ ਦੇ ਬਲ ਨੂੰ ਗਾਉਂਦਾ ਹੈ, ਕੋਈ ਪਰਮੇਸ਼ਰ ਦੀਆਂ ਦਾਤਾਂ ਨੂੰ ਗਾਉਂਦਾ ਹੈ ਪਰ ਅਕਾਲ ਪੁਰਖ ਨੂੰ ਪੂਰਾ ਕੌਣ ਗਾ ਸਕਦਾ ਹੈ। ਉਸ ਦੀ ਕਥਾ ਦੇ ਕਥਨ ਵਾਲਿਆਂ ਤੋਂ ਕਥਨ ਕਰਨੇ ਕਰਕੇ ਕਥਾ ਦਾ ਤੋਟਾ ਨਹੀਂ ਆਉਂਦਾ। ਪਿੱਛੇ ਬੇਅੰਤ ਕਥਨ ਕਰਦੇ ਸਨ, ਹੁਣ ਬੇਗਿਣਤ ਕਥਨ ਕਰ ਰਹੇ ਹਨ ਅਤੇ ਅੱਗੇ ਨੂੰ ਕ੍ਰੋੜਾਂ ਕਥਨ ਕਰਨਗੇ, ਪਰ ਕਥਾ ਦਾ ਤੋਟਾ ਨਹੀਂ ਆਉਂਦਾ ਕਿਉਂਕਿ ਉਹ ਬੇਅੰਤ ਹੈ। ਦਾਤਾਂ ਪ੍ਰਾਪਤ ਕਰਨ ਵਾਲੇ ਅਸੀਂ ਜੀਵ ਥੱਕ ਜਾਂਦੇ ਹਾਂ। ਉਹ ਵਾਹਿਗੁਰੂ ਦਾਤਾਂ ਦਿੰਦਾ ਰਹਿੰਦਾ ਹੈ। ਆਪਣੇ ਹੁਕਮ ਦੇ ਰਾਹ ਵਿਚ ਚਲਾ ਕੇ ਸਦਾ ਵੇਪਰਵਾਹ ਪ੍ਰਸੰਨ ਰਹਿੰਦਾ ਹੈ। ਇਹ ਤੀਜੀ ਪਉੜੀ ਦਾ ਸਿਧਾਂਤ ਸੰਖੇਪ ਤੋਂ ਸੰਖੇਪ ਵਰਣਨ ਕੀਤਾ ਹੈ।

(ਤੀਸਰੀ ਪਉੜੀ ਦੇ ਕੁੱਲ ਅੱਖਰ ੧੪੯ ਹਨ।)

# ਚੌਥੀ ਪਉੜੀ

***ਪ੍ਰਸ਼ਨ :*** *ਫਿਰ ਸਿਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ! ਜਿਸ ਪ੍ਰਭੂ ਬਾਰੇ ਆਪ ਜੀ ਨੇ ਦੱਸਿਆ ਹੈ ਕਿ ਸਾਰੀ ਦੁਨੀਆਂ ਉਸ ਦਾ ਜਸ ਗਾ ਰਹੀ ਹੈ। ਆਪ ਕਿਰਪਾ ਕਰਕੇ ਇਹ ਭੀ ਦੱਸੋ ਕਿ ਉਸ ਪ੍ਰਭੂ ਦੀ ਸਾਹਿਬੀ, ਉਸ ਦਾ ਨਾਮ ਅਤੇ ਬੋਲੀ ਕਿਹੋ ਜਿਹੇ ਹਨ?*

***ਗੁਰ ਉੱਤਰ :***

## ਸਾਚਾ ਸਾਹਿਬੁ, ਸਾਚੁ ਨਾਇ; ਭਾਖਿਆ ਭਾਉ ਅਪਾਰੁ ॥

ਹੇ ਸਿੱਧ ਪੁਰਸ਼ੋ! ਉਹ ਪਰਮਾਤਮਾ ਆਪ ਭੀ ਸਾਚਾ = ਸੱਚਾ ਸਾਹਿਬੁ = ਮਾਲਕ ਹੈ। ਉਸ ਦਾ ਨਾਇ = ਨਾਮ ਭੀ ਸਾਚੁ = ਸੱਚਾ ਹੈ; ਜੈਸਾ ਕਿ :

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥**

ਦੁਨੀਆਂ ਦੇ ਬਾਦਸ਼ਾਹ ਵਾਂਗੂੰ ਝੂਠਾ ਨਹੀਂ ਹੈ, ਬਲਕਿ ਉਸ ਦੀ ਪਾਤਸ਼ਾਹੀ ਸਦਾ ਹੈ; ਜੈਸਾ ਕਿ :

**ਕਾਇਮੁ ਦਾਇਮੁ ਸਦਾ ਪਾਤਿਸਾਹੀ ॥** *(ਅੰਗ ੩੪੫)*

ਉਸ ਪਰਮਾਤਮਾ ਦੀਆਂ ਭਾਖਿਆ = ਬੋਲੀਆਂ ਅਪਾਰ = ਬੇਅੰਤ ਹੀ ਭਾਉ = ਪ੍ਰਭਾਵ ਵਾਲੀਆਂ ਹਨ ਭਾਵ ਸ੍ਰਿਸ਼ਟੀ ਦੇ ਜੀਵ ਜੋ ਵੀ ਬਾਨੀ ਉਚਾਰਦੇ ਹਨ, ਉਹ ਸਭ ਉਸੇ ਪ੍ਰਭੂ ਦੀਆਂ ਬੋਲੀਆਂ ਹਨ **ਵਾ:** ਹੇ ਸਿੱਧੋ! ਉਹ ਪਰਮਾਤਮਾ ਸਾਹਿਬ ਭੀ ਸੱਚਾ ਹੈ ਅਤੇ ਸਾਚੁ ਨਾਇ = ਉਸ ਦਾ ਨਾਮ ਭੀ ਸੱਚਾ ਹੈ ਭਾਵ ਉਹ ਤਿੰਨੇ ਕਾਲ ਅਬਾਧ ਹੈ।

**ਤ੍ਰੈਈ ਕਾਲ ਅਬਾਧੱਤੂੰ ਸਤੱਤੂੰ ॥** *(ਸੂਤੀ)*

ਅਤੇ ਉਹ ਨਾਮ ਤਿਨ੍ਹਾਂ ਨੇ ਭਾਖਿਆ = ਕਹਿਆ ਹੈ, ਜਿਨ੍ਹਾਂ ਨੂੰ ਅਪਾਰ = ਬੇਅੰਤ ਹੀ ਭਾਉ = ਪਿਆਰ ਹੋਇਆ ਹੈ **ਵਾ:** ਜਿਨ੍ਹਾਂ ਨੇ ਭਾਖਿਆ = ਕਿਹਾ ਹੈ, ਉਨ੍ਹਾਂ ਨੂੰ ਪ੍ਰਭੂ ਦਾ ਅਪਾਰ = ਬੇਅੰਤ ਹੀ ਭਾਉ = ਪਿਆਰ ਪ੍ਰਾਪਤ ਹੋਇਆ ਹੈ **ਵਾ:** ਉਸ ਦੇ ਨਾਮ ਨੂੰ ਅਪਾਰ = ਬੇਅੰਤ ਲੋਕਾਂ ਨੇ ਭਾਉ = ਪ੍ਰੇਮ ਸਹਿਤ ਹੋ ਕੇ ਭਾਖਿਆ = ਉਚਾਰਿਆ ਹੈ ਭਾਵ ਜਪਿਆ ਹੈ **ਵਾ:** ਜਿਨ੍ਹਾਂ ਨੇ ਉਸ ਦੇ ਨਾਮ ਨੂੰ ਭਾਉ = ਪ੍ਰੇਮ ਨਾਲ ਭਾਖਿਆ = ਉਚਾਰਿਆ ਹੈ, ਉਨ੍ਹਾਂ ਨੂੰ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਪ੍ਰਾਪਤ ਹੋਇਆ ਹੈ ਭਾਵ ਉਹ ਪਰਮਾਤਮਾ ਆਪ ਜੋ ਸੱਚਾ ਸਾਹਿਬ ਹੈ, ਉਸ ਦਾ ਨਾਮ ਭੀ ਸੱਚਾ ਹੈ ਅਤੇ ਉਸ ਦੀ ਬਾਨੀ ਬੇਅੰਤ ਪਿਆਰ ਵਾਲੀ ਹੈ।

**ਸਾਖੀ—ਸੱਚੇ ਪਾਤਸ਼ਾਹ ਛੇਵੇਂ ਸਤਿਗੁਰੂ ਦੀ :** ਇਕ ਵਾਰੀ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਛੇਵੇਂ ਸਤਿਗੁਰੂ ਮੀਰੀ ਪੀਰੀ ਦੇ ਮਾਲਕ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਬੇਨਤੀ ਕਰ ਕੇ ਦਿੱਲੀ ਸੱਦਿਆ। ਬਾਦਸ਼ਾਹ ਦੀ ਬੇਨਤੀ ਮੰਨ ਕੇ ਸਤਿਗੁਰੂ ਜੀ ਜਦੋਂ ਦਿੱਲੀ ਪਹੁੰਚੇ ਤਾਂ ਅੱਗੋਂ ਬਾਦਸ਼ਾਹ ਬਹੁਤ ਆਦਰ ਸਹਿਤ ਮਿਲਿਆ ਤੇ ਗੁਰੂ ਜੀ ਦਾ ਬੜਾ ਸਨਮਾਨ ਕੀਤਾ। ਸਤਿਗੁਰੂ ਜੀ ਦਾ ਮੀਰੀ ਪੀਰੀ ਵਾਲਾ ਸਰੂਪ ਵੇਖ ਕੇ ਮਨ ਵਿਚ ਸ਼ੰਕਾ ਵੀ ਕੀਤੀ ਕਿ ਇਨ੍ਹਾਂ ਨੇ ਪਹਿਲੇ ਗੁਰੂਆਂ ਨਾਲੋਂ ਵੱਖਰਾ ਲਿਬਾਸ ਕਿਉਂ ਧਾਰਨ ਕੀਤਾ ਹੈ ਅਤੇ ਇਹ ਵੀ ਸੋਚਿਆ ਕਿ ਇਹ ਪਹਿਰਾਵਾ ਬਾਹਰਲਾ ਹੀ ਹੈ ਕਿ ਅੰਤਰੀਵ ਭੀ ਕੁਝ ਬਦਲਿਆ ਹੈ, ਪਰਖਣ ਲਈ ਸਵਾਲ ਭੀ ਕੀਤਾ ਕਿ ਹੇ ਗੁਰੂ ਜੀ! ਸੰਸਾਰ ਵਿਚ ਹਿੰਦੂਆਂ ਦਾ ਮੱਤ ਚੰਗਾ ਹੈ ਜਾਂ ਤੁਰਕਾਂ ਦਾ? ਇਹ ਸੁਣ ਕੇ ਸਤਿਗੁਰਾਂ ਨੇ ਉੱਤਰ ਦਿੱਤਾ; ਜੈਸਾ ਕਿ :

**ਸ੍ਰੀ ਹਰਿ ਗੋਵਿਦ ਸੁਨਤਿ ਬਖਾਨਾ। ਸਿਰਜਨਹਾਰ ਏਕ ਹਮ ਜਾਨਾ।**
**ਇਕ ਸਮ ਪੰਚਹੁੰ ਤਤ ਤੇ ਬਨੇ। ਇੰਦ੍ਰਯ ਦੇਹਿ ਏਕ ਸਮ ਸਨੇ।**
**ਕਰਨਹਾਰ ਕੋ ਸਿਮਰਹਿ ਜੋਇ। ਸਭਿ ਤੇ ਦੀਰਘ ਜਾਨਹੁ ਸੋਇ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੪, ਅੰਸੂ ੫੪)*

ਇਹ ਸੁਣ ਕੇ ਬਾਦਸ਼ਾਹ ਪ੍ਰਸੰਨ ਹੋਇਆ ਤੇ ਸ਼ੰਕਾ ਨਵਿਰਤ ਹੋ ਗਿਆ। ਦੂਜੇ ਦਿਨ ਬਾਦਸ਼ਾਹ ਸਤਿਗੁਰਾਂ ਨੂੰ ਆਪਣੇ ਨਾਲ ਸ਼ਿਕਾਰ ਖੇਡਣ ਲਈ ਲੈ ਗਿਆ। ਸਤਿਗੁਰੂ ਜੀ ਨੇ ਜੰਗਲ ਵਿਚ ਜਾ ਕੇ ਅਕਬਰ ਬਾਦਸ਼ਾਹ ਦੇ ਭਰਾ ਕਾਸਮ ਬੇਗ, ਜੋ ਸ਼ੇਰ ਦੀ ਜੂਨੀ ਵਿਚ ਪਿਆ ਹੋਇਆ ਸੀ, ਉਸ ਨੂੰ ਮਾਰ ਕੇ ਉਧਾਰ ਕੀਤਾ। ਸੰਗਤਾਂ ਗੁਰੂ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੁੰਦੀਆਂ ਤੇ ਗੁਰੂ ਜੀ ਨੇ ਦਿੱਲੀ ਵਿਚ ਰਹਿੰਦਿਆਂ ਸੰਗਤਾਂ ਨੂੰ ਸਤਿ ਦਾ ਉਪਦੇਸ਼ ਬਖ਼ਸ਼ਿਆ। ਸੰਗਤਾਂ ਸਤਿਗੁਰੂ ਜੀ ਨੂੰ ਸੱਚੇ ਪਾਤਸ਼ਾਹ ਕਹਿ ਕੇ ਸੰਬੋਧਨ ਕਰਨ ਤਾਂ ਬਾਦਸ਼ਾਹ ਦੇ ਮਨ 'ਚ ਸ਼ੰਕਾ ਬਣਿਆ ਕਿ ਮੈਨੂੰ ਕੋਈ ਸੱਚੇ ਪਾਤਸ਼ਾਹ ਕਿਉਂ ਨਹੀਂ ਕਹਿੰਦਾ ? ਫਿਰ ਬਾਦਸ਼ਾਹ ਨੂੰ ਕਿਸੇ ਕੰਮ ਕਾਰਨ ਆਗਰੇ ਜਾਣਾ ਪੈ ਗਿਆ ਤੇ ਉਸ ਨੇ ਬੇਨਤੀ ਕਰਕੇ ਸਤਿਗੁਰਾਂ ਨੂੰ ਭੀ ਨਾਲ ਲੈ ਲਿਆ। ਆਗਰੇ ਰਹਿੰਦਿਆਂ ਬਾਦਸ਼ਾਹ ਇਕ ਦਿਨ ਸਤਿਗੁਰੂ ਜੀ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਨਿਕਲਿਆ। ਜੰਗਲ ਵਿਚ ਅਤਿ ਦੀ ਗਰਮੀ ਹੋਣ ਕਾਰਨ ਜੰਗਲ ਤੋਂ ਬਾਹਰ ਨਿਕਲ ਕੇ ਦਰੱਖ਼ਤਾਂ ਹੇਠ ਡੇਰੇ ਕੀਤੇ। ਸਤਿਗੁਰੂ ਜੀ ਦਾ ਡੇਰਾ ਬਾਦਸ਼ਾਹ ਦੇ ਡੇਰੇ ਤੋਂ ਕੁਝ ਕੁ ਦੂਰੀ ਉੱਤੇ ਸੀ। ਇੰਨੇ ਨੂੰ ਇਕ ਪ੍ਰੇਮੀ ਗੁਰਸਿੱਖ, ਜੋ ਘਾਹ ਵੇਚ ਕੇ ਗੁਜ਼ਾਰਾ ਕਰਦਾ ਸੀ, ਉਹ ਘਾਹ ਵੇਚ ਕੇ ਟਕਾ ਹੱਥ ਵਿਚ ਲੈ ਕੇ ਸਤਿਗੁਰਾਂ ਦੇ ਦਰਸ਼ਨਾਂ ਲਈ ਪਹੁੰਚਿਆ। ਉਸ ਨੇ ਪੁੱਛਿਆ ਕਿ ਮੈਂ ਸੱਚੇ ਪਾਤਸ਼ਾਹ ਦੇ ਦਰਸ਼ਨ ਕਰਨੇ ਹਨ। ਉਹ ਕਿਥੇ ਹਨ ? ਬਾਦਸ਼ਾਹ ਦੇ ਬੰਦੇ ਨੇ ਜਹਾਂਗੀਰ ਦੇ ਡੇਰੇ ਵੱਲ ਇਸ਼ਾਰਾ ਕਰ ਦਿੱਤਾ। ਸਿੱਖ ਨੇ ਪਹਿਲਾਂ ਕਦੀ ਸਤਿਗੁਰਾਂ ਦੇ ਦਰਸ਼ਨ ਨਹੀਂ ਕੀਤੇ ਸਨ। ਉਸ ਨੇ ਜਹਾਂਗੀਰ ਅੱਗੇ ਟਕਾ ਰੱਖ ਕੇ ਮੱਥਾ ਟੇਕ ਦਿੱਤਾ ਅਤੇ ਹੱਥ ਜੋੜ ਕੇ ਇਸ ਪ੍ਰਕਾਰ ਬੇਨਤੀ ਕੀਤੀ; ਜੈਸਾ ਕਿ :

**ਹਾਥ ਜੋਰਿ ਪੁਨ ਅਰਜ਼ ਗੁਜ਼ਾਰੀ। ਸਾਚੋ ਪਾਤਸ਼ਾਹੁ ਗੁਰੁ ਭਾਰੀ ॥੧੦॥**
**ਦਰਸ਼ਨ ਕੀ ਅਭਿਲਾਖ ਘਨੇਰੀ। ਸੁਨਹੁ ਸ੍ਰੋਨ ਦੇ ਬਿਨਤੀ ਮੋਰੀ।**
**ਦੀਨ ਦੁਨੀ ਕੋ ਮਾਲਿਕ ਅਹੈਂ। ਸਾਚੋ ਪਾਤਿਸ਼ਾਹੁ ਇਮ ਕਹੈਂ ॥੧੧॥**
**ਦਾਸ ਗਰੀਬ ਜਾਨਿ ਕਰਿ ਮੋਹੀ। ਬਨਹੁ ਸਹਾਇ ਮ੍ਰਿਤੂ ਜਬ ਹੋਹੀ।**
**ਅਪਰ ਕਾਮਨਾ ਕੋਇ ਨ ਨਾਥ। ਜਮ ਤੇ ਰਾਖਹੁ ਦੇ ਕਰਿ ਹਾਥ ॥੧੨॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੪, ਅੰਸੂ ੫੭)*

ਸਿੱਖ ਦੀ ਇਹ ਬੇਨਤੀ ਸੁਣ ਕੇ ਬਾਦਸ਼ਾਹ ਸੋਚਣ ਲੱਗਾ ਕਿ ਮੈਂ ਪਰਲੋਕ ਵਿਚ ਇਸ ਦੀ ਸਹਾਇਤਾ ਕਿਵੇਂ ਕਰ ਸਕਦਾ ਹਾਂ ? ਬਾਦਸ਼ਾਹ ਨੇ ਕਿਹਾ ਕਿ 'ਸਿੱਖਾ ! ਜੋ ਕੁਝ ਵੀ ਤੈਨੂੰ ਚਾਹੀਦਾ ਹੈ, ਉਹ ਹੀਰੇ, ਮੋਤੀ, ਜਵਾਹਰਾਤ, ਧਨ ਆਦਿ ਮੈਂ ਤੈਨੂੰ ਦੇ ਸਕਦਾ ਹਾਂ। ਤੂੰ ਚਾਹੇ ਤਾਂ ਮੈਂ ਤੈਨੂੰ ਵੱਡਾ ਅਹਿਲਕਾਰ ਜਾਂ ਵਜ਼ੀਰ ਭੀ ਬਣਾ ਸਕਦਾ ਹਾਂ, ਪਰੰਤੂ ਪ੍ਰਲੋਕ ਵਿਚ ਮੈਂ ਤੇਰੀ ਸਹਾਇਤਾ ਨਹੀਂ ਕਰ ਸਕਦਾ। ਕਿਉਂਕਿ ਮੈਂ ਤਾਂ ਇਸ ਲੋਕ ਦਾ ਬਾਦਸ਼ਾਹ ਹਾਂ। ਪਰਲੋਕ ਦੇ ਸਹਾਇਕ ਗੁਰੂ ਜੀ ਦਾ ਡੇਰਾ ਤਾਂ ਅੱਗੇ ਹੈ।' ਇਹ ਸੁਣਦਿਆਂ ਹੀ ਸਿੱਖ ਨੇ ਝੱਟ ਆਪਣਾ ਟਕਾ ਬਾਦਸ਼ਾਹ ਦੇ ਅੱਗਿਉਂ ਚੁੱਕ ਲਿਆ ਅਤੇ ਜਾ ਛੇਵੇਂ ਸਤਿਗੁਰਾਂ ਦੇ ਚਰਨਾਂ 'ਤੇ ਟਕਾ ਰੱਖ ਕੇ ਪਿਆਰ ਸਹਿਤ ਨਮਸਕਾਰ ਕੀਤੀ। ਸਿੱਖ ਦੇ ਪਿੱਛੇ ਪਿੱਛੇ ਬਾਦਸ਼ਾਹ ਵੀ ਸਤਿਗੁਰਾਂ ਪਾਸ ਪਹੁੰਚ ਗਿਆ। ਟਕਾ ਗੁਰੂ ਜੀ ਦੇ ਚਰਨੀਂ ਰੱਖ ਕੇ ਸਿੱਖ ਨੇ ਇਸ ਤਰ੍ਹਾਂ ਬੇਨਤੀ ਕੀਤੀ; ਜੈਸਾ ਕਿ :

**ਟਕਾ ਰਾਖਿ ਕਰਿ ਅਰਜ਼ ਗੁਜ਼ਾਰੀ। ਮੈਂ ਆਯਹੁ ਗੁਰੁ ਸ਼ਰਨਿ ਤੁਮਾਰੀ ॥੨੨॥**
**ਅੰਤਕਾਲ ਮਹਿ ਬਨਹੁ ਸਹਾਈ। ਜਮਦੂਤਨਿ ਤੇ ਲੇਹੁ ਬਚਾਈ।** *(ਰਾਸ ੪, ਅੰਸੂ ੫੭)*

ਸਿੱਖ ਦੀ ਨਿਮਰਤਾ, ਸ਼ਰਧਾ ਭਰੀਆਂ ਬੇਨਤੀਆਂ ਅਤੇ ਹਿਰਦੇ ਦਾ ਪਿਆਰ ਵੇਖ ਕੇ ਦੀਨ ਦਿਆਲੂ ਸਤਿਗੁਰੂ ਜੀ ਰਹਿਮਤ ਦੇ ਘਰ ਵਿਚ ਆ ਕੇ ਸਿੱਖ ਨੂੰ ਕਹਿਣ ਲੱਗੇ; ਜੈਸਾ ਕਿ :

**ਸੁਨਿ ਸਤਿਗੁਰੂ ਕ੍ਰਿਪਾਲ ਬਖਾਨਾ। ਸਿਮਰਹੁ ਸੱਤਿਨਾਮ ਕੱਲਯਾਨਾ ॥੨੪॥**
**ਧਰਮ ਕਿਰਤ ਕਰਿ ਖਾਹੁ ਆਹਾਰਾ। ਇਨ ਦੋਇਨ ਤੇ ਸਦਾ ਸੁਖਾਰਾ ॥**
**ਨਹਿਂ ਜਮਦੂਤ ਦੇਖਿਬੇ ਪਾਵਹਿਂ। ਕਰ ਦੇ ਕਰਿ ਸਤਿਗੁਰੂ ਬਚਾਵਹਿਂ ॥੨੫॥** *(ਰਾਸ ੪, ਅੰਸੂ ੫੭)*

ਇਹ ਸੁਣ ਕੇ ਬਾਦਸ਼ਾਹ ਨੂੰ ਸਮਝ ਪੈ ਗਈ ਕਿ ਸਤਿਗੁਰੂ ਜੀ ਨੂੰ ਲੋਕੀਂ ਸੱਚੇ ਪਾਤਸ਼ਾਹ ਇਸ ਕਰਕੇ ਕਹਿੰਦੇ ਹਨ ਕਿ ਉਹ ਪਰਲੋਕ ਦੇ ਵੀ ਸਹਾਇਕ ਹਨ। ਸਿੱਖ ਦੇ ਜਾਣ ਤੋਂ ਮਗਰੋਂ ਬਾਦਸ਼ਾਹ ਨੇ ਗੁਰੂ ਜੀ ਨੂੰ ਪੁੱਛਿਆ ਕਿ ਤੁਸੀਂ ਸਿੱਖ ਦੇ ਕੇਵਲ ਇਕ ਟਕੇ ਬਦਲੇ ਮੁਕਤੀ ਦੇ ਦਿੱਤੀ ਹੈ। ਕੀ ਮੁਕਤੀ ਇੰਨੀ ਸਸਤੀ ਹੈ ? ਤਾਂ ਉਸ ਦਾ ਸ਼ੰਕਾ ਦੂਰ ਕਰਨ ਲਈ ਸਤਿਗੁਰੂ ਜੀ ਨੇ ਕਿਹਾ ਕਿ ਬਾਦਸ਼ਾਹ ! ਟਕਾ ਮੁਕਤੀ ਦਾ ਮੁੱਲ ਨਹੀਂ ਹੈ। ਇਹ ਤਾਂ ਉਸ ਦੇ ਪਿਆਰ ਅਤੇ ਸੰਤੋਖ ਦੀ ਬਦੌਲਤ ਹੈ। ਤੁਸੀਂ ਉਸ ਸਿੱਖ ਨੂੰ ਟਕੇ ਦੇ ਬਦਲੇ ਕਿੰਨਾ ਧਨ, ਪਦਾਰਥ ਦੇਣ ਦੀ ਗੱਲ ਆਖੀ ਸੀ ਪਰੰਤੂ ਸਿੱਖ ਨੇ ਆਪ ਤੋਂ ਕੁੱਝ ਵੀ ਲੈਣਾ ਸਵੀਕਾਰ ਨਹੀਂ ਕੀਤਾ। ਇਹ ਤਾਂ ਸਿੱਖ ਦੇ ਤਿਆਗ ਅਤੇ ਸੰਤੋਖ ਦਾ ਸਦਕਾ ਹੈ। ਇਹ ਸੁਣ ਕੇ ਬਾਦਸ਼ਾਹ ਹੋਰ ਵੀ ਹੈਰਾਨ ਹੋ ਗਿਆ ਕਿ ਗੁਰੂ ਜੀ ਨੂੰ ਮੇਰੀ ਅਤੇ ਸਿੱਖ ਦੀ ਵਾਰਤਾ ਦਾ ਕਿਵੇਂ ਪਤਾ ਹੈ ? ਝੱਟ ਸਮਝ ਪੈ ਗਈ ਕਿ ਸੱਚਮੁੱਚ ਗੁਰੂ ਜੀ ਅੰਤਰਜਾਮੀ ਅਤੇ ਪਰਲੋਕ ਦੇ ਸਹਾਇਕ ਸੱਚੇ ਪਾਤਸ਼ਾਹ ਹਨ। ਮੈਂ ਤਾਂ ਝੂਠੇ ਸੰਸਾਰ ਦਾ ਬਾਦਸ਼ਾਹ ਹੀ ਹਾਂ। ਸ਼ਰਧਾ ਸਹਿਤ ਬਾਦਸ਼ਾਹ ਨੇ ਗੁਰੂ ਜੀ ਨੂੰ ਨਮਸਕਾਰ ਕੀਤੀ। ਗੁਰਬਾਣੀ ਵਿਚ ਹੋਰ ਵੀ ਅਨੇਕਾਂ ਪ੍ਰਮਾਣ ਮਿਲਦੇ ਹਨ ਜੋ ਉਸ ਪਰਮ ਪਿਤਾ ਪਰਮਾਤਮਾ ਨੂੰ ਸੱਚਾ ਸਾਹਿਬ ਕਰਕੇ ਜਣਾਉਂਦੇ ਹਨ; ਜੈਸਾ ਕਿ :

**ਸਾਚਾ ਸਾਹਿਬੁ ਸਚੁ ਦਰਬਾਰੁ ॥ ਕੀਮਤਿ ਕਉਣੁ ਕਹੈ ਬੀਚਾਰੁ ॥** *(ਧਨਾਸਰੀ ਮ: ੫, ਅੰਗ ੬੭੭)*
**ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ ॥** *(ਅੰਗ ੭੪੯)*
**ਸਚੇ ਮੇਰੇ ਸਾਹਿਬਾ ਸਚੇ ਸਚੁ ਨਾਇਆ ॥** *(ਅੰਗ ੩੦੧)*
**ਸਾਚਾ ਸਾਹਿਬੁ ਮਾਹਰੋ ਸਤਿਗੁਰਿ ਦੀਆ ਦਿਖਾਇ ॥** *(ਅੰਗ ੧੨੭੬)*
**ਸਤਿਗੁਰ ਸਚਾ ਪਾਤਿਸਾਹੁ ਕੂੜੇ ਬਾਦਿਸਾਹ ਦੁਨੀਆਵੇ।** *(ਭਾਈ ਗੁਰਦਾਸ ਜੀ, ਵਾਰ ੧੫, ਪਉੜੀ ੧)*
**ਸਤਿਗੁਰ ਸਚਾ ਪਾਤਿਸਾਹੁ ਗੁਰਮੁਖਿ ਗਾਡੀ ਰਾਹੁ ਚਲਾਇਆ।** *(ਭਾਈ ਗੁਰਦਾਸ ਜੀ, ਵਾਰ ੫, ਪਉੜੀ ੧੩)*

ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਉਸ ਪ੍ਰਭੂ ਤੋਂ ਕੋਈ ਮੰਗਦਾ ਵੀ ਹੈ ? ਤਦ ਫ਼ੁਰਮਾਉਂਦੇ ਹਨ :

## ਆਖਹਿ, ਮੰਗਹਿ, ਦੇਹਿ ਦੇਹਿ; ਦਾਤਿ ਕਰੇ ਦਾਤਾਰੁ ॥

ਹੇ ਸਿੱਧੋ ! ਉਸ ਦਾਤਾਰ ਵਾਹਿਗੁਰੂ ਜੀ ਤੋਂ ਆਖਹਿ = ਮੁੱਖੋਂ ਦੇਹਿ ਦੇਹਿ ਕਹਿ ਕੇ ਸਾਰੇ ਹੀ ਲੋਕ ਮੰਗਹਿ = ਮੰਗਦੇ ਹਨ। ਵਾਹਿਗੁਰੂ ਕਰਮਾਂ ਅਨੁਸਾਰ ਯਥਾ ਉਚਿਤ ਦਾਤ ਦੇਂਦਾ ਹੈ **ਅਥਵਾ** ਸਭ ਦੇਵੀ ਦੇਵਤੇ ਆਖਹਿ = ਆਖ ਕੇ ਮੰਗਹਿ = ਮੰਗਦੇ ਹਨ ਕਿ ਹੇ ਪ੍ਰਭੂ ! ਸਾਨੂੰ ਭੀ ਦੇਹਿ = ਮਨੁੱਖਾ ਦੇਹੀ ਦੇਹਿ = ਦੇ ਦਿਉ ਭਾਵ ਉਹ ਮਨੁੱਖਾ ਦੇਹੀ ਲਈ ਤਰਸਦੇ ਹੋਏ ਉਸ ਪ੍ਰਭੂ ਤੋਂ ਇਹ ਦਾਤ ਮੰਗਦੇ ਹਨ। ਜੋ ਪਰਮਾਤਮਾ ਦਾਤਾਰੁ = ਦਾਤਾ ਰੂਪ ਹੈ, ਉਹ ਦਾਤਿ = ਦਾਤਾਂ ਬਖ਼ਸ਼ਿਸ਼ ਕਰੇ = ਕਰੀ ਜਾਂਦਾ ਹੈ; ਜੈਸਾ ਕਿ :

**ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥** *(ਅੰਗ ੧੧੫੯)*
**ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ ॥** *(ਅੰਗ ੯੩੩)*

**ਅਥਵਾ** ਕਿਤਨੇ ਹੀ ਆਪਣੀ ਆਪਣੀ ਵਾਸਨਾ ਅਨੁਸਾਰ ਆਖਹਿ = ਆਖ ਕੇ ਮੰਗਹਿ = ਮੰਗਦੇ ਹਨ। ਕਿ ਸਾਨੂੰ ਰੋਟੀ, ਦੁੱਧ, ਪੁੱਤ, ਧਨ-ਲਛਮੀ ਆਦਿ ਪਦਾਰਥ ਦੇਹ ਅਤੇ ਦਾਤਾਰੁ = ਦਾਤਾ ਪਰਮੇਸ਼ਰ ਇਨ੍ਹਾਂ

ਦਾਤਿ = ਦਾਤਾਂ ਨੂੰ ਦੇਣਾ ਕਰਦਾ ਹੈ। ਵਾਸਨਾ ਅਨੁਸਾਰ ਸੰਸਾਰੀ ਪਦਾਰਥ ਮੰਗਣ ਵਾਲਿਆਂ ਨੂੰ ਸੰਸਾਰੀ ਪਦਾਰਥਾਂ ਦੀ ਦਾਤ ਦਿੰਦਾ ਹੈ ਅਤੇ ਪਰਮਾਰਥੀ ਦਾਤਾਂ ਮੰਗਣ ਵਾਲਿਆਂ ਨੂੰ ਬ੍ਰਹਮ ਵਿੱਦਿਆ, ਬ੍ਰਹਮ ਗਿਆਨ, ਮੁਕਤ ਪਦਾਰਥ ਆਦਿ। ਪਰਮਾਰਥਕ ਦਾਤਾਂ ਦੀ ਬਖ਼ਸ਼ਿਸ਼ ਕਰਦਾ ਹੈ।

## ਫੇਰਿ, ਕਿ ਅਗੈ ਰਖੀਐ; ਜਿਤੁ ਦਿਸੈ ਦਰਬਾਰੁ ॥

ਉਸ ਵਾਹਿਗੁਰੂ ਜੀ ਅੱਗੇ ਕਿ = ਕਿਹੜੀ ਫੇਰਿ = ਪੁਨਾ ਭਾਵ ਕੀ ਭੇਟਾ ਰੱਖੀਏ ਜਿਤੁ = ਜਿਸ ਨਾਲ ਪ੍ਰਸੰਨ ਹੋ ਕੇ ਉਸ ਦਾ ਸਚਖੰਡ ਰੂਪੀ ਦਰਬਾਰ ਦਿਸੈ = ਦਿਸ ਪਵੇ **ਵਾ:** ਸਤਸੰਗਤ ਰੂਪ ਦਰਬਾਰ ਦਿਸ ਪਵੇ।

## ਮੁਹੌ, ਕਿ ਬੋਲਣੁ ਬੋਲੀਐ; ਜਿਤੁ ਸੁਣਿ ਧਰੇ ਪਿਆਰੁ ॥

ਅਤੇ ਮੁਹੌ = ਮੁੱਖ ਤੋਂ ਕਿ = ਕਿਹੜੇ ਬੋਲਣੁ = ਬਚਨ ਬੋਲੀਐ = ਕਹੀਏ, ਜਿਤੁ = ਜਿਨ੍ਹਾਂ ਬਚਨਾਂ ਨੂੰ ਸੁਣਿ = ਸ੍ਰਵਨ ਕਰ ਕੇ ਉਹ ਪ੍ਰਭੂ ਸਾਡੇ ਨਾਲ ਪਿਆਰੁ = ਪ੍ਰੇਮ ਧਰੇ = ਧਾਰੇ ? ਇਨ੍ਹਾਂ ਦੋਵੇਂ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ :

## ਅੰਮ੍ਰਿਤ ਵੇਲਾ ਸਚੁ ਨਾਉ; ਵਡਿਆਈ ਵੀਚਾਰੁ ॥

ਹੇ ਸਿੱਧ ਪੁਰਸ਼ੋ ! ਜਿਹੜਾ ਅੰਮ੍ਰਿਤ ਵੇਲੇ ਉਠ ਕੇ ਸਚੁ ਨਾਉ = ਸੱਚੇ ਨਾਮ ਦਾ ਜਪਣਾ ਹੈ ਇਹੋ ਉਸ ਲਈ ਸੱਚੀ ਭੇਟਾ ਹੈ ਅਤੇ ਉਸ ਦੀਆਂ ਵਡਿਆਈਆਂ ਦੀ ਵੀਚਾਰ ਕਰਨੀ ਚਾਹੀਦੀ ਹੈ, ਜਿਨ੍ਹਾਂ ਦੀ ਵੀਚਾਰ ਸੁਣ ਕੇ ਉਹ ਪ੍ਰਭੂ ਸਾਡੇ ਨਾਲ ਪਿਆਰ ਕਰੇਗਾ।

### ਅੰਮ੍ਰਿਤ ਵੇਲੇ ਦੀ ਬਾਬਤ ਕੁਝ ਪ੍ਰਮਾਣ ਤੇ ਵੀਚਾਰ

**ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥**
**ਕਾੜ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥** *(ਅੰਗ ੨੫੫)*

**ਨਾਉ ਪ੍ਰਭਾਤੈ ਸਬਦਿ ਧਿਆਈਐ, ਛੋਡਹੁ ਦੁਨੀ ਪਰੀਤਾ ॥** *(ਪ੍ਰਭਾਤੀ ਮ: ੧, ਅੰਗ ੧੩੩੦)*

**ਪਹਿਲੈ ਪਹਿਰੈ ਫੁਲੜਾ, ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ੍ ਲਹੰਨਿ ਸੇ, ਸਾਈ ਕੰਨੋ ਦਾਤਿ ॥** *(ਅੰਗ ੧੩੮੪)*

**ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥** *(ਮਾਝ ਮ: ੧, ਅੰਗ ੧੪੬)*

**ਉਦਮੁ ਕਰੇ ਭਲਕੇ ਪਰਭਾਤੀ, ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥** *(ਅੰਗ ੩੦੫)*

**ਬੇਦਾਰੀ ਅਸ੍ਤ ਜ਼ਿੰਦਗੀ-ਇ ਆਰਫ਼ਾਨਿ ਸ਼ੌਕ** (ਜਾਗਣਾ ਹੈ ਜ਼ਿੰਦਗੀ ਪ੍ਰੇਮੀਆਂ ਲਈ ਇਸ ਕਰਕੇ)
**ਗੋਇਆ ਹਰਾਮ ਕਰਦਮ ਅਜ਼, ਆਇੰਦਾ ਖ਼੍ਵਾਬਿ ਸੁਬਹ** (ਗੋਯਾ ਨੇ ਹਰਾਮ ਕਰ ਦਿੱਤੀ ਹੈ ਅੱਗੇ ਤੋਂ ਨੀਂਦਰ ਸਵੇਰ ਦੀ)
**ਜਿਨ੍ਹਾਂ ਅੰਦਰਿ ਸ਼ੌਕ ਸਾਂਈ ਦਾ, ਤਿਨ੍ਹਾਂ ਨੀਂਦ ਨ ਆਈ, ਹਯਾਤੀ ਪਾਈ।**
**ਅੰਮ੍ਰਿਤ ਵੇਲੇ ਨੀਂਦ ਅਸਾਂ ਭੀ, ਗੋਯਾ ਸਿਰੋਂ ਗੰਵਾਈ, ਮਿਲੀ ਵਡਾਈ।** *(ਭਾਈ ਨੰਦ ਲਾਲ, ਗ਼ਜ਼ਲ ੧੭)*

**ਕੁਰਬਾਣੀ ਤਿਨਾਂ ਗੁਰ ਸਿਖਾਂ ਪਿਛਲ ਰਾਤੀ ਉਠਿ ਬਹੰਦੇ।**
**ਕੁਰਬਾਣੀ ਤਿਨਾ ਗੁਰ ਸਿਖਾਂ ਅੰਮ੍ਰਿਤੁ ਵੇਲੈ ਸਰਿ ਨਾਵੰਦੇ।**
**ਕੁਰਬਾਣੀ ਤਿਨਾ ਗੁਰ ਸਿਖਾਂ ਹੁਇ ਇਕ ਮਨਿ ਗੁਰ ਜਾਪੁ ਜਪੰਦੇ।**
**ਕੁਰਬਾਣੀ ਤਿਨਾ ਗੁਰ ਸਿਖਾਂ ਸਾਧ ਸੰਗਤਿ ਚਲਿ ਜਾਇ ਜੁੜੰਦੇ।**
**ਕੁਰਬਾਣੀ ਤਿਨਾ ਗੁਰ ਸਿਖਾਂ ਗੁਰਬਾਣੀ ਨਿਤਿ ਗਾਇ ਸੁਣੰਦੇ।**

**ਕੁਰਬਾਣੀ ਤਿਨਾ ਗੁਰ ਸਿਖਾਂ ਮਨ ਮੇਲੀ ਕਰਿ ਮੇਲਿ ਮਿਲੰਦੇ।**
**ਕੁਰਬਾਣੀ ਤਿਨਾ ਗੁਰ ਸਿਖਾਂ ਭਾਇ ਭਗਤਿ ਗੁਰਪੁਰਬ ਕਰੰਦੇ।**
**ਗੁਰ ਸੇਵਾ ਫਲੁ ਸੁਫਲੁ ਫਲੰਦੇ ॥੨॥** *(ਭਾਈ ਗੁਰਦਾਸ, ਵਾਰ ੧੨, ਪਉੜੀ ੨)*

ਅੰਮ੍ਰਿਤ ਵੇਲੇ ਦੀ ਬਾਬਤ ਗ੍ਰੰਥਾਂ ਵਿਚ ਐਸੀ ਵੀ ਵੀਚਾਰ ਹੈ। ਮਹਾਪੁਰਖਾਂ ਨੇ ਭੀ ਉਚਾਰਿਆ ਹੈ।

੧. ੮੪ ਲੱਖ ਜੂਨੀਆਂ ਵਿੱਚੋਂ ਮਨੁੱਖਾ ਜਨਮ ਅੰਮ੍ਰਿਤ ਵੇਲਾ ਹੈ ਕਿਉਂਕਿ ਇਸ ਵਿਚ ਹੀ ਨਾਮ ਜਪ ਕੇ ਅਮਰ ਹੋ ਸਕੀਦਾ ਹੈ, ਬਾਕੀ ਜੂਨਾਂ ਵਿਚ ਨਹੀਂ।
੨. ਕਲਜੁਗ ਦਾ ਸਮਾਂ, ਚਾਰੇ ਜੁਗਾਂ ਤੋਂ ਅੰਮ੍ਰਿਤ ਵੇਲਾ ਹੈ ਕਿਉਂਕਿ ਇਸ ਜੁਗ ਵਿਚ ਨਾਮ ਅੰਮ੍ਰਿਤ ਜਲਦੀ ਫਲਦਾ ਹੈ।
੩. ਬਾਲਕ ਅਵਸਥਾ ਵੀ ਅੰਮ੍ਰਿਤ ਵੇਲਾ ਹੁੰਦਾ ਹੈ, ਕਿਉਂਕਿ ਬਾਲਕ ਅਵਸਥਾ ਵਿਚ ਵਿਕਾਰਾਂ ਤੇ ਧੰਦਿਆਂ ਵੱਲ ਬਿਰਤੀ ਘੱਟ ਹੁੰਦੀ ਹੈ। ਜਿਵੇਂ ਧਰੂ ਤੇ ਪ੍ਰਹਿਲਾਦ ਨੇ ਬਾਲਕ ਅਵਸਥਾ ਵਿਚ ਨਾਮ ਜਪ ਕੇ ਪ੍ਰਭੂ ਨੂੰ ਪਾ ਲਿਆ ਸੀ।
੪. ਯੁਵਾ ਅਵਸਥਾ ਸਾਰੀ ਉਮਰ ਵਿੱਚੋਂ ਜਵਾਨੀ ਦਾ ਸਮਾਂ ਭਗਤੀ ਤੇ ਸੇਵਾ ਲਈ ਅੰਮ੍ਰਿਤ ਵੇਲਾ ਹੈ; ਜੈਸਾ ਕਿ :

**ਭਵ ਸਾਗਰ ਕੇ ਤਰਨ ਕੋ ਤਰਨ ਅਵਸਥਾ ਆਹਿ ॥** *(ਵੈਰਾਗ ਸ਼ੱਤਕ ਭਰਥਰੀ ਜੀ)*

੫. ਬ੍ਰਿਧ ਅਵਸਥਾ ਵੀ ਅੰਮ੍ਰਿਤ ਵੇਲਾ ਹੈ ਕਿਉਂਕਿ ਵਿਕਾਰਾਂ ਤੇ ਕੰਮ ਧੰਧਿਆਂ ਦਾ ਜ਼ੋਰ ਘਟ ਜਾਂਦਾ ਹੈ।
੬. ਸਾਰੀ ਰਾਤ ਵਿੱਚੋਂ ਰਾਤ੍ਰੀ ਦਾ ਆਖ਼ਰੀ ਤੇ ਚੌਥਾ ਪਹਿਰ ਅੰਮ੍ਰਿਤ ਵੇਲਾ ਹੈ ਉਸ ਸਮੇਂ ਨਾਮ ਅੰਮ੍ਰਿਤ ’ਚ ਬਿਰਤੀ ਟਿਕਦੀ ਹੈ। ਇਹ ਸਮੇਂ ਦਾ ਪ੍ਰਭਾਵ ਹੈ।
੭. ਸਾਰੇ ਸਮਿਆਂ ਵਿੱਚੋਂ ਸਤਿਸੰਗ ਵਿਚ ਜੋ ਸਮਾਂ ਬੀਤੇ, ਸੋ ਅੰਮ੍ਰਿਤ ਵੇਲਾ ਹੈ ਕਿਉਂਕਿ ਉਥੇ ਨਾਮ ਪਰਮਾਤਮਾ ਦੀ ਅੰਮ੍ਰਿਤ ਰੂਪ ਵਡਿਆਈ ਦਾ ਵਰਤਾਰਾ ਵਰਤਦਾ ਹੈ।
੮. ਅੰਮ੍ਰਿਤ ਛਕਣ ਦਾ ਵੇਲਾ ਵੀ ਅੰਮ੍ਰਿਤ ਵੇਲਾ ਹੈ।
੯. ਜਦ ਗੁਰ ਉਪਦੇਸ਼ ਦੁਆਰਾ ਮ੍ਰਿਤੂ ਤੋਂ ਰਹਿਤ ਕਰਨ ਵਾਲੇ ਗਿਆਨ ਦੀ ਪ੍ਰਾਪਤੀ ਕਰਨੀ ਹੈ, ਉਹ ਵੀ ਅੰਮ੍ਰਿਤ ਵੇਲਾ ਹੈ। ਭਾਵ ਅਮਰ ਕਰਨ ਵਾਲਾ ਸਮਾਂ ਹੈ।

*ਸ੍ਰੀ ਗੁਰ ਨਾਨਕ ਪ੍ਰਕਾਸ਼* ਵਿਚ ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਨੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ ਦਾ ਮਹਾਤਮ ਇਸ ਪ੍ਰਕਾਰ ਕਥਨ ਕੀਤਾ ਹੈ :

**ਜਾਮ ਜਾਮਨੀ ਨ੍ਹਾਵਨ ਕਰਿਹੀ। ਕੰਚਨ ਭਾਰ ਦਾਨ ਫਰ-ਫਰਿਹੀ ॥੨੫॥**
**ਚਤੁਰ ਘਟੀ ਨਿਸ ਤੇ ਜੋ ਨ੍ਹਾਵੈ। ਤਿਤਨੋ ਦਾਨ ਰਜਤ ਫਲ ਪਾਵੈ।**
**ਘਟੀ ਰੈਨ ਤੇ ਕਰਹਿ ਸ਼ਨਾਨਾ। ਫਲ ਹ੍ਵੈ ਖੀਰ ਸਵਾ ਮਨ ਦਾਨਾ ॥੨੬॥**
**ਪ੍ਰਾਤਿਕਾਲ ਉਠ ਕਰਿ ਜੋ ਨ੍ਹਾਵੈ। ਮਨ ਜਲ ਦਾਨ ਕਰੇ ਫਲ ਪਾਵੈ।**
**ਦਿਵਸ ਚਰੇ ਤੇ ਨਾਵਹਿ ਜੋਊ। ਤਾਂਕੋ ਹ੍ਵੈ ਨ ਪੁੰਨ ਫਲ ਕੋਊ ॥੨੭॥**
**ਫਲ ਏਤੋ ਹੀ ਦੇਹਿ ਪੁਨੀਤਾ। ਨਿਸ ਤੇ ਨ੍ਹਾਵਨ ਆਦੀ ਰੀਤਾ।**
**ਨਿਗਮਾਗਨ ਕੀ ਅਹੈ ਨਿਦੇਸ਼ਾ। ਨਹਿੰ ਕਛੁ ਮੇਰੇ ਵਾਕ ਨਰੇਸ਼ਾ ॥੨੮॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੪੪)*

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਕੋਲੋਂ ਆਗਿਆ ਲੈ ਕੇ ਮਨਸੁਖ ਸ਼ਾਹ ਸੰਗਲਾਦੀਪ ਵਿਚ ਪਹੁੰਚਿਆ ਤਾਂ ਉਥੇ ਪਹੁੰਚ ਕੇ ਰਾਜੇ ਸ਼ਿਵਨਾਭ ਨੂੰ ਮਿਲਿਆ। ਪਹਿਲਾਂ ਤਾਂ ਏਕਾਦਸੀ ਵਰਤ ਦੇ ਅੰਤਰੀਵ ਅਰਥ ਕਰ ਕੇ ਉਸ ਦਾ ਮਹਾਤਮ ਸਮਝਾਇਆ। ਫਿਰ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕਰਨ ਦਾ ਮਹਾਤਮ ਦੱਸਿਆ।

ਜਿਹੜਾ ਮਨੁੱਖ ਪਹਿਰ ਰਾਤ ਰਹਿੰਦੀ ਉੱਠ ਕੇ ਇਸ਼ਨਾਨ ਕਰਦਾ ਹੈ, ਉਸ ਨੂੰ (੩੨੬੦) ਤੋਲੇ ਸੋਨੇ ਦਾ ਦਾਨ ਦੇਣ ਜਿੰਨਾ ਫਲ ਪ੍ਰਾਪਤ ਹੁੰਦਾ ਹੈ। ਜਿਹੜਾ ਮਨੁੱਖ ਚਾਰ ਘੜੀਆਂ ਰਾਤ ਰਹਿੰਦਿਆਂ ਇਸ਼ਨਾਨ ਕਰ ਲੈਂਦਾ ਹੈ, ਉਸ ਨੂੰ ੩੨੬੦ ਤੋਲੇ ਚਾਂਦੀ ਦੇ ਦਾਨ ਕਰਨ ਜਿਤਨਾ ਫਲ ਪ੍ਰਾਪਤ ਹੁੰਦਾ ਹੈ। ਜਿਹੜਾ ਮਨੁੱਖ ਇਕ ਘੜੀ ਰਾਤ ਰਹਿੰਦਿਆਂ ਇਸ਼ਨਾਨ ਕਰਦਾ ਹੈ, ਉਸ ਨੂੰ ਸਵਾ ਮਣ ਦੁੱਧ ਦਾਨ ਦੇਣ ਜਿਤਨਾ ਫਲ ਪ੍ਰਾਪਤ ਹੁੰਦਾ ਹੈ। ਜਿਹੜਾ ਮਨੁੱਖ ਪ੍ਰਾਤਾਕਾਲ ਉੱਠ ਕੇ ਇਸ਼ਨਾਨ ਕਰਦਾ ਹੈ, ਉਸ ਨੂੰ ਇਕ ਮਣ ਜਲ ਦਾਨ ਕਰਨ ਜਿਤਨਾ ਫਲ ਪ੍ਰਾਪਤ ਹੁੰਦਾ ਹੈ। ਜਿਹੜਾ ਮਨੁੱਖ ਦਿਨ ਚੜ੍ਹਨ 'ਤੇ ਇਸ਼ਨਾਨ ਕਰਦਾ ਹੈ, ਉਸ ਨੂੰ ਸਰੀਰਕ ਪਵਿੱਤਰਤਾ ਤਾਂ ਮਿਲ ਸਕਦੀ ਹੈ ਪਰੰਤੂ ਉਸ ਨੂੰ ਕੋਈ ਪੁੰਨ ਫਲ ਪ੍ਰਾਪਤ ਨਹੀਂ ਹੁੰਦਾ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਕਰਮਾਂ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਹੋ ਸਕੇਗੀ ?*

***ਉੱਤਰ :*** ਤਦ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਕਰਮੀ ਆਵੈ ਕਪੜਾ; ਨਦਰੀ ਮੋਖੁ ਦੁਆਰੁ ॥

੧. ਹੇ ਸਿੱਧੋ ! ਸਕਾਮ ਕਰਮਾਂ ਦੁਆਰਾ ਸਰੀਰ ਰੂਪੀ ਕਪੜਾ ਆਵੈ = ਆ ਕੇ ਮਿਲਦਾ ਹੈ ਪਰੰਤੂ ਸਕਾਮ ਕਰਮਾਂ ਨਾਲ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ ਕਿਉਂਕਿ ਮੋਖੁ ਦੁਆਰੁ = ਮੁਕਤੀ ਦਾ ਦੁਆਰਾ ਜੋ ਗਿਆਨ ਹੈ, ਉਹ ਸਤਿਗੁਰੂ ਜੀ ਦੀ ਨਦਰੀ = ਕ੍ਰਿਪਾ ਦ੍ਰਿਸ਼ਟੀ ਦੁਆਰਾ ਹੀ ਮਿਲਦਾ ਹੈ।

੨. ਜੋ ਪੁਰਸ਼ ਨਿਸ਼ਕਾਮ ਕਰਮ ਕਰਦਾ ਹੈ ਉਸ ਨੂੰ ਪ੍ਰੇਮ ਰੂਪੀ ਕਪੜਾ = ਬਸਤਰ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ ॥** *(ਅੰਗ ੫੨੦)*

ਜਦੋਂ ਪ੍ਰੇਮ ਰੂਪੀ ਕਪੜਾ ਪ੍ਰਾਪਤ ਹੁੰਦਾ ਹੈ ਤਾਂ ਸਤਿਗੁਰੂ ਦੀ ਨਦਰੀ = ਕ੍ਰਿਪਾ ਦ੍ਰਿਸ਼ਟੀ ਮੋਖ = ਮੁਕਤੀ ਦਾ ਦੁਆਰੁ = ਦਰਵਾਜ਼ਾ ਭਾਵ ਗਿਆਨ ਪ੍ਰਾਪਤ ਹੁੰਦਾ ਹੈ **ਵਾ:** ਗਿਆਨ ਦ੍ਰਿਸ਼ਟੀ ਵਾਲੇ ਸਤਿਗੁਰਾਂ ਦੀ ਕਿਰਪਾ ਦ੍ਰਿਸ਼ਟੀ ਕਰਕੇ ਦੁਆਰੁ = ਦੁਆਰਿਆਂ ਵਾਲੇ ਸੰਸਾਰ ਤੋਂ ਮੋਖ = ਕੈਵਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

## ਨਾਨਕ, ਏਵੈ ਜਾਣੀਐ; ਸਭੁ ਆਪੇ ਸਚਿਆਰੁ ॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਫਿਰ ਏਵੈ = ਇਸ ਪ੍ਰਕਾਰ ਜਾਣੀਐ = ਜਾਣ ਲਈਦਾ ਹੈ ਕਿ ਸਭਨਾਂ ਵਿਚ ਉਹ ਆਪ ਹੀ ਸਚਿਆਰ = ਸੱਚਾ ਪ੍ਰਭੂ ਵਰਤ ਰਿਹਾ ਹੈ **ਅਥਵਾ** ਉਹ ਸਾਰੇ ਸੰਸਾਰ ਨੂੰ ਏਵੈ = ਨਿਸ਼ਚੇ ਨਾਲ ਮਿਥਿਆ ਰੂਪ ਜਾਣੀਐ = ਜਾਣਦਾ ਹੈ ਅਤੇ ਆਪੇ = ਆਪਣੇ ਸਰੂਪ ਦਾ ਗਿਆਨ ਸਚਿਆਰ = ਸੱਚਾ ਨਿਸਚੇ ਕਰਦਾ ਹੈ ॥੪॥

### ਦੂਸਰਾ ਅਰਥ ਅੰਨਵੈ ਅਨੁਸਾਰ

ਅੰਨਵੈ ਦੋ ਪ੍ਰਕਾਰ ਦਾ ਹੁੰਦਾ ਹੈ—੧. **ਦੰਡਕ ਅੰਨਵੈ** = ਸਾਰੀਆਂ ਤੁਕਾਂ ਦਾ ਅੰਨਵੈ ਕਰਕੇ ਅਰਥ ਕਰਨਾ। ੨. **ਖੰਡਕ ਅੰਨਵੈ** = ਛੋਟੇ ਛੋਟੇ ਪਦਾਂ ਦੇ ਵੱਖੋ-ਵੱਖਰੇ ਅਰਥ ਕਰਨੇ।

### ਪਹਿਲਾਂ ਦੰਡਕ ਰੀਤੀ ਅਨੁਸਾਰ ਅਰਥ ਹੈ :

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਕੋਲ ਜੋ ਪ੍ਰਸ਼ਨ ਕੀਤੇ ਉਨ੍ਹਾਂ ਪ੍ਰਸ਼ਨਾਂ ਨੂੰ ਇਸੇ ਪਉੜੀ ਦੁਆਰਾ ਕਥਨ ਕਰ ਕੇ ਉੱਤਰ ਦਿੰਦੇ ਹਨ।

(ਮੁਹੌ ਕਿ ਬੋਲਣੁ ਬੋਲੀਐ) ਹੇ ਗੁਰੂ ਜੀ ! ਆਪ ਦਇਆ ਦ੍ਰਿਸ਼ਟੀ ਕਰਕੇ ਦੱਸੋ ਕਿ ਸਿੱਖ ਨੂੰ ਸੱਚੇ ਗੁਰੂ ਦੀ ਸ਼ਰਨ ਵਿਚ ਜਾ ਕੇ ਮੁਹੌ = ਮੁਖੋਂ ਕਿ = ਕਿਸ ਤਰ੍ਹਾਂ ਦੇ ਬੋਲਣੁ = ਬਚਨ ਬੋਲੀਐ = ਉਚਾਰਨੇ ਚਾਹੀਦੇ ਹਨ ?

***ਉੱਤਰ :*** (ਜਿਤੁ ਸੁਣਿ ਧਰੇ ਪਿਆਰੁ) ਹੇ ਸਿੱਖਾ ! ਐਸੇ ਬੇਨਤੀ ਪੂਰਵਕ ਨਿਮਰਤਾ ਵਾਲੇ ਬਚਨ ਬੋਲਣੇ ਚਾਹੀਦੇ ਹਨ[੧], ਜਿਤੁ = ਜਿਸ ਬਚਨਾਂ ਨੂੰ ਸੁਣਿ = ਸਰਵਣ ਕਰ ਕੇ ਗੁਰੂ ਜੀ ਸਿੱਖ ਨਾਲ ਪਿਆਰੁ = ਪ੍ਰੇਮ, ਸਨੇਹ ਧਰੇ = ਧਾਰਨ ਕਰਨ **ਅਥਵਾ**

***ਪ੍ਰਸ਼ਨ :*** *(ਮੁਹੌ ਕਿ ਬੋਲਣੁ ਬੋਲੀਐ) ਪੂਰੇ ਗੁਰਾਂ ਨੂੰ ਸਿੱਖ ਦੇ ਤਾਈਂ ਕਿਸ ਤਰ੍ਹਾਂ ਦੇ ਵਾਕ ਮੁਖੋਂ ਕਥਨ ਕਰਨੇ ਚਾਹੀਦੇ ਹਨ।*

***ਉੱਤਰ :*** (ਜਿਤੁ ਸੁਣਿ ਧਰੇ ਪਿਆਰੁ) ਸਤਿਗੁਰਾਂ ਨੂੰ ਐਸੇ ਵੈਰਾਗਮਈ ਤੇ ਨਾਮ ਰਸ ਵਾਲੇ ਬਚਨ ਬੋਲਣੇ ਚਾਹੀਦੇ ਹਨ, ਜਿਸ ਬਚਨਾਂ ਨੂੰ ਸੁਣ ਕੇ ਸਿੱਖ ਵੈਰਾਗ ਦੇ ਸਹਿਤ, ਸੰਸਾਰ ਤੋਂ ਮਨ ਕਰਕੇ ਉਪਰਾਮ ਤੇ ਪਰਮੇਸ਼ਰ ਦੇ ਮਿਲਣ ਦੀ ਇੱਛਾ ਵਾਲਾ ਹੋ ਕੇ ਗੁਰਾਂ ਨਾਲ ਪਿਆਰ ਧਾਰਨਾ ਕਰੇ।

***ਪ੍ਰਸ਼ਨ :*** ਹੇ ਸਤਿਗੁਰੂ ਜੀ ! ਸਿੱਖ ਨੂੰ ਕੀ ਕਰਤੱਬ ਕਰਨੇ ਚਾਹੀਦੇ ਹਨ ?

***ਉੱਤਰ :***

(ਕਰਮੀ ਆਵੈ, ਮੋਖੁ ਦੁਆਰੁ ਕਪੜਾ) ਸਿੱਖ ਕਰਮੀ ਭਾਵ ਨਿਸ਼ਕਾਮੀ ਹੋ ਕੇ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਆਵੈ = ਆਉਣਾ ਕਰੇ ਅਤੇ ਇਉਂ ਬੇਨਤੀ ਕਰੇ ਕਿ ਹੇ ਸਤਿਗੁਰੂ ਜੀ ! ਮੈਨੂੰ ਆਪ ਜੀ ਸੰਸਾਰ ਰੂਪੀ ਦੁਆਰੇ ਤੋਂ ਮੋਖੁ = ਮੁਕਤ ਹੋਣ ਵਾਸਤੇ ਗਿਆਨ ਰੂਪੀ ਕਪੜਾ = ਬਸਤ੍ਰ ਦੇਣਾ ਕਰੋ। ਜਦ ਸਿੱਖ ਇਉਂ ਬੇਨਤੀ ਕਰੇ ਤਾਂ

(ਆਖਹਿ ਦਾਤਾਰੁ, ਦਾਤਿ ਕਰੇ ਦੇਹਿ) ਤਾਂ ਦਾਤਾਰੁ = ਦਾਤਾਂ ਦੇਣ ਵਾਲੇ ਸਤਿਗੁਰੂ ਜੀ ਨਾਮ ਦੀ ਦਾਤ ਮੁੱਖੋਂ ਆਖਹਿ = ਕਹਿ ਕੇ ਦੇਹਿ = ਦੇਣਾ ਕਰੇ = ਕਰਦੇ ਹਨ।

***ਪ੍ਰਸ਼ਨ :*** *ਇਸ ਪ੍ਰਕਾਰ ਸਤਿਗੁਰਾਂ ਤੋਂ ਨਾਮ ਦੀ ਦਾਤ ਪ੍ਰਾਪਤ ਕਰਕੇ ਫੇਰ ਸਿੱਖ ਸਤਿਗੁਰੂ ਜੀ ਅੱਗੇ ਬੇਨਤੀ ਕਰੇ ਕਿ ਮੈਂ ਸਰੂਪ ਦੀ ਸਾਖਿਆਤਤਾ ਕਿਸ ਪ੍ਰਕਾਰ ਕਰਾਂ ?*

***ਉੱਤਰ :***

(ਅੰਮ੍ਰਿਤ ਵੇਲਾ ਸਚੁ ਨਾਉ) ਹੇ ਸਿੱਖ ! ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਭਾਵ ਮੁਕਤ ਹੋਣ ਦਾ ਇਹੋ ਮਨੁੱਖਾ ਜਨਮ ਤੇਰਾ ਵੇਲਾ ਹੈ, ਇਸ ਦੇ ਵਿਚ ਸਚੁ ਨਾਉ = ਸੱਚੇ ਨਾਮ ਨੂੰ ਜਪਣਾ ਕਰ; ਕਿਉਂਕਿ

(ਸਾਚਾ ਸਾਹਿਬੁ ਸਾਚੁ ਨਾਇ) ਉਸ ਸਾਚਾ = ਸੱਚ ਸਰੂਪ ਸਾਹਿਬੁ = ਮਾਲਕ ਪਰਮੇਸ਼ਰ ਦੀ ਪ੍ਰਾਪਤੀ ਦਾ ਸਾਧਨ ਕੇਵਲ ਸਾਚੁ = ਸੱਚਾ ਨਾਇ = ਨਾਮ ਹੀ ਹੈ।

ਸਤਿਗੁਰਾਂ ਤੋਂ ਨਾਮ ਦੀ ਦਾਤ ਲੈ ਕੇ ਸਿੱਖ ਫੇਰ ਬੇਨਤੀ ਕਰੇ ਕਿ ਹੇ ਸਤਿਗੁਰੂ ਜੀ ! ਮੈਨੂੰ ਪ੍ਰੋਖ ਗਿਆਨ ਅਤੇ ਅਪ੍ਰੋਖ ਗਿਆਨ ਦੀ ਬਖ਼ਸ਼ਿਸ਼ ਦੇਣਾ ਕਰੋ। ਤਦ ਬੇਨਤੀ ਸੁਣ ਕੇ ਸਤਿਗੁਰੂ ਜੀ ਸਿੱਖ ਦੇ ਤਾਈਂ ਉਪਦੇਸ਼ ਦਿੰਦੇ ਹਨ।

(ਫੇਰਿ ਕਿ ਅਗੈ ਰਖੀਐ) ਹੇ ਸਿੱਖਾ ! ਨਿਸ਼ਕਾਮ ਕਰਮਾਂ ਤੋਂ ਬਾਅਦ ਪਹਿਲਾਂ ਵਾਹਿਗੁਰੂ ਦੇ ਨਾਮ ਦਾ ਸਰਵਣ ਕਰ, ਅਗੈ = ਅੱਗੇ ਮੰਨਣ ਕਰ, ਫੇਰ ਨਿਧਿਆਸਣ ਕਰ ਅਤੇ ਹਿਰਦੇ ਵਿਚ ਤਤ ਤ੍ਵੰ ਦਾ ਸੰਸ਼ੋਧਨ ਕਰ ਕੇ ਰੱਖ ਤਾਂ ਤੈਨੂੰ ਪ੍ਰੋਖ ਤੇ ਅਪ੍ਰੋਖ ਗਿਆਨ ਦੀ ਬਖ਼ਸ਼ਿਸ਼ ਮਿਲੇਗੀ।

(ਜਿਤੁ ਦਿਸੈ ਦਰਬਾਰੁ) ਜਿਤੁ = ਜਿਸ ਕਰਕੇ ਤੈਨੂੰ ਪਰਮੇਸ਼ਰ ਦਾ ਸੱਚਖੰਡ ਰੂਪੀ ਦਰਬਾਰ ਦਿਸੈ = ਦਿਸ ਪਵੇਗਾ।

(ਵਡਿਆਈ ਵੀਚਾਰੁ) ਇਸ ਪ੍ਰਕਾਰ ਮਹਾਰਾਜ ਜੀ ਸਾਰਿਆਂ ਵਿਚ ਆਤਮ ਸਰੂਪ **ਵਾ:** ਸੱਚ ਸਰੂਪ ਦੀ ਵੀਚਾਰ ਰੂਪ ਵਡਿਆਈ ਸਿੱਖ ਤਾਈਂ ਬਖ਼ਸ਼ ਦਿੰਦੇ ਹਨ ਭਾਵ ਜੀਵ ਦੀ ਅਲਪੱਗਤਾ ਈਸ਼ਰ ਦੀ ਸਰਬੱਗਤਾ, ਇਉਂ ਦੋਹਾਂ ਦੇ ਵਾਚ ਅਰਥ ਦਾ ਤਿਆਗ ਕਰਾ ਕੇ ਜੀਵ ਈਸ਼ ਦੀ ਏਕਤਾ ਕਰਾਉਂਦੇ ਹਨ।

---

੧. **ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹਾਰੇ ਲੇਖੇ ॥** *(ਅੰਗ ੬੯੪)*

(ਭਾਖਿਆ ਭਾਉ ਅਪਾਰੁ) ਜਿਸ ਨੂੰ ਇਸ ਤਰ੍ਹਾਂ ਦੀ ਗੁਰੂ ਜੀ ਉਪਦੇਸ਼ ਭਾਖਿਆ = ਉਚਾਰਨ ਕਰਕੇ ਉਪਰੋਕਤ ਦਾਤ ਬਖ਼ਸ਼ਦੇ ਹਨ ਉਸ ਦੇ ਤਾਈਂ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੇ ਸਰੂਪ ਦਾ ਭਾਉ = ਪ੍ਰਕਾਸ਼ ਹੋ ਜਾਂਦਾ ਹੈ।

(ਨਾਨਕ ਏਵੈ ਜਾਣੀਐ) ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਪ੍ਰਕਾਸ਼ ਕਰਕੇ ਸਿੱਖ ਏਵੈ = ਇਸ ਤਰ੍ਹਾਂ ਜਾਣ ਲੈਂਦਾ ਹੈ ਕਿ (ਸਭੁ ਆਪੇ ਸਚਿਆਰੁ) ਆਪੇ = ਆਪਣਾ ਆਤਮ ਸਰੂਪ ਹੀ ਸਭੁ = ਸਾਰਿਆਂ ਵਿਚ ਸਚਿਆਰੁ = ਸੱਚ ਸਰੂਪ ਹੈ।

## ਦੂਸਰਾ ਖੰਡਕ ਅੰਨਵੇ ਅਨੁਸਾਰ ਅਰਥ ਹੈ :

### ਸਾਚਾ ਸਾਹਿਬੁ ਸਾਚੁ ਨਾਇ

ਜੋ ਸਾਚਾ = ਨਾਸ਼ ਰਹਿਤ ਸਰੂਪ ਹੈ। (ਤ੍ਰੈਈ ਕਾਲ ਅਬਾਧਤੂੰ ਸਤਤੂੰ।) ਮਾਇਆ ਬ੍ਰਿਤੀ ਦੁਆਰਾ ਭਾਵ ਮਾਇਆ ਸਬਲ ਹੋ ਕੇ ਸਾਰਿਆਂ ਦਾ ਸਾਹਿਬੁ = ਮਾਲਕ ਹੈ।

***ਪ੍ਰਸ਼ਨ :*** *ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*

***ਉੱਤਰ :***

ਉਸ ਵਾਹਿਗੁਰੂ ਦੀ ਪ੍ਰਾਪਤੀ ਉਸ ਦੇ ਸਾਚੁ = ਸੱਚੇ ਨਾਇ = ਨਾਮ ਦੁਆਰਾ ਹੁੰਦੀ ਹੈ। ਜੈਸਾ ਕਿ :

**ਕਿਰਤਮ ਨਾਮ ਕਥੇ ਤੇਰੇ ਜਿਹਬਾ॥ ਸਤਿ ਨਾਮੁ ਤੇਰਾ ਪਰਾ ਪੂਰਬਲਾ॥** *(ਅੰਗ ੧੦੮੩)*

ਇਸ ਪ੍ਰਕਾਰ ਸਰੂਪ ਲੱਖਣ ਸਤਿਨਾਮ ਦੇ ਜਪਣ ਦੁਆਰਾ ਉਸ ਵਾਹਿਗੁਰੂ ਦੀ ਪ੍ਰਾਪਤੀ ਹੁੰਦੀ ਹੈ।

### ਭਾਖਿਆ ਭਾਉ ਅਪਾਰੁ॥

ਜਿਨ੍ਹਾਂ ਨੇ ਉਸ ਵਾਹਿਗੁਰੂ ਦੇ ਨਾਮ ਨੂੰ ਭਾਉ = ਪ੍ਰੇਮ ਨਾਲ ਭਾਖਿਆ = ਉਚਾਰਣ ਕੀਤਾ ਹੈ। ਉਨ੍ਹਾਂ ਮਹਾਨ ਸਤਿ ਪੁਰਸ਼ਾਂ ਨੂੰ ਅਪਾਰੁ = ਪਾਰਾਵਾਰ ਤੋਂ ਰਹਿਤ ਵਾਹਿਗੁਰੂ ਜੀ ਦਾ ਭਾਉ = ਪ੍ਰਕਾਸ਼ ਹੋ ਗਿਆ ਹੈ, ਉਨ੍ਹਾਂ ਨੂੰ ਆਪਣੇ ਸ਼ੁੱਧ ਸਰੂਪ ਦਾ ਗਿਆਨ ਹੋ ਜਾਂਦਾ ਹੈ।

### ਆਖਹਿ ਮੰਗਹਿ ਦੇਹਿ ਦੇਹਿ

ਜੋ ਅਧਿਕਾਰੀ ਜਨ ਹਨ, ਉਹ ਆਖਹਿ = ਆਖਦੇ ਹਨ ਅਤੇ ਸਤਿਗੁਰਾਂ ਦੇ ਹਜ਼ੂਰ ਮੰਗਹਿ = ਮੰਗਦੇ ਹਨ ਕਿ ਮਹਾਰਾਜ ਜੀ! ਆਪ ਜੀ ਕਿਰਪਾ ਕਰਕੇ ਸਾਨੂੰ ਨਿਸ਼ਕਾਮ ਕਰਮ, ਸ੍ਰਵਣ, ਮੰਨਣ, ਨਿਧਿਆਸਣ ਗਿਆਨ ਦੀ ਬਖ਼ਸ਼ਿਸ਼ ਕਰੋ ਅਤੇ ਅੰਤਰਜਾਮੀ ਸਤਿਗੁਰੂ ਜੀ ਸ੍ਰਵਣ ਗਿਆਨ ਦੇਹਿ = ਦੇ ਕੇ ਭਾਵ ਬਖ਼ਸ਼ਿਸ਼ ਕਰ ਕੇ ਜੋ ਅਧਿਕਾਰੀ ਦਾ ਪ੍ਰਮਾਣ ਗਤ ਸੰਸਾ[੧] ਹੈ, ਉਸ ਦਾ ਨਾਸ਼ ਕਰਦੇ ਹਨ। ਮੰਨਣ ਗਿਆਨ ਦੀ ਦੇਹਿ =

---

੧. ਸੋ ਸੰਸੇ ਤਿੰਨ ਪ੍ਰਕਾਰ ਦੇ ਮੰਨੇ ਹਨ : (ੳ) ਪ੍ਰਮਾਣ ਗਤਿ ਸੰਸਾ, (ਅ) ਪ੍ਰਮੇਯ ਗਤਿ ਸੰਸਾ, (ੲ) ਵਿਪਰਜੇ ਸੰਸਾ।

(ੳ) **ਪ੍ਰਮਾਣ ਗਤਿ ਸੰਸਾ :** ਪ੍ਰਮਾਣ ਗਤਿ ਸੰਸਾ ਉਸ ਨੂੰ ਕਹਿੰਦੇ ਹਨ, ਜਿਵੇਂ ਕਿ ਕਿਸੇ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਨਾ ਕਦੇ ਸੁਣਿਆ ਤੇ ਨਾ ਹੀ ਕਦੇ ਪੜ੍ਹਿਆ ਹੋਵੇ। ਉਸ ਨੂੰ ਇਹ ਸੰਸਾ ਹੈ ਕਿ ਗੁਰਬਾਣੀ ਵਿਚ ਅਦ੍ਵੈਤ ਜਾਂ ਦ੍ਵੈਤ ਦਾ ਕਥਨ ਹੈ ? ਇਹ ਪ੍ਰਮਾਣ ਗਤਿ ਸੰਸਾ ਹੈ। ਇਹ ਸ੍ਰਵਣ ਕਰਕੇ ਨਾਸ਼ ਹੋਵੇਗਾ, ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸ੍ਰਵਣ ਅਤੇ ਦਰਸ਼ਨ ਕੀਤੇ ਤਾਂ ਹੁਕਮ ਆਇਆ :

ਜੈਸਾ ਕਿ : **ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥੧॥ਰਹਾਉ॥** *(ਆਸਾ ਮ: ੧, ਅੰਗ ੩੫੦)*

ਤਥਾ : **ਏਕੋ ਆਪਿ ਵਰਤਦਾ ਪਿਆਰੇ ਘਟਿ ਘਟਿ ਰਹਿਆ ਸਮਾਇ॥੭॥** *(ਆਸਾ ਮ: ੫, ਅੰਗ ੪੩੨)*

ਇਸ ਤਰ੍ਹਾਂ ਸ੍ਰਵਣ ਕਰਨ ਨਾਲ ਪ੍ਰਮਾਣ ਗਤਿ ਸੰਸਾ ਨਾਸ਼ ਹੋ ਗਿਆ ਕਿ ਗੁਰਬਾਣੀ ਵਿਚ ਅਦ੍ਵੈਤ ਦਾ ਕਥਨ ਹੈ।

(ਅ) **ਪ੍ਰਮੇਯ ਗਤਿ ਸੰਸਾ :** ਪ੍ਰਮੇਯ ਗਤਿ ਸੰਸਾ ਉਸ ਨੂੰ ਕਹਿੰਦੇ ਹਨ ਕਿ ਜੀਵ ਈਸ਼ਵਰ ਦਾ ਭੇਦ ਗਿਆਨ ਸੱਤ ਹੈ ਜਾਂ ਅਭੇਦ ਗਿਆਨ ਸੱਤ ਹੈ ? ਮਨ ਵਿਚ ਵਿਚਾਰ ਆਉਣੀ ਕਿ ਉਹ ਸਰਬੱਗ ਹੈ। ਮੈਂ ਅਲਪੱਗ ਹਾਂ, ਏਕਤਾ ਕਿਸ ਪ੍ਰਕਾਰ ਹੋਵੇਗੀ, ਇਸ ਦੀ ਨਵਿਰਤੀ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਦੁਆਰਾ ਮੰਨਣ ਕਰਨ ਨਾਲ ਪ੍ਰਮੇਯ ਗਤਿ ਸੰਸਾ ਨਾਸ਼ ਹੁੰਦਾ ਹੈ। ☛

ਬਖ਼ਸ਼ਿਸ਼ ਕਰ ਕੇ ਪ੍ਰਮੇਯ ਗਤ ਸੰਸੇ ਦੀ ਨਵਿਰਤੀ ਕਰ ਦਿੰਦੇ ਹਨ ਅਤੇ ਨਿਧਿਆਸਣ ਗਿਆਨ ਦੀ ਬਖ਼ਸ਼ਿਸ਼ ਕਰ ਕੇ ਵਿਪਰਜੇ ਸੰਸੇ ਦੀ ਨਵਿਰਤੀ ਕਰਦੇ ਹਨ **ਵਾ:** ਬੇਨਤੀ ਦੁਆਰਾ ਗੁਰਸਿਖ ਆਖਹਿ = ਆਖਦਾ ਹੈ ਕਿ ਹੇ ਸਤਿਗੁਰੂ ਜੀ ! ਆਪ ਜੀ ਕਿਰਪਾ ਕਰਕੇ ਮੈਨੂੰ ਪਹਿਲਾਂ ਸ੍ਰਵਣ ਗਿਆਨ ਦਾ ਉਪਦੇਸ਼ ਦੇ ਦੇਹਿ = ਦੇਣਾ ਕਰੋ ਤਾਂ ਗੁਰੂ ਜੀ ਉਸ ਗੁਰਸਿੱਖ ਨੂੰ ਮੰਗਹਿ = ਮੰਗਤਾ ਜਾਣ ਕੇ ਉਸ ਦੇ ਕੀਤੇ ਹੋਏ ਨਿਸ਼ਕਾਮ ਕਰਮਾਂ ਦੁਆਰਾ ਉਸ ਨੂੰ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ ਆਦਿ ਦੇਹਿ = ਦੇ ਦਿੰਦੇ ਹਨ।

**ਦਾਤਿ ਕਰੇ ਦਾਤਾਰੁ ॥**

ਇਸ ਪ੍ਰਕਾਰ ਦਾਤਾ ਸਤਿਗੁਰੂ ਜੀ ਬ੍ਰਹਮ ਵਿੱਦਿਆ, ਬ੍ਰਹਮ ਗਿਆਨ ਆਦਿਕ ਦਾਤਿ = ਦਾਤਾਂ ਦੀ ਬਖ਼ਸ਼ਿਸ਼ ਕਰੇ = ਕਰ ਦਿੰਦੇ ਹਨ।

**ਫੇਰਿ ਕਿ ਅਗੈ ਰਖੀਐ**

ਫੇਰਿ = ਬਹੁੜੋ ਕਿ = ਕੀ ਖਟ ਜਿਨ੍ਹਾਂ ਦੁਆਰਾ ਸ੍ਰਵਣ ਕਰੀਦਾ ਹੈ, ਫੇਰ ਮੰਨਣ ਕਰੀਦਾ ਹੈ। ਭੇਦ ਦੀਆਂ ਬਾਧਕ, ਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਅਗੈ = ਨਿਧਿਆਸਣ ਕਰੀਦਾ ਹੈ। ਸਜਾਤੀ ਬਿਰਤੀ ਦਾ ਪ੍ਰਵਾਹ ਪਾਈਦਾ ਹੈ ਅਤੇ ਵਿਜਾਤੀ ਬਿਰਤੀ ਦਾ ਤ੍ਰਿਸਕਾਰ ਕਰੀਦਾ ਹੈ। ਰਖੀਐ = ਤੱਤ ਤ੍ਵੰ ਦਾ ਸੰਸ਼ੋਧਨ ਕਰੀਦਾ ਹੈ। ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਦਾ ਗ੍ਰਹਿਣ ਕਰੀਦਾ ਹੈ।

**ਜਿਤੁ ਦਿਸੈ ਦਰਬਾਰੁ ॥**

ਜਿਤੁ = ਜਿਸ ਕਰਕੇ ਦਰਬਾਰੁ = ਸੱਚਖੰਡ ਵਿਚ ਵਸਣ ਵਾਲਾ ਨਿਰੰਕਾਰ ਸਰੂਪ ਸਾਖਸ਼ਾਤ ਹੋ ਜਾਂਦਾ ਹੈ ਭਾਵ ਦਿਸ ਪੈਂਦਾ ਹੈ।

**ਮੁਹੌ ਕਿ ਬੋਲਣੁ ਬੋਲੀਐ**

ਸਿੱਖ ਨੂੰ ਮੁਹੌ ਕਿ = ਮੂੰਹੋਂ ਕਿਹੜੇ ਬਚਨ ਬੋਲਣੇ ਚਾਹੀਦੇ ਹਨ ?

**ਜਿਤੁ ਸੁਣਿ ਧਰੇ ਪਿਆਰੁ ॥**

ਜਿਨ੍ਹਾਂ ਨੂੰ ਸੁਣ ਕੇ ਗੁਰੂ ਜੀ ਸਿੱਖ ਨਾਲ ਸਨੇਹ ਕਰਨ ਕਿ ਇਸ ਦਾ ਮਨ ਵਿਸ਼ਿਆਂ ਵੱਲੋਂ ਉਪਰਾਮ ਹੋ ਗਿਆ ਹੈ। ਹੁਣ ਇਸ ਨੂੰ ਵਾਹਿਗੁਰੂ ਦੀ ਪ੍ਰਾਪਤੀ ਕਰਵਾਈਏ।

**ਅੰਮ੍ਰਿਤ ਵੇਲਾ ਸਚੁ ਨਾਉ**

ਫਿਰ ਉਸ ਵੇਲੇ ਸਤਿਗੁਰੂ ਜੀ ਸਿੱਖ ਨੂੰ ਆਖਦੇ ਹਨ ਕਿ ਹੇ ਸਿੱਖਾ ! ਤੇਰਾ ਹੁਣ ਅੰਮ੍ਰਿਤ = ਅਮਰ ਹੋਣ ਦਾ ਵੇਲਾ = ਸਮਾਂ ਹੈ **ਵਾ:** ਅੰਮ੍ਰਿਤ = ਬ੍ਰਹਮਾਨੰਦ ਦੀ ਪ੍ਰਾਪਤੀ ਦਾ ਵੇਲਾ ਹੈ **ਵਾ:** ਇਸ ਮਨੁੱਖਾ ਜਨਮ ਦਾ ਵੇਲਾ = ਸਮਾਂ ਸੰਸਾਰ ਤੋਂ ਕਿਨਾਰੇ ਹੋ ਕੇ ਅੰਮ੍ਰਿਤ = ਅਮਰ, ਮੁਕਤ ਹੋਣ ਦਾ ਹੈ। ਇਸ ਜੀਵਨ ਵਿਚ ਜੀਵਨ ਮੁਕਤੀ ਲਈ, ਸਰੂਪ ਦੀ ਪ੍ਰਾਪਤੀ ਲਈ ਉਸ ਵਾਹਿਗੁਰੂ ਦੇ ਸੱਚੇ ਨਾਮ ਦਾ ਅਭਿਆਸ ਕਰ।

---

☛ ਸਾਧਕ ਜੁਗਤੀ ਉਸ ਨੂੰ ਕਹਿੰਦੇ ਹਨ, ਜਿਸ ਵਿਚ ਜੀਵ ਈਸ਼ ਦਾ ਅਭੇਦ ਗਿਆਨ ਨਿਸ਼ਚੇ ਕੀਤਾ ਹੋਵੇ।
ਬਾਧਕ ਜੁਗਤੀ ਉਸ ਨੂੰ ਕਹਿੰਦੇ ਹਨ, ਜਿਸ ਦੁਆਰਾ ਜੀਵ ਤੇ ਈਸ਼ ਦਾ ਭੇਦ ਗਿਆਨ ਖੰਡਨ ਕੀਤਾ ਹੋਵੇ।

(ੲ) **ਵਿਪਰਜੇ ਸੰਸਾ :** ਵਿਪਰਜੇ ਸੰਸਾ ਉਸ ਨੂੰ ਕਹਿੰਦੇ ਹਨ, ਜੋ ਧਰਮ ਸ਼ਾਸਤਰਾਂ ਗੁਰੂ ਦੇ ਉਪਦੇਸ਼ ਤੋਂ ਉਲਟ ਸਮਝਣਾ ਹੈ, ਕਹਿਣਾ ਜੇ ਰੱਬ ਹੋਵੇ ਤਾਂ ਦਿਸਦਾ ਕਿਉਂ ਨਹੀਂ। ਇਸ ਕਰਕੇ ਰੱਬ ਹੈ ਨਹੀਂ, ਇਸ ਦੀ ਨਵਿਰਤੀ ਨਿਧਿਆਸਣ ਨਾਲ ਹੋਵੇਗੀ, ਨਿਧਿਆਸਣ ਉਸ ਨੂੰ ਕਹਿੰਦੇ ਹਨ। ਜਿਸ ਵਿਚ ਸਜਾਤੀ ਬਿਰਤੀ ਦਾ ਗ੍ਰਹਿਣ ਤੇ ਵਿਜਾਤੀ ਬਿਰਤੀ ਦਾ ਤਿਆਗ ਹੋਵੇ ਭਾਵ ਸਤ, ਸੰਤੋਖ, ਸ਼ੁਭ ਗੁਣ ਧਾਰਨ ਕਰਨ ਵਾਲੀ ਤੇ ਬ੍ਰਹਮ ਗਿਆਨ ਨੂੰ ਪੈਦਾ ਕਰਨ ਵਾਲੀ ਸਜਾਤੀ ਬਿਰਤੀ ਹੈ। ਪੰਜੇ ਕਾਮ, ਕ੍ਰੋਧ ਆਦਿਕਾਂ ਨੂੰ ਧਾਰਨ ਕਰਨ ਵਾਲੀ ਤੇ ਅਗਿਆਨ ਨੂੰ ਪੈਦਾ ਕਰਨ ਵਾਲੀ ਵਿਜਾਤੀ ਬਿਰਤੀ ਹੈ।

**ਵਡਿਆਈ ਵੀਚਾਰੁ ॥**

ਜੀਵ ਅਤੇ ਈਸ਼ਵਰ ਦੀ ਏਕਤਾ ਰੂਪ ਵਡਿਆਈ = ਸੋਭਾ ਦੇ ਲਈ ਵਾਚ ਅਰਥ ਦਾ ਤਿਆਗ ਕਰ ਕੇ ਬ੍ਰਹਮ ਦੇ ਤੱਤ ਪਦ ਦੇ ਲਖ ਅਰਥ ਦੀ ਵੀਚਾਰੁ = ਵੀਚਾਰ ਕਰਨਾ ਕਰ। ਈਸ਼ਵਰ ਸਰਬੱਗ ਹੈ। ਉਸ ਦੀ ਸਰਬੱਗਤਾ ਦੇ ਛੇ ਗੁਣ ਹਨ; ਜੈਸਾ ਕਿ :

**ਦੋਹਰਾ ॥ ਧਰਮ ਸੁਜਸ ਵੈਰਾਗ ਪੁਨ ਐਸ੍ਵਰਜ ਸ੍ਰੇਯ ਬਿਗਿਆਨ ॥**
**ਯਹ ਖਟ ਭਗਾਂ ਸੰਪੰਨ ਜੋ ਤਾਹਿ ਕਹਤ ਭਗਵਾਨ ॥** *(ਪ੍ਰਮਾਣ ਧਰਮ ਸ਼ਾਸਤਰ)*

## ਈਸ਼ਵਰ ਦੇ ਛੇ ਗੁਣ ਅਤੇ ਜੀਵ ਦੇ ਛੇ ਵਿਕਾਰ :

ਈਸ਼ਵਰ ਦੇ ਵਿਚ ਮਾਇਆ ਸਬਲ ਦੇ ਕਾਰਨ ਇਹ ਖਟ ਗੁਣ ਹਨ; ਜੈਸਾ ਕਿ :

**ਉਤਪਤਿ ਲੈਤਾ ਪਾਲਨਾ, ਅੰਤਰਜਾਮੀ ਜਾਨ।**
**ਜੀਵ ਗਤਾ ਗਤ, ਕਰਮ ਫਲ, ਖਟ ਗੁਣ ਈਸ ਬਖਾਨ।**

੧. ਜੀਵਾਂ ਦੀ ਉਤਪਤੀ ਕਰਨੀ, ੨. ਪਾਲਣਾ ਕਰਨੀ, ੩. ਲੈਤਾ ਕਰਨੀ, ੪. ਅੰਤਰਜਾਮਤਾ, ੫. ਕਰਮਾਂ ਅਨੁਸਾਰ ਫਲ ਦੇਣਾ, ੬. ਜੂਨਾਂ ਦੀ ਤਬਦੀਲੀ ਕਰਨੀ। ਮਾਇਆ ਸਬਲ ਈਸ਼ਵਰ ਵਿਚ ਮਾਇਆ ਦੀ ਉਪਾਧੀ ਕਰਕੇ ਇਹ ਛੇ ਗੁਣ ਹਨ। ਇਨ੍ਹਾਂ ਛੇਆਂ ਦਾ ਹਿਸਾਬ ਕਰ ਕੇ ਉਸ ਦੇ ਸੱਤ ਚਿਤ ਅਨੰਦ ਸਰੂਪ ਦੀ ਵਡਿਆਈ ਦੀ ਵੀਚਾਰ ਕਰਨੀ।

ਅਵਿੱਦਿਆ ਕਰਕੇ ਜੀਵ ਵਿਚ ਛੇ ਵਿਕਾਰ ਹਨ; ਜੈਸਾ ਕਿ :

**ਛੁਧਾ ਪਿਆਸਾ ਸੋਕ ਪੁਨ, ਹਰਖ ਜਨਮ ਅਰੁ ਅੰਤ।**
**ਏ ਖਟ ਉਰਮੀ ਧਰਮ ਤਨ, ਆਤਮ ਰਹਿਤ ਅਨੰਤ।** *(ਵਿਚਾਰ ਮਾਲਾ ਅਧਿ: ੫)*

੧. ਜੰਮਣਾ, ੨. ਮਰਣਾ : ਇਹ ਅਸਥੂਲ ਸਰੀਰ ਦਾ ਸੁਭਾਅ ਹੈ, ੩. ਹਰਖ, ੪. ਸੋਗ : ਇਹ ਮਨ ਦਾ ਸੁਭਾਅ ਹੈ, ੫. ਭੁੱਖ, ੬. ਪਿਆਸ : ਇਹ ਪ੍ਰਾਣਾਂ ਦਾ ਧਰਮ ਹੈ। ਜੀਵ ਦੇ ਇਹਨਾਂ ਛੇਆਂ ਵਿਕਾਰਾਂ ਦਾ ਤਿਆਗ ਕਰਕੇ ਬਾਕੀ ਜੋ ਸਤ, ਚੇਤਨ, ਅਨੰਦ ਰੂਪ ਹੈ, ਉਸ ਦੀ ਵੀਚਾਰ ਕਰਨੀ ਹੈ। ਇਸ ਪ੍ਰਕਾਰ ਜੀਵ ਅਤੇ ਈਸ਼ਵਰ ਦੇ ਵਾਚ ਅਰਥ ਦਾ ਤਿਆਗ ਕਰਕੇ ਲਖ ਅਰਥ ਨਾਲ ਏਕਤਾ ਕਰਨੀ। ਇਹ ਵਡਿਆਈਆਂ ਦੀ ਵੀਚਾਰ ਕਰਨੀ ਹੈ। ਈਸ਼ਵਰ ਦੀ ਸਰਬੱਗਤਾ ਅਤੇ ਜੀਵ ਦੀ ਅਲਪੱਗਤਾ ਦੇ ਸੁਭਾਅ ਛੱਡ ਕੇ ਬ੍ਰਹਮ ਦੀ, ਜੋ ਸਤ ਚੇਤਨ ਅਨੰਦ ਰੂਪ ਸੱਤਾ ਹੈ, ਉਹ ਇਹਨਾਂ ਦੋਵਾਂ ਵਿਚ ਹੀ ਹੈ। ਇਸ ਵਡਿਆਈ ਦੀ ਵੀਚਾਰ ਕਰਨੀ ਕਰ।

**ਕਰਮੀ ਆਵੈ ਕਪੜਾ**

ਫਿਰ ਸਿੱਖ ਗੁਰੂ ਜੀ ਦੀ ਸ਼ਰਨ ਵਿਚ ਆ ਕੇ ਬੇਨਤੀ ਕਰੇ ਕਿ ਹੇ ਸਤਿਗੁਰੂ ਜੀ! ਆਪ ਜੀ ਕਿਰਪਾ ਕਰਕੇ ਮੈਨੂੰ ਪ੍ਰੇਮ ਰੂਪ ਕਪੜਾ = ਬਸਤਰ ਦਾ ਸਿਰੋਪਾਉ ਬਖ਼ਸ਼ਿਸ਼ ਕਰੋ।

**ਨਦਰੀ ਮੋਖੁ ਦੁਆਰੁ ॥**

ਤਾਂ ਗੁਰੂ ਜੀ ਨਦਰੀ = ਕਿਰਪਾ ਕਰਕੇ ਸਿੱਖ ਨੂੰ ਪ੍ਰੇਮ ਰੂਪੀ ਬਸਤਰ ਅਤੇ ਸੰਸਾਰ ਤੋਂ ਮੋਖੁ = ਮੁਕਤੀ ਰੂਪ ਸਿਰੋਪਾਉ ਦੀ ਬਖ਼ਸ਼ਿਸ਼ ਕਰ ਦਿੰਦੇ ਹਨ।

**ਨਾਨਕ ਏਵੈ ਜਾਣੀਐ**

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਏਵੈ = ਇਸ ਪ੍ਰਕਾਰ ਜਾਣੀਐ = ਜਾਣ ਲਈਦਾ ਹੈ।

**ਸਭੁ ਆਪੇ ਸਚਿਆਰੁ ॥੪॥**

ਕਿ ਉਹ ਸਭੁ = ਸਾਰਿਆਂ ਅੰਦਰ ਆਪ ਹੀ ਸਚਿਆਰੁ = ਸੱਚਾ ਸਰੂਪ ਹੈ। ਇਸ ਪ੍ਰਕਾਰ ਜਾਣ ਕੇ ਗੁਰਸਿੱਖ ਨਿਹਾਲ ਹੋ ਜਾਂਦੇ ਹਨ।

## ਤੀਸਰਾ ਅਰਥ (ਸਿੱਖ ਨੂੰ ਪ੍ਰਾਪਤੀ ਰੂਪ ਅਰਥ)

**ਸਾਚਾ ਸਾਹਿਬੁ ਸਾਚੁ ਨਾਇ**

ਉਸ ਵਾਹਿਗੁਰੂ ਨੂੰ ਸਾਚਾ = ਸੱਚਾ ਸਾਹਿਬੁ = ਮਾਲਕ ਜਾਣ ਕੇ ਜਿਸ ਸਿੱਖ ਨੇ ਗਾਵਿਆ ਹੈ, ਉਸ ਦੀ ਲੋਕ ਪ੍ਰਲੋਕ ਅੰਦਰ, ਸਾਚੁ = ਸੱਚੀ ਨਾਇ = ਮਹਿਮਾ, ਵਡਿਆਈ ਹੁੰਦੀ ਹੈ **ਵਾ:** ਜਿਹੜਾ ਸਾਚਾ = ਸੱਚਾ ਸਾਹਿਬੁ = ਮਾਲਕ ਪਰਮੇਸ਼ਰ ਹੈ, ਉਸ ਦੀ ਪ੍ਰਾਪਤੀ ਦਾ ਸਾਧਨ ਉਸ ਦਾ ਸਾਚੁ = ਸੱਚਾ ਨਾਇ = ਨਾਮ ਹੀ ਹੈ; ਜੈਸਾ ਕਿ :

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥** *(ਅੰਗ ੮)*

**ਭਾਖਿਆ ਭਾਉ ਅਪਾਰੁ ॥**

ਜਿਸ ਨੇ ਸੱਚਾ ਨਾਮ ਭਾਖਿਆ = ਉਚਾਰਿਆ ਹੈ, ਉਸ ਨੂੰ ਅਪਾਰੁ = ਪਾਰਾਵਾਰ ਤੋਂ ਰਹਿਤ ਪਰਮੇਸ਼ਰ ਦੇ ਗਿਆਨ ਦਾ ਭਾਉ = ਪ੍ਰਕਾਸ਼ ਹੋਇਆ ਹੈ।

**ਆਖਹਿ ਮੰਗਹਿ ਦੇਹਿ ਦੇਹਿ**

ਅਤੇ ਫੇਰ ਉਹ ਨਾਮ ਹੀ ਆਖਹਿ = ਆਖਦੇ ਹਨ, ਭਾਵ ਨਾਮ ਹੀ ਜਪਦੇ ਰਹਿੰਦੇ ਹਨ ਅਤੇ ਆਪਣੇ ਸਰੂਪ ਦੀ ਝਲਕ ਹੀ ਮੰਗਹਿ = ਮੰਗਦੇ ਹਨ ਅਤੇ ਸਤਿਗੁਰੂ ਜੀ ਉਨ੍ਹਾਂ ਨੂੰ ਦੇਹਿ = ਸਰੀਰ ਵਿਚ ਹੀ ਜੀਵਨ ਮੁਕਤੀ ਦਾ ਅਨੰਦ ਦੇਹਿ = ਦੇ ਦਿੰਦੇ ਹਨ।

**ਦਾਤਿ ਕਰੇ ਦਾਤਾਰੁ ॥**

ਜੋ ਦਾਤਾਰੁ = ਦਾਤਾਂ ਦੇਣ ਵਾਲੇ ਦੀ ਨਾਮ, ਗਿਆਨ ਰੂਪ ਦਾਤ ਦਿੱਤੀ ਹੋਈ ਹੈ, ਉਸ ਨੂੰ ਅੱਗੇ ਅਧਿਕਾਰੀਆਂ ਨੂੰ ਦੇਣਾ ਕਰਦੇ ਹਨ।

**ਫੇਰਿ ਕਿ ਅਗੈ ਰਖੀਐ**

ਸੰਸਾਰ ਵੱਲੋਂ ਚਿੱਤ ਨੂੰ ਫੇਰਿ = ਮੋੜ ਕੇ ਸਤਿਗੁਰਾਂ ਦੇ ਸਨਮੁਖ ਰੱਖਦੇ ਹਨ।

**ਜਿਤੁ ਦਿਸੈ ਦਰਬਾਰੁ ॥**

ਜਿਤੁ = ਜਿਸ ਸਤਿਗੁਰਾਂ ਦੀ ਕਿਰਪਾ ਕਰਕੇ ਸਰੂਪ ਰੂਪੀ ਦਰਬਾਰ ਦਿਸ ਪੈਂਦਾ ਹੈ ਭਾਵ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ।

**ਮੁਹੌ ਕਿ ਬੋਲਣੁ ਬੋਲੀਐ**

ਗੁਰਸਿੱਖ ਨੂੰ ਮੁਹੌਂ = ਮੁੱਖੜੇ ਤੋਂ ਕਿ = ਕਿਹੋ ਜਿਹੇ ਬਚਨ ਬੋਲਣੇ ਚਾਹੀਦੇ ਹਨ।

**ਜਿਤੁ ਸੁਣਿ ਧਰੇ ਪਿਆਰੁ ॥**

ਜਿਤੁ = ਜਿਸ ਬਚਨਾਂ ਨੂੰ ਸੁਣ ਕੇ ਸਾਰੇ ਪਿਆਰੁ = ਪ੍ਰੇਮ ਧਾਰਨ ਕਰਨ, ਉਹ ਮਿੱਠੇ ਬਚਨ ਬੋਲਣੇ ਚਾਹੀਦੇ ਹਨ; ਜੈਸਾ ਕਿ :

**ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ॥**
**ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥** *(ਅੰਗ ੨੧੮)*

**ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥**
**ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥** *(ਅੰਗ ੩੧)*

ਇਹੋ ਜਿਹੇ ਗੁਰਸਿੱਖਾਂ ਦਾ ਨਿੱਤ ਦਾ ਨੇਮ ਕੀ ਹੈ ? ਜੀਵਨ ਕੈਸਾ ਹੈ ?

**ਅੰਮ੍ਰਿਤ ਵੇਲਾ ਸਚੁ ਨਾਉ**

ਗੁਰਸਿੱਖ ਅੰਮ੍ਰਿਤ ਵੇਲੇ ਉੱਠ ਕੇ ਸੱਚ ਨਾਮ ਦਾ ਉਚਾਰਣ ਕਰਦੇ ਹਨ; ਅਤੇ

**ਵਡਿਆਈ ਵੀਚਾਰੁ ॥**

ਸਰੂਪ ਦੀ ਵੀਚਾਰ ਕਰਕੇ ਲੋਕ ਪ੍ਰਲੋਕ ਵਿਚ ਵਡਿਆਈ = ਜਸ ਪ੍ਰਾਪਤ ਕਰਦੇ ਹਨ।

**ਕਰਮੀ ਆਵੈ ਕਪੜਾ**

ਉਨ੍ਹਾਂ ਨੂੰ ਕਰਮੀ = ਬਖ਼ਸ਼ਿਸ਼ ਦੁਆਰਾ ਪ੍ਰੇਮ ਰੂਪੀ ਕੱਪੜਾ ਮਿਲਦਾ ਹੈ; ਜੈਸਾ ਕਿ :

**ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਨ ਕੂ ਪਤਿ ਮੇਰੀ ॥** *(ਅੰਗ ੫੨੦)*

**ਨਦਰੀ ਮੋਖੁ ਦੁਆਰੁ ॥**

ਨਦਰੀ = ਪਰਮੇਸ਼ਰ ਦੇ ਦੁਆਰੁ ਭਾਵ ਗਿਆਨ ਦੁਆਰਾ ਮੁਕਤੀ ਦੀ ਪ੍ਰਾਪਤੀ ਹੋ ਜਾਂਦੀ ਹੈ।

**ਨਾਨਕ ਏਵੈ ਜਾਣੀਐ**

ਸਤਿਗੁਰੂ ਨਾਨਕ ਜੀ ਉਚਾਰਣ ਕਰਦੇ ਹਨ ਕਿ ਏਵੈ = ਇਸ ਪ੍ਰਕਾਰ ਗੁਰੂ ਅਤੇ ਸਿੱਖ ਦੀ ਏਕਤਾ ਦੁਆਰਾ ਜਾਣਿਆ ਜਾਂਦਾ ਹੈ।

**ਸਭੁ ਆਪੇ ਸਚਿਆਰੁ ॥੪॥**

ਕਿ ਸਭੁ = ਸਾਰਿਆਂ ਵਿਚ ਆਪ ਹੀ ਸਚਿਆਰੁ = ਸੱਚ ਸਰੂਪ ਹੈ **ਵਾ:** ਸਿੱਖ ਭੀ ਗੁਰਾਂ ਦੀ ਕਿਰਪਾ ਦੁਆਰਾ ਜਾਣਦਾ ਹੈ ਕਿ ਸਾਰੇ ਹੀ ਚੇਤਨ ਦੀ ਅੰਸ਼ ਹੋਣ ਕਰਕੇ ਸੱਚੇ ਪਰਮੇਸ਼ਰ ਦਾ ਸਰੂਪ ਹਨ ॥੪॥ ਜੈਸਾ ਕਿ :

**ਜਲ ਥਲ ਮਾਹੇ ਆਪਹਿ ਆਪ ॥ ਆਪੇ ਜਪਤੁ ਆਪਨਾ ਜਾਪ ॥** *(ਅੰਗ ੩੪੩)*

**ਜਲਿ ਥਲਿ ਮਹੀਅਲ ਪੂਰਿਆ ਸੁਆਮੀ ਸਿਰਜਨਹਾਰੁ ॥** *(ਅੰਗ ੨੯੬)*

**ਚੌਥੀ ਪਉੜੀ ਦਾ ਮੁਖ ਭਾਵ :** ਇਸ ਪਉੜੀ ਵਿਚ ਦੱਸਿਆ ਹੈ ਕਿ ਜਿਵੇਂ ਹੋਰ ਦੁਨੀਆਂ ਦੇ ਬਾਦਸ਼ਾਹ ਝੂਠੇ ਹੁੰਦੇ ਹਨ, ਉਹ ਵਾਹਿਗੁਰੂ ਇਸ ਪ੍ਰਕਾਰ ਨਹੀਂ ਹੈ ਬਲਕਿ ਸੱਚਾ ਪਾਤਸ਼ਾਹ ਹੈ। ਉਹ ਸੱਚਾ ਸਾਹਿਬ ਮਾਲਕ ਹੈ, ਉਸ ਦਾ ਨਾਮ ਭੀ ਸੱਚਾ ਹੈ। ਜਿਨ੍ਹਾਂ ਗੁਰਮੁਖਾਂ ਨੇ ਅਕਾਲ ਪੁਰਖ ਦੇ ਨਾਮ ਨੂੰ ਭਾਉ = ਪ੍ਰੇਮ ਕਰਕੇ ਉਚਾਰਿਆ ਹੈ, ਉਹਨਾਂ ਨੂੰ ਅਪਾਰ ਵਾਹਿਗੁਰੂ ਦੀ ਪ੍ਰਾਪਤੀ ਹੋਈ ਹੈ। ਅੰਮ੍ਰਿਤ ਵੇਲੇ ਉੱਠ ਕੇ ਵਾਹਿਗੁਰੂ ਦੇ ਸੱਚੇ ਨਾਮ ਦਾ ਉਚਾਰਣ ਕਰਨਾ ਹੀ ਉਸ ਦੀ ਭੇਟਾ ਰੱਖੀਦੀ ਹੈ। ਉਸ ਦੀਆਂ ਵਡਿਆਈਆਂ ਦੀ ਵੀਚਾਰ ਕਰਕੇ ਵਾਹਿਗੁਰੂ ਨਾਲ ਸੱਚਾ ਪਿਆਰ ਹੋ ਜਾਂਦਾ ਹੈ। ਜਿਹੜੇ ਸਕਾਮ ਕਰਮਾਂ ਦੇ ਕਰਨ ਵਾਲੇ ਹਨ, ਉਨ੍ਹਾਂ ਨੂੰ ਦੇਹ ਰੂਪੀ ਕੱਪੜਾ ਵਾਰ ਵਾਰ ਮਿਲਦਾ ਹੈ। ਨਿਸਕਾਮ ਸੇਵਾ ਸਿਮਰਨ ਦੁਆਰਾ ਵਾਹਿਗੁਰੂ ਦੀ ਨਦਰ ਕਰਕੇ ਹੀ ਮੁਕਤੀ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ ਤਾਂ ਸਭ ਵਿਚ ਸੱਚਾ ਪਰਮੇਸ਼ਰ ਵਿਆਪਕ ਜਾਣ ਕੇ ਮੁਕਤ ਹੋ ਜਾਈਦਾ ਹੈ।

[ਚੌਥੀ ਪਉੜੀ ਦੇ (ਅੰਮ੍ਰਿਤ ਵਾਲਾ ਪੈਰ ਦਾ ਰਾਰਾ ਗਿਣ ਕੇ) ੧੧੭ ਅੱਖਰ ਹਨ ]

# ਪੰਜਵੀਂ ਪਉੜੀ

ਫਿਰ ਸਿੱਧਾਂ ਨੇ ਗੁਰੂ ਜੀ ਪਾਸ ਨਿਮਨ ਪ੍ਰਸ਼ਨ ਕੀਤੇ :

***ਪ੍ਰਸ਼ਨ :*** *੧. ਉਹ ਪਰਮੇਸ਼ਰ ਨਾਦੀ ਹੈ ਕਿ ਬਿੰਦੀ ? ੨. ਪਰਮੇਸ਼ਰ ਸੁਤੰਤਰ ਹੈ ਕਿ ਪਤੰਤਰ ? ੩. ਪਰਮੇਸ਼ਰ ਮਾਇਆ ਦੀ ਮੈਲ ਦੇ ਸਹਿਤ ਹੈ ਕਿ ਮਲ ਰਹਿਤ ਸ਼ੁੱਧ ਸਰੂਪ ਹੈ ?*

***ਗੁਰ ਉੱਤਰ :*** ਤਦ ਇਨ੍ਹਾਂ ਖਟ ਪ੍ਰਸ਼ਨਾਂ ਦੇ ਉੱਤਰ ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ :

## ਥਾਪਿਆ ਨ ਜਾਇ; ਕੀਤਾ ਨ ਹੋਇ ॥

ਹੇ ਸਿੱਧ ਪੁਰਸ਼ੋ! ਉਹ ਪਰਮਾਤਮਾ ਕਿਸੇ ਦਾ ਵੀ ਥਾਪਿਆ = ਅਸਥਾਪਨ ਕੀਤਾ ਹੋਇਆ **ਵਾ:** ਟਿਕਾਇਆ ਹੋਇਆ ਨਹੀਂ ਹੈ, ਭਾਵ ਜਿਵੇਂ ਕੋਈ ਗੱਦੀਧਾਰੀ ਗੁਰ ਪੀਰ ਆਦਿ ਆਪਣੀ ਥਾਂ 'ਤੇ ਆਪਣੇ ਚੇਲੇ ਨੂੰ ਥਾਪ ਦਿੰਦੇ ਹਨ, ਉਹ ਪਰਮੇਸ਼ਰ ਕਿਸੇ ਦਾ ਵੀ ਇਸ ਤਰ੍ਹਾਂ ਥਾਪਿਆ ਹੋਇਆ ਨਹੀਂ ਹੈ। ਇਸ ਪ੍ਰਕਾਰ ਉਹ ਨਾਦੀ ਨਹੀਂ ਹੈ। ਨਾਦੀ ਸੰਤਾਨ ਉਹ ਹੁੰਦੀ ਹੈ ਜੋ ਸ਼ਬਦ ਦੇ ਉਪਦੇਸ਼ ਦੁਆਰਾ ਚੇਲਾ ਜਾਂ ਮੁਰੀਦ ਬਣੇ, ਜਿਵੇਂ ਸਾਧੂ ਸੰਤਾਂ ਦੇ ਚੇਲੇ ਆਦਿ ਜਾਂ ਫਿਰ ਗੁਰੂ ਦੇ ਸਿੰਘ ਜੋ ਅੰਮ੍ਰਿਤ ਛਕ ਕੇ ਗੁਰੂ ਦਸਮੇਸ਼ ਜੀ ਦੇ ਪੁੱਤਰ ਕਹਾਉਂਦੇ ਹਨ। (ਕੀਤਾ ਨ ਹੋਇ) ਉਹ ਵਾਹਿਗੁਰੂ ਕਿਸੇ ਦਾ ਵੀ ਪੈਦਾ ਕੀਤਾ ਹੋਇ = ਹੋਇਆ ਨਹੀਂ ਹੈ। ਜਿਵੇਂ ਕਿਸੇ ਦਾ ਧੀ ਪੁੱਤਰ ਆਦਿ ਪੈਦਾ ਕੀਤਾ ਹੋਇਆ ਹੁੰਦਾ ਹੈ **ਅਥਵਾ** ਹੇ ਸਿੱਧੋ! ਉਸ ਵਾਹਿਗੁਰੂ ਦਾ ਕਰਤਾ ਭਾਵ ਜਨਮ ਦੇਣ ਵਾਲਾ ਜਨਕ ਕੋਈ ਨਹੀਂ ਹੈ, ਜਿਸ ਕਰਕੇ ਉਹ ਬਿੰਦੀ ਭੀ ਨਹੀਂ ਹੈ। ਬਿੰਦੀ ਸੰਤਾਨ ਉਹ ਹੁੰਦੀ ਹੈ ਜੋ ਮਾਤਾ ਪਿਤਾ ਦੇ ਸੰਜੋਗ ਤੋਂ ਜਨਮ ਲੈਂਦੀ ਹੈ ਜਿਵੇਂ ਸਾਰੀ ਦੁਨੀਆਂ ਦੇ ਪੁੱਤਰ, ਪੋਤਰੇ ਆਦਿ ਬਿੰਦੀ ਸੰਤਾਨ ਹਨ। (ਜਿਵੇਂ ਸਤਿਗੁਰਾਂ ਦੇ ਸਾਹਿਬਜ਼ਾਦੇ ਗੁਰੂ ਜੀ ਦੀ ਬਿੰਦੀ ਸੰਤਾਨ ਹਨ।) ਇਸ ਲਈ ਹੇ ਸਿੱਧੋ! ਉਸ ਪਰਮਾਤਮਾ ਨੂੰ ਬਿੰਦੀ ਨਹੀਂ ਕਿਹਾ ਜਾ ਸਕਦਾ, ਕਿਉਂਕਿ ਉਸ ਦਾ ਪਿਤਾ ਕੋਈ ਨਹੀਂ ਹੈ। ਉਹ ਤਾਂ ਆਪਣੇ ਆਪ ਤੋਂ ਆਪ ਹੀ ਪ੍ਰਕਾਸ਼ਮਾਨ ਹੈ। ਯਥਾ :

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** *(ਅੰਗ ੧੨੭੯)*

**ਨ ਤਾਤੰ ਨ ਮਾਤੰ ਨ ਜਾਤੰ ਨ ਕਾਯੰ ॥**
**ਨ ਨੇਹੰ ਨ ਗੇਹੰ ਨ ਭਰਮੰ ਨ ਭਾਯੰ ॥** *(ਸ੍ਰੀ ਦਸਮ ਗ੍ਰੰਥ, ਪੰਨਾ ੨੧)*

**ਨ ਤਾਕੋ ਕੋਈ ਤਾਤ ਮਾਤੰ ਨ ਭਾਯੰ ਨ ਪੁੱਤ੍ਰੰ ਨ ਪੌਤ੍ਰੰ ਨ ਦਾਯਾ ਨ ਦਾਯੰ ॥** *(ਸ੍ਰੀ ਦਸਮ ਗ੍ਰੰਥ, ਪੰਨਾ ੪੦)*

## ਆਪੇ ਆਪਿ; ਨਿਰੰਜਨੁ ਸੋਇ ॥

ਉਹ ਪਰਮਾਤਮਾ ਆਪੇ ਆਪਿ = ਆਪਣਾ ਆਪ ਸਰੂਪ ਹੈ ਭਾਵ ਕਿਸੇ ਦੇ ਅਧੀਨ ਨਹੀਂ ਹੈ। ਇਸ ਕਰਕੇ ਹੇ ਸਿੱਧੋ! ਉਹ ਸੁਤੰਤਰ ਹੈ, ਪਤੰਤਰ ਨਹੀਂ ਹੈ ਅਤੇ ਸੋਇ = ਉਹ ਪ੍ਰਭੂ ਨਿਰੰਜਨੁ = ਮਾਇਆ ਦੀ ਕਾਲਖ ਰੂਪੀ ਮੈਲ ਤੋਂ ਰਹਿਤ ਹੈ। ਇਸ ਕਰਕੇ ਉਹ ਸ਼ੁੱਧ ਸਰੂਪ ਨਿਰਮਲ ਹੈ ਭਾਵ ਮੈਲ ਤੋਂ ਰਹਿਤ ਹੈ; ਜੈਸਾ ਕਿ :

**ਆਪੇ ਆਪਿ ਨਿਰੰਜਨੁ ਸੋਈ ॥** *(ਅੰਗ ੧੧੯)*

ਇਸ ਪ੍ਰਕਾਰ ਗੁਰੂ ਜੀ ਨੇ ਉਪਰੋਕਤ ਪ੍ਰਸ਼ਨਾਂ ਦੇ ਉੱਤਰ ਦੇ ਕੇ ਸਿੱਧਾਂ ਦੀ ਤਸੱਲੀ ਕਰਵਾਈ। ਫਿਰ

ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ! ਜੋ ਉਸ ਪਰਮਾਤਮਾ ਨੂੰ ਸੇਂਵਦੇ ਹਨ, ਉਨ੍ਹਾਂ ਨੂੰ ਕੀ ਪ੍ਰਾਪਤ ਹੁੰਦਾ ਹੈ ? ਤਦ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਜਿਨਿ ਸੇਵਿਆ; ਤਿਨਿ ਪਾਇਆ ਮਾਨੁ ॥

ਹੇ ਸਿੱਧ ਪੁਰਸ਼ੋ ! ਜਿਨਿ = ਜਿਨ੍ਹਾਂ ਨੇ ਉਸ ਪ੍ਰਭੂ ਨੂੰ ਸੇਵਿਆ = ਸੇਵਨਾ ਕੀਤਾ ਅਰਥਾਤ ਭਜਨ ਕੀਤਾ ਹੈ, ਤਿਨਿ = ਤਿਨ੍ਹਾਂ ਨੇ ਉਸ ਦੇ ਦਰੋਂ ਮਾਨੁ = ਸਤਿਕਾਰ ਪਾਇਆ = ਪ੍ਰਾਪਤ ਕੀਤਾ ਹੈ। ਜਿਵੇਂ ਨੀਚ ਜਾਤਾਂ ਵਿਚ ਜਨਮ ਲੈ ਕੇ ਭਗਤ ਰਵਿਦਾਸ ਜੀ, ਕਬੀਰ ਜੀ ਤੇ ਸੈਨ ਜੀ ਵਰਗਿਆਂ ਨੇ ਲੋਕ ਪ੍ਰਲੋਕ 'ਚ ਸਤਿਕਾਰ ਪਾਇਆ ਹੈ। ਜੈਸਾ ਕਿ :

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥** *(ਅੰਗ ੭੩੩)*
**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥** *(ਅੰਗ ੮੫੮)*

## ਨਾਨਕ ਗਾਵੀਐ; ਗੁਣੀ ਨਿਧਾਨੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਉਸ ਦੇ ਤਾਈਂ ਗਾਵੀਐ = ਗਾਉਣਾ ਕਰੀਏ ਕਿਉਂਕਿ ਉਹ ਸਾਰਿਆਂ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਗਾਉਣ ਦਾ ਤਰੀਕਾ ਦੱਸੋ, ਕਿਸ ਪ੍ਰਕਾਰ ਗਾਵੀਏ ?*
***ਗੁਰ ਉੱਤਰ :*** ਇਸ ਦੇ ਉੱਤਰ ਵਿਚ ਸਤਿਗੁਰਾਂ ਨੇ ਉਚਾਰਣ ਕੀਤਾ :

## ਗਾਵੀਐ ਸੁਣੀਐ; ਮਨਿ ਰਖੀਐ ਭਾਉ ॥

ਜਿਸ ਵੇਲੇ ਗਾਵੀਐ = ਗਾਉਣਾ ਕਰੀਏ, ਉਸ ਵੇਲੇ ਭੀ ਭਾਉ = ਭਾਵਨਾ ਰਖੀਐ = ਰੱਖਣੀ ਚਾਹੀਦੀ ਹੈ। ਤਾਂ ਫਿਰ ਹਿਰਦੇ ਵਿਚ ਪਰਮੇਸ਼ਰ ਦੇ ਭਾਉ = ਪ੍ਰੇਮ ਦਾ ਪ੍ਰਕਾਸ਼ ਹੋ ਜਾਂਦਾ ਹੈ **ਵਾ:** ਉਸ ਵਾਹਿਗੁਰੂ ਦੇ ਗੁਣਾਂ ਨੂੰ ਪ੍ਰੀਤ ਰੂਪੀ ਰਸਨਾ ਨਾਲ ਗਾਵੀਐ = ਗਾਈ ਭੀ ਜਾਈਏ ਅਤੇ ਫਿਰ ਸ਼ਰਧਾ ਅਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੀਐ = ਸੁਣੀ ਭੀ ਜਾਈਏ। ਸੁਣਨ ਤੋਂ ਬਾਅਦ ਮਨਿ = ਮਨ ਵਿਚ ਮੰਨਣ ਕਰੀਏ, ਰਖੀਐ = ਰੱਖੀਏ ਭਾਵ ਨਿਧਿਆਸਣ ਕਮਾਈ ਕਰੀਏ ਫਿਰ ਉਸ ਦਾ ਭਾਉ = ਪ੍ਰਕਾਸ਼ ਹੁੰਦਾ ਹੈ **ਵਾ:** ਜਿਸ ਸਮੇਂ ਉਸ ਵਾਹਿਗੁਰੂ ਦੇ ਜਸ ਨੂੰ ਗਾਵੀਐ = ਗਾਈਏ, ਉਸ ਵੇਲੇ ਮਨ ਵਿਚ ਭਾਉ = ਭਾਵਨਾ ਹੋਣੀ ਚਾਹੀਦੀ ਹੈ ਕਿ ਗੁਰੂ ਸਾਹਿਬ ਜੀ ਹਾਜ਼ਰ ਨਾਜ਼ਰ ਹਨ ਤੇ ਪ੍ਰਤੱਖ ਸੁਣ ਰਹੇ ਹਨ ਤੇ ਮੈਂ ਉਹਨਾਂ ਦਾ ਸੇਵਕ ਸੁਣਾ ਰਿਹਾ ਹਾਂ ਜਾਂ ਮੈਂ ਗੁਰੂ ਸਾਹਿਬ ਜੀ ਦੀ ਗੋਦ ਵਿਚ ਬੈਠਾ ਹਾਂ ਤੇ ਗੁਰੂ ਜੀ ਆਪ ਉਚਾਰ ਕੇ ਸੁਣਾ ਰਹੇ ਹਨ। ਇਸ ਪ੍ਰਕਾਰ ਸ਼ਰਧਾ, ਭਾਵਨਾ, ਪ੍ਰੇਮ ਤੇ ਭੈ ਦੇ ਸਹਿਤ ਹੋਈਏ ਤਾਂ ਉਸ ਵਾਹਿਗੁਰੂ ਦਾ ਭਾਉ = ਪ੍ਰਕਾਸ਼ ਹੁੰਦਾ ਹੈ **ਵਾ:** ਜਦੋਂ ਪਹਿਲਾਂ ਮੁੱਖ ਦੁਆਰਾ ਗਾਵੀਐ = ਗਾਈਏ, ਉਸ ਵੇਲੇ ਆਪ ਹੀ ਭਾਉ = ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੀਏ ਅਤੇ ਮਨਿ = ਮਨ ਵਿਚ ਭਾਉ = ਪ੍ਰੇਮ ਵੀ ਰੱਖੀਏ। ਤਾਂ ਉਸ ਪਰਮੇਸ਼ਰ ਦਾ ਪ੍ਰੇਮ ਲੱਗ ਜਾਂਦਾ ਹੈ ਕਿਉਂਕਿ ਪਹਿਲੀ ਅਵਸਥਾ ਵਿਚ ਕੰਠ ਦੁਆਰਾ ਬਾਣੀ ਪੜ੍ਹਦੇ ਜਾਂ ਉਚਾਰਣ ਕਰਦੇ ਹਾਂ ਤਾਂ ਉਹ ਕੰਨਾਂ ਨੂੰ ਵੀ ਸੁਣਨਾ ਚਾਹੀਦਾ ਹੈ। ਜਦੋਂ ਕੰਨ ਸੁਣਨਗੇ ਤਾਂ ਚਿਤ ਦੀ ਇਕਾਗਰਤਾ ਹੋ ਜਾਵੇਗੀ। ਜੈਸਾ ਕਿ :

**ਏਕ ਚਿੱਤ ਜਿਹ ਇਕ ਛਿਨ ਧਯਾਇਓ ॥**
**ਕਾਲ ਫਾਸ ਕੇ ਬੀਚ ਨਾ ਆਇਓ ॥੧੦॥** *(ਸ੍ਰੀ ਦਸਮ ਗ੍ਰੰਥ, ਪੰਨਾ ੧੧)*

***ਪ੍ਰਸ਼ਨ :*** *ਸਿੱਧਾਂ ਨੇ ਸਤਿਗੁਰਾਂ ਨੂੰ ਕਿਹਾ ਕਿ ਹੇ ਤਪਾ ਜੀ ! ਇਸ ਦਾ ਫਲ ਕੀ ਹੋਵੇਗਾ ?*
***ਗੁਰ ਉੱਤਰ :***

## ਦੁਖੁ ਪਰਹਰਿ; ਸੁਖੁ ਘਰਿ ਲੈ ਜਾਇ ॥

ਹੇ ਸਿੱਧੋ ! ਜੰਮਣ ਮਰਣ ਆਦਿ ਦੇ ਦੁਖੁ = ਕਸ਼ਟ ਪਰਹਰਿ = ਦੂਰ ਹੋ ਜਾਂਦੇ ਹਨ **ਵਾ:** (ਪਰ + ਹਰਿ) ਪਰ = ਵਿਸ਼ੇਸ਼ ਕਰਕੇ ਹਰਿ = ਨਾਸ਼ ਹੋ ਜਾਂਦੇ ਹਨ ਅਤੇ ਮੁਕਤੀ ਰੂਪ ਸੁਖ ਨੂੰ ਲੈ ਕੇ ਪ੍ਰਲੋਕ ਰੂਪੀ ਘਰਿ = ਟਿਕਾਣੇ ਵਿਚ ਇਸਥਿਤ ਹੋ ਜਾਇ = ਜਾਈਦਾ ਹੈ।

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਉਸ ਨੂੰ ਗਾਇਆ ਕਿਸ ਪ੍ਰਕਾਰ ਜਾਂਦਾ ਹੈ ?*
***ਉੱਤਰ :***

## ਗੁਰਮੁਖਿ ਨਾਦੰ, ਗੁਰਮੁਖਿ ਵੇਦੰ; ਗੁਰਮੁਖਿ ਰਹਿਆ ਸਮਾਈ ॥

ਜੋ ਗੁਰਮੁਖਿ = ਮੁਖੀ ਗੁਰੂ ਸਾਹਿਬ ਜੀ ਨਾਦੰ = ਸ਼ਬਦ ਉਪਦੇਸ਼ ਬਖ਼ਸ਼ਦੇ ਹਨ ਅਤੇ ਉਸ ਉਪਦੇਸ਼ ਦੁਆਰਾ ਗਾਇਆ ਜਾਂਦਾ ਹੈ।

***ਪ੍ਰਸ਼ਨ :*** *ਹੇ ਤਪਾ ਜੀ ! ਉਪਦੇਸ਼ ਤਾਂ ਵੇਦ ਵੀ ਦਿੰਦੇ ਹਨ।*
***ਉੱਤਰ :*** 'ਗੁਰਮੁਖਿ ਵੇਦੰ' ਹੇ ਸਿੱਧ ਪੁਰਸ਼ੋ ! (ਗੁਰਮੁਖਿ) ਗੁਰ = ਸਤਿਗੁਰੂ ਜੀ ਦੇ ਮੁਖਿ = ਮੂੰਹ ਵਿਚ ਹੀ ਸਾਰੇ ਵੇਦੰ = ਵੇਦ ਹਨ।

***ਪ੍ਰਸ਼ਨ :*** *ਹੇ ਤਪਾ ਜੀ ! ਕਹਿੰਦੇ ਹਨ ਕਿ ਵੇਦ ਤਾਂ ਈਸ਼ਵਰ ਦੇ ਮੁੱਖ ਵਿੱਚੋਂ ਹੀ ਨਿਕਲੇ ਹਨ ਅਤੇ ਆਪ ਜੀ ਸਤਿਗੁਰਾਂ ਦੇ ਮੁੱਖ ਵਿਚ ਦੱਸਦੇ ਹੋ ?*
***ਉੱਤਰ :*** ਹੇ ਸਿੱਧੋ ! ਜੋ ਮੁਖਿ = ਮੁਖੀ ਪਰਮੇਸ਼ਰ ਹੈ, ਉਸ ਵਿਚ ਹੀ ਗੁਰ = ਸਤਿਗੁਰੂ ਸਮਾ ਰਿਹਾ ਹੈ। ਜੈਸਾ ਕਿ :

**ਗੁਰੁ ਪਰਮੇਸਰੁ ਏਕੁ ਹੈ, ਸਭ ਮਹਿ ਰਹਿਆ ਸਮਾਇ ॥** *(ਅੰਗ ੫੩)*

ਇਸ ਪ੍ਰਕਾਰ ਪਰਮੇਸ਼ਰ ਗੁਰਾਂ ਵਿਚ ਅਭੇਦ ਹੈ ਅਤੇ ਗੁਰੂ ਪਰਮੇਸ਼ਰ ਵਿਚ ਅਭੇਦ ਹੋ ਰਹੇ ਹਨ; ਜੈਸਾ ਕਿ :

**ਹਰਿ ਗੁਰ ਮੂਰਤਿ ਏਕਾ ਵਰਤੈ, ਨਾਨਕ ਹਰਿ ਗੁਰ ਭਾਇਆ ॥** *(ਅੰਗ ੧੦੪੩)*

***ਪ੍ਰਸ਼ਨ :*** *ਸਤਿਗੁਰੂ ਜੀ ! ਉਸ ਪਰਮੇਸ਼ਰ ਦਾ ਸਰੂਪ ਕੈਸਾ ਹੈ ?*
***ਉੱਤਰ :***

## ਗੁਰੁ ਈਸਰੁ, ਗੁਰੁ ਗੋਰਖੁ, ਬਰਮਾ ਗੁਰੁ[੧]; ਪਾਰਬਤੀ ਮਾਈ ॥

ਹੇ ਸਿੱਧੋ ! ਉਹ ਵਾਹਿਗੁਰੂ ਈਸਰੁ = ਸ਼ਿਵ ਜੀ ਦਾ ਭੀ ਗੁਰੂ ਹੈ। ਗੋ = ਪ੍ਰਿਥਵੀ ਦੀ ਰਖੁ = ਰੱਖਿਆ

---

੧. ਇਸ ਤੁਕ ਵਿਚ ਸਤਿਗੁਰੂ ਜੀ ਨੇ ਦੋ ਅਲੰਕਾਰ ਰੱਖੇ ਹਨ : (ੳ) ਸੰਖਜਾਵਾਚਕ ਅਲੰਕਾਰ, (ਅ) ਮਾਲੋਪਮੰ ਅਲੰਕਾਰ।

(ੳ) ਸੰਖਜਾਵਾਚਕ ਅਲੰਕਾਰ : ਪਿੰਗਲ ਵਿਚ ਸੰਖਜਾਵਾਚਕ ਅਲੰਕਾਰ ਉਹ ਮੰਨਿਆ ਹੈ, ਜਿਸ ਵਿਚ ਪਹਿਲੀ ਤੁਕ ਦੀ ਗਿਣਤੀ ਵਿਚ ਆਏ ਨਾਮਾਂ ਦੇ ਨਾਲ ਅਗਲੀ ਤੁਕ ਦੇ ਸੰਬੰਧਿਤ ਪਦਾਰਥਾਂ ਦਾ ਕ੍ਰਮ (ਸਿਲਸਿਲਾ) ਜੋੜਨਾ।

ਇਸ ਉਪਰੋਕਤ ਤੁਕ ਵਿਚ ਈਸਰੁ (ਸ਼ਿਵਜੀ) ਨਾਲ ਪਾਰਬਤੀ, ਗੋਰਖੁ (ਵਿਸ਼ਨੂੰ) ਦੇ ਨਾਲ ਮਾ = ਮਾਇਆ ਭਾਵ ਲੱਛਮੀ ਅਤੇ ਬ੍ਰਮਾ ਦੇ ਨਾਲ ਈ = ਸਰੁਸਤੀ ਦਾ ਸੰਬੰਧ ਹੈ। ਇਸ ਵਿਚਾਰ ਅਨੁਸਾਰ ਵਿਸ਼ਰਾਮ 'ਬਰਮਾ ਗੁਰੁ' 'ਤੇ ਹੀ ਸਿੱਧ ਹੁੰਦਾ ਹੈ। ਜਿਹੜੇ ਟੀਕਾਕਾਰਾਂ ਨੇ ਵਿਸ਼ਰਾਮ ਬਦਲ ਕੇ 'ਗੁਰ ਪਾਰਬਤੀ ਮਾਈ' 'ਤੇ ਵਿਸ਼ਰਾਮ ਲਾਇਆ ਹੈ, ਉਨ੍ਹਾਂ ਨੇ ਸੰਖਜਾਵਾਚਕ ਅਲੰਕਾਰ ਦਾ ਧਿਆਨ ਨਹੀਂ ਰੱਖਿਆ।

ਸੰਖਜਾਵਾਚਕ ਅਲੰਕਾਰ ਦੀ ਪੁਸ਼ਟੀ ਭਾਈ ਗੁਰਦਾਸ ਜੀ ਦੀ ਰਚਨਾ ਤੋਂ ਬਿਲਕੁਲ ਹੀ ਸਪੱਸ਼ਟ ਹੋ ਜਾਂਦੀ ਹੈ, ਜੈਸਾ ਕਿ :

**ਪਰ ਤ੍ਰਿਅ ਦੀਰਘ ਸਮਾਨਿ ਲਘੁ ਜਾਵਦੇਕ ਜਨਨੀ ਭਗਨੀ ਸੁਤਾ ਰੂਪ ਕੈ ਨਿਹਾਰੀਐ ॥**

*(ਭਾਈ ਗੁਰਦਾਸ ਜੀ, ਕਬਿੱਤ ੫੪੭)* ☛

ਕਰਨ ਵਾਲੇ ਵਿਸ਼ਨੂੰ ਦਾ ਭੀ ਗੁਰੂ ਹੈ ਅਤੇ ਸ੍ਰਿਸ਼ਟੀ ਦੀ ਰਚਨਾ ਕਰਨ ਵਾਲੇ ਬਰਮਾ = ਬ੍ਰਹਮਾ ਦਾ ਭੀ ਗੁਰੂ ਹੈ। ਪਾਰਬਤੀ ਸ਼ਿਵ ਜੀ ਦੀ ਸ਼ਕਤੀ ਹੈ। (ਮਾ + ਈ) ਮਾ = ਮਾਇਆ, ਲੱਛਮੀ ਵਿਸ਼ਨੂੰ ਦੀ ਸ਼ਕਤੀ ਹੈ ਅਤੇ ਈ = ਸੁਰਸਤੀ ਬ੍ਰਹਮਾ ਜੀ ਦੀ ਸ਼ਕਤੀ ਹੈ। ਇਸ ਪ੍ਰਕਾਰ ਉਹ ਸਤਿਗੁਰੂ ਇਨ੍ਹਾਂ ਤਿੰਨਾਂ ਸ਼ਕਤੀਆਂ ਅਤੇ ਤਿੰਨਾਂ ਦੇਵਤਿਆਂ ਦਾ ਗੁਰੂ ਪੂਜਨੀਕ ਹੈ; ਜੈਸਾ ਕਿ :

**ਗਰੂਰ ਬ੍ਰਹਮਾ ਗਰੂਰ ਵਿਸ਼ਨੂੰ ਗਰੂਰ ਦੇਵ ਮਹੇਸ਼੍ਵਰਾ ॥**
**ਗੁਰੂਰ ਸਾਖਯਾਤ ਪਾਰਬ੍ਰਹਮ ਤਸਮਈ ਸ੍ਰੀ ਗੁਰੂਵੇ ਨਮਹ ॥** *(ਸ੍ਰੁਤੀ)*

ਜੋ ਇਹਨਾਂ ਸਾਰਿਆਂ ਦੇਵਤਿਆਂ ਦਾ ਗੁਰੂ ਹੈ, ਉਸ ਪੂਰਨ ਸਤਿਗੁਰੂ ਅਕਾਲ ਪੁਰਖ ਤਾਈਂ ਸਾਡੀ ਨਮਸਕਾਰ ਹੈ।

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਤੁਸੀਂ ਉਸ ਵਾਹਿਗੁਰੂ ਤੋਂ ਹੇਠਾਂ ਜੋ ਈਸ਼ਰ, ਸ਼ਿਵ, ਬ੍ਰਹਮਾ, ਵਿਸ਼ਨੂੰ ਸ਼ਕਤੀਆਂ ਅਤੇ ਪਾਰਬਤੀ, ਲੱਛਮੀ ਤੇ ਸਰਸਵਤੀ ਆਦਿ ਸ਼ਕਤੀਆਂ ਨੂੰ ਨਹੀਂ ਮੰਨਦੇ ਹੋ ?*

***ਉੱਤਰ :*** ਹੇ ਸਿੱਧੋ ! ਮੇਰੇ ਲਈ ਤਾਂ ਗੁਰੂ ਹੀ ਸ਼ਿਵ ਹੈ, ਬ੍ਰਹਮਾ ਹੈ, ਵਿਸ਼ਨੂੰ ਹੈ ਅਤੇ ਗੁਰੂ ਹੀ ਪਾਰਬਤੀ, ਲੱਛਮੀ, ਸਰਸਵਤੀ ਹੈ। (ਗੁਰੁ ਈਸਰੁ) ਗੁਰੂ ਸਾਹਿਬ ਜੀ ਸ਼ਿਵ ਜੀ ਦੀ ਨਿਆਈਂ ਹਨ। ਜਿਸ ਪ੍ਰਕਾਰ ਸ਼ਿਵ ਜੀ ਸੰਸਾਰ ਵਿੱਚੋਂ ਜੀਵਾਂ ਦਾ ਨਾਸ਼ ਕਰਨ ਦਾ ਕੰਮ ਕਰਦਾ ਹੈ, ਉਸੇ ਪ੍ਰਕਾਰ ਗੁਰੂ ਜੀ ਸਿੱਖ ਦੇ ਹਿਰਦੇ ਰੂਪੀ ਸੰਸਾਰ ਵਿਚ ਵਿਕਾਰ ਰੂਪੀ ਜੀਵਾਂ ਦਾ ਨਾਸ਼ ਕਰਦੇ ਹਨ। ਜੈਸਾ ਕਿ :

**ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥** *(ਅੰਗ ੯੬੮)*

(ਗੁਰੁ ਗੋਰਖੁ) ਗੁਰੁ = ਗੁਰੂ ਸਾਹਿਬ ਜੀ ਗੋ = ਪ੍ਰਿਥਵੀ ਦੀ ਰਖੁ = ਰੱਖਿਆ ਕਰਨ ਵਾਲੇ ਵਿਸ਼ਨੂੰ ਜੀ ਦੀ ਨਿਆਈਂ ਹਨ। ਜਿਵੇਂ ਵਿਸ਼ਨੂੰ ਜੀ ਸ੍ਰਿਸ਼ਟੀ ਦੀ ਪਾਲਣਾ ਕਰਦੇ ਹਨ, ਉਸੇ ਤਰ੍ਹਾਂ ਗੁਰੂ ਜੀ ਸਿੱਖਾਂ ਦੇ ਹਿਰਦੇ ਵਿਚ ਗਿਆਨ ਅਤੇ ਸਤਿ ਸੰਤੋਖ ਆਦਿ ਸ੍ਰੇਸ਼ਟ ਗੁਣਾਂ ਦੀ ਪਾਲਣਾ ਕਰਦੇ ਹਨ। ਇਸ ਲਈ ਗੁਰੂ ਸਾਹਿਬ ਜੀ ਵਿਸ਼ਨੂੰ ਦੀ ਨਿਆਈਂ ਹਨ। (ਬਰਮਾ ਗੁਰੁ) ਗੁਰੁ = ਗੁਰੂ ਜੀ ਹੀ ਬਰਮਾ = ਬ੍ਰਹਮਾ ਦੀ ਨਿਆਈਂ ਹਨ। ਜਿਵੇਂ ਬ੍ਰਹਮਾ ਜੀ ਸ੍ਰਿਸ਼ਟੀ ਦੀ ਰਚਨਾ ਕਰਦੇ ਹਨ, ਉਸੇ ਪ੍ਰਕਾਰ ਗੁਰੂ ਜੀ ਸਿੱਖਾਂ ਦੇ ਹਿਰਦੇ ਵਿਚ ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਆਦਿਕ ਸ਼ੁਭ ਗੁਣਾਂ ਦੀ ਰਚਨਾ ਕਰਦੇ ਹਨ ਭਾਵ ਪੈਦਾ ਕਰ ਦਿੰਦੇ ਹਨ। ਇਸ ਪ੍ਰਕਾਰ ਗੁਰੂ ਜੀ ਬ੍ਰਹਮਾ ਦੀ ਨਿਆਈਂ ਹਨ। (ਪਾਰਬਤੀ ਮਾਈ) ਸਾਡੇ ਲਈ ਤਾਂ ਗੁਰੂ ਜੀ ਹੀ ਪਾਰਬਤੀ ਦੀ ਨਿਆਈਂ ਹਨ ਕਿਉਂਕਿ ਪਾਰਬਤੀ ਦਾ ਨਿਸਚਾ ਅਡੋਲ ਸੀ ਅਤੇ ਸਤਿਗੁਰੂ ਜੀ ਸਿੱਖ ਨੂੰ ਵਾਹਿਗੁਰੂ ਦਾ ਅਡੋਲ ਨਿਸਚਾ ਦੇਣ ਵਾਲੇ ਹਨ।

---

☛ ਇਸ ਤੁਕ ਵਿਚ ਪਹਿਲਾਂ ਦੀਰਘ, ਸਮਾਨਿ ਤੇ ਲਘੁ ਇਹ ਤਿੰਨ ਪਦ ਆਏ ਹਨ। ਇਨ੍ਹਾਂ ਤਿੰਨਾਂ ਦਾ ਕ੍ਰਮਵਾਰ ਮੇਲ ਅੱਗੇ ਦੀਰਘ ਪਦ ਜਨਨੀ (ਮਾਤਾ) ਨਾਲ, ਸਮਾਨਿ ਪਦ ਭਗਨੀ (ਭੈਣ) ਨਾਲ ਅਤੇ ਲਘੁ ਪਦ ਸੁਤਾ (ਪੁੱਤਰੀ) ਨਾਲ ਲੱਗਾ ਕੇ ਸੰਖਯਾਵਾਚਕ ਅਲੰਕਾਰ ਕ੍ਰਮਵਾਰ ਅਰਥ ਸਪੱਸ਼ਟ ਹੁੰਦਾ ਹੈ।

ਇਸ ਪ੍ਰਕਾਰ 'ਬਰਮਾ ਗੁਰੁ' 'ਤੇ ਹੀ ਵਿਸ਼ਰਾਮ ਲੱਗ ਕੇ ਅਰਥ ਸਪੱਸ਼ਟ ਹੋ ਜਾਂਦਾ ਹੈ। ਜੇਕਰ ਵਿਸ਼ਰਾਮ 'ਬਰਮਾ' 'ਤੇ ਲਗਾ ਕੇ ਗੁਰੁ ਪਦ ਅੱਗੇ ਲਿਜਾਇਆ ਜਾਂਦਾ ਹੈ ਤਾਂ ਸੰਖਯਾਵਾਚਕ ਅਲੰਕਾਰ ਦਾ ਸਿਲਸਿਲਾ ਵਿਗੜ ਜਾਂਦਾ ਹੈ, ਕਿਉਂਕਿ ਜੇਕਰ ਈਸਰ ਨਾਲ ਗੁਰੁ ਪਦ ਹੈ, ਗੋਰਖ ਨਾਲ ਗੁਰੁ ਪਦ ਹੈ, ਫੇਰ 'ਬਰਮਾ' ਨਾਲੋਂ ਗੁਰੁ ਪਦ ਛੱਡ ਕੇ ਅੱਗੇ 'ਪਾਰਬਤੀ' ਨਾਲ ਲਗਾ ਦਿੱਤਾ ਜਾਵੇ ਤਾਂ ਸੰਖਯਾਵਾਚਕ ਲੜੀ ਟੁੱਟ ਜਾਂਦੀ ਹੈ। ਇਸ ਲਈ 'ਬਰਮਾ ਗੁਰੁ' 'ਤੇ ਹੀ ਵਿਸ਼ਰਾਮ ਠੀਕ ਹੈ।

(ਅ) ਮਾਲੋਪਮੰ ਅਲੰਕਾਰ : ਜਿਥੇ ਇਕ ਉਪਮੇਯ ਦੇ ਉਪਮਾਨ ਬਹੁਤ ਹੋਣ, ਤਦ ਮਾਲੋਪਮਾ ਅਲੰਕਾਰ ਹੁੰਦਾ ਹੈ। ਜੈਸਾ ਕਿ :

**ਉਪਮੇਯਹਿ ਇਕ ਬਹੁ ਉਪਮਾਨ। ਸੋ ਮਾਲੋਪਮ ਲਖਹੁ ਸੁਜਾਨ।** *(ਗਰਬ ਗੰਜਨੀ ਟੀਕਾ)*

"ਬਰਮਾ ਗੁਰੁ; ਪਾਰਬਤੀ ਮਾਈ॥" ਇਤਨੀ ਤੁਕ ਵਿਚ 'ਗੁਰ' ਪਦ (ਉਪਮੇਯ ਰੂਪ ਵਿਚ) ਇਕ ਵਾਰ ਆਇਆ ਹੈ, ਪਰ ਉਪਮਾ ਚਾਰ ਕਹੀਆਂ ਹਨ, ਬ੍ਰਹਮਾ, ਪਾਰਬਤੀ, ਮਾ = ਲਛਮੀ ਅਤੇ ਈ = ਸਰੁਸਤੀ। ਇਸ ਕਰਕੇ ਇਹ ਮਾਲੋਪਮਾ ਅਲੰਕਾਰ ਵੀ ਹੈ। ਭਾਈ ਸੰਤੋਖ ਸਿੰਘ ਜੀ ਨੇ *ਗਰਬ ਗੰਜਨੀ ਟੀਕੇ* ਵਿਚ ਇਸ ਤੁਕ 'ਤੇ ਰੂਪਕ ਅਲੰਕਾਰ ਵੀ ਵਰਤਿਆ ਹੋਇਆ ਹੈ।

ਪਾਰਬਤੀ ਦਾ ਅਡੋਲ ਨਿਸਚਾ ਕਿਵੇਂ ਸੀ ? ਪਾਰਬਤੀ ਦੀ ਕਥਾ ਪੁਰਾਣਾਂ ਵਿਚ ਇਉਂ ਆਉਂਦੀ ਹੈ ਕਿ ਪਹਿਲੇ ਜਨਮ ਵਿਚ ਇਸ ਦਾ ਨਾਮ ਸਤੀ ਸੀ। ਇਕ ਮਹਾਂ ਪਰਤਾਪੀ ਮਹਾਰਾਜਾ ਦੱਛ ਪਰਜਾਪਤ ਹੋਇਆ ਹੈ। ਇਸ ਦਾ ਜਨਮ ਉਸ ਪਰਜਾਪਤ ਦੇ ਘਰ ਹੋਇਆ ਸੀ। ਭਗਵਾਨ ਵਿਸ਼ਨੂੰ ਜੀ ਦੇ ਯੁੱਗ ਅਵਤਾਰ ਸ੍ਰੀ ਰਾਮ ਚੰਦਰ ਜੀ ਤ੍ਰੇਤੇ ਯੁੱਗ ਵਿਚ ਹੋਏ ਹਨ। ਜਦੋਂ ਰਾਵਣ ਸੀਤਾ ਜੀ ਨੂੰ ਚੁੱਕ ਕੇ ਲੈ ਗਿਆ ਤਾਂ ਸੀਤਾ ਦੇ ਵਿਜੋਗ ਵਿਚ ਆਮ ਪੁਰਖਾਂ ਦੀ ਨਿਆਈਂ ਸੋਗਵਾਨ ਹੋ ਕੇ ਬਿਰਖਾਂ, ਪੰਛੀਆਂ ਤੋਂ ਸੀਤਾ ਜੀ ਦਾ ਪਤਾ ਪੁੱਛਦੇ ਫਿਰਦੇ ਸਨ, ਉਦੋਂ ਸਤੀ ਨੂੰ ਸ਼ੰਕਾ ਹੋ ਗਈ ਕਿ ਇਹ ਅਵਤਾਰੀ ਪੁਰਸ਼ ਕਿਵੇਂ ਹੋ ਸਕਦੇ ਹਨ ? ਇਹ ਤਾਂ ਆਪਣੀ ਪਤਨੀ ਦੇ ਵਿਜੋਗ ਵਿਚ ਆਮ ਪੁਰਖਾਂ ਦੀ ਤਰ੍ਹਾਂ ਵਿਲਕਦੇ ਫਿਰਦੇ ਹਨ। ਮਨ ਵਿਚ ਪ੍ਰੀਖਿਆ ਲੈਣ ਦਾ ਸੰਕਲਪ ਫੁਰਿਆ। ਆਪਣਾ ਰੂਪ ਪਲਟਾ ਕੇ ਸੀਤਾ ਜੀ ਦਾ ਰੂਪ ਧਾਰਣ ਕਰ ਲਿਆ ਅਤੇ ਉਥੇ ਜਾ ਕੇ ਬੈਠ ਗਈ ਜਿਥੋਂ ਸ੍ਰੀ ਰਾਮ ਚੰਦਰ ਜੀ ਨੇ ਲੰਘਣਾ ਸੀ। ਵੇਖ ਕੇ ਰਾਮ ਜੀ ਬੋਲੇ—ਆਪ ਸ਼ਿਵ ਨੂੰ ਕਿਥੇ ਛੱਡ ਆਏ ਹੋ ? ਇਹ ਸੁਣ ਕੇ ਸ਼ਰਮਿੰਦੀ ਹੋ ਕੇ ਵਾਪਿਸ ਆਈ ਤਾਂ ਸ਼ਿਵ ਜੀ ਨੇ ਅੰਗੀਕਾਰ ਨਾ ਕੀਤਾ ਕਿਉਂਕਿ ਸ਼ਿਵ ਜੀ ਸੀਤਾ ਜੀ ਨੂੰ ਮਾਤਾ ਕਰਕੇ ਜਾਣਦੇ ਸਨ। ਫਿਰ ਇਹ ਆਪਣੇ ਪਿਤਾ ਦੇ ਘਰ ਗਈ। ਪਿਤਾ ਦੱਛ ਪਰਜਾਪਤ ਨੇ ਵੀ ਸਤਿਕਾਰ ਨਾ ਕੀਤਾ। ਦੂਜਾ ਕਾਰਨ ਪਿਤਾ ਦੇ ਘਰ ਯੱਗ ਕੀਤਾ ਜਾ ਰਿਹਾ ਸੀ ਜਿਸ ਵਿਚ ਸ਼ਿਵ ਜੀ ਨੂੰ ਬੁਲਾਇਆ ਨਹੀਂ ਗਿਆ ਸੀ, ਜਿਸ ਕਾਰਨ ਇਹ ਹਵਨ ਕੁੰਡ ਵਿਚ ਸੜ ਕੇ ਸਤੀ ਹੋ ਗਈ। ਪਾਰਬਤੀ ਨੇ ਫਿਰ ਦੂਜਾ ਜਨਮ ਹਿਮਾਲਯ ਰਿਖੀ ਦੇ ਘਰ ਮਾਤਾ ਮੈਨਮੰਤੀ ਦੀ ਕੁੱਖ ਤੋਂ ਲਿਆ। ਨਾਮ ਪਾਰਬਤੀ ਰੱਖਿਆ ਗਿਆ। ਜਨਮ ਤੋਂ ਹੀ ਵੈਰਾਗਵਾਨ ਹੋ ਕੇ ਘੋਰ ਤਪੱਸਿਆ ਕਰਨ ਲੱਗੀ। ਪਿਛਲੇ ਜਨਮ ਦੇ ਸੰਸਕਾਰਾਂ ਅਨੁਸਾਰ 'ਸ਼ਿਵ ਓਮ ਸ਼ਿਵ ਓਮ' ਦਾ ਜਾਪ ਕਰਦੀ ਰਹੀ। ਤਪੱਸਿਆ ਕਰਦੀ ਦੀ ਪ੍ਰੀਖਿਆ ਲੈਣ ਲਈ ਨਾਰਦ ਮੁਨੀ ਜੀ ਪਹੁੰਚ ਗਏ। ਰਾਮਾਇਣ ਵਿਚ ਸਾਰੀ ਵਾਰਤਾ ਆਉਂਦੀ ਹੈ ਕਿ ਨਾਰਦ ਜੀ ਨੇ ਆ ਕੇ ਕਿਹਾ ਕਿ ਹੇ ਪਾਰਬਤੀ! ਤੂੰ ਕਿਹੋ ਜਿਹੇ ਘੋਰੀ ਦੀ ਪ੍ਰਾਪਤੀ ਵਾਸਤੇ ਤਪੱਸਿਆ ਕਰ ਰਹੀ ਹੈਂ, ਜਿਸ ਨੇ ਗਲ ਵਿਚ ਸੱਪਾਂ ਦੀ ਮਾਲਾ ਪਾਈ ਹੋਈ ਹੈ। ਸਰੀਰ 'ਤੇ ਮੁਰਦਿਆਂ ਦੀ ਰਾਖ ਮਲਦਾ ਹੈ। ਅੱਕ-ਧਤੂਰਾ ਖਾਣ ਵਾਲਾ ਨਸ਼ਈ ਅਤੇ ਸ਼ਮਸ਼ਾਨ ਭੂਮੀ ਵਿਚ ਨਿਵਾਸ ਕਰਨ ਵਾਲਾ ਹੈ; ਜੈਸਾ ਕਿ :

**ਅਕ ਧਤੂਰਾ ਖਾਵਣਾ ਰਾਤੀ ਵਾਸਾ ਮੜ੍ਹੀ ਮਸਾਣੈ।** *(ਵਾਰ ੧੨, ਪਉੜੀ ੯)*

ਤੂੰ ਉਸ ਨੂੰ ਵਰ ਕੇ ਕੀ ਲੈਣਾ ਹੈ। ਸਾਰਿਆਂ ਤੋਂ ਸੁੰਦਰ ਤਾਂ ਭਗਵਾਨ ਵਿਸ਼ਨੂੰ ਜੀ ਹਨ, ਤੂੰ ਉਸ ਨੂੰ ਵਰਨਾ ਕਰ, ਤਾਂ ਪਾਰਬਤੀ ਨੇ ਦ੍ਰਿੜ੍ਹਤਾ ਨਾਲ ਉੱਤਰ ਦਿੱਤਾ; ਜੈਸਾ ਕਿ :

**ਜਨਮ ਜਨਮ ਕੀ ਰਗਰ ਹਮਾਰੀ। ਵਰੋਂ ਸੰਭੁ ਨਤ ਰਹੋਂ ਕੁਮਾਰੀ।** *(ਰਾਮਾਇਣ)*

ਤਾਂ ਪਾਰਬਤੀ ਨੇ ਕਿਹਾ ਕਿ ਸ਼ਿਵ ਜੀ ਨੂੰ ਵਰਨ ਲਈ ਮੇਰੀ ਭਗਤੀ ਜਨਮਾਂ-ਜਨਮਾਂਤਰਾਂ ਦੀ ਹੈ। ਜਦੋਂ ਪਿਛਲੇ ਜਨਮ ਵਿਚ ਦੱਛ ਪਰਜਾਪਤ ਦੀ ਧੀ ਸੀ, ਉਦੋਂ ਵੀ ਸ਼ਿਵ ਜੀ ਨੂੰ ਹੀ ਵਰਿਆ ਸੀ। ਹੁਣ ਵੀ ਸ਼ਿਵ ਜੀ ਨੂੰ ਹੀ ਵਰਾਂਗੀ, ਨਹੀਂ ਤਾਂ ਕੁਆਰੀ ਰਹਿ ਜਾਵਾਂਗੀ। ਇਸ ਪ੍ਰਕਾਰ ਪਾਰਬਤੀ ਦਾ ਨਿਸਚਾ ਅਡੋਲ ਹੋਣ ਕਰਕੇ ਪਾਰਬਤੀ ਦੇ ਜੀਵਨ ਵਿੱਚੋਂ ਇਹ ਗੁਣ ਲਿਆ ਗਿਆ ਹੈ ਕਿ ਗੁਰੂ ਜੀ ਸਿੱਖ ਨੂੰ ਅਡੋਲ ਨਿਸਚਾ ਅਕਾਲ ਪੁਰਖ 'ਤੇ ਕਰਵਾਉਣ ਵਾਲੇ ਹਨ। ਇਸ ਪ੍ਰਕਾਰ ਗੁਰੂ ਜੀ ਪਾਰਬਤੀ ਦੀ ਨਿਆਈਂ ਹਨ। ਜੈਸਾ ਕਿ :

**ਗੁਰਮਤਿ ਮਤਿ ਅਚਲੁ ਹੈ, ਚਲਾਇ ਨ ਸਕੈ ਕੋਇ॥** *(ਅੰਗ ੫੪੮)*

ਮਾਈ (ਮਾ + ਈ) ਮਾ = ਮਾਇਆ, ਲੱਛਮੀ ਪਦਾਰਥਾਂ ਨੂੰ ਦੇਣ ਵਾਲੀ ਦਾਤੀ ਹੈ। ਉਸੇ ਪ੍ਰਕਾਰ ਗੁਰੂ ਸਾਹਿਬ ਜੀ ਧਰਮ, ਅਰਥ, ਕਾਮ, ਮੋਖ, ਗਿਆਨ ਪਦਾਰਥ, ਨਾਮ ਪਦਾਰਥ ਆਦਿਕ ਗੁਰਸਿੱਖਾਂ ਨੂੰ ਬਖ਼ਸ਼ਿਸ਼ ਕਰਦੇ ਹਨ। ਇਸ ਪ੍ਰਕਾਰ ਲੱਛਮੀ ਦੀ ਨਿਆਈਂ ਹਨ। ਜੈਸਾ ਕਿ :

**ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥** *(ਅੰਗ ੫੨)*

ਈ = ਸੁਰਸਤੀ, ਵਿੱਦਿਆ ਦਾਤੀ ਅਤੇ ਵਰ ਦੇਣ ਵਾਲੀ ਹੈ। ਸਤਿਗੁਰੂ ਸਾਹਿਬ ਜੀ ਲੋਕ ਪ੍ਰਲੋਕ ਵਿਚ ਸਹਾਇਤਾ ਕਰਨ ਵਾਲੇ ਵਰ ਅਤੇ ਬ੍ਰਹਮ ਵਿੱਦਿਆ ਦੀ ਦਾਤ ਸਿੱਖਾਂ ਨੂੰ ਬਖ਼ਸ਼ਦੇ ਹਨ। ਇਸ ਪ੍ਰਕਾਰ ਸਰਸਵਤੀ ਦੀ ਨਿਆਈਂ ਹਨ। (***ਨੋਟ :*** ਇਹਨਾਂ ਅਰਥਾਂ ਨੂੰ ਗੌਣੀ ਅਰਥ ਕਹਿੰਦੇ ਹਨ। ਗੌਣੀ ਅਰਥ ਉਹ ਹੁੰਦੇ ਹਨ ਜੋ ਗੁਣ ਲੈ ਕੇ ਕੀਤੇ ਜਾਣ। ਸਤਿਗੁਰੂ ਜੀ ਤਾਂ ਸਾਰਿਆਂ ਦੇਵਤਿਆਂ ਅਤੇ ਸਾਰੀਆਂ ਸ਼ਕਤੀਆਂ ਆਦਿ ਦੇ ਮੁੱਢ ਸਰੂਪ ਹਨ।)

***ਪ੍ਰਸ਼ਨ :*** *ਹੇ ਤਪਾ ਜੀ! ਆਪ ਉਸ ਪਰਮੇਸ਼ਰ ਦੇ ਹੋਰ ਲੱਖਣ ਵੀ ਦੱਸੋ।*

***ਗੁਰ ਉੱਤਰ :***

## ਜੇ ਹਉ ਜਾਣਾ ਆਖਾ ਨਾਹੀ; ਕਹਣਾ ਕਥਨੁ ਨ ਜਾਈ ॥

ਜੇ = ਜੇਕਰ ਭਾਵੇ ਹਉ = ਅਸੀਂ ਆਪਣੇ ਅਨੁਭਵ ਦੁਆਰਾ ਉਸ ਵਾਹਿਗੁਰੂ ਜੀ ਦੇ ਹੋਰ ਭੀ ਲੱਖਣ ਜਾਣਾ = ਜਾਣਦੇ ਹਾਂ। ਪਰ ਫੇਰ ਵੀ ਆਖਾ = ਆਖਣ ਯੋਗ ਨਹੀਂ ਕਿਉਂਕਿ ਸ਼ਕਤੀ ਬਿਰਤੀ ਦੁਆਰਾ ਕਥਨੀ ਕਰਕੇ ਉਸ ਦਾ ਰੂਪ, ਰੰਗ, ਜਾਤ, ਪਾਤ ਆਦਿਕ ਕਹਣਾ = ਕਿਹਾ ਨ = ਨਹੀਂ ਜਾਈ = ਜਾ ਸਕਦਾ; ਜੈਸਾ ਕਿ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥** *(ਅੰਗ ੨੮੩)*

***ਪ੍ਰਸ਼ਨ :*** *ਹੇ ਤਪਾ ਜੀ! ਸਾਨੂੰ ਕੋਈ ਸਿੱਖਿਆ ਤਾਂ ਦਿਓ?*

***ਗੁਰ ਉੱਤਰ :*** ਹੇ ਸਿੱਧੋ! ਸੁਣੋ

## ਗੁਰਾ; ਇਕ ਦੇਹਿ ਬੁਝਾਈ ॥

(ਗੁਰਾਂ ਨਹੀਂ ਪੜ੍ਹਨਾ)

ਗੁਰਾ = ਗੁਰੂ ਪਰਮੇਸ਼ਰ ਜੀ ਨੇ ਸਾਨੂੰ ਇਕ ਸਿੱਖਿਆ ਬੁਝਾਈ = ਸਮਝਾ ਦੇਹਿ = ਦੇਣਾ ਕੀਤੀ ਹੈ।

## ਸਭਨਾ ਜੀਆ ਕਾ ਇਕੁ ਦਾਤਾ; ਸੋ ਮੈ ਵਿਸਰਿ ਨ ਜਾਈ ॥੫॥

ਕਿ ਸਭਨਾ = ਸਾਰਿਆਂ ਜੀਆਂ = ਜੀਵਾਂ ਦੇ ਤਾਈਂ ਦਾਤਾ = ਦਾਤਾਂ ਦੇਣ ਵਾਲਾ ਇਹ ਇੱਕੋ ਵਾਹਿਗੁਰੂ ਹੀ ਹੈ। ਇਸ ਲਈ ਅਸੀਂ ਹਰ ਵਕਤ ਬੇਨਤੀ ਕਰਦੇ ਹਾਂ ਕਿ ਸੋ = ਉਹ ਮੈ = ਸਾਨੂੰ ਕਦੇ ਭੀ ਵਿਸਰਿ = ਭੁੱਲ ਨ = ਨਾ ਜਾਈ = ਜਾਵੇ, ਭਾਵ ਸਦਾ ਹੀ ਚੇਤੇ ਰਹੇ। ਇਸ ਸਿੱਖਿਆ ਨੂੰ ਤੁਸੀਂ ਧਾਰਨ ਕਰ ਲਵੋ ॥੫॥

### ਦੂਸਰਾ ਅਰਥ (ਸਿੱਖ ਪ੍ਰਤੀ ਉਪਦੇਸ਼ ਦੀ ਬਖ਼ਸ਼ਿਸ਼ ਕਰਦੇ ਹਨ)

**ਥਾਪਿਆ ਨ ਜਾਇ ਕੀਤਾ ਨ ਹੋਇ ॥**

ਹੇ ਸਿੱਖ! ਉਸ ਵਾਹਿਗੁਰੂ ਜੀ ਦਾ ਸਰੂਪ ਇਸ ਪ੍ਰਕਾਰ ਦਾ ਹੈ ਕਿ ਕਿਸੇ ਦੇ ਧਿਆਨ ਦਾ ਵਿਸ਼ਾ ਕਰਕੇ ਉਹ ਚਾਰ ਮੂੰਹ ਵਾਲੇ ਬ੍ਰਹਮਾ ਜਾਂ ਚਾਰ ਬਾਹਾਂ ਵਾਲੇ ਵਿਸ਼ਨੂੰ ਜੀ ਜਾਂ ਤਿੰਨ ਨੇਤਰਾਂ ਵਾਲੇ ਸ਼ਿਵ ਜੀ ਦੀ ਨਿਆਈਂ ਥਾਪਿਆ = ਸਥਾਪਨ ਨ = ਨਹੀਂ ਕੀਤਾ ਜਾਇ = ਜਾ ਸਕਦਾ; ਜੈਸਾ ਕਿ :

**ਧਿਆਨ ਮੈ ਨ ਆਵੈ ਤਾਕੋ ਧਿਆਨੁ ਕੀਜੈ ਧਿਆਈਐ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੨)*

ਉਹ ਕਿਸੇ ਦੇ ਧਿਆਨ ਦਾ ਵਿਸ਼ਾ ਬਣ ਕੇ ਮੂਰਤੀਮਾਨ ਪਦਾਰਥ ਨਹੀਂ ਹੈ। ਉਹ ਕਾਗ਼ਜ਼, ਲੋਹੇ ਜਾਂ ਪੱਥਰ ਦੀ ਮੂਰਤੀ ਆਦਿਕ ਕਿਸੇ ਪ੍ਰਕਾਰ ਦੀ ਬਣਾਈ ਹੋਈ ਮੂਰਤੀ ਨਹੀਂ ਹੈ। ਇਸ ਪ੍ਰਕਾਰ ਉਹ ਕਿਸੇ ਦਾ ਥਾਪਿਆ ਹੋਇਆ ਨਹੀਂ ਹੈ। ਕਿਸੇ ਪ੍ਰਕਾਰ ਦੀ ਕਲਪਨਾ ਕਰ ਲੈਣੀ ਕਿ ਇਹ ਗਣੇਸ਼ ਦੀ ਮੂਰਤੀ ਹੈ, ਜਿਸ ਦਾ ਧੜ ਆਦਮੀ ਦਾ ਅਤੇ ਸਿਰ ਹਾਥੀ ਦਾ ਲਾਇਆ ਹੋਇਆ ਹੈ ਜਾਂ ਗੰਡਕਾ ਨਦੀ ਦਾ ਪੱਥਰ ਹੈ। ਜਦ

ਵਿਸ਼ਨੂੰ ਭਗਵਾਨ ਜੀ ਨੇ ਬ੍ਰਿੰਦਾ ਰਾਖਸ਼ਣੀ ਦਾ ਸਤ ਤੋੜਿਆ ਤਾਂ ਬ੍ਰਿੰਦਾ ਰਾਖਸ਼ਣੀ ਨੇ ਵਿਸ਼ਨੂੰ ਜੀ ਨੂੰ ਇਹ ਸਰਾਪ ਦਿੱਤਾ ਕਿ ਜਾ ਪੱਥਰ ਬਣ ਜਾ, ਉਦੋਂ ਤੋਂ ਗੰਡਕਾ ਨਦੀ ਦਾ ਪੱਥਰ ਬਣਿਆ ਹੋਇਆ ਹੈ। ਇਸ ਕਾਲੇ ਪੱਥਰ ਵਿਚ ਚਿੱਟੀ ਜਿਹੀ ਧਾਰੀ ਹੈ। ਕਹਿੰਦੇ ਹਨ ਕਿ ਇਹ ਜਨੇਊ ਪਾਇਆ ਹੋਇਆ ਹੈ। ਇਹ ਇਕ ਕਲਪਨਾ ਹੈ। ਇਸ ਨੂੰ ਪ੍ਰਤੀਕ ਉਪਾਸਨਾ ਕਹਿੰਦੇ ਹਨ। ਵਿਸ਼ਨੂੰ ਜੀ ਦੀ ਸਿਆਮ ਮੂਰਤ, ਚਤੁਰਭੁਜੀ ਮੂਰਤ ਆਦਿਕ ਕਲਪਨਾ ਕਰਕੇ ਬਣਾਉਂਦੇ ਹਨ। ਇਸ ਪ੍ਰਕਾਰ ਕਲਪਨਾ ਕਰਕੇ ਪ੍ਰਤੀਕ ਉਪਾਸਨਾ ਦੁਆਰਾ ਉਹ ਨਹੀਂ ਹੋ ਸਕਦਾ। ਕਈ ਅਹੰਗਰੇ ਉਪਾਸਨਾ ਕਰਦੇ ਹਨ ਕਿ ਮੈਂ ਬ੍ਰਹਮ ਹਾਂ। ਇਸ ਪ੍ਰਕਾਰ ਕੀਤਾ ਹੋਇਆ ਅਹੰਗਰੇ ਉਪਾਸਨਾ ਦੁਆਰਾ ਭੀ ਸਿੱਧ ਨਹੀਂ ਹੋ ਸਕਦਾ **ਅਥਵਾ** ਸਾਧਨਾ ਕਰਕੇ ਭੀ ਕਿਸੇ ਦਾ ਕੀਤਾ ਹੋਇਆ ਸਾਖਿਆਤ ਨਹੀਂ ਹੋ ਸਕਦਾ **ਅਥਵਾ** ਯੋਗ ਸਾਧਨਾ ਦੇ ਯਤਨ ਕਰਨ ਕਰਕੇ ਭੀ ਉਹ ਕਿਸੇ ਕੋਲੋਂ ਅਨੁਭਵ ਨਹੀਂ ਕੀਤਾ ਜਾ ਸਕਦਾ।

***ਪ੍ਰਸ਼ਨ :*** *ਫਿਰ ਉਹ ਸਰੂਪ, ਜੀਵ ਅਤੇ ਈਸ਼ਵਰ ਵਿਚ ਕਿਸ ਪ੍ਰਕਾਰ ਦਾ ਹੈ ?*

***ਗੁਰ ਉੱਤਰ :***

**ਆਪੇ ਆਪਿ ਨਿਰੰਜਨੁ ਸੋਇ ॥**

ਉਹ ਵਾਹਿਗੁਰੂ ਆਪੇ = ਆਪ ਹੀ ਜੀਵ ਰੂਪ ਹੈ। ਆਪਿ = ਆਪ ਹੀ ਈਸ਼ਰ ਰੂਪ ਹੈ ਅਤੇ ਆਪ ਹੀ ਨਿਰੰਜਨੁ = ਮੈਲ ਤੋਂ ਰਹਿਤ ਸ਼ੁੱਧ ਸਰੂਪ ਸੋਇ = ਉਹ ਤੱਤ ਪਦ ਦਾ ਲੱਖ ਅਰਥ ਹੈ। ਉਹ ਵਾਹਿਗੁਰੂ ਆਪੇ = ਆਪ ਹੀ ਖਟ ਵਿਕਾਰ, ਅਵਿੱਦਿਆ ਦੀ ਕਾਲਖ ਅਤੇ ਅਗਿਆਨ ਦੇ ਸਹਿਤ ਤ੍ਵੰ ਪਦ ਦਾ ਲਖ ਅਰਥ ਜੀਵ ਰੂਪ ਹੈ। ਉਹ ਆਪਿ = ਆਪ ਹੀ ਖਟ ਗੁਣਾਂ, ਮਾਇਆ, ਸਬਲਪੁਣੇ ਸਹਿਤ ਤੱਤ ਪਦ ਦਾ ਲਖ ਅਰਥ ਈਸ਼ਵਰ ਰੂਪ ਹੈ। ਇਸ ਦੇ ਵਾਚ ਅਰਥ ਈਸ਼ਵਰ ਦੇ ਗੁਣਾਂ ਦਾ ਗ੍ਰਹਿਣ ਅਤੇ ਜੀਵ ਦੇ ਔਗੁਣਾਂ ਦਾ ਤਿਆਗ ਕਰਕੇ ਜੋ ਨਿਰੰਜਨੁ = ਮਾਇਆ ਦੀ ਮੈਲ ਤੋਂ ਰਹਿਤ ਸ਼ੁੱਧ ਸਰੂਪ ਬ੍ਰਹਮ ਹੈ, ਉਹ ਗ੍ਰਹਿਣ ਕਰੇ ਕਿਉਂਕਿ ਉਸ ਬ੍ਰਹਮ ਵਿਚ ਮਾਇਆ ਕਲਪਤ ਰੂਪ ਹੈ। ਜੈਸਾ ਕਿ :

**ਮਾਇਆ ਅਵਿਦਿਆ ਮਿਲ ਮਿਲ ਭਾਸੇ। ਮੁਗਧੋਂ ਕੇ ਉਰ ਮਾਹਿ ਪ੍ਰਕਾਸੇ ॥੫੫॥**

*(ਵੈਰਾਗ ਸ਼ਤਕ, ਅਧਿ: ੧)*

ਵਾਸਤਵ ਵਿਚ ਸ਼ੁੱਧ ਸਰੂਪ ਹੀ ਹੈ। ਜੀਵ ਅਤੇ ਈਸ਼ਰ ਦਾ ਪ੍ਰਕਾਸ਼ਕ ਸਾਰੇ ਅੰਤਹਕਰਨਾਂ ਦਾ ਸਾਖੀ ਰੂਪ ਹੋ ਕੇ ਪ੍ਰਕਾਸ਼ ਰਿਹਾ ਹੈ। ਅਦਵੈਤਾ ਅਨੰਦ ਰੂਪ ਹੋ ਕੇ ਜੀਵ ਈਸ਼ਵਰ ਦੇ ਵਿਚ ਜੋ ਭੇਦ ਗਿਆਨ ਹੈ, ਉਸ ਦਾ ਤਿਆਗ ਕਰਕੇ ਦੋਹਾਂ ਦਾ ਪ੍ਰਕਾਸ਼ਕ ਸਾਖੀ ਰੂਪ ਆਪਣਾ ਆਪ ਰੂਪ ਹੈ **ਅਥਵਾ** ਸੋਇ = ਉਹ ਆਪੇ ਆਪਿ = ਆਪਣਾ ਰੂਪ ਹੀ ਹੈ ਅਤੇ ਸਭਨਾਂ ਵਿਚ ਪ੍ਰਾਪਤ ਰੂਪ ਹੈ। ਉਹ ਆਪੇ = ਆਪ ਹੀ ਸਾਰੇ ਅੰਤਹਕਰਨਾਂ ਦਾ ਸਾਖੀ ਹੋ ਕੇ ਆਪਿ = ਆਪੇ ਹੀ ਅਦਵੈਤ ਅਨੰਦ ਸਰੂਪ ਹੋ ਕੇ ਸਭਨਾਂ ਦੇ ਹਿਰਦੇ ਵਿਚ ਨਿਰੰਜਨੁ = ਸ਼ੁੱਧ ਸਰੂਪ ਹੋ ਕੇ ਬਿਰਾਜ ਰਿਹਾ ਹੈ।

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥**

ਹੇ ਸਿੱਖਾ ! ਜਿਨਿ = ਜਿਨ੍ਹਾਂ ਨੇ ਉਸਦਾ ਸੇਵਿਆ = ਸੇਵਨ ਕੀਤਾ ਹੈ, ਭਾਵ ਅਰਾਧਨ ਕੀਤਾ ਹੈ, ਤਿਨਿ = ਉਨ੍ਹਾਂ ਨੇ ਹੀ ਉਸ ਪਰਮੇਸ਼ਰ ਕੋਲੋਂ ਮਾਨੁ = ਆਦਰ, ਸਤਿਕਾਰ ਪਾਇਆ = ਪ੍ਰਾਪਤ ਕਰਨਾ ਕੀਤਾ ਹੈ **ਵਾ:** ਮਾਨੁ = ਮੰਨਣ ਗਿਆਨ ਨੂੰ ਪਾਉਣਾ ਕੀਤਾ ਹੈ **ਵਾ:** (ਪਾਇ ਅਮਾਨੁ) ਅਮਾਨ ਭਾਵ ਹੰਕਾਰ ਤੋਂ ਰਹਿਤ ਹੋ ਕੇ ਨਿਮਰਤਾ ਨੂੰ ਪਾਇ = ਪਾਇਆ ਹੈ **ਵਾ:** ਜੋ ਖਟ ਪ੍ਰਮਾਣਾਂ ਵਾਲੇ ਬਿਧੀ ਪੱਖ ਕਰਕੇ ਪ੍ਰਮਾਣਾਂ ਦਾ ਕਥਨ ਕਰਦੇ ਹਨ। ਉਸ ਨੂੰ ਪਾ ਲਿਆ ਹੈ।

## ਖਟ ਪ੍ਰਮਾਣ :

੧. **ਪ੍ਰਤੱਖ ਪ੍ਰਮਾਣ :** ਖਟ ਪ੍ਰਮਾਣਾਂ ਵਾਲੇ ਪ੍ਰਤੱਖ ਪ੍ਰਮਾਣ ਨੂੰ ਹੀ ਸਤਿ ਮੰਨਦੇ ਹਨ। ਜੋ ਕੁਝ ਇਨ੍ਹਾਂ ਅਸਥੂਲ ਅੱਖਾਂ ਦੁਆਰਾ ਦਿਖਾਈ ਦਿੰਦਾ ਹੈ, ਉਹੋ ਹੀ ਸਤਿ ਸਰੂਪ ਹੈ।

ਜਿਸ ਕਰਕੇ ਸਾਰਿਆਂ ਦਾ ਗਿਆਨ ਪ੍ਰਾਪਤ ਹੁੰਦਾ ਹੈ, ਉਹ ਚੇਤਨ ਪ੍ਰਤੱਖ ਰੂਪ ਹੈ। ਇਸ ਤਰ੍ਹਾਂ ਪ੍ਰਤੱਖ ਪ੍ਰਮਾਣ ਵਿਧੀ ਪੱਖ ਦੁਆਰਾ ਸਮਝਣਾ।

੨. **ਅਨੁਮਾਨ ਪ੍ਰਮਾਣ ਦੁਆਰਾ :** ਅਨੁਮਾਨ ਲਗਾ ਕੇ ਦੇਖੀਦਾ ਹੈ। ਜਤ੍ਰ ਧੂੰਆਂ ਤਤ੍ਰ ਅਗਨੀ, ਧੂੰਏ ਤੋਂ ਅਗਨੀ ਦਾ ਅਨੁਮਾਨ ਲਗਾਇਆ ਜਾਂਦਾ ਹੈ। ਜਿਵੇਂ ਰਸੋਈ ਅਸਥਾਨ ਹੈ। ਧੂੰਆਂ ਦੇਖ ਕੇ ਰਸੋਈ ਵਿਚ ਅਗਨੀ ਦਾ ਅਨੁਮਾਨ ਲਗਾ ਲਈਦਾ ਹੈ। ਇਸੇ ਪ੍ਰਕਾਰ ਆਕਾਸ਼, ਤਾਰਾ ਮੰਡਲ ਵੇਖ ਕੇ ਸ੍ਰਿਸ਼ਟੀ ਦੇ ਮਾਲਕ ਵਾਹਿਗੁਰੂ ਦਾ ਅਨੁਮਾਨ ਗਿਆਨ ਪ੍ਰਾਪਤ ਕਰੀਦਾ ਹੈ ਕਿ ਜਿਸ ਨੇ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ ਸੋ ਸਭਨਾਂ ਦੇ ਇੰਦ੍ਰੇ ਅਤੇ ਅੰਤਹਕਰਣ ਨੂੰ ਪ੍ਰਕਾਸ਼ ਰਿਹਾ ਹੈ। ਜਿਸ ਦਾ ਸੰਸਾਰ ਕਾਰਜ ਹੈ, ਉਹ ਕੋਈ ਪਰਮੇਸ਼ਰ ਹੈ। ਜਿਵੇਂ ਛੋਟੇ ਤੋਂ ਛੋਟਾ ਮਕਾਨ ਵੀ ਕਾਰੀਗਰ ਤੋਂ ਬਿਨਾਂ ਨਹੀਂ ਬਣ ਸਕਦਾ। ਇਸ ਪ੍ਰਕਾਰ ਚੌਰਾਸੀ ਲੱਖ ਜੂਨਾਂ ਵਾਲੇ ਸੰਸਾਰ ਨੂੰ ਬਣਾਉਣ ਵਾਲਾ ਵੀ ਕੋਈ ਹੈ। ਇਸ ਪ੍ਰਕਾਰ ਅਨੁਮਾਨ ਦੁਆਰਾ, ਬਿਧੀ ਪੱਖ ਦੁਆਰਾ ਸਮਝਣਾ।

੩. **ਉਪਮਾਨ ਪ੍ਰਮਾਣ :** ਕਿਸੇ ਹੋਰ ਚੀਜ਼ ਦੀ ਉਪਮਾ ਦੇ ਕੇ ਸਮਝਾਉਣਾ, ਜਿਵੇਂ ਉਹ ਮਨੁੱਖ ਸ਼ੇਰ ਵਾਂਗ ਤਾਕਤਵਰ ਹੈ। ਜਿਵੇਂ ਕਿਸੇ ਨੇ ਗਵਯ (ਰੋਝ) ਨਹੀਂ ਵੇਖਿਆ, ਕਿਸੇ ਦੇ ਦੱਸਣ 'ਤੇ ਪਤਾ ਲੱਗਿਆ ਕਿ ਗਾਂ ਵਰਗਾ ਰੂਪ ਹੁੰਦਾ ਹੈ। ਗਾਂ ਦੇ ਗਲ ਵਿਚ ਝੁੱਲ ਜਿਹਾ ਹੁੰਦਾ ਹੈ ਪਰ ਗਵਯ ਦੇ ਨਹੀਂ ਹੁੰਦਾ। ਇਸ ਪ੍ਰਕਾਰ ਸਮਝਾਉਣ ਦੇ ਤਰੀਕੇ ਨੂੰ ਉਪਮਾਨ ਪ੍ਰਮਾਣ ਕਹਿੰਦੇ ਹਨ। ਇਸ ਪ੍ਰਕਾਰ ਆਕਾਸ਼ ਤਾਂ ਜੜ੍ਹ ਹੈ ਪਰ ਵਿਆਪਕ ਤੋਂ ਬ੍ਰਹਮ ਨੂੰ ਉਪਮਾ ਦੇਣ ਵਾਸਤੇ ਆਕਾਸ਼ ਦੀ ਵਿਆਪਕਤਾ ਦਾ ਗੁਣ ਲੈਣਾ ਕਿ ਉਹ ਆਕਾਸ਼ ਵਾਂਗ ਵਿਆਪਕ ਹੈ ਪਰ ਬ੍ਰਹਮ ਚੇਤਨ ਹੈ। ਇਸ ਪ੍ਰਕਾਰ ਉਪਮਾਨ ਪ੍ਰਮਾਣ ਦੁਆਰਾ ਬਿਧੀ ਪੱਖ ਸਮਝਣਾ।

੪. **ਸ਼ਬਦ ਪ੍ਰਮਾਣ :** ਯਥਾਰਥ ਬਕਤੇ ਦੇ ਕਥਨ ਕਰਨ ਦੁਆਰਾ ਸਮਝ ਲੈਣਾ। ਜਿਵੇਂ ਪਰਦੇਸ ਵਿਚ ਯਥਾਰਥ ਬਕਤੇ ਨੇ ਕਿਹਾ ਕਿ ਤੇਰੇ ਪਿਤਾ ਦੀ ਪਰਦੇਸ ਵਿਚ ਮੌਤ ਹੋ ਚੁੱਕੀ ਹੈ। ਉਸ ਤੋਂ ਸੁਣ ਕੇ ਹੀ ਨਿਸਚਾ ਹੋ ਗਿਆ ਕਿ ਮੇਰੇ ਪਿਤਾ ਜੀ ਦੀ ਮੌਤ ਹੋ ਗਈ ਹੈ। ਇਵੇਂ ਯਥਾਰਥ ਬਕਤੇ ਤੋਂ ਸੁਣ ਕੇ ਨਿਸਚਾ ਹੋ ਜਾਣਾ ਇਹ ਸ਼ਬਦ ਪ੍ਰਮਾਣ ਹੈ। ਇਸੇ ਪ੍ਰਕਾਰ ਗੁਰੂ ਸਾਹਿਬ ਜੀ ਦੇ ਸ਼ਬਦ (ਬਚਨ) ਤੇ ਮਹਾਂਵਾਕਾਂ ਦੁਆਰਾ ਆਪਣੇ ਸ਼ੁੱਧ ਸਰੂਪ ਦਾ ਨਿਸਚਾ ਹੋ ਜਾਣਾ, ਇਹ ਸ਼ਬਦ ਪ੍ਰਮਾਣ ਦੁਆਰਾ ਵਿਧੀ ਪੱਖ ਦੁਆਰਾ ਸਮਝਣਾ ਹੈ।

੫. **ਅਰਥਾਪਤੀ ਪ੍ਰਮਾਣ :** ਅਰਥਾਂ ਦੁਆਰਾ ਸਮਝ ਲੈਣਾ। ਜਿਵੇਂ ਕੋਈ ਪੁਰਸ਼ ਦਿਨੇ ਤਾਂ ਖਾਂਦਾ ਨਹੀਂ ਪਰੰਤੂ ਉਸ ਦਾ ਸਰੀਰ ਬਹੁਤ ਸਥੂਲ (ਮੋਟਾ) ਹੈ। ਉਹ ਸਥੂਲ ਸਰੀਰ ਤੋਂ ਅਰਥ ਕਰਕੇ ਸਮਝ ਲੈਂਦੇ ਹਨ ਕਿ ਇਹ ਰਾਤ ਨੂੰ ਜ਼ਰੂਰ ਭੋਜਨ ਖਾਂਦਾ ਹੋਵੇਗਾ। ਉਵੇਂ ਤਾਂ ਭੋਜਨ ਖਾਣ ਤੋਂ ਬਿਨਾਂ ਇਤਨਾ ਮੋਟਾ ਸਰੀਰ ਨਹੀਂ ਹੋ ਸਕਦਾ। ਇਸ ਤਰ੍ਹਾਂ ਅਰਥ ਕਰਕੇ ਸਮਝਣਾ ਕਿ ਇਹ ਲੁਕਵੀਂ ਖ਼ੁਰਾਕ ਜ਼ਰੂਰ ਖਾਂਦਾ ਹੋਵੇਗਾ, ਇਸ ਨੂੰ ਅਰਥਾਪਤੀ ਪ੍ਰਮਾਣ ਕਹਿੰਦੇ ਹਨ। ਇਸੇ ਤਰ੍ਹਾਂ ਜਿਸ ਪਰਮੇਸ਼ਰ ਦੀ ਚੇਤਨ ਸੱਤਾ ਕਰਕੇ ਸਾਰਾ ਸੰਸਾਰ ਕਿਰਿਆ ਕਰ ਰਿਹਾ ਹੈ, ਜੀਵ ਦੇਖਦਾ ਹੈ, ਸੁਣਦਾ ਹੈ, ਇੰਦਰਿਆਂ ਦੀ ਸਾਰੀ ਕਿਰਿਆ ਹੁੰਦੀ ਹੈ। ਮਨ ਵਿਚ ਅਨੇਕਾਂ ਪ੍ਰਕਾਰ ਦੇ ਸੰਕਲਪ ਉੱਠਦੇ ਰਹਿੰਦੇ ਹਨ। ਜੋ ਇਹ ਸਾਰੀ ਹਰਕਤ ਹੋ ਰਹੀ ਹੈ, ਇਸ ਪਿੱਛੇ ਜ਼ਰੂਰ ਚੇਤਨ ਸਰੂਪ ਪਰਮੇਸ਼ਰ ਹੈ। ਇਹ ਨਿਸਚਾ ਅਰਥਾਪਤੀ ਪ੍ਰਮਾਣ ਦੁਆਰਾ ਵਿਧੀ ਪੱਖ ਦੁਆਰਾ ਹੁੰਦਾ ਹੈ।

੬. **ਅਨਉਪਲਬਧੀ ਪ੍ਰਮਾਣ ਜਾਂ ਅਈਤੇਜਕ ਪ੍ਰਮਾਣ**[1] **:** ਜਿਸ ਪ੍ਰਕਾਰ ਕਿਸੇ ਵੇਦ ਜਾਂ ਸ਼ਾਸਤਰਾਂ ਵਿਚ ਇਹ ਗੱਲ ਨਹੀਂ ਲਿਖੀ ਹੁੰਦੀ ਕਿ ਇਸ ਥਾਂ ਪ੍ਰੇਤ ਰਹਿੰਦਾ ਹੈ। ਇਕ ਦੂਜੇ ਤੋਂ ਸੁਣ ਕੇ ਹੀ ਸਾਰੇ ਕਹੀ ਜਾਂਦੇ ਹਨ। ਇਹ ਪਰੰਪਰਾ ਚਲੀ ਆਉਂਦੀ ਹੈ ਕਿ ਇਹ ਬ੍ਰਿਛ ਪੱਕਾ ਹੈ, ਇਥੇ ਪ੍ਰੇਤ ਰਹਿੰਦਾ ਹੈ। ਸਾਰੇ ਵੇਦ ਸ਼ਾਸਤਰ ਕਹਿੰਦੇ ਹਨ, ਜੈਸਾ ਕਿ :

**ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥**
**ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥** *(ਅੰਗ ੮੮੬)*

ਵੇਖਿਆ ਭਾਵੇਂ ਕਿਸੇ ਨੇ ਨਹੀਂ ਹੈ ਪਰੰਤੂ ਕਥਨ ਸਾਰੇ ਕਰੀ ਜਾਂਦੇ ਹਨ ਕਿ ਰੱਬ ਹੈ। ਇਸੇ ਤਰ੍ਹਾਂ ਅਈਤੇਜਕ ਪ੍ਰਮਾਣ ਦੁਆਰਾ, ਬਿਧੀ ਪੱਖ ਦੁਆਰਾ ਨਿਸਚਾ ਹੁੰਦਾ ਹੈ।

ਇਸ ਪ੍ਰਕਾਰ ਜਿਨ੍ਹਾਂ ਜਿਨ੍ਹਾਂ ਨੇ ਖਟ ਪ੍ਰਮਾਣਾਂ ਦੇ ਵਿਧੀ ਪੱਖ ਦੁਆਰਾ ਸੇਵਿਆ ਹੈ, ਉਨ੍ਹਾਂ ਨੇ ਪਰਮੇਸ਼ਰ ਦਾ ਮਾਨੁ = ਮੰਨਣ ਗਿਆਨ ਨੂੰ ਪਾਉਣਾ ਕੀਤਾ ਹੈ **ਵਾ:** ਮਾਨੁ = ਮੰਨਣ ਦੁਆਰਾ ਗਿਆਨ ਦੀ ਪ੍ਰਾਪਤੀ ਕੀਤੀ ਹੈ। ਉਹ ਵਾਹਿਗੁਰੂ ਤਾਂ ਸ੍ਵੈ ਅਨੁਭਵ ਪ੍ਰਮਾਣ ਸਰੂਪ ਇਕ ਹੈ। ਇਨ੍ਹਾਂ ਉਪਰੋਕਤ ਖਟ ਪ੍ਰਮਾਣਾਂ ਦੇ ਅਵਿਸ਼ੇ ਹੈ।

## ਨਿਖੇਧ ਪੱਖ ਦੁਆਰਾ ਕਥਨ

੧. **ਪ੍ਰਤੱਖ ਪ੍ਰਮਾਣ :** ਪ੍ਰਤੱਖ ਪ੍ਰਮਾਣ ਦੁਆਰਾ ਬ੍ਰਹਮ ਨੂੰ ਨਹੀਂ ਜਾਣਿਆ ਜਾ ਸਕਦਾ ਕਿਉਂਕਿ ਇੰਦਰੇ ਨੇਤਰ ਆਦਿ ਇੰਦਰੀਆਂ ਦੁਆਰਾ ਆਕਾਰ ਵਾਲੀਆਂ ਚੀਜ਼ਾਂ ਨੂੰ ਵੇਖਿਆ ਜਾ ਸਕਦਾ ਹੈ। ਜਿਸ ਪ੍ਰਕਾਰ ਧੂੰਏਂ ਨੂੰ ਵੇਖ ਕੇ ਅਗਨੀ ਦਾ ਗਿਆਨ ਹੁੰਦਾ ਹੈ, ਇਸ ਪ੍ਰਕਾਰ ਬ੍ਰਹਮ ਨਿਰਾਕਾਰ ਹੋਣ ਕਰਕੇ ਪ੍ਰਤੱਖ ਨਹੀਂ ਹੈ। ਇਵੇਂ ਪ੍ਰਤੱਖ ਕਰਕੇ ਬ੍ਰਹਮ ਅਵਿਸ਼ੇ ਹੈ।

੨. **ਅਨੁਮਾਨ ਪ੍ਰਮਾਣ :** ਕੋਈ ਭੀ ਵਸਤੂ ਐਸੀ ਨਹੀਂ ਹੈ ਜਿਸ ਨੂੰ ਵੇਖ ਕੇ ਬ੍ਰਹਮ ਦਾ ਗਿਆਨ ਹੋਵੇ। ਇਸ ਕਰਕੇ ਅਨੁਮਾਨ ਪ੍ਰਮਾਣ ਦੁਆਰਾ ਭੀ ਨਹੀਂ ਜਾਣਿਆ ਜਾ ਸਕਦਾ ਭਾਵ ਕਾਰਨ, ਕਾਰਜ ਦੋਵਾਂ ਕਰਕੇ ਅਵਿਸ਼ੇ ਹੈ। ਅਦਵੈਤ ਰੂਪ ਆਤਮਾ ਇਕ ਹੀ ਹੈ। ਇਸ ਪ੍ਰਕਾਰ ਅਨੁਮਾਨ ਪ੍ਰਮਾਣ ਦੇ ਭੀ ਅਵਿਸ਼ੇ ਹੈ।

੩. **ਉਪਮਾਨ ਪ੍ਰਮਾਣ :** ਉਪਮਾਨ ਪ੍ਰਮਾਣ ਕਰਕੇ ਇਸ ਲਈ ਅਵਿਸ਼ੇ ਹੈ ਕਿਉਂਕਿ ਬ੍ਰਹਮ ਵਰਗਾ ਦੂਸਰਾ ਹੋਰ ਕੋਈ ਨਹੀਂ ਹੈ।

੪. **ਅਰਥਾਪਤੀ ਪ੍ਰਮਾਣ :** ਇਸ ਲਈ ਅਵਿਸ਼ੇ ਹੈ ਕਿਉਂਕਿ ਜਿਸ ਪ੍ਰਕਾਰ ਸਥੂਲ ਸਰੀਰ ਹੋਣ ਕਾਰਨ ਅੰਨ ਖਾਣ ਦਾ ਬੋਧ (ਗਿਆਨ) ਹੋ ਜਾਂਦਾ ਹੈ ਪਰੰਤੂ ਆਤਮਾ ਦਾ ਬੋਧ ਕਿਸੇ ਭੇਦ ਕਰਕੇ ਨਹੀਂ ਜਾਣਿਆ ਜਾ ਸਕਦਾ। ਜੋ ਬ੍ਰਹਮ ਹੈ ਉਹ ਤਾਂ ਮਨ ਬਾਣੀ ਦੇ ਅਵਿਸ਼ੇ ਹੈ।

੫. **ਅਨਉਪਲਬਧੀ ਪ੍ਰਮਾਣ :** ਇਸ ਲਈ ਅਵਿਸ਼ੇ ਹੈ ਕਿਉਂਕਿ ਬ੍ਰਹਮ ਦਾ ਦੇਸ਼ ਕਾਲ ਵਸਤੂ ਕਰਕੇ ਖੰਡਨ ਨਹੀਂ ਕੀਤਾ ਜਾ ਸਕਦਾ, ਭਾਵ ਉਹ ਸਰਬ-ਵਿਆਪਕ ਹੈ। ਉਹ ਭੂਤ, ਭਵਿੱਖ, ਵਰਤਮਾਨ ਸਮਿਆਂ ਵਿਚ ਸਾਰੀਆਂ ਜਗ੍ਹਾ ਵਿਚ ਵਿਆਪਕ ਹੈ, ਜੈਸਾ ਕਿ :

**ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ ॥** *(ਅੰਗ ੨੯੬)*

੬. **ਸ਼ਬਦ ਪ੍ਰਮਾਣ :** ਸ਼ਬਦ ਪ੍ਰਮਾਣ ਕਰਕੇ ਵੀ ਅਵਿਸ਼ੇ ਹੈ। ਕਿਉਂਕਿ :

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥** *(ਅੰਗ ੮੮੩)*

**ਅਗਮੁ ਅਨੰਤੁ ਅਨਾਦਿ ਆਦਿ ਜਿਸੁ ਕੋਇ ਨ ਜਾਣੈ ॥** *(ਅੰਗ ੧੪੦੪)*

---

੧. ਜਿਸ ਕਥਨ ਦੇ ਵਕਤਾ ਦਾ ਪਤਾ ਨਹੀਂ, ਪਰ ਪਰੰਪਰਾ ਅਨੁਸਾਰ ਗੱਲ ਚੱਲੀ ਆਉਂਦੀ ਹੈ, ਇਹ ਅਈਤੇਜਕ (ਐਤਿਹਜ) ਪ੍ਰਮਾਣ ਹੈ :
**ਪਰੰਪਰਾ ਕਹਨਾਵਤ ਜੋਈ, ਤਿੰਹ ਏਤਿਹਜ ਕਹਿਤ ਸਬ ਕੋਈ।** *(ਗਰਬ ਗੰਜਨੀ)*

ਇਸ ਪ੍ਰਕਾਰ ਬ੍ਰਹਮ ਖ਼ੁਦ ਪ੍ਰਮਾਣਾਂ ਦੇ ਅਵਿਸ਼ੇ ਹੈ। ਸ੍ਵੈ ਅਨੁਭਵ ਪ੍ਰਮਾਣ ਸਰੂਪ ਇਕ ਹੈ।

**ਅਨਭਉ ਪ੍ਰਕਾਸ ॥ ਨਿਸਦਿਨ ਅਨਾਸ ॥੯੮॥** *(ਜਾਪੁ ਸਾਹਿਬ)*

**ਨਾਨਕ ਗਾਵੀਐ ਗੁਣੀ ਨਿਧਾਨੁ ॥**

ਨਾਨਕ = ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਣ ਕਰਦੇ ਹਨ ਕਿ ਜੋ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ, ਉਸ ਦੇ ਜਸ ਨੂੰ ਗੁਰਾਂ ਦੁਆਰਾ ਗਾਵੀਐ = ਗਾਉਣਾ ਕਰੀਏ **ਵਾ:** ਅਭਿਆਸ ਕਰੀਏ **ਅਥਵਾ** ਸਤਿਗੁਰੂ ਸਾਹਿਬ ਜੀ ਜੋ ਗੁਣੀ = ਗੁਣਾਂ ਦੇ ਨਿਧਾਨੁ = ਖ਼ਜ਼ਾਨੇ ਹਨ ਉਹ ਉਸ ਅਕਾਲ ਪੁਰਖ ਦੇ ਜਸ ਨੂੰ ਲੱਖਣਾ ਬਿਰਤੀ ਦੁਆਰਾ ਗਾਵੀਐ = ਗਾਉਂਦੇ ਹਨ। ਹੋਰ ਕੋਈ ਵੀ ਸ਼ਕਤੀ ਬਿਰਤੀ ਕਰਕੇ ਨਹੀਂ ਆਖ ਸਕਦਾ।

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**

ਜਿਸ ਸਮੇਂ ਗੁਰੂ ਸਾਹਿਬ ਜੀ ਉਸ ਵਾਹਿਗੁਰੂ ਦੇ ਜਸ ਨੂੰ ਗਾਵੀਐ = ਗਾਉਂਦੇ ਹਨ, ਉਸ ਸਮੇਂ ਮਨਿ = ਹਿਰਦੇ ਵਿਚ ਭਾਉ = ਪ੍ਰੇਮ ਧਾਰਨ ਕਰਕੇ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੀਐ = ਸ੍ਰਵਣ ਕਰੀਏ।

***ਪ੍ਰਸ਼ਨ :*** *ਸ੍ਰਵਣ ਕਿਸ ਨੂੰ ਕਹਿੰਦੇ ਹਨ ?*

***ਉੱਤਰ :*** ਇਕ ਅਦਵੈਤ ਸਰੂਪ ਬ੍ਰਹਮ ਦੇ ਸਿਧਾਂਤ ਨੂੰ ਨਿਸਚੇ ਕਰਨ ਦਾ ਨਾਮ ਸ੍ਰਵਣ ਕਰਨਾ ਹੈ, ਜੈਸਾ ਕਿ :

**ਆਗਮ ਨਿਗਮੁ ਕਹੈ ਜਨੁ ਨਾਨਕੁ ਸਭੁ ਦੇਖੈ ਲੋਕੁ ਸਬਾਇਆ ॥** *(ਅੰਗ ੭੧੪)*

ਆਦਿ ਮਹਾਂਵਾਕਾਂ ਅਨੁਸਾਰ ਬਾਣੀ ਦੇ ਨਿਗਮਾਂ ਅਤੇ ਆਗਮਾਂ ਦੇ ਪਾਠ ਅਤੇ ਸੰਕੇਤਾਂ ਰਾਹੀਂ ਵਾਚ ਅਰਥਾਂ ਦੇ ਸਿਧਾਂਤ ਨੂੰ ਨਿਸਚੇ ਕਰਨਾ ਸ੍ਰਵਣ ਦਾ ਲੱਛਣ ਹੈ। ਸ੍ਰਵਣ ਦੋ ਪ੍ਰਕਾਰ ਦਾ ਹੁੰਦਾ ਹੈ :

**੧.** ਗੁਰੂ ਸਾਹਿਬ ਜੀ ਤੋਂ ਮਹਾਂ ਵਾਕਯ ਦਾ ਸ੍ਰਵਣ ਕਰਨ ਨਾਲ ਆਤਮਾ ਦਾ ਬ੍ਰਹਮ ਰੂਪ ਹੋਣ ਦਾ ਨਿਸਚਾ ਹੋ ਜਾਂਦਾ ਹੈ ਕਿ ਮੇਰਾ ਆਤਮਾ ਬ੍ਰਹਮ ਰੂਪ ਹੀ ਹੈ; ਜੈਸਾ ਕਿ : 'ਤੂ ਸਦਾ ਸਲਾਮਤਿ ਨਿਰੰਕਾਰ ॥'

**੨.** ਗੁਰੂ ਦੇ ਬਚਨਾਂ ਦਾ ਛੇ ਪ੍ਰਕਾਰ ਦੇ ਚਿੰਨ੍ਹਾਂ ਨਾਲ ਇਕ ਅਦੁੱਤੀ ਸਤਿ ਸਰੂਪ ਬ੍ਰਹਮ ਵਿਚ ਸਾਰੇ ਬਚਨਾਂ ਦਾ ਸਿਧਾਂਤ ਜਾਨਣ ਰੂਪ ਸ੍ਰਵਣ ਹੈ। **ਸ੍ਰਵਣ ਦੇ ਖਟ ਚਿੰਨ੍ਹ :**

੧. **ਉਪਕਰਮ ਉਪ-ਸੰਹਾਰ :** ਕੋਈ ਭੀ ਸ਼ਬਦ ਜਿਸ ਪ੍ਰਕਰਣ ਤੋਂ ਸ਼ੁਰੂ ਕਰਨਾ, ਉਸੇ ਪ੍ਰਕਰਣ 'ਤੇ ਸਮਾਪਤ ਕਰਨਾ, ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦਿ ਵਿਚ 'ਸਤਿਨਾਮੁ' ਪਦ ਹੈ, ਕਿਉਂਕਿ 'ਇਕ ਓਅੰਕਾਰ' ਮੰਗਲ ਰੂਪ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ 'ਸੱਸੇ' ਅੱਖਰ ਤੋਂ ਸ਼ੁਰੂ ਕਰ ਕੇ ਅਖ਼ੀਰ ਵਿਚ 'ਅਠਾਰਹ ਦਸ ਬੀਸ' ਲਿਖ ਕੇ ਫਿਰ 'ਸੱਸੇ' 'ਤੇ ਸਮਾਪਤੀ ਕੀਤੀ ਹੈ। ਇਸ ਨੂੰ ਉਪਕਰਮ ਤੇ ਉਪਸੰਹਾਰ ਕਹਿੰਦੇ ਹਨ।

੨. **ਅਭਿਆਸ :** ਵਾਰ ਵਾਰ ਅਦਵੈਤ ਸਰੂਪ ਬ੍ਰਹਮ ਦਾ ਚਿੰਤਨ ਕਰਨਾ; ਜੈਸਾ ਕਿ :

**ਹਰਿ ਏਕੁ ਸਿਮਰਿ ਏਕੁ ਸਿਮਰਿ ਏਕੁ ਸਿਮਰਿ ਪਿਆਰੇ ॥** *(ਅੰਗ ੬੭੯)*

੩. **ਅਪੂਰਬਤਾ :** ਪੂਰਨ ਸਤਿਗੁਰਾਂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ, ਕਿਉਂਕਿ ਉਸ ਵਿਚ ਅਪੂਰਬਤਾ = ਅਨੋਖਾਪਣ ਹੈ; ਜੈਸਾ ਕਿ :

**ਭਾਈ ਰੇ, ਗੁਰ ਬਿਨੁ ਗਿਆਨੁ ਨ ਹੋਇ ॥** *(ਅੰਗ ੫੯)*

ਭਾਵੇਂ ਕੋਈ ਕਿਤਨੇ ਵੀ ਕਰਮ-ਕਾਂਡ ਜਾਂ ਯਤਨ ਕਰ ਲਵੇ ਜਾਂ ਬੇਦ, ਪੁਰਾਣ, ਸ਼ਾਸਤ੍ਰ ਆਦਿ ਪੜ੍ਹ ਲਵੇ; ਸਤਿਗੁਰੂ ਸਾਹਿਬ ਜੀ ਦੁਆਰਾ ਹੀ ਪਰਮਾਤਮਾ ਦੀ ਪ੍ਰਾਪਤੀ ਹੋਣੀ ਹੈ; ਜੈਸਾ ਕਿ :

**ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ, ਕੁੰਜੀ ਗੁਰ ਸਉਪਾਈ ॥**
**ਅਨਿਕ ਉਪਾਵ ਕਰੇ ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ ॥** *(ਅੰਗ ੨੦੫)*

੪. **ਫਲ :** ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਫਲ ਹੈ।

੫. **ਅਰਥਵਾਦ :** ਅਦਵੈਤ ਬ੍ਰਹਮ ਦੇ ਸ੍ਰਵਣ ਕਰਨ ਦੇ ਮਹਾਤਮ ਕਰਕੇ ਉਸ ਅਰਥ ਵਿਚ ਚਿੱਤ ਬਿਰਤੀ ਨੂੰ ਲਾਉਣਾ। ਜੈਸਾ ਕਿ :

**ਨਿਚੀਜਿਆ ਚੀਜ ਕਰੇ ਮੇਰਾ ਗੋਵਿੰਦੁ, ਤੇਰੀ ਕੁਦਰਤਿ ਕਉ ਕੁਰਬਾਣੁ ॥** *(ਅੰਗ ੬੨੪)*

੬. **ਉਤਪਤੀ :** ਜੁਗਤੀ, ਦਲੀਲ ਅਦਵੈਤਵਾਦ ਦੇ ਕਰਨ ਵਿਚ ਜੋ ਜੁਗਤੀ ਭਾਵ ਜੋ ਦਲੀਲ ਦੇਣੀ ਹੈ, ਉਸ ਨੂੰ ਉਤਪਤੀ ਕਹਿੰਦੇ ਹਨ; ਜੈਸਾ ਕਿ :

**ਹਭ ਸਮਾਣੀ ਜੋਤਿ, ਜਿਉ ਜਲ ਘਟਾਊ ਚੰਦ੍ਰਮਾ ॥** *(ਅੰਗ ੧੦੯੯)*

**ਘਟਿ ਘਟਿ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ ॥** *(ਅੰਗ ੧੪੨੬)*

ਇਸ ਪ੍ਰਕਾਰ ਇਨ੍ਹਾਂ ਛੇਆਂ ਚਿੰਨ੍ਹਾਂ ਨਾਲ ਜੋ ਸ੍ਰਵਣ ਕਰਨਾ ਹੈ, ਇਹ ਦੂਸਰਾ ਸ੍ਰਵਣ ਕਰਨਾ ਹੈ। ਇਸ ਪ੍ਰਕਾਰ ਜਿਨ੍ਹਾਂ ਨੇ ਖਟ-ਚਿੰਨ੍ਹਾਂ ਦੇ ਸਹਿਤ ਸ੍ਰਵਣ ਕੀਤਾ ਹੈ ਅਤੇ ਫੇਰ ਮਨਿ = ਮੰਨਣ ਕੀਤਾ ਹੈ। ਜੀਵ ਅਤੇ ਬ੍ਰਹਮ ਦੇ ਅਭੇਦ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਯੁਕਤੀਆਂ ਨਾਲ ਅਦਵੈਤ ਸਰੂਪ ਬ੍ਰਹਮ ਦਾ ਚਿੰਤਨ ਕਰਨ ਨੂੰ ਮੰਨਣ ਕਹਿੰਦੇ ਹਨ। ਭੇਦ ਦੀਆਂ ਬਾਧਕ ਜੁਗਤੀਆਂ; ਜੈਸਾ ਕਿ :

**ਜਿਨ ਕੈ ਭੀਤਰਿ ਹੈ ਅੰਤਰਾ ॥ ਜੈਸੇ ਪਸੁ ਤੈਸੇ ਓਇ ਨਰਾ ॥** *(ਅੰਗ ੧੧੬੩)*

ਅਭੇਦ ਦੀਆਂ ਸਾਧਕ ਜੁਗਤੀਆਂ; ਜੈਸਾ ਕਿ :

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ, ਘਟਿ ਘਟਿ ਮਾਧਉ ਜੀਆ ॥** *(ਅੰਗ ੬੧੭)*

ਆਦਿਕ ਵਾਕਾਂ ਦੁਆਰਾ ਜੋ ਉਸ ਪਰਮਾਤਮਾ ਦਾ ਮਨਿ = ਮੰਨਣ ਕਰਨਾ ਹੈ। ਫਿਰ ਰਖੀਐ = ਰੱਖੀਏ ਭਾਵ ਨਿਧਿਆਸਣ ਕਰਨਾ ਹੈ। (ਅਨਾਤਮਾਕਾਰ ਬ੍ਰਿਤਿ) ਅਨ + ਆਤਮਾ ਭਾਵ ਆਪਣੇ ਸ਼ੁੱਧ ਸਰੂਪ (ਆਤਮਾ) ਤੋਂ ਰਹਿਤ ਜੋ ਸੰਸਾਰੀ ਬਿਰਤੀ ਹੈ, ਇਸ ਤੋਂ ਉਲਟ ਵਯਵਧਾਨ (ਪਰਦੇ ਤੋਂ ਰਹਿਤ) ਬ੍ਰਹਮਾਕਾਰ ਭਾਵ ਆਪਣੇ ਸ਼ੁੱਧ ਸਰੂਪ ਵਿਚ ਬਿਰਤੀ ਇਸਥਿਤ ਹੋਣ ਨੂੰ ਨਿਧਿਆਸਣ ਕਹਿੰਦੇ ਹਨ **ਵਾ:** ਜੋ ਅਗਿਆਨ ਦੀ ਪ੍ਰਾਪਤੀ ਕਰਨ ਵਾਲੀਆਂ ਵਿਜਾਤੀ ਬਿਰਤੀਆਂ ਹਨ, ਉਨ੍ਹਾਂ ਦਾ ਤਿਆਗ ਕਰਨਾ ਅਤੇ ਗਿਆਨ ਦੀ ਪ੍ਰਾਪਤੀ ਵਾਲੀਆਂ ਸਜਾਤੀ ਬਿਰਤੀਆਂ ਦਾ ਗ੍ਰਹਿਣ ਕਰਨਾ। ਇਸ ਨੂੰ ਨਿਧਿਆਸਣ ਕਹਿੰਦੇ ਹਨ; ਜੈਸਾ ਕਿ :

**ਕਾਮੁ ਕਰੋਧੁ ਵਿਰੋਧੁ ਹਰਿ, ਲੋਭੁ ਮੋਹੁ ਅਹੰਕਾਰੁ ਤਜਾਇਆ।**
**ਸਤੁ ਸੰਤੋਖੁ ਦਇਆ ਧਰਮੁ, ਨਾਮੁ ਦਾਨੁ ਇਸਨਾਨੁ ਦ੍ਰਿੜਾਇਆ।**

*(ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੩)*

ਇਸ ਪ੍ਰਕਾਰ ਜਦੋਂ ਗਾਵੀਐ = ਗਾਉਣਾ ਕਰੀਏ ਅਤੇ ਸ਼ਰਧਾ ਅਤੇ ਵਿਸ਼ਵਾਸ ਰੂਪ ਕੰਨਾਂ ਨਾਲ ਸ੍ਰਵਣ ਕਰੀਏ। ਮਨਿ = ਮੰਨਣ ਕਰੀਏ ਫੇਰ ਰਖੀਐ = ਰੱਖੀਏ ਭਾਵ ਨਿਧਿਆਸਣ ਕਰੀਏ ਤਾਂ ਪਰਮਾਤਮਾ ਦੇ ਸਰੂਪ ਦਾ ਭਾਉ = ਪ੍ਰਕਾਸ਼ ਹੋ ਜਾਂਦਾ ਹੈ।

***ਪ੍ਰਸ਼ਨ :*** *ਗੁਰੂ ਸਾਹਿਬ ਜੀ ! ਫੇਰ ਫਲ ਕੀ ਪ੍ਰਾਪਤ ਹੁੰਦਾ ਹੈ ?*

***ਗੁਰ ਉੱਤਰ :*** **ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**

ਸਤਿਗੁਰੂ ਜੀ ਉਚਾਰਣ ਕਰਦੇ ਹਨ ਕਿ ਜੋ ਜੰਮਣ ਤੇ ਮਰਣ ਦੇ ਦੁਖੁ = ਕਸ਼ਟ ਹਨ, ਉਹ ਸਾਰੇ ਪਰਹਰਿ = ਨਾਸ਼ ਹੋ ਜਾਂਦੇ ਹਨ ਅਤੇ ਜੋ ਸੁਖੁ = ਸੁੱਖ ਸਰੂਪ ਵਾਹਿਗੁਰੂ ਪਰਮਾਨੰਦ ਸਰੂਪ ਹੈ, ਉਸ ਦੇ

ਘਰਿ = ਸਰੂਪ ਵਿਚ ਜਾ ਕੇ ਬਿਰਤੀ ਲੈਅ ਹੋ ਜਾਂਦੀ ਹੈ। ਸੁੱਖ ਸਰੂਪ ਤੁਰੀਆ ਪਦ ਰੂਪ ਘਰ ਹੈ, ਉਸ ਵਿਚ ਜਾ ਕੇ ਇਸਥਿਤ ਹੋ ਜਾਈਦਾ ਹੈ। ਅਗਿਆਨ ਤੋਂ ਪੈਦਾ ਹੋਏ ਸਾਰੇ ਦੁੱਖਾਂ ਦੀ ਨਵਿਰਤੀ ਅਤੇ ਬ੍ਰਹਮਾਨੰਦ ਦੀ ਪ੍ਰਾਪਤੀ ਕਰਕੇ ਸੱਚਖੰਡ ਰੂਪੀ ਘਰ ਵਿਚ ਜਾਈਦਾ ਹੈ।

***ਪ੍ਰਸ਼ਨ :*** *ਸਤਿਗੁਰੂ ਜੀ ਜਿਹੜੇ ਗੁਰਮੁਖ ਗਿਆਨ ਦੀ ਪ੍ਰਾਪਤੀ ਵਾਲੇ ਹਨ ? ਉਹ ਕਿਹੜੇ ਸਾਧਨ ਕਰਦੇ ਹਨ ?*

***ਗੁਰ ਉੱਤਰ :*** **ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥**

ਹੇ ਗੁਰਸਿੱਖ ! ਸੁਣਨਾ ਕਰ। ਉਹ ਗੁਰਮੁਖ ਮਨ ਨੂੰ ਵਸ ਕਰਨ ਲਈ **ਵਾ:** ਟਿਕਾਉਣ ਲਈ ਜਾਂ ਤਾਂ ਨਾਦੰ = ਸ਼ਬਦਾਂ ਦਾ ਕੀਰਤਨ ਕਰਦੇ ਹਨ। ਜਦੋਂ ਮਨ ਕੀਰਤਨ ਵੱਲੋਂ ਥੱਕ ਜਾਂਦਾ ਹੈ ਉਦੋਂ ਗੁਰਮੁਖਿ ਜਨ ਗੁਰਾਂ ਦੁਆਰਾ ਵੇਦੰ = ਸ਼ਬਦ **ਵਾ:** ਆਪਣੇ ਸ਼ੁੱਧ ਸਰੂਪ ਦੇ ਵੇਦੰ = ਗਿਆਨ ਦੀ ਵੀਚਾਰ ਕਰਦੇ ਰਹਿੰਦੇ ਹਨ। ਜਦੋਂ ਕੀਰਤਨ ਅਤੇ ਕਥਾ ਵੀਚਾਰ ਕਰਨ ਤੋਂ ਥੱਕ ਜਾਣ, ਉਸ ਸਮੇਂ ਉਨ੍ਹਾਂ ਗੁਰਮੁਖਾਂ ਦਾ ਮਨ ਨਿਰਵਿਕਲਪ ਸਮਾਧੀ ਵਿਚ ਸਮਾਈ = ਸਮਾਇਆ ਰਹਿੰਦਾ ਹੈ। ਇਸ ਪ੍ਰਕਾਰ ਇਨ੍ਹਾਂ ਹਾਲਤਾਂ ਵਿਚ ਗੁਰਮੁਖਾਂ ਨੇ ਮਨ ਨੂੰ ਵਸ ਵਿਚ ਕੀਤਾ ਹੈ। ਜੈਸਾ ਕਿ :

**ਗਿਆਨੁ ਧਿਆਨੁ ਸਿਮਰਣੁ ਮਿਲੈ ਪੀ ਅਪਿਓ ਅਸੋਗੀ।** *(ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੩)*

**ਵਾ:** ਜਾਂ ਉਹ ਗੁਰਮੁਖ ਜਨ ਆਪਣੇ ਸਰੂਪ ਦੇ ਗੀਤ ਗਾਉਂਦੇ ਹਨ ਜਾਂ ਸਰੂਪ ਦਾ ਗਿਆਨ ਕਰਦੇ ਹਨ। ਇਵੇਂ ਉਹਨਾਂ ਗੁਰਮੁਖਾਂ ਨੇ ਆਪਣਾ ਮਨ ਵਸ ਵਿਚ ਕੀਤਾ ਹੈ; ਜੈਸਾ ਕਿ :

**ਕੈ ਸਰੂਪ ਗੀਤ ਗਾਵੈ ਕੈ ਸਰੂਪ ਧਿਆਨ ਲਾਵੈ ॥** *(ਸਾਰੁਕਤਾਵਲੀ, ਅਧਿ: ੧੫)*

ਹਰ ਸਮੇਂ ਗੁਰਮੁਖ ਪਿਆਰਿਆਂ ਦਾ ਮਨ ਉਸ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ **ਵਾ:** ਹਰ ਸਮੇਂ ਮਿਲਿਆ ਰਹਿੰਦਾ ਹੈ। ਇਸ ਪ੍ਰਕਾਰ ਗੁਰਮੁਖਾਂ ਦਾ ਅਭਿਆਸ ਹੈ **ਅਥਵਾ** ਗੁਰਮੁਖ ਕੀਰਤਨ ਕਰਦੇ ਹਨ ਜਾਂ ਗੁਰਮੁਖ ਸਰੂਪ ਦੀ ਵੀਚਾਰ ਕਥਾ ਕਰਦੇ ਹਨ ਜਾਂ ਆਪਣੀ ਬਿਰਤੀ ਨੂੰ ਪਰਮਾਤਮਾ ਦੇ ਚਰਨਾਂ ਵਿਚ ਜੋੜ ਕੇ ਸਮਾਏ ਰਹਿੰਦੇ ਹਨ **ਵਾ:** ਸਤਿਗੁਰੂ ਜੀ ਦੇ ਪਾਵਨ ਮੁੱਖ ਤੋਂ ਨਾਦੰ = ਸ਼ਬਦ ਦਾ ਉਪਦੇਸ਼ ਗੁਰਸਿੱਖਾਂ ਨੇ ਸੁਣਨਾ ਕੀਤਾ ਤਾਂ ਗੁਰਮੁਖਿ = ਅਧਿਕਾਰੀ ਨੇ ਵੇਦੰ = ਵੀਚਾਰ ਕੀਤੀ। ਤਾਂ ਗੁਰਮੁਖਿ = ਮੁਖੀ ਗੁਰੂ ਜੋ ਬ੍ਰਹਮ ਹੈ, ਉਸ ਵਿਚ ਗੁਰਸਿੱਖ ਦਾ ਚਿੱਤ ਸਮਾਈ = ਸਮਾਇਆ ਰਹਿੰਦਾ ਹੈ। ਉਹ ਗੁਰਮੁਖ ਅਭੇਦ ਹੋ ਜਾਂਦੇ ਹਨ। ਇਸ ਪ੍ਰਕਾਰ ਏਕਤਾ ਪ੍ਰਾਪਤ ਕਰ ਲੈਂਦੇ ਹਨ। ਗੁਰਮੁਖਿ ਪਦ ਤਿੰਨ ਅਰਥ ਦਿੰਦਾ ਹੈ : ੧. ਸਤਿਗੁਰੂ ਜੀ ਮੁਖੀ ਹਨ। ੨. ਗੁਰਮੁਖਿ ਅਧਿਕਾਰੀ ਦਾ ਨਾਮ ਹੈ। ੩. ਗੁਰਮੁਖਿ ਮੁਖੀ ਗੁਰ ਚੇਤਨ ਪਰਮਾਤਮਾ ਦਾ ਨਾਮ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਗੁਰਮੁਖ ਜਨ ਗਿਆਨ ਦੀ ਪ੍ਰਾਪਤੀ ਕਰਕੇ ਜਿਸ ਪਰਮੇਸ਼ਰ ਵਿਚ ਅਭੇਦ ਹੁੰਦੇ ਹਨ। ਕੀ ਉਹ ਪਰਮੇਸ਼ਰ ਤਿੰਨੇ ਦੇਵਤਿਆਂ (ਬ੍ਰਹਮਾ, ਸ਼ਿਵ ਜੀ, ਵਿਸ਼ਨੂੰ) ਤੋਂ ਵੀ ਵੱਡਾ ਹੈ ?*

***ਗੁਰ ਉੱਤਰ :*** **ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ; ਪਾਰਬਤੀ ਮਾਈ ॥**

ਹੇ ਗੁਰਸਿੱਖ ! ਉਹ ਅਕਾਲ ਪੁਰਖ ਈਸਰੁ = ਸ਼ਿਵਜੀ ਦਾ ਵੀ ਗੁਰੁ = ਪੂਜਨੀਕ ਹੈ, ਗੋਰਖ = ਵਿਸ਼ਨੂੰ ਦਾ ਵੀ ਗੁਰੁ = ਪੂਜਨੀਕ ਹੈ, ਬਰਮਾ = ਬ੍ਰਹਮਾ ਦਾ ਵੀ ਗੁਰੁ = ਪੂਜਨੀਕ ਹੈ ਅਤੇ ਉਨ੍ਹਾਂ ਦੀਆਂ ਸ਼ਕਤੀਆਂ ਪਾਰਬਤੀ, ਲਛਮੀ ਤੇ ਸਰਸਵਤੀ ਦਾ ਵੀ ਗੁਰੁ =ਪੂਜਨੀਕ ਹੈ।

**ਜੇ ਹਉ ਜਾਣਾ ਆਖਾ ਨਾਹੀ; ਕਹਣਾ ਕਥਨੁ ਨ ਜਾਈ ॥**

ਹੇ ਗੁਰਸਿੱਖ ! ਜੇਕਰ ਅਸੀਂ ਵਾਹਿਗੁਰੂ ਨੂੰ ਸ਼ੁੱਧ ਸਰੂਪ ਕਰਕੇ ਜਾਣਦੇ ਹਾਂ ਤਾਂ ਕਥਨ ਨਹੀਂ ਕਰਦੇ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਆਪ ਜੀ ਕਥਨ ਕਿਉਂ ਨਹੀਂ ਕਰਦੇ ?*

***ਉੱਤਰ :*** ਹੇ ਗੁਰਸਿੱਖਾ ! ਸ਼ਕਤੀ ਬਿਰਤੀ ਕਰਕੇ ਕਿਹਾ ਨਹੀਂ ਜਾ ਸਕਦਾ। ਲੱਖਣਾ ਬਿਰਤੀ ਕਰਕੇ ਬ੍ਰਹਮ ਦਾ ਲੱਖਣ ਹੁੰਦਾ ਹੈ।

**ਗੁਰਾ; ਇਕ ਦੇਹਿ ਬੁਝਾਈ॥**

ਗੁਰਾ = ਗੁਰੂ ਸਾਹਿਬ ਜੀ ਨੇ ਇਕ = ਇੱਕੋ ਲੱਖਣਾ ਬਿਰਤੀ ਦੁਆਰਾ ਇਸ ਵਾਹਿਗੁਰੂ ਦਾ ਜਾਨਣਾ ਬੁਝਾਈ = ਸਮਝਾਇਆ ਹੈ **ਵਾ:** ਜੋ ਅਖੰਡ ਚੇਤਨ ਦੇਹਿ = ਦੇਹੀ ਹੈ, ਇਹ ਕ੍ਰਿਪਾ ਕਰਕੇ ਗੁਰਾਂ ਨੇ ਸਿੱਖਿਆ ਦੁਆਰਾ ਬੁਝਾਈ = ਸਮਝਾ ਦਿੱਤੀ ਹੈ।

**ਸਭਨਾ ਜੀਆ ਕਾ ਇਕੁ ਦਾਤਾ; ਸੋ ਮੈ ਵਿਸਰਿ ਨ ਜਾਈ॥੫॥**

ਸਭਨਾ = ਸਾਰਿਆਂ ਜੀਆ = ਜੀਵਾਂ ਕਾ = ਦਾ ਇਕੁ = ਇੱਕੋ ਹੀ ਅਦਵੈਤ ਸਰੂਪ ਪਰਮੇਸਰ ਦਾਤਾ = ਦਾਤਾਂ ਦੇਣ ਵਾਲਾ ਹੈ। ਸੋ = ਉਹ ਮੈ = ਮੇਰਾ ਆਪਣਾ ਸਰੂਪ ਹੈ। "ਤੱਤ ਤ੍ਵੰ ਅਸੀ" ਗੁਰਾਂ ਦੇ ਵਾਕ ਤੇ ਸਿੱਖ ਨੇ ਨਿਸ਼ਚਾ ਕੀਤਾ ਹੈ ਤਾਂ "ਅਹੰ ਬ੍ਰਹਮ" ਨਿਸ਼ਚੇ ਹੋ ਗਿਆ॥੫॥

***ਪ੍ਰਸ਼ਨ :*** *ਗੁਰੂ ਸਾਹਿਬ ਜੀ! ਉਹ ਸਰੂਪ ਕਦੀ ਭੁੱਲ ਵੀ ਜਾਂਦਾ ਹੋਵੇਗਾ?*

***ਉੱਤਰ :*** ਤਾਂ ਗੁਰੂ ਸਾਹਿਬ ਜੀ ਦੱਸਦੇ ਹਨ ਕਿ ਉਹ ਸਰੂਪ ਅੱਠੇ ਪਹਿਰ ਵਿਸਰ = ਭੁੱਲਦਾ ਨ = ਨਹੀਂ ਜਾਈ = ਜਾਂਦਾ। ਹਰ ਸਮੇਂ ਸਾਖਿਆਤ ਸਰੂਪ ਹੈ। ਹਰ ਸਮੇਂ ਚੇਤੇ ਰਹਿੰਦਾ ਹੈ, ਭੁੱਲਦਾ ਨਹੀਂ।

**ਪੰਜਵੀਂ ਪਉੜੀ ਦਾ ਮੁਖ ਭਾਵ :** ਪੰਜਵੀਂ ਪਉੜੀ ਵਿਚ ਇਹ ਕਥਨ ਕੀਤਾ ਹੈ ਕਿ ਪਰਮਾਤਮਾ ਕਿਸੇ ਦਾ ਗੱਦੀ ਨਸ਼ੀਨ ਚੇਲੇ ਦੀ ਤਰ੍ਹਾਂ ਸਥਾਪਨ ਨਹੀਂ ਕੀਤਾ ਹੋਇਆ। ਮਾਤਾ ਪਿਤਾ ਦੇ ਪੈਦਾ ਕਰਨ ਵਾਂਗੂੰ ਉਹ ਕਿਸੇ ਦਾ ਵੀ ਪੈਦਾ ਕੀਤਾ ਹੋਇਆ ਨਹੀਂ ਹੈ। ਉਹ ਕਿਸੇ ਦਾ ਥਾਪਿਆ ਹੋਇਆ ਧਿਆਨ ਦਾ ਵਿਸ਼ਾ ਨਹੀਂ ਹੈ। ਕਾਗ਼ਜ਼, ਪੱਥਰ, ਲੋਹੇ ਆਦਿ ਮੂਰਤੀਆਂ ਬਣਾ ਕੇ ਵੀ ਸਥਾਪਨ ਨਹੀਂ ਕੀਤਾ ਜਾ ਸਕਦਾ। ਪਦਾਰਥਾਕਾਰ, ਝੂਠੇ ਪਦਾਰਥਾਂ ਨੂੰ ਨਿਸਚੇ ਕਰਨ ਵਾਲੀ ਬਿਰਤੀ ਨਾਲ ਉਸ ਪਰਮਾਤਮਾ ਦਾ ਅਭਿਆਸ ਨਹੀਂ ਕੀਤਾ ਜਾ ਸਕਦਾ। ਉਹ ਆਪੇ ਆਪਿ ਸ਼ੁੱਧ ਸਰੂਪ ਮਾਇਆ ਰੂਪੀ ਕਾਲਖ ਤੋਂ ਰਹਿਤ ਹੈ। ਬ੍ਰਹਮਾਕਾਰ ਬਿਰਤੀ ਦੁਆਰਾ ਉਸ ਦੀ ਪ੍ਰਾਪਤੀ ਹੁੰਦੀ ਹੈ। ਜਿਨ੍ਹਾਂ ਨੇ ਗੁਰੂ ਦੁਆਰਾ ਧਿਆਇਆ ਹੈ, ਉਹਨਾਂ ਨੇ ਪਰਮਾਤਮਾ ਦੇ ਸੱਚਖੰਡ ਵਿਚ ਵਡਿਆਈ ਪ੍ਰਾਪਤ ਕੀਤੀ ਹੈ। ਪਰਮਾਤਮਾ ਨੂੰ ਪ੍ਰਤੱਖ ਜੀਭ ਨਾਲ ਜਾਂ ਪ੍ਰੀਤ ਰੂਪ ਜੀਭ ਨਾਲ ਗਾਉਣਾ ਕਰੀਏ। ਪਰੰਤੂ ਉਸ ਵੇਲੇ ਮਨ ਵਿਚ ਪ੍ਰੇਮ ਰੱਖੀਏ, ਫਿਰ ਸਾਰੇ ਦੁੱਖ ਮਿਟ ਜਾਂਦੇ ਹਨ। ਫਿਰ ਜਗਿਆਸੂ ਨੂੰ ਆਪਣੇ ਆਤਮਿਕ ਸਰੂਪ ਰੂਪੀ ਘਰ ਵਿਚ ਜਾ ਕੇ ਉਸ ਪਰਮੇਸਰ ਦੀ ਪ੍ਰਾਪਤੀ ਹੋ ਜਾਂਦੀ ਹੈ। ਗੁਰਮੁਖਾਂ ਦਾ ਇਹ ਸੁਭਾਅ ਹੈ ਜਾਂ ਤਾਂ ਕੀਰਤਨ ਕਰਦੇ ਰਹਿੰਦੇ ਹਨ ਜਾਂ ਅਕਾਲ ਪੁਰਖ ਦੇ ਸਰੂਪ ਦਾ ਵਿਚਾਰ ਭਾਵ ਕਥਾ ਵਾਰਤਾ ਕਰਦੇ ਰਹਿੰਦੇ ਹਨ ਜਾਂ ਇਹ ਉਸ ਦੇ ਸਰੂਪ ਵਿਚ ਬਿਰਤੀ ਨੂੰ ਲੀਨ ਕਰਕੇ ਮਿਲੇ ਰਹਿੰਦੇ ਹਨ। ਉਹ ਅਕਾਲ ਪੁਰਖ ਸ਼ਿਵ ਜੀ ਦਾ ਵੀ ਗੁਰੂ ਹੈ। ਵਿਸ਼ਨੂੰ ਦਾ ਵੀ ਗੁਰੂ ਹੈ। ਬ੍ਰਹਮਾ ਦਾ ਵੀ ਗੁਰੂ ਹੈ। ਸ਼ਕਤੀਆਂ, ਪਾਰਬਤੀ, ਸਰੁਸਤੀ ਅਤੇ ਲੱਛਮੀ ਦਾ ਵੀ ਗੁਰੂ ਹੈ। ਇਸ ਲਈ ਸਿੱਖ ਨੂੰ ਕਿਸੇ ਹੋਰ ਦੇਵੀ ਦੇਵਤੇ ਦੀ ਪੂਜਾ ਕਰਨ ਦੀ ਆਗਿਆ ਨਹੀਂ ਹੈ। ਜੋ ਇਨ੍ਹਾਂ ਸਾਰਿਆਂ ਦਾ ਗੁਰੂ ਪੂਜਨੀਕ ਹੈ, ਉਸ ਦੀ ਪੂਜਾ ਕਰਨੀ ਚਾਹੀਦੀ ਹੈ **ਵਾ:** ਗੁਰੂ ਸ਼ਿਵ ਜੀ ਦੀ ਨਿਆਈਂ ਵਿਕਾਰਾਂ ਦਾ ਨਾਸ਼ ਕਰਨ ਕਰਕੇ ਕਿਹਾ ਹੈ। ਵਿਸ਼ਨੂੰ ਦੀ ਨਿਆਂਈ ਗੁਰੂ ਵਿਚ ਸਿੱਖ ਦੇ ਅੰਦਰ ਸ਼ੁਭ ਗੁਣਾਂ ਦੀ ਪਾਲਣ ਕਰਨ ਦਾ ਗੁਣ ਹੈ। ਬਰਮਾ ਦੀ ਨਿਆਈਂ ਦੈਵੀ ਗੁਣਾਂ ਦੀ ਉਤਪਤੀ ਕਰਦੇ ਹਨ। ਪਾਰਬਤੀ ਦੀ ਨਿਆਈਂ ਨਿਸਚਾ ਦਿੰਦੇ ਹਨ। ਲੱਛਮੀ ਦੀ ਨਿਆਈਂ ਚਾਰੇ ਪਦਾਰਥ ਦਿੰਦੇ ਹਨ। ਸਰਸਵਤੀ ਦੀ ਨਿਆਈਂ ਗੁਰੂ ਬ੍ਰਹਮ ਵਿੱਦਿਆ ਦੇ ਦਾਤੇ ਹਨ। ਐਨਾ ਸਰੂਪ ਕਥਨ ਵਿਚ ਨਹੀਂ ਆਉਂਦਾ, ਜੇਕਰ ਕੋਈ ਕਥਨ ਕਰਦਾ ਵੀ ਹੈ ਤਾਂ ਸ਼ਕਤੀ ਬਿਰਤੀ ਕਰਕੇ ਕਰ ਨਹੀਂ ਸਕੇਗਾ। ਹੇ ਸਿੱਖ! ਭਾਵੇਂ ਅਸੀਂ ਉਸ ਅਕਾਲ ਪੁਰਖ ਦਾ ਸਰੂਪ ਅਨੁਭਵ ਦੁਆਰਾ ਜਾਣਦੇ ਹਾਂ ਪਰ ਕਥਨ ਨਹੀਂ ਕਰ ਸਕਦੇ। ਗੁਰੂ ਜੀ ਨੇ ਇੱਕੋ ਸਿੱਖਿਆ ਜਣਾ ਦਿੱਤੀ ਹੈ ਕਿ ਸਾਰਿਆਂ ਜੀਵਾਂ ਦਾ ਇਕ ਸਤਿਗੁਰੂ ਜੀ ਦਾਤਾ ਹੈ। ਉਹ ਸਾਨੂੰ ਕਦੇ ਭੁੱਲ ਨਾ ਜਾਵੇ।

(ਇਸ ਪਉੜੀ ਦੇ ੧੫੯ ਅੱਖਰ ਹਨ।)

# ਛੇਵੀਂ ਪਉੜੀ

ਸਿੱਧਾਂ ਨੇ ਮਨਾਂ ਵਿਚ ਵੀਚਾਰ ਕੀਤਾ ਕਿ ਕਿਸੇ ਨਾ ਕਿਸੇ ਤਰੀਕੇ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣੇ ਮੱਤ ਵਿਚ ਸ਼ਾਮਲ ਕੀਤਾ ਜਾਵੇ, ਜਿਸ ਕਾਰਨ ਸਾਡਾ ਜੋਗ ਮੱਤ ਬੜਾ ਪ੍ਰਸਿੱਧ ਹੋ ਜਾਵੇਗਾ। ਇਸ ਵਾਸਤੇ ਉਨ੍ਹਾਂ ਨੇ ਆਪਣੀ ਸ਼ਕਤੀ ਦੁਆਰਾ ਇਕ ਸਰੋਵਰ ਹੀਰੇ, ਜਵਾਹਰਾਤਾਂ ਅਤੇ ਲਾਲਾਂ ਨਾਲ ਭਰ ਦਿੱਤਾ। ਗੁਰੂ ਜੀ ਨੂੰ ਆਪਣਾ ਖੱਪਰ ਦੇ ਕੇ ਉਥੋਂ ਪਾਣੀ ਭਰ ਕੇ ਲਿਆਉਣ ਲਈ ਕਿਹਾ। ਉਨ੍ਹਾਂ ਦਾ ਖ਼ਿਆਲ ਸੀ ਕਿ ਗੁਰੂ ਜੀ ਮਾਇਆ ਦੇ ਮੋਹ ਵਿਚ ਫਸ ਜਾਣਗੇ ਪਰੰਤੂ ਅਜਿਹਾ ਨਹੀਂ ਹੋਇਆ। ਗੁਰੂ ਜੀ ਉਨ੍ਹਾਂ ਦਾ ਛਲ ਸਮਝ ਕੇ ਖ਼ਾਲੀ ਖੱਪਰ ਲੈ ਕੇ ਵਾਪਿਸ ਆ ਗਏ ਅਤੇ ਸਿੱਧ ਸ਼ਰਮਿੰਦੇ ਹੋ ਗਏ। ਇਸ ਘਟਨਾ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਇਸ ਪ੍ਰਕਾਰ ਲਿਖਿਆ ਹੈ:

**ਸਿਧੀ ਮਨੇ ਬੀਚਾਰਿਆ ਕਿਵੈ ਦਰਸਨ ਏ ਲੇਵੈ ਬਾਲਾ।**
**ਐਸਾ ਜੋਗੀ ਕਲੀ ਮਹਿ ਹਮਰੇ ਪੰਥ ਕਰੇ ਉਜਿਆਲਾ।**
**ਖਪਰ ਦਿਤਾ ਨਾਥ ਜੀ ਪਾਣੀ ਭਰਿ ਲੈਵਣਿ ਉਠਿ ਚਾਲਾ।**
**ਬਾਬਾ ਆਇਆ ਪਾਣੀਐ ਡਿਠੇ ਰਤਨ ਜਵਾਹਰ ਲਾਲਾ।**
**ਸਤਿਗੁਰ ਅਗਮ ਅਗਾਧਿ ਪੁਰਖੁ ਕੇਹੜਾ ਝਲੇ ਗੁਰੂ ਦੀ ਝਾਲਾ।**
**ਫਿਰਿ ਆਇਆ ਗੁਰ ਨਾਥ ਜੀ ਪਾਣੀ ਠਉੜ ਨਹੀਂ ਉਸਿ ਤਾਲਾ।**
**ਸਬਦਿ ਜਿਤੀ ਸਿਧਿ ਮੰਡਲੀ, ਕੀਤੋਸੁ ਅਪਣਾ ਪੰਥੁ ਨਿਰਾਲਾ।**
**ਕਲਿਜੁਗਿ ਨਾਨਕ ਨਾਮੁ ਸੁਖਾਲਾ॥੩੧॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੧)*

ਫਿਰ ਸਿੱਧ ਕਹਿਣ ਲੱਗੇ ਕਿ ਚੱਲੋ ਤਪਾ ਜੀ! ਤੀਰਥਾਂ 'ਤੇ ਇਸ਼ਨਾਨ ਕਰਨ ਚੱਲੀਏ। ਉਥੇ ਇਸ਼ਨਾਨ ਕਰਨ ਨਾਲ ਰਤਨ, ਜਵਾਹਰ, ਮਾਣਕਾਂ ਆਦਿ ਦੀ ਪ੍ਰਾਪਤੀ ਹੁੰਦੀ ਹੈ। ਸਿੱਧਾਂ ਦਾ ਮਕਸਦ ਸੀ ਕਿ ਗੁਰੂ ਜੀ ਨੂੰ ਮਾਇਆ ਮੋਹ ਵਿਚ ਭਰਮਾ ਕੇ ਆਪਣਾ ਚੇਲਾ ਬਣਾ ਲਵਾਂਗੇ। ਤਦ ਉੱਤਰ ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ:

## ਤੀਰਥਿ ਨਾਵਾ, ਜੇ ਤਿਸੁ ਭਾਵਾ; ਵਿਣੁ ਭਾਣੇ ਕਿ ਨਾਇ ਕਰੀ॥

(**ਨਾਵਾ** ਤੇ **ਨਾਇ** ਭਾਰਾ ਬੋਲੋ)

ਹੇ ਸਿੱਧ ਪੁਰਸ਼ੋ! ਤੀਰਥਿ = ਤੀਰਥਾਂ ਉੱਤੇ ਤਾਂ ਨਾਵਾ = ਨਾਈਏ ਜੇ = ਜੇਕਰ ਤਿਸੁ = ਉਸ ਪ੍ਰਭੂ ਨੂੰ ਭਾਵਾ = ਭਾ ਜਾਈਏ **ਵਾ:** ਉਸ ਪ੍ਰਭੂ ਦੇ ਭਾਣੇ ਵਿਚ ਚੱਲੀਏ **ਵਾ:** ਭਾਵਾ = ਭਾਵਨਾ ਜਾਂ ਸ਼ਰਧਾ ਧਾਰਨ ਕਰੀਏ ਤਿਸ ਪ੍ਰਭੂ ਦੇ ਭਾਣੇ = ਹੁਕਮ ਨੂੰ ਵਿਣੁ = ਬਿਨਾਂ ਮੰਨੇ ਨਾਇ = ਨਹਾ ਕਿ = ਕੀ ਕਰੀ = ਕਰੋਗੇ? ਭਾਵ ਉਸ ਦੇ ਭਾਣੇ ਤੋਂ ਬਿਨਾਂ ਨਹਾ ਕੇ ਕੁਝ ਵੀ ਪ੍ਰਾਪਤ ਨਹੀਂ ਹੋਵੇਗਾ ਕਿਉਂਕਿ ਸਭ ਤੋਂ ਵੱਡਾ ਤੀਰਥ ਤਾਂ ਪ੍ਰਭੂ ਦਾ ਨਾਮ ਹੀ ਹੈ। ਪ੍ਰਭੂ ਦੇ ਨਾਮ ਤੋਂ ਬਿਨਾਂ ਤੇ ਉਸ ਪ੍ਰਭੂ ਦੇ ਭਾਣੇ ਤੋਂ ਬਿਨਾਂ ਤੀਰਥਾਂ 'ਤੇ ਨਹਾਉਣਾ ਨਿਸਫਲ ਹੀ ਹੈ; ਜੈਸਾ ਕਿ:

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥** *(ਅੰਗ ੬੮੭)*

**ਸਾਖੀ—ਤੁਲਸੀ ਦਾਸ ਜੀ :** ਇਕ ਪ੍ਰਭੂ ਪਿਆਰੇ ਸੰਤ ਤੁਲਸੀ ਦਾਸ ਜੀ ਬਨਾਰਸ ਵਿਚ ਰਹਿੰਦੇ ਸਨ। ਹਰ ਰੋਜ਼ ਪ੍ਰਭੂ ਭਗਤੀ ਅਤੇ ਆਤਮ ਚਿੰਤਨ ਦਾ ਅਨੰਦ ਪ੍ਰਾਪਤ ਕਰਿਆ ਕਰਦੇ। ਇਕ ਵਾਰੀ ਮਨ ਵਿਚ ਵੀਚਾਰ ਆਇਆ ਤਾਂ ਜਗਨਨਾਥ ਪੁਰੀ ਦੀ ਯਾਤਰਾ ਵਾਸਤੇ ਚੱਲ ਪਏ। ਉਥੇ ਠਾਕਰਾਂ ਦੀਆਂ ਮੂਰਤੀਆਂ ਸਸਤੀਆਂ ਵਿਕਦੀਆਂ ਸਨ। ਆਪ ਜੀ ਨੇ ਇਹ ਸੋਚ ਕੇ ਖ਼ਰੀਦ ਲਈਆਂ। ਉਧਰ ਪ੍ਰਭੂ ਜੀ ਨੇ ਸਾਧੂ ਦਾ ਭੇਖ ਬਣਾ ਕੇ ਉਨ੍ਹਾਂ ਦੇ ਘਰ ਜਾ ਕੇ ਪੁੱਛਿਆ ਕਿ ਭਗਤ ਤੁਲਸੀ ਦਾਸ ਜੀ ਕਿਥੇ ਹਨ ? ਤਾਂ ਉੱਤਰ ਮਿਲਿਆ ਕਿ ਉਹ ਤਾਂ ਭਗਵਾਨ ਜਗਨ ਨਾਥ ਜੀ ਦੀ ਯਾਤਰਾ ਕਰਨ ਗਏ ਹਨ। ਸਾਧੂ ਸਰੂਪ ਪ੍ਰਭੂ ਜੀ ਨੇ ਕਿਹਾ ਕਿ ਯਾਤਰਾ ਕਰਨ ਨਹੀਂ ਬਲਕਿ ਵਪਾਰ ਕਰਨ ਵਾਸਤੇ ਸੌਦਾ ਖ਼ਰੀਦਣ ਗਏ ਹਨ। ਇਹ ਕਹਿ ਕੇ ਸਾਧੂ ਉਥੋਂ ਅਲੋਪ ਹੋ ਗਿਆ। ਭਗਤ ਤੁਲਸੀ ਦਾਸ ਜੀ ਜਦੋਂ ਕਾਂਸ਼ੀ ਵਾਪਸ ਆਏ ਤਾਂ ਘਰ ਤੋਂ ਪਤਾ ਚੱਲਿਆ ਕਿ ਇਕ ਸਾਧੂ ਆਏ ਸਨ ਤੇ ਉਹ ਇਹ ਕਹਿ ਕੇ ਚਲੇ ਗਏ ਕਿ ਭਗਤ ਜੀ ਯਾਤਰਾ ਕਰਨ ਨਹੀਂ ਸਗੋਂ ਸੌਦਾ ਖ਼ਰੀਦਣ ਗਏ ਹਨ। ਇਹ ਸੁਣ ਕੇ ਤੁਲਸੀ ਜੀ ਨੂੰ ਆਪਣੀ ਕਰਨੀ ਉੱਤੇ ਪਛਤਾਵਾ ਹੋਇਆ ਕਿ ਮੈਂ ਪ੍ਰਭੂ ਦੀਆਂ ਮੂਰਤੀਆਂ ਦਾ ਸੌਦਾ ਕਰਕੇ ਚੰਗਾ ਨਹੀਂ ਕੀਤਾ। ਆਪਣੀ ਗ਼ਲਤੀ ਸੁਧਾਰਨ ਲਈ ਉਸੇ ਵੇਲੇ ਜਗਨਨਾਥ ਪੁਰੀ ਵੱਲ ਚੱਲ ਪਏ। ਪਿੱਛੋਂ ਫਿਰ ਸਾਧੂ ਦਾ ਰੂਪ ਧਾਰਨ ਕਰਕੇ ਪ੍ਰਭੂ ਜੀ ਆਏ ਅਤੇ ਪੁੱਛਿਆ ਕਿ ਭਗਤ ਜੀ ਕਿਥੇ ਹਨ ? ਤਦ ਘਰ ਵਾਲਿਆਂ ਨੇ ਉੱਤਰ ਦਿੱਤਾ ਕਿ ਉਹ ਜਗਨਨਾਥ ਪੁਰੀ ਦੀ ਯਾਤਰਾ ਵਾਸਤੇ ਗਏ ਹਨ। ਉੱਤਰ ਸੁਣ ਕੇ ਸੰਤ ਸਰੂਪ ਪ੍ਰਭੂ ਨੇ ਕਿਹਾ ਕਿ ਭਗਤ ਜੀ ਜਗਨ ਨਾਥ ਦੀ ਯਾਤਰਾ ਕਰਨ ਨਹੀਂ ਸਗੋਂ ਸੌਦਾ ਵਾਪਸ ਕਰਨ ਗਏ ਹਨ। ਜਦੋਂ ਭਗਤ ਜੀ ਸੌਦਾ ਵਾਪਸ ਕਰਕੇ ਘਰ ਕਾਂਸ਼ੀ ਪਹੁੰਚੇ ਤਾਂ ਪੁੱਛਣ ਉੱਤੇ ਘਰ ਤੋਂ ਫਿਰ ਉਸੇ ਤਰ੍ਹਾਂ ਦੀ ਖ਼ਬਰ ਮਿਲੀ ਕਿ ਉਹ ਸਾਧੂ ਕਹਿ ਕੇ ਗਿਆ ਹੈ ਕਿ ਭਗਤ ਜੀ ਯਾਤਰਾ ਕਰਨ ਨਹੀਂ ਗਏ ਸਗੋਂ ਉਹ ਤਾਂ ਆਪਣਾ ਸੌਦਾ ਵਾਪਸ ਕਰਨ ਗਏ ਹਨ। ਇਹ ਸੁਣ ਕੇ ਤੁਲਸੀ ਜੀ ਨੂੰ ਬੜਾ ਅਫ਼ਸੋਸ ਹੋਇਆ ਕਿ ਮੈਂ ਦੋ ਵਾਰੀ ਜਗਨਨਾਥ ਪੁਰੀ ਹੋ ਆਇਆ ਹਾਂ ਪਰੰਤੂ ਮੇਰੀ ਯਾਤਰਾ ਸਫਲ ਨਹੀਂ ਹੋਈ। ਹੁਣ ਤੁਲਸੀ ਜੀ ਸਾਰੀਆਂ ਕਾਮਨਾਵਾਂ ਤੋਂ ਰਹਿਤ ਹੋ ਕੇ ਸੱਚੇ ਦਿੱਲੋਂ ਭਗਵਾਨ ਜਗਨਨਾਥ ਪੁਰੀ ਦੀ ਯਾਤਰਾ ਲਈ ਚੱਲੇ। ਉਹ ਸਾਧੂ (ਪ੍ਰਭੂ ਜੀ) ਫਿਰ ਆਏ ਅਤੇ ਉਸੇ ਤਰ੍ਹਾਂ ਪ੍ਰਸ਼ਨ ਕੀਤਾ ਕਿ ਭਗਤ ਜੀ ਕਿਥੇ ਗਏ ਹਨ ? ਤਾਂ ਘਰੋਂ ਉੱਤਰ ਮਿਲਿਆ ਕਿ ਭਗਤ ਜੀ ਤਾਂ ਯਾਤਰਾ ਕਰਨ ਗਏ ਹੋਏ ਹਨ। ਇਹ ਸੁਣ ਕੇ ਸੰਤ ਸਰੂਪ ਪ੍ਰਭੂ ਜੀ ਨੇ ਕਿਹਾ ਕਿ ਠੀਕ ਹੈ। ਭਗਤ ਜੀ ਹੁਣ ਸੱਚਮੁੱਚ ਹੀ ਯਾਤਰਾ 'ਤੇ ਗਏ ਹਨ। ਉਨ੍ਹਾਂ ਦੀ ਯਾਤਰਾ ਸਫਲ ਹੋ ਗਈ ਹੈ ਭਾਵ ਤੀਰਥਾਂ ਦੀ ਯਾਤਰਾ ਅਤੇ ਇਸ਼ਨਾਨ ਆਦਿ ਵੀ ਤਦ ਹੀ ਸਫਲ ਹਨ ਜੇਕਰ ਉਸ ਪ੍ਰਭੂ ਨੂੰ ਭਾ ਜਾਣ। ਕਾਮਨਾਵਾਂ ਦੇ ਸਹਿਤ ਅਤੇ ਪਦਾਰਥਾਂ ਦੇ ਲਾਲਚ ਵਸੀਕਰਨ ਹੋ ਕੇ ਤੀਰਥਾਂ ਉੱਤੇ ਜਾਣ ਦਾ ਵੀ ਕੋਈ ਲਾਭ ਨਹੀਂ ਹੈ। ਜੈਸਾ ਕਿ ਗੁਰਬਾਣੀ ਵਿਚ ਫ਼ੁਰਮਾਨ ਕੀਤਾ ਗਿਆ ਹੈ :

੧. **ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥** *(ਅੰਗ ੭੮੯)*

੨. **ਅੰਤਰਿ ਮੈਲੁ ਜੇ ਤੀਰਥ ਨਾਵੈ ਤਿਸੁ ਬੈਕੁੰਠ ਨ ਜਾਨਾਂ ॥** *(ਅੰਗ ੪੮੪)*

੩. **ਮਿਲੈ ਜੇ ਤੀਰਥ ਨਾਤਿਆ ਡਡਾ ਜਲ ਵਾਸੀ।** *(ਭਾਈ ਗੁਰਦਾਸ ਜੀ, ਵਾਰ ੩੬, ਪਉੜੀ ੧੨)*

ਇਸੇ ਤਰ੍ਹਾਂ ਭਗਤ ਕਬੀਰ ਜੀ ਆਪਣੀ ਬਾਣੀ ਵਿਚ ਉਦਾਹਰਣ ਦੇ ਕੇ ਸਮਝਾਉਂਦੇ ਹਨ ਕਿ ਜਿਵੇਂ ਕੌੜੀ ਲੌਕੀ ਨੂੰ ਭਾਵੇਂ ਅਠਾਹਠ ਤੀਰਥਾਂ ਉੱਤੇ ਇਸ਼ਨਾਨ ਕਰਾ ਲਿਆ ਜਾਵੇ ਤਾਂ ਫਿਰ ਵੀ ਉਸ ਦਾ ਕੌੜਾਪਣ ਨਹੀਂ ਜਾਂਦਾ। ਇਸੇ ਤਰ੍ਹਾਂ ਤੀਰਥਾਂ ਉਪਰ ਕੇਵਲ ਸਰੀਰ ਦਾ ਇਸ਼ਨਾਨ ਕਰਾਉਣ ਨਾਲ ਮਨ ਦੇ ਅੰਦਰੋਂ ਵਿਕਾਰਾਂ ਦੀ ਕੜਵਾਹਟ ਨਹੀਂ ਜਾ ਸਕਦੀ; ਜੈਸਾ ਕਿ :

੧. **ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨ ਤਊ ਨ ਜਾਈ ॥** *(ਅੰਗ ੬੫੬)*

੨. **ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ ॥** *(ਅੰਗ ੪੮੪)*

੩. **ਤੁੰਮੇ ਅੰਮ੍ਰਿਤ ਸਿੰਜੀਐ ਕਉੜਤੁ ਨ ਜਾਵੈ।** *(ਭਾਈ ਗੁਰਦਾਸ ਜੀ, ਵਾਰ ੩੫, ਪਉੜੀ ੨)*

***ਪ੍ਰਸ਼ਨ :*** *ਹੇ ਤਪਾ ਜੀ ! ਕੁਝ ਨਾ ਕੁਝ ਕਰਮ ਕਰਨੇ ਕਰਕੇ ਲਾਭ ਤਾਂ ਪ੍ਰਾਪਤ ਹੁੰਦਾ ਹੀ ਹੋਵੇਗਾ ?*
***ਗੁਰ ਉੱਤਰ :***

# ਜੇਤੀ ਸਿਰਠਿ ਉਪਾਈ ਵੇਖਾ; ਵਿਣੁ ਕਰਮਾ, ਕਿ ਮਿਲੈ ਲਈ ॥

ਹੇ ਸਿੱਧੋ ! ਜੇਤੀ = ਜਿੰਨੀ ਵੀ ਉਸ ਪ੍ਰਭੂ ਦੀ ਉਪਾਈ = ਪੈਦਾ ਕੀਤੀ ਸਿਰਠਿ = ਸ੍ਰਿਸ਼ਟੀ ਵੇਖਾ = ਵੇਖਦੇ ਹਾਂ ਕਰਮਾ = ਭਾਗਾਂ ਤੋਂ ਵਿਣੁ = ਬਿਨਾਂ ਕਿਸੇ ਨੂੰ ਕਿ = ਕੀ ਮਿਲੈ = ਮਿਲਦਾ ਹੈ ਅਤੇ ਕਿਸੇ ਨੇ ਕੀ ਲਈ = ਲਿਆ ਹੈ ਭਾਵ ਹੇ ਸਿੱਧੋ ! ਜੇਕਰ ਸਾਡੇ ਕਰਮਾਂ ਵਿਚ ਹੋਵੇਗਾ ਅਤੇ ਪ੍ਰਭੂ ਨੂੰ ਭਾਵੇਗਾ ਤਾਂ ਅਸੀਂ ਆਪ ਹੀ ਤੀਰਥ ਯਾਤਰਾ ਕਰ ਲਵਾਂਗੇ। ਤੁਹਾਨੂੰ ਇਸ ਨਾਲ ਕੀ ਪ੍ਰਯੋਜਨ ਹੈ ? ਕਿਉਂਕਿ ਸੱਚ ਇਹੋ ਹੀ ਹੈ ਕਿ ਸਾਰੀ ਸ੍ਰਿਸ਼ਟੀ ਵਿਚ ਜੀਵਾਂ ਨੂੰ ਕਰਮਾਂ (ਭਾਗਾਂ) ਨਾਲ ਹੀ ਮਿਲਦਾ ਹੈ। ਜੈਸਾ ਕਿ :

੧. **ਵਿਣੁ ਕਰਮਾ ਕਿਛੁ ਪਾਈਐ ਨਹੀ ਕਿਆ ਕਰਿ ਕਹਿਆ ਜਾਇ ॥** *(ਆਸਾ ਮ: ੩, ਅੰਗ ੪੩੦)*

੨. **ਜੇ ਬਹੁਤੇਰਾ ਲੋਚੀਐ ਵਿਣੁ ਕਰਮਾ ਪਾਇਆ ਨ ਜਾਇ ॥** *(ਅੰਗ ੯੫੦)*

੩. **ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ ॥**
**ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ ॥** *(ਅੰਗ ੪੩੩)*

੪. **ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥** *(ਅੰਗ ੭੨੨)*

**ਸਾਖੀ—ਕਰਮਾਂ ਦੀ :** ਇਕ ਲੱਕੜਹਾਰਾ ਜੋ ਅਤਿ ਦਾ ਗ਼ਰੀਬ ਸੀ, ਆਪਣੀ ਇਸਤਰੀ ਅਤੇ ਪੁੱਤਰ ਸਮੇਤ ਰਹਿੰਦਾ ਹੋਇਆ ਲੱਕੜਾਂ ਵੇਚ ਕੇ ਗੁਜ਼ਾਰਾ ਕਰਦਾ ਸੀ। ਇਕ ਦਿਨ ਉਸ ਨੇ ਕਿਸੇ ਸ਼ਿਵ ਉਪਾਸ਼ਕ ਤੋਂ ਸੁਣਿਆ ਕਿ ਜੇਕਰ ਸ਼ਿਵ ਜੀ ਦੀ ਉਪਾਸ਼ਨਾ ਕੀਤੀ ਜਾਵੇ ਤਾਂ ਭੋਲੇ ਨਾਥ ਜੀ ਜਲਦੀ ਹੀ ਪ੍ਰਸੰਨ ਹੋ ਜਾਂਦੇ ਹਨ ਅਤੇ ਸ਼ਿਵ ਜੀ ਦੇ ਵਰ ਨਾਲ ਉਨ੍ਹਾਂ ਦੀ ਗ਼ਰੀਬੀ ਖ਼ਤਮ ਹੋ ਸਕਦੀ ਹੈ। ਇਹ ਕਾਮਨਾ ਮਨ ਵਿਚ ਲੈ ਕੇ ਪਰਿਵਾਰ ਦੇ ਤਿੰਨੇ ਜੀਅ ਜੰਗਲ ਵਿਚ ਬੈਠ ਕੇ ਸ਼ਿਵ ਜੀ ਦੀ ਉਪਾਸ਼ਨਾ ਕਰਨ ਲੱਗੇ। ਕੁਝ ਸਮਾਂ ਬੀਤਣ ਤੋਂ ਬਾਅਦ ਉਨ੍ਹਾਂ ਦੀ ਭਗਤੀ ਤੋਂ ਪ੍ਰਸੰਨ ਹੋ ਕੇ ਸ਼ਿਵ ਜੀ ਪ੍ਰਗਟ ਹੋ ਗਏ। ਸਭ ਤੋਂ ਪਹਿਲਾਂ ਭਗਵਾਨ ਜੀ ਨੇ ਲੱਕੜਹਾਰੇ ਦੀ ਪਤਨੀ ਨੂੰ ਵਰ ਮੰਗਣ ਲਈ ਕਿਹਾ। ਉਸ ਨੇ ਕਿਹਾ ਕਿ ਹੇ ਪ੍ਰਭੂ ! ਚਿਰਾਂ ਦੀ ਗ਼ਰੀਬੀ ਨੇ ਮੇਰੀ ਸੁੰਦਰਤਾ ਖ਼ਤਮ ਕਰ ਦਿੱਤੀ ਹੈ। ਆਪ ਜੀ ਕ੍ਰਿਪਾ ਕਰਕੇ ਮੇਰਾ ਸਰੀਰ ਨੌਜਵਾਨ ਤੇ ਸੁੰਦਰ ਬਣਾ ਦੇਵੋ। ਉਸ ਦੀ ਬੇਨਤੀ ਮੰਨ ਕੇ ਸ਼ਿਵ ਜੀ ਨੇ 'ਤਥਾ ਅਸਤੂ' ਕਿਹਾ। ਉਸੇ ਸਮੇਂ ਉਸ ਦਾ ਸਰੀਰ ਅਤਿ ਸੁੰਦਰ ਇਕ ਕੁਆਰੀ ਕੰਨਿਆ ਵਰਗਾ ਹੋ ਗਿਆ। ਇੰਨੇ ਨੂੰ ਇਕ ਰਾਜਾ ਸ਼ਿਕਾਰ ਖੇਡਦਾ ਹੋਇਆ ਉਸ ਪਾਸੇ ਆਇਆ ਅਤੇ ਜੰਗਲ ਵਿਚ ਸੁੰਦਰ ਇਸਤਰੀ ਨੂੰ ਵੇਖ ਕੇ ਉਸ ਦਾ ਮਨ ਲੁਭਾਇਮਾਨ ਹੋ ਗਿਆ ਤੇ ਕਾਮ ਵਾਸ਼ਨਾ ਦੇ ਅਧੀਨ ਹੋਏ ਰਾਜੇ ਨੇ ਆਪਣੀ ਰਾਣੀ ਬਣਾਉਣ ਹਿੱਤ ਇਸਤਰੀ ਨੂੰ ਜਬਰੀ ਚੁੱਕ ਕੇ ਆਪਣੇ ਘੋੜੇ ਦੀ ਪਿੱਠ 'ਤੇ ਬਿਠਾ ਲਿਆ ਅਤੇ ਆਪਣੇ ਮਹਿਲਾਂ ਵੱਲ ਚੱਲ ਪਿਆ। ਇਹ ਵੇਖ ਕੇ ਉਸ ਦੇ ਪਤੀ ਨੂੰ ਬੜਾ ਕ੍ਰੋਧ ਆਇਆ ਪਰੰਤੂ ਰਾਜੇ ਅੱਗੇ ਉਸ ਦਾ ਕੋਈ ਜ਼ੋਰ ਨਹੀਂ ਚੱਲਿਆ। ਇੰਨੇ ਸਮੇਂ ਨੂੰ ਭਗਵਾਨ ਸ਼ਿਵ ਨੇ ਲੱਕੜਹਾਰੇ ਨੂੰ ਦਰਸ਼ਨ ਦਿੱਤੇ ਅਤੇ ਵਰ ਮੰਗਣ ਲਈ ਕਿਹਾ। ਇਸਤਰੀ ਦੇ ਦੁੱਖ ਤੋਂ ਆਹਤ ਇਸ ਲੱਕੜਹਾਰੇ

ਨੇ ਸ਼ਿਵ ਜੀ ਅੱਗੇ ਬੇਨਤੀ ਕੀਤੀ, ਹੇ ਪ੍ਰਭੂ ! ਜੇਕਰ ਆਪ ਤੁੱਠੇ ਹੋ ਤਾਂ ਮੇਰੀ ਇਸਤਰੀ ਨੂੰ ਸੂਰੀ ਬਣਾ ਦਿਉ, ਤਾਂ ਕਿ ਰਾਜਾ ਉਸ ਨੂੰ ਆਪਣੀ ਪਤਨੀ ਨਾ ਬਣਾ ਸਕੇ। ਸ਼ਿਵ ਜੀ ਦੇ 'ਤਥਾ ਅਸਤੂ' ਕਹਿੰਦਿਆਂ ਹੀ ਘੋੜੇ 'ਤੇ ਬੈਠੀ ਉਸ ਦੀ ਪਤਨੀ ਸੂਰੀ ਬਣ ਗਈ ਅਤੇ ਘੁਰ ਘੁਰ ਕਰਨ ਲੱਗ ਪਈ। ਇਸ ਨੂੰ ਵੇਖ ਕੇ ਰਾਜੇ ਨੇ ਘਬਰਾ ਕੇ ਸੋਚਿਆ ਕਿ ਇਹ ਤਾਂ ਕੋਈ ਬਲਾ ਹੈ ਜਿਸ ਨੂੰ ਮੈਂ ਜੰਗਲ ਵਿੱਚੋਂ ਲੈ ਆਇਆ ਹਾਂ। ਇਹ ਸੋਚਦਿਆਂ ਹੀ ਰਾਜੇ ਨੇ ਉਸ ਨੂੰ ਘੋੜੇ ਤੋਂ ਹੇਠਾਂ ਸੁੱਟ ਦਿੱਤਾ ਤੇ ਆਪ ਉਥੋਂ ਚਲਾ ਗਿਆ। ਸੂਰੀ ਬਣੀ ਹੋਈ ਔਰਤ ਆਪਣੇ ਪੁੱਤਰ ਕੋਲ ਆਈ। ਉਸ ਦੀ ਇਹ ਹਾਲਤ ਵੇਖ ਕੇ ਪੁੱਤਰ ਨੂੰ ਬੜਾ ਦੁੱਖ ਹੋਇਆ ਕਿ ਮੇਰੀ ਮਾਂ ਦੀ ਹਾਲਤ ਕੀ ਹੋ ਗਈ ਹੈ ? ਪੁੱਤਰ ਇਹ ਸੋਚ ਰਿਹਾ ਸੀ ਤਾਂ ਸ਼ਿਵ ਜੀ ਨੇ ਪ੍ਰਗਟ ਹੋ ਕੇ ਪੁੱਤਰ ਨੂੰ ਵਰ ਮੰਗਣ ਲਈ ਕਿਹਾ। ਤਦ ਉਸ ਨੇ ਕਿਹਾ ਕਿ ਹੇ ਪ੍ਰਭੂ ! ਆਪ ਜੀ ਕ੍ਰਿਪਾ ਕਰਕੇ ਮੇਰੀ ਮਾਂ ਨੂੰ ਪਹਿਲੇ ਹੀ ਸਰੂਪ ਵਿਚ ਜਿਉਂ ਦਾ ਤਿਉਂ ਕਰ ਦਿਉ। ਭਗਵਾਨ ਸ਼ਿਵ ਜੀ ਦੇ 'ਤਥਾ ਅਸਤੂ' ਕਹਿੰਦਿਆਂ ਹੀ ਉਹ ਇਸਤਰੀ ਜਿਉਂ ਦੀ ਤਿਉਂ ਹੋ ਗਈ ਅਤੇ ਆਪਣੇ ਅਸਲੀ ਰੂਪ ਵਿਚ ਆ ਗਈ ਭਾਵ ਸ਼ਿਵ ਜੀ ਪਾਸੋਂ ਤਿੰਨਾਂ ਨੇ ਵਰ ਵੀ ਮੰਗ ਲਏ ਪਰੰਤੂ ਪ੍ਰਾਪਤੀ ਕੁਝ ਵੀ ਨਾ ਹੋ ਸਕੀ। ਜੈਸਾ ਕਿ ਗੁਰਬਾਣੀ ਵਿਚ ਫ਼ੁਰਮਾਨ ਕੀਤਾ ਗਿਆ ਹੈ :

**ਸੰਪੈ ਕਉ ਈਸਰੁ ਧਿਆਈਐ ॥ ਸੰਪੈ ਪੁਰਬਿ ਲਿਖੇ ਕੀ ਪਾਈਐ ॥** *(ਅੰਗ ੯੩੭)*

ਭਾਵ ਜਿਸ ਬਿਭੂਤੀ ਵਾਸਤੇ ਪ੍ਰਭੂ ਜੀ ਨੂੰ ਧਿਆਉਂਦੇ ਹਨ, ਉਹ ਬਿਭੂਤੀ ਪੂਰਬਲੇ ਕਰਮਾਂ ਅਨੁਸਾਰ ਹੀ ਪ੍ਰਾਪਤ ਹੁੰਦੀ ਹੈ। ਜੈਸਾ ਕਿ :

**ਚੌਪਈ : ਨਿਜ ਕਰਮਨ ਜੋ ਧਨ ਨਾਹੀ ॥ ਕੋਟ ਜਤਨ ਤੇ ਪਾਵਤ ਨਾਹੀ ॥**
**ਕਰਤ ਸਾਧਨਾ ਸੰਭੂ ਮਨਾਇ ॥ ਵਿਣੁ ਕਰਮਾ ਧਨ ਹਾਥ ਨ ਆਇ ॥** *(ਕਵੀ ਅੰਬਾਲਵੀ, ਜੱਥਾ ਰੰਧਾਵਾ)*

**ਸਾਖੀ—ਕਰਮਾਂ ਦੇ ਸਿਧਾਂਤ 'ਤੇ (ਲੱਛਮੀ ਅਤੇ ਕਰਮਾਂ ਦੀ) :** ਜੋ ਗੁਰੂ ਜੀ ਨੇ ਇਹ ਕਥਨ ਕੀਤਾ ਹੈ ਕਿ ਜਿੰਨੀ ਵੀ ਵਾਹਿਗੁਰੂ ਦੀ ਪੈਦਾ ਕੀਤੀ ਹੋਈ ਸ੍ਰਿਸ਼ਟੀ ਵੇਖਦੇ ਹਾਂ, ਇਸ ਵਿਚ ਬਿਨਾਂ ਕਰਮਾਂ ਤੋਂ ਕੁਝ ਵੀ ਨਹੀਂ ਮਿਲਿਆ। ਇਸ ਸਿਧਾਂਤ ਨੂੰ ਸਾਖੀ ਰੂਪ ਵਿਚ ਸਮਝਣ ਲਈ ਪੁਰਾਤਨ ਗ੍ਰੰਥਾਂ ਵਿਚ ਇਕ ਕਥਾ ਮਿਲਦੀ ਹੈ। ਇਕ ਵਾਰ ਲੱਛਮੀ ਜੀ ਅਤੇ ਕਰਮ ਦੇਵਤਾ ਦਾ ਆਪਸ ਵਿਚ ਸੰਵਾਦ ਹੋ ਗਿਆ। ਇਸ ਸ਼ਬਦਾਂ ਦੀ ਲੜਾਈ ਵਿਚ ਲੱਛਮੀ ਆਪਣੀ ਮਹਾਨਤਾ ਦੱਸ ਕੇ ਕਹਿ ਰਹੀ ਸੀ ਕਿ ਮੈਂ ਤੇਰੇ ਨਾਲੋਂ ਵੱਡੀ ਹਾਂ। ਕਰਮ ਦੇਵਤਾ ਕਹਿ ਰਿਹਾ ਸੀ ਕਿ ਮੈਂ ਵੱਡਾ ਹਾਂ। ਲੱਛਮੀ ਕਹਿਣ ਲੱਗੀ ਕਿ ਮੇਰੀ ਇਹ ਸਮਰੱਥਾ ਹੈ ਕਿ ਮੈਂ ਕੰਗਾਲ ਨੂੰ ਸ਼ਾਹੂਕਾਰ ਬਣਾ ਸਕਦੀ ਹਾਂ। ਕਰਮ ਦੇਵਤਾ ਨੇ ਕਿਹਾ ਕਿ ਮੇਰੇ ਤੋਂ ਬਗ਼ੈਰ ਤੂੰ ਕੁਝ ਵੀ ਨਹੀਂ ਕਰ ਸਕਦੀ। ਇਸ ਸ਼ਬਦਾਂ ਦੀ ਲੜਾਈ ਦਾ ਅੰਤ ਕਰਨ ਲਈ ਇਕ ਪਰਖ ਕਰਨ ਦੀ ਸ਼ਰਤ ਰੱਖੀ ਗਈ ਕਿ ਕਿਸੇ ਗ਼ਰੀਬ ਕੰਗਾਲ ਉਪਰ ਦੋਵੇਂ ਆਪੋ-ਆਪਣੀ ਸ਼ਕਤੀ ਦਾ ਪ੍ਰਯੋਗ ਕਰਨ। ਇਕ ਲੱਕੜਹਾਰਾ ਜੰਗਲਾਂ ਵਿੱਚੋਂ ਲੱਕੜੀਆਂ ਕੱਟ ਕੇ ਆਪਣਾ ਗੁਜ਼ਾਰਾ ਕਰਦਾ ਸੀ। ਲੱਛਮੀ ਨੇ ਕਿਹਾ ਕਿ ਮੈਂ ਇਸ ਨੂੰ ਸ਼ਾਹੂਕਾਰ ਕਰਨ ਲੱਗੀ ਹਾਂ। ਵੇਖ ਇਹ ਕਿਵੇਂ ਕੰਗਾਲ ਤੋਂ ਧਨੀ ਬਣਦਾ ਹੈ। ਕਰਮ ਦੇਵਤਾ ਨੇ ਕਿਹਾ ਕਿ ਕਰ ਕੇ ਵਿਖਾ ? ਨਹੀਂ ਕਰ ਸਕੇਂਗੀ। ਲੱਛਮੀ ਨੇ ਸ਼ਾਹੂਕਾਰਣੀ ਦਾ ਰੂਪ ਧਾਰਣ ਕਰਕੇ ਗ਼ਰੀਬ ਲੱਕੜਹਾਰੇ ਨੂੰ ੫੦੦ ਮੋਹਰਾਂ ਦੀ ਥੈਲੀ ਸੌਂਪ ਕੇ ਆਖਿਆ ਕਿ ਇਨ੍ਹਾਂ ਨਾਲ ਤੂੰ ਆਪਣੀ ਗ਼ਰੀਬੀ ਦੂਰ ਕਰ ਲਵੀਂ। ਲੱਕੜਹਾਰਾ ਬਹੁਤ ਪ੍ਰਸੰਨ ਹੋਇਆ। ਉਸ ਨੇ ਇਹ ਥੈਲੀ ਇਕ ਮੈਲੇ ਜਿਹੇ ਕੱਪੜੇ ਵਿਚ ਲਪੇਟ ਕੇ ਆਪਣੀ ਘਰਵਾਲੀ ਨੂੰ ਦੇਣ ਲਈ ਘਰ ਨੂੰ ਚੱਲ ਪਿਆ। ਘਰ ਪਹੁੰਚਣ 'ਤੇ ਉਸ ਨੇ ਵੇਖਿਆ ਕਿ ਘਰ ਨੂੰ ਤਾਂ ਤਾਲਾ ਲੱਗਾ ਹੋਇਆ ਹੈ ਅਤੇ ਉਸ ਦੀ ਘਰਵਾਲੀ ਘਰ ਨਹੀਂ ਹੈ। ਲੱਕੜਹਾਰੇ ਨੇ ਉਹ ੫੦੦ ਮੋਹਰਾਂ ਵਾਲੀ ਥੈਲੀ ਕੰਧ ਉਪਰੋਂ ਆਪਣੇ ਘਰ ਵਿਚ ਸੁੱਟ ਦਿੱਤੀ। ਗਵਾਂਢਣ ਨੇ ਖੜਾਕ ਸੁਣ ਲਿਆ। ਥੈਲੀ ਘਰ ਵਿਚ ਸੁੱਟ ਕੇ ਲੱਕੜਹਾਰਾ ਆਪਣੀ ਘਰਵਾਲੀ ਨੂੰ ਭਾਲ

ਕੇ ਲਿਆਉਣ ਲਈ ਚੱਲ ਪਿਆ। ਲੱਕੜਹਾਰੇ ਦੇ ਜਾਣ ਪਿੱਛੋਂ ਗਵਾਂਢਣ ਨੇ ਕੰਧ ਟੱਪ ਕੇ ਉਹ ਥੈਲੀ ਚੁੱਕ ਲਈ ਅਤੇ ਲਿਆ ਕੇ ਆਪਣੇ ਘਰ ਵਿਚ ਲੁਕਾ ਲਈ। ਜਦੋਂ ਵਾਪਿਸ ਆ ਕੇ ਲੱਕੜਹਾਰੇ ਤੇ ਉਸ ਦੀ ਘਰਵਾਲੀ ਨੇ ਵੇਖਿਆ ਕਿ ਉਥੇ ਤਾਂ ਕੁਝ ਵੀ ਨਹੀਂ ਸੀ। ਘਰਵਾਲੀ ਲੱਕੜਹਾਰੇ ਨਾਲ ਲੜਦੀ ਹੈ ਕਿ ਤੂੰ ਮੂਰਖ ਨਿਕਲਿਆ। ਪੈਸੇ ਕੋਈ ਐਵੇਂ ਥੋੜੀ ਸੁੱਟ ਦੇਈਦੇ ਹਨ। ਲੱਕੜਹਾਰੇ ਨੇ ਪਸ਼ਚਾਤਾਪ ਕੀਤਾ ਕਿ ਮੇਰੀ ਅਕਲ ਮਾਰੀ ਗਈ ਸੀ। ਪਸ਼ਚਾਤਾਪ ਕਰਦਾ ਹੋਇਆ ਦੂਜੇ ਦਿਨ ਜਦੋਂ ਫਿਰ ਲੱਕੜਾਂ ਕੱਟਣ ਲਈ ਗਿਆ ਤਾਂ ਸ਼ਾਹੂਕਾਰਨੀ ਦੇ ਰੂਪ ਵਿਚ ਲੱਛਮੀ ਫਿਰ ਮਿਲੀ। ਲੱਛਮੀ ਕਹਿਣ ਲੱਗੀ ਕਿ ਕੱਲ ਤੈਨੂੰ ਮੋਹਰਾਂ ਦੀ ਥੈਲੀ ਦਿੱਤੀ ਗਈ ਸੀ। ਤੂੰ ਅੱਜ ਫਿਰ ਜੰਗਲ ਵਿਚ ਲੱਕੜਾਂ ਕੱਟਣ ਲਈ ਤੁਰਿਆ ਫਿਰਦਾ ਹੈਂ। ਇਸ ਨੇ ਮੋਹਰਾਂ ਦੇ ਗੁਆਚਣ ਦੀ ਸਾਰੀ ਸਾਖੀ ਕਹਿ ਸੁਣਾਈ। ਉਸ ਨੂੰ ਦੂਜੀ ਵਾਰ ਅਮੀਰ ਬਣਾਉਣ ਹਿੱਤ ਹੀਰਿਆਂ ਦਾ ਕੀਮਤੀ ਹਾਰ ਦਿੱਤਾ ਅਤੇ ਤਾੜਨਾ ਕੀਤੀ ਕਿ ਅੱਜ ਕੱਲ ਵਾਲੀ ਮੂਰਖਤਾ ਨਹੀਂ ਕਰਨੀ ਅਤੇ ਇਸ ਨੂੰ ਗਵਾਉਣਾ ਨਹੀਂ। ਲੱਕੜਹਾਰੇ ਨੇ ਬੜੀ ਚੁਸਤੀ ਨਾਲ ਹਾਰ ਨੂੰ ਪੱਗ ਵਿਚ ਟੰਗ ਲਿਆ। ਗਰਮੀ ਬਹੁਤ ਪੈ ਰਹੀ ਸੀ। ਪਾਣੀ ਵੇਖ ਕੇ, ਪਾਣੀ ਪੀਣ ਅਤੇ ਇਸ਼ਨਾਨ ਕਰਨ ਦੀ ਇੱਛਾ ਪ੍ਰਗਟ ਹੋ ਗਈ। ਹਾਰ ਸਮੇਤ ਪੱਗ ਲਾਹ ਕੇ ਕਿਨਾਰੇ 'ਤੇ ਰੱਖ ਦਿੱਤੀ। ਧਿਆਨ ਪੱਗ ਵਿਚ ਸੀ ਕਿ ਕਿਤੇ ਕੋਈ ਪੱਗ ਚੁੱਕ ਕੇ ਨਾ ਲੈ ਜਾਵੇ। ਪੱਗ ਚੁੱਕਣ ਲਈ ਕੋਈ ਇਨਸਾਨ ਤਾਂ ਨਹੀਂ ਆਇਆ ਪਰ ਐਸੀ ਕਰਮਾਂ ਦੀ ਮਾਰ ਪਈ ਕਿ ਇਕ ਇੱਲ ਹਾਰ ਸਮੇਤ ਪੱਗ ਚੁੱਕ ਕੇ ਲੈ ਗਈ ਅਤੇ ਜਾ ਕੇ ਪੱਗ ਸਮੇਤ ਹਾਰ ਖਾਣ ਵਾਲੀ ਚੀਜ਼ ਸਮਝ ਕੇ ਆਪਣੇ ਆਲ੍ਹਣੇ ਵਿਚ ਰੱਖ ਦਿੱਤੀ। ਤੀਜੇ ਦਿਨ ਸਿਰੋਂ ਨੰਗਾ ਫਿਰ ਲੱਕੜਾਂ ਕੱਟਣ ਲਈ ਜੰਗਲ ਵੱਲ ਤੁਰਿਆ ਆ ਰਿਹਾ ਸੀ ਕਿਉਂਕਿ ਗ਼ਰੀਬ ਆਦਮੀ ਦੀ ਪੱਗ ਵੀ ਗੁੰਮ ਹੋ ਚੁੱਕੀ ਸੀ। ਲੱਛਮੀ ਦੇ ਤੀਜੇ ਦਿਨ ਪੁੱਛਣ 'ਤੇ ਉਸ ਨੇ ਇੱਲ ਵਾਲੀ ਸਾਰੀ ਵਾਰਤਾ ਕਹਿ ਸੁਣਾਈ। ਫਿਰ ਲੱਛਮੀ ਜੀ ਨੇ ਇਕ ਕੀਮਤੀ ਲਾਲ ਉਸ ਨੂੰ ਦਿੱਤਾ। ਇਹ ਲਾਲ ਇਸ ਨੇ ਸੰਭਾਲ ਕੇ ਆਪਣੀ ਕਮੀਜ਼ ਦੀ ਉਪਰਲੀ ਜੇਬ ਵਿਚ ਪਾ ਲਿਆ। ਘਰ ਨੂੰ ਵਾਪਿਸ ਆਉਂਦਿਆਂ ਰਸਤੇ ਵਿਚ ਪਾਣੀ ਦੀ ਪਿਆਸ ਲੱਗੀ। ਦਰਿਆ ਦੇ ਕੰਢੇ 'ਤੇ ਬੈਠ ਕੇ ਪਾਣੀ ਪੀਣਾ ਚਾਹਿਆ। ਜਦੋਂ ਪਾਣੀ ਪੀਣ ਲਈ ਥੋੜ੍ਹਾ ਜਿਹਾ ਝੁਕਿਆ ਤਾਂ ਜੇਬ ਵਿੱਚੋਂ ਕੀਮਤੀ ਲਾਲ ਦਰਿਆ ਵਿਚ ਡਿੱਗ ਗਿਆ। ਉਹ ਲਾਲ ਇਕ ਮੱਛੀ ਨੇ ਨਿਗਲ ਲਿਆ। ਬਹੁਤ ਦੁੱਖੀ ਹੋਇਆ ਕਿ ਮੇਰੇ ਨਾਲ ਇਹ ਕੀ ਹੋ ਰਿਹਾ ਹੈ ? ਚੌਥੇ ਦਿਨ ਲੱਕੜਾਂ ਕੱਟਣ ਗਏ ਨੂੰ ਫਿਰ ਲੱਛਮੀ ਜੀ ਮਿਲੇ ਤਾਂ ਇਸ ਨੇ ਦਰਿਆ ਵਿਚ ਲਾਲ ਦੇ ਡਿੱਗ ਜਾਣ ਅਤੇ ਮੱਛੀ ਦੇ ਨਿਗਲ ਜਾਣ ਦੀ ਗੱਲ ਕਹਿ ਸੁਣਾਈ।

ਕਰਮ ਦੇਵਤਾ ਨੇ ਲੱਛਮੀ ਜੀ ਨੂੰ ਪੁੱਛਿਆ ਕਿ ਇਸ ਕੰਗਾਲ ਲੱਕੜਹਾਰੇ ਨੂੰ ਅਮੀਰ ਬਣਾਉਣ ਲਈ ਕੁਝ ਹੋਰ ਵੀ ਕਰਨਾ ਬਾਕੀ ਹੈ ? ਲੱਛਮੀ ਨੇ ਹਾਰ ਮੰਨਦਿਆਂ ਕਿਹਾ ਕਿ ਮੈਂ ਹੋਰ ਕੁਝ ਨਹੀਂ ਕਰ ਸਕਦੀ ਅਤੇ ਉਸ ਨੇ ਕਰਮ ਦੇਵਤਾ ਨੂੰ ਕੁਝ ਕਰਕੇ ਵਿਖਾਉਣ ਲਈ ਕਿਹਾ ਕਿ ਕੀ ਉਹ ਉਸ ਕੰਗਾਲ ਲੱਕੜਹਾਰੇ ਨੂੰ ਅਮੀਰ ਬਣਾ ਸਕਦਾ ਹੈ ? ਕਰਮ ਦੇਵਤਾ ਉਸ ਜੰਗਲ ਵਿਚ ਪਹੁੰਚ ਗਿਆ ਜਿਥੇ ਗ਼ਰੀਬ ਲੱਕੜਹਾਰਾ ਲੱਕੜਾਂ ਕੱਟ ਰਿਹਾ ਸੀ। ਉਹ ਆਪਣੀ ਕਿਸਮਤ ਬਾਰੇ ਸੋਚ ਕੇ ਬਹੁਤ ਉਦਾਸ ਹੋ ਰਿਹਾ ਸੀ। ਕਰਮ ਦੇਵਤਾ ਨੇ ਆਮ ਆਦਮੀ ਦਾ ਰੂਪ ਧਾਰ ਕੇ ਗ਼ਰੀਬ ਲੱਕੜਹਾਰੇ ਨੂੰ ਦੋ ਪੈਸੇ ਦਿੰਦੇ ਹੋਏ ਕਿਹਾ ਕਿ ਇਨ੍ਹਾਂ ਦੋ ਪੈਸਿਆਂ ਦਾ ਬਜ਼ਾਰ ਵਿਚ ਖਾਣ ਲਈ ਕੁਝ ਖ਼ਰੀਦ ਲਵੀਂ। ਦੋ ਪੈਸੇ ਲੈ ਕੇ ਉਹ ਲੱਕੜਹਾਰਾ ਬਜ਼ਾਰ ਚਲਿਆ ਗਿਆ। ਇਹ ਪੁਰਸ਼ ਮਾਸਾਹਾਰੀ ਸੁਭਾਅ ਦਾ ਸੀ। ਦੋ ਪੈਸਿਆਂ ਦੀ ਮੱਛੀ ਖ਼ਰੀਦ ਕੇ ਇਹ ਘਰ ਵਾਪਿਸ ਆ ਗਿਆ। ਕਰਮਾਂ ਦੇ ਪਰੇਰੇ ਹੋਏ ਨੂੰ ਮੱਛੀ ਵੀ ਉਹ ਮਿਲੀ ਜਿਸ ਨੇ ਇਸ ਦਾ ਕੀਮਤੀ ਲਾਲ ਨਿਗਲਿਆ ਹੋਇਆ ਸੀ। ਜਦੋਂ ਮੱਛੀ ਚੀਰੀ ਗਈ ਤਾਂ ਉਸ ਦੇ ਪੇਟ ਵਿੱਚੋਂ ਉਹ ਕੀਮਤੀ ਲਾਲ ਨਿਕਲ ਆਇਆ ਤਾਂ ਖ਼ੁਸ਼ ਹੋ ਕੇ ਉੱਚੀ ਉੱਚੀ ਕਹਿਣ ਲੱਗਾ ਕਿ ਲੱਭ ਗਿਆ, ਲੱਭ ਗਿਆ। ਇਹ ਸੁਣ ਕੇ ਉਹ ਗਵਾਂਢਣ, ਜਿਸ ਨੇ

ਧਨ ਦੀ ਥੈਲੀ ਚੁਰਾਈ ਸੀ ਡਰ ਗਈ ਤੇ ਸੋਚਣ ਲੱਗੀ ਕਿ ਇਸ ਨੂੰ ਮੇਰੇ ਧਨ ਚੁਰਾਉਣ ਬਾਰੇ ਪਤਾ ਚੱਲ ਗਿਆ। ਡਰੀ ਹੋਈ ਗਵਾਂਢਣ ਨੇ ਸੋਚਿਆ ਕਿ ਪੁਲਿਸ ਦੇ ਆਉਣ ਤੋਂ ਪਹਿਲਾਂ ਪਹਿਲਾਂ ਇਸ ਦੀ ੫੦੦ ਮੋਹਰਾਂ ਵਾਲੀ ਥੈਲੀ ਇਸ ਦੇ ਘਰ ਅੰਦਰ ਸੁੱਟ ਕੇ ਮੈਨੂੰ ਆਪਣੀ ਇੱਜ਼ਤ ਬਚਾਉਣੀ ਚਾਹੀਦੀ ਹੈ। ਉਸ ਨੇ ਮੋਹਰਾਂ ਵਾਲੀ ਥੈਲੀ ਉਸ ਦੇ ਘਰ ਅੰਦਰ ਸੁੱਟ ਦਿੱਤੀ। ਇਸ ਪ੍ਰਕਾਰ ਗਇਆ ਹੋਇਆ ਧਨ ਪ੍ਰਾਪਤ ਹੋ ਗਿਆ। ਹੁਣ ਘਰਵਾਲੀ ਵੀ ਬਹੁਤ ਖ਼ੁਸ਼ ਹੋਈ ਤੇ ਕਹਿਣ ਲੱਗੀ ਕਿ ਸਾਡੇ ਘਰ ਹੁਣ ਤਾਂ ਕਿਸੇ ਪ੍ਰਕਾਰ ਦੀ ਕੋਈ ਕਮੀ ਨਹੀਂ ਰਹੀ। ਹੁਣ ਅਸੀਂ ਇਹ ਲੱਕੜਾਂ ਕੱਟਣ ਦਾ ਧੰਧਾ ਛੱਡ ਦਿਆਂਗੇ, ਪਰੰਤੂ ਆਂਢ-ਗੁਆਂਢ ਨੂੰ ਹਾਲੀ ਇਸ ਗੱਲ ਦਾ ਪਤਾ ਨਹੀਂ ਚੱਲਣਾ ਚਾਹੀਦਾ ਕਿ ਅਸੀਂ ਅਮੀਰ ਹੋ ਗਏ ਹਾਂ। ਮੱਛੀ ਰਿੰਨ੍ਹਣ ਲਈ ਲੱਕੜਾਂ ਲੈਣ ਲਈ ਚਲਾ ਗਿਆ। ਸੁੱਕੀਆਂ ਲੱਕੜਾਂ ਤੋੜਨ ਲਈ ਜਦੋਂ ਪਿੱਪਲ ਦੇ ਰੁੱਖ 'ਤੇ ਚੜ੍ਹਿਆ ਤਾਂ ਇੱਲ ਦੇ ਆਲ੍ਹਣੇ ਵਿੱਚੋਂ ਹੀਰਿਆਂ ਦਾ ਹਾਰ ਤੇ ਪੱਗ ਵੀ ਮਿਲ ਗਈ। ਉਤਰ ਕੇ ਖ਼ੁਸ਼ ਹੁੰਦਾ ਘਰ ਪਹੁੰਚਿਆ। ਲੱਛਮੀ ਜੀ ਨੇ ਇਹ ਨਿਸਚਾ ਕੀਤਾ ਕਿ ਕਰਮਾਂ ਤੋਂ ਬਿਨਾਂ ਮੈਂ ਕਿਸੇ ਨੂੰ ਕੁਝ ਨਹੀਂ ਦੇ ਸਕਦੀ। ਜੇਕਰ ਦੇਵਾਂਗੀ ਤਾਂ ਉਸ ਕੋਲ ਰਹੇਗਾ ਨਹੀਂ। ਉਪਰੋਕਤ ਕਥਾ ਅਨੁਸਾਰ ਕਰਮ ਦੇਵ ਦੀ ਜਿੱਤ ਹੋਈ। ਇਸੇ ਨੂੰ ਗੁਰੂ ਸਾਹਿਬ ਜੀ ਨੇ ਗੁਰਬਾਣੀ ਵਿਚ ਸਪੱਸ਼ਟ ਕੀਤਾ ਹੈ: "ਵਿਣੁ ਕਰਮਾ ਕਿ ਮਿਲੈ ਲਈ"। ਕਰਮਾਂ ਬਗ਼ੈਰ ਕਿਸੇ ਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ।

## ਮਤਿ ਵਿਚਿ, ਰਤਨ ਜਵਾਹਰ ਮਾਣਿਕ; ਜੇ ਇਕ ਗੁਰ ਕੀ ਸਿਖ ਸੁਣੀ॥

ਹੇ ਸਿੱਧ ਪੁਰਸ਼ੋ! ਜੇ = ਜੇਕਰ ਗੁਰ ਕੀ = ਗੁਰੂ ਦੀ ਇਕ = ਏਕਤਾ ਵਾਲੀ ਸਿਖ = ਸਿੱਖਿਆ ਸੁਣੀ = ਸੁਣ ਲਈ ਜਾਵੇ ਤਾਂ ਆਪਣੀ ਹੀ ਮਤਿ = ਬੁੱਧੀ ਵਿਚਿ = ਅੰਦਰ ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵਾਹਰਾਤ ਅਤੇ ਮੰਨਣ ਰੂਪੀ ਮਾਣਕ ਆਦਿ ਪ੍ਰਾਪਤ ਹੋ ਜਾਂਦੇ ਹਨ[1] ਭਾਵ ਇਨ੍ਹਾਂ ਬਾਹਰੀ ਰਤਨ, ਜਵਾਹਰਾਤ ਜਾਂ ਮਾਣਕਾਂ ਪਿੱਛੇ ਜਾਣ ਦੀ ਸਾਨੂੰ ਜ਼ਰੂਰਤ ਨਹੀਂ **ਵਾ:** ਜੇ = ਜਿਨ੍ਹਾਂ ਨੇ ਇਕ ਗੁਰੂ ਦੀ ਸਿਖ = ਸਿੱਖਿਆ ਸੁਣੀ = ਸੁਣ ਕੇ ਮਤਿ = ਬੁੱਧੀ ਵਿਚ ਧਾਰਨ ਕੀਤੀ ਹੈ, ਉਨ੍ਹਾਂ ਨੂੰ ਸੁਤੇ ਹੀ ਰਤਨ, ਜਵਾਹਰਾਤ ਅਤੇ ਮਾਣਕ ਆਦਿ ਕੀਮਤੀ ਪਦਾਰਥ ਪ੍ਰਾਪਤ ਹੋ ਜਾਂਦੇ ਹਨ।

**ਸਾਖੀ—ਭਾਈ ਮਰਦਾਨਾ ਜੀ ਦੀ ਰੋੜਾਂ ਤੋਂ ਸੋਨਾ ਹੀਰੇ ਆਦਿਕ ਬਨਣ ਦੀ:** ਜਦੋਂ ਦੀਨ ਦੁਨੀਆਂ ਨੂੰ ਤਾਰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਕਾਫ਼ੀ ਅਰਸੇ ਤੋਂ ਬਾਅਦ ਵਾਪਸ ਤਲਵੰਡੀ ਆਏ ਤਾਂ ਭਾਈ ਬਾਲਾ ਜੀ ਦੇ ਪਿਤਾ ਚੰਦਰ ਭਾਨ ਜੀ ਦੇ ਖੂਹ ਉੱਤੇ ਆ ਬੈਠੇ। ਉਸ ਸਮੇਂ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਘਰੋਂ ਨਿਕਲਿਆਂ ਬਹੁਤ ਸਮਾਂ ਬੀਤ ਗਿਆ ਹੈ। ਜੇਕਰ ਆਪ ਜੀ ਆਗਿਆ ਦੇਵੋ ਤਾਂ ਬਾਲ ਬੱਚਿਆਂ ਨੂੰ ਮਿਲ ਆਵਾਂ। ਸਤਿਗੁਰੂ ਜੀ ਨੇ ਕਿਹਾ ਕਿ ਮਰਦਾਨਿਆਂ! ਬਹੁਤ ਕਾਰਜ ਬਾਕੀ ਹੈ। ਘਰ ਜਾ ਕੇ ਪਰਿਵਾਰ ਦੇ ਮੋਹ ਵਿਚ ਨਹੀਂ ਫਸ ਜਾਣਾ। ਪਰਿਵਾਰ ਨੂੰ ਮਿਲ ਕੇ ਜਲਦੀ ਵਾਪਿਸ ਆ ਜਾਣਾ। ਭਾਈ ਮਰਦਾਨਾ ਜੀ ਸਤਿ ਬਚਨ ਕਹਿ ਕੇ ਚੱਲਣ ਲੱਗੇ ਤਾਂ ਮਨ ਵਿਚ ਖ਼ਿਆਲ ਆਇਆ ਕਿ ਇੰਨੇ ਲੰਮੇ ਸਮੇਂ ਬਾਅਦ ਘਰ ਜਾ ਰਿਹਾ ਹਾਂ, ਖ਼ਾਲੀ ਹੱਥ ਕਿਵੇਂ ਜਾਵਾਂਗਾ। ਇਹ ਸੋਚ ਕੇ ਸਤਿਗੁਰਾਂ ਪਾਸ ਬੇਨਤੀ ਕੀਤੀ ਕਿ ਹਜ਼ੂਰ ਪਾਤਸ਼ਾਹ, ਕੁਝ ਬਖ਼ਸ਼ਿਸ਼ ਕਰੋ। ਇੰਨੇ ਲੰਮੇ ਸਮੇਂ ਬਾਅਦ ਘਰ ਚੱਲਿਆ ਹਾਂ ਤਾਂ ਕੁਝ ਲੈ ਕੇ ਹੀ ਜਾਣਾ ਚਾਹੀਦਾ ਹੈ। ਭਾਈ ਮਰਦਾਨੇ ਦੀ ਬੇਨਤੀ ਸੁਣ ਕੇ ਦਿਆਲੂ ਸਤਿਗੁਰੂ ਜੀ ਨੇ ਬਚਨ ਕੀਤੇ ਕਿ ਮਰਦਾਨਿਆਂ! ਇਨ੍ਹਾਂ ਰੋੜਾਂ ਦੀ ਬੁੱਕ ਭਰ ਕੇ ਪੱਲੇ ਬੰਨ੍ਹ ਲੈ ਤੇ ਆਪਣੇ ਘਰ ਜਾ

---

੧. ਜੈਸਾ ਕਿ:

**ਅੰਤਰਿ ਰਤਨ ਜਵੇਹਰ ਮਾਣਕ ਗੁਰ ਕਿਰਪਾ ਤੇ ਲੀਜੈ॥** *(ਅੰਗ ੧੩੨੪)*

**ਗੁਰ ਉਪਦੇਸਿ ਜਵਾਹਰ ਮਾਣਕ ਸੇਵੇ ਸਿਖੁ ਸੁੋ ਖੋਜਿ ਲਹੈ॥** *(ਅੰਗ ੧੩੨੮)*

ਕੇ ਖੋਲ੍ਹਣਾ। ਤੇਰੀ ਇੱਛਾ ਪੂਰੀ ਹੋ ਜਾਵੇਗੀ। ਗੁਰੂ ਜੀ ਦੀ ਸਿੱਖਿਆ 'ਤੇ ਚੱਲਣ ਵਾਲੇ ਭਾਈ ਮਰਦਾਨਾ ਜੀ ਨੇ ਗੁਰੂ ਹੁਕਮ ਮੰਨ ਕੇ ਪਾਸ ਪਏ ਰੋੜਾਂ ਦਾ ਬੁੱਕ ਭਰ ਕੇ ਪੱਲੇ ਬੰਨ੍ਹ ਲਿਆ ਅਤੇ ਘਰ ਜਾ ਪਹੁੰਚੇ। ਜਦੋਂ ਘਰ ਜਾ ਕੇ ਗੰਢ ਖੋਲ੍ਹੀ ਤਾਂ ਸਾਰੇ ਰੋੜ ਸੋਨਾ ਬਣ ਚੁੱਕੇ ਸਨ। ਭਾਈ ਮਰਦਾਨਾ ਜੀ ਅਤਿ ਪ੍ਰਸੰਨ ਹੋਏ। ਮਨ ਹੀ ਮਨ ਗੁਰਾਂ ਦੇ ਸ਼ੁਕਰ ਗੁਜ਼ਾਰ ਹੋ ਰਹੇ ਸਨ ਭਾਵ ਜੇਕਰ ਗੁਰਾਂ ਦੀ ਸਿੱਖਿਆ ਮਨ ਵਿਚ ਵਸਾ ਲਈ ਜਾਵੇ ਤਾਂ ਸੰਸਾਰਕ ਧਨ, ਪਦਾਰਥ ਆਦਿ ਦੀ ਪ੍ਰਾਪਤੀ ਸੁਤੇ-ਸਿਧ ਹੀ ਹੋ ਜਾਂਦੀ ਹੈ। ਇਸ ਪ੍ਰਸੰਗ ਨੂੰ ਭਾਈ ਸੰਤੋਖ ਸਿੰਘ ਜੀ ਚੂੜਾਮਣੀ ਨੇ *ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ* ਵਿਚ ਇਸ ਪ੍ਰਕਾਰ ਲਿਖਿਆ ਹੈ :

**ਕਹਿ ਮਰਦਾਨਾ ਸੁਨਿ ਬਚ ਗੁਰ ਕੋ। ਕਯਾ ਲੇ ਕਰਿ ਜਾਵੋਂ ਮੈਂ ਘਰ ਕੋ।**
**ਬਹੁਤ ਬਰਖ ਘਰ ਵਹਿਰ ਬਿਤਾਏ। ਛੂਛਾ ਅਬ ਕਯਾ ਦੇਵੋਂ ਜਾਏ ॥੬੦॥**
**ਗੁਰ ਕਹਿ ਰੋਰਨ ਮੁਸ਼ਟਿ ਉਚਾਵਹੁ। ਬਾਂਧਿ ਚੀਰ ਸੰਦੇਹ ਮਿਟਾਵਹੁ।**
**ਘਰ ਮਹਿਂ ਜਾਹੁ ਖੋਲਿ ਦਿਹੁ ਤਾਂਹੀ। ਹ੍ਵੈ ਹੈ ਸੋ ਜਿ ਚਹਹੁ ਮਨ ਮਾਂਹੀ ॥੬੧॥**
**ਏਕ ਮੁਸ਼ਟਿ ਤਬ ਲੇ ਮਰਦਾਨੇ। ਬਾਂਧੇ ਅਪਨੇ ਪਟ ਸੰਗਾਨੇ।**
**ਕਰਯੋ ਅਨੰਦ ਨਿਕੇਤ ਸਿਧਾਰਾ। ਮਿਲਯੋ ਜਾਇ ਅਪਨੇ ਪਰਵਾਰਾ ॥੬੨॥**
**ਗੰਢ ਚੀਰ ਕੀ ਖੋਲੀ ਜਬਹੀ। ਕੰਚਨ ਸਰਬ ਬਿਲੋਕਯੋ ਤਬਹੀ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪)*

## ਗੁਰਾ; ਇਕ ਦੇਹਿ ਬੁਝਾਈ ॥
## ਸਭਨਾ ਜੀਆ ਕਾ ਇਕੁ ਦਾਤਾ; ਸੋ ਮੈ ਵਿਸਰਿ ਨ ਜਾਈ ॥੬॥

ਹੇ ਸਿੱਧੋ ! ਗੁਰਾ = ਸਤਿਗੁਰੂ ਪਰਮੇਸ਼ਰ ਨੇ ਇਕ ਗੱਲ ਬੁਝਾਈ = ਸਮਝਾ ਦੇਹਿ = ਦਿੱਤੀ ਹੈ ਅਸੀਂ ਇਹੋ ਨਿਸਚੇ ਕੀਤਾ ਹੈ ਕਿ ਜੋ ਸਭਨਾ = ਸਾਰਿਆਂ ਹੀ ਜੀਆ = ਜੀਵਾਂ ਦਾ ਦਾਤਾ ਇਕੁ = ਅਦਵੈਤ ਰੂਪ ਪਰਮਾਤਮਾ ਹੈ। ਸੋ = ਉਹ ਮੈ = ਮੈਨੂੰ ਵਿਸਰਿ ਨ = ਭੁੱਲ ਨਾ ਜਾਈ = ਜਾਵੇ, ਭਾਵ ਉਸ ਨੂੰ ਹਮੇਸ਼ਾ ਯਾਦ ਰੱਖਣਾ ਹੈ ॥੬॥

### ਅਰਥ ਨੰ: ੨ (ਅੰਤਰੀਵ ਅਰਥ)

***ਪ੍ਰਸ਼ਨ :*** *ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਸਮੇਤ ਹੋਰ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਜੋ ਆਤਮਾ ਰੂਪੀ ਤੀਰਥ ਹੈ, ਉਸ ਵਿਚ ਇਸ਼ਨਾਨ ਕਰਨ ਦੀ ਜੁਗਤੀ ਦੱਸੋ।*
***ਉੱਤਰ :***

**ਤੀਰਥਿ ਨਾਵਾ ਜੇ ਤਿਸੁ ਭਾਵਾ; ਵਿਣੁ ਭਾਣੇ ਕਿ ਨਾਇ ਕਰੀ ॥**

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਗੁਰਸਿੱਖੋ ! ਜੋ ਆਤਮਾ ਰੂਪ ਤੀਰਥ ਹੈ, ਉਸ ਵਿਚ ਨਾਵਾ = ਇਸ਼ਨਾਨ ਕਰਨਾ ਤਾਂ ਹੀ ਸਫਲ ਹੁੰਦਾ ਹੈ ਜੇ = ਜੇਕਰ ਤਿਸੁ = ਉਸ ਪਰਮਾਤਮਾ ਵਿਚ ਭਾਵਾ = ਸ਼ਰਧਾ ਭਾਵਨਾ ਹੋਵੇ, ਉਸ ਵਾਹਿਗੁਰੂ ਦੇ ਭਾਣੇ = ਰਜ਼ਾ ਵਿਚ ਚੱਲੇ ਤੋਂ ਵਿਣੁ = ਬਿਨਾਂ ਆਤਮਾ ਰੂਪ ਤੀਰਥ 'ਤੇ ਕਿ = ਕਿਵੇਂ ਨਾਇ = ਇਸ਼ਨਾਨ ਕਰੋਗੇ ? **ਵਾ:** ਸਤਿਗੁਰੂ ਜੀ ਦੀ ਕਿਰਪਾ ਤੋਂ ਬਿਨਾਂ ਸ੍ਰਵਣ, ਮੰਨਣ, ਨਿਧਿਆਸਣ ਰੂਪ ਇਸ਼ਨਾਨ ਨਹੀਂ ਹੋ ਸਕਦਾ **ਵਾ:** ਸ਼ਰਧਾ, ਭਾਵਨਾ ਸਮੇਤ ਭਾਣੇ ਵਿਚ ਚੱਲੇ ਤੋਂ ਬਿਨਾਂ ਇਸ਼ਨਾਨ ਨਹੀਂ ਹੋ ਸਕਦਾ।

**ਜੇਤੀ ਸਿਰਠਿ ਉਪਾਈ ਵੇਖਾ; ਵਿਣੁ ਕਰਮਾ ਕਿ ਮਿਲੈ ਲਈ ॥**

ਜੇਤੀ = ਜਿਤਨੀ ਸਿਰਠਿ = ਸ੍ਰਿਸ਼ਟੀ (ਉੱਤਮ, ਮੱਧਮ, ਕਨਿਸ਼ਟ, ਰਜੋ, ਤਮੋ, ਸਤੋ) ਇਤਿਆਦਿਕ ਉਸ ਵਾਹਿਗੁਰੂ ਦੀ ਉਪਾਈ = ਪੈਦਾ ਕੀਤੀ ਹੋਈ ਹੈ, ਉਹ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਕੇ ਦ੍ਰਿਸ਼ਟਾ ਰੂਪ ਹੋ ਕੇ

ਵੇਖਾ = ਵੇਖ ਰਿਹਾ ਹੈ। ਵਿਣੁ = ਬਿਨਾਂ ਕਰਮਾ = ਨਿਸ਼ਕਾਮ ਕਰਮਾਂ ਤੋਂ ਅੱਜ ਤੱਕ ਕਿਸੇ ਨੂੰ ਕਿ = ਕੀ ਮਿਲੈ = ਮਿਲਿਆ ਹੈ ਤੇ ਕਿਸੇ ਨੇ ਕੀ ਲਿਆ ਹੈ ? ਭਾਵ ਕੁਝ ਨਹੀਂ ਮਿਲਿਆ।

**ਨੋਟ :** ਕਈ ਵਾਰੀ ਪਾਠੀ ਸਿੰਘ "ਕਿਮ ਲੈ ਲਈ" ਪਾਠ ਭੀ ਕਰਦੇ ਹਨ, ਪਰੰਤੂ ਇਹ ਪਾਠ ਸ਼ੁੱਧ ਨਹੀਂ ਹੈ। ਸੰਪ੍ਰਦਾਈ ਪਾਠ "ਕਿ ਮਿਲੈ ਲਈ" ਹੀ ਸ਼ੁੱਧ ਹੈ।

**ਅਥਵਾ** ਵਿਣੁ = ਬਿਨਾਂ ਸਤਿਗੁਰੂ ਜੀ ਦੀ ਕਰਮਾ = ਕਿਰਪਾ ਤੋਂ ਕਿਸੇ ਨੂੰ ਕੁਝ ਵੀ ਮਿਲੈ = ਪ੍ਰਾਪਤ ਨਹੀਂ ਹੋਇਆ ਅਤੇ ਨਾ ਹੀ ਕਿਸੇ ਨੇ ਅੱਜ ਤੱਕ ਲਈ = ਲਿਆ ਹੈ। ਇਸ ਕਰਕੇ ਸਤਿਗੁਰੂ ਜੀ ਦੀ ਕ੍ਰਿਪਾ ਦੇ ਪਾਤਰ ਬਣਨਾ ਚਾਹੀਦਾ ਹੈ। ਜੈਸਾ ਕਿ :

**ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥ ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥**
**ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥ ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥**
**ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥ ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥**
**ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥ ਸਤਿਗੁਰੁ ਹੋਇ ਦਇਆਲੁ ਤਾ ਸਚਿ ਸਮਾਈਐ ॥**

*(ਅੰਗ ੧੪੯)*

## ਮਤਿ ਵਿਚਿ ਰਤਨ ਜਵਾਹਰ ਮਾਣਿਕ; ਜੇ ਇਕ ਗੁਰ ਕੀ ਸਿਖ ਸੁਣੀ ॥

ਆਤਮ ਵਿਸ਼ੈਣੀ ਬੁੱਧੀ ਦੇ ਵਿਚ ਵੈਰਾਗ (ਤਰਤੀਬਰ, ਤਰਤਮ) ਰਤਨ ਦੀ ਨਿਆਈਂ ਹੈ। ਰਤਨ ਕੀ ਹੈ ? ਰਤਨ ਉਸ ਨੂੰ ਕਹਿੰਦੇ ਹਨ ਜਿਸ ਕਰਕੇ ਕਿਸੇ ਹੋਰ ਪਦਾਰਥਾਂ ਦੀ ਰਤ = ਪ੍ਰੀਤੀ ਨ = ਨਹੀਂ ਰਹਿੰਦੀ। ਭਾਵ ਉਸ ਵਿਚ ਇਤਨੀ ਖਿੱਚ ਹੁੰਦੀ ਹੈ। ਅੰਤਰੀਵ ਭਾਵ ਵਿਚ ਐਸਾ ਰਤਨ ਵੈਰਾਗ ਹੀ ਹੈ। ਗ੍ਰੰਥਾਂ ਵਿਚ ਵੈਰਾਗ ਦਾ ਸਰੂਪ ਇਸ ਪ੍ਰਕਾਰ ਵੀ ਕਥਨ ਕੀਤਾ ਗਿਆ ਹੈ; ਜੈਸਾ ਕਿ :

**ਬ੍ਰਹਮ ਲੋਕ ਲੌ ਭੋਗ ਜੋ, ਚਹੈ ਸਬਨ ਕੋ ਤਯਾਗ ॥**
**ਵੇਦ ਅਰਥ ਗਯਾਤਾ ਮੁਨਿ, ਕਹਤ ਤਾਹਿ ਵੈਰਾਗ ॥੧੪॥** *(ਵਿਚਾਰ ਸਾਗਰ, ਤਰੰਗ ਪਹਿਲਾ)*

ਅਤੇ ਜਵਾਹਰ ਜੋ ਆਪਣੇ ਜਵ = ਜਲਵੇ **ਵਾ:** ਜੌਹਰ ਦਿਖਾ ਕੇ ਗਾਹਕ ਦੇ ਚਿੱਤ ਨੂੰ ਹਰ = ਹਰ ਲਵੇ ਭਾਵ ਚੁਰਾ ਲਵੇ, ਉਸ ਨੂੰ ਜਵਾਹਰ ਕਹਿੰਦੇ ਹਨ। ਸੋ ਅੰਤਰੀਵ ਜਵਾਹਰ ਕੀ ਹੈ ? ਆਤਮਿਕ ਗਿਆਨ। ਮਾਣਿਕ = ਜੋ ਮਾਣਿ = ਮਾਣ ਦੀ ਕ = ਕਨਾਇਤ ਕਰ ਦੇਵੇ, ਰੋਕ ਦੇਵੇ। ਐਸਾ ਕੌਣ ਹੈ ? ਜੋ ਸ੍ਰਵਣ, ਮੰਨਣ, ਨਿਧਿਆਸਣ ਕਰਨਾ ਹੈ, ਇਹ ਸੰਕੇਤੀ ਅਰਥ ਹੈ। ਪਰੰਤੂ "ਰਤਨ" ਸ਼ਬਦ ਗੁਰੂ ਜੀ ਦੇ ਸ਼ਬਦ ਦਾ ਵੀ ਵਾਚਕ ਹੈ, ਜੈਸਾ ਕਿ :

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥** *(ਅੰਗ ੯੨੦)*

**ਅਥਵਾ** ਮਤਿ = ਆਤਮ ਵਿਸ਼ੈਣੀ ਬੁੱਧ ਵਿਚ ਰਤਨ ਦੀ ਨਿਆਈਂ ਤਰਤੀਬਰ, ਤਰਤਮ, ਵੈਰਾਗ, ਜਵਾਹਰ ਦੀ ਨਿਆਈਂ ਗਿਆਨ, ਮਾਣਿਕ ਦੀ ਨਿਆਈਂ ਸ੍ਰਵਣ, ਮੰਨਣ, ਨਿਧਿਆਸਣ ਹਨ। ਪਰੰਤੂ ਬੁੱਧੀ ਦੇ ਵਿੱਚੋਂ ਤਦ ਹੀ ਪ੍ਰਾਪਤ ਹੁੰਦੇ ਹਨ, ਜੇਕਰ ਸਤਿਗੁਰੂ ਜੀ ਦੀ ਇਕ = ਅਦਵੈਤ ਸਰੂਪ ਦੀ ਪ੍ਰਾਪਤੀ ਵਾਲੀ ਜਾਂ ਜੀਵ ਈਸ਼ ਦੀ ਏਕਤਾ ਵਾਲੀ ਸਿਖ = ਸਿੱਖਿਆ, ਭੇਦ ਭਾਵ ਨੂੰ ਨਾਸ ਕਰਕੇ, ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੀ = ਸ੍ਰਵਣ ਕਰੇ।

## ਗੁਰਾ; ਇਕ ਦੇਹਿ ਬੁਝਾਈ ॥

ਗੁਰੂ ਜੀ ਨੇ ਅਸੱਤ ਜੜ੍ਹ ਤੇ ਦੁੱਖ ਰੂਪ ਦੇਹਿ = ਦੇਹ ਅਧਿਆਸ ਛੁਡਾ ਕੇ ਸੱਚ ਚੇਤਨ ਅਨੰਦ ਸਰੂਪ ਆਤਮਾ ਨੂੰ ਬੁਝਾਈ = ਸਮਝਾ ਦਿੱਤਾ ਹੈ **ਵਾ:** ਇਕ ਸਤਿ ਸਰੂਪ ਦੀ ਪ੍ਰਾਪਤੀ ਦੀ ਸਿੱਖਿਆ ਬੁਝਾਈ = ਸਮਝਾ ਦਿੱਤੀ ਹੈ।

**ਸਭਨਾ ਜੀਆ ਕਾ ਇਕੁ ਦਾਤਾ; ਸੋ ਮੈ ਵਿਸਰਿ ਨ ਜਾਈ ॥੬॥**

ਸਭਨਾ = ਸਾਰਿਆਂ ਜੀਆ = ਜੀਵਾਂ ਦਾ ਇੱਕੋ ਦਾਤਾ ਹੈ। ਸੋ ਤੇਰਾ ਵਾਸਤਵ ਰੂਪ ਹੈ। "ਤੱਤ ਤੂੰ ਅਸੀ" ਵਾਕ ਕਹਿ ਦਿੱਤੇ ਹਨ ਕਿ ਉਸ ਦਾ ਅਭਿਆਸ ਕਰ **ਵਾ:** ਸੋ = ਉਹ ਮੈ = ਮੈਨੂੰ ਕਦੇ ਭੀ ਭੁੱਲੇ ਨਾ ਜੋ ਆਪਣਾ ਆਪ ਸਰੂਪ ਹੈ। ਸਦਾ ਸਾਖਿਆਤ ਸਫੁਰਨ ਰਹਿੰਦਾ ਹੈ **ਵਾ:** ਸੋ = ਉਹ ਤੱਤ ਪਦ ਦਾ ਲੱਖ ਅਰਥ ਰੂਪ ਮੈ = ਮੇਰਾ ਆਪਣਾ ਆਪ ਸਰੂਪ ਹੀ ਹੈ ਜੋ ਸਦਾ ਸਾਖਿਆਤ ਤੇ ਸਫੁਰਨ ਰਹਿੰਦਾ ਹੈ। ਆਪਣਾ ਆਪ ਸਰੂਪ ਹੋਣ ਕਰਕੇ ਵਿਸਰਿ ਨ = ਭੁੱਲ ਨਹੀਂ ਜਾਈ = ਜਾਂਦਾ ਭਾਵ ਭੁੱਲਦਾ ਨਹੀਂ ॥੬॥

**ਛੇਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਜੋ ਸਾਰੰਸ ਹੈ, ਉਸ ਦਾ ਸੰਖੇਪ ਰੂਪ ਇਹ ਹੈ ਕਿ ਸਿੱਧਾਂ ਅਤੇ ਸਿੱਖਾਂ ਨੂੰ ਇਹ ਸਿੱਖਿਆ ਦਿੱਤੀ ਹੈ ਕਿ ਤੀਰਥਾਂ 'ਤੇ ਇਸ਼ਨਾਨ ਤਾਂ ਕਰੀਏ ਜੇ ਭਾਣਾ ਮੰਨੀਏ। ਬਿਨਾਂ ਭਾਣਾ ਮੰਨਣ ਤੋਂ ਇਸ਼ਨਾਨ ਕਰਨ ਦਾ ਕੀ ਫਲ ਪ੍ਰਾਪਤ ਹੋਵੇਗਾ। ਅੰਤਰੀਵ ਤੀਰਥ ਆਤਮਾ ਰੂਪ ਹੈ ਪਰੰਤੂ ਉਸ ਵਿਚ ਇਸ਼ਨਾਨ ਉਹ ਕਰ ਸਕਦੇ ਹਨ ਜਿਨ੍ਹਾਂ ਨੇ ਸ਼ਰਧਾ ਧਾਰਨ ਕੀਤੀ ਹੋਵੇ। ਪਰਮਾਤਮਾ ਦੇ ਭਾਣੇ ਤੋਂ ਬਿਨਾਂ ਨਹਾ ਕੇ ਕੀ ਕਰਨਗੇ ? ਜਿੰਨੀ ਸ੍ਰਿਸ਼ਟੀ ਪੈਦਾ ਕੀਤੀ ਹੋਈ ਦਿਸ ਰਹੀ ਹੈ, ਬਿਨਾਂ ਕਰਮਾਂ ਤੋਂ ਕਿਸੇ ਨੂੰ ਕੁਝ ਨਹੀਂ ਮਿਲਿਆ ਹੈ ਭਾਵ ਕਮਾਈ ਹੀ ਕਰਨੀ ਬਣਦੀ ਹੈ। ਜੇ ਮਿਲਿਆ ਹੈ ਤਾਂ ਕੀ ਲੈ ਲਿਆ, ਕੋਲ ਨਹੀਂ ਰਹਿੰਦਾ। ਬੁੱਧੀ ਵਿਚ ਸਾਰੇ ਸ਼ੁਭ ਗੁਣਾਂ ਰੂਪ ਪਦਾਰਥ ਹਨ। ਜੇ ਗੁਰੂ ਸਾਹਿਬ ਜੀ ਦੀ ਜੀਵ-ਈਸ਼ ਦੀ ਏਕਤਾ ਵਾਲੀ ਸਿੱਖਿਆ ਸੁਣੀਏ ਤਾਂ ਪ੍ਰਾਪਤ ਹੁੰਦੇ ਹਨ। ਗੁਰੂ ਜੀ ਨੇ ਇਕ ਸਿੱਖਿਆ ਇਹ ਸਮਝਾਈ ਹੈ ਕਿ ਸਾਰਿਆਂ ਜੀਵਾਂ ਦਾ ਇਕ ਵਾਹਿਗੁਰੂ ਹੀ ਦਾਤਾ ਹੈ, ਉਹ ਸਾਨੂੰ ਕਦੇ ਵੀ ਭੁੱਲਣਾ ਨਹੀਂ ਚਾਹੀਦਾ।

(ਇਸ ਪਉੜੀ ਦੇ ੯੦ ਅੱਖਰ ਹਨ)

# ਸੱਤਵੀਂ ਪਉੜੀ

ਸਿੱਧ ਗੁਰੂ ਨਾਨਕ ਸਾਹਿਬ ਜੀ ਨੂੰ ਲੰਮੀ ਉਮਰ ਹੋਣ ਦਾ ਲਾਲਚ ਦਿੰਦੇ ਹੋਏ ਕਹਿਣ ਲੱਗੇ ਕਿ ਜੇਕਰ ਆਪ ਜੋਗ ਮੱਤ ਧਾਰਨ ਕਰ ਲਵੋਂ ਤਾਂ ਯੋਗ ਦੇ ਬਲ ਨਾਲ ਤੁਹਾਡੀ ਉਮਰ ਚਾਰ ਜੁਗਾਂ ਦੀ ਹੋ ਸਕਦੀ ਹੈ, ਜਿਸ ਨਾਲ ਤੁਹਾਡਾ ਜਸ ਸਾਰੀ ਦੁਨੀਆਂ ਵਿਚ ਫੈਲ ਜਾਵੇਗਾ ਅਤੇ ਸਾਰੇ ਲੋਕ ਆਪ ਦੀ ਆਗਿਆ ਅਨੁਸਾਰ ਚੱਲਣਗੇ। ਸਿੱਧਾਂ ਦੀ ਇਸ ਗੱਲ ਦਾ ਉੱਤਰ ਦਿੰਦੇ ਹੋਏ ਗੁਰੂ ਜੀ ਨੇ ਇਸ ਪਉੜੀ ਦਾ ਉਚਾਰਣ ਕੀਤਾ।

## ਜੇ ਜੁਗ ਚਾਰੇ ਆਰਜਾ; ਹੋਰ ਦਸੂਣੀ ਹੋਇ॥

ਹੇ ਸਿੱਧ ਪੁਰਸ਼ੋ! ਤੁਸੀਂ ਤਾਂ ਉਮਰ ਚਾਰ ਜੁੱਗਾਂ ਦੇ ਹੋਣ ਦੀ ਗੱਲ ਕੀਤੀ ਹੈ, ਪਰੰਤੂ ਸਾਡਾ ਮੰਨਣਾ ਹੈ ਕਿ ਜੇ = ਜੇਕਰ ਜੁਗ ਚਾਰੇ = ਚਾਰੇ ਜੁੱਗਾਂ ਦੀ ਆਰਜਾ = ਉਮਰ ਹੋ ਜਾਵੇ ਜਾਂ ਫਿਰ ਇਸ ਤੋਂ ਵੀ ਹੋਰ ਵਧ ਕੇ ਦਸੂਣੀ = ਦਸ ਗੁਣਾਂ ਭਾਵ ੪੦ ਜੁੱਗਾਂ ਦੀ ਹੋਇ = ਹੋ ਜਾਵੇ ਇਸ ਪ੍ਰਕਾਰ ਸਾਰੀ ਮਿਲਾ ਕੇ ਚੁਤਾਲੀ (੪੪) ਜੁੱਗਾਂ ਜਿਤਨੀ ਲੰਮੀਂ ਉਮਰ ਹੋ ਜਾਵੇ ਅਰਥਾਤ ਚਾਰ ਜੁਗਾਂ ਦੀ ਉਮਰ ਧਰਮ ਗ੍ਰੰਥਾਂ ਵਿਚ ੪੩ ਲੱਖ ੨੦ ਹਜ਼ਾਰ ਸਾਲ ਮੰਨੀ ਗਈ ਹੈ:

| | |
|---|---|
| ਸਤਿਜੁਗ ਦੀ ਉਮਰ | ੧੭,੨੮,੦੦੦ ਸਾਲ |
| ਤ੍ਰੇਤੇ ਦੀ ਉਮਰ | ੧੨,੯੬,੦੦੦ ਸਾਲ |
| ਦੁਆਪਰ ਦੀ ਉਮਰ | ੮,੬੪,੦੦੦ ਸਾਲ |
| ਕਲਜੁਗ ਦੀ ਉਮਰ | ੪,੩੨,੦੦੦ ਸਾਲ |
| ਚਾਰ ਜੁੱਗਾਂ ਦੀ ਕੁਲ ਉਮਰ | ੪੩,੨੦,੦੦੦ ਸਾਲ |

ਪੰਡਿਤ ਸੁੱਖਾ ਸਿੰਘ ਜੀ ਨੇ ਇਸ ਦਾ ਵੇਰਵਾ ਇਸ ਪ੍ਰਕਾਰ ਕੀਤਾ ਹੈ:

**ਸਵੈਯਾ: ਸੱਤ੍ਰਹਿ ਲਾਖ ਹਜਾਰ ਅਠਾਈਸ, ਹੈ ਯੁਗ ਸਤ ਚਹੂੰ ਪਗ ਜਾਨੋ॥**
**ਬਾਰਹਿ ਲਾਖ ਹਜਾਰ ਛਿਅਨਵੇਂ, ਤੇਤਾ ਤਹੀਂ ਪਗ ਤੀਨ ਬਖਾਨੋ॥**
**ਆਠ ਹੀ ਲਾਖ ਹਜਾਰ ਜੋ ਚਹੁੰਸਠ, ਦੁਆਪਰ ਦ੍ਵੈ ਪਗ ਧਰਮ ਕੇ ਮਾਨੋ॥**
**ਚਾਰ ਸੁ ਲਾਖ ਬਤੀਸ ਹਜਾਰ ਕੋ, ਹੈ ਕਲ ਏਕ ਪਗੈ ਠਹਿਰਾਨੋ॥** *(ਅਧਿਆਤਮ ਪ੍ਰਕਾਸ਼ ਗ੍ਰੰਥ)*

ਬਹੁਤੀ ਲੰਮੀ ਉਮਰ ਪਾਉਣ ਵਾਲਿਆਂ ਦਾ ਜ਼ਿਕਰ ਵਿਭਿੰਨ-ਵਿਭਿੰਨ ਧਰਮ ਗ੍ਰੰਥਾਂ ਵਿਚ ਮਿਲਦਾ ਹੈ। ਜਿਸ ਤਰ੍ਹਾਂ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਜ਼ਿਕਰ ਕੀਤਾ ਹੈ:

**ਵਡੀ ਆਰਜਾ ਇੰਦ੍ਰ ਦੀ ਇੰਦ੍ਰ ਪੁਰੀ ਵਿਚ ਰਾਜੁ ਕਮਾਵੈ।**
**ਚਉਦਹ ਇੰਦ੍ਰ ਵਿਣਾਸੁਕਾਲਿ ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ।**
**ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇਕੁ ਰੋਮ ਛਿਜਾਵੈ।**
**ਸੇਸ ਮਹੇਸ ਵਖਾਣੀਅਨਿ ਚਿਰੰਜੀਵ ਹੋਇ ਸਾਂਤਿ ਨ ਆਵੈ।**
**ਜੋਗ ਭੋਗ ਜਪ ਤਪ ਘਣੇ ਲੋਕ ਵੇਦ ਸਿਮਰਣੁ ਨ ਸੁਹਾਵੈ।**
**ਆਪੁ ਗਣਾਇ ਨ ਸਹਜਿ ਸਮਾਵੈ॥੧੦॥** *(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧੦)*

ਹੇ ਸਿੱਧੋ ! ਇੰਨੀ ਲੰਮੀ ਉਮਰ ਪਾਉਣ ਦਾ ਕੋਈ ਵੀ ਫ਼ਾਇਦਾ ਨਹੀਂ, ਬਿਨਾਂ ਪ੍ਰਭੂ ਦੇ ਸਿਮਰਨ ਕੀਤਿਆਂ ਇਹ ਵੀ ਵਿਅਰਥ ਹੀ ਬੀਤ ਜਾਵੇਗੀ। ਜੈਸਾ ਕਿ :

**ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥** *(ਅੰਗ ੧੨੦੪)*

**ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥** *(ਅੰਗ ੧੪)*

**ਸਾਖੀ—ਸੰਤੋਖੇ ਯੋਗੀ ਦੀ :** ਜਿਸ ਸਮੇਂ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸੰਤੋਖਸਰ ਸਰੋਵਰ ਦੀ ਸੇਵਾ ਕਰਵਾ ਰਹੇ ਸਨ ਤਾਂ ਸਿੱਖ ਬਹੁਤ ਪਿਆਰ ਅਤੇ ਸ਼ਰਧਾ ਸਹਿਤ ਸਰੋਵਰ ਦੀ ਖੁਦਾਈ ਕਰ ਰਹੇ ਸਨ। ਕਾਫ਼ੀ ਸਮੇਂ ਬਾਅਦ ਸਰੋਵਰ ਕਾਫ਼ੀ ਗਹਿਰਾ ਖੋਦਿਆ ਜਾ ਰਿਹਾ ਸੀ ਤਾਂ ਉਸ ਵਿੱਚੋਂ ਇਕ ਮੱਠ ਨਿਕਲਿਆ ਜਿਸ ਦਾ ਦਰਵਾਜ਼ਾ ਇਕ ਪੱਥਰ ਦੀ ਸਿਲਾ ਨਾਲ ਬੰਦ ਸੀ। ਸਿੱਖਾਂ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਕੋਲ ਜਾ ਕੇ ਇਹ ਬ੍ਰਿਤਾਂਤ ਸੁਣਾਇਆ ਤਾਂ ਗੁਰੂ ਸਾਹਿਬ ਜੀ ਨੇ ਆ ਕੇ ਇਸ ਸਿਲਾ ਨੂੰ ਪਰ੍ਹਾਂ ਹਟਵਾ ਕੇ ਇਸ ਮੱਠ ਦਾ ਦਰਵਾਜ਼ਾ ਖੁਲ੍ਹਵਾਇਆ, ਤਾਂ ਉਸ ਮੱਠ ਵਿਚ ਇਕ ਜੋਗੀ ਸਮਾਧੀ ਇਸਥਿਤ ਬੈਠਾ ਮਿਲਿਆ। ਸਤਿਗੁਰਾਂ ਨੇ ਸਿੱਖਾਂ ਨੂੰ ਸਮਝਾ ਕੇ ਉਸ ਦੀ ਮਾਲਿਸ਼ ਆਦਿ ਕਰਵਾਈ। ਜਦੋਂ ਉਸ ਜੋਗੀ ਨੂੰ ਸੁਰਤ ਆਈ ਤਾਂ ਸਾਹਮਣੇ ਸਤਿਗੁਰੂ ਜੀ ਤੇ ਸਿੱਖਾਂ ਨੂੰ ਵੇਖ ਕੇ ਪੁੱਛਦਾ ਹੈ ਕਿ ਇਹ ਯੁੱਗ ਕਿਹੜਾ ਹੈ ਤੇ ਇਹ ਕੌਣ ਧਰਮਾਤਮਾ ਹਨ ? ਉਸ ਸਮੇਂ ਬਾਬਾ ਬੁੱਢਾ ਜੀ ਨੇ ਦੱਸਿਆ ਕਿ ਹੁਣ ਕਲਜੁਗ ਦਾ ਸਮਾਂ ਹੈ ਅਤੇ ਇਹ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਹਨ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਇਸ ਸਮੇਂ ਪੰਜਵੇਂ ਸਰੂਪ ਵਿਚ ਸੁਭਾਇਮਾਨ ਹਨ। ਤਾਂ ਜੋਗੀ ਹੈਰਾਨ ਹੋਇਆ ਅਤੇ ਸਤਿਗੁਰਾਂ ਦੇ ਚਰਨਾਂ ’ਚ ਢਹਿ ਕੇ ਨਮਸਕਾਰ ਕੀਤੀ ਅਤੇ ਮੁਕਤੀ ਦੀ ਮੰਗ ਕੀਤੀ। ਸਤਿਗੁਰਾਂ ਦੇ ਪੁੱਛਣ ’ਤੇ ਉਸ ਨੇ ਆਪਣੀ ਸਾਰੀ ਕਥਾ ਸੁਣਾਈ ਕਿ ਮੈਂ ਤ੍ਰੇਤੇ ਜੁਗ ਤੋਂ ਯੋਗ ਸਾਧਨਾ ਕਰ ਰਿਹਾ ਹਾਂ ਅਤੇ ਬੜੀ ਲੰਮੀ ਉਮਰ ਪਾਈ ਹੈ। ਪਰੰਤੂ ਮੁਕਤੀ ਮੇਰੇ ਗੁਰੂ ਦੇ ਕਹਿਣ ਅਨੁਸਾਰ ਸਤਿਗੁਰੂ ਜੀ ਆਪ ਜੀ ਤੋਂ ਪ੍ਰਾਪਤ ਹੋਣੀ ਹੈ। ਕ੍ਰਿਪਾ ਕਰਕੇ ਮੇਰੀ ਕਲਿਆਣ ਕਰੋ। ਤਦ ਸਤਿਗੁਰਾਂ ਨੇ ਉਸ ਲੰਮੀ ਉਮਰ ਵਾਲੇ ਜੋਗੀ ਦਾ ਅਗਿਆਨ ਦਾ ਪਰਦਾ ਚੁੱਕ ਕੇ ਆਪਣੀ ਰੂਹਾਨੀਅਤ ਸ਼ਕਤੀ ਦੁਆਰਾ ਬ੍ਰਹਮ ਗਿਆਨ ਦੀ ਦਾਤ ਬਖ਼ਸ਼ ਕੇ ਜੋਗੀ ਦੀ ਕਲਿਆਣ ਕੀਤੀ, ਭਾਵ ਉਸ ਜੋਗੀ ਨੂੰ ਜੋਗ ਸਾਧਨਾ ਦੁਆਰਾ ਇੰਨੀ ਉਮਰ ਵਧਾ ਕੇ ਕੁਝ ਵੀ ਪ੍ਰਾਪਤ ਨਹੀਂ ਹੋਇਆ; ਜੈਸਾ ਕਿ :

**ਸਵੈਯਾ : ਗੁਰੂ ਅਰਜਣ ਸਰ ਸੰਤੋਖ ਰਚੈ ਤਿਹ ਭੀਤਰ ਤੇ ਜੋਗੀ ਨਿਕਸਾਯੋ।**
**ਗੁਰੂ ਕਰੁਨਾ ਤੇ ਤਿਹ ਸੁਰਤਿ ਧਰੀ ਪਿਖਿ ਸੁਨਿ ਸਤਿਗੁਰੂ ਪਗ ਸੀਸ ਨਿਵਾਯੋ।**
**ਹਠ ਯੋਗ ਅਰੁ ਸੰਜਮ ਕਰਮ ਕਰੇ ਜਿਨਿ ਦੀਰਘ ਬਯ ਨਿਜ ਤਨ ਕੀ ਪਾਯੋ।**
**ਨਹਿੰ ਮੋਖ ਭਈ ਗੁਰੂ ਗਿਆਨ ਬਿਨਾ ਦੇ ਗਯਾਨ ਗੁਰੂ ਤਿਸਿ ਮੁਕਤ ਕਰਾਯੋ।੨੪੬।**

*(ਗੁਰ-ਇਤਿਹਾਸ ਸਵੱਯੇ)*

## ਨਵਾ ਖੰਡਾ ਵਿਚਿ ਜਾਣੀਐ; ਨਾਲਿ ਚਲੈ ਸਭੁ ਕੋਇ ॥

ਹੇ ਸਿੱਧ ਪੁਰਸ਼ੋ ! ਜੇਕਰ ਕੋਈ ਪੁਰਸ਼ ਨਵਾ ਖੰਡਾ = ਨੌਂ ਖੰਡ ਜੋ ਸਾਰੀ ਧਰਤੀ ਦੇ ਹਨ, ਉਨ੍ਹਾਂ ਵਿਚਿ ਜਾਣੀਐ = ਜਾਣਿਆਂ ਭੀ ਜਾਵੇ ਅਤੇ ਸਭੁ = ਸਾਰੇ ਕੋਇ = ਕੋਈ ਸਤਿਕਾਰ ਵਾਸਤੇ ਉਸ ਦੇ ਨਾਲ ਚਲੈ = ਚੱਲ ਪੈਣ, ਭਾਵ ਜਿਧਰ ਵੀ ਜਾਵੇ, ਸਾਰੇ ਲੋਕ ਉਸ ਦੇ ਨਾਲ ਸਤਿਕਾਰ ਸਹਿਤ ਚੱਲ ਪੈਣ।

**ਨੌਂ ਖੰਡਾਂ ਦਾ ਵੇਰਵਾ :** ਸਾਰੀ ਧਰਤੀ ਨੌਂ ਖੰਡਾਂ ਵਿਚ ਵੰਡੀ ਹੋਈ ਹੈ। ਰਾਜਾ ਅਜਨਾਭ ਦੇ ਪੁੱਤਰਾਂ ਦੇ ਨਾਵਾਂ ’ਤੇ ਇਨ੍ਹਾਂ ਖੰਡਾਂ ਦੇ ਨਾਮ ਰੱਖੇ ਗਏ ਹਨ। ਜਿਵੇਂ ਉਸ ਦੇ ਪੁੱਤਰ ‘ਭਾਰਤ’ ਦੇ ਨਾਮ ਉੱਤੇ ਭਾਰਤ ਖੰਡ ਰੱਖਿਆ ਗਿਆ। ਜੰਬੂ ਦੀਪ ਅੰਦਰ ਇਹ ਨੌਂ ਖੰਡ ਹਨ। ਜੋ ਨਦੀਆਂ ਮੇਰੂ ਪਰਬਤ ਤੋਂ ਹੇਠਾਂ ਉਤਰਦੀਆਂ

ਹਨ, ਉਨ੍ਹਾਂ ਦੇ ਵਿਚਾਲੇ ਵਾਲੀ ਧਰਤੀ ਦਾ ਭਾਰਤ ਨਾਮ ਖੰਡ ਪਿਆ ਹੈ। ਬਾਕੀ ਦੇ ਪੁੱਤਰਾਂ ਦੇ ਨਾਮ 'ਤੇ ਬਾਕੀ ਖੰਡਾਂ ਦੇ ਨਾਮ ਪਏ ਹਨ। ਇਨ੍ਹਾਂ ਨੌਂ ਖੰਡਾਂ ਦੇ ਨਾਮ ਇਸ ਪ੍ਰਕਾਰ ਹਨ :

**ਕੁਰੂ ਹਿਰਨਲਯ ਇਲਾਬ੍ਰਿਤ ਕੇਤਮਾਲ ਹਰਿ ਵਰਖ।**
**ਰੰਮਸ ਕੇ ਭੱਦ੍ਰੂਰ ਕਿੰਪੁਰਖ ਨਵਖੰਡ ਹੈ ਯੁਤ ਭਾਰਤ ॥੪॥** *(ਛਤੀਸ ਗਿਆਨ)*

ਅਰਥਾਤ ੧. ਕੁਰੂ ਖੰਡ, ੨. ਹਿਰਨਮਯ ਖੰਡ, ੩. ਇਲਾਬ੍ਰਿਤ ਖੰਡ, ੪. ਕੇਤਮਾਲ ਖੰਡ, ੫. ਹਰਿਵਰਖ ਖੰਡ, ੬. ਰੰਮਯਕ ਖੰਡ, ੭. ਕਿੰਪੁਰਖ ਖੰਡ, ੮. ਭੱਦਰ ਖੰਡ, ੯. ਭਾਰਤ ਖੰਡ। ਵਿਦਵਾਨਾਂ ਅਨੁਸਾਰ ਸੁਮੇਰ ਪਰਬਤ ਦੇ ਦੱਖਣ ਵਾਲੇ ਪਾਸੇ ਤਿੰਨ ਪਰਬਤ ਹਿਮਾਲਯ, ਵਿਚਕਾਰ ਕਿੰਪੁਰਖ ਅਤੇ ਨਿਖਧ ਪਰਬਤ ਦੇ ਵਿਚਕਾਰ ਭਾਰਤ ਖੰਡ ਹੈ। ਹਿਮਾਲਯ ਅਤੇ ਹੇਮਕੁੰਟ ਦੇ ਵਿਚਕਾਰ ਕਿੰਪੁਰਖ ਖੰਡ ਹੈ, ਹੇਮਕੁੰਟ ਅਤੇ ਨਿਖਧ ਪਰਬਤ ਦੇ ਵਿਚਕਾਰ ਹਰਿ ਵਰਖ ਖੰਡ ਹੈ। ਇਸੇ ਤਰ੍ਹਾਂ ਕੁਮੇਰ ਦੇ ਪੂਰਬੀ ਪਾਸੇ ਮਾਲਯਵਾਨ ਪਰਬਤ ਹੈ। ਮਾਲਯਵਾਨ ਅਤੇ ਲਵਣ ਸਮੁੰਦ੍ਰ ਵਿਚਕਾਰ ਭੱਦਰ ਖੰਡ ਹੈ। ਕੁਮੇਰ ਦੇ ਪੱਛਮੀ ਤਰਫ਼ ਗੰਧਰਾਦਨ ਪਰਬਤ ਹੈ। ਮੰਧਮਾਦਨ ਅਤੇ ਲਵਣ ਸਮੁੰਦ੍ਰ ਵਿਚਕਾਰ ਕੇਤਮਾਲ ਖੰਡ ਹੈ। ਇਸ ਤਰ੍ਹਾਂ ਕੁਮੇਰ ਦੇ ਉੱਤਰੀ ਪਾਸੇ ਤਿੰਨ ਪਰਬਤ (ਨੀਲ ਪਰਬਤ, ਸ੍ਵੇਤ ਪਰਬਤ, ਸ੍ਰਿੰਗਵਾਨ ਪਰਬਤ) ਹਨ। ਨੀਲ ਅਤੇ ਸ੍ਵੇਤ ਅਤੇ ਸ੍ਰਿੰਗਵਾਨ ਪਰਬਤ ਦੇ ਵਿਚਕਾਰ ਕੁਰੂ ਖੰਡ ਹੈ ਅਤੇ ਸੁਮੇਰ ਪਰਬਤ ਦੇ ਚਾਰੇ ਪਾਸੇ ਫੈਲਿਆ ਇਲਾਬ੍ਰਿਤ ਖੰਡ ਹੈ।

## ਚੰਗਾ ਨਾਉ ਰਖਾਇ ਕੈ; ਜਸੁ ਕੀਰਤਿ ਜਗਿ ਲੇਇ ॥

ਪੀਰ, ਪੈਗ਼ੰਬਰਾਂ ਜਾਂ ਅਵਤਾਰਾਂ ਵਾਲਾ ਚੰਗਾ ਨਾਉ = ਨਾਮ ਰਖਾਇ = ਰਖਵਾ ਕੈ = ਕਰਕੇ ਇਸ ਲੋਕ ਵਿਚ ਜਸ ਅਤੇ ਪ੍ਰਲੋਕ ਵਿਚ ਕੀਰਤਿ = ਕੀਰਤੀ ਕਰਾ ਲੇਇ = ਲਵੇ। ਜਿਵੇਂ ਆਮ ਵੇਖਣ ਨੂੰ ਮਿਲਦਾ ਹੈ ਕਿ ਜੇਕਰ ਕਿਸੇ ਅਖੌਤੀ ਸੰਤ ਬਾਰੇ ਕੋਈ ਉਸ ਦੇ ਚੇਲੇ ਨੂੰ ਪੁੱਛੇ ਕਿ ਮਹਾਤਮਾ ਜੀ ਦਾ ਨਾਮ ਕੀ ਹੈ? ਤਾਂ ਉੱਤਰ ਮਿਲਦਾ ਹੈ ਕਿ ਸਾਡੇ ਪੂਜਯ ਗੁਰਦੇਵ ਜੀ ਦਾ ਨਾਮ "ਸ੍ਰੀ ਸ੍ਰੀ ੧੦੮ ਮਹਾਂਮੰਡਲੇਸ਼ੂਰ ਬ੍ਰਹਮ ਗਿਆਨੀ ਸੰਤ ਮਹਾਰਾਜ..." ਹੈ **ਅਥਵਾ** ਜੇਕਰ ਕੋਈ ਆਪਣਾ ਚੰਗਾ ਨਾਮ ਰਖਾ ਕੇ ਮੁੱਖ ਸਾਹਮਣੇ ਜਸ ਅਤੇ ਪਿੱਠ ਪਿੱਛੇ ਦੀ ਕੀਰਤਿ = ਵਡਿਆਈ ਕਰਾ ਲੇਇ = ਲਵੇ **ਅਥਵਾ** ਜੇਕਰ ਕੋਈ ਚੰਗਾ = ਸ੍ਰੇਸ਼ਟ ਨਾਮ ਰਖਾ ਕੇ ਜੱਸ ਦੇ ਕਰਾਉਣ ਵਾਲੇ ਕਰਮਾਂ ਕੀਰਤਿ (ਕੀ + ਰਤਿ) ਕੀ = ਦੀ ਰਤਿ = ਪ੍ਰੀਤੀ ਕਰਕੇ ਜਗਿ = ਸੰਸਾਰ ਵਿਚ ਵਡਿਆਈ ਕਰਾ ਲਵੇ।

## ਜੇ ਤਿਸੁ ਨਦਰਿ ਨ ਆਵਈ; ਤ ਵਾਤ ਨ ਪੁਛੈ ਕੇ ॥

ਪਰੰਤੂ ਜੇ = ਜੇਕਰ ਐਸਾ ਪੁਰਸ਼ ਤਿਸੁ = ਉਸ ਵਾਹਿਗੁਰੂ ਦੀ ਕ੍ਰਿਪਾ ਨਦਰਿ = ਦ੍ਰਿਸ਼ਟੀ ਵਿਚ ਨ ਆਵਈ = ਨਾ ਆਵੇ ਤ = ਤਾਂ ਸੰਸਾਰ ਵਿਚ ਉਸ ਦੀ ਕੇ = ਕੋਈ ਭੀ ਵਾਤ = ਗੱਲ ਨਹੀਂ ਪੁਛੈ = ਪੁੱਛਦਾ, ਭਾਵ ਸੰਸਾਰ ਵਿਚ ਉਸ ਦਾ ਕੋਈ ਆਦਰ ਨਹੀਂ ਹੁੰਦਾ **ਅਥਵਾ** ਸੰਸਾਰ ਨੂੰ ਕੇ = ਕਿਆ ਭਾਵ ਮਿਥਿਆ ਰੂਪ ਜਾਨਣੇ ਵਾਲੇ ਸੰਤ ਜਨ ਐਸੇ ਮਨੁੱਖ ਦੀ ਕੋਈ ਬਾਤ ਨਹੀਂ ਪੁੱਛਦੇ ਅਰਥਾਤ ਨਜ਼ਰ-ਅੰਦਾਜ਼ ਕਰ ਦਿੰਦੇ ਹਨ **ਅਥਵਾ** ਜੇ = ਜੇਕਰ ਐਸਾ ਪੁਰਸ਼ ਤਿਸੁ = ਉਸ ਵਾਹਿਗੁਰੂ ਨੂੰ ਆਪਣੀ ਨਦਰਿ = ਦ੍ਰਿਸ਼ਟੀ ਵਿਚ ਨਹੀਂ ਲਿਆਉਂਦਾ, ਭਾਵ ਜੇਕਰ ਉਹ ਪਰਮਾਤਮਾ ਦੀ ਕੋਈ ਪ੍ਰਵਾਹ ਨਹੀਂ ਕਰਦਾ ਤਾਂ ਇਕ ਸਮਾਂ ਐਸਾ ਆਉਂਦਾ ਹੈ ਕਿ ਉਸ ਦੀ ਕੋਈ ਵੀ ਬਾਤ ਨਹੀਂ ਪੁੱਛਦਾ, ਸਗੋਂ :

## ਕੀਟਾ ਅੰਦਰਿ ਕੀਟੁ ਕਰਿ; ਦੋਸੀ ਦੋਸੁ ਧਰੇ ॥

ਉਸ ਪੁਰਸ਼ ਨੂੰ ਕੀਟਾ = ਕੀੜਿਆਂ ਦੇ ਅੰਦਰਿ = ਵਿਚ ਕੀਟੁ = ਕੀੜਾ ਕਰਿ = ਬਣਾ ਕੇ ਉਸ ਦੋਸੀ = ਦੋਖੀ ਦੇ ਕੀਤੇ ਕਰਮਾਂ ਦੇ ਦੋਸ਼ ਉਸ ਦੇ ਜ਼ਿੰਮੇ ਧਰੇ ਜਾਂਦੇ ਹਨ **ਅਥਵਾ** ਉਸ ਦੀ ਹਾਲਤ ਐਸੀ ਹੋ

ਜਾਂਦੀ ਹੈ ਕਿ ਉਹ ਕੀਟਾ = ਕੁੱਤਿਆਂ ਵਿਚ ਕੀੜਿਆਂ ਵਾਲਾ ਕੀਟੁ = ਕੁੱਤਾ ਬਣਾਇਆ ਜਾਂਦਾ ਹੈ ਅਤੇ ਦੋਸੀ = ਕੋਹੜੀ ਲੋਕ ਵੀ ਉਸ 'ਤੇ ਦੋਸੁ = ਦੋਸ਼ ਧਰਨ ਲੱਗ ਜਾਂਦੇ ਹਨ **ਵਾ:** ਐਸਾ ਪੁਰਸ਼ ਕੀਟਾ = ਕੀੜਿਆਂ ਅੰਦਰਿ = ਵਿਚ ਕੀਟੁ = ਸੱਪ ਬਣਾਇਆ ਜਾਂਦਾ ਹੈ ਅਤੇ ਉਸ ਨੂੰ ਅਕਾਰਨ ਹੀ ਦੋਸ਼ੀ ਸਮਝ ਕੇ ਉਸ ਉੱਤੇ ਦੋਸ਼ ਧਰੇ ਜਾਂਦੇ ਹਨ ਕਿ ਇਹ ਲੜ ਕੇ (ਡੰਗ ਮਾਰ ਕੇ) ਮਾਰ ਦੇਵੇਗਾ। ਜੈਸਾ ਕਿ :

**ਸਭਦੂੰ ਮੰਦੀ ਸਪ ਜੋਨਿ ਸਪਾ ਵਿਚਿ ਕੁਜਾਤਿ ਕੁਭਾਈ।** *(ਭਾਈ ਗੁਰਦਾਸ ਜੀ, ਵਾਰ ੩੩, ਪਉੜੀ ੮)*

**ਸਾਖੀ—ਸ਼੍ਰੀ ਰਾਮ ਚੰਦਰ ਜੀ ਦੀ ਟੁੱਟੀਆਂ ਲੱਤਾ ਵਾਲੇ ਕੀੜੇ ਦੇ ਪ੍ਰਥਾਏ :** ਇਕ ਵਾਰੀ ਭਗਵਾਨ ਸ਼੍ਰੀ ਰਾਮ ਚੰਦਰ ਜੀ ਸਭਾ ਵਿਚ ਬੈਠੇ ਸਨ ਅਤੇ ਪਾਸ ਹੀ ਉਨ੍ਹਾਂ ਦੇ ਗੁਰੂ ਵਿਸ਼ਿਸ਼ਟ ਜੀ ਆਦਿ ਰਿਖੀ ਗਣਮਾਨਯ ਅਤੇ ਹੋਰ ਪੁਰਸ਼ ਸੁਭਾਇਮਾਨ ਸਨ। ਉਸ ਸਮੇਂ ਭਗਵਾਨ ਰਾਮ ਚੰਦਰ ਜੀ ਦੀ ਦ੍ਰਿਸ਼ਟੀ ਇਕ ਕੀੜੇ ਉਪਰ ਪਈ, ਜਿਸ ਦੀਆਂ ਪਿਛਲੀਆਂ ਦੋ ਲੱਤਾਂ ਟੁੱਟੀਆਂ ਹੋਈਆਂ ਸਨ। ਉਹ ਕੀੜਾ ਵਾਰ ਵਾਰ ਕੰਧ ਉਪਰ ਚੜ੍ਹਨ ਦੀ ਕੋਸ਼ਿਸ਼ ਕਰ ਰਿਹਾ ਸੀ। ਭਗਵਾਨ ਜੀ ਉਸ ਨੂੰ ਦੇਖ ਕੇ ਹੱਸ ਪਏ। ਤਦ ਵਿਸ਼ਿਸ਼ਟ ਜੀ ਨੇ ਰਾਮ ਜੀ ਨੂੰ ਹੱਸਣ ਦਾ ਕਾਰਨ ਪੁੱਛਿਆ ਤਾਂ ਰਾਮ ਚੰਦਰ ਜੀ ਨੇ ਦੱਸਿਆ ਕਿ ਇਹ ਜੋ ਕੀੜਾ ਹੈ, ਇਹ ਚੌਦਾਂ ਵਾਰ ਇੰਦਰ ਬਣ ਕੇ ਇੰਦ੍ਰਪੁਰੀ ਦਾ ਰਾਜ ਭੋਗ ਚੁੱਕਾ ਹੈ। ਅੱਜ ਇਸ ਦੀ ਇਹ ਹਾਲਤ ਹੈ। ਵਿਸ਼ਿਸ਼ਟ ਜੀ ਕਹਿਣ ਲੱਗੇ ਕਿ ਹੇ ਰਾਮ! ਇਸ ਗੱਲ ਦਾ ਗਿਆਨ ਸਾਰਿਆਂ ਨੂੰ ਹੋ ਜਾਵੇ। ਕ੍ਰਿਪਾ ਕਰਕੇ ਇਕ ਘੜੀ ਲਈ ਸਾਰਿਆਂ ਨੂੰ ਸਰਬਗਯਤਾ ਬਖ਼ਸ਼ ਦਿਉ। ਵਸ਼ਿਸ਼ਟ ਜੀ ਦੀ ਇਹ ਗੱਲ ਸੁਣ ਕੇ ਸਾਰਿਆਂ ਨੇ ਧਿਆਨ ਦੁਆਰਾ ਵੇਖਿਆ ਕਿ ਰਾਮ ਜੀ ਠੀਕ ਕਹਿ ਰਹੇ ਹਨ। ਇਹ ਕੀੜਾ ੧੪ ਵਾਰੀ ਇੰਦ੍ਰ ਦੇਵਤਾ ਬਣ ਚੁੱਕਾ ਹੈ, ਪਰੰਤੂ ਸਿਮਰਨ, ਭਗਤੀ ਤੋਂ ਬਿਨਾਂ ਪਰਮਾਤਮਾ ਦੀਆਂ ਨਜ਼ਰਾਂ 'ਚੋਂ ਡਿੱਗ ਕੇ ਅੱਜ ਇਸ ਦੀ ਇਹ ਹਾਲਤ ਹੋ ਚੁੱਕੀ ਹੈ। ਕੀੜਿਆਂ ਵਿੱਚੋਂ ਇਕ ਕੀੜਾ ਹੀ ਬਣਨਾ ਪਿਆ। ਜੈਸਾ ਕਿ :

**ਇੰਦ੍ਰ ਲੋਕ ਸਿਵ ਲੋਕਹਿ ਜੈਬੋ॥ ਓਛੇ ਤਪ ਕਰਿ ਬਾਹੁਰਿ ਐਬੋ॥** *(ਅੰਗ ੬੯੨)*

**ਸਾਖੀ—ਪਾਤਸ਼ਾਹੀ ਛੇਵੀਂ ਵੱਲੋਂ ਕੀੜਿਆਂ ਵਾਲੇ ਸੱਪ ਦਾ ਉਧਾਰ :** ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਜਦੋਂ ਮਾਲਵੇ ਦੀ ਧਰਤੀ ਨੂੰ ਭਾਗ ਲਾ ਰਹੇ ਸਨ ਤਾਂ ਜ਼ਿਲ੍ਹਾ ਫ਼ਿਰੋਜ਼ਪੁਰ ਦੇ ਪਿੰਡ ਲਧਾਈਕੇ ਪਹੁੰਚੇ। ਉਥੇ ਇਕ ਚੌੜੇ ਫਨ ਵਾਲਾ ਭਾਰੀ ਸੱਪ, ਜਿਸ ਦੇ ਪੇਟ ਵਿਚ ਕੀੜੇ ਸਨ, ਸਿੱਧਾ ਹੀ ਗੁਰੂ ਜੀ ਵੱਲ ਆ ਰਿਹਾ ਸੀ। ਭਾਈ ਬਿਧੀ ਚੰਦ ਜੀ ਕਹਿਣ ਲੱਗੇ ਕਿ ਮਹਾਰਾਜ ਜੀ! ਬਹੁਤ ਹੀ ਖ਼ਤਰਨਾਕ ਸੱਪ ਸਿੱਧਾ ਹੀ ਆ ਰਿਹਾ ਹੈ। ਸਤਿਗੁਰੂ ਜੀ ਨੇ ਕਿਹਾ ਕਿ ਬਿਧੀ ਚੰਦ, ਸ਼ੰਕਾ ਨਾ ਕਰੋ। ਇਹ ਸੱਪ ਆਪਣੀ ਕਲਿਆਣ ਵਾਸਤੇ ਸਾਡੀ ਸ਼ਰਨ ਵਿਚ ਆ ਰਿਹਾ ਹੈ। ਮਹਾਰਾਜ ਜੀ ਨੇ ਆਪਣੀ ਚਰਨ-ਛੋਹ ਦੇ ਕੇ ਉਸ ਦਾ ਕਲਿਆਣ ਕੀਤਾ। ਚਰਨਾਂ ਦੀ ਛੋਹ ਪ੍ਰਾਪਤ ਕਰਦਿਆਂ ਹੀ ਉਸ ਸੱਪ ਦਾ ਸਾਰਾ ਸਰੀਰ ਫਟ ਗਿਆ। ਉਸ ਦੀ ਸਾਰੀ ਦੇਹ ਵਿਚ ਕੀੜੇ ਪਏ ਹੋਏ ਸਨ। ਸੱਪ ਦੇ ਸਰੀਰ ਵਿੱਚੋਂ ਇਕ ਪ੍ਰਕਾਸ਼ ਵਾਲੀ ਰੂਹ ਨਿਕਲੀ ਤਾਂ ਭਾਈ ਬਿਧੀ ਚੰਦ ਜੀ ਨੇ ਕਿਹਾ ਕਿ ਮਹਾਰਾਜ ਜੀ! ਇਹ ਕੀ ਚੀਜ਼ ਹੈ? ਤਾਂ ਸਤਿਗੁਰੂ ਜੀ ਨੇ ਉਸ ਰੂਹ ਨੂੰ ਕਿਹਾ ਕਿ ਆਪਣੇ ਬਾਰੇ ਤੂੰ ਆਪ ਹੀ ਦੱਸ। ਉਸ ਰੂਹ ਨੇ ਕਿਹਾ ਕਿ ਹੇ ਗੁਰੂ ਜੀ! ਮੈਂ ਬੜਾ ਭਾਰੀ ਵਿਦਵਾਨ ਸੀ। ਮੇਰੇ ਅੰਦਰੋਂ ਮਾਇਆ ਦਾ ਮੋਹ ਨਾ ਛੁੱਟਿਆ ਅਤੇ ਨਾ ਹੀ ਮੈਂ ਨਾਮ ਦੀ ਕਮਾਈ ਕੀਤੀ। ਲੋਕਾਂ ਦੀ ਜ਼ਿੰਮੇਵਾਰੀ ਲੈਂਦਾ ਰਿਹਾ। ਗੁਰੂ ਬਣ ਕੇ ਲੋਕਾਂ ਕੋਲੋਂ ਪੂਜਾ ਕਰਵਾਈ। ਲੋਕਾਂ ਨੂੰ ਪ੍ਰੇਰਦਾ ਸੀ ਕਿ ਮੈਨੂੰ ਭੇਟਾ ਦਿਉ। ਮੈਂ ਹੀ ਬ੍ਰਹਮ ਹਾਂ। ਤੁਹਾਨੂੰ ਮੁਕਤੀ ਦੇਵਾਂਗਾ। ਮੇਰੀ ਸੁਰਤੀ ਮਾਇਆ ਵਾਲੀ ਹੋਣ ਕਾਰਨ ਮਰਨ ਉਪਰੰਤ ਮੈਨੂੰ ਸੱਪ ਦੀ ਜੂਨ ਪ੍ਰਾਪਤ ਹੋ ਗਈ। ਜੈਸਾ ਕਿ :

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥ ਸਰਪ ਜੋਨਿ ਵਲਿ ਵਲਿ ਅਉਤਰੈ॥** *(ਅੰਗ ੫੨੬)*

ਉਦੋਂ ਤੋਂ ਮੈਂ ਸੱਪ ਦੀ ਜੂਨ ਵਿਚ ਪਿਆ ਹੋਇਆ ਹਾਂ। ਜਿਹੜੇ ਮੇਰੇ ਚੇਲੇ ਚੇਲੀਆਂ ਮੇਰੀ ਪੂਜਾ ਕਰਦੇ ਸਨ, ਇਹ ਮੇਰੇ ਸੱਪ ਬਣੇ ਹੋਏ ਸਰੀਰ ਵਿਚ ਕੀੜੇ ਬਣ ਕੇ ਰਹਿਣ ਲੱਗ ਪਏ। ਮੈਂ ਇਨ੍ਹਾਂ ਦੇ ਪਦਾਰਥ ਖਾਧੇ ਹੋਏ ਸਨ। ਹੁਣ ਉਹ ਮੇਰਾ ਮਾਸ ਖਾਂਦੇ ਸਨ। ਹੇ ਦੀਨ ਦਿਆਲ ਗੁਰੂ ਜੀ! ਹੁਣ ਆਪ ਜੀ ਨੇ ਅਪਾਰ ਕ੍ਰਿਪਾ ਕੀਤੀ ਹੈ। ਮੇਰੇ ਸਾਰੇ ਸਰੀਰ ਵਿਚ ਸੁਰਾਖ਼ ਹੋਏ ਪਏ ਸਨ। ਆਪ ਜੀ ਦੀ ਪਵਿੱਤਰ ਚਰਨ ਛੋਹ ਨੇ ਮੇਰੀ ਕਲਿਆਣ ਕਰ ਦਿੱਤੀ ਹੈ। ਆਪ ਜੀ ਪਰਉਪਕਾਰੀ ਹੋ। ਆਪ ਜੀ ਦੀ ਕ੍ਰਿਪਾ ਨਾਲ ਹੁਣ ਮੈਂ ਬੈਕੁੰਠ ਨੂੰ ਚੱਲਿਆ ਹਾਂ। ਇਹ ਕਹਿ ਕੇ ਉਹ ਰੂਹ ਅਲੋਪ ਹੋ ਗਈ। ਸਤਿਗੁਰੂ ਜੀ ਨੇ ਇਸ ਦੀ ਦੇਹ ਵਿਚ ਪਏ ਹੋਏ ਕੀੜਿਆਂ ਦਾ ਕਲਿਆਣ ਵੀ ਕਰ ਦਿੱਤਾ। ਨਾਮ ਉਪਦੇਸ਼ ਦਿੱਤਾ ਕਿ ਜਿਹੜੇ ਭਜਨ ਸਿਮਰਨ ਕਰਕੇ ਜੀਵਨ ਉੱਚਾ ਅਤੇ ਮਨ ਨੀਵਾਂ ਨਹੀਂ ਕਰਦੇ, ਉਨ੍ਹਾਂ ਦੀ ਇਹੋ ਜਿਹੀ ਹੀ ਹਾਲਤ ਹੋਵੇਗੀ। ਸੋ ਇਸ ਪ੍ਰਕਾਰ ਕੀੜਿਆਂ ਵਿੱਚੋਂ ਸੱਪ ਆਦਿ ਦੇ ਵਿਚ ਕੀੜਾ ਕੀਤਾ ਜਾਂਦਾ ਹੈ ਭਾਵ ਕੀੜੇ ਪੈਣ ਵਾਲਾ ਸੱਪ ਬਣਦਾ ਹੈ। ਦੋਸ਼ੀ ਲੋਕ ਭੀ ਉਸ ਦੇ ਵਿਚ ਦੋਸ਼ ਧਰਦੇ ਹਨ **ਵਾ:** ਡੰਗ ਮਾਰਨ ਦਾ ਦੋਸ਼ ਹੋਣ ਕਾਰਨ ਦੋਸ਼ੀ ਮੰਨਿਆ ਜਾਂਦਾ ਹੈ।

## ਨਾਨਕ ਨਿਰਗੁਣਿ ਗੁਣੁ ਕਰੇ; ਗੁਣਵੰਤਿਆ ਗੁਣੁ ਦੇ ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ ਵਾਹਿਗੁਰੂ ਐਸਾ ਦਿਆਲੂ ਹੈ ਕਿ ਜੋ ਨਿਰਗੁਣਿ = ਸ਼ੁਭ ਗੁਣਾਂ ਤੋਂ ਰਹਿਤ ਹਨ, ਉਨ੍ਹਾਂ ਨੂੰ ਗੁਣੁ = ਸਤਿ, ਸੰਤੋਖ ਆਦਿ ਸ਼ੁਭ ਗੁਣ ਦੇਣਾ ਕਰੇ = ਕਰਦਾ ਹੈ ਅਤੇ ਜੋ ਗੁਣਵੰਤਿਆ = ਗੁਣਾਂ ਵਾਲੇ ਹਨ, ਉਨ੍ਹਾਂ ਨੂੰ ਭੀ ਹੋਰ ਗੁਣ ਭਾਵ ਬ੍ਰਹਮ ਗਿਆਨ ਬਖ਼ਸ਼ ਦੇ = ਦਿੰਦਾ ਹੈ ਭਾਵ ਜਿਵੇਂ ਵਰਖਾ ਹੁੰਦੀ ਹੈ, ਉਹ ਨੀਵੀਆਂ ਥਾਵਾਂ, ਤਲਾਬਾਂ, ਸਰੋਵਰਾਂ ਆਦਿ ਨੂੰ ਤਾਂ ਭਰਦੀ ਹੀ ਹੈ ਪਰੰਤੂ ਇਸ ਦੇ ਨਾਲ ਨਾਲ ਉੱਚੇ ਟਿੱਬਿਆਂ ਅਤੇ ਪਹਾੜਾਂ ਆਦਿ ਨੂੰ ਵੀ ਜਲ ਪ੍ਰਦਾਨ ਕਰਦੀ ਹੈ। ਕੋਈ ਭੇਦ-ਭਾਵ ਨਹੀਂ ਕਰਦੀ। ਇਸੇ ਪ੍ਰਕਾਰ ਉਹ ਵਾਹਿਗੁਰੂ ਵੀ ਨਿਰਗੁਣਿਆਂ ਨੂੰ ਗੁਣ ਬਖ਼ਸ਼ਦਾ ਹੈ। ਗੁਣਵਾਨਾਂ ਨੂੰ ਹੋਰ ਵਧੇਰੇ ਗੁਣਾਂ ਦੀ ਬਖ਼ਸ਼ਿਸ਼ ਕਰ ਦਿੰਦਾ ਹੈ **ਵਾ:** ਜੋ ਸ਼ਰਧਾ ਆਦਿਕ ਗੁਣਾਂ ਵਾਲੇ ਹਨ, ਉਹੋ ਜਿਹਿਆਂ ਨੂੰ ਭਜਨ, ਸਿਮਰਨ ਆਦਿਕ ਦੇ ਹੋਰ ਸ਼ੁਭ ਗੁਣ ਬਖ਼ਸ਼ ਦਿੰਦਾ ਹੈ। ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ।

***ਪ੍ਰਸ਼ਨ :*** *ਹੇ ਮਹਾਰਾਜ ਜੀ! ਕੋਈ ਐਸਾ ਵੀ ਸੰਸਾਰ ਵਿਚ ਹੈ ਜੋ ਗੁਣਾਂ ਬਦਲੇ ਉਸ ਪ੍ਰਭੂ ਨੂੰ ਵੀ ਗੁਣ ਦੇ ਸਕਦਾ ਹੋਵੇ?*

***ਉੱਤਰ :*** ਗੁਰੂ ਜੀ ਫ਼ੁਰਮਾਉਂਦੇ ਹਨ :

## ਤੇਹਾ ਕੋਇ ਨ ਸੁਝਈ; ਜਿ ਤਿਸੁ ਗੁਣੁ ਕੋਇ ਕਰੇ ॥੭॥

(**ਸੁੱਝਈ** ਬੋਲੋ)

ਹੇ ਸਿੱਧ ਪੁਰਸ਼ੋ! ਇਸ ਸੰਸਾਰ ਵਿਚ ਤੇਹਾ = ਇਹੋ ਜਿਹਾ ਕੋਇ = ਕੋਈ ਭੀ ਨ ਸੁਝਈ = ਨਹੀਂ ਦਿੱਸਦਾ ਜਿ = ਜਿਹੜਾ ਤਿਸੁ = ਉਸ ਪ੍ਰਭੂ ਨੂੰ ਗੁਣੁ = ਗੁਣ ਦੇਣਾ ਕਰੇ **ਵਾ:** ਜਿ = ਜਿਹੜਾ ਤਿਸੁ = ਉਸ ਪ੍ਰਭੂ ਉੱਤੇ ਗੁਣੁ = ਉਪਕਾਰ ਕਰੇ ਅਤੇ ਇਹ ਆਖੇ ਕਿ ਹੇ ਪ੍ਰਭੂ! ਮੈਂ ਤੇਰੇ ਉੱਤੇ ਉਪਕਾਰ ਕੀਤਾ ਹੈ ॥੭॥

### ਅਰਥ ਦੂਸਰਾ

***ਪ੍ਰਸ਼ਨ :*** *ਫਿਰ ਸਿੱਖਾਂ ਨੇ ਬੇਨਤੀ ਕਰਕੇ ਪੁੱਛਿਆ ਕਿ ਹੇ ਮਹਾਰਾਜ ਜੀ! ਇਹ ਜੀਵ ਸ੍ਰੇਸ਼ਟ ਕਿਵੇਂ ਬਣ ਸਕਦਾ ਹੈ?*

***ਉੱਤਰ :*** ਤਦ ਉੱਤਰ ਵਿਚ ਗੁਰੂ ਜੀ ਨੇ ਅੰਤਰੀਵ ਭਾਵ ਵਿਚ ਸਿੱਖਾਂ ਨੂੰ ਉਪਦੇਸ਼ ਬਖ਼ਸ਼ਿਆ :

**ਜੇ ਜੁਗ ਚਾਰੇ ਆਰਜਾ; ਹੋਰ ਦਸੂਣੀ ਹੋਇ ॥**

ਹੇ ਸਿੱਖੋ ! ਜੇ = ਜੇਕਰ ਕਿਸੇ ਦੀ ਆਰਜਾ = ਸ੍ਰੇਸ਼ਟ ਬਣਨ ਦੀ ਇੱਛਾ ਹੈ ਤਾਂ ਗਿਆਨ ਪ੍ਰਾਪਤੀ ਦੇ ਚਾਰੇ ਸਾਧਨ (ਵੈਰਾਗ, ਵਿਵੇਕ, ਖਟ ਸੰਪਤੀ ਅਤੇ ਮੋਖ ਇੱਛਾ) ਜੋ ਹਨ, ਇਨ੍ਹਾਂ ਦੇ ਜੁਗ = ਸਹਿਤ ਹੋਣਾ ਕਰੇ **ਵਾ:** ਜੋ ਚਾਰ ਸਾਧਨ ਸ੍ਰਵਣ, ਮੰਨਣ, ਨਿਧਿਆਸਣ, ਤੱਤ ਤ੍ਵੰ ਪਦ ਦਾ ਸੰਸੋਧਨ ਦੇ ਜੁਗ = ਸੰਯੁਕਤ ਹੋ ਜਾਵੇ ਤਾਂ ਗਿਆਨਵਾਨ ਹੋ ਕੇ ਉਸ ਦੀ ਆਰਜਾ = ਉਮਰ ਸ੍ਰੇਸ਼ਟ ਹੋ ਸਕਦੀ ਹੈ ਅਤੇ ਦਸੂਣੀ = ਦਸੇ ਇੰਦਰੀਆਂ ਨੂੰ ਵਿਸ਼ੇ-ਵਿਕਾਰਾਂ ਵੱਲੋਂ ਉੱਚੀਆਂ ਕਰੇ ਤਦ ਮਨੁੱਖ ਸ੍ਰੇਸ਼ਟ ਹੋ ਸਕਦਾ ਹੈ ਭਾਵ ਗਿਆਨਵਾਨ ਹੋ ਕੇ ਸ੍ਰੇਸ਼ਟ ਪਦ ਦੀ ਪ੍ਰਾਪਤੀ ਕਰ ਸਕੇਗਾ।

ਜੋ ਦਸੂਣੀ (ਦ + ਸੂਣੀ) ਦ = ਦਵੈਤ ਦੇਣ ਵਾਲੀ ਜਾਂ ਹੋਰ ਸੁਭਾਅ ਦੇਣ ਵਾਲੀ ਅਵਿੱਦਿਆ ਹੈ, ਇਹ ਅੰਤਹਕਰਣ ਵਿੱਚੋਂ ਸੂਣੀ = ਸੁੰਨੀ ਭਾਵ ਨਵਿਰਤ ਹੋ ਜਾਵੇਗੀ **ਵਾ:** ਹੋਰ ਦਸੂਣੀ (ਦਸ + ਊਣੀ) ਦਸ ਇੰਦਰੀਆਂ ਦੀ ਵਾਸ਼ਨਾ ਊਣੀ = ਖ਼ਾਲੀ ਹੋ ਜਾਵੇਗੀ ਭਾਵ ਨਵਿਰਤ ਹੋ ਜਾਵੇਗੀ।

**ਨਵਾ ਖੰਡਾ ਵਿਚਿ ਜਾਣੀਐ; ਨਾਲਿ ਚਲੈ ਸਭੁ ਕੋਇ ॥**

ਫਿਰ ਨੌਂ ਖੰਡਾ = ਹਿੱਸਿਆਂ ਵਾਲਾ ਜੋ ਸਰੀਰ ਹੈ, ਇਸ ਵਿਚ ਵਾਹਿਗੁਰੂ ਜੀ ਦੀ ਜੋਤ ਨੂੰ ਵਿਆਪਕ ਜਾਣ ਲਵੋਗੇ। ਨੌਂ ਖੰਡਾਂ ਦੀ ਨਿਆਈਂ ਨੌਂ ਗੋਲਕਾਂ ਭੀ ਹਨ ਪਰੰਤੂ ਸਰੀਰ ਦੇ ਨੌਂ ਹਿੱਸੇ (ਚਾਰ ਹਿੱਸੇ ਲੱਤਾਂ ਦੇ, ਚਾਰ ਹਿੱਸੇ ਬਾਹਾਂ ਦੇ ਤੇ ਇਕ ਹਿੱਸਾ ਵਿਚਕਾਰਲਾ ਧੜ)। ਇਹ ਨੌਂ ਖੰਡ ਵਾਲੀ ਦੇਹ ਵਿਚ ਵਿਆਪਕ ਪਰਮੇਸ਼ਰ ਨੂੰ ਜਾਣ ਲਵੋਗੇ; ਜੈਸਾ ਕਿ :

**ਹਿਰਦੈ ਕਮਲ ਮਹਿ ਹਰਿ ਕਾ ਬਾਸ ॥** *(ਅੰਗ ੩੪੪)*

**ਏਸ਼੍ਹੰ ਅੰਤਰ ਜੋਤੀ ਪੁਰਸਾ ਏਅੰ ਨੇਤ ਗੁਫਾ ਬ੍ਰਹਮ ॥** *(ਸ੍ਰੁਤੀ ਧਰਮ ਸ਼ਾਸਤ੍ਰ)*

ਨਵਾ = ਨੌਂ ਖੰਡਾ = ਹਿੱਸਿਆਂ ਵਾਲੀ ਭਾਵ ਨਵਧਾ ਭਗਤੀ ਹੈ, ਇਸ ਨੂੰ ਗ੍ਰਹਿਣ ਕਰਕੇ ਹਿਰਦੇ ਵਿਚ ਪਰਮੇਸ਼ਰ ਜਾਣੀਐ = ਜਾਣ ਲਈਦਾ ਹੈ; ਜੈਸਾ ਕਿ :

## ਨੌਂ ਪ੍ਰਕਾਰ ਦੀ ਭਗਤੀ

**ਸ੍ਰਵਣ, ਸਿਮਰਨ, ਕੀਰਤਨ ਪਾਦ ਸੇਵ ਅਰਚਾਨ।**
**ਦਾਸਾ ਸਖਪਨ ਬੰਦਨਾ, ਸਰਬ ਨਿਵੇਦਨ ਜਾਨ।**

ਵਿਆਖਿਆ ਨਵਧਾ ਭਗਤੀ = ੧. ਸਰਵਣ ਭਗਤੀ = ਇਸ ਭਗਤੀ ਵਿਚ ਰਿਖੀ ਕਾਕਭਸੁੰਡ ਦੀ ਪ੍ਰਸਿੱਧੀ ਹੈ, ਜੋ ਨਾਮ ਨੂੰ ਸੁਣਦਾ ਰਹਿੰਦਾ ਹੈ। ੨. ਸਿਮਰਨ ਭਗਤੀ = ਇਸ ਭਗਤੀ ਵਿਚ ਸ਼ੇਸ਼ਨਾਗ ਪ੍ਰਸਿੱਧ ਹੈ, ਜੋ ਹਰ ਰੋਜ਼ ਪਰਮੇਸ਼ਰ ਦੇ ਨਵੇਂ ਨਵੇਂ ਨਾਮ ਰੱਟਦਾ ਹੈ। ੩. ਕੀਰਤਨ ਭਗਤੀ = ਇਸ ਭਗਤੀ ਵਿਚ ਦੇਵਰਿਸ਼ੀ ਨਾਰਦ ਪ੍ਰਸਿੱਧ ਹੈ। ੪. ਪਾਦ ਸੇਵ ਭਗਤੀ = ਇਸ ਵਿਚ ਲੱਛਮੀ ਦੀ ਪ੍ਰਸਿੱਧੀ ਹੈ। "ਪਾਸਿ ਬੈਠੀ ਬੀਬੀ ਕਵਲਾ ਦਾਸੀ ॥" (ਅੰਗ ੪੭੯)। ੫. ਅਰਚਾਨ ਭਗਤੀ = ਜਿਸ ਪ੍ਰਕਾਰ ਮਾਲਣ ਕੁਬਜਾ ਅਤੇ ਸੁਦਾਮੇ ਭਗਤ ਨੇ ਕ੍ਰਿਸ਼ਨ ਜੀ ਦੀ ਕੀਤੀ ਸੀ। ੬. ਦਾਸਾ ਭਾਵ ਭਗਤੀ = ਇਸ ਵਿਚ ਹਨੂੰਮਾਨ ਜੀ ਦੀ ਪ੍ਰਸਿੱਧੀ ਹੈ। ੭. ਸਖਾਪਨ ਭਗਤੀ = ਇਹ ਭਗਤੀ ਦੁਆਪਰ ਜੁਗ ਦੇ ਪਾਂਡੂ ਪੁੱਤਰ ਅਰਜਨ ਨੇ ਕੀਤੀ ਕਿਉਂਕਿ ਰਿਸ਼ਤੇਦਾਰੀ ਭਾਵੇਂ ਸਾਲੇ ਭਣੋਈਏ ਦੀ ਸੀ ਪਰੰਤੂ ਭਗਤੀ ਵਾਲਾ ਪੱਖ ਨਹੀਂ ਛੱਡਿਆ। ੮. ਬੰਦਨਾ ਭਗਤੀ = ਇਸ ਵਿਚ ਪ੍ਰਿਥੂ ਰਾਜੇ ਦੀ ਪ੍ਰਸਿੱਧੀ ਹੈ ਜਾਂ ਕ੍ਰਿਸ਼ਨ ਜੀ ਦੇ ਚਾਚਾ ਅਕ੍ਰੂਰ ਦਾ ਨਾਮ ਭੀ ਆਉਂਦਾ ਹੈ। ੯. ਸਰਬ ਨਿਵੇਦਨ ਭਗਤੀ = ਜਿਵੇਂ ਬਲ ਰਾਜੇ ਨੇ ਸਭ ਕੁੱਝ ਹੀ ਅਰਪ ਦਿੱਤਾ ਸੀ। ਇਹ ਸਾਰੇ ਇਕ ਇਕ ਭਗਤੀ ਕਰ ਕੇ ਆਪਣਾ ਜੀਵਨ ਸਫਲ ਕਰ ਗਏ ਹਨ। ਇਨ੍ਹਾਂ ਨੌਂ ਖੰਡਾ = ਹਿੱਸਿਆਂ ਵਾਲੀ ਭਗਤੀ ਦੁਆਰਾ ਵਾਹਿਗੁਰੂ ਜੀ ਨੂੰ ਹਿਰਦੇ ਵਿਚ ਜਾਣੀਐ = ਜਾਣ ਲਈਦਾ ਹੈ। ਜੈਸਾ ਕਿ :

**ਕਹੁ ਕਬੀਰ ਭਗਤਿ ਕਰਿ ਪਾਇਆ ॥** *(ਅੰਗ ੩੨੪)*

**ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰੁ ॥**
**ਤਿਸੁ ਵਿਚਿ ਨਉ ਨਿਧਿ ਨਾਮੁ ਏਕੁ, ਭਾਲਹਿ ਗੁਣੀ ਗਹੀਰੁ ॥** *(ਅੰਗ ੧੪੬)*

ਉਸ ਵਕਤ ਸਾਰੇ ਦੈਵੀ ਗੁਣ ਸਤਿ ਸੰਤੋਖ ਆਦਿ ਨਾਲ ਚਲੈ = ਚੱਲਣ ਲੱਗ ਪੈਂਦੇ ਹਨ ਭਾਵ ਸਾਰੇ ਗੁਣਾਂ ਦੀ ਧਾਰਨਾ ਹੋ ਜਾਂਦੀ ਹੈ **ਵਾ:** ਜਦੋਂ ਸਰੂਪ ਦਾ ਗਿਆਨ ਹੋ ਜਾਂਦਾ ਹੈ ਤਾਂ ਅਵਿੱਦਿਆ ਅਤੇ ਦੇਹ ਅਧਿਆਸ ਦੇ ਮਿਟਣੇ ਕਰਕੇ ਰਾਜਸੀ, ਤਾਮਸੀ, ਸਾਂਤਕੀ ਸੁਭਾਅ ਨਾਸ ਹੋ ਜਾਂਦੇ ਹਨ। ਸੰਚਿਤ, ਕਿਰੇਮਾਨ, ਪ੍ਰਾਲਬਧ ਇਹ ਸਭ ਕੋਇ = ਸਾਰੇ ਕੋਈ ਹੀ ਅਵਿੱਦਿਆ ਦੇ ਨਾਲ ਹੀ ਸਮਾਪਤ ਹੋ ਚਲੈ = ਚਲੇ ਜਾਂਦੇ ਹਨ।

**ਚੰਗਾ ਨਾਉ ਰਖਾਇ ਕੈ; ਜਸੁ ਕੀਰਤਿ ਜਗਿ ਲੇਇ ॥**

ਆਪਣਾ ਚੰਗਾ = ਸ੍ਰੇਸ਼ਟ ਨਾਉ = ਨਾਮ ਭਾਵ ਬ੍ਰਹਮ ਬੇਤਾ ਰਖਾਇ ਕੈ = ਰਖਵਾ ਕਰ ਕੇ ਇਸ ਜਗਿ = ਸੰਸਾਰ ਵਿਚ ਜਸੁ = ਮਹਿਮਾ ਅਤੇ ਪ੍ਰਲੋਕ ਵਿਚ ਕੀਰਤੀ = ਵਡਿਆਈ ਲੇਇ = ਲੈਣਾ ਕਰਦਾ ਹੈ।

***ਪ੍ਰਸ਼ਨ :*** *ਕੀ ਉਨ੍ਹਾਂ ਨੂੰ ਤ੍ਰਿਸ਼ਨਾ ਭੀ ਨਹੀਂ ਹੁੰਦੀ ?*
***ਉੱਤਰ :***

**ਜੇ ਤਿਸੁ ਨਦਰਿ ਨ ਆਵਈ; ਤ ਵਾਤ ਨ ਪੁਛੈ ਕੇ ॥**

ਜੇ = ਜਿਹੜੀ ਰਸਾਂ ਕਸਾਂ ਆਦਿ ਦੇ ਭੋਗਣ ਦੀ ਤਿਸੁ = ਤ੍ਰਿਸ਼ਨਾ ਹੈ, ਉਹ ਬ੍ਰਹਮ ਗਿਆਨੀ ਦੇ ਅੰਦਰ ਨਦਰਿ = ਵੇਖਣ ਵਿਚ ਨ = ਨਹੀਂ ਆਵਈ = ਆਉਂਦੀ, ਉਹ ਤ੍ਰਿਸ਼ਨਾ ਤੋਂ ਰਹਿਤ ਹੋ ਜਾਂਦੇ ਹਨ। ਜੈਸਾ ਕਿ :

**ਤ੍ਰਿਸਨਾ ਅਗਨਿ ਪ੍ਰਭਿ ਆਪਿ ਬੁਝਾਈ ॥ ਨਾਨਕ ਉਧਰੇ ਪ੍ਰਭ ਸਰਣਾਈ ॥** *(ਅੰਗ ੬੮੪)*

**ਤਿਸਨਾ ਅਗਨਿ ਬੁਝੀ ਖਿਨ ਅੰਤਰਿ ਗੁਰਿ ਮਿਲਿਐ ਸਭ ਭੁਖ ਗਵਾਈ ॥** *(ਅੰਗ ੭੩੨)*

***ਪ੍ਰਸ਼ਨ :*** *ਮਹਾਰਾਜ ਜੀ ! ਕੀ ਉਨ੍ਹਾਂ ਨੂੰ ਕੋਈ ਵਾਸ਼ਨਾ ਵੀ ਨਹੀਂ ਹੁੰਦੀ ?*
***ਉੱਤਰ :*** ਜੇ ਵਾਤ = ਪਉਣ, ਪੌਣ ਤੋਂ ਭਾਵ ਵਾਸ਼ਨਾ ਦੀ ਗੱਲ ਪੁੱਛਦੇ ਹੋ ਤਾਂ "ਸੁਤ, ਬਿਤ, ਲੋਕ, ਈਖਣਾ ਤੀਨੀ" ਆਦਿਕ ਭੀ ਕੇ = ਕੋਈ ਨਹੀਂ ਰਹਿੰਦੀ।

**ਕੀਟਾ ਅੰਦਰਿ ਕੀਟੁ ਕਰਿ; ਦੋਸੀ ਦੋਸੁ ਧਰੇ ॥**

ਕੀਟਾ ਨਾਮ ਮੈਲ ਦਾ ਹੈ ਉਹਨਾਂ ਨੇ ਅਵਿੱਦਿਆ ਦੀ, ਦ੍ਵੈਖ, ਵਿਕਾਰਾਂ ਆਦਿ ਦੀ ਕੀਟਾ = ਮੈਲ ਨੂੰ ਅੰਦਰੋਂ ਕੀਟੁ = ਕੱਟਣਾ ਕਰ = ਕੀਤਾ ਹੈ। ਜੈਸਾ ਕਿ :

**ਛਲੰ ਛਿਦ੍ਰੰ ਕੋਟਿ ਬਿਘਨੰ ਅਪਰਾਧੰ ਕਿਲਵਿਖ ਮਲੰ ॥**
**ਭਰਮ ਮੋਹੰ ਮਾਨ ਅਪਮਾਨੰ ਮਦੰ ਮਾਯਾ ਬਿਆਪਿਤੰ ॥** *(ਅੰਗ ੧੩੫੭)*

ਇਸ ਪ੍ਰਕਾਰ ਮੈਲ ਕੱਟ ਦਿੱਤੀ ਹੈ। ਦੋਸ਼ੀ ਕੌਣ ਹਨ ? ਇੰਦਰੇ ਹਨ। ਜਿਹੜੇ ਵਿਸ਼ੇ ਦੇ ਦੋਸ਼ ਨੂੰ ਗ੍ਰਹਿਣ ਕਰਨ ਵਾਲੇ ਹਨ, ਇਨ੍ਹਾਂ ਇੰਦਰਿਆਂ ਵਿਚ ਬ੍ਰਹਮ ਗਿਆਨੀ ਦੋਸ਼ ਧਾਰਦੇ ਹਨ। ਇਨ੍ਹਾਂ ਅੱਖਾਂ, ਕੰਨਾਂ ਆਦਿ ਇੰਦਰਿਆਂ ਨੂੰ ਇਸ ਪ੍ਰਕਾਰ ਕਹਿੰਦੇ ਹਨ; ਜੈਸਾ ਕਿ :

**ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥**
**ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥**
**ਰਸਨਾ ਜਪੈ ਨ ਨਾਮੁ ਤਿਲੁ ਤਿਲੁ ਕਰਿ ਕਟੀਐ ॥**
**ਹਰਿਹਾਂ ਜਬ ਬਿਸਰੈ ਗੋਬਿਦ ਰਾਇ ਦਿਨੋ ਦਿਨੁ ਘਟੀਐ ॥** *(ਅੰਗ ੧੩੬੨)*

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥** *(ਅੰਗ ੯੨੨)*

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥** *(ਅੰਗ ੯੨੨)*

ਇਸ ਪ੍ਰਕਾਰ ਵਿਕਾਰਾਂ ਦੇ ਦੋਸ਼ਾਂ ਤੋਂ ਬਚ ਕੇ ਰਹਿੰਦੇ ਹਨ।

**ਨਾਨਕ, ਨਿਰਗੁਣਿ ਗੁਣੁ ਕਰੇ; ਗੁਣਵੰਤਿਆ ਗੁਣੁ ਦੇ॥**

ਗੁਰੂ ਸਾਹਿਬ ਜੀ ਉਚਾਰਣ ਕਰਦੇ ਹਨ ਕਿ ਉਹ ਬ੍ਰਹਮ ਗਿਆਨੀ ਤੱਤ ਬੇਤੇ ਨਿਰਗੁਣਿ = ਨਿਰਗੁਣੀ ਜੀਵਾਂ 'ਤੇ ਵੀ ਗੁਣੁ = ਉਪਕਾਰ ਕਰਦੇ ਰਹਿੰਦੇ ਹਨ। ਜੋ ਗੁਣਵੰਤੇ ਸਤਿ, ਸੰਤੋਖ ਆਦਿ ਗੁਣਾਂ ਵਾਲੇ ਹਨ, ਉਹਨਾਂ 'ਤੇ ਭੀ ਬ੍ਰਹਮ ਗਿਆਨ ਰੂਪੀ ਗੁਣ ਦੀ ਬਖ਼ਸ਼ਿਸ਼ ਕਰਦੇ ਹਨ।

**ਤੇਹਾ ਕੋਇ ਨ ਸੁਝਈ; ਜਿ ਤਿਸੁ ਗੁਣੁ ਕੋਇ ਕਰੇ॥੭॥**

ਤੇਹਾ ਕੋਇ = ਐਸਾ ਕੋਈ ਭੀ ਨਹੀਂ ਸੁਝਈ = ਦਿੱਸਦਾ ਜਿ = ਜਿਹੜਾ ਤਿਸੁ = ਉਹਨਾਂ ਬ੍ਰਹਮ ਗਿਆਨੀ ਤੱਤ ਬੇਤਿਆਂ 'ਤੇ ਤੇਹਾ = ਐਸਾ ਗੁਣੁ ਕਰੇ = ਉਪਕਾਰ ਕਰੇ, ਭਾਵ ਉਨ੍ਹਾਂ ਨੂੰ ਤਾਰਨ ਦਾ ਉਪਕਾਰ ਕਰੇ। ਉਹ ਸਭਨਾਂ 'ਤੇ ਉਪਕਾਰ ਕਰਦੇ ਹਨ॥੭॥

## ਅਰਥ ਤੀਸਰਾ

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਆਪ ਜੀ ਕ੍ਰਿਪਾ ਕਰਕੇ ਦੱਸੋ ਕਿ ਉਸ ਵਾਹਿਗੁਰੂ ਦੀ ਪ੍ਰਾਪਤੀ ਵਾਲੇ ਹੋਰ ਭੀ ਸਾਧਨ ਹਨ ?*

***ਉੱਤਰ :***

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥**

ਜੇ = ਜੇਕਰ ਜੁਗ = ਦੋ ਅਤੇ ਚਾਰੇ = ਚਾਰ ਭਾਵ ਦੋ ਅਤੇ ਚਾਰ ਮਿਲ ਕੇ ਛੇ ਹੁੰਦੇ ਹਨ। ਛੇ ਤੋਂ ਭਾਵ ਖਟ, ਖਟ ਤੋਂ ਭਾਵ ਖਟ ਸੰਪਤੀ ਵਾਲੇ ਗੁਣ ਹਿਰਦੇ ਅੰਦਰ ਧਾਰਨ ਕੀਤੇ ਜਾਣ; ਜੈਸਾ ਕਿ :

**ਸਮ ਦਮ ਸਰਧਾ ਤੀਸਰੀ ਸਮਾਧਾਨ ਉਪਰਾਮ।**
**ਛਟੀ ਤਿਤਿਛਾ ਜਾਨੀਏ ਭਿੰਨ ਭਿੰਨ ਯਿਹ ਨਾਮ।**

**ਵਾ:** ਜੁਗ = ਦੋ। ਦੋ ਕੀ ਹੈ ? ਜੀਵ ਅਤੇ ਈਸ਼ ਭਾਵ ਜੀਵ ਅਤੇ ਈਸ਼ ਦੀ ਏਕਤਾ ਹੋ ਜਾਵੇ ਅਤੇ ਚਾਰੇ = ਚਾਰੇ ਹੀ ਗਿਆਨ ਦੇ ਸਾਧਨ ਸ੍ਰਵਣ, ਮੰਨਣ, ਨਿਧਿਆਸਣ ਅਤੇ ਤਤ ਤ੍ਵੰ ਪਦ ਦਾ ਸੰਸ਼ੋਧਨ ਹੋ ਜਾਵੇ ਤਾਂ ਫੇਰ ਆਰਜਾ = ਸ੍ਰੇਸ਼ਟ ਭਾਵ ਬ੍ਰਹਮ ਸਰੂਪ ਦੀ ਪ੍ਰਾਪਤੀ ਹੋਇ = ਹੋ ਜਾਂਦੀ ਹੈ। ਹੋਰ ਜੋ ਜੰਮਣ ਮਰਣ ਰੂਪ ਦੁੱਖ ਦਸੂਣੀ (ਦ + ਸੂਣੀ) ਦ = ਦੇਣ ਦਾ ਕਾਰਨ ਅਗਿਆਨ ਹੈ ਇਸ ਤੋਂ ਸੂਣੀ = ਖ਼ਾਲੀ ਭਾਵ ਰਹਿਤ ਹੋ ਜਾਂਦੇ ਹਨ **ਵਾ:** ਜੋ (ਦਸ + ਊਣੀ) = ਦਸੇ ਇੰਦ੍ਰੇ (ਪੰਜ ਕਰਮ-ਇੰਦ੍ਰੇ, ਪੰਜ ਗਿਆਨ-ਇੰਦ੍ਰੇ) ਹਨ। ਬਾਹਰਮੁਖੀ ਬਿਰਤੀ ਹੋਣ ਕਰਕੇ ਇਨ੍ਹਾਂ ਦੀ ਵਿਸ਼ੇ ਭੋਗਣ ਦੀ ਜੋ ਵਾਸ਼ਨਾ ਹੈ, ਉਹ ਭੀ ਊਣੀ ਭਾਵ ਨਵਿਰਤ ਹੋ ਜਾਂਦੀ ਹੈ **ਵਾ:** (ਹੋਰ ਦਸੂਣੀ) ਦਸੂਣੀ ਤੋਂ ਭਾਵ ਦਸੇ ਦਿਸ਼ਾਂ ਵਿਚ ਵਡਿਆਈ ਤੱਕ ਦੀ ਇੱਛਾ, ਪਦਾਰਥ ਪ੍ਰਾਪਤੀ ਦੀ ਵਾਸ਼ਨਾ ਜੋ ਸਾੜਨ ਵਾਲੀ ਭਾਵ ਦਗਧ ਕਰਨ ਵਾਲੀ ਹੈ। ਇਹ ਭੀ ਉਪਰੋਕਤ ਸਾਧਨਾ ਨਾਲ ਊਣੀ = ਖ਼ਾਲੀ ਹੋ ਜਾਂਦੀ ਹੈ ਭਾਵ ਨਵਿਰਤ ਹੋ ਜਾਂਦੀ ਹੈ **ਵਾ:** ਹੋਰ ਵੱਖਰੀ ਕਿਸਮ ਦੀ ਦ = ਦਵੈਤ ਭੀ ਸੂਣੀ = ਊਣੀ ਹੋ ਜਾਂਦੀ ਹੈ ਭਾਵ ਨਵਿਰਤ ਹੋ ਜਾਂਦੀ ਹੈ।

**ਨਵਾ ਖੰਡਾ ਵਿਚਿ ਜਾਣੀਐ**

ਉਸ ਸਮੇਂ ਨਵਾ = ਨੌਂ ਖੰਡਾ = ਖੰਡ ਭਾਵ ਹਿੱਸੇ (੧. ਪੰਜ ਗਿਆਨ-ਇੰਦਰੇ, ੨. ਪੰਜ ਕਰਮ-ਇੰਦਰੇ,

੩. ਪੰਜ ਕਾਮ ਆਦਿਕ ਅਤੇ ੪. ਪੰਜ ਵਿਸ਼ੇ ਸ਼ਬਦ ਸਪਰਸ਼ ਆਦਿਕ, ੫. ਚਾਰੇ ਅੰਤਸ਼ਕਰਨ, ੬. ਤਿੰਨੇ ਗੁਣ, ੭. ਦੇਹ ਅਧਿਆਸ, ੮. ਪੰਜੇ ਸੂਖਮ ਤੱਤ ਅਤੇ ੯. ਪੰਜੇ ਸਥੂਲ ਤੱਤ)। ਇਹਨਾਂ ਨਵਾ = ਨੌਆਂ ਦੇ ਹੀ ਅਭਿਮਾਨ ਤੇ ਵਿਸ਼ੇ ਤਿਆਗ ਕੇ ਅਕਾਲ ਪੁਰਖ ਦੀ ਚੇਤਨ ਸਤਾ ਨੂੰ ਸਾਰਿਆਂ ਵਿਚ ਜਾਣੀਐ = ਜਾਣ ਲਈਦਾ ਹੈ **ਵਾ:** ਪੰਜੇ ਗਿਆਨ ਇੰਦਰਿਆਂ ਦੀ ਹੰਗਤਾ, ਤਿੰਨ ਗੁਣ ਅਤੇ ਇਕ ਦੇਹ ਅਭਿਮਾਨ। ਇਨ੍ਹਾਂ ਨੌਆਂ ਨੂੰ ਖੰਡ ਕੇ ਵਾਹਿਗੁਰੂ ਜੀ ਦੀ ਜੋਤ ਨੂੰ ਸਰੀਰ ਦੇ ਵਿਚਿ = ਅੰਦਰ ਜਾਣੀਐ = ਜਾਣੀਦਾ ਹੈ।

***ਪ੍ਰਸ਼ਨ :*** *ਹੇ ਗ਼ਰੀਬ ਨਿਵਾਜ਼ ਸਤਿਗੁਰੂ ਸਾਹਿਬ ਜੀ ! ਇਹ ਦੱਸੋ ਜਦੋਂ ਇਕ ਵਾਰੀ ਅਗਿਆਨ ਨਵਿਰਤ ਹੋ ਗਿਆ ਤਾਂ ਕੀ ਇਹ ਦੁਬਾਰਾ ਵੀ ਪੈਦਾ ਹੋ ਜਾਂਦਾ ਹੈ ?*

***ਉੱਤਰ :***

**ਨਾਲਿ ਚਲੈ ਸਭੁ ਕੋਇ ॥**

ਅਗਿਆਨ ਤਾਂ ਦੁਬਾਰਾ ਫੇਰ ਕੀ ਹੋਣਾ ਹੈ ਬਲਕਿ ਵਾਸ਼ਨਾ, ਆਸਾ, ਤ੍ਰਿਸ਼ਨਾ, ਰਾਗ, ਦ੍ਵੈਖ ਇਤਿਆਦਿਕ ਆਸੁਰੀ ਸੰਪਦਾ ਸਭ ਨਾਲ ਹੀ ਚਲੇ ਜਾਂਦੇ ਹਨ ਜਿਵੇਂ ਜੇਕਰ ਬ੍ਰਿਛ ਨੂੰ ਮੁੱਢ ਤੋਂ ਹੀ ਪੁੱਟ ਦੇਈਏ ਤਾਂ ਟਹਿਣੀਆਂ, ਪੱਤੇ ਆਦਿ ਸਾਰਿਆਂ ਦਾ ਆਪ ਹੀ ਨਾਸ਼ ਹੋ ਜਾਂਦਾ ਹੈ। ਇਸ ਤਰੀਕੇ ਨਾਲ ਅਗਿਆਨ ਦਾ ਮੂਲ ਕਾਰਨ ਅਵਿੱਦਿਆ ਹੈ। ਜਦੋਂ ਇਸ ਦਾ ਅਭਾਵ ਹੋ ਗਿਆ ਭਾਵ ਅਵਿੱਦਿਆ ਦਾ ਅਭਾਵ ਹੋ ਗਿਆ ਤਾਂ ਅਗਿਆਨ ਦਾ ਭੀ ਨਾਲ ਹੀ ਅਭਾਵ ਹੋ ਜਾਂਦਾ ਹੈ। ਜਗਤ ਦਾ ਮੂਲ ਅਗਿਆਨ ਹੈ। ਅਗਿਆਨ ਰੂਪ ਬ੍ਰਿਛ ਦੇ ਖ਼ਤਮ ਹੋ ਜਾਣ ਦੇ ਨਾਲ ਹੀ ਸੰਸਾਰ ਦੀ ਕਾਮਨਾ ਰੂਪ ਛਾਇਆ ਚਲੀ ਜਾਂਦੀ ਹੈ। ਰਾਮ ਜੀ ਦੇ ਜੀਵਨ ਵਿਚ ਵੀ ਐਸਾ ਵਚਨ ਆਇਆ ਹੈ। ਲੱਛਮਣ ਨੇ ਪੁੱਛਿਆ ਸੀ ਕਿ ਹੇ ਰਾਮ ਜੀ! ਅਵਿੱਦਿਆ ਫੇਰ ਨਾ ਪੈਦਾ ਹੋ ਜਾਵੇ ਤਾਂ ਸ੍ਰੀ ਰਾਮ ਚੰਦਰ ਜੀ ਨੇ ਕਿਹਾ :

**ਨਸ਼ਟ ਭਈ ਉਪਜੈ ਨਹੀਂ ਬਹੁਰ ਅਵਿਦਿਆ ਬੀਰ।**

ਹੇ ਮੇਰੇ ਵੀਰ! ਅਵਿੱਦਿਆ ਇਕ ਵਾਰੀ ਖ਼ਤਮ ਹੋ ਗਈ ਫਿਰ ਪੈਦਾ ਨਹੀਂ ਹੁੰਦੀ। ਇਸ ਤਰੀਕੇ ਨਾਲ ਗੁਰਬਾਣੀ ਵਿਚ ਵੀ ਬਚਨ ਆਇਆ ਹੈ ਕਿ ਬ੍ਰਿਛ ਨੂੰ ਜਦੋਂ ਜੜ੍ਹ ਤੋਂ ਕੱਟ ਦੇਈਏ, ਉਸ ਦੀਆਂ ਟਹਿਣੀਆਂ, ਪੱਤੇ ਆਦਿਕ ਆਪ ਹੀ ਨਾਸ਼ ਹੋ ਜਾਂਦੇ ਹਨ। ਜੈਸਾ ਕਿ :

**ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ ॥** *(ਅੰਗ ੩੦੬)*

**ਚੰਗਾ ਨਾਉ ਰਖਾਇ ਕੈ; ਜਸੁ ਕੀਰਤਿ ਜਗਿ ਲੇਇ ॥**

ਜੋ ਅਕਾਲ ਪੁਰਖ ਪਰਮਾਤਮਾ ਦੇ ਚੰਗਾ = ਸ੍ਰੇਸ਼ਟ ਨਾਉ = ਨਾਮ ਨੂੰ ਮਨ ਵਿਚ ਰਖਾਇ = ਟਿਕਾ ਕੈ = ਕਰਕੇ ਮਾਤ ਲੋਕ ਵਿਚ ਜਸੁ = ਵਡਿਆਈ ਪ੍ਰਾਪਤ ਕਰਦੇ ਹਨ। ਜੈਸਾ ਕਿ :

**ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥** *(ਗੋਂਡ ਮ: ੪, ਅੰਗ ੮੬੧)*

ਇਸ ਲੋਕ ਵਿਚ ਵੀ ਸੋਭਾ ਪ੍ਰਾਪਤ ਕਰਦੇ ਹਨ, ਪ੍ਰਲੋਕ ਵਿਚ ਵਡਿਆਈ ਪਾਉਂਦੇ ਹਨ; ਜੈਸਾ ਕਿ :

**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥** *(ਅੰਗ ੧੪੨੫)*

**ਵਾ:** ਉਨ੍ਹਾਂ ਤੱਤ ਬੇਤਿਆਂ ਦੀ ਸੰਗਤ ਕਰਨ ਵਾਲੇ ਇਸ ਜਗਿ = ਜਗਤ ਵਿਚ ਚੰਗਾ ਨਾਉ = ਨਾਮ ਭਾਵ ਗੁਰੂ ਜੀ ਦਾ ਸੇਵਕ, ਭਗਤ, ਸੰਤ, ਜੀਵਨ ਮੁਕਤ ਆਦਿਕ ਨਾਮ ਰਖਾ ਕੇ ਸਤਿਗੁਰਾਂ ਦੇ ਉਪਦੇਸ਼ ਨੂੰ ਗ੍ਰਹਿਣ ਕਰਕੇ ਅਪ੍ਰੋਖ ਗਿਆਨ ਰੂਪੀ ਜੱਸ ਤੇ ਪਰੋਖ ਗਿਆਨ ਰੂਪੀ ਕੀਰਤੀ ਪ੍ਰਾਪਤ ਕਰਦੇ ਹਨ ਭਾਵ ਪ੍ਰੋਖ ਕਹੀਏ, ਉਹਲੇ ਵਾਲਾ ਗਿਆਨ, ਅਪ੍ਰੋਖ ਕਹੀਏ ਪ੍ਰਤੱਖ ਗਿਆਨ, ਉਹਨਾਂ ਦੀ ਸੰਗਤ ਕਰਨ ਕਰਕੇ ਹੀ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਹੇ ਗੁਰੂ ਸਾਹਿਬ ਜੀ ! ਕੀ ਫਿਰ ਬ੍ਰਹਮ ਗਿਆਨੀ ਵਿਚ ਪੰਜੇ ਕਾਮ ਆਦਿਕ ਦੇ ਵਿਕਾਰ ਅਤੇ ਪੰਜੇ ਸ਼ਬਦ ਸਪਰਸ਼ ਆਦਿਕ ਵਿਸ਼ੇ ਰਹਿੰਦੇ ਹਨ ?*

***ਉੱਤਰ :***

**ਜੇ ਤਿਸੁ ਨਦਰਿ ਨ ਆਵਈ**

ਜੇ = ਜੇਕਰ ਤਿਸੁ = ਉਸ ਬ੍ਰਹਮ ਬੇਤੇ ਦੀ ਬਾਬਤ ਪੁੱਛਦੇ ਹੋ ਕਿ ਉਸ ਦੇ ਵਿਚ ਵਿਕਾਰ ਰਹਿੰਦੇ ਹਨ ਕਿ ਨਹੀਂ, ਤਾਂ ਉਸ ਦਾ ਉੱਤਰ ਇਹ ਹੈ ਕਿ (ਨਦਰਿ ਨ ਆਵਈ) ਇਹ ਵਿਸ਼ੇ ਉਸ ਦੀ ਨਿਗ੍ਹਾ ਵਿਚ ਨਹੀਂ ਆਉਂਦੇ ਭਾਵ ਮਿਟ ਜਾਂਦੇ ਹਨ; ਜੈਸਾ ਕਿ :

**ਪ੍ਰਭ ਕੀ ਸੇਵਾ ਜਨ ਕੀ ਸੋਭਾ ॥ ਕਾਮ ਕ੍ਰੋਧ ਮਿਟੇ ਤਿਸੁ ਲੋਭਾ ॥** *(ਅੰਗ ੧੩੩੮)*

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕੀ ਉਹਨਾਂ ਤੱਤ ਬੇਤਿਆਂ ਵਿਚ ਕਿਸੇ ਪ੍ਰਕਾਰ ਦੀ ਵਾਸ਼ਨਾ ਰਹਿੰਦੀ ਹੋਵੇਗੀ ?*

***ਉੱਤਰ :***

**ਤ ਵਾਤ ਨ ਪੁਛੈ ਕੇ ॥**

ਜੇ ਵਾਤ = ਵਾਸ਼ਨਾ ਬਾਬਤ ਪੁੱਛਦੇ ਹੋ ਤਾਂ ਕੋਈ ਵੀ ਵਾਸ਼ਨਾ, ਸ਼ਾਸਤ੍ਰ ਵਾਸ਼ਨਾ, ਕਰਮ ਵਾਸ਼ਨਾ, ਅਰਥ ਵਾਸ਼ਨਾ, ਅਨਸ਼ਟਾਨ ਵਾਸ਼ਨਾ, ਚਾਲੀਸੇ ਆਦਿ ਕੱਢਣ ਦੀ ਵਾਸ਼ਨਾ, ਕੋਈ ਭੀ ਨਹੀਂ ਰਹਿੰਦੀਆਂ, ਸਭ ਨਾਸ਼ ਹੋ ਜਾਂਦੀਆਂ ਹਨ।

**ਕੀਟਾ ਅੰਦਰਿ ਕੀਟੁ ਕਰਿ**

ਅਧਿਕਾਰੀ ਦੇ ਅੰਦਰ, ਮਲ, ਵਿਖੇਪ, ਆਵਰਨ, ਅਵਿੱਦਿਆ, ਪਾਪਾਂ ਅਤੇ ਵਿਸ਼ਿਆਂ ਆਦਿ ਦੀ ਕੀਟੁ = ਮੈਲੁ ਨੂੰ ਕੀਟਾ = ਕੱਟਣਾ ਕਰਦੇ ਹਨ ਭਾਵ ਨਵਿਰਤ ਕਰ ਦਿੰਦੇ ਹਨ।

**ਦੋਸੀ ਦੋਸੁ ਧਰੇ ॥**

ਦੋਸੀ ਜਿਹੜੇ ਵਿਸ਼ੇ ਹਨ ਇਨ੍ਹਾਂ ਵਿਚ ਦੋਸੁ ਧਰੇ = ਦਵੈਸ਼ ਦ੍ਰਿਸ਼ਟੀ ਧਾਰਦੇ ਹਨ ਅਤੇ ਦੱਸਦੇ ਹਨ ਕਿ ਜਿਨ੍ਹਾਂ ਨੇ ਇਸ ਦੀ ਸੰਗਤ ਕੀਤੀ ਹੈ।

ਜਿਸ ਜਿਸ ਨੇ ਵੀ ਵਿਸ਼ੇ ਭੋਗੇ ਹਨ, ਉਨ੍ਹਾਂ ਦੀ ਤ੍ਰਿਸ਼ਨਾ ਨਵਿਰਤ ਨਹੀਂ ਹੁੰਦੀ, ਬਲਕਿ ਬਣੀ ਰਹਿੰਦੀ ਹੈ। ਜਿਵੇਂ ਇੰਦਰਪੁਰੀ 'ਤੇ ਰਾਜ ਕਰਨ ਵਾਲੇ ਰਾਜੇ ਇੰਦਰ ਦੀ ਹਾਲਤ ਹੋਈ ਸੀ; ਜੈਸਾ ਕਿ :

**ਬਿਖੈ ਠਗਉਰੀ ਜਿਨਿ ਜਿਨਿ ਖਾਈ ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥** *(ਅੰਗ ੧੯੯)*

**ਗੋਤਮੁ ਤਪਾ ਅਹਿਲਿਆ ਇਸਤ੍ਰੀ, ਤਿਸੁ ਦੇਖਿ ਇੰਦ੍ਰੁ ਲੁਭਾਇਆ ॥**
**ਸਹਸ ਸਰੀਰ ਚਿਹਨ ਭਗ ਹੂਏ, ਤਾ ਮਨਿ ਪਛੋਤਾਇਆ ॥** *(ਅੰਗ ੧੩੪੪)*

ਇਸ ਤਰੀਕੇ ਨਾਲ ਬ੍ਰਹਮਾ ਨੂੰ ਆਪਣੀ ਸਪੁੱਤਰੀ ਤਿਲੋਤਮਾ (ਸਰੁਸਤੀ) 'ਤੇ ਕਾਮ ਵਾਸ਼ਨਾ ਦੁਆਰਾ ਬਦਨਾਮੀ ਖੱਟਣੀ ਪਈ। ਪੰਜ ਮੂੰਹ ਬਣੇ, ਵਿਸ਼ੇ ਦੀ ਵਾਸ਼ਨਾ ਨਾਸ਼ ਨਾ ਕਰ ਸਕਿਆ। ਜੈਸਾ ਕਿ :

**ਚਾਰੇ ਬੇਦ ਵਖਾਣਦਾ ਚਤੁਰਮੁਖੀ ਹੋਇ ਖਰਾ ਸਿਆਣਾ।**
**ਲੋਕਾਂ ਨੋ ਸਮਝਾਇਦਾ ਦੇਖਿ ਸੁਰਸਤੀ ਰੂਪ ਲੋਭਾਣਾ।** *(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੭)*

ਇਸ ਪ੍ਰਕਾਰ ਉਹ ਬ੍ਰਹਮ ਬੇਤੇ ਇਹਨਾਂ ਵਿਸ਼ਿਆਂ ਵਿਕਾਰਾਂ ਵਿਚ ਦੋਸ਼ ਅਰੋਪ ਕੇ ਆਪ ਅਸੰਗ ਰਹਿੰਦੇ ਹਨ **ਵਾ:** ਉਹ ਤੱਤ ਬੇਤੇ ਦੋਸ਼ੀ ਜੋ ਵਿਸ਼ਈ ਲੋਕ ਹਨ, ਉਨ੍ਹਾਂ ਵਿਚ ਦੋਸ਼ ਕੱਢਦੇ ਹਨ ਕਿ ਇਹੋ ਜਿਹਾ ਦੁਰਲਭ ਜਨਮ ਵਿਕਾਰਾਂ ਵਿਚ ਕਿਉਂ ਗਵਾ ਰਹੇ ਹਨ।

## ਨਾਨਕ ਨਿਰਗੁਣਿ ਗੁਣੁ ਕਰੇ

ਗੁਰੂ ਨਾਨਕ ਸਾਹਿਬ ਜੀ ਉਚਾਰਣ ਕਰਦੇ ਹਨ ਕਿ ਜੋ ਨਿਰਗੁਣ = ਤਿੰਨਾਂ ਗੁਣਾਂ ਅਤੀਤ ਬ੍ਰਹਮ ਹੈ; ਜੈਸਾ ਕਿ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥** *(ਅੰਗ ੨੮੩)*

ਉਸ ਦੇ ਗੁਣੁ = ਗਿਆਨ ਨੂੰ ਪ੍ਰਾਪਤ ਕਰੇ = ਕਰਦੇ ਹਨ **ਵਾ:** ਨਿਰਗੁਣਿ = ਜਿਹੜੇ ਗੁਣ ਗਿਆਨ ਤੋਂ ਨਿਰ = ਰਹਿਤ ਨਿਰਗੁਣੀ ਜੀਵ ਹਨ, ਉਹਨਾਂ ਨੂੰ ਗੁਣੁ = ਗਿਆਨ ਬਖ਼ਸ਼ਦੇ ਹਨ।

## ਗੁਣਵੰਤਿਆ ਗੁਣੁ ਦੇ ॥

ਜਿਹੜੇ ਤਤ ਤੂੰ ਪਦ ਦੇ ਲਖ ਅਰਥ ਨੂੰ ਸਮਝਣ ਵਾਲੇ ਗੁਣਵੰਤਿਆ = ਗਿਆਨਵਾਨ, ਗੁਣਵੰਤੇ ਪੁਰਸ਼ ਹਨ, ਉਨ੍ਹਾਂ ਨੂੰ ਜੀਵਨ ਮੁਕਤੀ ਦੇਣ ਦਾ ਗੁਣੁ = ਉਪਕਾਰ ਦਿੰਦੇ ਹਨ।

## ਤੇਹਾ ਕੋਇ ਨ ਸੁਝਈ

ਉਨ੍ਹਾਂ ਤੱਤ ਬੇਤਿਆਂ ਨੂੰ ਤੇਹਾ ਕੋਇ ਨ = ਐਸਾ ਕੋਈ ਭੀ ਸੰਸਾਰ ਵਿਚ ਨਹੀਂ ਸੁਝਈ = ਦਿੱਸਦਾ।

## ਜਿ ਤਿਸੁ ਗੁਣੁ ਕੋਇ ਕਰੇ ॥੭॥

ਜਿਹੜਾ ਉਨ੍ਹਾਂ ਸਤਿ ਪੁਰਸ਼ ਬ੍ਰਹਮ ਬੇਤਿਆਂ ਨੂੰ ਤਿਸੁ = ਤ੍ਰਿਸ਼ਨਾ ਗੁਣੁ = (ਤਿੰਨੇ ਗੁਣ) ਰਾਜਸੀ, ਤਾਮਸੀ, ਸਾਂਤਕੀ ਫੇਰ ਪੈਦਾ ਕਰ ਦੇਵੇ, ਉਸ ਬ੍ਰਹਮ ਗਿਆਨੀ ਸਿੱਖ ਦੇ ਸਾਰੇ ਔਗੁਣ ਗੁਰੂ ਕਿਰਪਾ ਦੁਆਰਾ ਮਿਟ ਜਾਂਦੇ ਹਨ ॥੭॥

ਉਪਰੋਕਤ ਸੱਤ ਪਉੜੀਆਂ ਵਿਚ ਪੂਰਨ ਬ੍ਰਹਮ ਵਿੱਦਿਆ ਦਾ ਸੂਖਮ ਰੂਪ ਵਿਚ ਕਥਨ ਕੀਤਾ ਹੈ।

**ਸੱਤਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਗੁਰੂ ਜੀ ਨੇ ਵੈਰਾਗ ਦਾ ਕਥਨ ਕੀਤਾ ਹੈ ਕਿ ਜੇ ਚਾਰੇ ਜੁੱਗਾਂ ਦੀ ਉਮਰ ਹੋ ਜਾਵੇ ਜਾਂ ਉਸ ਤੋਂ ਹੋਰ ਦਸ ਗੁਣਾ ਭਾਵ ੪੦ ਜੁੱਗਾਂ ਦੀ ਹੋ ਜਾਵੇ। ਨੌਂ ਖੰਡਾਂ ਵਿਚ ਪ੍ਰਸਿੱਧੀ ਹੋ ਜਾਵੇ। ਚੰਗਾ ਸ਼ੋਭਾ ਵਾਲਾ ਨਾਮ ਰਖਾ ਕੇ ਸਾਹਮਣੇ ਜਸ ਹੋਵੇ ਅਤੇ ਪਿੱਛੇ ਵਡਿਆਈ ਹੋਵੇ। ਫਿਰ ਭੀ ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਬਿਨਾਂ ਇਹੋ ਜਿਹੀ ਹਾਲਤ ਹੋ ਜਾਂਦੀ ਹੈ ਕਿ ਕੋਈ ਗੱਲ ਨਹੀਂ ਪੁੱਛਦਾ। ਕੀੜਿਆਂ ਵਿਚ ਕੀੜਾ ਸੱਪ ਬਣਾਇਆ ਜਾਂਦਾ ਹੈ। ਦੋਸ਼ੀ ਲੋਕ ਭੀ ਉਸ ਵਿਚ ਦੋਸ਼ ਧਰਦੇ ਹਨ। ਪਰਮਾਤਮਾ ਨਿਰਗੁਣਿਆਂ 'ਤੇ ਹੀ ਗੁਣ, ਉਪਕਾਰ ਕਰਦਾ ਹੈ। ਉਨ੍ਹਾਂ ਨੂੰ ਗਿਆਨ ਦਿੰਦਾ ਹੈ। ਐਸਾ ਕੋਈ ਵੀ ਦੁਨੀਆਂ ਵਿਚ ਦਿੱਸਦਾ ਨਹੀਂ ਜਿਹੜਾ ਵਾਹਿਗੁਰੂ 'ਤੇ ਉਪਕਾਰ ਕਰੇ। ਇਸ ਪ੍ਰਕਾਰ ਇਨ੍ਹਾਂ ਸੱਤਾਂ ਪਉੜੀਆਂ ਵਿਚ ਬ੍ਰਹਮ ਗਿਆਨ ਦਾ ਕਥਨ ਕੀਤਾ ਹੈ।

(ਇਸ ਪਉੜੀ ਵਿਚ ਕੁੱਲ ੧੧੭ ਅੱਖਰ ਹਨ)

# ਅੱਠਵੀਂ ਪਉੜੀ

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ! ਜਿਸ ਪ੍ਰਭੂ ਨੇ ਸਾਰਿਆਂ ਉੱਤੇ ਉਪਕਾਰ ਕਰ ਕੇ ਗੁਣ ਪ੍ਰਦਾਨ ਕੀਤੇ ਹਨ ਅਤੇ ਜਿਸ ਦੇ ਮੰਤ੍ਰ ਦੇ ਬਲ ਨਾਲ ਤੁਸੀਂ ਪੰਜ ਭੂਤਕ ਸਰੀਰ ਸਮੇਤ ਇਸ ਅਤਿ ਉੱਚੇ ਸੁਮੇਰ ਪਰਬਤ ਉਪਰ ਚੜ੍ਹ ਆਏ ਹੋ, ਉਸ ਦੇ ਨਾਮ ਨੂੰ ਸੁਣਨ ਦਾ ਮਹਾਤਮ ਅਤੇ ਗਿਆਨ ਦੇ ਸਾਧਨਾਂ ਵਿੱਚੋਂ ਸ੍ਰਵਨ, ਮੰਨਣ, ਨਿਧਿਆਸਣ ਤੇ ਤੱਤ ਤ੍ਵੰ ਪਦ ਦਾ ਸੰਸ਼ੋਧਨ ਕਰਕੇ ਸਮਝਾਉਣਾ ਕਰੋ।*

***ਉੱਤਰ :*** ਸਤਿਗੁਰੂ ਜੀ ਇਨ੍ਹਾਂ ਨਿਮਨ-ਲਿਖਤ ਚਾਰ ਪਉੜੀਆਂ ਵਿਚ ਗਿਆਨ ਦੇ ਸਾਧਨਾਂ ਵਿੱਚੋਂ ਪਹਿਲਾਂ ਸ੍ਰਵਨ ਸਾਧਨ ਅਤੇ ਸ੍ਰਵਣ ਦਾ ਮਹਾਤਮ ਕਥਨ ਕਰਦੇ ਹਨ :

## ਸੁਣਿਐ; ਸਿਧ ਪੀਰ ਸੁਰਿ ਨਾਥੁ ॥

ਹੇ ਸਿੱਧ ਪੁਰਸ਼ੋ! ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਆਪ ਸਿੱਧ ਲੋਕ ਜੋ ਰਿੱਧੀਆਂ, ਸਿੱਧੀਆਂ ਦੇ ਮਾਲਕ ਕਹਾਉਂਦੇ ਹੋ। ਪੀਰ = ਇਸਲਾਮ ਮੱਤ ਦੇ ਪੂਜਨੀਕ ਫ਼ਕੀਰ, ਸੁਰਿ = ਦੇਵਤੇ ਅਤੇ ਨਾਥ = ਜੋਗੀਆਂ ਦੇ ਸੁਆਮੀ ਆਦਿ ਉੱਚ ਪਦਵੀਆਂ ਨੂੰ ਪ੍ਰਾਪਤ ਹੋਏ ਹਨ **ਅਥਵਾ** ਸਿੱਧਾਂ, ਪੀਰਾਂ ਸੁਰਿ = ਦੇਵਤਿਆਂ ਅਤੇ ਨਾਥੁ = ਨਾਥਾਂ ਪਾਸੋਂ ਭੀ ਉਸ ਵਾਹਿਗੁਰੂ ਦੇ ਨਾਮ ਸ੍ਰਵਣ ਦੀ ਮਹਿਮਾ ਵੱਡੀ ਸੁਣਿਐ = ਸੁਣੀ ਜਾਂਦੀ ਹੈ **ਅਥਵਾ** ਸਿਧ ਪੀਰ = ਜੋ ਸਿੱਧਾਂ ਦਾ ਪੀਰ, ਗੋਰਖਨਾਥ ਹੈ ਅਤੇ ਸੁਰਿ ਨਾਥੁ = ਦੇਵਤਿਆਂ ਦਾ ਸੁਆਮੀ ਇੰਦਰ ਹੈ, ਇਹ ਸਭ ਨਾਮ ਸੁਣਿਐ = ਸ੍ਰਵਣ ਕਰਕੇ ਹੀ ਮਹਾਨ ਬਣੇ ਹਨ **ਅਥਵਾ** ਸਿਧ ਪੀਰ = ਜੋ ਸਿੱਧਾਂ ਦਾ ਪੀਰ ਗੋਰਖਨਾਥ ਹੈ ਅਤੇ ਸੁਰਿ ਨਾਥੁ = ਦੇਵਤਿਆਂ ਦਾ ਸੁਆਮੀ ਇੰਦਰ ਦੇਵਤਾ ਹੈ, ਉਨ੍ਹਾਂ ਪਾਸੋਂ ਭੀ ਨਾਮ ਦੀ ਮਹਿਮਾ ਸੁਣਿਐ = ਸੁਣੀ ਜਾਂਦੀ ਹੈ **ਅਥਵਾ** ਸੁਰਿ ਨਾਥੁ = ਦੇਵਤਿਆਂ ਦਾ ਸੁਆਮੀ ਜੋ ਇੰਦਰ ਹੈ ਅਤੇ ਇੰਦਰ ਦਾ ਜੋ ਪੀਰ = ਗੁਰੂ ਬ੍ਰਹਸਪਤਿ ਹੈ, ਉਹ ਭੀ ਸੁਣਿਐ = ਨਾਮ ਸ੍ਰਵਣ ਕਰਕੇ ਹੀ ਸਿਧ = ਪ੍ਰਸਿੱਧ ਹੋਇਆ ਹੈ ਭਾਵ ਦੇਵਤਿਆਂ ਦਾ ਗੁਰੂ ਕਹਾਇਆ ਹੈ **ਅਥਵਾ** ਸਿਧ = ਜੋ ਮੁਕਤ ਪੁਰਸ਼ ਹਨ, ਪੀਰ = ਜੋ ਮੁਸਲਮਾਨਾਂ ਦੇ ਗੁਰੂ ਹਨ, ਸੁਰਿ = ਜੋ ਦੈਵੀ ਸੰਪਦਾ ਵਾਲੇ ਹਨ ਅਤੇ ਨਾਥੁ = ਜੋ ਮਨ ਨੂੰ ਨੱਥਣ ਵਾਲੇ ਹਨ, ਇਹ ਸਾਰੇ ਪ੍ਰਭੂ ਨਾਮ ਦੇ ਸੁਣਿਐ = ਸ੍ਰਵਣ ਕਰਕੇ ਹੀ ਹਨ **ਵਾ:** ਇਹ ਸਾਰੇ ਪ੍ਰਭੂ ਨਾਮ ਨੂੰ ਸ੍ਰਵਣ ਕਰਦੇ ਹਨ **ਅਥਵਾ** ਸੁਣਿਐ = ਨਾਮ ਨੂੰ ਸੁਣਨ ਕਰਕੇ ਹੀ ਹਉਮੈ ਆਦਿ ਦੀ ਪੀਰ = ਪੀੜਾ ਜਾਂ ਜੰਮਣ ਮਰਣ ਦੀ ਪੀੜਾ ਸਿੱਧ ਹੁੰਦੀ ਹੈ ਭਾਵ ਜਿੱਤੀ ਜਾ ਸਕਦੀ ਹੈ ਅਤੇ ਸੁਰਿ = ਦੈਵੀ ਸੰਪਦਾ ਦੇ ਨਾਥੁ = ਮਾਲਕ ਬਣ ਜਾਈਦਾ ਹੈ **ਅਥਵਾ** ਨਾਮ ਨੂੰ ਸ੍ਰਵਣ ਕਰਨ ਵਾਲੇ ਸਿਧ = ਮੁਕਤ ਹੋ ਜਾਂਦੇ ਹਨ। ਪੀਰ = ਵੱਡੇ ਪੂਜਨੀਕ ਹੋ ਜਾਂਦੇ ਹਨ ਫਿਰ ਉਹ ਸੁਰਿ ਨਾਥੁ = ਵਿਸ਼ਨੂੰ ਭਾਵ ਪ੍ਰਭੂ ਦਾ ਰੂਪ ਹੋ ਜਾਂਦੇ ਹਨ **ਅਥਵਾ** ਹੇ ਸਿੱਧ ਪੁਰਸ਼ੋ! ਪ੍ਰਭੂ ਨਾਮ ਨੂੰ ਸੁਣਿਐ = ਸ੍ਰਵਣ ਕਰਕੇ ਹੀ ਪੀਰ = ਵੱਡੇ ਭਾਵ ਪਰਮੇਸ਼ਰ ਦੀ ਪ੍ਰਾਪਤੀ ਦਾ ਕਾਰਜ ਸਿੱਧ ਹੋ ਜਾਂਦਾ ਹੈ ਅਤੇ ਜੀਵ ਪ੍ਰਭੂ ਵਿਚ ਅਭੇਦ ਹੋ ਕੇ ਸੁਰਿ ਨਾਥੁ = ਦੇਵਤਿਆਂ ਦਾ ਭੀ ਸੁਆਮੀ ਬਣ ਜਾਂਦਾ ਹੈ **ਅਥਵਾ** ਸੁਰਿ = ਦੇਵਤਿਆਂ ਦਾ ਨਾਥੁ = ਮਾਲਕ ਪੀਰ = ਵੱਡਾ ਪੂਜਨੀਕ ਜੋ ਪਰਮੇਸ਼ਰ ਵਾਹਿਗੁਰੂ ਹੈ, ਉਸ ਦੀ ਸਿਧ = ਪ੍ਰਾਪਤੀ ਸੁਣਿਐ = ਨਾਮ ਨੂੰ ਸੁਣ ਕੇ ਹੀ ਹੁੰਦੀ ਹੈ **ਅਥਵਾ** ਸੁਰਿ ਨਾਥੁ = ਦੇਵਤਿਆਂ ਦੇ ਨਾਥੁ = ਸੁਆਮੀ ਇੰਦਰ ਨੇ ਆਪਣੇ ਗੁਰੂ ਬ੍ਰਹਸਪਤਿ ਦੀ ਇਕ ਸੌ ਇਕ ਸਾਲ ਸੇਵਾ ਕਰਕੇ ਉਸ ਪਾਸੋਂ ਪ੍ਰਭੂ ਨਾਮ ਦੀ ਮਹਿਮਾ ਸੁਣਿਐ = ਸੁਣੀ ਜਿਸ ਦਾ ਸਦਕਾ ਹੀ ਉਸ ਨੇ ਸਰੀਰ ਤੇ ਹਜ਼ਾਰਾਂ ਭਗਾਂ ਦੇ ਚਿੰਨ੍ਹਾਂ

ਦੀ ਪੀਰ = ਪੀੜਾ ਸਿਧ = ਜਿੱਤੀ ਭਾਵ ਹਜ਼ਾਰਾਂ ਭਗਾਂ ਦੇ ਦੁਖ ਤੋਂ ਹਜ਼ਾਰ ਨੇਤਰ ਪ੍ਰਾਪਤ ਕਰ ਕੇ ਪੀੜਾਂ ਦੇ ਦੁਖ ਤੋਂ ਸ਼ਾਂਤੀ ਪਾਉਣਾ ਕੀਤੀ **ਅਥਵਾ** ਪੀਰ = ਵੱਡੇ ਪਰਮੇਸ਼ਰ ਦੇ ਨਾਮ ਨੂੰ ਸੁਣਿਐ = ਸੁਣ ਕੇ ਉਸ ਦੀ ਸਿਧ = ਪ੍ਰਾਪਤੀ ਦੁਆਰਾ ਚੌਦਾਂ ਇੰਦਰੇ (ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ, ਚਾਰੇ ਅੰਤਹਕਰਣ) ਚੌਦਾਂ ਹੀ ਇਨ੍ਹਾਂ ਦੇ ਵਿਸ਼ੇ ਅਤੇ ਚੌਦਾਂ ਹੀ ਇਨ੍ਹਾਂ ਦੇ ਅਭਿਮਾਨੀ ਸੁਰਿ = ਦੇਵਤਿਆਂ ਤਾਈਂ ਨਾਥ = ਨੱਥ ਲਿਆ ਹੈ ਭਾਵ ਵਸ ਕਰ ਲਿਆ ਹੈ **ਅਥਵਾ** ਜੋ ਜਗਤ ਪ੍ਰਸਿੱਧ ਤੁਸੀਂ ਸਿਧ = ੮੪ ਸਿੱਧ ਜੋਗ ਪੰਥ ਦੇ ਆਚਾਰੀਆ ਅਤੇ ਗੋਰਖ ਪੰਥੀਆਂ ਦੇ ਮੰਨੇ ਪ੍ਰਮੰਨੇ ਸ਼ਰੋਮਣੀ ਜੋਗੀ ਹੋ। ਪੀਰ = ਮੁਸਲਮਾਨਾਂ ਦੇ ਜੋ ਪੂਜਨੀਕ ਗੁਰੂ ਹਨ, (ਪੀਰ ਸ਼ਬਦ ਫ਼ਾਰਸੀ ਦਾ ਹੈ ਜਿਸ ਦੇ ਅਰਥ ਹਨ : ਉਸਤਾਦ, ਵੱਡਾ, ਬਜ਼ੁਰਗ, ਮੁਰਸ਼ਿਦ, ਧਰਮ ਦਾ ਆਚਾਰੀਆ ਆਦਿ।) ਪੀਰ ਤੋਂ ਭਾਵ ਜੋ ਮੁਸਲਮਾਨਾਂ ਵਿਚ ਵੱਡੇ ਸਨਮਾਨ ਵਾਲੇ ਧਰਮ ਗੁਰੂ ਹਨ। ਸੁਰਿ = ਜੋ ਸਵਰਗ ਦੇ ਵਸਨੀਕ ਦੇਵਤੇ ਹਨ ਅਤੇ ਨਾਥੁ = ਜੋ ਸਿੱਧਾਂ ਵਿੱਚੋਂ ਮੁਖੀ ਸੁਆਮੀ ਕਰਕੇ ਨੌਂ ਨਾਥ ਮੰਨੇ ਗਏ ਹਨ, ਇਹ ਸਾਰੇ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਉੱਚ ਪਦਵੀਆਂ ਦੇ ਮਾਲਕ ਹੋਏ ਹਨ।

## ਚੌਰਾਸੀ ਸਿੱਧ :

**ਚੌਰਾਸੀ ਸਭਿ ਸਿੱਧ ਬਖਾਨੋ ॥੪੦॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੬੪)*

੧. ਸੂਰ ਸਿੱਧ, ੨. ਲੁਹਿਰੀਪਾ, ੩. ਭੰਗਰ, ੪. ਹਾਜੀ ਰਤਨ, ੫. ਖਿੰਥੜਾ, ੬. ਝੰਗਰ, ੭. ਕੇਵਲ ਕਰਨ, ੮. ਜਾਲਿਕਾ, ੯. ਸੰਗਰ, ੧੦. ਸਮਰੱਥ, ੧੧. ਨਿਰਤ, ੧੨. ਬਿਮਲਕਾ, ੧੩. ਲੰਗਰ, ੧੪. ਪੂਰਨ, ੧੫. ਨਾਸਿਕ, ੧੬. ਔਘੜ, ੧੭. ਉਗ੍ਰਮ, ੧੮. ਭਰਥਰਿ, ੧੯. ਈਸਰ, ੨੦. ਪਰਬਤ, ੨੧. ਧੂਰਮ, ੨੨. ਜੋਤਿ ਮਗਨ, ੨੩. ਸਿੱਧ ਸੈਨ, ੨੪. ਹਨੀਫਾ, ੨੫. ਰਾਇਐਨ, ੨੬. ਪਤਿਪ੍ਰਾਨ, ੨੭. ਕਨੀਫਾ, ੨੮. ਬਿਮਲ ਜੋਤਿ, ੨੯. ਸੀਤਲ ਜਲ, ੩੦. ਗਿਰਵਰ, ੩੧. ਚਤ੍ਰਬੈਨ, ੩੨. ਮੁਕਤੀਸਰ, ੩੩. ਗਿਰਧਰ, ੩੪. ਸੂਰਐਨ, ੩੫. ਗਿਰਬੋਧ, ੩੬. ਪਲਕ ਨਿੱਧਿ, ੩੭. ਸੰਭੂ, ੩੮. ਮਗਨਧਾਰ, ੩੯. ਗੌਨ ਗੁਆਲ, ੪੦. ਕਨਿਕਾ ਸਿੱਧ, ੪੧. ਕਾਲਿੰਦ੍ਰੂ, ੪੨. ਦਰਸਨ, ੪੩. ਚਲਨ ਜੋਤਿ, ੪੪. ਤੁਲਸਾਂ, ੪੫. ਗੋਵਰਧਨ, ੪੬. ਕੇਵਲ ਕਰਮੀ, ੪੭. ਕਲਾ ਬਿਲਾਸੀ, ੪੮. ਭੁਤਵੇ, ੪੯. ਕੇਸ਼ ਕਰਨ, ੫੦. ਕ੍ਰਮਨਾਸੀ, ੫੧. ਸੰਘਰ, ੫੨. ਕਿਸਨ ਕੁਆਰ, ੫੩. ਅਸਰਨਿਧਿ, ੫੪. ਪਲਕਾ, ੫੫. ਰਾਮ ਕੁਮਾਰ, ੫੬. ਰਾਮ ਸਿੱਧ, ੫੭. ਮੀਰ ਹੁਸੈਨੀ, ੫੮. ਆਪੰਰੂਪੀ, ੫੯. ਮੀਰ ਜੰਬੀਲ, ੬੦. ਕਲੇਸੰ ਧੁਪੀ, ੬੧. ਜੋਗ ਹਰੇ, ੬੨. ਖੁਲਾਸ, ੬੩. ਕਸਧੂਪੀ, ੬੪. ਕੇਵਲ ਕਰਮੀ, ੬੫. ਮੂਲ ਮੰਤ੍ਰੀ, ੬੬. ਕਿਦਾਰ, ੬੭. ਨਾਸਿਕਾ, ੬੮. ਸਿਲਸਿਲਾ, ੬੯. ਤੁਰ ਤੁਰੰਗੀ, ੭੦. ਕੇਲੰਕਲ, ੭੧. ਕ੍ਰਨਜੋਗ, ੭੨. ਬਚਿਤ੍ਰਾ, ੭੩. ਈਸ਼ਰ ਪ੍ਰੰਗੀ, ੭੪. ਯੋਗਪਵਿਤ੍ਰਾ, ੭੫. ਸੰਭਾਲਿਕਾ, ੭੬. ਬਿਹੰਗਮ, ੭੭. ਬ੍ਰਹਮ ਜੋਗੀ, ੭੮. ਬ੍ਰਹਮ ਭੋਗੀ, ੭੯. ਸਰਸੁਤੀ, ੮੦. ਬਿਸਨਪਤੀ, ੮੧. ਗੰਧਾਰੀ, ੮੨. ਵਾਸੀ ਗੁਫਾ, ੮੩. ਬ੍ਰਹਮਬ੍ਰਤਧਾਰੀ, ੮੪. ਮੁਗਲਯੋਗ।

**ਮੁਗਲ ਜੋਗ ਚੌਰਾਸੀ ਗਿਨਿਯੇ।**
**ਸਰਬ ਨਾਮ ਸਿੱਧਨ ਕੇ ਜਨਿਯੇ ॥੪੮॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੬੪)*

## ਨੌਂ ਨਾਥਾਂ ਦੇ ਨਾਮ :

ਕਵੀ ਭਾਈ ਸੰਤੋਖ ਸਿੰਘ ਜੀ ਨੇ *ਸ੍ਰੀ ਗੁਰ ਨਾਨਕ ਪ੍ਰਕਾਸ਼* ਦੇ ਪੂਰਬਾਰਧ ਅਧਿਆਇ ੬੪ ਵਿਚ ਇਸ ਪ੍ਰਕਾਰ ਕਥਨ ਕੀਤਾ ਹੈ :

**ਪ੍ਰਾਣ ਨਾਥ, ਇਕ ਗੋਪੀਚੰਦ। ਸੁਰਤਿਨਾਥ ਜਿਨ ਨਹਿੰ ਜਮ ਫੰਧ ॥੩੮॥**

੧. ਪ੍ਰਾਨ ਨਾਥ, ੨. ਗੋਪੀ ਨਾਥ, ੩. ਸੂਰਤ ਨਾਥ, ੪. ਗੋਰਖ ਨਾਥ, ੫. ਮਛੰਦਰ ਨਾਥ, ੬. ਮੰਗਲ ਨਾਥ, ੭. ਚਰਪਟ ਨਾਥ, ੮. ਚੰਬਾ ਨਾਥ, ੯. ਘੁੱਘੂ ਨਾਥ।

**ਚਰਪਟ ਚੰਬਾਨਾਥ ਹੈ ਘੁਘੂ ਨਾਥ ਸੁਜਾਨ ॥੩੯॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੬੪)*

## ਨੌਂ ਨਾਥ ਇਹ ਭੀ ਮੰਨੇ ਹਨ :

੧. ਆਦਿ ਨਾਥ = ਸ਼ਿਵ ਜੀ ਦਾ ਅਵਤਾਰ, ੨. ਮਛੰਦਰ ਨਾਥ = ਮੱਛੀ ਦੇ ਪੇਟੋਂ, ੩. ਉਦੇ ਨਾਥ = ਪਾਰਬਤੀ ਦਾ ਅਵਤਾਰ (ਆਈ ਪੰਥੀ), ੪. ਸੰਤੋਖ ਨਾਥ = ਵਿਸ਼ਨੂੰ ਦਾ ਅਵਤਾਰ, ੫. ਕੰਥੜ ਨਾਥ = ਗਣੇਸ਼ ਦਾ ਅਵਤਾਰ, ੬. ਸਤਿ ਨਾਥ = ਬ੍ਰਹਮਾ ਦਾ ਅਵਤਾਰ, ੭. ਅਚੰਭ ਨਾਥ = ਚੰਬੇ ਦਾ ਰਾਜਾ ਅਤੇ ਪਰਬਤ ਦਾ ਅਵਤਾਰ, ੮. ਚੌਰੰਜੀ ਨਾਥ = ਪੂਰਨ ਭਗਤ ਸਲਵਾਹਨ ਦਾ ਪੁੱਤਰ, ੯. ਗੋਰਖ ਨਾਥ = ਮਹਾਂਦੇਵ ਦਾ ਅਵਤਾਰ।

**ਸਾਖੀ—ਮਛੰਦਰ ਨਾਥ ਦੀ :** ਇਕ ਵਾਰੀ ਸ਼ਿਵ ਜੀ ਕਰੌਂਚਦੀਪ ਵਿਚ ਸਾਗਰ ਦੇ ਕੰਢੇ ਬੈਠੇ ਹੋਏ ਪਾਰਬਤੀ ਨੂੰ ਅਮਰ ਕਥਾ ਸੁਣਾ ਰਹੇ ਸਨ ਤਾਂ ਉਸ ਨੂੰ ਆਲਸ ਆ ਗਈ ਅਤੇ ਉਹ ਸੌਂ ਗਈ। ਜਦੋਂ ਸੁੱਤੀ ਉੱਠੀ ਤਾਂ ਉਸ ਨੇ ਦੇਖਿਆ ਕਿ ਇਕ ਮੱਛੀ ਸਮੁੰਦਰ ਦੇ ਕਿਨਾਰੇ ਅਚੱਲ ਅਵਸਥਾ ਵਿਚ ਖੜੀ ਹੈ। ਪਾਰਬਤੀ ਨੇ ਸ਼ਿਵ ਜੀ ਨੂੰ ਪੁੱਛਿਆ ਕਿ ਹੇ ਭੋਲੇ ਨਾਥ! ਮੱਛੀ ਦਾ ਸੁਭਾਅ ਤਾਂ ਚੰਚਲ ਹੁੰਦਾ ਹੈ ਪਰੰਤੂ ਇਹ ਮੱਛੀ ਇਸ ਤਰ੍ਹਾਂ ਅਚੱਲ ਕਿਉਂ ਖੜੀ ਹੈ ? ਤਾਂ ਸ਼ਿਵ ਜੀ ਨੇ ਦੱਸਿਆ ਕਿ ਪਾਰਬਤੀ ਅਮਰ ਕਥਾ ਸੁਣਦੀ ਹੋਈ ਤੂੰ ਤਾਂ ਸੌਂ ਗਈ ਸੀ, ਪਰੰਤੂ ਇਸ ਮੱਛੀ ਨੇ ਅਮਰ ਕਥਾ ਸੁਣ ਲਈ ਹੈ, ਇਸ ਲਈ ਇਹ ਅਚੱਲ ਖੜੀ ਹੈ। ਪਾਰਬਤੀ ਨੇ ਪੁੱਛਿਆ ਕਿ ਇਸ ਮੱਛੀ ਨੂੰ ਕੀ ਫਲ ਮਿਲੇਗਾ ? ਸ਼ਿਵ ਜੀ ਨੇ ਕਿਹਾ ਕਿ ਇਸ ਦੇ ਪੇਟ ਤੋਂ ਅਚੱਲ ਬਿਰਤੀ ਵਾਲਾ ਸਿੱਧ ਪੁਰਸ਼ ਪੈਦਾ ਹੋਵੇਗਾ। ਸਮਾਂ ਪਾ ਕੇ ਮੋਹਣੀ ਅਵਤਾਰ ਵੇਲੇ ਜਦੋਂ ਸ਼ਿਵ ਜੀ ਦਾ ਚਿੱਤ ਅਨਿਸਥਿਰ ਹੋ ਗਿਆ ਤੇ ਉਸ ਦਾ ਧਾਤੂ ਸਮੁੰਦਰ ਵਿਚ ਡਿੱਗ ਪਿਆ ਜਿਸ ਨੂੰ ਇਸ ਮੱਛੀ ਨੇ ਨਿਗਲ ਲਿਆ ਸੀ। ਫਿਰ ਉਸ ਮੱਛੀ ਦੇ ਪੇਟ ਤੋਂ ਗੋਰਖ ਨਾਥ ਦਾ ਗੁਰੂ ਮਛੰਦਰ ਨਾਥ ਪੈਦਾ ਹੋਇਆ ਸੀ। ਇਸ ਲਈ ਪਰਮਾਤਮਾ ਦੇ ਨਾਮ ਸ੍ਰਵਣ ਦੀ ਮਹਿਮਾ ਬਹੁਤ ਵੱਡੀ ਹੈ।

# ਸੁਣਿਐ; ਧਰਤਿ ਧਵਲ ਆਕਾਸ ॥

ਪਰਮਾਤਮਾ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਧਰਤਿ = ਧਰਤੀ ਧਵਲ = ਧਉਲਾ ਬਲਦ (ਪਾਤਾਲ) ਅਤੇ ਆਕਾਸ਼ ਆਦਿ ਭਿੰਨ ਭਿੰਨ ਕਰਕੇ ਜਾਣੀਦੇ ਹਨ, ਭਾਵ ਤਿੰਨਾਂ ਲੋਕਾਂ ਦਾ ਗਿਆਨ ਹੁੰਦਾ ਹੈ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਾਰਨ ਹੀ ਧਵਲ = ਧਰਮ ਰੂਪੀ ਬਲਦ ਵਿਚ ਇਤਨੀ ਸ਼ਕਤੀ ਹੈ ਕਿ ਉਹ ਧਰਤਿ = ਧਰਤੀ ਨੂੰ ਆਕਾਸ = ਗਗਨ ਵਿਚ ਚੁੱਕੀ ਖੜਾ ਹੈ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਬੁੱਧੀ ਰੂਪੀ ਧਰਤੀ ਤੇ ਹਿਰਦਾ ਰੂਪੀ ਆਕਾਸ਼ ਧਵਲ = ਉੱਜਲੇ ਹੋ ਜਾਂਦੇ ਹਨ ਭਾਵ ਪਵਿੱਤਰ ਹੋ ਜਾਂਦੇ ਹਨ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਧਰਤਿ = ਧਰਤੀ ਤੋਂ ਧੀਰਜ, ਖਿਮਾ, ਧਰਮ ਰੂਪੀ ਧਵਲ = ਬੈਲ ਤੋਂ ਨਿਮਰਤਾ, ਆਕਾਸ ਤੋਂ ਅਸੰਗਤਾ ਆਦਿ ਸ਼ੁਭ ਗੁਣ ਪ੍ਰਾਪਤ ਹੁੰਦੇ ਹਨ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਧਰਤਿ = ਪ੍ਰਿਥਵੀ ਧਵਲ = ਧਰਮ ਰੂਪੀ ਬਲਦ ਅਤੇ ਆਕਾਸ = ਗਗਨ ਆਦਿ ਦੇ ਅਭਿਮਾਨੀ ਦੇਵਤੇ ਪ੍ਰਭੁਤਾ ਨੂੰ ਪ੍ਰਾਪਤ ਹੋਏ ਹਨ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਧਰਤਿ = ਧਰਤੀ ਨਿਰਾਧਾਰ ਖੜੀ ਹੈ। ਧਵਲ = ਧਰਮ ਰੂਪੀ ਧਉਲ (ਬਲਦ) ਧਰਤੀ ਦਾ ਭਾਰ ਚੁੱਕੀ ਖੜਾ ਹੈ ਅਤੇ ਆਕਾਸ = ਸਵਰਗ ਲੋਕ ਤੇ ਬ੍ਰਹਮ ਲੋਕ ਆਦਿ ਆਕਾਸ਼ ਵਿਚ ਨਿਰਆਸਰੇ ਖੜੇ ਹਨ। ਇਸ ਪ੍ਰਕਾਰ ਨਾਮ ਸੁਣਨ ਦੀ ਮਹਿਮਾ ਬਹੁਤ ਵੱਡੀ ਹੈ। ਜੈਸਾ ਕਿ :

**ਨਾਮ ਕੇ ਧਾਰੇ ਆਗਾਸ ਪਾਤਾਲ ॥ ਨਾਮ ਕੇ ਧਾਰੇ ਸਗਲ ਆਕਾਰ ॥**
**ਨਾਮ ਕੇ ਧਾਰੇ ਪੁਰੀਆ ਸਭ ਭਵਨ ॥ ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥** *(ਅੰਗ ੨੮੪)*

**ਅਥਵਾ** ਪ੍ਰਭੂ ਦਾ ਨਾਮ ਸੁਣਨ ਕਰਕੇ ਹੀ ਦੇਹ ਰੂਪੀ ਧਰਤਿ = ਧਰਤੀ ਧਵਲ = ਉੱਜਲੀ (ਪਵਿੱਤਰ) ਹੁੰਦੀ ਹੈ ਅਤੇ ਹਿਰਦੇ ਰੂਪੀ ਆਕਾਸ਼ ਵਿੱਚੋਂ ਨਾਮ ਦਾ ਸ੍ਰਵਣ ਹੁੰਦਾ ਹੈ **ਅਥਵਾ** ਪ੍ਰਭੂ ਦੇ ਨਾਮ ਦਾ ਸੁਣਿਐ = ਸ੍ਰਵਨ ਕਰਨ ਵਾਲੇ ਬ੍ਰਹਮ ਬੇਤਿਆਂ ਦਾ ਧਰਤਿ = ਧਰਤੀ ਅਤੇ ਆਕਾਸ਼ ਵਿਚ ਧਵਲ = ਉੱਜਲਾ ਜਸ ਹੁੰਦਾ ਹੈ **ਅਥਵਾ** ਜੋ ਧਵਲ = ਧਰਮੀ ਪੁਰਸ਼ ਹਨ, ਉਨ੍ਹਾਂ ਨੂੰ ਧਰਤਿ = ਧਰਤੀ ਅਤੇ ਆਕਾਸ਼ ਵਿੱਚੋਂ ਪ੍ਰਭੂ ਦਾ ਨਾਮ ਹੀ ਸੁਣਿਐ = ਸੁਣਦਾ ਹੈ। ਜੈਸਾ ਕਿ :

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥** *(ਅੰਗ ੫੪੦)*

**ਸਾਖੀ—ਸ੍ਰਵਣ ਮਹਾਤਮ ਦੀ :** ਜਦੋਂ ਇਕ ਵਾਰੀ ਵਿਸ਼ਿਸ਼ਟ ਜੀ ਅਤੇ ਵਿਸ਼ਵਾਮਿੱਤਰ ਜੀ ਨੇ ਆਪਸ ਵਿਚ ਸੰਬਾਦ ਕੀਤਾ, ਉਸ ਸਮੇਂ ਵਿਸ਼ਵਾਮਿੱਤਰ ਜੀ ਨੇ ਆਪਣਾ ੫੮੦੦੦ ਸਾਲ ਦੇ ਤਪ ਦਾ ਫਲ ਵਿਸ਼ਿਸ਼ਟ ਜੀ ਨੂੰ ਭੇਟ ਕੀਤਾ ਅਤੇ ਵਿਸ਼ਿਸ਼ਟ ਜੀ ਨੇ ਆਪਣਾ ਚਾਰ ਘੜੀਆਂ ਸਤਿਸੰਗ ਵਿਚ ਬੈਠ ਕੇ ਨਾਮ ਮਹਿਮਾ ਸੁਣਨ ਦਾ ਫਲ ਵਿਸ਼ਵਾਮਿੱਤਰ ਜੀ ਨੂੰ ਭੇਟ ਕੀਤਾ। ਵਿਸ਼ਵਾਮਿੱਤਰ ਜੀ ਨੇ ਸ਼ੰਕਾ ਕੀਤਾ ਕਿ ਮੇਰੇ ਤਪ ਦਾ ਫਲ ਵਿਸ਼ਿਸ਼ਟ ਜੀ ਦੇ ਚਾਰ ਘੜੀਆਂ ਦੇ ਸਤਿਸੰਗ ਦੇ ਫਲ ਦੇ ਮਹਾਤਮ ਤੋਂ ਜ਼ਿਆਦਾ ਹੈ। ਇਸ ਗੱਲ ਦੇ ਨਿਪਟਾਰੇ ਲਈ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਕੋਲ ਗਏ ਪਰੰਤੂ ਉਨ੍ਹਾਂ ਤਿੰਨਾਂ ਨੇ ਹੀ ਟਾਲ ਦਿੱਤਾ। ਫਿਰ ਸ਼ੇਸ਼ਨਾਗ ਜੀ ਕੋਲ ਚਲੇ ਗਏ। ਸ਼ੇਸ਼ਨਾਗ ਜੀ ਨੇ ਕਿਹਾ ਕਿ ਮੈਂ ਤੁਹਾਡਾ ਨਿਰਣਾ ਤਦ ਹੀ ਕਰ ਸਕਾਂਗਾ ਜੇਕਰ ਤੁਸੀਂ ਪਹਿਲਾਂ ਆਪਣੀ ਭਗਤੀ ਦੇ ਫਲ ਨਾਲ ਮੇਰੇ ਸਿਰ ਉਪਰੋਂ ਧਰਤੀ ਦਾ ਭਾਰ ਹਟਾਵੋ। ਵਿਸ਼ਵਾਮਿੱਤਰ ਜੀ ਨੇ ਧਰਤੀ ਨੂੰ ਖੜੀ ਕਰਨ ਲਈ ਆਪਣੇ ੫੮੦੦੦ ਸਾਲ ਦੇ ਤਪ ਦੇ ਫਲ ਦਾ ਸੰਕਲਪ ਕੀਤਾ ਪਰੰਤੂ ਧਰਤੀ ਖੜੀ ਨਾ ਹੋਈ। ਫਿਰ ਸ਼ੇਸ਼ਨਾਗ ਦੇ ਕਹਿਣ 'ਤੇ ਵਿਸ਼ਿਸ਼ਟ ਜੀ ਨੇ ਆਪਣਾ ਚਾਰ ਘੜੀਆਂ ਸਤਿਸੰਗ ਵਿਚ ਬੈਠ ਕੇ ਨਾਮ ਸੁਣਨ ਦਾ ਫਲ ਅਰਪਣ ਕੀਤਾ। ਧਰਤੀ ਉਸੇ ਵੇਲੇ ਖੜੀ ਹੋ ਗਈ। ਇਹ ਵੇਖ ਕੇ ਵਿਸ਼ਵਾਮਿੱਤਰ ਜੀ ਸਮਝ ਗਏ ਕਿ ਮੇਰੇ ੫੮੦੦੦ ਸਾਲ ਦੇ ਤਪ ਦੇ ਫਲ ਨਾਲੋਂ ਸਤਿਸੰਗ ਵਿਚ ਬੈਠ ਕੇ ਚਾਰ ਘੜੀਆਂ ਨਾਮ ਸ੍ਰਵਣ ਕਰਨ ਦਾ ਫਲ ਜ਼ਿਆਦਾ ਹੈ; ਜੈਸਾ ਕਿ :

**ਦੋਹਰਾ : ਵਰਖ ਸਹੰਸ੍ਰ ਤਪ ਕਰੇ ਕਰ ਯਗ ਪੁੰਨ ਦਾਨ।**
**ਸੰਤ ਸੰਗ ਹਰਿ ਜਸ ਸੁਣਨ ਕੀ ਮਹਿਮਾ ਅਧਿਕ ਪਛਾਨ।** *(ਅੰਬਾਲਵੀ ਦੋਹਾਵਲੀ)*

# ਸੁਣਿਐ; ਦੀਪ ਲੋਅ ਪਾਤਾਲ ॥

ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਹੀ ਦੀਪ = ਸੱਤਾਂ ਦੀਪਾਂ, ਲੋਅ = ਚੌਦਾਂ ਲੋਕਾਂ ਅਤੇ ਪਾਤਾਲ = ਸੱਤਾਂ ਪਾਤਾਲਾਂ ਦਾ ਗਿਆਨ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ। ਇਹ ਧਰਤੀ ਦੇ ਉੱਤੇ ਸੱਤ ਵੱਡੇ ਵੱਡੇ ਭਾਗ ਹਨ ਜੋ ਸਮੁੰਦਰਾਂ ਵਿਚ ਘਿਰੇ ਹੋਏ ਪੁਰਾਣਾਂ ਵਿਚ ਵਰਣਨ ਕੀਤੇ ਗਏ ਹਨ।

## ਸੱਤ ਦੀਪ (ਸ਼ਾਸਤਰਾਂ ਅਨੁਸਾਰ) :

**ਦੋਹਰਾ : ਜੰਬੂ ਪਲਖ ਸਾਲਮਲਿ ਕੁਸ ਪੁਸਕਰ ਸਾਕ ਕ੍ਰੌਚ।**
**ਸਪਤਦੀਪ ਕੇ ਨਾਮ ਸਭ ਮਹੀ ਮੰਡਲ ਗਤਿ ਗੌਚ।** *(ਛੱਤੀਸ ਗਿਆਨ)*

੧. ਜੰਬੂ, ੨. ਪਲਖ, ੩. ਸਾਲਮਲਿ (ਸ੍ਵੇਤਦੀਪ), ੪. ਕੁਸ, ੫. ਪੁਸਕਰ, ੬. ਸਾਕ, ੭. ਕ੍ਰੌਚ।

## ਸੱਤ ਦੀਪ (ਭੂਗੋਲ ਅਨੁਸਾਰ) :

**ਅਫਰਿਕ ਯੂਰਪ ਏਸੀਆ ਉੱਤਰ ਦਖਣ ਅਮਰੀਕਾ।**
**ਜੁਗ ਧ੍ਰੁਵ ਆਸਟ੍ਰੇਲੀਆ ਸਪਤ ਭੂਗੋਲ ਕੇ ਦੀਪਾ।** *(ਛੱਤੀਸ ਗਿਆਨ)*

੧. ਅਫਰੀਕਾ, ੨. ਯੂਰਪ, ੩. ਏਸ਼ੀਆ, ੪. ਉੱਤਰੀ ਅਮਰੀਕਾ, ੫. ਦੱਖਣੀ ਅਮਰੀਕਾ, ੬. ਉੱਤਰੀ ਤੇ ਦੱਖਣੀ ਧ੍ਰੁਵ, ੭. ਆਸਟ੍ਰੇਲੀਆ।

## ਸੱਤ ਪਾਤਾਲ :

ਪੁਰਾਣਾਂ ਅਨੁਸਾਰ ਸੱਤ ਪਾਤਾਲ ਇਹ ਮੰਨੇ ਗਏ ਹਨ :

**ਦੋਹਰਾ : ਅਤਲਾ ਵਿਤਲ ਔ ਸੁਤਲ ਚਉਥ ਰਸਾਤਲ ਜਾਨ।**
**ਪਾਤਾਲ ਮਹਾਤਲ ਤਲਾਤਲ ਸਾਤ ਪਾਤਾਲ ਪਛਾਨ।** *(ਛੱਤੀਸ ਗਿਆਨ)*

੧. ਅਤਲ, ੨. ਵਿਤਲ, ੩. ਸੁਤਲ, ੪. ਰਸਾਤਲ, ੫. ਪਾਤਾਲ, ੬. ਮਹਾਤਲ, ੭. ਤਲਾਤਲ।

## ਸੱਤ ਆਕਾਸ਼ :

੧. ਭੂਰ, ੨. ਭਵਰ, ੩. ਜਨ, ੪. ਮੇਹਰ, ੫. ਤਪ, ੬. ਸਤ, ੭. ਸੂਰ; ਜੈਸਾ ਕਿ :

**ਸਾਤੋ ਅਕਾਸ ਸਾਤੋ ਪਤਾਰ॥ ਬਿਥਰਿਓ ਅਦ੍ਰਿਸਟ ਜਿਹ ਕਰਮ ਜਾਰਿ॥**
*(ਸ੍ਰੀ ਦਸਮ ਗ੍ਰੰਥ, ਪੰਨਾ ੩੮)*

## ਚੌਦਾਂ ਲੋਕ :

ਉਪਰੋਕਤ ਸੱਤ ਆਕਾਸ਼ਾਂ ਅਤੇ ਸੱਤ ਪਾਤਾਲਾਂ ਨੂੰ ਚੌਦਾਂ ਲੋਕ ਕਹਿੰਦੇ ਹਨ।

ਪ੍ਰਭੂ ਦੇ ਨਾਮ ਨੂੰ ਸੁਣਿਐ = ਸ੍ਰਵਣ ਕਰਕੇ ਹੀ ਦੀਪ = ਸੱਤ ਦੀਪਾਂ, ਲੋਅ = ਚੌਦਾਂ ਲੋਕਾਂ ਅਤੇ ਪਾਤਾਲ = ਸੱਤ ਪਾਤਾਲਾਂ ਦੇ ਅਭਿਮਾਨੀ ਦੇਵਤੇ ਅਧਿਕਤਾ ਨੂੰ ਪ੍ਰਾਪਤ ਹੋਏ ਹਨ **ਅਥਵਾ** ਦੀਪ = ਸੱਤ ਦੀਪਾਂ ਦੇ ਲੋਅ = ਚੌਦਾਂ ਲੋਕਾਂ ਦੇ ਅਤੇ ਪਾਤਾਲ = ਸੱਤ ਪਾਤਾਲਾਂ ਦੇ ਜੀਵ ਉਸ ਪਰਮਾਤਮਾ ਦੇ ਨਾਮ ਨੂੰ ਸੁਣਿਐ = ਸ੍ਰਵਣ ਕਰਨ ਦੀ ਮਹਿਮਾ ਕਥਨ ਕਰਦੇ ਹਨ; ਜੈਸਾ ਕਿ :

**ਗੁਣ ਗਾਵੈ ਬਲਿ ਰਾਉ ਸਪਤ ਪਾਤਾਲਿ ਬਸੰਤੌ॥** *(ਅੰਗ ੧੩੯੦)*

**ਅਥਵਾ** ਜਿਹੜਾ ਮਨੁੱਖੀ ਮਨ ਦੀਪ = ਦੀਪਕ ਦੀ ਲਾਟ ਦੀ ਤਰ੍ਹਾਂ ਚੰਚਲ ਹੈ, ਉਹ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਇਸਥਿਤ ਹੋ ਕੇ ਆਤਮਿਕ ਪਾਤਾਲ (ਪਾ + ਤਾਲ) ਤਾਲ = ਸਰੂਪ ਨੂੰ ਪਾ = ਪਾ ਲੈਂਦਾ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਦੀਪ = ਗਿਆਨ ਰੂਪੀ ਦੀਪਕ ਦਾ ਲੋਅ = ਪ੍ਰਕਾਸ਼ (ਉਜਿਆਰਾ) ਹਿਰਦੇ ਵਿਚ ਹੋ ਜਾਂਦਾ ਹੈ ਅਤੇ ਪਾਤਾਲ = ਉਸ ਪ੍ਰਭੂ ਦੇ ਤਾਲ = ਸਰੂਪ ਨੂੰ ਪਾ = ਪਾ ਲਈਦਾ ਹੈ **ਅਥਵਾ** ਜਿਹੜੇ ਬ੍ਰਹਮ ਬੇਤਿਆਂ ਦੇ ਹਿਰਦੇ ਪਾਤਾਲ ਵਾਂਗ ਨਿਮਰਤਾ ਦੇ ਸਹਿਤ ਹਨ, ਉਨ੍ਹਾਂ ਦੇ ਅੰਦਰ ਪ੍ਰਭੂ ਦੇ ਨਾਮ ਨੂੰ ਸੁਣਿਐ = ਸ੍ਰਵਣ ਕਰਕੇ ਦੀਪ = ਜੋ ਸਭ ਦਾ ਪ੍ਰਕਾਸ਼ਕ ਹੈ, ਉਸ ਦੇ ਲੋਅ = ਪ੍ਰਕਾਸ਼ ਦਾ ਉਜਿਆਲਾ ਹੋ ਜਾਂਦਾ ਹੈ **ਅਥਵਾ** ਹਿਰਦੇ ਰੂਪੀ ਜਾਂ ਦਸਮ ਦੁਆਰ ਰੂਪੀ (ਪਾ + ਤਾਲ) ਤਾਲ ਦੇ ਵਿਚ ਗਿਆਨ ਰੂਪੀ, ਦੀਪ = ਦੀਵੇ ਦਾ ਲੋਅ = ਪ੍ਰਕਾਸ਼ ਪਾ = ਪ੍ਰਾਪਤ ਹੋ ਜਾਂਦਾ ਹੈ **ਅਥਵਾ** ਸਤਿਸੰਗ ਰੂਪੀ ਤਾਲ ਵਿੱਚੋਂ ਵਿਵੇਕ ਰੂਪੀ ਦੀਵੇ ਦੀ ਲੋਅ ਪ੍ਰਕਾਸ਼ਤਾਈ ਪਾ = ਪ੍ਰਾਪਤ ਹੋ ਜਾਂਦੀ ਹੈ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸ੍ਰਵਣ ਕਰਕੇ ਦੀਪ = ਦੀਪਾਂ, ਲੋਅ = ਲੋਕਾਂ ਅਤੇ ਪਾਤਾਲ = ਪਾਤਾਲਾਂ ਦਾ ਗਿਆਨ ਪ੍ਰਾਪਤ ਹੋ ਜਾਂਦਾ ਹੈ ਭਾਵ ਇਨ੍ਹਾਂ ਸਾਰਿਆਂ ਵਿਚ ਮਨੁੱਖ ਦੀ ਗੰਮਤਾ ਹੋ ਜਾਂਦੀ ਹੈ।

**ਸਾਖੀ—ਪੰਡਤ ਨਿਤਾਨੰਦ ਅਤੇ ਗੁਰਸਿੱਖਾਂ ਦੀ :** ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਸ੍ਰੀ ਹਰਿਗੋਬਿੰਦਪੁਰ ਸਾਹਿਬ 'ਚ ਬਿਰਾਜ ਰਹੇ ਸਨ। ਪਾਤਸ਼ਾਹ ਦੀ ਹਜ਼ੂਰੀ ਵਿਚ ਬਟਾਲੇ ਦਾ ਰਹਿਣ ਵਾਲਾ ਪੰਡਤ ਨਿਤਾਨੰਦ ਗਰੁੜ ਪੁਰਾਣ ਦੀ ਕਥਾ ਸੁਣਾ ਰਿਹਾ ਸੀ। ਇਕ ਦਿਨ ਕਥਾ ਦੇ ਪ੍ਰਸੰਗ ਵਿਚ ਪੰਡਿਤ ਜੀ ਨੇ ਕਿਹਾ ਕਿ ਮਰਨ ਉਪਰੰਤ ਪੁੰਨੀ ਲੋਕ ਪਾਲਕੀਆਂ ਵਿਚ ਬੈਠ ਕੇ ਅਤੇ ਪਾਪੀ ਲੋਕ ਦੁੱਖ ਭੋਗਦੇ ਹੋਏ ਇਕ ਸਾਲ ਵਿਚ ਪ੍ਰਲੋਕ ਵਿਚ ਪਹੁੰਚਦੇ ਹਨ। ਮਾਤ ਲੋਕ ਤੋਂ ਪ੍ਰਲੋਕ ੮੬੦੦੦ ਯੋਜਨ ਹੈ। ਜਦੋਂ ਕਥਾ ਕਰਨ ਉਪਰੰਤ ਪੰਡਿਤ ਜੀ ਬਾਹਰ ਆਏ ਤਾਂ ਉਨ੍ਹਾਂ ਨੇ ਚਾਰ ਸਿੱਖਾਂ ਨੂੰ ਆਪਸ ਵਿਚ ਚਰਚਾ ਕਰਦੇ ਸੁਣਿਆ। ਇਕ ਸਿੱਖ ਭਾਈ ਸੁੰਦਰ ਜੀ ਕਹਿ ਰਹੇ ਸਨ ਕਿ ਜੋ ਪ੍ਰਲੋਕ ਦਾ ਰਸਤਾ ਪੰਡਿਤ ਜੀ ਨੇ ਇਕ ਸਾਲ ਦਾ ਦੱਸਿਆ ਹੈ ਪਰ ਮੈਂ ਗੁਰੂ ਕ੍ਰਿਪਾ ਸਦਕਾ ਉਥੇ ਚਾਰ ਪਹਿਰਾਂ ਵਿਚ ਪਹੁੰਚ ਸਕਦਾ ਹਾਂ। ਦੂਜੇ ਸਿੱਖ ਭਾਈ ਲਾਲਾ ਨੇ ਕਿਹਾ ਕਿ ਚਾਰ ਪਹਿਰ ਵੀ ਜ਼ਿਆਦਾ ਹਨ, ਮੈਂ ਦੋ ਪਹਿਰਾਂ ਵਿਚ ਪਹੁੰਚ ਸਕਦਾ ਹਾਂ। ਤੀਜੇ ਭਾਈ ਮਈਆ ਜੀ ਨੇ ਕਿਹਾ ਕਿ ਮੈਂ ਇਕ ਪਹਿਰ ਵਿਚ ਪਹੁੰਚ ਸਕਦਾ ਹਾਂ। ਅਖ਼ੀਰ ਭਾਈ ਨਿਹਾਲਾ ਜੀ ਬੋਲੇ ਕਿ ਗੁਰਸਿੱਖੋ! ਗੁਰੂ ਜੀ ਦੀ ਬਖ਼ਸ਼ਿਸ਼ ਦਾ ਸਦਕਾ ਮੈਂ ਇਕ ਪਲ ਵਿਚ ਹੀ ਪ੍ਰਲੋਕ ਪਹੁੰਚ ਸਕਦਾ ਹਾਂ। ਗੁਰਸਿੱਖਾਂ ਦੀਆਂ ਇਹ ਗੱਲਾਂ ਸੁਣ ਕੇ ਪੰਡਿਤ ਬਹੁਤ ਹੈਰਾਨ ਵੀ ਹੋਇਆ ਅਤੇ ਸ਼ਾਸਤ੍ਰੀ ਬਚਨਾਂ ਦੇ ਵਿਪਰੀਤ ਸੁਣ ਕੇ ਕ੍ਰੋਧਿਤ ਵੀ ਹੋਇਆ। ਪੰਡਿਤ ਜੀ ਨੇ ਜਾ ਕੇ ਸਤਿਗੁਰਾਂ ਪਾਸ ਬੇਨਤੀ ਕੀਤੀ—ਹੇ ਸਤਿਗੁਰੂ ਜੀ! ਕ੍ਰਿਪਾ ਕਰਕੇ ਦੱਸੋਗੇ ਕਿ ਧਰਮ-ਸ਼ਾਸਤ੍ਰ ਝੂਠੇ ਹਨ ਜਾਂ ਆਪ ਜੀ ਦੇ ਸਿੱਖ ਝੂਠੇ ਹਨ? ਕਿਉਂਕਿ ਸ਼ਾਸਤ੍ਰਾਂ ਵਿਚ ਪ੍ਰਲੋਕ ਦਾ ਜੋ ਰਸਤਾ ਇਕ ਸਾਲ ਦਾ ਲਿਖਿਆ ਹੋਇਆ ਹੈ, ਆਪ ਜੀ ਦੇ ਸਿੱਖ ਕਹਿ ਰਹੇ ਹਨ ਕਿ ਅਸੀਂ ਪਹਿਰਾਂ ਜਾਂ ਪਲਾਂ ਵਿਚ ਹੀ ਪਹੁੰਚ ਸਕਦੇ ਹਾਂ। ਕ੍ਰਿਪਾ ਕਰਕੇ ਆਪ ਹੀ ਨਿਰਣਾ ਕਰੋ। ਸਤਿਗੁਰੂ ਜੀ ਨੇ ਕਿਹਾ ਕਿ ਪੰਡਿਤ ਜੀ, ਨਾਰਾਜ਼ ਨਾ ਹੋਵੋ ਕਿਉਂਕਿ ਤੁਹਾਡੇ ਸ਼ਾਸਤ੍ਰ ਵੀ ਸੱਚੇ ਹਨ ਅਤੇ ਸਾਡੇ ਸਿੱਖ ਵੀ ਸੱਚੇ ਹਨ। ਫਿਰ ਪੰਡਿਤ ਨੇ ਕਿਹਾ ਕਿ ਮਹਾਰਾਜ ਜੀ! ਇਹ ਦੋਵੇਂ ਗੱਲਾਂ ਕਿਵੇਂ ਸੱਚੀਆਂ ਹੋ ਸਕਦੀਆਂ ਹਨ? ਤਦ ਸਤਿਗੁਰਾਂ ਨੇ ਭਾਈ ਗੁਰਦਾਸ ਜੀ ਨੂੰ ਆਗਿਆ ਦਿੱਤੀ ਕਿ ਆਪ ਪੰਡਿਤ ਜੀ ਨੂੰ ਇਸ ਗੱਲ ਦਾ ਭੇਦ ਸਮਝਾ ਦੇਵੋ। ਸਤਿਗੁਰਾਂ ਦੀ ਆਗਿਆ ਪਾ ਕੇ ਭਾਈ ਗੁਰਦਾਸ ਜੀ ਨੇ ਪੰਡਿਤ ਜੀ ਨੂੰ ਸਮਝਾਉਂਦੇ ਹੋਏ ਕਿਹਾ ਕਿ ਹੇ ਪੰਡਿਤ ਜੀ! ਬੇਦ ਬਿਆਸ ਜੀ ਨੇ ਤੁਹਾਡੇ ਸ਼ਾਸਤ੍ਰਾਂ 'ਚ ਇਕ ਸਾਲ ਦਾ ਜੋ ਪੈਂਡਾ ਦੱਸਿਆ ਹੈ ਅਤੇ ਪੁੰਨੀ ਤੇ ਪਾਪੀ ਲੋਕਾਂ ਦੀ ਗਤੀ ਬਾਰੇ ਲਿਖਿਆ ਹੈ, ਇਹ ਕਰਮ-ਕਾਂਡ ਦੀ ਗੱਲ ਆਖੀ ਗਈ ਹੈ ਪਰੰਤੂ ਸਿੱਖ ਪਾਪ ਪੁੰਨ ਤੋਂ ਪਰ੍ਹੇ ਹੋ ਕੇ ਆਪਣੇ ਸਤਿਗੁਰੂ ਦੀ ਉਪਾਸ਼ਨਾ ਕਰਦੇ ਹਨ ਅਤੇ ਨਿਸ਼ਕਾਮ ਹੋ ਕੇ ਸਿਮਰਨ ਕਰਦੇ ਹਨ ਅਤੇ ਪਾਪ ਤਾਂ ਕਰਦੇ ਹੀ ਨਹੀਂ ਹਨ ਅਤੇ ਪੁੰਨ ਕਰਕੇ ਫਲ ਦੀ ਇੱਛਾ ਨਹੀਂ ਕਰਦੇ। ਇਸ ਲਈ ਗੁਰੂ ਜੀ ਦੇ ਸਿੱਖ ਪੁੰਨਾਂ ਅਤੇ ਪਾਪਾਂ ਤੋਂ ਪਰ੍ਹੇ ਹਨ। ਪੁਰਾਣ ਤਾਂ ਕੇਵਲ ਪਾਪ, ਪੁੰਨ ਦੀ ਹੀ ਵਿਚਾਰ ਕਰਦੇ ਹਨ ਪਰੰਤੂ ਸਿੱਖਾਂ ਦੀ ਗੰਮਤਾ ਬਾਰੇ ਪੁਰਾਣਾਂ ਵਿਚ ਦਰਜ ਨਹੀਂ ਹੈ। ਸਤਿਗੁਰਾਂ ਦੀ ਕ੍ਰਿਪਾ ਦਾ ਸਦਕਾ ਗੁਰਸਿੱਖਾਂ ਦੇ ਨੇੜੇ ਜਮ ਆਉਂਦੇ ਹੀ ਨਹੀਂ ਹਨ। ਗੁਰਸਿੱਖ ਆਪਣੀ ਇੱਛਾ ਅਨੁਸਾਰ ਪ੍ਰਲੋਕ ਗਮਨ ਕਰ ਸਕਦੇ ਹਨ। ਪ੍ਰਲੋਕ ਵਿਚ ਧਰਮਰਾਜ ਵੀ ਉਨ੍ਹਾਂ ਦਾ ਸਤਿਕਾਰ ਕਰਦਾ ਹੈ। ਜੈਸਾ ਕਿ :

**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥** *(ਅੰਗ ੧੪੨੫)*

**ਜਮਕਾਲੁ ਮਿਲੈ ਦੇ ਭੇਟ ਸੇਵਕੁ ਨਿਤ ਹੋਈ ॥** *(ਅੰਗ ੧੨੪੮)*

ਸਿੱਖ ਸੱਚ ਆਖ ਰਹੇ ਹਨ ਕਿਉਂਕਿ ਗੁਰੂ ਬਖ਼ਸ਼ਿਸ਼ ਦਾ ਸਦਕਾ ਜਿੰਨੀ ਕਿਸੇ ਸਿੱਖ ਵਿਚ ਸ਼ਕਤੀ ਹੈ, ਉਹ ਉਤਨੇ ਸਮੇਂ ਵਿਚ ਪ੍ਰਲੋਕ ਗਮਨ ਕਰ ਸਕਦਾ ਹੈ; ਜੈਸਾ ਕਿ :

**ਸ੍ਰੀ ਨਾਨਕ ਕੀ ਸਿੱਖੀ ਮਹਾਂ। ਮਹਾਂ ਮਹਾਤਮ ਹੈ ਜਹਿਂ ਕਹਾਂ ॥੨੦॥**
**ਜੇਤਿਕ ਬਲ ਜਿਸ ਮਹਿਂ ਹੁਇ ਆਵੈ। ਤੇਤਿਕ ਕਹੈ ਨ ਕੂਰ ਅਲਾਵੈ।**

*(ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥ, ਰਾਸਿ ੬, ਅੰਸੂ ੫੨)*

ਇਹ ਸੁਣ ਕੇ ਪੰਡਿਤ ਜੀ ਨੇ ਕਿਹਾ ਕਿ ਮਹਾਰਾਜ ਜੀ! ਮੈਨੂੰ ਇਸ ਗੱਲ ਉੱਤੇ ਨਿਸਚਾ ਕਿਵੇਂ ਹੋ ਸਕਦਾ ਹੈ? ਤਦ ਸਤਿਗੁਰਾਂ ਨੇ ਕਿਹਾ ਕਿ ਹੇ ਪੰਡਤ ਜੀ! ਜੇਕਰ ਨਿਸਚਾ ਚਾਹੁੰਦੇ ਹੋ ਤਾਂ ਗੁਰੂ ਘਰ ਦੀ ਸੇਵਾ ਤੇ ਵਾਹਿਗੁਰੂ ਮੰਤ੍ਰ ਦੀ ਕਮਾਈ ਕਰੋ। ਗੁਰੂ ਜੀ ਦਾ ਹੁਕਮ ਮੰਨ ਕੇ ਪੰਡਿਤ ਜੀ ਨੇ ਛੇ ਮਹੀਨਿਆਂ ਤੱਕ ਕਮਾਈ ਕੀਤੀ। ਤਦ ਸਤਿਗੁਰਾਂ ਦੀ ਕ੍ਰਿਪਾ ਸਦਕਾ ਇਸ ਨੂੰ ਸਾਰੇ ਦੀਪਾਂ, ਲੋਆਂ, ਆਕਾਸ਼ਾਂ ਅਤੇ ਪਾਤਾਲਾਂ ਦੀ ਸਾਰੀ ਸੂਝ ਬੂਝ ਪ੍ਰਾਪਤ ਹੋ ਗਈ। ਫਿਰ ਆਪ ਹੀ ਇਹ ਪਰਤੀਤ ਕਰਨ ਲੱਗਾ ਕਿ ਹੁਣ ਮੈਂ ਵੀ ਇਕ ਸਾਲ ਵਾਲੇ ਪ੍ਰਲੋਕ ਦੇ ਰਸਤੇ ਨੂੰ ਪਲ ਵਿਚ ਤਹਿ ਕਰ ਸਕਦਾ ਹਾਂ। ਇਸ ਤਰ੍ਹਾਂ ਭਾਈ ਗੁਰਦਾਸ ਜੀ ਕੋਲੋਂ ਸਿੱਖੀ ਅਤੇ ਨਾਮ ਸਿਮਰਨ ਦੀ ਮਹਿਮਾ ਸੁਣ ਕੇ ਪੰਡਿਤ ਜੀ ਦੀ ਸਾਰੇ ਲੋਕਾਂ ਵਿਚ ਪਹੁੰਚ ਹੋ ਗਈ, ਭਾਵ ਇਸ ਤਰ੍ਹਾਂ ਨਾਮ ਦੀ ਮਹਿਮਾ ਸ੍ਰਵਨ ਕਰਕੇ ਸਾਰੇ ਦੀਪਾਂ, ਲੋਆਂ, ਆਕਾਸ਼ਾਂ ਅਤੇ ਪਾਤਾਲਾਂ ਆਦਿ ਸਭ ਥਾਵਾਂ ਵਿਚ ਮਨੁੱਖ ਦੀ ਗੰਮਤਾ ਹੋ ਜਾਂਦੀ ਹੈ।

## ਸੁਣਿਐ; ਪੋਹਿ ਨ ਸਕੈ ਕਾਲੁ ॥

ਹੇ ਸਿੱਧੋ! ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਕਾਲੁ = ਜਮਕਾਲ ਮਨੁੱਖ ਨੂੰ ਪੋਹਿ = ਛੂਹ ਭੀ ਨ ਸਕੈ = ਨਹੀਂ ਸਕਦਾ। ਜੈਸਾ ਕਿ :

**ਹਰਿ ਹਰਿ ਨਾਮੁ ਜਪੰਤਿਆ ਕਛੁ ਨ ਕਹੈ ਜਮਕਾਲੁ ॥**
**ਨਾਨਕ ਮਨੁ ਤਨੁ ਸੁਖੀ ਹੋਇ ਅੰਤੇ ਮਿਲੈ ਗੋਪਾਲੁ ॥** *(ਅੰਗ ੪੫੭)*

**ਨਾਇ ਸੁਣਿਐ ਸੁਚਿ ਸੰਜਮੋ ਜਮੁ ਨੇੜਿ ਨ ਆਵੈ ॥**
**ਨਾਇ ਸੁਣਿਐ ਘਟਿ ਚਾਨਣਾ ਆਨ੍ੇਰੁ ਗਵਾਵੈ ॥** *(ਅੰਗ ੧੨੪੦)*

**ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ, ਕਾਲੁ = ਦੁਰ ਭਿਖ ਭਾਵ ਖੋਟਾ ਸਮਾਂ (ਦੁਕਾਲ) ਪੋਹਿ ਨ ਸਕੈ = ਛੁਹ ਨਹੀਂ ਸਕਦਾ ਭਾਵ ਨੇੜੇ ਨਹੀਂ ਆਉਂਦਾ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਮਨ ਨੂੰ ਕਾਲੁ = ਕਾਲਾ ਕਰਨ ਵਾਲਾ ਅਗਿਆਨ ਪੋਹਿ = ਛੂਹ ਨ ਸਕੈ = ਨਹੀਂ ਸਕਦਾ **ਵਾ:** ਕਾਲੁ = ਕਾਲੇ ਕਰਮ (ਪਾਪ) ਉਸ ਨੂੰ ਛੂਹ ਨਹੀਂ ਸਕਦੇ। ਸਭ ਪਾਪ ਨਾਸ ਹੋ ਜਾਂਦੇ ਹਨ, ਮਨੁੱਖ ਪਵਿੱਤਰ ਹੋ ਜਾਂਦਾ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਮਨੁਖ ਨੂੰ ਕਾਲੁ = ਤਿੰਨੇ ਕਾਲ (ਭੂਤ, ਵਰਤਮਾਨ, ਭਵਿੱਖ) ਪੋਹਿ = ਛੂਹ ਨਹੀਂ ਸਕਦੇ ਭਾਵ ਉਹ ਬ੍ਰਹਮ ਬੇਤੇ ਹੋ ਕੇ ਕਾਲ ਦੀ ਪਕੜ ਤੋਂ ਸੁਤੰਤਰ ਹੋ ਜਾਂਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਬ੍ਰਹਮ ਬੇਤਿਆਂ ਨੂੰ ਕਾਲੁ = ਮੌਤ ਪੋਹਿ = ਛੂਹ ਨ ਸਕੈ = ਨਹੀਂ ਸਕਦੀ, ਭਾਵ ਉਹ ਨਿੱਜ ਇੱਛਾ ਅਨੁਸਾਰ ਸਰੀਰ ਤਿਆਗ ਕੇ ਪਰਮਾਤਮਾ ਦੇ ਦਰ 'ਤੇ ਪਹੁੰਚਦੇ ਹਨ। ਜੈਸਾ ਕਿ :

**ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ ॥**
**ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ ॥** *(ਅੰਗ ੫੨੯)*

**ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥** *(ਅੰਗ ੫੫)*

**ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥** *(ਅੰਗ ੨੫੬)*

**ਸਾਖੀ—ਭਗਤ ਪ੍ਰਹਿਲਾਦ ਜੀ ਦੀ :** ਕਸ਼ਪ ਰਿਖੀ ਦੇ ਘਰ ਦਿੱਤੀ ਦੇ ਉਦਰ ਤੋਂ ਦੋ ਪੁੱਤਰ ਹਿਰਣਕਸ਼ਪ ਤੇ ਹਰਨਾਖਸ਼ ਪੈਦਾ ਹੋਏ। ਹਿਰਣਕਸ਼ਪ ਨੂੰ ਵਰਾਹ ਭਗਵਾਨ ਨੇ ਮਾਰ ਦਿੱਤਾ ਅਤੇ ਹਰਨਾਖਸ਼ ਨੇ ਬਾਹਰ ਜੰਗਲਾਂ ਵਿਚ ਜਾ ਕੇ ਬੜਾ ਭਾਰੀ ਤਪ ਕੀਤਾ। ਉਸ ਸਮੇਂ ਦੇਵਰਾਜ ਇੰਦਰ ਨੇ ਹਰਨਾਖਸ਼ ਦੇ

ਨਗਰ ਮੁਲਤਾਨ ਉੱਪਰ ਧਾਵਾ ਬੋਲ ਕੇ ਸਾਰਾ ਸ਼ਹਿਰ ਉਜਾੜ ਦਿੱਤਾ। ਉਸ ਦੀ ਪਤਨੀ ਕਿਆਧੂ ਨੂੰ ਕੈਦ ਕਰ ਕੇ ਆਪਣੇ ਨਾਲ ਲੈ ਕੇ ਜਾ ਰਿਹਾ ਸੀ ਤਾਂ ਰਸਤੇ 'ਚ ਨਾਰਦ ਜੀ ਮਿਲ ਪਏ। ਉਹ ਬੇਨਤੀ ਕਰ ਕੇ ਕਿਆਧੂ ਨੂੰ ਆਪਣੇ ਨਾਲ ਲੈ ਆਏ। ਉਸ ਸਮੇਂ ਉਹ ਗਰਭਵਤੀ ਸੀ ਅਤੇ ਨਾਰਦ ਜੀ ਦੇ ਆਸ਼ਰਮ ਵਿਖੇ ਹੀ ਉਸ ਨੇ ਪ੍ਰਹਿਲਾਦ ਨੂੰ ਜਨਮ ਦਿੱਤਾ। ਉਧਰ ਹਰਨਾਖਸ਼ ਨੇ ਭਾਰੀ ਤਪੱਸਿਆ ਕਰ ਕੇ ਬ੍ਰਹਮਾ ਜੀ ਕੋਲੋਂ ਮਨ ਬਾਂਛਤ ਵਰਦਾਨ ਪ੍ਰਾਪਤ ਕੀਤੇ ਕਿ ਨਾ ਮੈਂ ਦਿਨੇ ਮਰਾਂ, ਨਾ ਰਾਤ ਨੂੰ ਮਰਾਂ, ਨਾ ਕਿਸੇ ਸ਼ਸਤ੍ਰ ਨਾਲ ਮਰਾਂ, ਨਾ ਕਿਸੇ ਮਨੁੱਖ ਤੋਂ ਮਰਾਂ ਅਤੇ ਨਾ ਹੀ ਕਿਸੇ ਜਾਨਵਰ ਤੋਂ ਮਰਾਂ। ਇਹ ਮਨ ਬਾਂਛਤ ਵਰਦਾਨ ਪ੍ਰਾਪਤ ਕਰ ਕੇ ਹਰਨਾਖਸ਼ ਨੇ ਵਾਪਿਸ ਆ ਕੇ ਆਪਣਾ ਉੱਜੜਿਆ ਹੋਇਆ ਨਗਰ ਵੇਖਿਆ ਤਾਂ ਬਦਲੇ ਦੀ ਅਗਨੀ ਵਿਚ ਉਸ ਨੇ ਦੇਵਤਿਆਂ ਉਪਰ ਹਮਲਾ ਕਰਕੇ ਉਨ੍ਹਾਂ ਨੂੰ ਹਰਾ ਕੇ ਦੇਵਪੁਰੀ ਉਪਰ ਆਪਣਾ ਕਬਜ਼ਾ ਕਰ ਲਿਆ। ਦੇਵਤਿਆਂ ਨੇ ਜਾ ਕੇ ਬ੍ਰਹਮਾ ਜੀ ਤੇ ਵਿਸ਼ਨੂੰ ਜੀ ਕੋਲ ਪੁਕਾਰਾਂ ਕੀਤੀਆਂ ਕਿ ਸਾਨੂੰ ਹਰਨਾਖਸ਼ ਤੋਂ ਬਚਾਉ ਤਾਂ ਵਿਸ਼ਨੂੰ ਜੀ ਨੇ ਰੱਖਿਆ ਕਰਨ ਦਾ ਵਾਅਦਾ ਧੀਰਜ ਦਿੱਤਾ। ਹਰਨਾਖਸ਼ ਨੇ ਹੰਕਾਰ ਅਤੇ ਤਾਕਤ ਦੇ ਨਸ਼ੇ ਵਿਚ ਆਪਣੇ ਸਾਰੇ ਰਾਜ ਵਿਚ ਆਪਣਾ ਨਾਮ ਜਪਾਉਣਾ ਸ਼ੁਰੂ ਕਰ ਦਿੱਤਾ। ਪ੍ਰਹਿਲਾਦ ਅਤੇ ਕਿਆਧੂ ਦੀ ਪ੍ਰਾਪਤੀ ਨਾਰਦ ਜੀ ਪਾਸੋਂ ਕਰ ਕੇ ਹਰਨਾਖਸ਼ ਪ੍ਰਸੰਨ ਹੋਇਆ। ਪ੍ਰਹਿਲਾਦ ਪੰਜ ਸਾਲ ਦਾ ਹੋਇਆ ਤਾਂ ਪੜ੍ਹਨ ਲਈ ਦੈਂਤਾਂ ਦੇ ਗੁਰੂ ਸ਼ੁਕਰਾਚਾਰਯ ਦੇ ਪੁੱਤਰ (ਸੰਡਾ ਤੇ ਮਰਕਾ) ਪਾਸ ਭੇਜਿਆ ਗਿਆ। ਪਾਠਸ਼ਾਲਾ ਜਾ ਕੇ ਪ੍ਰਹਿਲਾਦ ਨੇ ਹੋਰ ਕੁਝ ਪੜ੍ਹਨ ਦੀ ਬਜਾਏ ਰਾਮ, ਰਾਮ ਲਿਖਣਾ ਸ਼ੁਰੂ ਕਰ ਦਿੱਤਾ ਅਤੇ ਨਾਲ ਦੇ ਸਾਰੇ ਚਾਟੜਿਆਂ ਨੂੰ ਵੀ ਰਾਮ ਦਾ ਨਾਮ ਜਪਣ ਵਿਚ ਨਾਲ ਲਾ ਲਿਆ। ਸੰਡੇ ਮਰਕੇ ਨੇ ਸਾਰੀ ਗੱਲ ਦੱਸਦਿਆਂ ਹੋਇਆਂ ਪ੍ਰਹਿਲਾਦ ਦੀ ਸ਼ਿਕਾਇਤ ਹਰਨਾਖਸ਼ ਕੋਲ ਕੀਤੀ। ਜੈਸਾ ਕਿ :

**ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥**
**ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥** *(ਭੈਰਉ ਨਾਮਦੇਉ, ਅੰਗ ੧੧੬੫)*

ਪਿਤਾ ਹਰਨਾਖਸ਼ ਅਤੇ ਮਾਤਾ ਕਿਆਧੂ ਨੇ ਪ੍ਰਹਿਲਾਦ ਨੂੰ ਰਾਮ ਦਾ ਨਾਮ ਛੱਡ ਦੇਣ ਲਈ ਬਹੁਤ ਸਮਝਾਇਆ, ਪਰੰਤੂ ਪ੍ਰਹਿਲਾਦ ਨਾ ਮੰਨਿਆ। ਅਖ਼ੀਰ ਹਰਨਾਖਸ਼ ਨੇ ਪ੍ਰਹਿਲਾਦ ਨੂੰ ਮਰਵਾਉਣ ਦੇ ਯਤਨ ਕੀਤੇ। ਉਸ ਨੂੰ ਜ਼ਹਿਰ ਦਿੱਤੀ ਗਈ, ਸੱਪ ਛੱਡੇ ਗਏ, ਪਰੰਤੂ ਉਹ ਮਾਰ ਨਾ ਸਕੇ। ਫਿਰ ਹਰਨਾਖਸ਼ ਦੀ ਭੈਣ ਹੋਲਿਕਾ ਨੇ ਆਪਣੀ ਸ਼ਕਤੀ ਵਾਲੀ ਚਾਦਰ ਆਪਣੇ ਉਪਰ ਲੈ ਕੇ ਅੱਗ ਵਿਚ ਬੈਠ ਕੇ ਪ੍ਰਹਿਲਾਦ ਨੂੰ ਜ਼ਿੰਦਾ ਸਾੜਨਾ ਚਾਹਿਆ। ਹੋਲਿਕਾ ਆਪ ਸੜ ਗਈ, ਪਰੰਤੂ ਪ੍ਰਹਿਲਾਦ ਫਿਰ ਬਚ ਗਿਆ। ਅਖ਼ੀਰ ਰਾਜੇ ਨੇ ਪੁੱਤਰ ਨੂੰ ਤਲਵਾਰ ਨਾਲ ਮਾਰਨਾ ਚਾਹਿਆ। ਉਸ ਸਮੇਂ ਆਪਣੇ ਭਗਤ ਦੀ ਰੱਖਿਆ ਕਰਨ ਲਈ "ਨਰ ਸਿੰਘ" ਰੂਪ ਵਿਚ ਪ੍ਰਭੂ ਜੀ ਆਪ ਪ੍ਰਗਟ ਹੋਏ ਅਤੇ ਹਰਨਾਖਸ਼ ਦਾ ਬੱਧ ਕੀਤਾ। ਬ੍ਰਹਮਾ ਜੀ ਦੇ ਵਰਦਾਨਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਪ੍ਰਭੂ ਜੀ ਨੇ ਹਰਨਾਖਸ਼ ਨੂੰ ਸੰਧਿਆ ਵੇਲੇ, ਮਹਿਲ ਦੀ ਦਹਿਲੀਜ਼ ਉੱਤੇ, ਆਪਣੇ ਪੱਟਾਂ 'ਤੇ ਰੱਖ ਕੇ, ਤਿੱਖੇ ਨੌਹਾਂ ਨਾਲ ਫਾੜ ਕੇ ਮਾਰ ਦਿੱਤਾ। ਪ੍ਰਹਿਲਾਦ ਜੀ ਨੇ ਰਾਮ ਦਾ ਨਾਮ ਮਾਤਾ ਦੇ ਪੇਟ ਵਿਚ ਹੀ ਨਾਰਦ ਜੀ ਤੋਂ ਸੁਣਿਆ ਅਤੇ ਫਿਰ ਆਪ ਜਪਿਆ ਸੀ। ਇਸ ਲਈ ਉਸ ਨੂੰ ਕਾਲ ਛੂਹ ਨਹੀਂ ਸਕਿਆ।

## ਨਾਨਕ; ਭਗਤਾ ਸਦਾ ਵਿਗਾਸੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ ! ਪਰਮੇਸ਼ਰ ਦੀ ਪ੍ਰੇਮਾ ਭਗਤੀ ਕਰਨ ਵਾਲੇ ਭਗਤਾਂ ਦੇ ਹਿਰਦੇ ਅੰਦਰ ਹੋਰਨਾਂ ਦੇ ਸ੍ਰਵਨ ਨਾਲੋਂ ਵਿਸ਼ੇਸ਼ ਕਰਕੇ ਸ੍ਰਵਨ ਦਾ ਸਦਾ = ਹਮੇਸ਼ਾ ਹੀ ਵਿਗਾਸੁ = ਅਨੰਦ ਬਣਿਆ ਰਹਿੰਦਾ ਹੈ **ਅਥਵਾ** ਭਗਤਾ = ਭਗਤ ਜਨਾਂ ਨੂੰ ਨਾਮ ਸ੍ਰਵਣ ਕਰਕੇ ਸਦਾ = ਹਮੇਸ਼ਾ ਹੀ ਵਿਗਾਸੁ (ਵਿ + ਗਾਸੁ) ਵਿ = ਵਿਸ਼ੇਸ਼ ਕਰਕੇ ਗਾਸੁ = ਪ੍ਰਕਾਸ਼ ਬਣਿਆ ਰਹਿੰਦਾ ਹੈ; ਜੈਸਾ ਕਿ :

**...ਕੋਟਿ ਸੂਰ ਨਾਨਕ ਪਰਗਾਸੁ ॥** *(ਅੰਗ ੭੧੭)*

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥** *(ਅੰਗ ੭੦੦)*

# ਸੁਣਿਐ; ਦੂਖ ਪਾਪ ਕਾ ਨਾਸੁ ॥੮॥

ਹੇ ਸਿੱਧੋ! ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਦੂਖ = ਦੁੱਖ ਅਤੇ ਪਾਪਾਂ ਦਾ ਨਾਸੁ = ਅੰਤ ਹੋ ਜਾਂਦਾ ਹੈ **ਅਥਵਾ** ਜੋ ਪਾਪ ਦੁੱਖਾਂ ਦਾ ਕਾਰਨ ਹਨ, ਉਨ੍ਹਾਂ ਦਾ ਨਾਸ ਹੋ ਜਾਂਦਾ ਹੈ **ਅਥਵਾ** ਦੂਖ ਨਾਸੁ = ਦੁੱਖਾਂ ਦਾ ਨਾਸ ਕਰਨ ਵਾਲਾ ਧਨੰਤਰ ਵੈਦ ਅਤੇ ਪਾਪਾਂ ਦਾ ਨਾਸ ਕਰਨ ਵਾਲਾ ਬਿਆਸ ਰਿਖੀ ਜੀ ਪ੍ਰਭੂ ਜੀ ਦੇ ਨਾਮ ਸ੍ਵਣ ਦੀ ਮਹਿਮਾ ਦਾ ਗਾਇਨ ਕਰਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਸੁਣਿਐ = ਸੁਣਨ ਕਰਕੇ ਦੂਖ (ਦੂ + ਖ) ਦੂ = ਕਠਿਨ ਹੈ ਜਿਸਦਾ ਖ = ਸਹਾਰਨਾ ਭਾਵ ਜੋ ਕਠਿਨ ਸਹਾਰੇ ਜਾਣ ਵਾਲਾ ਜੰਮਣ ਮਰਨ ਦਾ ਦੁੱਖ ਹੈ ਅਤੇ ਜੋ ਪਾਪ = ਨਖਿੱਧ ਕਰਮ ਕੀਤੇ ਜਾਂਦੇ ਹਨ, ਉਨ੍ਹਾਂ ਦਾ ਵੀ ਨਾਸ ਹੋ ਜਾਂਦਾ ਹੈ ॥੮॥

**ਸਾਖੀ—ਕੋਹੜੀ ਫ਼ਕੀਰ ਦੀ :** ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀਨ ਦੁਨੀਆਂ ਨੂੰ ਤਾਰਦੇ ਹੋਏ ਜਦੋਂ ਜ਼ਿਲ੍ਹਾ ਮਿੰਟਗੁਮਰੀ ਦੇ ਪਿੰਡ ਦੀਪਾਲਪੁਰ ਪੁੱਜੇ ਤਾਂ ਮੰਦਮੱਤੀਏ ਲੋਕਾਂ ਨੇ ਸਤਿਗੁਰੂ ਜੀ ਨੂੰ ਬੈਠਣ ਲਈ (ਆਰਾਮ ਕਰਨ) ਲਈ ਕੋਈ ਵੀ ਥਾਂ ਨਾ ਦਿੱਤੀ। ਜਗਤ ਦੇ ਮਾਲਕ ਆਪਣੇ ਦੋਵੇਂ ਸਾਥੀ ਸਿੱਖਾਂ (ਭਾਈ ਬਾਲਾ ਜੀ ਅਤੇ ਭਾਈ ਮਰਦਾਨਾ ਜੀ) ਸਮੇਤ ਕੌਤਕਾਂ ਹਿੱਤ ਸਭ ਕੁਝ ਸਹਾਰਦੇ ਗਏ। ਅਖ਼ੀਰ ਦਿਆਲੂ ਕ੍ਰਿਪਾਲੂ ਸਤਿਗੁਰੂ ਜੀ ਨਗਰ ਤੋਂ ਬਾਹਰ ਆ ਕੇ ਇਕ ਕੁੱਲੀ ਤਰਫ਼ ਗਏ। ਜਾ ਕੇ ਵੇਖਿਆ ਕਿ ਇਸ ਕੁੱਲੀ ਵਿਚ ਇਕ ਕੋਹੜੀ ਫ਼ਕੀਰ ਰਹਿ ਰਿਹਾ ਹੈ ਜਿਸ ਦਾ ਪੂਰਾ ਸਰੀਰ ਕੁਸ਼ਟ ਰੋਗ ਨੇ ਬੁਰੀ ਤਰ੍ਹਾਂ ਗ੍ਰਸਿਆ ਹੋਇਆ ਹੈ। ਜ਼ਖ਼ਮਾਂ ਵਿੱਚੋਂ ਖ਼ੂਨ ਅਤੇ ਪਾਕ ਰਿਸਦੇ ਹਨ ਅਤੇ ਬਦਬੂ ਮਾਰ ਰਹੀ ਹੈ। ਕੋਹੜ ਦੀਆਂ ਪੀੜਾਂ ਨਾਲ ਰੋਂਦਾ ਹੋਇਆ ਇਹ ਫ਼ਕੀਰ ਵਿਰਲਾਪ ਕਰ ਰਿਹਾ ਹੈ। ਜੈਸੇ ਕਿ ਭਾਈ ਸੰਤੋਖ ਸਿੰਘ ਜੀ ਚੂੜਾਮਣੀ ਲਿਖਦੇ ਹਨ :

**ਹੁਤੋ ਕੁਸ਼ਟ ਯੁਤ ਏਕ ਫਕੀਰਾ। ਨਿਸ ਬਾਸੁਰ ਬਹੁ ਪਾਵਤਿ ਪੀਰਾ।**
**ਦੇਖਿ ਦਯਾਨਿਧਿ ਕਰੁਣਾ ਆਈ। ਝੁੰਗੀ ਢਿਗ ਬੈਠੇ ਜਗਸਾਈਂ ॥੬੩॥** *(ਉਤਰਾਰਧ ਅਧਿ: ੨੫)*

ਦੀਨ ਬੰਧੂ ਸਤਿਗੁਰੂ ਜੀ ਉਸ ਫ਼ਕੀਰ ਦੇ ਸਾਹਮਣੇ ਖੜੇ ਹੋਏ। ਗੁਰੂ ਜੀ ਦੇ ਦਰਸ਼ਨ ਕਰਦਿਆਂ ਉਸ ਨੂੰ ਪੀੜਾ ਤੋਂ ਆਰਾਮ ਮਿਲਿਆ ਅਤੇ ਵਿਰਲਾਪ ਕਰਨ ਤੋਂ ਹਟ ਗਿਆ। ਜਿਤਨੀ ਦੇਰ ਤੱਕ ਸੂਰਜ ਦਾ ਪ੍ਰਕਾਸ਼ ਰਿਹਾ, ਉਤਨੀ ਦੇਰ ਤੱਕ ਦਰਸ਼ਨ ਕਰਦਿਆਂ ਉਸ ਦੀ ਪੀੜਾ ਹਟੀ ਰਹੀ। ਜਦੋਂ ਸੂਰਜ ਅਸਤ ਹੋ ਗਿਆ ਤਾਂ ਹਨੇਰਾ ਹੋ ਜਾਣ ਕਾਰਨ ਦਰਸ਼ਨ ਹੋਣੇ ਬੰਦ ਹੋ ਗਏ। ਫਿਰ ਉਸ ਨੂੰ ਕੁਸ਼ਟ ਦੇ ਜ਼ਖ਼ਮਾਂ ਦੀ ਪੀੜਾ ਸਤਾਉਣ ਲੱਗੀ। ਫ਼ਕੀਰ ਸਮਝ ਗਿਆ ਕਿ ਇਹ ਕੋਈ ਰੱਬੀ ਰੂਪ ਮੇਰੇ ਉਧਾਰ ਵਾਸਤੇ ਹੀ ਆਏ ਹਨ। ਇਹ ਸਮਝ ਕੇ ਬੇਨਤੀਆਂ ਕਰਨ ਲੱਗਾ ਕਿ ਹੇ ਮਹਾਂਪੁਰਸ਼ੋ! ਮੇਰੇ ਨੇੜੇ ਤਾਂ ਕੋਈ ਪਸ਼ੂ-ਪੰਛੀ ਵੀ ਬਦਬੂ ਕਾਰਨ ਨਹੀਂ ਆਉਂਦਾ। ਕਿਸੇ ਮਨੁੱਖ ਦੀ ਤਾਂ ਗੱਲ ਹੀ ਕੀ ਕਰਨੀ ਹੈ। ਆਪ ਕ੍ਰਿਪਾ ਕਰਕੇ ਇਥੇ ਆਏ ਹੋ; ਜੈਸਾ ਕਿ :

**ਕਹੈ ਫਕੀਰ ਬੰਦਿ ਕਰ ਦੋਊ। ਮੋਰ ਸਮੀਪ ਨ ਆਵਤਿ ਕੋਊ।**
**ਖਗ ਭਾਗੈ ਪਿਖਿ ਗਿਨਤੀ ਕਯਾ ਨਰ। ਤੁਮ ਆਏ ਮੋ ਪਰ ਕਰੁਣਾ ਕਰਿ ॥੬੪॥**
*(ਉਤਰਾਰਧ ਅਧਿ: ੨੫)*

ਆਪ ਜੀ ਦੇ ਪਾਵਨ ਦਰਸ਼ਨ ਕਰਨ ਨਾਲ ਮੈਨੂੰ ਪੀੜਾ ਤੋਂ ਸੁਖ ਮਿਲਿਆ ਹੈ। ਆਪ ਜੀ ਜ਼ਰੂਰ ਕੋਈ ਪੂਰਨ ਪੁਰਖ ਤੇ ਰੱਬੀ ਰੂਪ ਹੋ। ਕ੍ਰਿਪਾ ਕਰਕੇ ਮੈਨੂੰ ਇਸ ਨਰਕ ਵਰਗੀ ਜ਼ਿੰਦਗੀ ਤੋਂ ਬਚਾਉ। ਮੇਰੇ ਉਪਰ ਰਹਿਮ ਕਰੋ ਅਤੇ ਮੇਰਾ ਇਹ ਕੋਹੜ ਦਾ ਰੋਗ ਦੂਰ ਕਰੋ। ਜਦੋਂ ਕਰੁਣਾ ਦੇ ਸਾਗਰ ਸਤਿਗੁਰੂ ਜੀ ਨੇ ਉਸ

ਦੀਆਂ ਵੇਦਨਾ ਭਰੀਆਂ ਬੇਨਤੀਆਂ ਸੁਣੀਆਂ ਤਾਂ ਦਯਾ ਦੇ ਘਰ ਵਿਚ ਆ ਕੇ ਭਾਈ ਮਰਦਾਨਾ ਜੀ ਨੂੰ ਕਹਿਣ ਲੱਗੇ ਕਿ ਮਰਦਾਨਿਆਂ! ਰਬਾਬ ਛੇੜ, ਬਾਣੀ ਆਈ ਹੈ। ਮਰਦਾਨਾ ਜੀ ਨੇ ਰਬਾਬ ਛੇੜੀ ਤਾਂ ਉਸ ਸਮੇਂ ਸਤਿਗੁਰੂ ਜੀ ਨੇ ਫਿਰ ਪਾਵਨ ਸ਼ਬਦ ਉਚਾਰਿਆ; ਜੈਸਾ ਕਿ :

**ਧਨਾਸਰੀ ਮਹਲਾ ੧ ॥**
**ਜੀਉ ਤਪਤੁ ਹੈ ਬਾਰੋ ਬਾਰ ॥ ਤਪਿ ਤਪਿ ਖਪੈ ਬਹੁਤੁ ਬੇਕਾਰ ॥**
**ਜੈ ਤਨਿ ਬਾਣੀ ਵਿਸਰਿ ਜਾਇ ॥ ਜਿਉ ਪਕਾ ਰੋਗੀ ਵਿਲਲਾਇ ॥** *(ਅੰਗ ੬੬੧)*

ਸਤਿਗੁਰਾਂ ਦੀ ਪਾਵਨ ਰਸਨਾ ਤੋਂ ਇਹ ਸ਼ਬਦ ਸੁਣਦਿਆਂ ਉਸ ਫ਼ਕੀਰ ਦੇ ਕੋਹੜ ਦਾ ਸਾਰਾ ਰੋਗ ਦੂਰ ਹੋ ਗਿਆ। ਤਨ ਅਤੇ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ। ਦੇਹ ਅਰੋਗਤਾ ਦੇ ਨਾਲ ਨਾਲ ਬੁੱਧੀ ਵਿਚ ਵੀ ਗੁਰੂ-ਸ਼ਬਦ ਦੁਆਰਾ ਗਿਆਨ ਦਾ ਪ੍ਰਕਾਸ਼ ਹੋ ਗਿਆ। ਉੱਠ ਕੇ ਸਤਿਗੁਰਾਂ ਦੇ ਚਰਨ ਕਮਲਾਂ 'ਤੇ ਢਹਿ ਪਿਆ। ਬਾਰ ਬਾਰ ਧੰਨ ਗੁਰੂ ਨਾਨਕ ਦੇਵ ਜੀ, ਧੰਨ ਗੁਰੂ ਨਾਨਕ ਦੇਵ ਜੀ ਕਹਿੰਦਾ ਹੋਇਆ ਸ਼ੁਕਰਾਨਾ ਕਰਨ ਲੱਗਾ। ਇਸ ਪ੍ਰਕਾਰ ਜੋ ਵੀ ਵਿਅਕਤੀ ਉਸ ਵਾਹਿਗੁਰੂ ਦੇ ਨਾਮ ਨੂੰ ਸ਼ਰਧਾ ਸਹਿਤ ਸ੍ਰਵਣ ਕਰਦਾ ਹੈ, ਉਸ ਦੇ ਦੁੱਖਾਂ ਅਤੇ ਪਾਪਾਂ ਦਾ ਨਾਸ ਹੋ ਸਕਦਾ ਹੈ। ਗੁਰੂ ਇਤਿਹਾਸ ਵਿਚ ਹੋਰ ਵੀ ਅਨੇਕਾਂ ਪ੍ਰਸੰਗ ਇਸ ਪ੍ਰਕਾਰ ਦੇ ਆਉਂਦੇ ਹਨ ਜਿਵੇਂ ਸਤਿਗੁਰੂ ਤੀਸਰੇ ਪਾਤਸ਼ਾਹ ਜੀ ਨੇ ਪ੍ਰੇਮੇ ਕੋਹੜੀ ਦਾ ਦੁੱਖ ਦੂਰ ਕੀਤਾ ਅਤੇ ਨੌਂਵੇਂ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਗੁਰਦੁਆਰਾ ਕੁਸ਼ਟ ਨਿਵਾਰਨ ਸਾਹਿਬ (ਪਿੰਡ ਸ਼ੇਖ਼ੂਪੁਰਾ) ਵਾਲੀ ਥਾਂ 'ਤੇ ਕੋਹੜੀ ਦਾ ਰੋਗ ਦੂਰ ਕੀਤਾ।

**ਅੱਠਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਸਤਿਗੁਰੂ ਜੀ ਨੇ ਸੁਣਨ ਦੀ ਮਹਿਮਾ ਕਥਨ ਕੀਤੀ ਹੈ। ਗੁਰੂ ਜੀ ਨੇ ਕਥਨ ਕੀਤਾ ਹੈ ਕਿ ਸਿੱਧ, ਪੀਰ ਅਤੇ ਵੱਡੇ ਵੱਡੇ ਨੌਂ ਨਾਥ ਸਾਰੇ ਹੀ ਵਾਹਿਗੁਰੂ ਦੇ ਨਾਮ ਸ੍ਰਵਣ ਦੀ ਮਹਿਮਾ ਨੂੰ ਕਹਿ ਰਹੇ ਹਨ। ਵਾਹਿਗੁਰੂ ਜੀ ਦਾ ਨਾਮ ਸੁਣਨ ਕਰਕੇ ਹੀ ਸਿੱਧਾਂ ਦਾ ਪੀਰ ਮਛੰਦਰ ਨਾਥ, ਗੋਰਖ ਨਾਥ ਅਤੇ ਦੇਵਤਿਆਂ ਦੇ ਨਾਥ ਇੰਦਰ ਵੀ ਸਰਾਪ ਤੋਂ ਰਹਿਤ ਹੋ ਕੇ ਹਜ਼ਾਰ ਨੇਤ੍ਰਾਂ ਵਾਲਾ ਹੋਇਆ ਹੈ। ਇਹੋ ਜਿਹਾ ਸੁਖ ਸਰੂਪ ਵਾਹਿਗੁਰੂ ਦਾ ਸਿਮਰਨ ਹੀ ਹੈ। ਜਿਸ ਨੇ ਵੀ ਸ੍ਰਵਣ ਕੀਤਾ ਹੈ, ਉਸ ਨੇ ਜੰਮਣ ਮਰਣ ਦੀ ਪੀੜਾ ਨੂੰ ਸਿਧ = ਜਿੱਤ ਲਿਆ ਹੈ। ਉਹਨਾਂ ਦੇ ਸੁਰ = ਇੰਦ੍ਰੇ, ਪੰਜ ਗਿਆਨ-ਇੰਦ੍ਰੇ, ਪੰਜ ਕਰਮ-ਇੰਦ੍ਰੇ, ਚਾਰੇ ਅੰਤਹਕਰਨ-ਇੰਦ੍ਰੇ ਇਹ ਚੌਦਾਂ (੧੪) ਇੰਦ੍ਰੇ ਹਨ। ਚੌਦਾਂ ਇਨ੍ਹਾਂ ਦੇ ਦੇਵਤੇ, ਚੌਦਾਂ ਇਨ੍ਹਾਂ ਦੇ ਵਿਸ਼ੇ। ਇਹਨਾਂ ਸਾਰਿਆਂ ਨੂੰ ਉਸ ਨੇ ਨਾਥ = ਨੱਥ ਲਿਆ ਹੈ। **ਵਾ:** ਸੁਰ ਨਾਥ = ਸਾਰੇ ਦੇਵਤੇ ਨਾਥਾਂ ਦੇ ਸ਼ਰੋਮਣੀ ਹੋ ਗਏ ਹਨ। ਐਸਾ ਪੀਰ = ਵੱਡਾ, ਪਰਮੇਸ਼ਰ ਉਹਨਾਂ ਨੂੰ ਸਿਧ = ਪ੍ਰਾਪਤ ਹੋ ਗਿਆ ਹੈ। ਜਿਨ੍ਹਾਂ ਨੇ ਵਾਹਿਗੁਰੂ ਦਾ ਨਾਮ ਸੁਣਿਆ ਹੈ, ਉਹਨਾਂ ਨੂੰ ਧਰਤੀ ਵਿਚ, ਆਕਾਸ਼ ਵਿਚ, ਪਾਤਾਲ ਵਿਚ ਵਾਹਿਗੁਰੂ ਦੇ ਨਾਮ ਦੀਆਂ ਗੂੰਜਾਂ ਸੁਣਾਈ ਦਿੰਦੀਆਂ ਹਨ। ਸੱਤਾਂ ਦੀਪਾਂ, ਚੌਦਾਂ ਲੋਕਾਂ ਵਿਚ, ਸੱਤਾਂ ਪਾਤਾਲਾਂ ਵਿਚ ਪਰਮੇਸ਼ਰ ਦਾ ਨਾਮ ਸ੍ਰਵਣ ਕਰਨ ਵਾਲਿਆਂ ਨੂੰ ਕਾਲ ਸਪਰਸ਼ ਨਹੀਂ ਕਰ ਸਕਦਾ। ਇਸ ਕਰਕੇ ਵਾਹਿਗੁਰੂ ਜੀ ਦੇ ਭਗਤਾਂ ਦੇ ਹਿਰਦੇ ਵਿਚ ਸਦਾ ਹੀ ਵਿਗਾਸੁ = ਖੇੜਾ ਬਣਿਆ ਰਹਿੰਦਾ ਹੈ। ਨਾਮ ਸੁਣਨ ਕਰਕੇ ਦੁੱਖਾਂ ਅਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ।

(ਅੱਠਵੀਂ ਪਉੜੀ ਦੇ ੬੪ ਅੱਖਰ ਹਨ)

# ਨੌਵੀਂ ਪਉੜੀ

## ਸੁਣਿਐ; ਈਸਰੁ ਬਰਮਾ ਇੰਦੁ ॥

ਹੇ ਸਿੱਧ ਪੁਰਸ਼ੋ ! ਉਸ ਪਰਮ ਪਿਤਾ ਵਾਹਿਗੁਰੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਈਸਰੁ = ਸ਼ਿਵ ਜੀ, ਬਰਮਾ = ਬ੍ਰਹਮਾ ਤੇ ਇੰਦੁ = ਵਿਸ਼ਨੂੰ, ਇੰਦਰ ਜਾਂ ਚੰਦਰਮਾ ਇਹ ਸਾਰੇ ਹੀ ਉੱਚੀਆਂ ਪਦਵੀਆਂ ਨੂੰ ਪ੍ਰਾਪਤ ਹੋਏ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਦੀ ਮਹਿਮਾ ਈਸਰੁ = ਸ਼ਿਵ ਬਰਮਾ = ਬ੍ਰਹਮਾ ਅਤੇ ਇੰਦੁ = ਇੰਦਰ ਜਾਂ ਚੰਦਰਮਾ ਆਦਿ ਦੇਵਤਿਆਂ ਪਾਸੋਂ ਵੀ ਪ੍ਰਭੂ ਨਾਮ ਦੀ ਮਹਿਮਾ ਸੁਣਿਐ = ਸੁਣੀਦੀ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਦੀ ਮਹਿਮਾ ਨੂੰ ਈਸਰੁ = ਸ਼ਿਵ ਜੀ ਵੀ ਸੁਣਦੇ ਹਨ। ਬਰਮਾ = ਬ੍ਰਹਮਾ ਜੀ ਵੀ ਸੁਣਦੇ ਹਨ ਅਤੇ ਇੰਦੁ = ਇੰਦ੍ਰ ਵੀ ਨਾਮ ਦੀ ਮਹਿਮਾ ਸੁਣ ਕੇ ਹੀ ਗੌਤਮ ਰਿਖੀ ਦੇ ਸਰਾਪ ਤੋਂ ਮੁਕਤ ਹੋਇਆ ਸੀ, ਭਾਵ ਇਹ ਸਾਰੇ ਉਸ ਪ੍ਰਭੂ ਦੇ ਨਾਮ ਦੀ ਮਹਿਮਾ ਨੂੰ ਸੁਣਿਐ = ਸੁਣਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਦੀ ਮਹਿਮਾ ਨੂੰ ਸੁਣਿਐ = ਸੁਣਨ ਦਾ ਸਦਕਾ ਹੀ ਈਸਰੁ = ਸ਼ਿਵ ਜੀ ਨੇ ਸਮੁੰਦਰ ਮੰਥਨ ਸਮੇਂ ਨਿਕਲਿਆ ਜ਼ਹਿਰ ਆਪਣੇ ਕੰਠ ਵਿਚ ਧਾਰਨ ਕਰ ਲਿਆ, ਕਿਉਂਕਿ ਅਠਾਸੀ ਹਜ਼ਾਰ ਵਰ੍ਹੇ ਸ਼ਿਵ ਜੀ ਸਮਾਧੀ ਲਗਾ ਕੇ ਸ੍ਰਵਣ ਦੇ ਮਹਾਤਮ ਨੂੰ ਗਾਉਂਦਾ ਰਿਹਾ। ਬਰਮਾ = ਬ੍ਰਹਮਾ ਦਸ ਲੱਖ ਵਰ੍ਹੇ ਅਕਾਲ ਪੁਰਖ ਦਾ ਸ੍ਰਵਣ ਸਿਮਰਨ ਕੀਤਾ ਫਿਰ ਸ੍ਰਿਸ਼ਟੀ ਸਾਜਣ ਦੀ ਤਾਕਤ ਆਈ। ਇੰਦੁ = ਇੰਦਰ ਵੀ ਪ੍ਰਭੂ ਨਾਮ ਦੀ ਮਹਿਮਾ ਸ੍ਰਵਣ ਕਰਕੇ ਸਹਸ ਭਗਾਂ ਵਾਲੇ ਸਰਾਪ ਤੋਂ ਮੁਕਤ ਹੋ ਪਾਇਆ **ਅਥਵਾ** ਇੰਦੁ = ਚੰਦਰਮਾ ਨੇ ਆਪਣੇ ਗੁਰੂ ਬ੍ਰਿਹਸਪਤ ਦੀ ਇਸਤ੍ਰੀ ਨਾਲ ਕੁਕਰਮ ਕਰਕੇ ਬੁੱਧ ਨਾਮੀ ਪੁੱਤਰ ਪੈਦਾ ਕੀਤਾ ਸੀ ਤਾਂ ਗੁਰੂ ਨੇ ਇਸ ਨੂੰ ਬਦਸੂਰਤ ਹੋਣ ਦਾ ਸਰਾਪ ਦਿੱਤਾ। ਇਸ ਨੂੰ ਜੋ ਕਲੰਕ ਲੱਗਿਆ ਸੀ, ਉਹ ਨਾਮ ਸ੍ਰਵਣ ਕਰਕੇ ਹੀ ਸ਼ਾਂਤ ਹੋਇਆ; ਜੈਸਾ ਕਿ :

**ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ॥** *(ਸ੍ਰੀ ਦਸਮ ਗ੍ਰੰਥ, ਪੰਨਾ ੮੪੨)*

**ਅਥਵਾ** ਉਸ ਪ੍ਰਭੂ ਦੇ ਨਾਮ ਦੀ ਮਹਿਮਾ ਸੁਣਿਐ = ਸੁਣ ਕਰਕੇ ਹੀ ਈਸਰੁ = ਸ਼ਿਵ ਬਰਮਾ = ਬ੍ਰਹਮਾ ਤੇ ਇੰਦੁ = ਇੰਦਰ ਜਾਂ ਚੰਦਰਮਾ ਆਦਿ ਬਾਰੇ ਗਿਆਨ ਪ੍ਰਾਪਤ ਹੁੰਦਾ ਹੈ **ਅਥਵਾ** ਸੁਣਿਐ ਈਸਰੁ = ਸ਼ਿਵ ਜੀ ਪਾਰਬਤੀ ਨੂੰ ਨਾਮ ਦੀ ਮਹਿਮਾ ਸ੍ਰਵਣ ਕਰਵਾ ਰਹੇ ਹਨ। ਨਾਮ ਸਾਰਿਆਂ ਨੂੰ ਸੱਤਾ, ਸਫੁਰਤੀ ਦੇਣ ਵਾਲਾ ਹੈ। ਇਹ ਪ੍ਰਸੰਗ ਅਧਿਆਤਮ ਰਾਮਾਇਣ ਵਿਚ ਰਾਮ ਰਿਦਾ ਕਰਕੇ ਆਉਂਦਾ ਹੈ। ਬਰਮਾ = ਬ੍ਰਹਮਾ ਜੀ ਬ੍ਰਹਮ ਪੁਰਾਣ ਵਿਚ ਆਪਣੇ ਸੱਠ (੬੦) ਹਜ਼ਾਰ (ਕਈ ਜਗ੍ਹਾ ਲੱਖ ਵੀ ਮੰਨਿਆ ਹੈ) ਬਾਲ ਖਿਲ ਪੁੱਤਰਾਂ ਨੂੰ, ਰਿਖੀਆਂ ਅਤੇ ਸਨਕਾਦਕਾਂ ਨੂੰ ਰਾਮ ਨਾਮ ਦੀ ਮਹਿਮਾ ਸੁਣਾ ਰਹੇ ਹਨ। ਬਰਮਾ ਇੰਦੁ = ਬ੍ਰਹਮਾ ਦਾ, ਇੰਦੁ = ਪਾਤਸ਼ਾਹ ਵਿਸ਼ਨੂੰ ਆਪਣੇ ਭਗਤਾਂ ਨੂੰ ਸ੍ਰਵਣ ਦਾ ਉਪਦੇਸ਼ ਦਿੰਦੇ ਹਨ **ਵਾ:** ਇੰਦੁ = ਚੰਦਰਮਾ ਵੱਲੋਂ ਗੁਪਾਲ ਤਾਪਨੀ ਉਪਨਿਸ਼ਦ ਵਿਚ ਅੰਤ ਵਿਚ ਲੋਕਾਂ ਅਤੇ ਮੁਨੀਆਂ ਤਾਈਂ ਉਪਦੇਸ਼ ਦਿੰਦਿਆਂ ਪਰਮੇਸ਼ਰ ਨੂੰ ਮਿਲਣ ਦਾ ਸਾਧਨ 'ਨਾਮ ਸ੍ਰਵਣ' ਹੀ ਕਥਨ ਕੀਤਾ ਗਿਆ ਹੈ। ਸੋ ਇਸ ਪ੍ਰਕਾਰ ਸਾਰੇ ਪਰਮੇਸ਼ਰ ਦਾ ਨਾਮ ਸ੍ਰਵਣ ਕਰਨ ਦਾ ਮਹਾਤਮ ਦੱਸਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਉੱਚ ਪਦਵੀਆਂ ਪਾਈਦੀਆਂ ਹਨ। ਜਿਵੇਂ ਕਿ ਈਸਰੁ = ਸ਼ਿਵ ਸੰਘਤਾ ਵਿਚ ਲਿਖਿਆ ਹੋਇਆ ਹੈ ਕਿ ਸ਼ਿਵ ਜੀ ਨੇ ਕਿਹਾ ਹੈ ਕਿ ਮੈਂ ਪ੍ਰਭੂ ਦਾ ਨਾਮ ਸ੍ਰਵਣ ਕਰਕੇ ਸ਼ਿਵ ਪਦਵੀ ਪਾਈ ਹੈ। ਬਰਮਾ = ਬ੍ਰਹਮਾ ਜੀ ਨੇ ਬ੍ਰਹਮ ਪੁਰਾਣ ਵਿਚ ਲਿਖਿਆ ਹੈ ਕਿ ਮੈਂ ਪ੍ਰਭੂ ਦਾ ਨਾਮ ਸ੍ਰਵਣ ਕਰਕੇ ਬ੍ਰਹਮਾ ਦੀ ਪਦਵੀ ਨੂੰ ਪਾਇਆ ਹੈ। ਇਸੇ ਤਰ੍ਹਾਂ

ਵਸ਼ਿਸ਼ਟ ਪੁਰਾਣ 'ਚ ਵਸ਼ਿਸ਼ਟ ਮੁਨੀ ਦੇ ਪ੍ਰਸੰਗ ਵਿਚ ਲਿਖਿਆ ਹੈ ਕਿ ਇੰਦ੍ਰ ਨਾਮੇ ਬ੍ਰਾਹਮਣ ਦੇ ਦਸ ਪੁੱਤਰਾਂ ਨੇ ਪਰਮੇਸ਼ਰ ਦੇ ਨਾਮ ਦਾ ਸ੍ਰਵਣ ਕਰਕੇ ਦਸ ਬ੍ਰਹਮੇ ਬਣ ਕੇ ਦਸ ਸ੍ਰਿਸ਼ਟੀਆਂ ਸਾਜੀਆਂ ਸਨ ਇਉਂ ਸਾਰੇ ਪ੍ਰਭੂ ਨਾਮ ਦੀ ਮਹਿਮਾ ਕਥਨ ਕਰਦੇ ਹਨ **ਵਾ:** ਬਰਮਾ ਇੰਦੁ = ਬ੍ਰਹਮਾ ਦਾ ਜੋ ਇੰਦੁ = ਪਾਤਸ਼ਾਹ ਵਿਸ਼ਨੂੰ ਹੈ, ਉਹ ਨਰ ਸਿੰਘ ਤਾਪਨੀ ਉਪਨਿਸ਼ਦ ਵਿਚ ਕਹਿੰਦੇ ਹਨ ਕਿ ਮੈਂ ਸੱਤਰ (੭੦) ਹਜ਼ਾਰ ਸਾਲ ਪਰਮਾਤਮਾ ਦੇ ਨਾਮ ਨੂੰ ਸ੍ਰਵਣ ਕਰਕੇ ਵਿਸ਼ਨੂੰ ਦੀ ਪਦਵੀ ਪਾਈ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਇੰਦੁ = ਪ੍ਰਕਾਸ਼ ਰੂਪ ਜੋ ਬਰਮਾ = ਬ੍ਰਹਮ (ਵਿਆਪਕ) ਈਸਰੁ = ਈਸ਼ਵਰ ਹੈ, ਉਸ ਦਾ ਰੂਪ ਹੋ ਜਾਈਦਾ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਜੀਵ ਈਸਰੁ = ਸ਼ਿਵ ਜੀ ਅਤੇ ਬਰਮਾ = ਬ੍ਰਹਮਾ ਦੇ ਇੰਦੁ = ਮਾਲਕ (ਪਰਮੇਸ਼ਰ) ਦਾ ਰੂਪ ਬਣ ਜਾਂਦਾ ਹੈ।

## ਸੁਣਿਐ; ਮੁਖਿ ਸਾਲਾਹਣ ਮੰਦੁ ॥

ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਹੀ ਜੀਵ ਆਪਣੇ ਮੁਖਿ = ਮੂੰਹ ਤੋਂ ਪ੍ਰਭੂ ਦੀ ਸਾਲਾਹਣ = ਸਿਫ਼ਤ ਸਲਾਹੁਣੇ ਮੰਦੁ = ਵਾਲਾ ਹੋ ਜਾਂਦਾ ਹੈ (ਮੰਦੁ ਤੋਂ ਭਾਵ ਵਾਲਾ ਹੁੰਦਾ ਹੈ ਜਿਵੇਂ ਅਕਲਮੰਦ = ਅਕਲ ਵਾਲਾ ਅਤੇ ਦੌਲਤਮੰਦ = (ਧਨ) ਦੌਲਤ ਵਾਲਾ ਆਦਿ) **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਜੀਵ ਉਸ ਦੀ ਸਾਲਾਹਣ = ਸਿਫ਼ਤ ਸਲਾਹਣਾ ਕਰਦੇ ਹਨ ਜਿਸ ਦਾ ਸਦਕਾ ਉਨ੍ਹਾਂ ਦੇ ਹਿਰਦਿਆਂ ਅੰਦਰ ਮੁਖਿ = ਮੁਖੀ (ਸ਼ਰੋਮਣੀ) ਸੱਚੇ ਸਤਿਗੁਰੂ ਜੀ ਦੀ ਮੰਦੁ = ਉਸਤਤਿ ਹਿਰਦੇ ਵਿਚ ਵਸ ਜਾਂਦੀ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਜੋ ਮਨ ਮੰਦੁ = ਮੰਦੇ ਸੰਕਲਪਾਂ ਦਾ ਚਿਤਵਨ ਕਰਦਾ ਹੈ, ਉਹ ਮੁਖਿ = ਮੁਖੀਆ ਕਰਕੇ ਸਲਾਹੁਣ ਦੇ ਯੋਗ ਹੋ ਜਾਂਦਾ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਮੰਦੁ = ਮੰਦੇ, ਮੰਦ ਜਾਤੀ ਤੋਂ ਅਤੇ ਮੰਦੇ ਕਰਮ ਕਰਨ ਵਾਲੇ ਮੁਖਿ = ਮੁਖੀਆ ਹੋ ਕੇ ਸਲਾਹੁਣ ਦੇ ਯੋਗ ਹੋ ਗਏ ਹਨ; ਜੈਸਾ ਕਿ :

**ਜਿਸੁ ਨੀਚ ਕਉ ਕੋਈ ਨ ਜਾਨੈ ॥ ਨਾਮੁ ਜਪਤ ਉਹੁ ਚਹੁ ਕੁੰਟ ਮਾਨੈ ॥੧॥** *(ਅੰਗ ੩੮੬)*

**ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ ਕੁੰਭਕ ਰੇਚਕ ਕਰਮਾਤਾ ॥**
**ਙਿਆਨ ਧਿਆਨ ਤੀਰਥ ਇਸਨਾਨੀ ॥ ਸੋਮਪਾਕ ਅਪਰਸ ਉਦਿਆਨੀ ॥**
**ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥ ਜੋ ਕਛੁ ਕੀਨੋ ਸੋਊ ਅਨੇਤਾ ॥**
**ਉਆ ਤੇ ਊਤਮੁ ਗਨਉ ਚੰਡਾਲਾ ॥ ਨਾਨਕ ਜਿਹ ਮਨਿ ਬਸਹਿ ਗੁਪਾਲਾ ॥** *(ਅੰਗ ੨੫੩)*

**ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ ॥** *(ਅੰਗ ੯੯੫)*

## ਸੁਣਿਐ; ਜੋਗ ਜੁਗਤਿ ਤਨਿ ਭੇਦ ॥

ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਜੋਗ ਵਿਚ ਜੁਗਤਿ = ਜੁੜ ਕੇ ਤਨਿ = ਸਰੀਰ ਦੇ ਭੇਦਾਂ ਨੂੰ ਸਮਝੀਦਾ ਹੈ। (ਨਰਾਇਣ ਹਰੀ ਉਪਦੇਸ਼ ਅਨੁਸਾਰ ਇਸ ਸਰੀਰ ਵਿਚ ੭੨ ਕ੍ਰੋੜ ੭੨ ਲੱਖ ੧੦ ਹਜ਼ਾਰ ਦੋ ਸੌ ਇਕ (੨੦੧) ਨਾੜੀਆਂ ਹਨ) ਇਨ੍ਹਾਂ ਸਾਰੀਆਂ ਨਾੜੀਆਂ ਨੂੰ ਜੇਕਰ ਸਿਰੇ ਨਾਲ ਸਿਰੇ ਜੋੜ ਕੇ ਸਿੱਧਿਆਂ ਕਰ ਦਿੱਤਾ ਜਾਵੇ ਤਾਂ ਬਹੁਤ ਜ਼ਿਆਦਾ ਲੰਬਾਈ ਹੋ ਜਾਏਗੀ। ਇਹੋ ਜਿਹੀਆਂ ਸੂਖਮ ਨਾੜਾਂ ਦੇ ਭੇਦ ਡਾਕਟਰ ਲੋਕ ਪੂਰੀ ਤਰ੍ਹਾਂ ਨਹੀਂ ਸਮਝ ਪਾਉਂਦੇ ਪਰੰਤੂ ਆਤਮ ਗਿਆਨੀ ਨਾਮ ਸ੍ਰਵਣ ਕਰਕੇ ਇਨ੍ਹਾਂ ਦਾ ਭੇਦ ਵੀ ਪਾ ਲੈਂਦੇ ਹਨ; ਜੈਸਾ ਕਿ :

**ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥** *(ਅੰਗ ੯੪੧)*

**ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣ ਕਰਕੇ ਹੀ "ਆਤਮ ਨੀ ਪਰਮਾਤਮ ਨੀ ਜੁਜੰਤੀ ਸਾ ਜੋਗਾ" ਇਸ

ਜੋਗ ਦੀ ਪ੍ਰਾਪਤੀ ਹੁੰਦੀ ਹੈ ਅਤੇ ਪ੍ਰਭੂ ਵਿਚ ਜੁਗਤਿ = ਜੁੜੀਦਾ ਹੈ। ਤਨਿ ਭੇਦ = ਸਰੀਰ ਦੇ ਇਸ ਭੇਦ ਨੂੰ ਸਮਝ ਲਈਦਾ ਹੈ ਕਿ ਸਰੀਰ ਅਸੱਤ, ਜੜ੍ਹ ਤੇ ਦੁੱਖ ਰੂਪ ਹੈ। ਪਰੰਤੂ ਆਤਮਾ ਸਤਿ ਚਿੱਤ ਅਨੰਦ ਅਤੇ ਸੁੱਖ ਸਰੂਪ ਹੈ। ਪ੍ਰਭੂ ਨਾਮ ਨੂੰ ਸੁਣਿਐ = ਸੁਣ ਕਰਕੇ ਹੀ ਤਨਿ = ਦੇਹ ਦੇ ਅਭਿਮਾਨ ਨੂੰ ਭੇਦ = ਵਿੰਨ੍ਹ ਕੇ ਜੋਗ = ਜੁੜਨ ਦੇ ਯੋਗ ਪਰਮਾਤਮਾ ਵਿਚ ਜੁਗਤਿ = ਜੁੜ ਜਾਈਦਾ ਹੈ **ਅਥਵਾ** ਪ੍ਰਭੂ ਦਾ ਨਾਮ ਸੁਣਿਐ = ਸੁਣਨ ਕਰਕੇ ਹੀ ਜੋਗ = ਦੋਨੋਂ ਭਾਵ ਜੀਵ ਅਤੇ ਈਸ਼ਵਰ ਇਨ੍ਹਾਂ ਦੇ ਜੁਗਤਿ = ਜੁੜਨ ਦਾ ਭੇਦ = ਭੇਤ ਤਨਿ = ਸਰੀਰ ਵਿੱਚੋਂ ਹੀ ਜਾਣਿਆ ਜਾਂਦਾ ਹੈ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਹੀ ਪੰਜ ਤੱਤਾਂ ਦਾ ਜੋ ਧਿਆਨ ਰੂਪ ਜੋਗ ਹੈ; ਗੋਡਿਆਂ ਤੱਕ ਧਰਤੀ ਦਾ ਧਿਆਨ, ਲੱਕ ਤੱਕ ਜਲ ਦਾ, ਨਾਭੀ ਤੱਕ ਅੱਗ ਦਾ, ਕੰਠ ਤੱਕ ਹਵਾ ਦਾ ਅਤੇ ਦਸਮ ਦੁਆਰ ਤੱਕ ਆਕਾਸ਼ ਦਾ ਧਿਆਨ ਧਰਦੇ ਹਨ। ਫਿਰ ਧਰਤੀ ਵਿਚ ਦੱਬਿਆ ਨਹੀਂ ਜਾਂਦਾ, ਪਾਣੀ ਵਿਚ ਡੁੱਬ ਨਹੀਂ ਸਕਦਾ, ਅੱਗ ਵਿਚ ਸੜਦਾ ਨਹੀਂ, ਪੌਣ ਦਾ ਧਿਆਨ ਧਾਰ ਕੇ ਜਿਥੋਂ ਦੀ ਗੱਲ ਸੁਣਨੀ ਚਾਹੇ, ਸੁਣ ਸਕਦਾ ਹੈ ਅਤੇ ਅਕਾਸ਼ ਦਾ ਧਿਆਨ ਧਰ ਕੇ ਅਕਾਸ਼ਚਾਰੀ ਭਾਵ ਅਕਾਸ਼ ਵਿਚ ਵਿਚਰਨ ਦੀ ਸ਼ਕਤੀ ਹੋ ਜਾਂਦੀ ਹੈ ਉਸ ਦੁਆਰਾ ਤਨਿ ਭੇਦ = ਸਰੀਰ ਦੇ ਜੋ ਸਾਰੇ ਭੇਦ (ਚੱਕਰ) ਹਨ, ਉਨ੍ਹਾਂ ਨੂੰ ਜੁਗਤਿ = ਜਾਨਣ ਦੀ ਜੁਗਤੀ ਆ ਜਾਂਦੀ ਹੈ। ਜੈਸਾ ਕਿ ਤਨ ਦੇ ਛੇ ਚੱਕਰ ਇਸ ਪ੍ਰਕਾਰ ਹਨ :

## ਤਨ ਦੇ ਛੇ ਚੱਕਰ :

| | *ਚੱਕਰ ਦਾ ਨਾਮ* | *ਸਥਾਨ* | *ਪਤਰੇ* | *ਰੰਗ* | *ਵਾਸਾ* |
|---|---|---|---|---|---|
| ੧. | ਮੂਲਾਧਾਰ ਚੱਕਰ | ਗੁਦਾ ਵਿਚ | ਚਾਰ ਪਤ੍ਰੇ | ਪੀਲਾ | ਗਣੇਸ਼ ਦਾ |
| ੨. | ਸ੍ਵਾਧਿਸ਼ਠਾਨ ਚੱਕਰ | ਲਿੰਗ ਵਿਚ | ਛੇ ਪਤ੍ਰੇ | ਲਾਲ | ਬ੍ਰਹਮਾ ਦਾ |
| ੩. | ਮਣੀਪੂਰਕ ਚੱਕਰ | ਨਾਭੀ ਵਿਚ | ਦਸ ਪਤ੍ਰੇ | ਨੀਲਾ | ਵਿਸ਼ਨੂੰ ਦਾ |
| ੪. | ਅਨਾਹਦ ਚੱਕਰ | ਹਿਰਦੇ ਵਿਚ | ਬਾਰ੍ਹਾਂ ਪਤ੍ਰੇ | ਸੋਨੇ ਰੰਗਾ | ਸ਼ਿਵ ਜੀ ਦਾ |
| ੫. | ਵਿਸੁੱਧ ਚੱਕਰ | ਕੰਠ ਵਿਚ | ਸੋਲ੍ਹਾਂ ਪਤ੍ਰੇ | ਲਾਲ | ਜੀਵ ਦਾ |
| ੬. | ਆਗਿਆ ਚੱਕਰ | ਭਰਵੱਟਿਆਂ ਵਿਚ | ਦੋ ਪਤ੍ਰੇ | ਚਿੱਟਾ | ਗੁਰੂ ਦਾ |

**ਅਰਥਾਤ**

(ੳ) ਮੂਲਾਧਾਰ ਗੁਦਾ ਮੰਡਲ ਦਾ ਚਕ੍ਰ ਹੈ, ਜਿਸ ਵਿਚ ਮੂਧੇ ਮੁਖ ਦਾ ਚਾਰ ਪਾਂਖੁੜੀ ਵਾਲਾ ਪੀਲਾ ਕਮਲ ਹੈ।

(ਅ) ਸ੍ਵਾਧਿਸ਼ਠਾਨ ਚਕ੍ਰ ਲਿੰਗ ਦੇ ਮੂਲ ਵਿਚ ਹੈ, ਜਿਸ ਵਿਚ ਲਾਲ ਰੰਗ ਦਾ ਊਰਧਮੁਖ ਛੇ ਪੱਤੀਆਂ ਦਾ ਛੀਦਲ ਕਮਲ ਹੈ।

(ੲ) ਮਣੀਪੂਰਕ ਚਕ੍ਰ ਨਾਭੀ ਦੇ ਮੂਲ ਵਿਚ ਹੈ, ਜੋ ਨੀਲੇ ਰੰਗ ਦਾ ਊਰਧਮੁਖ ਦਸ ਪੱਤੀਆਂ ਦਾ ਕਮਲ ਹੈ।

(ਸ) ਅਨਾਹਦ ਚਕ੍ਰ ਬਾਰ੍ਹਾਂ ਦਲਾਂ ਦਾ ਸ੍ਵਰਣਰੰਗਾ ਕਮਲ ਹਿਰਦੇ ਵਿਚ ਹੈ।

(ਹ) ਵਿਸ਼ੁੱਧ ਚਕ੍ਰ ਲਾਲ ਰੰਗ ਦਾ ਊਰਧਮੁਖ ਸੋਲਾਂ ਦਲ ਦਾ ਕਮਲ ਕੰਠ ਵਿਚ ਹੈ।

(ਕ) ਆਗਿਆ ਚਕ੍ਰ ਭਰਵੱਟਿਆਂ ਦੇ ਮੱਧ ਦੋ ਪਾਂਖੁੜੀਆਂ ਦਾ ਊਰਧਮੁਖ ਚਿੱਟਾ ਕਮਲ ਹੈ; ਜੈਸਾ ਕਿ :

**ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥** *(ਅੰਗ ੩੩੩)*

ਇਨ੍ਹਾਂ ਉਪਰੋਕਤ ਛੇ ਚੱਕਰਾਂ ਤੋਂ ਵੱਖ ਯੋਗੀ ਇਕ ਸੱਤਵਾਂ ਚੱਕਰ ਦਸਮ ਦੁਆਰ ਵਿਚ ਵੀ ਮੰਨਦੇ ਹਨ। ਇਹ ਹਜ਼ਾਰ ਪਤ੍ਰੇ ਦਾ ਹੈ। ਇਸ ਦਾ ਰੰਗ ਸਫ਼ੈਦ ਹੈ। ਜਿਸ ਨੂੰ ਜਯੋਤਿਰੂਪ ਦਾ ਸਿੰਘਾਸਨ ਆਖਦੇ ਹਨ।

# ਸੁਣਿਐ; ਸਾਸਤ ਸਿਮ੍ਰਿਤਿ ਵੇਦ ॥

ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਹੀ ਸਾਸਤ = ਛੇ ਸ਼ਾਸਤਰਾਂ, ਸਿਮ੍ਰਿਤਿ = ਸਤਾਈ ਸਿਮਰਤੀਆਂ ਅਤੇ ਵੇਦ = ਚਾਰ ਵੇਦਾਂ ਦਾ ਗਿਆਨ ਹੋ ਜਾਂਦਾ ਹੈ। ਜੈਸਾ ਕਿ :

**ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥ ਗੁਰਮੁਖਿ ਪਾਵੈ ਘਟਿ ਘਟਿ ਭੇਦ ॥** *(ਅੰਗ ੯੪੨)*

**ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਬ੍ਰਹਮ ਬੇਤਾ ਸਾਸਤ (ਸਾ + ਸਤ) ਸਾ = ਉਹ ਜੋ ਸਤ = ਸੱਚ ਸਰੂਪ ਪਰਮੇਸ਼ਰ ਹੈ, ਉਸ ਨੂੰ ਸਿਮ੍ਰਿਤਿ = ਸਿਮਰ ਕੇ ਵੇਦ = ਜਾਣ ਲੈਂਦਾ ਹੈ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਮਨੁੱਖ ਸਾਸਤ (ਸ਼ਾਸਤ੍ਰਾਂ), ਸਿਮ੍ਰਿਤਿ = ੨੭ ਸਿਮਰਤੀਆਂ ਅਤੇ ਵੇਦ = ੪ ਵੇਦਾਂ ਦਾ ਵਕਤਾ ਹੋ ਜਾਂਦਾ ਹੈ ਭਾਵ ਇਨ੍ਹਾਂ ਸਾਰੇ ਧਰਮ-ਗ੍ਰੰਥਾਂ ਦਾ ਅਨੁਭਵੀ ਗਿਆਨ ਹੋ ਜਾਂਦਾ ਹੈ **ਅਥਵਾ** ਜੋ ਕੁਝ ਚਾਰੇ ਵੇਦ, ਛੇ ਸ਼ਾਸਤ੍ਰ, ਸਤਾਈ ਸਿੰਮ੍ਰਿਤੀਆਂ ਆਦਿ ਗ੍ਰੰਥ ਕਥਨ ਕਰਦੇ ਹਨ, ਉਨ੍ਹਾਂ ਸਾਰੇ ਗ੍ਰੰਥਾਂ ਦਾ ਗਿਆਨ ਕੇਵਲ ਨਾਮ ਸ੍ਰਵਣ ਕਰਕੇ ਹੀ ਪ੍ਰਾਪਤ ਹੋ ਜਾਂਦਾ ਹੈ। ਜੋ ਨਾਮ ਦਾ ਸੁਣਨਾ ਕਰਦੇ ਹਨ, ਉਨ੍ਹਾਂ ਤੱਤ ਬੇਤਿਆਂ ਦੀ ਐਸੀ ਦ੍ਰਿਸ਼ਟੀ ਹੋ ਜਾਂਦੀ ਹੈ ਜੋ ਸ਼ਾਸਤ੍ਰ ਸਿੰਮ੍ਰਿਤੀਆਂ ਅਤੇ ਵੇਦ ਹਨ, ਇਹ ਸਾਰੇ ਸੁਨਹਿਰੀ ਅੱਖਰਾਂ ਵਿਚ ਉਹਨਾਂ ਸਾਹਮਣੇ ਆ ਜਾਂਦੇ ਹਨ ਪਰੰਤੂ ਜੋ ਸਤਿ ਪੁਰਸ਼ ਨਾਮ ਦੇ ਸ੍ਰਵਣ ਕਰਨ ਵਾਲਾ ਹੈ, ਇਹੋ ਜਿਹੇ ਚਮਤਕਾਰ ਵੇਖ ਕੇ ਲੁਭਾਇਮਾਨ ਨਹੀਂ ਹੁੰਦਾ ਸਗੋਂ ਨਾਮ ਸ੍ਰਵਣ ਸਿਮਰਨ ਨੂੰ ਵੱਡਾ ਮੰਨਦਾ ਹੈ **ਅਥਵਾ** ਸਾਸਤ = ਛੇ ਸ਼ਾਸਤ੍ਰ, ਸਿਮ੍ਰਿਤਿ = ਸਤਾਈ ਸਿੰਮ੍ਰਿਤੀਆਂ ਵੇਦ = ਚਾਰ ਵੇਦ ਆਦਿ ਸਾਰੇ ਧਰਮ-ਗ੍ਰੰਥ ਸੁਣਿਐ = ਨਾਮ ਸ੍ਰਵਣ ਦੇ ਮਹਾਤਮ ਨੂੰ ਹੀ ਵੱਡਾ ਕਹਿੰਦੇ ਹਨ **ਅਥਵਾ** ਇਨ੍ਹਾਂ ਦੇ ਰਚਣ ਵਾਲੇ ਕਰਤੇ ਅਤੇ ਇਨ੍ਹਾਂ ਨੂੰ ਪੜ੍ਹਨ ਵਾਲੇ ਗਿਆਤੇ ਸਾਰੇ ਹੀ ਨਾਮ ਸ੍ਰਵਣ ਦੀ ਵੱਡੀ ਮਹਿਮਾ ਕਹਿੰਦੇ ਹਨ। ਜੈਸਾ ਕਿ :

**ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥**
**ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ ॥** *(ਅੰਗ ੭੬੧)*

**ਦਸ ਅਠ ਚਾਰਿ ਵੇਦ ਸਭਿ ਪੂਛਹੁ ਜਨ ਨਾਨਕ ਨਾਮੁ ਛਡਾਈ ਜੀਉ ॥** *(ਅੰਗ ੯੯੮)*

**ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯਰ ॥ ਕੀਨੇ ਰਾਮ ਨਾਮ ਇਕ ਆਖ੍ਯਰ ॥** *(ਅੰਗ ੨੬੨)*

ਉਪਰੋਕਤ ਕਥਨ ਕੀਤੇ ਗਏ ਛੇ ਸ਼ਾਸਤ੍ਰਾਂ, ਸਤਾਈ ਸਿੰਮ੍ਰਿਤੀਆਂ ਅਤੇ ਚਾਰ ਵੇਦਾਂ ਦਾ ਵੇਰਵਾ ਇਸ ਪ੍ਰਕਾਰ ਹੈ :

## ਛੇ ਸ਼ਾਸਤ੍ਰਾਂ ਦੇ ਨਾਮ :

**ਦੋਹਰਾ : ਵੈਸ਼ੇਸਿਕ ਨਯਯ ਸਾਂਖ ਹੈ ਪਾਤੰਜਲ ਪਹਿਚਾਨ ॥**
**ਮੀਮਾਂਸਾ ਵੇਦਾਂਤਯੇ ਖਟ ਸਾਸਤ੍ਰ ਮਨ ਮਾਨ ॥** *(ਛੱਤੀਸ ਗਿਆਨ)*

ਅਰਥਾਤ ਛੇ ਸ਼ਾਸਤ੍ਰਾਂ ਦੇ ਨਾਮ ਇਸ ਪ੍ਰਕਾਰ ਹਨ : ੧. ਸਾਂਖ ਸ਼ਾਸਤ੍ਰ (ਕਪਿਲ ਮੁਨੀ ਜੀ ਦਾ), ੨. ਨਯਾਯ ਸ਼ਾਸਤ੍ਰ (ਗੌਤਮ ਰਿਖੀ ਜੀ ਦਾ), ੩. ਵਿਸ਼ੇਸ਼ਕ ਸ਼ਾਸਤ੍ਰ (ਕਨਾਦਿ ਰਿਖੀ ਜੀ ਦਾ), ੪. ਮੀਮਾਂਸਾ ਸ਼ਾਸਤ੍ਰ (ਜੈਮਿਨੀ ਰਿਖੀ ਜੀ ਦਾ), ੫. ਯੋਗ ਸ਼ਾਸਤ੍ਰ (ਪਤੰਜਲੀ ਰਿਖੀ ਜੀ ਦਾ), ੬. ਵੇਦਾਂਤ ਸ਼ਾਸਤ੍ਰ (ਵਿਆਸ ਰਿਸ਼ੀ ਜੀ ਦਾ)।

## ਸਤਾਈ ਸਿੰਮ੍ਰਿਤੀਆਂ ਦੇ ਨਾਮ :

੧. ਮਨੂੰ ਸਿੰਮ੍ਰਿਤੀ, ੨. ਯਾਗਵਲਕ, ੩. ਲਘੂ ਅੱਤ੍ਰੀ, ੪. ਅਤ੍ਰੀ, ੫. ਬ੍ਰਿਧ ਅਤ੍ਰੀ, ੬. ਵਿਸ਼ਨੂੰ, ੭. ਲਘੁ ਹਾਰੀਤ, ੮. ਵ੍ਰਿਧ ਹਾਰੀਤ, ੯. ਪਾਰਾਸੁਰ, ੧੦. ਔਸਨਸ, ੧੧. ਯਮ, ੧੨. ਆਪ ਸਤੰਬ, ੧੩. ਆਗਿਰਧ, ੧੪. ਸੰਵਤੰ, ੧੫. ਕਾਤਯਾਯਨ, ੧੬. ਬ੍ਰਿਹਸਪਤ, ੧੭. ਵ੍ਰਿਹਤ ਪਾਰਾਸੁਰੀ, ੧੮. ਬਿਆਸ,

੧੯. ਲਘੁ ਵਾਸਕ (ਲਘੁ ਬਿਆਸ), ੨੦. ਸੰਖ, ੨੧. ਲਿਖਤ, ੨੨. ਦਖ (ਦਕਸ), ੨੩. ਗੌਤਮ, ੨੪. ਬ੍ਰਿਧ ਗੌਤਮ, ੨੫. ਸੰਤਾਤਪ, ੨੬. ਵਸ਼ਿਸ਼ਟ, ੨੭. ਪੁਲਸਤਯ।

ਇਹ ਚਾਰ ਵੱਖਰੀਆਂ ਹੋਰ ਹਨ: ੧. ਬੁਧ, ੨. ਕਸ਼ਪ, ੩. ਨਾਰਦ, ੪. ਔਸਨਸ ਸੰਹਿਤਾ।

**ਚਾਰ ਵੇਦਾਂ ਦੇ ਨਾਮ:**

**ਦੋਹਰਾ: ਰਿਗ ਯੁਜਰ ਸਾਮਵੇਦ ਔ ਚੌਥਾ ਅਥ੍ਰਵਨ ਜਾਨ॥** *(ਛੱਤੀਸ ਗਿਆਨ)*

ਅਰਥਾਤ ਚਾਰ ਵੇਦਾਂ ਦੇ ਨਾਮ ਇਸ ਪ੍ਰਕਾਰ ਹਨ: ੧. ਰਿਗਵੇਦ, ੨. ਸ਼ਾਮਵੇਦ, ੩. ਯਜੁਰਵੇਦ, ੪. ਅਥਰਬਣ ਵੇਦ।

## ਨਾਨਕ; ਭਗਤਾ ਸਦਾ ਵਿਗਾਸੁ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ! ਪ੍ਰਭੂ ਦੇ ਭਗਤਾ = ਭਗਤਾਂ ਨੂੰ ਸਦਾ = ਹਮੇਸ਼ਾ ਹੀ ਵਿਗਾਸੁ = ਅਨੰਦ ਭਾਵ ਖੇੜਾ ਬਨਿਆ ਰਹਿੰਦਾ ਹੈ ਵਾ (ਵਿ + ਗਾਸੁ) ਵਿ = ਵਿਸ਼ੇਸ਼ ਕਰਕੇ ਗਾਸੁ = ਪ੍ਰਕਾਸ਼ ਬਣਿਆ ਰਹਿੰਦਾ ਹੈ ਭਾਵ ਜੀਵਨ ਵਿਚ ਭਾਵੇਂ ਕਿੰਨੇ ਵੀ ਦੁੱਖ ਆਉਣ ਪਰੰਤੂ ਰੱਬ ਦੇ ਪਿਆਰੇ ਭਗਤ ਜਨ ਹਮੇਸ਼ਾ ਅਨੰਦ ਅਤੇ ਖੇੜੇ ਵਿਚ ਰਹਿੰਦੇ ਹਨ। ਜਿਵੇਂ ਭਗਤ ਪ੍ਰਹਿਲਾਦ ਨੂੰ ਉਸ ਦੇ ਪਿਤਾ ਹਰਨਾਖਸ਼ ਨੇ ਭਾਵੇਂ ਕਿੰਨੇ ਹੀ ਦੁੱਖ ਦਿੱਤੇ ਪਰੰਤੂ ਉਹ ਅਡੋਲ ਅਵਸਥਾ ਦੇ ਅਨੰਦ ਵਿਚ ਰਹੇ, ਜ਼ਰਾ ਮਾਤ੍ਰ ਵੀ ਡਰੇ ਜਾਂ ਘਬਰਾਏ ਨਹੀਂ। ਇਸੇ ਤਰ੍ਹਾਂ ਭਗਤ ਕਬੀਰ ਜੀ ਨੂੰ ਸਿਕੰਦਰ ਲੋਧੀ ਵੱਲੋਂ ਕਿੰਨੇ ਤਸੀਹੇ ਦਿੱਤੇ ਗਏ ਪਰੰਤੂ ਭਗਤ ਜੀ ਅਡੋਲ ਅਨੰਦ ਵਿਚ ਰਹੇ। ਜਿਵੇਂ ਇਕ ਵਾਰ ਉਨ੍ਹਾਂ ਨੂੰ ਮੁਸ਼ਕਾਂ ਬੰਨ੍ਹ ਕੇ ਹਾਥੀ ਅੱਗੇ ਸੁੱਟਿਆ ਗਿਆ। ਮਹਾਵਤ ਨੇ ਕਬੀਰ ਜੀ ਉਪਰ ਹਾਥੀ ਚੜ੍ਹਵਾਉਣ ਦੀ ਪੂਰੀ ਕੋਸ਼ਿਸ਼ ਕੀਤੀ ਪਰੰਤੂ ਹਾਥੀ ਨਹੀਂ ਚੜ੍ਹਿਆ, ਸਗੋਂ ਨਮਸਕਾਰ ਕਰਨ ਲੱਗ ਪਿਆ। ਇਸ ਘਟਨਾ ਬਾਰੇ ਭਗਤ ਕਬੀਰ ਜੀ ਆਪ ਹੀ ਆਪਣੀ ਬਾਣੀ ਵਿਚ ਫ਼ੁਰਮਾਨ ਕਰਦੇ ਹਨ:

**ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥**
**ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥**
**ਆਹਿ ਮੇਰੇ ਠਾਕੁਰ ਤੁਮਰਾ ਜੋਰੁ॥ ਕਾਜੀ ਬਕਿਬੋ ਹਸਤੀ ਤੋਰੁ॥੧॥ਰਹਾਉ॥**
**ਰੇ ਮਹਾਵਤ ਤੁਝੁ ਡਾਰਉ ਕਾਟਿ॥ ਇਸਹਿ ਤੁਰਾਵਹੁ ਘਾਲਹੁ ਸਾਟਿ॥**
**ਹਸਤਿ ਨ ਤੋਰੈ ਧਰੈ ਧਿਆਨੁ॥ ਵਾ ਕੈ ਰਿਦੈ ਬਸੈ ਭਗਵਾਨੁ॥** *(ਅੰਗ ੮੭੦)*

ਇਸੇ ਪ੍ਰਕਾਰ ਇਕ ਵਾਰੀ ਕਬੀਰ ਜੀ ਨੂੰ ਜ਼ੰਜੀਰਾਂ ਵਿਚ ਬੰਨ੍ਹ ਕੇ ਗੰਗਾ ਦੇ ਪਾਣੀ ਵਿਚ ਸੁੱਟਿਆ ਗਿਆ ਸੀ, ਉਦੋਂ ਵੀ ਭਗਤ ਕਬੀਰ ਜੀ ਅਡੋਲ ਅਨੰਦ ਵਿਚ ਰਹੇ। ਪ੍ਰਭੂ ਨੇ ਕਬੀਰ ਜੀ ਦੀਆਂ ਜ਼ੰਜੀਰਾਂ ਤੋੜ ਦਿੱਤੀਆਂ। ਇਸ ਘਟਨਾ ਨੂੰ ਵੀ ਕਬੀਰ ਜੀ ਨੇ ਆਪਣੀ ਬਾਣੀ ਵਿਚ ਅੰਕਿਤ ਕੀਤਾ ਹੈ:

**ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥੧॥**
**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਓ ਸਮਾਇ॥੧॥ਰਹਾਉ॥**
**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥੨॥** *(ਅੰਗ ੧੧੬੨)*

**[ਅੰਗ ੩]**

## ਸੁਣਿਐ; ਦੂਖ ਪਾਪ ਕਾ ਨਾਸੁ॥੯॥

ਹੇ ਸਿੱਧ ਪੁਰਸ਼ੋ! ਪ੍ਰਭੂ ਨਾਮ ਨੂੰ ਸੁਣਿਐ = ਸੁਣਨ ਕਰਕੇ ਦੂਖ = ਤਕਲੀਫ਼ ਤੇ ਪਾਪ = ਗੁਨਾਹ ਦਾ ਨਾਸੁ = ਖ਼ਾਤਮਾ ਹੋ ਜਾਂਦਾ ਹੈ। ਜਿਸ ਤਰ੍ਹਾਂ ਵਜ਼ੀਰ ਖ਼ਾਨ ਜੋ ਜਹਾਂਗੀਰ ਬਾਦਸ਼ਾਹ ਦਾ ਵਜ਼ੀਰ ਸੀ, ਉਸ ਦੇ

ਪੇਟ ਵਿਚ ਪਾਣੀ ਭਰ ਗਿਆ ਸੀ ਜਿਸ ਕਰਕੇ ਜਲੋਂਦਰ ਰੋਗ ਨਾਲ ਦੁੱਖ ਪਾ ਰਿਹਾ ਸੀ। ਇਕ ਦਿਨ ਇਕ ਗੁਰਸਿੱਖ ਪਾਸੋਂ ਸੁਖਮਨੀ ਸਾਹਿਬ ਦਾ ਪਾਠ ਸੁਣਿਆ। ਉਸ ਨੂੰ ਕਾਫ਼ੀ ਆਰਾਮ ਆ ਗਿਆ। ਫਿਰ ਗੁਰਸਿੱਖ ਨੂੰ ਘਰੇ ਬੁਲਾ ਕੇ ਉਸ ਪਾਸੋਂ ਸੁਖਮਨੀ ਸਾਹਿਬ ਦਾ ਸੰਪੂਰਨ ਪਾਠ ਸੁਣਿਆ। ਸੁਖਮਨੀ ਸਾਹਿਬ ਦਾ ਸੰਪੂਰਨ ਪਾਠ ਸੁਣ ਕੇ ਸਾਰਾ ਦੁੱਖ ਦੂਰ ਹੋ ਗਿਆ ਅਤੇ ਗੁਰੂ ਅਰਜਨ ਦੇਵ ਜੀ ਦੇ ਬਚਨਾਂ ਅਨੁਸਾਰ ਬਾਬਾ ਬੁੱਢਾ ਜੀ ਪਾਸ ਗਿਆ ਅਤੇ ਪੇਟ ਵਿਚ ਭਰੇ ਹੋਏ ਪਾਣੀ ਦੇ ਇਲਾਜ ਲਈ ਬੇਨਤੀ ਕੀਤੀ। ਸੇਵਾ ਵਿਚ ਮਗਨ ਬਾਬਾ ਬੁੱਢਾ ਜੀ ਨੇ ਟੋਕਰਾ ਵਗਾਹ ਕੇ ਉਸ ਦੇ ਪੇਟ ਉਪਰ ਮਾਰਿਆ ਜਿਸ ਦੇ ਲੱਗਣ ਨਾਲ ਪੇਟ ਦਾ ਸਾਰਾ ਪਾਣੀ ਨਿਕਲ ਗਿਆ ਅਤੇ ਸਾਰੇ ਦੁੱਖਾਂ ਦਾ ਨਾਸ਼ ਹੋ ਗਿਆ ਭਾਵ ਨਾਮ ਬਾਣੀ ਦਾ ਸ੍ਰਵਣ ਕਰਕੇ ਸਾਰੇ ਦੁੱਖਾਂ ਅਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ॥੯॥

**ਨੌਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਗੁਰੂ ਜੀ ਨੇ ਐਸਾ ਕਥਨ ਕੀਤਾ ਹੈ ਕਿ ਈਸਰੁ = ਸ਼ਿਵ ਜੀ, ਬਰਮਾ = ਬ੍ਰਹਮਾ ਜੀ, ਇੰਦੁ = ਇੰਦਰ, ਵਿਸ਼ਨੂੰ, ਚੰਦਰਮਾ ਸਾਰੇ ਪਰਮਾਤਮਾ ਦੇ ਨਾਮ ਸ੍ਰਵਣ ਦੀ ਮਹਿਮਾ ਨੂੰ ਉਚਾਰਣ ਕਰਦੇ ਹਨ। ਨਾਮ ਨੂੰ ਸੁਣ ਕੇ ਹੀ ਈਸ਼ਰ, ਬ੍ਰਹਮਾ, ਵਿਸ਼ਨੂੰ, ਇੰਦਰ ਆਦਿਕ ਦੀਆਂ ਪਦਵੀਆਂ ਪ੍ਰਾਪਤ ਹੁੰਦੀਆਂ ਹਨ। ਇੰਦੁ = ਚੰਦਰਮਾ ਆਦਿਕ ਭੀ ਨਾਮ ਦੀ ਮਹਿਮਾ ਉਚਾਰਦੇ ਹਨ। ਪਰਮਾਤਮਾ ਦੇ ਨਾਮ ਨੂੰ ਸਲਾਹੁਣ ਵਾਲੇ ਭਾਵੇਂ ਮੰਦੇ ਪੁਰਸ਼ ਵੀ ਹੋਣ, ਉਹ ਵੀ ਮੁਖੀ ਅਤੇ ਸਲਾਹੁਣ ਯੋਗ ਹੋ ਜਾਂਦੇ ਹਨ। ਨਾਮ ਦੇ ਸੁਣਨ ਕਰਕੇ ਲਯ ਯੋਗ, ਮੰਤ੍ਰ ਯੋਗ, ਹਠ ਯੋਗ ਆਦਿ ਸਾਰੇ ਯੋਗਾਂ ਦੀਆਂ ਖ਼ੁਸ਼ੀਆਂ ਹਾਸਲ ਹੋ ਜਾਂਦੀਆਂ ਹਨ। ਨਾਮ ਦਾ ਸ੍ਰਵਣ ਕਰਕੇ ਸ਼ਾਸਤ੍ਰਾਂ, ਸਿੰਮ੍ਰਿਤੀਆਂ ਅਤੇ ਵੇਦਾਂ ਦੇ ਸਿਧਾਂਤ ਹਿਰਦੇ ਵਿਚ ਪ੍ਰਗਟ ਹੋ ਜਾਂਦੇ ਹਨ। ਪ੍ਰਤੱਖ ਹੀ ਸੁਨਹਿਰੀ ਅੱਖਰਾਂ ਵਿਚ ਲਿਖਿਆ ਹੋਇਆ ਦਿਸਣ ਲੱਗ ਪੈਂਦਾ ਹੈ।

(ਨੌਵੀਂ ਪਉੜੀ ਦੇ ੬੬ ਅੱਖਰ ਪੂਰੇ ਤੇ ਇਕ ਪੈਰ ਵਾਲਾ ਅੱਖਰ ਪਾ ਕੇ ੬੭ ਹਨ)

# ਦਸਵੀਂ ਪਉੜੀ

## ਸੁਣਿਐ; ਸਤੁ ਸੰਤੋਖੁ ਗਿਆਨੁ ॥

ਹੇ ਸਿੱਧ ਪੁਰਸ਼ੋ ! ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਪ੍ਰਭੂ ਪ੍ਰਾਪਤੀ ਦੇ ਦੈਵੀ ਗੁਣ ਸਤਿ, ਸੰਤੋਖ ਅਤੇ ਗਿਆਨ ਆਦਿ ਦੀ ਪ੍ਰਾਪਤੀ ਹੋ ਜਾਂਦੀ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਜਗਿਆਸੂ ਸਤਿ ਅਤੇ ਸੰਤੋਖ ਆਦਿ ਗੁਣਾਂ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ ਕਿ ਇਹ ਗੁਣ ਅਧਿਆਤਮਿਕ ਜੀਵਨ ਲਈ ਕਿੰਨੇ ਜ਼ਰੂਰੀ ਹਨ **ਅਥਵਾ** ਸਤੁ = ਸਤਿ ਰੱਖਣ ਵਾਲੇ ਜੋ ਧਰਮੀ ਪੁਰਸ਼ ਦਸ਼ਰਥ, ਭ੍ਰਿਗੂ ਰਿਖੀ, ਰਾਜਾ ਬਲ ਅਤੇ ਰਾਜਾ ਹਰੀਸ਼ ਚੰਦਰ ਵਰਗੇ ਹੋਏ ਹਨ ਅਤੇ ਗਿਆਨੁ = ਗਿਆਨਵਾਨ ਪੁਰਸ਼ ਜੋ ਵਿਸ਼ਿਸ਼ਟ ਮੁਨੀ ਵਰਗੇ ਹੋਏ ਹਨ, ਇਹ ਸਾਰੇ ਹੀ ਸੁਣਿਐ = ਸ੍ਰਵਣ ਦੀ ਮਹਿਮਾ ਨੂੰ ਹੀ ਮਹਾਨ ਆਖਦੇ ਹਨ **ਅਥਵਾ** ਵਾਹਿਗੁਰੂ ਜੀ ਦਾ ਨਾਮ ਸ੍ਰਵਣ ਕਰਕੇ ਹੀ ਸਤੁ = ਸੱਚ ਬੋਲਣ, ਸਤਿਪੁਰਖਾਂ ਦੀ ਸੇਵਾ ਅਤੇ ਸੰਗਤ ਕਰਨ ਵਾਲੇ, ਸਤਿ ਦੇ ਨਿਸਚੇ ਵਾਲੇ ਸਤਿ ਪ੍ਰਤੱਗੀ ਤੇ ਸਤਿ ਸਰੂਪ ਦੀ ਪ੍ਰਾਪਤੀ ਵਾਲੇ ਹੋਈਦਾ ਹੈ ਤੇ ਚਿੱਤ ਸੰਤੋਖੁ = ਸੰਤੁਸ਼ਟ ਹੋ ਜਾਂਦਾ ਹੈ। ਇਹੋ ਜਿਹਾ ਸੰਤੋਖ ਪ੍ਰਾਪਤ ਹੋ ਜਾਂਦਾ ਹੈ ਕਿ ਕਿਸੇ ਪ੍ਰਕਾਰ ਦੀ ਭੁੱਖ ਨਹੀਂ ਰਹਿ ਜਾਂਦੀ; ਜੈਸਾ ਕਿ :

**ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥** *(ਅੰਗ ੭੧੩)*

**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥** *(ਅੰਗ ੭੫੭)*

ਫਿਰ ਗਿਆਨੁ = ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਜਿਨ੍ਹਾਂ ਜਿਨ੍ਹਾਂ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ ਹੈ, ਪਹਿਲਾਂ ਉਹਨਾਂ ਨੇ ਉਪਦੇਸ਼ ਅਤੇ ਪਰਮੇਸ਼ਰ ਦੀ ਮਹਿਮਾ, ਜਸ, ਕੀਰਤਨ ਅਤੇ ਨਾਮ ਸੁਣਿਆ ਹੈ ਤਾਂ ਹੀ ਪ੍ਰਾਪਤੀ ਹੋਈ ਹੈ। ਸ੍ਰਵਣ ਕਰਨ ਤੋਂ ਹੀ ਮੰਨਣ ਗਿਆਨ, ਨਿਧਿਆਸਣ ਗਿਆਨ ਤੇ ਤੱਤ ਤੂੰ ਪਦ ਦਾ ਸੰਸ਼ੋਧਨ। ਜਿਨ੍ਹਾਂ ਨੇ ਸਤ, ਸੰਤੋਖ ਤੇ ਗਿਆਨ ਪ੍ਰਾਪਤੀ ਲਈ ਨਾਮ ਸੁਣਿਆ, ਉਹਨਾਂ ਨੂੰ ਉਹੋ ਜਿਹੇ ਗੁਣ ਪ੍ਰਾਪਤ ਹੋ ਗਏ ਹਨ। ਜਿਹੜੇ ਨਾਮ ਸੁਣਨ ਤੋਂ ਬੇਮੁਖ ਹਨ, ਉਹਨਾਂ ਅੰਦਰ ਨਾ ਸਤਿ, ਨਾ ਸੰਤੋਖ ਅਤੇ ਨਾ ਹੀ ਗਿਆਨ ਹੈ **ਅਥਵਾ** ਜਿਸ ਨੇ ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸ੍ਰਵਣ ਦੁਆਰਾ ਸੰਤੋਖਾਦਿ ਗੁਣਾਂ ਨੂੰ ਧਾਰਨ ਕੀਤਾ ਹੈ, ਉਸ ਨੂੰ ਸਤੁ = ਨਾਸ ਤੋਂ ਰਹਿਤ ਪਰਮਾਤਮਾ ਦਾ ਗਿਆਨੁ = ਬ੍ਰਹਮ ਗਿਆਨ ਪ੍ਰਾਪਤ ਹੋਇਆ ਹੈ।

## ਸੁਣਿਐ; ਅਠਸਠਿ ਕਾ ਇਸਨਾਨੁ ॥

ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਅਠਸਠਿ = ਜੋ ਅਠਾਹਠ ਮੁਖੀ ਤੀਰਥ ਹਨ, ਉਨ੍ਹਾਂ ਦੇ ਇਸ਼ਨਾਨ ਦਾ ਫਲ ਘਰ ਬੈਠਿਆਂ ਹੀ ਪ੍ਰਾਪਤ ਹੋ ਜਾਂਦਾ ਹੈ। ਜਿਸ ਤਰ੍ਹਾਂ ਰਾਜੇ ਪਰੂਰਵ ਨੂੰ ਘਰ ਬੈਠਿਆਂ ਹੀ ਅਠਾਹਠ ਤੀਰਥਾਂ ਦੇ ਜਲ-ਪ੍ਰਵਾਹ ਦਾ ਇਸ਼ਨਾਨ ਪ੍ਰਾਪਤ ਹੋ ਗਿਆ ਸੀ। ਇਸੇ ਪ੍ਰਕਾਰ ਪਟਨਾ ਸਾਹਿਬ ਦੇ ਵਸਨੀਕ ਜੈਤ ਨਾਮੀ ਸੇਠ ਦੀ ਕਥਾ ਵੀ ਪ੍ਰਸਿੱਧ ਹੈ।

**ਸਾਖੀ—ਜੈਤ ਸੇਠ ਦੀ :** ਪਟਨਾ ਸ਼ਹਿਰ ਵਿਖੇ ਇਕ ਜੈਤ ਨਾਮ ਦਾ ਸੇਠ ਵਸਦਾ ਸੀ, ਜਿਸ ਨੂੰ ਜਗਤ ਮੱਲ ਸੇਠ ਵੀ ਕਹਿੰਦੇ ਸਨ, ਜੋ ਬਹੁਤ ਹੀ ਭਜਨੀਕ ਆਤਮਾ, ਸੇਵਾ ਭਾਵਨਾ ਵਾਲਾ ਅਤੇ ਸਤਸੰਗੀ

ਸੀ। ਘਰ ਆਏ ਪ੍ਰਾਹੁਨਿਆਂ ਦੀ ਸੇਵਾ ਬੜੀ ਸ਼ਰਧਾ ਨਾਲ ਕਰਿਆ ਕਰਦਾ ਸੀ। ਪੂਰਬ ਦੀ ਯਾਤਰਾ ਸਮੇਂ ਜਦੋਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪਟਨਾ ਸਾਹਿਬ ਪਹੁੰਚੇ ਤਾਂ ਸੰਗਤਾਂ ਨੇ ਗੁਰੂ ਜੀ ਦਾ ਭਰਵਾਂ ਸਤਿਕਾਰ ਕੀਤਾ। ਖੁੱਲ੍ਹੇ ਦਰਸ਼ਨ ਦੀਦਾਰ ਕੀਤੇ। ਉਸ ਸਮੇਂ ਭਾਈ ਜੈਤ ਜੀ ਨੇ ਗੁਰੂ ਜੀ ਦੀ ਸ਼ਰਧਾ ਸਹਿਤ ਸੇਵਾ ਸੰਭਾਲ ਕੀਤੀ। ਇਕ ਦਿਨ ਕੁਝ ਲੋਕਾਂ ਨੇ ਗੁਰੂ ਜੀ ਪਾਸ ਭਾਈ ਜੈਤ ਜੀ ਦੀ ਸ਼ਿਕਾਇਤ ਕੀਤੀ ਕਿ ਮਹਾਰਾਜ ਜੀ! ਇਹ ਗੰਗਾ ਕਿਨਾਰੇ ਵਸਦਾ ਹੋਇਆ ਵੀ ਗੰਗਾ ਵਿਚ ਇਸ਼ਨਾਨ ਨਹੀਂ ਕਰਦਾ। ਅੰਤਰਜਾਮੀ ਗੁਰੂ ਜੀ ਨੇ ਸਿੱਖ ਦੀ ਮਹਿਮਾ ਪ੍ਰਗਟ ਕਰਨ ਲਈ ਕਿਹਾ ਕਿ ਅੱਜ ਦੀ ਰਾਤ ਤੁਸੀਂ ਸਾਰੇ ਹੀ ਇਥੇ ਰਹਿ ਕੇ ਵੇਖੋ ਕਿ ਇਹ ਇਸ਼ਨਾਨ ਕਰਦਾ ਹੈ ਜਾਂ ਨਹੀਂ। ਬਹੁਤ ਸਾਰੇ ਲੋਕ ਗੁਰੂ ਜੀ ਦਾ ਬਚਨ ਮੰਨ ਕੇ ਇਸ ਗੱਲ ਦੀ ਸਚਾਈ ਜਾਨਣ ਲਈ ਰੁਕ ਗਏ। ਅੰਮ੍ਰਿਤ ਵੇਲੇ ਉੱਠ ਕੇ ਨਜ਼ਰ ਰੱਖਣ ਲੱਗੇ। ਜਦੋਂ ਅੰਮ੍ਰਿਤ ਵੇਲਾ ਹੋਇਆ ਤਾਂ ਇਕ ਗਊ ਆਈ ਅਤੇ ਉਸ ਨੇ ਆਪਣੇ ਮੂੰਹ ਵਿੱਚੋਂ ਪਵਿੱਤਰ ਜਲ ਕੱਢ ਕੇ ਜੈਤ ਜੀ ਦਾ ਪਾਣੀ ਵਾਲਾ ਕੁੰਡ ਭਰ ਦਿੱਤਾ। ਜੈਤ ਜੀ ਉਸ ਵਿਚ ਇਸ਼ਨਾਨ ਕਰਨ ਲੱਗੇ। ਇਹ ਕੌਤਕ ਵੇਖ ਕੇ ਸਿੱਖਾਂ ਨੇ ਗਊ ਨੂੰ ਪੁੱਛਿਆ ਕਿ ਤੂੰ ਕੌਣ ਹੈਂ ? ਤਦ ਉਸ ਗਊ ਨੇ ਦੱਸਿਆ ਕਿ ਮੈਂ ਗੰਗਾ ਹਾਂ। ਹਰ ਰੋਜ਼ ਸਿੱਖ ਦਾ ਇਸ਼ਨਾਨ ਕਰਵਾਉਣ ਲਈ ਇਨ੍ਹਾਂ ਦੇ ਘਰ ਚੱਲ ਕੇ ਆਉਂਦੀ ਹਾਂ। ਇਹ ਸੁਣ ਕੇ ਸਾਰੇ ਸਿੱਖ ਹੈਰਾਨ ਹੋ ਗਏ ਅਤੇ ਭਾਈ ਜੈਤ ਦੀ ਮਹਿਮਾ ਕਰਨ ਲੱਗੇ। ਤਦ ਗੁਰੂ ਜੀ ਨੇ ਫ਼ੁਰਮਾਇਆ ਕਿ ਹੇ ਸਿੱਖੋ! ਇਹ ਸਭ ਨਾਮ ਦੇ ਜਪਣ ਅਤੇ ਸ੍ਰਵਣ ਕਰਨ ਦਾ ਹੀ ਪ੍ਰਤਾਪ ਹੈ ਕਿ ਗੰਗਾ ਵਰਗੇ ਤੀਰਥ ਵੀ ਘਰ ਬੈਠਿਆਂ ਹੀ ਇਸ਼ਨਾਨ ਕਰਵਾ ਕੇ ਜਾਂਦੇ ਹਨ ਕਿਉਂਕਿ ਤੀਰਥ ਤਾਂ ਆਪ ਸੰਤਾਂ ਦੀ ਚਰਨ ਧੂੜੀ ਨੂੰ ਲੋਚਦੇ ਹਨ; ਜੈਸਾ ਕਿ :

**ਗੰਗਾ ਜਮੁਨਾ ਗੋਦਾਵਰੀ ਸਰਸੁਤੀ; ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ, ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥**

*(ਅੰਗ ੧੨੬੩)*

**ਸਾਖੀ—ਪਰੂਰਵ ਰਾਜੇ ਦੀ :** ਤੀਰਥ ਇਸ਼ਨਾਨ ਨਾਲੋਂ ਨਾਮ ਸ੍ਰਵਣ ਕਰਨ ਦਾ ਮਹਾਤਮ ਕਿਤੇ ਵੱਧ ਹੈ। ਇਸ ਨੂੰ ਇਕ ਪੁਰਾਤਨ ਸਾਖੀ ਇਸੇ ਪ੍ਰਕਾਰ ਵਖਿਆਨ ਕਰਦੀ ਹੈ। ਇਕ ਵਾਰੀ ਇਕ ਰਾਜਾ, ਜਿਸ ਦਾ ਗ੍ਰੰਥਾਂ ਵਿਚ ਪਰੂਰਵ ਨਾਮ ਲਿਖਿਆ ਹੈ, ਹਰ ਵੇਲੇ ਨਾਮ ਜਪਦਾ ਤੇ ਸੁਣਦਾ ਰਹਿੰਦਾ ਸੀ। ਇਕ ਦਿਨ ਤੀਰਥਾਂ 'ਤੇ ਵਿਸ਼ਵਾਸ ਕਰਨ ਵਾਲੇ ਕਿਸੇ ਪੁਰਸ਼ ਨੇ ਤੀਰਥਾਂ 'ਤੇ ਇਸ਼ਨਾਨ ਕਰਨ ਦੀ ਵੱਖਰੀ ਵੱਖਰੀ ਮਹਿਮਾ ਸੁਣਾ ਸੁਣਾ ਕੇ ਰਾਜੇ ਦੇ ਮਨ ਵਿਚ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਨ ਦਾ ਸੰਕਲਪ ਪੈਦਾ ਕਰ ਦਿੱਤਾ। ਅਜੇ ਇਹ ਸੰਕਲਪ ਪੈਦਾ ਹੋਇਆ ਹੀ ਸੀ ਕਿ ਤੀਰਥ-ਯਾਤਰਾ ਕੀਤੀ ਜਾਵੇ, ਨਾਮ ਸ੍ਰਵਣ ਦੀ ਮਹਿਮਾ ਦੱਸਣ ਲਈ ਕਿ ਤੀਰਥਾਂ ਨਾਲੋਂ ਨਾਮ ਦੀ ਮਹਿਮਾ ਅਧਿਕ ਹੈ, ਦੱਸਣ ਬਾਰੇ ਪਰਮੇਸ਼ਰ ਵੱਲੋਂ ਆਕਾਸ਼ਬਾਣੀ ਹੋਈ। ਹੇ ਰਾਜਨ! ਨਾਮ ਸ੍ਰਵਣ ਤੇ ਸਿਮਰਨ ਦੇ ਬਰਾਬਰ ਤੀਰਥਾਂ 'ਤੇ ਇਸ਼ਨਾਨ ਕਰਨ ਦਾ ਮਹਾਤਮ ਨਹੀਂ ਹੋ ਸਕਦਾ। ਨਾਮ ਸਭ ਤੋਂ ਵੱਡਾ ਹੈ। ਜੇਕਰ ਤੂੰ ਅਠਾਹਠ ਤੀਰਥਾਂ ਦੀ ਯਾਤਰਾ ਕਰਨ ਦਾ ਸੰਕਲਪ ਕਰ ਹੀ ਲਿਆ ਹੈ ਤਾਂ ਤੇਰਾ ਇਹ ਸੰਕਲਪ ਮੈਂ ਇਥੇ ਬੈਠੇ ਦਾ ਹੀ ਪੂਰਾ ਕਰ ਦਿਆਂਗਾ। ਤੈਨੂੰ ਕਿਤੇ ਜਾਣ ਦੀ ਲੋੜ ਨਹੀਂ ਹੈ ਕਿਉਂਕਿ ਤੂੰ ਮੇਰਾ ਨਾਮ ਸ੍ਰਵਣ ਕਰਨ ਵਾਲਾ ਸੱਚਾ ਭਗਤ ਹੈਂ। ਜਿਸ ਜਗ੍ਹਾ ਬੈਠ ਕੇ ਰਾਜਾ ਅੰਮ੍ਰਿਤ ਵੇਲੇ ਭਗਤੀ ਕਰਦਾ ਹੁੰਦਾ ਸੀ, ਉਸ ਜਗ੍ਹਾ 'ਤੇ ਉਸ ਕੋਲ ਸਾਰੇ ਅਠਾਹਠ ਤੀਰਥ ਆਪੋ-ਆਪਣਾ ਰੂਪ ਧਾਰਨ ਕਰਕੇ ਆ ਗਏ। ਆਵਾਜ਼ ਆਈ ਕਿ ਹੇ ਰਾਜਨ! ਅਸੀਂ ਅਠਾਹਠ ਤੀਰਥ ਹਾਂ, ਤੁਸੀਂ ਇਸ਼ਨਾਨ ਕਰਕੇ ਆਪਣਾ ਸੰਕਲਪ ਪੂਰਾ ਕਰ ਲਵੋ। ਉਨ੍ਹਾਂ ਤੀਰਥਾਂ ਨੇ ਇਸ ਰਾਜੇ ਦਾ ਘਰ ਬੈਠਿਆਂ ਹੀ ਇਸ਼ਨਾਨ ਕਰਵਾ ਦਿੱਤਾ। ਰਾਜੇ ਨੇ ਅੱਗੇ ਵਾਸਤੇ ਤੀਰਥ-ਯਾਤਰਾ ਦਾ ਸੰਕਲਪ ਮਿਟਾ ਦਿੱਤਾ ਅਤੇ ਨਾਮ ਸ੍ਰਵਣ ਕਰਨ

ਅਤੇ ਸਿਮਰਨ ਕਰਨ ਵਿਚ ਜੁਟ ਗਿਆ। ਇਸ ਪ੍ਰਕਾਰ ਨਾਮ ਸ੍ਰਵਣ ਕਰਨ ਵਾਲੇ ਨੂੰ ਅਠਾਹਠ ਤੀਰਥਾਂ ਦਾ ਇਸ਼ਨਾਨ ਵੀ ਹੋ ਜਾਂਦਾ ਹੈ; ਜੈਸਾ ਕਿ :

**ਅਠਸਠਿ ਤੀਰਥ ਕਾ ਮੁਖਿ ਟਿਕਾ, ਤਿਤੁ ਘਟਿ ਮਤਿ ਵਿਗਾਸੁ ॥** *(ਅੰਗ ੧੭)*

**ਸਾਖੀ—ਮਾਤਾ ਨਾਨਕੀ ਜੀ ਦੀ :** ਮਾਤਾ ਨਾਨਕੀ ਜੀ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਦੇ ਮਹਿਲ ਅਤੇ ਨੌਂਵੀਂ ਪਾਤਸ਼ਾਹੀ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਮਾਤਾ ਜੀ ਸਨ। ਆਪ ਜੀ ਜਦੋਂ ਕਾਸ਼ੀ ਵਿਚ ਠਹਿਰੇ ਸਨ, ਉਥੇ ਉਨ੍ਹਾਂ ਦੀ ਯਾਦ ਵਿਚ ਵੱਡੀ ਸੰਗਤ ਨਾਮ ਦਾ ਇਕ ਗੁਰਦੁਆਰਾ ਬਣਿਆ ਹੋਇਆ ਹੈ, ਜਿਥੇ ਹੁਣ ਨਵੀਆਂ ਇਮਾਰਤਾਂ ਬਣ ਚੁੱਕੀਆਂ ਹਨ। ਇਸ ਗੁਰਦੁਆਰਾ ਸਾਹਿਬ ਵਿਚ ਇਕ ਪੁਰਾਣੀ ਖੂਹੀ ਹੈ ਜਿਥੋਂ ਸੰਗਤਾਂ ਚਰਨਾਮ੍ਰਿਤ ਲੈਂਦੀਆਂ ਹਨ। ਇਕ ਦਿਨ ਮਾਤਾ ਜੀ ਨੂੰ ਸੰਕਲਪ ਹੋਇਆ ਅਤੇ ਆਪ ਜੀ ਗੁਰੂ ਤੇਗ਼ ਬਹਾਦਰ ਜੀ ਨੂੰ ਕਹਿਣ ਲੱਗੇ ਕਿ ਉਨ੍ਹਾਂ ਦਾ ਮਨ ਗੰਗਾ ਵਿਚ ਇਸ਼ਨਾਨ ਕਰਨ ਨੂੰ ਕਰਦਾ ਹੈ। ਗੁਰੂ ਜੀ ਨੇ ਕਿਹਾ ਕਿ ਮਾਤਾ ਜੀ! ਆਪ ਜੀ ਦਾ ਸਰੀਰ ਬਿਰਧ ਹੋ ਚੁੱਕਿਆ ਹੈ, ਇਸ ਲਈ ਗੰਗਾ ਉਪਰ ਜਾਣ ਦੀ ਖੇਚਲ ਨਹੀਂ ਕਰਨੀ। ਗੰਗਾ ਇਥੇ ਆ ਕੇ ਆਪ ਜੀ ਦਾ ਇਸ਼ਨਾਨ ਕਰਵਾ ਜਾਵੇਗੀ। ਇਹ ਬਚਨ ਕਰਨ ਦੀ ਹੀ ਦੇਰ ਸੀ ਕਿ ਧਰਤੀ ਵਿੱਚੋਂ ਗੰਗਾ ਜਲ ਦਾ ਪਵਿੱਤਰ ਸੋਮਾ ਫੁੱਟ ਪਿਆ। ਉਸ ਜਲ ਦੇ ਵਿਚ ਜਗਤ ਮਾਤਾ ਜੀ ਨੇ ਇਸ਼ਨਾਨ ਕੀਤਾ। ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਸੰਗਤਾਂ ਨੇ ਕਿਹਾ ਕਿ ਬੜਾ ਅਸਚਰਜ ਕੌਤਕ ਹੋਇਆ ਹੈ। ਤਾਂ ਮਹਾਰਾਜ ਜੀ ਨੇ ਕਿਹਾ ਕਿ ਹੇ ਭਾਈ! ਇਹ ਨਾਮ ਦਾ ਮਹਾਤਮ ਹੈ। ਸਾਡੇ ਮਾਤਾ ਜੀ ਨਾਮ ਜਪਦੇ ਅਤੇ ਨਾਮ ਸੁਣਦੇ ਹਨ। ਇਸ ਕਰਕੇ ਗੰਗਾ ਵਰਗੇ ਇਹ ਤੀਰਥ ਪਵਿੱਤਰ ਹੋਣ ਲਈ ਮਾਤਾ ਜੀ ਦੀ ਸ਼ਰਣ ਵਿਚ ਪ੍ਰਗਟ ਹੋ ਗਏ ਹਨ। ਨਾਮ ਜਪਣ ਅਤੇ ਸ੍ਰਵਣ ਕਰਨ ਦੀ ਮਹਿਮਾ ਦਾ ਕਥਨ ਕਰਦੇ ਹੋਏ ਗੁਰੂ ਘਰ ਦੇ ਵਿਦਵਾਨ ਇਸ ਪ੍ਰਕਾਰ ਕਥਨ ਕਰਦੇ ਹਨ :

**ਕਬਿਤ : ਜੈਸੇ ਅਠਸਠਿ ਤੀਰਥ ਪਰਸ ਕੀਓ ਜੁਗ ਚਾਰਿ ਚੜਿਓ ਕੈਲਾਸ਼ ਰਹਿਓ।**
**ਜੈਸੇ ਲਾਖ ਬਾਰ ਕੁਰਛੇਤਰ ਮੇਂ ਅਸਮੇਧ ਜਗ ਅਭੰਗ ਠਹਿਓ।**
**ਜੈਸੇ ਕੋਟ ਜਨਮ ਤਪ ਉਰਧ ਮੁਖੀ, ਬੈਸੰਤਰ ਮੇ ਤਨ ਦਾਹਿ ਦਇਓ।**
**ਪੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ।** *(ਗੁਰਮੁਖ ਪ੍ਰਕਾਸ਼, ਪੰਨਾ ੫੦੨)*

**ਅਥਵਾ** ਜੋ ਉਸ ਪ੍ਰਭੂ ਦਾ ਨਾਮ ਸੁਣਿਐ = ਸ੍ਰਵਣ ਕਰਦੇ ਹਨ, ਉਨ੍ਹਾਂ ਵਾਸਤੇ ਅਠਸਠਿ ਤੀਰਥਾਂ ਦਾ ਇਸ਼ਨਾਨ ਕਾ = ਕਿਆ ਹੈ ਭਾਵ ਕੁਝ ਵੀ ਨਹੀਂ ਕਿਉਂਕਿ ਨਾਮ ਸ੍ਰਵਣ ਕਰਨ ਦੀ ਮਹਿਮਾ ਬਹੁਤ ਅਧਿਕ ਹੈ **ਅਥਵਾ** ਜਿਹੜੇ ਗੁਰਮੁਖ ਜਨ ਉਸ ਪ੍ਰਭੂ ਦੇ ਨਾਮ ਦਾ ਸੁਣਿਐ = ਸ੍ਰਵਣ ਕਰਦੇ ਹਨ, ਉਨ੍ਹਾਂ ਨੂੰ ਸੁਤੇ ਗਿਆਨ ਪ੍ਰਾਪਤੀ ਦੇ ਅਠ = ਅੱਠੇ ਸਾਧਨ (ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ, ਮੰਨਣ, ਨਿਧਿਆਸਣ ਅਤੇ ਤੱਤ ਤ੍ਵੰ ਪਦ ਦਾ ਸੰਸ਼ੋਧਨ) ਪ੍ਰਾਪਤ ਹੋ ਜਾਂਦੇ ਹਨ। ਉਹ ਇਨ੍ਹਾਂ ਗੁਣਾਂ ਵਿਚ ਇਸ਼ਨਾਨ ਦਾ ਸਦਕਾ ਸਠਿ = ਮੂਰਖਤਾਈ **ਵਾ:** ਜੜ੍ਹਤਾ ਦੀ ਕਾ = ਕਾਈ ਭਾਵ ਛੋਈ ਜਾਂ ਜਾਲਾ ਆਦਿ ਨੂੰ ਲਾਹ ਲੈਂਦੇ ਹਨ। ਕਿਉਂਕਿ ਇਹ ਕਾਈ = ਜਾਲਾ ਜਾਂ ਛੋਈ ਸ੍ਰਵਣ, ਮੰਨਣ ਆਦਿ ਦੁਆਰਾ ਆਪਣਾ ਨਿੱਜ ਸਰੂਪ ਜਾਣੇ ਤੋਂ ਬਿਨਾਂ ਦੂਰ ਨਹੀਂ ਹੁੰਦੀ; ਜੈਸਾ ਕਿ :

**ਜਨ ਨਾਨਕ ਬਿਨੁ ਆਪਾ ਚੀਨੈ, ਮਿਟੈ ਨ ਭ੍ਰਮ ਕੀ ਕਾਈ ॥** *(ਅੰਗ ੬੮੪)*

**ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਅਠਸਠਿ = ਅਠਾਹਠ ਤੀਰਥਾਂ ਦਾ ਇਸ਼ਨਾਨ ਸਫਲ ਹੈ ਭਾਵ ਜੇਕਰ ਜੀਵਨ ਵਿਚ ਸ੍ਰਵਣ, ਮੰਨਣ ਵਰਗੇ ਸਾਧਨ ਨਹੀਂ ਹਨ ਤਾਂ ਕੇਵਲ ਤੀਰਥਾਂ 'ਤੇ ਨਹਾਉਣ ਨਾਲ ਸਰੀਰ ਦੀ ਸਫਲਤਾ ਨਹੀਂ। ਤੀਰਥਾਂ 'ਤੇ ਨਹਾਉਣਾ ਵੀ ਤਦ ਹੀ ਸਫਲ ਹੈ ਜੇਕਰ ਨਾਮ ਸ੍ਰਵਣ ਕਰਨ ਵਰਗੇ ਗੁਣਾਂ ਦਾ ਧਾਰਨੀ ਹੈ। ਨਹੀਂ ਤਾਂ "ਤਨਿ ਧੋਤੈ ਮਨੁ ਹਛਾ ਨ ਹੋਇ॥"

**ਅਠਸਠਿ ਤੀਰਥ ਜਾਂ ਅਠਾਹਠ ਤੀਰਥਾਂ ਦੇ ਨਾਮ :**

ਅਠਾਹਠ ਤੀਰਥਾਂ ਦੇ ਨਾਮ ਧਰਮ-ਗ੍ਰੰਥ ਵਿਚ ਇਸ ਪ੍ਰਕਾਰ ਹਨ। ਕਪਿਲ ਤੰਤ੍ਰ ਵਿਚ ਅਠਾਹਠ ਤੀਰਥ ਇਹ ਮੰਨੇ ਗਏ ਹਨ : ੧. ਓਅੰਕਾਰ, ੨. ਅਯੋਧਿਆ, ੩. ਅਵੰਤਿਕਾ, ੪. ਐਰਾਵਤੀ (ਰਾਵੀ), ੫. ਸਤਦ੍ਰੂ (ਸਤਲੁਜ), ੬. ਸਰਸਵਤੀ, ੭. ਸਰਯੂ, ੮. ਸਿੰਧ, ੯. ਸਿਪ੍ਰਾ, ੧੦. ਸੋਣ, ੧੧. ਸ੍ਰੀ ਸੈਲ, ੧੨. ਸ੍ਰੀ ਰੰਗ, ੧੩. ਹਰਿਦੁਆਰ, ੧੪. ਕਪਾਲ ਮੋਚਨ, ੧੫. ਕਪਿਲੋਦਕ, ੧੬. ਕਾਂਸੀ, ੧੭. ਕਾਂਚੀ, ੧੮. ਕਾਲੰਜਰ, ੧੯. ਕਾਵੇਰੀ, ੨੦. ਕੁਰੂਕੁਛੇਤਰ, ੨੧. ਕੇਦਾਰ ਨਾਥ, ੨੨. ਕੌਸਿਕੀ, ੨੩. ਗਯਾ, ੨੪. ਗੋਕਰਣ, ੨੫. ਗੋਦਾਵਰੀ, ੨੬. ਗੋਮਤੀ, ੨੭. ਗੋਵਰਧਨ, ੨੮. ਗੰਗਾ ਸਾਗਰ, ੨੯. ਗੰਡਿਕਾ, ੩੦. ਘਰਘਰਾ, ੩੧. ਚਰਮਨ੍ਵਤੀ, ੩੨. ਚਿਤ੍ਰਕੂਟ, ੩੩. ਚੰਦ੍ਰਭਗਾ, ੩੪. ਜਗੰਨਾਥ, ੩੫. ਜਵਾਲਾ ਮੁਖੀ, ੩੬. ਤਪਤੀ, ੩੭. ਤਾਮ੍ਰਪਰਣੀ, ੩੮. ਤੁੰਗ ਭਦਰਾ, ੩੯. ਦਸਾਸਵਮੇਧ, ੪੦. ਦ੍ਰਿਸਦਵਤੀ, ੪੧. ਦੁਆਰਿਕਾ, ੪੨. ਧਾਰਾ, ੪੩. ਨਰਬਦਾ, ੪੪. ਨਾਗ ਤੀਰਥ, ੪੫. ਨੈਮਿਸ, ੪੬. ਪੁੱਸਕਰ, ੪੭. ਪ੍ਰਾਗਰਾਜ, ੪੮. ਪ੍ਰਿਥੂਦਕ, ੪੯. ਬਦਰੀ ਨਾਰਾਇਣ, ੫੦. ਭੱਦ੍ਰੇਸ੍ਵਰ, ੫੧. ਭੀਮੇਸ੍ਵਰ, ੫੨. ਭ੍ਰਿਗਤੁੰਗ, ੫੩. ਮਹਾਕਾਲ, ੫੪. ਮਹਾਬੋਧਿ, ੫੫. ਮਥੁਰਾ, ੫੬. ਮਾਨਸਰੋਵਰ, ੫੭. ਮਾਇਆਪੁਰੀ, ੫੮. ਮੰਦਾਕਿਨੀ, ੫੯. ਯਮੁਨਾ, ੬੦. ਰਾਮੇਸ੍ਵਰ, ੬੧. ਬਿਤਸਤਾ, ੬੨. ਵਿੰਧਯ, ੬੩. ਵਿਪਾਸ (ਬਿਆਸ), ੬੪. ਵਿਮਲੇਸ੍ਵਰ, ੬੫. ਵੇਣਾ, ੬੬. ਵੇਤ੍ਰਵਤੀ, ੬੭. ਵੈਸ਼ਨਵੀ, ੬੮. ਵੈਦਯਨਾਥ।

# ਸੁਣਿਐ; ਪੜਿ ਪੜਿ ਪਾਵਹਿ ਮਾਨੁ ॥

ਪਹਿਲਾਂ ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣ ਕੇ ਫਿਰ ਵੇਦਾਂ ਸ਼ਾਸਤਰਾਂ ਨੂੰ ਪੜਿ ਪੜਿ = ਪੜ੍ਹ ਪੜ੍ਹ ਕੇ ਮਾਨੁ = ਸਤਿਕਾਰ ਪਾਵਹਿ = ਪਾਉਂਦੇ ਹਨ **ਅਥਵਾ** ਜਿਹੜੇ ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਦੇ ਹਨ, ਉਹ ਪਲ ਪਲ ਵਿਚ ਭਾਵ ਹਰ ਸਮੇਂ ਮਾਨੁ = ਸਤਿਕਾਰ ਪਾਵਹਿ = ਪਾਉਂਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਅਵਿੱਦਿਆ ਦੇ ਪੜਿ = ਪੜਦੇ ਨੂੰ ਪੜਿ = ਪਾੜ ਕੇ ਮਾਨੁ = ਮੰਨਣ ਗਿਆਨ ਨੂੰ ਪਾਉਂਦੇ ਹਨ **ਅਥਵਾ** ਨਾਮ ਨੂੰ ਪੜਿ = ਪੜ੍ਹਨ ਵਾਲੇ ਅਤੇ ਪੜਿ = ਪੜ੍ਹਾਉਣ ਵਾਲੇ ਸੁਣਿਐ = ਸੁਣ ਕਰਕੇ ਹੀ ਮਾਨੁ = ਆਦਰ ਪਾਵਹਿ = ਪਾਉਂਦੇ ਹਨ **ਅਥਵਾ** ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਵਾਲੇ ਜਗਿਆਸੂ ਜਨ ਕਾਰਨ, ਸੂਖਮ ਅਤੇ ਸਥੂਲ ਦੇਹਾਂ ਦੇ ਅਧਿਆਸ ਦੇ ਪੜਿ = ਪੜਦਿਆਂ ਨੂੰ ਪੜਿ = ਪਾੜ ਕੇ **ਵਾ:** ਜੀਵ-ਈਸ਼ ਦੇ ਵਿਚਕਾਰ ਬਣੇ ਭੇਦਤਾਈ ਦੇ ਪੜਿ = ਪੜਦਿਆਂ ਨੂੰ ਪੜਿ = ਪਾੜ ਕੇ, ਪ੍ਰਭੂ ਦੇ ਮਾਨੁ = ਮੰਨਣ ਗਿਆਨ ਨੂੰ ਪਾਵਹਿ = ਪਾਉਂਦੇ ਹਨ **ਅਥਵਾ** ਪ੍ਰਭੂ ਦੀ ਉਪਮਾ ਕਰਨ ਵਾਲੇ ਧਰਮ-ਗ੍ਰੰਥ ਵੇਦ ਸ਼ਾਸਤ੍ਰ ਆਦਿ ਨੂੰ ਪੜਿ ਪੜਿ = ਪੜ੍ਹ ਪੜ੍ਹ ਕੇ ਮਾਨੁ = ਆਦਰ ਦਾ ਪਾਵਹਿ = ਪਾਉਣਾ ਵੀ ਉਸ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਹੁੰਦਾ ਹੈ ਭਾਵ ਪ੍ਰਭੂ ਦਾ ਨਾਮ ਸ੍ਰਵਣ ਕਰਕੇ ਹੀ ਵੇਦ ਸ਼ਾਸਤ੍ਰ ਆਦਿ ਗ੍ਰੰਥ ਪੜ੍ਹ ਕੇ ਸਫਲ ਹੁੰਦੇ ਹਨ, ਜਿਸ ਕਾਰਨ ਮਨੁੱਖ ਨੂੰ ਲੋਕ ਪ੍ਰਲੋਕ ਮਾਨੁ = ਆਦਰ ਮਿਲਦਾ ਹੈ; ਜੈਸਾ ਕਿ :

**ਗੁਰਪਰਸਾਦੀ ਵਿਦਿਆ ਵੀਚਾਰੈ ਪੜਿ ਪੜਿ ਪਾਵੈ ਮਾਨੁ ॥** *(ਅੰਗ ੧੩੨੯)*

# ਸੁਣਿਐ; ਲਾਗੈ ਸਹਜਿ ਧਿਆਨੁ ॥

ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਹੀ ਸਹਜਿ = ਆਤਮ ਪਦ ਜਾਂ ਨਿੱਜ ਸਰੂਪ ਵਿਚ ਧਿਆਨ ਲਾਗੈ = ਲੱਗ ਜਾਂਦਾ ਹੈ ਭਾਵ ਸ੍ਰਵਣ ਕਰਨ ਵਾਲਿਆਂ ਨੂੰ ਮੂਰਤੀਆਂ ਆਦਿ ਸਾਹਮਣੇ ਰੱਖ ਕੇ ਧਿਆਨ ਕਰਨ ਦੀ ਜ਼ਰੂਰਤ ਨਹੀਂ ਬਲਕਿ ਉਨ੍ਹਾਂ ਦਾ ਤਾਂ ਸੁਤੇ-ਸਿੱਧ ਹੀ ਪ੍ਰਭੂ ਵਿਚ ਧਿਆਨ ਲੱਗਿਆ ਰਹਿੰਦਾ

ਹੈ **ਅਥਵਾ** ਨਾਮ ਨੂੰ ਸੁਣਿਐ = ਸੁਣਨ ਕਰਕੇ ਪ੍ਰਭੂ ਵਿਚ ਧਿਆਨ ਲੱਗਦਾ ਹੈ ਅਤੇ ਧਿਆਨ ਕਰਕੇ ਸਹਜਿ = ਗਿਆਨ **ਵਾ:** ਸ਼ਾਂਤੀ ਦੀ ਪ੍ਰਾਪਤੀ ਹੁੰਦੀ ਹੈ; ਜੈਸਾ ਕਿ :

**ਨਾਇ ਸੁਣਿਐ ਸਹਜੁ ਊਪਜੈ ਸਹਜੇ ਸੁਖੁ ਪਾਵੈ ॥** *(ਅੰਗ ੧੨੪੦)*

ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਨਿਰਗੁਣ ਪ੍ਰਭੂ ਦੇ ਸਹਜਿ = ਗਿਆਨ ਅਤੇ ਸਰਗੁਣ **ਵਾ:** ਸਤਿਗੁਰੂ ਦੇ ਧਿਆਨ ਵਿਚ ਮਨ ਲਾਗੈ = ਲੱਗ ਜਾਂਦਾ ਹੈ। ਜਿਵੇਂ ਭਾਈ ਗੋਂਦਾ ਜੀ ਦਾ ਧਿਆਨ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਚਰਨਾਂ ਵਿਚ ਜੁੜ ਗਿਆ ਸੀ **ਅਥਵਾ** ਜਦੋਂ ਸਿਮਰਨ ਕਰਦਿਆਂ ਕਰਦਿਆਂ ਅੰਦਰੋਂ ਨਾਮ ਦੀ ਆਵਾਜ਼ (ਧੁਨ) ਸੁਣਨ ਲੱਗ ਪੈਂਦੀ ਹੈ ਤਾਂ ਉਸ ਧੁਨੀ ਨੂੰ ਸੁਣ ਕੇ ਸਹਜਿ = ਸ਼ਾਂਤੀ ਪ੍ਰਾਪਤ ਹੁੰਦੀ ਹੈ, ਸੰਤੋਖ ਪ੍ਰਾਪਤ ਹੁੰਦਾ ਹੈ, ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਜੈਸਾ ਕਿ :

**ਰਸਨਾ ਗੁਣ ਗੋਪਾਲ ਨਿਧਿ ਗਾਇਣ ॥**
**ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ ॥** *(ਅੰਗ ੭੧੩)*

**ਸਾਖੀ—ਭਾਈ ਗੋਂਦਾ ਜੀ ਦੀ :** ਭਾਈ ਗੋਂਦਾ ਜੀ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਦਰਬਾਰ ਵਿਚ ਬੜੀ ਸ਼ਰਧਾ ਅਤੇ ਲਗਨ ਨਾਲ ਸੇਵਾ ਕਰਿਆ ਕਰਦੇ ਸਨ ਅਤੇ ਆਪ ਹਮੇਸ਼ਾ ਸਿਮਰਨ ਵਿਚ ਲੀਨ ਰਹਿੰਦੇ ਸਨ। ਸਤਿਗੁਰੂ ਜੀ ਨੇ ਪ੍ਰਸੰਨ ਹੋ ਕੇ ਕਿਹਾ ਕਿ ਤੁਹਾਡੀ ਸੇਵਾ ਘਾਲਣਾ ਥਾਇ ਪਈ ਹੈ। ਹੁਣ ਤੁਸੀਂ ਕਾਬਲ ਵਿਚ ਜਾ ਕੇ ਸਿੱਖ ਸੰਗਤਾਂ ਨੂੰ ਸਿੱਖੀ ਦ੍ਰਿੜ੍ਹ ਕਰਵਾਉ ਅਤੇ ਜੋ ਸੰਗਤਾਂ ਵੱਲੋਂ ਕਾਰ ਤੇ ਭੇਟਾ ਆਵੇ, ਉਸ ਨਾਲ ਲੰਗਰ ਚਲਾਉ। ਭਾਵੇਂ ਭਾਈ ਗੋਂਦਾ ਜੀ ਦਾ ਸਤਿਗੁਰਾਂ ਪਾਸੋਂ ਜਾਣ ਨੂੰ ਚਿੱਤ ਤਾਂ ਨਹੀਂ ਕਰਦਾ ਸੀ ਪਰੰਤੂ ਸਤਿਗੁਰਾਂ ਦਾ ਬਚਨ ਮੰਨਦੇ ਹੋਏ "ਸਤਿ ਬਚਨ" ਕਹਿ ਕੇ ਸਤਿਗੁਰਾਂ ਦੇ ਚਰਨਾਂ 'ਤੇ ਸੀਸ ਨਿਵਾਇਆ ਅਤੇ ਆਗਿਆ ਪਾ ਕੇ ਕਾਬਲ ਵੱਲ ਚੱਲ ਪਏ। ਕਾਬਲ ਪਹੁੰਚ ਕੇ ਉਨ੍ਹਾਂ ਨੇ ਇਕ ਧਰਮਸਾਲਾ ਬਣਵਾਈ। ਦੋਵੇਂ ਵੇਲੇ ਸਤਿਸੰਗ ਹੋਣ ਲੱਗਾ ਅਤੇ ਸੰਗਤ ਵੱਲੋਂ ਭੇਟ ਕੀਤੀ ਕਾਰ ਭੇਟਾ ਨਾਲ ਲੰਗਰ ਚਲਾਉਣ ਲੱਗੇ। ਹਰ ਰੋਜ਼ ਗੁਰੂ ਦੀ ਬਾਣੀ ਪੜ੍ਹਦੇ ਅਤੇ ਸੰਗਤਾਂ ਨੂੰ ਸੁਣਾਉਂਦੇ। ਹਮੇਸ਼ਾ ਵਾਹਿਗੁਰੂ ਮੰਤ੍ਰ ਵਿਚ ਲੀਨ ਰਹਿੰਦੇ। ਸੁਤੇ ਹੀ ਉਨ੍ਹਾਂ ਦਾ ਧਿਆਨ ਗੁਰੂ ਚਰਨਾਂ ਨਾਲ ਜੁੜਨ ਲੱਗ ਗਿਆ। ਇਸ ਬਾਬਤ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

**ਭਾਈ ਗੋਂਦਾ ਗੁਰ ਭਗਤ ਗੁਰ ਮੂਰਤਿ ਕੋ ਧਯਾਨ।**
**ਦਰਸਹਿ ਦਰਸ਼ਨ ਰਿਦੇ ਮਹਿਂ ਸਦਾ ਨੇਮ ਇਮ ਜਾਨਿ ॥੧॥** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੯, ਅੰਸੂ ੫)*

ਇਕ ਵਾਰੀ ਭਾਈ ਗੋਂਦਾ ਜੀ ਇਸ਼ਨਾਨ ਕਰ ਕੇ ਜਪੁ ਜੀ ਸਾਹਿਬ ਦੇ ਪਾਠ ਦੀ ਸਮਾਪਤੀ ਉਪਰੰਤ ਗੁਰੂ ਚਰਨਾਂ ਦੇ ਧਿਆਨ ਵਿਚ ਐਸੇ ਲੀਨ ਹੋਏ ਕਿ ਧਿਆਨ ਵਿਚ ਹੀ ਸਤਿਗੁਰਾਂ ਦੇ ਚਰਨ ਦੋਵੇਂ ਹੱਥਾਂ ਨਾਲ ਘੁੱਟ ਕੇ ਫੜ ਲਏ ਅਤੇ ਸਰੀਰ ਦਾ ਚੇਤਾ ਹੀ ਭੁੱਲ ਗਿਆ। ਜੈਸਾ ਕਿ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ :

**ਧਯਾਨ ਬਿਖੈ ਗੁਰ ਕੇ ਨਿਜ ਹਾਥ। ਪਦ ਅਰਬਿੰਦ ਗਹੇ ਰਤਿ ਸਾਥ।**
**ਇਸ ਅਨੰਦ ਮੈਂ ਲੈ ਹੁਇ ਗਯੋ। ਨਿਰਬਿਕਲਪ ਸਮਾਧਿ ਥਿਤ ਠਯੋ ॥੧੨॥**
*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੯, ਅੰਸੂ ੫)*

ਇੱਧਰ ਸ੍ਰੀ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਅੰਮ੍ਰਿਤ ਵੇਲੇ ਸਿੰਘਾਸਨ 'ਤੇ ਬੈਠੇ ਸਨ। ਰਾਗੀ ਕੀਰਤਨ ਕਰ ਰਹੇ ਸਨ। ਸਤਿਗੁਰੂ ਜੀ ਨੇ ਆਪਣੇ ਦੋਵੇਂ ਚਰਨ ਇਕੱਠੇ ਕਰ ਲਏ ਅਤੇ ਅਹਿਲ ਭਾਵ ਅਡੋਲ ਅਵਸਥਾ ਵਿਚ ਬੈਠੇ ਰਹੇ। ਕੋਈ ਚਰਨ ਵੀ ਆਪ ਜੀ ਨੇ ਨਹੀਂ ਹਿਲਾਇਆ। ਦੋ ਪਹਿਰ ਦਿਨ ਬੀਤ ਗਿਆ। ਲਾਂਗਰੀ ਸਿੱਖ ਨੇ ਆ ਕੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ ! ਲੰਗਰ ਤਿਆਰ

ਹੈ, ਪਰੰਤੂ ਗੁਰੂ ਜੀ ਕੁਝ ਨਾ ਬੋਲੇ। ਸਾਰੇ ਸਿੱਖ ਹੈਰਾਨ ਸਨ, ਪਰੰਤੂ ਇਸ ਪ੍ਰੇਮ ਦੀ ਖੇਡ ਨੂੰ ਕੌਣ ਸਮਝ ਸਕਦਾ ਸੀ; ਜੈਸਾ ਕਿ:

**ਲੀਲ੍ਹਾ ਮਹਾਂ ਪ੍ਰੇਮ ਕੀ ਸੁਾਮੀ। ਕੌਨ ਲਖੈ ਬਿਨ ਅੰਤਰਜਾਮੀ।...॥੧੯॥** *(ਰਾਸਿ ੯, ਅੰਸੂ ੫)*

ਪ੍ਰੇਮ ਦੇ ਬੰਧਨਾਂ ਵਿਚ ਬੰਨ੍ਹੇ ਹੋਏ ਗੁਰੂ ਜੀ ਸਾਰਾ ਦਿਨ ਉਸੇ ਤਰ੍ਹਾਂ ਅਡੋਲ ਬੈਠੇ ਰਹੇ। ਦੋ ਵਾਰ ਆ ਕੇ ਲਾਂਗਰੀ ਸਿੱਖ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਲੰਗਰ ਠੰਢਾ ਹੋ ਚੁੱਕਾ ਹੈ। ਆਪ ਜੀ ਤੋਂ ਬਿਨਾਂ ਕਿਸੇ ਨੇ ਵੀ ਲੰਗਰ ਨਹੀਂ ਛਕਿਆ। ਸਤਿਗੁਰੂ ਜੀ ਫਿਰ ਵੀ ਚੁੱਪ ਅਤੇ ਅਡੋਲ ਬੈਠੇ ਰਹੇ। ਅਖ਼ੀਰ ਜਦੋਂ ਦੋ ਘੜੀਆਂ ਦਿਨ ਬਾਕੀ ਰਹਿ ਗਿਆ ਤਾਂ ਸਤਿਗੁਰੂ ਜੀ ਨੇ ਨੇਤ੍ਰ ਖੋਲ੍ਹੇ ਅਤੇ ਆਪਣੇ ਪਾਵਨ ਚਰਨ ਹਿਲਾਏ। ਸੰਗਤਾਂ ਨੇ ਬੜੀ ਹੈਰਾਨੀ ਨਾਲ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਸਾਰਾ ਦਿਨ ਇਸ ਤਰ੍ਹਾਂ ਅਡੋਲ ਬੈਠੇ ਰਹਿਣ ਦਾ ਕਾਰਨ ਪੁੱਛਿਆ। ਤਦ ਸਤਿਗੁਰੂ ਜੀ ਨੇ ਦੱਸਿਆ; ਜੈਸਾ ਕਿ:

**ਕਾਬਲ ਮਹਿਂ ਗੋਂਦਾ ਸਿਖ ਰਹੇ। ਧਰੇ ਧਯਾਨ ਦੋਨੋ ਪਦ ਗਹੇ।**
**ਕਿਸ ਬਿਧਿ ਤਿਸ ਤੇ ਚਰਨ ਛੁਟਾਵੌਂ। ਬਿਨਾ ਛੁਟੇ ਕਿਮ ਲੰਗਰ ਜਾਵੌਂ॥੨੬॥**
**ਰਹਯੋ ਉਡੀਕਤਿ ਛੋਰਹਿ ਮੋਹੀ। ਦ੍ਰਿਢ ਗਹਿ ਰਾਖਯੋ ਤਯਾਗ ਨ ਹੋਹੀ।**
**ਜਬਿ ਸੰਧਯਾ ਹੋਈ ਦਿਨ ਗਯੋ। ਤਬਿ ਗੋਂਦਾ ਜਾਗਤਿ ਤਹਿਂ ਭਯੋ॥੨੭॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੯, ਅੰਸੂ ੫)*

ਹੇ ਭਾਈ! ਇਸ ਪ੍ਰਕਾਰ ਭਾਈ ਗੋਂਦੇ ਨੇ ਧਿਆਨ ਵਿਚ ਸਾਡੇ ਚਰਨਾਂ ਨੂੰ ਫੜ ਕੇ ਸਾਨੂੰ ਸਾਰਾ ਦਿਨ ਬਿਠਾ ਰੱਖਿਆ ਸੀ। ਫਿਰ ਸਤਿਗੁਰੂ ਜੀ ਲੰਗਰ ਵਿਚ ਗਏ ਤਾਂ ਲੰਗਰ ਵਰਤਿਆ। ਇਹ ਸੁਣ ਕੇ ਸੰਗਤਾਂ ਧੰਨ ਸਤਿਗੁਰੂ ਤੇ ਧੰਨ ਸਿੱਖੀ ਕਹਿਣ ਲੱਗੀਆਂ। ਕੁਝ ਸਮੇਂ ਬਾਅਦ ਜਦੋਂ ਭਾਈ ਗੋਂਦਾ ਜੀ ਕਾਬਲ ਦੀ ਸੰਗਤ ਲੈ ਕੇ ਸਤਿਗੁਰਾਂ ਦੇ ਦਰਸ਼ਨਾਂ ਲਈ ਸ੍ਰੀ ਕੀਰਤਪੁਰ ਸਾਹਿਬ ਆਏ ਤਾਂ ਸ੍ਰੀ ਕੀਰਤਪੁਰ ਸਾਹਿਬ ਦੇ ਸਿਆਣੇ ਸਿੱਖਾਂ ਨੇ ਭਾਈ ਗੋਂਦਾ ਜੀ ਨਾਲ ਆਏ ਸਿੱਖਾਂ ਤੋਂ ਉਸ ਦਿਨ ਦਾ ਕਾਬਲ ਦਾ ਹਾਲ ਪੁੱਛਿਆ ਤਾਂ ਕਾਬਲ ਦੇ ਸਿੱਖਾਂ ਨੇ ਵੀ ਦੱਸਿਆ ਕਿ ਠੀਕ ਉਸੇ ਦਿਨ ਭਾਈ ਗੋਂਦਾ ਜੀ ਕਾਬਲ ਵਿਚ ਸਾਰਾ ਦਿਨ ਸਮਾਧੀ ਵਿਚ ਲੀਨ ਹੋ ਕੇ ਬੈਠੇ ਰਹੇ ਸਨ; ਜੈਸਾ ਕਿ:

**ਸੁਨਿ ਦੁਹਿ ਦਿਸ਼ਿ ਕੇ ਸਭਿ ਬਿਰਤਾਂਤ। ਬਿਸਮੈ ਹੋਇ ਲਖਿ ਸਿਧਾਂਤ॥੪੩॥**
**ਸਤਿਗੁਰ ਮਹਿਮਾ ਮਹਾਂ ਮਹਾਨੇ। ਕਯਾ ਅਲਪੱਗਯ ਜੀਵ ਹਮ ਜਾਨੇਂ।**
**ਭਾਈ ਗੋਂਦੇ ਕੀ ਬਡਿਆਈ। ਭਈ ਅਧਿਕ ਸ੍ਰੀ ਮੁਖ ਤੇ ਗਾਈ॥੪੪॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੯, ਅੰਸੂ ੫)*

ਭਾਵ ਪ੍ਰਭੂ ਦਾ ਨਾਮ ਜਪਣ ਵਾਲਿਆਂ ਦਾ ਸੁਤੇ-ਸਿੱਧ ਹੀ ਪ੍ਰਭੂ ਜਾਂ ਗੁਰੂ ਚਰਨਾਂ ਵਿਚ ਧਿਆਨ ਲੱਗ ਜਾਂਦਾ ਹੈ।

## ਨਾਨਕ; ਭਗਤਾ ਸਦਾ ਵਿਗਾਸੁ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ! ਪ੍ਰਭੂ ਦੇ ਭਗਤਾ = ਭਗਤਾਂ ਨੂੰ ਸਦਾ = ਹਮੇਸ਼ਾ ਹੀ ਵਿਗਾਸੁ = ਅਨੰਦ, ਖੇੜਾ ਬਣਿਆ ਰਹਿੰਦਾ ਹੈ **ਵਾ:** ਵਿ = ਵਿਸ਼ੇਸ਼ ਕਰਕੇ ਚਿੱਤ ਦੇ ਅੰਦਰ ਗਿਆਨ ਦਾ ਗਾਸੁ = ਪ੍ਰਕਾਸ਼ ਹੋ ਜਾਂਦਾ ਹੈ; ਜੈਸਾ ਕਿ:

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ॥** *(ਅੰਗ ੭੦੦)*

ਹਰ ਵਕਤ (ਸਮੇਂ) ਚਿੱਤ ਵਿਚ ਬ੍ਰਹਮ ਗਿਆਨ ਦਾ ਖੇੜਾ ਬਣਿਆ ਰਹਿੰਦਾ ਹੈ।

# ਸੁਣਿਐ; ਦੂਖ ਪਾਪ ਕਾ ਨਾਸੁ ॥੧੦॥

ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਸਾਰੇ ਦੂਖ = ਦੁੱਖਾਂ ਅਤੇ ਪਾਪ = ਗੁਨਾਹਾਂ ਦਾ ਨਾਸ਼ ਹੋ ਜਾਂਦਾ ਹੈ **ਅਥਵਾ** ਜੋ ਪਾਪ ਸਾਰੇ ਦੁੱਖਾਂ ਦਾ ਕਾਰਨ ਹਨ, ਉਹ ਪ੍ਰਭੂ ਨਾਮ ਸੁਣਿਐ = ਸੁਣਨ ਨਾਲ ਨਾਸ਼ ਹੋ ਜਾਂਦੇ ਹਨ ॥੧੦॥ ਜੈਸਾ ਕਿ :

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ ॥** *(ਰਾਮਕਲੀ ਮ: ੩ ਅਨੰਦੁ, ਅੰਗ ੯੨੨)*

**ਦਸਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਇਹ ਸਿਧਾਂਤ ਹੈ ਕਿ ਨਾਮ ਸ੍ਰਵਣ ਕਰਕੇ ਸਤਿ, ਸੰਤੋਖ ਅਤੇ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ। ਨਾਮ ਦੇ ਸ੍ਰਵਣ ਕਰਕੇ ਹੀ ਅਠਾਹਠ ਤੀਰਥਾਂ ਦੇ ਇਸ਼ਨਾਨ ਦਾ ਮਹਾਤਮ ਭਾਵ ਫਲ ਪ੍ਰਾਪਤ ਹੋ ਜਾਂਦਾ ਹੈ। ਨਾਮ ਸ੍ਰਵਣ ਕਰਕੇ ਹੀ ਪੜ੍ਹਾਈ ਦੇ ਪੜ੍ਹਨ ਵਾਲਿਆਂ ਨਾਲੋਂ ਵੀ ਜ਼ਿਆਦਾ ਮਾਨ ਪ੍ਰਾਪਤ ਹੁੰਦਾ ਹੈ। ਨਾਮ ਦੇ ਸ੍ਰਵਣ ਕਰਕੇ ਹੀ ਸਹਿਜ ਸਰੂਪ ਵਿਚ ਧਿਆਨ ਲੱਗ ਜਾਂਦਾ ਹੈ।

(ਦਸਵੀਂ ਪਉੜੀ ਦੇ ੬੭ ਅੱਖਰ ਹਨ)

# ਗਿਆਰ੍ਹਵੀਂ ਪਉੜੀ

## ਸੁਣਿਐ; ਸਰਾ ਗੁਣਾ ਕੇ ਗਾਹ ॥

ਹੇ ਸਿੱਧੋ! ਜੋ ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਦੇ ਹਨ, ਉਹ ਗੁਣਾ = ਗੁਣਾਂ ਦੇ ਸਰਾ = ਸਮੁੰਦਰ **ਵਾ:** ਸਰੋਵਰ ਜੋ ਵੇਦ ਸ਼ਾਸਤ੍ਰ ਆਦਿ ਧਰਮ ਗ੍ਰੰਥ ਹਨ, ਤਿਨ੍ਹਾਂ ਨੂੰ ਗਾਹ = ਵਿਚਾਰ ਲੈਂਦੇ ਹਨ। ਗਾਹ ਤੋਂ ਅਵਗਾਹਨ ਹੈ ਜਿਸ ਦਾ ਅਰਥ ਹੈ ਵਿਚਾਰਨਾ; ਜੈਸਾ ਕਿ :

**ਜਾ ਕੀ ਲੀਲਾ ਕੀ ਮਿਤਿ ਨਾਹਿ ॥ ਸਗਲ ਦੇਵ ਹਾਰੇ ਅਵਗਾਹਿ ॥** *(ਅੰਗ ੨੮੪)*

**ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਜੀਵ ਗੁਣਾ ਕੇ = ਗੁਣਾਂ ਦੇ ਸਰਾ = ਸਮੁੰਦਰ ਭਾਵ ਵਾਹਿਗੁਰੂ ਨੂੰ ਗਾਹ = ਗ੍ਰਹਿਣ ਭਾਵ ਪ੍ਰਾਪਤ ਕਰ ਲੈਂਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਪਤਾ ਲੱਗ ਜਾਂਦਾ ਹੈ ਕਿ ਇਹ ਸਰਾ = ਤੀਰ ਹੈ। ਇਹ ਗੁਣਾ = ਗੁਣ ਭਾਵ ਚਿੱਲਾ ਹੈ ਅਤੇ ਇਹ ਚਿੱਲੇ ਦਾ ਗਾਹ = ਅਸਥਾਨ ਮੁੱਠੀ ਹੈ ਭਾਵ ਸ਼ਾਸਤ੍ਰ ਵਿੱਦਿਆ ਦੀ ਵੀ ਪ੍ਰਾਪਤੀ ਹੋ ਜਾਂਦੀ ਹੈ ਅਰਥਾਤ ਧਰਮੀ ਪੁਰਸ਼ਾਂ ਵਿਚ ਆਮ ਲੋਕਾਂ ਨਾਲੋਂ ਸ਼ਸਤ੍ਰ ਵਿੱਦਿਆ ਦੀ ਧਾਰਨ ਸ਼ਕਤੀ ਅਧਿਕ ਹੁੰਦੀ ਹੈ ਜਿਵੇਂ ਕਿ ਸ੍ਰੀ ਰਾਮ ਚੰਦਰ ਜੀ, ਅਰਜਨ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਾਣ ਅਮੋਘ ਸਨ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ, ਪ੍ਰੇਮ ਰੂਪੀ ਤੀਰ, ਨਿਸਚੇ ਰੂਪੀ ਗੁਣਾ = ਗੁਣ ਭਾਵ ਚਿੱਲਾ ਅਤੇ ਆਤਮ ਵਿਸ਼ੈਣੀ ਬੁੱਧੀ ਜਾਂ ਪ੍ਰੇਮਾ-ਭਗਤੀ ਰੂਪੀ ਕਮਾਨ ਪ੍ਰਾਪਤ ਹੋ ਜਾਂਦੀ ਹੈ, ਜਿਸ ਨਾਲ ਜਗਿਅਸੂ ਰੂਪੀ ਤੀਰ ਅੰਦਾਜ਼ ਗਾਹ = ਲਖਸ਼ ਦੀ ਪ੍ਰਾਪਤੀ ਰੂਪੀ ਨਿਸ਼ਾਨੇ ਨੂੰ ਵਿੰਨ੍ਹ ਲੈਂਦੇ ਹਨ ਭਾਵ ਸਰੂਪ ਰੂਪੀ ਜਗ੍ਹਾ ਦੀ ਪ੍ਰਾਪਤੀ ਹੋ ਜਾਂਦੀ ਹੈ; ਜੈਸਾ ਕਿ :

**ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥** *(ਅੰਗ ੪੭੭)*

**ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਨ ਕਰਕੇ ਸਰਾ ਗੁਣਾ = ਗੁਣਾਂ ਦੇ ਸਾਗਰ ਹਰੀ ਵਾਹਿਗੁਰੂ ਦੇ ਸੱਚਖੰਡ ਰੂਪੀ ਗਾਹ = ਅਸਥਾਨ ਨੂੰ ਪਾ ਲੈਂਦੇ ਹਨ; ਜੈਸਾ ਕਿ : "ਸਚ ਖੰਡਿ ਵਸੈ ਨਿਰੰਕਾਰੁ ॥" **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਜੀਵ ਸਰਾ = ਸੰਸਾਰ ਰੂਪੀ ਸਮੁੰਦਰ ਦੇ ਸਗਲੇ ਗੁਣਾਂ ਨੂੰ ਗਾਹ = ਗ੍ਰਹਿਣ ਕਰ ਲੈਂਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਵਾਲੇ ਗੁਰਮੁਖ ਜਨ ਸਰਾ = ਸਾਰਿਆਂ ਗੁਣਾਂ ਦੇ ਗਾਹ = ਅਸਥਾਨ ਬਣ ਜਾਂਦੇ ਹਨ ਭਾਵ ਉਨ੍ਹਾਂ ਅੰਦਰ ਸਤਿ, ਸੰਤੋਖ, ਦਇਆ, ਧਰਮ, ਵੈਰਾਗ, ਵਿਵੇਕ, ਵੀਚਾਰ, ਧੀਰਜ, ਨਿੰਮ੍ਰਤਾ, ਸ਼ਰਧਾ, ਪ੍ਰੇਮ, ਖਿਮਾ, ਸ਼ਾਂਤੀ ਆਦਿ ਸਾਰੇ ਸ਼ੁਭ ਗੁਣ ਆ ਜਾਂਦੇ ਹਨ। ("ਗਾਹ" ਨਾਮ ਅਸਥਾਨ ਦਾ ਵੀ ਹੁੰਦਾ ਹੈ ਜਿਵੇਂ 'ਸ਼ੇਰਗਾਹ' ਸ਼ੇਰ ਦੇ ਰਹਿਣ ਦਾ ਅਸਥਾਨ) **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਗੁਰਮੁਖ ਜਨ ਜੋ ਗੁਣਾ = ਵਿਸ਼ੇ-ਵਿਕਾਰਾਂ ਦੇ ਸਰਾ = ਸਰੋਵਰ ਗਿਆਨ ਜਾਂ ਕਰਤਾ ਇੰਦ੍ਰੇ ਹਨ **ਵਾ:** ਉਨ੍ਹਾਂ ਦੇ ਵਿਸ਼ਿਆਂ ਨੂੰ ਗਾਹ = ਦਮਨ ਕਰ ਦਿੰਦੇ ਹਨ **ਵਾ:** ਗਾਹ = ਇਸ ਤਰ੍ਹਾਂ ਮਸਲ ਦਿੰਦੇ ਹਨ ਜਿਵੇਂ ਕਿਸਾਨ ਬਲਦਾਂ ਆਦਿ ਦੇ ਪੈਰਾਂ ਹੇਠ ਕਣਕ ਦੀ ਫ਼ਸਲ ਨੂੰ ਗਾਹ ਕੇ ਤੂੜੀ ਬਣਾ ਦਿੰਦਾ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਜਗਿਆਸੂ ਜਨ ਸਰਾ = ਸਾਰ ਰੂਪ ਬ੍ਰਹਮ ਦੇ ਗੁਣਾ = ਗਿਆਨ ਦਾ ਗਾਹ = ਅਸਥਾਨ ਬਣ ਜਾਂਦੇ ਹਨ ਭਾਵ ਉਨ੍ਹਾਂ ਦੇ ਹਿਰਦਿਆਂ ਵਿਚ ਬ੍ਰਹਮ ਗਿਆਨ ਟਿਕ ਜਾਂਦਾ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਗੁਣਾ = ਜੋ ਮਾਇਆ ਦੇ ਰਜੋ, ਸਤੋ ਅਤੇ ਤਮੋ ਗੁਣ

ਹਨ, ਇਨ੍ਹਾਂ ਨੂੰ ਸਰਾ = ਸਰ ਕਰਕੇ ਭਾਵ ਜਿੱਤ ਕੇ ਤੁਰੀਆ ਪਦ ਰੂਪੀ ਗਾਹ = ਜਗ੍ਹਾ ਪ੍ਰਾਪਤ ਕਰ ਲੈਂਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਜਗਿਆਸੂ ਜਨ ਅੰਤਹਕਰਣ ਰੂਪੀ ਸਰਾ = ਸਰੋਵਰ ਵਿਚ ਗਿਆਨ ਰੂਪੀ ਜਲ ਹੋਣ ਦੇ ਗੁਣਾ = ਗੁਣਾਂ ਨੂੰ ਗਾਹ = ਗ੍ਰਹਿਣ ਕਰ ਲੈਂਦੇ ਹਨ ਭਾਵ ਉਸ ਅੰਦਰ ਉਹ ਸਾਰੇ ਗੁਣ ਆ ਜਾਂਦੇ ਹਨ ਜਿਸ ਕਾਰਨ ਉਸ ਦੇ ਅੰਤਹਕਰਣ ਵਿਚ ਗਿਆਨ ਟਿਕ ਜਾਵੇ।

## ਸੁਣਿਐ; ਸੇਖ ਪੀਰ ਪਾਤਿਸਾਹ ॥

ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਵੱਡੇ ਵੱਡੇ ਸੇਖ, ਪੀਰ ਅਤੇ ਪਾਤਸ਼ਾਹ ਉੱਚ ਪਦਵੀਆਂ ਨੂੰ ਪ੍ਰਾਪਤ ਹੋਏ ਹਨ। ਸੁਣਿਐ = ਸੁਣਨ ਕਰਕੇ ਹੀ ਪਤਾ ਲੱਗਦਾ ਹੈ ਕਿ ਇਹ ਸ਼ੇਖ਼ ਹੈ, ਇਹ ਪੀਰ ਹੈ ਅਤੇ ਇਹ ਪਾਤਸ਼ਾਹ ਹੈ। (ਸੇਖ = ਸ਼ੇਖ਼ ਸ਼ਬਦ ਅਰਬੀ ਭਾਸ਼ਾ ਦਾ ਹੈ ਜਿਸ ਦੇ ਅਰਥ ਹਨ ਬਜ਼ੁਰਗ, ਵੱਡਾ ਵਿਦਵਾਨ ਅਤੇ ਧਾਰਮਿਕ ਆਗੂ ਭਾਵ ਮੁਸਲਮਾਨਾਂ ਵਿਚ 'ਸ਼ੇਖ਼' ਸ਼ਬਦ ਉਸੇ ਤਰ੍ਹਾਂ ਸਤਿਕਾਰ ਯੋਗ ਹੈ ਜਿਵੇਂ ਹਿੰਦੂਆਂ ਵਿਚ 'ਬ੍ਰਾਹਮਣ' ਸ਼ਬਦ ਹੈ।) ਪੀਰ ਤੋਂ ਭਾਵ ਹੈ ਮੁਸਲਮਾਨਾਂ (ਇਸਲਾਮ ਮੱਤ ਵਾਲਿਆਂ) ਦਾ ਗੁਰੂ, ਦਰਵੇਸ਼ ਜਾਂ ਫ਼ਕੀਰ ਆਦਿ। "ਪਾਤਿਸਾਹ" ਤੋਂ ਭਾਵ ਹੈ ਪਾਤਿ = ਤਖ਼ਤ ਸ਼ਾਹ = ਮਾਲਕ ਭਾਵ ਜੋ ਤਖ਼ਤ ਦਾ ਮਾਲਕ ਹੈ ਅਰਥਾਤ ਮੁਲਕ ਦੇ ਬਾਦਸ਼ਾਹ ਆਦਿ ਵਿਸ਼ਨੂੰ ਜੀ ਜਾਂ ਜਨਕ ਜੀ ਵਰਗੇ **ਅਥਵਾ** ਵੱਡੇ ਵੱਡੇ ਸੇਖ = ਸ਼ੇਖ਼ਾਂ, ਪੀਰ = ਪੀਰਾਂ ਅਤੇ ਪਾਤਿਸਾਹ = ਪਾਤਸ਼ਾਹਾਂ ਦੇ ਮੁੱਖੋਂ ਉਸ ਪ੍ਰਭੂ ਦੇ ਨਾਮ ਦੀ ਮਹਿਮਾ ਸੁਣੀਦੀ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਜੋ ਸੇਖ = ਸ਼ੇਸ਼ਨਾਗ ਦਾ ਪੀਰ = ਪੂਜਯ ਜੋ ਵਿਸ਼ਨੂੰ ਹੈ ਉਹ ਵਿਸ਼ਨੂੰ ਪਦਵੀ ਰੂਪ ਪਾਤਿਸਾਹ (ਪਾਤਿ + ਸਾਹ) ਪਾਤਿ = ਤਖ਼ਤ ਦਾ ਸਾਹ = ਮਾਲਕ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਜੀਵ ਜਨਮ ਮਰਨ ਦੀ ਪੀਰ = ਪੀੜਾ ਤੋਂ ਸੇਖ = ਰਹਿਤ ਹੋ ਕੇ ਪਾਤਿਸਾਹ = ਵਾਹਿਗੁਰੂ ਦਾ ਸਰੂਪ ਹੋ ਜਾਂਦੇ ਹਨ। ਜਿਨ੍ਹਾਂ ਗੁਰਮੁਖਾਂ ਨੇ ਪਰਮਾਤਮਾ ਦੇ ਨਾਮ ਦਾ ਸ੍ਰਵਣ, ਸ਼ਰਧਾ ਅਤੇ ਭਰੋਸੇ ਦੇ ਕੰਨਾਂ ਨਾਲ ਕੀਤਾ ਹੈ, ਉਹਨਾਂ ਨੇ ਸੇਖ = ਬਾਕੀ ਜੋ ਜੰਮਣ ਮਰਨ ਦੀ ਪੀਰ = ਪੀੜਾ ਸੀ, ਉਸ ਪੀੜਾ ਨੂੰ ਨਵਿਰਤ ਕਰ ਲਿਆ ਹੈ **ਵਾ:** ਅਵਿੱਦਿਆ ਦੀ ਪੀੜਾ ਨੂੰ ਸੇਖ = ਸੁਖਾ (ਸੁਕਾ) ਕੇ ਪਾਤਿਸਾਹ = ਸਰੂਪ ਰੂਪੀ ਤਖ਼ਤ ਦੇ ਸਾਹ ਮਾਲਕ ਬਣ ਗਏ ਹਨ; ਜੈਸਾ ਕਿ :

**ਹਰਿ ਹਰਿ ਜਨ ਦੁਈ ਏਕ ਹੈਂ ਬਿਬ ਬਿਚਾਰ ਕਛੁ ਨਾਹਿ ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੯)*

## ਸੁਣਿਐ; ਅੰਧੇ ਪਾਵਹਿ ਰਾਹੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਜੀ ਸਿੱਧਾਂ ਨੂੰ ਸੁਣਨ ਦਾ ਮਹਾਤਮ ਦੱਸਦੇ ਹਨ ਕਿ ਸੰਸਾਰਕ ਪੱਖ ਵਿਚ ਵੀ ਅਤੇ ਪਰਮਾਰਥ ਪੱਖ ਵਿਚ ਵੀ ਸੁਣਨ ਦੀ ਬਹੁਤ ਵੱਡੀ ਮਹੱਤਤਾ ਹੈ। ਜਿਵੇਂ ਅੰਧੇ = ਅੰਨ੍ਹੇ ਪੁਰਸ਼ ਕਿਤੇ ਰਸਤਾ ਭਟਕ ਜਾਣ ਤਾਂ ਅੱਖਾਂ ਵਾਲਾ ਪੁਰਸ਼ ਆਵਾਜ਼ ਦੇ ਕੇ ਉਹਨਾਂ ਨੂੰ ਰਸਤਾ ਦੱਸਦਾ ਹੈ। ਖੱਬੇ ਜਾਂ ਸੱਜੇ ਹੋਣ ਦਾ ਸ਼ਬਦ ਸੁਣਦਿਆਂ ਹੀ ਅੰਨ੍ਹੇ ਪੁਰਸ਼ ਸਿੱਧੇ ਰਸਤੇ ਪੈ ਜਾਂਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਅੰਧੇ = ਅਗਿਆਨੀ ਜੀਵ ਵੀ ਭਗਤੀ ਸਹਿਤ ਗਿਆਨ ਦੇ ਰਾਹੁ = ਰਸਤੇ ਨੂੰ ਪਾਵਹਿ = ਪਾ ਲੈਂਦੇ ਹਨ। ਗੁਰਬਾਣੀ ਵਿਚ 'ਅੰਧਾ' ਸ਼ਬਦ 'ਅਗਿਆਨੀ' ਵਾਸਤੇ ਵੀ ਵਰਤਿਆ ਹੈ; ਜੈਸਾ ਕਿ :

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥੧॥** *(ਅੰਗ ੯੫੪)*

ਭਾਵ ਪ੍ਰਭੂ ਦਾ ਨਾਮ ਸੁਣ ਕੇ ਐਸੇ ਅਗਿਆਨਤਾ ਕਰਕੇ ਅੰਧੇ ਵਿਵੇਕ, ਵੈਰਾਗ ਦੇ ਨੇਤ੍ਰਾਂ ਤੋਂ ਹੀਣੇ ਪੁਰਸ਼ਾਂ ਨੂੰ ਵੀ ਗਿਆਨ ਮਾਰਗ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਉਹਨਾਂ ਦੇ ਹਿਰਦਿਆਂ ਅੰਦਰ ਪ੍ਰਕਾਸ਼ ਹੋ ਜਾਂਦਾ ਹੈ; ਜੈਸਾ ਕਿ :

**ਨਾਇ ਸੁਣਿਐ ਘਟਿ ਚਾਨਣਾ ਆਨ੍ਹੇਰੁ ਗਵਾਵੈ ॥** *(ਅੰਗ ੧੨੪੦)*

**ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਹੀ ਬ੍ਰਹਮ ਬੇਤੇ ਪੁਰਸ਼ ਅੰਧੇ = ਅਗਿਆਨ ਕਰਕੇ ਹੋਏ ਅੰਧਿਆਂ (ਅਗਿਆਨੀਆਂ) ਨੂੰ ਰਾਹੁ = ਗਿਆਨ ਦੇ ਰਸਤੇ ਉਪਰ ਪਾਵਹਿ = ਪਾਉਂਦੇ ਹਨ **ਅਥਵਾ** ਅੰਧੇ = ਜਿਨ੍ਹਾਂ ਦੀ ਅਗਿਆਨ ਗ੍ਰਸਤ ਬੁੱਧ ਅੰਧਪੁਣੇ ਨੂੰ ਪ੍ਰਾਪਤ ਹੋਈ ਹੈ। ਪਰਮਾਰਥ ਵਾਲੇ ਪਾਸੇ ਬੁੱਧ ਕੰਮ ਨਹੀਂ ਕਰਦੀ, ਉਹ ਸਤਿਪੁਰਸ਼ਾਂ ਦੀ ਸਿੱਖਿਆ ਨੂੰ ਸੁਣਿਐ = ਸੁਣਨ ਕਰਕੇ ਉਨ੍ਹਾਂ ਦੀ ਬੁੱਧ ਵੀ ਪਰਮਾਰਥ ਦੇ ਰਾਹੁ = ਰਸਤੇ ਭਗਤੀ ਮਾਰਗ ਨੂੰ ਪ੍ਰਾਪਤ ਕਰ ਲੈਂਦੀ ਹੈ।

## ਸੁਣਿਐ; ਹਾਥ ਹੋਵੈ ਅਸਗਾਹੁ ॥

ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਜੋ ਅਸਗਾਹੁ = ਸਮੁੰਦਰ ਹੈ, ਉਹ ਵੀ ਹੱਥ ਭਰ ਹੋਵੈ = ਹੋ ਜਾਂਦਾ ਹੈ। ਜਿਵੇਂ ਰਾਮ ਨਾਮ ਦੀ ਮਹਿਮਾ ਸੁਣਨ ਵਾਲੇ ਹਨੂੰਮਾਨ ਜੀ ਵਾਸਤੇ ਹੋ ਗਿਆ ਸੀ।

**ਸਾਖੀ—ਹਨੂੰਮਾਨ ਜੀ ਦੇ ਸੀਤਾ ਕੋਲ ਜਾਣ ਦੀ :** ਜਿਸ ਵੇਲੇ ਸ੍ਰੀ ਰਾਮ ਜੀ, ਸੀਤਾ ਜੀ ਅਤੇ ਲੱਛਮਣ ਜੀ ਸਮੇਤ ਬਨਵਾਸੀ ਜੀਵਨ ਬਤੀਤ ਕਰ ਰਹੇ ਸਨ, ਉਸ ਸਮੇਂ ਰਾਵਣ ਨੇ ਆਪਣੀ ਭੈਣ ਸਰੂਪਨਖਾ ਦੇ ਕੱਟੇ ਗਏ ਨੱਕ ਦਾ ਬਦਲਾ ਲੈਣ ਲਈ ਛਲ ਕਰਕੇ ਸੀਤਾ ਜੀ ਦਾ ਅਪਹਰਣ ਕਰ ਲਿਆ ਅਤੇ ਲੰਕਾ ਵਿਚ ਲਿਆ ਕੇ ਆਪਣੀ ਅਸ਼ੋਕ ਵਾਟਿਕਾ ਵਿਚ ਰੱਖ ਲਿਆ। ਜਦੋਂ ਰਾਮ ਲੱਛਮਣ ਨੇ ਗੋਦਾਵਰੀ ਤੱਟ ’ਤੇ ਆਸ਼ਰਮ ਆ ਕੇ ਵੇਖਿਆ ਕਿ ਸੀਤਾ ਜੀ ਕੁਟੀਆ ਵਿਚ ਨਹੀਂ ਹਨ ਤਾਂ ਬਹੁਤ ਹੀ ਵਿਆਕੁਲ ਹੋ ਕੇ ਹਰ ਕਿਸੇ ਨੂੰ ਸੀਤਾ ਜੀ ਬਾਰੇ ਪੁੱਛਣ ਲੱਗੇ। ਮਨੁੱਖਾਂ ਦੀ ਤਾਂ ਗੱਲ ਹੀ ਕੀ ਹੈ, ਰਾਮ ਜੀ ਰੋਂਦੇ ਹੋਏ ਜੰਗਲ ਦੇ ਪਸ਼ੂ-ਪੰਛੀਆਂ ਅਤੇ ਬ੍ਰਿਛਾਂ ਪਾਸੋਂ ਵੀ ਸੀਤਾ ਜੀ ਬਾਰੇ ਪੁੱਛਦੇ ਹਨ ਅਤੇ ਸਾਧਾਰਨ ਮਨੁੱਖ ਦੀ ਤਰ੍ਹਾਂ ਵਿਰਲਾਪ ਕਰਦੇ ਹਨ; ਜੈਸਾ ਕਿ :

**ਅਨੁਜ ਸਮੇਤ ਗਏ ਪ੍ਰਭੁ ਤਹਵਾਂ। ਗੋਦਾਵਰਿ ਤਟ ਆਸ਼੍ਰਮ ਜਹਵਾਂ।**
**ਆਸ੍ਰਮ ਦੇਖਿ ਜਾਨਕੀ ਹੀਨਾ। ਭਏ ਬਿਕਲ ਜਸ ਪ੍ਰਾਕ੍ਰਿਤ ਦੀਨਾ।੩।**
**ਹਾ ! ਗੁਨਖਾਨਿ ਜਾਨਕੀ ਸੀਤਾ। ਰੂਪ ਸੀਲ ਬ੍ਰਤ ਨੇਮ ਪੁਨੀਤਾ।**
**ਲਛਿਖਨ ਸਮੁਝਾਏ ਬਹੁ ਭਾਂਤੀ। ਪੂਛਤ ਚਲੇ ਲਤਾ, ਤਰੁ, ਪਾਂਤੀ।੪।**
**ਹੇ ਖਗ ਮ੍ਰਿਗ ਹੇ ਮਧੁਕਰ ਸ਼੍ਰੇਨੀ। ਤੁਮ੍ ਦੇਖੀ ਸੀਤਾ ਮ੍ਰਿਗ ਨੈਨੀ।**

*(ਰਾਮ ਚਰਿਤ ਮਾਨਸ, ਅਰਣਯ ਕਾਂਡ)*

ਫਿਰ ਹਨੂੰਮਾਨ ਜੀ ਨਾਲ ਮਿਲਾਪ ਹੁੰਦਾ ਹੈ ਅਤੇ ਸੀਤਾ ਜੀ ਦੀ ਭਾਲ ਕਰਨ ਲਈ ਰਾਮ ਜੀ ਹਨੂੰਮਾਨ ਜੀ ਨੂੰ ਭੇਜਦੇ ਹਨ। ਹਨੂੰਮਾਨ ਜੀ ਸਮੁੰਦਰ ਤੱਟ ਇਕ ਪਹਾੜ ਉਪਰ ਮਾਨੋ ਖੇਲਦੇ ਹੋਏ ਚੜ੍ਹ ਗਏ। ਫਿਰ ਸ੍ਰੀ ਰਾਮ ਦਾ ਸਿਮਰਨ ਕਰਦੇ ਹੋਏ ਜ਼ੋਰ ਨਾਲ ਉੱਛਲ ਕੇ ਅਤੇ ਇਸ ਤਰ੍ਹਾਂ ਤੇਜ਼ੀ ਨਾਲ ਚੱਲੇ ਜਿਵੇਂ ਸ੍ਰੀ ਰਾਮ ਜੀ ਦੇ ਤੀਰ ਚੱਲਦੇ ਸਨ; ਜੈਸਾ ਕਿ :

**ਜਿਮਿ ਅਮੋਘ ਰਘੁਪਤਿ ਕਰ ਬਾਨਾ। ਏਹੀ ਭਾਂਤਿ ਚਲੇਉ ਹਨੁਮਾਨਾ।੪।**

*(ਸੁੰਦਰ ਕਾਂਡ, ਰਾਮ ਚਰਿਤ ਮਾਨਸ)*

ਜਾ ਕੇ ਰਾਵਣ ਦੇ ਬਾਗ਼ ਵਿਚ ਸੀਤਾ ਜੀ ਦੇ ਦਰਸ਼ਨ ਕੀਤੇ। ਪ੍ਰਣਾਮ ਕਰ ਕੇ ਮਾਤਾ ਸੀਤਾ ਜੀ ਨੂੰ ਰਾਮ ਜੀ ਵਾਲਾ ਸਾਰਾ ਹਾਲ ਦੱਸਿਆ। ਫਿਰ ਰਾਵਣ ਦੀ ਅਸ਼ੋਕ ਵਾਟਿਕਾ ਨੂੰ ਸਾੜ ਕੇ ਅਤੇ ਲੰਕਾ ਨੂੰ ਪੂੰਛ ਨਾਲ ਲਗਾਈ ਹੋਈ ਅੱਗ ਨਾਲ ਸਾੜ ਕੇ ਅਤੇ ਸਮੁੰਦਰ ਪਾਰ ਕਰ ਕੇ ਰਾਮ ਜੀ ਕੋਲ ਆ ਕੇ ਪ੍ਰਣਾਮ ਕੀਤਾ ਤਾਂ ਉਸ ਸਮੇਂ ਲੱਛਮਣ ਜੀ ਨੇ ਪੁੱਛਿਆ ਕਿ ਹੇ ਹਨੂੰਮਾਨ ! ਜੋ ਸੱਤ ਜੋਜਨ ਅਤੇ ਅੱਠਾਂ ਹੀ ਕੋਹਾਂ ਚੌੜਾ ਸਮੁੰਦਰ ਹੈ, ਤੂੰ ਉਸ ਨੂੰ ਕਿਵੇਂ ਪਾਰ ਕੀਤਾ ? ਜੈਸਾ ਕਿ :

**ਕਹੋ ਹਨੂੰਮਾਨ ਸਾਤ ਜੋਜਨ ਕੇ ਸਿੰਧ ਕੈਸੇ ਕੋ ਤਰ ਗਇਓ।**

ਉੱਤਰ ਵਿਚ ਹਨੂੰਮਾਨ ਜੀ ਨੇ ਕਿਹਾ:

**ਸ੍ਰੀ ਰਘੁਬੀਰ ਕੇ ਨਾਮਹਿ ਲੈ ਭਵ ਪਾਰ ਪਰੇ ਜਗਤੇ ਵਡਭਾਗੀ।**
**ਤਾਂਹੀ ਧਿਆਨ ਕੀਉ ਮਨ ਮੈ ਮੁਹਿ ਬਾਰਧਿ ਲਾਂਘਤ ਬਾਰ ਨ ਲਾਗੀ।** *(ਸੁੰਦਰ ਕਾਂਡ)*

ਅਰਥਾਤ ਹੇ ਲੱਛਮਣ ਜੀ! ਜਿਸ ਸ੍ਰੀ ਰਾਮ ਜੀ ਦਾ ਨਾਮ ਸੁਣ ਕੇ ਅਤੇ ਜਪ ਕੇ ਭਵ ਸਾਗਰ ਤੋਂ ਪਾਰ ਹੋ ਜਾਈਦਾ ਹੈ, ਉਸ ਦਾ ਮਨ ਵਿਚ ਧਿਆਨ ਕਰਨ ਨਾਲ ਮੈਨੂੰ ਸਮੁੰਦਰ ਲੰਘਦਿਆਂ ਕੋਈ ਦੇਰ ਨਾ ਲੱਗੀ। ਹਨੂੰਮਾਨ ਜੀ, ਸ਼੍ਰੀ ਰਾਮ ਚੰਦਰ ਜੀ ਪਾਸੋਂ ਉਸ ਵਿਆਪਕ ਪ੍ਰਭੂ ਦੀ ਮਹਿਮਾ ਸੁਣਦੇ ਰਹੇ ਸਨ ਜਿਸ ਕਰਕੇ ਉਨ੍ਹਾਂ ਨੂੰ ਵਿਸ਼ਾਲ ਸਮੁੰਦਰ ਵੀ ਹੱਥ ਭਰ ਹੀ ਨਜ਼ਰ ਆਇਆ ਅਤੇ ਆਰਾਮ ਨਾਲ ਜਾਣ ਅਤੇ ਆਉਣ ਵੇਲੇ ਦੋਵੇਂ ਵਾਰੀ ਪਾਰ ਕਰ ਲਿਆ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਨਾਲ ਜੋ ਅਸਗਾਹੁ = ਡੂੰਘੇ ਦਰਿਆ ਜਾਂ ਨਾਲੇ ਆਦਿ ਵੀ ਹੁੰਦੇ ਹਨ, ਉਹ ਹਾਥ = ਹੱਥ ਭਰ ਹੀ ਹੋ ਜਾਂਦੇ ਹਨ ਜਿਵੇਂ ਕਿ ਭਾਈ ਗੁਰਦਾਸ ਜੀ ਅਤੇ ਮਹਾਰਾਜਾ ਰਣਜੀਤ ਸਿੰਘ ਜੀ ਨੇ ਦਰਿਆ ਪਾਰ ਕਰ ਲਏ ਸਨ।

**ਸਾਖੀ—ਭਾਈ ਗੁਰਦਾਸ ਜੀ ਦੀ :** ਸ੍ਰੀ ਗੁਰੂ ਰਾਮਦਾਸ ਜੀ ਨੇ ਭਾਈ ਗੁਰਦਾਸ ਜੀ ਨੂੰ ਸਿੱਖੀ ਦੇ ਪ੍ਰਚਾਰ ਵਾਸਤੇ ਆਗਰੇ ਭੇਜਿਆ ਹੋਇਆ ਸੀ। ਜਦੋਂ ੧੬੩੮ ਬਿਕਰਮੀ ਭਾਦਰੋਂ ਸੁਦੀ ਤੀਜ ਵਾਲੇ ਦਿਨ ਸ੍ਰੀ ਗੁਰੂ ਰਾਮਦਾਸ ਜੀ ਗੋਇੰਦਵਾਲ ਸਾਹਿਬ ਵਿਖੇ ਜੋਤੀ ਜੋਤਿ ਸਮਾ ਗਏ, ਉਦੋਂ ਖ਼ਬਰ ਮਿਲਦਿਆਂ ਹੀ ਭਾਈ ਗੁਰਦਾਸ ਜੀ ਸੰਗਤਾਂ ਸਮੇਤ ਸ੍ਰੀ ਗੋਇੰਦਵਾਲ ਸਾਹਿਬ ਵੱਲ ਚੱਲ ਪਏ ਅਤੇ ਪੈਂਡਾ ਤਹਿ ਕਰਕੇ ਜਦੋਂ ਬਿਆਸ ਨਦੀ ਦੇ ਕੰਢੇ ਪਹੁੰਚੇ ਤਾਂ ਵੇਖਿਆ ਕਿ ਨਦੀ ਵਿਚ ਪਾਣੀ ਬਹੁਤ ਚੜ੍ਹਿਆ ਹੋਇਆ ਸੀ। ਸ਼ਾਮਾਂ ਪੈ ਚੁੱਕੀਆਂ ਸਨ। ਬੇੜੀ ਵਾਲੇ ਜਾ ਚੁੱਕੇ ਸਨ। ਹੁਣ ਰਾਤ ਇਥੇ ਨਦੀ ਕਿਨਾਰੇ ਹੀ ਰੁਕਣਾ ਪੈ ਰਿਹਾ ਸੀ। ਜੈਸਾ ਕਿ ਭਾਈ ਸੰਤੋਖ ਸਿੰਘ ਜੀ ਨੇ ਲਿਖਿਆ ਹੈ:

**ਤੀਰ ਬਿਪਾਸਾ ਕੇ ਤਬਿ ਆਇ। ਜਲ ਗੰਭੀਰ ਥਾਹ ਨਹਿੰ ਪਾਏ ॥੨੩॥**
**ਨਿਕਟ ਤਰੀ ਨਹਿ ਉਤਰਹਿੰ ਪਾਰ। ਠਾਂਢੇ ਹੇਰਹਿੰ ਨਦੀ ਕਿਨਾਰ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੨੯)*

ਭਾਈ ਗੁਰਦਾਸ ਜੀ ਇਸ ਗੱਲ ਬਾਰੇ ਸੋਚ ਵਿਚਾਰ ਕਰ ਰਹੇ ਸਨ ਕਿ ਹੁਣ ਕੀ ਕੀਤਾ ਜਾਵੇ ? ਉਸ ਵੇਲੇ ਇਕ ਸਿੱਖ ਨੇ ਇਹ ਸ਼ਬਦ ਪੜ੍ਹਿਆ:

**ਸੁਣਿਐ ਹਾਥ ਹੋਵੈ ਅਸਗਾਹੁ ॥** *(ਅੰਗ ੩)*

ਇਹ ਸ਼ਬਦ ਸੁਣ ਕੇ ਭਾਈ ਗੁਰਦਾਸ ਜੀ ਨੂੰ ਪੱਕਾ ਨਿਸਚਾ ਹੋ ਗਿਆ ਕਿ ਜੇਕਰ ਅਸੀਂ ਸਤਿਨਾਮ ਦਾ ਜਾਪ ਕਰਦੇ ਹੋਏ ਨਦੀ ਵਿਚ ਪ੍ਰਵੇਸ਼ ਕਰੀਏ ਤਾਂ ਗੁਰ-ਸ਼ਬਦ ਦੇ ਪ੍ਰਤਾਪ ਦਾ ਸਦਕਾ ਪਾਣੀ ਸਾਨੂੰ ਡੋਬ ਨਹੀਂ ਸਕੇਗਾ। ਇਹ ਵਿਚਾਰ ਕਰਕੇ ਭਾਈ ਗੁਰਦਾਸ ਜੀ 'ਸਤਿਨਾਮ' ਦਾ ਜਾਪ ਕਰਦੇ ਹੋਏ ਅੱਗੇ ਅੱਗੇ ਤੇ ਸੰਗਤ ਪਿੱਛੇ ਪਿੱਛੇ ਜਾਪ ਕਰਦੀ ਹੋਈ ਨਦੀ ਵਿਚ ਪ੍ਰਵੇਸ਼ ਕਰ ਗਏ। ਜੈਸਾ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਸੱਤਿਨਾਮ ਗੁਰਦਾਸ ਉਚਾਰਾ। ਪ੍ਰਥਮ ਪ੍ਰਵੇਸ਼ਯੋ ਨਦੀ ਮਝਾਰਾ ॥੨੮॥**
**ਜਾਨੂ ਲਗ ਜਲ ਭਾ ਸਲਿਤਾ ਕੋ। ਸੰਗਤਿ ਸਗਲ ਦੇਖਿ ਕਰਿ ਤਾਂਕੋ।**
**'ਸੱਤਿਨਾਮ' ਕੋ ਉਚਰਯੋ ਆਛੇ। ਗਮਨ ਕੀਨ ਗੁਰਦਾਸਹਿੰ ਪਾਛੇ ॥੨੯॥**
**ਕਟ ਲਗ ਜਲ ਕਿਸ ਕੇ ਨਹਿੰ ਆਯੋ। ਸੰਗਤਿ ਸਕਲ ਪਾਰ ਉਤਰਾਯੋ।**
**ਗੁਰ ਕੌ ਸ਼ਬਦ ਕਰਯੋ ਬਡ ਬੇਰਾ। ਭਏ ਪਾਰ ਸਗਰੇ ਬਿਨ ਬੇਰਾ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੨੯)*

ਸਾਰਿਆਂ ਦੇ ਗੋਡਿਆਂ ਤੱਕ ਹੀ ਪਾਣੀ ਰਿਹਾ। ਕਿਸੇ ਦੇ ਲੱਕ ਤੱਕ ਵੀ ਨਾ ਆਇਆ। ਇਸ ਪ੍ਰਕਾਰ

ਗੁਰੂ ਜੀ ਦੇ ਸ਼ਬਦ ਨੂੰ ਹੀ ਬੇੜਾ ਬਣਾ ਕੇ ਸਾਰੀ ਸੰਗਤ ਪਾਰ ਹੋ ਗਈ ਅਤੇ ਸ੍ਰੀ ਗੋਇੰਦਵਾਲ ਸਾਹਿਬ ਪਹੁੰਚ ਗਏ। ਭਾਈ ਗੁਰਦਾਸ ਜੀ ਪਾਸੋਂ ਨਾਮ ਦੀ ਮਹਿਮਾ ਸੁਣ ਕੇ ਬਿਆਸ ਦਰਿਆ ਦਾ ਜਲ ਸਾਰੀ ਸੰਗਤ ਵਾਸਤੇ ਹੱਥ ਭਰ ਹੋ ਗਿਆ।

**ਸਾਖੀ—ਮਹਾਰਾਜਾ ਰਣਜੀਤ ਸਿੰਘ ਜੀ ਦੀ :** ਜਿਸ ਸਮੇਂ ਕਾਬਲ ਦੇ ਬਾਦਸ਼ਾਹ ਮੁਹੰਮਦ ਅਜ਼ੀਮ ਅਤੇ ਅਫ਼ਗਾਨੀ ਪਠਾਣਾਂ ਨੇ ਮਿਲ ਕੇ ਪਿਸ਼ਾਵਰ ਉਪਰ ਕਬਜ਼ਾ ਕਰ ਲਿਆ ਤਾਂ ਉਸ ਵੇਲੇ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੇ ਸਪੁੱਤਰ ਸ਼ੇਰ ਸਿੰਘ ਨੂੰ ਇਹ ਕਬਜ਼ਾ ਤੁੜਵਾਉਣ ਲਈ ਭੇਜਿਆ। ਬੜਾ ਭਿਆਨਕ ਯੁੱਧ ਹੋਇਆ ਪਰੰਤੂ ਪਹਾੜੀ ਇਲਾਕਾ ਹੋਣ ਕਾਰਨ ਸਿੱਖ ਫ਼ੌਜਾਂ ਦੁਸ਼ਮਣਾਂ ਨੂੰ ਹਰਾ ਨਾ ਸਕੀਆਂ। ਮਹਾਰਾਜਾ ਰਣਜੀਤ ਸਿੰਘ ਜੀ ਨੂੰ ਇਹ ਸਾਰੀ ਖ਼ਬਰ ਲਾਹੌਰ ਪੁੱਜੀ ਤਾਂ ਮਹਾਰਾਜਾ ਜੀ ਆਪ ਮੈਦਾਨੇ-ਜੰਗ 'ਚ ਜਾਣ ਲਈ ਤਿਆਰ ਹੋ ਗਏ। ਜਦੋਂ ਅਰਦਾਸਾ ਕਰ ਕੇ ਚੱਲੇ ਅਤੇ ਫ਼ੌਜ ਸਮੇਤ ਅਟਕ ਦਰਿਆ 'ਤੇ ਪੁੱਜੇ ਤਾਂ ਉਸ ਸਮੇਂ ਬੇੜੀਆਂ ਆਦਿ ਦਾ ਇੰਤਜ਼ਾਮ ਨਾ ਹੁੰਦਾ ਵੇਖ ਕੇ ਕਿਹਾ ਕਿ ਸਿੰਘੋ! ਅਟਕ ਨੂੰ ਅਟਕ ਹੈ। ਉਸ ਸਮੇਂ ਬਾਬਾ ਬੀਰ ਸਿੰਘ ਜੀ ਔਰੰਗਾਬਾਦ ਵਾਲੇ ਨਾਲ ਸਨ (ਜਿਨ੍ਹਾਂ ਨੇ ਪੰਜ ਪਿਆਰਿਆਂ ਵਿਚ ਲੱਗੇ ਜਥੇਦਾਰ ਬਾਬਾ ਸਾਹਿਬ ਸਿੰਘ ਜੀ ਊਨਾ ਸਾਹਿਬ ਵਾਲਿਆਂ ਪਾਸੋਂ ਅੰਮ੍ਰਿਤ ਛਕਿਆ ਸੀ) ਸ਼ੇਰੇ ਪੰਜਾਬ ਦੇ ਚਿਹਰੇ ਵੱਲ ਵੇਖ ਕੇ ਬਾਬਾ ਜੀ ਨੇ ਕਿਹਾ ਕਿ ਸ਼ੇਰੇ ਪੰਜਾਬ, ਤੁਹਾਡਾ ਚਿਹਰਾ ਚਿੰਤਾਤੁਰ ਦਿਸ ਰਿਹਾ ਹੈ। ਸ਼ੇਰੇ ਪੰਜਾਬ ਨੇ ਜਵਾਬ ਦਿੱਤਾ ਕਿ ਬਾਬਾ ਜੀ! ਫ਼ੌਜ ਦੀ ਮੱਦਦ ਕਰਨ ਲਈ ਦਰਿਆ ਪਾਰ ਕਰਨਾ ਹੈ ਪਰੰਤੂ 'ਅਟਕ' ਨੇ ਅਟਕ ਪਾ ਦਿੱਤੀ ਹੈ। ਆਪ ਜੀ ਕ੍ਰਿਪਾ ਕਰੋ ਜਿਸ ਕਰਕੇ ਫ਼ੌਜ ਪਾਰ ਟੱਪ ਜਾਵੇ। ਇਹ ਸੁਣ ਕੇ ਬਾਬਾ ਬੀਰ ਸਿੰਘ ਜੀ ਨੇ ਅਰਦਾਸ ਕੀਤੀ ਅਤੇ ਆਪਣਾ ਹਾਥੀ ਦਰਿਆ ਵਿਚ ਖੜਾ ਕਰ ਕੇ ਸੁਖਮਨੀ ਸਾਹਿਬ ਜੀ ਦਾ ਪਾਠ ਅਰੰਭ ਕਰ ਦਿੱਤਾ। ਉਥੇ ਨਾਲ ਹੀ ਮਹਾਰਾਜਾ ਰਣਜੀਤ ਸਿੰਘ ਜੀ ਨੇ ਵੀ ਲਿਆ ਕੇ ਆਪਣਾ ਘੋੜਾ ਖੜਾ ਕਰ ਦਿੱਤਾ। ਉੱਚੀ ਧੁਨ ਨਾਲ ਪਾਠ ਕਰਦਿਆਂ ਜਦੋਂ ਆਵਾਜ਼ ਪਾਣੀ ਨਾਲ ਸਪਰਸ਼ ਹੋਈ ਤਾਂ ਪਾਣੀ ਦਾ ਵੇਗ ਘੱਟ ਕੇ ਗੋਡੇ ਗੋਡੇ ਹੋ ਗਿਆ। ਫ਼ੌਜ ਪਾਰ ਹੋ ਗਈ। ਇਕ ਮੁਸਲਮਾਨ ਫ਼ੌਜੀ ਦਸਤਾ ਬੇ-ਸਿਦਕਾ, ਗ਼ਾਫ਼ਲਤਾਈ ਕਰਕੇ ਉਸੇ ਵੇਲੇ ਤਾਂ ਨਾ ਲੰਘਿਆ, ਪਰੰਤੂ ਸੁਖਮਨੀ ਸਾਹਿਬ ਜੀ ਦੇ ਭੋਗ ਪਏ ਤੋਂ ਬਾਅਦ ਲੰਘਣ ਲੱਗਿਆ ਤਾਂ ਦਰਿਆ ਚੜ੍ਹ ਗਿਆ ਅਤੇ ਪਾਣੀ ਦਾ ਵਹਾਅ ਤੇਜ਼ ਹੋ ਗਿਆ। ਉਹ ਦਸਤਾ ਦਰਿਆ ਵਿਚ ਰੁੜ੍ਹ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਕਿਹਾ ਕਿ ਬਾਬਾ ਜੀ, ਫ਼ੌਜ ਦਾ ਕੁਝ ਹਿੱਸਾ ਦਰਿਆ ਵਿਚ ਡੁੱਬ ਰਿਹਾ ਹੈ ਤਾਂ ਬਾਬਾ ਬੀਰ ਸਿੰਘ ਜੀ ਨੇ ਕਿਹਾ ਕਿ ਸ਼ੇਰੇ ਪੰਜਾਬ ਬੇੜੇ ਸਿਦਕ ਦੇ ਹੀ ਪਾਰ ਹੁੰਦੇ ਹਨ। ਇਹ ਬੇ-ਸਿਦਕੇ ਹਨ। ਇਸ ਲਈ ਇਤਨੀ ਕੁ ਭੇਟਾ ਦਰਿਆ ਨੂੰ ਲੈ ਲੈਣ ਦਿਉ। ਇਹਨਾਂ ਦਾ ਗੁਰਬਾਣੀ ਉਪਰ ਭਰੋਸਾ ਨਹੀਂ ਸੀ। ਇਸ ਦਸਤੇ ਵਿਚ ੨੦੦ ਕੁ ਸਿਪਾਹੀ ਸਨ ਜੋ ਰੁੜ੍ਹ ਗਏ। ਬਾਕੀ ਦੀ ਫ਼ੌਜ ਸਤਿਨਾਮ ਵਾਹਿਗੁਰੂ ਦਾ ਜਾਪ ਕਰਦੀ ਹੋਈ ਪਾਰ ਹੋ ਗਈ। ਸ੍ਰੀ ਸੁਖਮਨੀ ਸਾਹਿਬ ਵਿਚ ਜਿਸ ਪਰਮਾਤਮਾ ਦੇ ਨਾਮ ਦੀ ਮਹਿਮਾ ਹੈ, ਉਹ ਸੁਣ ਕਰਕੇ ਡੂੰਘੇ ਦਰਿਆ ਵੀ ਹੱਥ ਭਰ ਹੋ ਜਾਂਦੇ ਹਨ, ਜਿਸ ਕਰਕੇ ਫ਼ੌਜ ਪਾਰ ਹੋ ਗਈ।

***ਨੋਟ :*** ਇਹ ਘਟਨਾ ੧੩ ਮਾਰਚ ਸੰਨ ੧੧੮੨੩ ਦੀ ਹੈ। ਇਸ ਸਮੇਂ ਦੇ ਦ੍ਰਿਸ਼ ਦੀ ਇਕ ਦਸਤੀ ਫੋਟੋ ਲਾਹੌਰ ਨਿਵਾਸੀ ਰਾਜਾ ਨਰਿੰਦਰ ਨਾਥ ਦੇ ਖ਼ਾਨਦਾਨ ਪਾਸ ਮੌਜੂਦ ਹੈ, ਜਿਸ ਵਿਚ ਸਪੱਸ਼ਟ ਦਿਖਾਇਆ ਗਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਜੀ ਆਪਣੇ ਘੋੜੇ 'ਤੇ ਅਸਵਾਰ ਦਰਿਆ ਵਿਚਕਾਰ ਖੜੇ ਹਨ ਅਤੇ ਫ਼ੌਜਾਂ ਦਰਿਆ ਪਾਰ ਕਰ ਰਹੀਆਂ ਹਨ।

**ਸਾਖੀ—ਗੁਜਰੀ ਦੇ ਦਰਿਆ ਪਾਰ ਕਰਨ ਦੀ :** ਪੁਰਾਣੇ ਸਮਿਆਂ ਦੀ ਗੱਲ ਹੈ ਕਿ ਇਕ ਪਿੰਡ ਵਿਚ ਇਕ ਗੁਜਰੀ ਰੋਜ਼ਾਨਾ ਦੁੱਧ ਲੈ ਕੇ ਸ਼ਹਿਰ ਵਿਚ ਵੇਚਣ ਲਈ ਜਾਇਆ ਕਰਦੀ ਸੀ। ਰਸਤੇ ਵਿਚ

ਇਕ ਦਰਿਆ ਪੈਂਦਾ ਸੀ। ਦਰਿਆ ਦਾ ਪੁੱਲ ਕਾਫ਼ੀ ਦੂਰ ਸੀ ਜਿਸ ਕਰਕੇ ਗੁਜਰੀ ਨੂੰ ਦਰਿਆ ਪਾਰ ਕਰਨ ਲਈ ਕਾਫ਼ੀ ਦੂਰੋਂ ਘੁੰਮ ਕੇ ਆਉਣਾ ਪੈਂਦਾ ਸੀ। ਇਕ ਦਿਨ ਜਦੋਂ ਉਹ ਦੁੱਧ ਵੇਚਣ ਤੋਂ ਬਾਅਦ ਘਰ ਵਾਪਿਸ ਆ ਰਹੀ ਸੀ ਤਾਂ ਕਾਫ਼ੀ ਬਾਰਸ਼ ਹੋ ਰਹੀ ਸੀ। ਜ਼ਿਆਦਾ ਬਾਰਸ਼ ਤੋਂ ਬਚਣ ਲਈ ਉਹ ਇਕ ਧਰਮਸ਼ਾਲਾ ਦੇ ਹੇਠਾਂ ਖੜੀ ਹੋ ਗਈ। ਉਸ ਧਰਮਸ਼ਾਲਾ ਵਿਚ ਇਕ ਵਿਦਵਾਨ ਪੰਡਤ ਕਥਾ ਕਰ ਰਿਹਾ ਸੀ। ਉਸ ਪੰਡਤ ਦੀ ਆਵਾਜ਼ ਇਸ ਦੇ ਕੰਨਾਂ ਵਿਚ ਪੈ ਰਹੀ ਸੀ। ਪੰਡਤ ਜੀ ਕਹਿ ਰਹੇ ਸਨ ਕਿ ਉਸ ਪਰਮਾਤਮਾ ਦਾ ਨਾਮ ਇਕ ਬੇੜੇ ਦੀ ਨਿਆਈਂ ਹੈ। ਜਿਵੇਂ ਅਸੀਂ ਬੇੜਿਆਂ ਆਦਿ ਦੇ ਸਹਾਰੇ ਦਰਿਆ ਨੂੰ ਪਾਰ ਕਰ ਲੈਂਦੇ ਹਾਂ, ਉਸੇ ਤਰ੍ਹਾਂ ਪਰਮਾਤਮਾ ਦੇ ਨਾਮ ਰੂਪ ਬੇੜੇ 'ਤੇ ਸਵਾਰ ਹੋ ਕੇ ਸੰਸਾਰ ਰੂਪ ਸਮੁੰਦਰ (ਭਵ ਸਾਗਰ) ਤੋਂ ਪਾਰ ਹੋ ਜਾਈਦਾ ਹੈ ਅਤੇ ਪ੍ਰਤੱਖ ਵੀ ਦਰਿਆਵਾਂ ਆਦਿਕ ਤੋਂ 'ਨਾਮ' ਦੇ ਆਸਰੇ ਪਾਰ ਹੋ ਜਾਈਦਾ ਹੈ। ਇਹ ਕਥਾ ਸੁਣ ਕੇ ਗੁਜਰੀ ਦੇ ਮਨ ਵਿਚ ਨਿਸਚਾ ਹੋ ਗਿਆ ਅਤੇ ਉਹ ਹਰ ਰੋਜ਼ ਹੀ ਕਥਾ ਸੁਣਨ ਲੱਗੀ। ਇਕ ਦਿਨ ਉਸ ਦੇ ਮਨ ਵਿਚ ਆਇਆ ਕਿ ਕਥਾ ਵਿਚ ਸੁਣਿਆ ਹੈ ਕਿ ਨਾਮ ਸੁਣ, ਜਪ ਕੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਈਦਾ ਹੈ। ਫਿਰ ਤਾਂ ਉਸ ਪਰਮਾਤਮਾ ਦੇ ਨਾਮ ਦੇ ਅੱਗੇ ਇਹ ਦਰਿਆ ਤਾਂ ਕੁਝ ਵੀ ਨਹੀਂ। ਇਸ ਲਈ ਦਰਿਆ ਪਾਰ ਕਰਨ ਲਈ ਪੁੱਲ ਤੋਂ ਘੁੰਮ ਕੇ ਕਿਉਂ ਜਾਣਾ ਹੈ ? ਕਿਉਂ ਨਾ ਨਾਮ ਦੇ ਆਸਰੇ ਸਿੱਧਾ ਹੀ ਇਹ ਦਰਿਆ ਪਾਰ ਕਰ ਲਵਾਂ। ਇਸ ਗੱਲ ਦਾ ਪੱਕਾ ਨਿਸਚਾ ਕਰਕੇ ਪਰਮਾਤਮਾ ਦੇ ਨਾਮ ਦਾ ਰਟਨ ਕਰਦੀ ਹੋਈ ਉਹ ਦਰਿਆ ਦੇ ਵਿੱਚੋਂ ਦੀ ਹੀ ਲੰਘ ਗਈ। ਪਾਣੀ ਗਿੱਟੇ ਗਿੱਟੇ ਜਾਂ ਕਿਤੇ ਕਿਤੇ ਗੋਡੇ ਗੋਡੇ ਹੀ ਆਇਆ। ਹਰ ਰੋਜ਼ ਇਸੇ ਤਰੀਕੇ ਨਾਲ ਆਉਣਾ ਅਤੇ ਜਾਣਾ ਸ਼ੁਰੂ ਕਰ ਦਿੱਤਾ। ਇਕ ਦਿਨ ਉਸ ਨੇ ਸੋਚਿਆ ਕਿ ਜਿਸ ਪੰਡਤ ਕੋਲੋਂ ਕਥਾ ਵਿਚ ਨਾਮ ਦੀ ਮਹਿਮਾ ਸੁਣ ਕੇ ਮੇਰੀ ਇਤਨੀ ਵੱਡੀ ਮੁਸ਼ਕਿਲ ਹੱਲ ਹੋਈ ਹੈ, ਮੈਂ ਅਕ੍ਰਿਤਘਣ ਨਹੀਂ ਬਣਨਾ ਚਾਹੁੰਦੀ। ਇਹ ਉਪਕਾਰ ਉਸ ਕਥਾ ਕਰਨ ਵਾਲੇ ਪੰਡਤ ਦਾ ਹੈ, ਜਿਸ ਨੇ ਮੈਨੂੰ ਨਾਮ ਦੀ ਮਹਿਮਾ ਸੁਣਾਈ ਹੈ। ਮੈਂ ਉਸ ਪੰਡਤ ਨੂੰ ਘਰੇ ਬੁਲਾ ਕੇ ਉਸ ਦਾ ਸਤਿਕਾਰ ਕਰਾਂ ਇਹ ਸੋਚ ਕੇ ਪੰਡਤ ਜੀ ਨੂੰ ਨਿਉਂਦਾ ਦੇ ਦਿੱਤਾ ਅਤੇ ਕਹਿਣ ਲੱਗੀ ਕਿ ਤੁਸੀਂ ਮੇਰੇ ਮੁਰਸ਼ਦ ਹੋ। ਮੇਰੇ ਘਰ ਚਰਨ ਪਾ ਕੇ ਪਵਿੱਤਰ ਕਰੋ ਅਤੇ ਪ੍ਰਸ਼ਾਦ-ਪਾਣੀ ਆਦਿ ਛਕ ਕੇ ਮੇਰੇ ਪਦਾਰਥ ਪਵਿੱਤਰ ਕਰੋ। ਨਿਯਤ ਸਮੇਂ 'ਤੇ ਗੁਜਰੀ ਪੰਡਤ ਜੀ ਨੂੰ ਨਾਲ ਲੈ ਕੇ ਘਰ ਜਾਣ ਲਈ ਦਰਿਆ ਦੇ ਕਿਨਾਰੇ 'ਤੇ ਆ ਗਈ। ਪੰਡਤ ਜੀ ਬੇੜੀ ਵੱਲ ਨੂੰ ਜਾਣ ਲੱਗੇ ਤਾਂ ਗੁਜਰੀ ਨੇ ਕਿਹਾ ਕਿ ਤੁਸੀਂ ਉਧਰ ਨਹੀਂ, ਮੇਰੇ ਮਗਰ ਮਗਰ ਆਉ। ਪਾਣੀ ਤਾਂ ਹੱਥ ਕੁ ਹੀ ਹੈ। ਜਦੋਂ ਦਰਿਆ ਪਾਰ ਕਰਨ ਲੱਗੇ ਤਾਂ ਗੁਜਰੀ ਤਾਂ ਨਾਮ ਦੇ ਭਰੋਸੇ ਪਾਰ ਹੋ ਗਈ ਅਤੇ ਪਾਣੀ ਹੱਥ ਭਰ ਹੀ ਆਇਆ। ਪੰਡਤ ਨਿਸਚੇ ਤੋਂ ਹੀਣਾ ਹੋਣ ਕਾਰਨ ਪਾਣੀ ਵਿਚ ਗ਼ੋਤੇ ਖਾਣ ਲੱਗਾ। ਇਹ ਵੇਖ ਕੇ ਗੁਜਰੀ ਬੋਲੀ; ਜੈਸਾ ਕਿ :

**ਪੜ੍ਹਦਾ ਪੜ੍ਹਦਾ ਪੜ੍ਹ ਗਿਆ ਪੜ੍ਹ ਲਏ ਚਾਰੇ ਵੇਦ।**
**ਨਿਸਚਾ ਮਨ ਨਾ ਆਇਓ ਰਹਿਉ ਢੇਡ ਕਾ ਢੇਡ।**

ਮੈਂ ਤੇਰੇ ਕੋਲੋਂ ਨਾਮ ਦੀ ਮਹਿਮਾ ਸੁਣੀ ਅਤੇ ਨਿਸਚਾ ਕਰ ਕੇ ਦਰਿਆ ਤੋਂ ਪਾਰ ਹੋ ਗਈ ਹਾਂ, ਪਰੰਤੂ ਤੂੰ ਜਿਸ ਨੇ ਮੈਨੂੰ ਨਾਮ ਦੀ ਮਹਿਮਾ ਸੁਣਾਈ ਅਤੇ ਇਤਨਾ ਵਿਦਵਾਨ ਹੋ ਕੇ ਵੀ ਵਿੱਚੇ ਹੀ ਡੁੱਬੀ ਜਾਂਦਾ ਹੈਂ। ਇਸ ਪ੍ਰਕਾਰ ਉਸ ਵਾਹਿਗੁਰੂ ਦੇ ਨਾਮ ਸ੍ਰਵਣ ਦੀ ਮਹਿਮਾ ਬਹੁਤ ਵੱਡੀ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਸੰਸਾਰ ਰੂਪ ਅਸਗਾਹੁ = ਸਮੁੰਦਰ ਹਾਥ = ਹੱਥ ਭਰ ਹੋਵੈ = ਹੋ ਜਾਂਦਾ ਹੈ; ਜੈਸਾ ਕਿ :

**ਸਾਗਰੁ ਤਰਿਓ ਬਾਛਰ ਖੋਜ। ਖੇਦੁ ਨ ਪਾਇਓ ਨਹ ਫੁਨਿ ਰੋਜ।** *(ਪੰਨਾ ੮੯੯)*

**ਤਾ ਬਿਨ ਜਾਨਤ ਸਿੰਧ ਸੁ ਲਾਗਤ, ਜਾਨਿਤ ਗੋ ਪਦ ਤੁੱਲ ਤਰੇ ਹੈਂ।**

*(ਅਧਿਆਤਮ ਪ੍ਰਕਾਸ਼, ਸਵੈਯਾ ੧)*

**ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਅਸਗਾਹੁ = ਗਹਿਰ ਗੰਭੀਰ ਪਰਮਾਤਮਾ ਹਾਥ = ਹਸਤਾਮਲ (ਹੱਥ ਉੱਤੇ ਰੱਖੇ ਆਵਲੇ ਦੀ ਤਰ੍ਹਾਂ) ਹੋਵੈ = ਹੋ ਜਾਂਦਾ ਹੈ ਭਾਵ ਪਰਮਾਤਮਾ ਸਾਖਸ਼ਾਤ ਹੋ ਜਾਂਦਾ ਹੈ।

## ਨਾਨਕ; ਭਗਤਾ ਸਦਾ ਵਿਗਾਸੁ ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ! ਨਾਮ ਸ੍ਰਵਣ ਦੇ ਪ੍ਰਤਾਪ ਕਰਕੇ ਭਗਤਾ = ਭਗਤੀ ਕਰਨ ਵਾਲਿਆਂ ਨੂੰ ਸਦਾ = ਹਮੇਸ਼ਾ ਵਿਗਾਸੁ = ਅਨੰਦ **ਵਾ:** ਖੇੜਾ ਬਣਿਆ ਰਹਿੰਦਾ ਹੈ ਅਤੇ ਵਿਗਾਸੁ =ਵਿ = ਵਿਸ਼ੇਸ਼ ਕਰਕੇ ਗਾਸੁ = ਚਾਨਣਾ ਹੁੰਦਾ ਹੈ। ਜੈਸਾ ਕਿ :

**ਭਗਤ ਜਨਾ ਕਉ ਸਦਾ ਅਨੰਦੁ ਹੈ ਹਰਿ ਕੀਰਤਨੁ ਗਾਇ ਬਿਗਸਾਵੈ ॥** *(ਅੰਗ ੩੭੩)*

## ਸੁਣਿਐ; ਦੂਖ ਪਾਪ ਕਾ ਨਾਸੁ ॥੧੧॥

ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਦੂਖ = ਦੁੱਖਾਂ ਅਤੇ ਪਾਪ = ਗੁਨਾਹਾਂ ਕਾ = ਦਾ ਨਾਸੁ = ਖ਼ਾਤਮਾ ਹੋ ਜਾਂਦਾ ਹੈ ॥੧੧॥ ਜੈਸਾ ਕਿ :

**ਨਾਇ ਸੁਣਿਐ ਮਨੁ ਤ੍ਰਿਪਤੀਐ ਸਭ ਦੁਖ ਗਵਾਈ ॥** *(ਅੰਗ ੧੨੪੦)*

**ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਸੁਣਿਐ = ਸੁਣਨ ਕਰਕੇ ਦੁੱਖਾਂ ਦਾ ਕਾਰਨ ਜੋ ਕਮਾਏ ਹੋਏ ਪਾਪ ਕਰਮ ਹਨ, ਉਨ੍ਹਾਂ ਦਾ ਨਾਸ ਹੋ ਜਾਂਦਾ ਹੈ **ਅਥਵਾ** ਦੁੱਖਾਂ ਦਾ ਨਾਸ ਕਰਨ ਵਾਲੇ ਧਨੰਤਰ ਵੈਦ ਪਾਸੋਂ ਅਤੇ ਬਿਆਸ ਜੀ ਦੀ ਉਚਾਰਣ ਕੀਤੀ ਪਾਪ ਨਾਸਕ ਕਥਾ, ਪਾਪਾਂ ਦਾ ਨਾਸ ਕਰਨ ਵਾਲੇ ਬਿਆਸ ਰਿਖੀ ਪਾਸੋਂ ਵੀ ਉਸ ਪ੍ਰਭੂ ਦੇ ਨਾਮ ਦੀ ਮਹਿਮਾ ਸੁਣਿਐ = ਸੁਣੀ ਜਾਂਦੀ ਹੈ।

**ਗਿਆਰ੍ਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਨਾਮ ਦਾ ਸ੍ਰਵਣ ਕਰਨ ਵਾਲੇ ਸਰਾ = ਸ੍ਰੇਸ਼ਟ ਗੁਣਾਂ ਦੀ ਗਾਹ = ਜਗ੍ਹਾ (ਸਥਾਨ) ਬਣ ਜਾਂਦੇ ਹਨ। ਨਾਮ ਦੇ ਸੁਣਨ ਵਾਲੇ ਸ਼ੇਖ਼, ਪੀਰ, ਪਾਤਿਸ਼ਾਹ ਆਦਿਕ ਜੋ ਚਾਹੁਣ ਸੋ ਬਣ ਜਾਂਦੇ ਹਨ। ਸ਼ਾਸਤ੍ਰ ਗਿਆਨ ਤੋਂ ਅੰਧੇ = ਅੰਨ੍ਹੇ ਭਾਵ ਗਿਆਨ ਤੋਂ ਹੀਣੇ ਪੁਰਸ਼ ਵੀ ਭਗਤੀ ਦੇ ਸਹਿਤ ਗਿਆਨ ਦੇ ਰਸਤੇ ਦੀ ਪ੍ਰਾਪਤੀ ਕਰ ਲੈਂਦੇ ਹਨ। ਨਾਮ ਸੁਣਨੇ ਕਰਕੇ ਹੀ ਜਿਹੜੇ ਅਸਗਾਹੁ = ਡੂੰਘੇ ਦਰਿਆ ਹਨ, ਉਹ ਵੀ ਹੱਥ ਕੁ ਭਰ ਹੋ ਜਾਂਦੇ ਹਨ ਪਰੰਤੂ ਉਸ ਵਾਹਿਗੁਰੂ ਜੀ ਦੇ ਜੋ ਸੰਤ, ਭਗਤ ਹਨ, ਉਹ ਕਿਸੇ ਵਾਸ਼ਨਾ ਅਧੀਨ ਹੋ ਕੇ ਨਹੀਂ ਸਿਮਰਦੇ। ਉਹਨਾਂ ਦੇ ਹਿਰਦੇ ਵਿਚ ਤਾਂ ਹਮੇਸ਼ਾ ਹੀ ਅਨੰਦ ਖੇੜਾ ਬਣਿਆ ਰਹਿੰਦਾ ਹੈ। ਨਾਮ ਸ੍ਰਵਣ ਦੇ ਕਾਰਨ ਹੀ ਸਾਰੇ ਦੁੱਖਾਂ, ਪਾਪਾਂ ਦਾ ਨਾਸ਼ ਹੋ ਜਾਂਦਾ ਹੈ। ਇਸ ਪ੍ਰਕਾਰ ਇਨ੍ਹਾਂ ਚਾਰ ਪਉੜੀਆਂ ਵਿਚ ਗੁਰੂ ਸਾਹਿਬ ਜੀ ਨੇ ਉਸ ਵਾਹਿਗੁਰੂ ਦੇ ਨਾਮ ਨੂੰ ਸ੍ਰਵਣ ਕਰਨ ਦੀ ਮਹਿਮਾ ਦਰਸਾਈ ਹੈ। ਹੁਣ ਅਗਲੀਆਂ ਚਾਰ ਪਉੜੀਆਂ ਵਿਚ ਗੁਰੂ ਸਾਹਿਬ ਜੀ ਨਾਮ ਦੇ ਮੰਨਣ ਦੀ ਮਹਿਮਾ ਬਾਬਤ ਵਿਖਿਆਨ ਕਰ ਰਹੇ ਹਨ।

(ਇਸ ਪਉੜੀ ਵਿਚ ੬੩ ਅੱਖਰ ਹਨ)

# ਬਾਰ੍ਹਵੀਂ ਪਉੜੀ

ਫਿਰ ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਜਿਸ ਤਰ੍ਹਾਂ ਆਪ ਜੀ ਨੇ ਚਾਰ ਪਉੜੀਆਂ ਅੰਦਰ ਸ੍ਰਵਣ ਸਾਧਨ ਤੇ ਪ੍ਰਭੂ ਦੇ ਨਾਮ ਦੀ ਮਹਿਮਾ ਸੁਣਾਈ ਹੈ, ਇਵੇਂ ਹੀ ਆਪ ਜੀ ਕ੍ਰਿਪਾ ਕਰਕੇ ਹੁਣ ਮੰਨਣ ਦੀ ਮਹਿਮਾ ਅਤੇ ਗਿਆਨ ਦੇ ਮੰਨਣ ਸਾਧਨ ਬਾਰੇ ਸੁਣਾਉਣਾ ਕਰੋ। ਤਦ ਸਿੱਧਾਂ ਦੀ ਬੇਨਤੀ ਨੂੰ ਪ੍ਰਵਾਨ ਕਰਦਿਆਂ ਸਤਿਗੁਰੂ ਜੀ ਨੇ ਅਗਲੀਆਂ ਚਾਰ ਪਉੜੀਆਂ ਅੰਦਰ ਵਾਹਿਗੁਰੂ ਜੀ ਦੇ ਨਾਮ ਨੂੰ ਮੰਨਣ ਦੀ ਮਹਿਮਾ ਅਤੇ ਮੰਨਣ ਸਾਧਨ ਬਾਰੇ ਕਥਨ ਕੀਤਾ ਹੈ।

## ਮੰਨੇ ਕੀ ਗਤਿ; ਕਹੀ ਨ ਜਾਇ ॥

ਹੇ ਸਿੱਧ ਪੁਰਸ਼ੋ ! ਜੋ ਪ੍ਰਭੂ ਜੀ ਦੇ ਨਾਮ ਨੂੰ ਸ੍ਰਵਣ ਕਰਕੇ ਮੰਨਣ ਕਰਦੇ ਹਨ, ਉਹਨਾਂ ਦੀ ਗਤਿ = ਅਵਸਥਾ **ਵਾ:** ਗਿਆਨ, ਚਾਲ, ਪ੍ਰਾਪਤੀ, ਰੀਤੀ, ਹਾਲਤ ਕਹੀ ਨ ਜਾਇ = ਕਹੀ ਨਹੀਂ ਜਾ ਸਕਦੀ; ਜੈਸਾ ਕਿ :

**ਹੁਕਮਿ ਮੰਨਿਐ ਹੋਵੈ ਪਰਵਾਣੁ ਤਾ ਖਸਮੈ ਕਾ ਮਹਲੁ ਪਾਇਸੀ ॥** *(ਅੰਗ ੪੭੧)*

**ਨਾਨਕ ਮੰਨਿਆ ਮੰਨੀਐ ਬੁਝੀਐ ਗੁਰਪਰਸਾਦਿ ॥** *(ਅੰਗ ੯੫੪)*

**ਸੁਣਿ ਸੁਣਿ ਮੰਨਿ ਵਸਾਈਐ ਬੂਝੈ ਜਨੁ ਕੋਈ ॥** *(ਅੰਗ ੧੨੩੯)*

**ਸਾਖੀ—ਭੂਮੀਏ ਚੋਰ ਦੀ :** ਜਗਤ ਜਲੰਦੇ ਨੂੰ ਤਾਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਬਾਲਾ ਜੀ ਅਤੇ ਭਾਈ ਮਰਦਾਨਾ ਜੀ ਸਮੇਤ ਜਦੋਂ ਢਾਕੇ ਬੰਗਾਲ ਦੀ ਧਰਤੀ ਵੱਲ ਗਏ ਤਾਂ ਉਸ ਇਲਾਕੇ ਦੇ ਮਸ਼ਹੂਰ ਚੋਰ 'ਭੂਮੀਏ' ਦੀ ਸਤਿਗੁਰਾਂ ਨਾਲ ਭੇਟ ਹੋਈ। ਸਤਿਗੁਰਾਂ ਨੇ ਪੁੱਛਿਆ ਕਿ ਭਾਈ, ਤੂੰ ਕੀ ਕੰਮ ਕਰਦਾ ਹੈਂ ? ਭੂਮੀਏ ਚੋਰ ਨੇ ਸਤਿਗੁਰਾਂ ਨੂੰ ਸਭ ਕੁਝ ਸੱਚੋ ਸੱਚ ਦੱਸ ਦਿੱਤਾ ਕਿ ਮਹਾਰਾਜ ਜੀ ! ਮੈਂ ਇਕ ਚੋਰ ਹਾਂ ਅਤੇ ਚੋਰੀ ਕਰਨਾ ਹੀ ਮੇਰਾ ਕਰਮ ਹੈ। ਚੋਰੀ ਕੀਤੇ ਧਨ ਨਾਲ ਹੀ ਮੇਰਾ ਗੁਜ਼ਰਾਨ ਚੱਲਦਾ ਹੈ। ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਨੂੰ ਸਮਝਾਉਂਦਿਆਂ ਹੋਇਆਂ ਕਿਹਾ ਕਿ ਹੇ ਭਾਈ ! ਚੋਰੀ ਕਰਨੀ ਚੰਗੀ ਗੱਲ ਨਹੀਂ ਹੈ। ਕਿਸੇ ਦੂਜੇ ਦੀ ਕਮਾਈ ਦਾ ਧਨ ਚੋਰੀ ਕਰਕੇ ਆਪ ਖਾਣਾ, ਇਹ ਇਕ ਬਹੁਤ ਵੱਡਾ ਪਾਪ ਹੈ ਜਿਸ ਦੀ ਲੋਕ ਵਿਚ ਵੀ ਅਤੇ ਪ੍ਰਲੋਕ ਵਿਚ ਵੀ ਸਜ਼ਾ ਮਿਲਦੀ ਹੈ। ਇਸ ਕਰਕੇ ਸਾਡਾ ਬਚਨ ਮੰਨ, ਤੂੰ ਚੋਰੀ ਛੱਡ ਕੇ ਕੋਈ ਹੋਰ ਧਰਮ ਦੀ ਕਿਰਤ ਕਰਿਆ ਕਰ। ਸਤਿਗੁਰਾਂ ਦਾ ਬਚਨ ਸੁਣ ਕੇ ਭੂਮੀਆ ਚੋਰ ਹੱਥ ਜੋੜ ਕੇ ਬੇਨਤੀ ਕਰਨ ਲੱਗਾ ਕਿ ਸਤਿਗੁਰੂ ਜੀ ! ਆਪ ਜੀ ਦਾ ਕਹਿਣਾ ਤਾਂ ਠੀਕ ਹੈ ਪਰੰਤੂ ਮੇਰੀ ਆਪਣੀ ਮਜਬੂਰੀ ਹੈ ਕਿ ਮੈਂ ਕਦੇ ਕੋਈ ਹੋਰ ਕੰਮ ਨਾ ਤਾਂ ਕੀਤਾ ਹੈ ਤੇ ਨਾ ਹੀ ਸਿੱਖਿਆ ਹੈ। ਸਿਵਾਏ ਚੋਰੀ ਕਰਨ ਤੋਂ ਮੈਨੂੰ ਹੋਰ ਕੁਝ ਵੀ ਨਹੀਂ ਆਉਂਦਾ। ਜੇਕਰ ਮੈਂ ਚੋਰੀ ਕਰਨੀ ਛੱਡਦਾ ਹਾਂ ਤਾਂ ਮੈਂ ਪਰਿਵਾਰ ਸਮੇਤ ਭੁੱਖਾ ਮਰ ਜਾਵਾਂਗਾ। ਆਪ ਜੀ ਮੈਨੂੰ ਇਸ ਕੰਮ ਲਈ ਖਿਮਾ ਕਰ ਦਿਉ। ਬਾਕੀ ਆਪ ਜੀ ਜੋ ਹੋਰ ਕੁਝ ਵੀ ਆਖੋਗੇ ਮੈਂ ਆਪ ਜੀ ਦੀਆਂ ਸਾਰੀਆਂ ਗੱਲਾਂ ਮੰਨਾਂਗਾ, ਪਰੰਤੂ ਮੈਂ ਚੋਰੀ ਕਰਨ ਤੋਂ ਬਿਨਾਂ ਰਹਿ ਨਹੀਂ ਸਕਦਾ। ਸਤਿਗੁਰੂ ਜੀ ਇਸ ਦੀ ਮਾਨਸਿਕਤਾ ਸਮਝ ਗਏ ਤੇ ਵੀਚਾਰ ਕੇ ਕਿਹਾ ਕਿ ਠੀਕ ਹੈ ! ਜੇਕਰ ਤੂੰ ਚੋਰੀ ਛੱਡਣ ਵਾਲਾ ਬਚਨ ਨਹੀਂ ਮੰਨ ਸਕਦਾ ਤਾਂ ਉਸ ਦੇ ਬਦਲੇ ਤੈਨੂੰ ਸਾਡੇ ਤਿੰਨ ਬਚਨ ਮੰਨਣੇ ਪੈਣਗੇ। ਭੂਮੀਏ ਨੇ ਸਿਰ ਝੁਕਾ ਕੇ ਕਿਹਾ ਕਿ ਸਤਿਗੁਰੂ ਜੀ ! ਮੈਂ ਆਪ ਜੀ ਦੇ ਤਿੰਨ ਬਚਨ ਮੰਨਣ ਨੂੰ ਤਿਆਰ ਹਾਂ। ਆਪ ਜੀ ਹੁਕਮ ਕਰੋ।

ਸਤਿਗੁਰਾਂ ਨੇ ਕਿਹਾ ਕਿ ਪਹਿਲਾ ਬਚਨ ਹੈ ਕਿ ਤੂੰ ਹਮੇਸ਼ਾ ਸੱਚ ਬੋਲਣਾ ਹੈ। ਦੂਜਾ ਬਚਨ ਹੈ ਕਿ ਗ਼ਰੀਬ ਮਾਰ ਨਹੀਂ ਕਰਨੀ ਅਤੇ ਤੀਸਰਾ ਬਚਨ ਹੈ ਕਿ ਕਿਸੇ ਦਾ ਨਮਕ ਖਾ ਕੇ ਹਰਾਮ ਨਹੀਂ ਕਰਨਾ। ਭੂਮੀਏ ਨੇ ਸਤਿ ਬਚਨ ਕਹਿ ਕੇ ਸਤਿਗੁਰੂ ਜੀ ਦੇ ਤਿੰਨੇ ਬਚਨ ਮੰਨਣ ਦਾ ਵਾਅਦਾ ਕੀਤਾ। ਸਤਿਗੁਰੂ ਜੀ ਇਸ ਨੂੰ ਉਪਦੇਸ਼ ਦੇ ਕੇ ਸੰਗਤਾਂ ਨੂੰ ਤਾਰਦੇ ਹੋਏ ਅੱਗੇ ਨਿਕਲ ਗਏ। ਆਪਣੇ ਰੋਜ਼ਾਨਾ ਕਰਮ ਅਨੁਸਾਰ ਭੂਮੀਆ ਚੋਰੀ ਕਰਨ ਬਾਰੇ ਸੋਚਣ ਲੱਗਾ ਕਿ ਚੋਰੀ ਤਾਂ ਕਰਨੀ ਹੀ ਹੈ ਪਰੰਤੂ ਇਸ ਦੇ ਨਾਲ ਸਤਿਗੁਰੂ ਜੀ ਦੇ ਬਚਨ ਵੀ ਮੰਨਣੇ ਹਨ। ਕਿਉਂਕਿ ਸਤਿਗੁਰੂ ਜੀ ਨੇ ਕਿਹਾ ਹੈ ਕਿ ਗ਼ਰੀਬ ਮਾਰ ਨਹੀਂ ਕਰਨੀ, ਇਸ ਲਈ ਨਗਰ ਦੇ ਰਾਜੇ ਦੇ ਮਹਿਲਾਂ ਅੰਦਰ ਹੀ ਚੋਰੀ ਕਰਨੀ ਬਣਦੀ ਹੈ। ਜੇਕਰ ਕਿਸੇ ਹੋਰ ਦੇ ਘਰ ਚੋਰੀ ਕੀਤੀ ਤਾਂ ਕਿਤੇ ਗ਼ਰੀਬ ਮਾਰ ਨਾ ਹੋ ਜਾਵੇ। ਚੋਰੀ ਦੀ ਵਿਉਂਤ ਬਣਾਉਣ ਲੱਗਾ ਕਿ ਇਤਨੇ ਤਕੜੇ ਪਹਿਰੇ ਹਨ, ਰਾਜ ਮਹਿਲ ਅੰਦਰ ਪ੍ਰਵੇਸ਼ ਕਿਵੇਂ ਕੀਤਾ ਜਾਵੇ ? ਤਾਂ ਇਸ ਨੇ ਯੋਜਨਾ ਬਣਾਈ ਕਿ ਰਾਜਿਆਂ ਵਰਗਾ ਵੇਸ ਹੀ ਧਾਰਣ ਕੀਤਾ ਜਾਵੇ। ਅੱਧੀ ਰਾਤ ਦੇ ਸਮੇਂ ਚੰਦ੍ਰਕੋਣੇ ਦੇ ਰਾਜੇ ਦੇ ਮਹਿਲਾਂ ਅੱਗੇ ਜਾ ਖੜੋਤਾ। ਪਹਿਰੇਦਾਰਾਂ ਨੇ ਆਪਣੀ ਡਿਊਟੀ ਨਿਭਾਉਂਦਿਆਂ ਪੁੱਛਿਆ ਕਿ ਮਹਾਰਾਜ ! ਆਪ ਕੌਣ ਹੋ ? ਕਿਸ ਨੂੰ ਮਿਲਣਾ ਹੈ ? ਅਤੇ ਕਿਥੇ ਜਾਣਾ ਹੈ ? ਉਸ ਸਮੇਂ ਝੱਟ ਇਸ ਨੂੰ ਆਪਣੇ ਗੁਰੂ ਨੂੰ ਦਿੱਤੇ ਬਚਨਾਂ ਦਾ ਚੇਤਾ ਆਇਆ ਕਿ ਝੂਠ ਨਹੀਂ ਬੋਲਣਾ। ਇਸ ਨੇ ਬੜੇ ਮੁਸਕਰਾਉਂਦੇ ਹੋਏ ਚਿਹਰੇ ਨਾਲ ਕਿਹਾ ਕਿ ਤੁਹਾਨੂੰ ਨਹੀਂ ਦਿਸਦਾ ਕਿ ਮੈਂ ਚੋਰ ਹਾਂ। ਇਸ ਸਮੇਂ ਹੋਰ ਕਿਥੇ ਜਾਵਾਂਗਾ ? ਰਾਜੇ ਦੇ ਮਹਿਲ ਅੰਦਰ ਚੋਰੀ ਕਰਨ ਜਾ ਰਿਹਾ ਹਾਂ। ਜਦੋਂ ਪਹਿਰੇਦਾਰਾਂ ਨੇ ਅਜਿਹੇ ਬਚਨ ਸੁਣੇ ਤਾਂ ਸੋਚੀਂ ਪੈ ਗਏ ਕਿ ਹੋ ਸਕਦਾ ਹੈ ਕਿ ਇਹ ਕਿਸੇ ਗੁਆਂਢੀ ਰਾਜ ਦਾ ਰਾਜਾ ਹੋਵੇ ਅਤੇ ਆਪਣੇ ਰਾਜੇ ਦਾ ਮਿੱਤਰ ਹੋਵੇ, ਤਾਹੀਓਂ ਤਾਂ ਇਸ ਤਰ੍ਹਾਂ ਮਜ਼ਾਕ ਵਿਚ ਬੋਲਿਆ ਹੈ। ਜੇਕਰ ਇਸ ਨੂੰ ਰੋਕ ਲਿਆ ਤਾਂ ਕਿਤੇ ਇਹ ਨਾ ਹੋਵੇ ਕਿ ਸਵੇਰ ਹੁੰਦਿਆਂ ਹੀ ਆਪਣੇ ਰਾਜਾ ਜੀ ਨਾਰਾਜ਼ ਹੋ ਕੇ ਕੋਈ ਸਜ਼ਾ ਸੁਣਾ ਦੇਣ ਕਿ ਤੁਸੀਂ ਮੇਰੇ ਮਹਿਮਾਨ ਰਾਜੇ ਨੂੰ ਕਿਉਂ ਰੋਕਿਆ। ਇਹ ਸੋਚ ਕੇ ਪਹਿਰੇਦਾਰਾਂ ਨੇ ਪ੍ਰਣਾਮ ਕੀਤਾ ਅਤੇ ਕਹਿਣ ਲੱਗੇ—ਮਹਾਰਾਜ ! ਖਿਮਾ ਕਰਨਾ। ਇਹ ਪੁੱਛਣਾ ਸਾਡਾ ਫ਼ਰਜ਼ ਹੈ। ਆਪ ਨਾਰਾਜ਼ ਨਾ ਹੋਵੋ ਅਤੇ ਆਪ ਰਾਜ ਮਹਿਲ ਜਾ ਸਕਦੇ ਹੋ। ਬੜੇ ਆਰਾਮ ਨਾਲ ਮਹਿਲਾਂ ਦੇ ਅੰਦਰ ਚਲਾ ਗਿਆ। ਮਹਿਲਾਂ ਅੰਦਰ ਇਸ ਸਮੇਂ ਸਾਰੇ ਸੁੱਤੇ ਪਏ ਸਨ। ਇਸ ਨੇ ਸਾਰੇ ਮਹਿਲ ਨੂੰ ਛਾਣ ਮਾਰਿਆ। ਕੀਮਤੀ ਸਾਮਾਨ, ਹੀਰੇ ਜਵਾਹਰਾਤ, ਧਨ ਪਦਾਰਥ ਅਤੇ ਗਹਿਣਿਆਂ ਆਦਿ ਦੀਆਂ ਗੱਠੜੀਆਂ ਬੰਨ੍ਹ ਲਈਆਂ। ਇਸ ਤਰ੍ਹਾਂ ਲੱਭਦਾ ਲੱਭਦਾ ਚੁਬਾਰੇ ਚੜ੍ਹ ਗਿਆ। ਉਥੇ ਇਕ ਜਗ੍ਹਾ ਬਰਤਨ ਵਿਚ ਕੁਝ ਪਿਆ ਸੀ। ਇਸ ਨੇ ਚੱਖ ਕੇ ਵੇਖਿਆ ਕਿ ਇਹ ਕੀ ਹੈ ? ਜੀਭ 'ਤੇ ਲੱਗਣ ਤੋਂ ਪਤਾ ਲੱਗਾ ਕਿ ਇਹ ਤਾਂ ਰਾਜੇ ਦਾ ਨਮਕੀਨ ਚੂਰਣ ਹੈ। ਧਿਆਨ ਆਇਆ ਕਿ ਮੇਰੇ ਗੁਰੂ ਦਾ ਬਚਨ ਹੈ ਕਿ ਕਿਸੇ ਦਾ ਨਮਕ ਖਾ ਕੇ ਨਮਕ ਹਰਾਮ ਨਹੀਂ ਕਰਨਾ। ਇਸ ਲਈ ਹੁਣ ਮੈਨੂੰ ਇਥੋਂ ਚੋਰੀ ਦਾ ਮਾਲ ਨਹੀਂ ਲਿਜਾਣਾ ਚਾਹੀਦਾ ਕਿਉਂਕਿ ਮੇਰੇ ਗੁਰੂ ਦਾ ਮੈਨੂੰ ਇਹੋ ਹੀ ਹੁਕਮ ਹੈ। ਗੁਰੂ ਦਾ ਹੁਕਮ ਮੰਨਦਿਆਂ ਇਸ ਨੇ ਉਥੋਂ ਕੁਝ ਵੀ ਨਾ ਚੁਰਾਇਆ ਅਤੇ ਖ਼ਾਲੀ ਹੱਥ ਵਾਪਿਸ ਆ ਗਿਆ। ਦੂਜੇ ਦਿਨ ਸਵੇਰੇ ਹੀ ਰਾਜ ਮਹਿਲ ਦਾ ਸਾਰਾ ਸਾਮਾਨ ਬਿਖਰਿਆ ਹੋਇਆ ਵੇਖਿਆ ਗਿਆ। ਕੀਮਤੀ ਸਾਮਾਨ ਦੀਆਂ ਗੰਢਾਂ ਬੰਨ੍ਹੀਆਂ ਹੋਈਆਂ ਵੇਖੀਆਂ ਗਈਆਂ। ਛਾਣ ਬੀਣ ਤੋਂ ਪਤਾ ਲੱਗਾ ਕਿ ਕੋਈ ਚੋਰੀ ਦੀ ਨੀਯਤ ਨਾਲ ਆਇਆ ਸੀ ਪਰੰਤੂ ਹੈਰਾਨੀ ਦੀ ਗੱਲ ਹੈ ਕਿ ਲੈ ਕੇ ਕੁਝ ਵੀ ਨਹੀਂ ਗਿਆ। ਐਸਾ ਚੋਰ ਕੌਣ ਹੋ ਸਕਦਾ ਹੈ ? ਰਾਜੇ ਨੇ ਰਾਤ ਵਾਲੇ ਪਹਿਰੇਦਾਰਾਂ ਨੂੰ ਸੱਦ ਕੇ ਪੁੱਛਿਆ ਤਾਂ ਉਨ੍ਹਾਂ ਨੇ ਦੱਸਿਆ ਕਿ ਮਹਾਰਾਜ ! ਇਕ ਕੋਈ ਰਾਜਿਆਂ ਵਾਲੇ ਲਿਬਾਸ ਵਾਲਾ ਆਦਮੀ ਆਇਆ ਸੀ। ਉਸ ਨੇ ਪੁੱਛਣ 'ਤੇ ਇਹ ਵੀ ਕਿਹਾ ਕਿ ਮੈਂ ਚੋਰ ਹਾਂ ਪਰੰਤੂ ਉਸ ਦਾ ਲਿਬਾਸ ਵੇਖ ਕੇ ਉਸ ਨੂੰ ਕੋਈ ਤੁਹਾਨੂੰ ਮਿਲਣ ਵਾਲਾ ਰਾਜਾ ਜਾਣ ਕੇ ਅੰਦਰ ਜਾਣ ਦੀ ਆਗਿਆ ਦੇ ਦਿੱਤੀ। ਮਹਾਰਾਜ ! ਸਾਡੇ ਕੋਲੋਂ ਗ਼ਲਤੀ ਹੋ ਗਈ। ਸਾਨੂੰ ਖਿਮਾ ਕਰੋ। ਇਹ ਕਰਤੂਤ ਉਸੇ ਦੀ ਹੀ ਹੋ ਸਕਦੀ ਹੈ। ਉਸ ਤੋਂ ਬਿਨਾਂ ਹੋਰ ਕੋਈ ਵੀ ਅੰਦਰ ਨਹੀਂ ਆਇਆ। ਰਾਜੇ ਨੇ ਹੁਕਮ ਦਿੱਤਾ ਕਿ

ਚੋਰ ਨੂੰ ਲੱਭਿਆ ਜਾਵੇ ਅਤੇ ਫੜ ਕੇ ਮੇਰੇ ਸਾਹਮਣੇ ਪੇਸ਼ ਕੀਤਾ ਜਾਵੇ। ਰਾਜੇ ਦੇ ਸਿਪਾਹੀ ਚੋਰ ਦੀ ਭਾਲ ਕਰਨ ਲਈ ਨਿਕਲੇ ਪਰੰਤੂ ਚੋਰ ਦਾ ਕੋਈ ਪਤਾ ਨਾ ਲੱਗ ਸਕਿਆ। ਸਿਪਾਹੀਆਂ ਦੇ ਸਾਹਮਣੇ ਜੋ ਵੀ ਆਵੇ, ਉਸੇ ਦੀ ਕੁੱਟ ਮਾਰ ਕਰ ਕੇ ਚੋਰ ਬਾਰੇ ਪੁੱਛਣ। ਇਸ ਤਰ੍ਹਾਂ ਸਾਰੇ ਸ਼ਹਿਰ ਵਿਚ ਗ਼ਰੀਬ ਮਾਰ ਹੋਣ ਲੱਗੀ। ਉਧਰ ਭੂਮੀਏ ਨੂੰ ਵੀ ਇਸ ਗੱਲ ਦੀ ਖ਼ਬਰ ਪਈ ਅਤੇ ਉਹ ਸੋਚਣ ਲੱਗਾ ਕਿ ਉਸ ਦੀ ਗ਼ਲਤੀ ਕਾਰਨ ਨਗਰ ਦੇ ਨਿਰਦੋਸ਼ ਅਤੇ ਗ਼ਰੀਬ ਮਾਰੇ ਜਾ ਰਹੇ ਹਨ। ਭੂਮੀਏ ਨੂੰ ਗੁਰੂ ਜੀ ਦਾ ਬਚਨ ਯਾਦ ਆਇਆ ਕਿ ਗ਼ਰੀਬ ਮਾਰ ਨਹੀਂ ਕਰਨੀ, ਪਰੰਤੂ ਇਹ ਸਾਰੀ ਗ਼ਰੀਬ ਜਨਤਾ ਤਾਂ ਮੇਰੀ ਗ਼ਲਤੀ ਕਾਰਨ ਮਾਰੀ ਜਾ ਰਹੀ ਹੈ। ਭੂਮੀਏ ਨੇ ਉਸੇ ਸਮੇਂ ਰਾਜ ਮਹਿਲ ਜਾ ਕੇ ਆਪਣਾ ਗੁਨਾਹ ਕਬੂਲ ਕਰ ਲਿਆ। ਰਾਜੇ ਦੇ ਸਾਹਮਣੇ ਪੇਸ਼ ਹੋ ਕੇ ਕਹਿਣ ਲੱਗਾ ਕਿ ਮਹਾਰਾਜ! ਇਨ੍ਹਾਂ ਨਿਰਦੋਸ਼ਾਂ ਨੂੰ ਨਾ ਮਾਰੋ। ਤੁਹਾਡਾ ਗੁਨਾਹਗਾਰ ਮੈਂ ਹਾਂ। ਮੈਂ ਹੀ ਰਾਜੇ ਦਾ ਭੇਖ ਧਾਰ ਕੇ ਚੋਰੀ ਕਰਨ ਆਇਆ ਸੀ ਅਤੇ ਚੋਰੀ ਕਰਨ ਲਈ ਮੈਂ ਹੀ ਸਾਰਾ ਸਾਮਾਨ ਬੰਨ੍ਹਿਆ ਸੀ ਪਰੰਤੂ ਫਿਰ ਛੱਡ ਗਿਆ। ਇਸ ਲਈ ਚੋਰ ਮੈਂ ਹਾਂ ਅਤੇ ਮੇਰੀ ਗ਼ਲਤੀ ਦੀ ਸਜ਼ਾ ਕਿਸੇ ਗ਼ਰੀਬ ਨੂੰ ਨਾ ਦਿਉ। ਰਾਜੇ ਨੇ ਪੁੱਛਿਆ ਕਿ ਜੇਕਰ ਤੂੰ ਚੋਰ ਹੈਂ ਤਾਂ ਫਿਰ ਚੋਰੀ ਕਰਨ ਲਈ ਬੰਨ੍ਹਿਆ ਸਾਮਾਨ ਲੈ ਕੇ ਕਿਉਂ ਨਹੀਂ ਗਿਆ? ਜਵਾਬ ਵਿਚ ਭੂਮੀਏ ਨੇ ਸਾਰੀ ਵਾਰਤਾ ਰਾਜੇ ਨੂੰ ਸੁਣਾ ਦਿੱਤੀ ਕਿ ਮਹਾਰਾਜ! ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਉਨ੍ਹਾਂ ਦੇ ਤਿੰਨ ਬਚਨ ਮੰਨਣ ਦਾ ਵਾਅਦਾ ਕੀਤਾ ਸੀ ਕਿ ਝੂਠ ਨਹੀਂ ਬੋਲਣਾ, ਨਮਕ ਖਾ ਕੇ ਹਰਾਮ ਨਹੀਂ ਕਰਨਾ, ਗ਼ਰੀਬ ਮਾਰ ਨਹੀਂ ਕਰਨੀ; ਇਸੇ ਕਾਰਨ ਮੈਂ ਗ਼ਰੀਬਾਂ ਦੇ ਘਰ ਛੱਡ ਕੇ ਤੁਹਾਡੇ ਮਹਿਲਾਂ ਅੰਦਰ ਚੋਰੀ ਕਰਨ ਬਾਰੇ ਸੋਚਿਆ ਸੀ। ਪਹਿਰੇਦਾਰਾਂ ਦੇ ਪੁੱਛਣ 'ਤੇ ਮੈਂ ਸੱਚ ਬੋਲਿਆ ਕਿ ਮੈਂ ਚੋਰ ਹਾਂ ਅਤੇ ਮਹਿਲਾਂ ਅੰਦਰ ਚੋਰੀ ਕਰਨ ਲਈ ਆਇਆ ਹਾਂ। ਜਦੋਂ ਮੈਂ ਮਹਿਲ ਅੰਦਰ ਜਾ ਕੇ ਕੀਮਤੀ ਸਾਮਾਨ ਬੰਨ੍ਹ ਲਿਆ ਤਾਂ ਮੈ ਚੁਬਾਰੇ ਵਿਚ ਪਿਆ ਤੁਹਾਡਾ ਨਮਕੀਨ ਚੂਰਨ ਚੱਖ ਲਿਆ ਜਿਸ ਵਿਚ ਨਮਕ ਮਿਲਿਆ ਹੋਇਆ ਸੀ। ਇਸ ਕਾਰਨ ਮੈਂ ਨਮਕ ਹਰਾਮੀ ਨਹੀਂ ਕੀਤੀ ਅਤੇ ਸਾਰਾ ਧਨ ਮਾਲ ਛੱਡ ਗਿਆ। ਰਾਜਾ ਸਾਰੀ ਗੱਲ ਸਮਝ ਗਿਆ ਕਿ ਜੇਕਰ ਇਸ ਨੂੰ ਚੁਬਾਰੇ ਵਿਚ ਪਏ ਚੂਰਨ ਬਾਰੇ ਵੀ ਪਤਾ ਹੈ ਤਾਂ ਇਸ ਦਾ ਮਤਲਬ ਇਹ ਹੈ ਕਿ ਇਹੋ ਹੀ ਆਦਮੀ ਅੰਦਰ ਆਇਆ ਸੀ ਅਤੇ ਇਹੋ ਹੀ ਅਸਲੀ ਚੋਰ ਹੈ। ਸਾਰੀ ਗੱਲ ਸੁਣ ਕੇ ਰਾਜਾ ਬੜਾ ਪ੍ਰਭਾਵਿਤ ਹੋਇਆ ਕਿ ਭਾਵੇਂ ਇਹ ਚੋਰ ਹੈ ਪਰੰਤੂ ਆਪਣੇ ਗੁਰੂ ਦੇ ਬਚਨ ਮੰਨਣ ਲਈ ਕਿੰਨਾ ਪੱਕਾ ਹੈ ਅਤੇ ਕਿੰਨਾ ਵਫ਼ਾਦਾਰ ਹੈ। ਰਾਜੇ ਨੇ ਉਸ ਦੀ ਗ਼ਲਤੀ ਮੁਆਫ਼ ਕਰ ਕੇ ਆਪਣਾ ਵਜ਼ੀਰ ਬਣਾ ਲਿਆ। ਹੁਣ ਉਸ ਦੀ ਚੋਰੀ ਕਰਨ ਦੀ ਬੁਰੀ ਆਦਤ ਆਪਣੇ ਆਪ ਛੁੱਟ ਗਈ। ਹਰ ਰੋਜ਼ ਗੁਰੂ ਦੇ ਨਾਮ ਨੂੰ ਸਿਮਰਦਾ ਅਤੇ ਪ੍ਰਾਪਤ ਕੀਤੇ ਸ਼ਬਦ ਨੂੰ ਪੜ੍ਹਦਾ। ਉਸ ਦੀ ਸੰਗਤ ਦੇ ਅਸਰ ਕਾਰਨ ਰਾਜਾ ਵੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸ਼ਰਧਾਲੂ ਬਣ ਗਿਆ। ਉਸ ਨੇ ਧਰਮਸ਼ਾਲਾ ਬਣਾਈ ਅਤੇ ਗੁਰੂ ਨਾਨਕ ਦੇਵ ਜੀ ਨੂੰ ਸਿਮਰਨ ਲੱਗਾ ਕਿ ਮੈਨੂੰ ਵੀ ਸਤਿਗੁਰੂ ਜੀ ਦੇ ਦਰਸ਼ਨ ਅਤੇ ਉਪਦੇਸ਼ ਪ੍ਰਾਪਤ ਹੋਵੇ। ਇਕ ਦਿਨ ਉਸ ਦੀ ਇਹ ਇੱਛਾ ਪੂਰੀ ਹੋ ਗਈ ਅਤੇ ਇਸ ਨੂੰ ਗੁਰੂ ਨਾਨਕ ਸਾਹਿਬ ਜੀ ਨੇ ਦਰਸ਼ਨ ਦੇ ਕੇ ਬ੍ਰਹਮ ਗਿਆਨ ਬਖ਼ਸ਼ਿਆ। ਇਹ ਸਾਖੀ ਸਮਝਾਉਂਦੀ ਹੈ ਕਿ ਗੁਰੂ ਜੀ ਦੇ ਬਚਨਾਂ ਨੂੰ ਮੰਨਣ ਕਾਰਨ ਭੂਮੀਏ ਦੀ ਚੋਰੀ ਦੀ ਮਾੜੀ ਆਦਤ ਛੁੱਟ ਗਈ ਅਤੇ ਰਾਜੇ ਦਾ ਵਜ਼ੀਰ ਬਣ ਕੇ ਸੰਸਾਰਕ ਸੁੱਖਾਂ ਦੀ ਪ੍ਰਾਪਤੀ ਦੇ ਨਾਲ ਨਾਲ ਗੁਰੂ ਨਾਨਕ ਦੇਵ ਜੀ ਦੀਆਂ ਖ਼ੁਸ਼ੀਆਂ ਦਾ ਪਾਤਰ ਬਣ ਕੇ ਸੱਚਖੰਡ ਦਾ ਅਧਿਕਾਰੀ ਵੀ ਹੋ ਗਿਆ। ਭਾਈ ਗੁਰਦਾਸ ਜੀ ਨੇ ਇਕ ਪਉੜੀ ਵਿਚ ਇਹ ਬਿਰਤਾਂਤ ਇਸ ਪ੍ਰਕਾਰ ਲਿਖਿਆ ਹੈ:

**ਚੋਰੁ ਗਇਆ ਘਰਿ ਸਾਹ ਦੈ ਘਰ ਅੰਦਰਿ ਵੜਿਆ। ਕੁਛਾ ਕੂਣੈ ਭਾਲਦਾ ਚਉਬਾਰੇ ਚੜਿਆ।**
**ਸੁਇਨਾ ਰੁਪਾ ਪੰਡ ਬੰਨਿ ਅਗਲਾਈ ਅੜਿਆ। ਲੋਭ ਲਹਰਿ ਹਲਕਾਇਆ ਲੂਣ ਹਾਂਡਾ ਫੜਿਆ।**
**ਚੁਖਕੁ ਲੈਕੇ ਚਖਿਆ ਤਿਸ ਕਖੁ ਨ ਖੜਿਆ। ਲੂਣ ਹਰਾਮੀ ਗੁਨਹਗਾਰੁ ਧੜੁ ਧੰਮੜੁ ਧੜਿਆ ॥੧੦॥੩੫॥**

*(ਭਾਈ ਗੁਰਦਾਸ ਜੀ, ਵਾਰ ੩੫, ਪਉੜੀ ੧੦)*

**ਸਵੈਯਾ : ਭੂਮੀਏ ਚੋਰ ਗਹੇ ਗੁਰੁ ਕੇ ਪਦ, ਤੀਨ ਬਚਨ ਕਹਿ ਗੁਰੂ ਸਮਝਾਯੋ।**
**ਖਾਇ ਨਮਕ ਹਰਾਮ ਨਹੀਂ ਕਰਨਾ, ਨਾ ਨਿਰਧਨ ਮਾਰ ਨ ਝੂਠ ਅਲਾਯੋ।**
**ਜਬ ਭੂਪ ਕੇ ਮਹਿਲ ਮੇਂ ਜਾਇ ਵੜਿਓ ਗੁਰੂ ਬਚਨ ਮਾਨਿ ਤਿਹ ਆਪ ਬੰਧਾਯੋ।**
**ਤਿਹ ਤੇ ਸੁਨਿ ਨ੍ਰਿਪ ਉਚ ਪਦ ਬਖਸ਼ਾ ਗੁਰੂ ਬਚਨ ਕਮਾਵਨ ਕਾ ਫਲ ਪਾਯੋ ॥੧੩੪॥**

*(ਗੁਰ-ਇਤਿਹਾਸ ਸਵੈਯੇ)*

ਇਸੇ ਪ੍ਰਕਾਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਪਿਤਾ ਸ੍ਰੀ ਗੁਰੂ ਰਾਮਦਾਸ ਜੀ ਦਾ ਬਚਨ ਮੰਨ ਕੇ ਵਿਛੋੜੇ ਦੀਆਂ ਪੀੜਾਂ ਤਾਂ ਸਹਿਣ ਕੀਤੀਆਂ ਪਰੰਤੂ ਬਚਨ ਮੰਨਣ ਦੀ ਰੀਤ ਨਹੀਂ ਤੋੜੀ, ਜਿਸ ਦੇ ਫਲ ਸਰੂਪ ਗੁਰਤਾ ਗੱਦੀ ਦੇ ਮਾਲਕ ਬਣੇ। ਇਹ ਸਭ ਬਚਨ ਮੰਨਣ ਦੀ ਹੀ ਬਰਕਤ ਹੈ। ਇਹ ਸਾਖੀ ਇਤਿਹਾਸ ਵਿਚ ਬਹੁਤ ਪ੍ਰਸਿੱਧ ਹੈ।

***ਨੋਟ :*** ਜੀਵ ਬ੍ਰਹਮ ਦੀਆਂ ਅਭੇਦਤਾ ਦੀਆਂ ਸਾਧਕ ਅਤੇ ਭੇਦ ਦੀਆਂ ਬਾਧਕ ਜੁਗਤੀਆਂ ਸਹਿਤ ਅਦਵੈਤ ਸਰੂਪ ਬ੍ਰਹਮ ਦਾ ਚਿੰਤਨ ਕਰਨਾ ਇਸ ਨੂੰ ਮੰਨਣ ਕਹੀਦਾ ਹੈ। (ਵਿਸਥਾਰ ਨਾਲ ਪੰਜਵੀਂ ਪਉੜੀ ਦੇ ਦੂਜੇ ਅਰਥਾਂ ਵਿਚ ਪੜ੍ਹੋ ਜੀ)

## ਜੇ ਕੋ ਕਹੈ; ਪਿਛੈ ਪਛੁਤਾਇ ॥

ਜੇ ਕੋ = ਜੇਕਰ ਕੋਈ ਵਿਅਕਤੀ ਮੰਨਣ ਕਰਨ ਵਾਲਿਆਂ ਦੀ ਅਵਸਥਾ ਜਾਂ ਗਿਆਨ ਜਾਂ ਰੀਤੀ ਬਾਰੇ ਕਹੈ = ਕਹਿਣਾ ਭੀ ਕਰੇ ਤਾਂ ਪਿਛੈ = ਪਿੱਛੋਂ ਉਹ ਪਛੁਤਾਇ = ਪਸ਼ਚਾਤਾਪ ਹੀ ਕਰੇਗਾ ਕਿਉਂਕਿ ਉਹ ਉਨ੍ਹਾਂ ਗੁਰਮੁਖਾਂ ਦੀ ਅਵਸਥਾ ਬਾਰੇ ਪੂਰਾ ਨਹੀਂ ਕਹਿ ਸਕੇਗਾ **ਅਥਵਾ** ਜੇ ਕੋ = ਜੇਕਰ ਕੋਈ ਕਹੇ ਕਿ ਮੈਂ ਪ੍ਰਭੂ ਦੇ ਮੰਨਣ ਦਾ ਪੂਰਾ ਕਥਨ ਕਰ ਦਿਆਂਗਾ ਤਾਂ ਉਹ ਪਿਛੈ = ਪਿੱਛੋਂ ਪਛੁਤਾਇ = ਪਛਤਾਵਾ ਹੀ ਕਰੇਗਾ ਕਿਉਂਕਿ ਪ੍ਰਭੂ ਦੇ ਮੰਨਣ ਬਾਰੇ ਕੋਈ ਵੀ ਵਿਅਕਤੀ ਸੰਪੂਰਨ ਕਥਨੀ ਨਹੀਂ ਕਰ ਸਕਦਾ ਅਤੇ ਕੰਮ ਅਧੂਰਾ ਛੁੱਟਣ 'ਤੇ ਵਿਅਕਤੀ ਨੂੰ ਪਛਤਾਵਾ ਹੀ ਹੁੰਦਾ ਹੈ ਜਾਂ ਕਰਨਾ ਪੈਂਦਾ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ ! ਜੇਕਰ ਕੋਈ ਹਿਸਾਬ ਕਿਤਾਬ ਜ਼ੁਬਾਨੀ ਨਾ ਹੋ ਸਕੇ ਤਾਂ ਉਹ ਕਾਗ਼ਜ਼ ਉੱਤੇ ਲਿਖ ਕੇ ਕਰ ਲਿਆ ਜਾਂਦਾ ਹੈ। ਕੀ ਇਸੇ ਤਰ੍ਹਾਂ ਮੰਨਣ ਕਰਨ ਵਾਲਿਆਂ ਦੀ ਰੀਤੀ ਜਾਂ ਅਵਸਥਾ ਲਿਖ ਕੇ ਵਰਣਨ ਕੀਤੀ ਜਾ ਸਕਦੀ ਹੈ ?*

***ਗੁਰ ਉੱਤਰ :*** ਗੁਰੂ ਜੀ ਫ਼ੁਰਮਾਉਂਦੇ ਹਨ :

## ਕਾਗਦਿ ਕਲਮ; ਨ ਲਿਖਣਹਾਰੁ ॥

ਹੇ ਸਿੱਧ ਪੁਰਸ਼ੋ ! ਨਾ ਕੋਈ ਐਸਾ ਕਾਗਦਿ = ਕਾਗ਼ਜ਼ ਹੈ, ਨਾ ਕੋਈ ਕਲਮ = ਲੇਖਣੀ ਹੈ ਅਤੇ ਨਾ ਹੀ ਕੋਈ ਲਿਖਣਹਾਰੁ = ਲਿਖਾਰੀ ਹੈ ਜੋ ਮੰਨਣ ਦੀ ਮਹਿਮਾ ਨੂੰ ਲਿਖ ਸਕੇ। ਜੈਸਾ ਕਿ :

**ਬਸੁਧਾ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ ॥**
**ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ ॥** *(ਅੰਗ ੪੫੮)*

ਭਾਵ ਕੋਈ ਕਿੰਨਾ ਵੱਡਾ ਲਿਖਾਰੀ ਕਿਉਂ ਨਾ ਹੋਵੇ, ਉਹ ਵੀ ਮੰਨਣ ਦੀ ਮਹਿਮਾ ਲਿਖਣ ਵਿਚ ਅਸਮਰੱਥ ਹੈ। ਜਿਵੇਂ ਗਣੇਸ਼ ਜੀ ਵੱਡੇ ਲਿਖਾਰੀ ਮੰਨੇ ਹਨ ਪਰੰਤੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੀ ਦਸਮ ਗ੍ਰੰਥ ਵਿਚ ਫ਼ੁਰਮਾਉਂਦੇ ਹਨ ਕਿ ਜੇਕਰ ਕ੍ਰੋੜਾਂ ਗਣੇਸ਼ ਦੇ ਹੱਥ ਵੀ ਲਿਖਣ ਵਿਚ ਲੱਗ ਜਾਣ ਤਾਂ ਵੀ ਮੰਨਣ ਦੀ ਮਹਿਮਾ ਲਿਖ ਨਹੀਂ ਸਕਦੇ। ਭਾਵੇਂ ਸੁਰਸਤੀ ਆਪ ਬਕਤਾ ਬਣ ਜਾਏ ਪਰੰਤੂ ਫਿਰ ਵੀ ਲਿਖਿਆ ਜਾਂ ਕਥਿਆ ਨਹੀਂ ਜਾ ਸਕਦਾ; ਜੈਸਾ ਕਿ :

**ਕਾਗਦ ਦੀਪ ਸਭੈ ਕਰਿ ਕੈ ਅਰੁ ਸਾਤ ਸਮੁੰਦ੍ਰਨ ਕੀ ਮਸੁ ਕੈਹੋ ॥**
**ਕਾਟ ਬਨਾਸਪਤੀ ਸਗਰੀ, ਲਿਖਬੇ ਹੂ ਕੇ ਲੇਖਨ ਕਾਜ ਬਨੈ ਹੋ ॥**
**ਸਾਰਸੁਤੀ ਬਕਤਾ ਕਰਿ ਕੈ, ਜੁਗਿ ਕੋਟਿ ਗਨੇਸਿ ਕੈ ਹਾਥ ਲਿਖੈ ਹੋ ॥**
**ਕਾਲ ਕ੍ਰਿਪਾਨ ਬਿਨਾ ਬਿਨਤੀ ਨ ਤਊ ਤੁਮ ਕੋ ਪ੍ਰਭ ਨੈਕ ਰਿਝੈ ਹੋ ॥੧੦੧॥** *(ਸ੍ਰੀ ਦਸਮ ਗ੍ਰੰਥ, ਪੰਨਾ ੪੬)*

ਇਸੇ ਤਰ੍ਹਾਂ ਭਗਤ ਕਬੀਰ ਜੀ ਨੇ ਲਿਖਿਆ ਹੈ ਕਿ :

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥** *(ਅੰਗ ੧੩੬੮)*

ਅਰਥਾਤ ਸੱਤਾਂ ਸਮੁੰਦਰਾਂ ਦੇ ਪਾਣੀ ਨੂੰ ਸਿਆਹੀ ਬਣਾ ਕਰਕੇ ਸਾਰੀ ਬਨਸਪਤੀ ਦੀਆਂ ਕਲਮਾਂ ਕਰਕੇ ਅਤੇ ਸਾਰੀ ਧਰਤੀ ਦਾ ਕਾਗ਼ਜ਼ ਬਣਾ ਕਰਕੇ ਜੇਕਰ ਕੋਈ ਉਸ ਦੀ ਮਹਿਮਾ ਲਿਖਣਾ ਚਾਹੇ ਤਾਂ ਲਿਖੀ ਨਹੀਂ ਜਾ ਸਕਦੀ। ਇਸੇ ਤਰ੍ਹਾਂ ਉਸ ਦੇ ਮੰਨਣ ਕਰਨ ਵਾਲੇ ਗੁਰਮੁਖਾਂ ਦੀ ਰੀਤੀ, ਅਵਸਥਾ ਜਾਂ ਹਾਲਾਤ ਬਾਰੇ ਵੀ ਲਿਖਿਆ ਨਹੀਂ ਜਾ ਸਕਦਾ **ਅਥਵਾ** ਹਿਰਦੇ ਰੂਪੀ ਕਾਗਦਿ = ਕਾਗ਼ਜ਼ ਉੱਤੇ ਸੁਰਤੀ ਰੂਪੀ ਕਲਮ ਨਾਲ ਕੋਈ ਵੀ ਜੀਵ ਰੂਪ ਲਿਖਣਹਾਰੁ = ਲਿਖਾਰੀ ਮੰਨਣ ਦੀ ਮਹਿਮਾ ਨੂੰ ਲਿਖ ਨ = ਨਹੀਂ ਸਕਦਾ।

# ਮੰਨੇ ਕਾ; ਬਹਿ ਕਰਨਿ ਵੀਚਾਰੁ ॥

ਹੇ ਸਿੱਧ ਪੁਰਸ਼ੋ! ਜਿਹੜੇ ਸਤਿਸੰਗੀ ਜਨ ਮੰਨੇ = ਮੰਨਣ ਕਰਨ ਵਾਲੇ ਮਹਾਤਮਾ ਜਨਾਂ ਕਾ = ਦੀ ਸਤਿਸੰਗਤ ਵਿਚ ਬਹਿ = ਬੈਠ ਕੇ, ਉਸ ਸੱਚ ਸਰੂਪ ਬਾਰੇ ਵੀਚਾਰ ਕਰਨਿ = ਕਰਦੇ ਹਨ, ਪਰੰਤੂ ਉਹ ਵੀ ਅਧੂਰਾ ਹੀ ਹੁੰਦਾ ਹੈ ਭਾਵ ਐਸਾ ਵੀਚਾਰ ਕਰਨ ਜਾਂ ਲਿਖਣ ਦੇ ਸਮਰੱਥ ਕੋਈ ਹੈ ਹੀ ਨਹੀਂ।

***ਨੋਟ :*** ਕਈ ਪਾਠਕ ਜਨ ਪਾਠ 'ਕਾਬਹਿ' ਵੀ ਕਰਦੇ ਹਨ ਪਰੰਤੂ ਇਹ ਪਾਠ ਦਾ ਉਚਾਰਣ ਠੀਕ ਨਹੀਂ ਹੈ। ਸੰਪ੍ਰਦਾਈ ਸ਼ੁੱਧ ਪਾਠ "ਕਾ ਬਹਿ" ਅਲੱਗ ਅਲੱਗ ਹੀ ਹੈ।

# ਐਸਾ ਨਾਮੁ; ਨਿਰੰਜਨੁ ਹੋਇ ॥

ਹੇ ਸਿੱਧ ਪੁਰਸ਼ੋ! ਐਸਾ = ਅਜਿਹਾ ਉਸ ਨਿਰੰਜਨੁ = ਪਰਮੇਸ਼ਰ ਦੇ ਨਾਮ ਦਾ ਮੰਨਣ ਹੋਇ = ਹੁੰਦਾ ਹੈ **ਵਾ:** ਉਹ ਨਿਰੰਜਨੁ (ਨਿਰ + ਅੰਜਨੁ) ਅੰਜਨੁ = ਕਾਲਖ ਰੂਪ ਮਾਇਆ ਤੋਂ ਨਿਰ = ਰਹਿਤ ਪਰਮਾਤਮਾ ਦਾ ਨਾਮ ਐਸਾ ਹੈ ਕਿ :

# ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੨॥

(**ਮੰਨਿ** ਟਿੱਪੀ ਸਹਿਤ ਕੱਸ ਕੇ ਬੋਲੋ ਪਿਛਲਾ **ਮਨਿ** ਪੋਲਾ ਬੋਲੋ)

ਜੇ = ਜੇਕਰ ਕੋ = ਕੋਈ ਗੁਰਮੁਖ ਜਨ ਉਸ ਦੇ ਨਾਮ ਨੂੰ ਆਪਣੇ ਮਨ ਵਿਚ ਜਾਣੈ = ਜਾਨਣਾ ਚਾਹੇ ਤਾਂ ਫੇਰ ਇਉਂ ਉਹ ਕੋਇ = ਕੋਈ ਮਨਿ = ਮੰਨਣ ਕਰੇ ਤਾਂ ਫੇਰ ਸਰੂਪ ਦੀ ਪ੍ਰਾਪਤੀ ਹੁੰਦੀ ਹੈ **ਵਾ:** ਸੰਸਾਰ ਤੋਂ ਉਧਾਰ ਹੋ ਜਾਂਦਾ ਹੈ **ਅਥਵਾ** ਜੇ ਕੋ = ਜੇਕਰ ਕੋਈ ਸ਼ਰੋਮਣੀ ਪ੍ਰਭੂ ਨੂੰ ਜਾਣੈ = ਜਾਨਣਾ ਚਾਹੇ ਤਾਂ ਉਹ ਗੁਰਾਂ ਦੇ ਮਨਿ = ਮੰਤ੍ਰ ਦਾ ਮੰਨਿ = ਮੰਨਣ ਕਰਕੇ ਉਹ ਕੋਇ = ਕੋਈ ਗੁਰਮੁਖ ਜਾਣ ਸਕਦਾ ਹੈ॥੧੨॥

## ਦੂਸਰਾ ਅਰਥ

### ਮੰਨੇ ਕੀ ਗਤਿ; ਕਹੀ ਨ ਜਾਇ ॥

ਭਾਈ ਸੰਤੋਖ ਸਿੰਘ ਜੀ ਚੂੜਾਮਣੀ ਜੀ ਨੇ ਇਕ ਗਰਬ ਗੰਜਨੀ ਟੀਕਾ ਬਣਾਇਆ ਸੀ ਜੋ ਕਿ ਇਕ ਪੰਡਤ ਨਾਲ ਚਰਚਾ ਕਰਦਿਆਂ ਲਿਖਿਆ ਸੀ ਉਨ੍ਹਾਂ ਅਤੇ ਹੋਰ ਸੰਪ੍ਰਦਾਈ ਮਹਾਂਪੁਰਸ਼ਾਂ ਨੇ ਇਸ ਪਉੜੀ ਦੇ ਅਰਥ ਸ਼ਬਦ

ਸੰਧੀ ਅਤੇ ਸੰਧੀ ਪ੍ਰਛੇਦ ਨੂੰ ਮੁੱਖ ਆਧਾਰ ਬਣਾ ਕੇ ਇਸ ਪ੍ਰਕਾਰ ਵੀ ਕੀਤੇ ਹਨ : ਮੰਨੇ ਕੀ = ਨੰਨੇ ਦੀ ਲਾਂ (ਲਾਂਵ) ਵਿੱਚੋਂ ਈੜੀ ਦੀ ਧੁਨ ਨਿਕਲਦੀ ਹੈ ਜੋ ਅੱਗੇ ਕੱਕੇ (ਕ ਜਾਂ ਕੀ) ਨਾਲ ਜੁੜ ਕੇ "ਮੰਨ ਏਕੀ" ਸ਼ਬਦ ਬਣਾਉਂਦੀ ਹੈ ਜਿਸ ਦਾ ਅਰਥ ਹੈ ਕਿ ਜਿਹੜੇ ਗੁਰਮੁਖ ਜਨ ਏਕੀ = ਉਸ ਇੱਕੋ ਪਰਮਾਤਮਾ ਨੂੰ ਮੰਨ = ਮੰਨਦੇ ਹਨ, ਉਹ ਗਤਿ = ਮੁਕਤਿ ਹੋ ਜਾਂਦੇ ਹਨ ਅਤੇ ਮੁੜ ਕੇ ਉਹ ਕਹੀ = ਕਿਧਰੇ ਵੀ ਨ ਜਾਇ = ਜੂਨੀਆਂ ਵਿਚ ਨਹੀਂ ਜਾਂਦੇ **ਅਥਵਾ** ਕਹੀ = ਕਿਧਰੇ, ਮੁੜ ਕੇ ਨ ਜਾਇ = ਜੰਮਦੇ ਨਹੀਂ ਹਨ ਭਾਵ ਉਹ ਮੁਕਤ ਹੋ ਕੇ ਇਸ ਤਰ੍ਹਾਂ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੇ ਹਨ ਜਿਵੇਂ ਪਾਣੀ ਵਿਚ ਪਾਣੀ ਸਮਾਅ ਜਾਂਦਾ ਹੈ; ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ ੨੭੮)*

**ਅਥਵਾ** ਜਿਹੜੇ ਗੁਰਮੁਖ ਮੰਨੇ ਕੀ (ਮੰਨ + ਏਕੀ) ਏਕੀ = ਇੱਕੋ ਵਾਹਿਗੁਰੂ ਨੂੰ ਮੰਨ = ਮੰਨਣ ਵਾਲੇ ਹਨ, ਉਨ੍ਹਾਂ ਦੀ ਗਤਿ = ਅਵਸਥਾ ਜਾਂ ਹਾਲਤ ਕਹੀ ਨ ਜਾਇ = ਕਥਨ ਨਹੀਂ ਕੀਤੀ ਜਾ ਸਕਦੀ।

**ਜੇ ਕੋ ਕਹੈ; ਪਿਛੈ ਪਛੁਤਾਇ ॥**

(ਜੇ ਕੋ ਕਹੈ) ਇਥੇ 'ਜੱਜੇ' ਅੱਖਰ ਦੀ ਲਾਂ (ਲਾਂਵ) ਵਿੱਚੋਂ ਈੜੀ ਦੀ ਧੁਨਿ ਲੈ ਕੇ ਅਤੇ 'ਕੱਕੇ' ਅੱਖਰ ਦੇ ਹੋੜੇ ਵਿੱਚੋਂ ਊੜਾ ਲੈ ਕੇ ਪਾਠ ਬਣਦਾ ਹੈ "ਜ ਏਕ ਓਕ ਹੈ" ਅਰਥਾਤ ਜ = ਜਿਨ੍ਹਾਂ ਨੂੰ ਏਕ = ਇਕ ਵਾਹਿਗੁਰੂ ਦਾ ਸਰੂਪ ਰੂਪੀ ਜਾਂ ਸੱਚਖੰਡ ਰੂਪੀ ਓਕ = ਘਰ ਪ੍ਰਾਪਤ ਹੋਇਆ ਹੈ, ਉਨ੍ਹਾਂ ਗੁਰਮੁਖਾਂ ਦੇ ਪਿਛੈ ਪਛੁਤਾਇ = ਪਛਤਾਵੇ ਪਿੱਛੇ ਪੈ ਜਾਂਦੇ ਹਨ ਭਾਵ ਉਨ੍ਹਾਂ ਨੂੰ ਕੋਈ ਪਛਤਾਵਾ ਨਹੀਂ ਕਰਨਾ ਪੈਂਦਾ। ਪਿਛੈ ਪਛੁਤਾਇ = ਉਨ੍ਹਾਂ ਦੇ ਸਰੀਰ ਤਿਆਗਣ (ਪਛੁ + ਤਾਇ) ਪਛੁ = ਪਿੱਛੋਂ, ਤਾਇ = ਗਰਭ ਜਾਂ ਨਰਕ ਕੁੰਡ ਵਿਚ ਭਾਉਣਾ ਭਾਵ ਤਪਣਾ ਪਿਛੈ = ਪਿੱਛੇ ਰਹਿ ਜਾਂਦਾ ਹੈ ਭਾਵ ਖ਼ਤਮ ਹੋ ਜਾਂਦਾ ਹੈ। ਨਾ ਉਹ ਕਿਸੇ ਨਰਕ ਵਿਚ ਪੈ ਕੇ ਤਪਦੇ ਹਨ ਅਤੇ ਨਾ ਹੀ ਗਰਭ ਵਿਚ ਆ ਕੇ ਜਠਰਾਗਨ ਨਾਲ ਤਪਦੇ ਹਨ **ਅਥਵਾ** ਪਿਛੈ ਪਛੁਤਾਇ = ਉਨ੍ਹਾਂ ਗੁਰਮੁਖਾਂ ਦੇ ਜੋ ਜਗਿਆਸੂ ਅਵਸਥਾ ਅਤੇ ਮੱਧਮ ਅਵਸਥਾ ਸਮੇਂ ਦੇ ਪਛੁਤਾਇ = ਪਛਤਾਵੇ ਸਨ, ਹੁਣ ਗਿਆਨ ਅਵਸਥਾ ਕਾਰਨ ਉਹ ਸਾਰੇ ਪਛੁਤਾਵੇ ਪਿਛੈ = ਪਸ਼ਚਾਤਾਪ ਛੁੱਟ ਗਏ ਹਨ ਭਾਵ ਖ਼ਤਮ ਹੋ ਗਏ ਹਨ। ਹੁਣ ਉਨ੍ਹਾਂ ਦੀ ਐਸੀ ਉੱਚ ਅਵਸਥਾ ਬਣ ਗਈ ਹੈ ਕਿ ਕਿਸੇ ਪ੍ਰਕਾਰ ਦਾ ਝੁਰਨਾ ਜਾਂ ਪਛਤਾਉਣਾ ਨਹੀਂ ਪੈ ਰਿਹਾ। ਜੈਸਾ ਕਿ :

**ਕਰੈ ਨ ਝੁਰੈ ਨਾ ਮਨੁ ਰੋਵਨਹਾਰਾ ॥** *(ਅੰਗ ੩੭੬)*

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਉਨ੍ਹਾਂ ਗੁਰਮੁਖਾਂ ਦੀ ਅਵਸਥਾ ਕਿਹੋ ਜਿਹੀ ਹੈ ? ਕੀ ਉਨ੍ਹਾਂ ਨੂੰ ਵੀ ਕੋਈ ਰੋਗ ਵਿਆਪਦੇ ਹਨ ?*

***ਗੁਰ ਉੱਤਰ :*** ਤਦ ਗੁਰੂ ਜੀ ਨੇ ਉੱਤਰ ਵਿਚ ਫ਼ੁਰਮਾਨ ਕੀਤਾ :

**ਕਾਗਦਿ ਕਲਮ; ਨ ਲਿਖਣਹਾਰੁ ॥**

ਹੇ ਭਾਈ ! ਉਨ੍ਹਾਂ ਗੁਰਮੁਖਾਂ ਨੂੰ ਕਾਗਦਿ (ਕਾ + ਗਦਿ) ਗਦਿ = ਰੋਗ ਆਦਿ ਕਾ = ਕੀ ਹੋਣੇ ਹਨ ਭਾਵ ਉਨ੍ਹਾਂ ਨੂੰ ਹਉਮੈ ਆਦਿ ਦੇ ਰੋਗ ਨਹੀਂ ਵਿਆਪਦੇ ਅਤੇ ਨਾ ਹੀ ਕੋਈ ਕਲਮ ਲੈ ਕੇ ਧਰਮਰਾਜਾ ਜਾਂ ਚਿਤ੍ਰ ਗੁਪਤ ਵਰਗੇ ਲਿਖਣਹਾਰੁ = ਲਿਖਾਰੀ ਉਨ੍ਹਾਂ ਦਾ ਹਿਸਾਬ ਕਿਤਾਬ ਲਿਖ ਸਕਦੇ ਹਨ। ਜੈਸਾ ਕਿ :

**ਧਰਮ ਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥** *(ਅੰਗ ੬੯੮)*

**ਚਿਤ੍ਰ ਗੁਪਤੁ ਸਭ ਲਿਖਤੇ ਲੇਖਾ ॥ ਭਗਤ ਜਨਾ ਕਉ ਦ੍ਰਿਸਟਿ ਨ ਪੇਖਾ ॥** *(ਅੰਗ ੩੯੩)*

**ਅਥਵਾ** ਉਹ ਗੁਰਮੁਖ ਕਲਮ (ਕਲ + ਮ) ਕਲ = ਸ਼ਾਂਤੀ ਮ = (ਮਯ) ਸਰੂਪ ਹੋ ਗਏ ਹਨ ਅਤੇ ਕੋਈ ਵੀ ਚਿਤ੍ਰਗੁਪਤ ਉਨ੍ਹਾਂ ਦਾ ਹਿਸਾਬ ਲਿਖਣ ਵਾਲਾ ਨਹੀਂ ਹੁੰਦਾ।

**ਮੰਨੇ ਕਾ; ਬਹਿ ਕਰਨਿ ਵੀਚਾਰੁ ॥**

ਮੰਨੇ ਕਾ ਬਹਿ = (ਇਥੇ ਨੰਨੇ ਅੱਖਰ ਦੀ ਲਾਂਵ ਵਿਚ ਈੜੀ ਦੀ ਧੁਨ ਨਿਕਲ ਕੇ ਅੱਗੇ ਕੱਕੇ ਅੱਖਰ ਨਾਲ ਮਿਲਦੀ ਹੈ ਅਤੇ ਕੱਕੇ ਅੱਖਰ ਦੇ ਕੰਨੇ ਵਿਚ "ਅ" ਅੱਖਰ ਨਿਕਲ ਕੇ "ਬਹਿ" ਦੇ ਅੱਗੇ ਮਿਲ ਜਾਂਦਾ ਹੈ। ਇਸ ਤਰ੍ਹਾਂ ਨਾਲ ਸ਼ਬਦ ਬਣਦੇ ਹਨ = "ਮੰਨ ਏਕ ਅਬਹਿ"। ਜਿਹੜੇ ਗੁਰਮੁਖ ਏਕ = ਇਕ ਅਬਹਿ = ਅਬਿਨਾਸ਼ੀ ਪ੍ਰਭੂ ਨੂੰ ਮੰਨ = ਮੰਨਦੇ ਹਨ, ਉਹ ਸਰੂਪ ਦੀ ਵੀਚਾਰ ਕਰਨਿ = ਕਰਦੇ ਹਨ **ਅਥਵਾ** (ਮੰਨ ਏਕ ਅਬਹਿ) ਹੇ ਮਨੁੱਖ ਉਸ ਏਕ = ਇਕ ਪਰਮਾਤਮਾ ਦਾ ਅਬਹਿ = ਹੁਣ ਹੀ (ਭਾਵ ਬਿਨਾਂ ਕਿਸੇ ਦੇਰੀ ਤੋਂ) ਮੰਨ = ਮੰਨਣਕਰ ਅਤੇ ਕਰਨਿ (ਕਰ + ਨਿ) ਨਿ = ਨਿਰੀ ਉਸ ਵਾਹਿਗੁਰੂ ਦੇ ਹੀ ਸਰੂਪ ਦੀ ਵੀਚਾਰ ਕਰ ਕਿਉਂਕਿ ਸਮਾਂ ਤੇਜ਼ੀ ਨਾਲ ਬੀਤਦਾ ਜਾ ਰਿਹਾ ਹੈ; ਜੈਸਾ ਕਿ :

**ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇਤਾਲ ॥**
**ਪਾਛੈ ਕਛੂ ਨ ਹੋਇਗਾ, ਜਉ ਸਿਰ ਪਰ ਆਵੈ ਕਾਲੁ ॥** *(ਸਲੋਕ ਭਗਤ ਕਬੀਰ ਜੀ, ਅੰਗ ੧੩੭੧)*

**ਅਥਵਾ** (ਮੰਨ ਏਕ ਅਬਹਿ) ਅਬਹਿ ਓਇ ਗ਼ਾਫ਼ਲ ਮਨੁੱਖ ! ਸਮਝ ਕਰਕੇ ਉਸ ਏਕ = ਇਕ ਵਾਹਿਗੁਰੂ ਦਾ ਮੰਨਣ ਕਰ ਅਤੇ ਨਿ = ਨਿੱਜ ਸਰੂਪ ਦੀ ਵੀਚਾਰ ਕਰ।

**ਐਸਾ ਨਾਮੁ; ਨਿਰੰਜਨੁ ਹੋਇ ॥**

ਹੇ ਸਿੱਖੋ ! ਜਿਨ੍ਹਾਂ ਨੇ ਐਸਾ ਨਿਸਚਾ ਕੀਤਾ ਹੈ ਕਿ ਨਾਮੁ (ਨ + ਮੁ) ਮੁ = ਮੈ ਨ = ਨਹੀ ਹਾਂ ਭਾਵ ਹੰਗਤਾ ਤੇ ਮਮਤਾ ਨੂੰ ਮਾਰ ਕੇ ਇੱਕੋ ਵਾਹਿਗੁਰੂ 'ਤੇ ਨਿਸਚਾ ਕੀਤਾ ਹੈ, ਉਹ ਆਪ ਵੀ ਉਸ ਨਿਰੰਜਨੁ = ਮਾਇਆ ਤੋਂ ਰਹਿਤ ਪ੍ਰਭੂ ਦਾ ਸਰੂਪ ਹੋਇ = ਹੋ ਜਾਂਦੇ ਹਨ।

**ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੨॥**

ਜੇ ਕੋ = ਜੇਕਰ ਕੋਈ ਮਨੁੱਖ ਗੁਰਾਂ ਦੇ ਦਿੱਤੇ ਮੰਨਿ = ਮੰਤ੍ਰ ਨੂੰ ਮਨਿ = ਮੰਨਣ ਕਰਨਾ ਜਾਣਦਾ ਹੈ, ਉਹੋ ਕੋਇ = ਕੋਈ ਹੀ ਇਸ ਭਵਜਲ ਤੋਂ ਪਾਰ ਹੁੰਦਾ ਹੈ **ਵਾ:** ਅੰਨਵੈ ਕਰਕੇ ਜੇ ਕੋ = ਜੇਕਰ ਕੋਈ ਮਨਿ = ਮਨੁੱਖ ਐਸੇ ਨਾਮ ਦਾ ਮੰਨਿ ਜਾਣੈ = ਮਨ ਵਿਚ ਮੰਨਣ ਕਰਨ ਜਾਣਦਾ ਹੈ, ਉਹ ਕੋਇ = ਕੋਈ ਮਨੁੱਖ ਨਿਰੰਜਨੁ = ਮਾਇਆ ਦੀ ਕਾਲਖ ਤੋਂ ਮੁਕਤ ਹੋ ਕੇ ਸ਼ੁੱਧ ਸਰੂਪ ਹੋ ਜਾਂਦਾ ਹੈ॥੧੨॥

***ਨੋਟ :*** ਇਸ ਪ੍ਰਕਾਰ ਜਿਵੇਂ ਵਿਆਕਰਣ ਦੇ ਤਰੀਕੇ ਨਾਲ ਓ, ਅ, ਏ ਅੱਖਰ ਮੁਹਾਰਨੀ ਦੀਆਂ ਲਗਾਂ ਵਿੱਚੋਂ ਨਿਕਲਦੇ ਹਨ, ਇਸ ਤਰੀਕੇ ਨਾਲ ਭਾਈ ਸੰਤੋਖ ਸਿੰਘ ਜੀ ਨੇ ਅਰਥ ਕੀਤੇ ਹਨ।

**ਬਾਰ੍ਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਅਕਾਲ ਪੁਰਖ ਪਰਮੇਸ਼ਰ ਦਾ ਨਾਮ ਮੰਨਣ ਵਾਲੇ ਗੁਰਮੁਖਾਂ ਦੀ ਗਤਿ = ਰੀਤੀ, ਮਰਯਾਦਾ, ਚਾਲੀ, ਗਿਆਨ ਅਵਸਥਾ ਦੀ ਪ੍ਰਾਪਤੀ ਕਹੀ ਨਹੀਂ ਜਾ ਸਕਦੀ। ਜੇ ਕੋਈ ਕਹੈ ਕਿ ਮੈਂ ਪੂਰੀ ਕਹਿ ਸਕਦਾ ਹਾਂ ਪਰੰਤੂ ਪੂਰਾ ਨਾ ਕਹਿ ਸਕਣ ਕਰਕੇ ਉਹ ਪਿੱਛੋਂ ਪਛੁਤਾਉਂਦਾ ਹੀ ਰਹੇਗਾ। ਨਾਮ ਦਾ ਮਹਾਤਮ ਪੂਰਾ ਲਿਖਣ ਲਈ ਨਾ ਕੋਈ ਕਾਗ਼ਜ਼ ਹੈ, ਨਾ ਕੋਈ ਕਲਮ ਹੈ ਅਤੇ ਨਾ ਹੀ ਲਿਖਣ ਵਾਲਾ ਲਿਖਾਰੀ ਹੈ ਜੋ ਪਰਮਾਤਮਾ ਦੇ ਨਾਮ ਮੰਨਣ ਦਾ ਮਹਾਤਮ ਲਿਖ ਸਕੇ। ਜਿਨ੍ਹਾਂ ਗੁਰਮੁਖਾਂ ਦੀ ਬਿਰਤੀ ਵਾਸ਼ਨਾ ਵੱਲੋਂ ਬਹਿ = ਇਸਥਿਤ ਹੋਈ ਹੈ, ਉਹ ਗੁਰਮੁਖ ਅਕਾਲ ਪੁਰਖ ਵਾਹਿਗੁਰੂ ਦੇ ਨਾਮ ਮੰਨਣ ਦਾ ਸਤਿਸੰਗਤ ਵਿਚ ਬੈਠ ਕੇ ਵੀਚਾਰ ਕਰਦੇ ਹਨ; ਜੈਸਾ ਕਿ :

**ਸੰਤ ਸਭਾ ਮਹਿ ਬੈਸ ਕਿ ਕੀਰਤਿ ਮੈ ਕਹਾਂ ॥ ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ ॥** *(ਅੰਗ ੧੩੬੧)*

ਸੋ ਇਸ ਰੀਤ ਨਾਲ ਇਹੋ ਜਿਹਾ ਨਿਰੰਜਨੁ = ਸ਼ੁੱਧ ਸਰੂਪ ਦੇ ਮੰਨਣ ਦਾ ਮਹਾਤਮ ਹੈ। ਮੰਨਣ ਕਰਨ ਵਾਲੇ ਉਸ ਦਾ ਸਰੂਪ ਹੀ ਹੋ ਜਾਂਦੇ ਹਨ।

(ਇਸ ਪਉੜੀ ਦੇ ੬੩ ਅੱਖਰ ਹਨ)

# ਤੇਰ੍ਹਵੀਂ ਪਉੜੀ

ਫਿਰ ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ ! ਆਪ ਜੀ ਦੇ ਕਥਨ ਅਨੁਸਾਰ ਮੰਨਣ ਦੀ ਸੰਪੂਰਨ ਕਥਾ ਤਾਂ ਕਹੀ ਨਹੀਂ ਜਾ ਸਕਦੀ ਪਰੰਤੂ ਫਿਰ ਵੀ ਕ੍ਰਿਪਾ ਕਰਕੇ ਓਨੀ ਕੁ ਤਾਂ ਦੱਸਣਾ ਕਰੋ ਜਿਤਨੀ ਨੂੰ ਸੁਣ ਕੇ ਸਾਡੀ ਸੁਰਤ ਉਸ ਵਿਚ ਲੱਗ ਜਾਵੇ ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਮੰਨੈ; ਸੁਰਤਿ ਹੋਵੈ ਮਨਿ ਬੁਧਿ ॥

ਹੇ ਸਿੱਧ ਪੁਰਸ਼ੋ ! ਜੇਕਰ ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰੀਏ ਤਾਂ ਮਨਿ = ਮਨ ਦੇ ਅੰਦਰ ਅਤੇ ਬੁਧਿ = ਮਤਿ ਦੇ ਅੰਦਰ ਉਸ ਪਰਮਾਤਮਾ ਦੀ ਸੁਰਤਿ = ਗਿਆਤ ਹੋ ਜਾਂਦੀ ਹੈ **ਅਥਵਾ** ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਮਨਿ = ਹਿਰਦੇ ਦੇ ਅੰਦਰ ਅਤੇ ਬੁਧਿ = ਅੰਤਹਕਰਣ ਅੰਦਰ, ਸੁਰਤਿ = ਸ੍ਰੇਸ਼ਟ ਚੇਤਨ ਜੋ ਪਰਮਾਤਮਾ ਹੈ, ਉਸ ਦਾ ਰੂਪ ਸਾਖਿਆਤ ਹੋਵੈ = ਹੋ ਜਾਂਦਾ ਹੈ **ਅਥਵਾ** ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਮਨਿ = ਮਨ ਅਤੇ ਬੁਧਿ = ਬੁੱਧੀ ਸੁਰਤਿ = ਗਿਆਤ **ਵਾ:** (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਵਾਲੇ (ਰੱਤੇ ਹੋਏ) ਹੋ ਜਾਂਦੇ ਹਨ **ਅਥਵਾ** ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਮਨਿ = ਹਿਰਦੇ ਵਿਚ ਅਤੇ ਬੁਧਿ = ਮੱਤ ਵਿਚ ਸੁਰਤਿ = ਵੇਦ ਸ਼੍ਰਤੀਆਂ ਭਾਵ ਵੇਦਾਂ ਦੇ ਸਿਧਾਂਤ ਦਾ ਗਿਆਨ ਸੁਤੇ ਹੀ ਆ ਜਾਂਦਾ ਹੈ ਭਾਵ ਵੇਦ ਸ਼੍ਰਤੀਆਂ ਆਪਣੇ ਆਪ ਉਤਰਦੀਆਂ ਹਨ **ਅਥਵਾ** ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਨ ਨਾਲ ਸੁਰਤਿ = ਚਿੱਤ ਚੇਤੇ ਕਰਨ ਵਾਲਾ ਮਨਿ = ਹਿਰਦਾ ਪ੍ਰਭੂ ਦੇ ਨਾਮ ਨੂੰ ਮੰਨਿ = ਮੰਨਣ ਵਾਲਾ ਅਤੇ ਬੁਧਿ = ਮੱਤ ਪ੍ਰਭੂ ਉਪਰ ਨਿਸਚੇ ਕਰਨ ਵਾਲੀ ਆਤਮ ਵਿਸ਼ੈਣੀ ਹੋ ਜਾਂਦੀ ਹੈ **ਵਾ:** ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਗੁਰਮੁਖ ਦੇ ਮਨਿ = ਹਿਰਦੇ ਵਿਚ ਬੁਧਿ = ਬੋਧ ਭਾਵ ਗਿਆਨ ਸਰੂਪ ਦੀ ਸਾਰੀ ਸੁਰਤਿ = ਗਿਆਤ ਹੋ ਜਾਂਦੀ ਹੈ **ਅਥਵਾ** ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਮਨਿ = ਅੰਤਸ਼ਕਰਣ ਦੇ ਫ਼ੁਰਨਿਆਂ ਵੱਲੋਂ ਰੋਕਣ ਦੀ ਸ਼ਬਦ ਵਿਚ ਸੁਰਤਿ = ਸੁਰਤੀ ਜੋੜਨ ਦੀ ਅਤੇ ਬੁਧਿ = ਬੁੱਧੀ ਦੇ ਟਿਕਾਉਣ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ; ਜੈਸਾ ਕਿ :

**ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥** *(ਅੰਗ ੫੪੮)*

**ਅਥਵਾ** ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਸੁਰਤਿ (ਸੁ + ਰਤਿ) ਸੁ = ਸ੍ਰੇਸ਼ਟ ਪਰਮਾਤਮਾ ਵਿਚ ਰਤਿ = ਪ੍ਰੀਤੀ ਮਨਿ = ਚਿੱਤ ਦੇ ਸੰਕਲਪਾਂ, ਵਿਕਲਪਾਂ ਦਾ ਅਭਾਵ ਅਤੇ ਬੁਧਿ = ਆਤਮਾ ਵਿਸ਼ੈਣੀ ਬੁੱਧੀ; ਇਹ ਤਿੰਨੇ ਗੁਣ ਪ੍ਰਾਪਤ ਹੋ ਜਾਂਦੇ ਹਨ।

## ਮੰਨੈ; ਸਗਲ ਭਵਣ ਕੀ ਸੁਧਿ ॥

ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਸਗਲ = ਸਾਰੇ ਭਵਨਾਂ ਦੀ **ਵਾ:** ਸਾਰੇ ਧਰਮਾਂ ਦੇ ਲੋਕਾਂ ਦੀ ਸੁਧਿ = ਸੋਝੀ **ਵਾ:** ਅੰਤਰਜਾਮਤਾ ਪ੍ਰਾਪਤ ਹੋ ਜਾਂਦੀ ਹੈ। ਜਿਸ ਪ੍ਰਕਾਰ ਬਾਬਾ ਬੁੱਢਾ ਜੀ ਅਤੇ ਭਾਈ ਰਾਮ ਕੁਇਰ ਜੀ ਨੂੰ ਸੋਝੀ ਪ੍ਰਾਪਤ ਸੀ। ਜੈਸਾ ਕਿ :

**ਨਾਇ ਮੰਨਿਐ ਸੁਰਤਿ ਊਪਜੈ ਨਾਮੇ ਮਤਿ ਹੋਈ ॥** *(ਅੰਗ ੧੨੪੨)*

**ਸਾਖੀ—ਬਾਬਾ ਬੁੱਢਾ ਜੀ ਦੀ :** ਜਿਸ ਵੇਲੇ ਬਾਬਾ ਦਾਤੂ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ

ਦੇ ਲੱਤ ਮਾਰ ਕੇ ਦੁਰਬਚਨ ਬੋਲੇ ਸਨ ਤਾਂ ਆਪ ਜੀ ਬਿਨਾਂ ਕਿਸੇ ਨੂੰ ਦੱਸੇ ਆਪਣੇ ਪਿੰਡ ਬਾਸਰਕੇ ਦੇ ਬਾਹਰਲੇ ਪਾਸੇ ਇਕ ਖੇਤ ਵਿਚ ਬਣੇ ਹੋਏ ਇਕ ਗਵਾਲੇ ਦੇ ਕੋਠੇ ਵਿਚ ਛੁਪ ਕੇ ਬੈਠ ਗਏ। ਬਾਹਰ ਲਿਖ ਕੇ ਇਹ ਲਗਾ ਦਿੱਤਾ ਕਿ ਜਿਹੜਾ ਇਸ ਕੋਠੇ ਦਾ ਦਰਵਾਜ਼ਾ ਖੋਲ੍ਹੇਗਾ, ਉਹ ਸਾਡਾ ਸਿੱਖ ਨਹੀਂ ਹੋਵੇਗਾ। ਅਸੀਂ ਉਸ ਦੇ ਲੋਕ ਪ੍ਰਲੋਕ ਵਿਚ ਸਹਾਈ ਨਹੀਂ ਹੋਵਾਂਗੇ। ਜਿਵੇਂ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

**ਧੇਨੁਪਾਲ ਕੋ ਕੋਸ਼ਠ ਹੇਰਾ। ਤਿਸ ਦਰ ਪਰ ਲਿਖਿ ਕੀਨ ਬਸੇਰਾ।**
**ਇਸ ਦਰ ਜੋ ਨਰ ਕਰਹਿ ਉਪਾਰੇ। ਤਿਸ ਕੇ ਗੁਰ ਨਹਿਂ ਸਿਖ ਹਮਾਰੇ ॥੩॥**
**ਲੋਕ ਪ੍ਰਲੋਕ ਦੌਨ ਹੀ ਖੋਵੈ। ਨਹੀਂ ਸਹਾਇਕ ਹਮ ਤਬਿ ਹੋਵੈ।**
**ਚਿਣ ਦਰ ਕੋ ਲਿਖਿ ਕੈ ਸੁ ਪ੍ਰਵੇਸ਼ੇ। ਪਦਮਾਸਨ ਕਰਿ ਸ੍ਰੀ ਗੁਰ ਬੈਸੇ ॥੪॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੭, ਅੰਸੂ ੩੫)*

ਇਧਰ ਗੁਰੂ ਜੀ ਦੇ ਜਾਣ ਦੀ ਖ਼ਬਰ ਸੁਣਦਿਆਂ ਹੀ ਸਿੱਖ ਸੰਗਤਾਂ ਬਹੁਤ ਬਿਹਬਲ ਹੋ ਗਈਆਂ ਕਿ ਪਤਾ ਨਹੀਂ ਗੁਰੂ ਜੀ ਕਿੱਧਰ ਚਲੇ ਗਏ ? ਸਿਆਣੇ ਸਿੱਖਾਂ ਨੇ ਬਾਬਾ ਬੁੱਢਾ ਜੀ ਪਾਸ ਬੇਨਤੀ ਕੀਤੀ ਕਿ ਬਾਬਾ ਜੀ, ਆਪ ਤਾਂ ਅੰਤਰਜਾਮੀ ਹੋ। ਕ੍ਰਿਪਾ ਕਰਕੇ ਦੱਸੋ ਕਿ ਸਤਿਗੁਰੂ ਜੀ ਕਿਥੇ ਹਨ ? ਪਹਿਲਾਂ ਤਾਂ ਬਾਬਾ ਬੁੱਢਾ ਜੀ ਨੇ ਉੱਤਰ ਦੇ ਦਿੱਤਾ ਕਿ ਭਾਈ ! ਸਾਨੂੰ ਕੋਈ ਪਤਾ ਨਹੀਂ ਕਿ ਗੁਰੂ ਜੀ ਕਿਥੇ ਹਨ। ਸੰਗਤਾਂ ਨੇ ਇਕੱਠਿਆਂ ਹੋ ਕੇ ਬਾਬਾ ਬੁੱਢਾ ਜੀ ਨੂੰ ਦੁਬਾਰਾ ਫਿਰ ਬੇਨਤੀ ਕੀਤੀ ਕਿ ਬਾਬਾ ਜੀ ! ਆਪ ਜੀ ਤਾਂ ਪਰਉਪਕਾਰੀ ਅਤੇ ਤ੍ਰਿਕਾਲ ਦਰਸ਼ੀ ਬ੍ਰਹਮ ਬੇਤੇ ਹੋ। ਆਪ ਜੀ ਤੋਂ ਬਿਨਾਂ ਗੁਰੂ ਜੀ ਦੇ ਦਰਸ਼ਨ ਕੌਣ ਕਰਵਾ ਸਕਦਾ ਹੈ ? ਸੰਗਤਾਂ ਦੀ ਬੇਨਤੀ ਸੁਣ ਕੇ ਬਾਬਾ ਬੁੱਢਾ ਜੀ ਨੇ ਆਪਣੀ ਅੰਤਰਜਾਮਤਾ ਨਾਲ ਸਾਰੀ ਸ੍ਰਿਸ਼ਟੀ 'ਤੇ ਝਾਤ ਮਾਰੀ ਤਾਂ ਕੀ ਵੇਖਦੇ ਹਨ ਕਿ ਗੁਰੂ ਜੀ ਪਿੰਡ ਬਾਸਰਕੇ ਵਿਖੇ ਗਵਾਲੇ ਦੇ ਕੋਠੇ ਸਮਾਧੀ ਲਾ ਕੇ ਬੈਠੇ ਹਨ ਪਰੰਤੂ ਆਪਣੀ ਅੰਤਰਜਾਮਤਾ ਛੁਪਾਈ ਰੱਖਣ ਲਈ ਬਾਬਾ ਬੁੱਢਾ ਜੀ ਨੇ ਕਿਹਾ ਕਿ ਭਾਈ ਸਿੱਖੋ ! ਜੋ ਗੁਰੂ ਜੀ ਦੀ ਘੋੜੀ ਖੜੀ ਹੈ, ਆਪਾਂ ਇਸ ਨੂੰ ਛੱਡ ਦਿੰਦੇ ਹਾਂ ਅਤੇ ਆਪਾਂ ਇਸ ਦੇ ਪਿੱਛੇ ਪਿੱਛੇ ਚੱਲ ਪੈਂਦੇ ਹਾਂ। ਜਿਥੇ ਜਾ ਕੇ ਇਹ ਘੋੜੀ ਖੜੀ ਹੋਵੇਗੀ ਤਾਂ ਪਤਾ ਲੱਗ ਜਾਵੇਗਾ ਕਿ ਸਤਿਗੁਰੂ ਜੀ ਉਥੇ ਹੀ ਹਨ। ਇਸੇ ਤਰ੍ਹਾਂ ਹੀ ਕੀਤਾ ਗਿਆ। ਗੁਰੂ ਜੀ ਦੀ ਘੋੜੀ ਅਰਦਾਸ ਕਰਕੇ ਛੱਡ ਦਿੱਤੀ ਗਈ। ਜਿਸ ਪਾਸੇ ਨੂੰ ਘੋੜੀ ਗਈ, ਸੰਗਤ ਪਿੱਛੇ ਪਿੱਛੇ ਚੱਲਦੀ ਗਈ। ਘੋੜੀ ਉਸ ਕੋਠੇ ਕੋਲ ਜਾ ਕੇ ਖੜੋ ਗਈ ਜਿਥੇ ਗੁਰੂ ਜੀ ਸਮਾਧੀ ਲੀਨ ਬੈਠੇ ਸਨ ਪਰੰਤੂ ਬਾਹਰ ਲਿਖਿਆ ਹੋਇਆ ਪੜ੍ਹ ਕੇ ਸੰਗਤ ਭੈ-ਭੀਤ ਸੀ ਕਿ ਹੁਣ ਕੌਣ ਗੁਰੂ ਜੀ ਦੇ ਬਚਨਾਂ ਤੋਂ ਬਿਪਰੀਤ ਜਾ ਸਕੇਗਾ। ਬਾਬਾ ਬੁੱਢਾ ਜੀ ਕੋਠੇ ਦੀ ਪਿਛਲੀ ਕੰਧ ਵਿਚ ਸੰਨ੍ਹ ਲਾ ਕੇ ਅੰਦਰ ਚਲੇ ਗਏ ਅਤੇ ਸਤਿਗੁਰਾਂ ਦੇ ਚਰਨਾਂ 'ਤੇ ਮੱਥਾ ਟੇਕਿਆ। ਆਪ ਜੀ ਨੇ ਗੁਰੂ ਜੀ ਦੇ ਚਰਨ ਝੱਸ ਕੇ ਗੁਰੂ ਜੀ ਦੀ ਸਮਾਧੀ ਖੁਲ੍ਹਵਾਈ। ਬਾਬਾ ਬੁੱਢਾ ਜੀ ਵੱਲ ਤੱਕ ਕੇ ਗੁਰੂ ਅਮਰਦਾਸ ਜੀ ਨੇ ਪ੍ਰਸੰਨ ਹੋ ਕੇ ਬਚਨ ਕੀਤਾ ਕਿ ਤੁਹਾਡੇ ਦੁਆਰਾ ਬਣਾਏ ਗਏ ਸੰਨ੍ਹ ਵਿੱਚੋਂ ਜੋ ਵੀ ਜਪੁ ਜੀ ਸਾਹਿਬ ਦਾ ਪਾਠ ਕਰਦਾ ਹੋਇਆ ਲੰਘੇਗਾ, ਉਹ ਮੁਕਤ ਹੋ ਜਾਵੇਗਾ। ਉਸ ਜਗ੍ਹਾ ਉਪਰ ਅੱਜ ਕੱਲ ਗੁਰਦੁਆਰਾ 'ਸੰਨ੍ਹ ਸਾਹਿਬ' ਸੁਭਾਇਮਾਨ ਹੈ ਭਾਵ ਪ੍ਰਭੂ ਦਾ ਨਾਮ ਮੰਨਣ ਕਰਕੇ ਹੀ ਬਾਬਾ ਬੁੱਢਾ ਜੀ ਨੂੰ ਸਾਰੇ ਭਵਨਾਂ ਦੀ ਅੰਤਰਜਾਮਤਾ ਸੀ, ਜਿਸ ਕਰਕੇ ਗੁਰੂ ਜੀ ਨੂੰ ਲੱਭ ਸਕੇ।

## ਦੂਸਰਾ ਅਰਥ

ਜੋ ਸਗਲ = ਸਾਰੇ ਭਵਣ = ਲੋਕਾਂ ਵਿਚ ਗੁਪਤ ਰੂਪ ਹੋ ਕੇ ਵਰਤ ਰਿਹਾ ਹੈ, ਉਸ ਦੀ ਨਾਮ ਦਾ ਮੰਨੈ = ਮੰਨਣ ਕਰਨ ਵਾਲਿਆਂ ਨੂੰ ਸਾਰੀ ਸੁਧਿ = ਗਿਆਤ ਹੁੰਦੀ ਹੈ।

ਜੋ ਜਾਗ੍ਰਤ, ਸੁਪਨ, ਸੁਖੋਪਤ ਤਿੰਨਾਂ ਭਵਨਾਂ ਵਿਚ ਸਭ ਦਾ ਤੁਰੀਆ ਪਦ ਰੂਪ ਸਾਖੀ ਚੇਤਨ ਹੈ, ਉਸ ਦੀ ਨਾਮ ਦਾ ਮੰਨਣ ਕਰਨ ਵਾਲੇ ਨੂੰ ਸੁਧਿ = ਸੋਝੀ ਹੋ ਜਾਂਦੀ ਹੈ।

ਤਿੰਨਾਂ ਭਵਨਾਂ ਜਾਗ੍ਰਤ ਸੁਪਨ ਸੁਖੋਪਤ ਅਤੇ ਸਾਰੇ ਭਵਨਾਂ ਵਿਚ ਦੌੜਨ ਵਾਲੇ ਮਨ ਦੇ ਰੋਕਣ ਦੀ ਸੁਧਿ = ਗਿਆਤ ਹੋ ਜਾਂਦੀ ਹੈ।

ਜੋ ਸਾਰੇ ਭਵਨਾਂ ਵਿਚ ਬ੍ਰਹਮ ਵਿਆਪਕ ਹੈ ਉਸ ਦੀ ਨਾਮ ਦੇ ਮੰਨਣ ਕਰਨ ਵਾਲੇ ਨੂੰ ਸੁਧਿ = ਗਿਆਤ ਹੋ ਜਾਂਦੀ ਹੈ।

## ਮੰਨੈ; ਮੁਹਿ ਚੋਟਾ ਨਾ ਖਾਇ ॥

ਹੇ ਸਿੱਧੋ! ਨਾਮ ਦੇ ਮੰਨੈ = ਮੰਨਣ ਕਰਨ ਵਾਲੇ ਗੁਰਮੁਖ ਜਨ ਆਪਣੇ ਮੁਹਿ = ਮੂੰਹ ਤੇ ਲੋਕ ਪ੍ਰਲੋਕ ਵਿਚ ਜਮਾਂ ਆਦਿਕਾਂ ਦੀਆਂ ਚੋਟਾ = ਸੱਟਾਂ ਨ = ਨਹੀਂ ਖਾਇ = ਖਾਂਦੇ **ਵਾ:** ਸੰਸਾਰੀ ਲੋਕਾਂ ਦੀਆਂ ਤਰਕਾਂ, ਲਾਹਨਤਾ, ਪ੍ਰਤੱਖ **ਵਾ:** ਜੂਨਾਂ ਵਿਚ ਭਟਕਣ ਰੂਪ ਚੋਟਾਂ ਨਹੀਂ ਖਾਂਦੇ **ਅਥਵਾ** ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਜਨ ਆਪਣੇ ਸ਼ੁਭ ਗੁਣਾਂ ਨੂੰ ਕਾਮ ਆਦਿਕ ਦੇ ਨਾਲ ਮੁਹਿ = ਮੁਹਾ ਭਾਵ ਲੁਟਾ ਕੇ ਮੋਹ ਦੀਆਂ ਚੋਟਾਂ ਨਹੀਂ ਖਾਂਦੇ ਭਾਵ ਨਾ ਹੀ ਠੱਗੇ ਜਾਂਦੇ ਹਨ ਤੇ ਨਾ ਹੀ ਚੋਟਾਂ ਖਾਂਦੇ ਹਨ।

## ਮੰਨੈ; ਜਮ ਕੈ ਸਾਥਿ ਨ ਜਾਇ ॥

ਉਸ ਵਾਹਿਗੁਰੂ ਜੀ ਦੇ ਨਾਮ ਦਾ ਮੰਨੈ = ਮੰਨਣ ਕਰਕੇ ਅੰਤ ਸਮੇਂ ਜਮ ਕੈ = ਜਮਾਂ ਦੇ ਸਾਥਿ = ਸੰਗ ਨ ਜਾਇ = ਨਰਕਾਂ ਨੂੰ ਨਹੀਂ ਜਾਂਦੇ ਬਲਕਿ ਰਾਮ ਗਣਾਂ ਦੇ ਨਾਲ ਬੈਕੁੰਠ ਨੂੰ ਜਾਂਦੇ ਹਨ ਜਿਵੇਂ ਅਜਾਮਲ ਗਿਆ ਸੀ। **ਅਥਵਾ** ਮੰਨੈ = ਮੰਨਣ ਕੈ = ਕਰਕੇ ਜਮ = ਜੰਮਣ ਮਰਨ ਵਾਲੇ ਸਰੀਰ ਦਾ ਸਾਥ = ਸਾਥੀ ਹੋ ਕੇ ਮੁੜ ਕੇ ਨ = ਨਹੀਂ ਜਾਇ = ਜੰਮਦਾ।

**ਸਾਖੀ—ਅਜਾਮਲ ਦੀ :** ਅਜਾਮਲ ਕਾਨਕਬੁਜ ਜਾਤੀ ਦਾ ਬ੍ਰਾਹਮਣ ਸੀ। ਇਸ ਦਾ ਪਿਤਾ ਰਾਜ ਪੰਡਿਤ ਸੀ। ਪਿਤਾ ਜੀ ਨੇ ਇਸ ਨੂੰ ਗੁਰੂ ਕੋਲ ਵਿੱਦਿਆ ਪੜ੍ਹਨ ਲਈ ਪਾ ਦਿੱਤਾ। ਗੁਰੂ ਜੀ ਦਾ ਆਸ਼ਰਮ ਪਹਾੜ ਵੱਲ ਸੀ ਅਤੇ ਇਨ੍ਹਾਂ ਦਾ ਘਰ ਸ਼ਹਿਰ ਦੇ ਦੱਖਣ ਵੱਲ ਸੀ। ਗੁਰੂ ਜੀ ਨੇ ਅਜਾਮਲ ਨੂੰ ਪਹਿਲੇ ਹੀ ਦਿਨ ਤੋਂ ਇਹ ਹਦਾਇਤ ਦੇ ਰੱਖੀ ਸੀ ਕਿ ਵਿੱਦਿਆ ਪੜ੍ਹਨ ਆਉਣ ਅਤੇ ਜਾਣ ਸਮੇਂ ਸ਼ਹਿਰ ਦੇ ਅੰਦਰਲੇ ਰਸਤੇ ਨੂੰ ਨਹੀਂ ਆਉਣਾ ਅਤੇ ਨਾ ਹੀ ਜਾਣਾ ਹੈ। ਬਾਹਰਲੇ ਰਸਤੇ ਨੂੰ ਘੁੰਮ ਕੇ ਆਉਣਾ ਹੈ। ਇਸ ਨਾਲ ਅਜਾਮਲ ਨੂੰ ਢਾਈ ਮੀਲ ਦਾ ਪੈਂਡਾ ਵਾਧੂ ਤਹਿ ਕਰਨਾ ਪੈਂਦਾ ਸੀ। ਅਜਾਮਲ ਬਾਹਰਲੇ ਰਸਤੇ ਨੂੰ ਆਉਂਦਾ ਤੇ ਪੜ੍ਹਨ ਤੋਂ ਬਾਅਦ ਉਸੇ ਹੀ ਰਸਤੇ ਨੂੰ ਵਾਪਿਸ ਚਲਾ ਜਾਂਦਾ। ਇਸ ਨੇ ਬਹੁਤ ਸਾਰੇ ਵੇਦ ਸ਼ਾਸਤ੍ਰ ਅਤੇ ਧਰਮ-ਗ੍ਰੰਥਾਂ ਦਾ ਅਧਿਐਨ ਕਰ ਲਿਆ। ਇਕ ਦਿਨ ਅਜਾਮਲ ਆਪਣੇ ਗੁਰੂ ਜੀ ਦੇ ਕਥਨਾਂ ਦੀ ਉਲੰਘਣਾ ਕਰਕੇ ਸ਼ਹਿਰ ਦੇ ਵਿਚਕਾਰਲੇ ਰਸਤੇ ਤੋਂ ਚੱਲ ਪਿਆ। ਇਸ ਰਸਤੇ ਉਪਰ ਵੇਸਵਾਵਾਂ ਦੇ ਕੋਠੇ ਪੈਂਦੇ ਸਨ। ਅਜਾਮਲ ਨੂੰ ਪਹਿਲੇ ਹੀ ਦਿਨ ਇਕ ਸੁੰਦਰ ਜਵਾਨ ਵੇਸਵਾ ਨੇ ਆਪਣੇ ਨੈਣਾਂ ਦੇ ਤੀਰ ਦਾ ਸ਼ਿਕਾਰ ਬਣਾ ਲਿਆ। ਅਜਾਮਲ ਦੀ ਚੜ੍ਹਦੀ ਜਵਾਨੀ ਅਤੇ ਵੇਸਵਾ ਦੀ ਸੁੰਦਰਤਾ ਤੇ ਕਾਮ ਵਾਸ਼ਨਾਵਾਂ ਵਾਲੇ ਹਾਵ ਭਾਵਾਂ ਨੇ ਅਜਾਮਲ ਨੂੰ ਪੂਰੀ ਤਰ੍ਹਾਂ ਵੇਸਵਾ ਦਾ ਹੀ ਬਣਾ ਦਿੱਤਾ। ਉਹ ਉਸੇ ਸਮੇਂ ਤੋਂ ਵੇਸਵਾ ਦੇ ਦੁਆਰੇ 'ਤੇ ਜਾਣ ਲੱਗ ਗਿਆ ਅਤੇ ਗੁਰੂ ਦੇ ਆਸ਼ਰਮ ਜਾਣਾ ਛੱਡ ਦਿੱਤਾ। ਭਾਵੇਂ ਘਰ ਵਿਚ ਅਜਾਮਲ ਦੀ ਵਿਆਹੁਤਾ ਪਤਨੀ ਵੀ ਸੀ ਪਰੰਤੂ ਵੇਸਵਾ ਦੀ ਸੁੰਦਰਤਾ ਅਤੇ ਚੰਚਲਤਾ ਨੇ ਅਜਾਮਲ ਨੂੰ ਸ਼ਾਦੀ ਕਰਵਾਉਣ ਸਮੇਂ ਕੀਤੇ ਸਾਰੇ ਵਾਅਦੇ ਭੁਲਾ ਦਿੱਤੇ। ਰਾਜੇ ਨੂੰ ਅਜਾਮਲ ਦੇ ਵੇਸਵਾਗਾਮੀ ਹੋਣ ਦੀ ਖ਼ਬਰ ਮਿਲ ਚੁੱਕੀ ਸੀ। ਰਾਜੇ ਨੇ ਉਸ ਨੂੰ ਸਮਝਾਉਂਦਿਆਂ ਹੋਇਆਂ ਤਾੜਨਾ ਵੀ ਕੀਤੀ ਪਰੰਤੂ ਅਜਾਮਲ ਵੇਸਵਾ ਦੇ ਮੋਹ ਨੂੰ ਨਾ ਘਟਾ ਸਕਿਆ। ਰਾਜੇ ਨੇ ਅਜਾਮਲ ਦੀ ਸਾਰੀ ਜਾਇਦਾਦ ਇਸ ਦੀ ਵਿਆਹੁਤਾ ਪਤਨੀ ਨੂੰ ਦੇ ਕੇ ਅਜਾਮਲ ਅਤੇ ਵੇਸਵਾ ਨੂੰ ਸ਼ਹਿਰੋਂ ਬਾਹਰ ਕੱਢ ਦਿੱਤਾ। ਇਹ ਦੋਵੇਂ ਜਣੇ ਝੌਂਪੜੀ ਬਣਾ ਕੇ ਜੰਗਲ ਵਿਚ ਰਹਿਣ ਲੱਗ ਪਏ ਅਤੇ ਪੇਟ

ਭਰਨ ਦੇ ਲਈ ਅਜਾਮਲ ਨੇ ਛੋਟੇ ਮੋਟੇ ਪੰਛੀਆਂ ਦਾ ਸ਼ਿਕਾਰ ਕਰਨਾ ਸ਼ੁਰੂ ਕਰ ਦਿੱਤਾ, ਜਿਸ ਕਾਰਨ ਲੋਕੀਂ ਉਸ ਨੂੰ ਅਜਾਮਲ ਪਾਪੀ ਕਹਿਣ ਲੱਗ ਪਏ। ਇਸ ਤਰ੍ਹਾਂ ਸਮਾਂ ਬੀਤਦਾ ਗਿਆ ਅਤੇ ਇਨ੍ਹਾਂ ਦੇ ਘਰ ਛੇ ਪੁੱਤਰਾਂ ਨੇ ਜਨਮ ਲਿਆ। ਅਜਾਮਲ ਪਰਿਵਾਰ ਦੀ ਪਰਵਰਿਸ਼ ਲਈ ਸਾਰਾ ਦਿਨ ਚਿੜੀਆਂ ਆਦਿ ਦਾ ਸ਼ਿਕਾਰ ਖੇਡਦਾ ਰਹਿੰਦਾ। ਇਨ੍ਹਾਂ ਪੰਛੀਆਂ ਦਾ ਮਾਸ ਭੁੰਨ ਕੇ ਆਪਣਾ ਅਤੇ ਆਪਣੇ ਪਰਿਵਾਰ ਦਾ ਪੇਟ ਭਰਦਾ। ਹੁਣ ਸਾਰੇ ਇਲਾਕੇ ਅੰਦਰ ਉਹ ਅਜਾਮਲ ਪਾਪੀ ਕਰਕੇ ਜਾਣਿਆ ਜਾਣ ਲੱਗਾ ਸੀ। ਇਕ ਦਿਨ ਸਿਆਲ ਦੀ ਝੜੀ ਲੱਗੀ ਹੋਈ ਸੀ। ਸੰਧਿਆ ਵੇਲੇ ਦੋ ਸਾਧੂ ਇਸ ਦੀ ਝੌਂਪੜੀ ਕੋਲ ਆਏ। ਅਜਾਮਲ ਘਰ ਨਹੀਂ ਸੀ। ਵੇਸਵਾ ਨੇ ਉਨ੍ਹਾਂ ਦਾ ਸਨਮਾਨ ਕੀਤਾ। ਵੇਸਵਾ ਦਾ ਮਨ ਸਾਧੂਆਂ ਦੇ ਦਰਸ਼ਨ ਕਰਕੇ ਸ਼ਾਂਤ ਹੋ ਗਿਆ। ਆਪਣੇ ਪਾਸ ਵਾਲੀ ਝੌਂਪੜੀ ਵਿਚ ਉਹਨਾਂ ਨੂੰ ਠਹਿਰਾ ਦਿੱਤਾ। ਗਰਮ ਪਾਣੀ ਨਾਲ ਉਨ੍ਹਾਂ ਦੇ ਹੱਥ ਪੈਰ ਧੁਆਏ। ਇੰਨੇ ਨੂੰ ਅਜਾਮਲ ਵੀ ਆ ਗਿਆ। ਵੇਸਵਾ ਨੇ ਕਿਹਾ ਕਿ ਅੱਜ ਆਪਾਂ ਘਰੇ ਮਾਸ ਨਹੀਂ ਰਿੰਨ੍ਹਣਾ। ਸੰਤ ਆਏ ਹਨ। ਇਨ੍ਹਾਂ ਪੰਛੀਆਂ ਨੂੰ ਕਿਸੇ ਹੋਰ ਨੂੰ ਦੇ ਦੇਵੋ। ਅਜਾਮਲ ਨੇ ਉਵੇਂ ਹੀ ਕੀਤਾ ਅਤੇ ਹੱਥ ਪੈਰ ਧੋ ਕੇ ਸੰਤਾਂ ਦੇ ਚਰਨੀਂ ਢਹਿ ਪਿਆ ਅਤੇ ਰੋ ਰੋ ਕੇ ਆਪਣੇ ਕੀਤੇ ਗੁਨਾਹਾਂ ਦੀ ਖਿਮਾ ਮੰਗਣ ਲੱਗਾ। ਫਿਰ ਉਨ੍ਹਾਂ ਨੇ ਸੰਤਾਂ ਨੂੰ ਭੁੱਜੇ ਹੋਏ ਛੋਲੇ ਖੁਆ ਕੇ ਆਰਾਮ ਕਰਨ ਲਈ ਕਿਹਾ। ਦੂਜੇ ਦਿਨ ਅਜਾਮਲ ਨੇ ਸਾਰੀ ਕਥਾ ਸੰਤਾਂ ਨੂੰ ਸੁਣਾਈ। ਆਪਣੇ ਜੀਵਨ ਦੇ ਉਧਾਰ ਲਈ ਬੇਨਤੀ ਕੀਤੀ। ਸੰਤਾਂ ਨੇ ਇਸ ਦੇ ਘਰ ਰਾਤ ਜੁ ਕੱਟੀ ਸੀ ਅਤੇ ਅੰਨ ਦਾਣਾ ਛਕਿਆ ਸੀ ਜਿਸ ਕਰਕੇ ਸੰਤ ਉਹਨਾਂ ਦਾ ਉਧਾਰ ਕਰਨਾ ਚਾਹੁੰਦੇ ਸਨ ਜਾਂ ਇਉਂ ਜਾਣ ਲਉ ਕਿ ਅਜਾਮਲ ਦੇ ਚੰਗੇ ਭਾਗ ਜਾਗ ਪਏ ਸਨ ਕਿ ਪੂਰੇ ਸੰਤਾਂ ਦਾ ਮਿਲਾਪ ਹੋ ਗਿਆ ਸੀ। ਜੈਸਾ ਕਿ :

**ਪੂਰਬ ਕਰਮ ਅੰਕੁਰ ਜਬ ਪ੍ਰਗਟੇ, ਭੇਟਿਓ ਪੁਰਖੁ ਰਸਿਕ ਬੈਰਾਗੀ॥** *(ਅੰਗ ੨੦੪)*

ਸੰਤਾਂ ਨੇ ਚੱਲਣ ਤੋਂ ਪਹਿਲਾਂ ਇਨ੍ਹਾਂ ਨੂੰ ਸਮਝਾਇਆ ਕਿ ਤੁਹਾਡੇ ਘਰ ਜੋ ਹੁਣ ਪੁੱਤਰ ਪੈਦਾ ਹੋਵੇਗਾ ਉਸ ਦਾ ਨਾਮ ਨਾਰਾਇਣ ਰੱਖ ਦੇਣਾ ਅਤੇ ਪ੍ਰਭੂ ਤੁਹਾਡਾ ਭਲਾ ਕਰੇਗਾ। ਇਹ ਕਹਿ ਕੇ ਸੰਤ ਚੱਲ ਪਏ। ਸਮਾਂ ਆਉਣ 'ਤੇ ਇਨ੍ਹਾਂ ਦੇ ਘਰ ਪੁੱਤਰ ਨੇ ਜਨਮ ਲਿਆ। ਉਸ ਦਾ ਨਾਮ ਨਾਰਾਇਣ ਰੱਖਿਆ ਗਿਆ। ਇਹ ਦੋਵੇਂ ਜੀਅ ਹਰ ਸਮੇਂ ਪੁੱਤਰ ਨਾਰਾਇਣ ਨਾਲ ਪਰਚੇ ਰਹਿੰਦੇ। ਅਜਾਮਲ ਦਾ ਅੰਤ ਸਮਾਂ ਆ ਪਹੁੰਚਾ। ਜਮਦੂਤ ਉਸ ਦੀ ਜਿੰਦ ਕੱਢਣ ਲਈ ਆਏ। ਅਜਾਮਲ ਆਪਣੇ ਪੁੱਤਰ ਨਾਰਾਇਣ ਨੂੰ ਆਵਾਜ਼ਾਂ ਮਾਰਨ ਲੱਗ ਪਿਆ ਕਿ ਪੁੱਤਰ ਨਾਰਾਇਣ, ਮੈਨੂੰ ਇਨ੍ਹਾਂ ਜਮਦੂਤਾਂ ਕੋਲੋਂ ਬਚਾ ਲੈ। ਇਹ ਸੁਣ ਕੇ ਜਮਦੂਤ ਡਰ ਗਏ ਕਿ ਨਾਰਾਇਣ ਦਾ ਨਾਮ ਲੈਣ ਵਾਲੇ ਨੂੰ ਅਸੀਂ ਕਿਵੇਂ ਲਿਜਾ ਸਕਦੇ ਹਾਂ। ਉਸੇ ਵੇਲੇ ਰਾਮਗਣ ਆ ਗਏ ਅਤੇ ਅਜਾਮਲ ਦੀ ਜੀਵ ਆਤਮਾ ਨੂੰ ਬਿਬਾਨ ਵਿਚ ਸਵਾਰ ਕਰ ਲਿਆ ਤਾਂ ਜਮਦੂਤਾਂ ਨੇ ਕਿਹਾ ਕਿ ਹੇ ਰਾਮਗਣੋ ! ਇਹ ਤਾਂ ਬਹੁਤ ਵੱਡਾ ਪਾਪੀ ਹੈ। ਤੁਸੀਂ ਇਸ ਨੂੰ ਕਿਥੇ ਲਈ ਜਾ ਰਹੇ ਹੋ ? ਤਾਂ ਰਾਮਗਣਾਂ ਨੇ ਉੱਤਰ ਦਿੱਤਾ ਕਿ ਇਹ ਪਾਪੀ ਸੀ ਪਰੰਤੂ ਅੰਤ ਸਮੇਂ ਇਸ ਨੇ ਨਾਰਾਇਣ ਨੂੰ ਪੁਕਾਰਿਆ ਹੈ। ਇਸ ਲਈ ਹੇ ਜਮਦੂਤੋ ! ਹੁਣ ਸਾਡੇ ਨਾਲ ਇਹ ਬੈਕੁੰਠ ਧਾਮ ਜਾ ਰਿਹਾ ਹੈ। ਇਸ ਪ੍ਰਕਾਰ ਭਾਵੇਂ ਪੁੱਤਰ ਦਾ ਨਾਮ ਰੱਖਿਆ ਹੋਣ ਕਾਰਨ ਹੀ ਪ੍ਰਭੂ ਦਾ ਨਾਮ ਲਿਆ ਪਰੰਤੂ ਅਜਾਮਲ ਜਮਾਂ ਦੇ ਨਾਲ ਨਹੀਂ ਗਿਆ, ਸਗੋਂ ਬੈਕੁੰਠ ਦਾ ਵਾਸੀ ਬਣ ਗਿਆ। ਅਜਾਮਲ ਨੇ ਮਹਾਂਪੁਰਸ਼ਾਂ ਦਾ ਬਚਨ ਮੰਨ ਕੇ ਪਰਮਾਤਮਾ ਦੇ ਨਾਮ 'ਤੇ ਆਪਣੇ ਪੁੱਤਰ ਦਾ ਨਾਮ ਰੱਖਿਆ ਸੀ। ਇਹ ਨਾਮ ਦੀ ਮਹਿਮਾ ਹੈ ਕਿ ਅਜਾਮਲ ਜਮਾਂ ਦੇ ਦੇਸ ਨੂੰ ਨਹੀਂ ਗਿਆ। ਅਜਾਮਲ ਦੀ ਬਾਬਤ ਇਸ ਪ੍ਰਕਾਰ ਕਥਨ ਮਿਲਦੇ ਹਨ; ਜੈਸਾ ਕਿ :

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ॥** *(ਅੰਗ ੬੩੨)*

**ਅਜਾਮਲੁ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਈ॥**
**ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ॥** *(ਅੰਗ ੯੦੨)*

**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥** *(ਅੰਗ ੫੨੬)*

ਭਾਈ ਗੁਰਦਾਸ ਜੀ ਅਜਾਮਲ ਦੇ ਪ੍ਰਸੰਗ ਨੂੰ ਇਸ ਪ੍ਰਕਾਰ ਲਿਖਦੇ ਹਨ :

**ਪਤਿਤ ਅਜਾਮਲੁ ਪਾਪ ਕਰਿ ਜਾਇ ਕਲਾਵਤਣੀ ਦੇ ਰਹਿਆ।**
**ਗੁਰੁ ਤੇ ਬੇਮੁਖ ਹੋਇਕੈ ਪਾਪ ਕਮਾਵੈ ਦੁਰਮਤਿ ਦਹਿਆ।**
**ਬਿਰਥਾ ਜਨਮੁ ਗਵਾਇਅਨੁ ਭਵਜਲ ਅੰਦਰਿ ਫਿਰਦਾ ਵਹਿਆ।**
**ਛਿਅ ਪੁਤ ਜਾਏ ਵੇਸੁਆ ਪਾਪਾਂ ਦੇ ਫਲ ਇਛੇ ਲਹਿਆ।**
**ਪੁੱਤ੍ਰ ਉਪੰਨਾ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ।**
**ਗੁਰੂ ਦੁਆਰੈ ਜਾਇਕੈ ਗੁਰਮੁਖਿ ਨਾਉ ਨਾਰਾਇਣ ਕਹਿਆ।**
**ਅੰਤਕਾਲ ਜਮਦੂਤ ਵੇਖਿ ਪੁਤ ਨਾਰਾਇਣੁ ਬੋਲੈ ਛਹਿਆ।**
**ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁਡੰਡ ਨ ਸਹਿਆ।**
**ਨਾਇ ਲਏ ਦੁਖੁ ਡੇਰਾ ਢਹਿਆ ॥੨੦॥੧੦॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੨੦)*

੧. ਇਕ ਭਾਈ ਸਰਦਾਰਾ ਸਿੰਘ ਨਾਮ ਦਾ ਇਨਸਾਨ ਬੋਪਾਰਾਏ ਪਿੰਡ ਦਾ ਰਹਿਣ ਵਾਲਾ ਸੀ, ਜੋ ਸੰਤ ਅਤਰ ਸਿੰਘ ਜੀ ਮਹਾਰਾਜ ਮਸਤੂਆਣੇ ਵਾਲਿਆਂ ਦਾ ਸੰਗੀ ਸੀ। ਮਹਾਂਪੁਰਸ਼ਾਂ ਦੇ ਸੱਚਖੰਡ ਪਿਆਨਾ ਕਰ ਜਾਣ ਤੋਂ ਬਾਅਦ ਇਹ ਸਿੰਘ ਸੰਤ ਗੁਰਬਚਨ ਸਿੰਘ ਜੀ ਦੇ ਜਥੇ ਵਿਚ ਆ ਕੇ ਰਹਿਣ ਲੱਗ ਪਿਆ। ਇਹ ਦੁੱਧ ਪਿਆਉਣ ਦੀ ਸੇਵਾ ਕਰਦਾ ਹੁੰਦਾ ਸੀ। ਜਦੋਂ ਇਸ ਦਾ ਅੰਤ ਸਮਾਂ ਆਇਆ ਤਾਂ ਇਸ ਨੂੰ ਸੰਤ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ ਦੇ ਪ੍ਰਤੱਖ ਦਰਸ਼ਨ ਹੋਏ। ਸੰਤਾਂ ਨੇ ਆਖਿਆ ਕਿ ਭਾਈ, ਤੈਨੂੰ ਸੱਚਖੰਡ ਲੈ ਚੱਲੀਏ। ਤੇਰੀ ਦੇਹ ਦੀ ਪ੍ਰਾਲਬਧ ਸਮਾਪਤ ਹੋ ਚੁੱਕੀ ਹੈ। ਇਹ ਵਚਨ ਪ੍ਰਗਟ ਕਰਕੇ ਇਸ ਨੇ ਸਿੰਘਾਂ ਨੂੰ ਦੱਸਿਆ ਕਿ ਮੈਨੂੰ ਲੈਣ ਲਈ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲੇ ਖ਼ੁਦ ਆਏ ਹਨ। ਜੈਸਾ ਕਿ :

**ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥** *(ਅੰਗ ੩੯੩)*

੨. ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂਵਾਲਿਆਂ ਦੇ ਜਥੇ ਵਿਚ ਇਕ ਸਿੰਘ ਰਾਮਪੁਰ ਰੇਰੂ ਸਾਹਿਬ ਦੇ ਨੇੜੇ ਮੰਗਲੀ ਪਿੰਡ ਦਾ ਭਾਈ ਸਰਦੂਲ ਸਿੰਘ ਰਿਹਾ ਕਰਦਾ ਸੀ। ਇਸ ਨੇ ਜਥੇ ਵਿਚ ਰਹਿੰਦਿਆਂ ਹੀ ਸਰੀਰ ਤਿਆਗਿਆ ਸੀ। ਉਸ ਵਕਤ ਜਥਾ ਲਾਇਲਪੁਰ ਵਿਖੇ ਰੁਕਿਆ ਹੋਇਆ ਸੀ। ਜਦੋਂ ਭਾਈ ਸਾਹਿਬ ਦਾ ਅੰਤ ਸਮਾਂ ਆਇਆ, ਉਸ ਸਮੇਂ ਭਾਈ ਸਰਦੂਲ ਸਿੰਘ ਜੀ ਨੂੰ ਪੰਜਾਂ ਪਿਆਰਿਆਂ ਦੇ ਦਰਸ਼ਨ ਹੋਏ ਸਨ। ਭਾਈ ਸਰਦੂਲ ਸਿੰਘ ਦੇ ਕੋਲ ਜਿਹੜਾ ਸੇਵਾਦਾਰ ਸਿੰਘ ਸੀ ਉਸ ਦੇ ਪੁੱਛਣ 'ਤੇ ਕਿ ਕਿਥੇ ਖੜੇ ਹਨ ਤਾਂ ਭਾਈ ਸਰਦੂਲ ਸਿੰਘ ਨੇ ਦੱਸਿਆ ਸੀ ਕਿ ਇਹ ਪਿਆਰੇ ਭਾਈ ਦਯਾ ਸਿੰਘ ਜੀ ਹਨ, ਇਹ ਧਰਮ ਸਿੰਘ ਜੀ ਹਨ, ਇਹ ਹਿੰਮਤ ਸਿੰਘ ਜੀ ਹਨ, ਇਹ ਮੋਹਕਮ ਸਿੰਘ ਜੀ ਹਨ ਅਤੇ ਇਹ ਸਾਹਿਬ ਸਿੰਘ ਜੀ ਹਨ। ਸਰਦੂਲ ਸਿੰਘ ਜੀ ਨੂੰ ਤਾਂ ਨਜ਼ਰ ਆਉਣ ਪਰੰਤੂ ਹੋਰ ਕਿਸੇ ਨੂੰ ਵੀ ਨਜ਼ਰ ਨਾ ਆਉਣ। ਫਿਰ ਭਾਈ ਸਰਦੂਲ ਸਿੰਘ ਜੀ ਅਨੰਦੁ ਸਾਹਿਬ ਦਾ ਸੰਪੂਰਨ ਪਾਠ ਕਰਕੇ ਅਤੇ ਆਪ ਹੀ ਅਰਦਾਸ ਕਰਕੇ ਸਾਰੇ ਸਿੰਘਾਂ ਨੂੰ ਫ਼ਤਹਿ ਬੁਲਾ ਕੇ ਅਕਾਲ ਚਲਾਣਾ ਕਰ ਗਏ।

## ਐਸਾ ਨਾਮੁ; ਨਿਰੰਜਨੁ ਹੋਇ ॥

ਹੇ ਸਿੱਧੋ! ਨਿਰੰਜਨੁ = ਮਾਇਆ ਕਾਲਖ ਤੋਂ ਰਹਿਤ ਉਸ ਪ੍ਰਭੂ ਦੇ ਨਾਮ ਮੰਨਣ ਦਾ ਮਹਾਤਮ ਐਸਾ = ਇਹੋ ਜਿਹਾ ਹੋਇ = ਹੁੰਦਾ ਹੈ।

# ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੩॥

ਜੇ = ਜੇਕਰ ਕੋ = ਕੋਈ ਮਨਿ = ਮਨ ਵਿਚ ਮੰਨਿ ਜਾਣੈ = ਮੰਨਣ ਕਰਕੇ ਜਾਣੇ, ਉਹ ਕੋਇ = ਕੋਈ ਨਿਰੰਜਣ ਦਾ ਰੂਪ ਹੀ ਹੋ ਜਾਂਦਾ ਹੈ ਭਾਵ ਜੇਕਰ ਕੋਈ ਨਾਮ ਦਾ ਮੰਨਣ ਕਰੇ, ਉਹੋ ਹੀ ਮੰਨਣ ਵਾਲਿਆਂ ਦੇ ਪ੍ਰਯੋਜਨ ਨੂੰ ਜਾਣਦਾ ਹੈ ਭਾਵ ਮੰਨਣ ਕਰਕੇ ਤਰ ਜਾਂਦਾ ਹੈ ॥੧੩॥

**ਤੇਰ੍ਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਨਾਮ ਦੇ ਮੰਨਣ ਕਰਕੇ ਜੋ ਬੁੱਧ ਦੇ ਅੰਦਰ ਸ਼ਕਤੀ ਪੈਦਾ ਹੁੰਦੀ ਹੈ, ਸੁਰਤਿ = ਗਿਆਨ ਪੈਦਾ ਹੁੰਦਾ ਹੈ, ਸਾਰਿਆਂ ਲੋਕਾਂ ਦੀ ਸੁਧਿ = ਖ਼ਬਰ ਜਦੋਂ ਪੈਂਦੀ ਹੈ, ਜੋ ਕੁਝ ਸੰਸਾਰ ਵਿਚ ਵਰਤ ਰਿਹਾ ਹੈ, ਨਾਮ ਦਾ ਮੰਨਣ ਵਾਲੇ ਗੁਰਮੁਖ ਮੌਤ ਦੀਆਂ, ਜਮਾਂ ਦੀਆਂ, ਦੁਨੀਆਂ ਦੀਆਂ ਤਰਕਾਂ ਰੂਪੀ ਚੋਟਾਂ ਵੀ ਨਹੀਂ ਖਾਂਦੇ ਅਤੇ ਕਾਮ, ਕ੍ਰੋਧ ਆਦਿ ਦੀਆਂ ਚੋਟਾਂ ਵੀ ਨਹੀਂ ਖਾਂਦੇ। ਨਾਮ ਦੇ ਮੰਨਣ ਕਰਨ ਵਾਲੇ ਜਮਾਂ ਦੇ ਸਾਥ = ਸਾਥੀ ਹੋ ਕੇ ਜਮ ਲੋਕ ਨੂੰ ਨਹੀਂ ਜਾਂਦੇ (ਜਿਵੇਂ ਅਜਾਮਲ ਪਾਪੀ ਦੀ ਸਾਖੀ ਹੈ।) ਵਾਹਿਗੁਰੂ ਦਾ ਨਾਮ ਸ੍ਰਵਣ, ਮੰਨਣ ਕਰਨ ਕਰਕੇ ਉਹਨਾਂ ਨੂੰ ਜਮਾਂ ਤੋਂ ਛੁਡਾ ਕੇ ਰਾਮਗਣ ਬੈਕੁੰਠ ਨੂੰ ਲੈ ਜਾਂਦੇ ਹਨ। ਨਾਮ ਮੰਨਣ ਕਰਨ ਵਾਲੇ ਗੁਰਮੁਖ ਜੰਮਣ ਮਰਣ ਕਰ ਕੇ ਸੰਸਾਰ ਵਿਚ ਆਉਂਦੇ ਜਾਂਦੇ ਨਹੀਂ ਹਨ।

(ਇਸ ਪਉੜੀ ਦੇ ੬੧ ਅੱਖਰ ਹਨ)

# ਚੌਦ੍ਹਵੀਂ ਪਉੜੀ

## ਮੰਨੈ; ਮਾਰਗਿ ਠਾਕ ਨ ਪਾਇ॥

ਹੇ ਸਿੱਧੋ! ਜੋ ਗੁਰਮੁਖ ਜਨ ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਦੇ ਹਨ, ਉਨ੍ਹਾਂ ਨੂੰ ਪ੍ਰਲੋਕ ਦੇ ਮਾਰਗਿ = ਰਸਤੇ ਵਿਚ ਜਮਦੂਤ ਆਦਿ ਕਿਸੇ ਪ੍ਰਕਾਰ ਦੀ ਕੋਈ ਠਾਕ = ਰੁਕਾਵਟ **ਵਾ:** ਵਿਘਨ ਨਹੀਂ ਪਾ ਸਕਦੇ, ਭਾਵ ਜਦੋਂ ਪਾਪੀ ਲੋਕ ਜਾਂਦੇ ਹਨ ਤਾਂ ਰਸਤੇ ਵਿਚ ਤਪਸ਼ ਵਾਲੀ ਮਹਾਂ ਭਿਆਨਕ ਗਰਮੀ ਹੁੰਦੀ ਹੈ; ਜੈਸਾ ਕਿ :

**ਜਹ ਮਹਾ ਭਇਆਨ ਤਪਤਿ ਬਹੁ ਘਾਮ॥** *(ਅੰਗ ੨੬੪)*

ਜਿਸ ਕਰਕੇ ਜੀਵ ਪਾਣੀ ਮੰਗਦਾ ਰਹਿੰਦਾ ਹੈ, ਉਸ ਦੇ ਬਦਲੇ ਵਿਚ ਜਮ ਪੁੰਨ ਕਰਮ ਲੁੱਟ ਲੈਂਦੇ ਹਨ। ਜੀਵ ਗਰਮੀ ਦਾ ਸਤਾਇਆ ਹੋਇਆ ਛਾਂ ਮੰਗਦਾ ਹੈ ਤਦ ਵੀ ਜਮ ਪੁੰਨ ਲੁੱਟ ਲੈਂਦੇ ਹਨ; ਜੈਸਾ ਕਿ :

**ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮ ਜਾਗਾਤੀ ਲੂਟੈ॥** *(ਅੰਗ ੭੪੭)*

ਇਹੋ ਜਿਹੀਆਂ ਅਨੇਕਾਂ ਰੁਕਾਵਟਾਂ ਪ੍ਰਲੋਕ ਦੇ ਰਸਤੇ ਵਿਚ ਆਉਂਦੀਆਂ ਹਨ ਜਿਥੇ ਜਮ ਪੁੰਨ ਕਰਮ ਲੁੱਟਦੇ ਹਨ। ਪਰੰਤੂ ਜਦੋਂ ਪੁੰਨ ਆਤਮਾ ਗੁਰਮੁਖ ਜਨ ਜਾਂਦੇ ਹਨ, ਉਹਨਾਂ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਪਾ ਸਕਦਾ; ਜੈਸਾ ਕਿ :

**ਜਹ ਲਾਲਚ ਜਾਗਾਤੀ ਘਾਟ॥ ਦੂਰਿ ਰਹੀ ਉਹ ਜਨ ਤੇ ਬਾਟ॥** *(ਅੰਗ ੩੯੩)*

**ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ॥** *(ਅੰਗ ੨੫੫)*

**ਸਚੈ ਸਬਦਿ ਨੀਸਾਣਿ ਠਾਕ ਨ ਪਾਈਐ॥** *(ਅੰਗ ੧੪੭)*

ਪਰੰਤੂ ਅਨੇਕਾਂ ਨੂੰ ਪ੍ਰਲੋਕ ਦੇ ਰਸਤੇ ਵਿਚ ਰੁਕਾਵਟਾਂ ਆਈਆਂ ਹਨ। ਅਨੇਕਾਂ ਹੀ ਇਸ ਪ੍ਰਕਾਰ ਦੇ ਪ੍ਰਸੰਗ ਗ੍ਰੰਥਾਂ ਵਿਚ ਦਰਜ ਹਨ, ਜਿਵੇਂ ਕਿ ਜੈ ਅਤੇ ਬਿਜੈ ਦੋਹਾਂ ਭਾਈਆਂ ਨੇ ਸਨਕਾਦਿਕਾਂ ਨੂੰ ਰੁਕਾਵਟ ਪਾਈ ਸੀ ਤਾਂ ਵਿਸ਼ਨੂੰ ਜੀ ਨੇ ਉਸੇ ਵੇਲੇ ਉਨ੍ਹਾਂ ਨੂੰ ਰਾਖਸ਼ਾਂ ਦੇ ਘਰ ਜਨਮ ਲੈਣ ਦਾ ਸਰਾਪ ਦਿੱਤਾ ਸੀ, ਜਿਸ ਕਾਰਨ ਉਨ੍ਹਾਂ ਨੂੰ ਤਿੰਨ ਜਨਮ ਰਾਖਸ਼ਾਂ ਦੇ ਘਰ ਜਨਮ ਲੈ ਰਾਖਸ਼ ਬਣ ਕੇ ਭੋਗਣੇ ਪਏ—੧. ਸਤਿਜੁਗ ਵਿਚ ਉਨ੍ਹਾਂ ਨੂੰ ਹਰਨਾਖਸ਼ ਅਤੇ ਹਿਰਨਕੱਛਪ ਦਾ ਜਨਮ ਮਿਲਿਆ। ੨. ਤ੍ਰੇਤੇ ਜੁਗ ਵਿਚ ਉਨ੍ਹਾਂ ਨੇ ਰਾਵਣ ਅਤੇ ਕੁੰਭਕਰਨ ਦਾ ਜਨਮ ਲਿਆ। ੩. ਦੁਆਪਰ ਵਿਚ ਉਨ੍ਹਾਂ ਨੇ ਸ਼ਿਸ਼ੂਪਾਲ ਅਤੇ ਕੰਸ ਦਾ ਜਨਮ ਲਿਆ। **ਅਥਵਾ** ਜਿਹੜੇ ਗੁਰਮੁਖ ਨਾਮ ਦਾ ਮੰਨੈ = ਮੰਨਣ ਕਰਦੇ ਹਨ, ਉਨ੍ਹਾਂ ਨੂੰ ਪ੍ਰਲੋਕ ਦੇ ਮਾਰਗਿ = ਰਸਤੇ ਵਿਚ ਜਮ, ਦੇਵ ਤੇ ਦੈਂਤ ਕੋਈ ਵੀ ਠਾਕਿ = ਰੁਕਾਵਟ ਨਹੀਂ ਪਾ ਸਕਦੇ **ਅਥਵਾ** ਜੋ ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਦੇ ਹਨ, ਉਨ੍ਹਾਂ ਦੇ ਗਿਆਨ **ਵਾ:** ਭਗਤੀ ਰੂਪੀ ਮਾਰਗਿ = ਰਸਤੇ ਵਿਚ ਕਾਮਾਦਿਕ ਵਿਸ਼ੇ-ਵਿਕਾਰ ਕਿਸੇ ਪ੍ਰਕਾਰ ਦੀ ਠਾਕ = ਬਿਘਨ ਜਾਂ ਰੋਕ ਨਹੀਂ ਪਾ ਸਕਦੇ **ਅਥਵਾ** ਜੋ ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਦੇ ਹਨ ਤਾਂ ਕੋਈ ਵੀ ਈਰਖਾਲੂ ਉਨ੍ਹਾਂ ਨੂੰ ਸਰਾਪ ਆਦਿ ਦੇ ਕੇ ਉਨ੍ਹਾਂ ਦੇ ਸਿਮਰਨ ਭਗਤੀ ਦੇ ਮਾਰਗਿ = ਰਸਤੇ ਵਿਚ ਠਾਕ = ਰੁਕਾਵਟ ਨਹੀਂ ਪਾ ਸਕਦੇ; ਜੈਸਾ ਕਿ :

**ਲਾਗੂ ਵਰ ਨ ਸਰਾਪ ਨ ਆਪ ਜਣਾਵਈ।** *(ਭਾਈ ਗੁਰਦਾਸ ਜੀ, ਵਾਰ ੩, ਪਉੜੀ ੭)*

**ਅਥਵਾ** ਜੋ ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਦੇ ਹਨ, ਉਨ੍ਹਾਂ ਗੁਰਮੁਖਾਂ ਦੇ ਪਰਮਾਰਥ ਦੇ ਮਾਰਗਿ = ਰਸਤੇ ਵਿਚ ਕੋਈ ਵੀ ਕਖਾਏ ਭਾਵ ਕਲਯੁੱਗ ਦੇ ਪਾਪ ਰੂਪ ਦੋਸ਼ ਜਾਂ ਰਾਗ ਦਵੈਸ਼ ਆਦਿ **ਵਾ:** ਭੇਦਵਾਦੀ ਕਿਸੇ ਪ੍ਰਕਾਰ ਦੀ ਠਾਕ = ਰੁਕਾਵਟ ਨਹੀਂ ਪਾਇ = ਪਾ ਸਕਦੇ।

## ਮੰਨੈ; ਪਤਿ ਸਿਉ ਪਰਗਟੁ ਜਾਇ ॥

ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਗੁਰਮੁਖ ਪਤਿ = ਇੱਜ਼ਤ ਆਬਰੂ ਵਾਲਾ ਇਸ ਸੰਸਾਰ ਵਿਚ ਪਰਗਟੁ = ਪ੍ਰਤੱਖ ਹੋ ਜਾਂਦੇ ਹਨ ਭਾਵ ਇਸ ਸੰਸਾਰ ਵਿਚ ਹਰ ਕੋਈ ਉਸ ਦਾ ਮਾਣ ਇੱਜ਼ਤ ਕਰਦਾ ਹੈ ਜਿਵੇਂ ਕਿ ਸੰਤਾਂ ਭਗਤਾਂ ਦਾ ਸਤਿਕਾਰ ਵੇਖੀਦਾ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਨ ਵਾਲੇ ਗੁਰਮੁਖ ਜਨ ਇਸ ਸੰਸਾਰ ਤੋਂ ਪਤਿ ਸਿਉ = ਪ੍ਰਤਿਸ਼ਟਾ ਨਾਲ ਪ੍ਰਲੋਕ ਨੂੰ ਪਰਗਟੁ = ਜ਼ਾਹਰ ਤੌਰ 'ਤੇ ਜਾਇ = ਜਾਂਦੇ ਹਨ ਭਾਵ ਇੱਜ਼ਤ ਨਾਲ ਜਾਂਦੇ ਹਨ; ਜੈਸਾ ਕਿ :

**ਨਾਇ ਮੰਨਿਐ ਭਵਜਲੁ ਲੰਘੀਐ ਫਿਰਿ ਬਿਘਨੁ ਨ ਹੋਈ ॥**
**ਨਾਇ ਮੰਨਿਐ ਪੰਥੁ ਪਰਗਟਾ ਨਾਮੇ ਸਭ ਲੋਈ ॥** *(ਅੰਗ ੧੨੪੧)*

**ਅਥਵਾ** ਜਿਹੜੇ ਨਾਮ ਦਾ ਮੰਨਣ ਕਰਦੇ ਹਨ, ਉਹ ਪਤਿ = ਇੱਜ਼ਤ ਦੇ ਦੇਣ ਵਾਲੇ ਸਤਿ, ਸੰਤੋਖ, ਧਰਮ, ਦਇਆ, ਵੀਚਾਰ ਆਦਿ ਗੁਣਾਂ ਦੇ ਸਿਉ = ਸਮੇਤ ਪ੍ਰਗਟ ਹੋ ਜਾਂਦੇ ਹਨ **ਅਥਵਾ** ਜੋ ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਦੇ ਹਨ, ਉਨ੍ਹਾਂ ਗੁਰਮੁਖ ਜਨਾਂ ਨੂੰ ਪਤਿ = ਪਤੀ ਵਾਹਿਗੁਰੂ ਦੀ ਸਰੂਪ ਰੂਪੀ ਜਾਇ = ਜਗ੍ਹਾ ਪ੍ਰਗਟ ਹੋ ਜਾਂਦੀ ਹੈ; ਜੈਸਾ ਕਿ :

**ਗੁਰਮੁਖਿ ਮਨੂਆ ਇਕਤੁ ਘਰਿ ਆਵੈ, ਮਿਲਉ ਗੋੁਪਾਲ ਨੀਸਾਨੁ ਬਜਈਆ ॥** *(ਅੰਗ ੮੩੩)*

**ਅਥਵਾ** ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਨ ਵਾਲੇ ਗੁਰਮੁਖ ਜਨ ਪਤਿ = ਵਾਹਿਗੁਰੂ ਰੂਪ ਪਤੀ ਪਰਮੇਸ਼ਰ ਦੇ ਸਿਉ = ਨਾਲ (ਸਾਥ) ਮਿਲ ਜਾਂਦੇ ਹਨ ਅਤੇ ਸਾਰੀਆਂ ਜਾਇ = ਜਗ੍ਹਾ ਵਿਚ ਪ੍ਰਗਟ ਹੋ ਜਾਂਦੇ ਹਨ; ਜੈਸਾ ਕਿ :

**ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥** *(ਅੰਗ ੨੬੫)*
**ਨਾਮਿ ਰਤਾ ਜਨੁ ਪਰਗਟੁ ਹੋਇ ॥** *(ਅੰਗ ੧੧੭੪)*

## ਮੰਨੈ; ਮਗੁ ਨ ਚਲੈ ਪੰਥੁ ॥

ਉਸ ਪ੍ਰਭੂ ਦੇ ਨਾਮ ਨੂੰ ਮੰਨੈ = ਮੰਨਣ ਕਰਕੇ ਗੁਰਮੁਖ ਪੰਥੁ = ਭੇਖਾਂ ਦੇ ਮਗੁ = ਰਸਤੇ ਉਪਰ ਨ = ਨਹੀਂ ਚਲੈ = ਚੱਲਦੇ **ਅਥਵਾ** ਉਹ ਗੁਰਮੁਖ ਨਾਨਾ ਪ੍ਰਕਾਰ ਦੀ ਉਪਾਸਨਾ ਵਾਲੀਆਂ ਮਗੁ = ਪਗਡੰਡੀਆਂ ਉਪਰ ਨਹੀਂ ਚੱਲਦੇ ਸਗੋਂ ਉਹ ਗੁਰਮਤਿ ਦੇ ਭਗਤੀ ਸਹਿਤ ਗਿਆਨ ਦੇ ਪੰਥੁ = ਰਸਤੇ ਉਪਰ ਚਲੈ = ਚੱਲਦੇ ਹਨ; ਜੈਸਾ ਕਿ :

**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥** *(ਅੰਗ ੧੪੦੬)*
**...ਗੁਰਮੁਖਿ ਗਾਡੀ ਰਾਹੁ ਚਲਾਇਆ।** *(ਭਾਈ ਗੁਰਦਾਸ ਜੀ, ਵਾਰ ੫, ਪਉੜੀ ੧੩)*

**ਅਥਵਾ** ਉਸ ਪ੍ਰਭੂ ਦੇ ਨਾਮ ਨੂੰ ਮੰਨੈ = ਮੰਨਣ ਕਰਕੇ ਗੁਰਮੁਖ ਮਗੁ = ਮਾਰਗ ਭਾਵ ਮੌਤ ਦੇ ਪੰਥੁ = ਰਸਤੇ ਉਪਰ ਨ ਚਲੈ = ਨਹੀਂ ਚੱਲਦੇ **ਅਥਵਾ** ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਕੇ ਗੁਰਮੁਖ ਮਗੁਨ = ਮਸਤ

ਹੋ ਕੇ ਪ੍ਰਮਾਰਥ, ਗਿਆਨ **ਵਾ:** ਭਗਤੀ ਰੂਪੀ ਪੰਥੁ = ਰਸਤੇ ਉਪਰ ਚਲੈ = ਚੱਲਦੇ ਹਨ। (ਇਹ ਅਰਥ ਗੌਣੀ ਅਰਥ ਅਨੁਸਾਰ ਹੈ ਪਰੰਤੂ ਸ਼ੁੱਧ ਪਾਠ ਵਿਚ 'ਨ' ਵੱਖਰਾ ਹੀ ਹੈ ਭਾਵ 'ਮੰਨੈ ਮਗੁਨ' ਪਾਠ ਨਹੀਂ ਹੈ) **ਅਥਵਾ** ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਨ ਵਾਲਾ ਗੁਰਮੁਖ ਸੰਸਾਰ ਦੀਆਂ ਵਾਸ਼ਨਾਵਾਂ ਅਤੇ ਵਿਸ਼ੇ-ਵਿਕਾਰ ਕਮਾਉਣ ਦੇ ਮਗੁ = ਰਾਹ ਉਪਰ ਨ = ਨਹੀਂ ਚੱਲਦੇ, ਸਗੋਂ ਗੁਰਮਤਿ ਦੇ ਸੱਚੇ ਸੁੱਚੇ ਸਿਧਾਂਤ ਵਾਲੇ ਪੰਥੁ = ਰਸਤੇ ਉਪਰ ਚਲੈ = ਚੱਲਦੇ ਹਨ।

## ਮੰਨੈ; ਧਰਮ ਸੇਤੀ ਸਨਬੰਧੁ ॥

ਉਸ ਪ੍ਰਭੂ ਦੇ ਨਾਮ ਦਾ ਜੋ ਗੁਰਮੁਖ ਮੰਨੈ = ਮੰਨਣ ਕਰਦੇ ਹਨ, ਉਨ੍ਹਾਂ ਦਾ ਧਰਮ ਸੇਤੀ = ਨਾਲ ਸਨਬੰਧੁ = ਸੰਬੰਧ ਕਾਇਮ ਰਹਿੰਦਾ ਹੈ ਭਾਵ ਪ੍ਰਭੂ ਦਾ ਨਾਮ ਮੰਨਣ ਕਰਨ ਵਾਲੇ ਹਰ ਹਾਲ ਵਿਚ ਧਰਮ ਨਾਲ ਸੰਬੰਧ ਬਣਾਈ ਰੱਖਦੇ ਹਨ ਭਾਵ ਉਨ੍ਹਾਂ ਸਾਹਮਣੇ ਕਿੰਨੀਆਂ ਵੀ ਮੁਸੀਬਤਾਂ ਜਾਂ ਔਖੇ ਸਮੇਂ ਕਿਉਂ ਨਾ ਆ ਜਾਣ, ਉਹ ਕਦੇ ਵੀ ਧਰਮ ਤੋਂ ਡੋਲਦੇ ਨਹੀਂ।

ਜਿਵੇਂ ਅਨੇਕਾਂ ਸਿੰਘਾਂ ਨੇ ਸਿੱਖੀ ਕੇਸਾਂ ਸਵਾਸਾਂ ਸੰਗ ਨਿਭਾਈ, ਪਰੰਤੂ ਧਰਮ ਨਾਲੋਂ ਸੰਬੰਧ ਨਹੀਂ ਤੋੜਿਆ। ਜਿਵੇਂ ਭਾਈ ਮਨੀ ਸਿੰਘ ਜੀ ਨੂੰ ਲਾਹੌਰ ਵਿਚ ਬੰਦ ਬੰਦ ਕੱਟ ਕੇ ਸ਼ਹੀਦ ਕੀਤਾ ਗਿਆ, ਪਰੰਤੂ ਨਾਮ ਦਾ ਮੰਨਣ ਕਰਨ ਵਾਲੇ ਧਰਮੀ ਜਿਉੜੇ ਨੇ ਸੀ ਤੱਕ ਨਾ ਕੀਤੀ। ਇਸੇ ਪ੍ਰਕਾਰ ਭਾਈ ਤਾਰੂ ਸਿੰਘ ਜੀ ਦੀ ਲਾਹੌਰ ਸ਼ਹਿਰ 'ਚ ਸਿਰ ਦੀ ਖੋਪਰੀ ਰੰਬੀ ਨਾਲ ਉਤਾਰ ਦਿੱਤੀ ਗਈ, ਪਰੰਤੂ ਗੁਰਸਿੱਖ ਨੇ ਸਿੱਖੀ ਕੇਸਾਂ ਸੰਗ ਨਿਭਾਈ। ਧਰਮ ਨਾਲੋਂ ਸੰਬੰਧ ਨਹੀਂ ਤੋੜਿਆ ਸਗੋਂ ਜਾਮ-ਏ-ਸ਼ਹਾਦਤ ਨੂੰ ਹੱਸ ਹੱਸ ਕੇ ਪੀ ਲਿਆ। ਦਿੱਲੀ ਵਿਖੇ ਚਾਂਦਨੀ ਚੌਂਕ ਵਿਚ ਭਾਈ ਮਤੀ ਦਾਸ ਜੀ ਦਾ ਆਰੇ ਨਾਲ ਚੀਰਿਆ ਜਾਣਾ, ਭਾਈ ਸਤੀ ਦਾਸ ਜੀ ਨੂੰ ਰੂੰ ਨਾਲ ਲਪੇਟ ਕੇ ਜਲਾ ਦੇਣਾ ਅਤੇ ਭਾਈ ਦਿਆਲਾ ਜੀ ਨੂੰ ਦੇਗ 'ਚ ਉਬਾਲ ਕੇ ਸ਼ਹੀਦ ਕਰਨਾ, ਇਹੋ ਜਿਹੀਆਂ ਅਨੇਕਾਂ ਹੀ ਹੋਰ ਸਿੱਖ-ਇਤਿਹਾਸ ਦੀਆਂ ਘਟਨਾਵਾਂ ਅਤੇ ਸ਼ਹਾਦਤਾਂ ਇਸ ਗੱਲ ਦੀ ਗਵਾਹੀ ਦਿੰਦੀਆਂ ਹਨ ਕਿ ਉਸ ਪ੍ਰਭੂ ਦੇ ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖਾਂ ਦਾ ਸੰਬੰਧ ਧਰਮ ਨਾਲ ਬਣਿਆ ਰਹਿੰਦਾ ਹੈ।

**ਅਥਵਾ** ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਨ ਵਾਲੇ ਗੁਰਮੁਖਾਂ ਦਾ ਧਰਮ = ਧਰਮਰਾਜ ਸੇਤੀ = ਨਾਲ ਮਿੱਤ੍ਰਤਾ ਵਾਲਾ ਸਨਬੰਧੁ = ਸੰਬੰਧ ਕਾਇਮ ਹੋ ਜਾਂਦਾ ਹੈ ਭਾਵ ਧਰਮਰਾਜ ਉਨ੍ਹਾਂ ਦਾ ਮਿੱਤਰਾਂ ਵਾਂਗ ਸਨਮਾਨ ਕਰਦਾ ਹੈ ਜਿਵੇਂ ਰਾਜੇ ਜਨਕ ਦਾ ਹੋਇਆ ਸੀ; ਜੈਸਾ ਕਿ :

**ਨਾਨਕ ਧਰਮ ਐਸੇ ਚਵਹਿ, ਕੀਤੋ ਭਵਨੁ ਪੁਨੀਤ ॥** *(ਅੰਗ ੧੪੨੫)*

ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਨ ਕਰਕੇ ਗੁਰਮੁਖਾਂ ਦੇ ਧਰਮ = ਦੀਨ ਦੇ ਜੋ ਸਤ, ਸੰਤੋਖ, ਦਇਆ, ਧਰਮ, ਸੰਜਮ, ਵੀਚਾਰ, ਵਿਵੇਕ, ਵੈਰਾਗ, ਖਟ ਸੰਪਤੀ, ਕਰੁਣਾ, ਮੁਦਤਾ, ਮੈਤ੍ਰੀ, ਉਪੇਖਿਆ ਤੇ ਦਾਨ ਆਦਿ ਹਨ, ਉਨ੍ਹਾਂ ਗੁਣਾਂ ਦੇ ਨਾਲ ਸਨਬੰਧੁ ਹੋ ਜਾਂਦਾ ਹੈ ਭਾਵ ਉਹ ਧਰਮੀ ਪੁਰਖ ਹੋ ਜਾਂਦੇ ਹਨ **ਅਥਵਾ** ਧਰਮ = ਜੋ ਧਰਮ, ਅਰਥ, ਕਾਮ, ਮੋਖ ਆਦਿ ਚਾਰੇ ਪਦਾਰਥ ਹਨ, ਉਨ੍ਹਾਂ ਨਾਲ ਸੰਬੰਧ ਬਣਿਆ ਰਹਿੰਦਾ ਹੈ ਭਾਵ ਇਹ ਪ੍ਰਾਪਤ ਹੋ ਜਾਂਦੇ ਹਨ।

## ਐਸਾ ਨਾਮੁ; ਨਿਰੰਜਨੁ ਹੋਇ ॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਸਿੱਖੋ ! ਐਸਾ = ਇਹੋ ਜਿਹਾ ਨਿਰੰਜਨੁ = ਮਾਇਆ ਦੀ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਪ੍ਰਭੂ ਦੇ ਨਾਮ ਮੰਨਣ ਦਾ ਮਹਾਤਮ ਹੋਇ = ਹੁੰਦਾ ਹੈ **ਅਥਵਾ** ਨਿਰੰਜਨੁ = ਵਾਹਿਗੁਰੂ ਦਾ ਨਾਮ ਪਹਿਲਾਂ ਅਜਿਹਾ ਸੀ, ਹੁਣ ਵੀ ਹੈ ਅਤੇ ਅੱਗੇ ਨੂੰ ਵੀ ਐਸਾ ਹੀ ਹੋਇ = ਹੋਵੇਗਾ।

# ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੪॥

ਜੇ ਕੋ = ਜੇਕਰ ਕੋਇ = ਕੋਈ ਪ੍ਰਭੂ ਦੇ ਨਾਮ ਦਾ ਮਨਿ = ਹਿਰਦੇ ਵਿਚ ਮੰਨਿ = ਮੰਨਣ ਕਰਨਾ ਜਾਣੇ, ਉਹ ਉਸ ਨਿਰੰਜਨੁ = ਸ਼ੁੱਧ ਸਰੂਪ ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ ਭਾਵ ਉਹ ਤਰ ਜਾਂਦਾ ਹੈ ॥੧੪॥

**ਚੌਦ੍ਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਉਸ ਪਰਮਾਤਮਾ ਦੇ ਨਾਮ ਦਾ ਮੰਨਣ ਕਰਨ ਵਾਲਿਆਂ ਨੂੰ ਪ੍ਰਲੋਕ ਦੇ ਭਾਉ-ਭਗਤੀ ਦੇ ਰਸਤੇ ਵਿਚ ਕਿਸੇ ਵੀ ਪ੍ਰਕਾਰ ਦਾ ਕੋਈ ਵਿਘਨ ਰੋਕ ਆਦਿ ਨਹੀਂ ਆਉਂਦਾ। ਉਹ ਪ੍ਰਗਟ ਹੀ ਉਸ ਵਾਹਿਗੁਰੂ ਜੀ ਵਿਚ ਅਭੇਦ ਹੋ ਜਾਂਦੇ ਹਨ। ਪਰਮੇਸ਼ਰ ਦੇ ਨਾਮ ਦਾ ਮੰਨਣ ਕਰਨ ਵਾਲੇ ਗੁਰਮੁਖ ਦੇਵੀ, ਦੇਵਤਿਆਂ ਦੀ ਉਪਾਸਨਾ ਅਤੇ ਪਾਖੰਡ ਆਦਿ ਦੇ ਮਗੁ = ਰਸਤੇ ਉਪਰ ਨਹੀਂ ਚੱਲਦੇ, ਉਨ੍ਹਾਂ ਦਾ ਸਤਿਗੁਰੂ ਜੀ ਦੇ ਬਖ਼ਸ਼ੇ ਹੋਏ ਧਰਮ ਨਾਲ ਸੰਬੰਧ ਹੋ ਜਾਂਦਾ ਹੈ।

(ਇਸ ਪਉੜੀ ਦੇ ੬੨ ਅੱਖਰ ਹਨ)

# ਪੰਦਰ੍ਹਵੀਂ ਪਉੜੀ

## ਮੰਨੈ; ਪਾਵਹਿ ਮੋਖੁ ਦੁਆਰੁ ॥

ਹੇ ਸਿੱਧੋ ! ਜੋ ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਦੇ ਹਨ, ਉਹ ਗੁਰਮੁਖ ਜਨ ਮੋਖੁ = ਮੁਕਤੀ ਦਾ ਦੁਆਰੁ = ਦੁਆਰਾ (ਦਰਵਾਜ਼ਾ) ਭਾਵ ਗਿਆਨ ਪਾਵਹਿ = ਪਾ ਲੈਂਦੇ ਹਨ **ਅਥਵਾ** ਉਹ ਦੁਆਰੁ = ਸੰਸਾਰ ਵਿਚ ਰਹਿੰਦੇ ਹੀ ਮੋਖੁ = ਜੀਵਨ ਮੁਕਤੀ, ਪਾਵਹਿ = ਪਾ ਲੈਂਦੇ ਹਨ **ਅਥਵਾ** ਉਹ ਦੁਆਰੁ = ਘਰ ਦੇ ਦਰਵਾਜ਼ੇ ਅੰਦਰ ਹੀ ਭਾਵ ਘਰ ਬੈਠਿਆਂ ਹੀ ਮੋਖੁ = ਮੁਕਤੀ ਪਾਵਹਿ = ਪਾ ਲੈਂਦੇ ਹਨ ਭਾਵ ਪ੍ਰਾਪਤ ਕਰ ਲੈਂਦੇ ਹਨ; ਜੈਸਾ ਕਿ :

**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ ॥** *(ਅੰਗ ੧੪੨੧)*

**ਅਥਵਾ** ਉਸ ਵਾਹਿਗੁਰੂ ਦੇ ਨਾਮ ਦਾ ਮੰਨੈ = ਮੰਨਣ ਕਰਨ ਵਾਲੇ ਤੱਤ ਬੇਤੇ ਨੌਂ ਗੋਲਕਾਂ ਰੂਪ ਦੁਆਰੁ = ਦੁਆਰਿਆਂ ਵਾਲੇ ਸਰੀਰ ਤੋਂ ਮੋਖੁ = ਮੁਕਤੀ ਪਾਵਹਿ = ਪਾ ਲੈਂਦੇ ਹਨ **ਅਥਵਾ** ਜੋ ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਦੇ ਹਨ, ਉਹ ਗੁਰਮੁਖ ਜਨ ਮੋਖੁ ਦੁਆਰੁ = ਮੁਕਤੀ ਦਾ ਦਰਵਾਜ਼ਾ ਜੋ ਬ੍ਰਹਮ ਗਿਆਨ ਹੈ ਉਸ ਨੂੰ ਪਾਵਹਿ = ਪਾ ਲੈਂਦੇ ਹਨ ਭਾਵ ਉਹ ਬ੍ਰਹਮ ਗਿਆਨ ਨੂੰ ਪ੍ਰਾਪਤ ਹੋ ਕੇ ਮੁਕਤੀ ਪ੍ਰਾਪਤ ਕਰ ਲੈਂਦੇ ਹਨ। **ਚਾਰ ਪ੍ਰਕਾਰ ਦੀ ਮੁਕਤੀ** :

**ਦੋਹਰਾ : ਸਲੋਕ ਸਮੀਪ ਸਰੂਪ ਔ ਚਉਥੀ ਸਾਯੁਜ ਪਛਾਨ।**
**ਮੁਕਤੀ ਚਹੂੰ ਪ੍ਰਕਾਰ ਕੀ, ਕਹਿਤ ਹੈ ਬੁਧੀਵਾਨ ॥੨੧॥** *(ਛੱਤੀਸ ਗਿਆਨ)*

ਅਰਥਾਤ ਚਾਰ ਪ੍ਰਕਾਰ ਦੀ ਮੁਕਤੀ ਬੁੱਧੀਮਾਨ ਪੁਰਸ਼ਾਂ ਨੇ ਇਸ ਪ੍ਰਕਾਰ ਕਥਨ ਕੀਤੀ ਹੈ। ੧. ਸਾਲੋਕਯ : ਆਪਣੇ ਇਸ਼ਟ ਦੇ ਲੋਕ ਵਿਚ ਨਿਵਾਸ ਕਰਨਾ; ੨. ਸਮੀਪਯ : ਆਪਣੇ ਇਸ਼ਟ ਦੇ ਨਿਕਟਵਰਤੀ ਹੋਣਾ; ੩. ਸਰੂਪ : ਇਸ਼ਟ ਦੇ ਤੁਲ ਸ਼ਕਲ ਦਾ ਹੋਣਾ; ੪. ਸਾਯੁਜਯ : ਇਸ਼ਟ ਨਾਲ ਅਭੇਦ ਹੋਣਾ **ਅਥਵਾ** ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਨ ਵਾਲੇ ਗੁਰਮੁਖ ਜਨ ਮੋਖੁ ਦੁਆਰੁ = ਮੁਕਤੀ ਦੇ ਚਾਰੇ ਦਰਵਾਜ਼ਿਆਂ (ਸਮ, ਸੰਤੋਖ, ਸਤਿਸੰਗ ਅਤੇ ਬ੍ਰਹਮ ਗਿਆਨ) ਨੂੰ ਪਾਵਹਿ = ਪ੍ਰਾਪਤ ਕਰ ਲੈਂਦੇ ਹਨ।

## ਮੰਨੈ; ਪਰਵਾਰੈ ਸਾਧਾਰੁ ॥

ਉਸ ਪ੍ਰਭੂ ਦੇ ਨਾਮ ਦਾ ਜੋ ਮੰਨੈ = ਮੰਨਣ ਕਰਨ ਵਾਲੇ ਗੁਰਮੁਖ ਜਨ ਹਨ, ਉਹ ਆਪਣਾ ਆਪ ਤਾਂ ਸੁਧਾਰਦੇ ਹਨ ਸਗੋਂ ਆਪਣੇ ਪਰਵਾਰੈ = ਪਰਿਵਾਰ ਨੂੰ ਵੀ ਸਾਧਾਰੁ = ਸੁਧਾਰ ਲੈਂਦੇ ਹਨ; ਜੈਸਾ ਕਿ :

**ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥** *(ਅੰਗ ੧੬੬)*
**ਨਾਇ ਮੰਨਿਐ ਕੁਲੁ ਉਧਰੈ ਸਭੁ ਕੁਟੰਬੁ ਸਬਾਇਆ ॥** *(ਅੰਗ ੧੨੪੧)*
**ਤਰੇ ਕੁਟੰਬ ਸੰਗਿ ਲੋਗ, ਕੁਲ ਸਬਾਇਆ ॥** *(ਅੰਗ ੭੧੦)*

**ਸਾਖੀ—ਭਾਈ ਆਕਲ ਦੀ ਪੁੱਤਰੀ ਦੀ :** "ਘਰ ਵੱਡੇ ਇਕ ਗ੍ਰਾਮ ਮਹਿ ਗੁਰ ਸਿਖ ਬਸਹਿ ਤਿਖਾਨ ॥ ਰਾਮਦਾਸ ਸਤਿਗੁਰੂ ਤੇ ਸਿੱਖੀ ਧਰੀ ਮਹਾਨ ॥" ਭਾਈ ਆਕਲ ਜੀ ਚੌਥੇ ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਦੇ ਸਿੱਖ ਸਨ, ਜੋ "ਵੱਡੇ ਘਰ"[੧] ਪਿੰਡ ਦੇ ਵਸਨੀਕ ਸਨ। ਪ੍ਰੇਮ ਅਤੇ ਸ਼ਰਧਾ ਧਾਰ ਕੇ ਹਰ ਛੇ

੧. ***ਨੋਟ :*** ਵੱਡਾ ਘਰ ਜ਼ਿਲ੍ਹਾ ਫ਼ਿਰੋਜ਼ਪੁਰ, ਤਹਿਸੀਲ ਮੋਗਾ, ਥਾਣਾ ਬਾਘੇਵਾਲੇ ਦਾ ਇਕ ਪਿੰਡ।

ਮਹੀਨਿਆਂ ਪਿੱਛੋਂ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਜਾਇਆ ਕਰਦੇ ਸਨ। ਉਸ ਦੇ ਘਰ ਇਕ ਪੁੱਤਰੀ ਹੋਈ। ਜਦੋਂ ਉਹ ਸੱਤ ਵਰ੍ਹਿਆਂ ਦੀ ਹੋਈ ਤਾਂ ਬ੍ਰਾਹਮਣ ਭਾਈ ਸਾਹਿਬ ਦੀ ਆਗਿਆ ਅਨੁਸਾਰ ਵਰ ਭਾਲਣ ਨਿਕਲਿਆ। ਵਰ ਦੀ ਭਾਲ ਕਰਦਾ ਹੋਇਆ ਬ੍ਰਾਹਮਣ ਕਈ ਥਾਈਂ ਘੁੰਮਦਾ ਫਿਰਦਾ ਆਖ਼ਿਰ 'ਤੁਕਲਾਣੀ' ਪਿੰਡ ਵਿਚ ਪੁੱਜਿਆ। ਜਿਵੇਂ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਫਿਰਯੋ ਕਿਤਿਕ ਥਲ ਮਿਲਯੋ ਨ ਹਾਣੀ। ਖੋਜਤਿ ਆਯੋ ਪੁਰਿ ਤੁਕਲਾਣੀ।** *(ਰਾਸਿ ੭, ਅੰਸੂ ੧੮)*

ਇਸ ਪਿੰਡ ਵਿਚ ਇਕ 'ਸਾਦਾ' ਨਾਮੀ ਤਰਖਾਣ ਵਸਦਾ ਸੀ। ਉਸ ਦੇ ਪੁੱਤਰ ਸਾਧੂ ਨੂੰ ਯੋਗ ਵਰ ਜਾਣ ਕੇ ਬ੍ਰਾਹਮਣ ਨੇ ਭਾਈ ਆਕਲ ਦੀ ਪੁੱਤਰੀ ਦੀ ਸਗਾਈ ਉਸ ਨਾਲ ਕਰ ਦਿੱਤੀ। ਭਾਈ ਆਕਲ ਨੇ ਪੁੱਛਿਆ ਕਿ ਉਹ ਗੁਰੂ ਦੇ ਸਿੱਖ ਹਨ ਜਾਂ ਨਹੀਂ; ਜੈਸਾ ਕਿ:

**ਸੁਨਿ ਆਕੁਲ ਨੇ ਬੂਝਨ ਕਰਯੋ। ਗੁਰ ਕੋ ਸਿੱਖ ਕਿ ਨਹੀਂ ਨਿਹਰਯੋ ?**
**ਬਿੱਪ੍ਰ ਕਹੈ ਮੈਂ ਨਹੀਂ ਬਿਚਾਰਾ। ਨੀਕੋ ਏਕ ਨਿਕੇਤ ਨਿਹਾਰਾ॥੧੧॥** *(ਰਾਸਿ ੭, ਅੰਸੂ ੧੮)*

ਕਾਫ਼ੀ ਸਮਾਂ ਨਿਕਲ ਗਿਆ ਅਤੇ ਵਿਆਹ ਰੱਖ ਦਿੱਤਾ ਗਿਆ। ਨਿਯਤ ਕੀਤੇ ਦਿਨ ਬਰਾਤ ਆਈ ਅਤੇ ਭਾਈ ਆਕਲ ਜੀ ਨੇ ਆਪਣੀ ਪੁੱਤਰੀ ਦਾ ਅਨੰਦ ਕਾਰਜ ਭਾਈ ਸਾਧੂ ਨਾਲ ਕਰ ਦਿੱਤਾ। ਜਦੋਂ ਭਾਈ ਆਕਲ ਜੀ ਨੂੰ ਪਤਾ ਲੱਗਾ ਕਿ ਉਨ੍ਹਾਂ ਦੇ ਰਿਸ਼ਤੇਦਾਰ ਗੁਰੂ ਦੇ ਸਿੱਖ ਨਹੀਂ, ਸਗੋਂ ਸਖੀ ਸਰਵਰੀਏ (ਸੁਲਤਾਨ) ਨੂੰ ਮੰਨਣ ਵਾਲੇ ਹਨ। ਪਰੰਤੂ ਫਿਰ ਵੀ ਸੰਸਾਰ ਦੀ ਰੀਤੀ ਅਨੁਸਾਰ ਧੀ ਦੀ ਡੋਲੀ ਵਿਦਾ ਕਰਨ ਤੋਂ ਪਹਿਲਾਂ ਭਾਈ ਆਕਲ ਜੀ ਨੇ ਆਪਣੀ ਧੀ ਨੂੰ ਇਕ ਵਾਰ ਫਿਰ ਸਿੱਖੀ ਜੀਵਨ ਦੀ ਦ੍ਰਿੜ੍ਹਤਾ ਵਾਲੀ ਸਿੱਖਿਆ ਦਿੱਤੀ ਅਤੇ ਹਦਾਇਤ ਕੀਤੀ ਕਿ ਪੁੱਤਰੀ, ਆਪਣੇ ਧਰਮ ਵਿਚ ਪਰਪੱਕ ਰਹਿਣਾ ਹੈ। ਗੁਰੂ ਤੇਰੀ ਸਹਾਇਤਾ ਕਰੇਗਾ। ਭਾਈ ਆਕਲ ਅਤੇ ਉਸ ਦੀ ਸਪੁੱਤਰੀ ਗੁਰੂ ਜੀ ਕੋਲ ਮਨੋਂ ਮਨ ਅਰਦਾਸ ਕਰ ਰਹੇ ਸਨ ਕਿ ਹੇ ਸਤਿਗੁਰੂ ਜੀ! ਸਹਾਈ ਹੋਵੋ ਅਤੇ ਸਾਡੀ ਇਸ ਹਾਲਤ ਵਿਚ ਸਹਾਇਤਾ ਕਰੋ। ਉਨ੍ਹਾਂ ਦਿਨਾਂ ਵਿਚ ਗੁਰਤਾ ਗੱਦੀ ਉੱਤੇ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੁਭਾਇਮਾਨ ਸਨ। ਭਾਈ ਆਕਲ ਨੇ ਡੋਲੀ ਵਿਦਾ ਕੀਤੀ ਅਤੇ ਦੁਖੀ ਹੋ ਕੇ ਮਨੋਂ ਮਨ ਸਤਿਗੁਰਾਂ ਦੇ ਪਾਸ ਅਰਦਾਸਾਂ ਕਰਦਾ ਰਿਹਾ ਕਿ ਮੇਰੀ ਪੁੱਤਰੀ ਦੀ ਪੈਜ ਰੱਖੋ। ਜਦੋਂ ਡੋਲੀ ਲੈ ਕੇ ਕਹਾਰ ਡਰੌਲੀ ਪਿੰਡ ਪੁੱਜੇ ਤਾਂ 'ਸਾਦਾ' ਅਤੇ ਹੋਰ ਜਾਂਞੀ ਅੱਗੇ ਨਿਕਲ ਚੁੱਕੇ ਸਨ। ਉਸ ਸਮੇਂ ਇਸ ਡਰੌਲੀ ਪਿੰਡ ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਆਪਣੇ ਸਾਂਢੂ ਸਾਈਂਦਾਸ ਦੇ ਘਰ ਠਹਿਰੇ ਹੋਏ ਸਨ। ਸਵੇਰ ਦਾ ਸਮਾਂ ਸੀ। ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਸੀ। ਭਾਈ ਆਕਲ ਦੀ ਪੁੱਤਰੀ ਨੇ ਡੋਲੀ ਵਿਚ ਹੀ ਕੀਰਤਨ ਦੀ ਧੁਨ ਸੁਣੀ ਅਤੇ ਗੁਰੂ ਜੀ ਦਾ ਦੀਵਾਨ ਲੱਗਾ ਜਾਣ ਕੇ ਦਰਸ਼ਨਾਂ ਲਈ ਵਿਆਕੁਲ ਹੋ ਗਈ। ਡੋਲੀ ਵਾਲੇ ਕਹਾਰਾਂ ਨੂੰ ਕੁਝ ਪੈਸੇ ਆਦਿ ਦੇ ਕੇ ਕਿਹਾ ਕਿ ਕੁਝ ਸਮੇਂ ਲਈ ਡੋਲੀ ਸਤਿਗੁਰੂ ਜੀ ਦੇ ਡੇਰੇ ਲੈ ਚੱਲੋ। ਕਹਾਰ ਡੋਲੀ ਗੁਰੂ ਜੀ ਦੇ ਡੇਰੇ ਲੈ ਗਏ। ਭਾਈ ਆਕਲ ਦੀ ਪੁੱਤਰੀ ਡੋਲੀ ਵਿੱਚੋਂ ਉਤਰ ਕੇ ਜਾ ਕੇ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਉਪਰ ਢਹਿ ਪਈ। ਰੋ ਰੋ ਕੇ ਬੇਨਤੀਆਂ ਕਰਨ ਲੱਗੀ ਕਿ ਹੇ ਸਤਿਗੁਰੂ ਜੀ! ਮੇਰੀ ਲਾਜ ਰੱਖੋ। ਸਤਿਗੁਰੂ ਜੀ ਨੂੰ ਸਾਰਾ ਬ੍ਰਿਤਾਂਤ ਸੁਣਾ ਦਿੱਤਾ ਕਿ ਮਹਾਰਾਜ ਜੀ! ਮੈਂ ਆਪ ਜੀ ਦੇ ਸਿੱਖ ਦੀ ਪੁੱਤਰੀ ਇਕ ਸਿੱਖਣੀ ਹਾਂ ਪਰ ਮੇਰੇ ਸਹੁਰੇ ਪਰਿਵਾਰ ਵਾਲੇ ਸਖੀ ਸਰਵਰੀਏ ਦੇ ਸੇਵਕ ਹਨ; ਜੈਸਾ ਕਿ:

**ਸਰਵਰ ਕੇ ਸੇਵਕ ਸਸੁਰਾਰੇ। ਇਹ ਚਿੰਤਾ ਚਿਤ ਭਈ ਉਦਾਰੇ॥੩੦॥**
**ਅਬਿ ਮੈਂ ਦਰਸ਼ਨ ਕਰਿ ਹੌਂ ਗੁਰ ਕਾ। ਪੂਰਨ ਹੋਇ ਮਨੋਰਥ ਉਰ ਕਾ।** *(ਰਾਸਿ ੭, ਅੰਸੂ ੧੮)*

ਇਸ ਪ੍ਰਕਾਰ ਇਸ ਬੀਬੀ ਨੇ ਆਪਣਾ ਦੁੱਖ ਦੱਸਿਆ ਅਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪ ਮੇਰੀ ਲਾਜ ਰੱਖੋ। ਸਤਿਗੁਰਾਂ ਨੇ ਕਿਹਾ ਕਿ ਬੀਬੀ! ਇਹ ਕੁਝ ਤੇਰੇ ਲੇਖਾਂ ਵਿਚ ਸੀ। ਹੁਣ ਭਾਣਾ ਮੰਨੋ।

ਪਰੰਤੂ ਭਾਈ ਆਕਲ ਦੀ ਪੁੱਤਰੀ ਨੇ ਕਿਹਾ ਕਿ ਹੇ ਸਤਿਗੁਰੂ ਜੀ! ਮੈਂ ਆਪ ਦੀ ਸ਼ਰਣ ਵਿਚ ਪਈ ਹਾਂ। ਮੇਰੀ ਪੈਜ ਰੱਖੋ ਕਿ ਮੇਰੀ ਸਿੱਖੀ ਪ੍ਰੀਤ ਨਿਭ ਜਾਵੇ। ਮੇਰੇ ਪਤੀ ਨੂੰ ਵੀ ਸਿੱਖੀ ਦੀ ਦਾਤ ਬਖ਼ਸ਼ੋ। ਜੇਕਰ ਮੇਰੇ ਲੇਖ ਇਸ ਤਰ੍ਹਾਂ ਹੀ ਸਨ ਤਾਂ ਹੁਣ ਆਪ ਜੀ ਕ੍ਰਿਪਾ ਕਰੋ ਕਿਉਂਕਿ ਇਨ੍ਹਾਂ ਲੇਖਾਂ ਨੂੰ ਦੁਬਾਰਾ ਲਿਖਣ ਵਾਲੇ ਵੀ ਆਪ ਜੀ ਹੀ ਹੋ। ਭਾਈ ਆਕਲ ਦੀ ਪੁੱਤਰੀ ਦੀਆਂ ਪਿਆਰ ਤੇ ਵਿਸ਼ਵਾਸ ਭਰੀਆਂ ਗੱਲਾਂ ਸੁਣ ਕੇ ਸਤਿਗੁਰੂ ਜੀ ਰਹਿਮਤ ਦੇ ਘਰ ਵਿਚ ਆ ਗਏ। ਇੰਨੇ ਨੂੰ ਇਸ ਦਾ ਪਤੀ ਭਾਈ ਸਾਧੂ ਵੀ ਉਥੇ ਹੀ ਪਹੁੰਚ ਗਿਆ। ਗੁਰੂ ਜੀ ਦੇ ਦਰਸ਼ਨ ਕਰ ਕੇ ਹੀ ਨਿਹਾਲ ਹੋ ਗਿਆ। ਚਰਨਾਂ ਉਪਰ ਮੱਥਾ ਟੇਕਿਆ। ਮੱਥੇ ਦੇ ਲੇਖ ਸਿੱਧੇ ਹੋ ਗਏ। ਸਤਿਗੁਰੂ ਜੀ ਨੇ ਨਦਰੀ ਨਦਰਿ ਨਿਹਾਲ ਕਰ ਦਿੱਤਾ। ਸਤਿਗੁਰਾਂ ਦੇ ਚਰਨਾਂ 'ਤੇ ਢਹਿ ਕੇ ਸਿੱਖੀ ਦੀ ਦਾਤ ਮੰਗੀ। ਸਤਿਗੁਰਾਂ ਨੇ ਕ੍ਰਿਪਾ ਕਰਕੇ ਸਿੱਖੀ ਦੀ ਦਾਤ ਬਖ਼ਸ਼ਿਸ਼ ਕਰ ਦਿੱਤੀ। ਸਤਿਨਾਮ ਦਾ ਉਪਦੇਸ਼ ਦਿੱਤਾ। ਸਿੱਖ ਬਣਿਆ ਭਾਈ ਸਾਧੂ ਆਪਣਾ ਡੋਲਾ ਲੈ ਕੇ ਘਰ ਪੁੱਜਾ। ਪਰਿਵਾਰ ਵਾਲੇ ਘਰ ਵਿਚ ਬਣੇ ਸਰਵਰੀਏ ਦੇ ਸਥਾਨ ਉੱਤੇ ਮੱਥਾ ਟੇਕਣ ਲਈ ਕਹਿਣ ਲੱਗੇ ਪਰੰਤੂ ਭਾਈ ਸਾਧੂ ਨੇ ਉਸ ਸਥਾਨ ਨੂੰ ਲੱਤ ਮਾਰੀ ਅਤੇ ਕਹਿਣ ਲੱਗਾ ਕਿ ਮੈਂ ਹੁਣ ਗੁਰੂ ਦਾ ਸਿੱਖ ਬਣ ਗਿਆ ਹਾਂ, ਇਸ ਲਈ ਸਰਵਰੀਏ ਦੀ ਪੂਜਾ ਨਹੀਂ ਕਰਾਂਗਾ। ਰਾਤ ਵੇਲੇ ਭਾਈ ਸਾਧੂ ਨੇ ਸੁਲਤਾਨ ਦਾ ਪੀਰਖ਼ਾਨਾ ਢਾਹ ਦਿੱਤਾ। ਪਰਿਵਾਰ ਵਾਲੇ ਦਿਨੇ ਬਣਾ ਦਿਆ ਕਰਨ ਅਤੇ ਇਹ ਰਾਤ ਨੂੰ ਢਾਹ ਦਿਆ ਕਰੇ। ਅਖ਼ੀਰ ਨਿਸ਼ਾਨ ਮਿਟਾ ਕੇ ਹੀ ਰਿਹਾ। ਪਤੀ ਪਤਨੀ ਮਿਲ ਕੇ ਸ਼ਰਧਾ ਨਾਲ ਸਿੱਖੀ ਕਮਾਉਣ ਲੱਗੇ। ਇਨ੍ਹਾਂ ਦੇ ਘਰ ਇਕ ਪੁੱਤਰ ਪੈਦਾ ਹੋਇਆ। ਬੱਚੇ ਨੂੰ ਲੈ ਕੇ ਸਤਿਗੁਰੂ ਜੀ ਦੀ ਸ਼ਰਨ ਵਿਚ ਗਏ। ਪੁੱਤਰ ਦੇ ਨਾਮਕਰਣ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ 'ਰੂਪ ਚੰਦ' ਨਾਮ ਰੱਖਿਆ। ਪਿਤਾ ਦੀ ਤਰ੍ਹਾਂ ਪੁੱਤਰ ਵੀ ਸ਼ਰਧਾਵਾਨ ਬਣਿਆ। ਇਕ ਵਾਰ ਲੱਕੜਾਂ ਕੱਟਦੇ ਹੋਇਆਂ ਇਨ੍ਹਾਂ ਨੇ ਸ਼ਰਧਾ ਧਾਰੀ ਕਿ ਕੁੰਨੇ ਦੇ ਠੰਡੇ ਜਲ ਨੂੰ ਸਤਿਗੁਰੂ ਜੀ ਛਕਣ। ਮੀਰੀ ਪੀਰੀ ਦੇ ਮਾਲਕ ਨੇ ਤੀਹ ਕੋਹ ਤੋਂ ਜਾ ਕੇ ਜਲ ਛਕਿਆ ਅਤੇ ਇਨ੍ਹਾਂ ਦੀ ਸ਼ਰਧਾ ਪੂਰੀ ਕੀਤੀ ਅਤੇ ਵਰਦਾਨ ਦਿੱਤਾ ਕਿ ਲੰਗਰ ਚਲਾਵੋ ਅਤੇ ਕਿਹਾ ਕਿ ਤੁਹਾਡੇ ਲੰਗਰ ਵਿਚ ਗਿੱਲੀਆਂ ਲੱਕੜਾਂ ਵੀ ਜਲਣਗੀਆਂ। 'ਭਾਈ ਰੂਪਾ' ਪਿੰਡ ਇਸੇ ਭਾਈ ਰੂਪ ਚੰਦ ਦੇ ਨਾਮ 'ਤੇ ਵਸਿਆ ਹੋਇਆ ਹੈ। ਹੁਣ ਇਨ੍ਹਾਂ ਦੀ ਔਲਾਦ ਪਿੰਡ ਬਾਗੜੀਆਂ ਨੇੜੇ (ਮਲੇਰਕੋਟਲਾ) ਰਹਿੰਦੇ ਹਨ ਅਤੇ ਹੁਣ ਵੀ ਲੰਗਰ ਚਲਾਉਂਦੇ ਹਨ, ਜਿਥੇ ਗਿੱਲੀਆਂ ਲੱਕੜੀਆਂ ਸਦੀਆਂ ਤੋਂ ਬਲਦੀਆਂ ਆ ਰਹੀਆਂ ਹਨ।

ਉਸ ਪ੍ਰਭੂ ਦੇ ਨਾਮ ਨੂੰ ਮੰਨੈ = ਮੰਨਣ ਕਰਨ ਵਾਲੇ ਆਪਣੇ ਪ੍ਰਤੱਖ ਪਰਿਵਾਰ ਪਤਨੀ, ਪੁੱਤਰ ਅਤੇ ਧੀਆਂ ਆਦਿ ਨੂੰ ਨਾਮ ਦੇ ਸਾਧਾਰੁ (ਸ + ਅਧਾਰੁ) ਅਧਾਰੁ = ਆਸਰੇ ਦੇ ਸ = ਸਹਿਤ ਕਰ ਲੈਂਦੇ ਹਨ ਭਾਵ ਸਾਰਾ ਪਰਿਵਾਰ ਨਾਮ ਦੇ ਆਸਰੇ ਹੋ ਜਾਂਦਾ ਹੈ **ਅਥਵਾ** ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਕਰਨ ਵਾਲੇ ਗੁਰਮੁਖ ਜਨ ਪਰਵਾਰੈ = ਦਸ ਇੰਦਰੀਆਂ ਰੂਪੀ ਪਰਿਵਾਰ ਨੂੰ ਸਾਧਾਰੁ = ਸੁਧਾਰ ਲੈਂਦੇ ਹਨ **ਵਾ:** ਨਾਮ ਦੇ ਆਸਰੇ ਸਹਿਤ ਕਰ ਲੈਂਦੇ ਹਨ। ਜੈਸਾ ਕਿ :

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥** *(ਅੰਗ ੫੧੭)*

ਉਸ ਪ੍ਰਭੂ ਦੇ ਨਾਮ ਦਾ ਜੋ ਮੰਨੈ = ਮੰਨਣ ਕਰਦੇ ਹਨ, ਉਹ ਗੁਰਮੁਖ ਜਨ ਪਰਵਾਰੈ = ਆਪਣੇ ਮਨ ਦੀਆਂ ਬ੍ਰਿਤੀਆਂ ਰੂਪੀ ਪਰਿਵਾਰ ਦਾ ਵੀ ਸੁਧਾਰ ਕਰ ਲੈਂਦੇ ਹਨ ਜਿਵੇਂ ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿੰਮ੍ਰਿਤੀ ਅਤੇ ਵਿਕਲਪ ਇਹ ਮਨ ਦਾ ਬ੍ਰਿਤੀਆਂ ਰੂਪੀ ਪਰਿਵਾਰ ਹੈ। ਗੁਰਮੁਖ ਜਨ ਇਸ ਨੂੰ ਵੀ ਸਾਧਾਰੁ = ਸੁਧਾਰ ਲੈਂਦੇ ਹਨ ਭਾਵ ਸਹਿਤ ਨਾਮ ਦੇ ਆਸਰੇ ਕਰ ਲੈਂਦੇ ਹਨ **ਅਥਵਾ** ਉਸ ਪ੍ਰਭੂ ਦੇ ਨਾਮ ਦਾ ਜੋ ਮੰਨੈ = ਮੰਨਣ ਕਰਦੇ ਹਨ, ਉਹ ਬ੍ਰਹਮ ਬੇਤੇ ਜੰਮਣ ਮਰਣ ਦੀ, ਦੇਹ ਅਧਿਆਸ ਦੀ, ਵਿਸ਼ੇ-ਵਿਕਾਰਾਂ ਅਤੇ ਕਾਮਨਾਵਾਂ

ਦੀ ਪਰਵਾਰੈ (ਪਰ + ਵਾਰੈ) ਵਾਰੈ[1] = ਵਾੜ ਤੋਂ ਪਰ = ਪਰ੍ਹੇ ਹੋ ਜਾਂਦੇ ਹਨ। ਇਨ੍ਹਾਂ ਤੋਂ ਮੁਕਤ ਹੋ ਜਾਂਦੇ ਹਨ ਅਤੇ ਸਾਧਾਰੁ = ਸਹਿਤ ਨਾਮ ਦੇ ਆਸਰੇ ਹੋ ਜਾਂਦੇ ਹਨ।

**ਮਨ ਦੀਆਂ ਬਿਰਤੀਆਂ :**

੧. **ਪ੍ਰਮਾਣ :** ਦਿਸਣ ਵਾਲੀਆਂ ਵਸਤਾਂ ਵਿਚ ਮਨ ਦਾ ਪਰਚੇ ਰਹਿਣਾ।

ਨਵਿਰਤੀ = **ਦ੍ਰਿਸਟਉ ਕਛੁ ਸੰਗਿ ਨ ਜਾਇ ਮਾਨੁ ਤਿਆਗਿ ਮੋਹਾ॥** *(ਅੰਗ ੧੨੩੦)*

੨. **ਵਿਪਰਜੈ :** ਵੇਦ ਸ਼ਾਸਤ੍ਰ ਅਤੇ ਗੁਰੂ ਦੀ ਆਗਿਆ ਤੋਂ ਉਲਟ ਬ੍ਰਹਮ ਨੂੰ ਅਸਤਿ ਅਤੇ ਜਗਤ ਨੂੰ ਸਤਿ ਜਾਨਣਾ।

ਨਵਿਰਤੀ = **ਇਹੁ ਜਗੁ ਧੂਏ ਕਾ ਪਹਾਰ॥ ਤੈ ਸਾਚਾ ਮਾਨਿਆ ਕਿਹ ਬਿਚਾਰਿ॥** *(ਅੰਗ ੧੧੮੬)*

੩. **ਨਿੰਦ੍ਰਾ :** ਜਾਗ੍ਰਤ ਸੁਪਨ ਦਾ ਅਭਾਵ; ਮਨ ਅਤੇ ਬੁੱਧੀ ਦਾ ਅਵਿੱਦਿਆ ਵਿਚ ਲੀਨ ਹੋਣਾ। **ਵਾ:** ਪ੍ਰਤੱਖ ਨੀਦ ਸੁਖੋਪਤ ਦੀ ਅਵਸਥਾ।

ਨਵਿਰਤੀ = **ਰਾਮ ਪਿਆਰੇ ਸਦਾ ਜਾਗਹਿ ਨਾਮੁ ਸਿਮਰਹਿ ਅਨਦਿਨੋ॥** *(ਅੰਗ ੪੫੯)*

੪. **ਵਿਕਲਪ :** ਬ੍ਰਿਤੀ ਦਾ ਇਕਾਗਰ ਨਾ ਹੋਣਾ ਪਰੰਤੂ ਫਲ ਦੀ ਇੱਛਾ ਬਹੁਤੀ ਕਰਨੀ।

ਨਵਿਰਤੀ = **ਸੇਵਾ ਕਰਤ ਹੋਇ ਨਿਹਕਾਮੀ॥** *(ਅੰਗ ੨੮੬)*

੫. **ਸਿੰਮ੍ਰਿਤੀ :** ਭਜਨ ਸਿਮਰਨ ਵੇਲੇ ਪਿਛਲੇ ਕੀਤੇ ਕੰਮਾਂ ਨੂੰ ਯਾਦ ਕਰਨਾ।

ਨਵਿਰਤੀ = **ਮਨ ਕੀ ਮਤਿ ਤਿਆਗਹੁ ਹਰਿਜਨ ਏਹਾ ਬਾਤ ਕਠੈਨੀ॥** *(ਅੰਗ ੮੦੦)*

ਸੰਸਾਰ ਵਿਚ ਇਹ ਸਿੱਖੀ ਦੀ (ਸਿੱਖ ਦੀ) ਪਰੰਪਰਾ ਹੈ। ਇਥੇ ਸਤਿਗੁਰੂ ਜੀ ਨੇ ਇਹ ਪ੍ਰਗਟ ਕੀਤਾ ਹੈ ਕਿ ਭਾਵੇਂ ਕੋਈ ਸਿੱਖ ਵਾਹਿਗੁਰੂ ਦੇ ਨਾਮ ਦੀ ਕਮਾਈ ਕਰਨ ਵਾਲਾ ਹੈ ਜਾਂ ਗੁਰੂ ਕਹਾਉਣ ਵਾਲਾ, ਪਰੰਤੂ ਕਲਿਆਣ ਤਾਂ ਨਾਮ ਦੇ ਮੰਨਣ ਕਰਕੇ ਹੀ ਹੋਣੀ ਹੈ।

## ਮੰਨੈ; ਤਰੈ ਤਾਰੇ ਗੁਰੁਸਿਖ॥

ਸਤਿਗੁਰੂ ਜੀ ਆਪ ਤਾਂ ਤਰੈ = ਤਰੇ ਹੋਏ ਹੀ ਹਨ ਅਤੇ ਜਿਹੜੇ ਸਿੱਖ ਗੁਰੂ ਦੇ ਉਪਦੇਸ਼ ਨੂੰ ਭਾਵ ਨਾਮ ਨੂੰ ਮੰਨੈ = ਮੰਨਣ ਕਰਦੇ ਹਨ, ਉਸ ਨੂੰ ਤਾਰ ਦਿੰਦੇ ਹਨ। ਜੈਸਾ ਕਿ :

**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥** *(ਅੰਗ ੧੩੦੧)*

**ਨਾਇ ਮੰਨਿਐ ਸੰਗਤਿ ਉਧਰੈ ਜਿਨ ਰਿਦੈ ਵਸਾਇਆ॥** *(ਅੰਗ ੧੨੪੧)*

ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਤਿਗੁਰਾਂ ਨੇ ਆਪਣੇ ਜੀਵਨ ਕਾਲ ਵਿਚ ਨਾਮ ਦਾ ਮੰਨਣ ਕੀਤਾ ਹੈ ਅਤੇ ਫਿਰ ਅਣਗਿਣਤ ਲੋਕਾਂ ਨੂੰ ਮੰਨਣ ਕਰਾ ਕੇ ਤਾਰਿਆ ਹੈ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਨਾਮ ਸਿਮਰਨ ਭਗਤੀ ਕਰਨ ਦਾ ਹਵਾਲਾ ਦਿੰਦੇ ਹੋਏ ਭਾਈ ਗੁਰਦਾਸ ਜੀ ਲਿਖਦੇ ਹਨ :

**ਭਾਰੀ ਕਰੀ ਤਪਸਿਆ ਵਡੇ ਭਾਗੁ ਹਰਿ ਸਿਉ ਬਣਿ ਆਈ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੪)*

ਇਸੇ ਤਰ੍ਹਾਂ ਜਦੋਂ ਸੁਮੇਰ ਪਰਬਤ ਉੱਤੇ ਪਹੁੰਚਣ ਸਮੇਂ ਸਿੱਧ, ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪੁੱਛਦੇ

---

੧. (ਵਾਰੈ = ਵਾੜ) ਇਥੇ ਰਾਰੇ ਨੂੰ ਸਵਰਨੀ ਅੱਖਰ ਮੰਨ ਕੇ ਅਰਥ ਲਈ ਰਾਰੇ ਨੂੰ ੜਾੜਾ ਉਚਾਰਨ ਕੀਤਾ ਗਿਆ ਹੈ।

ਹਨ ਕਿ ਤੁਸੀਂ ਕਿਸ ਸ਼ਕਤੀ ਦੇ ਸਹਾਰੇ ਇਥੇ ਪੁੱਜੇ ਹੋ ? ਤਾਂ ਸਤਿਗੁਰ ਜੀ ਆਪ ਦੱਸਦੇ ਹਨ ਕਿ ਅਸੀਂ ਪਰਮੇਸ਼ਰ ਦਾ ਨਾਮ ਜਪਿਆ ਹੈ। ਜੈਸਾ ਕਿ :

**ਸਿਧ ਪੁਛਣਿ ਸੁਣਿ ਬਾਲਿਆ ! ਕਉਣੁ ਸਕਤਿ ਤੁਹਿ ਏਥੇ ਲਿਆਈ।**
**ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੮)*

ਇਸੇ ਤਰ੍ਹਾਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਬਾਬਾ ਬਕਾਲੇ ਵਿਖੇ ੨੬ ਸਾਲ, ੯ ਮਹੀਨੇ, ੧੩ ਦਿਨ ਨਾਮ ਸਿਮਰਨ ਦੁਆਰਾ ਮੰਨਣ ਕਰਦਿਆਂ ਕਰੜੀ ਘਾਲਣਾ ਘਾਲੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਇਸ ਸੰਸਾਰ ਵਿਚ ਆਉਣ ਤੋਂ ਪਹਿਲਾਂ ਹੀ ਬਹੁਤ ਤਪੱਸਿਆ ਸਾਧੀ, ਭਾਵ ਮੰਨਣ ਕੀਤਾ ਹੈ। ਇਸ ਬਾਰੇ ਜ਼ਿਕਰ ਵੀ ਆਪ ਜੀ ਨੇ ਆਪ ਹੀ ਸ੍ਰੀ ਦਸਮ ਗ੍ਰੰਥ ਵਿਚ ਕੀਤਾ ਹੈ :

**ਇਹ ਬਿਧਿ ਕਰਤ ਤਪੱਸਿਆ ਭਯੋ ॥ ਦ੍ਵੈ ਤੇ ਏਕ ਰੂਪ ਹ੍ਵੈ ਗਯੋ ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੫)*

ਗੁਰੂ ਜੀ ਨੇ ਆਪ ਵੀ ਮੰਨਣ ਕੀਤਾ ਅਤੇ ਮੰਨਣ ਕਰਵਾ ਕੇ ਅਣਗਿਣਤ ਸਿੱਖਾਂ ਨੂੰ ਵੀ ਤਾਰਿਆ **ਅਥਵਾ** ਉਸ ਪ੍ਰਭੂ ਦੇ ਨਾਮ ਦਾ ਮੰਨੈ = ਮੰਨਣ ਜੋ ਗੁਰਮੁਖ ਜਨ ਕਰਦੇ ਹਨ, ਉਹ ਆਪ ਵੀ ਤਰੈ = ਤਰਦੇ ਹਨ ਅਤੇ ਹੋਰਨਾਂ ਨੂੰ ਵੀ ਗੁਰੁਸਿਖ = ਗੁਰੂ ਜੀ ਦੀ ਸਿੱਖਿਆ ਦੁਆਰਾ ਤਾਰੇ = ਤਾਰ ਦਿੰਦੇ ਹਨ; ਜੈਸਾ ਕਿ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥ ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥** *(ਅੰਗ ੨੯੫)*

**ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥** *(ਅੰਗ ੧੪੦)*

**ਆਪਿ ਤਰੇ ਗੁਰ ਸਿਖ ਤਰੇਹੀ ॥੩॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩)*

**ਸਾਖੀ—ਭਾਈ ਬਿਧੀ ਚੰਦ ਜੀ ਦੀ :** ਗੁਰੂ ਸ਼ਰਨ ਵਿਚ ਆਉਣ ਤੋਂ ਪਹਿਲਾਂ ਭਾਈ ਬਿਧੀ ਚੰਦ ਜੀ ਦਾ ਜੀਵਨ ਨਿਰਮਲ ਨਹੀਂ ਸੀ। ਇਕ ਵਾਰੀ ਉਨ੍ਹਾਂ ਨੇ ਸਰਹਾਲੀ ਪਿੰਡ ਦੀਆਂ ਮੱਝਾਂ ਚੁਰਾ ਲਈਆਂ ਅਤੇ ਮੱਝਾਂ ਨੂੰ ਲਈ ਜਾਂਦੇ ਸਨ ਤਾਂ ਰੌਲਾ ਪੈ ਗਿਆ ਅਤੇ ਪਿੰਡ ਵਾਲੇ ਪਿੱਛੇ ਦੌੜੇ ਆਏ। ਤਦ ਜਾਨ ਬਚਾਉਣ ਲਈ ਬਿਧੀ ਚੰਦ ਨੇ ਮੱਝਾਂ 'ਚੋਲ੍ਹਾ ਸਾਹਿਬ' ਦੇ ਨਜ਼ਦੀਕ ਇਕ ਛੱਪੜ ਵਿਚ ਵਾੜ ਦਿੱਤੀਆਂ ਅਤੇ ਇਥੋਂ ਨੇੜੇ ਰਹਿ ਰਹੇ ਗੁਰੂ ਜੀ ਦੇ ਇਕ ਸਿੱਖ ਭਾਈ ਅਦਲੀ ਜੀ ਕੋਲ ਉਨ੍ਹਾਂ ਦੀ ਸ਼ਰਨ ਵਿਚ ਆ ਗਏ ਅਤੇ ਬੇਨਤੀ ਕੀਤੀ ਕਿ ਆਪ ਜੀ ਮੈਨੂੰ ਇਨ੍ਹਾਂ ਲੋਕਾਂ ਤੋਂ ਇਸ ਵਾਰ ਬਚਾ ਲਵੋ। ਮੈਂ ਅੱਗੋਂ ਲਈ ਚੋਰੀ ਨਹੀਂ ਕਰਾਂਗਾ। ਭਾਈ ਅਦਲੀ ਜੀ ਨੇ ਬਿਧੀ ਚੰਦ ਜੀ ਨੂੰ ਆਪਣੇ ਕੋਲ ਬਿਠਾ ਲਿਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਇਸ ਦੀ ਲਾਜ ਰੱਖਣ ਲਈ ਬੇਨਤੀ ਕੀਤੀ। ਇੰਨੇ ਚਿਰ ਨੂੰ ਮੱਝਾਂ ਦੇ ਮਾਲਕਾਂ ਨੇ ਆ ਕੇ ਭਾਈ ਅਦਲੀ ਜੀ ਤੋਂ ਮੱਝਾਂ ਚੋਰੀ ਕਰਨ ਵਾਲੇ ਚੋਰ ਬਾਰੇ ਪੁੱਛਿਆ ਤਾਂ ਭਾਈ ਅਦਲੀ ਜੀ ਨੇ ਕਿਹਾ ਕਿ ਭਾਈ, ਕੁਝ ਮੱਝਾਂ ਛੱਪੜ ਵਿਚ ਵੜੀਆਂ ਹਨ, ਵੇਖ ਲਵੋ ਜੇ ਤੁਹਾਡੀਆਂ ਹਨ। ਜਦੋਂ ਉਨ੍ਹਾਂ ਨੇ ਛੱਪੜ ਵਿਚ ਵੜੀਆਂ ਮੱਝਾਂ ਨੂੰ ਵੇਖਿਆ ਤਾਂ ਗੁਰੂ ਜੀ ਦੇ ਭਾਣੇ ਅਨੁਸਾਰ ਉਹ ਆਪਣੀਆਂ ਮੱਝਾਂ ਨੂੰ ਪਹਿਚਾਣ ਨਾ ਸਕੇ। ਬੂਰੀਆਂ ਮੱਝਾਂ ਉਨ੍ਹਾਂ ਨੂੰ ਕਾਲੀਆਂ ਅਤੇ ਕਾਲੀਆਂ ਉਨ੍ਹਾਂ ਨੂੰ ਬੂਰੀਆਂ ਨਜ਼ਰ ਆਈਆਂ। ਇਸੇ ਤਰ੍ਹਾਂ ਸਿੰਗ ਸੰਗੌਤੀ ਆਦਿ ਸਾਰੇ ਰੂਪ ਬਦਲੇ ਹੋਏ ਨਜ਼ਰ ਆਏ। ਉਹ ਲੋਕ ਵਾਪਿਸ ਮੁੜ ਗਏ। ਭਾਈ ਬਿਧੀ ਚੰਦ ਜੀ ਨੇ ਭਾਈ ਅਦਲੀ ਜੀ ਦੇ ਚਰਨ ਫੜ ਲਏ ਅਤੇ ਸ਼ੁਕਰਾਨਾ ਕਰਨ ਲੱਗੇ ਕਿ ਆਪ ਜੀ ਨੇ ਮੇਰੀ ਇੱਜ਼ਤ ਅਤੇ ਜਾਨ ਬਚਾਈ ਹੈ। ਤਦ ਭਾਈ ਅਦਲੀ ਜੀ ਨੇ ਕਿਹਾ ਕਿ ਭਾਈ, ਤੇਰੀ ਇੱਜ਼ਤ ਅਸੀਂ ਨਹੀਂ, ਸਗੋਂ ਗੁਰੂ ਅਰਜਨ ਦੇਵ ਜੀ ਨੇ ਬਚਾਈ ਹੈ। ਇਸ ਲਈ ਉਨ੍ਹਾਂ ਦੇ ਸ਼ੁਕਰ ਗੁਜ਼ਾਰ ਹੋਵੋ। ਚੋਰੀ ਛੱਡ ਕੇ ਗੁਰੂ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕਰਕੇ ਆਪਣਾ ਜਨਮ ਸਫਲਾ ਕਰੋ। ਇਹ ਸੁਣ ਕੇ ਭਾਈ ਬਿਧੀ ਚੰਦ ਜੀ ਆਪਣਾ ਮਨ ਬਣਾ ਕੇ ਭਾਈ ਅਦਲੀ ਜੀ ਨਾਲ ਪੰਚਮ ਪਾਤਸ਼ਾਹ ਦੀ ਸ਼ਰਨ ਵਿਚ ਜਾ ਕੇ ਦਰਸ਼ਨ ਕਰ ਕੇ ਨਿਹਾਲ ਹੋ ਗਿਆ ਅਤੇ ਸਿੱਖੀ ਦੀ ਦਾਤ ਪ੍ਰਾਪਤ ਕੀਤੀ। ਗੁਰੂ ਜੀ ਦੇ ਹੁਕਮ ਮੰਨਣ ਕਰਕੇ ਚੋਰੀ ਛੱਡ ਕੇ ਗੁਰੂ ਜੀ ਦੀ ਸੇਵਾ ਵਿਚ ਲੱਗ

ਗਿਆ। ਛੇਵੀਂ ਪਾਤਸ਼ਾਹੀ ਤੱਕ ਗੁਰੂ ਘਰ ਦੀ ਬਹੁਤ ਸੇਵਾ ਕੀਤੀ ਅਤੇ ਯੁੱਧਾਂ ਵਿਚ ਕਾਰਨਾਮੇ ਵੀ ਵਿਖਾਏ। ਇਸ ਪ੍ਰਕਾਰ ਭਾਈ ਬਿਧੀ ਚੰਦ ਜੀ ਨੂੰ ਨਾਮ ਦਾ ਮੰਨਣ ਕਰਨ ਵਾਲੇ ਭਾਈ ਅਦਲੀ ਜੀ ਨੇ ਤਾਰ ਦਿੱਤਾ ਜੋ ਆਪ ਵੀ ਤਰੇ ਹੋਏ ਸਨ। ਛੇਵੇਂ ਪਾਤਸ਼ਾਹ ਜੀ ਨੇ ਭਾਈ ਬਿਧੀ ਚੰਦ ਜੀ ਨੂੰ ਬਖ਼ਸ਼ਿਸ਼ਾਂ ਕਰ ਕੇ ਸਿੱਖੀ ਦੇ ਪ੍ਰਚਾਰ ਲਈ ਅਤੇ ਕਾਰ ਭੇਟਾ ਦੀ ਸੰਭਾਲ ਲਈ ਭੇਜਿਆ। ਗੁਰੂ ਜੀ ਦਾ ਬਚਨ ਮੰਨ ਕੇ ਆਪ ਜੀ ਦੇਉਨਗਰ[੧] ਪਹੁੰਚੇ। ਸੁੱਕੇ ਦਰੱਖ਼ਤ ਹੇਠਾਂ ਬੈਠੇ ਤਾਂ ਉਹ ਹਰਾ ਹੋ ਗਿਆ। ਲੋਕਾਂ ਨੇ ਆਪ ਜੀ ਦਾ ਬੜਾ ਮਾਣ ਕੀਤਾ। ਨੇੜੇ ਹੀ ਜੰਗਲ ਵਿਚ ਸੁੰਦਰ ਸ਼ਾਹ ਨਾਮ ਦਾ ਫ਼ਕੀਰ ਰਹਿੰਦਾ ਸੀ। ਉਸ ਨੂੰ ਆਪਣੀ ਕਰਾਮਾਤ 'ਤੇ ਬਹੁਤ ਮਾਣ ਸੀ। ਭਾਈ ਬਿਧੀ ਚੰਦ ਜੀ ਦੀ ਮਹਿਮਾ ਸੁਣ ਕੇ ਉਹ ਸ਼ੇਰ ਦੀ ਸਵਾਰੀ ਕਰ ਕੇ ਭਾਈ ਬਿਧੀ ਚੰਦ ਜੀ ਨੂੰ ਡਰਾਉਣ ਲਈ ਆਇਆ। ਜਦੋਂ ਭਾਈ ਬਿਧੀ ਚੰਦ ਜੀ ਨੇ ਅੱਖਾਂ ਤਾੜ ਕੇ ਸ਼ੇਰ ਵੱਲ ਵੇਖਿਆ ਤਾਂ ਸ਼ੇਰ ਜੜ੍ਹਤਾ ਨੂੰ ਪ੍ਰਾਪਤ ਹੋ ਗਿਆ। ਸੁੰਦਰ ਸ਼ਾਹ ਨੇ ਬਹੁਤ ਜ਼ੋਰ ਲਾਇਆ, ਪਰੰਤੂ ਸ਼ੇਰ ਨਾ ਹਿੱਲਿਆ। ਅਖ਼ੀਰ ਸੁੰਦਰ ਸ਼ਾਹ ਬਿਧੀ ਚੰਦ ਜੀ ਦੇ ਚਰਨੀਂ ਢਹਿ ਪਿਆ ਅਤੇ ਮਾਫ਼ੀ ਮੰਗਣ ਲੱਗਾ। ਉਸ ਨੇ ਸ਼ੇਰ ਦੀ ਮੁਕਤੀ ਦੀ ਮੰਗ ਕੀਤੀ। ਭਾਈ ਬਿਧੀ ਚੰਦ ਜੀ ਨੇ 'ਸਤਿਨਾਮ ਵਾਹਿਗੁਰੂ' ਕਹਿ ਕੇ ਪਾਣੀ ਦਾ ਛਿੱਟਾ ਮਾਰਿਆ ਤਾਂ ਸ਼ੇਰ ਦੇ ਪ੍ਰਾਣਾਂ ਦਾ ਅੰਤ ਹੋ ਗਿਆ ਅਤੇ ਸ਼ੇਰ ਮੁਕਤ ਹੋ ਗਿਆ। ਸੁੰਦਰ ਸ਼ਾਹ ਫ਼ਕੀਰ ਨੇ ਬਿਧੀ ਚੰਦ ਜੀ ਦਾ ਬਹੁਤ ਸਤਿਕਾਰ ਕੀਤਾ। ਜਦੋਂ ਆਪ ਜੀ ਉਥੋਂ ਜਾਣ ਲੱਗੇ ਤਾਂ ਫ਼ਕੀਰ ਨੇ ਬੇਨਤੀ ਕੀਤੀ ਕਿ ਆਪ ਕਿਰਪਾ ਕਰਕੇ ਮੈਨੂੰ ਵੀ ਸੱਚਖੰਡ ਨਾਲ ਲੈ ਕੇ ਜਾਇਉ। ਉਸ ਦੀ ਬੇਨਤੀ ਸਵੀਕਾਰ ਕਰ ਕੇ ਭਾਈ ਬਿਧੀ ਚੰਦ ਜੀ ਨੇ ਉਸ ਫ਼ਕੀਰ ਨੂੰ ਕਰਾਮਾਤਾਂ ਤੋਂ ਹਟਾ ਕੇ ਨਾਮ ਸਿਮਰਨ ਦੇ ਮੰਨਣ ਵਿਚ ਲਗਾ ਦਿੱਤਾ। ਦੋਵਾਂ ਦਾ ਅੰਤ ਸਮਾਂ ਇਕ ਹੀ ਸਮੇਂ 'ਤੇ ਆਇਆ ਤਾਂ ਭਾਈ ਬਿਧੀ ਚੰਦ ਜੀ ਫ਼ਕੀਰ ਕੋਲ ਪਹੁੰਚ ਗਏ। ਇਕੱਠਿਆਂ ਹੀ ਦੋਵਾਂ ਨੇ ਸੱਚਖੰਡ ਪਯਾਨਾ ਕੀਤਾ। ਇਸ ਪ੍ਰਕਾਰ ਜੋ ਮੰਨਣ ਕਰਨ ਵਾਲੇ ਗੁਰਮੁਖ ਜਨ ਹਨ, ਉਹ ਭਾਈ ਬਿਧੀ ਚੰਦ ਜੀ ਦੀ ਤਰ੍ਹਾਂ ਆਪ ਵੀ ਤਰਦੇ ਹਨ ਅਤੇ ਹੋਰਨਾਂ ਨੂੰ ਵੀ ਤਾਰ ਦਿੰਦੇ ਹਨ। ਆਪ ਨੇ ਸੁੰਦਰ ਸ਼ਾਹ ਫ਼ਕੀਰ ਨੂੰ ਨਾਮ ਦਾ ਮੰਨਣ ਕਰਾ ਕੇ ਤਾਰ ਦਿੱਤਾ। ਬਹਾਦਰ ਭਾਈ ਬਿਧੀ ਚੰਦ ਜੀ ਦੇ ਸਰੀਰ ਤਿਆਗਣ ਉਪਰੰਤ ਮੀਰੀ ਪੀਰੀ ਦੇ ਮਾਲਕ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਭਾਈ ਬਿਧੀ ਚੰਦ ਜੀ ਦੇ ਸਪੁੱਤਰ ਭਾਈ ਲਾਲ ਚੰਦ ਜੀ ਨੂੰ ਪਿੰਡ ਸੁਰਸਿੰਘ ਵਾਲਾ ਵਿਖੇ ਵਸਾ ਦਿੱਤਾ ਅਤੇ ਏਥੇ ਹੀ ਹੁਣ ਵੀ ਬਾਬਾ ਜੀ ਦੀ ਅੰਸ਼ ਵੰਸ਼ ਵਸਦੀ ਹੈ, ਜੋ ਇਥੇ ਗੁਰਦੁਆਰਾ ਸਾਹਿਬ ਦੀ ਸੇਵਾ-ਸੰਭਾਲ ਕਰਦੇ ਹਨ। ਨਿਹੰਗ ਸਿੰਘਾਂ ਦਾ ਚੜ੍ਹਦੀ ਕਲਾ ਦਾ ਵਹੀਰ ਬਾਬਾ ਬਿਧੀ ਚੰਦ ਜੀ ਦੇ ਨਾਮ 'ਤੇ ਹੀ ਚੱਲਦਾ ਹੈ। **ਬਾਬਾ ਬਿਧੀ ਚੰਦ ਜੀ ਦੀ ਬੰਸਾਵਲੀ** ਇਸ ਪ੍ਰਕਾਰ ਹੈ:

> ਬਾਬਾ ਬਿਧੀ ਚੰਦ ਜੀ 'ਛੀਨਾ' → ਬਾਬਾ ਲਾਲ ਚੰਦ ਜੀ → ਬਾਬਾ ਗੁਰਦਿਆਲ ਜੀ → ਬਾਬਾ ਹੁਕਮ ਚੰਦ ਜੀ → ਬਾਬਾ ਜਿਉਣ ਜੀ → ਬਾਬਾ ਜਸਪਤ ਜੀ → ਬਾਬਾ ਭਾਗ ਸਿੰਘ ਜੀ → ਬਾਬਾ ਲਾਭ ਸਿੰਘ ਜੀ → ਬਾਬਾ ਨੱਥਾ ਸਿੰਘ ਜੀ → ਬਾਬਾ ਸੋਹਣ ਸਿੰਘ ਜੀ → ਬਾਬਾ ਦਇਆ ਸਿੰਘ ਜੀ (ਮੌਜੂਦਾ ਜਥੇਦਾਰ) → ਬਾਬਾ ਅਵਤਾਰ ਸਿੰਘ ਜੀ (ਸੇਵਾ-ਸੰਭਾਲ ਕਰਦੇ ਹਨ)

## ਮੰਨੈ; ਨਾਨਕ ਭਵਹਿ ਨ ਭਿਖ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਸਿੱਧੋ! ਨਾਮ ਦਾ ਮੰਨੈ = ਮੰਨਣ ਕਰਨ ਵਾਲੇ ਗੁਰਮੁਖ ਜਨ ਮੰਗਤੇ ਹੋ ਕੇ ਭਿਖ = ਭਿੱਖਿਆ ਵਾਸਤੇ ਦਰਾਂ ਦਰਾਂ ਵਿਚ ਨ = ਨਹੀਂ ਭਵਹਿ = ਭਰਮਦੇ **ਵਾ:** ਭਿਖ = ਭੇਖਾਂ ਵਿਚ ਨਹੀਂ ਭਾਉਂਦੇ ਫਿਰਦੇ; ਜੈਸਾ ਕਿ:

---

੧. ਦੇਉਨਗਰ ਯੂ.ਪੀ. ਵਿਚ ਅਯੁੱਧਿਆ ਤੋਂ ੧੮ ਕੋਹ ਦੱਖਣ ਪੂਰਵ ਗੋਮਤੀ ਦੇ ਕਿਨਾਰੇ ਹੈ।

**ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥**
**ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥** *(ਅੰਗ ੧੦੮੯)*

**ਅਥਵਾ** ਨਾਮ ਦਾ ਮੰਨਣ ਕਰਨ ਵਾਲੇ ਜਗਿਆਸੂ ਜੂਨਾਂ ਵਿਚ ਨਹੀਂ ਭਰਮਦੇ **ਵਾ:** ਭਿਖ (ਭਿ + ਖ) ਭਿ = ਭੂ ਭਾਵੇਂ ਭੂਮੀ ਤੇ ਖ = ਅਕਾਸ਼ ਆਦਿ ਤੱਤਾਂ ਦੇ ਰਚੇ ਹੋਏ ਸਰੀਰਾਂ ਵਿਚ ਮੁੜ ਮੁੜ ਕੇ ਨਹੀਂ ਭਰਮਦੇ **ਵਾ:** ਧਰਤੀ ਤੇ ਅਕਾਸ਼ ਆਦਿ ਸਭ ਥਾਈਂ, ਵਾਹਿਗੁਰੂ ਨੂੰ ਵਿਆਪਕ ਜਾਣ ਕੇ ਜੂਨਾਂ ਵਿਚ ਭਰਮਣ ਰੂਪ ਭਿਖ = ਭਿੱਖਿਆ ਨਹੀਂ ਮੰਗਦੇ।

## ਐਸਾ ਨਾਮੁ; ਨਿਰੰਜਨੁ ਹੋਇ ॥

ਹੇ ਸਿੱਧ ਪੁਰਸ਼ੋ ! ਐਸਾ = ਇਹੋ ਜਿਹਾ ਉਸ ਪ੍ਰਭੂ ਦੇ ਨਾਮੁ = ਨਾਮ ਮੰਨਣ ਦਾ ਮਹਾਤਮ ਹੋਇ = ਹੁੰਦਾ ਹੈ, ਜੋ ਪ੍ਰਭੂ ਨਿਰੰਜਨੁ = ਮਾਇਆ ਦੀ ਕਾਲਖ ਰੂਪੀ ਮਲ ਤੋਂ ਰਹਿਤ ਹੈ।

## ਜੇ ਕੋ ਮੰਨਿ ਜਾਣੈ; ਮਨਿ ਕੋਇ ॥੧੫॥

ਜੇਕਰ ਕੋਇ = ਕੋਈ ਉਸ ਪ੍ਰਭੂ ਦੇ ਨਾਮ ਦਾ ਮੰਨਿ = ਮੰਨਣ ਕਰਕੇ ਮਨਿ = ਹਿਰਦੇ ਵਿਚ ਉਸ ਨੂੰ ਜਾਣੈ = ਜਾਣ ਲਵੇ ਤਾਂ ਉਹ ਨਿਰੰਜਨੁ = ਪ੍ਰਭੂ ਦਾ ਹੀ ਰੂਪ ਹੋ ਜਾਂਦਾ ਹੈ ਭਾਵ ਆਪਣੇ ਮਨ ਵਿਚ ਪ੍ਰਭੂ ਦੇ ਨਾਮ ਦਾ ਮੰਨਣ ਕਰਨਾ ਜੋ ਜਾਣੈ = ਜਾਣਦਾ ਹੈ, ਉਹੋ ਹੀ ਇਸ ਸੰਸਾਰ ਸਾਗਰ ਤੋਂ ਤਰਦਾ ਹੈ। ਨਾਮ ਤੋਂ ਬਿਨਾਂ ਕੋਈ ਨਹੀਂ ਤਰ ਸਕਦਾ॥੧੫॥ ਜੈਸਾ ਕਿ :

**ਕਹੁ ਨਾਨਕ ਇਹੁ ਤਤੁ ਬੀਚਾਰਾ ॥ ਬਿਨ ਹਰਿ ਭਜਨ ਨਾਹੀ ਛੁਟਕਾਰਾ ॥** *(ਅੰਗ ੧੮੮)*

ਇਸ ਪ੍ਰਕਾਰ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਧਾਂ ਨੂੰ ਇਹ ਉਪਰੋਕਤ ਚਾਰ ਪਉੜੀਆਂ 'ਚ ਗਿਆਨ ਦੇ ਮੰਨਣ ਸਾਧਨ ਤੇ ਮੰਨਣ ਦੀ ਮਹਿਮਾ ਸੁਣਾ ਕੇ ਸੰਸਾਰ ਦੇ ਲੋਕਾਂ ਨੂੰ ਮੰਨਣ ਦਾ ਮਹਾਤਮ ਸਮਝਾਇਆ ਹੈ। ਇਸੇ ਪ੍ਰਕਾਰ ਚੌਥੇ ਪਾਤਸ਼ਾਹ ਸ੍ਰੀ ਗੁਰੂ ਰਾਮਦਾਸ ਜੀ ਨੇ ਸਾਰੰਗ ਦੀ ਵਾਰ ਵਿਚ ਚਾਰ ਪਉੜੀਆਂ ਵਿਚ ਨਾਮ ਦੇ ਮੰਨਣ ਦੀ ਮਹਿਮਾ ਦਾ ਕਥਨ ਕੀਤਾ ਹੈ। (ਵੇਖੋ : ਅੰਗ ੧੨੪੧ ਅਤੇ ੧੨੪੨)

**ਪੰਦਰ੍ਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਭਾਵ ਹੈ ਕਿ ਸਤਿਗੁਰੂ ਜੀ ਦੇ ਅੰਮ੍ਰਿਤ ਨਾਮ ਨੂੰ ਮੰਨਣ ਕਰਨ ਵਾਲੇ ਗੁਰਮੁਖ ਮੁਕਤੀ ਦੇ ਦੁਆਰ ਗਿਆਨ ਦੀ ਪ੍ਰਾਪਤੀ ਵਾਲੇ ਹੋ ਜਾਂਦੇ ਹਨ। ਸਾਰੇ ਪਰਿਵਾਰ ਨੂੰ ਗੁਰਮੁਖ ਬਣਾ ਕੇ ਸੁਧਾਰ ਲੈਂਦੇ ਹਨ। ਗੁਰੂ ਸਾਹਿਬ ਦੀ ਸਿੱਖਿਆ ਦੁਆਰਾ ਪਰਿਵਾਰ ਨੂੰ ਮਨਮੱਤੀਏ ਤੋਂ ਗੁਰਮੱਤੀਏ ਬਣਾ ਕੇ ਸੁਧਾਰ ਲੈਂਦੇ ਹਨ। ਇਉਂ ਪਰਿਵਾਰ ਦਾ ਸੁਧਾਰ ਕਰ ਲੈਂਦੇ ਹਨ। ਫਿਰ ਉਨ੍ਹਾਂ ਦਾ ਜਨਮ ਜਹਾਜ਼ (ਬੋਹਿਥਾ) ਦੀ ਨਿਆਈਂ ਹੋ ਜਾਂਦਾ ਹੈ। ਉਹ ਆਪ ਵੀ ਤਰਦੇ ਹਨ ਅਤੇ ਗੁਰੂ ਦੀ ਸਿੱਖਿਆ ਦੁਆਰਾ ਹੋਰਨਾਂ ਨੂੰ ਵੀ ਤਾਰਦੇ ਹਨ। ਪ੍ਰਤੱਖ ਪਰਿਵਾਰ ਤੇ ਸਿੱਖੀ ਸੇਵਕੀ ਪਰਿਵਾਰ ਨੂੰ ਤਾਰਦੇ ਹਨ। ਉਹ ਗੁਰਮੁਖ ਚੌਰਾਸੀ ਲੱਖ ਜੂਨਾਂ ਦੀ ਭਿਖਿਆ ਵਿਚ ਭ੍ਰਮਣ ਨਹੀਂ ਕਰਦੇ। ਇਹੋ ਜਿਹਾ ਮਹਾਤਮ ਸ਼ੁੱਧ ਸਰੂਪ ਪਰਮੇਸ਼ਰ ਦੇ ਨਾਮ ਮੰਨਣ ਦਾ ਹੈ। ਜਿਹੜਾ ਕੋਈ ਗੁਰਮੁਖ, ਜਗਿਆਸੂ ਜਨ ਨਾਮ ਨੂੰ ਮੰਨਣ ਵਿਚ ਲੈ ਆਉਂਦਾ ਹੈ, ਉਹ ਬ੍ਰਹਮ ਦਾ ਸਰੂਪ ਹੋ ਜਾਂਦਾ ਹੈ। ਇਥੇ ਚਾਰ ਪਉੜੀਆਂ ਗਿਆਨ ਦੇ ਮੰਨਣ ਸਾਧਨ ਦੀਆਂ ਸੰਪੂਰਨ ਕੀਤੀਆਂ ਹਨ।

(ਇਸ ਪਉੜੀ ਦੇ ੬੦ ਅੱਖਰ ਹਨ)

# ਸੋਲ੍ਹਵੀਂ ਪਉੜੀ

ਸਿੱਧਾਂ ਨੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਿਹਾ ਕਿ ਜਿਵੇਂ ਆਪ ਜੀ ਨੇ ਚਾਰ ਪਉੜੀਆਂ ਸ੍ਰਵਣ ਸਾਧਨ ਪ੍ਰਥਾਇ ਅਤੇ ਚਾਰ ਪਉੜੀਆਂ ਮੰਨਣ ਸਾਧਨ ਪ੍ਰਥਾਇ ਉਚਾਰੀਆਂ ਹਨ, ਇਸੇ ਤਰ੍ਹਾਂ ਆਪ ਜੀ ਨਿਧਿਆਸਣ ਸਾਧਨ ਦਾ ਵਿਸ਼ਾ ਅਤੇ ਮਹਾਂਪੁਰਖਾਂ ਦੀ ਰੀਤੀ ਬਾਰੇ ਵੀ ਸੁਣਾਉ। ਤਦ ਉੱਤਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

## ਪੰਚ ਪਰਵਾਣ; ਪੰਚ ਪਰਧਾਨੁ ॥

ਹੇ ਸਿੱਧ ਪੁਰਸ਼ੋ ! ਜੋ ਪੰਚ = ਸ੍ਰੇਸ਼ਟ (ਸੰਤ, ਭਗਤ ਤੇ ਗੁਰਮੁਖ) ਜਨ ਹਨ, ਉਹ ਇਸ ਲੋਕ ਵਿਚ ਵੀ ਪਰਵਾਣ = ਪਰਵਾਣੀਕ ਹਨ ਅਤੇ ਉਹ ਪੰਚ = ਸ੍ਰੇਸ਼ਟ ਸੰਤ ਜਨ ਪਰਲੋਕ ਅੰਦਰ ਵੀ ਪਰਧਾਨੁ = ਮੁਖੀ ਹਨ।

## ਪੰਚੇ ਪਾਵਹਿ; ਦਰਗਹਿ ਮਾਨੁ ॥

ਉਹ ਪੰਚੇ = ਸ੍ਰੇਸ਼ਟ ਗੁਰਮੁਖ ਜਾਂ ਸੰਤ ਜਨ ਧਰਮਰਾਜ ਦੀ ਦਰਗਹਿ = ਸਭਾ ਵਿਚ ਵੀ ਮਾਨੁ = ਆਦਰ ਪਾਉਂਦੇ ਹਨ; ਜੈਸਾ ਕਿ :

**ਨਾਨਕ ਧਰਮ ਐਸੇ ਚਵਹਿ, ਕੀਤੋ ਭਵਨੁ ਪੁਨੀਤ ॥** *(ਅੰਗ ੧੪੨੫)*

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰੁ ਸੁਭ ਦੇਊ ॥** *(ਅੰਗ ੨੫੨)*

**ਗੁਰਮੁਖਿ ਨਾਮੁ ਦਾਨੁ ਇਸਨਾਨੁ ॥ ਗੁਰਮੁਖਿ ਲਾਗੈ ਸਹਜਿ ਧਿਆਨੁ ॥**
**ਗੁਰਮੁਖਿ ਪਾਵੈ ਦਰਗਹ ਮਾਨੁ ॥** *(ਅੰਗ ੯੪੨)*

ਸਵਰਗ ਲੋਕ ਵਿਚ ਵੀ ਰਾਜੇ ਜਨਕ ਦੀ ਤਰ੍ਹਾਂ ਮਾਨੁ = ਇੱਜ਼ਤ ਪਾਉਂਦੇ ਹਨ। ਆਪ ਸੁਰਖ਼ਰੂ ਹਨ। ਉਹਨਾਂ ਦੇ ਦਰਸ਼ਨ ਕਰ ਕੇ ਪਾਪੀ ਵੀ ਤਰ ਜਾਂਦੇ ਹਨ। ਜੈਸਾ ਕਿ :

**ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ, ਓਸ ਕੇ ਮੁਹਿ ਡਿਠੈ ਸਭ ਪਾਪੀ ਤਰਿਆ ॥** *(ਅੰਗ ੮੭)*

ਭਾਵ ਜੋ ਸ੍ਰੇਸ਼ਟ ਪੁਰਸ਼ ਸੰਤ, ਭਗਤ ਜਨ ਹਨ, ਉਹ ਇਸ ਲੋਕ ਵਿਚ ਵੀ ਅਤੇ ਪਰਲੋਕ ਵਿਚ ਵੀ ਮਾਣ ਪਾਉਂਦੇ ਹਨ। ਧਰਮਰਾਜ ਵੀ ਉਨ੍ਹਾਂ ਦਾ ਦਰਗਹ ਵਿਚ ਗਇਆਂ ਦਾ ਸਨਮਾਨ ਕਰਦਾ ਹੈ। ਜਿਵੇਂ ਰਾਜੇ ਜਨਕ ਅੱਗੇ ਧਰਮਰਾਜ ਬੇਨਤੀ ਕਰਕੇ ਗੱਲ ਕਰਦਾ ਸੀ। "ਕਰੇ ਬੇਨਤੀ ਧਰਮਰਾਇ" ਭਾਵ ਆਦਰ ਨਾਲ ਪੇਸ਼ ਆਉਂਦਾ ਸੀ।

**ਸਾਖੀ—ਰਾਜੇ ਜਨਕ ਦੁਆਰਾ ਨਰਕ ਖ਼ਾਲੀ ਕਰਨ ਦੀ :** ਰਾਜਾ ਜਨਕ ਬਹੁਤ ਵੱਡੇ ਧਰਮਾਤਮਾ ਅਤੇ ਨਾਮ ਸਿਮਰਨ ਕਰਨ ਵਾਲੇ ਰਾਜੇ ਹੋਏ ਹਨ। ਉਹ ਰਾਜ ਸੁਖ ਭੋਗਦੇ (ਮਾਣਦਿਆਂ) ਹੋਏ ਮਾਇਆ ਵਿਚ ਨਿਰਲੇਪ ਰਹਿੰਦੇ ਸਨ। ਆਪਣੇ ਮਹਿਲਾਂ ਅੰਦਰ ਰਿਸ਼ੀਆਂ, ਮੁਨੀਆਂ ਦੀ ਸੇਵਾ ਅਤੇ ਸਨਮਾਨ ਕਰਿਆ ਕਰਦੇ ਸਨ। ਸਾਰੀ ਜ਼ਿੰਦਗੀ ਉਨ੍ਹਾਂ ਨੇ ਪ੍ਰਭੂ ਦਾ ਭਜਨ ਕਰਦਿਆਂ ਗੁਜ਼ਾਰੀ। ਉਨ੍ਹਾਂ ਦੀ ਨਿਰਲੇਪਤਾ ਕਰਕੇ ਉਨ੍ਹਾਂ ਨੂੰ ਆਮ ਤੌਰ 'ਤੇ 'ਜਨਕ ਵਿਦੇਹੀ' ਕਿਹਾ ਜਾਂਦਾ ਸੀ। ਵੱਡੇ ਵੱਡੇ ਮੁਨੀ ਆਪ ਦੀ ਸੰਗਤ ਕਰ ਕੇ ਬ੍ਰਹਮ ਗਿਆਨੀ ਹੋਏ ਸਨ। ਸੁਕਦੇਵ ਮੁਨੀ ਵਰਗਿਆਂ ਦੇ ਆਪ ਗੁਰੂ ਕਹਾਏ, ਜੈਸਾ ਕਿ ਗੁਰਬਾਣੀ ਵਿਚ ਅੰਕਿਤ ਹੈ :

**ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥** *(ਅੰਗ ੧੩੦੯)*

ਜਿਸ ਵੇਲੇ ਰਾਜਾ ਜਨਕ ਗੰਧਰਬਾਂ ਦੀ ਸਭਾ ਵਿਚ ਸ਼ਾਮਿਲ ਹੋਣ ਲਈ ਜਾ ਰਿਹਾ ਸੀ, ਜਦੋਂ ਜਮ-ਲੋਕ ਦੇ ਨੇੜੇ ਪੁੱਜੇ ਤਾਂ ਆਪ ਜੀ ਦੇ ਕੰਨੀਂ ਨਰਕੀ ਜੀਵਾਂ ਦੇ ਰੋਣ ਕੁਰਲਾਉਣ ਦੀਆਂ ਆਵਾਜ਼ਾਂ ਪਈਆਂ। ਆਪ ਦਾ ਕੋਮਲ ਹਿਰਦਾ ਦ੍ਰਵ ਗਿਆ ਅਤੇ ਰਾਮਗਣਾਂ ਨੂੰ ਪੁੱਛਿਆ ਕਿ ਇਹ ਕੌਣ ਰੋ ਰਹੇ ਹਨ? ਰਾਮਗਣਾਂ ਨੇ ਦੱਸਿਆ ਕਿ ਇਹ ਨਰਕਾਂ ਦੇ ਵਾਸੀ ਜੀਵ ਦੁੱਖ ਭੋਗ ਰਹੇ ਹਨ। ਇੰਨੇ ਚਿਰ ਨੂੰ ਰੋਣਾ ਕੁਰਲਾਉਣਾ ਬੰਦ ਹੋ ਗਿਆ। ਰਾਜੇ ਜਨਕ ਨੇ ਫਿਰ ਪੁੱਛਿਆ ਕਿ ਇਹ ਰੋਣਾ ਕੁਰਲਾਉਣਾ ਬੰਦ ਕਿਉਂ ਹੋ ਗਿਆ? ਤਾਂ ਰਾਮਗਣਾਂ ਨੇ ਦੱਸਿਆ ਕਿ ਮਹਾਰਾਜ ਜੀ! ਆਪ ਨੇ ਨਾਮ ਸਿਮਰਨ ਜੋ ਕੀਤਾ ਹੈ, ਉਸ ਦੇ ਪ੍ਰਭਾਵ ਕਰਕੇ ਨਰਕੀ ਜੀਵਾਂ ਨੂੰ ਸੁਖ ਸ਼ਾਂਤੀ ਮਿਲੀ ਹੈ। ਤਾਂ ਰਾਜੇ ਜਨਕ ਨੇ ਕਿਹਾ ਕਿ ਸਾਡਾ ਬਿਬਾਨ ਏਥੇ ਹੀ ਉਤਾਰ ਦਿਉ। ਅਸੀਂ ਹੋਰ ਅੱਗੇ ਨਹੀਂ ਜਾਣਾ। ਇਨ੍ਹਾਂ ਕੋਲ ਹੀ ਰਹਾਂਗੇ, ਕਿਉਂਕਿ ਜੁ ਮੇਰੇ ਆਉਣ ਕਾਰਨ ਇਨ੍ਹਾਂ ਨੂੰ ਸੁਖ ਮਿਲਿਆ ਹੈ। ਰਾਮਗਣਾਂ ਨੇ ਰਾਜੇ ਜਨਕ ਦਾ ਬਿਬਾਨ ਉਥੇ ਹੀ ਉਤਾਰ ਦਿੱਤਾ। ਰਾਜੇ ਜਨਕ ਨੂੰ ਜਮ ਲੋਕ ਵਿਚ ਆਇਆਂ ਸੁਣ ਕੇ ਧਰਮਰਾਜ ਭੱਜਾ ਆਇਆ ਅਤੇ ਧੰਨਵਾਦ ਕਰਦਾ ਹੋਇਆ ਕਹਿ ਰਿਹਾ ਸੀ ਕਿ ਮਹਾਰਾਜ! ਆਪ ਨੇ ਬੜੀ ਕਿਰਪਾ ਕੀਤੀ ਹੈ ਜੋ ਇਥੇ ਦਰਸ਼ਨ ਦਿੱਤੇ ਹਨ। ਆਪ ਜੀ ਨੇ ਮੇਰੇ ਭਵਨ ਵੀ ਪੁਨੀਤ ਕਰ ਦਿੱਤੇ ਹਨ; ਜੈਸਾ ਕਿ:

**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ॥** *(ਅੰਗ ੧੪੨੫)*

ਧਰਮਰਾਜ ਨੇ ਦਰਗਾਹ ਵਿਚ ਵੀ ਰਾਜੇ ਜਨਕ ਦਾ ਬੜਾ ਆਦਰ, ਸਨਮਾਨ ਕੀਤਾ। ਤਦ ਰਾਜੇ ਜਨਕ ਨੇ ਧਰਮਰਾਜ ਨੂੰ ਕਿਹਾ ਕਿ ਇਨ੍ਹਾਂ ਜੀਵਾਂ ਦੇ ਬੰਧਨ ਖੋਲ੍ਹ ਦਿਉ, ਸਾਡੇ ਕੋਲੋਂ ਇਨ੍ਹਾਂ ਦਾ ਦੁੱਖ ਦੇਖਿਆ ਸੁਣਿਆ ਨਹੀਂ ਜਾਂਦਾ। ਧਰਮਰਾਜ ਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ ਕਿ ਮਹਾਰਾਜ! ਮੈਂ ਤਾਂ ਉਸ ਅਬਿਨਾਸ਼ੀ ਮਾਲਕ ਦਾ ਸੇਵਕ ਹਾਂ ਅਤੇ ਉਸ ਦੇ ਹੁਕਮ ਅਨੁਸਾਰ ਹੀ ਇਨ੍ਹਾਂ ਜੀਵਾਂ ਨੂੰ ਇਨ੍ਹਾਂ ਦੇ ਕਰਮਾਂ ਦੀ ਸਜ਼ਾ ਦੇ ਰਿਹਾ ਹਾਂ। ਰਾਜੇ ਨੇ ਫਿਰ ਕਿਹਾ ਕਿ ਅਸੀਂ ਇਨ੍ਹਾਂ ਨੂੰ ਸੁਤੰਤਰ ਕਰਵਾਏ ਬਿਨਾਂ ਨਹੀਂ ਜਾਵਾਂਗੇ। ਇਸ ਕਰਕੇ ਇਨ੍ਹਾਂ ਦੀ ਬੰਦ ਖ਼ਲਾਸੀ ਕਰ ਦਿਉ। ਉਸ ਸਮੇਂ ਧਰਮਰਾਜ ਨੇ ਸੋਚ ਵਿਚਾਰ ਕਰਕੇ ਆਖਿਆ ਕਿ ਜੇਕਰ ਆਪ ਇਨ੍ਹਾਂ ਦੇ ਪਾਪਾਂ ਬਦਲੇ ਕੋਈ ਪੁੰਨ ਦਾਨ ਕਰ ਦਿਉ ਤਾਂ ਉਸ ਨਾਲ ਇਹ ਪਾਪੀ ਜੀਵ ਛੁੱਟ ਸਕਦੇ ਹਨ। ਰਾਜੇ ਜਨਕ ਨੇ ਇਕ ਘੜੀ ਦੇ ਸਿਮਰਨ ਦਾ ਮਹਾਤਮ ਧਰਮਰਾਜ ਨੂੰ ਦੇ ਕੇ ਕਿਹਾ ਕਿ ਇਸਦੇ ਬਦਲੇ ਜਿੰਨੇ ਪਾਪੀ ਜੀਵ ਛੁੱਟ ਸਕਦੇ ਹਨ ਉਤਨੇ ਛੱਡ ਦਿਉ। ਜਦੋਂ ਧਰਮਰਾਜ ਨੇ ਇਕ ਪਾਸੇ ਸਾਰੇ ਪਾਪੀਆਂ ਦੇ ਪਾਪ ਰੱਖੇ ਅਤੇ ਦੂਸਰੇ ਪਾਸੇ ਇਕ ਘੜੀ ਦੇ ਸਿਮਰਨ ਦਾ ਮਹਾਤਮ ਰੱਖਿਆ ਤਾਂ ਉਨ੍ਹਾਂ ਸਾਰੇ ਪਾਪੀਆਂ ਦੇ ਪਾਪ ਉਸ ਸਿਮਰਨ ਦੀ ਇਕ ਘੜੀ ਦੇ ਮਹਾਤਮ ਦੇ ਬਦਲੇ ਪਾਸਰੂੰ (ਪਾਸਕ) ਜਿੰਨੇ ਵੀ ਨਾ ਹੋਏ। ਇਸ ਪ੍ਰਕਾਰ ਰਾਜੇ ਜਨਕ ਨੇ ਨਰਕ ਦੇ ਸਾਰੇ ਜੀਵਾਂ ਨੂੰ ਛੁਡਾ ਦਿੱਤਾ ਅਤੇ ਆਪਣੇ ਨਾਲ ਸੱਚਖੰਡ ਲੈ ਗਿਆ ਭਾਵ ਰਾਜੇ ਜਨਕ ਦਾ ਜਸ ਲੋਕ ਵਿਚ ਤਾਂ ਹੈ ਹੀ ਸੀ, ਪ੍ਰਲੋਕ ਵਿਚ ਵੀ ਉਹ ਪ੍ਰਧਾਨ ਜਾਣੇ ਗਏ ਅਤੇ ਉਨ੍ਹਾਂ ਦੀ ਜੈ ਜੈਕਾਰ ਹੋਣ ਲੱਗੀ। ਭਾਈ ਗੁਰਦਾਸ ਜੀ ਨੇ ਉਨ੍ਹਾਂ ਬਾਬਤ ਲਿਖਿਆ ਹੈ:

**ਭਗਤੁ ਵਡਾ ਰਾਜਾ ਜਨਕੁ ਹੈ, ਗੁਰਮੁਖਿ ਮਾਇਆ ਵਿਚਿ ਉਦਾਸੀ।**
**ਦੇਵ ਲੋਕ ਨੋ ਚਲਿਆ, ਗਣ ਗੰਧਰਬ ਸਭਾ ਸੁਖਵਾਸੀ।**
**ਜਮਪੁਰਿ ਗਇਆ ਪੁਕਾਰ ਸੁਣਿ, ਵਿਲਲਾਵਨਿ ਜੀਅ ਨਰਕ ਨਿਵਾਸੀ।**
**ਧਰਮਰਾਇ ਨੋ ਆਖਿਓਨੁ, ਸਭਨਾਂ ਦੀ ਕਰਿ ਬੰਦ ਖਲਾਸੀ।**
**ਕਰੇ ਬੇਨਤੀ ਧਰਮਰਾਇ, ਹਉ ਸੇਵਕ ਠਾਕੁਰ ਅਬਿਨਾਸੀ।**
**ਗਹਿਣੇ ਧਰਿਅਨੁ ਏਕ ਨਾਉ, ਪਾਪਾ ਨਾਲਿ ਕਰੇ ਨਿਰਜਾਸੀ।**
**ਪਾਸੰਗਿ ਪਾਪੁ ਨ ਪੁਜਨੀ, ਗੁਰਮੁਖਿ ਨਾਉ ਅਤੁਲ ਨ ਤੁਲਾਸੀ।**
**ਨਰਕਹੁੰ ਛੁਟੇ ਜੀਅ ਜੰਤ, ਕਟੀ ਗਲਹੁੰ ਸਿਲਕ ਜਮ ਫਾਸੀ।**
**ਮੁਕਤਿ ਜੁਗਤਿ ਨਾਵੈ ਦੀ ਦਾਸੀ॥੫॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੫)*

## ਪੰਚੇ ਸੋਹਹਿ; ਦਰਿ ਰਾਜਾਨੁ ॥

ਉਹ ਪੰਚੇ = ਸ੍ਰੇਸ਼ਟ ਸੰਤ ਜਨ ਸੰਸਾਰ ਵਿਚ ਵੀ ਰਾਜਾਨੁ = ਰਾਜਿਆਂ ਦੇ ਦਰਿ = ਦਰਾਂ ਵਿਚ ਸੋਹਹਿ = ਸੋਭਦੇ ਹਨ ਭਾਵ ਸੰਤ ਭਗਤਾਂ ਦਾ ਰਾਜਿਆਂ ਦੇ ਦਰਬਾਰਾਂ ਵਿਚ ਸਨਮਾਨ ਹੁੰਦਾ ਹੈ। ਜਿਵੇਂ ਸੰਤ ਬਾਬਾ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਦਾ ਮਹਾਰਾਜਾ ਪਟਿਆਲਾ ਦੇ ਦਰਬਾਰ ਵਿਚ ਸਨਮਾਨ ਹੁੰਦਾ ਸੀ। ਹੋਰ ਅਨੇਕਾਂ ਹੀ ਅਜਿਹੀਆਂ ਉਦਾਹਰਣਾਂ ਹਨ **ਅਥਵਾ** ਉਹ ਪੰਚੇ = ਸ੍ਰੇਸ਼ਟ ਸੰਤ ਜਨ, ਰਾਜਾਨੁ = ਰਾਜਿਆਂ ਦੇ ਰਾਜੇ ਵਿਸ਼ਨੂੰ ਭਗਵਾਨ ਦੇ ਦਰਿ = ਬੈਕੁੰਠ ਵਿਚ ਵੀ ਸੋਹਹਿ = ਸੋਂਹਦੇ ਹਨ। **ਵਾ:** ਵਿਸ਼ਨੂੰ ਦੇ ਦਰਿ = ਬੈਕੁੰਠ ਧਾਮ ਵਿਚ ਵੀ ਰਾਜਾਨੁ = ਰਾਜਿਆਂ ਵਾਂਗ ਸੋਭਦੇ ਹਨ; ਜੈਸਾ ਕਿ :

**ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ, ਸਿਰਿ ਛਤੁ ਸਚਾ ਹਰਿ ਬਣਾਇ ॥** *(ਅੰਗ ੫੯੦)*

## ਪੰਚਾ ਕਾ; ਗੁਰੁ ਏਕੁ ਧਿਆਨੁ ॥

ਉਨ੍ਹਾਂ ਪੰਚਾ = ਸ੍ਰੇਸ਼ਟ ਸੰਤ ਜਨਾਂ ਦਾ ਹਰ ਸਮੇਂ ਏਕੁ = ਇਕ ਸਤਿਗੁਰੂ ਸਾਹਿਬ ਜੀ ਦੇ ਚਰਨਾਂ ਵਿਚ ਧਿਆਨ ਜੁੜਿਆ ਰਹਿੰਦਾ ਹੈ **ਵਾ:** ਇਕ ਅਦਵੈਤ ਸਰੂਪ ਗੁਰੁ = ਚੇਤਨ ਬ੍ਰਹਮ ਦਾ ਹੀ ਧਿਆਨ ਧਰਦੇ ਹਨ; ਜੈਸਾ ਕਿ :

**ਜੇਤਾ ਪੇਖਨੁ ਤੇਤਾ ਧਿਆਨੁ ॥** *(ਅੰਗ ੨੩੬)*

ਇਹ ਨਿਧਿਆਸਣ ਦਾ ਵਿਸ਼ਾ ਕਥਨ ਕੀਤਾ ਹੈ। ਫਿਰ ਸਿੱਧਾਂ ਨੇ ਕਿਹਾ ਕਿ ਆਪ ਨਿਧਿਆਸਣ ਦੇ ਸਰੂਪ ਬਾਰੇ ਦੱਸਣਾ ਕਰੋ। ਤਦ ਗੁਰੂ ਜੀ ਫ਼ੁਰਮਾਉਂਦੇ ਹਨ :

### ਦੂਸਰਾ ਅਰਥ

### ਪੰਚ ਪਰਵਾਣ; ਪੰਚ ਪਰਧਾਨੁ ॥

ਹੇ ਸਿੱਧ ਪੁਰਸ਼ੋ ! ਜੋ ਸੰਤ ਭਗਤ ਜਨ ਹਨ, ਉਹ ਪੰਚ = ਪੰਜਾਂ ਗੁਣਾਂ ਸਤਿ, ਸੰਤੋਖ, ਦਇਆ, ਧਰਮ, ਵੀਚਾਰ ਨੂੰ ਧਾਰ ਕੇ ਇਸ ਲੋਕ ਵਿਚ ਪਰਵਾਣ = ਪ੍ਰਮਾਣੀਕ ਹੋ ਜਾਂਦੇ ਹਨ। (ਇਹ ਸਜਾਤੀ ਬ੍ਰਿਤੀ ਦਾ ਪ੍ਰਵਾਹ ਆਖਿਆ ਹੈ) ਅਤੇ ਪੰਚ = ਪੰਜਾਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਨੂੰ ਤਿਆਗ ਕੇ ਪਾਤਾਲ ਲੋਕ ਵਿਚ ਵੀ ਪਰਧਾਨ = ਮੁਖੀ ਹੋ ਰਹੇ ਹਨ। (ਇਹ ਵਿਜਾਤੀ ਵ੍ਰਿਤੀ ਦਾ ਤ੍ਰਿਸਕਾਰ ਹੈ, ਜਿਸ ਦੇ ਵਿਚ ਮਾਇਆ ਦਾ ਤਿਆਗ ਕਥਨ ਕੀਤਾ ਹੈ।)

### ਪੰਚੇ ਪਾਵਹਿ; ਦਰਗਹਿ ਮਾਨੁ ॥

ਉਹ ਸੰਤ ਭਗਤ ਜਨ ਪੰਚੇ = (ਸ਼ਬਦ, ਸਪਰਸ਼, ਰੂਪ, ਰਸ, ਗੰਧ) ਇਨ੍ਹਾਂ ਪੰਜਾਂ ਵਿਸ਼ਿਆਂ ਨੂੰ ਤਿਆਗ ਕੇ ਪ੍ਰਭੂ ਦੀ ਸੱਚੀ ਦਰਗਹਿ = ਸਭਾ ਵਿਚ ਮਾਨੁ = ਆਦਰ **ਵਾ:** ਸਨਮਾਨ ਪਾਵਹਿ = ਪਾਉਂਦੇ ਹਨ।

### ਪੰਚੇ ਸੋਹਹਿ; ਦਰਿ ਰਾਜਾਨੁ ॥

ਉਹ ਸੰਤ ਭਗਤ ਜਨ ਪੰਚੇ = ਪੰਜਾਂ ਤੱਤਾਂ (ਪ੍ਰਿਥਵੀ, ਆਕਾਸ਼, ਵਾਯੂ, ਅਗਨੀ, ਪਾਣੀ) ਦੀ ਰਹਿਣੀ ਨੂੰ ਧਾਰਨ ਕਰਕੇ ਜੋ ਸੰਸਾਰ ਰੂਪੀ ਦਰ ਵਿਚ ਰਾਜਾਨੁ = ਰਾਜਾ ਰੂਪ ਹੋ ਕੇ ਸੋਹਹਿ = ਸ਼ੋਭਨੀਕ ਹੁੰਦੇ ਹਨ; ਜੈਸਾ ਕਿ :

**ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥** *(ਅੰਗ ੨੬੩)*

**ਪੰਜਾਂ ਤੱਤਾਂ ਦੀ ਰਹਿਣੀ** ਜੋ ਇਸ ਪ੍ਰਕਾਰ ਹੈ—੧. ਆਕਾਸ਼ = ਆਕਾਸ਼ ਦੀ ਤਰ੍ਹਾਂ ਨਿਰਖੋਭ ਹੋਣਾ ਭਾਵ ਅਸੰਗ ਰਹਿਣਾ; ਜੈਸਾ ਕਿ :

**ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥** *(ਅੰਗ ੧੪੮)*

੨. ਧਰਤੀ = ਧਰਤੀ ਦੀ ਤਰ੍ਹਾਂ ਖਿਮਾ ਧਾਰਨ ਕਰਨੀ; ਜੈਸਾ ਕਿ :

**ਬ੍ਰਹਮ ਗਿਆਨੀ ਕੈ ਧੀਰਜੁ ਏਕ॥ ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥** *(ਅੰਗ ੨੭੨)*

੩. ਪਾਣੀ = ਪਾਣੀ ਦੀ ਤਰ੍ਹਾਂ ਨਿਰਮਲ ਰਹਿਣਾ ਅਤੇ ਹੋਰਨਾਂ ਨੂੰ ਵੀ ਨਿਰਮਲ ਕਰਨਾ; ਜੈਸਾ ਕਿ :

**ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ॥ ਜੈਸੇ ਮੈਲੁ ਨ ਲਾਗੈ ਜਲਾ॥** *(ਅੰਗ ੨੭੨)*

੪. ਅਗਨੀ = ਅਗਨੀ ਦੀ ਨਿਆਈਂ ਪ੍ਰਕਾਸ਼ ਸਹਿਤ ਰਹਿਣਾ ਅਤੇ ਹੋਰਨਾਂ ਦੀ ਅਗਿਆਨਤਾ ਰੂਪੀ ਜੜ੍ਹਤਾ ਦੂਰ ਕਰਨੀ; ਜੈਸਾ ਕਿ :

**ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ॥** *(ਅੰਗ ੧੦੧੮)*

੫. ਵਾਯੂ = ਪੌਣ ਦੀ ਤਰ੍ਹਾਂ ਨਿਰਲੇਪਤਾ ਅਤੇ ਸਮਾਨਤਾ ਧਾਰਨ ਕਰਨੀ; ਜੈਸਾ ਕਿ :

**ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ॥**
**ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ॥** *(ਅੰਗ ੧੦੧੮)*

## ਪੰਚਾ ਕਾ ਗੁਰੁ ਏਕੁ ਧਿਆਨੁ॥

ਉਹ ਗੁਰਮੁਖ ਜਨ ਪੰਚਾ = ਪੰਜੇ ਗਿਆਨ ਇੰਦਰੀਆਂ ਕਾ = ਦੇ ਗੁਰੁ = ਗੁਰੂ ਏਕੁ = ਇਕ ਮਨ ਨੂੰ ਹਰ ਵਕਤ ਰੋਕਣ ਦੇ ਧਿਆਨ ਵਿਚ ਲੱਗੇ ਰਹਿੰਦੇ ਹਨ **ਵਾ:** ਹਿਰਦੇ ਦੁਆਰਾ ਏਕੁ = ਅਦਵੈਤ ਸਰੂਪ ਵਾਹਿਗੁਰੂ ਦਾ ਧਿਆਨ ਕਰਦੇ ਹਨ, ਇਹ ਨਿਧਿਆਸਣ ਦਾ ਸਰੂਪ ਕਥਨ ਕੀਤਾ ਹੈ। ਜਿਸ ਨੂੰ ਗੁਰਮੁਖ ਜਨ ਧਾਰਨ ਕਰਕੇ ਰੱਖਦੇ ਹਨ।

***ਪ੍ਰਸ਼ਨ :*** *ਨਿਧਿਆਸਣ ਕੀ ਹੈ ?*

***ਉੱਤਰ :*** ਅਨਾਤਮਾਕਾਰ ਬ੍ਰਿਤੀ ਦਾ ਤ੍ਰਿਸਕਾਰ ਅਤੇ ਬ੍ਰਹਮਾਕਾਰ ਬ੍ਰਿਤੀ ਦੀ ਇਸਥਿਤੀ ਹੀ ਨਿਧਿਆਸਣ ਹੈ; ਜੈਸਾ ਕਿ :

**ਵਿਜਾਤੀ ਬਿਰਤੀ ਤ੍ਰਿੱਸਕਾਰੇਨ ਸਜਾਤੀ ਬਿਰਤੀ ਪ੍ਰਵਾਹੀ ਕਰਨੰ ਨਿਧਿਆਸਣੰ॥** *(ਧਰਮ ਸ਼ਾਸਤ੍ਰ)*

ਭਾਵ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਸ਼ਬਦ, ਸਪਰਸ਼, ਰੂਪ, ਰਸ, ਗੰਧ ਵਾਲੀ ਵਿਜਾਤੀ ਬਿਰਤੀ ਅਨਾਤਮਾਕਾਰ ਬਿਰਤੀ ਹੈ। ਗੁਰਮੁਖ ਜਨ ਇਸ ਦਾ ਤਿਆਗ ਕਰਦੇ ਹਨ। ਸਤਿ, ਸੰਤੋਖ, ਦਇਆ, ਧਰਮ, ਵੀਚਾਰ, ਸੀਤਲਤਾ, ਪ੍ਰਕਾਸ਼ਤਾ, ਸਮਤਾ, ਧੀਰਜਤਾ ਅਤੇ ਅਸੰਗਤਾ ਵਾਲੀ ਬਿਰਤੀ ਸਜਾਤੀ ਬਿਰਤੀ ਹੈ। ਗੁਰਮੁਖ ਜਨ ਇਸ ਦਾ ਗ੍ਰਹਿਣ ਕਰਦੇ ਹਨ।

## ਤੀਸਰਾ ਅਰਥ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਜਿਸ ਪ੍ਰਭੂ ਦਾ ਸੰਤ ਜਨ ਧਿਆਨ ਧਰਦੇ ਹਨ, ਉਹ ਪ੍ਰਭੂ ਕੈਸਾ ਹੈ ?*

***ਗੁਰ ਉੱਤਰ :*** ਗੁਰੂ ਜੀ ਫ਼ੁਰਮਾਉਂਦੇ ਹਨ :

## ਪੰਚ ਪਰਵਾਣ; ਪੰਚ ਪਰਧਾਨੁ॥

ਉਹ ਪੰਚ = ਸ੍ਰੇਸ਼ਟ ਪਰਮਾਤਮਾ ਪਰਵਾਣ = ਪਰਮ ਅਣੂ ਭਾਵ ਸੂਖਮ ਤੋਂ ਸੂਖਮ ਰੂਪ ਹੈ; ਜੈਸਾ ਕਿ :

**ਸੂਛਮ ਤੇ ਸੂਛਮ ਕਰ ਚੀਨੇ...॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੧)*

ਅਤੇ ਉਹ ਪੰਚ = ਸ੍ਰੇਸ਼ਟ ਪਰਮਾਤਮਾ ਪਰਧਾਨੁ = ਵੱਡਿਆਂ ਤੋਂ ਵੀ ਵੱਡਾ ਹੈ; ਜੈਸਾ ਕਿ :

**...ਬ੍ਰਿਧਨ ਬ੍ਰਿਧ ਬਤਾਏ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੧)*

**ਪੰਚੇ ਪਾਵਹਿ; ਦਰਗਹਿ ਮਾਨੁ ॥**

ਉਹ ਸਾਖੀ ਚੇਤਨ ਪੰਚੇ = ਸ੍ਰੇਸ਼ਟ ਪਰਮੇਸ਼ਰ ਦਰਗਹਿ (ਦਰ + ਗਹਿ) ਦਰ = ਅੰਤਸ਼ਕਰਣ ਦੀ ਬਿਰਤੀ ਉਪਰ ਅਰੂੜ ਹੋ ਕੇ ਗਹਿ = ਗੇਯ (ਵਿਸ਼ੇ) ਭਾਵ ਵਸਤੂ ਦੇ ਮਾਨੁ = ਗਿਆਨ ਨੂੰ ਪਾਵਹਿ = ਪਾਉਂਦਾ ਹੈ ਕਿਉਂਕਿ ਵਸਤੂ ਦਾ ਗਿਆਨ ਤਦ ਹੁੰਦਾ ਹੈ ਜੇ ਬਿਰਤੀ ਅਰੂੜ ਚੇਤਨ ਨੇਤਰ ਦੁਆਰਾ ਨਿਕਲ ਕੇ ਘਟ ਅਵਿਛਿੰਨ ਚੇਤਨ ਨਾਲ ਮਿਲ ਜਾਏ।

**ਪੰਚੇ ਸੋਹਹਿ; ਦਰਿ ਰਾਜਾਨੁ ॥**

ਉਹ ਪੰਚੇ = ਸ੍ਰੇਸ਼ਟ ਪ੍ਰਭੂ ਜੋ ਰਾਜਾਨੁ = ਰਾਜਿਆਂ ਦਾ ਵੀ ਰਾਜਾ ਹੈ, ਸਭ ਦੇ ਦਰਿ = ਅੰਦਰ ਸੋਹਹਿ = ਸੋਭ ਰਿਹਾ ਹੈ।

**ਪੰਚਾ ਕਾ; ਗੁਰੁ ਏਕੁ ਧਿਆਨੁ ॥**

ਇਸ ਲਈ ਹੇ ਸਿੱਧੋ! ਸਾਰਿਆਂ ਦਾ ਗੁਰੁ = ਪੂਜਨੀਕ ਜੋ ਏਕੁ = ਅਦਵੈਤ ਸਰੂਪ ਪੰਚਾ = ਸ੍ਰੇਸ਼ਟ ਪਰਮਾਤਮਾ ਹੈ, ਤੁਸੀਂ ਵੀ ਉਸੇ ਦਾ ਧਿਆਨ ਧਰੋ।

## ਚੌਥਾ ਅਰਥ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ! ਜਿਸ ਸਰੀਰ ਕਰਕੇ ਉਸ ਪ੍ਰਭੂ ਦਾ ਧਿਆਨ ਧਰਿਆ ਜਾਂਦਾ ਹੈ, ਉਸ ਸਰੀਰ ਬਾਰੇ ਵੀ ਗਿਆਨ ਕਰਵਾਉ।*

***ਗੁਰ ਉੱਤਰ :*** ਗੁਰੂ ਜੀ ਫ਼ੁਰਮਾਉਂਦੇ ਹਨ :

**ਪੰਚ ਪਰਵਾਣ; ਪੰਚ ਪਰਧਾਨੁ ॥**

ਹੇ ਸਿੱਧ ਪੁਰਸ਼ੋ! ਇਸ ਸਰੀਰ ਵਿਚ ਪੰਚ = ਇਹ ਪੰਜ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਪਰਵਾਣ = ਪ੍ਰਮਾਣੂ ਭਾਵ ਸੂਖਮ ਤੱਤ ਹਨ ਅਤੇ ਸੂਖਮ ਤੱਤਾਂ ਤੋਂ ਇਸ ਦੇਹ ਦੀ ਉਤਪਤੀ ਹੁੰਦੀ ਹੈ। ਇਹ ਪੰਚ = ਪੰਜ (ਧਰਤੀ, ਪਾਣੀ, ਅਗਨੀ, ਹਵਾ, ਆਕਾਸ਼) ਪਰਧਾਨੁ = ਅਸਥੂਲ ਤੱਤ ਹਨ ਭਾਵ ਇਹ ਸਰੀਰ ਇਨ੍ਹਾਂ ਪੰਜਾਂ ਤੱਤਾਂ ਦਾ ਬਨਿਆ ਹੋਇਆ ਹੈ। ਜੈਸਾ ਕਿ :

**ਪਾਂਚ ਤਤ ਕੋ ਤਨ ਰਚਿਓ ਜਾਨਹੁ ਚਤੁਰ ਸੁਜਾਨ ॥**
**ਜਿਹ ਤੇ ਉਪਜਿਓ ਨਾਨਕਾ ਲੀਨ ਤਾਹਿ ਮੈ ਮਾਨ ॥** *(ਅੰਗ ੧੪੨੭)*

ਪੰਜ ਤੱਤ ਇਹ ਹਨ :

**ਦੋਹਰਾ : ਜਲ ਵਾਯੂ ਮਾਟੀ ਅਗਨਿ ਪੰਚਮ ਤੱਤ ਆਕਾਸ਼ ॥**
**ਪਾਂਚ ਤਤ੍ਵ ਕਾ ਖੇਲ ਜਗ, ਸ੍ਰੀ ਪ੍ਰਭ ਕੀਆ ਪ੍ਰਕਾਸ਼ ॥੬॥** *(ਛੱਤੀਸ ਗਿਆਨ)*

**ਪੰਚੇ ਪਾਵਹਿ; ਦਰਗਹਿ ਮਾਨੁ ॥**

ਉਹੋ ਪੰਚੇ = ਪੰਜ ਤੱਤ ਆਪੋ-ਆਪਣੇ ਦਰ = ਇੰਦਰਿਆਂ ਦੁਆਰਾ ਗਹਿ = ਵਸਤੂ ਦਾ ਮਾਨੁ = ਗਿਆਨ ਪਾਵਹਿ = ਪਾਉਂਦੇ ਹਨ, ਭਾਵ ੧. ਆਕਾਸ਼ ਤੱਤ = ਜੋ ਆਪਣੇ ਕੰਨ ਇੰਦ੍ਰੇ ਦੁਆਰਾ ਸ਼ਬਦ ਗੁਣ ਨੂੰ ਸੁਣਦਾ ਹੈ; ੨. ਵਾਯੂ ਤੱਤ = ਜੋ ਆਪਣੇ ਤ੍ਵਚਾ ਇੰਦ੍ਰੇ ਦੁਆਰਾ ਸਪਰਸ਼ ਗੁਣ ਨੂੰ ਜਾਣਦਾ ਹੈ; ੩. ਅਗਨੀ ਤੱਤ = ਜੋ

ਆਪਣੇ ਨੇਤ੍ਰ ਇੰਦ੍ਰੇ ਦੁਆਰਾ ਰੂਪ ਗੁਣ ਨੂੰ ਜਾਣਦਾ ਹੈ; ੪. ਜਲ ਤੱਤ = ਜੋ ਆਪਣੇ ਰਸਨਾ ਇੰਦ੍ਰੇ ਦੁਆਰਾ ਰਸ ਗੁਣ ਨੂੰ ਜਾਣਦਾ ਹੈ; ੫. ਪ੍ਰਿਥਵੀ ਤੱਤ = ਜੋ ਆਪਣੇ ਘ੍ਰਾਣ (ਨੱਕ) ਇੰਦ੍ਰੇ ਦੁਆਰਾ ਗੰਧ ਗੁਣ ਨੂੰ ਜਾਣਦਾ ਹੈ।

**ਪੰਚੇ ਸੋਹਹਿ; ਦਰਿ ਰਾਜਾਨੁ ॥**

ਜੋ ਪੰਚੇ = ਪੰਜ ਪ੍ਰਾਣ ਹਨ, ਉਹ ਰਾਜਾਨੁ = ਰਾਜਿਆਂ ਦਾ ਰਾਜਾ ਰੂਪ ਹੋ ਕਰਕੇ ਸਰੀਰ ਦਰਿ = ਵਿਚ ਸੋਹਹਿ = ਸੋਭ ਰਹੇ ਹਨ।

**ਸਾਖੀ—ਪ੍ਰਾਣਾਂ ਅਤੇ ਇੰਦਰਿਆਂ ਦੀ :** ਇਕ ਵਾਰੀ ਪ੍ਰਾਣਾਂ ਅਤੇ ਇੰਦਰਿਆਂ ਦਾ ਆਪਸ ਵਿਚ ਝਗੜਾ ਹੋ ਗਿਆ। ਇੰਦਰੀਆਂ ਕਹਿਣ ਕਿ ਸਰੀਰ ਵਿਚ ਅਸੀਂ ਪ੍ਰਧਾਨ ਹਾਂ ਕਿਉਂਕਿ ਸਰੀਰ ਦੇ ਸਾਰੇ ਕੰਮ ਸਾਡੇ ਦੁਆਰਾ ਹੀ ਹੁੰਦੇ ਹਨ। ਪ੍ਰਾਣ ਕਹਿਣ ਲੱਗੇ ਕਿ ਅਸੀਂ ਪ੍ਰਧਾਨ ਹਾਂ। ਜਦੋਂ ਉਹ ਇਹ ਬਹਿਸ ਕਰ ਰਹੇ ਸਨ ਤਾਂ ਕਿਸੇ ਨੇ ਕਿਹਾ ਕਿ ਤੁਸੀਂ ਆਪਸ ਵਿਚ ਕਿਉਂ ਝਗੜਦੇ ਹੋ ? ਤੁਸੀਂ ਸਰੀਰ ਦੇ ਰਚੈਤਾ ਬ੍ਰਹਮਾ ਜੀ ਕੋਲ ਜਾਉ ਅਤੇ ਉਹੋ ਹੀ ਦੱਸਣਗੇ ਕਿ ਸਰੀਰ ਵਿਚ ਮੁਖੀ ਉਨ੍ਹਾਂ ਨੇ ਕਿਸ ਨੂੰ ਰੱਖਿਆ ਹੋਇਆ ਹੈ। ਇਹ ਫ਼ੈਸਲਾ ਕਰਵਾਉਣ ਲਈ ਉਹ ਬ੍ਰਹਮਾ ਜੀ ਕੋਲ ਚਲੇ ਗਏ। ਬ੍ਰਹਮਾ ਨੇ ਪਹਿਲਾਂ ਇੰਦਰੀਆਂ ਨੂੰ ਕਿਹਾ ਕਿ ਤੁਸੀਂ ਇਕ ਇਕ ਕਰਕੇ ਸਰੀਰ ਵਿੱਚੋਂ ਬਾਹਰ ਨਿਕਲ ਜਾਵੋ। ਪਹਿਲਾਂ ਨੇਤ੍ਰ ਨਿਕਲ ਗਏ ਤਾਂ ਦਿਸਣਾ ਬੰਦ ਹੋ ਗਿਆ ਪਰੰਤੂ ਸਰੀਰ ਕਾਇਮ ਰਿਹਾ। ਫਿਰ ਕੰਨ ਚਲੇ ਗਏ ਤਾਂ ਸੁਣਨਾ ਬੰਦ ਹੋ ਗਿਆ ਪਰੰਤੂ ਸਰੀਰ ਕਾਇਮ ਰਿਹਾ। ਇਸੇ ਤਰ੍ਹਾਂ ਜਦੋਂ ਸਾਰੀਆਂ ਇੰਦਰੀਆਂ ਬਾਹਰ ਨਿਕਲ ਗਈਆਂ ਤਾਂ ਵੀ ਸਰੀਰ ਖੜਾ ਰਿਹਾ। ਫਿਰ ਬ੍ਰਹਮਾ ਨੇ ਪ੍ਰਾਣਾਂ ਨੂੰ ਨਿਕਲ ਜਾਣ ਲਈ ਕਿਹਾ। ਜਿਉਂ ਹੀ ਪ੍ਰਾਣ ਬਾਹਰ ਨਿਕਲੇ ਤਾਂ ਸਰੀਰ ਥਰਥਰ ਕੰਬ ਕੇ ਧਰਤੀ ਉਪਰ ਡਿੱਗ ਪਿਆ ਅਤੇ ਕੋਈ ਵੀ ਇੰਦ੍ਰੀ ਕਿਸੇ ਪ੍ਰਕਾਰ ਵੀ ਸਰੀਰ ਨੂੰ ਸੰਭਾਲ ਨਾ ਸਕੀ। ਇਹ ਵੇਖ ਕੇ ਸਭ ਸਮਝ ਗਏ। ਬ੍ਰਹਮਾ ਨੇ ਪ੍ਰਾਣਾਂ ਨੂੰ ਮੁੜ ਸਰੀਰ ਦੇ ਅੰਦਰ ਜਾਣ ਦੀ ਆਗਿਆ ਦਿੱਤੀ, ਜਿਨ੍ਹਾਂ ਦੇ ਮੁੜ ਆਉਣ ਨਾਲ ਸਰੀਰ ਜਿਉਂ ਦਾ ਤਿਉਂ ਹੋ ਗਿਆ। ਬ੍ਰਹਮਾ ਜੀ ਨੇ ਕਿਹਾ ਕਿ ਭਾਈ, ਹੁਣ ਤੁਸੀਂ ਸਾਰਿਆਂ ਨੇ ਆਪ ਹੀ ਵੇਖ ਲਿਆ ਹੈ ਕਿ ਸਰੀਰ ਅੰਦਰ ਤੁਹਾਡੇ ਵਿੱਚੋਂ ਮੁਖੀ ਕੌਣ ਹੈ, ਭਾਵ ਪ੍ਰਾਣ ਹੀ ਮੁਖੀ ਹਨ। ਸੋ ਇਹ ਪੰਜੇ ਪ੍ਰਾਣ ਸਰੀਰ ਵਿਚ ਰਾਜਿਆਂ ਦਾ ਰਾਜਾ ਰੂਪ ਹੋ ਕੇ ਸੋਭ ਰਹੇ ਹਨ।

**ਦੋਹਰਾ : ਪਾਂਚ ਤੱਤ੍ਵ ਦਸ ਇੰਦ੍ਰੇ ਪ੍ਰਾਣ ਪਾਂਚ ਤਨ ਮਾਹਿ।**
**ਮਹਿਮਾ ਆਪੋ ਆਪਣੀ ਮੁਖੀ ਪ੍ਰਾਣ ਕਹਾਹਿ।** *(ਅੰਬਾਲਵੀ ਦੋਹਰਾ)*

**ਪੰਚਾ ਕਾ; ਗੁਰੁ ਏਕੁ ਧਿਆਨੁ ॥**

ਹੇ ਸਿੱਧੋ ! ਉਨ੍ਹਾਂ ਪੰਚਾ = ਪੰਜਾਂ ਤੱਤਾਂ ਤੇ ਪੰਜ ਪ੍ਰਾਣਾਂ ਦਾ ਜੋ ਏਕੁ =ਇਕ ਗੁਰੁ = ਚੇਤਨ ਪਰਮਾਤਮਾ ਹੈ, ਉਸੇ ਦਾ ਧਿਆਨ ਧਰੋ।

**ਪੰਜ ਪ੍ਰਾਣ** (ਪ੍ਰਾਨ, ਆਪਾਨ, ਵਿਆਨ, ਸਮਾਨ ਤੇ ਉਦਿਆਨ) ਹਨ; ਜੈਸਾ ਕਿ :

**ਦੋਹਰਾ : ਪ੍ਰਾਨ ਅਪਾਨ ਸਮਾਨ ਹੈਂ ਔਰ ਵਯਾਨ ਉਦਾਨ।**
**ਪਾਂਚ ਪ੍ਰਾਨ ਸਰੀਰ ਮੇਂ ਭੇਦ ਪਵਨ ਕੇ ਜਾਨ।** *(ਛੱਤੀਸ ਗਿਆਨ)*

ਹਵਾ ਦੇ ਭੇਦ ਕਰਕੇ ਸਰੀਰ ਵਿਚ ਪੰਜ ਪ੍ਰਾਣ ਇਉਂ ਹਨ : ੧. ਪ੍ਰਾਨ = ਹਿਰਦੇ ਵਿਚ, ੨. ਅਪਾਨ = ਗੁਦਾ ਵਿਚ, ੩. ਸਮਾਨ = ਨਾਭੀ ਵਿਚ, ੪. ਉਦਿਆਨ = ਕੰਠ ਵਿਚ, ੫. ਵਯਾਨ = ਸਾਰੇ ਸਰੀਰ ਵਿਚ। ਪੰਜ ਉਪ-ਪ੍ਰਾਣ ਹਨ : ੧. ਕ੍ਰਿਕਲ = ਜੋ ਛਿੱਕ ਲਿਆਉਂਦੀ ਹੈ, ੨. ਕੂਰਮ = ਜੋ ਨੇਤ੍ਰਾਂ ਦੀਆਂ ਪਲਕਾਂ ਖੋਲ੍ਹਦੀ ਹੈ, ੩. ਨਾਗ = ਜੋ ਡਕਾਰ ਲਿਆਉਂਦੀ ਹੈ, ੪. ਦੇਵਦਤ = ਜੋ ਉਬਾਸੀ ਲਿਆਉਂਦੀ ਹੈ, ੫. ਧਨੰਜੈ = ਜੋ ਮੌਤ ਤੋਂ ਬਾਅਦ ਪੇਟ ਫੁਲਾਉਂਦੀ ਹੈ।

## ਅਰਥ ਪੰਜਵਾਂ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਜਿਸ ਸਰੀਰ ਦੀ ਰਚਨਾ ਬਾਰੇ ਆਪ ਨੇ ਪੂਰਬ ਗਿਆਨ ਕਰਵਾਇਆ ਹੈ, ਉਸ ਸਰੀਰ ਨੂੰ ਜੋਗੀ ਜਨ ਕਿਵੇਂ ਸਫਲਾ ਕਰਨ ?*

***ਗੁਰ ਉੱਤਰ :*** ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

**ਪੰਚ ਪਰਵਾਣ; ਪੰਚ ਪਰਧਾਨੁ ॥**

ਹੇ ਸਿੱਧ ਪੁਰਸ਼ੋ ! ਇਸ ਸਰੀਰ ਨੂੰ ਸਫਲਿਆਂ ਕਰਨ ਲਈ ਪਹਿਲਾਂ ਪੰਚ = ਪੰਜ ਪ੍ਰਕਾਰ ਦੇ ਪ੍ਰਾਣਾਂ (ਪ੍ਰਾਨ, ਸਮਾਨ, ਵਯਾਨ, ਉਦਿਆਨ ਅਤੇ ਅਪਾਨ) ਨੂੰ ਜੋਗ ਮਤ ਅਨੁਸਾਰ ਰੋਕ ਕੇ **ਵਾ:** ਸਾਧ ਕੇ ਪ੍ਰਾਣਾਯਾਮ ਦੁਆਰਾ ਪਰਵਾਣ ਹੁੰਦੇ ਹਨ। ਫਿਰ ਉਹ ਪੰਚ = ਪੰਜ ਪ੍ਰਕਾਰ ਦੀ ਪੌਣ ਨੂੰ ਵਸੀਕਰਨ ਕਰਕੇ ਸੰਸਾਰ ਵਿਚ ਪਰਧਾਨੁ = ਮੁਖੀ ਕਹਾਉਂਦੇ ਹਨ।

**ਪੰਚੇ ਪਾਵਹਿ; ਦਰਗਹਿ ਮਾਨੁ ॥**

ਉਹ ਜੋਗੀ ਜਨ ਪੰਚੇ = ਪੰਜੇ ਅਵਸਥਾਵਾਂ (ਖੇਚਰੀ, ਭੂਚਰੀ, ਚਰਚਰੀ, ਅਗੋਚਰੀ, ਉਨਮਨੀ) ਦੁਆਰਾ ਦਰ = ਦਸਵੇਂ ਦੁਆਰ ਰੂਪੀ ਗਹਿ = ਜਗ੍ਹਾ ਦੇ ਮਾਨੁ = ਗਿਆਨ ਨੂੰ ਪਾਵਹਿ = ਪਾ ਲੈਂਦੇ ਹਨ, **ਵਾ:** ਮਾਨੁ = ਸਤਿਕਾਰ ਦੀ ਪ੍ਰਾਪਤੀ ਕਰਦੇ ਹਨ। **ਜੋਗ ਦੀਆਂ ਪੰਜ ਅਵਸਥਾਵਾਂ** :

੧. **ਖੇਚਰੀ** = ਜੀਭ ਨੂੰ ਤਾਲੂ ਨਾਲ ਲਗਾ ਕੇ ਜੋਗ ਦੁਆਰਾ ਰਸ ਧਾਤੂ ਦਾ ਅਨੰਦ ਲੈਣਾ। ਇਸ ਕ੍ਰਿਆ ਦੁਆਰਾ ਜੋਗੀ ਜਨ ਆਕਾਸ਼ੀ ਗਿਆਨ ਅਤੇ ਆਕਾਸ਼ ਦੀ ਗਮਤਾ ਦੀ ਪ੍ਰਾਪਤੀ ਕਰਦੇ ਹਨ।

੨. **ਭੂਚਰੀ** = ਦੋਵਾਂ ਭਰਵੱਟਿਆਂ ਵਿਚਾਲੇ ਨਿਗ੍ਹਾ ਟਿਕਾ ਕੇ ਧਿਆਨ ਧਰਨਾ, ਜਿਸ ਨਾਲ ਪ੍ਰਿਥਵੀ 'ਤੇ ਵਿਚਰਨ ਦੀ ਸ਼ਕਤੀ ਆ ਜਾਂਦੀ ਹੈ।

੩. **ਚਰਚਰੀ** = ਤ੍ਰਿਕੁਟੀ ਵਿਚ ਸੁਰਤ ਟਿਕਾਅ ਲੈਣੀ, ਜਿਸ ਨਾਲ ਜਲ ਗੰਮਤਾ ਦੀ ਸ਼ਕਤੀ ਆਉਂਦੀ ਹੈ।

੪. **ਅਗੋਚਰੀ** = ਸਰੀਰ ਦੇ ਚੱਕਰਾਂ ਤੋਂ ਪਰ੍ਹੇ ਹੋਣਾ ਅਤੇ ਦਸਵੇਂ ਦੁਆਰ ਵਿਚ ਪ੍ਰਵੇਸ਼ ਕਰਨ ਦਾ ਸਮਾਂ। ਦਸਵੇਂ ਦੁਆਰ ਦੇ ਸਹੰਸਰ ਦਲ ਕਮਲ ਨੂੰ ਵੇਖ ਲੈਣਾ।

੫. **ਉਨਮਨੀ** = ਦਸਵੇਂ ਦੁਆਰ ਵਿਚ ਤਾਲੂ ਦੁਆਰਾ ਸਵਾਸਾਂ ਨੂੰ ਖਿੱਚ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ, ਭਾਵ ਦਸਵੇਂ ਦੁਆਰ ਵਿਚ ਚੇਤਨ ਜੋਤ ਦਾ ਮਿਲਾਪ ਕਰਨਾ ਅਤੇ ਬ੍ਰਹਮਰੰਧ੍ਰ[੧] ਨੂੰ ਭੰਨ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਕਰਨੀ।

**ਪੰਚੇ ਸੋਹਹਿ; ਦਰਿ ਰਾਜਾਨੁ ॥**

ਫਿਰ ਜੋਗੀ ਜਨ ਪੰਚੇ = ਪੰਜਾਂ ਕਲੇਸ਼ਾਂ (ਅਵਿੱਦਿਆ, ਅਸੰਮਤਾ, ਅਭੀਨਿਵੇਸ਼, ਰਾਗ ਤੇ ਦਵੈਸ਼) ਦੀ ਨਵਿਰਤੀ ਕਰਕੇ ਰਾਜਾਨੁ = ਰਾਜਿਆਂ ਦੇ ਰਾਜੇ ਦੀ ਨਿਆਈਂ ਨਿਸਚਿੰਤ ਹੋ ਕੇ ਦਰਿ = ਦੁਆਰਿਆਂ ਵਾਲੇ ਸੰਸਾਰ ਵਿਚ ਸੋਹਹਿ = ਸੋਭਦੇ ਹਨ। **ਪੰਜ ਕਲੇਸ਼ ਇਸ ਪ੍ਰਕਾਰ ਹਨ :** ੧. ਅਵਿੱਦਿਆ = ਆਤਮ ਸਰੂਪ ਦੇ ਪ੍ਰਕਾਸ਼ ਤੋਂ ਰਹਿਤ ਹੋਣਾ, ੨. ਅਸੰਮਤਾ = ਬਿਰਤੀ ਦੀ ਅਸਮਾਨਤਾ, ੩. ਅਭੀਨਿਵੇਸ਼ = ਬੇਦ ਸ਼ਾਸਤ੍ਰਾਂ ਅਤੇ ਗੁਰਾਂ ਦੀ ਕਹੀ ਗੱਲ ਤੋਂ ਵਿਪਰੀਤ ਹਠ ਕਰਨਾ, ੪. ਰਾਗ = ਮੋਹ, ੫. ਦਵੈਸ਼ = ਵੈਰ-ਭਾਵ।

**ਪੰਚਾ ਕਾ; ਗੁਰੁ ਏਕੁ ਧਿਆਨੁ ॥**

ਜੋਗੀ ਪੰਚਾ = ਪੰਜਾਂ ਤੱਤਾਂ ਕਾ = ਦਾ ਧਿਆਨ ਕਰਕੇ ਏਕੁ = ਇਕ ਗੁਰੁ = ਚੇਤਨ ਬ੍ਰਹਮ ਨੂੰ ਧਿਆਉਂਦੇ

---

੧. ਬ੍ਰਹਮਰੰਧ੍ਰ = ਦਸਮਦੁਆਰ ਭੰਨ ਕੇ ਪ੍ਰਾਨ ਤਿਆਗਣ ਨੂੰ ਜੋਗ ਦਾ ਕਮਾਲ ਸਮਝਦੇ ਹਨ; ਜੈਸਾ ਕਿ :

**ਬ੍ਰਹਮਨਿਰੰਧ੍ਰ ਕੋ ਫੋਰ ਮੁਨੀਸ ਕੀ ਜੋਤਿ ਸੁ ਜੋਤਿ ਕਿ ਮੋਧ ਮਿਲਾਨੀ ॥** *(ਸ੍ਰੀ ਦਸਮ ਗ੍ਰੰਥ, ਪੰਨਾ ੬੬੯)*

ਹਨ ਅਤੇ ਦਸਮ ਦੁਆਰ ਵਿਚ ਚੇਤਨ ਦੀ ਲਾਟ ਦੇ ਦਰਸ਼ਨ ਕਰਦੇ ਹਨ ਭਾਵ ਉਪਰੋਕਤ ਸਾਧਨਾ ਦੁਆਰਾ ਉਨ੍ਹਾਂ ਦਾ ਚੇਤਨ ਬ੍ਰਹਮ ਵਿਚ ਧਿਆਨ ਜੁੜਿਆ ਰਹਿੰਦਾ ਹੈ, ਤਦ ਉਹ ਆਪਣੇ ਸਰੀਰ ਨੂੰ ਸਫਲਾ ਕਰਦੇ ਹਨ ਭਾਵ ਜੋਗ ਸਾਧਨਾ ਦੁਆਰਾ ਜੋਗੀ ਜਨ ਬ੍ਰਹਮ ਲੋਕ ਦੀ ਪ੍ਰਾਪਤੀ ਕਰਦੇ ਹਨ।

**ਪੰਜਾਂ ਤੱਤਾਂ ਦਾ ਧਿਆਨ :**

੧. ਧਰਤੀ ਦਾ ਧਿਆਨ ਗੋਡਿਆਂ ਤੱਕ ਕਰਦੇ ਹਨ। ਜਿਸ ਨੂੰ ਸਿੱਧ ਹੋ ਜਾਵੇ, ਉਹ ਧਰਤੀ ਵਿਚ ਦੱਬੇ ਨਹੀਂ ਰਹਿੰਦੇ।
੨. ਲੱਕ ਤੱਕ ਪਾਣੀ ਦਾ ਧਿਆਨ ਧਰਦੇ ਹਨ, ਜਿਸ ਕਰਕੇ ਪਾਣੀ ਵਿਚ ਡੁੱਬਦੇ ਨਹੀਂ।
੩. ਨਾਭੀ ਤੱਕ ਅਗਨੀ ਦਾ ਧਿਆਨ ਧਰਦੇ ਹਨ, ਜਿਸ ਕਰਕੇ ਅਗਨੀ ਵਿਚ ਸੜਦੇ ਨਹੀਂ।
੪. ਨਾਭੀ ਤੋਂ ਲੈ ਕੇ ਕੰਠ ਤੱਕ ਪੌਣ (ਹਵਾ) ਦਾ ਧਿਆਨ ਧਰਦੇ ਹਨ, ਜਿਸ ਕਰਕੇ ਪੌਣ ਵਿਚ ਉੱਡਦੇ ਫਿਰਦੇ ਹਨ।
੫. ਕੰਠ ਤੋਂ ਦਸਵੇਂ ਦੁਆਰ ਤੱਕ ਆਕਾਸ਼ ਦਾ ਧਿਆਨ ਧਰਦੇ ਹਨ, ਜਿਸ ਕਾਰਨ ਇਕ ਹੀ ਥਾਂ ਬੈਠਿਆਂ ਨੂੰ ਸਾਰੀਆਂ ਗੱਲਾਂ ਜਿਥੋਂ ਚਾਹੁਣ, ਸੁਣਨ ਲੱਗ ਜਾਦੀਆਂ ਹਨ। ਇਸ ਤਰੀਕੇ ਨਾਲ ਪੁਰਾਣੇ ਯੋਗੀ ਕਠਿਨ ਘਾਲਣਾ ਘਾਲਦੇ ਸਨ, ਜਿਸ ਕਰਕੇ ਯੋਗ ਸਾਧਨਾ ਦੁਆਰਾ ਇਹੋ ਜਿਹੀਆਂ ਸ਼ਕਤੀਆਂ ਦੇ ਮਾਲਕ ਹੋ ਜਾਂਦੇ ਸਨ। ਵਿਗਿਆਨੀ ਲੋਕ ਅੱਜ ਕੱਲ ਵਿਗਿਆਨ ਦੁਆਰਾ ਤਰੱਕੀਆਂ ਕਰਦੇ ਹਨ। ਯੋਗੀ ਲੋਕ ਸਾਧਨਾ ਦੁਆਰਾ ਤਰੱਕੀਆਂ ਕਰਦੇ ਹਨ **ਵਾ:** ਪੰਚ = ਜੋ ਜੋਗੀ ਹਨ, ਉਨ੍ਹਾਂ ਦਾ ਗੁਰੁ = ਚੇਤਨ ਦੀ ਲਾਟ (ਚਉ ਮੁੱਖ ਦੀਵਾ, ਜੋਤ ਦੁਆਰਾ) ਉਸ ਵਿਚ ਧਿਆਨ ਲੱਗਾ ਰਹਿੰਦਾ ਹੈ। ਇਸ ਤਰੀਕੇ ਨਾਲ ਜੋਗ ਦਾ ਫਲ ਪਾਉਂਦੇ ਹਨ। ਬ੍ਰਹਮ ਲੋਕ ਦੀ ਪ੍ਰਾਪਤੀ ਕਰ ਲੈਂਦੇ ਹਨ ਅਤੇ ਬ੍ਰਹਮਾ ਦੀ ਉਮਰ ਜਿੰਨਾ ਸਮਾਂ ਬ੍ਰਹਮ ਲੋਕ ਵਿਚ ਰਹਿੰਦੇ ਹਨ। ਜਦੋਂ ਉਸ ਦੀ ਉਮਰ ਸਮਾਪਤ ਹੋ ਜਾਂਦੀ ਹੈ, ਤਾਂ ਉਸੇ ਜਨਮ ਵਿਚ ਗਿਆਨ ਦੀ ਪ੍ਰਾਪਤੀ ਹੋ ਕੇ ਮੁਕਤੀ ਨੂੰ ਪ੍ਰਾਪਤ ਕਰ ਲੈਂਦੇ ਹਨ।

***ਨੋਟ :*** ਇਹ ਅਰਥ ਯੋਗ ਅਭਿਆਸ ਦੁਆਰਾ ਯੋਗੀਆਂ ਲਈ ਕਿਹਾ ਹੈ।

## ਗੁਰਮਤਿ ਅਨੁਸਾਰ :

੧. ਪ੍ਰਾਣ = ਪਰਮੇਸ਼ਰ ਦੀ ਪਛਾਣ ਵਾਲੇ ਹੋਣਾ, ੨. ਅਪਾਨ = ਦੁਨੀਆਂ ਦੀ ਪਛਾਣ ਤੋਂ ਰਹਿਤ ਹੋਣਾ, ੩. ਵਯਾਨ = ਦਵੈਤ ਤੋਂ ਬਿਨਾਂ ਹੋਣਾ, ੪. ਸਮਾਨ = ਵਾਹਿਗੁਰੂ ਨੂੰ ਵਿਆਪਕ ਸਮਝਣਾ, ੫. ਉਦਿਆਨ = ਸੰਸਾਰ ਨੂੰ ਉਜਾੜ ਰੂਪ ਸਮਝਣਾ।

੧. ਖੇਚਰੀ = ਚਿਦਾਕਾਸ਼ ਵਿਚ ਵਿਚਰਨ ਵਾਲੇ ਹੋਣਾ, ੨. ਭੂਚਰੀ = ਭੂਮਾ ਰੂਪ ਬ੍ਰਹਮ ਵਿਚ ਬਿਰਤੀ ਦਾ ਵਿਚਰਨਾ, ੩. ਚਰਚਰੀ = ਵਾਹਿਗੁਰੂ ਦੇ ਚਾਅ ਉਤਸ਼ਾਹ ਵਿਚ ਬ੍ਰਿਤੀ ਚੜ੍ਹੀ ਰਹਿਣੀ, ੪. ਅਗੋਚਰੀ = ਇੰਦ੍ਰੀਆਂ ਦੇ ਅਵਿਸ਼ੇ ਪਦ ਦੀ ਪ੍ਰਾਪਤੀ, ੫. ਉਨਮਨੀ = ਤੁਰੀਆ ਅਵਸਥਾ।

੧. ਖੇਚਰੀ = ਸਤਸੰਗੀ (ਧਰਮ ਖੰਡ), ੨. ਭੂਚਰੀ = ਸੇਵਕ (ਗਿਆਨ ਖੰਡ), ੩. ਚਰਚਰੀ = ਸਿੱਖ (ਸਰਮ ਖੰਡ), ੪. ਅਗੋਚਰੀ = ਸਨਮੁੱਖ (ਕਰਮ 'ਬਖ਼ਸ਼ਿਸ਼' ਖੰਡ), ੫. ਉਨਮਨੀ = ਗੁਰਮੁਖ (ਸੱਚਖੰਡ)।

### ਛੇਵਾਂ ਅਰਥ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਸਵਾਲ ਕੀਤਾ ਕਿ ਮਹਾਰਾਜ ਜੀ ! ਉਹ ਨਿਰਗੁਣ, ਨਿਰਾਕਾਰ ਪਰਮਾਤਮਾ ਵੀ ਕਿਸੇ ਪ੍ਰਮਾਣ ਦਾ ਵਿਸ਼ਾ ਹੈ ?*

***ਗੁਰ ਉੱਤਰ :*** ਸਤਿਗੁਰਾਂ ਨੇ ਉੱਤਰ ਵਿਚ ਕਿਹਾ ਕਿ ਸਿੱਧ ਪੁਰਸ਼ੋ ! ਉਹ ਪਰਮਾਤਮਾ ਬਿਧੀ ਪੱਖ ਤੇ ਵਿਸ਼ਯ ਹੈ ਅਤੇ ਨਿਖੇਧ ਪੱਖ ਤੋਂ ਅਵਿਸ਼ਯ ਹੈ, ਜਿਸ ਨੂੰ ਇਸ ਪ੍ਰਕਾਰ ਸਮਝਿਆ ਜਾ ਸਕਦਾ ਹੈ।

**ਪੰਚ ਪਰਵਾਣ; ਪੰਚ ਪਰਧਾਨੁ ॥**

ਹੇ ਸਿੱਧ ਪੁਰਸ਼ੋ ! ਜੋ ਪੰਚ = ਪੰਜ ਪਰਵਾਣ = ਪ੍ਰਮਾਣ (ਸ਼ਬਦ ਪ੍ਰਮਾਣ, ਅਨੁਮਾਨ ਪ੍ਰਮਾਣ, ਉਪਮਾਨ ਪ੍ਰਮਾਣ, ਅਰਥਾਪਤੀ ਪ੍ਰਮਾਣ ਤੇ ਅਨਉਪਲਬਧੀ ਜਾਂ ਆਈਤੇਜਕ ਪ੍ਰਮਾਣ) ਹਨ। ਇਨ੍ਹਾਂ ਪੰਜਾਂ ਪ੍ਰਮਾਣਾਂ ਤੋਂ ਪਰ੍ਹੇ ਛੇਵਾਂ ਜੋ ਪ੍ਰਤੱਖ ਪ੍ਰਮਾਣ ਹੈ, ਉਹੋ ਹੀ ਪੰਚ = ਸ੍ਰੇਸ਼ਟ ਅਤੇ ਪਰਧਾਨੁ = ਮੁਖੀ ਹੈ, ਕਿਉਂਕਿ ਸਾਰਿਆਂ ਪ੍ਰਮਾਣਾਂ ਦੀ ਸਿੱਧੀ ਪ੍ਰਤੱਖ ਪ੍ਰਮਾਣ ਕਰਕੇ ਹੀ ਹੁੰਦੀ ਹੈ।

**ਪੰਚੇ ਪਾਵਹਿ; ਦਰਗਹਿ ਮਾਨੁ ॥**

ਇਹ ਪੰਚੇ = ਪੰਜੇ ਪ੍ਰਮਾਣ ਦਰਗਹਿ (ਦਰ + ਗਹਿ) ਦਰ = ਵਿਚ, ਗਹਿ = ਜਗ੍ਹਾ ਅਰਥਾਤ ਅੰਤਹਕਰਣ ਰੂਪੀ ਜਗ੍ਹਾ ਵਿਚ ਸਾਰੀਆਂ ਚੀਜ਼ਾਂ ਦਾ ਮਾਨੁ = ਗਿਆਨ ਪ੍ਰਤੱਖ ਪ੍ਰਮਾਣ ਦੁਆਰਾ ਹੀ ਪਾਵਹਿ = ਪਾਉਂਦੇ ਹਨ।

**ਪੰਚੇ ਸੋਹਹਿ; ਦਰਿ ਰਾਜਾਨੁ ॥**

ਇਨ੍ਹਾਂ ਪੰਚੇ = ਪੰਜੇ ਪ੍ਰਮਾਣਾਂ ਦਰਿ = ਵਿਚ ਰਾਜਾਨੁ = ਰਾਜਿਆਂ ਦਾ ਰਾਜਾ ਰੂਪ ਹੋ ਕੇ ਪ੍ਰਤੱਖ ਪ੍ਰਮਾਣ ਹੀ ਸੋਹਹਿ = ਸੋਭ ਰਿਹਾ ਹੈ।

**ਪੰਚਾ ਕਾ; ਗੁਰੁ ਏਕੁ ਧਿਆਨੁ ॥**

ਇਨ੍ਹਾਂ ਪੰਚਾ = ਪੰਜਾਂ ਪ੍ਰਮਾਣਾਂ ਦਾ ਗੁਰੂ ਜੋ ਏਕੁ = ਇੱਕੋ ਪ੍ਰਤੱਖ ਪ੍ਰਮਾਣ ਹੈ, ਉਸ ਦੁਆਰਾ ਹੀ ਸਤਿਗੁਰਾਂ ਦਾ ਧਿਆਨ ਧਰੋ। **ਅਥਵਾ** ਦੂਸਰਾ ਭਾਵ

**ਪੰਚ ਪਰਵਾਣ; ਪੰਚ ਪਰਧਾਨੁ ॥**

ਉਪਮਾਨ ਪ੍ਰਮਾਣ ਦੁਆਰਾ ਪੰਚ = ਸ੍ਰੇਸ਼ਟ ਵਾਹਿਗੁਰੂ ਨੂੰ ਸਰਬ-ਵਿਆਪਕ ਦਰਸਾਉਣ ਲਈ ਆਕਾਸ਼ ਆਦਿ ਦੀ ਉਪਮਾ ਦੇ ਕੇ ਪਰਵਾਣ = ਪ੍ਰਮਾਣੀਕ ਜਾਣੀਦਾ ਹੈ ਅਤੇ ਅਨੁਮਾਨ ਪ੍ਰਮਾਣ ਦੁਆਰਾ ਪੰਚ = ਸ੍ਰੇਸ਼ਟ ਵਾਹਿਗੁਰੂ ਨੂੰ ਦੁਨੀਆਂ ਦਾ ਪਰਧਾਨੁ = ਮੁਖੀ ਕਰਕੇ ਜਾਣੀਦਾ ਹੈ।

**ਪੰਚੇ ਪਾਵਹਿ; ਦਰਗਹਿ ਮਾਨੁ ॥**

ਅਰਥਾਪਤੀ ਪ੍ਰਮਾਣ ਦੁਆਰਾ ਦਰਗਹਿ = ਅੰਤਹਕਰਣ ਰੂਪੀ ਜਗ੍ਹਾ ਵਿਚ ਉਸ ਵਾਹਿਗੁਰੂ ਦੇ ਮਾਨੁ = ਮੰਨਣ ਗਿਆਨ ਨੂੰ ਪਾਵਹਿ = ਪਾਈਦਾ ਹੈ।

**ਪੰਚੇ ਸੋਹਹਿ; ਦਰਿ ਰਾਜਾਨੁ ॥**

ਅਨਉਪਲਬਧੀ ਜਾਂ ਆਈਤੇਜਕ ਪ੍ਰਮਾਣ ਦੁਆਰਾ ਪੰਚੇ = ਸ੍ਰੇਸ਼ਟ ਸੰਤ ਜਨ ਰਾਜਾਨੁ = ਰਾਜਿਆਂ ਦੀ ਨਿਆਈਂ ਸਤਿਸੰਗਤ ਦਰਿ = ਵਿਚ ਸੋਹਹਿ = ਸੋਭਦੇ ਹੋਏ ਪ੍ਰਤੱਖ ਪ੍ਰਭੂ ਨੂੰ ਪਾਉਂਦੇ ਹਨ।

**ਪੰਚਾ ਕਾ; ਗੁਰੁ ਏਕੁ ਧਿਆਨੁ ॥**

ਗੁਰੁ = ਸਤਿਗੁਰਾਂ ਦੇ ਸ਼ਬਦ ਪ੍ਰਮਾਣ ਕਰਕੇ ਪ੍ਰਤੱਖ ਪ੍ਰਮਾਣ ਦੁਆਰਾ ਏਕੁ = ਇਕ ਅਦਵੈਤ ਰੂਪ ਪ੍ਰਭੂ ਵਿਚ ਧਿਆਨ ਰੱਖੋ **ਵਾ:** ਪੰਜਾਂ ਪ੍ਰਮਾਣਾਂ ਦੇ ਅੰਦਰ ਜੋ ਗੁਰੂ ਬ੍ਰਹਮ ਪ੍ਰਤੱਖ ਚੇਤਨ ਹੈ, ਉਸ ਨੂੰ ਧਿਆਤਾਕਾਰ ਬਿਰਤੀ ਕਰਕੇ ਧਿਆਉਣਾ ਕਰੋ। ਹੇ ਸਿੱਧੋ ! ਇਸ ਪ੍ਰਕਾਰ ਉਹ ਪਰਮਾਤਮਾ ਖਟ ਪ੍ਰਮਾਣਾਂ ਦੇ ਵਿਧੀ ਪੱਖ ਦੁਆਰਾ ਵਿਸ਼ਯ ਹੈ ਅਤੇ ਨਿਖੇਧ ਪੱਖ ਦੁਆਰਾ ਸ੍ਵੈ ਅਨਭਉ ਸਰੂਪ ਹੈ ਜੋ ਹੋਰ ਕਿਸੇ ਪ੍ਰਮਾਣ ਦੁਆਰਾ ਨਹੀਂ ਜਾਣਿਆ ਜਾ ਸਕਦਾ।

**ਅਥਵਾ** ਪੰਚੇ = ਮੁਖੀ ਪੁਰਸ਼ਾਂ ਦਾ ਦਰਿ = ਦੁਆਰਿਆਂ ਵਾਲੇ ਸੰਸਾਰ ਵਿਚ ਰਾਜਾਨੁ = ਰਾਜਾ ਰੂਪ ਹੋ ਕੇ ਸੋਹਹਿ = ਸੋਭਨੀਕ ਹੋਣਾ, ਚੇਤਨ ਬ੍ਰਹਮ ਕਰਕੇ ਹੀ ਹੈ। ਰਾਜਾਨੁ = ਰਾਜੇ ਆਦਿਕ ਬਣ ਕੇ ਸੋਹਹਿ = ਸੋਭਨੀਕ ਹੋਣਾ ਉਸ ਚੇਤਨ ਬ੍ਰਹਮ ਕਰਕੇ ਹੀ ਹੈ। **ਅਥਵਾ** ਪੰਚਾ = ਪ੍ਰਸਿੱਧ ਅਕਾਲ ਪੁਰਖ ਪਰਮਾਤਮਾ ਦੇ ਚੇਤਨ ਸਰੂਪ ਨੂੰ ਗੁਰੁ ਏਕੁ = ਇਕ ਪੂਰੇ ਸਤਿਗੁਰਾਂ ਦੁਆਰਾ ਹੀ ਧਿਆਉਣਾ ਚਾਹੀਦਾ ਹੈ ਭਾਵ ਜੋ ਸਾਰਿਆਂ ਦੇ ਅੰਦਰ ਗੁਰੁ = ਚੇਤਨ ਸੱਤਾ ਦੇਣ ਵਾਲਾ ਪਰਮਾਤਮਾ ਹੈ, ਤੱਤ ਬੇਤੇ ਉਸ ਇਕ ਬ੍ਰਹਮ ਚੇਤਨ ਦੇ ਹੀ ਧਿਆਨ ਅੰਦਰ ਜੁੜੇ ਰਹਿੰਦੇ ਹਨ, **ਅਥਵਾ** ਪੰਚਾ ਕਾ = ਪੰਜ ਈਸ਼ਵਰ (ਵਿਸ਼ਨੂੰ, ਸ਼ਿਵ, ਸੂਰਜ, ਗਣੇਸ਼, ਸ਼ਕਤੀ) ਦਾ ਜੋ ਗੁਰੁ = ਗੁਰੂ ਚੇਤਨ ਸਰੂਪ ਹੈ, ਉਸ ਇਕ ਪਰਮੇਸ਼ਰ ਵਿਚ ਧਿਆਨ ਲਾਉਣ ਦੀ ਲੋੜ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਆਪ ਦੇ ਕਹੇ ਅਨੁਸਾਰ ਭਾਵੇਂ ਪਰਮਾਤਮਾ ਬੇਅੰਤ ਹੈ ਫਿਰ ਵੀ ਕੋਈ ਤਾਂ ਉਸ ਦੀ ਸੰਪੂਰਨ ਵੀਚਾਰ ਕਹਿੰਦਾ ਹੀ ਹੋਵੇਗਾ?*
***ਗੁਰ ਉੱਤਰ :*** ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਜੇ ਕੋ ਕਹੈ; ਕਰੈ ਵੀਚਾਰੁ ॥

ਹੇ ਸਿੱਧ ਪੁਰਸ਼ੋ! ਜੇ = ਜੇਕਰ ਕੋ = ਕੋਈ ਕਹੇ ਕਿ ਮੈਂ ਉਸ ਪਰਮਾਤਮਾ ਦੀ ਵੀਚਾਰ ਸੰਪੂਰਨ ਤੌਰ 'ਤੇ ਕਹੈ = ਕਹਿ ਸਕਦਾ ਹਾਂ, ਭਾਵ ਉਸ ਦਾ ਅੰਤ ਪਾ ਸਕਦਾ ਹਾਂ ਤਾਂ ਇਹ ਉਸ ਦੀ ਭੁੱਲ ਹੋਵੇਗੀ ਕਿਉਂਕਿ :

## ਕਰਤੇ ਕੈ ਕਰਣੈ; ਨਾਹੀ ਸੁਮਾਰੁ ॥

ਉਸ ਕਰਤਾ ਪੁਰਖ ਵਾਹਿਗੁਰੂ ਦੇ ਕਰਣੈ = ਕੀਤੇ ਹੋਏ ਕਰਤਬਾਂ ਭਾਵ ਰਚੇ ਹੋਏ ਜਗਤ ਦੀ ਹੀ ਸੁਮਾਰੁ = ਗਿਣਤੀ ਨਾਹੀ = ਨਹੀਂ ਕੀਤੀ ਜਾ ਸਕਦੀ, ਉਸ ਪਰਮਾਤਮਾ ਦੀ ਸੰਪੂਰਨ ਵੀਚਾਰ ਤਾਂ ਕੀ ਹੋ ਸਕਦੀ ਹੈ?

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਉਸ ਦੇ ਕਰਤਬਾਂ ਦਾ ਪਤਾ ਕਿਉਂ ਨਹੀਂ ਲੱਗ ਸਕਦਾ? ਇਹ ਸੰਸਾਰ ਕਰਤੇ ਪ੍ਰਭੂ ਨੇ ਰਚ ਕੇ ਚੌਰਾਸੀ ਲੱਖ ਜੂਨਾਂ ਪੈਦਾ ਕੀਤੀਆਂ ਹਨ ਅਤੇ ਪੰਜਾਹ ਕ੍ਰੋੜ ਯੋਜਨ ਧਰਤੀ ਹੈ ਜੋ ਇਕ ਧੌਲ (ਬਲਦ) ਨੇ ਚੁੱਕੀ ਹੋਈ ਹੈ। ਅਕਸਰ ਉਹ ਧੌਲ ਕਿੰਨਾ ਵੱਡਾ ਸ਼ਕਤੀਸ਼ਾਲੀ ਹੋਵੇਗਾ? ਕਿਹੋ ਜਿਹੇ ਸਰੂਪ ਵਾਲਾ ਹੋਵੇਗਾ? ਇਹ ਸਭ ਉਸ ਦੇ ਕਰਤਬ ਹੀ ਹਨ?*
***ਗੁਰ ਉੱਤਰ :*** ਐਸਾ ਸੁਣ ਕੇ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ :

## ਧੌਲੁ ਧਰਮੁ; ਦਇਆ ਕਾ ਪੂਤੁ ॥

ਹੇ ਸਿੱਧ ਪੁਰਸ਼ੋ! ਸੱਚ ਤਾਂ ਇਹ ਹੈ ਕਿ ਜਿਸ ਧੌਲ (ਬਲਦ) ਦਾ ਤੁਸੀਂ ਜ਼ਿਕਰ ਕੀਤਾ ਹੈ। ਉਹ ਹੱਡ ਚੰਮ ਜਾਂ ਮਿੱਟੀ ਪੱਥਰ ਆਦਿ ਦਾ ਬਲਦ ਨਹੀਂ ਬਲਕਿ ਧਰਮ ਰੂਪੀ ਧੌਲਾ ਬੈਲ ਹੈ, ਜਿਸ ਦੇ ਆਸਰੇ ਧਰਤੀ ਖੜੀ ਹੈ। ਜੋ ਦਇਆ ਕਾ = ਦਾ ਪੂਤੁ = ਪੁੱਤਰ ਹੈ ਭਾਵ ਦਇਆ ਵਿੱਚੋਂ ਹੀ ਧਰਮ ਉਪਜਦਾ ਹੈ। ਦਇਆ ਤੋਂ ਬਿਨਾਂ ਹਿਰਦੇ ਵਿਚ ਧਰਮ ਦੀ ਉਤਪਤੀ ਨਹੀਂ ਹੁੰਦੀ, ਇਸ ਕਰਕੇ ਧਰਮ ਹੀ ਧਰਤੀ ਦਾ ਆਸਰਾ ਹੈ।

ਸਾਰੀ ਧਰਤੀ ਧਰਮ ਦੇ ਸਹਾਰੇ ਹੀ ਇਸਥਿਤ ਹੈ ਕਿਉਂਕਿ ਧਰਮ ਨਾਮ ਹੀ ਧਾਰਨ ਕਰਨੇ ਯੋਗਯ ਹੈ, ਜੋ ਸੰਸਕ੍ਰਿਤ ਦੇ 'ਧ੍ਰੀ' ਧਾਤੂ ਤੋਂ ਬਣਿਆ ਹੈ। ਧਰਮ ਦੀ ਹੋਂਦ ਦੁਆਰਾ ਹੀ ਧਰਤੀ ਟਿਕੀ ਹੋਈ ਹੈ। ਜਦੋਂ ਜਦੋਂ ਵੀ ਧਰਤੀ ਉਪਰ ਧਰਮ ਦੀ ਹਾਨੀ ਹੁੰਦੀ ਹੈ, ਉਦੋਂ ਉਦੋਂ ਧਰਮ ਦੇ ਬਚਾਅ ਵਾਸਤੇ ਇਸ ਧਰਤੀ ਉਪਰ ਕੋਈ ਅਵਤਾਰ ਆ ਕੇ ਧਰਮ ਦੀ ਰੱਖਿਆ ਕਰਦੇ ਹਨ।

**ਧਰਮ ਦਾ ਵਿਸ਼ਾ :** ਜੈਸਾ ਕਿ ਧਰਮ-ਗ੍ਰੰਥਾਂ ਵਿਚ ਲਿਖਿਆ ਹੈ :

**ਯਦਾ ਯਦਾਹਿ ਧਰ੍ਮਸ੍ਯ, ਗ੍ਲਾਨਿਹ ਭਵਤਿ ਭਾਰਤ।**
**ਅਭਿਓਦ੍ ਥਾਨਮ੍ ਅਧਰ੍ਮਸ੍ਯ, ਤਦਾ ਆਤ੍ਮਾਨਮ੍ ਸ੍ਰਜਾਮਿਅਹਮ੍॥੭॥**
**ਪਰਿਤ੍ਰਾਣਾਯ ਸਾਧੂਨਾਮ੍, ਵਿਨਾਸ਼ਾਯ ਚ ਦੁਸ੍ ਕ੍ਰਤਾਮ੍।**
**ਧਰਮ੍ ਸੰਸ੍ਥਾਪਨ ਅਰ੍ਥਾਯ, ਸੰਭਵਾਮਿ ਯੁਗੇ ਯੁਗੇ॥੮॥** *(ਗੀਤਾ ਅਧਿਆਏ ੪, ਪੰਨਾ ੧੯੮)*

ਅਰਥਾਤ ਹੇ ਭਾਰਤ (ਅਰਜੁਨ) ਜਦੋਂ ਜਦੋਂ ਧਰਮ ਦੀ ਹਾਨੀ ਹੁੰਦੀ ਹੈ ਅਤੇ ਅਧਰਮ ਦੀ ਬ੍ਰਿਧੀ ਹੁੰਦੀ ਹੈ, ਤਦ ਤਦ ਮੈਂ ਹੀ ਆਪਣੇ ਰੂਪ ਨੂੰ ਧਾਰਦਾ ਹਾਂ ਭਾਵ ਪ੍ਰਗਟ ਕਰਦਾ ਹਾਂ। ਸਾਧੂ ਪੁਰਸ਼ਾਂ ਦਾ ਉਧਾਰ ਕਰਨ ਵਾਸਤੇ ਦੂਸ਼ਿਤ ਕਰਮ ਕਰਨ ਵਾਲਿਆਂ ਦਾ ਵਿਨਾਸ਼ ਕਰਨ ਵਾਸਤੇ ਤਥਾ ਧਰਮ ਦੀ ਸਥਾਪਨਾ ਕਰਨ ਵਾਸਤੇ ਹੀ ਮੈਂ ਯੁਗਾਂ ਯੁਗਾਂ ਵਿਚ ਪ੍ਰਗਟ ਹੁੰਦਾ ਹਾਂ ਭਾਵ ਅਵਤਾਰ ਧਾਰਨ ਕਰਦਾ ਹਾਂ। ਉਪਰੋਕਤ ਇਹ ਗੱਲ ਸ੍ਰੀ ਕ੍ਰਿਸ਼ਨ ਜੀ ਨੇ ਪਾਂਡਵ ਅਰਜੁਨ ਨੂੰ ਸਮਝਾਈ ਸੀ। ਇਸੇ ਪ੍ਰਕਾਰ ਦਸਮ ਗ੍ਰੰਥ ਵਿਚ ਅਵਤਾਰ ਧਾਰਨ ਸੰਬੰਧੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:

**ਜਬ ਜਬ ਹੋਤ ਅਰਿਸ਼ਟ ਅਪਾਰਾ॥ ਤਬ ਤਬ ਦੇਹ ਧਰਤ ਅਵਤਾਰਾ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੫੫)*

ਅਰਥਾਤ ਜਦੋਂ ਜਦੋਂ ਧਰਤੀ ਉਪਰ ਅਰਿਸ਼ਟ=ਪਾਪ ਬਹੁਤੇ ਵੱਧ ਜਾਂਦੇ ਹਨ, ਉਦੋਂ ਉਦੋਂ ਅਵਤਾਰ ਦੇਹ ਧਾਰਦੇ ਹਨ। ਇਸੇ ਤਰ੍ਹਾਂ ਭਗਵਾਨ ਰਾਮ ਚੰਦਰ ਜੀ ਦੇ ਅਵਤਾਰ ਸੰਬੰਧੀ ਸ਼ਿਵ ਜੀ, ਪਾਰਬਤੀ ਨੂੰ ਸਮਝਾਉਂਦੇ ਹੋਏ ਕਥਨ ਕਰਦੇ ਹਨ ਜੋ ਗੁਸਾਈਂ ਤੁਲਸੀ ਦਾਸ ਜੀ ਨੇ ਅੰਕਿਤ ਕੀਤਾ ਹੈ:

**ਜਬ ਜਬ ਹੋਇ ਧਰਮ ਕੈ ਹਾਨੀ। ਬਢਹਿ ਅਸੁਰ ਅਧਮ ਅਭਿਮਾਨੀ।**
**ਕਰਹਿ ਅਨੀਤਿ ਜਾਇ ਨਹਿੰ ਬਰਨੀ। ਸੀਦਹਿੰ ਬਿਪ੍ਰ ਧੇਨੁ ਸੁਰ ਧਰਨੀ।**
**ਤਬ ਤਬ ਪ੍ਰਭੁ ਧਰਿ ਬਿਬਿਧ ਸਰੀਰਾ। ਹਰਹਿੰ ਕ੍ਰਿਪਾਨਿਧਿ ਸੱਜਨ ਪੀਰਾ।**

*(ਸ੍ਰੀ ਰਾਮ ਚਰਿਤ ਮਾਨਸ ਗ੍ਰੰਥ, ਬਾਲ ਕਾਂਡ)*

ਅਰਥਾਤ ਜਦੋਂ ਜਦੋਂ ਧਰਮ ਦੀ ਹਾਨੀ ਹੁੰਦੀ ਹੈ, ਨੀਚ ਅਭਿਮਾਨੀ, ਰਾਖਸ਼ ਵਧ ਜਾਂਦੇ ਹਨ। ਉਹ ਅਜਿਹਾ ਅਨਿਆਇ ਕਰਦੇ ਹਨ ਜਿਸ ਦਾ ਵਰਣਨ ਨਹੀਂ ਹੋ ਸਕਦਾ ਅਤੇ ਬ੍ਰਾਹਮਣ, ਗਊ, ਦੇਵਤਾ ਅਤੇ ਧਰਤੀ ਕਸ਼ਟ ਪਾਉਂਦੇ ਹਨ, ਉਦੋਂ ਉਦੋਂ ਉਹ ਕ੍ਰਿਪਾ ਨਿਧਾਨ ਪ੍ਰਭੂ ਭਾਂਤਿ ਭਾਂਤਿ ਦੇ ਸਰੀਰ ਧਾਰਨ ਕਰਕੇ ਸੱਜਨ ਪੁਰਸ਼ਾਂ ਦੀ ਪੀੜਾ ਦੂਰ ਕਰਦੇ ਹਨ ਭਾਵ ਅਵਤਾਰ ਧਾਰਦੇ ਹਨ।

***ਪ੍ਰਸ਼ਨ:*** *ਅਵਤਾਰ ਦੀ ਪ੍ਰੀਭਾਸ਼ਾ ਕੀ ਹੈ?*
***ਉੱਤਰ:*** ਪੁਰਾਣਕ ਮੱਤ ਅਨੁਸਾਰ ਅਵਤਾਰ ਦੇ ਅਰਥ ਇਸ ਪ੍ਰਕਾਰ ਹਨ:

**ਅਵਤਾ ਰਖਸ਼ਤੀ ਅਵਤਾਰਾ।**

ਅਵਤਾ ਤੋਂ ਭਾਵ ਹੈ ਘੁੰਮਣ ਘੇਰੀ ਜਾਂ ਬਿਪਤਾ। ਘੁੰਮਣ ਘੇਰੀ ਜਾਂ ਬਿਪਤਾ 'ਚ ਫਸਿਆਂ ਦੀ ਰਾਖੀ ਕਰਨ ਲਈ ਜਦੋਂ ਕੋਈ ਦੇਵਤਾ ਜਾਂ ਸ਼ਕਤੀ ਕਿਸੇ ਸਰੂਪ ਜਾਂ ਸਰੀਰ ਵਿਚ ਪ੍ਰਗਟ ਹੁੰਦੀ ਹੈ, ਉਸ ਨੂੰ ਅਵਤਾਰ ਆਖਦੇ ਹਨ।

**ਅਵਤੀ ਸ੍ਵੈ ਭਗਤਾਨ ਦੁਸ਼ਟੇ ਭਇਯੋ ਰਖਸ਼ਤੀ।**
**ਸੰਸਾਰ ਸਾਗਰਾਤ ਤਾਰਿਅਤੀ ਇਤੀ ਸਾ ਅਵਤਾਰ।**

ਅਰਥਾਤ ਆਪਣੇ ਭਗਤਾਂ ਦੀ ਦੁਸ਼ਟਾਂ ਅਤੇ ਬਿਪਤਾ ਤੋਂ ਰੱਖਿਆ ਕਰ ਕੇ ਜੋ ਸੰਸਾਰ ਸਾਗਰ ਤੋਂ ਤਾਰ ਦਿੰਦਾ ਹੈ, ਉਸ ਨੂੰ ਅਵਤਾਰ ਕਹਿੰਦੇ ਹਨ। ਗੁਰਬਾਣੀ ਵਿਚ 'ਅਵਤਾਰ' ਸ਼ਬਦ ਕਈ ਥਾਵਾਂ ਉਪਰ ਆਇਆ ਹੈ ਜਿਥੇ ਇਸ ਦੇ ਅਰਥ ਬਣਦੇ ਹਨ—੧. ਆਉਣਾ, ੨. ਜਨਮ ਧਾਰਨਾ, ੩. ਉਤਰਨਾ ਭਾਵ ਹੇਠਾਂ ਉਤਰਨ ਦੀ ਕ੍ਰਿਆ ਆਦਿ। ਭੱਟਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਉਪਮਾ ਕਰਦਿਆਂ ਅਵਤਾਰ ਸ਼ਬਦ ਵਰਤਿਆ ਹੈ:

**ਨਾਨਕ ਕੁਲਿ ਨਿੰਮਲੁ ਅਵਤਰ੍ਹਿਉ ਗੁਣ ਕਰਤਾਰੈ ਉਚਰੈ॥** *(ਅੰਗ ੧੩੯੫)*

ਭਾਵ ਹੇ ਗੁਰੂ ਅਮਰਦਾਸ ਜੀ ! ਆਪ ਕਰਤਾਰ ਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜਸ ਰੂਪ ਗੁਣਾਂ ਨੂੰ ਉਚਾਰਣ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਰੂਪੀ ਨਿਰਮਲ ਕੁਲ ਵਿਚ ਅਵਤਰ੍ਹਿਉ = ਅਵਤਾਰ ਲਿਆ ਹੈ। ਇਸ ਉਪਰੋਕਤ ਤੁਕ ਵਿਚ ਅਵਤਾਰ ਦਾ ਅਰਥ 'ਆਉਣਾ' ਹੈ। ਇਸੇ ਤਰ੍ਹਾਂ ਭਗਤ ਰਵਿਦਾਸ ਜੀ ਵੀ ਗੁਰਬਾਣੀ ਵਿਚ ਅਵਤਾਰ ਪਦ ਦੀ ਵਰਤੋਂ ਕਰਦੇ ਹਨ :

**ਤ੍ਰਿਗਦ ਜੋਨਿ ਅਚੇਤ ਸੰਭਵ ਪੁੰਨ ਪਾਪ ਅਸੋਚ ॥**
**ਮਾਨੁਖਾ ਅਵਤਾਰ ਦੁਲਭ ਤਿਹੀ ਸੰਗਤਿ ਪੋਚ ॥** *(ਅੰਗ ੪੮੬)*

ਇਨ੍ਹਾਂ ਉਪਰੋਕਤ ਤੁਕਾਂ ਵਿਚ ਭਗਤ ਰਵਿਦਾਸ ਜੀ ਜੋਨੀਆਂ 'ਚ ਭਟਕ ਰਹੇ ਜੀਵ ਦਾ ਮਨੁੱਖਾ ਦੇਹ ਵਿਚ ਆਉਣਾ ਦੁਲੱਭ ਮੰਨਦੇ ਹਨ, ਭਾਵ ਇਥੇ ਵੀ "ਅਵਤਾਰ" ਪਦ ਦੇ ਅਰਥ 'ਆਉਣਾ' ਹੈ। ਇਸੇ ਪ੍ਰਕਾਰ ਕਬੀਰ ਜੀ ਦਾ ਵੀ ਫ਼ੁਰਮਾਨ ਹੈ :

**ਅਵਤਰਿ ਆਇ ਕਹਾ ਤੁਮ ਕੀਨਾ ॥ ਰਾਮ ਕੋ ਨਾਮ ਨ ਕਬਹੂ ਲੀਨਾ ॥** *(ਅੰਗ ੭੯੨)*

ਅਰਥਾਤ ਹੋਰ ਜੋਨੀਆਂ ਤੋਂ ਅਵਤਰਿ = ਉਤਰ ਕੇ ਮਨੁੱਖਾ ਜਨਮ ਵਿਚ ਆ ਕੇ ਤੂੰ ਕੀ ਲਾਭ ਵਾਲਾ ਕੰਮ ਕੀਤਾ ਹੈ ? ਭਾਵ ਕੋਈ ਵੀ ਨਹੀਂ ਕੀਤਾ। ਰਾਮ = ਪ੍ਰਭੂ ਦਾ ਨਾਮ ਕਦੇ ਨਹੀਂ ਲਿਆ। ਇਥੇ ਵੀ ਅਵਤਰਿ ਸ਼ਬਦ ਦਾ ਅਰਥ ਉਤਰਨਾ ਜਾਂ ਆਉਣਾ ਹੈ। ਅਖ਼ੀਰ 'ਚ ਇਨ੍ਹਾਂ ਉਪਰੋਕਤ ਗੁਰਬਾਣੀ ਦੀਆਂ ਦਲੀਲਾਂ ਜਾਂ ਪ੍ਰਮਾਣਾਂ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਕਿਸੇ ਸ਼ਕਤੀ ਦੇ ਸਰੀਰ 'ਚ ਆਉਣ ਜਾਂ ਉਤਰਨ ਨੂੰ ਅਵਤਾਰ ਆਖਦੇ ਹਨ ਜੋ ਸਮੇਂ ਸਮੇਂ ਕਿਸੇ ਖ਼ਾਸ ਕਾਰਜਾਂ ਵਾਸਤੇ ਅਵਤਰਨ ਹੁੰਦੀ ਹੈ ਜਾਂ ਇਸ ਤਰ੍ਹਾਂ ਇਹ ਕਹਿ ਸਕਦੇ ਹਾਂ ਕਿ ਜਦੋਂ ਧਰਮ ਦੀ ਹਾਨੀ ਅਤੇ ਅਧਰਮ ਦੀ ਬ੍ਰਿਧੀ ਹੋਵੇ ਅਤੇ ਚਾਰੇ ਪਾਸੇ ਪਾਪ ਦਾ ਹੀ ਪਸਾਰਾ ਹੋ ਜਾਵੇ, ਤਦ ਕੋਈ ਨਾ ਕੋਈ ਰੱਬੀ ਸ਼ਕਤੀ ਅਵਤਾਰ ਧਾਰਨ ਕਰਦੀ ਹੈ। ਜੈਸਾ ਕਿ ਸਾਡੇ 'ਜਥੇ ਰੰਧਾਵੇ' ਦੇ ਵਿਦਿਆਰਥੀ 'ਕਵੀ ਗਿਆਨੀ ਗੁਰਨਾਮ ਸਿੰਘ ਅੰਬਾਲਵੀ' ਨੇ ਵੀ ਆਪਣੀ ਰਚਨਾ *ਗੁਰ ਇਤਿਹਾਸ ਸਵੈਯੇ* ਵਿਚ ਅਵਤਾਰ ਧਾਰਨ ਬਾਰੇ ਲਿਖਿਆ ਹੈ :

**ਸ੍ਵੈਯਾ : ਜਬ ਪਾਪ ਪਖੰਡ ਪਸਾਰ ਕਰੇ, ਤਜਿ ਧਰਮ ਅਧਰਮ ਕਰੈ ਨਰ ਨਾਰੀ।**
**ਤਜਿ ਕੇ ਰਜਧਾਨੀ ਧਰਮ ਚਲੇ, ਹੁਇ ਮੁਖੀਏ ਚੋਰ ਯਾਰ ਬਿਭਚਾਰੀ।**
**ਨ੍ਰਿਪ ਜੁਲਮੀ ਬਾਰ ਕਿਦਾਰ ਭਖੈ, ਅਗਯਾਨ ਅੰਧਾਰ ਹੋਇ ਧਰਿ ਭਾਰੀ।**
**ਸਭ ਜਗ ਕੇ ਪਾਪ ਬਿਦਾਰਨ ਕੋ, ਤਬ ਆਪ ਧਰੇ ਅਵਤਾਰ ਮੁਰਾਰੀ ॥੬॥**

*(ਗੁਰ-ਇਤਿਹਾਸ ਸਵੈਯੇ, ਅੰਬਾਲਵੀ)*

ਅਰਥਾਤ ਜਦੋਂ ਸੰਸਾਰ ਵਿਚ ਪਾਪ ਅਤੇ ਪਖੰਡ ਆਪਣਾ ਪਸਾਰਾ ਕਰ ਲਵੇ; ਇਸਤਰੀ, ਪੁਰਖ ਆਦਿ ਸਭ ਲੋਕ ਧਰਮ ਨੂੰ ਤਿਆਗ ਕੇ ਅਧਰਮ ਕਰਨ ਲੱਗ ਪੈਣ; ਧਰਮ ਆਪਣੀਆਂ ਚਾਰੇ ਰਾਜਧਾਨੀਆਂ (ਰਾਜਾ, ਤੀਰਥ, ਸੰਤ ਅਤੇ ਵਿਦਵਾਨ) ਨੂੰ ਛੱਡ ਕੇ ਚਲਾ ਜਾਵੇ; ਸੰਸਾਰ ਦੇ ਆਗੂ ਲੋਕ ਚੋਰ, ਯਾਰ ਅਤੇ ਬਿਭਚਾਰੀ ਬਣ ਜਾਣ; ਰਾਜੇ ਆਪਣੀ ਹੀ ਪਰਜਾ ਉਪਰ ਜ਼ੁਲਮ ਕਰਨ ਲੱਗ ਪੈਣ ਭਾਵ ਖੇਤ ਨੂੰ ਹੀ ਵਾੜ ਖਾਣ ਲੱਗ ਪਵੇ; ਧਰਤੀ ਉਪਰ ਅਗਿਆਨਤਾ ਦਾ ਅੰਧਕਾਰ ਛਾ ਜਾਵੇ; ਉਦੋਂ ਦੁਨੀਆਂ ਉਪਰ ਹੋ ਰਹੇ ਪਾਪਾਂ ਦਾ ਨਾਸ ਕਰਨ ਲਈ (ਕਿਸੇ ਨਾ ਕਿਸੇ ਰੂਪ ਵਿਚ) ਪ੍ਰਭੂ ਆਪ ਹੀ ਅਵਤਾਰ ਧਾਰਨ ਕਰਦਾ ਹੈ। ਹੁਣ ਇਥੇ ਇਕ ਹੋਰ ਪ੍ਰਸ਼ਨ ਪੈਦਾ ਹੁੰਦਾ ਹੈ ਕਿ ਜਦੋਂ ਧਰਮ ਦੀ ਹਾਨੀ ਹੁੰਦੀ ਹੈ ਅਤੇ ਅਧਰਮ ਦੀ ਬ੍ਰਿਧੀ ਹੁੰਦੀ ਹੈ ਤਾਂ ਇਸ ਦਾ ਅੰਦਾਜ਼ਾ ਕਿਵੇਂ ਲਗਾਇਆ ਜਾ ਸਕਦਾ ਹੈ ? ਇਸੇ ਉੱਤਰ ਲਈ ਕਿਹਾ ਜਾ ਸਕਦਾ ਹੈ ਕਿ ਅਜਿਹੀ ਹਾਲਤ ਵਿਚ ਧਰਮ ਆਪਣੀਆਂ ਚਾਰੇ ਰਾਜਧਾਨੀਆਂ ਤੋਂ ਅਲੋਪ ਹੋਣਾ ਸ਼ੁਰੂ ਹੋ ਜਾਂਦਾ ਹੈ। ਧਰਮ ਦੀਆਂ ਰਾਜਧਾਨੀਆਂ ਦੀ ਵਿਆਖਿਆ ਇਸ ਪ੍ਰਕਾਰ ਹੈ :

## ਧਰਮ ਦੀਆਂ ਚਾਰ ਰਾਜਧਾਨੀਆਂ :

ਭਾਰਤ ਦੇ ਧਰਮ-ਸ਼ਾਸਤ੍ਰਾਂ ਅਨੁਸਾਰ ਧਰਮ ਦੀਆਂ ਚਾਰ ਰਾਜਧਾਨੀਆਂ—੧. ਰਾਜਾ, ੨. ਤੀਰਥ, ੩. ਬ੍ਰਾਹਮਣ ਜਾਂ ਵਿਦਵਾਨ, ੪. ਸੰਤ ਮਹਾਤਮਾ ਹਨ। ਜਦੋਂ ਤੱਕ ਧਰਮ ਰੂਪੀ ਰਾਜਾ ਆਪਣੀ ਸ਼ੁਭ ਗੁਣਾਂ ਰੂਪੀ ਫ਼ੌਜ ਨਾਲ ਧਰਮੀ ਰਈਅਤ ਦੀ ਰਾਖੀ ਕਰਦਾ ਹੈ; ਲੋਕਾਂ ਦੀ ਬੁੱਧੀ ਰੂਪੀ ਧਰਤੀ ਉੱਤੇ ਰਾਜ ਕਰਦਾ ਹੈ, ਉਦੋਂ ਤੱਕ ਲੋਕ ਸੁਖੀ ਰਹਿੰਦੇ ਹਨ। ਧਰਮ ਦੀਆਂ ਚਾਰੇ ਰਾਜਧਾਨੀਆਂ ਮਜ਼ਬੂਤ ਰਹਿੰਦੀਆਂ ਹਨ ਪਰੰਤੂ ਭਿਆਨਕ ਸਮਾਂ ਆਉਣ 'ਤੇ ਧਰਮ ਰੂਪੀ ਰਾਜਾ ਆਪਣੀਆਂ ਰਾਜਧਾਨੀਆਂ ਦਾ ਤਿਆਗ ਕਰ ਦਿੰਦਾ ਹੈ; ਜੈਸਾ ਕਿ :

**ਚਲੀ ਪਾਪ ਕੀ ਜਗਤ ਕਹਾਨੀ॥ ਭਾਜਾ ਧਰਮ ਛਾਡ ਰਜਧਾਨੀ॥**
**ਭਿੰਨ ਭਿੰਨ ਘਰ ਘਰ ਮਤ ਚਲਾ॥ ਯਾਤੇ ਧਰਮ ਭਰਮ ਉਡ ਟਲਾ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੭੨)*

ਧਰਮ ਦੀਆਂ ਰਾਜਧਾਨੀਆਂ ਦੀ ਵੀਚਾਰ ਇਸ ਪ੍ਰਕਾਰ ਹੈ :

**੧. ਰਾਜਾ :** ਧਰਮ-ਸ਼ਾਸਤ੍ਰਾਂ ਅਨੁਸਾਰ ਧਰਮ ਦੀ ਪਹਿਲੀ ਰਾਜਧਾਨੀ ਰਾਜੇ ਨੂੰ ਮੰਨਿਆ ਗਿਆ ਹੈ। 'ਯਥਾ ਰਾਜਾ ਤਥਾ ਪਰਜਾ' ਅਨੁਸਾਰ ਜਿਹੋ ਜਿਹਾ ਰਾਜਾ ਹੁੰਦਾ ਹੈ, ਉਹੋ ਜਿਹੀ ਹੀ ਪਰਜਾ ਬਣ ਜਾਂਦੀ ਹੈ। ਰਾਜਾ ਧਰਮੀ ਹੋਵੇਗਾ ਤਾਂ ਪਰਜਾ ਵਿਚ ਧਰਮ ਫੈਲੇਗਾ, ਪਰੰਤੂ ਅਧਰਮੀ ਰਾਜੇ ਦੇ ਰਾਜ ਵਿਚ ਅਧਰਮ ਹੀ ਵਧੇਗਾ। ਜਿਵੇਂ ਅਸ਼ੋਕ ਸਮਰਾਟ ਆਪ ਬੁੱਧ ਧਰਮ ਦਾ ਧਾਰਨੀ ਹੋ ਕੇ ਧਰਮ ਕਮਾਉਣ ਲੱਗਾ ਤਾਂ ਇਤਿਹਾਸ ਗਵਾਹ ਹੈ ਕਿ ਉਸ ਸਮੇਂ ਭਾਰਤ ਵਿਚ ਸਭ ਤੋਂ ਵੱਧ ਬੁੱਧ ਧਰਮ ਫੈਲਿਆ। ੬੪੦੦੦ ਬੋਧੀ ਭਿਖਸ਼ੂਆਂ ਦਾ ਖ਼ਰਚਾ ਬੁੱਧ ਧਰਮ ਦਾ ਪ੍ਰਚਾਰ ਕਰਨ ਲਈ ਅਸ਼ੋਕ ਦੇ ਖ਼ਜ਼ਾਨੇ ਵਿੱਚੋਂ ਦਿੱਤਾ ਜਾਂਦਾ ਸੀ। ਪਰੰਤੂ ਅਧਰਮੀ ਕਲਜੁਗੀ ਰਾਜਿਆਂ ਬਾਬਤ ਸਤਿਗੁਰੂ ਜੀ ਗੁਰਬਾਣੀ ਵਿਚ ਇਸ ਪ੍ਰਕਾਰ ਕਥਨ ਕਰਦੇ ਹਨ; ਜੈਸਾ ਕਿ :

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥** *(ਅੰਗ ੧੪੫)*

**ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥**
**ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥** *(ਅੰਗ ੧੨੮੮)*

**ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੦)*

ਅਜਿਹੇ ਰਾਜੇ ਧਰਮ ਦਾ ਕੀ ਪ੍ਰਚਾਰ ਕਰਨਗੇ। ਅਧਰਮੀ ਰਾਜਾ ਤਾਂ ਅਧਰਮ ਹੀ ਵਧਾਏਗਾ। ਪਰੰਤੂ ਜੇਕਰ ਰਾਜਾ ਧਰਮੀ ਹੋਵੇਗਾ ਤਾਂ ਧਰਮ ਪਰਜਾ ਵਿਚ ਆਪਣੇ ਆਪ ਫੈਲੇਗਾ; ਜੈਸਾ ਕਿ :

**ਦੋਹਰਾ : ਪ੍ਰਥਮ ਠਿਕਾਨਾ ਧਰਮ ਕਾ ਭੂਪ ਕਹਿਤ ਵਿਦਵਾਨ।**
**ਧਰਮ ਕਰੇ ਤਉ ਧਰਮ ਬਢੇ ਅਧਰਮ ਅਧ੍ਰਮਿ ਬਢਾਨ।** *(ਅੰਬਾਲਵੀ ਦੋਹਾਵਲੀ)*

ਅਰਥਾਤ ਵਿਦਵਾਨ ਲੋਕਾਂ ਨੇ ਧਰਮ ਦਾ ਪਹਿਲਾ ਟਿਕਾਣਾ ਭਾਵ ਰਾਜਧਾਨੀ ਰਾਜੇ ਨੂੰ ਕਿਹਾ ਹੈ। ਰਾਜਾ ਧਰਮ ਕਮਾਏਗਾ ਤਾਂ ਧਰਮ ਵਧਦਾ ਹੈ ਅਤੇ ਅਧਰਮੀ ਰਾਜੇ ਅਧਰਮ ਹੀ ਵਧਾਉਂਦੇ ਹਨ।

**੨. ਤੀਰਥ :** ਧਰਮ ਦੀ ਦੂਸਰੀ ਰਾਜਧਾਨੀ ਤੀਰਥ ਹੁੰਦੇ ਹਨ। ਲੋਕੀਂ ਤੀਰਥਾਂ ਉਪਰ ਜਾ ਕੇ ਧਰਮ ਦੀ ਸਿੱਖਿਆ ਗ੍ਰਹਿਣ ਕਰਦੇ ਹਨ ਜਿਸ ਨਾਲ ਧਰਮ ਦੇ ਸੰਸਕਾਰਾਂ ਦੀ ਪ੍ਰਪੱਕਤਾ ਅਤੇ ਸ਼ਰਧਾ ਵਧਦੀ ਹੈ ਜਿਸ ਨਾਲ ਦੁਨੀਆਂ ਵਿਚ ਧਰਮ ਪ੍ਰਫੁੱਲਤ ਹੁੰਦਾ ਹੈ। ਇਸ ਕਾਰਨ ਇਨ੍ਹਾਂ ਤੀਰਥਾਂ ਨੂੰ ਧਰਮ ਦੀ ਰਾਜਧਾਨੀ ਕਿਹਾ ਗਿਆ ਹੈ। ਪਰੰਤੂ ਜਦੋਂ ਤੀਰਥਾਂ ਉਪਰ ਵੀ ਪਾਪ ਹੋਣ ਲੱਗ ਪੈਣ ਅਤੇ ਅਧਰਮ ਦੀ ਬ੍ਰਿਧੀ ਹੋਣੀ ਸ਼ੁਰੂ ਹੋ ਜਾਵੇ ਤਾਂ ਆਮ ਲੋਕਾਂ ਵਿਚ ਫਿਰ ਧਰਮ ਕਿਵੇਂ ਇਸਥਿਤ ਰਹੇਗਾ ? ਜਿਵੇਂ ਲੋਕਾਂ ਨੂੰ ਅੱਜ ਕੱਲ ਗੰਗਾ ਵਰਗੇ ਪਵਿੱਤਰ ਦਰਿਆ ਵਿਚ 'ਗਊ ਮੁੱਖ' ਤੋਂ ਲੈ ਕੇ 'ਗੰਗਾ ਸਾਗਰ' ਤੀਕ ਅਨੇਕਾਂ ਸ਼ਹਿਰਾਂ ਦੀ

ਗੰਦਗੀ ਮਿਲਦੀ ਹੈ; ਬੀੜੀਆਂ, ਸਿਗਰਟਾਂ ਦੇ ਟੁਕੜੇ ਤੀਰਥਾਂ ਦੇ ਪਵਿੱਤਰ ਪਾਣੀਆਂ ਵਿਚ ਆਮ ਵੇਖੇ ਜਾ ਸਕਦੇ ਹਨ। ਜਿਥੇ ਤੀਰਥਾਂ ਉੱਤੇ ਧਰਮ ਕਮਾਉਣਾ ਸੀ, ਉਥੇ ਤੀਰਥਾਂ ਦੇ ਸੀਤਲ ਜਲ ਵਿਚ ਸ਼ਰਾਬ ਦੀਆਂ ਬੋਤਲਾਂ ਠੰਢੀਆਂ ਕਰਦੇ ਵੇਖੇ ਜਾ ਸਕਦੇ ਹਨ। ਤੀਰਥਾਂ ਉੱਤੇ ਧਰਮ ਕਮਾਉਣ ਵਾਲੇ ਲੋਕੀਂ ਘੱਟ, ਪਰੰਤੂ ਮੌਜ ਮਸਤੀ ਕਰਨ ਵਾਲੇ ਜ਼ਿਆਦਾ ਜਾਂਦੇ ਹਨ। ਜਦੋਂ ਤੀਰਥਾਂ ਉਪਰ ਹੀ ਧਰਮ ਡਾਵਾਂ-ਡੋਲ ਨਜ਼ਰ ਆਉਂਦਾ ਹੈ ਤਾਂ ਆਮ ਸੰਸਾਰ ਦੀ ਕੀ ਹਾਲਤ ਹੋਵੇਗੀ ? ਐਸੀ ਦਸ਼ਾ ਵੇਖ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਨ ਕੀਤਾ ਹੈ :

**ਥਾਨਸਟ ਜਗ ਭਰਿਸਟ ਹੋਏ ਡੂਬਤਾ ਇਵ ਜਗੁ ॥** *(ਅੰਗ ੬੬੨)*

ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਤੀਰਥਾਂ ਉਪਰ ਜਾਣ ਵਾਲੇ ਅਹੰਕਾਰ 'ਚ ਮੈਂ-ਮੈਂ ਕਰਦੇ ਹਨ ਅਤੇ ਉਥੇ ਰਹਿਣ ਵਾਲੇ ਪੰਡਿਤ ਜ਼ਿਆਦਾ ਤਰ ਮਾਇਆ ਮੋਹ 'ਚ ਫਸੇ ਹੋਏ ਹਨ; ਜੈਸਾ ਕਿ :

**ਤੀਰਥਿ ਜਾਉ ਤ ਹਉ ਹਉ ਕਰਤੇ ॥ ਪੰਡਿਤ ਪੂਛਉ ਤ ਮਾਇਆ ਰਾਤੇ ॥** *(ਅੰਗ ੩੮੫)*

ਸਤਿਗੁਰੂ ਜੀ ਇਉਂ ਵੀ ਕਥਨ ਕਰਦੇ ਹਨ ਕਿ ਲੋਕ ਚੱਲੇ ਤਾਂ ਤੀਰਥਾਂ ਉਪਰ ਨਹਾਉਣ ਲਈ ਹਨ, ਪਰੰਤੂ ਉਹ ਮਨਾਂ ਦੇ ਖੋਟੇ ਅਤੇ ਤਨ ਦੇ ਚੋਰ ਹਨ; ਜੈਸਾ ਕਿ :

**ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ ॥**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥** *(ਅੰਗ ੭੮੯)*

ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ ਕਿ ਮਨ ਵਿਚ ਤਾਂ ਅਹੰਕਾਰ ਦੀ ਗੱਲ ਭਰੀ ਪਈ ਹੈ, ਤਾਂ ਤੀਰਥਾਂ ਦਾ ਇਸ਼ਨਾਨ ਕੀ ਕਰੇਗਾ; ਜੈਸਾ ਕਿ :

**ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥** *(ਅੰਗ ੬੧)*

ਗੁਰੂ ਜੀ ਇਉਂ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਤੀਰਥਾਂ ਉਪਰ ਨਹਾਉਣ ਨਾਲ ਮਨ ਦੀ ਪਵਿੱਤਰਤਾ ਨਹੀਂ ਹੁੰਦੀ, ਬਲਕਿ ਮਨ ਨੂੰ 'ਹਉਮੈ' ਦੀ ਮੈਲ ਲੱਗ ਜਾਂਦੀ ਹੈ; ਜੈਸਾ ਕਿ :

**ਤੀਰਥਿ ਨਾਇ ਕਹਾ ਸੁਚਿ ਸੈਲੁ ॥ ਮਨ ਕਉ ਵਿਆਪੈ ਹਉਮੈ ਮੈਲੁ ॥** *(ਅੰਗ ੧੧੪੯)*

ਇਨ੍ਹਾਂ ਉਪਰੋਕਤ ਪ੍ਰਮਾਣਾਂ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਜਿਨ੍ਹਾਂ ਤੀਰਥਾਂ ਉੱਤੇ ਧਰਮ ਨੇ ਫੈਲਣਾ ਸੀ, ਅੱਜ ਉਥੋਂ ਵੀ ਧਰਮ ਆਪਣਾ ਵਜੂਦ ਗਵਾਉਂਦਾ ਜਾ ਰਿਹਾ ਹੈ। ਧਰਮ ਦੀ ਦੂਜੀ ਰਾਜਧਾਨੀ ਤੀਰਥ ਵੀ ਡਾਵਾਂ-ਡੋਲ ਨਜ਼ਰ ਆਉਂਦੀ ਹੈ; ਜੈਸਾ ਕਿ :

**ਦੋਹਰਾ : ਦੁਇ ਰਾਜਧਾਨੀ ਧਰਮ ਕੀ ਤੀਰਥ ਧਰਮ ਸਥਾਨ ॥**
**ਪਾਪ ਅਸੁਚਤਾ ਤਹਿੰ ਬਢੈ ਧਰਮ ਕਰੇ ਪ੍ਰਸਥਾਨ ॥** *(ਦੋਹਾਵਲੀ ਅੰਬਾਲਵੀ)*

**੩. ਬ੍ਰਾਹਮਣ :** ਧਰਮ ਦੀ ਤੀਸਰੀ ਰਾਜਧਾਨੀ ਬ੍ਰਾਹਮਣ ਨੂੰ ਮੰਨਿਆ ਗਿਆ ਹੈ। ਪਹਿਲੇ ਸਮਿਆਂ ਵਿਚ ਬ੍ਰਾਹਮਣ ਧਰਮੀ ਹੁੰਦੇ ਸਨ, ਪਰੰਤੂ ਸਮੇਂ ਦੇ ਨਾਲ ਨਾਲ ਸਵਾਰਥੀ ਬਣਦੇ ਚਲੇ ਗਏ ਅਤੇ ਲੋਕਾਂ ਕੋਲੋਂ ਧਨ ਦੌਲਤ ਝੂਠ ਕਪਟ ਨਾਲ ਠੱਗ ਕੇ ਮੌਜ ਮਸਤੀ ਕਰਨ ਲੱਗੇ, ਭਾਵ ਅਧਰਮੀ ਹੋਣੇ ਸ਼ੁਰੂ ਹੋ ਗਏ। ਬ੍ਰਾਹਮਣ ਜਦੋਂ ਜਪੀ ਤਪੀ ਹੁੰਦੇ ਸਨ ਤਾਂ ਧਰਮ ਦਾ ਪ੍ਰਚਾਰ ਕਰਦੇ ਸਨ, ਪਰੰਤੂ ਜਪ ਤਪ ਤੋਂ ਵਿਹੂਣੇ ਬ੍ਰਾਹਮਣ ਕੀ ਆਪਣਾ ਤੇ ਕੀ ਲੋਕਾਂ ਦਾ ਸੰਵਾਰ ਸਕਦੇ ਹਨ ? ਧਰਮ-ਸ਼ਾਸਤ੍ਰਾਂ ਅਨੁਸਾਰ ਬ੍ਰਾਹਮਣ ਦੇ ਖਟ ਕਰਮ ਕਹੇ ਗਏ ਹਨ—ਵਿੱਦਿਆ ਪੜ੍ਹਨੀ ਅਤੇ ਪੜ੍ਹਾਉਣੀ, ਯੱਗ ਕਰਨਾ ਤੇ ਕਰਵਾਉਣਾ, ਦਾਨ ਲੈਣਾ ਤੇ ਦੇਣਾ। ਪਰੰਤੂ ਅੱਜ ਕੱਲ ਬਹੁਤੇ ਬ੍ਰਾਹਮਣ ਇਨ੍ਹਾਂ ਖਟ ਕਰਮਾਂ ਨੂੰ ਤਿਆਗ ਕੇ, ਚੋਰੀ ਯਾਰੀ, ਮਾਸ ਮਦਰਾ, ਵੇਸਵਾ ਗਾਮੀ ਆਦਿ ਕੁਕਰਮਾਂ ਵਿਚ ਫਸੇ ਹੋਏ ਹਨ। ਤੰਬਾਕੂ ਵਰਗੇ ਨਸ਼ਿਆਂ ਦੇ ਜ਼ਿਆਦਾਤਰ ਧਾਰਨੀ ਹਨ। ਲੋਕਾਂ ਦਾ

ਬੁਰਾ ਵੀ ਆਮ ਹੀ ਚਿਤਵਦੇ ਹਨ। ਇਹੋ ਜਿਹੇ ਬ੍ਰਾਹਮਣ (ਪੰਡਿਤ) ਜੋ ਆਪ ਹੀ ਮਾਇਆ ਮੋਹ ਅਤੇ ਵਿਸ਼ੇ-ਵਿਕਾਰਾਂ ਵਿਚ ਡੁੱਬੇ ਹੋਏ ਹਨ, ਉਹ ਹੋਰਨਾਂ ਨੂੰ ਕੀ ਤਾਰਨਗੇ; ਜੈਸਾ ਕਿ :

**ਐਸੇ ਬ੍ਰਾਹਮਣ ਡੂਬੇ ਭਾਈ ॥ ਨਿਰਾਪਰਾਧ ਚਿਤਵਹਿ ਬੁਰਿਆਈ ॥** *(ਅੰਗ ੩੭੨)*

ਜਾਤੀ ਅਭਿਮਾਨ ਵਿਚ ਫਸੇ ਹੋਏ ਜੋ ਆਪਣੇ ਆਪ ਨੂੰ ਬ੍ਰਾਹਮਣ-ਬ੍ਰਾਹਮਣ ਕਹਿੰਦੇ ਹਨ, ਜਨਮ ਗਵਾ ਰਹੇ ਹਨ, ਉਨ੍ਹਾਂ ਦੀ ਬਾਬਤ ਕਬੀਰ ਜੀ ਫ਼ੁਰਮਾਉਂਦੇ ਹਨ; ਜੈਸਾ ਕਿ :

**ਬਾਮਨ ਕਹਿ ਕਹਿ ਜਨਮੁ ਮਤ ਖੋਏ ॥** *(ਅੰਗ ੩੨੪)*

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਭ੍ਰਿਸ਼ਟ ਬ੍ਰਾਹਮਣ ਨੂੰ ਮੂਰਖ ਕਹਿ ਕੇ ਉਸ ਨੂੰ ਪ੍ਰਭੂ ਸਿਮਰਨ ਭਾਵ ਚੇਤਾ ਕਰਵਾਉਂਦੇ ਹਨ; ਜੈਸਾ ਕਿ :

**ਮੂਰਖ ਬਾਮਣ ਪ੍ਰਭੂ ਸਮਾਲਿ ॥** *(ਅੰਗ ੩੭੨)*

ਸਤਿਗੁਰੂ ਅਮਰਦਾਸ ਜੀ ਬ੍ਰਹਮ ਜਾਨਣ ਵਾਲੇ ਨੂੰ ਹੀ ਬ੍ਰਾਹਮਣ ਮੰਨਦੇ ਹਨ; ਜੈਸਾ ਕਿ :

**ਬ੍ਰਹਮੁ ਬਿੰਦਹਿ ਤੇ ਬ੍ਰਾਹਮਣਾ ਜੇ ਚਲਹਿ ਸਤਿਗੁਰ ਭਾਇ ॥** *(ਅੰਗ ੮੫੦)*

ਸਿੰਮ੍ਰਿਤੀਆਂ ਵਿਚ ਬ੍ਰਾਹਮਣ ਦੇ ਲੱਛਣ ਇਸ ਪ੍ਰਕਾਰ ਕਥਨ ਕੀਤੇ ਗਏ ਹਨ; ਜੈਸਾ ਕਿ :

**ਜਨਮ ਜਾਯੰਤ ਸੂਦ੍ਰਾ ਸੰਸਕ੍ਰਿਤ ਦਿਵਜ ਚਯਤੇ।**
**ਵੇਦ ਪਾਠੀ ਭਵੇਤ ਬਿਪ੍ਰ ਬ੍ਰਹਮ ਜਾਣੰਤ ਬ੍ਰਹਮਣ ॥** *(ਸਿੰਮ੍ਰਿਤੀ)*

ਇਸੇ ਤਰ੍ਹਾਂ ਗੀਤਾ ਵਿਚ ਸ਼੍ਰੀ ਕ੍ਰਿਸ਼ਨ ਜੀ ਨੇ ਬ੍ਰਾਹਮਣ ਦੇ ਕਰਮਾਂ ਦਾ ਵਰਣਨ ਕੀਤਾ ਹੈ; ਜੈਸਾ ਕਿ :

**ਸ਼ਮਹ ਦਮਹ ਤਪਹ ਸ਼ੌਚਮ੍ ਕਸ਼ਾਂਤਿ ਹ ਆਜਰਵਮ੍ ਏਵਚ।**
**ਗਯਾਨਮ੍ ਵਿਗਯਾਨਮ੍ ਆਸਿਤ ਕਰਮੰ ਬ੍ਰਹਮ੍ ਕਰਮ ਸਵ ਭਾਵ ਜਮ੍ ॥੪੨॥** *(ਗੀਤਾ ਅਧਿਆਇ ੧੮)*

ਅੰਤਹਕਰਣ ਦਾ ਨਿਗ੍ਰਹ, ਇੰਦਰੀਆਂ ਦਾ ਦਮਨ, ਬਾਹਰ ਅੰਦਰ ਦੀ ਸ਼ੁੱਧੀ, ਧਰਮ ਲਈ ਕਸ਼ਟ ਸਹਿਣ ਕਰਨਾ, ਖਿਮਾ ਭਾਵ, ਮਨ ਇੰਦਰੀਆਂ ਅਤੇ ਸਰੀਰ ਦੀ ਸਰਲਤਾ, ਆਸਤਕ ਬੁੱਧੀ, ਸ਼ਾਸਤ੍ਰ ਵਿਸ਼ੇ ਦਾ ਗਿਆਨ ਅਤੇ ਪਰਮਾਤਮ ਤੱਤ ਦਾ ਅਨੁਭਵ ਆਦਿ ਬ੍ਰਾਹਮਣਾਂ ਦੇ ਸੁਭਾਵਿਕ ਕਰਮ ਹਨ। ਐਸੇ ਬ੍ਰਾਹਮਣਾਂ ਤੋਂ ਧਰਮ ਦਾ ਪ੍ਰਚਾਰ ਸੰਚਾਰ ਹੁੰਦਾ ਹੈ। ਪਰੰਤੂ ਕਪਟੀ, ਫ਼ਰੇਬੀ ਅਤੇ ਮਲੀਨ ਬੁੱਧੀ ਵਾਲੇ ਬ੍ਰਾਹਮਣ ਧਰਮ ਦੀ ਥਾਂ ਅਧਰਮ ਹੀ ਫੈਲਾਉਂਦੇ ਹਨ। ਧਰਮ ਦੀ ਇਹ ਤੀਸਰੀ ਰਾਜਧਾਨੀ ਵੀ ਅੱਜ ਕੱਲ ਸਥਿਰ ਨਹੀਂ ਹੈ; ਜੈਸਾ ਕਿ :

**ਦੋਹਰਾ : ਤ੍ਰਿਤੀ ਠਿਕਾਣਾ ਧਰਮ ਕਾ ਬਿਪ੍ਰ ਕਹੇ ਬੁਧਿਵਾਨ।**
**ਧਰਮ ਬ੍ਰਿਪ ਤੇ ਧ੍ਰਮ ਬ੍ਰਿਧਿ ਕਪਟਿ ਕਰੈ ਧ੍ਰਮ ਹਾਨਿ ॥** *(ਦੋਹਾਵਲੀ ਅੰਬਾਲਵੀ ਜਥਾ ਰੰਧਾਵਾ)*

ਧਰਮ ਦਾ ਤੀਸਰਾ ਠਿਕਾਣਾ (ਰਾਜਧਾਨੀ) ਵਿਦਵਾਨਾਂ ਨੇ ਬ੍ਰਾਹਮਣ ਨੂੰ ਕਿਹਾ ਹੈ। ਧਰਮੀ ਬ੍ਰਾਹਮਣ ਤੋਂ ਧਰਮ ਦੀ ਬ੍ਰਿਧੀ ਹੁੰਦੀ ਹੈ ਅਤੇ ਕਪਟੀ ਬ੍ਰਾਹਮਣ ਧਰਮ ਦੀ ਹਾਨੀ ਹੀ ਕਰਦਾ ਹੈ।

**੪. ਮਹਾਤਮਾ (ਸੰਤ) :** ਧਰਮ ਦੀ ਚੌਥੀ ਰਾਜਧਾਨੀ ਸੰਤ (ਮਹਾਤਮਾ) ਮੰਨੇ ਗਏ ਹਨ। 'ਸੰਤ' ਸ਼ਬਦ ਬਹੁਤ ਉੱਚ ਕੋਟੀ ਦਾ ਅਤੇ ਪਵਿੱਤ੍ਰ ਸ਼ਬਦ ਹੈ। ਇਨ੍ਹਾਂ ਬ੍ਰਹਮ ਗਿਆਨੀ ਤੱਤ ਬੇਤਿਆਂ ਦਾ ਸੰਸਾਰ ਨੂੰ ਬੜਾ ਸਹਾਰਾ ਹੁੰਦਾ ਹੈ। ਸੰਤ ਜਨ ਆਪ ਧਰਮ ਕਮਾਉਂਦੇ ਹਨ ਅਤੇ ਲੋਕਾਂ ਨੂੰ ਧਰਮ ਨਾਲ ਜੋੜਦੇ ਹਨ। ਇਸੇ ਕਰਕੇ ਸੰਤਾਂ ਨੂੰ ਧਰਮ-ਸ਼ਾਸਤ੍ਰਾਂ ਵਿਚ ਧਰਮ ਦੀ ਰਾਜਧਾਨੀ ਮੰਨਿਆ ਗਿਆ ਹੈ। ਸੰਤ ਦੀ ਪ੍ਰੀਭਾਸ਼ਾ ਦੱਸਦੇ ਹੋਏ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਫ਼ੁਰਮਾਉਂਦੇ ਹਨ; ਜੈਸਾ ਕਿ :

**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥** *(ਅੰਗ ੩੧੯)*

ਪਰੰਤੂ ਅੱਜ ਕੱਲ ਵੇਖਣ ਵਿਚ ਆ ਰਿਹਾ ਹੈ ਕਿ 'ਸੰਤ' ਸ਼ਬਦ ਦਾ ਵੀ ਦੁਰਉਪਯੋਗ ਹੋ ਰਿਹਾ ਹੈ। ਬਹੁਤੇ ਕਲਯੁਗੀ ਸੰਤ ਧਰਮ ਕਰਮ ਨੂੰ ਤਿਆਗ ਕੇ ਐਸ਼ਪ੍ਰਸਤੀ ਦਾ ਜੀਵਨ ਬਤੀਤ ਕਰਨਾ ਚਾਹੁੰਦੇ ਹਨ। ਡੇਰਿਆਂ ਅਤੇ ਆਸ਼ਰਮਾਂ ਵਿਚ ਵਿਭਚਾਰ ਆਦਿ ਅਨੇਕ ਪ੍ਰਕਾਰ ਦੇ ਪਾਪਾਂ ਦੀਆਂ ਖ਼ਬਰਾਂ ਹਨ, ਪਰ-ਤਨ ਅਤੇ ਪਰ-ਧਨ ਨਾਲ ਖਿਲਵਾੜ ਕਰਨਾ ਇਨ੍ਹਾਂ ਦਾ ਸ਼ੌਕ ਬਣ ਚੁੱਕਾ ਹੈ। ਲੋਕਾਂ ਦੀਆਂ ਜ਼ਮੀਨ ਜਾਇਦਾਦਾਂ ਹੜੱਪ ਕਰਕੇ ਚਤੁਰਾਈ ਨਾਲ ਪੜਦੇ ਪਾਉਣ ਵਿਚ ਬੜੇ ਮਾਹਿਰ ਹਨ। ਬਲਾਤਕਾਰ ਅਤੇ ਪਰਾਈ ਜਾਇਦਾਦ ਹੜੱਪ ਕਰਨ ਕਰਕੇ, ਇਨ੍ਹਾਂ ਵਿਰੁੱਧ ਅਨੇਕਾਂ ਕੇਸ ਕਚਹਿਰੀਆਂ ਵਿਚ ਚੱਲ ਰਹੇ ਹਨ। ਲੋਕਾਂ ਨੂੰ ਮਾਇਆ ਮੋਹ ਤੋਂ ਬਚਣ ਦਾ ਉਪਦੇਸ਼ ਦਿੰਦੇ ਹੋਏ ਇਹ ਆਪ ਪੂਰੀ ਤਰ੍ਹਾਂ ਮਾਇਆ ਵਿਚ ਗ੍ਰਸੇ ਹੋਏ ਹਨ। ਅਜਿਹੇ ਪਾਖੰਡੀ ਸੰਤ ਧਰਮ ਦਾ ਕੀ ਪ੍ਰਚਾਰ ਪਸਾਰ ਕਰਨਗੇ, ਇਨ੍ਹਾਂ ਨੂੰ ਤਾਂ ਕਬੀਰ ਜੀ ਬਨਾਰਸ ਦੇ ਠੱਗ ਆਖਦੇ ਹਨ; ਜੈਸਾ ਕਿ :

**ਗਜ ਸਾਢੇ ਤੈ ਤੈ ਧੋਤੀਆ ਤਿਹਰੇ ਪਾਇਨਿ ਤਗ ॥ ਗਲੀ ਜਿਨ੍ਾ ਜਪਮਾਲੀਆ ਲੋਟੇ ਹਥਿ ਨਿਬਗ ॥**
**ਓਇ ਹਰ ਕੇ ਸੰਤ ਨਾ ਆਖੀਅਹਿ ਬਾਨਾਰਸਿ ਕੇ ਠਗ ॥** *(ਅੰਗ ੪੭੬)*

ਅਜਿਹੇ ਭੇਖਧਾਰੀਆਂ ਬਾਬਤ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਨ ਹੈ :

**ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ ॥**
**ਅੰਤ ਕਾਲਿ ਕਾਤੀ ਕਟਯੋ ਬਾਸੁ ਨਰਕ ਮੋ ਲੀਨ ॥੫੬॥** *(ਸ੍ਰੀ ਦਸਮ ਗ੍ਰੰਥ, ਪੰਨਾ ੫੮)*

ਇਸ ਪ੍ਰਕਾਰ ਵੇਖਣ ਵਿਚ ਆਉਂਦਾ ਹੈ ਕਿ ਧਰਮ ਦੀ ਚੌਥੀ ਰਾਜਧਾਨੀ ਬਹੁਤੇ ਸੰਤ ਵੀ ਕਲਯੁਗ ਦੇ ਪ੍ਰਭਾਵ ਕਰਕੇ ਡਾਵਾਂ-ਡੋਲ ਹੋਏ ਫਿਰ ਰਹੇ ਹਨ। ਜਿਨ੍ਹਾਂ ਨੇ ਧਰਮ ਫੈਲਾਉਣਾ ਸੀ, ਉਹ ਆਪ ਹੀ ਅਧਰਮ ਦੀ ਬੇੜੀ 'ਤੇ ਸਵਾਰ ਹੋਏ ਨਜ਼ਰ ਆਉਂਦੇ ਹਨ। ਇਸ ਕਰਕੇ ਸੰਸਾਰ ਉਪਰ ਅਧਰਮ ਦਾ ਬੋਲ-ਬਾਲਾ ਦਿਨੋ-ਦਿਨ ਵੱਧ ਰਿਹਾ ਹੈ; ਜੈਸਾ ਕਿ :

**ਦੋਹਰਾ : ਰਾਜਧਾਨੀ ਹੈ ਧਰਮ ਕੀ ਚੌਥੀ ਸੰਤ ਮਹਾਨ।**
**ਧਰਮੀ ਧਰਮ ਵਧਾਂਵਦੇ ਕਪਟੀ ਕਪਟ ਕਮਾਨ।** *(ਦੋਹਾਵਲੀ ਅੰਬਾਲਵੀ ਜਥਾ ਰੰਧਾਵਾ)*

ਧਰਮ ਦੀ ਚੌਥੀ ਰਾਜਧਾਨੀ ਮਹਾਨ ਸੰਤ ਮਹਾਤਮਾ ਹਨ। ਧਰਮੀ ਅਤੇ ਪਰਉਪਕਾਰੀ ਸੰਤ ਸੰਸਾਰ ਵਿਚ ਧਰਮ ਨੂੰ ਵਧਾਉਂਦੇ ਹਨ, ਪਰੰਤੂ ਸੰਤ ਭੇਖ 'ਚ ਜੋ ਕਪਟੀ ਹਨ, ਉਹ ਪੇਟ ਪੂਰਤੀ ਲਈ ਨਿੱਤ ਕਪਟ ਹੀ ਕਮਾਉਂਦੇ ਹਨ। ਧਰਮ ਦੀਆਂ ਉਪਰੋਕਤ ਇਨ੍ਹਾਂ ਚਾਰੇ ਰਾਜਧਾਨੀਆਂ ਵਿਚ ਜੇਕਰ ਧਰਮ ਬਣਿਆ ਰਹੇ ਤਾਂ ਸੰਸਾਰ ਵਿਚ ਵੀ ਧਰਮ ਫੈਲਦਾ ਹੈ ਪਰੰਤੂ ਧਰਮ ਆਪਣੀਆਂ ਰਾਜਧਾਨੀਆਂ ਵਿਚ ਪਲਾਇਣ ਕਰਨ ਲੱਗੇ ਤਾਂ ਸੰਸਾਰ ਵਿਚ ਅਧਰਮ ਦੀ ਹੀ ਬ੍ਰਿਧੀ ਹੁੰਦੀ ਹੈ ਅਤੇ ਪਾਪ ਫੈਲਦਾ ਹੈ। ਐਸੇ ਸਮੇਂ ਕੋਈ ਨਾ ਕੋਈ ਅਵਤਾਰ ਸੰਸਾਰ ਵਿਚ ਆ ਕੇ ਧਰਮ ਦੀ ਰਾਖੀ ਕਰਦਾ ਹੈ। ਸਮੇਂ ਸਮੇਂ ਅਨੁਸਾਰ ਅਵਤਾਰ ਦੁਨੀਆਂ ਅੰਦਰ ਆਉਂਦੇ ਰਹੇ ਹਨ। ਧਰਮ-ਸ਼ਾਸਤ੍ਰਾਂ ਅਨੁਸਾਰ ਛੇ ਕਿਸਮ ਦੇ ਅਵਤਾਰ ਮੰਨੇ ਗਏ ਹਨ ਜਿਨ੍ਹਾਂ ਦੀ ਵਿਆਖਿਆ ਇਸ ਪ੍ਰਕਾਰ ਹੈ :

## ਛੇ ਪ੍ਰਕਾਰ ਦੇ ਅਵਤਾਰ :

**੧. ਅੰਸਾ ਅਵਤਾਰ :** ਅੰਸਾ ਅਵਤਾਰ ਉਸ ਨੂੰ ਕਹਿੰਦੇ ਹਨ ਜਿਸ ਵਿਚ ਈਸ਼ਵਰ ਦੀ ਹਕੂਮਤ ਵਾਲੀ ਅੰਸ਼ ਹੋਵੇ; ਜੈਸਾ ਕਿ :

**ਅੰਸਾ ਅਉਤਾਰੁ ਉਪਾਇਓਨੁ ਭਾਉ ਦੂਜਾ ਕੀਆ ॥**
**ਜਿਉ ਰਾਜੇ ਰਾਜੁ ਕਮਾਵਦੇ ਦੁਖ ਸੁਖ ਭਿੜੀਆ ॥** *(ਅੰਗ ੫੧੬)*

ਰਾਜਾ ਮੰਨੂ ਅਤੇ ਰਾਜਾ ਪ੍ਰਿਥੂ ਆਦਿ ਅੰਸਾ ਅਵਤਾਰ ਮੰਨੇ ਗਏ ਹਨ। ਭਗਵਾਨ ਕ੍ਰਿਸ਼ਨ ਜੀ ਨੇ ਗੀਤਾ ਵਿਚ ਇਹ ਗੱਲ ਆਖੀ ਹੈ ਕਿ ਹੇ ਅਰਜੁਨ! ਮਨੁੱਖਾਂ ਵਿਚ ਮੈਂ ਰਾਜਾ ਰੂਪ ਹੋ ਕੇ ਰਹਿੰਦਾ ਹਾਂ।

**੨. ਆਵੇਸ਼ਾ ਅਵਤਾਰ :** ਜਿਸ ਵਿਚ ਪਹਿਲਾਂ ਕੋਈ ਸ਼ਕਤੀ ਨਾ ਹੋਵੇ, ਜਪ ਤਪ ਆਦਿ ਕਮਾਈ ਕਰਨ ਨਾਲ ਸ਼ਕਤੀ ਦਾ ਆਵੇਸ਼ = ਪ੍ਰਵੇਸ਼ ਹੋ ਜਾਵੇ, ਉਸ ਨੂੰ ਆਵੇਸ਼ਾ ਅਵਤਾਰ ਕਹਿੰਦੇ ਹਨ, ਜਿਵੇਂ ਵਿਸ਼ਨੂੰ ਜੀ ਦੇ ਅਵਤਾਰ ਪਰਸਰਾਮ ਜੀ ਹੋਏ ਹਨ। ਇਨ੍ਹਾਂ ਵਿਚ ਪਹਿਲਾਂ ਕੋਈ ਸ਼ਕਤੀ ਨਹੀਂ, ਪਰੰਤੂ ਜਪ ਤਪ ਕਰਨ ਕਰਕੇ ਸ਼ਕਤੀ ਪ੍ਰਵੇਸ਼ ਹੋਈ।

**੩. ਕਲਾ ਅਵਤਾਰ :** ਕਲਾ ਅਵਤਾਰ ਉਸ ਨੂੰ ਕਹਿੰਦੇ ਹਨ ਜਿਸ ਵਿਚ ਸ੍ਰਿਸ਼ਟੀ ਦਾ ਭਲਾ ਕਰਨ ਲਈ ਕੁਝ ਕਲਾਂ (ਸ਼ਕਤੀਆਂ) ਹੋਣ। ਜਿਸ ਤਰ੍ਹਾਂ ਮੱਛ ਤੇ ਕੱਛ, ਵਿਸ਼ਨੂੰ ਜੀ ਦੇ ਅਵਤਾਰ ਹੋਏ ਹਨ। ਇਨ੍ਹਾਂ ਦੋਵਾਂ ਵਿਚ ਦੋ ਦੋ ਕਲਾਂ (ਸ਼ਕਤੀਆਂ) ਸਨ। ਭਗਵਾਨ ਵਿਸ਼ਨੂੰ ਜੀ ਨੇ ਮੱਛ ਅਵਤਾਰ ਧਾਰ ਕੇ ਸੰਖਾਸੁਰ ਦੈਂਤ ਨੂੰ ਮਾਰਿਆ ਅਤੇ ਵੇਦਾਂ ਦਾ ਉਧਾਰ ਕੀਤਾ; ਜੈਸਾ ਕਿ :

**ਸੰਖਾਸੁਰ ਮਾਰੇ ਬੇਦ ਉਧਾਰੇ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੫੯)*

ਜਿਥੇ ਵਿਸ਼ਨੂੰ ਜੀ ਨੇ ਮੱਛ ਅਵਤਾਰ ਧਾਰਿਆ ਸੀ, ਉਥੇ ਅਰਬ ਸਾਗਰ ਵਿਚ ਛੋਟੇ ਜਿਹੇ ਟਾਪੂ (ਬੇਟ ਦੁਆਰਕਾ) ਵਿਚ ਅੱਜ ਵੀ ਸੰਖ ਸਰੋਵਰ ਨਾਂ ਦਾ ਤੀਰਥ ਮੌਜੂਦ ਹੈ। ਸਮੁੰਦਰ ਮੰਥਨ ਸਮੇਂ ਵਿੰਧਿਆਚਲ ਪਰਬਤ ਨੂੰ ਟਿਕਾਉਣ ਲਈ ਵਿਸ਼ਨੂੰ ਜੀ ਨੇ ਕੱਛ ਅਵਤਾਰ ਧਾਰਨ ਕੀਤਾ ਸੀ। ਆਮ ਲੋਕਾਂ ਨਾਲੋਂ ਅਵਤਾਰਾਂ ਵਿਚ ਜੋ ਵਿਸ਼ੇਸ਼ਤਾਵਾਂ ਮੰਨੀਆਂ ਜਾਂਦੀਆਂ ਹਨ, ਉਨ੍ਹਾਂ ਨੂੰ 'ਕਲਾ' ਕਹਿੰਦੇ ਹਨ।

**੪. ਨਿੱਤ ਅਵਤਾਰ :** ਪਰਮਾਤਮਾ ਦੀ ਚਲਾਈ ਮਰਯਾਦਾ ਨੂੰ ਬਰਕਰਾਰ ਰੱਖਣ ਲਈ ਜੋ ਸਮੇਂ ਸਮੇਂ ਸਿਰ ਸੰਤ ਜਨ ਆਉਂਦੇ ਹਨ, ਉਹ ਪ੍ਰਭੂ ਦੇ ਨਿੱਤ ਅਵਤਾਰ ਹੁੰਦੇ ਹਨ; ਜੈਸਾ ਕਿ :

**ਸਾਧ ਰੂਪ ਅਪਨਾ ਤਨੁ ਧਾਰਿਆ ॥** *(ਅੰਗ ੧੦੦੫)*

**੫. ਨਮਿੱਤ ਅਵਤਾਰ :** ਜਦੋਂ ਪ੍ਰਭੂ ਜੀ ਕਿਸੇ ਖ਼ਾਸ ਕਾਰਜ ਹਿੱਤ ਸਰੀਰ ਧਾਰਨ ਕਰਦੇ ਹਨ ਅਤੇ ਉਸ ਕਾਰਜ ਨੂੰ ਸਮਾਪਤ ਕਰਕੇ ਫਿਰ ਅਲੋਪ ਹੋ ਜਾਣ, ਉਹ ਨਮਿੱਤ ਅਵਤਾਰ ਹੁੰਦਾ ਹੈ। ਜਿਵੇਂ ਭਗਤ ਪ੍ਰਹਿਲਾਦ ਜੀ ਦੀ ਰੱਖਿਆ ਕਰਨ ਲਈ ਨਰਸਿੰਘ ਅਤੇ ਬਲ ਰਾਜੇ ਨੂੰ ਛਲਣ ਲਈ ਬਾਵਨ ਅਵਤਾਰ ਧਾਰਨ ਕੀਤੇ ਸਨ।

**੬. ਪੂਰਨ ਅਵਤਾਰ :** ਵਿਸ਼ਨੂੰ ਜੀ ਦੇ ੨੪ ਅਵਤਾਰਾਂ ਵਿੱਚੋਂ ਭਗਵਾਨ ਰਾਮ ਜੀ ਅਤੇ ਸ੍ਰੀ ਕ੍ਰਿਸ਼ਨ ਜੀ ਦੋਵੇਂ ਪੂਰਨ ਅਵਤਾਰ ਮੰਨੇ ਗਏ ਹਨ। ਸ੍ਰੀ ਰਾਮ ਚੰਦਰ ਜੀ ਵਿਚ ੧੪ ਕਲਾਂ ਅਤੇ ਸ੍ਰੀ ਕ੍ਰਿਸ਼ਨ ਵਿਚ ੧੬ ਕਲਾਂ (ਸ਼ਕਤੀਆਂ) ਸਨ। ਜੈਸਾ ਕਿ :

**ਸੋਲਹ ਕਲਾ ਸੰਪੂਰਨ ਫਲਿਆ ॥** *(ਅੰਗ ੧੦੮੧)*

ਸੋਲਹ ਕਲਾਂ (੧੬) ਦਾ ਵਿਵਰਣ ਇਸ ਪ੍ਰਕਾਰ ਹੈ :

**ਗਯਾਨ ਧਯਾਨ ਪ੍ਰੇਮ ਯਤ, ਸੰਜਮ ਧਰਮ ਰੁ ਦਾਨ।**<br>**ਵਿਦਿਆ ਭਜਨ ਸੁਕਰਮ ਹਠ, ਸੁੱਧ ਬੁੱਧ ਦਯਾ ਸਮਾਨ।**<br>**ਅਧਿਆਤਮ ਨੇਮ ਅਰੁ ਚਤੁਰਤਾ ਸੋਲਹ ਕਲਾ ਪਛਾਨ ॥੨॥** *(ਛੱਤੀਸ ਗਿਆਨ)*

੧. ਗਯਾਨ (ਗਿਆਨ), ੨. ਧਯਾਨ (ਧਿਆਨ), ੩. ਪ੍ਰੇਮ, ੪. ਜਤ, ੫. ਸੰਜਮ, ੬. ਧਰਮ, ੭. ਦਾਨ, ੮. ਵਿੱਦਿਆ, ੯. ਭਜਨ, ੧੦. ਸੁਕਰਮ, ੧੧. ਹਠ, ੧੨. ਸੁਧਿ ਬੁਧਿ, ੧੩. ਦਯਾ (ਦਇਆ), ੧੪. ਅਧਿਆਤਮਤਾ, ੧੫. ਨੇਮ, ੧੬. ਚਤੁਰਤਾ। ਈਸ਼ਵਰ ਦੀਆਂ ਉਪਰੋਕਤ ਇਹ ਸੋਲ੍ਹਾਂ ਕਲਾਂ ਮੰਨੀਆਂ ਗਈਆਂ ਹਨ। "ਸ੍ਰੀ ਗੁਰੂ ਨਾਨਕ ਦੇਵ ਜੀ ਵਿਚ ਇਨ੍ਹਾਂ ਛੇ ਅਵਤਾਰਾਂ ਨਾਲੋਂ ਵੱਖਰੀ ਵਿਸ਼ੇਸ਼ਤਾ ਹੈ।" ਅਵਤਾਰਾਂ ਦੇ ਨਿਰਣੈ ਵਾਸਤੇ ਵਿਦਵਾਨਾਂ ਨੇ ਪੰਜ ਪ੍ਰਕਾਰ ਦੀ ਕਸਵੱਟੀ ਰੱਖੀ ਹੈ, ਜਿਸ ਰਾਹੀਂ ਕਿਸੇ ਅਵਤਾਰ

ਦੀ ਨਿਊਨਤਾ ਜਾਂ ਅਧਿਕਤਾ (ਵਿਸ਼ੇਸ਼ਤਾ) ਦਾ ਨਿਰਨਾ ਕੀਤਾ ਜਾ ਸਕਦਾ ਹੈ। ਇਸ ਕਸਵੱਟੀ ਦੀ ਵੀਚਾਰ ਇਸ ਪ੍ਰਕਾਰ ਹੈ:

**੧. ਸ਼ਕਤੀ (ਤਾਕਤ):** ਸ਼ਕਤੀ ਤੋਂ ਭਾਵ ਹੈ ਤਾਕਤ। ਇਹ ਤਿੰਨ ਪ੍ਰਕਾਰ ਦੀ ਹੁੰਦੀ ਹੈ:

(ੳ) ਜਿਸਮਾਨੀ (ਸਰੀਰਕ) ਤਾਕਤ: ਸਰੀਰਕ ਤਾਕਤ ਜਾਂ ਸ਼ਕਤੀ ਦੇ ਵਾਧੇ ਵਾਸਤੇ ਚੰਗੀ ਖ਼ੁਰਾਕ ਅਤੇ ਕਸਰਤ ਦੀ ਜ਼ਰੂਰਤ ਹੈ, ਜਿਸ ਦਾ ਪ੍ਰਤੱਖ ਪ੍ਰਮਾਣ ਪਹਿਲਵਾਨ ਵਿਅਕਤੀ ਹਨ।

(ਅ) ਦਿਮਾਗ਼ੀ ਤਾਕਤ: ਇਹ ਤਾਕਤ ਵਿੱਦਿਆ ਪੜ੍ਹਨ ਨਾਲ ਜਾਂ ਗਿਆਨ ਹਾਸਲ ਕਰਨ ਨਾਲ ਵਧਦੀ ਹੈ। ਇਸ ਤਾਕਤ ਦਾ ਸਦਕਾ ਹੀ ਅੱਜ ਦਾ ਮਨੁੱਖ ਚੰਦਰਮਾ ਅਤੇ ਤਾਰਿਆਂ ਤੱਕ ਪਹੁੰਚ ਚੁੱਕਾ ਹੈ। ਇਸ ਤਾਕਤ ਦਾ ਮਾਲਕ ਪ੍ਰਤੱਖ ਰੂਪ ਵਿਚ ਸਾਇੰਸਦਾਨ ਹੈ।

(ੲ) ਰੂਹਾਨੀ ਤਾਕਤ: ਪਹਿਲੀਆਂ ਦੋ ਤਾਕਤਾਂ ਨਾਲ ਸਾਡੇ ਪ੍ਰਕਰਣ ਦਾ ਕੋਈ ਸੰਬੰਧ ਨਹੀਂ ਹੈ। ਅਵਤਾਰੀ ਪੁਰਸ਼ਾਂ ਦਾ ਜ਼ਿਆਦਾ ਸੰਬੰਧ ਰੂਹਾਨੀ ਤਾਕਤ ਨਾਲ ਹੀ ਹੁੰਦਾ ਹੈ। ਜਿਵੇਂ ਤ੍ਰੇਤੇ ਯੁੱਗ ਵਿਚ ਸ੍ਰੀ ਰਾਮ ਚੰਦਰ ਨੇ ਬਚਪਨ ਵਿਚ ਹੀ ਆਪਣੀ ਮਾਤਾ ਕੌਸ਼ੱਲਿਆ ਨੂੰ ਦੇਵੀ ਮੰਦਰ ਵਿਚ ਦੇਵੀ ਦੀ ਥਾਂ ਆਪਣਾ ਰੂਪ ਦਿਖਾ ਕੇ ਚਮਤਕਾਰ ਦਿਖਾਇਆ ਸੀ। ਦੁਆਪਰ ਯੁੱਗ ਵਿਚ ਭਗਵਾਨ ਸ੍ਰੀ ਕ੍ਰਿਸ਼ਨ ਨੇ ਮਾਤਾ ਯਸ਼ੋਦਾ ਜੀ ਨੂੰ ਮਿੱਟੀ ਖਾਣ ਦੇ ਬਹਾਨੇ ਆਪਣਾ ਮੂੰਹ ਖੋਲ੍ਹ ਕੇ ਉਸ ਵਿਚ ਸਾਰੀ ਸ੍ਰਿਸ਼ਟੀ (ਵੈਰਾਟ ਰੂਪ) ਦਿਖਾ ਦਿੱਤਾ ਸੀ। ਇਸੇ ਤਰ੍ਹਾਂ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ੧੪੬੯ ਈਸਵੀ ਕੱਤਕ ਦੀ ਪੂਰਨਮਾਸ਼ੀ ਨੂੰ ਰਾਇ ਭੋਇ ਦੀ ਤਲਵੰਡੀ (ਸ੍ਰੀ ਨਨਕਾਣਾ ਸਾਹਿਬ) ਵਿਖੇ ਅਵਤਾਰ ਧਾਰਿਆ ਤਾਂ ਮਾਤਾ ਤ੍ਰਿਪਤਾ ਜੀ ਨੂੰ ਆਪਣੀ ਸ਼ਕਤੀ ਦਾ ਚਮਤਕਾਰ ਵਿਖਾਇਆ ਸੀ। ਅੰਮ੍ਰਿਤ ਵੇਲੇ ਦਾ ਸਮਾਂ ਸੀ। ਸਤਿਗੁਰੂ ਜੀ ਪਲੰਘ ਉਪਰ ਬਿਰਾਜਮਾਨ ਸਨ ਤਾਂ ਦੇਵਤੇ ਗੁਰੂ ਜੀ ਦੀ ਪੂਜਾ ਕਰਨ ਲਈ ਆਏ। ਦੇਵਤਿਆਂ ਨੇ ਗੁਰੂ ਜੀ ਉੱਤੇ ਚੰਦਨ ਛਿੜਕਿਆ, ਫੁੱਲਾਂ ਦੀ ਵਰਖਾ ਕੀਤੀ, ਮਾਲਾ ਪਹਿਨਾਈ ਅਤੇ ਸਤਿਗੁਰਾਂ ਦਾ ਗੁਣ ਗਾਇਨ ਕਰਦਿਆਂ ਬੇਨਤੀਆਂ ਕੀਤੀਆਂ ਕਿ ਹੇ ਸਤਿਗੁਰੂ ਜੀ! ਆਪ ਨਿਰੰਕਾਰ ਹੀ ਨਿਰਾਕਾਰ ਤੋਂ ਸਰਗੁਣ ਸਰੂਪ ਵਿਚ ਦੁਨੀਆਂ ਦੇ ਉਧਾਰ ਲਈ ਆਏ ਹੋ। ਸਾਡਾ ਵੀ ਉਧਾਰ ਕਰਨਾ। ਜਦੋਂ ਇਹ ਸਭ ਕੁਝ ਵਾਪਰ ਰਿਹਾ ਸੀ ਤਾਂ ਮਾਤਾ ਤ੍ਰਿਪਤਾ ਜੀ ਨੂੰ ਜਾਗ ਆ ਗਈ। ਉਸੇ ਹੀ ਸਮੇਂ ਦੇਵਤੇ ਤਾਂ ਅਲੋਪ ਹੋ ਗਏ ਪਰੰਤੂ ਮਾਤਾ ਜੀ ਨੇ ਪੁੱਤਰ ਨੂੰ ਵੇਖਿਆ ਕਿ ਸਤਿਗੁਰੂ ਜੀ ਦੇ ਸਰੀਰ ਉਪਰ ਕੇਸਰ ਅਤੇ ਚੰਦਨ ਛਿੜਕਿਆ ਹੋਇਆ ਹੈ। ਸਾਰੇ ਕਮਰੇ ਵਿਚ ਸੁਗੰਧੀਆਂ ਆ ਰਹੀਆਂ ਸਨ। ਇਹ ਵੇਖ ਕੇ ਮਾਤਾ ਜੀ ਨੂੰ ਆਪ ਜੀ ਉਪਰ ਬੜੀ ਸ਼ਰਧਾ ਹੋ ਆਈ ਪਰੰਤੂ ਕੌਤਕ ਕਰਨ ਲਈ ਆਪ ਜੀ ਨੇ ਸਾਧਾਰਨ ਬਾਲ ਵਾਂਗ ਮਾਤਾ ਜੀ ਤੋਂ ਦੁੱਧ ਮੰਗਿਆ। ਮਾਤਾ ਜੀ ਦੇ ਮਨ ਉਪਰ ਮੋਹ ਦਾ ਪੜਦਾ ਪਾ ਦਿੱਤਾ। ਮਾਤਾ ਜੀ ਨੂੰ ਇਸ ਸਭ ਕੁਝ ਦਾ ਗਿਆਨ ਭੁੱਲ ਗਿਆ। ਇਹ ਸਤਿਗੁਰੂ ਜੀ ਦੀ ਰੂਹਾਨੀ ਤਾਕਤ ਸੀ। ਨਿਰਣੈ ਲਈ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਸ਼ੇਸ਼ਤਾਈ ਇਸ ਪ੍ਰਕਾਰ ਹੈ: ਸੱਪ ਨੇ ਛਾਂ ਕਰਨੀ, ਬ੍ਰਿਛ ਦੀ ਛਾਂ ਟਿਕੀ ਰਹਿਣੀ, ਖੇਤੀ (ਡੰਗਰਾਂ ਦੀ ਖਾਧੀ ਹੋਈ ਫ਼ਸਲ) ਹਰੀ ਕਰਨੀ, ਮੱਕਾ ਫੇਰਨਾ, ਮਦੀਨੇ ਵਿਚ ਮੁਹੰਮਦ ਸਾਹਿਬ ਜੀ ਦੀ ਕਬਰ ਨੇ ਝੁਕ ਕੇ ਸਲਾਮ ਕਰਨੀ, ਰੀਠਾ ਮਿੱਠਾ ਕਰਨਾ, ਪੱਥਰ ਨੂੰ ਪੰਜਾ ਲਾਉਣਾ, ਨਦੀਆਂ ਪਹਾੜਾਂ ਨੇ ਰਸਤੇ ਦੇਣੇ, ਸਮੁੰਦਰ ਉਪਰ ਧਰਤੀ ਵਾਂਗ ਤੁਰਨਾ, ਬਗ਼ਦਾਦ ਵਿਚ ਲੱਖਾਂ ਪਾਤਾਲ ਤੇ ਲੱਖਾਂ ਆਕਾਸ਼ ਵਿਖਾਉਣੇ, ਤਪਦੇ ਕੜਾਹੇ ਠਾਰਨੇ ਆਦਿ ਸਾਰਾ ਗੁਰ-ਇਤਿਹਾਸ ਗੁਰੂ ਜੀ ਦੇ ਅਲੌਕਿਕ ਕੌਤਕਾਂ ਨਾਲ ਭਰਿਆ ਪਿਆ ਹੈ। ਇਸ ਵਿਚ ਵਿਸ਼ੇਸ਼ ਗੱਲ ਇਹ ਹੈ ਕਿ ਸਤਿਗੁਰੂ ਜੀ ਨੇ ਆਪਣੀ ਰੂਹਾਨੀ ਤਾਕਤ, ਲੋਕਾਈ ਦੇ ਪਰਉਪਕਾਰ ਲਈ ਵਿਖਾਈ, ਨਾ ਕਿ ਦੂਜੇ ਅਵਤਾਰਾਂ ਵਾਂਗੂੰ ਆਪਣੇ ਮਾਣ ਦੀ ਪ੍ਰਾਪਤੀ ਲਈ। ਸਤਿਗੁਰੂ ਨਾਨਕ ਦੇਵ ਜੀ ਦੀ ਰੂਹਾਨੀ ਸ਼ਕਤੀ ਹੋਰ ਅਵਤਾਰਾਂ ਨਾਲੋਂ ਅਧਿਕ ਨਜ਼ਰ ਆਉਂਦੀ ਹੈ। ਆਪ ਬੇਅੰਤ ਸ਼ਕਤੀਆਂ (ਕਲਾਂ) ਦੇ ਮਾਲਕ ਸਨ; ਜੈਸਾ ਕਿ:

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥** *(ਅੰਗ ੧੩੯੫)*

**ਸੋਲਹ ਕਲਾ ਸੰਪੂਰਨ ਫਲਿਆ ॥**
**ਅਨਤ ਕਲਾ ਹੋਇ ਠਾਕੁਰ ਚੜਿਆ ॥** *(ਅੰਗ ੧੦੮੧)*

**੨. ਵਿਅਕਤੀ :** ਵਿਅਕਤੀ ਨਾਮ ਸਰੂਪ ਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵਿਅਕਤੀ (ਸਰੀਰ ਸਰੂਪ) ਕਰਕੇ ਬਾਕੀ ਅਵਤਾਰਾਂ ਨਾਲੋਂ ਵਿਸ਼ੇਸ਼ ਹਨ। ਸ਼੍ਰੀ ਰਾਮ ਚੰਦਰ ਜੀ ਅਤੇ ਸ਼੍ਰੀ ਕ੍ਰਿਸ਼ਨ ਜੀ ਦੇ ਸਾਰੀ ਉਮਰ ਦਾੜ੍ਹਾ ਨਹੀਂ ਆਇਆ। ਸਤਿਗੁਰੂ ਨਾਨਕ ਦੇਵ ਜੀ ਦੇ ਭਗਤਾਂ ਦੇ ਧਿਆਨ ਵਾਸਤੇ ਬੜਾ ਸੁੰਦਰ ਦਾੜ੍ਹਾ ਆਉਣਾ ਇਹ ਇਕ ਵਿਅਕਤੀਗਤ ਅਧਿਕਤਾਈ ਹੈ। ਜਦੋਂ ਸ਼੍ਰੀ ਰਾਮ ਚੰਦਰ ਜੀ ਆਪਣੇ ਵਿਆਹ ਸਮੇਂ ਜਨਕਪੁਰੀ ਗਏ ਤਾਂ ਉਥੋਂ ਦੀਆਂ ਸਾਰੀਆਂ ਰਾਜ-ਕੰਨਿਆਵਾਂ ਉਨ੍ਹਾਂ ਦੇ ਸਰੂਪ ਨੂੰ ਵੇਖ ਕੇ ਮੋਹਿਤ ਹੋ ਗਈਆਂ ਅਤੇ ਉਨ੍ਹਾਂ ਸਾਰੀਆਂ ਨੇ ਹੀ ਰਾਮ ਜੀ ਨਾਲ ਵਿਆਹ ਕਰਵਾਉਣ ਦੀ ਇੱਛਾ ਜ਼ਾਹਿਰ ਕੀਤੀ ਤਾਂ ਸ਼੍ਰੀ ਰਾਮ ਚੰਦਰ ਜੀ ਨੇ ਕਿਹਾ ਕਿ ਮੈਂ ਤੁਹਾਨੂੰ ਦੁਆਪਰ ਯੁੱਗ ਵਿਚ ਵਿਆਹ ਕੇ ਲੈ ਜਾਵਾਂਗਾ। ਦੁਆਪਰ ਯੁੱਗ ਵਿਚ ਰਾਮ ਚੰਦਰ ਜੀ ਸ਼੍ਰੀ ਕ੍ਰਿਸ਼ਨ ਬਣੇ ਅਤੇ ਉਹ ਰਾਜਕੁਮਾਰੀਆਂ ਗੋਪੀਆਂ ਬਣੀਆਂ। ਭਗਵਾਨ ਨੇ ਉਨ੍ਹਾਂ ਨਾਲ ਵਿਆਹ ਕਰਵਾਇਆ ਭਾਵ ਰਾਮ ਚੰਦਰ ਜੀ ਦੇ ਸੁੰਦਰ ਸਰੂਪ ਨੂੰ ਵੇਖ ਕੇ ਰਾਜ ਕੰਨਿਆਵਾਂ ਦੇ ਮਨਾਂ ਵਿਚ ਕਾਮ-ਵਾਸ਼ਨਾ ਪੈਦਾ ਹੋਈ ਤਾਂ ਸ਼੍ਰੀ ਰਾਮ ਜੀ ਉਨ੍ਹਾਂ ਦੀ ਕਾਮ-ਵਾਸ਼ਨਾ ਨੂੰ ਮਾਰ ਨਾ ਸਕੇ ਸਗੋਂ ਦੁਆਪਰ ਯੁੱਗ ਵਿਚ ਸ਼੍ਰੀ ਕ੍ਰਿਸ਼ਨ ਰੂਪ ਹੋ ਕੇ ਵਿਆਹ ਕਰਵਾ ਕੇ ਵਾਸ਼ਨਾ ਪੂਰੀ ਕੀਤੀ। ਦੂਜੇ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸੰਗਲਾਦੀਪ ਗਏ ਤਾਂ ਉਥੋਂ ਦੀਆਂ ਪਦਮਣੀਆਂ ਨੇ ਰਾਜੇ ਸ਼ਿਵਨਾਭ ਦੇ ਹੁਕਮ ਅਨੁਸਾਰ ਸਤਿਗੁਰਾਂ ਨੂੰ ਮੋਹਣਾ ਚਾਹਿਆ, ਤਦ ਗੁਰੂ ਜੀ ਨੇ ਇਹ ਸਲੋਕ ਉਚਾਰਿਆ; ਜੈਸਾ ਕਿ :

**ਗਾਛਹੁ ਪੁਤ੍ਰੀ ਰਾਜ ਕੁਆਰਿ ॥ ਨਾਮੁ ਭਣਹੁ ਸਚੁ ਦੋਤੁ ਸਵਾਰਿ ॥**
**ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥ ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥** *(ਅੰਗ ੧੧੮੭)*

ਭਾਵ ਬਾਣੀ ਦੇ ਇਸ ਸਲੋਕ ਦੁਆਰਾ ਗੁਰੂ ਜੀ ਨੇ ਉਨ੍ਹਾਂ ਦੇ ਮਨਾਂ ਅੰਦਰੋਂ ਕਾਮ-ਵਾਸ਼ਨਾ ਹੀ ਮਾਰ ਦਿੱਤੀ ਅਤੇ ਸ਼ਾਂਤੀ ਬਖ਼ਸ਼ ਦਿੱਤੀ। ਇਹ ਗੁਰੂ ਜੀ ਦੀ ਅਧਿਕਤਾ ਅਤੇ ਵਿਸ਼ੇਸ਼ਤਾਈ ਹੈ।

**੩. ਪ੍ਰਗਯਾ :** ਪ੍ਰਗਯਾ ਨਾਮ ਬੁੱਧੀ ਦਾ ਹੈ। ਬੁੱਧੀ ਦੀ ਪਰਖ ਵਿੱਦਿਆ ਦੁਆਰਾ ਹੁੰਦੀ ਹੈ। ਪਹਿਲੇ ਅਵਤਾਰੀ ਪੁਰਸ਼ਾਂ ਨੇ ਗੁਰੂਆਂ ਪਾਸੋਂ ਵਿੱਦਿਆ ਪੜ੍ਹੀ। ਸ਼੍ਰੀ ਰਾਮ ਚੰਦਰ ਜੀ ਨੇ ੬੪ ਦਿਨ ਸ਼੍ਰੀ ਵਿਸ਼ਿਸ਼ਟ ਮੁਨੀ ਜੀ ਤੋਂ ਬ੍ਰਹਮ ਵਿੱਦਿਆ ਪੜ੍ਹੀ। ਵਿਸ਼ਵਾਮਿਤ੍ਰ ਜੀ ਤੋਂ ੮ ਦਿਨ ਸ਼ਸਤ੍ਰ ਵਿੱਦਿਆ ਸਿੱਖੀ ਅਤੇ ਵਰ ਪ੍ਰਾਪਤ ਕੀਤੇ। ਭਗਵਾਨ ਕ੍ਰਿਸ਼ਨ ਜੀ ਨੇ ਦੁਰਬਾਸ਼ਾ ਰਿਸ਼ੀ ਕੋਲੋਂ ੮ ਦਿਨ ਬ੍ਰਹਮ ਵਿੱਦਿਆ ਅਤੇ ਗੁਰੂ ਸੰਦੀਪਨ ਕੋਲੋਂ ੬੪ ਦਿਨ ਸ਼ਸਤ੍ਰ ਵਿੱਦਿਆ ਸਿੱਖੀ ਪਰੰਤੂ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਪਾਂਧੇ ਕੋਲ ਪੜ੍ਹਨੇ ਪਾਏ ਗਏ ਤਾਂ ਪਹਿਲੇ ਦਿਨ ਜੋ ਪਾਂਧੇ ਨੇ ਪਹਾੜੇ ਪੜ੍ਹਾਏ, ਉਹ ਪੜ੍ਹੇ ਤੇ ਦੂਸਰੇ ਦਿਨ ਚੁੱਪ ਬੈਠੇ ਰਹੇ ਅਤੇ ਪਾਂਧੇ ਦੇ ਪੜ੍ਹਨ ਲਈ ਕਹਿਣ 'ਤੇ ਸ਼ਬਦ ਉਚਾਰ ਕੇ ਉਪਦੇਸ਼ ਦਿੰਦੇ ਹੋਏ ਪਾਂਧੇ ਨੂੰ ਸਮਝਾਇਆ। ਸ੍ਰੀ ਗੁਰੂ ਜੀ ਨੇ ਉਦੋਂ ਇਹ ਸ਼ਬਦ ਉਚਾਰਿਆ ਸੀ; ਜੈਸਾ ਕਿ :

**ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥**
**ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥**
**ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥** *(ਅੰਗ ੧੬)*

ਜਦੋਂ ਤੀਜੇ ਦਿਨ ਬਾਬਾ ਕਲਿਆਣ ਦਾਸ ਜੀ ਆਪ ਜੀ ਨੂੰ ਲੈ ਕੇ ਪਾਂਧੇ ਕੋਲ ਗਏ ਤਾਂ ਪਾਂਧੇ ਗੋਪਾਲ ਦਾਸ ਨੇ ਮਹਿਤਾ ਜੀ ਨੂੰ ਸਮਝਾਉਦਿਆਂ ਹੋਇਆਂ ਕਿਹਾ; ਜੈਸਾ ਕਿ :

**ਦੋਹਰਾ : ਸੁਤ ਕੋ ਸੁਤ ਨਹਿੰ ਜਾਨਿਯੋ ਹੈ ਕਿਹਕੋ ਅਵਤਾਰ ॥**
**ਬਿਨਾ ਪਢੇ ਹੀ ਪਢਿ ਰਹਯੋ ਸਭਿਨਿ ਪਢਾਵਨ ਹਾਰ ॥੨੦॥**

**ਚੌਪਈ॥ ਇਸ ਪਢਨੇ ਕੇ ਪਰਹੁ ਨ ਖਯਾਲੇ। ਸਭਿ ਕਰਤਾ ਜੋ ਬਿਦਯਾ ਜਾਲੇ।**
**ਦੀਪ ਦਿਪਾਇ ਬ੍ਰਿਤਾਸ ਸਮ੍ਰਾਈ। ਤਮ ਹਰਿਬੇ ਕੋ ਨਰ ਉਦਤਾਈ॥੨੧॥**
**ਦੀਪਕ ਤੇ ਕਯਾ ਹੁਇ ਪਰਕਾਸ਼ਾ। ਫੀਕੀ ਪ੍ਰਭਾ ਪਰੈ ਅਗਿ ਤਾਸਾ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੭)*

ਇਸੇ ਤਰ੍ਹਾਂ ਪਿਤਾ ਕਾਲੂ ਜੀ ਫਿਰ ਆਪ ਨੂੰ ਮੌਲਵੀ ਨੂਰਦੀਨ ਪਾਸ ਫ਼ਾਰਸੀ ਪੜ੍ਹਨ ਵਾਸਤੇ ਲੈ ਗਏ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਹਿਲੇ ਹੀ ਦਿਨ ਇਹ ਸ਼ਬਦ ਉਚਾਰ ਕੇ ਮੌਲਵੀ ਨੂੰ ਨਿਹਾਲ ਕੀਤਾ; ਜੈਸਾ ਕਿ :

**ਯਕ ਅਰਜ ਗੁਫਤਮ ਪੇਸਿ ਤੋ ਦਰ ਗੋਸ ਕੁਨ ਕਰਤਾਰ॥**
**ਹਕਾ ਕਬੀਰ ਕਰੀਮ ਤੂ ਬੇਐਬ ਪਰਵਦਗਾਰ॥** *(ਅੰਗ ੭੨੧)*

ਇਸ ਪ੍ਰਕਾਰ ਅਸੀਂ ਵੇਖਦੇ ਹਾਂ ਕਿ ਗੁਰੂ ਜੀ ਦੂਜੇ ਅਵਤਾਰਾਂ ਵਾਂਗੂੰ ਕਿਸੇ ਉਸਤਾਦ ਕੋਲ ਨਹੀਂ ਪੜ੍ਹੇ, ਸਗੋਂ ਉਸਤਾਦਾਂ ਨੂੰ ਗਿਆਨ ਕਰਵਾਇਆ। ਇਹ ਆਪ ਜੀ ਦੀ ਅਧਿਕਤਾ ਤੇ ਵਿਸ਼ੇਸ਼ਤਾ ਹੈ।

**੪. ਕਰਤਬ :** ਤ੍ਰੇਤੇ ਯੁੱਗ ਦੇ ਅਵਤਾਰ ਸ਼੍ਰੀ ਰਾਮ ਚੰਦਰ ਜੀ ਦੀ ਉਮਰ ਦਸ ਹਜ਼ਾਰ ਸਾਲ ਸੀ। ਉਨ੍ਹਾਂ ਦੇ ਮੁੱਖ ਕਰਤਬ ਨਜ਼ਰ ਆਉਂਦੇ ਹਨ ਕਿ ਪਿਤਾ ਜੀ ਦੀ ਆਗਿਆ ਮੰਨ ਕੇ ਚੌਦਾਂ ਸਾਲ ਬਨਵਾਸ ਵਿਚ ਬਤੀਤ ਕਰਨੇ। ਰਾਵਣ ਨੇ ਉਨ੍ਹਾਂ ਦੀ ਪਤਨੀ ਸੀਤਾ ਜੀ ਦਾ ਹਰਣ ਕੀਤਾ। ਰਾਮ ਜੀ ਨੇ ਰਾਵਣ ਨੂੰ ਯੁੱਧ ਵਿਚ ਮਾਰ ਕੇ ਆਪਣੀ ਪਤਨੀ ਮੁੜ ਪ੍ਰਾਪਤ ਕੀਤੀ। ਲੰਕਾ ਦਾ ਰਾਜ ਬਿਭੀਖਣ ਨੂੰ ਦਿੱਤਾ ਅਤੇ ਆਪ ਅਯੁੱਧਿਆ ਵਾਪਿਸ ਆ ਕੇ ਰਾਜ ਕੀਤਾ। ਆਪਣਾ ਪ੍ਰਣ ਨਿਭਾਉਣ ਸੰਬੰਧੀ 'ਸੰਬੂਕ' ਨਾਮੇ ਦੈਂਤ ਦਾ ਸਿਰ ਕੱਟ ਕੇ ਬ੍ਰਾਹਮਣ ਦਾ ਮਰਿਆ ਹੋਇਆ ਪੁੱਤਰ ਜੀਵਤ ਕੀਤਾ। ਧੋਬੀ ਦੇ ਕਹਿਣ ਉੱਤੇ ਆਪਣੀ ਪਤਨੀ ਨੂੰ ਘਰੋਂ ਬਾਹਰ ਕੱਢ ਦਿੱਤਾ। ਆਪਣੇ ਹੀ ਪੁੱਤਰਾਂ (ਲਵ, ਕੁਸ਼) ਨਾਲ ਯੁੱਧ ਕੀਤਾ। ਅਖ਼ੀਰ ਆਪਣੇ ਪੁੱਤਰਾਂ ਨੂੰ ਰਾਜ ਭਾਗ ਸੌਂਪ ਕੇ ਸਰਯੂ ਨਦੀ ਵਿਚ ਸਮਾਅ ਗਏ। ਇਹ ਰਾਮ ਜੀ ਦੇ ਕਰਤੱਵ ਹਨ। ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦੀ ਉਮਰ ਇਕ ਹਜ਼ਾਰ ਸਾਲ ਦੀ ਸੀ। ਬਚਪਨ ਵਿਚ ਮੱਖਣ ਚੋਰੀ ਕੀਤਾ, ਮਾਮਾ ਕੰਸ ਨੂੰ ਮਾਰ ਕੇ ਨਾਨਾ ਉਗਰ ਸੈਨ ਨੂੰ ਰਾਜ ਦਿੱਤਾ। ਕਈ ਵਾਰੀ ਜੰਗਾਂ 'ਚ ਭੱਜੇ। ਭੂਮਾਸਰ ਦੈਂਤ ਨੂੰ ਮਾਰ ਕੇ ਰਾਜਿਆਂ ਦੀਆਂ ੧੬੦੦੦ ਲੜਕੀਆਂ ਛੁਡਾਈਆਂ ਅਤੇ ਫਿਰ ਆਪ ਉਨ੍ਹਾਂ ਨਾਲ ਵਿਆਹ ਕਰਵਾਏ। ਹੋਰ ਵੀ ਰਾਸ ਲੀਲ੍ਹਾ ਦੇ ਅਨੇਕਾਂ ਐਸੇ ਪ੍ਰਸੰਗ ਹਨ ਜਿਨ੍ਹਾਂ ਨੂੰ ਦੱਸਣ ਤੋਂ ਮਨ ਸੰਕੋਚ ਕਰਦਾ ਹੈ। ਦੂਜੇ ਪਾਸੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ੭੦ ਕੁ ਸਾਲਾਂ ਦੀ ਉਮਰ ਵਿਚ ਅਨੇਕਾਂ ਕੌਤਕ ਪਰਉਪਕਾਰ ਹਿੱਤ ਹੀ ਕੀਤੇ। ਪਹਿਲੀ ਉਮਰੇ ਬਚਪਨ ਤਲਵੰਡੀ ਗੁਜ਼ਰਿਆ। ਸੱਪ ਨੇ ਛਾਂ ਕਰਨੀ, ਪਾਂਧੇ ਨੂੰ ਉਪਦੇਸ਼ ਦੇਣਾ ਅਤੇ ਖੇਤ ਹਰੇ ਕਰਨੇ ਆਦਿ ਅਨੇਕਾਂ ਕੌਤਕ ਹਨ। ਫਿਰ ੨੮ ਸਾਲ ਸੁਲਤਾਨਪੁਰ ਲੋਧੀ ਆ ਕੇ ਰਹੇ। ਸ੍ਰੀ ਅਕਾਲ ਪੁਰਖ ਨੂੰ ਗੁਰੂ ਧਾਰ ਕੇ ਮਾਨਵਤਾ ਦੇ ਭਲੇ ਹਿੱਤ 'ਮੂਲਮੰਤ੍ਰ' ਪ੍ਰਗਟ ਕੀਤਾ। ਫਿਰ ਚਾਰ ਵੱਡੀਆਂ ਉਦਾਸੀਆਂ (ਯਾਤਰਾਵਾਂ) ਕਰ ਕੇ ਦੀਨ ਦੁਨੀਆਂ ਨੂੰ ਤਾਰਿਆ। ਜਿਵੇਂ ਭਾਈ ਗੁਰਦਾਸ ਜੀ ਲਿਖਦੇ ਹਨ :

**ਬਾਬੇ ਤਾਰੇ ਚਾਰਿ ਚਕਿ ਨਉਖੰਡਿ ਪ੍ਰਿਥਮੀ ਸਚਾ ਢੋਆ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭)*

ਥਾਂ ਥਾਂ ਜਾ ਕੇ ਸੱਚ ਦਾ ਗਿਆਨ ਵੰਡਿਆ। ਪੁੱਤਰਾਂ ਦਾ ਮੋਹ ਨਹੀਂ ਕੀਤਾ, ਸਗੋਂ ਅੰਤਿਮ ਸਮੇਂ ਗੁਰਤਾ ਗੱਦੀ ਆਪਣੇ ਸੇਵਕ ਭਾਈ ਲਹਿਣਾ ਜੀ ਨੂੰ ਬਖ਼ਸ਼ਿਸ਼ ਕੀਤੀ। ਕੌਡੇ ਰਾਖਸ਼ ਨੂੰ ਤਾਰਿਆ, ਸੱਜਣ ਠੱਗ ਨੂੰ ਭਗਤ ਬਣਾਇਆ, ਕਾਰੂੰ ਅਤੇ ਬਾਬਰ ਵਰਗੇ ਜ਼ਾਲਮ ਰਾਜਿਆਂ ਦੇ ਅੰਦਰੋਂ ਜ਼ਾਲਮ ਸੁਭਾਅ ਮਾਰਿਆ ਅਤੇ ਉਨ੍ਹਾਂ ਨੂੰ ਗ਼ਰੀਬਾਂ ਦੇ ਹਾਮੀ ਬਣਾਇਆ। ਚਾਰੇ ਵਰਨਾਂ, ਸਾਰੇ ਮਜ਼ਹਬਾਂ ਅਤੇ ਹਰ ਵਰਗ ਦੇ ਲੋਕਾਂ ਨੂੰ ਸੱਚ

ਦਾ ਮਾਰਗ ਦੱਸਿਆ। ਸਾਂਝਾ ਉਪਦੇਸ਼ ਦਿੱਤਾ। ਇਸ ਪ੍ਰਕਾਰ ਹੋਰ ਅਨੇਕਾਂ ਕਰਤਬਾਂ ਕਰਕੇ ਗੁਰੂ ਜੀ ਦੀ ਦੂਜੇ ਅਵਤਾਰਾਂ ਨਾਲੋਂ ਅਧਿਕਤਾ ਅਤੇ ਵਿਸ਼ੇਸ਼ਤਾ ਹੈ; ਜੈਸਾ ਕਿ :

**ਕਰਤਬ ਕੀਨਾ ਸਿੱਖੀ ਤੋਰੀ। ਜਨਮ ਜਨਮ ਲਿਵ ਬਿਛਰੀ ਜੋਰੀ।**
**ਨਰਕ ਪੜੰਤੇ ਜੀਵ ਉਧਾਰੇ। ਮੁਕਤ ਕਰੇ ਦੇ ਨਾਮ ਦਾਤਾਰੇ ॥੨੨॥**
**ਸਤਿਸੰਗਤ ਗੁਰਮੁਖ ਸੁਭ ਪੰਥਾ। ਰਿਦੇ ਗਿਆਨ ਮੁਖ ਭਗਤੀ ਸੰਥਾ।**
**ਵਰਤਨ ਵੈਰਾਗ ਕੀਆ ਹਿਤ ਲੋਗਾ। ਨਾਮ ਸੇਤ ਬੰਧਿਓ ਨਿਰਜੋਗਾ ॥੨੩॥**

*(ਗੁਰਮੁਖ ਪ੍ਰਕਾਸ਼, ਅਧਿ: ੪੨, ਪੰਨਾ ੪੫੪)*

**੫. ਆਯੂ :** ਸ਼੍ਰੀ ਰਾਮ ਚੰਦਰ ਜੀ ਦੀ ਉਮਰ ਦਸ ਹਜ਼ਾਰ ਸਾਲ ਦੀ ਸੀ। ਸ਼੍ਰੀ ਕ੍ਰਿਸ਼ਨ ਜੀ ਦੀ ਉਮਰ ਇਕ ਹਜ਼ਾਰ ਸਾਲ ਦੀ ਸੀ। ਏਨੀਆਂ ਲੰਮੀਆਂ ਉਮਰਾਂ ਵਿਚ ਇਨ੍ਹਾਂ ਦੇ ਕਰਤਬ ਪਿੱਛੇ ਦੱਸ ਚੁੱਕੇ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ੭੦ ਕੁ ਸਾਲ ਦੀ ਉਮਰ ਵਿਚ ਬਹੁਤ ਅਧਿਕ ਸਫ਼ਰ ਕਰ ਕੇ ਦੁਨੀਆਂ ਨੂੰ ਗਿਆਨ ਦਾ ਮਾਰਗ ਦੱਸਿਆ। ਪਹਿਲੇ ਅਵਤਾਰ ਆਪਣੇ ਦੇਸ ਦੀ ਸੀਮਾ ਤੋਂ ਬਾਹਰ ਨਹੀਂ ਗਏ ਇਕ ਰਾਮ ਜੀ ਲੰਕਾ ਤਕ ਗਏ ਹਨ। ਜਦੋਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਲੰਕਾ, ਬਰਮਾ, ਚੀਨ, ਨੇਪਾਲ, ਤਿੱਬਤ, ਭੂਟਾਨ, ਜਾਪਾਨ, ਮਿਸਰ, ਅਰਬ, ਈਰਾਨ, ਅਫ਼ਗਾਨਿਸਤਾਨ, ਤੁਰਕਿਸਤਾਨ ਆਦਿ ਦੇਸ਼ਾਂ ਵਿਚ ਭ੍ਰਮਣ ਕਰ ਕੇ ਦੀਨ ਦੁਨੀਆਂ ਨੂੰ ਗਿਆਨ ਦੀ ਦਾਤ ਵੰਡੀ ਅਤੇ ਭੁੱਲੇ ਲੋਕਾਂ ਨੂੰ ਸਿੱਧੇ ਰਾਹ ਪਾਇਆ। ਕਿਸੇ ਵਿਦਵਾਨ ਨੇ ਕਿਹਾ ਹੈ :

**ਤਾਰੇ ਗਿਨੇ ਜਾਤ ਤੇਰੇ ਤਾਰੇ ਨਾ ਗਿਨਾਤ ਹੈ।**

ਥੋੜ੍ਹੀ ਜਿਹੀ ਉਮਰ ਵਿਚ ਗੁਰੂ ਜੀ ਨੇ ਵੱਡੇ ਵੱਡੇ ਪਰਉਪਕਾਰ ਅਤੇ ਚਾਰ ਵੱਡੀਆਂ ਉਦਾਸੀਆਂ (ਯਾਤਰਾਵਾਂ) ਕੀਤੀਆਂ। ਇਨ੍ਹਾਂ ਕਾਰਨਾਂ ਕਰਕੇ ਹੀ ਸਤਿਗੁਰੂ ਜੀ ਦੀ ਈਸਾ ਮਸੀਹ, ਹਜ਼ਰਤ ਮੁਹੰਮਦ ਸਾਹਿਬ, ਮਹਾਤਮਾ ਬੁੱਧ, ਭਗਵਾਨ ਮਹਾਂਵੀਰ ਜੀ ਵਰਗੇ ਅਵਤਾਰੀ ਪੁਰਸ਼ਾਂ ਨਾਲੋਂ ਵੀ ਅਧਿਕ ਵਿਸ਼ੇਸ਼ਤਾ ਨਜ਼ਰ ਆਉਂਦੀ ਹੈ। ਇਸ ਕਰਕੇ ਸਤਿਗੁਰੂ ਜੀ ਨੂੰ ਸਭ ਤੋਂ ਵੱਡਾ ਕਹਿਆ ਹੈ; ਜੈਸਾ ਕਿ :

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥** *(ਅੰਗ ੭੫੦)*

**ਕਲਿਜੁਗ ਬਾਬੇ ਤਾਰਿਆ ਸਤਿਨਾਮੁ ਪੜ੍ਹਿ ਮੰਤ੍ਰ ਸੁਣਾਇਆ।**
**ਕਲਿ ਤਾਰਣਿ ਗੁਰੂ ਨਾਨਕ ਆਇਆ ॥੨੩॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੩)*

## ਪ੍ਰਮਾਣਾਂ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੂਰਣਤਾ ਸੰਬੰਧੀ ਵੀਚਾਰ

ਪ੍ਰਮਾਣ ਤਿੰਨ ਪ੍ਰਕਾਰ ਦੇ ਮੰਨੇ ਗਏ ਹਨ : ੧. ਵੈਦਕਿ ਪ੍ਰਮਾਣ, ੨. ਲੌਕਿਕ ਪ੍ਰਮਾਣ, ੩. ਸ੍ਵੈ-ਪ੍ਰਮਾਣ।

**੧. ਵੈਦਿਕ ਪ੍ਰਮਾਣ :** ਜੋ ਪ੍ਰਮਾਣ ਵੇਦ ਅਨੁਸਾਰ ਹੋਣ, ਉਹ ਵੈਦਿਕ ਪ੍ਰਮਾਣ ਕਹਾਉਂਦੇ ਹਨ। ਵੇਦ ਸ੍ਰੁਤੀਆਂ ਵਿਚ ਜਿਥੇ 'ਗੁਰੂ' ਪਦ ਹੈ, ਉਸ ਨੂੰ ਸਤਿਗੁਰੂ ਜੀ ਦਾ ਵਾਚਕ ਸਮਝੋ।

(ੳ) ਗੋਪਾਲ ਤਾਪਨੀ ਉਪਨਿਸ਼ਦ ਪ੍ਰਮਾਣ :

**ਸੱਚਦਾਨੰਦ ਰੂਪਾਯਾ ਕ੍ਰਿਸ੍ਨਾਯ ਕਲਿਸ੍ਰ ਕਰਮਣੇ। ਨਮੋਂ ਵੇਦਾਂਤ ਵੇਦ ਗੁਰ ਵੇਬੁਧਿ ਸਾਖਣੇ।**

(ਅ) ਵੇਦ ਸ੍ਰੁਤੀ ਪ੍ਰਮਾਣ :

**ਗਰੂਰ ਬ੍ਰਹਮਾ ਗਰੂਰ ਬਿਸਨੂੰ ਗਰੂਰ ਦੇਵ ਮਹੇਸ੍ਵਰਾ ॥**
**ਗਰੂਰ ਸਾਖਯਾਤ ਪਾਰਬ੍ਰਹਮ ਤਸਮਈ ਸ੍ਰੀ ਗੁਰੂ ਵੇ ਨਮਹ ॥੨॥** *(ਭਵਿੱਖਤ ਪੁਰਾਣ)*

**ਅਗਿਆਨ ਤਿਮਰਧੇਸਯ ਗਿਆਨ ਜਨੈ ਸਾਲਾਕਿਯਾ ॥**
**ਚਖ ਮੂਹੁਨ ਸੀਲ ਤੰਯੇਨ ਤਸਮੈ ਸ੍ਰੀ ਗੁਰਵੇ ਨਮਹ ॥੨॥**

**ਸਿਵਕਸੋਂ ਗੁਰੂ ਤ੍ਰਾਤਾ ਗੁਰਉ ਰੁਸਟੋ ਸਿਵੋ ਨਹੀ ॥**
**ਸਿਵਾਦਿਪਯ ਪਿਕੰਤ ਸਮਾਦ ਗੁਰੁੰ ਯਤਨੇ ਪੂਜਯੇਤ ॥੩॥** *(ਗੀਤਾ)*

(ੲ) ਪੁਰਾਣ ਪ੍ਰਮਾਣ : ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਬਾਰੇ 'ਭਵਿੱਖ੍ਰਤ ਪੁਰਾਣ' ਦੇ ਅਠਾਈਵੇਂ ਅਧਿਆਇ ਵਿਚ ੩੩ਵੇਂ ਸਲੋਕ ਤੋਂ ੪੪ਵੇਂ ਸਲੋਕ ਤੱਕ ਜ਼ਿਕਰ ਹੈ। ਇਨ੍ਹਾਂ ੧੨ ਸਲੋਕਾਂ ਵਿਚ ਸਵਾਮੀ ਕਾਰਤਕ ਜੀ ਦੇ ਪੁੱਛਣ 'ਤੇ ਬ੍ਰਹਮਾ ਜੀ ਨੇ ਉੱਤਰ ਦਿੱਤਾ ਹੈ; ਜੈਸਾ ਕਿ :

**ਏਵੰ ਵੈ ਧਰਮ ਪਰਾਚੁਰਯੰ ਭਵਿਸ਼ਯਤ ਯਦਾ ਕਲੌ ॥੩੩॥**
**ਤਦਾ ਵੈ ਲੋਕ ਰਖਯਾਰਥੰ ਮਲੇਛਾਨਾ ਨਾਸ ਹੇਤਬੇ ॥**
**ਪਸ੍ਰਮੇਤੁ ਸੁਭੰ ਦੇਸੇ ਬੇਦੀ ਬੰਸੇ ਚ ਨਾਨਕੋ ॥੩੪॥**
**ਨਾਮਨਾ ਭਾਵਿ ਰਾਜਰਿਖੀ ਬ੍ਰਹਮ ਗਯਾ ਨੈਕ ਮਾਨਸ ॥**
**ਭਵਿਸ਼ਯਿਤ ਕਲੌ ਮਕੰਦ ਤਤ੍ਰ ਬਿਤਯਾ ਕਲਿਯਾ ਹਰੇ ॥੩੫॥**
**ਸ ਸ੍ਰੀ ਮਨ ਰਾਜ ਸਾਰਦੂ ਲਾਨੁਪ ਦਿਸਯਤਿ ਪੁਨਾ ॥**
**ਮਲੇਛਾਨ ਹਨਿਸਯੰਤ ਸਕੰਦ ਧਰਮ ਤੱਤੋ ਪਦੇਸ਼ ਕ੍ਰਿਤ ॥੩੬॥**
**ਤੇਨੋਪਦਿਸਟੰ ਮਾਰਗ ਵੈ ਯੇ ਗ੍ਰਹੀ ਸਯੰਤਿ ਭੂਮ ਪਾ: ॥**
**ਤੇ ਵੈ ਰਾਜ ਕਰਿਸਯੰਤਿ ਤਸਯਾ ਸਿਖਯਾ ਨਸਾਰਿਤਾ ॥੩੭॥**
**ਧਰਮੇਣ ਰਾਜਯ ਬ੍ਰਿਧਿ ਸਚ ਕਲੌ ਤੇਸਾਂ ਭਵਿਸਯੰਤ ॥**
**ਤੇਸਾਂ ਰਾਜ ਸਾਂਤ ਪਰੇ ਕਾਲੇ ਮਲੇਛਾਂ ਗੌਰ ਮੁਖਾ ਕ੍ਰਿਪਾ ॥੩੮॥**
**ਪ੍ਰਬਲਾਸੀ ਭਵਿ ਸਯੰਤਿ ਸਕੰਦ ਪ੍ਰਜਾ ਰਖਯਣ ਤਤਪਰ ॥**
**ਆਲਖ ਕਾਲੇਨ ਤੇਸਾਂ ਤੂੰ ਰਾਜਯ ਬ੍ਰਿਧਿ ਭਵਿਸਯਤਿ ॥੩੯॥**
**ਨ੍ਰਿਪਬਲੰ ਹਰਿਸ਼ਯੰਤ ਮੌਰ ਵਰਣਾ ਗਯਾਯਨ ਗਾ: ॥**
**ਅਸੀਤਿ ਸਤ ਰਾਜਯੰਤੇ ਨੀਤਿ ਸਾਸਤ੍ਰਾ ਨੁਸਾਰਤਾ ॥੪੦॥**
**ਕ੍ਰਿਤ੍ਵਾ ਪਸ਼ਚਿਮ ਦੇ ਸੀਯੇ ਨ੍ਰਿਪੈਰ ਯਾਸਯੰਤਯ ਦਰਸਨੰ ॥**
**ਯਦਾ ਬੇਦੇ 'ਚ ਬਿਪ੍ਰੇ ਚ ਬੈਰਮਬ ਚ ਵਿਸੁਯਧ ਧੀ ॥੪੧॥**
**ਤਦਾ ਨ੍ਰਿਪਾ ਬਿਜਸਤਿ ਸਲੇਚਾਨ ਧ੍ਰਮੰ ਪਰਾਜਯਨੁ ਖਾਨ ॥**
**ਤਸਮਿਨ ਕਾਲੇ ਖੰਡ ਨਾਥਾ ਸਹਸਸਰ ਸਹੈਸ੍ਰਸ: ॥੪੨॥**
**ਭਵਿਸਯੰਤਿ ਕਲੌ ਸਕੰਦ ਰਾਜਯ ਪਾਲਨਾ ਤਤਪਰਾ ॥**
**ਰਾਜ ਰਿਖਿ ਮਤ ਮਾਰਗੀਣਾ ਮਾਗਯਾ ਲੋਕੋ ਭਵਿਸਯਤਿ ॥੪੩॥**
**ਏਵ ਸਤ ਤ੍ਰਯੰ ਰਾਜਯੰ ਕ੍ਰਿਤਾ ਪਚਾਸ ਉਤਰੰ ॥**
**ਧ੍ਰਮੇਣੈਵ ਕਲੌ ਸਕੰਦ ਤਤ: ਸੰਸਯਾ ਸਮਿਸਯਤਿ: ॥੪੪॥**

**੨. ਲੌਕਿਕ ਪ੍ਰਮਾਣ :** ਯਥਾਰਥ ਵਕਤੇ ਦੁਆਰਾ ਕਹੇ ਗਏ ਬਚਨ ਲੌਕਿਕ ਪ੍ਰਮਾਣ ਕਹਾਉਂਦੇ ਹਨ।

(ੳ) ਭਾਈ ਗੁਰਦਾਸ ਜੀ, ਜੋ ਗੁਰੂ ਘਰ ਦੇ ਮਹਾਨ ਵਿਦਵਾਨ ਅਤੇ ਯਥਾਰਥ ਵਕਤੇ ਸਨ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੂਰਨ ਅਵਤਾਰ ਹੋਣ ਬਾਰੇ ਲਿਖਦੇ ਹਨ :

**ਸੁਣੀ ਪੁਕਾਰਿ ਦਾਤਾਰੁ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।** *(ਵਾਰ ੧, ਪਉੜੀ ੨੩)*

**ਕਲਿ ਤਾਰਣਿ ਗੁਰੂ ਨਾਨਕ ਆਇਆ।** *(ਵਾਰ ੧, ਪਉੜੀ ੨੩)*

**ਸਤਿਗੁਰ ਨਾਨਕ ਦੇਉ ਹੈ ਪਰਮੇਸਰੁ ਸੋਈ।** *(ਵਾਰ ੩੮, ਪਉੜੀ ੨੦)*

**ਨਾਰਾਇਣ ਨਿਜ ਰੂਪੁ ਧਰਿ ਨਾਥਾ ਨਾਥ ਸਨਾਥ ਕਰਾਇਆ।** *(ਵਾਰ ੨੪, ਪਉੜੀ ੧)*

(ਅ) ਭੱਟਾਂ ਨੇ ਸਵੱਈਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੂਰਨ ਅਵਤਾਰ ਹੋਣ ਸੰਬੰਧੀ ਇਸ ਪ੍ਰਕਾਰ ਕਥਨ ਕੀਤਾ ਹੈ; ਜੈਸਾ ਕਿ :

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥** *(ਅੰਗ ੧੩੯੫)*

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥** *(ਅੰਗ ੧੪੦੮)*

(ਏ) ਇਤਿਹਾਸਕ ਗਵਾਹੀ ਜਾਂ ਪ੍ਰਮਾਣ ਇਸ ਪ੍ਰਕਾਰ ਹਨ : ਜਨਮ ਸਾਖੀ ਅਨੁਸਾਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਵੇਈਂ ਪ੍ਰਵੇਸ਼ ਕਰ ਕੇ ਸੱਚਖੰਡ ਪਹੁੰਚੇ ਤਾਂ ਅਕਾਲ ਪੁਰਖ ਨੇ ਕਿਹਾ ਕਿ ਹੇ ਗੁਰੂ ਨਾਨਕ ਦੇਵ ਜੀ ! ਮੈਂ ਪਾਰਬ੍ਰਹਮ ਪਰਮੇਸ਼ਰ ਹਾਂ ਅਤੇ ਤੁਸੀਂ ਗੁਰੂ ਪਰਮੇਸ਼ਰ ਹੋ। ਸਾਡੇ ਅਤੇ ਤੁਹਾਡੇ ਵਿਚ ਕੋਈ ਭੇਦ ਨਹੀਂ ਹੈ।

(ਸ) ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ ਵਿਚ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ :

**ਏਕੰਕਾਰ ਧਾਰਿ ਨਿਜ ਰੂਪਾ ॥ ਪਰਗਟੇ ਸਤਿਗੁਰ ਰੂਪ ਅਨੂਪਾ ॥**

**੩. ਸ੍ਵੈ-ਪ੍ਰਮਾਣ :** ਸ੍ਵੈ-ਪ੍ਰਮਾਣ ਉਹ ਹੁੰਦੇ ਹਨ ਜੋ ਆਪਣੇ ਆਪ ਵੱਲੋਂ ਹੀ ਕਹੇ ਗਏ ਹੁੰਦੇ ਹਨ। ਗੁਰਬਾਣੀ ਵਿਚ ਸਤਿਗੁਰ ਨਾਨਕ ਜੀ ਦੀ ਪੂਰਣਤਾ ਅਤੇ ਵਿਸ਼ੇਸ਼ਤਾ ਦਰਸਾਉਂਦੇ ਹੋਏ ਅਨੇਕ ਪ੍ਰਮਾਣ ਮਿਲਦੇ ਹਨ; ਜੈਸਾ ਕਿ :

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥** *(ਅੰਗ ੭੫੦)*

**ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥** *(ਅੰਗ ੫੩)*

**ਸਤਿਗੁਰੁ ਪਰਮੇਸਰੁ ਮੇਰਾ ॥** *(ਅੰਗ ੮੮੪)*

ਇਨ੍ਹਾਂ ਉਪਰੋਕਤ ਪ੍ਰਮਾਣਾਂ ਤੋਂ ਸਿੱਧ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਪੂਰਨ ਅਤੇ ਸੁਤੰਤਰ ਅਵਤਾਰ ਹਨ ਜੋ ਧਰਤੀ ਉਪਰ ਛਾਈ ਹੋਈ ਅਗਿਆਨਤਾ ਦੀ ਧੁੰਦ ਅਤੇ ਝੂਠ, ਕਪਟ, ਪਾਪ, ਪਾਖੰਡ ਦੇ ਬੱਦਲਾਂ ਨੂੰ ਦੂਰ ਕਰਨ ਲਈ ਸੂਰਜ ਰੂਪ ਹੋ ਕੇ ਪ੍ਰਗਟ ਹੋਏ। ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੰਸਾਰ ਵਿਚ ਰੂਪ ਧਾਰਨ ਤੋਂ ਪਹਿਲਾਂ ਇਸ ਦੇਸ ਦੀ ਹਾਲਤ ਬਹੁਤ ਨਾਜ਼ੁਕ ਹੋ ਚੁੱਕੀ ਸੀ। ਚਾਰੇ ਪਾਸੇ ਪਾਪ ਦਾ ਵਰਤਾਰਾ ਸੀ। ਗ੍ਰੰਥਾਂ ਅਤੇ ਇਤਿਹਾਸਕ ਗਵਾਹੀਆਂ ਆਦਿ ਵਿੱਚੋਂ ਉਸ ਸਮੇਂ ਦੇ ਹਾਲਾਤ ਕੁਝ ਇਸ ਪ੍ਰਕਾਰ ਵੇਖੇ ਜਾ ਸਕਦੇ ਹਨ :

## ਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲਾਂ ਦੇ ਹਾਲਾਤ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਸੰਸਾਰ ਦੀ ਹਾਲਤ ਬੜੀ ਵਿਗੜ ਚੁੱਕੀ ਸੀ। ਧਰਮ ਅਲੋਪ ਹੁੰਦਾ ਜਾ ਰਿਹਾ ਸੀ। ਚਾਰੇ ਪਾਸੇ ਅਧਰਮ ਦਾ ਬੋਲ-ਬਾਲਾ ਸੀ। ਚਾਰੇ ਵਰਣਾਂ ਦੇ ਲੋਕ ਅਤੇ ਵੱਖ ਵੱਖ ਮਜ਼ਹਬਾਂ ਦੇ ਲੋਕ ਆਪਸ ਵਿਚ ਲੜਦੇ ਰਹਿੰਦੇ ਸਨ। ਜਿਵੇਂ ਕਿ ਗੁਰੂ ਘਰ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਨੇ ਫ਼ੁਰਮਾਇਆ ਹੈ :

**ਚਾਰਿ ਵਰਨ ਚਾਰਿ ਮਜਹਬਾਂ ਜਗ ਵਿਚਿ ਹਿੰਦੂ ਮੁਸਲਮਾਣੇ।**
**ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰੇਨਿ ਧਿਙਾਣੇ।**
**ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਹਮਣ ਮਉਲਾਣੇ।**

*(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੧)*

ਮਜ਼ਹਬੀ ਜਨੂੰਨ ’ਚ ਆ ਕੇ ਜ਼ੁਲਮ ਕਰਨ ਵਾਲਿਆਂ ਸੰਬੰਧੀ ਇਸ ਪ੍ਰਕਾਰ ਕਿਹਾ ਗਿਆ ਹੈ; ਜੈਸਾ ਕਿ :

**ਬਹੁ ਵਾਟੀ ਜਗਿ ਚਲੀਆ ਤਬ ਹੀ ਭਏ ਮੁਹੰਮਦਿ ਯਾਰਾ।**
**ਕਉਮਿ ਬਹਤਰਿ ਸੰਗਿ ਕਰਿ ਬਹੁ ਬਿਧਿ ਵੈਰੁ ਵਿਰੋਧੁ ਪਸਾਰਾ।**
**ਰੋਜੇ, ਈਦ, ਨਿਮਾਜਿ ਕਰਿ ਕਰਮੀ ਬੰਦਿ ਕੀਆ ਸੰਸਾਰਾ।**
**ਪੀਰ ਪੈਕੰਬਰ ਅਉਲੀਏ ਗਉਸ ਕੁਤਬ ਬਹੁ ਭੇਖ ਸਵਾਰਾ।**
**ਠਾਕੁਰ ਦੁਆਰੇ ਢਾਹਿਕੈ ਤਿਹਿ ਠਉੜੀ ਮਾਸੀਤ ਉਸਾਰਾ।**
**ਮਾਰਨਿ ਗਊ ਗਰੀਬ ਨੋ ਧਰਤੀ ਉਪਰਿ ਪਾਪੁ ਬਿਥਾਰਾ।**
**ਕਾਫਰ ਮੁਲਹਦ ਇਰਮਨੀ ਰੂਮੀ ਜੰਗੀ ਦੁਸਮਣਿ ਦਾਰਾ।**
**ਪਾਪੇ ਦਾ ਵਰਤਿਆ ਵਰਤਾਰਾ ॥੨੦॥੧॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੦)*

ਇਸੇ ਤਰ੍ਹਾਂ ਉਸ ਸਮੇਂ ਦੇ ਪਾਖੰਡ ਬਾਰੇ ਵੀ ਭਾਈ ਗੁਰਦਾਸ ਜੀ ਲਿਖਦੇ ਹਨ :

**ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।**
**ਸੇਵਕ ਬੈਠਨਿ ਘਰਾ ਵਿਚਿ ਗੁਰ ਉਠਿ ਘਰੀ ਤਿਨਾੜੇ ਜਾਈ।**
**ਕਾਜੀ ਹੋਏ ਰਿਸਵਤੀ ਵਢੀ ਲੈਕੇ ਹਕ ਗਵਾਈ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੦)*

**ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥**
**ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥** *(ਅੰਗ ੧੨੮੮)*

ਭਾਈ ਗੁਰਦਾਸ ਜੀ ਇਨ੍ਹਾਂ ਰਾਜਿਆਂ ਬਾਬਤ ਇਸ ਪ੍ਰਕਾਰ ਲਿਖਦੇ ਹਨ :

**ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੦)*

ਭਾਰਤੀ ਇਤਿਹਾਸ ਦੇ ਪੰਨੇ ਪਲਟਣ ਤੋਂ ਪਤਾ ਲੱਗਦਾ ਹੈ ਕਿ ਗ਼ਰੀਬ ਮਜ਼ਲੂਮਾਂ ਉੱਤੇ ਰਾਜਸੀ ਸੱਤਾ ਦੇ ਮਦ ਵਿਚ ਅੰਨ੍ਹੇ ਹੋਏ ਹਾਕਮਾਂ, ਰਜਵਾੜਿਆਂ ਤੇ ਬਾਦਸ਼ਾਹਾਂ ਨੇ ਬੜੇ ਜ਼ੁਲਮ ਕੀਤੇ ਹਨ। ਕੁਝ ਕੁ ਹਵਾਲੇ ਇਸ ਪ੍ਰਕਾਰ ਵੇਖੇ ਜਾ ਸਕਦੇ ਹਨ :

੧. ਗ਼ਜ਼ਨੀ ਤੋਂ ਉੱਤਰ ਵੱਲ ਇਕ ਜਗ੍ਹਾ ਗੋਰ ਹੈ। ਇਥੋਂ ਦੇ ਪੈਦਾਇਸ਼ੀਆਂ ਨੂੰ ਗੋਰੀ ਕਿਹਾ ਜਾਂਦਾ ਸੀ। ਮੁਹੰਮਦ ਗੌਰੀ (ਸ਼ਹਾਬੁਦੀਨ ਮੁਹੰਮਦ ਗੋਰੀ) ਨੇ ਭਾਰਤ ਉਪਰ ੧੧ ਹਮਲੇ ਕੀਤੇ। ਪਹਿਲਾ ਹਮਲਾ ਕਰ ਕੇ ਉਸ ਨੇ ੧੧੭੫ ਈ. ਵਿਚ ਮੁਲਤਾਨ ਫ਼ਤਹਿ ਕੀਤਾ ਅਤੇ ੧੧੮੬ ਈ. ਵਿਚ ਪੰਜਾਬ ਫ਼ਤਹਿ ਕਰ ਕੇ ਲਾਹੌਰ ਉੱਤੇ ਕਬਜ਼ਾ ਕੀਤਾ। ਭਾਰਤ ਵਿਚ ਮੁਸਲਮਾਨ ਰਾਜ ਦੀਆਂ ਜੜ੍ਹਾਂ ਪੱਕੀਆਂ ਕਰਨ ਵਾਲਾ ਇਹ ਮੁਹੰਮਦ ਗੌਰੀ ਸੀ। ੧੧੯੧ ਈ. ਵਿਚ ਦਿੱਲੀ ਵੱਲ ਵਧਿਆ ਅਤੇ ਕਰਨਾਲ ਨੇੜੇ ਪ੍ਰਿਥਵੀ ਰਾਜ ਚੌਹਾਨ ਕੋਲੋਂ ਹਾਰ ਗਿਆ। ਅਗਲੇ ਸਾਲ ੧੧੯੨ ਈ. ਵਿਚ ਪ੍ਰਿਥਵੀ ਰਾਜ ਚੌਹਾਨ ਨੂੰ ਹਰਾ ਕੇ ਹਿੰਦ ਦਾ ਬਾਦਸ਼ਾਹ ਬਣਿਆ। ਹਿੰਦੂਆਂ ਉੱਤੇ ਆਪਣੀ ਮਨ ਮਰਜ਼ੀ ਦੇ ਜ਼ੁਲਮ ਕੀਤੇ।

੨. *ਤਵਾਰੀਖ਼ ਖ਼ਾਲਸਾ* ਅਨੁਸਾਰ ਮਹਿਮੂਦ ਗ਼ਜ਼ਨਵੀ ਨੇ ਭਾਰਤ ਉਪਰ ੧੭ ਹਮਲੇ ਕੀਤੇ। ਮੰਦਰ ਤੋੜੇ, ਮੂਰਤੀਆਂ ਤੋੜ ਕੇ ਮਸਜਿਦਾਂ ਦੇ ਪਾਇਦਾਨ ਬਣਾਏ ਜਿਥੇ ਲੋਕ ਜੁੱਤੀਆਂ ਲਾਹੁੰਦੇ ਸਨ। ਸੋਮਨਾਥ ਦੇ ਮੰਦਰ ਨੂੰ ਤੋੜਿਆ ਅਤੇ ਲੁੱਟਿਆ। ਅੱਜ ਵੀ ਨਵੇਂ ਬਣੇ ਸੋਮਨਾਥ ਮੰਦਰ ਦੇ ਪਿਛਲੇ ਪਾਸੇ ਸਮੁੰਦਰ ਕੰਢੇ ਮੰਦਰ ਦੇ ਖੰਡਰਾਂ ਦਾ ਹੇਠਲਾ ਹਿੱਸਾ ਵੇਖਿਆ ਜਾ ਸਕਦਾ ਹੈ। ਲੱਖਾਂ ਔਰਤਾਂ ਅਤੇ ਮਰਦਾਂ ਦਾ ਕਤਲ ਕੀਤਾ। ਹਿੰਦੁਸਤਾਨ ਦੀਆਂ ਬਹੂ-ਬੇਟੀਆਂ ਨੂੰ ਗ਼ਜ਼ਨੀ ਲਿਜਾ ਕੇ ੨-੨ ਦੀਨਾਰਾਂ ਨੂੰ ਵੇਚਿਆ। (ਦੀਨਾਰ ੨੫ ਪੈਸੇ ਤੋਂ ੬੦ ਪੈਸੇ ਤੱਕ ਹੁੰਦਾ ਸੀ।) ਮਥੁਰਾ ਨੂੰ ੨੦ ਦਿਨਾਂ ਤੱਕ ਲੁਟਦਾ ਰਿਹਾ। ਮੰਦਰ ਤੋੜੇ, ਮਸੀਤਾਂ ਬਣਾਈਆਂ। ਅਖ਼ੀਰ ਮਥਰਾ ਦੇ ਰਾਜੇ ਨੇ ਦੁਖੀ ਹੋ ਕੇ ਆਪਣੀ ਸਾਰੀ ਔਲਾਦ ਨੂੰ ਆਪ ਆਪਣੇ ਹੱਥੀਂ ਕਤਲ ਕਰ ਕੇ ਆਪ ਖ਼ੁਦਕੁਸ਼ੀ ਕਰ ਲਈ।

੩. ਕੁਤਬਦੀਨ ਐਬਕ ਨੇ ਮੇਰਠ ਦੇ ਮੰਦਰ ਤੋੜੇ ਅਤੇ ਮਸਜਿਦਾਂ ਬਣਾਈਆਂ। ਇਕੱਲੇ ਕਲੰਜਰ ਸ਼ਹਿਰ ਦੇ ੧੧੩ ਮੰਦਰ ਤੋੜੇ ਗਏ। ਇਸ ਹਮਲੇ ਵਿਚ ੩੧੦੦੦ ਹਿੰਦੂ ਕਤਲ ਕੀਤੇ ਗਏ। *ਤਿਬਕਾਤ ਨਾਸਰੀ* ਦੇ ਪੰਨਾ ੭ ਉੱਤੇ ਦਰਜ ਹੈ ਕਿ ਬਿਹਾਰ ਦੀ ਫ਼ਤਹਿ ਸਮੇਂ ਕੁਤਬਦੀਨ ਐਬਕ ਨੇ ਇਕ ਲੱਖ ਦੇ ਕਰੀਬ ਬ੍ਰਾਹਮਣ ਕਤਲ ਕੀਤੇ ਅਤੇ ਹੋਰ ਦੂਜੇ ਹਿੰਦੂਆਂ ਦੀ ਗਿਣਤੀ ਨਹੀਂ। ਹਿੰਦੂਆਂ ਦਾ ਪੁਰਾਤਨ ਪੁਸਤਕਾਲਯ ਸਾੜ ਦਿੱਤਾ ਗਿਆ।

੪. ਗਿਆਸੁਦੀਨ ਨੇ ਰਾਣਾ ਮੱਲ ਭੱਟੀ ਦੀ ਧੀ ਨੂੰ ਚੁੱਕ ਕੇ ਉਸ ਨਾਲ ਜਬਰੀ ਨਿਕਾਹ ਕੀਤਾ ਜਿਸ ਦੀ ਕੁੱਖ ਤੋਂ ਫ਼ਿਰੋਜ਼ ਸ਼ਾਹ ਤੁਗ਼ਲਕ ਪੈਦਾ ਹੋਇਆ। ਉਸ ਦੇ ਕਹਿਰ ਤੋਂ ਡਰਦਿਆਂ ਜੈਸਲਮੇਰ ਵਿਚ ੮੦੦੦ ਅਤੇ ਬਠਿੰਡੇ ਵਿਚ ੨੪੦੦੦ ਹਿੰਦੂ ਇਸਤਰੀਆਂ ਆਪਣੀ ਪੱਤ ਬਚਾਉਣ ਲਈ ਜਿਉਂਦੀਆਂ ਸੜ ਕੇ ਸਵਾਹ ਹੋ ਗਈਆਂ।

੫. *ਅਲਮਸਮੱਦ ਤਜ਼ਰਕੇ* ਅਨੁਸਾਰ ਅਲਾਉਦੀਨ ਖ਼ਿਲਜੀ ਨੇ 'ਕਮਬਾਤ' ਦੇ ਦੁਆਲੇ ਇੰਨੇ ਹਿੰਦੂ ਕਤਲ ਕੀਤੇ ਕਿ ਖ਼ੂਨ ਦੀ ਨਹਿਰ ਵਗਾ ਦਿੱਤੀ। ੨੦੦੦੦ ਸੁੰਦਰੀਆਂ ਅਤੇ ਹੋਰ ਅਨੇਕਾਂ ਲੜਕੀਆਂ ਨੂੰ ਗ਼ੁਲਾਮ ਬਣਾ ਕੇ ਲੈ ਗਿਆ। ਉਹ ਐਨਾ ਜ਼ਾਲਮ ਸੀ ਕਿ ਬਗ਼ਾਵਤ ਦੇ ਡਰੋਂ ਸ਼ੱਕ ਮੁਜਬ (ਸ਼ੱਕ ਹੋਣ ਕਾਰਨ) ਉਸ ਨੇ ਆਪਣੇ ਸਕੇ ਭਰਾ ਅਤੇ ਭਾਣਜੀ ਦਾ ਮਾਸ ਭੁੰਨ ਕੇ ਉਨ੍ਹਾਂ ਦੇ ਬੱਚਿਆਂ ਨੂੰ ਖਵਾਇਆ। ਜਿਹੜਾ ਆਪਣੇ ਹੀ ਖ਼ੂਨ ਪ੍ਰਤੀ ਐਨਾ ਨਿਰਦਈ ਹੋ ਸਕਦਾ ਹੈ, ਹਿੰਦੂ ਵਿਚਾਰੇ ਉਸ ਦੇ ਕੀ ਲੱਗਦੇ ਸਨ। ਉਸ ਨੇ ਹੁਕਮ ਦਿੱਤਾ ਕਿ ਹਿੰਦੂ ਕਾਫ਼ਰ ਹਨ ਅਤੇ ਇਨ੍ਹਾਂ ਦੀ ਚੱਲ ਅਚੱਲ ਜਾਇਦਾਦ ਦੇ ਅਸੀਂ ਮਾਲਕ ਹਾਂ। ਉਨ੍ਹਾਂ ਨੂੰ ਲੋੜੀਂਦੇ ਕੱਪੜੇ ਅਤੇ ਛੇ ਮਹੀਨੇ ਦੇ ਅੰਨ ਤੋਂ ਵੱਧ ਕੁਝ ਵੀ ਰੱਖਣ ਦੀ ਆਗਿਆ ਨਹੀਂ ਹੈ। ਅਮੀਰ ਖ਼ੁਸਰੋ ਦੀ ਤਵਾਰੀਖ਼ ਅਨੁਸਾਰ ਉਸ ਨੇ ਦੌਲਤਾਬਾਦ ਦੇ ਹਿੰਦੂਆਂ ਦੇ ਕੁੱਤੇ, ਬਿੱਲੀਆਂ ਨੂੰ ਵੀ ਘੋੜਿਆਂ ਦੀਆਂ ਪੂੰਛਾਂ ਨਾਲ ਬੰਨ੍ਹ ਕੇ ਮਰਵਾ ਦਿੱਤਾ ਸੀ।

੬. ਜਲਾਲੁਦੀਨ ਖ਼ਿਲਜੀ ਨੇ ੧੪੦੦੦ ਹਿੰਦੂ ਰਿਸ਼ੀਆਂ ਦੇ ਸਿਰ ਵੱਢ ਕੇ ਆਪਣੇ ਕਿਲ੍ਹੇ ਦੀ ਦੀਵਾਰ ਉਪਰ ਟੰਗਵਾ ਦਿੱਤੇ। ਹਰ ਇਕ ਸਿਰ ਕੋਲ ਦੀਵਾ ਬਾਲ ਕੇ ਦੀਵਾਲੀ ਮਨਾਈ ਅਤੇ ਫਿਰ ਇਹ ਸਿਰ ਜਮੁਨਾ ਦਰਿਆ ਵਿਚ ਸੁੱਟਵਾ ਦਿੱਤੇ। ੨੦੦੦੦ ਸੁੰਦਰ ਹਿੰਦੂ ਲੜਕੀਆਂ ਉਸ ਨੇ ਆਪਣੇ ਸਿਪਾਹੀਆਂ ਨੂੰ ਇਨਾਮ ਦੇ ਤੌਰ 'ਤੇ ਤੋਹਫ਼ੇ ਦੇ ਰੂਪ ਵਿਚ ਦਿੱਤੀਆਂ। ਇਹ *ਤਵਾਰੀਖ਼ ਅਮੀਰ ਖ਼ੁਸਰੋ* ਦੇ ਪੰਨਾ ੧੧ ਉਪਰ ਦਰਜ ਹੈ।

੭. *ਤਵਾਰੀਖ਼ ਫ਼ਰਿਸ਼ਤਾ* ਪੰਨਾ ੧੨ ਅਨੁਸਾਰ ਫ਼ਿਰੋਜ਼ ਸ਼ਾਹ ਨੇ ਜਦੋਂ ਨਗਰਕੋਟ, ਕਾਂਗੜਾ ਫ਼ਤਹਿ ਕੀਤਾ ਤਾਂ ੧੩੦੦੦ ਹਿੰਦੂ ਪੁਜਾਰੀਆਂ ਨੂੰ ਕੈਦ ਕਰ ਕੇ ਗਊਆਂ ਦਾ ਮਾਸ ਖੁਆਇਆ ਅਤੇ ਬੁੱਤਾਂ ਦੇ ਟੁਕੜਿਆਂ ਨੂੰ ਗਊ ਦੇ ਚਮੜੇ ਵਿਚ ਮੜ੍ਹ ਕੇ ਇਨ੍ਹਾਂ ਦੇ ਗਲਾਂ ਵਿਚ ਹਾਰ ਪੁਆਏ ਗਏ।

੮. ਅਮੀਰ ਖ਼ੁਸਰੋ ਦੀ ਤਵਾਰੀਖ਼ ਅਨੁਸਾਰ ਫ਼ਿਰੋਜ਼ ਸ਼ਾਹ ਤੁਗ਼ਲਕ ਨੇ ਦੱਖਣ ਦੀ ਜਿੱਤ ਸਮੇਂ ਅਣਗਿਣਤ ਬੁੱਤ ਉਧਰੋਂ ਲਿਆ ਕੇ ਆਪਣੇ ਕਿਲ੍ਹੇ ਦੇ ਦਰਵਾਜ਼ੇ ਅੱਗੇ ਸੁਟਵਾ ਦਿੱਤੇ ਅਤੇ ਚਿਰੰਕਾਲ ਤੱਕ ਇਨ੍ਹਾਂ ਬੁੱਤਾਂ ਨੂੰ ਹਿੰਦੂਆਂ ਦੇ ਖ਼ੂਨ ਨਾਲ ਇਸ਼ਨਾਨ ਕਰਵਾਉਂਦਾ ਰਿਹਾ। ਮਾਲਵੇ ਨੂੰ ਉਸ ਨੇ ਦੋ ਵਾਰੀ ਇੰਨਾ ਲੁੱਟਿਆ ਕਿ ਲੋਕੀਂ ਰੋਟੀ ਤੋਂ ਵੀ ਆਤੁਰ ਹੋ ਗਏ ਸਨ।

੯. ਤੈਮੂਰ ਲੰਗ ਨੇ ਦੀਪਾਲਪੁਰ ਦੇ ੫੦੦੦, ਅਯੁੱਧਿਆ ਦੇ ੧੪੦੦੦ ਅਤੇ ਬਨਾਰਸ ਦੇ ੩੩੦੦੦ ਬ੍ਰਾਹਮਣ ਕਤਲ ਕੀਤੇ। ਭਟਨੇਰ ਦੇ ੨੦੦੦੦ ਹਿੰਦੂ ਜਿਊਂਦੇ ਮਕਾਨਾਂ ਵਿਚ ਬੰਦ ਕਰ ਕੇ ਸਾੜੇ ਗਏ। ਦਿੱਲੀ ਵਿਚ ਉਹ ਬੜੇ ਹੰਕਾਰ ਨਾਲ ਕਹਿੰਦਾ ਸੀ ਕਿ ਭਾਵੇਂ ਲੱਖਾਂ ਹਿੰਦੂ ਮਾਰੇ ਗਏ ਹਨ ਪਰੰਤੂ ਫਿਰ ਵੀ ਮੈਨੂੰ ਚੈਨ ਨਹੀਂ ਹੈ ਕਿਉਂਕਿ ਮੈਂ ਭਾਰਤ ਵਿਚ ਐਸ਼ ਕਰਨ ਜਾਂ ਰਾਜ ਕਰਨ ਲਈ ਨਹੀਂ ਆਇਆ ਸਗੋਂ ਮੈਂ ਤਾਂ ਹਿੰਦੂਆਂ ਦਾ ਖੁਰਾ ਖੋਜ ਮਿਟਾਉਣ ਲਈ ਆਇਆ ਹਾਂ।

੧੦. *ਤਾਰੀਖ਼ ਮੀਰ ਮਸੂਮ* ਅਨੁਸਾਰ ਇਹ ਹੁਕਮ ਸੀ ਕਿ ਕੋਈ ਵੀ ਹਿੰਦੂ ਚੰਗਾ ਕਪੜਾ ਨਾ ਪਹਿਨੇ, ਚੰਗਾ

ਭੋਜਨ ਨਾ ਖਾਵੇ, ਦੋ ਮੰਜ਼ਿਲਾ ਮਕਾਨ ਨਾ ਬਣਾਵੇ, ਘੋੜੇ 'ਤੇ ਨਾ ਚੜ੍ਹੇ। ਜੇਕਰ ਖ਼ੂਬਸੂਰਤ ਲੜਕਾ ਜਾਂ ਲੜਕੀ ਜੰਮਣ ਤਾਂ ਉਨ੍ਹਾਂ ਨੂੰ ਮੁਸਲਮਾਨਾਂ ਦੇ ਹਵਾਲੇ ਕਰਨ।

੧੧. ਸਿਕੰਦਰ ਲੋਧੀ ਨੇ ਮੰਦਰ ਢੁਹਾ ਕੇ ਅਨੇਕਾਂ ਮਸਜਿਦਾਂ ਬਣਵਾਈਆਂ ਅਤੇ ਹਿੰਦੂਆਂ ਲਈ ਗੰਗਾ ਇਸ਼ਨਾਨ ਦੀ ਮਨਾਹੀ ਕਰ ਦਿੱਤੀ।

ਉਪਰੋਕਤ ਕੁਝ ਕੁ ਇਹ ਇਤਿਹਾਸ ਦੇ ਹਵਾਲੇ ਪੇਸ਼ ਕੀਤੇ ਗਏ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਕਿੰਨਾ ਪਾਪ ਅਤੇ ਅਧਰਮ ਭਾਰਤ ਵਿਚ ਫੈਲਿਆ ਹੋਇਆ ਸੀ ਤਾਂ ਸੁਭਾਵਿਕ ਹੀ ਸੀ ਕਿ ਕੋਈ ਨਾ ਕੋਈ ਅਵਤਾਰ ਪ੍ਰਗਟ ਹੁੰਦਾ। ਜਦੋਂ ਸਾਰੇ ਪਾਸੇ ਤ੍ਰਾਹਿ ਤ੍ਰਾਹਿ ਮੱਚੀ ਹੋਈ ਸੀ ਅਤੇ ਭਾਰਤ ਵਰਸ਼ ਦੀ ਪਰਜਾ ਜਬਰ ਜ਼ੁਲਮ ਦੀ ਚੱਕੀ ਵਿਚ ਪਿਸ ਰਹੀ ਸੀ ਤਾਂ ਅਜਿਹੇ ਭਿਆਨਕ ਸਮੇਂ ਅੰਦਰ ਉਸ ਪ੍ਰਭੂ ਨੇ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਧਾਰ ਕੇ ਰਾਇ ਭੋਇ ਦੀ ਤਲਵੰਡੀ ਦੀ ਪਾਵਨ ਧਰਤੀ ਉੱਤੇ ੧੪੬੯ ਈ. ਨੂੰ ਕੱਤਕ ਦੀ ਪੂਰਨਮਾਸ਼ੀ ਵਾਲੀ ਰਾਤ ਨੂੰ ੧੫੨੬ ਬਿਕਰਮੀ ਸੰਮਤ ਅਨੁਸਾਰ ਅਨੁਰਾਧਾ ਨਛੱਤ੍ਰ ਦਿਨ ਬੁੱਧਵਾਰ ਦੋ ਘੜੀ ਰਾਤ ਢਲੀ ਤੋਂ ਪਿਤਾ ਮਹਿਤਾ ਕਲਿਆਣ ਚੰਦ ਦੇ ਗ੍ਰਿਹਿ ਵਿਖੇ ਮਾਤਾ ਤ੍ਰਿਪਤਾ ਜੀ ਦੀ ਕੁੱਖ ਤੋਂ ਅਵਤਾਰ ਧਾਰਿਆ; ਜੈਸਾ ਕਿ :

**ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ।**
**ਕਲਿ ਤਾਰਣਿ ਗੁਰੂ ਨਾਨਕ ਆਇਆ ॥੨੩॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੩)*

**ਰੋਮ ਰੋਮ ਕੋਟਿ ਬ੍ਰਹਮੰਡ ਕੋ ਨਿਵਾਸ ਜਾਸੁ, ਮਾਨਸ ਅਉਤਾਰ ਧਾਰਿ ਦਰਸੁ ਦਿਖਾਏ ਹੈ ॥੩੫॥**
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

**ਸਤਿਗੁਰ ਨਾਨਕ ਪ੍ਰਗਟਿਆ ਮਿਟੀ ਧੁੰਧੁ ਜਗਿ ਚਾਨਣੁ ਹੋਆ।**
**ਜਿਉ ਕਰਿ ਸੂਰਜੁ ਨਿਕਲਿਆ ਤਾਰੇ ਛਪੇ ਅੰਧੇਰੁ ਪਲੋਆ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੭)*

**ਉਰਜ ਮਾਸ ਕੀ ਪੂਰਨਮਾਸ਼ੀ। ਹਰਿਕੀਰਤਿ ਸੋ ਜੌਨ੍ਹ ਪ੍ਰਕਾਸ਼ੀ ॥੭੦॥**
**ਸੰਬਤ ਨੌ ਖਟ ਸਹਸ ਛਬੀਸਾ। ਭੋ ਅਵਤਾਰ ਪ੍ਰਗਟ ਜਗਦੀਸ਼ਾ।** *(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੩)*

ਇਸ ਪ੍ਰਕਾਰ ਧਰਮ ਦੀ ਰੱਖਿਆ ਲਈ ਅਤੇ ਅਧਰਮ ਨੂੰ ਜੜ੍ਹੋਂ ਖ਼ਤਮ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰ ਕੇ ਦੀਨ ਦੁਨੀਆਂ ਨੂੰ ਨਾਮ ਬਾਣੀ ਦੁਆਰਾ ਸੱਚ ਦਾ ਰਾਹ ਵਿਖਾ ਕੇ ਤਾਰਿਆ। ਸਮੁੱਚੀ ਮਾਨਵਤਾ ਨੂੰ ਸਾਂਝਾ ਉਪਦੇਸ਼ ਦੇ ਕੇ ਕਲਿਆਣ ਬਖ਼ਸ਼ੀ। ਆਪ ਨੇ ਗਿਆਨ, ਵੈਰਾਗ ਅਤੇ ਭਗਤੀ ਦੇ ਤਿੰਨ ਸੰਕੇਤਾਂ ਰਾਹੀਂ ਸੰਸਾਰ 'ਚ ਆ ਕੇ ਆਪਣਾ ਪ੍ਰਮਾਰਥੀ ਪ੍ਰਯੋਜਨ ਸਿੱਧ ਕੀਤਾ। ਆਪ ਨੇ ਉਸ ਪ੍ਰਭੂ ਦਾ ਹੀ ਰੂਪ, ਗੁਰੂ ਅਵਤਾਰ ਹੋ ਕੇ ਡਾਵਾਂ-ਡੋਲ ਹੋ ਰਹੇ ਧਰਮ ਰੂਪੀ ਧੌਲ ਨੂੰ ਸਹਾਰਾ ਦਿੱਤਾ, ਜਿਸ ਧੌਲ ਨੇ ਇਸ ਧਰਤੀ ਦਾ ਸਾਰਾ ਭਾਰ ਸਹਾਰਿਆ ਹੋਇਆ ਹੈ। ਇਸੇ ਧਰਮ ਦਾ ਜ਼ਿਕਰ ਕਰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ! ਧਰਮ ਰੂਪੀ ਹੀ ਧੌਲ (ਬਲਦ) ਹੈ ਜੋ ਦਇਆ ਦਾ ਪੁੱਤਰ ਹੈ ਭਾਵ ਦਇਆ ਵਿੱਚੋਂ ਹੀ ਧਰਮ ਉਪਜਦਾ ਹੈ ਅਤੇ ਇਸ ਦੇ ਆਸਰੇ ਧਰਤੀ ਖੜੀ ਹੈ।

## ਸੰਤੋਖੁ ਥਾਪਿ ਰਖਿਆ; ਜਿਨਿ ਸੂਤਿ ॥

ਜਿਨਿ = ਜਿਸ ਪ੍ਰਭੂ ਨੇ ਸਾਰੇ ਜਗਤ ਦੀ ਸੂਤਿ = ਮਰਯਾਦਾ ਭਾਵ ਪ੍ਰਬੰਧ ਨੂੰ ਉਸ ਧਰਮ ਰੂਪੀ ਬਲਦ ਦੇ ਉਪਰ ਸੰਤੋਖ ਦੁਆਰਾ ਸਥਾਪਨ ਕਰ ਰੱਖਿਆ ਹੈ।

## ਜੇ ਕੋ ਬੁਝੈ; ਹੋਵੈ ਸਚਿਆਰੁ ॥

ਜੇ ਕੋ = ਜਿਹੜਾ ਕੋਈ ਇਸ ਭੇਦ ਨੂੰ ਬੁਝੈ = ਸਮਝ ਲੈਂਦਾ ਹੈ, ਉਹ ਸਚਿਆਰੁ = ਸੱਚੇ ਪ੍ਰਭੂ ਦਾ ਹੀ

ਰੂਪ ਹੋਵੈ = ਹੋ ਜਾਂਦਾ ਹੈ **ਵਾ:** ਹੇ ਸਿੱਧੋ! ਜੇ ਕੋ = ਜੇ ਕੋਈ ਇਸ ਐਨੀ ਗੱਲ ਨੂੰ ਬੁਝੈ = ਬੁੱਝ ਕੇ ਭਾਵ ਸਚਿਆਰੁ = ਸਚਾਈ ਵਾਲਾ ਜਾਣ ਕੇ ਕਹੇ ਕਿ ਗਾਂ ਦਾ ਵੱਛਾ ਬਲਦ ਹੀ ਧਰਤੀ ਚੁੱਕੀ ਖੜ੍ਹਾ ਹੈ ਤਾਂ ਫਿਰ ਅਸੀਂ ਪੁੱਛਦੇ ਹਾਂ ਕਿ :

## ਧਵਲੈ ਉਪਰਿ; ਕੇਤਾ ਭਾਰੁ ॥

ਜਿਸ ਧਵਲੈ = ਬਲਦ ਨੇ ਧਰਤੀ ਚੁੱਕੀ ਹੋਈ ਹੈ, ਉਸ ਉਪਰ ਕੇਤਾ = ਕਿੰਨਾ ਕੁ ਭਾਰੁ = ਵਜ਼ਨ ਹੈ ? ਭਾਵ ਉਸ ਦੇ ਭਾਰ ਦਾ ਕੋਈ ਅੰਦਾਜ਼ਾ ਤਾਂ ਹੋਵੇਗਾ ਕਿ ਇਕ ਬੈਲ (ਬਲਦ) ਕਿੰਨਾ ਕੁ ਭਾਰ ਚੁੱਕ ਸਕੇਗਾ ? ਉਹ ਕਿੰਨਾ ਬਲਵਾਨ ਹੋਵੇਗਾ ? ਇਕ ਸਿੱਧ ਨੇ ਕਿਹਾ ਕਿ ਮਹਾਰਾਜ ਜੀ! ਹੋ ਸਕਦਾ ਹੈ ਕਿ ਜਿੱਡੀ ਵੱਡੀ ਧਰਤੀ ਹੈ ਤਾਂ ਇਸ ਦੇ ਥੱਲੇ ਬਲਦ ਵੀ ਇਤਨਾ ਹੀ ਵੱਡਾ ਤੇ ਬਹੁਤ ਬਲਵਾਨ ਹੋਵੇ। ਇਹ ਸੁਣ ਕੇ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਸਿੱਧ ਪੁਰਸ਼ੋ! ਵੈਸੇ ਤਾਂ ਇਹ ਗੱਲ ਬਣਦੀ ਨਹੀਂ ਹੈ ਪਰੰਤੂ ਤੁਸੀਂ ਇਹ ਕਹਿ ਕੇ ਪ੍ਰਸੰਨ ਹੋ ਲਵੋ। ਪਰੰਤੂ ਇਸ ਦੇ ਨਾਲ ਹੀ ਤੁਸੀਂ ਇਹ ਗੱਲ ਦੱਸੋ ਕਿ ਉਹ ਧਵਲ (ਬਲਦ) ਕਿਸ ਦੇ ਆਸਰੇ ਖੜ੍ਹਾ ਹੈ ? ਤਾਂ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ! ਉਸ ਦੇ ਹੇਠਾਂ ਹੋਰ ਧਰਤੀ ਹੋਵੇਗੀ। ਤਾਂ ਗੁਰੂ ਜੀ ਫ਼ੁਰਮਾਉਂਦੇ ਹਨ :

## ਧਰਤੀ ਹੋਰੁ; ਪਰੈ ਹੋਰੁ ਹੋਰੁ ॥

ਜੇਕਰ ਉਸ ਬਲਦ ਹੇਠਾਂ ਇਕ ਹੋਰ ਧਰਤੀ ਹੈ ਤਾਂ ਫਿਰ ਉਸ ਧਰਤੀ ਤੋਂ ਪਰੈ = ਹੇਠਾਂ ਹੋਰ ਬੈਲ ਮੰਨਣਾ ਪਵੇਗਾ ਅਤੇ ਉਸ ਦੇ ਹੇਠਾਂ ਹੋਰ ਧਰਤੀ ਮੰਨਣੀ ਪਵੇਗੀ। ਇਸ ਪ੍ਰਕਾਰ ਅਨੇਕਾਂ ਬਲਦ ਅਤੇ ਅਨੇਕਾਂ ਧਰਤੀਆਂ ਮੰਨ ਲਵਾਂਗੇ ਤਾਂ ਵੀ ਪ੍ਰਸ਼ਨ ਬਣਦਾ ਹੈ ਕਿ ਜੋ ਬਲਦ ਸਭ ਤੋਂ ਹੇਠਲਾ ਹੈ।

## ਤਿਸਤੇ ਭਾਰੁ ਤਲੈ; ਕਵਣੁ ਜੋਰੁ ॥

ਤਿਸਤੇ = ਉਸ ਬਲਦ ਦੇ ਭਾਰ ਤਲੈ = ਹੇਠਾਂ ਕਵਣੁ = ਕਿਸ ਦਾ ਜੋਰੁ = ਬਲ (ਆਸਰਾ) ਹੈ ? ਅਰਥਾਤ ਉਹ ਬਲਦ ਕਿਸ ਦੇ ਆਸਰੇ ਖੜ੍ਹਾ ਹੈ ? ਤਾਂ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ! ਹੋ ਸਕਦਾ ਹੈ ਕਿ ਉਹ ਧੌਲ (ਬਲਦ) ਆਪਣੇ ਆਪ ਦੇ ਸਹਾਰੇ ਹੀ ਖੜ੍ਹਾ ਹੋਵੇ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਸ ਵਿਚ 'ਆਤਮ ਆਸਰੇ' ਦੋਸ਼ ਆਵੇਗਾ, ਕਿਉਂਕਿ ਕੋਈ ਵੀ ਵਸਤੂ ਆਪਣੇ ਆਸਰੇ ਨਹੀਂ ਖੜ ਸਕਦੀ। ਤਦ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ! ਜੇਕਰ ਐਸੀ ਗੱਲ ਹੈ ਤਾਂ ਫਿਰ ਉਹ ਬਲਦ ਕਿਸੇ ਹੋਰ ਧਰਤੀ ਦੇ ਆਸਰੇ ਹੀ ਖੜ੍ਹਾ ਹੈ। ਤਦ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿੱਧ ਪੁਰਸ਼ੋ! ਫਿਰ ਉਹ ਧਰਤੀ ਕਿਸ ਦੇ ਆਸਰੇ ਖੜੀ ਹੈ ? ਤਾਂ ਇਕ ਸਿੱਧ ਬੋਲਿਆ ਕਿ ਉਸ ਤੋਂ ਪਰ੍ਹੇ ਵੀ ਇਕ ਬੈਲ ਹੈ। ਉਸ ਦੇ ਆਸਰੇ ਹੀ ਦੂਜੀ ਧਰਤੀ ਖੜੀ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਜੇਕਰ ਪਹਿਲਾ ਬਲਦ ਦੂਜੇ ਦੇ ਆਸਰੇ ਅਤੇ ਦੂਜਾ ਬਲਦ ਪਹਿਲੇ ਦੇ ਆਸਰੇ ਮੰਨਾਂਗੇ ਤਾਂ ਇਸ ਵਿਚ ਅਨਯੋਨਯ ਆਸਰੇ ਦੋਸ਼ ਆਵੇਗਾ। ਤਾਂ ਇਸ ਦੋਸ਼ ਦੀ ਨਵਿਰਤੀ ਲਈ ਸਿੱਧਾਂ ਨੇ ਕਿਹਾ ਕਿ ਹੋਰੁ ਤੀਜੀ ਧਰਤੀ ਮੰਨਾਂਗੇ। ਉਹ ਬੈਲ ਉਸੇ ਦੇ ਆਸਰੇ ਹੈ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਪਹਿਲਾ ਬੈਲ ਦੂਜੇ ਦੇ ਆਸਰੇ ਹੈ ਅਤੇ ਦੂਜਾ ਬੈਲ ਤੀਜੇ ਦੇ ਆਸਰੇ ਅਤੇ ਤੀਜਾ ਪਹਿਲੇ ਦੇ ਆਸਰੇ ਖੜ੍ਹਾ ਹੈ, ਮੰਨਾਂਗੇ ਤਾਂ ਇਸ ਪ੍ਰਕਾਰ 'ਚੱਕ੍ਰਕਾ ਦੋਸ਼' ਆਵੇਗਾ। ਫਿਰ ਦੋਸ਼ ਨਵਿਰਤੀ ਲਈ ਸਿੱਧਾਂ ਨੇ ਕਿਹਾ ਕਿ ਅਸੀਂ ਫਿਰ ਹੋਰ ਬਲਦ ਮੰਨਾਂਗੇ ਕਿ ਉਸ ਦੇ ਆਸਰੇ ਉਹ ਧਰਤੀ ਖੜੀ ਹੈ। ਜਦੋਂ ਇਸ ਤਰ੍ਹਾਂ ਕਰਦਿਆਂ ਗਿਣਤੀ ਬਹੁਤ ਹੋ ਗਈ ਤਾਂ ਗੁਰੂ ਜੀ ਨੇ ਕਿਹਾ ਕਿ ਇਸ ਤਰ੍ਹਾਂ 'ਅਨਵਸਥਾ ਦੋਸ਼' ਆ ਜਾਵੇਗਾ। ਫਿਰ ਸਿੱਧ ਇਸ ਦੋਸ਼ ਦੀ ਨਵਿਰਤੀ ਲਈ ਬੋਲੇ ਕਿ ਮਹਾਰਾਜ ਜੀ! ਅਸੀਂ ਇਸ ਪਿਛਲੇ ਨੂੰ ਹੀ ਸਭ ਦਾ ਆਸਰਾ ਮੰਨ ਲੈਂਦੇ ਹਾਂ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਸਿੱਧੋ! ਇਸ ਤਰ੍ਹਾਂ ਕਰਨ ਨਾਲ 'ਪ੍ਰਾਗ ਲੋਪ ਦੋਸ਼' ਆਵੇਗਾ, ਜੋ ਪਹਿਲਿਆਂ ਦਾ ਅਭਾਵ ਕਰਕੇ ਪਿਛਲੇ ਇਕ ਨੂੰ ਹੀ ਆਸਰਾ ਰੂਪ ਮੰਨ ਲੈਣਾ। ਫਿਰ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ! ਅਸੀਂ ਸਭਨਾਂ ਵਿੱਚੋਂ

ਕਿਸੇ ਇਕ ਨੂੰ ਆਸਰਾ ਰੂਪ ਮੰਨ ਲੈਂਦੇ ਹਾਂ। ਤਾਂ ਸਤਿਗੁਰੂ ਜੀ ਕਹਿਣ ਲੱਗੇ ਕਿ ਜੇਕਰ ਤੁਸੀਂ ਕਿਸੇ ਹੋਰ ਨੂੰ ਮੰਨਿਆ ਅਤੇ ਅਸੀਂ ਕਿਸੇ ਹੋਰ ਨੂੰ ਮੰਨਿਆ ਤਾਂ ਇਸ ਵਿਚ ਇਕ ਤਾਂ ਜੁਗਤੀ ਦਾ ਅਭਾਵ ਹੋ ਜਾਵੇਗਾ ਅਤੇ ਦੂਸਰਾ ਇਸ ਤਰ੍ਹਾਂ ਕਰਨ ਨਾਲ 'ਬਿਨ ਗਮਨੇ ਵਿਰਹ' ਦੋਸ਼[1] ਆ ਜਾਵੇਗਾ। ਇਹ ਸੁਣ ਕੇ ਸਿੱਧ ਨਿਰੁੱਤਰ ਹੋ ਗਏ ਅਤੇ ਸੀਸ ਝੁਕਾ ਲਏ। ਤਦ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿੱਧ ਪੁਰਸ਼ੋ! ਤੁਸੀਂ ਵੀ ਇਸ ਸ੍ਰਿਸ਼ਟੀ ਦੀ ਸਚਾਈ ਨੂੰ ਕਬੂਲ ਕਰੋ ਕਿ ਧਰਤੀ ਦਾ ਭਾਰ ਚੁੱਕਣ ਵਾਲਾ ਕੋਈ ਹੋਰ ਬਲਦ (ਗਊ ਦਾ ਜਾਇਆ) ਨਹੀਂ ਹੈ ਸਗੋਂ ਧੌਲੁ ਧਰਮੁ ਦਇਆ ਕਾ ਪੂਤੁ = ਧਰਮ ਰੂਪੀ ਧੌਲੁ = ਬਲਦ ਹੀ ਹੈ ਜੋ ਕਿ ਦਇਆ ਕਾ ਪੂਤੁ = ਪੁੱਤਰ ਹੈ ਭਾਵ ਧਰਮ ਦਇਆ ਵਿੱਚੋਂ ਹੀ ਉਤਪੰਨ ਹੁੰਦਾ ਹੈ; ਜੈਸਾ ਕਿ:

> **ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।**
> **ਤੁਲਸੀ ਦਇਆ ਨ ਛੋਡੀਐ ਜਬ ਲਗ ਘਟ ਮਹਿ ਪ੍ਰਾਨ।** *(ਤੁਲਸੀ ਦਾਸ)*

ਇਸੇ ਧਰਮ ਰੂਪੀ ਧੌਲ ਨੇ ਹੀ ਸਾਰੀ ਧਰਤੀ ਦਾ ਭਾਰ ਚੁੱਕਿਆ ਹੋਇਆ ਹੈ।

***ਪ੍ਰਸ਼ਨ:*** *ਸਿੱਧਾਂ ਨੇ ਕਿਹਾ ਕਿ ਬਲਦ ਨੂੰ ਤਾਂ ਪੱਠੇ ਆਦਿ ਪਾਈਦੇ ਹਨ ਪਰੰਤੂ ਧਰਮ ਰੂਪੀ ਬਲਦ ਨੂੰ ਕਿਹੜੇ ਪੱਠੇ ਪਾਈਦੇ ਹਨ?*

***ਗੁਰ ਉੱਤਰ:*** ਇਹ ਸੁਣ ਕੇ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਧਰਮ ਰੂਪੀ ਬੈਲ ਸੰਤੋਖ ਰੂਪੀ ਚਾਰਾ ਚਰਦਾ ਹੈ। "ਸੰਤੋਖੁ ਥਾਪਿ ਰਖਿਆ ਜਿਨਿ ਸੂਤਿ" ਜਿਸ ਦਇਆ ਦੇ ਪੁੱਤਰ ਸੰਤੋਖ ਦੁਆਰਾ ਸਾਰੀ ਸ੍ਰਿਸ਼ਟੀ ਨੂੰ ਮਰਯਾਦਾ ਵਿਚ ਸਥਾਪਨ ਕਰਕੇ ਭਾਵ ਇਸਥਿਤ ਕਰਕੇ ਰੱਖਿਆ ਹੈ। ਫਿਰ ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ! ਤੁਸੀਂ ਪਿੱਛੇ ਕਿਹਾ ਹੈ ਕਿ ਉਸ ਦੇ ਕਰਤਬਾਂ ਦਾ ਅੰਤ ਨਹੀਂ ਆਉਂਦਾ ਪਰੰਤੂ ਜਦੋਂ ਇਹ ਕਹਿ ਦਿੱਤਾ ਕਿ ੮੪ ਲੱਖ ਜੋਨੀਆਂ ਹਨ ਤਾਂ ਆਪ ਹੀ ਉਸ ਦੀ ਰਚਨਾ ਦਾ ਅੰਤ ਆ ਗਿਆ ਕਿ ਨਹੀਂ? ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ:

---

੧. **ਛੇ ਪ੍ਰਕਾਰ ਦੇ ਦੋਸ਼:**

੧. **ਆਤਮਾਸ੍ਰਯ ਦੋਸ:** ਜਿਸ ਦਾ ਰੂਪ ਹੈ ਕਿ ਕਿਸੇ ਕਿਰਿਆ ਦੇ ਕਰਤਾ ਨੂੰ ਕਿਰਿਆ ਦਾ ਕਰਮ ਮੰਨੀਏ, ਜੋ ਪ੍ਰਸੰਗ ਆਪਣੇ ਆਪ ਦੀ ਅਪੇਖਯਾ ਰੱਖਦਾ ਹੈ **ਵਾ:** ਜਿਥੇ ਕੋਈ ਆਪ ਹੀ ਕਿਰਿਆ ਦਾ ਕਰਤਾ ਹੋਵੇ ਅਤੇ ਆਪ ਹੀ ਕਰਮ ਹੋਵੇ ਉਥੇ 'ਆਤਮਾਸ੍ਰਯ' ਦੋਸ਼ ਕਥਨ ਕੀਤਾ ਜਾਂਦਾ ਹੈ, ਜਿਵੇਂ ਘੁਮਿਆਰ ਘੜੇ ਦੀ ਕਿਰਿਆ ਦਾ ਕਰਤਾ ਹੈ ਅਤੇ ਘੜਾ ਕਰਮ ਹੈ, ਕਿਰਿਆ ਦਾ ਕਰਤਾ ਤੇ ਕਰਮ ਪਰਸਪਰ ਭਿੰਨ ਹੁੰਦੇ ਹਨ, ਪਰ ਦੋਨਾਂ ਨੂੰ ਇਕ ਮੰਨਣ ਤੇ ਆਤਮਾਸ੍ਰਯ ਦੋਸ਼ ਹੁੰਦਾ ਹੈ।

੨. **ਅੰਨਯੋਨਯ ਆਸਰੇ ਦੋਸ਼:** ਪਰਸਪਰ ਦੀ ਸਿੱਧੀ ਵਾਸਤੇ ਇਕ ਦੂਜੇ ਦੀ ਲੋੜ ਭਾਵ ਕਿਸੇ ਦੂਸਰੇ ਵਿਚ ਕਿਸੇ ਹੋਰ ਦੂਸਰੇ ਦੀ ਕਲਪਨਾ ਅਰਥਾਤ ਜਿਥੇ ਇਕ ਨੂੰ ਦੂਜੇ ਦੇ ਆਸਰੇ **ਵਾ:** ਪ੍ਰਿਥਮ ਨੂੰ ਦੂਸਰੇ ਦਾ ਕਰਤਾ ਅੰਗੀਕਾਰ ਕੀਤਾ ਜਾਵੇ, ਤਾਂ ਉਥੇ ਅੰਨਯੋਨਯ ਆਸਰੇ ਦੋਸ਼ ਕਥਨ ਕੀਤਾ ਜਾਂਦਾ ਹੈ।

੩. **ਚਕ੍ਰਕਾ ਦੋਸ਼:** ਮੁੜ ਘਿੜ ਦਲੀਲ ਦਾ ਉਸੇ ਥਾਂ ਆ ਜਾਣਾ ਅਤੇ ਯੁਕਤੀ ਦਾ ਅੱਗੇ ਨਾ ਵਧਣਾ ਭਾਵ ਜੋ ਪਹਿਲਾ ਦੂਜੇ ਦਾ ਜਣਿਆ ਹੋਵੇ, ਦੂਜਾ ਤੀਜੇ ਦਾ ਤੇ ਤੀਜਾ ਪਹਿਲੇ ਦਾ ਅਤੇ ਪਹਿਲੇ ਨੂੰ ਫਿਰ ਦੂਜੇ ਦਾ ਕਰਤਾ ਅੰਗੀਕਾਰ ਕੀਤਾ ਜਾਵੇ, ਉਹ ਚਕ੍ਰਕਾ ਦੋਸ਼ ਕਥਨ ਕਰੀਦਾ ਹੈ।

੪. **ਅਨਵਸਥਾ ਦੋਸ਼:** ਜਿਸ ਵਿਚ ਯੁਕਤੀ ਦੀ ਸਮਾਪਤੀ ਨਹੀਂ ਹੁੰਦੀ ਵਾ: ਅਨਵਸਥਾ ਨਾਮ ਧਾਰਾ ਦਾ ਹੈ, ਜਿਥੇ ਪਹਿਲੇ ਨੂੰ ਦੂਜੇ, ਦੂਜੇ ਨੂੰ ਤੀਜੇ, ਤੀਜੇ ਨੂੰ ਚੌਥੇ, ਤੇ ਚੌਥੇ ਨੂੰ ਪੰਜਵੇਂ ਦਾ ਕਰਤਾ ਅੰਗੀਕਾਰ ਕੀਤਾ ਜਾਵੇ ਅਤੇ ਕਰਤਿਆਂ ਦੀ ਧਾਰਾ ਪ੍ਰਵਾਨ ਕੀਤੀ ਜਾਵੇ ਉਥੇ ਅਨਵਸਥਾ ਦੋਸ਼ ਕਥਨ ਕੀਤਾ ਜਾਂਦਾ ਹੈ।

੫. **ਬਿਨ-ਗਮਨ-ਵਿਰਹ ਦੋਸ਼:** ਜਿਥੇ ਬਹੁਤਿਆਂ ਕਰਤਿਆਂ ਵਿੱਚੋਂ ਕਿਸੇ ਇਕ ਨੂੰ ਕਰਤਾ ਮੰਨਣ ਦੀ ਯੁਕਤੀ ਸਿਧ ਨਾ ਹੁੰਦੀ ਹੋਵੇ ਤਿਸ ਯੁਕਤੀ ਦੇ ਅਭਾਵ ਦਾ ਨਾਮ ਹੀ ਬਿਨ-ਗਮਨ-ਵਿਰਹ ਦੋਸ਼ ਹੈ।

੬. **ਪ੍ਰਾਗਲੋਪ ਦੋਸ਼:** ਜਿਥੇ ਕਰਤਿਆਂ ਦੀ ਧਾਰਾ ਦਾ ਪ੍ਰਵਾਹ ਹੋ ਕੇ ਜਿਸ ਕਰਤੇ ਵਿਚ ਧਾਰਾ ਦਾ ਅੰਤ ਅੰਗੀਕਾਰ ਕੀਤਾ ਜਾਵੇ ਅਤੇ ਉਸ ਤੋਂ ਪੂਰਵ (ਪਹਿਲਾਂ) ਦੇ ਸਾਰੇ ਕਰਤਿਆਂ ਦਾ ਅਭਾਵ ਮੰਨ ਲੈਣਾ ਇਸ ਨੂੰ ਪ੍ਰਾਗਲੋਪ ਦੋਸ਼ ਕਹਿੰਦੇ ਹਨ।

# ਜੀਅ ਜਾਤਿ; ਰੰਗਾ ਕੇ ਨਾਵ ॥

ਹੇ ਸਿੱਧੋ ! ਵੇਖੋ ਇਕ ਜੂਨ ਵਿਚ ਕਿੰਨੇ ਹੀ ਜੀਅ = ਜੀਵ ਜਾਤਿ = ਜਾਤੀਆਂ ਹਨ, ਉਨ੍ਹਾਂ ਦੇ ਕਿੰਨੇ ਹੀ ਰੰਗਾ = ਰੰਗ ਤੇ ਨਾਵ = ਨਾਮ ਹਨ **ਅਥਵਾ** ਉਸ ਨੇ ਜੀਅ = ਜੀਵ ਤੇ ਜਾਤਿ = ਜਾਤੀਆਂ ਬਣਾ ਕੇ ਫਿਰ ਰੰਗਾ = ਰੰਗਾਂ ਦੇ ਭਾਵ ਵੱਖ ਵੱਖ ਸਭ ਦੇ ਨਾਮ ਬਣਾਏ ਹਨ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ ! ਜੀਵਾਂ ਦੇ ਮੱਥੇ ਉਪਰ ਜੋ ਲੇਖ ਵੱਖ ਵੱਖ ਲਿਖੇ ਹਨ, ਉਸ ਨਾਮ ਨੂੰ ਕੀ ਉਹ ਪਰਮਾਤਮਾ ਜਾਣਦਾ ਹੋਵੇਗਾ ?*

***ਗੁਰ ਉੱਤਰ :*** ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਨਿ = ਜਿਸ ਪਰਮਾਤਮਾ ਨੇ ਸੰਤੋਖ ਦੇ ਕੇ ਸਾਰੇ ਤੱਤਾਂ ਆਦਿਕ ਨੂੰ ਸੂਤਿ = ਮਰਯਾਦਾ ਵਿਚ ਥਾਪਿ ਰੱਖਿਆ = ਸਥਾਪਤ ਭਾਵ ਕਾਇਮ ਕਰ ਛੱਡਿਆ ਹੈ। ਵਿਰੋਧੀ ਤੱਤ ਵੀ ਹੁਕਮ ਵਿਚ ਬੰਨ੍ਹੇ ਹੋਏ ਹਨ। ਇਕ ਦੂਜੇ ਨੂੰ ਨਾਸ਼ ਨਹੀਂ ਕਰਦੇ। ਧਰਤੀ ਨਾਲੋਂ ਪਾਣੀ ਕਈ ਗੁਣਾ ਵੱਧ ਹੈ ਪਰੰਤੂ ਧਰਤੀ ਨੂੰ ਆਪਣੇ ਵਿਚ ਡੁਬੋਂਦਾ ਨਹੀਂ। ਅਗਨੀ ਜਲ ਨੂੰ ਸੁਕਾਉਂਦੀ ਨਹੀਂ। ਅਗਨੀ ਨੂੰ ਹਵਾ ਉਡਾਉਂਦੀ ਨਹੀਂ। ਸਾਰੇ ਹੀ ਹੁਕਮ ਵਿਚ ਚੱਲਦੇ ਹਨ। ਜੈਸਾ ਕਿ :

**ਭੀਤਰਿ ਅਗਨਿ ਬਨਾਸਪਤਿ ਮਉਲੀ, ਸਾਗਰੁ ਪੰਡੈ ਪਾਇਆ ॥** *(ਅੰਗ ੧੧੭੧)*

ਇਹ ਧਰਮ ਰੂਪੀ ਧੌਲ, ਸੰਤੋਖ ਰੂਪੀ ਸੂਤਿ = ਰੱਸੇ ਨਾਲ ਪਰਮਾਤਮਾ ਨੇ ਬੰਨ੍ਹਿਆ ਹੋਇਆ ਹੈ। ਸਾਰੇ ਸੰਸਾਰ ਦੀ ਮਰਯਾਦਾ ਧਰਮ ਉਪਰ ਸਥਾਪਤ ਕੀਤੀ ਗਈ ਹੈ।

***ਨੋਟ :*** ਇਹ ਦੋ ਪ੍ਰਸਥਿਤੀਆਂ ਅਰਥ ਸਪੱਸ਼ਟ ਕਰਨ ਵਾਸਤੇ ਅੰਨਵੇ ਕਰਕੇ ਲਾਈਆਂ ਹਨ।

# ਸਭਨਾ ਲਿਖਿਆ; ਵੁੜੀ ਕਲਾਮ ॥

ਹੇ ਸਿੱਧ ਪੁਰਸ਼ੋ ! ਜਦੋਂ ਪ੍ਰਭੂ ਦੀ ਹੁਕਮ ਰੂਪੀ ਕਲਾਮ = ਕਲਮ ਵੁੜੀ = ਵਗਦੀ ਭਾਵ ਚੱਲਦੀ ਹੈ ਤਾਂ ਉਸ ਵੇਲੇ ਪ੍ਰਤੱਖ ਕਲਮ ਸਿਆਹੀ ਤੋਂ ਬਿਨਾਂ ਇੱਕੋ ਵਾਰੀ ਹੀ ਸਭਨਾ = ਸਾਰੇ ਜੀਵਾਂ ਦੇ ਮਸਤਕਾਂ ਉਪਰ ਵੱਖ ਵੱਖ ਲੇਖ ਲਿਖਿਆ = ਲਿਖੇ ਜਾਂਦੇ ਹਨ। ਜੈਸਾ ਕਿ :

**ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ ॥** *(ਅੰਗ ੧੨੮੦)*

**ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥** *(ਅੰਗ ੧੩੬੧)*

**ਕਰੀ ਲੋਹ ਕਲਮੰ ਲਿਖਯੋ ਲੇਖ ਮਾਥੰ ॥** *(ਸ੍ਰੀ ਦਸਮ ਗ੍ਰੰਥ, ਪੰਨਾ ੪੧)*

ਜਿਸ ਵੇਲੇ ਕਲਾਮ = ਬਾਣੀ ਵੁੜੀ = ਉਚਾਰੀ ਤਾਂ ਉਪਰ ਲੇਖ ਲਿਖਿਆ ਗਿਆ ਭਾਵ ਜਦੋਂ ਪ੍ਰਭੂ ਨੇ ਇਹ ਕਿਹਾ "ਏਕੋ ਹੰ ਬਹੁ ਸਿਆਮਾ ਪਰਜਾ ਜਾਯਤੇ" ਤਾਂ ਸਾਰੇ ਜੀਵ ਪੈਦਾ ਹੋ ਗਏ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਮਹਾਰਾਜ ਜਦੋਂ ਸਾਰੇ ਜੀਵਾਂ ਦੇ ਮੱਥਿਆਂ ਉਪਰ ਕਲਮ ਵਗੀ ਹੈ ਤਾਂ ਕੀ ਸਾਰੀ ਸ੍ਰਿਸ਼ਟੀ ਆਪੇ ਹੀ ਲੇਖੇ (ਹਿਸਾਬ ਕਿਤਾਬ) ਵਿਚ ਆ ਗਈ ਹੈ ਜਾਂ ਨਹੀਂ ?*

***ਗੁਰ ਉੱਤਰ :*** ਤਦ ਗੁਰੂ ਜੀ ਕਹਿਣ ਲੱਗੇ ਕਿ ਹੇ ਸਿੱਧੋ ! ਇਸ ਪ੍ਰਕਾਰ ਚਤੁਰਾਈ ਨਾਲ ਗੱਲ ਨਹੀਂ ਬਣੇਗੀ। ਅਸੀਂ ਤੁਹਾਨੂੰ ਪੁੱਛਦੇ ਹਾਂ :

# ਏਹੁ ਲੇਖਾ; ਲਿਖਿ ਜਾਣੈ ਕੋਇ ॥

ਏਹੁ = ਇਹ ਪ੍ਰਾਲਬਧ ਰੂਪੀ ਲਿਖਿ = ਲਿਖੇ ਹੋਏ ਲੇਖੇ ਨੂੰ ਜੇਕਰ ਕੋਇ = ਕੋਈ ਜਾਣੈ = ਜਾਣਦਾ ਹੈ ਤਾਂ ਦੱਸੋ ? ਭਾਵ ਕੋਈ ਵੀ ਨਹੀਂ ਜਾਣ ਸਕਦਾ ਪਰੰਤੂ ਫਿਰ ਵੀ ਜੇਕਰ ਕੋਈ ਕਹੇ ਕਿ ਮੈਂ ਜਾਣਦਾ ਹਾਂ ਤਾਂ ਫਿਰ ਦੱਸੇ ਕਿ

## ਲੇਖਾ ਲਿਖਿਆ; ਕੇਤਾ ਹੋਇ ॥

ਉਸ ਪ੍ਰਭੂ ਦਾ ਲਿਖਿਆ ਲੇਖਾ ਕੇਤਾ = ਕਿਤਨਾ ਕੁ ਹੋਇ = ਹੋਵੇਗਾ ?

## ਕੇਤਾ ਤਾਣੁ; ਸੁਆਲਿਹੁ ਰੂਪੁ ॥

ਉਸ ਪ੍ਰਭੂ ਦਾ ਤਾਣੁ = ਬਲ ਕੇਤਾ = ਕਿੰਨਾ ਕੁ ਹੈ ? ਅਤੇ ਉਸ ਦੇ ਸੁੰਦਰ ਸਰੂਪ ਦੀ ਸੁਆਲਿਹੁ = ਸ਼ਲਾਘਾ ਭਾਵ ਸਿਫ਼ਤ ਕਿੰਨੀ ਕੁ ਹੈ ? **ਅਥਵਾ** ਸੁਆਲਿਹੁ = ਸਲਾਹੁਣੇ ਯੋਗ ਉਸ ਪ੍ਰਭੂ ਦਾ ਰੂਪ ਕਿਹੋ ਜਿਹਾ ਹੈ ? **ਅਥਵਾ** ਜਿਸ ਪ੍ਰਭੂ ਨੇ ਸਾਰੀ ਦੁਨੀਆਂ ਨੂੰ ਸੁਆਲਿਹੁ = ਸਵਾਰਿਆ ਹੈ, ਉਸ ਦਾ ਰੂਪੁ = ਸਰੂਪ ਕਿਹੋ ਜਿਹਾ ਹੈ **ਅਥਵਾ** ਕੇਤਾ = ਕਿੰਨਾ ਕੁ ਕਿਸੇ ਜੀਵ ਵਿਚ ਤਾਣੁ = ਬਲ ਹੈ ਜੋ ਉਸ ਦੇ ਸੁੰਦਰ ਸਰੂਪ ਦੀ ਸੁਆਲਿਹੁ = ਸ਼ਲਾਘਾ ਜਾਂ ਸਿਫ਼ਤ ਕਰ ਸਕੇ ?

## ਕੇਤੀ ਦਾਤਿ; ਜਾਣੈ ਕੌਣੁ ਕੂਤੁ ॥

ਹੇ ਸਿੱਧ ਪੁਰਸ਼ੋ ! ਉਹ ਪ੍ਰਭੂ ਦੀ ਜੀਵਾਂ ਨੂੰ ਕੇਤੀ = ਕਿੰਨੀ ਕੁ ਦਾਤਿ = ਬਖ਼ਸ਼ਿਸ਼ ਹੈ। ਇਸ ਗੱਲ ਨੂੰ ਕੌਣੁ ਕੂਤੁ = ਕੁਵਤ ਵਾਲਾ (ਬਲ ਵਾਲਾ) ਜਾਣੈ = ਜਾਣ ਸਕਦਾ ਹੈ **ਵਾ:** ਕੌਣੁ ਕੂਤੁ = ਹਿਸਾਬੀ ਜਾਣੈ = ਜਾਣ ਸਕਦਾ ਹੈ ? **ਅਥਵਾ** ਕੌਣ ਕੂਤੁ = ਕੱਛਣ ਵਾਲਾ ਭਾਵ ਕਾਨੂੰਗੋ (ਮੁਨਸ਼ੀ) ਜਾਣੈ = ਜਾਣ ਸਕਦਾ ਹੈ **ਅਥਵਾ** ਕੌਣੁ ਕੂਤੁ = ਕਥੀਰ ਭਾਵ ਕਥਨ ਕਰਨ ਵਾਲਾ ਜਾਣੈ = ਜਾਣ ਸਕਦਾ ਹੈ **ਅਥਵਾ** ਕੌਣ ਕੂਤੁ = ਖ਼ੁਰਾਕ (ਰੋਜ਼ੀ) ਨੂੰ ਜਾਣੈ = ਜਾਣ ਸਕਦਾ ਹੈ ? ਕਿ ਉਹ ਪ੍ਰਭੂ ਸਾਰਿਆਂ ਨੂੰ ਕਿੰਨੀ ਕੁ ਰੋਜ਼ੀ (ਖ਼ੁਰਾਕ) ਦਿੰਦਾ ਹੈ ਭਾਵ ਕੋਈ ਵੀ ਹੋਰ ਜਾਣ ਨਹੀਂ ਸਕਦਾ। ਹੇ ਸਿੱਧ ਪੁਰਸ਼ੋ ! ਉਹ ਪ੍ਰਭੂ ਤਾਂ ਇਤਨਾ ਸ਼ਕਤੀਸ਼ਾਲੀ ਹੈ ਕਿ

## ਕੀਤਾ ਪਸਾਉ; ਏਕੋ ਕਵਾਉ ॥

ਜਿਸ ਨੇ ਆਪਣੀ ਏਕੋ = ਇਕ ਕਵਾਉ = ਬਾਣੀ (ਬਚਨ) ਨਾਲ ਜਗਤ ਦਾ ਇਹ ਸਾਰਾ ਪਸਾਉ = ਪਸਾਰਾ ਕੀਤਾ ਹੈ; ਜੈਸਾ ਕਿ :

**ਖੰਡ ਦੀਪ ਸਭਿ ਲੋਆ ॥ ਏਕ ਕਵਾਵੈ ਤੇ ਸਭਿ ਹੋਆ ॥** *(ਅੰਗ ੧੦੦੩)*

**ਪ੍ਰਿਥਮ ਕਾਲ ਜਬ ਕਰਾ ਪਸਾਰਾ ॥ ਓਅੰਕਾਰ ਤੇ ਸ੍ਰਿਸ਼ਟਿ ਉਪਾਰਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੪੭)*

**ਅਥਵਾ** ਉਸ ਏਕੋ = ਇੱਕੋ ਪ੍ਰਭੂ ਨੇ ਹੀ ਕਵਾਉ (ਕ + ਵਾ + ਉ) ਕ = ਕਰਤਾ (ਬ੍ਰਹਮਾ) ਵਾ = ਵਵਾ ਵਿਸ਼ਨੂੰ ਉ = ਉਮਾਪਤਿ (ਸ਼ਿਵ) ਇਨ੍ਹਾਂ ਤਿੰਨਾਂ ਦੇਵਤਿਆਂ ਦੁਆਰਾ ਇਹ ਸ੍ਰਿਸ਼ਟੀ ਦਾ ਪਸਾਉ = ਪਸਾਰਾ ਕੀਤਾ ਹੈ **ਵਾ:** ਤਿੰਨਾਂ ਦੇਵਤਿਆਂ ਨੂੰ ਅਤੇ ਸਾਰੇ ਸੰਸਾਰ ਦੇ ਪਸਾਰੇ ਨੂੰ ਉਸ ਏਕੋ = ਇਕ ਪ੍ਰਭੂ ਨੇ ਹੀ ਮਾਇਆ ਰੂਪੀ ਕਵਾਉ = ਪੁਸ਼ਾਕ ਦੁਆਰਾ ਪਸਾਉ = ਪਸਾਰਨਾ ਕੀਤਾ ਹੈ **ਅਥਵਾ** ਕਵਾਉ ਨਾਮ ਫ਼ਾਰਸੀ ਵਿਚ ਪੁਸ਼ਾਕ ਦਾ ਹੈ ਭਾਵ ਉਸ ਏਕੋ = ਇਕ ਪ੍ਰਭੂ ਨੇ ਹੀ ਮਾਇਆ ਰੂਪੀ ਕਵਾਉ = ਪੁਸ਼ਾਕ ਦੁਆਰਾ ਇਸ ਜਗਤ ਦਾ ਇਹ ਸਾਰਾ ਪਸਾਉ = ਪਸਾਰਾ ਕੀਤਾ ਹੈ **ਅਥਵਾ** ਉਸ ਏਕੋ = ਇੱਕੋ ਪਰਮਾਤਮਾ ਨੇ ਆਪਣੇ ਇਕ ਕਵਾਉ = ਫੁਰਨੇ ਦੁਆਰਾ ਹੀ ਸਾਰੇ ਜਗਤ ਦਾ ਪਸਾਉ = ਪਸਾਰਾ ਕੀਤਾ ਹੈ ਭਾਵ ਉਸ ਪਰਮਾਤਮਾ ਨੇ ਇਹ ਫੁਰਨਾ ਕੀਤਾ ਕਿ ਮੈਂ ਇਕ ਤੋਂ ਅਨੇਕ ਰੂਪ ਹੋ ਜਾਵਾਂ। ਇਸ ਫੁਰਨੇ ਨਾਲ ਹੀ ਉਸ ਨੇ ਸਾਰਾ ਪਸਾਰਾ ਕਰ ਦਿੱਤਾ; ਜੈਸਾ ਕਿ :

**ਏਕੋ ਹੰ ਬਹੁ ਸਿਆਮਾ ਪਰਜਾ ਜਾਯਤੇ ॥**

## ਤਿਸ ਤੇ ਹੋਏ; ਲਖ ਦਰੀਆਉ ॥

ਇਸ ਸੰਸਾਰ ਦੇ ਪ੍ਰਬੰਧ ਲਈ ਤਿਸ = ਉਸ ਪ੍ਰਭੂ ਤੇ = ਤੋਂ ਲਖ = ਲੱਖਾਂ ਦਰੀਆਉ = ਦਰਿਆ ਹੋਏ ਭਾਵ ਨਦੀਆਂ, ਸਮੁੰਦਰ ਆਦਿ ਹੋਂਦ ਵਿਚ ਆਏ ਭਾਵ ਆਪਣੇ ਆਪ ਕੋਈ ਚੀਜ਼ ਪੈਦਾ ਨਹੀਂ ਹੋਈ। ਜਿਵੇਂ ਦਰਿਆ

ਵਿਚ ਲੱਖਾਂ ਲਹਿਰਾਂ ਉੱਠ ਰਹੀਆਂ ਹਨ ਤਿਵੇਂ ਉਸਦੇ ਫੁਰਨੇ ਤੋਂ ਲੱਖਾਂ ਬ੍ਰਹਿਮੰਡ ਹੋਂਦ ਵਿਚ ਆਏ ਹਨ **ਅਥਵਾ** ਲਖ = ਲਖਨਾ ਕਰੋ ਕਿ ਉਹ ਪਰਮੇਸ਼ਰ ਦਰੀਆਉ = ਦ੍ਰਵੀਭੂਤ ਹੈ। ਸਾਰਿਆਂ ਵਿਚ ਚੇਤਨ ਸਰੂਪ ਹੋ ਕੇ ਚੱਲ ਰਿਹਾ ਹੈ। ਪਸੀਜ ਰਿਹਾ ਹੈ, ਪ੍ਰਸੰਨ ਹੋ ਰਿਹਾ ਹੈ **ਅਥਵਾ** ਤਿਸ ਤੇ = ਉਸ ਪ੍ਰਭੂ ਤੋਂ ਹੀ ਲਖ = ਲੱਖਾਂ ਦਰੀਆਉ = ਬ੍ਰਹਿਮੰਡ ਪੈਦਾ ਹੋਏ ਹਨ। ਜੈਸਾ ਕਿ :

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ, ਸਰਬ ਜੀਆ ਕਾ ਦਾਤਾ ਰੇ ॥** *(ਅੰਗ ੬੧੨)*

## ਕੁਦਰਤਿ ਕਵਣ; ਕਹਾ ਵੀਚਾਰੁ ॥

ਹੇ ਸਿੱਧੋ ! ਉਸ ਪ੍ਰਭੂ ਦੀ ਕੁਦਰਤਿ = ਸ਼ਕਤੀ ਦੀ ਵੀਚਾਰ ਨੂੰ ਕਵਣ = ਕੌਣ ਕਹਿ ਸਕਦਾ ਹੈ ? **ਅਥਵਾ** ਕਵਣ = ਕਿਸ ਵਿਚ ਕੁਦਰਤਿ = ਸ਼ਕਤੀ ਹੈ ਕਿ ਜੋ ਉਸ ਪ੍ਰਭੂ ਦੀ ਵੀਚਾਰੁ ਨੂੰ ਕਹਿ ਸਕੇ **ਅਥਵਾ** ਕੁਦਰਤਿ = ਸ਼ਕਤੀ ਆਪ ਵੀ ਕੀ ਚੀਜ਼ ਹੈ ਜੋ ਉਸ ਪ੍ਰਭੂ ਦੇ ਵੀਚਾਰ ਨੂੰ ਕਹਿ ਸਕੇ ? **ਅਥਵਾ** ਗੁਰੂ ਜੀ ਨਿਮਰਤਾ ਸਹਿਤ ਆਖਦੇ ਹਨ ਕਿ ਹੇ ਸਿੱਧ ਪੁਰਸ਼ੋ ! ਸਾਡੇ ਵਿਚ ਕਵਣ = ਕਿਹੜੀ ਕੁਦਰਤਿ = ਸ਼ਕਤੀ ਹੈ ਕਿ ਅਸੀਂ ਉਸ ਪ੍ਰਭੂ ਦੀ ਵੀਚਾਰ ਨੂੰ ਕਹਿ ਸਕੀਏ ?

## ਵਾਰਿਆ ਨ ਜਾਵਾ; ਏਕ ਵਾਰ ॥

ਹੇ ਸਿੱਧੋ ! ਉਹ ਪ੍ਰਭੂ ਏਨਾ ਬੇਅੰਤ ਹੈ ਕਿ ਜਿਸ ਦਾ ਏਕ ਵਾਰ = ਇਕ ਵਾਲ (ਰੋਮ) ਮਾਤ੍ਰ ਵੀ ਵਾਰਿਆ = ਵਰਣਨ ਨਹੀਂ ਕੀਤਾ ਜਾਵਾ = ਜਾ ਸਕਦਾ।

***ਨੋਟ :*** ਇਥੇ 'ਵਾਰ' ਸ਼ਬਦ ਵਿਚ 'ਰ' ਦੀ ਥਾਂ 'ਲ' ਸਵਰਣੀ ਅੱਖਰ ਹੋ ਕੇ ਆਇਆ ਹੈ, ਭਾਵ ਉਸ ਦਾ ਰੋਮ ਮਾਤ੍ਰ ਵੀ ਵਰਣਨ ਨਹੀਂ ਹੋ ਸਕਦਾ; ਜੈਸਾ ਕਿ :

**ਬਰਨਿ ਨ ਸਾਕਉ ਏਕ ਟੁਲੇਰੈ ॥** *(ਅੰਗ ੧੩੦੪)*

**ਅਥਵਾ** ਮੈਂ ਉਸ ਤੋਂ ਏਕ ਵਾਰ = ਇਕ ਵਾਰੀ ਵਾਰਿਆ ਨ ਜਾਵਾ = ਬਲਿਹਾਰ ਜਾਂ ਕੁਰਬਾਨ ਨਹੀਂ ਜਾਂਦਾ ਬਲਕਿ ਅਨੇਕਾਂ ਵਾਰ ਵਾਰਨੇ ਜਾਂਦਾ ਹਾਂ **ਅਥਵਾ** ਮੈਂ ਉਸ ਪ੍ਰਭੂ ਤੋਂ ਏਕ ਵਾਰ = ਇਕ ਦਿਨ ਹੀ ਵਾਰਿਆ = ਕੁਰਬਾਨ ਨਹੀਂ ਜਾਂਦਾ ਸਗੋਂ ਹਰ ਰੋਜ਼ ਹੀ ਬਲਿਹਾਰ ਜਾਂਦਾ ਹਾਂ **ਅਥਵਾ** ਜਿਹੜਾ ਗੁਰਮੁਖ ਏਕ ਵਾਰ = ਇਕ ਵਾਰੀ ਸਤਿਗੁਰਾਂ ਦੀ ਸੰਗਤ ਰੂਪੀ ਵਾਰਿਆ (ਵਾਰਿ + ਆ) ਵਾਰ = ਵਾੜ ਹੱਦ ਵਾ ਵਾਰ = ਦਰਵਾਜ਼ੇ ਵਿਚ ਆ ਗਿਆ ਤਾਂ ਉਹ ਮੁੜ ਕੇ ਨ ਜਾਵਾ = ਆਵਾਗਮਨ ਜਾਂ ਜੂਨੀਆਂ ਵਿਚ ਨਹੀਂ ਜਾਂਦਾ **ਅਥਵਾ** ਹੇ ਸਿੱਧੋ ! ਤੁਹਾਡੇ ਵਾਰਿਆ = ਵਰਜਣ ਤੋਂ ਇਕ ਵਾਰੀ ਵੀ ਅਸੀਂ ਵਰਜੇ ਨਹੀਂ ਰਹਾਂਗੇ ਭਾਵ ਪਰਮੇਸ਼ਰ ਦਾ ਜਸ ਉਚਾਰਨ ਕਰਦੇ ਹੀ ਰਹਾਂਗੇ ਭਾਵ ਸਗੋਂ ਇਸੇ ਰਸਤੇ ਦੁਆਰਾ ਸੱਚਖੰਡ ਨੂੰ ਜਾਵਾਂਗੇ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪੁੱਛਿਆ ਕਿ ਹੇ ਮਹਾਰਾਜ ਜੀ ! ਜੋ ਵਾਹਿਗੁਰੂ ਬੇਅੰਤ ਅਤੇ ਅਕੱਥ ਹੈ, ਉਸ ਦੀ ਪ੍ਰਾਪਤੀ ਲਈ ਸਾਨੂੰ ਕੀ ਕਰਨਾ ਚਾਹੀਦਾ ਹੈ ?*

***ਗੁਰ ਉੱਤਰ :*** ਤਦ ਉੱਤਰ ਵਿਚ ਗੁਰੂ ਜੀ ਨੇ ਕਿਹਾ ਕਿ ਹੇ ਸਿੱਧ ਪੁਰਸ਼ੋ ! ਉਸ ਬੇਅੰਤ ਪ੍ਰਭੂ ਤਾਈਂ ਇਹੋ ਕਹਿਣਾ ਬਣਦਾ ਹੈ ਕਿ :

## ਜੋ ਤੁਧੁ ਭਾਵੈ; ਸਾਈ ਭਲੀ ਕਾਰ ॥

ਹੇ ਪ੍ਰਭੂ ਜੀ ! ਜੋ ਤੁਧੁ = ਤੁਹਾਨੂੰ ਕਾਰ = ਕਿਰਤ ਭਾਵੈ = ਭਾਉਂਦੀ ਹੈ, ਸਾਈ = ਉਹੋ ਹੀ ਭਲੀ = ਚੰਗੀ ਹੈ **ਅਥਵਾ** ਹੇ ਪ੍ਰਭੂ ਜੀ ! ਜੋ ਤੁਧੁ = ਤੁਹਾਨੂੰ ਭਗਤੀ ਰੂਪੀ ਕਾਰ = ਕਿਰਤ ਭਾਵੈ = ਭਾਉਂਦੀ ਹੈ, ਸਾਡੇ ਲਈ ਸਾਈ = ਉਹੋ ਹੀ ਕਾਰ ਕਰਨੀ ਭਲੀ = ਚੰਗੀ ਹੈ। ਜੈਸਾ ਕਿ :

**ਜੋ ਤਿਸੁ ਭਾਵੈ ਨਾਨਕਾ ਸਾਈ ਗਲ ਚੰਗੀ ॥** *(ਅੰਗ ੭੨੬)*

**ਜਾਪ ਤਾਪ ਭਗਤਿ ਸਾ ਪੂਰੀ ਜੋ ਪ੍ਰਭ ਕੈ ਮਨਿ ਭਾਈ ॥** *(ਅੰਗ ੬੭੩)*

# ਤੂ ਸਦਾ ਸਲਾਮਤਿ; ਨਿਰੰਕਾਰ ॥੧੬॥

ਹੇ ਸਿੱਧ ਪੁਰਸ਼ੋ ! ਉਸ ਕਰਤੇ (ਪ੍ਰਭੂ) ਲਈ ਇਹੋ ਕਹਿਣਾ ਬਣਦਾ ਹੈ ਕਿ ਹੇ ਨਿਰੰਕਾਰ = ਨਿਰਾਕਾਰ ਪ੍ਰਭੂ ਜੀ ! ਤੂੰ ਸਦਾ = ਹਮੇਸ਼ਾ ਹੀ ਸਲਾਮਤ = ਇਸਥਿਤ ਸਰੂਪ ਹੈਂ **ਅਥਵਾ** ਹੇ ਨਿਰੰਕਾਰ = ਨਿਰਾਕਾਰ ਪ੍ਰਭੂ ਜੀ ! ਤੂ = ਤੁਸੀਂ ਸਦਾ = ਹਮੇਸ਼ਾ ਹੀ ਭਾਵ ਭੂਤਕਾਲ, ਵਰਤਮਾਨ ਵਿਚ ਅਤੇ ਭਵਿੱਖ ਕਾਲ ਵਿਚ ਵੀ ਸਲਾਮਤਿ = ਕਾਇਮ ਰਹਿਣ ਵਾਲੇ ਹੋ ॥੧੬॥ ਜੈਸਾ ਕਿ :

**ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥** *(ਅੰਗ ੩੪੫)*

ਇਸ ਪ੍ਰਕਾਰ ਉਸ ਪ੍ਰਭੂ ਦੇ ਭਾਣੇ ਨੂੰ ਮੰਨੀਏ, ਉਸ ਦੇ ਅੱਗੇ ਬੇਨਤੀਆਂ ਕਰੀਏ, ਸਿਫ਼ਤਾਂ ਕਰੀਏ ਤਾਂ ਉਸ ਪਰਮਾਤਮਾ ਦੀ ਸਾਖਿਆਤਤਾ ਹੁੰਦੀ ਹੈ।

## ਸੱਤਵਾਂ ਅਰਥ

### ਪੰਚ ਪਰਵਾਣ

ਇਸ ਤੁਕ ਵਿਚ ਜੋ ਸ਼ਬਦ "ਪੰਚ" ਆਇਆ ਹੈ ਉਸ ਦੇ ਕਈ ਅਰਥ ਬਣਦੇ ਹਨ। ੧. ਕੋਸ਼ਾਂ ਵਿਚ ਪੰਚ ਨਾਮ ਫੈਲੇ ਹੋਏ ਦਾ, ੨. ਵੇਦਾਂਤ ਅਨੁਸਾਰ ਪੰਚ ਨਾਮ ਚੇਤਨ ਦਾ, ੩. ਕਾਵਿ ਅਨੁਸਾਰ ਪੰਚ ਨਾਮ ਫੈਲਾਉਣ ਵਾਲੇ ਦਾ, ੪. ਪੰਜਾਬੀ ਭਾਸ਼ਾ ਅਨੁਸਾਰ 'ਪੰਚ' ਮੁਖੀ ਨੂੰ ਕਹਿੰਦੇ ਹਨ ਜਾਂ ਇਹ ਸ਼ਬਦ ਪੰਜਾਂ ਦੀ ਗਿਣਤੀ ਲਈ ਵੀ ਵਰਤਿਆ ਜਾਂਦਾ ਹੈ। ਪਰਵਾਣ (ਪਰ + ਵਾਣ) **ਪਰ** = ੧. ਪਰ ਨਾਮ ਦੁਸ਼ਮਣ ਦਾ, ੨. ਪਰ ਨਾਮ ਪਰ੍ਹੇ ਦਾ, ੩. ਪਰ ਨਾਮ ਉਤਕ੍ਰਿਸ਼ਟ ਦਾ, ੪. ਪਰ ਨਾਮ ਖੰਭ ਦਾ (ਪੰਛੀ ਦਾ ਪਰ); **ਵਾਣ** = ੧. ਵਾਣ ਨਾਮ ਤੀਰ ਦਾ, ੨. ਵਾਣ ਨਾਮ ਦੁੱਖ ਦਾ, ੩. ਵਾਣ ਨਾਮ ਆਦਤ ਦਾ, ੪. ਵਾਣ ਨਾਮ ਮੰਜੇ ਬੁਣਨ ਵਾਲੀ (ਵਾਣ) ਰੱਸੀ। ਇਹ ਸਾਰੇ ਹੀ ਅਰਥ ਢੁਕਦੇ ਹਨ। ਪੰਚ = ਜੋ ਸਾਰਿਆਂ ਨੂੰ ਫਲਾਉਣ ਵਾਲਾ ਜਾਂ ਪਰਫੁੱਲਤਾ ਕਰਨ ਵਾਲਾ ਚੇਤਨ ਸਰੂਪ ਵਾਹਿਗੁਰੂ ਹੈ ਅਤੇ ਉਹ ਸਾਰਿਆਂ ਵਿਚ ਫੈਲਿਆ ਹੋਇਆ ਚੇਤਨ ਸਰੂਪ ਹੈ ਅਤੇ ਉਹ ਸਾਰਿਆਂ ਵਿਚ ਵਿਆਪਕ ਹੈ। ਉਹ ਸਾਰੇ ਪਰੰਪਰਾ ਰੂਪ ਹੈ। ਪੰਚ = ਚੇਤਨ ਅਤੇ ਵਾਣ = ਦੁੱਖਾਂ ਤੋਂ ਪਰ੍ਹੇ ਹੈ। ਉਸ ਦੇ ਸਰੂਪ ਵਿਚ ਦੁੱਖ ਕਲੇਸ਼ ਨਹੀਂ ਹਨ। ਸਦਾ ਸਤਿ ਚਿੱਤ ਅਨੰਦ ਸਰੂਪ ਹੈ। ਉਹ ਪੰਚ = ਚੇਤਨ ਪਰ = ਪਰਾ-ਉਤਕ੍ਰਿਸ਼ਟ ਰੂਪ ਹੈ। ਵਾਹਿਗੁਰੂ ਕਾਲ ਰੂਪੀ ਵਾਣ = ਤੀਰ ਤੋਂ ਪਰ੍ਹੇ ਹੈ। ਉਸ ਨੂੰ ਕਾਲ ਰੂਪੀ ਤੀਰ ਪਰ = ਪੋਹ ਨਹੀਂ ਸਕਦਾ। ਪਰਵਾਣ = ਪ੍ਰਮਾਣ ਰੂਪ ਸੂਖਮ ਤੋਂ ਸੂਖਮ ਰੂਪ ਵਾਹਿਗੁਰੂ ਹੈ। "ਸੂਛਮ ਤੇ ਸੂਛਮ ਕਰ ਚੀਨੇ"। ਪਰ = ਪਰਾ ਰੂਪ ਪੰਚ = ਮੁਖੀ ਹੈ। ਪਰ ਨਾਮ ਦੁਸ਼ਮਣ ਦਾ ਹੈ। ਵਾਣ ਨਾਮ ਤੀਰ ਦਾ ਹੈ। ਜਿਹੜੇ ਭਗਤਾਂ ਦੇ ਵਿਰੋਧੀ ਦੁਸ਼ਮਣ ਹਨ, ਉਹਨਾਂ ਦਾ ਤੀਰ ਵਾਂਗ ਨਾਸ਼ ਕਰਦਾ ਹੈ; ਜੈਸਾ ਕਿ :

**ਜੇ ਕੋ ਸਰੁ ਸੰਧੈ ਜਨ ਊਪਰਿ ਫਿਰਿ ਉਲਟੋ ਤਿਸੈ ਲਗਾਵੈਗੋ ॥** *(ਅੰਗ ੧੩੧੧)*

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥**
**ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥** *(ਅੰਗ ੪੫੧)*

ਨਰਸਿੰਘ ਰੂਪ ਧਾਰਨ ਕਰ ਕੇ ਜਿਵੇਂ ਪ੍ਰਹਿਲਾਦ ਦੀ ਰੱਖਿਆ ਕੀਤੀ ਅਤੇ ਹਰਨਾਖਸ਼ ਦੁਸ਼ਟ ਨੂੰ ਮਾਰਿਆ, ਇਉਂ ਭਗਤਾਂ ਦੀ ਰੱਖਿਆ ਕੀਤੀ ਅਤੇ ਭਗਤਾਂ ਦੇ ਵਿਰੋਧੀਆਂ ਦਾ ਨਾਸ਼ ਕੀਤਾ **ਅਥਵਾ** ਅਗਿਆਨ ਰੂਪੀ

ਪਰ = ਦੁਸ਼ਮਣ ਨੂੰ ਮਿਟਾਉਣ ਲਈ ਪ੍ਰਭੂ ਦਾ ਗਿਆਨ ਵਾਣ = ਤੀਰ ਦੀ ਨਿਆਈਂ ਹੈ **ਵਾ:** ਵਾਣ ਨਾਮ ਆਦਤ ਦਾ ਹੈ। ਉਹ ਪੰਚ = ਚੇਤਨ ਵਾਣ = ਆਦਤਾਂ ਤੋਂ ਪਰ = ਪਰ੍ਹੇ ਹੈ। ਜੋ ਸਾਰਿਆਂ ਵਿਚ ਪੰਚ = ਮੁਖੀ ਹੈ, ਉਹੋ ਹੀ ਪਰਵਾਣ = ਪ੍ਰਮਾਣੀਕ ਹੈ **ਵਾ:** ਪਰ = ਵਿਸ਼ੇਸ਼ ਕਰਕੇ ਪੰਚ = ਮੁਖੀ ਹੈ। ਵਾਣ ਵਤ ਸੂਤ੍ਰ ਦੀ ਤਰ੍ਹਾਂ ਤਾਣੇ ਪੇਟੇ ਵਾਂਗ ਭਗਤਾਂ ਨਾਲ ਮਿਲਿਆ ਹੋਇਆ ਹੈ।

**ਪੰਚ ਪਰਧਾਨੁ ॥**

ਪੰਚ ਪਰਧਾਨੁ = ਪੰਚ ਜੋ ਚੇਤਨ ਹੈ, ਜੜ੍ਹ ਤੱਤਾਂ ਵਿਚ ਪਰਧਾਨੁ = ਮੁਖੀ ਰੂਪ ਆਪ ਹੀ ਹੈ, ਉਸ ਤੋਂ ਬਿਨਾਂ ਹਵਾ ਨਹੀਂ ਚੱਲ ਸਕਦੀ, ਪਾਣੀ ਵਹਿ ਨਹੀਂ ਸਕਦਾ, ਅਗਨੀ ਪ੍ਰਕਾਸ਼ ਨਹੀਂ ਕਰ ਸਕਦੀ। ਉਹ ਸਾਰੇ ਤੱਤਾਂ ਵਿਚ ਪਰਧਾਨੁ = ਮੁਖੀ ਪ੍ਰਕਾਸ਼ਵਾਨ ਹੈ। ਉਸ ਦੀ ਸੱਤਾ ਨਾਲ ਸਰੀਰ ਬਣ ਬਣ ਕੇ ਹਰਕਤ ਕਰ ਰਹੇ ਹਨ; ਜੈਸਾ ਕਿ :

**ਗੁਣ ਕੀ ਸਾਮਯ ਅਵਸਥਾ ਜੋਈ ॥ ਨਾਮ ਪ੍ਰਧਾਨ ਕਹਾਵੈ ਸੋਈ... ॥੭੦॥** *(ਮੋਖਸ਼ ਪੰਥ, ਪੰਨਾ ੯)*

ਇਸ ਪ੍ਰਕਾਰ ਮਾਇਆ ਰੂਪ ਜੋ ਪਰਧਾਨ ਮੰਨੀ ਹੈ। ਉਹ ਪੰਚ = ਚੇਤਨ ਦੀ ਸੱਤਾ ਨਾਲ ਤ੍ਰਿਗੁਣ ਰੂਪ ਹੋਈ ਹੈ। ਸੋ ਉਸ ਪਰਧਾਨ ਮਾਇਆ ਦਾ ਪ੍ਰਕਾਸ਼ ਹੋਣੇ ਕਰਕੇ ਪੰਚ = ਚੇਤਨ ਉਸ ਦਾ ਵੀ ਪਰਧਾਨੁ = ਮੁਖੀ ਹੈ।

**ਪੰਚੇ ਪਾਵਹਿ; ਦਰਗਹਿ ਮਾਨੁ ॥**

ਪੰਚੇ = ਚੇਤਨ ਕਰਕੇ ਹੀ ਜੋ ਗੁਰਮਖ ਦਾ ਦਰ = ਅੰਦਰ ਗਹਿ = ਜਗ੍ਹਾ ਤੁਰੀਆ ਪਦ ਜੋ ਖਟ ਪ੍ਰਮਾਣਾਂ ਦੇ ਅਵਿਸ਼ੇ ਹੈ। ਸ੍ਵੈ-ਅਨੁਭਵ ਹੈ। ਉਸ ਦੇ ਮਾਨੁ = ਗਿਆਨ ਨੂੰ ਪਾਵਹਿ = ਪਾਉਂਦੇ ਹਨ, ਉਹ ਵੀ ਪੰਚੇ = ਚੇਤਨ ਆਸਰੇ ਹੀ ਪਾਈਦਾ ਹੈ।

**ਪੰਚੇ ਸੋਹਹਿ; ਦਰਿ ਰਾਜਾਨੁ ॥**

ਤਿਸ ਪੰਚੇ = ਚੇਤਨ ਬ੍ਰਹਮ ਦੀ ਸਤਾ ਕਰਕੇ ਹੀ ਉਸ ਵਾਹਿਗੁਰੂ ਦੇ ਦਰਿ = ਵਿਚ ਮਿਲ ਕੇ ਰਾਜਾਨੁ = ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲੇ ਹੋ ਕੇ ਉਹ ਤਤ ਬੇਤੇ ਸੋਹਹਿ = ਸੋਭਦੇ ਹਨ।

**ਪੰਚਾ ਕਾ; ਗੁਰੁ ਏਕੁ ਧਿਆਨੁ ॥**

ਪੰਚਾ = ਸ੍ਰੇਸ਼ਟ ਵਾਹਿਗੁਰੂ ਕਾ = ਦਾ ਮਿਲਾਪ, ਏਕੁ = ਇਕ ਪੂਰਨ ਗੁਰੁ = ਸਤਿਗੁਰਾਂ ਦੁਆਰਾ ਨਾਮ ਦੇ ਧਿਆਉਣੇ ਕਰਕੇ ਹੁੰਦਾ ਹੈ ਭਾਵ ਇਕ ਸਤਿਗੁਰਾਂ ਦੇ ਧਿਆਨ ਕਰਕੇ ਹੁੰਦਾ ਹੈ **ਵਾ:** ਉਹ ਪੰਚਾ = ਸ੍ਰੇਸ਼ਟ ਧਿਆਨ ਚੇਤਨ ਸਰੂਪ ਸਭ ਦੇ ਅੰਦਰ ਹੈ, ਉਸ ਇਕ ਵਿਚ ਬਿਰਤੀ ਟਿਕਾਉਣੇ ਕਰਕੇ ਗੁਰੁ = ਚੇਤਨ ਸਰੂਪ ਹੋ ਜਾਈਦਾ ਹੈ **ਵਾ:** ਪੰਚਾ = ਚੇਤਨ ਨੇ ਹੀ ਗੁਰੁ = ਗੁਰੂ ਸਰੂਪ ਧਾਰਨਾ ਕਾ = ਕੀਤਾ ਹੈ। ਜੈਸਾ ਕਿ :

**ਗੁਰ ਨਾਨਕ ਦੇਵ ਗੋਵਿੰਦ ਰੂਪ ॥** *(ਅੰਗ ੧੧੯੨)*

**ਆਪਿ ਨਾਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
**ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥** *(ਅੰਗ ੧੩੯੫)*

ਅਤੇ ਉਸ ਏਕੁ = ਅਦਵੈਤ ਸਰੂਪ ਚੇਤਨ ਨੂੰ ਗੁਰਾਂ ਦੁਆਰਾ ਧਿਆਉਣਾ ਕਰੀਦਾ ਹੈ।

**ਜੇ ਕੋ ਕਹੈ; ਕਰੈ ਵੀਚਾਰੁ ॥**

ਜੇ ਕੋ = ਜੇਕਰ ਕੋਈ ਸ਼ੰਕਾ ਤੇਰੇ ਅੰਦਰ ਹੈ ਤਾਂ ਤੂੰ ਤਿਸ ਨੂੰ ਕਹੈ = ਕਹਿਣਾ ਕਰ ਤਾਂ ਅਸੀਂ ਤੇਰੇ ਤਾਈਂ ਕਰੈ ਵੀਚਾਰੁ = ਨਿਰਣਾ ਕਰਕੇ ਦੱਸ ਦੇਈਏ ਜਿਸ ਕਰਕੇ ਤੇਰਾ ਸ਼ੰਕਾ ਨਵਿਰਤ ਹੋ ਜਾਏ **ਵਾ:** ਜੇ ਕੋ = ਕੋਈ ਕਹੇ ਕਿ ਉਹ ਕੈਸਾ ਹੈ ਤਾਂ ਕਰੈ ਵੀਚਾਰੁ = ਵੀਚਾਰ ਕਰੇ ਕਿ ਉਹ ਪਰਮੇਸ਼ਰ ਅਨੁਭਵ ਸਰੂਪ ਹੈ।

***ਪ੍ਰਸ਼ਨ :*** *ਸਿੱਖ ਮੁੱਖ ਦੁਆਰਾ ਹੇ ਸਤਿਗੁਰੂ ਜੀ ! ਬ੍ਰਹਮ ਗਿਆਨ ਜਾਂ ਅਕਾਲ ਪੁਰਖ ਦੀ ਪ੍ਰਾਪਤੀ ਵਾਸਤੇ ਅਧਿਕਾਰੀ ਨੂੰ ਕਿਹੜੇ ਸਾਧਨ ਕਰਨੇ ਪੈਂਦੇ ਹਨ ?*

***ਉੱਤਰ :***

**ਕਰਤੇ ਕੈ ਕਰਣੈ; ਨਾਹੀ ਸੁਮਾਰੁ ॥**

ਹੇ ਗੁਰਸਿੱਖੋ ! ਜਿਹੜੇ ਕਰਤੇ = ਅਧਿਕਾਰੀ ਸਾਧਨ ਕਰਨ ਵਾਲੇ ਗੁਰਮੁਖ ਹਨ, ਉਹਨਾਂ ਨੂੰ ਕਿੰਨੇ ਕਰਣੈ = ਸਾਧਨ ਕਰਨੇ ਪੈਂਦੇ ਹਨ ? ਉਨ੍ਹਾਂ ਸਾਧਨਾਂ ਦੀ ਨਾਹੀ ਸੁਮਾਰੁ = ਗਿਣਤੀ ਨਹੀਂ ਹੈ ਕਿ ਕਿਤਨੀ ਕੁ ਕਮਾਈ ਕਰਨੀ ਪੈਂਦੀ ਹੈ। ਉਹ ਸਾਧਨ ਬਹੁਤੇ ਹਨ, ਕਹੇ ਨਹੀਂ ਜਾ ਸਕਦੇ। ਵੇਦਾਂਤ ਨੇ ਬਿਬੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ, ਨਿਸ਼ਕਾਮ ਕਰਮ ਆਦਿਕ ਦੱਸੇ ਹਨ। ਯੋਗ ਨੇ ਯਮ, ਨੇਮ, ਆਸਣ, ਪ੍ਰਾਣਾਯਾਮ, ਧਾਰਨਾ, ਧਿਆਨ, ਸਮਾਧ, ਪ੍ਰਤਿਆਹਾਰ ਆਦਿ ਦੱਸੇ ਹਨ। ਪੂਰਬ ਮੀਮਾਂਸਾ ਨੇ ਨਿਤ, ਨਮਿਤ, ਪ੍ਰਾਸਚਿਤ, ਕਾਮਕ, ਬਿਧੀ ਕਰਮ ਆਦਿਕ ਦੱਸੇ ਹਨ। ਇਸ ਢੰਗ ਨਾਲ ਕਰਨੇ ਯੋਗ ਜੋ ਸਾਧਨ ਹਨ, ਉਨ੍ਹਾਂ ਦੀ ਸਾਰੀ ਸੁਮਾਰੁ = ਗਿਣਤੀ ਨਹੀਂ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਪਰਮਾਤਮਾ ਦੇ ਮਿਲਾਪ ਲਈ ਜਗਿਆਸੂ ਨੂੰ ਕਿਹੜੇ ਸਾਧਨ ਤੋਂ ਸ਼ੁਰੂ ਕਰਨਾ ਪੈਂਦਾ ਹੈ ?*

***ਉੱਤਰ :***

**ਧੌਲੁ ਧਰਮੁ ਦਇਆ ਕਾ ਪੂਤੁ ॥ ਸੰਤੋਖੁ ਥਾਪਿ ਰਖਿਆ ਜਿਨਿ ਸੂਤਿ ॥**

ਹੇ ਜਗਿਆਸੂ ਗੁਰਸਿੱਖ ! ਦਇਆ ਦੇ ਪੁੱਤਰ ਧਰਮ ਦਾ ਧਾਰਨੀ ਹੋਣਾ, ਜੋ ਧੌਲੁ = ਉੱਜਲ ਭਾਵ ਨਿਸ਼ਕਾਮ ਕਰਮ ਕਰਨੇ ਅਤੇ ਜਿਨਿ = ਜਿਸ ਨੇ ਸੰਤੋਖ ਆਦਿਕ ਸ਼ੁਭ ਗੁਣ ਤੇ ਧਰਮ ਦੀ ਸੂਤਿ = ਮਰਯਾਦਾ ਹਿਰਦੇ ਵਿਚ ਥਾਪਿ = ਸਥਾਪਤ ਕਰਕੇ ਰਖਿਆ = ਰੱਖਣਾ ਕੀਤੀ ਹੈ **ਵਾ:** ਸੰਤੋਖ ਬ੍ਰਹਮ ਗਿਆਨ ਦਾ ਨਿਸ਼ਾਨ ਹੈ। ਜਿਵੇਂ ਨਿਰ ਧੂਮ ਭਾਵ ਧੂੰਏ ਤੋਂ ਰਹਿਤ ਪ੍ਰਕਾਸ਼ਮਾਨ ਅਗਨੀ ਹੁੰਦੀ ਹੈ। ਇਉਂ ਲੋਭ ਰੂਪ ਧੂੰਏਂ ਤੋਂ ਰਹਿਤ ਜੋ ਬ੍ਰਹਮ ਗਿਆਨ ਦਾ ਪ੍ਰਕਾਸ਼ ਸਹਿਤ ਹੋਣਾ ਇਹ ਪੂਰਨ ਸੰਤੋਖ ਹੈ, ਪਰਮੇਸ਼ਰ ਦੇ ਮਿਲਾਪ ਲਈ ਇਹ ਸਾਧਨ ਹਨ।

**ਜੇ ਕੋ ਬੁਝੈ; ਹੋਵੈ ਸਚਿਆਰੁ ॥**

ਹੇ ਭਾਈ ! ਜੇ = ਜੇਕਰ ਕੋ = ਕੋਈ ਗੁਰਮੁਖ ਪਿਆਰਾ, ਸਤਿਗੁਰਾਂ ਜੀ ਦੁਆਰਾ ਉਸ ਵਾਹਿਗੁਰੂ ਦੇ ਸਰੂਪ ਨੂੰ ਬੁਝੈ = ਸਮਝ ਲਵੇ ਤਾਂ ਉਹ ਸਚਿਆਰੁ = ਸੱਚ ਦੀ ਪ੍ਰਾਪਤੀ ਦੇ ਚਾਨਣ ਵਾਲਾ ਹੋਵੈ = ਹੁੰਦਾ ਹੈ। ਉਸ ਅਧਿਕਾਰੀ ਨੂੰ ਸ਼ੁੱਧ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਧਵਲੈ ਉਪਰਿ; ਕੇਤਾ ਭਾਰੁ ॥**

ਜਿਹੜੇ ਗੁਰਮੁਖ ਧਵਲੈ = ਉੱਜਲ ਧਰਮ ਭਾਵ ਨਿਸ਼ਕਾਮ ਧਰਮ ਨੂੰ ਧਾਰਨ ਕਰਕੇ ਆਪ ਉੱਜਲ ਹੋ ਜਾਂਦੇ ਹਨ, ਉਹ ਦਸਾਂ ਇੰਦਰਿਆਂ ਦੇ ਵਿਸ਼ਿਆਂ ਤੋਂ ਉਪਰ ਹੋ ਜਾਂਦੇ ਹਨ। ਜੈਸਾ ਕਿ :

**ਸਭਿ ਇੰਦ੍ਰੀਆ ਵਸਿ ਕਰਿ ਦਿਤੀਓ, ਸਤਵੰਤਾ ਸਾੜਾ ॥** *(ਅੰਗ ੧੦੯੭)*

ਉਹ ਕੇਤਾ = ਘਰ ਰੂਪ ਪਰਮਾਤਮਾ **ਵਾ:** ਅਧਿਸ਼ਠਾਨ ਰੂਪ ਨੂੰ ਭਾਰੁ = ਭਾਲ ਭਾਵ ਲੱਭ ਲੈਂਦੇ ਹਨ। ਫਿਰ ਉਨ੍ਹਾਂ ਨੂੰ ਕਿਸੇ ਪ੍ਰਕਾਰ ਜੰਮਣ, ਮਰਨ, ਵਿਸ਼ਿਆਂ, ਹੰਗਤਾ, ਮਮਤਾ, ਪਾਪਾਂ, ਲੋਕ ਦੰਡ, ਪਿੱਤਰ ਦੰਡ, ਦੇਵ ਦੰਡ, ਰਾਜ ਦੰਡ ਆਦਿਕਾਂ ਦਾ ਕੀ ਭਾਰ ਹੋਣਾ ਸੀ, ਉਹ ਸਦਾ ਲਈ ਮੁਕਤ ਹੋ ਜਾਂਦੇ ਹਨ। ਜੈਸਾ ਕਿ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥**
**ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥** *(ਅੰਗ ੨੯੫)*

**ਵਾ:** ਧਵਲੈ = ਸ਼ੁੱਧ ਸਰੂਪ ਦੀ ਪ੍ਰਾਪਤੀ ਕਰ ਕੇ ਜੋ ਜਾਗ੍ਰਿਤ ਆਦਿ ਤਿੰਨਾਂ ਅਵਸਥਾ ਤੋਂ ਉਪਰ ਹੋ ਗਿਆ ਹੈ, ਉਸ ਨੇ ਕੇਤਾ = ਨਿਸ਼ਾਨ ਸਰੂਪ, ਸਾਰਿਆਂ ਦੇ ਘਰ ਰੂਪ ਬ੍ਰਹਮ ਤਾਈਂ ਭਾਰੁ = ਭਾਲ ਲਿਆ ਹੈ।

***ਪ੍ਰਸ਼ਨ :*** *ਹੇ ਗ਼ਰੀਬ ਨਿਵਾਜ਼ ਸਤਿਗੁਰੂ ਜੀ ! ਉਹ ਗਿਆਨ ਰੂਪ ਭੂਮਿਕਾ ਸਭ ਨੂੰ ਕਿਉਂ ਨਹੀਂ ਮਿਲਦੀ ?*

***ਉੱਤਰ :***

**ਧਰਤੀ ਹੋਰੁ; ਪਰੈ ਹੋਰੁ ਹੋਰੁ ॥**

ਤਦ ਗੁਰੂ ਜੀ ਨੇ ਉਚਾਰਿਆ ਕਿ ਗਿਆਨ ਵਾਲਿਆਂ ਦੀ ਤੁਰੀਆ ਪਦ ਰੂਪ ਜੋ ਧਰਤੀ = ਭੂਮਿਕਾ ਹੈ, ਇਹ ਭੇਦ ਵਾਦੀਆਂ ਨੇ ਅਤੇ ਨਿਆਇਕ ਵਾਲਿਆਂ ਨੇ ਜੋ ਈਸ਼ਰ ਨੂੰ ਇਕ ਦੇਸ਼ੀ ਮੰਨਦੇ ਹਨ, ਇਹਨਾਂ ਤੋਂ ਪਰੈ = ਪਰ੍ਹੇ ਹੈ। ਕਾਲਵਾਦੀ ਜੋ ਵਿਸੇਖਕ ਹਨ, ਜੋ ਕਰਮਾਂ ਨੂੰ ਮੰਨਣ ਵਾਲੇ ਪੂਰਬ ਮੀਮਾਂਸਾ ਵਾਲੇ ਹਨ। ਇਹਨਾਂ ਤੋਂ ਵੀ ਹੋਰ ਪਰ੍ਹੇ ਹੈ। ਸਾਂਖੀ ਜੋ ਅਨੀਸ਼ਰਵਾਦੀ ਹਨ ਅਤੇ ਪਾਮਰ ਅਤੇ ਵਿਸਈਆਂ ਤੋਂ ਵੀ ਹੋਰ ਪਰ੍ਹੇ ਹੈ।

***ਪ੍ਰਸ਼ਨ :*** *ਹੇ ਗ਼ਰੀਬ ਨਿਵਾਜ਼ ! ਇਹ ਜਿਹੜੇ ਉਪਰ ਦੱਸੇ ਹਨ, ਇਹ ਗਿਆਨ ਭੂਮਿਕਾ ਨੂੰ ਕਿਉਂ ਪ੍ਰਾਪਤ ਨਹੀਂ ਹੁੰਦੇ ?*

***ਉੱਤਰ :***

**ਤਿਸਤੇ ਭਾਰੁ ਤਲੈ; ਕਵਣੁ ਜੋਰੁ ॥**

ਉਹ ਤਿਸ = ਤਿੰਨਾਂ ਨਿਸ਼ਕਾਮ ਕਰਮਾਂ ਰੂਪੀ ਭਾਰ ਤੇ = ਤੋਂ ਤਲੈ = ਥੱਲੇ ਬੈਠੇ ਹਨ ਭਾਵ ਕਾਮਨਾ ਤੋਂ ਰਹਿਤ ਹੋ ਕੇ ਕਮਾਈ ਨਹੀਂ ਕਰਦੇ। ਉਨ੍ਹਾਂ ਵਿਚ ਕਵਣੁ = ਕਿਹੜਾ ਜੋਰੁ = ਬਲ ਭਾਵ ਬਿਬੇਕ ਦਾ ਬਲ ਹੈ ਜਿਸ ਕਰਕੇ ਗਿਆਨ ਰੂਪੀ ਭੂਮਿਕਾ ਨੂੰ ਪ੍ਰਾਪਤ ਹੋਣ, ਅਰਥਾਤ ਉਨ੍ਹਾਂ ਵਿਚ ਕੋਈ ਵੀ ਜੋਰੁ = ਤਾਕਤ ਨਹੀਂ ਹੈ। **ਅਥਵਾ** ਜਿਨ੍ਹਾਂ ਗੁਰਮੁਖਾਂ ਨੇ ਤਿਸ ਭਾਰੁ = ਅਧਿਸ਼ਠਾਨ ਰੂਪ ਨੂੰ ਭਾਰ ਮੰਨ ਲਿਆ ਹੈ, ਉਹ ਗੁਰਮੁਖ ਸਾਰਿਆਂ ਦੀ ਤਲੈ = ਤਲੀਆਂ ਦੀ ਭਾਵ ਚਰਨਾਂ ਦੀ ਧੂੜ ਬਣ ਜਾਂਦੇ ਹਨ। ਉਹ ਗੁਰਮੁਖ ਜਨ ਜਾਣਦੇ ਹਨ ਕਿ (ਕਵਣੁ ਜੋਰੁ) ਸਾਡਾ ਕੀ ਜੋਰੁ = ਬਲ ਹੈ। ਸਾਰਾ ਹੀ ਅਕਾਲ ਪੁਰਖ ਜੀ ਦਾ ਜੋਰੁ = ਬਲ ਹੈ **ਵਾ:** ਜੋਰੁ = ਗਿਆਨ ਹੈ। ਉਹਨਾਂ ਦੇ ਕਰਮਾਂ ਅਤੇ ਹੋਰ ਪਾਪ ਆਦਿਕਾਂ ਦੇ ਭਾਰ ਤਲੈ = ਥੱਲੇ ਹੋ ਗਏ ਹਨ। ਉਹਨਾਂ ਉਪਰ ਕਿਸੇ ਭੇਦ ਵਾਦੀ ਦਾ ਜ਼ੋਰ ਨਹੀਂ ਚੱਲਦਾ।

***ਪ੍ਰਸ਼ਨ :*** *ਸਿੱਖ ਮੁੱਖ ਦੁਆਰਾ : ਹੇ ਗ਼ਰੀਬ ਨਿਵਾਜ਼ ! ਅਕਾਲ ਪੁਰਖ ਤਾਂ ਇਕ ਅਦਵੈਤ ਸਰੂਪ ਹੈ, ਫਿਰ ਇਹ ਜੀਵ ਵੱਖਰੇ-ਵੱਖਰੇ ਕਿਉਂ ਦਿਸ ਰਹੇ ਹਨ ?*

***ਉੱਤਰ :***

**ਜੀਅ ਜਾਤਿ; ਰੰਗਾ ਕੇ ਨਾਵ ॥**

ਹੇ ਸਿੱਖੋ ! ਬ੍ਰਹਮ ਤਾਂ ਇਕ ਹੀ ਹੈ। ਜੀਅ = ਜੀਵ ਜਾਤਿ = ਜਾਤਾਂ ਭਾਵ ਜੀਵਾਂ ਦੀ ਜਾਤ, ਉਤਪਤੀ ਅਤੇ ਨਾਮ ਇਹ ਸਭ ਰੰਗ ਤਿੰਨੇ ਗੁਣਾਂ ਕਰਕੇ ਹੀ ਪਏ ਹੋਏ ਹਨ। ਕੋਈ ਜੀਵ ਰਜੋ ਗੁਣੀ, ਕੋਈ ਜੀਵ ਸਤੋ ਗੁਣੀ ਅਤੇ ਕੋਈ ਜੀਵ ਤਮੋ ਗੁਣੀ ਹੈ। ਜਿਹੜੇ ਜੀਵ ਰਜੋ ਗੁਣੀ ਹਨ, ਉਹ ਲੋਭੀ ਹੁੰਦੇ ਹਨ। ਹਿੰਮਤ ਵੀ ਰੱਖਦੇ ਹਨ ਅਤੇ ਪਦਾਰਥ ਇਕੱਠਾ ਕਰਦੇ ਹਨ। ਜੋ ਸਤੋ ਗੁਣੀ ਜੀਵ ਹਨ, ਉਹਨਾਂ ਦੇ ਅੰਦਰ ਵਡਿਆਈ ਦੀ ਇੱਛਾ ਹੈ। ਨਿਰਮਾਈ ਨਾਲ ਵਰਤਦੇ ਹਨ। ਰਿੱਧੀਆਂ ਸਿੱਧੀਆਂ ਚਾਹੁੰਦੇ ਹਨ। ਤਮੋ ਗੁਣੀ ਜੀਵ ਭੁੱਖੇ ਰਹਿੰਦੇ ਹਨ। ਤਿਹਾਏ ਰਹਿੰਦੇ ਹਨ। ਵਰਤ ਰੱਖਦੇ ਹਨ। ਆਪਣੀ ਵਡਿਆਈ ਤਾਂ ਚਾਹੁੰਦੇ ਹਨ ਪਰੰਤੂ ਕ੍ਰੋਧੀ ਹੋਣ ਕਰਕੇ ਸਰਾਪ ਦਿੰਦੇ ਹਨ। ਕਿਉਂਕਿ ਤਮੋ ਗੁਣੀ ਅੰਦਰ ਕਾਮ ਅਤੇ ਕ੍ਰੋਧ ਦੋਸ਼ ਦੀ ਬਹੁਲਤਾ ਹੁੰਦੀ ਹੈ। ਇਸ ਕਰਕੇ ਜਿਹੜੇ ਤਿੰਨ ਪ੍ਰਕਾਰ ਦੇ ਜੀਵ ਹਨ, ਸੁਭਾਅ ਕਰਕੇ ਕੋਈ ਉੱਤਮ ਹੈ, ਕੋਈ ਮੱਧਮ ਹੈ, ਕੋਈ ਕਨਿਸ਼ਟ ਹੈ ਅਤੇ ਕੋਈ ਅੱਧਮ ਹੈ। ਇਹ ਰੰਗਾ ਭਾਵ ਗੁਣਾਂ ਕੇ = ਕਰਕੇ ਨਾਵ = ਨਾਮ ਪਏ ਹੋਏ ਹਨ। ਜਿਹੜੇ ਤਮੋ ਗੁਣੀ ਹਨ, ਉਹਨਾਂ ਨੂੰ ਕ੍ਰੋਧੀ ਕਿਹਾ ਜਾਂਦਾ ਹੈ। ਜਿਹੜੇ ਰਜੋ ਗੁਣੀ ਹਨ, ਉਹਨਾਂ ਨੂੰ ਚੰਚਲ ਕਹੀਦਾ

ਹੈ। ਜਿਹੜੇ ਸਤੋ ਗੁਣੀ ਹਨ, ਉਹਨਾਂ ਨੂੰ ਸੱਤਵਾਦੀ ਕਹੀਦਾ ਹੈ। ਪਰਮਾਤਮਾ ਦੀ ਜੋਤ ਭਾਵੇਂ ਸਭਨਾਂ ਵਿਚ ਇੱਕੋ ਹੀ ਹੈ ਪਰੰਤੂ ਅੰਤਸ਼ਕਰਨ ਦੇ ਸੁਭਾਅ ਕਰਕੇ ਵੱਖੋ-ਵੱਖਰੇ ਹਨ।

***ਪ੍ਰਸ਼ਨ :*** *ਹੇ ਗ਼ਰੀਬ ਨਿਵਾਜ਼ ਸਤਿਗੁਰੂ ਜੀ ! ਜੋ ਆਪ ਜੀ ਨੇ ਕਥਨ ਕੀਤਾ ਹੈ, ਕੀ ਇਸ ਪ੍ਰਕਾਰ ਹੋਰ ਨੇ ਵੀ ਕਿਹਾ ਹੈ ?*

***ਉੱਤਰ :***

**ਸਭਨਾ ਲਿਖਿਆ; ਵੁੜੀ ਕਲਾਮ ॥**

ਸਭਨਾ = ਸਾਰਿਆਂ ਤੱਤ ਬੇਤਿਆਂ ਅਤੇ ਸ਼ਾਸਤ੍ਰਾਂ ਨੇ ਵੀ ਇਹੀ ਲਿਖਿਆ = ਲਿਖਣਾ ਕੀਤਾ ਹੈ।

***ਪ੍ਰਸ਼ਨ :*** *ਗ਼ਰੀਬ ਨਿਵਾਜ਼ ! ਸਾਰਿਆਂ ਨੇ ਕਿਹਾ ਹੈ ਤਾਂ ਕਿਸੇ ਦਾ ਪ੍ਰਮਾਣ ਦਿਉ।*

***ਉੱਤਰ :*** ਹੇ ਭਾਈ ! ਸੁਣ ਵੁੜੀ = ਵੱਡੀ ਜੋ ਕਲਾਮ = ਵੇਦ ਬਾਣੀ ਮੰਨੀ ਹੈ, ਉਸ ਨੇ ਵੀ (ਏਕ ਮੇਵਾਦੁਤੀ ਬ੍ਰਹਮ) ਪਰਮਾਤਮਾ ਨੂੰ ਕਥਨ ਕੀਤਾ ਹੈ, ਭਾਵ ਸਭਨਾ = ਸਭ ਭਗਤਾਂ ਨੇ ਹਿਰਦੇ ਵਿਚ ਲਿਖਿਆ ਹੈ। ਤਿੰਨਾਂ ਗੁਣਾਂ ਕਰਕੇ ਜੀਵ ਅਤੇ ਜਾਤ ਦੀ ਪ੍ਰਤੀਤੀ ਹੈ। ਸਭ ਤੋਂ ਵੁੜੀ = ਵੱਡੀ ਕਲਾਮ ਜੋ ਗੁਰਬਾਣੀ ਹੈ ਜਿਸ ਨੂੰ (ਬਾਣੀਆ ਸਿਰਿ ਬਾਣੀ) ਕਿਹਾ ਹੈ। ਇਹ ਧੁਰ ਕੀ ਬਾਣੀ ਵੀ ਇਹੋ ਕਹਿੰਦੀ ਹੈ।

**ਏਹੁ ਲੇਖਾ; ਲਿਖਿ ਜਾਣੈ ਕੋਇ ॥**

ਹੇ ਸਿੱਖੋ ! ਜਿਹੜਾ ਬ੍ਰਹਮ ਵਿੱਦਿਆ ਦਾ ਲੇਖਾ = ਹਿਸਾਬ ਕਿਤਾਬ ਹੈ, ਇਸ ਨੂੰ ਅੰਤਸ਼ਕਰਨ ਦਾ ਕਾਗ਼ਜ਼ ਬਣਾ ਕੇ ਪ੍ਰੇਮ ਰੂਪੀ ਕਲਮ ਨਾਲ ਜੋ ਕੋਈ ਗੁਰਮੁਖ ਲਿਖ ਕੇ ਜਾਨਣਾ ਕਰੇ।

**ਲੇਖਾ ਲਿਖਿਆ; ਕੇਤਾ ਹੋਇ ॥**

ਜਿਨ੍ਹਾਂ ਜਿਨ੍ਹਾਂ ਗੁਰਮੁਖਾਂ ਨੇ ਬ੍ਰਹਮ ਵਿੱਦਿਆ ਦੀ ਵੀਚਾਰ ਜਾਂ ਬ੍ਰਹਮ ਗਿਆਨ ਦੀ ਵੀਚਾਰ ਰੂਪੀ ਲੇਖ ਨੂੰ ਪ੍ਰੇਮ ਰੂਪੀ ਕਲਮ ਨਾਲ ਹਿਰਦੇ ਰੂਪੀ ਕਾਗ਼ਜ਼ 'ਤੇ ਲਿਖਿਆ ਹੈ, ਉਹ ਸੰਸਾਰ ਵਿਚ ਕੇਤਾ = ਨਿਸ਼ਾਨ ਰੂਪ ਹੋ ਗਏ, ਜਿਵੇਂ ਰੋਸ਼ਨ ਮੁਨਾਰੇ ਬੰਦਰਗਾਹਾਂ ਉਪਰ ਸਮੁੰਦਰ ਵਿਚ ਜਹਾਜ਼ ਨੂੰ ਰਾਹ ਦੱਸਦੇ ਹਨ, ਇਉਂ ਗੁਰਮੁਖ ਜਨ ਸੰਸਾਰ ਵਿਚ ਪਰਮੇਸ਼ਰ ਦਾ ਰਾਹ ਦੱਸਣ ਲਈ ਰੋਸ਼ਨ ਮੁਨਾਰੇ ਵਾਂਗੂੰ ਹੋ ਗਏ ਜੋ ਜੀਵਨ ਰੂਪੀ ਜਹਾਜ਼ ਸੰਸਾਰ ਸਮੁੰਦਰ ਵਿੱਚੋਂ ਉਹਨਾਂ ਤਤ ਬੇਤਿਆਂ ਦੇ ਜੀਵਨ ਰੂਪ ਰੋਸ਼ਨ ਮੁਨਾਰੇ ਦੀ ਸੇਧ ਲੈ ਕੇ ਪਾਰ, ਮੁਕਤੀ ਰੂਪ ਕਿਨਾਰੇ 'ਤੇ ਲੱਗਦੇ ਹਨ। ਕੇਤਾ = ਘਰ ਰੂਪ ਬ੍ਰਹਮ ਭਾਵ ਸਰੂਪ ਰੂਪੀ ਘਰ ਦੀ ਪ੍ਰਾਪਤੀ ਹੋ ਗਈ ਹੈ। ਇਸ ਲਈ ਜਿਹਨਾਂ ਨੇ ਬ੍ਰਹਮ ਵਿੱਦਿਆ ਰੂਪੀ ਲੇਖੇ ਨੂੰ ਲਿਖਿਆ ਹੈ, ਉਹ ਕੇਤਾ = ਨਿਸ਼ਾਨ ਭਾਵ ਆਪਣੇ ਨਿੱਜ ਚੇਤਨ ਸਰੂਪ ਨੂੰ ਪਾ ਕੇ ਬ੍ਰਹਮ ਰੂਪ ਹੋ ਗਏ ਹਨ। ਉਹ "ਬ੍ਰਹਮ ਗਿਆਨੀ ਆਪਿ ਪਰਮੇਸੁਰ" ਬਣ ਜਾਂਦੇ ਹਨ। ਹੋਰ ਸੰਸਾਰ ਉਹਨਾਂ ਦੇ ਆਸਰੇ ਵਰੋਸਾਉਂਦਾ ਹੈ।

***ਪ੍ਰਸ਼ਨ :*** *ਗੁਰੂ ਸਾਹਿਬ ਜੀ ! ਕ੍ਰਿਪਾ ਕਰਕੇ ਬ੍ਰਹਮ ਗਿਆਨੀ ਦੀ ਅਵਸਥਾ ਦੱਸੋ ਕਿ ਉਹਨਾਂ ਅੰਦਰ ਕਿਤਨਾ ਕੁ ਬਲ ਹੈ ?*

***ਉੱਤਰ :***

**ਕੇਤਾ ਤਾਣੁ; ਸੁਆਲਿਹੁ ਰੂਪੁ ॥**

ਹੇ ਸਿੱਖੋ ! ਜੋ ਬ੍ਰਹਮ ਬੇਤੇ ਉਸ ਪਰਮਾਤਮਾ ਦਾ ਸਰੂਪ ਹੋ ਜਾਂਦੇ ਹਨ, ਉਹਨਾਂ ਦਾ ਕੇਤਾ = ਕਿੰਨਾ ਕੁ ਤਾਣੁ = ਬਲ ਬਿਬੇਕ ਦਾ ਦੱਸੀਏ ? ਭਾਵ ਕਹਿਆ ਨਹੀਂ ਜਾ ਸਕਦਾ ਅਤੇ ਜਿਹੜੀ ਉਹਨਾਂ ਨੂੰ ਸੁਆਲਿਹੁ = ਸੁੰਦਰ, ਸਤਿ, ਚਿੱਤ, ਅਨੰਦ ਰੂਪੁ = ਸਰੂਪ ਦੀ ਪ੍ਰਾਪਤੀ ਹੋਈ ਹੈ, ਉਸ ਦੀ ਕੀ ਸਿਫ਼ਤ ਕਰੀਏ **ਵਾ:** ਕਿੰਨਿਆਂ ਨੂੰ ਉਹ ਸੁਆਲਿਹੁ = ਸਵਾਰ ਸਕਦੇ ਹਨ। ਕਿੰਨੀ ਕੁ ਉਹਨਾਂ ਦੀ ਸ਼ੋਭਾ ਹੈ, ਕਥਨ ਨਹੀਂ ਕੀਤੀ ਜਾ ਸਕਦੀ।

**ਕੇਤੀ ਦਾਤਿ ਜਾਣੈ; ਕੌਣੁ ਕੂਤੁ ॥**

ਬ੍ਰਹਮ ਗਿਆਨੀ ਕੇਤੀ = ਕਿੰਨੀ, ਬ੍ਰਹਮ ਵਿੱਦਿਆ ਦੀ ਦਾਤਿ ਆਪਣੇ ਅਧਿਕਾਰੀਆਂ ਨੂੰ ਦੇ ਸਕਦੇ ਹਨ। ਇਸ ਦਾਤ ਨੂੰ ਕੌਣੁ = ਕਿਹੜਾ ਕੂਤੁ = ਹਿਸਾਬੀ ਹੈ ਜਾਂ ਕਿਸ ਵਿਚ ਕੂਤੁ = ਕੁਵੱਤ ਭਾਵ ਤਾਕਤ ਹੈ ਜਿਹੜਾ ਜਾਣੈ = ਜਾਣ ਸਕੇ ਭਾਵ ਕਹੀ ਨਹੀਂ ਜਾ ਸਕਦੀ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਉਹਨਾਂ ਬ੍ਰਹਮ ਬੇਤਿਆਂ ਨੇ ਕਿਹੜੀ ਜੁਗਤੀ ਅਪਣਾਈ ਹੈ ?*

***ਉੱਤਰ :***

**ਕੀਤਾ ਪਸਾਉ; ਏਕੋ ਕਵਾਉ ॥**

ਉਹਨਾਂ ਨੇ ਜੁਗਤੀ ਦਾ ਪਸਾਰਾ ਏਕੋ = ਇਕ ਕਵਾਉ = ਵਾਕ ਦਾ ਹੀ ਕੀਤਾ ਹੈ। ਉਹੀ ਵਾਕ : "ਓਅੰਕਾਰ" ਭਾਵ "ੴ" ਦੀ ਭਗਤੀ ਕਰ ਕੇ, ਕਮਾਈ ਕਰ ਕੇ ਸਾਰੀਆਂ ਜੁਗਤੀਆਂ ਦਾ ਪਸਾਰਾ ਕੀਤਾ ਹੈ। "ੴ" ਦਾ ਜਾਪ ਕੀਤਾ ਹੈ। ਜੈਸਾ ਕਿ :

**ਓਅੰਕਾਰ ਆਦਿ ਮੈ ਜਾਨਾ ॥ ਲਿਖਿ ਅਰੁ ਮੇਟੈ ਤਾਹਿ ਨ ਮਾਨਾ ॥** *(ਅੰਗ ੩੪੦)*

**ਓਅੰਕਾਰਿ ਆਦਿ ॥ ਕਥਨੀ ਅਨਾਦਿ ॥** *(ਸ੍ਰੀ ਦਸਮ ਗ੍ਰੰਥ, ਪੰਨਾ ੯)*

"ੴ" ਜੋ ਅਕਾਲ ਦਾ ਨਾਮ ਇਕ ਜੋ ਵਾਕ ਵਾਹਿਗੁਰੂ ਮੰਤ੍ਰ ਹੈ, ਇਸ ਦਾ ਜਾਪ ਕਰਕੇ ਸਾਰੇ ਸਾਧਨਾਂ ਦਾ ਪਸਾਰਾ ਕੀਤਾ ਹੈ।

**ਤਿਸ ਤੇ ਹੋਏ; ਲਖ ਦਰੀਆਉ ॥**

ਗੁਰਮੁਖ ਜਨ ਤਿਸ = ਉਸ ਇਕ ਓਅੰਕਾਰ ਦੀ ਉਪਾਸਨਾ ਕਰ ਕੇ ਪਰਮਾਤਮਾ ਤੇ = ਦੇ ਲਖ = ਲਖਸ਼ ਸਰੂਪ ਨੂੰ ਪਾ ਕੇ ਦਰੀਆਉ = ਦ੍ਰਵੀਭੂਤ ਹੋਏ ਹਨ ਭਾਵ ਦਰਿਆ ਵਾਂਗ ਢਲੇ ਅਤੇ ਨਿਰਮਲ ਰਹਿੰਦੇ ਹਨ, ਭਾਵ ਤਰਸ ਕਰ ਕੇ ਪਰਮੇਸ਼ਰ ਦੇ ਨਾਮ ਦੀ ਲਗਨ ਹੋਰਨਾਂ ਨੂੰ ਵੀ ਲਗਾ ਦਿੰਦੇ ਹਨ, **ਅਥਵਾ** ਲਖ = ਲੱਖਾਂ, ਦਰੀਆਉ = ਦਰਿਆ ਉਸ ਵਾਹਿਗੁਰੂ ਜੀ ਨੇ ਹੀ ਪੈਦਾ ਕੀਤੇ ਹਨ। ਬ੍ਰਹਮ ਗਿਆਨੀ ਉਲਟ ਕੇ ਉਸ ਵਾਹਿਗੁਰੂ ਵਿਚ ਹੀ ਅਭੇਦ ਹੋ ਗਏ ਹਨ। ਜਿਸ ਪ੍ਰਕਾਰ ਦਰਿਆ ਦੇ ਪਾਣੀ ਵਿੱਚੋਂ ਲਹਿਰਾਂ ਉਠਦੀਆਂ ਹਨ ਅਤੇ ਫਿਰ ਪਾਣੀ ਵਿਚ ਮਿਲ ਕੇ ਪਾਣੀ ਦਾ ਹੀ ਸਰੂਪ ਹੋ ਜਾਂਦੀਆਂ ਹਨ।

***ਪ੍ਰਸ਼ਨ :*** *ਬ੍ਰਹਮ ਗਿਆਨੀ ਦੀ ਸ਼ਕਤੀ ਦਾ ਕੁਝ ਤਾਂ ਵਰਣਨ ਕਰੋ ?*

***ਉੱਤਰ :***

**ਕੁਦਰਤਿ ਕਵਣ; ਕਹਾ ਵੀਚਾਰੁ ॥**

ਹੇ ਗੁਰਸਿੱਖੋ ! ਬ੍ਰਹਮ ਬੇਤਿਆਂ ਦੇ ਅੰਦਰ ਕੁਦਰਤਿ = ਸ਼ਕਤੀ ਕਿੰਨੀ ਕੁ ਹੈ, ਉਸ ਦੀ ਕਵਣ = ਕਿਹੜੀ ਵੀਚਾਰ ਦੱਸੀਏ, ਉਸ ਦੀ ਤਾਂ ਵਿਆਖਿਆ ਹੀ ਨਹੀਂ ਕੀਤੀ ਜਾ ਸਕਦੀ।

**ਵਾਰਿਆ ਨ ਜਾਵਾ; ਏਕ ਵਾਰ ॥**

ਉਹਨਾਂ ਬ੍ਰਹਮ ਗਿਆਨੀਆਂ ਦਾ ਏਕ = ਇਕ ਵਾਰ = ਰੋਮ ਵੀ ਵਾਰਿਆ = ਵਰਣਨ, ਕਥਨ ਨਹੀਂ ਕੀਤਾ ਜਾ ਸਕਦਾ। ਜਿਹੜਾ ਇਕ ਵਾਰ ਉਹਨਾਂ ਦੀ ਸ਼ਰਨ ਵਿਚ ਆ ਜਾਂਦਾ ਹੈ, ਉਹ ਵਾਰ = ਵਾਰ ਵਾਰ ਜੂਨਾਂ ਵਿਚ ਨਹੀਂ ਪੈਂਦਾ।

**ਜੋ ਤੁਧੁ ਭਾਵੈ; ਸਾਈ ਭਲੀ ਕਾਰ ॥**

ਹੇ ਅਧਿਕਾਰੀ ਗੁਰਸਿੱਖੋ ! ਜਿਹੜੀ ਕਾਰ = ਕਿਰਤ ਕਮਾਈ ਤੁਹਾਨੂੰ ਭਾਉਂਦੀ ਹੈ, ਉਹ ਕਰੋ। ਜੇਕਰ ਤੁਹਾਡਾ ਮਨ ਪਾਪਾਂ, ਵਿਕਾਰਾਂ ਦੇ ਫੁਰਨਿਆਂ ਵਾਲਾ ਹੈ ਤਾਂ ਨਿਸ਼ਕਾਮ ਕਰਮ ਕਰੋ। ਜੇ ਮਨ ਚੰਚਲਤਾਈ

ਵਾਲਾ ਹੈ ਤਾਂ ਭਗਤੀ ਕਰੋ। ਜੇ ਭਗਤੀ ਕਰ ਕੇ ਮਨ ਇਕ ਹੋ ਗਿਆ ਹੈ ਤਾਂ ਪਰਮਾਤਮਾ ਦੇ ਸਿਮਰਨ ਵਿਚ ਇਸਥਿਤ ਹੋਵੋ। ਹੁਣ ਤੁਸੀਂ ਆਪਣੀ ਅਵਸਥਾ ਦੁਆਰਾ ਆਪਣਾ ਅਧਿਕਾਰ ਵੇਖੋ ਕਿ ਤੁਹਾਨੂੰ ਕੀ ਕਰਨਾ ਚਾਹੀਦਾ ਹੈ; ਜੈਸਾ ਕਿ : "ਅਪਨੀ ਵਸਤੁ ਤੂ ਆਪਿ ਪਛਾਨੁ ॥" (ਅੰਗ ੮੯੨) ਜੋ ਤੁਹਾਨੂੰ ਭਾਉਂਦੀ ਹੈ ਅਤੇ ਚੰਗੀ ਲੱਗਦੀ ਹੈ, ਉਸੇ ਢੰਗ ਦੀ ਕਾਰ ਕਰੋ।

**ਤੂ ਸਦਾ ਸਲਾਮਤਿ; ਨਿਰੰਕਾਰ ॥੧੬॥**

ਤੂ = ਤੂੰ ਪਦ ਦਾ ਲੱਖ ਅਰਥ ਜੀਵ ਸਦਾ ਸਲਾਮਤਿ = ਤੱਤ ਪਦ ਦਾ ਲੱਖ ਅਰਥ ਈਸ਼ਵਰ ਦਾ ਨਾਮ ਹੈ। ਨਿਰੰਕਾਰ = ਸ਼ੁੱਧ ਸਰੂਪ ਬ੍ਰਹਮ ਦਾ ਅਸੀ ਨਾਮ ਹੈ। (ਤਤੂੰ ਅਸੀ) ਵਾਕ ਹੈ ਜੋ ਸ਼ਾਮਵੇਦ ਵਿਚ, ਤੂੰ ਜੀਵ ਅਤੇ ਸਦਾ ਸਲਾਮਤਿ ਈਸ਼ਵਰ, ਦੋਵੇਂ ਨਿਰੰਕਾਰ ਸ਼ੁੱਧ ਸਰੂਪ ਹੀ ਹੋ। ਤੁਸੀਂ ਵਾਚ ਅਰਥ ਦਾ ਤਿਆਗ ਕਰ ਕੇ ਜੀਵ ਦੇ ਖਟ ਵਿਕਾਰ ਅਵਿੱਦਿਆ ਆਦਿਕ ਨੂੰ ਛੱਡ ਕੇ ਅਤੇ ਈਸ਼ਵਰ ਦੇ ਛੇ ਗੁਣ ਮਾਇਆ ਭਾਗ ਦਾ ਤਿਆਗ ਕਰ ਕੇ ਤੁਸੀਂ ਦੋਵੇਂ ਭਾਵ ਜੀਵ ਤੇ ਈਸ਼ਰ ਨਿਰੰਕਾਰ = ਨਿਰ + ਅਕਾਰ, ਸ਼ੁੱਧ ਬ੍ਰਹਮ ਦਾ ਹੀ ਰੂਪ ਹੋ। ਇਹ ਮਹਾਂਵਾਕ ਉਚਾਰਣ ਕੀਤਾ ਹੈ। ਇਹ ਸ੍ਵੈ ਤਤ ਤੂੰ ਪਦ ਦਾ ਸੰਸ਼ੋਧਨ ਕਿਹਾ ਹੈ ॥੧੬॥

ਗਿਆਨ ਦੇ ਜੋ ਪਿੱਛੇ ਸਾਧਨ ਕਹੇ ਹਨ। ਸ੍ਰਵਣ ਦੀਆਂ ਚਾਰ ਪਉੜੀਆਂ ਜਿਨ੍ਹਾਂ ਵਿਚ "ਸ੍ਰਵਣ" ਸਾਧਨ ਦੀ ਵਿਆਖਿਆ ਹੈ। ਫਿਰ ਚਾਰ ਪਉੜੀਆਂ ਵਿਚ "ਮੰਨਣ" ਸਾਧਨ ਦੀ ਵਿਆਖਿਆ ਹੈ। ਇਸ ਪਉੜੀ ਵਿਚ "ਨਿਧਿਆਸਣ" ਦੀ ਵਿਆਖਿਆ ਕਰ ਕੇ "ਤਤ ਤੂੰ" ਪਦ ਦਾ ਸੰਸ਼ੋਧਨ ਕੀਤਾ ਹੈ। ਸ੍ਰਵਣ, ਮੰਨਣ, ਨਿਧਿਆਸਣ, ਤਤ ਤੂੰ ਪਦ ਦਾ ਸੰਸ਼ੋਧਨ ਕਰਕੇ ਇਥੇ ਪਉੜੀ ਦੀ ਸਮਾਪਤੀ ਕੀਤੀ ਹੈ।

**ਸੋਲ੍ਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਸਤਿਗੁਰੂ ਜੀ ਨੇ ਨਿਧਿਆਸਣ ਦਾ ਵਿਸ਼ਾ, ਨਿਧਿਆਸਣ ਦੇ ਸਾਧਨ, ਨਿਧਿਆਸਣ ਦੇ ਫਲ, ਨਿਧਿਆਸਣ ਦਾ ਸਰੂਪ ਕਥਨ ਕੀਤਾ ਹੈ। ਸੱਤ ਪ੍ਰਸ਼ਨਾਂ ਦੇ ਉੱਤਰ ਇਸ ਪਉੜੀ ਵਿਚ ਦਿੱਤੇ ਹਨ। ਜੋਗ ਮਾਰਗ ਅਤੇ ਖਟ ਪ੍ਰਮਾਣਾਂ ਦਾ ਕਥਨ ਕੀਤਾ ਹੈ। ਕਰਤਾ ਪੁਰਖ ਦੇ ਕਰਤੱਬਾਂ ਦਾ ਅੰਤ ਨਹੀਂ ਆਉਂਦਾ। ਧਰਤੀ ਹੋਰ ਪਰ੍ਹੇ ਤੋਂ ਪਰ੍ਹੇ ਹੈ। ਕਿਸੇ ਗਾਂ (ਗਊ) ਦੇ ਵੱਛੇ ਜਾਂ ਬਲਦ ਨੇ (ਜੋ ਹੱਡ ਚੰਮ ਦਾ ਬਣਿਆ ਹੋਵੇ) ਧਰਤੀ ਨੂੰ ਨਹੀਂ ਚੁੱਕਿਆ ਹੋਇਆ, ਸਗੋਂ ਪਰਮੇਸ਼ਰ ਦੇ ਬਣਾਏ ਧਰਮ ਰੂਪੀ ਬੈਲ ਭਾਵ ਬਲਦ ਨੇ, ਜੋ ਦਇਆ ਦਾ ਪੁੱਤਰ ਹੈ, ਜੋ ਸੰਤੋਖ ਰੂਪੀ ਚਾਰਾ ਚਰਦਾ ਹੈ, ਉਸ ਦੁਆਰਾ ਧਰਤੀਆਂ ਅਤੇ ਸਭ ਸ੍ਰਿਸ਼ਟੀ ਨੂੰ ਮਰਯਾਦਾ ਵਿਚ ਟਿਕਾਅ ਕੇ ਰੱਖਿਆ ਹੋਇਆ ਹੈ। ਰੰਗਾਂ ਰੰਗਾਂ ਦੇ ਜੀਵ ਤੇ ਜਾਤਾਂ ਦੇ ਨਾਮ ਹਨ। ਸਾਰਿਆਂ ਦੇ ਮੱਥੇ 'ਤੇ ਅਗੰਮੀ ਕਲਮ ਪ੍ਰਾਲਬਧ ਲਿਖਣ ਵਿਚ ਵਗੀ ਹੋਈ ਹੈ। ਪਰਮੇਸ਼ਰ ਦੀਆਂ ਬੇਅੰਤ ਦਿੱਤੀਆਂ ਦਾਤਾਂ, ਰੋਜ਼ੀ ਆਦਿ ਦਾ ਕੋਈ ਹਿਸਾਬੀ-ਕਿਤਾਬੀ ਅੰਤ ਨਹੀਂ ਪਾ ਸਕਦਾ। ਮਾਇਆ ਰੂਪ ਪੋਸ਼ਾਕ ਪਹਿਨ ਕੇ ਭਾਵ ਮਾਇਆ ਸਬਲ ਹੋ ਕੇ ਇੱਕੋ ਸ਼ਬਦ ਭਾਵ ਫੁਰਨੇ ਤੋਂ ਸਾਰਾ ਪਸਾਰਾ ਕੀਤਾ ਹੈ। ਲੱਖਾਂ ਨਦੀਆਂ, ਦਰਿਆ, ਸਮੁੰਦਰ, ਖੰਡ, ਬ੍ਰਹਿਮੰਡ ਪੈਦਾ ਹੋ ਗਏ। ਕਿਸੇ ਵਿਚ ਵੀ ਸ਼ਕਤੀ ਨਹੀਂ ਹੈ ਜੋ ਪਰਮਾਤਮਾ ਦੇ ਸਾਰੇ ਗੁਣਾਂ ਦੀ ਵਿਚਾਰ ਕਹਿ ਸਕੇ। ਉਸ ਦੇ ਇਕ ਰੋਮ ਦਾ ਵੀ ਵਰਨਣ ਨਹੀਂ ਕੀਤਾ ਜਾ ਸਕਦਾ। ਇਸ ਪ੍ਰਕਾਰ ਹੀ ਕਹਿਣਾ ਬਣਦਾ ਹੈ ਕਿ ਹੇ ਸਰਬ ਸ਼ਕਤੀਮਾਨ ਵਾਹਿਗੁਰੂ ਜੀ ! ਜੋ ਤੈਨੂੰ ਭਾਉਂਦਾ ਹੈ, ਉਹੋ ਹੀ ਚੰਗੀ ਸ੍ਰੇਸ਼ਟ ਕਾਰ ਹੈ। ਹੇ ਵਾਹਿਗੁਰੂ ਜੀ ! ਤੂੰ ਸਦਾ ਸਲਾਮਤਿ = ਇਸਥਿਤ ਰਹਿਣ ਵਾਲਾ ਹੈਂ। ਜੈਸਾ ਕਿ :

**ਜੋ ਤੁਧੁ ਭਾਵੈ ਸੋ ਭਲਾ ਸਚੁ ਤੇਰਾ ਭਾਣਾ ॥** *(ਅੰਗ ੩੧੮)*

(ਇਸ ਪਉੜੀ ਦੇ ੨੫੪ ਅੱਖਰ ਹਨ)

# ਸਤਾਰ੍ਹਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਆਪ ਨੇ ਜਿਸ ਸ੍ਰਿਸ਼ਟੀ ਦਾ ਕਰਤਾ ਉਸ ਪਰਮਾਤਮਾ ਨੂੰ ਕਿਹਾ ਹੈ, ਉਸ ਸ੍ਰਿਸ਼ਟੀ ਬਾਰੇ ਵੀ ਕੁਝ ਜਾਣਕਾਰੀ ਦਿਉ।*

***ਗੁਰ ਉੱਤਰ :*** ਤਦ ਉੱਤਰ ਵਿਚ ਗੁਰੂ ਜੀ ਤਿੰਨ ਪ੍ਰਕਾਰ (ਸਾਂਤਕੀ, ਰਾਜਸੀ, ਤਾਮਸੀ) ਦੀ ਸ੍ਰਿਸ਼ਟੀ ਬਾਰੇ ਦੱਸਦੇ ਹੋਏ ਉਚਾਰਣ ਕਰਦੇ ਹਨ। ਇਸ ਪਉੜੀ ਵਿਚ ਪਹਿਲਾਂ ਸਾਂਤਕੀ ਅਤੇ ਰਾਜਸੀ ਸ੍ਰਿਸ਼ਟੀ ਬਾਰੇ ਕਥਨ ਕਰਦੇ ਹਨ। ਪਹਿਲਾਂ ਸਾਂਤਕੀ ਸ੍ਰਿਸ਼ਟੀ (ਦੈਵੀ ਸੰਪਦਾ) ਬਾਰੇ ਕਥਨ ਕਰਦੇ ਹਨ। ***ਨੋਟ :*** ਹਰ ਇਕ ਤੁਕ ਨਾਲ ਪੰਜ ਪੰਜ ਅਰਥ ਲੱਗਣਗੇ।

## ਅਸੰਖ ਜਪ; ਅਸੰਖ ਭਾਉ ॥

੧. (ਅਸੰਖ ਜਪ) ਅਸੰਖ[੧] = ਅਣਗਿਣਤ ਪ੍ਰਕਾਰ ਦੇ ਜਪ ਅਰਥਾਤ ਜਪਣ ਯੋਗ ਮੰਤ੍ਰ ਹਨ ਜਿਵੇਂ ਕਲਿਆਣਕਾਰੀ, ਸ੍ਵਾਧਿਆਇ, ਸ਼ਤਰੂ ਦਮਨ, ਸੰਕਟਮੋਚਨ, ਅਘਮਰਖਣ, ਕਾਮਯ ਕਲਪ ਆਦਿ। ੨. ਅਣਗਿਣਤ ਹੀ ਜਾਪ ਕਰਨ ਵਾਲੇ ਹਨ। ੩. ਅਣਗਿਣਤ ਹੀ ਜਪਾਂ ਦੀਆਂ ਵਿਧੀਆਂ ਹਨ। ੪. ਅਣਗਿਣਤ ਹੀ ਜਪ ਕਥਨ ਕਰਨ ਵਾਲੇ ਗ੍ਰੰਥ ਹਨ। ੫. ਅਣਗਿਣਤ ਹੀ ਜਪਾਂ ਦੇ ਫਲ ਹਨ।

੧. (ਅਸੰਖ ਭਾਉ) ਅਸੰਖ = ਅਣਗਿਣਤ ਪ੍ਰਕਾਰ ਦੇ ਭਾਉ = ਪ੍ਰੇਮ ਹਨ। ੨. ਅਣਗਿਣਤ ਪ੍ਰਕਾਰ ਦੇ ਪ੍ਰੇਮੀ ਹਨ। ੩. ਅਣਗਿਣਤ ਪ੍ਰਕਾਰ ਦੀਆਂ ਪ੍ਰੇਮ ਦੀਆਂ ਵਿਧੀਆਂ ਹਨ। ੪. ਅਣਗਿਣਤ ਹੀ ਪ੍ਰੇਮ ਨੂੰ ਕਥਨ ਕਰਨ ਵਾਲੇ ਗ੍ਰੰਥ ਹਨ। ੫. ਅਣਗਿਣਤ ਹੀ ਪ੍ਰੇਮ ਦੇ ਫਲ ਹਨ। ਜੈਸਾ ਕਿ :

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੪)*

## ਅਸੰਖ ਪੂਜਾ; ਅਸੰਖ ਤਪ ਤਾਉ ॥

੧. ਅਸੰਖ ਪੂਜਾ = ਅਣਗਿਣਤ ਪ੍ਰਕਾਰ ਦੀ ਪੂਜਾ ਹੈ। ੨. ਅਣਗਿਣਤ ਪ੍ਰਕਾਰ ਦੇ ਪੂਜਾ ਕਰਨ ਵਾਲੇ ਹਨ। ੩. ਅਣਗਿਣਤ ਪ੍ਰਕਾਰ ਦੀਆਂ ਪੂਜਾ ਦੀਆਂ ਵਿਧੀਆਂ ਹਨ। ੪ ਅਣਗਿਣਤ ਪ੍ਰਕਾਰ ਦੀ ਪੂਜਾ ਸਮੱਗਰੀ ਹੈ। ੫. ਅਣਗਿਣਤ ਪ੍ਰਕਾਰ ਦੇ ਪੂਜਾ ਦੇ ਫਲ ਹਨ। ੧. (ਅਸੰਖ ਤਪ ਤਾਉ) ਅਸੰਖ = ਅਣਗਿਣਤ ਪ੍ਰਕਾਰ ਦੇ ਰਾਜਸੀ, ਤਾਮਸੀ, ਸਾਤਕੀ ਆਦਿ ਭੇਦਾਂ ਕਰਕੇ ਤਪ ਹਨ। ੨. ਅਸੰਖ ਪ੍ਰਕਾਰ ਦੇ ਤਾਉ = ਤਪ ਸਾਧਨ ਵਾਲੇ ਤਪੀਏ ਹਨ। ੩. ਅਣਗਿਣਤ ਪ੍ਰਕਾਰ ਦੀਆਂ ਤਪ ਸਾਧਨਾ ਦੀਆਂ ਵਿਧੀਆਂ ਹਨ। ਜੈਸਾ ਕਿ ਭਾਈ ਸੰਤੋਖ ਸਿੰਘ ਜੀ ਨੇ *ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ* ਵਿਚ ਅਨੇਕਾਂ ਤਪ ਸਾਧਨਾਂ ਦੀਆਂ ਵਿਧੀਆਂ ਦਾ ਜ਼ਿਕਰ ਇਸ ਪ੍ਰਕਾਰ ਕੀਤਾ ਹੈ :

**ਸੁੰਦਰ ਆਸ਼੍ਰਮ ਏਕ ਨਿਹਾਰੀ। ਜਹਿਂ ਤਪੀਸ਼ ਤਪ ਤਾਪਹਿਂ ਭਾਰੀ।**
**ਕਿਹਿ ਆਸਨ ਕਿਯ ਊਰਧ ਬਾਹੂ। ਬਿਟਪਨ ਲਟਕਤਿ ਕੋ ਉਲਟਾਹੂ ॥੪੩॥**

---

੧. "ਸੰਖ" ਨਾਮ ਸੰਖਿਆ (ਗਿਣਤੀ) ਦਾ ਹੈ ਕਿਉਂਕਿ ਇਕ ਤੋਂ ਲੈ ਕੇ ਸੰਖ ਤੱਕ ਦੀ ਸੰਖਿਆ ਗਿਣੀ ਜਾਂਦੀ ਹੈ ਪਰੰਤੂ ਜਦੋਂ ਸਾਰੀ ਗਿਣਤੀ ਪਾਰ ਹੋ ਜਾਏ, ਭਾਵ "ਸੰਖੋ-ਸੰਖੀ" ਤੱਕ ਪੂਰਨ ਹੋ ਜਾਏ ਤਾਂ ਗਿਣਤੀ ਤੋਂ ਪਰ੍ਹੇ ਸ਼ਬਦ ਅਸੰਖ ਵਰਤਿਆ ਜਾਂਦਾ ਹੈ, ਜਿਸ ਦਾ ਅਰਥ ਹੁੰਦਾ ਹੈ "ਅਣਗਿਣਤ"। ਸਭ ਸ਼ਬਦਾਂ ਨਾਲ ਇਹੋ ਲੱਗੇਗਾ।

**ਏਕ ਚਰਨ ਪਰ ਕੋ ਇਕ ਠਾਂਢੇ। ਸੁਖ ਪਰਲੋਕ ਜਿਹਿਂ ਰੁਚਿ ਬਾਢੇ।**
**ਕਾਹੂੰ ਸਿਧਾਸਨ ਕੋ ਪਦਮਾਸਨ। ਬਾਰਿਪਾਨ ਕੋ ਰਹਿਤ ਬਿਨਾਸਨ ॥੪੪॥**
**ਸ੍ਵੇਤ ਰੰਗ ਲਾਗੀ ਭਸਮੰਗਾ। ਜਟਾ ਸੀਸ ਜਿਨ ਧੂਸਰ ਰੰਗਾ।**
**ਕਿਨ ਬਲਕਲ ਲਿਯ ਕੋ ਅੰਗ ਨੰਗਾ। ਅਗਨਿ ਉਸ਼ਨ ਸੌਂ ਕੋਇ ਉਮੰਗਾ ॥੪੫॥**
**ਕੋ ਬੈਠਹਿ ਜਲ ਕੰਠ ਪ੍ਰਮਾਨਾ। ਸਿਮਰ ਇਕਾਕੀ ਕੋ ਭਗਵਾਨਾ।**
**ਕੋ ਠਾਂਢੇ ਦਿਨ ਰੈਨ ਬਿਤਾਵੈ। ਕੋ ਮੋਨੀ ਨਹਿਂ ਬਚਨ ਅਲਾਵੈ ॥੪੬॥**
**ਕੋ ਨਿਜ ਬ੍ਰਿੱਤ ਨਿਰੋਧਨ ਕਰਿਹੀ। ਸੁਖ ਜੁ ਸੁਰਗ ਤ੍ਰਿਨ ਸਮ ਪਰਿਹਰਿਹੀ।**
**ਕੋ ਮਿਲ ਕਰਿ ਹਰਿ ਕਥਾ ਰਸਾਲਾ। ਪਢਹਿ ਸੁਨਹਿ ਧਰਿ ਪ੍ਰੇਮ ਬਿਸਾਲਾ ॥੪੭॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੧੪)*

੪. ਅਣਗਿਣਤ ਪ੍ਰਕਾਰ ਦੇ ਤਪਾਂ ਬਾਰੇ ਕਥਨ ਕਰਨ ਵਾਲੇ ਗ੍ਰੰਥ ਹਨ। ੫. ਅਣਗਿਣਤ ਪ੍ਰਕਾਰ ਦੇ ਤਪਾਂ ਦੇ ਫਲ ਹਨ।

## ਅਸੰਖ ਗਰੰਥ; ਮੁਖਿ ਵੇਦ ਪਾਠ ॥

੧. ਅਸੰਖ ਪ੍ਰਕਾਰ ਦੇ ਹੀ ਅਜਿਹੇ ਗ੍ਰੰਥ ਉਪਨਿਸ਼ਦ ਆਦਿ ਹਨ, ਜਿਨ੍ਹਾਂ ਵਿਚ ਮੁੱਖ ਤੌਰ 'ਤੇ ਵੇਦ ਪਾਠ ਹੈ। ੨. ਅਣਗਿਣਤ ਪ੍ਰਕਾਰ ਦੀਆਂ ਹੀ ਉਨ੍ਹਾਂ ਦਾ ਮੁੱਖੋਂ ਪਾਠ ਕਰਨ ਦੀਆਂ ਵਿਧੀਆਂ ਹਨ। ੩. ਅਣਗਿਣਤ ਪ੍ਰਕਾਰ ਦੇ ਮੁੱਖ ਤੋਂ ਵੇਦ ਪਾਠ ਕਰਨ ਵਾਲੇ ਪਾਠੀ ਵਿਦਵਾਨ ਹਨ, ਜਿਵੇਂ ਕਿ ਜਾਗਵਲਕ ਜੀ ਆਦਿ। ੪. ਅਣਗਿਣਤ ਪ੍ਰਕਾਰ ਦੇ ਹੀ ਮਹਾਂਪੁਰਖ ਮੁੱਖ ਦੁਆਰਾ ਗ੍ਰੰਥਾਂ ਦਾ ਪਾਠ ਕਰਨ ਵਾਲੇ ਜਾਣੀਦੇ ਹਨ। ੫. ਅਣਗਿਣਤ ਪ੍ਰਕਾਰ ਦਾ ਹੀ ਮੁੱਖ ਨਾਲ ਪਾਠ ਕਰਨ ਦਾ ਫਲ ਹੈ।

## ਅਸੰਖ ਜੋਗ; ਮਨਿ ਰਹਹਿ ਉਦਾਸ ॥

੧. ਅਸੰਖ ਜੋਗ = ਅਣਗਿਣਤ ਪ੍ਰਕਾਰ ਦਾ ਜੋਗ ਹੈ, ਜਿਵੇਂ ਕਿ ਹਠ ਜੋਗ, ਰਾਜ ਜੋਗ, ਭਗਤ ਜੋਗ, ਲੈ ਜੋਗ, ਅਗਰਭਤ ਜੋਗ, ਸਗਰਭਤ ਜੋਗ ਆਦਿ। ੨. ਅਣਗਿਣਤ ਹੀ ਪ੍ਰਕਾਰ ਦੇ ਜੋਗ ਕਮਾਉਣ ਵਾਲੇ ਜੋਗੀ ਹਨ। ੩. (ਮਨਿ ਰਹਹਿ ਉਦਾਸ) ਅਣਗਿਣਤ ਹੀ ਮਨਿ = ਹਿਰਦੇ ਵਿਚ ਜੋਗ ਨੂੰ ਧਾਰ ਕੇ ਸੰਸਾਰ ਤੋਂ ਉਦਾਸ = ਉਪਰਾਮ ਰਹਿੰਦੇ ਹਨ। ੪. ਅਣਗਿਣਤ ਪ੍ਰਕਾਰ ਦੇ ਉਦਾਸ ਧਾਰਨ ਕਰਨ ਦੇ ਢੰਗ (ਵਿਧੀਆਂ) ਹਨ। ੫. ਅਣਗਿਣਤ ਪ੍ਰਕਾਰ ਦੇ ਜੋਗ ਵਿਚ ਉਦਾਸੀ ਦੇ ਫਲ ਹਨ।

### ਜੋਗਾਂ ਦਾ ਨਿਰਨਾ :

**ਲੈ ਜੋਗ :** ਸੁਤੇ-ਸਿਧ ਹੀ ਚਿੱਤ ਦੀਆਂ ਬਿਰਤੀਆਂ ਸੰਸਾਰ ਵੱਲੋਂ ਲੈ ਹੋ ਜਾਣੀਆਂ। ਪਦਾਰਥਾਂ ਵੱਲੋਂ ਸੰਸਕਾਰਾਂ ਦਾ ਇਕਾਗਰ ਹੋ ਜਾਣਾ। ਇਹੋ ਜਿਹੇ ਤੱਤ ਬੇਤੇ ਕ੍ਰੋੜਾਂ ਵਿੱਚੋਂ ਕੋਈ ਕੋਈ ਹੁੰਦੇ ਹਨ ਜਿਨ੍ਹਾਂ ਦਾ ਮਨ ਵਾਸ਼ਨਾਵਾਂ ਵੱਲੋਂ ਉਪਰਾਮ ਹੋ ਜਾਂਦਾ ਹੈ ਅਤੇ ਪ੍ਰਮਾਣ, ਵਿਪਰਜੇ, ਸਿਮ੍ਰਤੀ, ਨਿਦ੍ਰਾ, ਵਿਕਲਪ ਆਦਿ ਬਿਰਤੀਆਂ ਸੁਤੇ-ਸਿਧ ਹੀ ਲੈ ਹੋ ਜਾਂਦੀਆਂ ਹਨ। ਇਹ ਲੈ ਜੋਗ ਤੰਦ੍ਰਾ ਨੀਂਦ[1] ਨਾਲੋਂ ਵੱਖਰਾ ਹੈ।

**ਮੰਤ੍ਰ ਜੋਗ :** ਮੰਤ੍ਰਾਂ ਨਾਲ ਬਿਰਤੀ ਦਾ ਜੋੜਨਾ, ਇਸ ਨੂੰ ਮੰਤ੍ਰ ਜੋਗ ਕਹਿੰਦੇ ਹਨ।

**ਹਠ ਜੋਗ :** ਹ = ਹਵਨ ਇਸ ਵਿਚ ਸੂਰਜ ਦੀ ਸੁਰ ਲੈਣੀ ਠ = ਠੰਢ ਇਸ ਵਿੱਚੋਂ ਚੰਦਰਮਾ ਦੀ ਸੁਰ ਲੈਣੀ ਅਤੇ ਪ੍ਰਾਣਾਯਾਮ ਕਰਨਾ।

---

੧. ਤੰਦ੍ਰਾਂ ਨੀਂਦ = ਜਾਗੋ ਮੀਟੀ ਦੀ ਦਸ਼ਾ, ਸੁਸਤੀ, ਆਲਸ ਵਾਲੀ ਨਿੰਦਰਾ।

**ਰਾਜ ਜੋਗ :** ਪ੍ਰਕਾਸ਼ ਸਰੂਪ ਬ੍ਰਹਮ ਵਿਚ ਮਨ ਜੁੜਨਾ; ਜੈਸਾ ਕਿ :

**ਜੈਸੇ ਜਲ ਮਹਿ ਕਮਲ ਨਿਰਾਲਮ...॥** *(ਅੰਗ ੯੩੮)*

**ਵਿਚੇ ਗ੍ਰਿਹ ਗੁਰ ਬਚਨਿ ਉਦਾਸੀ ਹਉਮੈ ਮੋਹੁ ਜਲਾਇਆ॥** *(ਅੰਗ ੫੧੩)*

ਗ੍ਰਿਹਸਤੀ ਜੀਵਨ ਬਤੀਤ ਕਰਦਿਆਂ ਹੀ ਉਸ ਵਾਹਿਗੁਰੂ ਵਿਚ ਜੁੜੇ ਰਹਿਣਾ।

**ਭਗਤ ਜੋਗ :** ਭਗਤੀ ਕਰਕੇ ਬਿਰਤੀ ਇਸਥਿਤ ਕਰ ਲੈਣੀ; ਜੈਸਾ ਕਿ :

**ਭਗਤਿ ਜੋਗ ਕੌ ਜੈਤਵਾਰੁ ਹਰਿ ਜਨਕੁ ਉਪਾਯਉ॥** *(ਅੰਗ ੧੪੦੭)*

**ਗਿਆਨ ਜੋਗ :** ਗਿਆਨ ਹੋ ਜਾਣ ਕਾਰਨ ਬਿਰਤੀ ਦਾ ਸਰੂਪ ਵਿਚ ਇਸਥਿਤ ਹੋ ਜਾਣਾ।

**ਅਗਰਭਤ ਜੋਗ :** ਮੰਤ੍ਰਾਂ ਤੋਂ ਬਿਨਾਂ ਪ੍ਰਾਣ ਚੜ੍ਹਾਉਣੇ, ਜਿਵੇਂ ਬਾਜ਼ੀਗਰ ਚੜ੍ਹਾਉਂਦੇ ਹਨ।

**ਸਗਰਭਤ ਜੋਗ :** ਮੰਤ੍ਰਾਂ ਸਹਿਤ ਪ੍ਰਾਣਾਯਾਮ ਕਰਨਾ।

ਜੋਗ ਸ਼ਾਸਤ੍ਰ ਵਿਚ ੪੪ ਪ੍ਰਕਾਰ ਦਾ ਜੋਗ ਦੱਸਿਆ ਹੈ : ੧. ਰਾਜ ਜੋਗ, ੨. ਹਠ ਜੋਗ, ੩. ਗਿਆਨ ਜੋਗ, ੪. ਕਰਮ ਜੋਗ, ੫. ਭਗਤ ਜੋਗ, ੬. ਜਪ ਜੋਗ, ੭. ਲੈ ਜੋਗ, ੮. ਮੰਤ੍ਰ ਜੋਗ, ੯. ਸ਼ਬਦ ਜੋਗ, ੧੦. ਪ੍ਰਣਯ ਜੋਗ, ੧੧. ਹੰਸ ਜੋਗ, ੧੨. ਤੰਤ੍ਰ ਜੋਗ, ੧੩. ਸਵਰ ਜੋਗ, ੧੪. ਧਿਆਨ ਜੋਗ, ੧੫. ਭ੍ਰਿਗੂ ਜੋਗ, ੧੬. ਸ਼ਿਵ ਜੋਗ, ੧੭. ਪਾਸ਼ਪਤ ਜੋਗ, ੧੮. ਪ੍ਰੇਮ ਜੋਗ, ੧੯. ਅਨਾਸਕਤ ਜੋਗ, ੨੦. ਸਮਾਧ ਜੋਗ, ੨੧. ਬ੍ਰਹਮ ਜੋਗ, ੨੨. ਨਾਮ ਕੀਰਤਨ ਜੋਗ, ੨੩. ਤਾਰਕ ਜੋਗ, ੨੪. ਪੁਰਸ਼ੋਤਮ ਜੋਗ, ੨੫. ਪ੍ਰਕਿਰਤੀ ਪੁਰਸ਼ ਜੋਗ, ੨੬. ਭਾਵ ਜੋਗ, ੨੭. ਅਭਾਵ ਜੋਗ, ੨੮. ਸਪਰਸ਼ ਜੋਗ, ੨੯. ਅਸਪਰਸ਼ ਜੋਗ, ੩੦. ਬੁੱਧੀ ਜੋਗ, ੩੧. ਕ੍ਰਿਆ ਜੋਗ, ੩੨. ਬਿਗਿਆਨ ਜੋਗ, ੩੩. ਗ੍ਰਹਸਤ ਜੋਗ, ੩੪. ਪਤਿਬ੍ਰਤ ਜੋਗ, ੩੫. ਸਾਂਖ ਜੋਗ, ੩੬. ਕੁੰਡਲਨੀ ਜੋਗ, ੩੭. ਸੁਸਿਪਤ ਜੋਗ, ੩੮. ਸੁਪਨ ਜੋਗ, ੩੯. ਚਿੱਤ ਜੋਗ, ੪੦. ਇੱਛਾ ਜੋਗ, ੪੧. ਮਾਨਸ ਜੋਗ, ੪੨. ਗਿਆਨ ਇੰਦਰੇ ਜੋਗ, ੪੩. ਕਰਮ ਇੰਦ੍ਰੇ ਜੋਗ, ੪੪. ਪੂਰਣ ਜੋਗ।

*(ਜੋਗ ਸ਼ਾਸਤ੍ਰ, ਪੰਨਾ ੧੭)*

**[ਅੰਗ ੪]**

## ਅਸੰਖ ਭਗਤ; ਗੁਣ ਗਿਆਨ ਵੀਚਾਰ॥

੧. ਅਸੰਖ = ਅਣਗਿਣਤ ਪ੍ਰਕਾਰ ਦੇ ਭਗਤ ਹਨ ਜੋ ਸ਼ੁਭ ਗੁਣਾਂ ਦੀ ਵੀਚਾਰ ਕਰ ਕੇ ਗਿਆਨ ਦੀ ਪ੍ਰਾਪਤੀ ਕਰਦੇ ਹਨ। ਅਣਗਿਣਤ ਪ੍ਰਕਾਰ ਦੇ ਭਗਤ ਹਨ ਜਿਵੇਂ ਆਰਤ ਭਗਤ, ਅਰਥਾ ਅਰਥੀ ਭਗਤ, ਅਨਿੰਨ ਭਗਤ, ਗਿਆਨੀ ਭਗਤ ਆਦਿਕ; ਜੈਸਾ ਕਿ :

**ਲਾਖ ਭਗਤ ਆਰਾਧਹਿ ਜਪਤੇ ਪੀਉ ਪੀਉ॥** *(ਅੰਗ ੩੯੭)*

੨. ਅਸੰਖ = ਅਣਗਿਣਤ ਪ੍ਰਕਾਰ ਦੀਆਂ ਭਗਤੀਆਂ ਹਨ, ਜਿਵੇਂ ਪ੍ਰੇਮਾ ਭਗਤੀ, ਪਰਾ ਭਗਤੀ, ਅਪਰਾ ਭਗਤੀ ਆਦਿਕ।

੩. ਅਸੰਖ = ਅਣਗਿਣਤ ਪ੍ਰਕਾਰ ਦੀਆਂ ਭਗਤੀ ਕਰਨ ਦੀਆਂ ਵਿਧੀਆਂ ਹਨ।

੪. ਅਸੰਖ = ਅਣਗਿਣਤ ਪ੍ਰਕਾਰ ਦੇ ਗ੍ਰੰਥ ਹਨ, ਜਿਨ੍ਹਾਂ ਵਿਚ ਭਗਤੀ ਕਰਨ ਦੀਆਂ ਵਿਧੀਆਂ ਲਿਖੀਆਂ ਹਨ।

੫. ਅਸੰਖ = ਅਣਗਿਣਤ ਪ੍ਰਕਾਰ ਦੇ ਭਗਤਾਂ ਨੂੰ ਅਣਗਿਣਤ ਪ੍ਰਕਾਰ ਦੇ ਫਲ ਪ੍ਰਾਪਤ ਹੁੰਦੇ ਹਨ।

**ਚਾਰ ਪ੍ਰਕਾਰ ਦੇ ਭਗਤ :** ੧. ਅਰਥਾ ਅਰਥੀ ਭਗਤ : ਜੋ ਕਿਸੇ ਕਾਮਨਾ ਨੂੰ ਲੈ ਕੇ ਭਗਤੀ ਕਰਦੇ ਹਨ।

੨. ਆਰਤ ਭਗਤ : ਦੁੱਖੀ ਹੋ ਕੇ ਪਰਮੇਸ਼ਰ ਨੂੰ ਚੇਤੇ ਕਰਨਾ, ਜਿਵੇਂ ਧ੍ਰੂ, ਪ੍ਰਹਿਲਾਦ ਭਗਤ ਜੀ ਆਦਿ।

੩. ਅਨਿੰਨ ਭਗਤ : ਜੋ ਕਿਸੇ ਹੋਰ ਨੂੰ ਨਹੀਂ ਮੰਨਦੇ, ਜਿਵੇਂ ਭਗਤ ਨਾਮਦੇਵ ਜੀ ਭਗਤ ਕਬੀਰ ਜੀ ਹੋਏ ਹਨ।

੪. ਗਿਆਨੀ ਭਗਤ : ਜੋ ਗਿਆਨ ਦੇ ਸਹਿਤ ਅਰਾਧਦੇ ਹਨ, ਜਿਵੇਂ ਭਾਈ ਮਨੀ ਸਿੰਘ ਜੀ, ਬਾਬਾ ਦੀਪ ਸਿੰਘ ਜੀ, ਬਾਬਾ ਬੁੱਢਾ ਜੀ ਆਦਿ; ਜੈਸਾ ਕਿ :

**ਕਹੁ ਨਾਨਕ ਕਿਰਪਾ ਭਈ ਭਗਤੁ ਗਿਆਨੀ ਸੋਇ ॥** *(ਅੰਗ ੨੫੧)*

**ਗੁਣ :** ੧. ਅਣਗਿਣਤ ਹੀ ਗੁਣ ਹਨ, ਜਿਵੇਂ ਸਤਿ, ਸੰਤੋਖ, ਦਇਆ, ਧਰਮ, ਵੀਚਾਰ, ਕਰੁਣਾ, ਮੁਦਤਾ, ਮੈਤ੍ਰੀ ਆਦਿ। ੨. ਅਣਗਿਣਤ ਹੀ ਗੁਣ ਗ੍ਰਹਿਣ ਕਰਨ ਦੀਆਂ ਵਿਧੀਆਂ ਹਨ। ੩. ਅਣਗਿਣਤ ਹੀ ਗੁਣਾਂ ਦੇ ਧਾਰਨੀ ਹਨ। ੪. ਅਣਗਿਣਤ ਪ੍ਰਕਾਰ ਦੇ ਗੁਣ ਦੇਣ ਵਾਲੇ ਗ੍ਰੰਥ ਹਨ। ੫. ਅਣਗਿਣਤ ਗੁਣਾਂ ਦੇ ਫਲ ਹਨ।

**ਗਿਆਨ :** ੧. ਅਣਗਿਣਤ ਪ੍ਰਕਾਰ ਦਾ ਗਿਆਨ ਹੈ, ਜਿਵੇਂ ਕਿ ਸ੍ਰਵਣ ਗਿਆਨ, ਮੰਨਣ ਗਿਆਨ, ਸੰਬਾਦਿ ਗਿਆਨ, ਨਿਧਿਆਸਣ ਗਿਆਨ, ਤੱਤ ਤ੍ਵੰ ਦਾ ਗਿਆਨ, ਪ੍ਰੋਖ ਗਿਆਨ, ਅਪ੍ਰੋਖ ਗਿਆਨ, ਸੰਬੰਧ ਗਿਆਨ। ੨. ਅਣਗਿਣਤ ਪ੍ਰਕਾਰ ਦੇ ਗਿਆਨ ਦੇ ਧਾਰਨੀ ਗਿਆਨੀ ਹਨ। ੩. ਅਣਗਿਣਤ ਪ੍ਰਕਾਰ ਦੇ ਗਿਆਨ ਦੇ ਪੁਰਾਤਨ ਗ੍ਰੰਥ ਹਨ। ੪. ਅਣਗਿਣਤ ਪ੍ਰਕਾਰ ਦੇ ਗਿਆਨ ਦੇ ਫਲ ਹਨ। ੫. ਅਣਗਿਣਤ ਹੀ ਰਿਸ਼ੀ ਮੁਨੀ ਗਿਆਨ ਦੇ ਲਿਖਣ ਵਾਲੇ ਹਨ।

**ਵੀਚਾਰ :** ੧. ਅਣਗਿਣਤ ਪ੍ਰਕਾਰ ਦੀ ਵੀਚਾਰ ਹੈ। ੨. ਅਣਗਿਣਤ ਪ੍ਰਕਾਰ ਦੇ ਵੀਚਾਰ ਕਰਨ ਵਾਲੇ ਵੀਚਾਰਵਾਨ ਹਨ। ੩. ਅਣਗਿਣਤ ਪ੍ਰਕਾਰ ਦੀ ਵੀਚਾਰ ਕਰਨ ਦੀ ਵਿਧੀ ਹੈ। ੩. ਅਣਗਿਣਤ ਪ੍ਰਕਾਰ ਦੇ ਵੀਚਾਰ ਕਰਨ ਵਾਲੇ ਗ੍ਰੰਥ ਹਨ। ੫. ਅਣਗਿਣਤ ਪ੍ਰਕਾਰ ਦਾ ਵੀਚਾਰ ਦਾ ਫਲ ਹੈ।

## ਅਸੰਖ ਸਤੀ; ਅਸੰਖ ਦਾਤਾਰ ॥

**ਅਸੰਖ ਸਤੀ :** ੧. ਅਣਗਿਣਤ ਪ੍ਰਕਾਰ ਦੇ ਹੀ ਸਤੀ = ਸਤ ਨੂੰ ਧਾਰਨ ਕਰਨ ਵਾਲੇ ਸਤਿਵਾਦੀ ਹਨ। ੨. ਅਣਗਿਣਤ ਪ੍ਰਕਾਰ ਦੀਆਂ ਸਤ ਦੀਆਂ ਵਿਧੀਆਂ ਹਨ। ੩. ਅਣਗਿਣਤ ਪ੍ਰਕਾਰ ਦੀਆਂ ਸਤ ਸੰਬੰਧੀ ਪੁਸਤਕਾਂ ਹਨ। ੪. ਅਣਗਿਣਤ ਪ੍ਰਕਾਰ ਦੇ ਸਤ ਦੇ ਫਲ ਹਨ। ੫. ਅਸੰਖ ਸਤੀ = ਅਣਗਿਣਤ ਪ੍ਰਕਾਰ ਦੀਆਂ ਹੀ ਸਤੀ = ਸਤ ਰੱਖਣ ਵਾਲੀਆਂ ਸਤੀਆਂ ਹਨ; ਜੈਸਾ ਕਿ :

**ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥**
**ਧੰਨੁ ਸਤੀ ਦਰਗਹ ਪਰਵਾਨਿਆ ॥** *(ਅੰਗ ੧੮੫)*

**ਛੇ ਪ੍ਰਕਾਰ ਦੀਆਂ ਸਤੀਆਂ :** ੧. ਜੋ ਆਪਣੇ ਪਤੀ ਬਿਨਾਂ ਬਾਕੀ ਸਭਨਾਂ ਨੂੰ ਇਸਤ੍ਰੀਆਂ ਹੀ ਸਮਝਦੀਆਂ ਹਨ। ਜੈਸਾ ਕਿ :

**ਬਿਨ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥** *(ਅੰਗ ੫੪)*

**ਠਾਕੁਰੁ ਏਕੁ ਸਬਾਈ ਨਾਰਿ ॥** *(ਦਖਣੀ ਓਅੰਕਾਰ, ਅੰਗ ੯੩੩)*

੨. ਜੋ ਪਤੀਬ੍ਰਤਾ ਧਰਮ ਨਿਭਾਉਂਦਿਆਂ ਵੱਡਿਆਂ ਨੂੰ ਪਿਤਾ, ਬਰਾਬਰ ਦਿਆਂ ਨੂੰ ਭਰਾ ਅਤੇ ਛੋਟਿਆਂ ਨੂੰ ਪੁੱਤਰ ਸਮਾਨ ਸਮਝਦੀਆਂ ਹਨ। ੩. ਜੋ ਪਤੀ ਨੂੰ ਪਰਮੇਸ਼ਰ ਰੂਪ ਸਮਝਦੀਆਂ ਹਨ। ੪. ਜੋ ਤਨ ਕਰਕੇ ਕੁਕਰਮ ਤੋਂ ਬਚੀਆਂ ਰਹਿੰਦੀਆਂ ਹਨ ਪਰੰਤੂ ਮਨਾਂ ਵਿਚ ਕਦੇ ਕਦੇ ਡੋਲ ਜਾਂਦੀਆਂ ਹਨ। ੫. ਜੋ ਪਰਾਏ ਪੁਰਸ਼ਾਂ ਨਾਲ ਸੰਬੰਧ ਬਣਾਉਣਾ ਚਾਹੁੰਦੀਆਂ ਹਨ ਪਰੰਤੂ ਉਨ੍ਹਾਂ ਨੂੰ ਇਕਾਂਤ ਸਮਾਂ ਪ੍ਰਾਪਤ ਨਾ ਹੋਣ ਕਰਕੇ

ਉਹ ਬਚੀਆਂ ਰਹਿੰਦੀਆਂ ਹਨ। ੬. ਇਕ ਉਹ ਪਰਮ ਗਿਣੀਆਂ ਗਈਆਂ ਹਨ ਜੋ ਆਪਣੇ ਪਤੀ ਦਾ ਮਰਨਾ ਸੁਣ ਕੇ ਹੀ ਪ੍ਰਾਣ ਤਿਆਗ ਦਿੰਦੀਆਂ ਹਨ, ਜਿਨ੍ਹਾਂ ਦੇ ਬਾਬਤ ਸ੍ਰੀ ਗੁਰੂ ਅਮਰਦਾਸ ਜੀ ਇਸ ਪ੍ਰਕਾਰ ਲਿਖਦੇ ਹਨ; ਜੈਸਾ ਕਿ :

**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍॥** *(ਅੰਗ ੭੮੭)*

ਜੈਸੇ ਕਿ ਸਤੀ ਪਦਮਾਵਤੀ ਅਤੇ ਸੀਤਾ ਸਹਚਰੀ ਹੋਈਆਂ ਹਨ।

**ਸਾਖੀ—ਸਤੀ ਪਦਮਾਵਤੀ ਦੀ :** ਪਦਮਾਵਤੀ ਭਗਤ ਜੈਦੇਵ ਜੀ ਦੀ ਪਤਨੀ ਸੀ। ਇਕ ਦਿਨ ਉਹ ਰਾਜੇ ਪੀਪੇ ਦੀ ਰਾਣੀ ਸੀਤਾ ਦੇ ਪਾਸ ਬੈਠੀ ਸੀ। ਸੀਤਾ ਨੇ ਆਪਣੀਆਂ ਭਰਜਾਈਆਂ ਦੀ ਸਿਫ਼ਤ ਕੀਤੀ ਕਿ ਮੇਰੀਆਂ ਭਰਜਾਈਆਂ ਬਹੁਤ ਚੰਗੀਆਂ ਤੇ ਸਤੀਆਂ ਸਨ ਜੋ ਮੇਰੇ ਭਰਾਵਾਂ ਦੀ ਮੌਤ ਮਗਰੋਂ ਸੜ ਕੇ ਸਤੀ ਹੋ ਗਈਆਂ ਸਨ। ਤਾਂ ਪਦਮਾਵਤੀ ਨੇ ਕਿਹਾ ਕਿ ਅਸਲੀ ਸਤੀਆਂ ਤਾਂ ਉਹ ਹੁੰਦੀਆਂ ਹਨ ਜੋ ਆਪਣੇ ਪਤੀ ਦੀ ਮੌਤ ਸੁਣ ਕੇ ਹੀ ਪ੍ਰਾਣ ਤਿਆਗ ਦੇਣ। ਰਾਣੀ ਸੀਤਾ ਨੇ ਇਹ ਗੱਲ ਯਾਦ ਰੱਖੀ। ਉਸ ਨੂੰ ਪਰਖਣ ਵਾਸਤੇ ਆਪਣੇ ਪਤੀ ਪੀਪਾ ਜੀ ਨੂੰ ਕਿਹਾ ਕਿ ਮੈਂ ਤੁਹਾਨੂੰ ਇਕ ਨਵੀਂ ਪੁਸ਼ਾਕ ਦੇਂਦੀ ਹਾਂ, ਤੁਸੀਂ ਇਹ ਭਗਤ ਜੈਦੇਵ ਜੀ ਨੂੰ ਪਹਿਨਾ ਦੇਣਾ ਅਤੇ ਉਨ੍ਹਾਂ ਦੀ ਪੁਸ਼ਾਕ ਲਹਾ ਕੇ ਕਿਸੇ ਸ਼ਿਕਾਰ ਕੀਤੇ ਹੋਏ ਜਾਨਵਰ ਦੇ ਖ਼ੂਨ ਨਾਲ ਭਿਉਂ ਕੇ ਮੈਨੂੰ ਲਿਆ ਕੇ ਦੇ ਦੇਣਾ, ਪੀਪੇ ਰਾਜੇ ਨੇ ਆਪਣੀ ਰਾਣੀ ਦੇ ਆਖੇ ਲੱਗ ਕੇ ਉਸੇ ਤਰ੍ਹਾਂ ਹੀ ਕੀਤਾ, ਜਦੋਂ ਰਾਜਾ ਸ਼ਿਕਾਰ ਖੇਡਣ ਚੱਲਿਆ ਤਦੋਂ ਰਸਤੇ ਵਿਚ ਭਗਤ ਜੈਦੇਵ ਜੀ ਸਮਾਧੀ ਲਾਈ ਬੈਠੇ ਸਨ, ਉਨ੍ਹਾਂ ਨੂੰ ਬੇਨਤੀ ਕਰਕੇ ਰਾਜੇ ਪੀਪੇ ਨੇ ਪੁਰਾਣਾ ਪੁਸ਼ਾਕਾ ਲਹਾ ਲਿਆ ਅਤੇ ਨਵਾਂ ਪੁਸ਼ਾਕਾ ਪਹਿਨਾ ਦਿੱਤਾ, ਫੇਰ ਪੁਰਾਣਾ ਪੁਸ਼ਾਕਾ ਕਿਸੇ ਸ਼ਿਕਾਰ ਕੀਤੇ ਜਾਨਵਰ ਦੇ ਖ਼ੂਨ ਨਾਲ ਭਿਉਂ ਕੇ ਰਾਣੀ ਕੋਲ ਪਹੁੰਚਾ ਦਿੱਤਾ, ਰਾਣੀ ਨੇ ਪਦਮਾਵਤੀ ਨੂੰ ਬੁਲਾ ਕੇ ਕਿਹਾ ਕਿ ਬਹੁਤ ਅਨਰਥ ਹੋਇਆ ਹੈ, ਮੇਰਾ ਪਤੀ ਸ਼ਿਕਾਰ ਖੇਡਣ ਗਿਆ ਸੀ, ਉਥੇ ਭਗਤ ਜੈਦੇਵ ਜੀ ਸਮਾਧੀ ਲਾਈ ਬੈਠੇ ਸਨ, ਜਿਨ੍ਹਾਂ ਨੂੰ ਜੰਗਲ ਵਿੱਚੋਂ ਕਿਸੇ ਸ਼ੇਰ ਨੇ ਆ ਕੇ ਮਾਰ ਦਿੱਤਾ ਹੈ ਅਤੇ ਆਹ ਉਨ੍ਹਾਂ ਦਾ ਪੁਸ਼ਾਕਾ ਖ਼ੂਨ ਨਾਲ ਭਿੱਜਿਆ ਹੋਇਆ ਹੈ। ਖ਼ੂਨ ਨਾਲ ਲਿਬੜੇ ਹੋਏ ਬਸਤ੍ਰ ਵੇਖ ਕੇ ਅਤੇ ਆਪਣੇ ਪਤੀ ਦੀ ਮੌਤ ਦੀ ਖ਼ਬਰ ਸੁਣ ਕੇ ਪਦਮਾਵਤੀ ਨੇ ਪ੍ਰਾਣ ਤਿਆਗ ਦਿੱਤੇ। ਇਹ ਵੇਖ ਕੇ ਸੀਤਾ ਅਤੇ ਪੀਪਾ ਜੀ ਨੂੰ ਬਹੁਤ ਦੁੱਖ ਹੋਇਆ ਕਿ ਸਾਡੀ ਗ਼ਲਤੀ ਨਾਲ ਇਸ ਦੀ ਮੌਤ ਹੋ ਗਈ ਹੈ। ਪੀਪਾ ਜੀ ਬਹੁਤ ਉਦਾਸ ਹੋਏ ਅਤੇ ਜੈਦੇਵ ਜੀ ਨੂੰ ਕਹਿਣ ਲੱਗੇ ਕਿ ਆਪ ਪ੍ਰਭੂ ਦੇ ਭਗਤ ਹੋ, ਪਦਮਾਵਤੀ ਨੂੰ ਜ਼ਿੰਦਾ ਕਰ ਦਿਉ, ਨਹੀਂ ਤਾਂ ਪਛਤਾਵੇ ਕਾਰਨ ਮੈਂ ਵੀ ਜ਼ਿੰਦਾ ਸੜ ਜਾਵਾਂਗਾ। ਰਾਜੇ ਦੇ ਹਠ ਨੂੰ ਵੇਖ ਕੇ ਅਤੇ ਬੇਨਤੀ ਨੂੰ ਮੰਨ ਕੇ ਭਗਤ ਜੀ ਨੇ ਪ੍ਰਭੂ ਦਾ ਨਾਮ ਲੈ ਕੇ ਪਦਮਾਵਤੀ ਦੇ ਮੁੱਖ ਵਿਚ ਜਲ ਪਾਇਆ ਤਾਂ ਉਹ ਜ਼ਿੰਦਾ ਹੋ ਗਈ। ਸੀਤਾ ਅਤੇ ਪੀਪਾ ਜੀ ਨੇ ਪਦਮਾਵਤੀ ਤੋਂ ਖਿਮਾ ਮੰਗੀ ਅਤੇ ਬਚਨ ਦਿੱਤਾ ਕਿ ਅੱਗੇ ਤੋਂ ਉਹ ਐਸੀ ਕੋਈ ਗ਼ਲਤੀ ਨਹੀਂ ਕਰਨਗੇ। ਇਉਂ ਇਸ ਪ੍ਰਕਾਰ ਦੀਆਂ ਅਨੇਕਾਂ ਹੀ ਸਤੀਆਂ ਹੋਈਆਂ ਹਨ, ਜੋ ਆਪਣੇ ਪਤੀ ਦੇ ਵਿਛੋੜੇ ਵਿਚ ਪ੍ਰਾਣ ਤਿਆਗ ਦਿੰਦੀਆਂ ਹਨ; ਜੈਸਾ ਕਿ :

**ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥**
**ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥** *(ਅੰਗ ੧੧੦੦)*

**ਚਾਰ ਪ੍ਰਕਾਰ ਦੀਆਂ ਹੋਰ ਸਤੀਆਂ ਵੀ ਮੰਨੀਆਂ ਹਨ :** ਸ਼੍ਰੀ ਰਾਮ ਚੰਦਰ ਜੀ ਨੇ ਬਾਲੀ ਦੀ ਇਸਤਰੀ ਤਾਰਾਂ ਪ੍ਰਤੀ ਕਥਨ ਕੀਤਾ ਹੈ। ਇਸ ਪ੍ਰਸੰਗ ਨੂੰ ਅਧਿਆਤਮ ਰਾਮਾਇਣ ਵਿਚ ਪੰਡਿਤ ਗੁਲਾਬ ਸਿੰਘ ਜੀ ਨੇ ਲਿਖਿਆ ਹੈ। ੧. ਜੋ ਬਾਣੀ ਸ਼ਬਦਾਂ ਕਰਕੇ ਕਿਸੇ ਦੂਸਰੇ ਪੁਰਸ਼ ਨਾਲ ਵਿਸ਼ੇ ਦੀਆਂ ਗੱਲਾਂ ਨਹੀਂ ਕਰਦੀਆਂ, ਉਹ ੫੦੦ ਸਾਲ ਤੱਕ ਪਤੀ ਸਮੇਤ ਸਵਰਗ ਵਿਚ ਵਸਦੀਆਂ ਹਨ। ੨. ਜੋ ਸਰੀਰ ਕਰਕੇ ਕੁਕਰਮ ਤੋਂ ਬਚੀਆਂ

ਰਹਿੰਦੀਆਂ ਹਨ, ਮਨ ਭਾਵੇਂ ਡੋਲਦਾ ਹੈ, ਉਹ ਇਕ ਹਜ਼ਾਰ ਸਾਲ ਤੱਕ ਪਤੀ ਸਮੇਤ ਸਵਰਗ ਵਿਚ ਵਸਦੀਆਂ ਹਨ। ੩. ਜੋ ਮਨ ਕਰਕੇ ਭੀ ਕਾਇਮ ਰਹਿੰਦੀਆਂ ਹਨ, ਉਹ ਇੰਦਰ ਦੀ ਉਮਰ ਤੱਕ ਪਤੀ ਸਮੇਤ ਸਵਰਗ ਵਿਚ ਵਸਦੀਆਂ ਹਨ, ਉਨ੍ਹਾਂ ਦੇ ਸਤ ਦੇ ਪ੍ਰਭਾਵ ਕਰਕੇ ਪਤੀ ਉਨੀ ਦੇਰ ਨਾਲ ਹੀ ਵਸਦਾ ਹੈ। ੪. ਜੋ ਆਪਣੇ ਪਤੀ ਤੋਂ ਬਿਨਾਂ ਕਿਸੇ ਨੂੰ ਪੁਰਖ ਨਹੀਂ ਸਮਝਦੀਆਂ, ਸਗੋਂ ਇਸਤਰੀਆਂ ਸਮਝਦੀਆਂ ਹਨ, ਉਹ ਪਤੀ ਸਮੇਤ ਸਦਾ ਲਈ ਅਮਰ ਹੋ ਜਾਂਦੀਆਂ ਹਨ।

ਇਸ ਪ੍ਰਕਾਰ ਨਾਲ ਸੰਤ ਵੀ ਸਤੀਆਂ ਦੀ ਤਰ੍ਹਾਂ ਹੀ ਹੁੰਦੇ ਹਨ:

੧. ਜਿਵੇਂ ਇੱਕੋ ਪਤੀ ਤੋਂ ਬਿਨਾਂ ਸਭ ਨੂੰ ਇਸਤਰੀਆਂ ਸਮਝਣਾ ਸੰਤ ਵੀ ਇਕ ਪਰਮੇਸਰ ਤੋਂ ਬਿਨਾਂ ਬਾਕੀ ਸਭ ਉਸ ਦੀ ਰਚਨਾ ਸਮਝਦੇ ਹਨ: "ਠਾਕੁਰੁ ਏਕੁ ਸਬਾਈ ਨਾਰਿ॥"

੨. ਮਾਤਾ ਪਿਤਾ ਦੀ ਆਗਿਆ ਅਨੁਸਾਰ ਜਿਸ ਨਾਲ ਅਨੰਦ ਕਾਰਜ ਹੋਏ ਹਨ, ਉਸ ਨੂੰ ਪਤੀ ਪਰਮੇਸ਼ਰ ਰੂਪ ਜਾਣਦੇ ਹੋਏ ਪੂਜਾ ਕਰਨੀ। ਆਪ ਤੋਂ ਵੱਡਿਆਂ ਨੂੰ ਪਿਤਾ ਸਮਾਨ ਜਾਨਣਾ, ਬਰਾਬਰ ਦਿਆਂ ਨੂੰ ਭਰਾ ਅਤੇ ਛੋਟਿਆਂ ਨੂੰ ਪੁੱਤਰ ਦੀ ਨਿਆਈਂ ਸਮਝਣਾ। ਇਸੇ ਪ੍ਰਕਾਰ ਸੰਤ ਵੀ ਇਕ ਵਾਹਿਗੁਰੂ ਨੂੰ ਹੀ ਪਤੀ ਜਾਣਦੇ ਹਨ ਤੇ ਵੱਡੇ ਦੀ ਪਿਤਾ ਰੂਪ ਜਾਣ ਕੇ ਸੇਵਾ ਕਰਨੀ, ਬਰਾਬਰ ਦਿਆਂ ਨੂੰ ਭਾਈ ਜਾਣ ਕੇ ਸੇਵਾ ਕਰਨੀ, ਛੋਟਿਆਂ ਨੂੰ ਪੁੱਤਰ ਰੂਪ ਜਾਣ ਕੇ ਉਪਦੇਸ਼ ਦਿੰਦੇ ਹਨ। ੩. ਸਰੀਰ ਕਰਕੇ ਕਾਇਮ ਮਨ ਭਾਵੇਂ ਡੋਲਦਾ ਹੈ, (ਸੰਤ) ਸਰੀਰ ਕਰਕੇ ਇਕ ਓਟ ਪਰਮਾਤਮਾ ਦੀ ਰੱਖਦੇ ਹਨ। ਮਨ ਕਰਕੇ ਭਾਵੇਂ ਡੋਲਦੇ ਹਨ। ੪. ਸਰੀਰ ਕਰਕੇ ਅਤੇ ਮਨ ਕਰਕੇ ਵੀ ਡੋਲਣਾ ਪਰੰਤੂ ਸਮਾਂ ਨਾ ਬਣਨ ਕਰਕੇ ਬਚਣਾ। ਸੰਤ ਸਰੀਰ ਤੇ ਮਨ ਕਰਕੇ ਭਾਵੇਂ ਡੋਲਣ ਪਰੰਤੂ ਸੰਗਤ ਕਰਕੇ ਬਚੇ ਰਹਿੰਦੇ ਹਨ।

**ਅਥਵਾ** ੧. **(ਅਸੰਖ ਸਤੀ)** ਅਣਗਿਣਤ ਪ੍ਰਕਾਰ ਦੀਆਂ ਸਤੀਆਂ ਹਨ। ੨. ਅਣਗਿਣਤ ਪ੍ਰਕਾਰ ਦੀਆਂ ਸਤੀਆਂ ਕਥਨ ਕਰਨ ਵਾਲੇ ਗ੍ਰੰਥ ਹਨ। ੩. ਅਣਗਿਣਤ ਪ੍ਰਕਾਰ ਦੀਆਂ ਸਤੀਆਂ ਦੀਆਂ ਵਿਧੀਆਂ ਹਨ। ੪. ਅਣਗਿਣਤ ਪ੍ਰਕਾਰ ਦੀਆਂ ਸਤ ਪ੍ਰਤੱਗੀ ਸਤੀਆਂ ਹਨ। ੫. ਅਣਗਿਣਤ ਪ੍ਰਕਾਰ ਦੇ ਉਨ੍ਹਾਂ ਨੂੰ ਸਤ ਬ੍ਰਤ ਦੇ ਫਲ ਪ੍ਰਾਪਤ ਹੁੰਦੇ ਹਨ। **(ਅਸੰਖ ਦਾਤਾਰ)** ੧. ਅਣਗਿਣਤ ਪ੍ਰਕਾਰ ਦੇ ਦਾਤਾਰ = ਦਾਤੇ ਹਨ। ੨. ਅਣਗਿਣਤ ਪ੍ਰਕਾਰ ਦੇ ਹੀ ਦਾਤਾਂ ਨੂੰ ਪ੍ਰਾਪਤ ਕਰਨ ਵਾਲੇ ਹਨ। ੩. ਅਣਗਿਣਤ ਪ੍ਰਕਾਰ ਦੀਆਂ ਹੀ ਦਾਨ ਦੇਣ ਦੀਆਂ ਵਿਧੀਆਂ ਹਨ। ੪. ਅਣਗਿਣਤ ਪ੍ਰਕਾਰ ਦੇ ਹੀ ਗ੍ਰੰਥ ਦਾਨ ਦੇਣ ਸੰਬੰਧੀ ਕਥਨ ਕਰਦੇ ਹਨ। ੫. ਅਣਗਿਣਤ ਪ੍ਰਕਾਰ ਦਾ ਹੀ ਦਾਨ ਦੇਣ ਦਾ ਫਲ ਹੈ। ਮੂਲ ਰੂਪ ਵਿਚ ਦਾਤਿਆਂ ਨੂੰ ਚਾਰ ਪ੍ਰਕਾਰ ਦੇ ਮੰਨਿਆ ਹੈ:

੧. **ਦੇ ਦੇ ਮੰਗਹਿ ਸਹਸਾ ਗੂਣਾ** = ਜੋ ਦਾਨ ਦੇ ਕੇ ਹਜ਼ਾਰਾਂ ਗੁਣਾਂ ਫਲ ਮੰਗਦੇ ਹਨ। 'ਧੇਲੀ ਦੇ ਕੇ ਹਵੇਲੀ ਅਤੇ ਗੰਢਾ ਦੇ ਕੇ ਸੰਢਾ' ਮੰਗਦੇ ਹਨ ਅਤੇ ਇਹਨਾਂ ਦੀ ਬਾਬਤ ਹੀ ਕਿਹਾ ਹੈ "ਸੇਵਾ ਥੋਰੀ ਮਾਂਗਨ ਬਹੁਤਾ॥" ਇਸ ਉਪਰ ਉਸ ਮਾਈ ਦੀ ਸਾਖੀ ਪ੍ਰਸਿੱਧ ਹੈ ਜੋ ਅਹਿਰਣ ਦੀ ਚੋਰੀ ਕਰਕੇ ਸੂਈ ਦਾਨ ਕਰਦੀ ਸੀ।

**ਅਹਿਰਣ ਦੀ ਚੋਰੀ ਕੀਤੀ, ਸੂਈ ਕਰੇ ਦਾਨ। ਕੋਠੇ ਚੜ੍ਹ ਕੇ ਵੇਖਦੀ ਕਿਧਰੋ ਆਉਣ ਬਿਬਾਣ।**

੨. **ਸੋਭ ਕਰੇ ਸੰਸਾਰ**: ਆਪਣੀ ਸੋਭ ਵਡਿਆਈ ਵਾਸਤੇ ਹੀ ਦਾਨ ਦੇਣਾ ਕਿ ਲੋਕ ਮੇਰਾ ਜਸ ਕਰਨ।

੩. **ਦੇਣੈ ਕੈ ਵੀਚਾਰ**: ਜੋ ਦਾਨ ਦੇਣ ਦੇ ਵੀਚਾਰ ਵਿਚ ਲੱਗੇ ਰਹਿੰਦੇ ਹਨ ਕਿ ਇਤਨੇ ਪਦਾਰਥ ਦਿੱਤੇ ਹਨ ਤੇ ਐਨੇ ਹੋਰ ਦੇਣੇ ਹਨ, ਭਾਵ ਦਾਨ ਦੇਂਦੇ ਨਹੀਂ, ਵੀਚਾਰਾਂ ਹੀ ਕਰਦੇ ਰਹਿੰਦੇ ਹਨ ਕਿ ਦਾਨ ਦੇਈਏ ਜਾਂ ਨਾ ਦੇਈਏ ਜਾਂ ਦਾਨ ਦੇ ਕੇ ਵੀ ਵੀਚਾਰ ਕਰਦੇ ਹਨ ਕਿ ਇਹ ਪਦਾਰਥ ਮੈਂ ਆਪਣੇ ਪਰਿਵਾਰ ਦੀ ਕਿਸੇ ਗ਼ਰਜ਼ ਲਈ ਖ਼ਰਚਦਾ, ਐਵੇਂ ਦਾਨ ਕਰਕੇ ਆਪਣਾ ਨੁਕਸਾਨ ਹੀ ਕਰਾ ਲਿਆ।

੪. **ਸਤੀਆ ਮਨ ਸੰਤੋਖ ਉਪਜੈ :** ਜੋ ਸੰਤੋਖੀ ਹਨ, ਦਾਨ ਦੇ ਕੇ ਕੋਈ ਵੀ ਇੱਛਾ ਨਹੀਂ ਕਰਦੇ ਕਿ ਸਾਨੂੰ ਕੋਈ ਫਲ ਪ੍ਰਾਪਤ ਹੋਏ। ਉਹ ਦਾਨ ਦੇ ਕੇ ਇਉਂ ਜਾਣਦੇ ਹਨ ਕਿ ਵਾਹਿਗੁਰੂ ਜੀ ਦਾ ਹੀ ਦਿੱਤਾ

ਹੋਇਆ ਸੀ, ਉਸ ਦੇ ਦਿੱਤੇ ਹੋਏ ਵਿੱਚੋਂ ਜੇ ਕੁਝ ਮੋੜ ਰਿਹਾ ਹਾਂ ਤਾਂ ਇਹ ਦਾਨ ਕਾਹਦਾ ਹੋਇਆ। ਇਸ ਪ੍ਰਕਾਰ ਪਦਾਰਥ ਦੀ ਵਾਸ਼ਨਾ ਨਹੀਂ ਕਰਦੇ। ਇਹ ਸਭ ਤੋਂ ਉੱਤਮ ਦਰਜੇ ਦੇ ਦਾਤੇ ਹਨ। ਪਹਿਲੇ ਦਰਜੇ ਦੇ ਦਾਤੇ ਨੂੰ ਜੋ ਥੋੜਾ ਦੇ ਕੇ ਬਹੁਤ ਮੰਗਦਾ ਹੈ, ਪਰਮਾਤਮਾ ਉਸ ਦੇ ਪਦਾਰਥਾਂ ਵਿਚ ਵਾਧਾ ਤਾਂ ਕਰ ਦੇਵੇਗਾ, ਪਰੰਤੂ ਉਸ ਦਾਨ ਨਾਲ ਉਸ ਦੇ ਪੁੰਨ ਫਲ ਵਿਚ ਵਾਧਾ ਨਹੀਂ ਹੋਵੇਗਾ। ਦੂਜੇ ਦਰਜੇ ਦੇ ਦਾਤੇ ਜੋ ਵਡਿਆਈ ਦੇ ਭੁੱਖੇ ਹੋਣ ਕਰਕੇ ਦਾਨ ਕਰਦੇ ਹਨ। ਇਸ ਦਾ ਵੀ ਕੋਈ ਫਲ ਨਹੀਂ ਹੈ, ਕੇਵਲ ਲੋਕਾਂ ਕੋਲੋਂ ਮਿਲੀ ਸੋਭਾ ਹੀ ਇਸ ਦਾ ਫਲ ਹੈ। ਅੱਗੇ ਵਾਸਤੇ ਕੋਈ ਫਲ ਨਹੀਂ ਹੈ। ਤੀਸਰੇ ਦਰਜੇ ਦੇ ਦਾਤੇ ਜੋ ਵੀਚਾਰਾਂ ਹੀ ਕਰਦੇ ਰਹਿੰਦੇ ਹਨ ਜਾਂ ਦਾਨ ਦੇ ਕੇ ਕਲਪਨਾ ਕਰਦੇ ਹਨ ਕਿ ਮੈਂ ਦਾਨ ਕਿਉਂ ਕਰਨਾ ਸੀ। ਇਸ ਦਾ ਵੀ ਕੋਈ ਫਲ ਨਹੀਂ ਹੈ। ਚੌਥੇ ਪ੍ਰਕਾਰ ਦੇ ਦਾਤੇ ਸੱਤ ਪ੍ਰਤਗੀ ਦਾਤੇ ਹਨ, ਉਹਨਾਂ ਦੇ ਦਾਨ ਦਾ ਇਤਨਾ ਫਲ ਹੈ ਕਿ ਇਸ ਦਾ ਕਦੇ ਕੋਈ ਤੋਟਾ ਨਹੀਂ ਆਉਂਦਾ, ਕਿਉਂਕਿ ਇਹ ਭਾਵਨਾ ਧਾਰ ਕੇ ਨਿਰ-ਇੱਛਤ ਹੋ ਕੇ ਦਾਨ ਕਰਦੇ ਹਨ। ਇਸ ਲਈ ਇਸ ਤਰ੍ਹਾਂ ਦਾਨ ਕਰਨ ਦਾ ਫਲ ਕਿੰਨਾ ਕੁ ਹੈ, ਇਹ ਵਰਣਨ ਨਹੀਂ ਕੀਤਾ ਜਾ ਸਕਦਾ। ਜੈਸਾ ਕਿ :

**ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥** *(ਅੰਗ ੪੫੧)*

**ਪੁੰਨ ਪ੍ਰਤਾਪਨ ਬਾਢ ਜੈਤ ਧੁਨ ਪਾਪਨ ਕੇ ਬਹੁ ਪੁੰਜ ਖਪੈਂਗੇ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੪)*

ਇਹਨਾਂ ਦਾਤਿਆਂ ਵਿੱਚੋਂ ਪਰਮੇਸ਼ਰ ਹੀ ਸਭ ਤੋਂ ਵੱਡਾ ਦਾਤਾ ਹੈ, ਉਹ ਕਿਸੇ ਕੋਲੋਂ ਕੁਝ ਮੰਗਦਾ ਨਹੀਂ, ਸਗੋਂ ਸਭਨਾਂ ਨੂੰ ਦਾਨ ਦਿੰਦਾ ਹੈ; ਜੈਸਾ ਕਿ :

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥** *(ਅੰਗ ੪੭)*

ਹੁਣ ਗੁਰੂ ਜੀ ਰਾਜਸੀ ਸ੍ਰਿਸ਼ਟੀ ਦਾ ਕਥਨ ਕਰਦੇ ਹਨ।

## ਅਸੰਖ ਸੂਰ; ਮੁਹ ਭਖ ਸਾਰ ॥

੧. ਅਸੰਖ = ਅਣਗਿਣਤ ਹੀ ਸੂਰ = ਸੂਰਮੇ ਹਨ ਜਿਹੜੇ ਢਾਲਾਂ, ਲੋਹ ਬਖਤਰ ਜਾਂ ਸੰਜੋਆਂ ਆਦਿ ਦੀ ਵਰਤੋਂ ਤੋਂ ਬਿਨਾਂ ਦੁਸ਼ਮਣਾਂ ਦੇ ਸਾਰ = ਲੋਹੇ ਦੇ ਸ਼ਸਤ੍ਰਾਂ ਨੂੰ ਮੁਹ = ਮੁੱਖ ਤੇ ਭਖ = ਖਾਂਦੇ ਹਨ, ਭਾਵ ਸਹਾਰਦੇ ਹਨ; ਜੈਸਾ ਕਿ :

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥** *(ਅੰਗ ੧੧੦੫)*

**ਬੀਰ ਅਪਾਰ ਬਡੇ ਬਰਿਆਰ ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੪)*

**ਸੂਰਾ ਸੋਈ ਸਰਾਹੀਐ ਜੋ ਅੰਗਿ ਨਾ ਪਹਿਰੈ ਲੋਹ ॥**
**ਜੂਝੈ ਸਭ ਬੰਧ ਖੋਲ੍ਹ ਕੇ ਛਾਡੇ ਤਨ ਕਾ ਮੋਹ ॥** *(ਕਵੀ ਦੋਹਾਵਲੀ)*

੨. ਅਸੰਖ = ਅਣਗਿਣਤ ਹੀ ਸੰਤ ਰੂਪੀ ਸੂਰ = ਸੂਰਮੇ ਐਸੇ ਹਨ ਜੋ ਸਾਰ = ਲੋਹੇ ਵਰਗੇ ਕਠਿਨ ਕਾਮ, ਕ੍ਰੋਧ, ਲੋਭ, ਮੋਹ ਆਦਿ ਵਿਕਾਰਾਂ ਦਾ ਭਖ = ਭੱਖਣ ਕਰ ਲੈਂਦੇ ਹਨ, ਭਾਵ ਇਨ੍ਹਾਂ ਵਿਕਾਰਾਂ ਨੂੰ ਮਾਰ ਲੈਂਦੇ ਹਨ। ੩. ਅਸੰਖ = ਅਣਗਿਣਤ ਹੀ ਸੰਤ ਭਗਤ ਰੂਪੀ ਸੂਰ = ਸੂਰਬੀਰ ਐਸੇ ਹਨ ਜੋ ਮੁਹ = ਮੁੱਖ ਦੁਆਰਾ ਸਾਰ = ਆਤਮ ਤੱਤ ਵਸਤੂ ਦਾ ਭਖ = ਉਚਾਰਣ ਕਰਦੇ ਹਨ।

ਇਸੇ ਤੁਕ ਨੂੰ ਸਾਂਤਕੀ ਸ੍ਰਿਸ਼ਟੀ ਕਰਕੇ ਕਥਨ ਕਰਦੇ ਹਨ। ੪. ਅਸੰਖ = ਅਣਗਿਣਤ ਮਹਾਤਮਾ (ਸੰਤ) ਰੂਪੀ ਸੂਰ = ਸੂਰਮੇ ਐਸੇ ਹਨ ਜੋ ਸਾਰ = ਸਾੜਨ ਵਾਲੇ ਮੁਹ = ਮੋਹ ਨੂੰ ਭਖ = ਭੱਖਣ ਕਰਦੇ ਹਨ, ਭਾਵ ਉਸ

ਨੂੰ ਮਾਰ ਦਿੰਦੇ ਹਨ। ੫. ਅਸੰਖ = ਅਣਗਿਣਤ ਹੀ ਐਸੇ ਸੂਰਮੇ ਹਨ ਜਿਨ੍ਹਾਂ ਦੇ ਅੰਦਰ ਸੂਰ = ਸੂਰਜ ਵਾਂਗੂੰ ਬ੍ਰਹਮ ਗਿਆਨ ਚਮਕਦਾ ਹੈ, ਜੋ ਵੇਦਾਂ ਸ਼ਾਸਤ੍ਰਾਂ ਦਾ ਸਾਰ = ਨਿਚੋੜ ਹੈ। ਉਨ੍ਹਾਂ ਨੇ ਅੰਤਸ਼ਕਰਨ ਰੂਪ ਮੁਹ = ਮੂੰਹ ਦੇ ਵਿਚ ਅਗਿਆਨ ਨੂੰ ਭਖ = ਭਖਸ਼ਣ ਕਰ ਲਿਆ ਹੈ ਭਾਵ ਖਾ ਲਿਆ ਹੈ।

**ਸਾਖੀ—ਰਾਜੇ ਨਿਰਮੋਹ ਦੀ :** ਰਾਜੇ ਨਿਰਮੋਹ ਦਾ ਪੁੱਤਰ ਇਕ ਦਿਨ ਸ਼ਿਕਾਰ ਖੇਡਦਾ ਹੋਇਆ ਇਕ ਰਿਸ਼ੀ ਦੀ ਕੁਟੀਆ ਪਾਸ ਚਲਾ ਗਿਆ ਅਤੇ ਮਹਾਤਮਾ ਜਾਣ ਕੇ ਨਮਸਕਾਰ ਕੀਤੀ। ਰਿਸ਼ੀ ਨੇ ਪੁੱਛਿਆ ਕਿ ਬੇਟਾ! ਤੂੰ ਕਿਸ ਦਾ ਪੁੱਤਰ ਹੈਂ ? ਤਾਂ ਰਾਜਕੁਮਾਰ ਨੇ ਦੱਸਿਆ ਕਿ ਮੈਂ ਰਾਜੇ ਨਿਰਮੋਹ ਦਾ ਪੁੱਤਰ ਹਾਂ। ਇਹ ਸੁਣ ਕੇ ਰਿਸ਼ੀ ਕਹਿਣ ਲੱਗਾ ਕਿ ਰਾਜੇ ਨੇ ਐਵੇਂ ਹੀ ਆਪਣਾ ਨਾਮ ਨਿਰਮੋਹ ਰੱਖਿਆ ਹੋਣਾ ਹੈ, ਨਹੀਂ ਤਾਂ ਰਾਜਾ ਕੀ ਤੇ ਨਿਰਮੋਹ ਹੋਣਾ ਕੀ ? ਇਹ ਸੁਣ ਕੇ ਰਾਜਕੁਮਾਰ ਨੇ ਦੱਸਿਆ ਕਿ ਨਹੀਂ ਮਹਾਰਾਜ! ਮੇਰੇ ਪਿਤਾ ਜੀ ਕੇਵਲ ਨਾਮ ਦੇ ਹੀ ਨਿਰਮੋਹ ਨਹੀਂ ਹਨ, ਸਗੋਂ ਵਾਸਤਵ ਵਿਚ ਉਹ ਨਿਰਮੋਹ (ਮੋਹ ਤੋਂ ਰਹਿਤ) ਹੀ ਹਨ। ਰਿਸ਼ੀ ਨੇ ਵੀਚਾਰ ਕੀਤੀ ਕਿ ਐਸਾ ਰਾਜਾ ਕੌਣ ਹੋ ਸਕਦਾ ਹੈ ਜੋ ਰਾਜ ਭਾਗ ਦੇ ਸੁੱਖ ਭੋਗਦਿਆਂ ਵੀ ਨਿਰਮੋਹ ਹੋਵੇ, ਇਹ ਤਾਂ ਪਰਖ ਕਰਨ ਤੋਂ ਬਾਅਦ ਹੀ ਪਤਾ ਲੱਗ ਸਕਦਾ ਹੈ। ਰਿਸ਼ੀ ਨੇ ਰਾਜਕੁਮਾਰ ਨੂੰ ਕਿਹਾ ਕਿ ਬੇਟਾ! ਮੈਂ ਤੁਹਾਡੇ ਪਿਤਾ ਜੀ ਨੂੰ ਪਰਖਣਾ ਚਾਹੁੰਦਾ ਹਾਂ, ਇਸ ਲਈ ਤੁਸੀਂ ਮੇਰੀ ਕੁਟੀਆ ਵਿਚ ਰੁਕੋ ਅਤੇ ਆਪਣੇ ਬਸਤਰ ਉਤਾਰ ਕੇ ਮੈਨੂੰ ਦੇ ਦੇਵੋ। ਰਾਜਕੁਮਾਰ ਨੇ ਅਜਿਹਾ ਹੀ ਕੀਤਾ। ਰਿਸ਼ੀ ਨੇ ਇਕ ਸ਼ਿਕਾਰੀ ਕੋਲੋਂ ਰਾਜਕੁਮਾਰ ਦੇ ਬਸਤਰ ਕਿਸੇ ਜਾਨਵਰ ਦੇ ਖ਼ੂਨ ਵਿਚ ਭਿਉਂ ਕੇ ਰਾਜੇ ਦੀ ਪਰਖ ਕਰਨ ਵਾਸਤੇ ਖ਼ੂਨ ਨਾਲ ਲੱਥਪੱਥ ਬਸਤਰ ਲੈ ਕੇ ਰਾਜ ਮਹਿਲਾਂ ਵਿਚ ਚਲਿਆ ਗਿਆ। ਮਹਿਲਾਂ ਵਿਚ ਰਿਸ਼ੀ ਨੂੰ ਸਭ ਤੋਂ ਪਹਿਲਾਂ ਇਕ ਦਾਸੀ ਮਿਲੀ। ਰਿਸ਼ੀ ਨੇ ਦਾਸੀ ਨੂੰ ਕਿਹਾ; ਜੈਸਾ ਕਿ :

ਦੋਹਰਾ : ਤੂੰ ਸੁਣ ਚੇਰੀ ਸਿਆਮ ਕੀ ਬਾਤ ਬਤਾਉਂ ਤੋਹਿ।
ਕੰਵਰ ਬਿਨਾਸਿਉ ਸਿੰਘ ਨੇ ਆਸਣ ਪਰਿਉ ਮੋਹਿ।

ਦਾਸੀ ਨੇ ਰਿਸ਼ੀ ਨੂੰ ਉੱਤਰ ਦਿੱਤਾ :

ਦੋਹਰਾ : ਨਾ ਮੈਂ ਚੇਰੀ ਸਿਆਮ ਕੀ ਨਾ ਕੋ ਮੇਰਾ ਰਾਮ।
ਪ੍ਰਾਲਬਧ ਬਸਿ ਮੇਲ ਯਹਿ ਸੁਨੋ ਰਿਸ਼ੀ ਅਭਿਰਾਮ।

ਰਿਸ਼ੀ ਨੇ ਸੋਚਿਆ ਕਿ ਇਹ ਤਾਂ ਦਾਸੀ ਹੈ, ਕੋਈ ਖ਼ੂਨ ਦਾ ਰਿਸ਼ਤਾ ਨਹੀਂ ਹੈ। ਇਹ ਸੋਚ ਕੇ ਅੱਗੇ ਚੱਲ ਪਿਆ। ਅੱਗੇ ਰਾਜਕੁਮਾਰ ਦੀ ਪਤਨੀ ਮਿਲ ਗਈ, ਉਸ ਨੂੰ ਰਿਸ਼ੀ ਨੇ ਆਖਿਆ :

ਦੋਹਰਾ : ਤੂੰ ਸੁਨ ਚਾਤੁਰ ਸੁੰਦਰੀ! ਅਬਲਾ ਜੋਬਨਵਾਨ।
ਦੇਵੀ ਵਾਹਨ ਦਲਮਲਿਉ ਤੁਮਰੋ ਸ੍ਰੀ ਭਗਵਾਨ।

ਇਹ ਸੁਣ ਕੇ ਰਾਜਕੁਮਾਰ ਦੀ ਪਤਨੀ ਨੇ ਉੱਤਰ ਦਿੱਤਾ :

ਦੋਹਰਾ : ਤਪੀਆ! ਪੂਰਬ ਜਨਮ ਕੀ ਕਿਆ ਜਾਨਤ ਹੈ ਲੋਗ।
ਮਿਲੈ ਕਰਮ ਵਸਿ ਆਨਿ ਹਮ ਅਬਿ ਬਿਧ ਕੀਨ ਵਿਜੋਗ।

ਇਹ ਸੁਣ ਕੇ ਰਿਸ਼ੀ ਹੈਰਾਨ ਹੋ ਗਿਆ ਅਤੇ ਰਾਜਕੁਮਾਰ ਦੀ ਮਾਤਾ ਕੋਲ ਚਲਿਆ ਗਿਆ ਅਤੇ ਸੋਚਦਾ ਹੈ ਕਿ ਮਾਤਾ ਕਦੇ ਵੀ ਪੁੱਤਰ ਦਾ ਵਿਛੋੜਾ ਸਹਿਜੇ ਨਹੀਂ ਸਹਾਰ ਸਕਦੀ, ਕਿਉਂਕਿ ਮਾਂ ਲਈ ਪੁੱਤਰ ਦਾ ਮੋਹ ਸਭ ਤੋਂ ਪ੍ਰਬਲ ਹੁੰਦਾ ਹੈ। ਇਹ ਸੋਚ ਕੇ ਰਿਸ਼ੀ ਨੇ ਰਾਜਕੁਮਾਰ ਦੇ ਖ਼ੂਨ ਨਾਲ ਲਿਬੜੇ ਕੱਪੜੇ ਮਾਤਾ ਨੂੰ ਵਿਖਾਉਂਦਿਆਂ ਕਿਹਾ :

ਦੋਹਰਾ : ਰਾਣੀ ਤੁਮਕੋ ਬਿਪਤ ਅਤਿ ਸੁਤ ਖਾਯੋ ਮ੍ਰਿਗਰਾਜ।
ਹਮਨੇ ਭੋਜਨ ਨਾ ਕੀਉ ਤਿਸ ਮ੍ਰਿਤਕ ਕੇ ਕਾਜ।

ਮਾਂ ਨੇ ਰਿਸ਼ੀ ਤੋਂ ਪੁੱਤਰ ਦੀ ਮੌਤ ਸੁਣ ਕੇ ਉੱਤਰ ਦਿੱਤਾ:

ਦੋਹਰਾ: ਏਕ ਬਿਰਖ ਡਾਲੇ ਘਨੇ ਪੰਖੀ ਬੈਠੇ ਆਏ।
ਪਹੁ ਫੁੱਟੀ ਪੀਅਰੀ ਭਈ ਉਡ ਉਡ ਚਹੁੰ ਦਿਸ ਜਾਇ।

ਮਾਤਾ ਦਾ ਉੱਤਰ ਸੁਣ ਕੇ ਰਿਸ਼ੀ ਹੈਰਾਨ ਹੋ ਗਿਆ ਤੇ ਅਖ਼ੀਰ ਰਾਜੇ ਨਿਰਮੋਹ ਕੋਲ ਪਹੁੰਚ ਕੇ ਪੁੱਤਰ ਦੀ ਮੌਤ ਦੀ ਖ਼ਬਰ ਦਿੰਦਿਆਂ ਕਹਿਣ ਲੱਗਾ:

ਦੋਹਰਾ: ਰਾਜਾ! ਮੁੱਖ ਤੇ ਰਾਮ ਕਹੁ ਪਲ ਪਲ ਘੜੀ ਘੜੀ।
ਸੁਤ ਖਾਇਉ ਮ੍ਰਿਗਰਾਜ ਨੇ ਮੇਰੇ ਪਾਸ ਮੜੀ।

ਪੁੱਤਰ ਦੀ ਮੌਤ ਦੀ ਖ਼ਬਰ ਸੁਣ ਕੇ ਰਾਜੇ ਨੇ ਬੜੀ ਧੀਰਜ ਸਹਿਤ ਰਿਸ਼ੀ ਨੂੰ ਕਿਹਾ ਕਿ ਹੇ ਰਿਸ਼ੀਵਰ! ਆਪ ਗਿਆਨਵਾਨ ਹੋ। ਤੁਹਾਨੂੰ ਇਹ ਖ਼ਬਰ ਦੇਣ ਆਉਣ ਲਈ ਆਪਣਾ ਤਪ ਨਹੀਂ ਛੱਡਣਾ ਚਾਹੀਦਾ ਸੀ ਕਿਉਂਕਿ ਆਪ ਤਾਂ ਜਾਣਦੇ ਹੋ ਕਿ ਇਹ ਸੰਸਾਰ ਮੁਸਾਫ਼ਿਰਖ਼ਾਨੇ ਦੀ ਨਿਆਈਂ ਹੈ। ਇਥੇ ਕੋਈ ਆਉਂਦਾ ਹੈ ਅਤੇ ਕੋਈ ਜਾਂਦਾ ਹੈ। ਇਸ ਪ੍ਰਕਾਰ ਬੜੇ ਸਹਿਜ ਤੇ ਧੀਰਜ ਨਾਲ ਰਾਜੇ ਨੇ ਕਿਹਾ:

ਦੋਹਰਾ: ਤਪੀਆ! ਤਪ ਕਿਉਂ ਛੋਡਯੋ? ਈਹਾਂ ਤਨਕ ਨਹੀਂ ਸੋਗ।
ਵਾਸਾ ਜਗਤ ਸਰਾਇਕਾ ਸਭੀ ਮੁਸਾਫਿਰ ਲੋਗ।

ਇਹ ਸੁਣ ਕੇ ਰਿਸ਼ੀ ਨੇ ਰਾਜੇ ਨਿਰਮੋਹ ਨੂੰ ਸਿਰ ਝੁਕਾ ਕੇ ਨਮਸਕਾਰ ਕੀਤੀ। ਖਿਮਾਂ ਮੰਗਦਿਆਂ ਹੋਇਆਂ ਕਹਿਣ ਲੱਗਾ ਕਿ ਮਹਾਰਾਜ! ਆਪ ਸਚਮੁੱਚ ਨਿਰਮੋਹ ਹੋ। ਜੋ ਅਵਸਥਾ ਸਾਨੂੰ ਰਿਸ਼ੀਆਂ ਨੂੰ ਦੁਰਲੱਭ ਹੈ, ਉਹ ਅਵਸਥਾ ਆਪ ਨੇ ਰਾਜ ਭਾਗ ਭੋਗਦਿਆਂ ਹੀ ਪ੍ਰਾਪਤ ਕੀਤੀ ਹੋਈ ਹੈ। ਖ਼ੁਸ਼ੀ ਦੀ ਗੱਲ ਇਹ ਹੈ ਕਿ ਆਪ ਨੂੰ ਪਰਖਣ ਲਈ ਮੈਂ ਆਪ ਕੋਲ ਝੂਠ ਬੋਲਿਆ ਹੈ। ਰਾਜਕੁਮਾਰ ਠੀਕ ਠਾਕ ਹੈ ਤੇ ਮੇਰੀ ਕੁਟੀਆ ਵਿਚ ਹੈ। ਜਾ ਕੇ ਮੈਂ ਉਸ ਨੂੰ ਆਪ ਕੋਲ ਭੇਜ ਦੇਵਾਂਗਾ ਅਤੇ ਇਕ ਦੋਹਰਾ ਉਚਾਰਣ ਕੀਤਾ:

ਕਿਆ ਰਾਜਾ ਕਿਆ ਰੰਕ ਹੈ ਕੌਨਿ ਤਪੀ ਸੰਨਿਆਸ।
ਜਾ ਪਰ ਪ੍ਰਭੂ ਕ੍ਰਿਪਾ ਕਰੇ ਤਾ ਕੈ ਹਿਰਦੇ ਪ੍ਰਗਾਸ।

ਇਹ ਕਹਿ ਕੇ ਰਿਸ਼ੀ ਰਾਜੇ ਕੋਲੋਂ ਮਾਨ ਪਾ ਕੇ ਵਿਦਾ ਹੋਇਆ ਅਤੇ ਕੁਟੀਆ ਕੋਲ ਪਹੁੰਚਦਿਆਂ ਮਨ ਵਿਚ ਖ਼ਿਆਲ ਉਤਪੰਨ ਹੋਇਆ ਕਿ ਬਾਕੀ ਸਾਰਾ ਪਰਿਵਾਰ ਤਾਂ ਪਰਖਿਆ ਗਿਆ ਹੈ ਪਰੰਤੂ ਹੁਣ ਰਾਜਕੁਮਾਰ ਨੂੰ ਵੀ ਪਰਖ ਕੇ ਵੇਖ ਹੀ ਲੈਂਦੇ ਹਾਂ। ਇਹ ਸੋਚ ਕੇ ਰਿਸ਼ੀ ਨੇ ਰਾਜਕੁਮਾਰ ਕੋਲ ਪਹੁੰਚਦਿਆਂ ਹੀ ਕਿਹਾ ਕਿ:

ਦੋਹਰਾ: ਸੁਨ ਨ੍ਰਿਪ ਨੰਦਨ! ਬਾਤ ਮਮ ਮਹਾ ਸੋਕ ਕੀ ਖਾਨ।
ਨਿਕਸੇ ਪਾਛੇ ਯੁੱਧ ਮੇਂ ਭਈ ਤਵ ਕੁਲ ਕੀ ਹਾਨ।

ਪਿਤਾ ਦੀ ਮੌਤ ਦੀ ਖ਼ਬਰ ਸੁਣ ਕੇ ਰਾਜਕੁਮਾਰ ਨੇ ਉੱਤਰ ਦਿੱਤਾ:

ਦੋਹਰਾ: ਇਕ ਦਿਨ ਲੋਕ ਕੁਟੰਬ ਤੇ ਆਖਰ ਬਿਛੁੜਨ ਹੋਇ।
ਤਾਂਤੇ ਹਮ ਪਹਿਲੇ ਤਜੇ ਸੰਗ ਨਾ ਕਰਹੂੰ ਕੋਇ।
ਦੋਹਰਾ: ਚਲਤੇ ਮਾਰਗ ਏਕ ਮੇਂ ਮਿਲੇ ਬਟਾਉ ਸਾਥ।
ਭਾਵੇਂ ਅਬ ਹੀ ਬੀਛੜੇ ਭਾਵੇਂ ਕੋਸ ਪੰਚਾਸ।
ਦੋਹਰਾ: ਕਿਆ ਕਹੀਏ ਕਿਆ ਛੋੜੀਏ ਥੋੜੇ ਜੀਵਨ ਕਾਜ।
ਛੋਡ ਛੋਡ ਸਭ ਜਾਤ ਹੈ ਧਨ ਘਰ ਬੰਧੂ ਰਾਜ।

ਭਾਵ ਇਸ ਤਰ੍ਹਾਂ ਦੇ ਵੀ ਅਣਗਿਣਤ ਲੋਕ ਹੋਏ ਹਨ, ਜਿਨ੍ਹਾਂ ਨੇ ਮੋਹ ਨੂੰ ਚਕਨਾਚੂਰ ਕਰ ਦਿੱਤਾ ਹੈ।

# ਅਸੰਖ ਮੋਨਿ; ਲਿਵ ਲਾਇ ਤਾਰ ॥

੧. ਅਸੰਖ = ਅਣਗਿਣਤ ਹੀ ਮੋਨਿ = ਮੋਨਧਾਰੀ ਪੁਰਸ਼ ਹਨ ਜੋ ਤਾਰ = ਤੇਲ ਧਾਰਾ ਦੀ ਨਿਆਈਂ ਲਿਵ = ਬਿਰਤੀ ਲਾਈ ਰੱਖਦੇ ਹਨ। ੨. ਅਸੰਖ = ਅਣਗਿਣਤ ਹੀ ਮੋਨ ਧਾਰਨ ਦੇ ਢੰਗ ਹਨ। ੩. ਅਣਗਿਣਤ ਹੀ ਗ੍ਰੰਥ ਮੋਨ ਧਾਰਨ ਦਾ ਕਥਨ ਕਰਨ ਵਾਲੇ ਹਨ। ੪. ਅਣਗਿਣਤ ਪ੍ਰਕਾਰ ਦਾ ਹੀ ਮੋਨ ਦਾ ਫਲ ਹੈ। ੫. ਅਣਗਿਣਤ ਪ੍ਰਕਾਰ ਦਾ ਹੀ ਮੋਨ ਹੈ, ਜਿਵੇਂ ਗੁੰਗ ਮੋਨ, ਜੜ੍ਹ ਮੋਨ, ਕਾਸਟ ਮੋਨ ਅਤੇ ਗਿਆਨ ਮੋਨ ਆਦਿ।

**ਚਾਰ ਪ੍ਰਕਾਰ ਦਾ ਮੋਨ :** ੧. **ਗੁੰਗ ਮੋਨ :** ਜੋ ਜਨਮ ਤੋਂ ਹੀ ਬੋਲਣ ਤੋਂ ਅਸਮਰੱਥ ਜਾਂ ਕਿਸੇ ਬੀਮਾਰੀ ਕਾਰਨ ਬੋਲਣ ਤੋਂ ਅਸਮਰੱਥ ਹੋਵੇ, ਉਹ ਗੁੰਗ ਮੋਨੀ ਹੈ। ੨. **ਜੜ੍ਹ ਮੋਨ :** ਮੂਰਖਤਾ ਕਰਕੇ ਚਤੁਰ ਪੁਰਖਾਂ ਅੱਗੇ ਕੋਈ ਗੱਲ ਨਾ ਆਉਣੀ, ਜੜ੍ਹ ਮੋਨ ਹੈ। ੩. **ਕਾਸਟ ਮੋਨ :** ਲੱਕੜ (ਕਾਸ਼ਟ) ਵਾਂਗ ਕਠੋਰ ਹਠ ਰੱਖ ਕੇ ਗੱਲ ਬਾਤ ਨਾ ਕਰਨੀ, ਜਿਵੇਂ ਕਈ ਮੋਨੀ ਸ਼ਿਲੇ ਕੱਟਣ ਲਈ ਕਰਦੇ ਹਨ, ਉਹ ਕਾਸ਼ਟ ਮੋਨ ਹੈ। ੪. **ਗਿਆਨ ਮੋਨ :** ਗਿਆਨ ਅਵਸਥਾ ਨੂੰ ਪ੍ਰਾਪਤ ਕਰਕੇ ਮੈਂ-ਮੇਰੀ ਵਰਗੇ ਸੰਕਲਪਾਂ ਨੂੰ ਮਿਟਾ ਲੈਣਾ, ਗਿਆਨ ਮੋਨ ਹੈ, ਭਾਵ ਮਨ ਦਾ ਚੁੱਪ ਕਰ ਜਾਣਾ; ਜੈਸਾ ਕਿ :

**ਯਹ ਮੈ ਮਮ ਯਹਿ ਨਾਹਿ ਮਮ ਸਭ ਵਿਕਲਪ ਭਏ ਛੀਨ।**
**ਪਰਮਾਤਮ ਪੂਰਨ ਸਕਲ ਜਾਨ ਮੌਨਤਾ ਲੀਨ।੪।** *(ਵਿਚਾਰਮਾਲਾ ਅਧਿ: ੧)*

# ਕੁਦਰਤਿ ਕਵਣ; ਕਹਾ ਵੀਚਾਰੁ ॥

ਹੇ ਸਿੱਧ ਪੁਰਸ਼ੋ! ਉਸ ਪਰਮਾਤਮਾ ਦੀ ਕੁਦਰਤਿ = ਸ਼ਕਤੀ ਦੀ ਵੀਚਾਰ ਕਵਣ = ਕਿਤਨੀ ਕੁ ਤੁਹਾਨੂੰ ਕਹਾ = ਕਹੀਏ, ਭਾਵ ਕਹੀ ਨਹੀਂ ਜਾ ਸਕਦੀ **ਅਥਵਾ** ਕੁਦਰਤਿ = ਸ਼ਕਤੀ ਕਵਣ = ਕੀ ਚੀਜ਼ ਹੈ ਜੋ ਉਸ ਪ੍ਰਭੂ ਦੀ ਵੀਚਾਰ ਨੂੰ ਕਹਿ ਸਕੇ।

# ਵਾਰਿਆ ਨ ਜਾਵਾ; ਏਕ ਵਾਰ ॥

ਸੱਚ ਤਾਂ ਇਹ ਹੈ ਕਿ ਉਸ ਪ੍ਰਭੂ ਦੇ ਜਸ ਦਾ ਏਕ ਵਾਰ = ਇਕ (ਵਾਲ) ਰੋਮ ਮਾਤਰ ਵੀ ਵਾਰਿਆ = ਵਰਣਨ ਨਹੀਂ ਕੀਤਾ ਜਾ ਸਕਦਾ।

# ਜੋ ਤੁਧੁ ਭਾਵੈ; ਸਾਈ ਭਲੀ ਕਾਰ ॥

ਇਸ ਲਈ ਹੇ ਸਿੱਧ ਪੁਰਸ਼ੋ! ਇਸ ਪ੍ਰਕਾਰ ਦੀ ਬੇਨਤੀ ਕਰੀਏ ਕਿ ਹੇ ਪ੍ਰਭੂ! ਜੋ ਤੁਧੁ = ਤੁਹਾਨੂੰ ਭਾਵੈ = ਭਾਉਂਦੀ ਹੈ, ਸਾਈ = ਉਹੋ ਹੀ ਕਾਰ ਭਲੀ = ਚੰਗੀ ਹੈ।

# ਤੂ ਸਦਾ ਸਲਾਮਤਿ; ਨਿਰੰਕਾਰ ॥੧੭॥

ਅਤੇ ਇਹ ਨਿਸਚਾ ਕਰੀਏ ਕਿ ਹੇ ਨਿਰੰਕਾਰ! ਤੂ ਸਦਾ = ਤੂੰ ਹਮੇਸ਼ਾ ਭਾਵ ਤਿੰਨ ਕਾਲ ਹੀ ਸਲਾਮਤਿ = ਇਸਥਿਤ ਰੂਪ ਹੈਂ ॥੧੭॥

## ਅਰਥ ਦੂਸਰਾ

***ਪ੍ਰਸ਼ਨ :*** *ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ! ਉਸ ਪ੍ਰਭੂ ਦੇ ਜਪ ਦਾ ਮਹਾਤਮ ਦੱਸੋ?*
***ਗੁਰ ਉੱਤਰ :*** ਤਦ ਉੱਤਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਅਸੰਖ ਜਪ; ਅਸੰਖ ਭਾਉ ॥**

ਜਿਸ ਨੇ ਵੀ ਉਸ ਅਸੰਖ = ਅਣਗਿਣਤ ਰੂਪ ਪ੍ਰਭੂ ਦੇ ਨਾਮ ਨੂੰ ਜਪਿਆ ਹੈ, ਉਸ ਨੂੰ ਅਸੰਖ = ਅਣਗਿਣਤ ਰੂਪੀ ਪਰਮਾਤਮਾ ਆਪਣਾ ਭਾਉ = ਪਿਆਰ **ਵਾ:** ਗਿਆਨ ਬਖ਼ਸ਼ਦਾ ਹੈ **ਅਥਵਾ** ਅਣਗਿਣਤ ਜੀਵ ਹੀ ਉਸ ਨੂੰ ਭਾਉ = ਪਿਆਰ ਕਰਦੇ ਹਨ।

**ਅਸੰਖ ਪੂਜਾ; ਅਸੰਖ ਤਪ ਤਾਉ ॥**

ਜਿਸ ਨੇ ਵੀ ਉਸ ਅਸੰਖ = ਅਣਗਿਣਤ ਰੂਪੀ ਪ੍ਰਭੂ ਦੇ ਨਾਮ ਨੂੰ ਜਪਿਆ ਹੈ, ਮਾਨੋ ਉਸ ਨੇ ਸਰਬ ਪ੍ਰਕਾਰ ਦੀ ਪੂਜਾ ਕਰ ਲਈ ਹੈ ਅਤੇ ਅਸੰਖ = ਅਣਗਿਣਤ ਹੀ ਉਸ ਨੇ ਤਪ ਤਾਅ ਲਏ ਹਨ; ਜੈਸਾ ਕਿ :

**ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤ ॥** *(ਸਿਰੀਰਾਗੁ ਮਹਲਾ ੫, ਅੰਗ ੪੮)*

ਜਿਵੇਂ ਕਿ ੧. ਰਾਜਸੀ ਤਪ = ਇੰਦਰੀਆਂ ਦਾ ਦਮਨ ਕਰਕੇ ਸਾਧਨਾ ਕਰਨੀ। ੨. ਤਾਮਸੀ ਤਪ = ਜਲਧਾਰੇ ਕਰਨੇ ਜਾਂ ਧੂਣੀਆਂ ਤਾਪਣੀਆਂ ਆਦਿ। ੩. ਸਾਂਤਕੀ ਤਪ = ਸਤਿਸੰਗ ਕਰ ਕੇ, ਕਥਾ ਕੀਰਤਨ ਦੁਆਰਾ ਮਨ ਇਕਾਗਰ ਕਰਨਾ।

**ਅਸੰਖ ਗਰੰਥ; ਮੁਖਿ ਵੇਦ ਪਾਠ ॥**

ਜਿਸ ਨੇ ਵੀ ਉਸ ਅਸੰਖ = ਅਣਗਿਣਤ ਰੂਪ ਪ੍ਰਭੂ ਦੇ ਨਾਮ ਨੂੰ ਜਪਿਆ ਹੈ, ਮਾਨੋ ਉਸ ਨੇ ਸਾਰੇ ਹੀ ਗ੍ਰੰਥ ਪੜ੍ਹ ਲਏ ਹਨ ਅਤੇ ਮੁਖਿ = ਮੁਖੀ ਵੇਦਾਂ ਦਾ ਜੋ ਪਾਠ ਹੈ, ਉਹ ਵੀ ਕਰ ਲਿਆ ਹੈ **ਵਾ:** ਮੁਖਿ = ਮੁਖੀ ਪ੍ਰਭੂ ਨੂੰ ਵੇਦ = ਜਾਣ ਲਿਆ ਹੈ **ਅਥਵਾ** ਵੇਦ ਪਾਠ ਅੰਦਰ ਜੋ ਮੁਖਿ = ਮੁਖ ਉਪਨਿਸ਼ਦ ਹਨ, ਉਹ ਵੀ ਪੜ੍ਹ ਲਈਆਂ ਹਨ। ਸਾਰੀਆਂ ਵਿੱਦਿਆਵਾਂ ਆਪਣੇ ਆਪ ਸਫੁਰਨ ਹੋ ਜਾਂਦੀਆਂ ਹਨ **ਅਥਵਾ** ਜਿਸ ਨੇ ਵੀ ਉਸ ਅਸੰਖ = ਅਣਗਿਣਤ ਰੂਪੀ ਪ੍ਰਭੂ ਨੂੰ ਮੁਖਿ = ਮੁੱਖੋਂ ਜਪਿਆ ਹੈ, ਉਸ ਨੇ ਵੇਦ = ਗਿਆਨ ਦੀ ਪ੍ਰਾਪਤੀ ਕਰਕੇ ਗਰੰਥ = ਗ੍ਰੰਥੀ ਭਾਵ ਗੰਢਾਂ, ਤਿੰਨ ਪ੍ਰਕਾਰ ਦੀਆਂ ਗੰਢਾਂ ਨੂੰ ਪਾਠ = ਪਾੜ ਲਿਆ ਹੈ **ਵਾ:** ਜੋ ਉਸ ਵਾਹਿਗੁਰੂ ਦੇ ਗਿਆਨ ਦੀ ਪ੍ਰਾਪਤੀ **ਵਾ:** ਸ਼ਕਤੀ ਦੇ ਵਿਚ ਗਰੰਥ = ਗੰਢ ਭਾਵ ਬੰਧਨ (ਰੁਕਾਵਟਾਂ) ਹਨ, ਉਨ੍ਹਾਂ ਨੂੰ ਪਾਠ = ਪਾੜ ਲਿਆ ਭਾਵ ਸਭ ਰੁਕਾਵਟਾਂ ਨਾਸ ਕਰ ਲਈਆਂ। ਇਨ੍ਹਾਂ **ਤਿੰਨ ਪ੍ਰਕਾਰ ਦੀਆਂ ਗੰਢਾਂ** ਭਾਵ ਗ੍ਰੰਥੀਆਂ ਦਾ ਵੇਰਵਾ ਇਸ ਪ੍ਰਕਾਰ ਹੈ :

**੧. ਚਿਦ ਜੜ੍ਹ ਗ੍ਰੰਥੀ :** ਸਤ, ਚਿਤ, ਅਨੰਦ ਰੂਪ ਚੇਤਨ ਬ੍ਰਹਮ ਨੂੰ ਅਸੱਤ, ਜੜ੍ਹ ਤੇ ਦੁੱਖ ਰੂਪ ਸਮਝਣਾ ਅਤੇ ਅਸੱਤ ਜੜ੍ਹ ਦੁੱਖ ਰੂਪ ਦੇਹ ਨੂੰ ਸੱਤ ਚਿਤ ਅਨੰਦ ਰੂਪ ਸਮਝਣਾ ਭਾਵ ਜੋ ਅਹੰ ਮਮ ਅਧਿਆਸ ਹੈ; ਜੈਸਾ ਕਿ :

**ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥** *(ਅੰਗ ੬੪੨)*

**ਹਉ ਹਉ ਭੀਤਿ ਭਇਓ ਹੈ ਬੀਚੋ ਸੁਨਤ ਦੇਸ ਨਿਕਟਾਇਓ ॥**
**ਭਾਂਭੀਰੀ ਕੇ ਪਾਤ ਪਰਦੋ ਬਿਨੁ ਪੇਖੇ ਦੂਰਾਇਓ ॥** *(ਅੰਗ ੬੨੪)*

ਨਵਿਰਤੀ :

**ਹਉ ਹਉ ਕਰਦੀ ਸਭ ਫਿਰੈ ਬਿਨੁ ਸਬਦੈ ਹਉ ਨ ਜਾਇ ॥**
**ਨਾਨਕ ਨਾਮਿ ਰਤੇ ਤਿਨ ਹਉਮੈ ਗਈ ਸਚੈ ਰਹੇ ਸਮਾਇ ॥** *(ਅੰਗ ੪੨੬)*

**੨. ਸੰਸੇ ਗ੍ਰੰਥੀ :** ਪ੍ਰਮਾਣ, ਪ੍ਰਮੇਯ, ਵਿਪਰਜੇ ਸੰਸਿਆਂ ਦੀ ਗੰਢ ਪਈ ਰਹਿਣੀ।

(ੳ) ਪ੍ਰਮਾਣ ਗਤ ਸੰਸਾ : ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੀਵ ਤੇ ਬ੍ਰਹਮ ਦੀ ਏਕਤਾ ਦਾ ਕਥਨ ਕੀਤਾ ਹੈ ਜਾਂ ਇਸ ਦੇ ਉਲਟ ਅਨੇਕਤਾ ਦਾ।

ਨਵਿਰਤੀ : ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਕੇ ਸਤਿਗੁਰਾਂ ਦੀ ਬਾਣੀ ਪੜ੍ਹੀਏ ਤਾਂ ਪਤਾ ਲੱਗਦਾ ਹੈ :

**ਏਕੋ ਹੈ ਭਾਈ ਏਕੋ ਹੈ ॥** *(ਆਸਾ ਮ: ੧, ਅੰਗ ੩੫੦)*

(ਅ) ਪ੍ਰਮੇਯ ਗਤ ਸੰਸਾ : ਜੀਵ ਅਤੇ ਬ੍ਰਹਮ ਇਕ ਸਰੂਪ ਹਨ ਇਹ ਸਤ ਹੈ ਜਾਂ ਜੀਵ ਅਤੇ ਬ੍ਰਹਮ ਵੱਖਰੇ ਵੱਖਰੇ ਇਹ ਸਤ ਹੈ। ਨਵਿਰਤੀ :

**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥** *(ਅੰਗ ੩੫੪)*

**ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕ ਪੂਰਿ ਰਹਿਓ ਸ੍ਰਬ ਠਾਈ ॥** *(ਅੰਗ ੧੩੫੦)*

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ ॥** *(ਅੰਗ ੬੧੭)*

(ੲ) ਵਿਪਰਜੇ ਸੰਸਾ : ਜੀਵ ਅਤੇ ਬ੍ਰਹਮ ਦਾ ਭੇਦ ਸਤ ਹੈ ਜਾਂ ਦੇਹ ਆਦਿਕ ਸਾਰਾ ਜੋ ਪਸਾਰਾ ਹੈ, ਇਹ ਸਤ ਹੈ। ਨਵਿਰਤੀ :

**ਜਲਿ ਥਲਿ ਮਹੀਅਲਿ ਸੁਆਮੀ ਸੋਈ ॥ ਅਵਰੁ ਨ ਕਹੀਐ ਦੂਜਾ ਕੋਈ ॥**
**ਗੁਰ ਗਿਆਨ ਅੰਜਨਿ ਕਾਟਿਓ ਭ੍ਰਮੁ ਸਗਲਾ ਅਵਰੁ ਨ ਦੀਸੈ ਏਕ ਬਿਨਾ ॥** *(ਅੰਗ ੧੦੭੯)*

ਸੋ ਇਸ ਪ੍ਰਕਾਰ ਜੋ ਸੰਸੇ ਹਨ, ਇਨ੍ਹਾਂ ਦੀ ਨਵਿਰਤੀ ਵੀ ਸਤਿਗੁਰਾਂ ਕੋਲੋ ਬਖ਼ਸ਼ਿਸ਼ ਹੋਏ ਗਿਆਨ ਦੁਆਰਾ ਹੀ ਹੁੰਦੀ ਹੈ; ਜੈਸਾ ਕਿ :

**ਸਤਿਗੁਰ ਸੇਵਹੁ ਸੰਕ ਨ ਕੀਜੈ ॥ ਆਸਾ ਮਾਹਿ ਨਿਰਾਸੁ ਰਹੀਜੈ ॥**
**ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ ॥** *(ਅੰਗ ੧੦੪੩)*

**ਸਗਲ ਤਿਆਗਿ ਗੁਰ ਸਰਣੀ ਆਇਆ ॥ ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥** *(ਅੰਗ ੧੯੨)*

**੩. ਕਰਮ-ਗ੍ਰੰਥੀ (ਗੰਢ) :** ਕਰਤਾ ਅਤੇ ਭੋਗਤਾ ਦੀ ਗੰਢ ਇਹ ਵਿਚਾਰਨਾ ਕਿ ਮੈਂ ਕਰਤਾ ਹਾਂ, ਮੈਂ ਹੀ ਭੋਗ ਰਿਹਾ ਹਾਂ। ਜੋ ਪਿੱਛੇ ਕਰਮ ਕੀਤੇ ਹੋਏ ਸਨ, ਉਹਨਾਂ ਦਾ ਫਲ ਮੈਂ ਅਗਲੇ ਕਰਮਾਂ ਵਿਚ ਭੋਗਾਂਗਾ; ਜੈਸਾ ਕਿ :

**ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਇ ॥**
**ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਇ ॥** *(ਅੰਗ ੨੧੨)*

**ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥** *(ਅੰਗ ੨੪੨)*

**ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥** *(ਅੰਗ ੧੭੮)*

ਨਵਿਰਤੀ :

**ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥੧॥**
**ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥** *(ਅੰਗ ੧੮੭)*

**ਅਸੰਖ ਜੋਗ; ਮਨਿ ਰਹਹਿ ਉਦਾਸ ॥**

ਜਿਸ ਨੇ ਵੀ ਉਸ ਅਸੰਖ = ਅਣਗਿਣਤ ਰੂਪ ਵਾਹਿਗੁਰੂ ਦੇ ਨਾਮ ਨੂੰ ਜਪਿਆ ਹੈ, ਉਸ ਨੇ ਮਾਨੋ ਸਰਬ ਪ੍ਰਕਾਰ ਦਾ ਜੋਗ ਕਰ ਲਿਆ ਹੈ; ਜੈਸਾ ਕਿ :

**ਆਤਮ ਨੀ ਪ੍ਰਮਾਤਮ ਨੀ ਜੁਜੰਤੀ ਸਾ ਜੋਗਾ।**

ਸ਼੍ਰੀ ਕ੍ਰਿਸ਼ਨ ਭਗਵਾਨ ਜੀ ਨੇ ਅਰਜੁਨ ਨੂੰ ਉਪਦੇਸ਼ ਦਿੰਦੇ ਹੋਏ ਗੀਤਾ ਵਿਚ ਕਿਹਾ ਹੈ ਕਿ ਜੀਵ-ਆਤਮਾ ਨੂੰ ਪਰਮੇਸ਼ਰ ਵਿਚ ਜੋੜਨ ਦਾ ਨਾਮ ਹੀ ਜੋਗ ਹੈ।

**ਯੋਗਸਚਿੱਤ ਵਿਰਤੀ ਨਿਰੋਧਾ।** *(ਜੋਗ ਸ਼ਾਸਤਰ)*

ਇਹ ਪਤੰਜਲ ਨੇ ਕਥਨ ਕੀਤਾ ਹੈ ਕਿ ਚਿਤ ਦੀਆਂ ਬਿਰਤੀਆਂ ਦਾ ਨਿਰੋਧ ਕਰਨਾ ਭਾਵ ਰੋਕ ਕੇ ਰੱਖਣਾ ਹੀ ਯੋਗ ਹੈ **ਅਥਵਾ** ਜਿਸ ਗੁਰਮੁਖ ਨੇ ਉਸ ਅਸੰਖ = ਅਣਗਿਣਤ ਰੂਪ ਵਾਹਿਗੁਰੂ ਦੇ ਨਾਮ ਵਿਚ ਚਿੱਤ ਨੂੰ ਜੋਗ = ਜੋੜਨਾ ਕੀਤਾ ਹੈ, ਉਸ ਨੇ ਸਾਰੇ ਜੋਗ ਕਮਾ ਲਏ ਹਨ; ਜੈਸਾ ਕਿ :

**ਰਾਜ ਲੀਲਾ ਤੇਰੈ ਨਾਮਿ ਬਨਾਈ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ॥** *(ਅੰਗ ੩੮੫)*

(ਮਨਿ ਰਹਹਿ ਉਦਾਸ) ਉਸ ਗੁਰਮੁਖ ਜਨ ਦਾ ਮਨ ਵਿਸ਼ਿਆਂ ਵਿਚ ਉਦਾਸ = ਉਪਰਾਮ ਰਹਹਿ = ਰਹਿੰਦਾ ਹੈ **ਅਥਵਾ** ਸੰਸਾਰ ਵਿਚ ਰਹਿੰਦਿਆਂ ਹੋਇਆਂ ਉਸ ਦਾ ਮਨ ਸੰਸਾਰਕ ਪਦਾਰਥਾਂ ਭਾਵ ਵਿਸ਼ੇ-ਵਿਕਾਰਾਂ ਆਦਿ ਵੱਲੋਂ ਉਦਾਸ = ਨਿਰਲੇਪ ਰਹਿੰਦਾ ਹੈ; ਜੈਸਾ ਕਿ :

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥੧੦॥** *(ਮਾਰੂ ਸੋਲਹੇ ਮ: ੪, ਅੰਗ ੧੦੭੦)*

ਇਸ ਪ੍ਰਕਾਰ ਉਹ ਗੁਰਮੁਖ ਪਰਿਵਾਰ ਵਿਚ ਰਹਿੰਦਿਆਂ ਹੋਇਆਂ ਵੀ ਮਨ ਕਰਕੇ ਕਮਲ ਦੇ ਫੁੱਲ ਵਾਂਗ ਨਿਰਲੇਪ ਰਹਿੰਦਾ ਹੈ। ਉਸ ਦਾ ਚਿੱਤ ਪਰਿਵਾਰ ਦੇ ਮੋਹ ਵਿਚ ਨਹੀਂ ਫਸਦਾ, ਬਲਕਿ ਪਰਮਾਤਮਾ ਵਿਚ ਜੁੜਿਆ ਰਹਿੰਦਾ ਹੈ। ਜੈਸਾ ਕਿ :

**ਵਿਚੇ ਗ੍ਰਿਹ ਗੁਰ ਬਚਨਿ ਉਦਾਸੀ ਹਉਮੈ ਮੋਹੁ ਜਲਾਇਆ॥** *(ਅੰਗ ੫੧੩)*

**ਦੀਸਹਿ ਸਭ ਮਹਿ ਸਭ ਤੇ ਰਹਤੇ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥** *(ਅੰਗ ੧੮੧)*

**ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ।** *(ਵਾਰ ੧੦, ਪਉੜੀ ੫)*

**ਗੁਰਮੁਖਿ ਸੁਖ ਫਲੁ ਸਾਧ ਸੰਗੁ ਮਾਇਆ ਅੰਦਰ ਕਰਨਿ ਉਦਾਸੀ।** *(ਵਾਰ ੧੫, ਪਉੜੀ ੨੧)*

**ਕੰਨੀ ਮੁੰਦਰਾ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁ ਲਾਸੀ।** *(ਵਾਰ ੨੯, ਪਉੜੀ ੧੫)*

## ਅਸੰਖ ਭਗਤ; ਗੁਣ ਗਿਆਨ ਵੀਚਾਰ ॥

ਜਿਸ ਨੇ ਵੀ ਉਸ ਅਸੰਖ = ਅਣਗਿਣਤ ਰੂਪ ਪ੍ਰਭੂ ਦੇ ਨਾਮ ਨੂੰ ਜਪਿਆ ਹੈ, ਉਸ ਨੇ ਭਗਤ = ਸੇਵਕ ਬਣ ਕੇ ਸਰਬ ਪ੍ਰਕਾਰ ਦੀਆਂ ਨਵਧਾ ਭਗਤੀ, ਪ੍ਰੇਮਾ ਭਗਤੀ, ਪਰਾ ਭਗਤੀ, ਅਪਰਾ ਭਗਤੀ ਆਦਿਕ ਭਗਤੀਆਂ ਨੂੰ ਪ੍ਰਾਪਤ ਕਰ ਲਿਆ ਹੈ। ਜਿੰਨੇ ਵੀ ਸ੍ਰੇਸ਼ਟ ਗੁਣ ਹਨ, ਉਸ ਦੇ ਅੰਦਰ ਹੀ ਪ੍ਰਗਟ ਹੋ ਜਾਂਦੇ ਹਨ। ਇਸ ਪ੍ਰਕਾਰ ਉਹ ਅਸੰਖ ਰੂਪ ਪਰਮੇਸ਼ਰ ਦੇ ਨਾਮ ਦਾ ਜਾਪ ਕਰਕੇ ਭਗਤ ਹੋ ਗਿਆ ਹੈ; ਜੈਸਾ ਕਿ :

**ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਿਰੇਟਾ।** *(ਵਾਰ ੧੦, ਪਉੜੀ ੧੭)*

(ਗੁਣ ਗਿਆਨ ਵੀਚਾਰ) ਉਸ ਗੁਰਮੁਖ ਤੱਤਬੇਤੇ ਦੇ ਅੰਦਰ ਸਤ, ਸੰਤੋਖ, ਦਇਆ, ਧਰਮ, ਵੀਚਾਰ ਆਦਿਕ ਸ਼ੁਭ ਗੁਣ ਪੈਦਾ ਹੋ ਜਾਂਦੇ ਹਨ। ਗਿਆਨ = ਪ੍ਰੋਖ ਅਤੇ ਅਪ੍ਰੋਖ ਗਿਆਨ ਹੋ ਜਾਂਦਾ ਹੈ। ਵੀਚਾਰ = ਸੱਤ ਅਤੇ ਅਸੱਤ ਦੀ ਵੀਚਾਰ ਵੀ ਆ ਜਾਂਦੀ ਹੈ (ਪ੍ਰੋਖ ਗਿਆਨ : ਉਹਲੇ ਵਾਲਾ ਗਿਆਨ ਕਿ ਪਰਮਾਤਮਾ ਹੈ, ਪਰ ਪ੍ਰਤੀਤ ਨਾ ਹੋਣਾ। ਅਪ੍ਰੋਖ ਗਿਆਨ : ਪ੍ਰਤੱਖ ਗਿਆਨ ਕਿ ਪਰਮੇਸ਼ਰ ਨੂੰ ਪ੍ਰਤੱਖ ਕਰਕੇ ਵੇਖ ਲੈਣਾ, ਜਿਵੇਂ ਭਗਤ ਧੰਨਾ ਜੀ ਆਦਿਕ ਅਨੇਕਾਂ ਹੀ ਤੱਤ ਬੇਤਿਆਂ ਨੇ ਉਸ ਪਰਮਾਤਮਾ ਦੇ ਪ੍ਰਤੱਖ ਰੂਪ ਵਿਚ ਦਰਸ਼ਨ ਕੀਤੇ ਹਨ।)

## ਅਸੰਖ ਸਤੀ; ਅਸੰਖ ਦਾਤਾਰ ॥

(ਅਸੰਖ ਸਤੀ) ਜਿਸ ਨੇ ਅਸੰਖ = ਅਣਗਿਣਤ ਰੂਪ ਵਾਹਿਗੁਰੂ ਦੇ ਨਾਮ ਨੂੰ ਜਪਿਆ ਹੈ, ਉਹ ਦੁਨੀਆਂ

ਦੇ ਅੰਦਰ ਸਤੀ = ਭਲਾ ਭਾਵ ਦਾਨੀ ਪੁਰਖ ਹੈ **ਵਾ:** ਉਸ ਨੇ ਸੰਸਾਰ ਵਿਚ ਸਤੀ = ਅਸਤੀ ਭਾਂਤੀ ਪ੍ਰੇਯ ਰੂਪ ਬ੍ਰਹਮ ਨੂੰ ਨਿਸਚੇ ਕਰ ਲਿਆ ਹੈ। (ਅਸੰਖ ਦਾਤਾਰ) ਅਸੰਖ = ਅਣਗਿਣਤ ਰੂਪ ਵਾਹਿਗੁਰੂ ਦੇ ਨਾਮ ਨੂੰ ਜਿਸ ਜਗਿਆਸੂ ਨੇ ਜਪਿਆ ਹੈ, ਉਸ ਨੂੰ ਪ੍ਰਭੂ ਨੇ ਬ੍ਰਹਮ ਗਿਆਨ ਦੀ ਦਾਤ ਬਖ਼ਸ਼ਿਸ਼ ਕਰ ਦਿੱਤੀ ਹੈ ਭਾਵ ਉਹ ਤੱਤ ਬੇਤਾ ਵੀ ਬ੍ਰਹਮ ਗਿਆਨ ਦਾ ਦਾਨ ਦੇਣ ਵਾਲਾ ਦਾਤਾ ਬਣ ਜਾਂਦਾ ਹੈ **ਵਾ:** ਅਸੰਖ = ਅਣਗਿਣਤ ਦਾਤਾਂ ਭਾਵ ਸਾਰੀਆਂ ਦਾਤਾਂ ਪਰਮਾਤਮਾ ਨੇ ਉਸ ਦੀ ਤਲੀ 'ਤੇ ਰੱਖ ਦਿੱਤੀਆਂ ਹਨ; ਜੈਸਾ ਕਿ :

**ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ॥** *(ਅੰਗ ੧੦)*

**ਅਸੰਖ ਸੂਰ; ਮੁਹ ਭਖ ਸਾਰ॥**

ਜਿਸ ਨੇ ਅਸੰਖ = ਅਣਗਿਣਤ ਰੂਪ ਵਾਹਿਗੁਰੂ ਦੇ ਨਾਮ ਨੂੰ ਸਿਮਰਿਆ ਹੈ, ਉਹ ਸਤਿਗੁਰਾਂ ਨੇ ਸੂਰ = ਸੂਰਮਾ ਕਰ ਦਿੱਤਾ ਹੈ। ਉਸ ਨੇ ਆਪਣੇ ਮਨ ਰੂਪੀ **ਵਾ:** ਅਗਿਆਨ ਰੂਪੀ ਦੁਸ਼ਮਣ ਨੂੰ ਜਿੱਤ ਲਿਆ ਹੈ ਅਤੇ ਸੂਰ = ਸੂਰਜ ਦੀ ਨਿਆਈਂ ਉਸ ਦੇ ਹਿਰਦੇ ਵਿਚ ਬ੍ਰਹਮ ਗਿਆਨ ਦਾ ਪ੍ਰਕਾਸ਼ ਹੋ ਗਿਆ ਹੈ। ਮੁਹ = ਮੋਹ ਜੋ ਸਾਰੇ ਸੰਸਾਰ ਨੂੰ ਭਖ = ਖਾਈ ਜਾ ਰਿਹਾ ਹੈ, ਇਸ ਨੂੰ ਬ੍ਰਹਮ ਅਭਿਆਸ ਰੂਪੀ ਅਗਨੀ ਨਾਲ ਸਾਰ = ਸਾੜ ਦਿੱਤਾ ਹੈ ਭਾਵ ਨਾਸ ਕਰ ਦਿੱਤਾ ਹੈ **ਵਾ:** ਉਹ ਗੁਰਮੁਖ ਮੋਹ ਨੂੰ ਸਾਰ = ਸਾੜ ਕਰਕੇ ਪਰਮੇਸ਼ਰ ਦੇ ਨਾਮ ਨੂੰ ਭਖ = ਉਚਾਰ ਕੇ ਉਸ ਵਿਚ ਅਭੇਦ ਹੋ ਗਿਆ ਹੈ **ਵਾ:** ਅਸੰਖ = ਅਣਗਿਣਤ ਹੀ ਐਸੇ ਸੂਰ = ਸੂਰਮੇ ਬਿਬੇਕੀ ਹਨ ਜਿਨ੍ਹਾਂ ਨੇ ਸਾਰ = ਸਿਧਾਂਤ ਰੂਪੀ ਚੇਤਨ ਬ੍ਰਹਮ ਦਾ ਗਿਆਨ ਪ੍ਰਾਪਤ ਕਰਕੇ ਮੁਹ = ਮੋਹ ਨੂੰ ਭਖ ਲਿਆ ਭਾਵ ਨਾਸ ਕਰ ਦਿੱਤਾ ਹੈ।

**ਅਸੰਖ ਮੋਨਿ; ਲਿਵ ਲਾਇ ਤਾਰ॥**

ਅਸੰਖ = ਅਣਗਿਣਤ ਰੂਪ ਵਾਹਿਗੁਰੂ ਦੇ ਨਾਮ ਨੂੰ ਜਿਸ ਗੁਰਮੁਖ ਨੇ ਜਪਿਆ ਹੈ, ਉਸ ਨੇ ਸਾਰੇ ਹੀ ਮੋਨ ਕਰ ਲਏ ਹਨ। ਮਨ ਦੀਆਂ ਸਾਰੀਆਂ ਬਿਰਤੀਆਂ ਦੀ ਲਿਵ, ਤੇਲ ਧਾਰਾ ਵਤ ਲੱਗੀ ਰਹਿੰਦੀ ਹੈ ਜਿਸ ਕਰਕੇ ਮਨ ਦੇ ਫੁਰਨੇ ਬੰਦ ਹੋ ਜਾਂਦੇ ਹਨ। ਉਹ ਬੋਲਦਾ ਹੋਇਆ ਵੀ ਬੋਲਦਾ ਨਹੀਂ। ਜੇ ਚੁੱਪ ਕਰ ਜਾਵੇ ਤਾਂ ਵੀ ਚੁੱਪ ਨਹੀਂ ਭਾਵ ਅੰਦਰੋਂ ਨਾਮ ਹੀ ਚੱਲਦਾ ਰਹਿੰਦਾ ਹੈ **ਅਥਵਾ** ਅਸੰਖ = ਅਣਗਿਣਤ ਰੂਪ ਪਰਮੇਸ਼ਰ ਨੂੰ ਜਿਸ ਨੇ ਜਪਿਆ ਹੈ, ਉਸ ਦਾ ਮਨ ਮੋਨ ਹੋ ਗਿਆ ਹੈ ਭਾਵ ਸੰਕਲਪ ਵਿਕਲਪ ਤੋਂ ਰਹਿਤ ਹੋ ਗਿਆ ਹੈ। (ਲਿਵ ਤਾਰ = ਤਾਰ ਨਾਮ ਓਅੰਕਾਰ ਦਾ ਹੈ। ਤਾਰ, ਤੁਰੀ ਆਦਿ ਦਸ ਨਾਮ ਓਅੰਕਾਰ ਦੇ ਹਨ।) ਓਅੰਕਾਰ ਰੂਪ ਜੋ ਪਰਮੇਸ਼ਰ ਹੈ, ਉਸੇ ਵਿਚ ਲਿਵ ਲਾ ਕੇ ਭਾਵ ਮੂਲਮੰਤ੍ਰ ਜਪ ਕੇ ਮਨ ਦੇ ਸੰਕਲਪਾਂ ਵਿਕਲਪਾਂ ਵੱਲੋਂ ਮੋਨਤਾ ਪਾਈ ਹੈ।

**ਕੁਦਰਤਿ ਕਵਣ; ਕਹਾ ਵੀਚਾਰੁ॥**

ਹੇ ਗੁਰਸਿੱਖੋ ! ਉਸ ਬ੍ਰਹਮ ਗਿਆਨੀ ਨੂੰ ਜਿਤਨੀ ਕੁਦਰਤਿ = ਸ਼ਕਤੀ ਪ੍ਰਾਪਤ ਹੋਈ ਹੈ, ਉਸ ਦਾ ਕਿਤਨਾ ਕੁ ਵੀਚਾਰ ਕਹੀਏ ਭਾਵ ਕਿਹਾ ਨਹੀਂ ਜਾ ਸਕਦਾ।

**ਵਾਰਿਆ ਨ ਜਾਵਾ; ਏਕ ਵਾਰ॥**

ਜਿਸ ਨੇ ਉਸ ਵਾਹਿਗੁਰੂ ਦੇ ਨਾਮ ਨੂੰ ਜਪਿਆ ਹੈ, ਉਸ ਤੱਤ ਬੇਤੇ ਨੂੰ ਜੋ ਅਨੰਦ ਪ੍ਰਾਪਤ ਹੋਇਆ ਹੈ, ਉਸ ਦਾ ਏਕ ਵਾਰ = ਇਕ ਰੋਮ ਵੀ ਵਾਰਿਆ = ਵਰਣਨ ਨਹੀਂ ਕੀਤਾ ਜਾ ਸਕਦਾ।

***ਪ੍ਰਸ਼ਨ :*** *ਸਿੱਖਾਂ ਵੱਲੋਂ ਬੇਨਤੀ ਕਿ ਹੇ ਸਤਿਗੁਰੂ ਜੀ ! ਆਪ ਜੀ ਸਾਨੂੰ ਦੱਸੋ ਕਿ ਹੁਣ ਅਸੀਂ ਕਿਹੜਾ ਕਰਤਬ ਕਰਿਆ ਕਰੀਏ ?*

***ਉੱਤਰ :***

**ਜੋ ਤੁਧੁ ਭਾਵੈ; ਸਾਈ ਭਲੀ ਕਾਰ ॥**

ਹੇ ਸਿੱਖੋ! ਤੁਹਾਨੂੰ ਕਰਮ, ਉਪਾਸਨਾ, ਗਿਆਨ, ਅਨਭਉ ਪ੍ਰਕਾਸ਼ ਸਾਰੇ ਹੀ ਦੱਸ ਦਿੱਤੇ ਹਨ। ਹੁਣ ਤੁਹਾਨੂੰ ਜੋ ਵੀ ਚੰਗਾ ਲੱਗਦਾ ਹੈ, ਆਪਣੇ ਅਧਿਕਾਰ ਅਨੁਸਾਰ ਜੇ ਮਨ ਵਿਸ਼ਿਆਂ ਵਿਚ ਹੈ ਤਾਂ ਨਿਸ਼ਕਾਮ ਕਰਮ ਕਰੋ। ਜੇ ਮਨ ਚੰਚਲਤਾ ਵਿਖੇਪਤਾ ਵਿਚ ਹੈ ਤਾਂ ਉਪਾਸਨਾ ਕਰੋ। ਜੇ ਆ-ਵਰਨ ਦੋਸ਼ ਬਾਕੀ ਹੈ ਤਾਂ ਗਿਆਨ ਵਿਚ ਇਸਥਿਤੀ ਕਰੋ। ਤੁਸੀਂ ਇਸ ਮਹਾਂਵਾਕ 'ਤੇ ਵਿਸ਼ਵਾਸ ਕਰਕੇ ਨਿਸਚੇ ਕਰੋ ਕਿ:

**ਤੂ ਸਦਾ ਸਲਾਮਤਿ; ਨਿਰੰਕਾਰ ॥੧੭॥**

ਜੋ ਤੁਹਾਡਾ ਆਤਮਿਕ ਸਰੂਪ ਤੂ = ਤੂੰ ਪਦ ਦਾ ਲਖ ਅਰਥ ਹੈ ਭਾਵ ਜੀਵ ਦੇ ਆਤਮਾ ਇਹ ਸਾਖੀ ਅਤੇ ਸਦਾ ਸਲਾਮਤਿ ਜੋ ਈਸ਼ਵਰ ਹੈ ਉਸ ਦਾ ਆਤਮਾ ਸਾਖੀ ਦੋਵੇਂ ਉਸ ਨਿਰੰਕਾਰ ਦਾ ਸਰੂਪ ਹੀ ਹੋ। ਇਉਂ ਆਪਣੇ ਸਰੂਪ ਦਾ ਨਿਸਚਾ ਕਰੋ।

**ਸਤਾਰ੍ਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਰਾਜਸੀ ਅਤੇ ਸਾਂਤਕੀ ਸ੍ਰਿਸ਼ਟੀ ਦਾ ਵਰਣਨ ਕੀਤਾ ਹੈ ਕਿ ਅਣਗਿਣਤ ਪ੍ਰਕਾਰ ਦੇ ਜਪ ਹਨ। ਪੂਜਾ, ਪ੍ਰੇਮ, ਜਪ, ਤਪ ਅਤੇ ਤਪਾਂ ਦੇ ਤਪਾਉਣ ਵਾਲੇ ਅਣਗਿਣਤ ਹਨ। ਗ੍ਰੰਥ ਕਥਨ ਕਰਨ ਵਾਲੇ, ਮੁੱਖੋਂ ਵੇਦਾਂ ਦਾ ਪਾਠ ਉਚਾਰਣ ਕਰਨ ਵਾਲੇ, ਜੋਗ ਧਾਰਨ ਕਰਨ ਵਾਲੇ, ਮਨ ਵਿਚ ਉਦਾਸ ਰਹਿਣ ਵਾਲੇ, ਭਗਤ ਗੁਣ ਅਤੇ ਗਿਆਨ ਦੀ ਵੀਚਾਰ ਕਰਨ ਵਾਲੇ, ਸਤੀ ਸਤੀਆਂ, ਦਾਤੇ ਅਣਗਿਣਤ ਹਨ। ਇਥੋਂ ਤੱਕ ਸਾਂਤਕੀ ਸ੍ਰਿਸ਼ਟੀ ਦਾ ਕਥਨ ਹੈ। ਇਸ ਤੋਂ ਅੱਗੇ ਰਾਜਸੀ ਸ੍ਰਿਸ਼ਟੀ ਦਾ ਕਥਨ ਕਰਦੇ ਹਨ। ਅਣਗਿਣਤ ਹੀ ਸੂਰਮੇ ਮੂੰਹ 'ਤੇ ਲੋਹੇ ਦੇ ਸ਼ਸ਼ਤਰ ਸਨਮੁਖ ਹੋ ਕੇ ਖਾਣ ਵਾਲੇ ਹਨ ਜੋ ਪਿੱਠ ਨਹੀਂ ਮੋੜਦੇ। ਅਣਗਿਣਤ ਪ੍ਰਕਾਰ ਦੇ ਮੋਨ, ਤੇਲ ਧਾਰਾ ਵਤ ਬਿਰਤੀ ਲਾਉਣ ਵਾਲਿਆਂ ਬਾਰੇ ਕਥਨ ਹੈ। ਕਿਸ ਵਿਚ ਐਸੀ ਸ਼ਕਤੀ ਹੈ ਜੋ ਰਾਜਸੀ, ਸਾਂਤਕੀ ਸ੍ਰਿਸ਼ਟੀ ਦਾ ਪੂਰਨ ਵਿਚਾਰ ਕਰ ਸਕੇ। ਉਸ ਦੀ ਸਾਂਤਕੀ ਰਚਨਾ ਦਾ ਇਕ ਰੋਮ ਮਾਤਰ ਵੀ ਵਰਣਨ ਨਹੀਂ ਕੀਤਾ ਜਾ ਸਕਦਾ। ਇਸ ਪ੍ਰਕਾਰ ਹੀ ਕਹਿਣਾ ਬਣਦਾ ਹੈ ਕਿ ਹੇ ਪ੍ਰਭੂ! ਜੋ ਤੈਨੂੰ ਭਾਉਂਦੀ ਹੈ, ਉਹ ਸ੍ਰੇਸ਼ਟ ਕਾਰ ਸਫਲੀ ਹੈ ਅਤੇ ਤੂ ਸਦਾ ਸਲਾਮਤਿ = ਇਸਥਿਤ ਰੂਪ ਹੈਂ ਅਤੇ ਨਿਰਾਕਾਰ ਹੈਂ।

(ਇਸ ਪਉੜੀ ਦੇ ੧੩੮ ਅੱਖਰ ਹਨ)

# ਅਠਾਰ੍ਹਵੀਂ ਪਉੜੀ

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਪਾਤਸ਼ਾਹ ਜੀ ! ਇਸੇ ਤਰ੍ਹਾਂ ਤਾਮਸੀ ਸ੍ਰਿਸ਼ਟੀ ਅਤੇ ਆਸੁਰੀ ਸੰਪਦਾ ਬਾਰੇ ਵੀ ਕਥਨ ਕਰੋ।*

***ਗੁਰ ਉੱਤਰ :*** ਤਦ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ :

## ਅਸੰਖ ਮੂਰਖ; ਅੰਧ ਘੋਰ ॥

ਹੇ ਸਿੱਧ ਪੁਰਸ਼ੋ ! ਉਸ ਕਰਤੇ ਦੀ ਸਾਜੀ ਸ੍ਰਿਸ਼ਟੀ ਵਿਚ ਤਾਮਸੀ ਸੁਭਾਅ ਵਾਲੇ ਅਸੰਖ = ਅਣਗਿਣਤ ਹੀ ਬਾਣੀ ਕਰਕੇ ਮੂਰਖ = ਬੇਸਮਝ ਮਨ ਕਰਕੇ ਅੰਧ = ਅੰਨ੍ਹੇ **ਵਾ:** ਅੰਧ = ਅਗਿਆਨੀ ਅਤੇ ਸਰੀਰ ਕਰਕੇ ਘੋਰ = ਭਿਆਨਕ ਕ੍ਰਿਆ ਵਾਲੇ ਲੋਕ ਹਨ **ਅਥਵਾ** ਮੂਰਖ = ਅਕਲ ਹੀਣ ਉਹ ਪੁਰਸ਼ ਹੁੰਦਾ ਹੈ, ਜਿਸ ਨੂੰ ਆਪ ਅਕਲ ਨਾ ਹੋਵੇ, ਪਰ ਜੋ ਸਮਝਾਇਆਂ ਸਮਝ ਜਾਵੇ, ਐਸੇ ਅਸੰਖ = ਅਣਗਿਣਤ ਹੀ ਲੋਕ ਹਨ। ਮੂਰਖ ਅੰਧ = ਉਹ ਹੁੰਦੇ ਹਨ ਜੋ ਦਿੱਤੀ ਹੋਈ ਅਕਲ ਵੀ ਨਹੀਂ ਲੈਂਦੇ ਅਤੇ ਮੂਰਖ ਅੰਧ ਘੋਰ = ਉਹ ਲੋਕ ਹੁੰਦੇ ਹਨ ਜੋ ਅਕਲ ਦੇਣ ਵਾਲੇ ਪ੍ਰਤੀ ਤਰਕ, ਵਿਤਰਕ ਕਰਦੇ ਹਨ। ਜੈਸਾ ਕਿ :

**ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥** *(ਅੰਗ ੧੦੧੫)*

**ਮੂਰਖ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥** *(ਅੰਗ ੯੫੩)*

**ਸਾਖੀ—ਮੂਰਖਾਂ ਦੀ :** ਇਕ ਮੂਰਖਾਂ ਦਾ ਪਰਿਵਾਰ ਵਸਦਾ ਸੀ। ਉਹਨਾਂ ਦੇ ਗੁਆਂਢ ਵਿਚ ਕੋਈ ਵਿਅਕਤੀ ਅਕਾਲ ਚਲਾਣਾ ਕਰ ਗਿਆ ਤਾਂ ਮੂਰਖਾਂ ਦੇ ਪਿਤਾ ਨੇ ਆਪਣੇ ਇਕ ਪੁੱਤਰ ਨੂੰ ਕਿਹਾ ਕਿ ਜਾਹ ਪੁੱਤਰ, ਫਲਾਣੇ ਘਰ ਮਰਗ ਹੋ ਗਈ ਹੈ, ਤੂੰ ਪਰਚੌਣੀ (ਅਫ਼ਸੋਸ) ਕਰਕੇ ਆ। ਪਿਤਾ ਦੀ ਗੱਲ ਮੰਨ ਕੇ ਉਹ ਚਲਾ ਗਿਆ। ਮਰਗ ਵਾਲਿਆਂ ਦੇ ਘਰ ਚੁੱਪ ਕਰਕੇ ਬੈਠਾ ਰਿਹਾ ਅਤੇ ਫਿਰ ਵਾਪਿਸ ਆ ਗਿਆ। ਘਰ ਆਏ ਨੂੰ ਪਿਤਾ ਨੇ ਪੁੱਛਿਆ ਕਿ ਉਥੇ ਜਾ ਕੇ ਕੀ ਗੱਲਬਾਤ ਕੀਤੀ ? ਤਾਂ ਪੁੱਤਰ ਨੇ ਉੱਤਰ ਦਿੱਤਾ ਕਿ ਮੈਂ ਤਾਂ ਕੁਝ ਵੀ ਨਹੀਂ ਬੋਲਿਆ, ਚੁੱਪ ਕਰਕੇ ਬੈਠ ਕੇ ਵਾਪਿਸ ਆ ਗਿਆ ਹਾਂ। ਤਾਂ ਪਿਤਾ ਨੇ ਕਿਹਾ ਕਿ ਓਏ ਮੂਰਖਾ ! ਤੈਨੂੰ ਪਰਚਾਉਣੀ ਲਈ ਭੇਜਿਆ ਸੀ। ਕੋਈ ਦੋ ਗੱਲਾਂ ਤਾਂ ਕਰਕੇ ਆਉਂਦਾ। ਫਿਰ ਪਿਤਾ ਨੇ ਆਪਣੇ ਦੂਸਰੇ ਪੁੱਤਰ ਨੂੰ ਸਮਝਦਾਰ ਜਾਣ ਕੇ ਭੇਜਿਆ ਅਤੇ ਕਿਹਾ ਕਿ ਚੁੱਪ ਕਰਕੇ ਨਾ ਬੈਠਾ ਰਹੀਂ, ਜੋ ਕੁਝ ਲੋਕ ਕਹਿਣਗੇ, ਸੁਣ ਕੇ ਉਹੋ ਕੁਝ ਕਹਿ ਆਈਂ। ਦੂਸਰਾ ਪੁੱਤਰ ਮਰਗ ਵਾਲਿਆਂ ਦੇ ਘਰ ਵੱਲ ਚੱਲ ਪਿਆ। ਪਰੰਤੂ ਉਨ੍ਹਾਂ ਦੇ ਘਰ ਤੋਂ ਪਹਿਲਾਂ ਹੀ ਕੁਝ ਉਨ੍ਹਾਂ ਦੇ ਵਿਰੋਧੀ ਲੋਕ ਗੱਲਾਂ ਕਰਦੇ ਹੋਏ ਕਹਿ ਰਹੇ ਸਨ ਕਿ ਚੰਗਾ ਹੋਇਆ ਜੋ ਮਰ ਗਿਆ। ਝਗੜਾ ਮੁੱਕਿਆ, ਬੜਾ ਤੰਗ ਕਰਦਾ ਹੁੰਦਾ ਸੀ। ਇਸ ਨੇ ਰਾਹ ਵਿਚ ਇਹ ਗੱਲਾਂ ਸੁਣੀਆਂ ਅਤੇ ਮਰਗ ਵਾਲਿਆਂ ਦੇ ਘਰ ਜਾ ਕੇ ਜਿਥੇ ਬਾਕੀ ਲੋਕ ਬੈਠੇ ਸਨ, ਉਹਨਾਂ ਵਿਚ ਬੈਠ ਗਿਆ। ਮੌਕਾ ਪਾ ਕੇ ਇਹੋ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਚੰਗਾ ਹੋਇਆ ਜੋ ਮਰ ਗਿਆ। ਝਗੜਾ ਮੁੱਕਿਆ, ਬੜਾ ਤੰਗ ਕਰਦਾ ਸੀ। ਜਦੋਂ ਘਰ ਵਾਲਿਆਂ ਨੇ ਇਹ ਗੱਲਾਂ ਸੁਣੀਆਂ ਤਾਂ ਉਨ੍ਹਾਂ ਨੇ ਗ਼ੁੱਸੇ ਵਿਚ ਆ ਕੇ ਫੜ ਲਿਆ ਤੇ ਮਾਰ ਕੁੱਟ ਕਰਦਿਆਂ ਕਿਹਾ ਕਿ ਓਏ ਮੂਰਖਾ ! ਸਾਡਾ ਬੰਦਾ ਮਰ ਗਿਆ ਹੈ ਤੇ ਤੂੰ ਬਕਵਾਸ ਕਰ ਰਿਹਾ ਹੈਂ। ਮਾਰ ਕੁੱਟ ਖਾ ਕੇ ਘਰ ਵਾਪਿਸ ਆ ਗਿਆ। ਆ ਕੇ ਸਾਰੀ ਗੱਲ ਆਪਣੇ ਪਿਉ ਨੂੰ ਦੱਸੀ। ਫਿਰ ਪਿਉ ਆਪ ਮਰਗ ਵਾਲਿਆਂ ਦੇ ਘਰ ਗਿਆ ਅਤੇ ਜਾ ਕੇ ਕਹਿਣ ਲੱਗਾ

ਕਿ ਫਲਾਣਾ ਸਿਹੁੰ, ਮੇਰੇ ਪੁੱਤਰ ਤਾਂ ਮੂਰਖ ਹਨ। ਉਹਨਾਂ ਨੂੰ ਮੁਆਫ਼ ਕਰ ਦਿਉ। ਅੱਗੇ ਤੋਂ ਮੈਂ ਹੀ ਪੂਰਾ ਧਿਆਨ ਰੱਖਾਂਗਾ। ਹੁਣ ਤੁਹਾਡੇ ਘਰ ਵਿਚ ਜੇਕਰ ਕੋਈ ਮਰੇਗਾ ਤਾਂ ਮੈਂ ਖ਼ੁਦ ਹੀ ਪਰਚਾਉਣੀ ਲਈ ਆਵਾਂਗਾ। ਉਸ ਦੀਆਂ ਗੱਲਾਂ ਸੁਣ ਕੇ ਘਰ ਵਾਲਿਆਂ ਨੇ ਮੱਥੇ ਉੱਤੇ ਹੱਥ ਮਾਰਦਿਆਂ ਕਿਹਾ ਕਿ ਜਾਉ ਓਏ ਮੂਰਖੋ! ਤੁਹਾਡਾ ਤਾਂ ਆਵਾ ਹੀ ਊਤਿਆ ਹੈ। ਤੁਹਾਨੂੰ ਮੂਰਖਾਂ ਨੂੰ ਕੀ ਕਹੀਏ ? ਕਹਿਣ ਤੋਂ ਭਾਵ ਜੋ ਪਹਿਲਾ ਲੜਕਾ ਗਿਆ, ਉਹ ਮੂਰਖ, ਦੂਸਰਾ ਲੜਕਾ ਮੂਰਖ ਅੰਧ ਅਤੇ ਪਿਤਾ ਮੂਰਖ ਅੰਧ ਘੋਰ ਸੀ; ਜੈਸਾ ਕਿ :

**ਮੂਰਖੁ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥**
**ਮੂਰਖ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥** *(ਅੰਗ ੯੫੩)*

## ਅਸੰਖ ਚੋਰ; ਹਰਾਮਖੋਰ ॥

ਅਸੰਖ = ਅਣਗਿਣਤ ਹੀ ਲੋਕ ਚੋਰ ਹਨ ਜੋ ਚੋਰੀ ਕਰਕੇ ਹਰਾਮ ਦਾ ਹੀ ਖੋਰ ਖਾਣ ਵਾਲੇ ਹਨ। ਚੋਰੀ ਕਰਨ ਵਾਲੇ ਲੋਕਾਂ ਨੂੰ ਵਿਦਵਾਨਾਂ ਨੇ ਪੰਜ ਪ੍ਰਕਾਰ ਦੇ ਮੰਨਿਆ ਹੈ, ਜਿਵੇਂ ਕਿ :

**੧. ਧਨ ਦੇ ਚੋਰ :** ਜੋ ਪਰਾਇਆ ਧਨ ਚੁਰਾਉਂਦੇ ਹਨ, ਉਹ ਧਨ ਦੇ ਚੋਰ ਹਨ। ਜੈਸਾ ਕਿ :

**ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥** *(ਅੰਗ ੧੫੬)*

**ਕਈ ਕੋਟਿ ਪਰ ਦਰਬ ਕਉ ਹਿਰਹਿ ॥** *(ਅੰਗ ੨੭੫)*

**ਦੇਸਿ ਪਰਦੇਸਿ ਧਨੁ ਚੋਰਾਇ ਆਣਿ ਮੁਹਿ ਪਾਇਆ ॥** *(ਅੰਗ ੧੨੪੯)*

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥ ਸੁਤ ਦਾਰਾ ਪਹਿ ਆਨਿ ਲੁਟਾਵੈ ॥** *(ਅੰਗ ੬੫੬)*

**੨. ਤਨ ਦੇ ਚੋਰ :** ਜੋ ਪਰਾਏ ਤਨ (ਪਰ-ਇਸਤ੍ਰੀ ਜਾਂ ਪਰ-ਪੁਰਸ਼) ਭੋਗਣ ਦੀ ਚੋਰੀ ਕਰਦੇ ਹਨ, ਐਸੇ ਵਿਭਚਾਰੀ ਤਨ ਦੇ ਚੋਰ ਹਨ। ਜੈਸਾ ਕਿ :

**ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ ॥** *(ਅੰਗ ੭੦੪)*

**ਤਕਹਿ ਨਾਰਿ ਪਰਾਈਆ ਲੁਕਿ ਅੰਦਰਿ ਠਾਣੀ ॥** *(ਅੰਗ ੩੧੫)*

**੩. ਮਨ ਦੇ ਚੋਰ :** ਜੋ ਆਪਣੇ ਗੁਨਾਹਾਂ ਜਾਂ ਕੀਤੇ ਹੋਏ ਪਾਪਾਂ ਨੂੰ ਅਤੇ ਦੂਸਰਿਆਂ ਦੀਆਂ ਚੰਗਿਆਈਆਂ ਨੂੰ ਨਾ ਦੱਸਦੇ ਹੋਏ ਮਨ ਵਿਚ ਛੁਪਾ ਲੈਂਦੇ ਹਨ, ਉਹ ਮਨ ਦੇ ਚੋਰ ਹਨ। ਜੈਸਾ ਕਿ :

**ਕਬੀਰ ਜੇਤੇ ਪਾਪ ਕੀਏ ਰਾਖੇ ਤਲੈ ਦੁਰਾਇ ॥**
**ਪਰਗਟ ਭਏ ਨਿਦਾਨ ਸਭ ਜਬ ਪੂਛੇ ਧਰਮਰਾਇ ॥੧੦੫॥** *(ਅੰਗ ੧੩੭੦)*

**੪. ਨਾਮ ਸਿਮਰਨ ਦੇ ਚੋਰ :** ਜਿਹੜੇ ਵਿਅਕਤੀ ਮਨੁੱਖਾ ਸਰੀਰ ਪਾ ਕੇ ਵੀ ਨਾਮ ਸਿਮਰਨ ਨਹੀਂ ਕਰਦੇ, ਉਹ ਵੀ ਚੋਰ ਹਨ। ਜੈਸਾ ਕਿ :

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥** *(ਅੰਗ ੧੩੨੮)*

**ਨਾਮੁ ਦੁਰਾਇ ਚਲੈ ਸੋ ਚੋਰੁ ॥** *(ਅੰਗ ੧੧੮੭)*

**੫. ਕਵਿਤਾ ਦੇ ਚੋਰ :** ਜਿਹੜੇ ਘਟੀਆ ਕਵੀ ਲੋਕ ਕਿਸੇ ਦੂਸਰੇ ਦੀ ਕਵਿਤਾ ਲੈ ਕੇ ਉਸ ਵਿਚ ਆਪਣਾ ਨਾਮ ਲਿਖ ਦਿੰਦੇ ਹਨ ਜਾਂ ਦੂਸਰੇ ਦੀ ਕਵਿਤਾ ਤਰੋੜ ਮਰੋੜ ਕੇ ਬੇਪਛਾਣ ਕਰਕੇ ਆਪਣੀ ਦੱਸਦੇ ਹਨ, ਉਹ ਕਾਵਿ-ਚੋਰ ਹਨ। ਜਿਵੇਂ ਕਿ ਕਈਆਂ ਨੇ ਆਪਣੀ ਮਨਮਰਜ਼ੀ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ, ਭਗਤ ਕਬੀਰ ਜੀ ਆਦਿ ਮਹਾਨ ਬਾਣੀਕਾਰਾਂ ਦੀਆਂ ਰਚਨਾਵਾਂ ਤੋੜ ਮਰੋੜ ਰੱਖੀਆਂ ਹਨ ਜਾਂ ਆਪਣੀਆਂ

ਕੱਚੀਆਂ ਬਾਣੀਆਂ ਉਹਨਾਂ ਮਹਾਨ ਹਸਤੀਆਂ ਦੇ ਨਾਵਾਂ 'ਤੇ ਲੋਕਾਂ 'ਚ ਸੁਣਾਉਂਦੇ ਹਨ ਜਾਂ ਲਿਖਦੇ ਹਨ, ਇਹ ਚੋਰ ਕਵੀ ਵੀ ਤਿੰਨ ਪ੍ਰਕਾਰ ਦੇ ਹਨ।

**ਦੋਹਰਾ : ਏਕ ਕਵੀ ਹੈ ਭਾਰਜਾ, ਏਕ ਕਵੀ ਹੈ ਪੂਤ। ਏਕ ਕਵੀ ਹੈ ਮਿਤ੍ਰਬਰ, ਏਕ ਕਵੀ ਅਵਧੂਤ।**
**ਕੌਣ ਕਵੀ ਹੈ ਭਾਰਜਾ, ਕੌਣ ਕਵੀ ਹੈ ਪੂਤ ? ਕੌਣ ਕਵੀ ਹੈ ਮਿਤ੍ਰਬਰ, ਕੌਣ ਕਵੀ ਅਵਧੂਤ।**
**ਕਾਵਿ ਚੁਰਾਏ ਭਾਰਜਾ ਅਰਥ ਚੁਰਾਏ ਪੂਤ। ਦ੍ਰਿਸ਼ਟਾਂਤ ਚੁਰਾਏ ਮਿਤ੍ਰਬਰ, ਸੁਤੇ ਰਚੇ ਅਵਧੂਤ।**
*(ਲੌਕਿਕ ਪ੍ਰਮਾਣ)*

ਜੋ ਕਿਸੇ ਦੀ ਕਵਿਤਾ ਚੁਰਾਉਂਦਾ ਹੈ, ਉਹ ਇਸਤਰੀ ਕਵੀ ਹੈ। ਜਿਹੜਾ ਕਿਸੇ ਦੂਸਰੇ ਦੇ ਅਰਥ ਚੁਰਾਉਂਦਾ ਹੈ, ਉਹ ਪੁੱਤ ਕਵੀ ਹੈ। ਜੋ ਕਿਸੇ ਦੇ ਦ੍ਰਿਸ਼ਟਾਂਤ ਚੁਰਾਉਂਦਾ ਹੈ, ਉਹ ਮਿੱਤਰ ਕਵੀ ਹੈ ਅਤੇ ਜੋ ਸੁਤੇ-ਸਿਧ ਆਪ ਕਵਿਤਾ ਲਿਖਦਾ ਹੈ, ਉਹ ਅਵਧੂਤ ਭਾਵ ਸ਼ੁੱਧ ਕਵੀ ਹੈ **ਅਥਵਾ** ਅਸੰਖ = ਅਣਗਿਣਤ ਹੀ ਚੋਰ ਹਨ ਅਤੇ ਅਸੰਖ = ਅਣਗਿਣਤ ਹਰਾਮਖੋਰ = ਹਰਾਮ ਖਾਣ ਵਾਲੇ ਹਨ। ਮੁਸਲਮਾਨਾਂ ਲਈ ਸੂਰ ਦਾ ਮਾਸ, ਹਿੰਦੂਆਂ ਲਈ ਗਊ ਦਾ ਮਾਸ, ਲੁੱਟ ਖੋਹ ਕਰਕੇ ਪਰਾਇਆ ਧਨ ਪਾਉਣਾ, ਪਰਾਇਆ ਹੱਕ ਖਾਣਾ ਹਰਾਮ ਹੈ; ਜੈਸਾ ਕਿ :

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥...**
**ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥** *(ਅੰਗ ੧੪੧)*

**ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ ॥ਰਹਾਉ॥** *(ਅੰਗ ੧੦੦੧)*

# ਅਸੰਖ ਅਮਰ; ਕਰਿ ਜਾਹਿ ਜੋਰ ॥

ਅਸੰਖ = ਅਣਗਿਣਤ ਲੋਕ ਜੋਰ = ਜ਼ੁਲਮ ਦਾ, ਅਮਰ = ਹੁਕਮ ਕਰਿ = ਕਰਕੇ ਇਸ ਜਹਾਨੋਂ ਤੁਰ ਜਾਹਿ = ਜਾਂਦੇ ਹਨ **ਅਥਵਾ** ਅਸੰਖ = ਅਣਗਿਣਤ ਹੀ ਜੋਰ = ਤਾਕਤ ਜਾਂ ਬਲ ਦੁਆਰਾ ਜ਼ਬਰਦਸਤੀ ਅਮਰ = ਹੁਕਮ ਕਰਿ = ਕਰਕੇ ਪ੍ਰਲੋਕ ਨੂੰ ਜਾਹਿ = ਚਲੇ ਜਾਂਦੇ ਹਨ, ਜਿਵੇਂ ਕਿ ਹਰਨਾਖਸ਼, ਕਾਰੂੰ, ਔਰੰਗਜ਼ੇਬ ਆਦਿ **ਅਥਵਾ** ਅਸੰਖ = ਅਣਗਿਣਤ ਅਜਿਹੇ ਹਨ ਜੋ ਆਪਣੀ ਤਾਕਤ ਨਾਲ ਅਮਰ = ਦੇਵਤਿਆਂ ਉਪਰ ਵੀ ਆਪਣਾ ਜੋਰ = ਬਲ ਅਜ਼ਮਾ ਕਰਕੇ ਚਲੇ ਗਏ, ਜਿਵੇਂ ਕਿ ਰਾਵਣ ਨੇ ਦੇਵਤੇ ਆਪਣੇ ਅਧੀਨ ਕਰ ਲਏ ਸਨ; ਜੈਸਾ ਕਿ :

**ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥ ਬੈਸੰਤਰੁ ਜਾ ਕੇ ਕਪਰੇ ਧੋਈ ॥** *(ਅੰਗ ੪੮੧)*

# ਅਸੰਖ ਗਲ ਵਢ; ਹਤਿਆ ਕਮਾਹਿ ॥

ਅਸੰਖ = ਅਣਗਿਣਤ ਐਸੇ ਲੋਕ ਹਨ ਜੋ ਮਨੁੱਖਤਾ ਜਾਂ ਪਸ਼ੂ-ਪੰਛੀਆਂ ਦੇ ਗਲ = ਗਲੇ ਵਢ = ਕੱਟ ਕੇ ਹਤਿਆ = ਮਾਰ ਕੇ ਪਾਪ ਕਮਾਹਿ = ਕਮਾਉਂਦੇ ਹਨ ਭਾਵ ਜੀਵ ਹੱਤਿਆ ਕਰਦੇ ਹਨ। ਕਈ ਧੰਧੇ ਵਾਸਤੇ ਕਸਾਈ ਆਦਿ ਜੋ ਬੱਕਰੇ, ਭੇਡੂ ਆਦਿ ਵੱਢ ਕੇ ਜੀਵ ਹੱਤਿਆ ਕਰਦੇ ਹਨ ਅਤੇ ਕਈ ਜੀਭ ਦੇ ਸੁਆਦ ਵਾਸਤੇ ਮਾਸੂਮ ਪਸ਼ੂ-ਪੰਛੀਆਂ ਆਦਿ ਨੂੰ ਮਾਰ ਵੱਢ ਕੇ ਹੱਤਿਆ ਕਮਾਉਂਦੇ ਹਨ। ਜੀਵ ਹੱਤਿਆ ਗੁਰਬਾਣੀ ਅਨੁਸਾਰ ਭਾਰੀ ਪਾਪ ਹੈ; ਜੈਸਾ ਕਿ :

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥**
**ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥** *(ਅੰਗ ੧੩੭੫)*

**ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ ॥**
**ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ ॥** *(ਅੰਗ ੧੩੭੭)*

**ਅਥਵਾ** ਅਸੰਖ = ਅਣਗਿਣਤ ਹੀ ਐਸੇ ਲੋਕ ਹਨ ਜੋ ਦੁਨੀਆਂ ਦੀ ਬਣਦੀ ਹੋਈ ਕਿਸੇ ਚੰਗੀ ਗਲ = ਬਾਤ ਨੂੰ ਵੱਢ ਕੇ ਹਤਿਆ = ਪਾਪ ਕਮਾਉਂਦੇ ਹਨ। ਜਿਵੇਂ ਕਿਸੇ ਦੇ ਲੜਕੇ ਦੀ ਸਗਾਈ ਹੋਣ ਲੱਗੀ ਤਾਂ ਗੁਆਂਢਣ ਤੋਂ ਜਰੀ ਨਾ ਗਈ ਤਾਂ ਲੜਕੇ ਵਾਲਿਆਂ ਦੇ ਘਰ ਜਾ ਕੇ ਬੋਲਣ ਲੱਗੀ ਕਿ ਚੰਗਾ ਹੋਇਆ ਭਾਈ, ਜਿਸ ਤਰ੍ਹਾਂ ਲੜਕਾ ਮੰਗਿਆ ਗਿਆ, ਉਵੇਂ ਮਿਰਗੀ ਵੀ ਹਟ ਜਾਊ। ਇਸ ਦੀ ਗੱਲ ਸੁਣ ਕੇ ਮਿਰਗੀ ਦਾ ਸ਼ੱਕ ਪੈਣ 'ਤੇ ਸਗਾਈ ਰੁੱਕ ਗਈ ਭਾਵ ਇਹੋ ਜਿਹੇ ਵੀ ਬਹੁਤ ਸਾਰੇ ਲੋਕੀ ਹਨ **ਅਥਵਾ** ਅਸੰਖ = ਅਣਗਿਣਤ ਹੀ ਉਹ ਮਨੁੱਖ ਜਾਂ ਨਾਸਤਿਕ ਲੋਕ ਵੀ ਹਨ ਜੋ ਧਰਮ-ਸ਼ਾਸਤ੍ਰਾਂ ਜਾਂ ਗੁਰਬਾਣੀ ਦੁਆਰਾ ਕਹੀ ਗਈ ਗੱਲ ਨੂੰ ਵਢ = ਕੱਟ ਕੇ ਤਰਕ ਕਰਨ ਰੂਪ ਹਤਿਆ = ਪਾਪ ਕਮਾਹਿ = ਕਮਾਉਂਦੇ ਹਨ ਭਾਵ ਧਰਮ ਦੀ ਯਥਾਰਥ ਗੱਲ ਨੂੰ ਆਪਣੀ ਚਤੁਰਾਈ ਜਾਂ ਤਰਕ ਨਾਲ ਕੱਟ ਕੇ ਲੋਕਾਂ ਨੂੰ ਗੁਮਰਾਹ ਕਰਨਾ ਵੀ ਵੱਡਾ ਪਾਪ ਹੈ; ਜੈਸਾ ਕਿ :

**ਤਰਕੁ ਨ ਚਾ ॥ ਭ੍ਰਮੀਆ ਚਾ ॥** *(ਅੰਗ ੬੯੩)*

# ਅਸੰਖ ਪਾਪੀ; ਪਾਪੁ ਕਰ ਜਾਹਿ ॥

ਅਸੰਖ = ਅਣਗਿਣਤ ਹੀ ਐਸੇ ਲੋਕ ਹਨ ਜੋ ਪਾਪ ਕਰਮ ਕਰਕੇ ਪਾਪੀ ਨਰਕਾਂ ਨੂੰ ਹੀ ਜਾਹਿ = ਜਾਂਦੇ ਹਨ **ਵਾ:** ਇਸ ਜਗ ਤੋਂ ਜਾਹਿ = ਜਾਂਦੇ ਹਨ **ਅਥਵਾ** ਅਸੰਖ = ਅਣਗਿਣਤ ਲੋਕ ਐਸੀ ਪ੍ਰਵਿਰਤੀ ਵਾਲੇ ਪਾਪੀ ਹਨ ਜੋ ਪਾਪੁ ਕਰਿ = ਕਰੀ ਹੀ ਜਾਹਿ = ਜਾਂਦੇ ਹਨ ਭਾਵ ਉਹ ਸਾਰੀ ਜ਼ਿੰਦਗੀ ਪਾਪ ਹੀ ਕਰੀ ਜਾਂਦੇ ਹਨ; ਜੈਸਾ ਕਿ :

**ਪਾਪ ਕਰੇਦੜ ਸਰਪਰ ਮੁਠੇ ਅਜਰਾਈਲਿ ਫੜੇ ਫੜਿ ਕੁਠੇ ॥**
**ਦੋਜਕਿ ਪਾਇ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥** *(ਅੰਗ ੧੦੧੯)*

**ਪਾਪੀ ਕਰਮ ਕਮਾਵਦੇ ਕਰਦੇ ਹਾਏ ਹਾਇ ॥**
**ਨਾਨਕ ਜਿਉ ਮਥਨਿ ਮਾਧਾਣੀਆ ਤਿਉ ਮਥੇ ਧ੍ਰਮਰਾਇ ॥** *(ਅੰਗ ੧੪੨੫)*

**ਪਾਪ ਕਰਹਿ ਪੰਚਾਂ ਕੇ ਬਸਿ ਰੇ ॥ ਤੀਰਥਿ ਨਾਇ ਕਹਹਿ ਸਭਿ ਉਤਰੇ ॥**
**ਬਹੁਰਿ ਕਮਾਵਹਿ ਹੋਇ ਨਿਸੰਕ ॥ ਜਮ ਪੁਰਿ ਬਾਂਧਿ ਖਰੇ ਕਾਲੰਕ ॥** *(ਅੰਗ ੧੩੪੮)*

**ਅਨ ਕਾਏ ਰਾਤੜਿਆ ਵਾਟ ਦੁਹੇਲੀ ਰਾਮ ॥**
**ਪਾਪ ਕਮਾਵਦਿਆ ਤੇਰਾ ਕੋਇ ਨ ਬੇਲੀ ਰਾਮ ॥** *(ਅੰਗ ੫੪੬)*

**ਪਾਪਾਂ ਦਾ ਨਿਰਣਾ :** ਧਰਮ-ਸ਼ਾਸਤ੍ਰਾਂ ਵਿਚ ਕਈ ਪ੍ਰਕਾਰ ਦੇ ਪਾਪ ਮੰਨੇ ਗਏ ਹਨ। ਮਹਾਂਭਾਰਤ ਅਤੇ ਸਿੰਮ੍ਰਿਤੀਆਂ ਵਿਚ ਦਸ ਪ੍ਰਕਾਰ ਦੇ ਪਾਪ ਮੰਨ ਗਏ ਹਨ; ਜੈਸਾ ਕਿ :

**ਨਿੰਦਾ ਝੂਠ ਅਨਰਥ ਫੀਕ, ਹਿੰਸ ਚੋਰਿ ਪਰ ਨਾਰਿ।**
**ਪਰਧਨ, ਜਲਨ, ਕੁਚਿਤਵਨੀ ਪਾਪ ਦਸੇ ਨਿਰਧਾਰ ॥੧੩॥** *(ਛੱਤੀਸ ਗਿਆਨ)*

੧. ਨਿੰਦਾ, ੨. ਝੂਠ, ੩. ਅਨਰਥ ਬੋਲਣਾ, ੪. ਫਿੱਕਾ ਬੋਲਣਾ, ੫. ਹਿੰਸਾ, ੬. ਚੋਰੀ, ੭. ਪਰ-ਨਾਰੀ ਗਮਨ, ੮. ਪਰਾਇਆ ਧਨ, ੯. ਈਰਖਾ, ੧੦. ਬੁਰਾ ਚਿਤਵਨਾ। **ਮਹਾਂਭਾਰਤ** ਵਿਚ ਦਸ ਪਾਪ ਇਹ ਮੰਨੇ ਗਏ ਹਨ : ੧. ਹਿੰਸਾ, ੨. ਚੋਰੀ, ੩. ਪਰ-ਇਸਤਰੀ ਗਮਨ, ੪. ਝੂਠ, ੫. ਕੌੜਾ ਬੋਲ, ੬. ਚੁਗ਼ਲੀ, ੭. ਵਾਇਦਾ ਖ਼ਿਲਾਫ਼ੀ, ੮. ਬੁਰਾ ਚਿਤਵਨਾ, ੯. ਬੇਰਹਿਮੀ, ੧੦. ਪੁੰਨ ਦਾਨ ਆਦਿ ਕਰਕੇ ਉਸ ਦੇ ਫਲ ਦੀ ਇੱਛਾ ਕਰਨੀ। **ਮੰਨੂ ਸਿੰਮ੍ਰਿਤੀ** ਦੇ ੧੧ਵੇਂ ਅਧਿਆਏ ਦੇ ੫੪ਵੇਂ ਸਲੋਕ ਵਿਚ ਪੰਜ ਬਜਰ ਪਾਪ ਇਹ ਹਨ : ੧. ਬ੍ਰਹਮ ਹੱਤਿਆ, ੨. ਸ਼ਰਾਬ ਪੀਣੀ, ੩. ਚੋਰੀ, ੪. ਗੁਰੂ ਦੀ ਇਸਤਰੀ ਭੋਗਣੀ, ੫. ਇਨ੍ਹਾਂ ਉਪਰੋਕਤ ਪਾਪੀਆਂ ਨਾਲ ਮੇਲ-ਮਿਲਾਪ ਰੱਖਣਾ ਵੀ ਪਾਪ ਮੰਨਿਆ ਗਿਆ ਹੈ। ਹੋਰ ਸਿੰਮ੍ਰਿਤੀਆਂ ਵਿਚ ਵੀ ਦਸ ਪਾਪ ਲਿਖੇ ਹਨ : ੧. ਚੋਰੀ, ੨ ਵੇਦ ਵਿਧੀ ਬਿਨਾਂ ਕੀਤੀ ਹਿੰਸਾ, ੩. ਪਰ-ਇਸਤਰੀ ਗਮਨ (ਇਹ ਤਿੰਨ ਸਰੀਰ ਕਰਕੇ ਪਾਪ ਹਨ), ੪. ਕੌੜਾ ਬੋਲਣਾ, ੫. ਝੂਠ ਬੋਲਣਾ, ੬. ਚੁਗ਼ਲੀ, ੭. ਬੇਮੇਲ ਬਕਬਾਦ (ਇਹ ਚਾਰ ਬਾਣੀ

(ਜ਼ੁਬਾਨ) ਕਰਕੇ ਪਾਪ ਹਨ), ੮. ਦੂਜੇ ਦਾ ਧਨ ਮਾਲ ਲੈਣ ਦਾ ਖ਼ਿਆਲ, ੯. ਕਿਸੇ ਦਾ ਬੁਰਾ ਚਿਤਵਣਾ, ੧੦. ਝੂਠਾ ਕਲੰਕ ਲਾਉਣ ਦੀ ਗੋਂਦ (ਇਹ ਤਿੰਨ ਮਾਨਸਿਕ ਪਾਪ ਹਨ)। **ਈਸਾਈਆਂ** ਦੇ ਧਾਰਮਿਕ ਗ੍ਰੰਥ 'ਬਾਈਬਲ' ਵਿਚ ਸੱਤ ਪਾਪ ਮੰਨੇ ਗਏ ਹਨ : ੧. ਅਭਿਮਾਨ, ੨. ਵਿਭਚਾਰ, ੩. ਈਰਖਾ, ੪. ਕ੍ਰੋਧ, ੫. ਲੋਭ, ੬. ਜੀਭ ਰਸ (ਖਾਣ ਦਾ ਲਾਲਚ), ੭. ਆਲਸ। **ਗੁਰਮਤਿ ਅਨੁਸਾਰ ਪਾਪ** : ੧. ਉਸ ਵਾਹਿਗੁਰੂ ਤੋਂ ਬੇਮੁੱਖ ਹੋਣਾ, ੨. ਸ਼ੁਭ ਗੁਣਾਂ ਦਾ ਤਿਆਗ ਕਰਨਾ, ੩. ਕਿਸੇ ਦਾ ਦਿਲ ਦੁਖਾਉਣਾ (ਇਹ ਤਿੰਨ ਉਗਰ ਪਾਪ ਹਨ)। **ਰਹਿਤਨਾਮਿਆਂ ਅਨੁਸਾਰ :** ੧. ਮੁੰਡਨ (ਕੇਸ ਕਟਵਾਉਣੇ ਜਾਂ ਮੁਨਾਉਣੇ), ੨. ਵਿਭਚਾਰ (ਪਰ-ਨਾਰੀ ਗਮਨ ਜਾਂ ਪਰ-ਪੁਰਸ਼ ਗਮਨ), ੩. ਤਮਾਕੂ ਦਾ ਸੇਵਨ, ੪. ਸ਼ਰਾਬ ਪੀਣੀ (ਇਹ ਮਹਾਂ ਵੱਡੇ ਪਾਪ ਮੰਨੇ ਗਏ ਹਨ)। ਗੁਰਬਾਣੀ ਵਿਚ ਚਾਰ ਬੱਜਰ ਪਾਪ ਇਹ ਭੀ ਮੰਨੇ ਹਨ; ਜੈਸਾ ਕਿ :

**ਬ੍ਰਹਮਣ ਕੈਲੀ ਘਾਤੁ ਕੰਞਕਾ ਅਣਚਾਰੀ ਕਾ ਧਾਨੁ ॥**
**ਫਿਟਕ ਫਿਟਕਾ ਕੋੜੁ ਬਦੀਆ ਸਦਾ ਸਦਾ ਅਭਿਮਾਨੁ ॥** *(ਸਲੋਕ ਵਾਰਾਂ ਤੇ ਵਧੀਕ, ਅੰਗ ੧੪੧੩)*

# ਅਸੰਖ ਕੂੜਿਆਰ; ਕੂੜੇ ਫਿਰਾਹਿ ॥

ਅਸੰਖ = ਅਣਗਿਣਤ ਕੂੜਿਆਰ = ਕੂੜੇ, ਝੂਠੇ ਪੁਰਸ਼ ਹਨ ਜੋ ਹਮੇਸ਼ਾ ਕੂੜੇ = ਝੂਠ ਬੋਲਣ ਲਈ ਫਿਰਾਹਿ = ਤੁਰੇ ਫਿਰਦੇ ਹਨ। ਜਿਥੇ ਝੂਠ ਹੈ, ਉਥੇ ਪਾਪ ਹੋਇਆ ਕਰਦਾ ਹੈ; ਜੈਸਾ ਕਿ :

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥** *(ਅੰਗ ੧੩੭੨)*

**ਅਥਵਾ** ਅਸੰਖ = ਅਣਗਿਣਤ ਹੀ ਐਸੇ ਕੂੜਿਆਰ = ਝੂਠੇ ਹਨ ਜੋ ਕੂੜੇ = ਝੂਠੇ ਪਦਾਰਥਾਂ ਦੀ ਪ੍ਰਾਪਤੀ ਕਰਨ ਲਈ ਤੁਰੇ ਫਿਰਾਹਿ = ਫਿਰਦੇ ਹਨ **ਅਥਵਾ** ਝੂਠੇ ਵਿਕਾਰਾਂ ਵਿਚ ਹੀ ਤੁਰੇ ਫਿਰਦੇ ਹਨ **ਵਾ:** ਝੂਠੇ ਬੰਦਿਆਂ ਨਾਲ ਹੀ ਤੁਰੇ ਫਿਰਦੇ ਹਨ। ਪਰੰਤੂ ਇਹ ਹਿਦਾਇਤ ਹੈ; ਜੈਸਾ ਕਿ :

**ਬੋਲੀਐ ਸਚੁ ਧਰਮ ਝੂਠ ਨ ਬੋਲੀਐ ॥** *(ਆਸਾ ਭਗਤ ਫਰੀਦ ਜੀ, ਅੰਗ ੪੮੮)*

ਜਿਵੇਂ ਮੂਲੇ ਦੀ ਘਰਵਾਲੀ ਨੇ ਝੂਠ ਬੋਲਿਆ ਸੀ। ਝੂਠ ਬੋਲ ਕੇ ਹੀ ਕਿਹਾ ਸੀ ਕਿ ਉਹ ਘਰ ਨਹੀਂ ਹਨ, ਜਿਸ ਕਰਕੇ ਮੂਲੇ ਨੂੰ ਅਨੇਕਾਂ ਜੂਨਾਂ ਵਿਚ ਫਿਰਨਾ ਪਿਆ।

# ਅਸੰਖ ਮਲੇਛ; ਮਲੁ ਭਖਿ ਖਾਹਿ ॥

ਅਸੰਖ = ਅਣਗਿਣਤ ਹੀ ਐਸੇ ਮਲੇਛ = ਮਲੀਨ ਬੁੱਧੀ ਵਾਲੇ ਭੈੜੇ ਪੁਰਸ਼ ਹਨ ਜੋ ਮਲੁ = ਬਿਸ਼ਟਾ (ਅਭੱਖ = ਨਾ ਖਾਣੇ ਯੋਗ) ਹੀ ਭਖਿ = ਖਾਂਦੇ ਹਨ **ਅਥਵਾ** ਅਸੰਖ = ਅਣਗਿਣਤ ਹੀ ਐਸੇ ਮਲੇਛ = ਮਲੀਨ ਬੁੱਧੀ ਵਾਲੇ ਦੁਸ਼ਟ ਪੁਰਸ਼ ਹਨ ਜੋ ਮਲ ਭਖਿ = ਮੈਲ ਨੂੰ ਭੱਖਣ (ਖਾਣ) ਵਾਲੇ ਜਾਨਵਰਾਂ (ਸੂਰ, ਕੁੱਕੜ ਆਦਿ) ਨੂੰ ਵੀ ਖਾਹਿ = ਖਾ ਜਾਂਦੇ ਹਨ **ਵਾ:** ਖਾਣ ਵਿਚ ਲੱਗੇ ਹੋਏ ਹਨ। ਜਿਸ ਨੇ ਮੱਛੀ ਖਾ ਲਈ, ਉਸ ਨੇ ਸਭ ਪ੍ਰਕਾਰ ਦਾ ਮਾਸ ਹੀ ਖਾ ਲਿਆ ਕਿਉਂਕਿ ਕੋੜ੍ਹੀ ਦੇ ਮਾਸ ਨੂੰ ਵੀ ਮੱਛੀ ਖਾ ਜਾਂਦੀ ਹੈ ਅਤੇ ਕੁੱਕੜ ਸਾਰਿਆਂ ਦੇ ਨੱਕ ਵਿੱਚੋਂ ਡਿਗਿਆ ਮੈਲਾ ਖਾ ਜਾਂਦਾ ਹੈ। ਸੂਰ ਪਿੰਡਾਂ ਦੀਆਂ ਨਾਲੀਆਂ ਵਿਚ ਗੰਦ ਆਦਿ ਖਾਂਦਾ ਹੈ। ਸੋ ਇਹ ਗੰਦ ਖਾਣ ਵਾਲੇ ਮਲੁ ਭਖਿ = ਮੈਲ ਖਾਣ ਵਾਲੇ ਜੀਵ ਹਨ। ਜਿਹੜੇ ਇਹਨਾਂ ਨੂੰ ਖਾਹਿ = ਖਾਣ ਵਾਲੇ ਹਨ, ਉਹ ਵੀ ਅਣਗਿਣਤ ਹਨ **ਅਥਵਾ** ਅਸੰਖ = ਅਣਗਿਣਤ ਐਸੇ ਮਲੇਛ = ਮਲੀਨ ਬੁੱਧੀ ਵਾਲੇ ਦੁਸ਼ਟ ਪੁਰਸ਼ ਹਨ ਜੋ ਪਰਾਏ ਹੱਕ ਰੂਪੀ ਮਲੁ = ਮੈਲ **ਵਾ:** ਪਰਾਈ ਨਿੰਦਿਆ ਰੂਪੀ ਮੈਲ ਖਾਂਦੇ ਹਨ। ਮੈਲ ਦੀ ਇੱਛਾ ਕਰਨ ਵਾਲਾ ਹੀ ਮਲੇਛ ਹੈ; ਜੈਸਾ ਕਿ :

**ਮਲ ਇਛਤੀ ਮਲੇਸ਼ਾ।**

# ਅਸੰਖ ਨਿੰਦਕ; ਸਿਰਿ ਕਰਹਿ ਭਾਰੁ ॥

ਅਸੰਖ = ਅਣਗਿਣਤ ਹੀ ਐਸੇ ਨਿੰਦਕ = ਨਿੰਦਿਆ ਕਰਨ ਵਾਲੇ ਲੋਕ ਹਨ ਜੋ ਹਮੇਸ਼ਾ ਆਪਣੇ ਸਿਰਿ = ਸਿਰਾਂ ਉਪਰ ਨਿੰਦਿਆ ਕਰਨ ਦਾ ਭਾਰ ਚੁੱਕੀ ਫਿਰਦੇ ਹਨ। ਜੈਸਾ ਕਿ :

**ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥** *(ਅੰਗ ੧੧੪੫)*

**ਅੰਤਰਿ ਲੋਭੁ ਫਿਰਹਿ ਹਲਕਾਏ ॥ ਨਿੰਦਾ ਕਰਹਿ ਸਿਰਿ ਭਾਰੁ ਉਠਾਏ ॥** *(ਅੰਗ ੩੭੨)*

**ਨਿੰਦਕੁ ਨਿੰਦਾ ਕਰਿ ਮਲੁ ਧੋਵੈ ਓਹੁ ਮਲਭਖੁ ਮਾਇਆਧਾਰੀ ॥** *(ਅੰਗ ੫੦੭)*

**ਸਾਖੀ—ਰਾਜੇ ਅਜ ਦੀ :** ਸੂਰਜ ਵੰਸ਼ੀ ਰਾਜਾ, ਜੋ ਦਸ਼ਰਥ ਦਾ ਪਿਤਾ, ਸ਼੍ਰੀ ਰਾਮ ਚੰਦਰ ਜੀ ਦਾ ਦਾਦਾ ਤੇ ਬੜਾ ਧਰਮੀ ਰਾਜਾ ਸੀ। ਹਰ ਰੋਜ਼ ਬ੍ਰਹਮ ਮਹੂਰਤ 'ਚ ਉੱਠ ਕੇ ਇਸ਼ਨਾਨ ਪੂਜਾ ਕਰਦਾ ਅਤੇ [1]ਪਹਿਲਾਂ ਸੂਰਜ ਦੇ ਦਰਸ਼ਨ ਕਰ ਕੇ ਦਾਨ ਦੇਣਾ ਸ਼ੁਰੂ ਕਰ ਦਿੰਦਾ। ਸਵਾ ਪਹਿਰ ਸੂਰਜ ਦੇ ਦਰਸ਼ਨ ਕਰ ਕੇ ਦਾਨ ਕਰਦਾ ਰਹਿੰਦਾ ਅਤੇ ਫਿਰ ਆਪ ਜਾ ਕੇ ਆਪਣੇ ਘੋੜਿਆਂ ਦੀ ਖ਼ਬਰ ਸਾਰ ਲੈਂਦਾ ਕਿ ਕਿਤੇ ਕਿਸੇ ਪਸ਼ੂ ਆਦਿ ਨੂੰ ਕੋਈ ਦਿੱਕਤ ਤਾਂ ਨਹੀਂ। ਉਸ ਤੋਂ ਬਾਅਦ ਮਹਿਲਾਂ ਵਿਚ ਵਾਪਿਸ ਆ ਕੇ ਅੰਨ ਪਾਣੀ ਗ੍ਰਹਿਣ ਕਰਦਾ ਅਤੇ ਫਿਰ ਰਾਜ ਦੇ ਕੰਮ ਕਾਜ ਸੰਭਾਲਦਾ। ਰੱਬੀ ਨੇਤ, ਇਕ ਦਿਨ ਫ਼ਕੀਰ ਆਇਆ ਜਿਸ ਦੇ ਤਨ ਉਪਰਲਾ ਬਸਤ੍ਰ ਮਸਤਾਨਾ ਹੋ ਚੁੱਕਾ ਸੀ। ਸੰਤ ਕੁਝ ਦੇਰੀ ਨਾਲ ਪੁੱਜਾ। ਉਦੋਂ ਰਾਜਾ ਦਾਨ ਤੋਂ ਵਿਹਲਾ ਹੋ ਕੇ ਘੋੜਿਆਂ ਦੇ ਤਬੇਲੇ ਵਿਚ ਜਾ ਚੁੱਕਾ ਸੀ। ਸੰਤ ਜੀ ਵੀ ਉਥੇ ਹੀ ਪਹੁੰਚ ਗਏ ਅਤੇ ਰਾਜੇ ਕੋਲੋਂ ਤਨ ਢੱਕਣ ਲਈ ਬਸਤਰ ਦੀ ਮੰਗ ਕੀਤੀ। ਰਾਜੇ ਨੇ ਕਿਹਾ ਕਿ ਮਹਾਰਾਜ! ਅੱਜ ਤਾਂ ਦਾਨ ਦੇਣ ਦਾ ਸਮਾਂ ਲੰਘ ਚੁੱਕਾ ਹੈ। ਇਸ ਲਈ ਆਪ ਜੀ ਕੱਲ ਨੂੰ ਸਮੇਂ ਸਿਰ ਦਰਸ਼ਨ ਦਿਉ। ਤਾਂ ਸੰਤਾਂ ਨੇ ਕਿਹਾ ਕਿ ਰਾਜਨ! ਅਸੀਂ ਇੱਕੋ ਵਾਰੀ ਮੰਗਦੇ ਹਾਂ। ਕੱਲ ਕਿਸ ਨੇ ਵੇਖੀ ਹੈ। ਜੋ ਦੇਣਾ ਹੈ ਆਪ ਅੱਜ ਹੀ ਦੇ ਦਿਉ। ਸੰਤਾਂ ਦੀ ਗੱਲ ਸੁਣ ਕੇ ਰਾਜਾ ਕੁਝ ਕ੍ਰੋਧ ਕਰ ਗਿਆ, ਮੱਤ ਮਾਰੀ ਗਈ। ਉਸ ਨੇ ਘੋੜਿਆਂ ਦੀ ਲਿੱਦ ਦੀ ਬੁੱਕ ਭਰ ਕੇ ਕਿਹਾ ਕਿ ਅੱਜ ਤਾਂ ਇਥੇ ਇਹੋ ਹੀ ਮਿਲ ਸਕਦੀ ਹੈ। ਜੇਕਰ ਲੈਣਾ ਚਾਹੁੰਦੇ ਹੋ ਤਾਂ ਲੈ ਜਾਵੋ। ਸੰਤਾਂ ਨੇ ਚੁੱਪ ਕਰਕੇ ਝੋਲੀ ਅੱਡ ਕੇ ਲਿੱਦ ਉਸ ਵਿਚ ਪੁਆ ਲਈ ਅਤੇ ਬਚਨ ਕੀਤਾ ਕਿ ਰਾਜਨ! ਤੇਰਾ ਦਿੱਤਾ ਹੋਇਆ ਦਾਨ ਹਰ ਰੋਜ਼ ਦਸ ਗੁਣਾ ਵਧੇ ਫੁੱਲੇ। ਸੰਤਾਂ ਨੇ ਵਾਪਿਸ ਆਪਣੀ ਕੁਟੀਆ ਕੋਲ ਆ ਕੇ ਉਹ ਲਿੱਦ ਇਕ ਪਾਸੇ ਟਿਕਾ ਦਿੱਤੀ। ਹਰ ਰੋਜ਼ ਵਧਣ ਕਾਰਨ ਥੋੜ੍ਹੇ ਸਮੇਂ ਵਿਚ ਹੀ ਲਿੱਦ ਦੇ ਢੇਰ ਲੱਗ ਗਏ। ਇਕ ਦਿਨ ਰਾਜਾ ਅਜ ਸ਼ਿਕਾਰ ਖੇਡਦਾ ਹੋਇਆ ਉਸ ਪਾਸੇ ਵੱਲ ਆਇਆ ਤਾਂ ਰਿਸ਼ੀ ਦੀ ਕੁਟੀਆ ਕੋਲ ਲਿੱਦ ਦੇ ਢੇਰ ਲੱਗੇ ਵੇਖ ਕੇ ਪੁੱਛਣ ਲੱਗਾ ਕਿ ਇਹ ਇੰਨੀ ਜ਼ਿਆਦਾ ਲਿੱਦ ਕਿਥੋਂ ਆਈ ਹੈ? ਤਾਂ ਸੰਤਾਂ ਨੇ ਦੱਸਿਆ ਕਿ ਇਹ ਉਹੋ ਹੀ ਲਿੱਦ ਹੈ ਜੋ ਰਾਜੇ ਅਜ ਨੇ ਦਾਨ ਦਿੱਤੀ ਸੀ। ਉਹ ਹਰ ਰੋਜ਼ ਦਸ ਗੁਣਾ ਵਧ ਰਹੀ ਹੈ। ਇਹ ਉਦੋਂ ਹੀ ਖ਼ਤਮ ਹੋਵੇਗੀ ਜਦੋਂ ਰਾਜਾ ਅਜ ਇਸ ਨੂੰ ਖਾ ਕੇ ਮੁਕਾਏਗਾ। ਰਾਜੇ ਨੂੰ ਆਪਣੀ ਕਰਨੀ ਉੱਤੇ ਪਛਤਾਵਾ ਹੋਇਆ। ਸੰਤਾਂ ਦੇ ਚਰਨਾਂ 'ਤੇ ਢਹਿ ਪਿਆ। ਬੇਨਤੀ ਕੀਤੀ ਕਿ ਮਹਾਰਾਜ! ਮਾਫ਼ ਕਰ ਦਿਉ ਅਤੇ ਇਸ ਦਾ ਕੋਈ ਉਪਾਅ ਦੱਸੋ। ਤਾਂ ਸੰਤਾਂ ਨੇ ਦੱਸਿਆ ਕਿ ਰਾਜਨ! ਜੋ ਵੀ ਕਿਸੇ ਦੀ ਨਿੰਦਿਆ ਕਰਦਾ ਹੈ, ਉਹ ਗੰਦਗੀ (ਵਿਸ਼ਟਾ) ਹੀ ਖਾਂਦਾ ਹੈ। ਕਿਸੇ ਤਰ੍ਹਾਂ ਆਪਣੀ ਨਿੰਦਿਆ ਕਰਵਾਉ ਤਾਂ ਨਗਰ ਦੇ ਸਾਰੇ ਲੋਕ ਜੋ ਨਿੰਦਾ ਕਰਨਗੇ, ਥੋੜ੍ਹਾ ਥੋੜ੍ਹਾ ਖਾ ਕੇ ਇਸ ਨੂੰ ਖ਼ਤਮ ਕਰ ਦੇਣਗੇ। ਰਾਜੇ ਨੇ ਘਰ ਜਾ ਕੇ ਨਿੰਦਾ ਕਰਵਾਉਣ ਲਈ ਵਿਉਂਤ ਬਣਾਈ। ਝੂਠ ਮੂਠ ਦਾ ਸ਼ਰਾਬੀ ਹੋ ਕੇ ਦਿਖਾਵਾ ਕਰਨ ਲੱਗਾ। ਦਰਬਾਰ ਵਿਚ ਬੈਠਾ ਸ਼ਰਾਬ ਵਾਲੀ ਸੁਰਾਹੀ ਵਿਚ ਗੰਗਾ ਜਲ ਪਾ ਕੇ ਪੀਆ ਕਰੇ ਪਰੰਤੂ ਲੋਕ ਸਮਝਣ ਲੱਗੇ ਕਿ ਸ਼ਰਾਬ ਪੀਂਦਾ ਹੈ। ਰਾਜੇ ਦੀ ਲੋਕ ਨਿੰਦਿਆ ਕਰਨ ਲੱਗੇ। ਇਕ ਦਿਨ ਰਾਜੇ ਨੇ ਭਰੀ ਸਭਾ ਵਿਚ ਲੜਕੀ

੧. ਹਿੰਦੂ ਮਤ ਅਨੁਸਾਰ ਇਹੋ ਜਿਹੀਆਂ ਕ੍ਰਿਤਮ ਪੂਜਾ ਕੀਤੀਆਂ ਜਾਂਦੀਆਂ ਹਨ।

ਦੀ ਬਾਂਹ ਫੜ ਲਈ। ਬੱਸ ਫਿਰ ਕੀ ਸੀ, ਸਾਰੇ ਸ਼ਹਿਰ ਦੇ ਲੋਕਾਂ ਨੇ ਇਕੱਠਿਆਂ ਹੋ ਕੇ ਰਾਜੇ ਦੀ ਨਿੰਦਾ ਕੀਤੀ ਕਿ ਰਾਜਾ ਅਜ ਬਹੁਤ ਡਿੱਗ ਚੁੱਕਾ ਹੈ। ਸੂਰਜ ਵੰਸ਼ੀ ਕੁਲ ਨੂੰ ਕਲੰਕਤ ਕਰ ਦਿੱਤਾ ਹੈ। ਇਸ ਪ੍ਰਕਾਰ ਦੀਆਂ ਭਾਂਤ ਭਾਂਤ ਦੀਆਂ ਗੱਲਾਂ ਕਰਕੇ ਲੋਕ ਰਾਜੇ ਦੀ ਨਿੰਦਾ ਕਰਨ ਲੱਗੇ। ਲਿੱਦ ਘਟਦੀ ਚਲੀ ਗਈ ਪਰੰਤੂ ਮੂਲ ਦਾਨ ਬੁੱਕ ਕੁ ਬਾਕੀ ਰਹਿ ਗਈ, ਉਹ ਨਾ ਘਟੀ। ਰਾਜੇ ਨੇ ਫਿਰ ਸੰਤਾਂ ਕੋਲ ਜਾ ਕੇ ਬੇਨਤੀ ਕੀਤੀ ਅਤੇ ਇਸ ਬਚੀ ਹੋਈ ਲਿੱਦ ਦੇ ਖ਼ਾਤਮੇ ਦਾ ਹੱਲ ਪੁੱਛਿਆ ਤਾਂ ਸੰਤਾਂ ਨੇ ਦੱਸਿਆ ਕਿ ਰਾਜਨ! ਇਹ ਤੇਰਾ ਦਿੱਤਾ ਹੋਇਆ ਮੂਲ ਦਾਨ ਹੈ। ਜੇਕਰ ਕੋਈ ਪੂਰਨ ਮਹਾਤਮਾ ਤੇਰੀ ਨਿੰਦਾ ਕਰੇ ਤਾਂ ਹੀ ਇਹ ਖ਼ਤਮ ਹੋ ਸਕਦੀ ਹੈ। ਰਾਜੇ ਅਜ ਨੇ ਸੋਚਿਆ ਕਿ ਪੂਰਨ ਮਹਾਂਪੁਰਖ ਤਾਂ ਗੁਰੂ ਵਿਸ਼ਿਸ਼ਟ ਜੀ ਹੀ ਹਨ। ਵਿਸ਼ਿਸ਼ਟ ਕੋਲੋਂ ਆਪਣੀ ਨਿੰਦਿਆ ਕਰਵਾਉਣ ਲਈ ਇਕ ਦਿਨ ਭੇਸ ਬਦਲ ਕੇ ਵਿਸ਼ਿਸ਼ਟ ਜੀ ਕੋਲ ਚਲਾ ਗਿਆ। ਮੁੱਠੀ ਚਾਪੀ ਕਰਨ ਲੱਗ ਪਿਆ ਤੇ ਨਾਲ ਹੀ ਕਹੀ ਜਾਵੇ ਕਿ ਮਹਾਰਾਜ! ਰਾਜਾ ਅੱਜ ਕੱਲ ਬਹੁਤ ਡਿੱਗ ਚੁੱਕਿਆ ਹੈ। ਅੱਤ ਦਾ ਸ਼ਰਾਬੀ ਅਤੇ ਐਬੀ ਬਣ ਚੁੱਕਾ ਹੈ। ਉਸ ਨੇ ਕੁਲ ਕਲੰਕਤ ਕਰ ਦਿੱਤੀ ਹੈ। ਵਿਸ਼ਿਸ਼ਟ ਜੀ ਹੱਸ ਕੇ ਕਹਿਣ ਲੱਗੇ ਕਿ ਰਾਜਨ! ਕਿਉਂ ਵਿਅਰਥ ਸਮਾਂ ਗੁਆਉਂਦੇ ਹੋ। ਇਹ ਬਚੀ ਹੋਈ ਲਿੱਦ ਤੁਹਾਨੂੰ ਖਾਣੀ ਹੀ ਪੈਣੀ ਹੈ। ਨਹੀਂ ਤਾਂ ਇਹ ਫਿਰ ਵਧਣ ਲੱਗ ਜਾਵੇਗੀ। ਰਾਜੇ ਅਜ ਨੇ ਸ਼ਰਮਿੰਦਾ ਹੋ ਕੇ ਰਿਸ਼ੀ ਦੇ ਚਰਨ ਫੜ ਲਏ, ਖਿਮਾਂ ਮੰਗਦਿਆਂ ਇਸ ਲਿੱਦ ਨੂੰ ਖ਼ਤਮ ਕਰਨ ਦੀ ਜੁਗਤੀ ਪੁੱਛਣ ਲੱਗਾ। ਰਿਸ਼ੀ ਜੀ ਨੇ ਦੱਸਿਆ ਕਿ ਹੇ ਰਾਜਨ! ਇਸ ਬਚੀ ਹੋਈ ਲਿੱਦ ਨੂੰ ਸੁਕਾ ਕੇ ਕੱਪੜ ਛਾਣ ਕਰਕੇ ਡੱਬੇ ਵਿਚ ਪਾ ਕੇ ਰੱਖ ਲਵੀਂ ਤੇ ਥੋੜ੍ਹੀ ਥੋੜ੍ਹੀ ਕਰਕੇ ਖਾ ਲੈਣੀ, ਇਹੋ ਹੀ ਆਖ਼ਰੀ ਹੱਲ ਹੈ। ਰਾਜਾ ਅਜ ਨੇ ਉਹ ਲਿੱਦ ਭੋਜਨ ਸਮੇਂ ਥੋੜ੍ਹੀ ਥੋੜ੍ਹੀ ਖਾ ਕੇ ਖ਼ਤਮ ਕੀਤੀ ਅਤੇ ਜਦੋਂ ਵੀ ਖਾਣ ਲੱਗਿਆ ਕਰੇ ਉਦੋਂ ਰੋਇਆ ਕਰੇ ਕਿ ਮੈਂ ਹੀ ਭਿੱਖਿਆ ਦਿੱਤੀ ਸੀ ਅਤੇ ਮੈਨੂੰ ਹੀ ਖਾਣੀ ਪੈ ਰਹੀ ਹੈ। ਗੁਰਬਾਣੀ ਵਿਚ ਅੰਕਿਤ ਹੈ:

**ਅਜੈ ਸੁ ਰੋਵੈ ਭੀਖਿਆ ਖਾਇ॥ ਐਸੀ ਦਰਗਹ ਮਿਲੈ ਸਜਾਇ॥** *(ਅੰਗ ੯੫੩)*

ਸਾਖੀ ਤੋਂ ਭਾਵ ਹੈ ਕਿ ਨਿੰਦਿਆ ਕਰਨ ਵਾਲੇ ਲੋਕਾਂ ਨੇ ਜਿਵੇਂ ਰਾਜੇ ਅਜ ਦੀ ਨਿੰਦਿਆ ਕਰ ਕਰ ਕੇ ਉਸ ਦੇ ਹਿੱਸੇ ਦੀ ਸਾਰੀ ਲਿੱਦ (ਵਿਸ਼ਟਾ) ਖ਼ਤਮ ਕਰ ਦਿੱਤੀ ਭਾਵ ਕਿਸੇ ਦੀ ਨਿੰਦਿਆ ਕਰਨਾ ਵਿਸ਼ਟਾ ਖਾਣਾ ਹੀ ਹੈ। ਇਹੋ ਜਿਹੇ ਅਣਗਿਣਤ ਲੋਕ ਹਨ ਜੋ ਨਿੰਦਿਆ ਕਰ ਕਰ ਕੇ ਆਪਣੇ ਸਿਰ ਉਪਰ ਨਿੰਦਿਆ ਦਾ ਭਾਰ ਚੁੱਕੀ ਫਿਰਦੇ ਹਨ; ਜੈਸਾ ਕਿ:

**ਮਦਰਾ ਦਹਿਤਾ ਸਪਤ ਕੁਲ ਭਾਂਗ ਦਹੇ ਤਨ ਏਕ॥**
**ਜਗਤ ਜੂਠ ਸਤ ਕੁਲ ਦਹੇ ਨਿੰਦਾ ਦਹੇ ਅਨੇਕ॥** *(ਰਚਨਾ ਪਾਤਿਸ਼ਾਹੀ ੧੦ ਵੱਲੋਂ)*

**ਸਾਖੀ—ਨਿੰਦਿਆ ਕਰਕੇ ਕੋਹੜੀ ਹੋਣ ਦੀ :** ਇਕ ਧਰਮੀ ਰਾਜਾ ਸੀ। ਉਸ ਨੇ ਜੱਗ ਆਰੰਭ ਕੀਤਾ ਅਤੇ ਬਹੁਤ ਸਾਰੇ ਵਿਦਵਾਨ, ਬ੍ਰਾਹਮਣ ਸੱਦੇ। ਛੇ ਪ੍ਰਕਾਰ ਦੇ ਰਸਾਂ ਦੁਆਰਾ ਛੱਤੀ ਪ੍ਰਕਾਰ ਦੇ ਭੋਜਨ ਬਣਾਏ। ਜਦੋਂ ਭੋਜਨ ਤਿਆਰ ਹੋ ਰਿਹਾ ਸੀ, ਉਸ ਵੇਲੇ ਇਕ ਜ਼ਹਿਰੀਲਾ ਸੱਪ ਇੱਲ ਆਪਣੇ ਪੰਜਿਆਂ ਵਿਚ ਚੁੱਕ ਕੇ ਉੱਡੀ ਜਾ ਰਹੀ ਸੀ। ਜਦੋਂ ਇੱਲ ਨੇ ਹੇਠਾਂ ਨੂੰ ਵੇਖਿਆ ਤਾਂ ਅਚਾਨਕ ਉਸ ਕੋਲੋਂ ਸੱਪ ਛੁੱਟ ਗਿਆ। ਉਸ ਦੇ ਪੰਜਿਆਂ ਵਿੱਚੋਂ ਨਿਕਲ ਕੇ ਖੀਰ ਦੇ ਵੱਡੇ ਕੜਾਹੇ ਵਿਚ ਆ ਡਿੱਗਾ। ਲਾਂਗਰੀ ਕੜਾਹੇ ਦੇ ਕੋਲ ਨਾ ਹੋਣ ਕਰਕੇ ਸੱਪ ਦੇ ਡਿੱਗਣ ਦਾ ਪਤਾ ਨਾ ਲੱਗਿਆ। ਉਹ ਖੀਰ ਦੇ ਵਿਚ ਹੀ ਰਿਝ ਗਿਆ ਅਤੇ ਉਸ ਦੀ ਜ਼ਹਿਰ ਖੀਰ ਵਿਚ ਰਲ ਗਈ। ਜਦੋਂ ਲੰਗਰ ਛਕਾਉਣ ਲਈ ਸਭ ਤੋਂ ਪਹਿਲਾਂ ਬ੍ਰਾਹਮਣਾਂ ਦੀ ਪੰਗਤ ਬਿਠਾਈ ਗਈ ਤਾਂ ਜਿਸ ਵੀ ਬ੍ਰਾਹਮਣ ਨੇ ਖੀਰ ਖਾਧੀ, ਉਹ ਉਸੇ ਵੇਲੇ ਮ੍ਰਿਤੂ 'ਮੌਤ' ਨੂੰ ਪਿਆਰਾ ਹੋ ਗਿਆ। ਬਹੁਤ ਸਾਰੇ ਬ੍ਰਾਹਮਣ ਅਤੇ ਸਾਧੂ ਮਰੇ ਵੇਖ ਕੇ ਰਾਜੇ ਦੇ ਮਨ ਵਿਚ ਖ਼ਿਆਲ ਆਇਆ ਕਿ ਇਸ ਪਾਪ ਦਾ ਭਾਗੀ ਮੈਂ ਹੀ ਹਾਂ। ਮੈਨੂੰ ਪਤਾ ਨਹੀਂ ਕਿਸ ਜੂਨ ਵਿਚ ਕਿੰਨਾ ਦੁੱਖ ਭੋਗਣਾ ਪਵੇਗਾ। ਇਸ ਪਾਪ ਦਾ ਪ੍ਰਾਸ਼ਚਿਤ

ਕਰਨ ਲਈ ਰਾਜ ਭਾਗ ਤਿਆਗ ਕੇ ਜੰਗਲਾਂ ਵਿਚ ਜਾ ਕੇ ਤਪੱਸਿਆ ਕਰਨ ਲੱਗਾ। ਤਪੱਸਵੀ ਦੇ ਰੂਪ ਵਿਚ ਇਹ ਰਾਜਾ ਦਿਨ ਵਿਚ ਇਕ ਵਾਰ ਗ੍ਰਿਹਸਥੀਆਂ ਦੇ ਦੁਆਰੇ ਜਾ ਕੇ ਮੰਗ ਕੇ ਭੋਜਨ ਖਾਂਦਾ ਸੀ। ਇਕ ਦਿਨ ਦੀ ਵਾਰਤਾ ਹੈ। ਜਦੋਂ ਭੋਜਨ ਮੰਗਣ ਲਈ ਸ਼ਹਿਰ ਵਿਚ ਗਿਆ ਤਾਂ ਇਕ ਬ੍ਰਾਹਮਣੀ ਨੇ ਰਾਜੇ ਨੂੰ ਪਹਿਚਾਣ ਲਿਆ ਅਤੇ ਉਸ ਨੇ ਰਾਜੇ ਦੀ ਨਿੰਦਿਆ ਉਸ ਦੇ ਮੂੰਹ ਉਪਰ ਹੀ ਕਰਨੀ ਸ਼ੁਰੂ ਕਰ ਦਿੱਤੀ ਕਿ ਸੌ ਚੂਹਾ ਖਾ ਕੇ ਬਿੱਲੀ ਹੱਜ ਨੂੰ ਚੱਲੀ ਹੈ। ਸੈਂਕੜੇ ਬ੍ਰਾਹਮਣਾਂ, ਸਾਧੂਆਂ ਨੂੰ ਜ਼ਹਿਰ ਦੇ ਕੇ ਮਾਰਨ ਵਾਲਿਆ! ਹੁਣ ਤੂੰ ਸਾਧੂ ਨਹੀਂ ਬਣਨ ਲੱਗਾ। ਲੋਕਾਂ ਨੂੰ ਪਾਖੰਡ ਵਿਖਾ ਰਿਹਾ ਹੈਂ। ਜਦੋਂ ਨਿੰਦਾ ਕੀਤੀ ਤਾਂ ਉਸੇ ਵੇਲੇ ਉਸ ਔਰਤ ਦੇ ਸਾਰੇ ਸਰੀਰ 'ਤੇ ਕੋਹੜ ਫੁੱਟ ਪਿਆ। ਉਸ ਔਰਤ ਦੇ ਸਾਰੇ ਪਰਿਵਾਰ ਨੇ ਜੰਗਲ ਵਿਚ ਜਾ ਕੇ ਸਾਧੂ ਰੂਪ ਵਿਚ ਰਾਜੇ ਦੇ ਅੱਗੇ ਬੇਨਤੀ ਕੀਤੀ ਕਿ ਤੁਹਾਡੀ ਨਿੰਦਾ ਕਰਨ ਨਾਲ ਸਾਡੀ ਮਾਈ ਦੇ ਸਰੀਰ 'ਤੇ ਕੋਹੜ ਚੱਲ ਪਿਆ ਹੈ। ਇਸ ਦੀ ਨਵਿਰਤੀ ਵਾਸਤੇ ਕੋਈ ਉਪਾਉ ਦੱਸੋ। ਰਾਜੇ ਨੇ ਉੱਤਰ ਦਿੱਤਾ ਕਿ ਉਸਨੂੰ ਤਾਂ ਇਸ ਗੱਲ ਦਾ ਗਿਆਨ ਨਹੀਂ ਹੈ ਪਰੰਤੂ ਮੇਰੇ ਗੁਰੂ ਬ੍ਰਹਮ ਬੇਤੇ ਹਨ। ਉਹ ਕੋਹੜ ਦਾ ਕਾਰਨ ਵੀ ਦੱਸ ਸਕਦੇ ਹਨ ਅਤੇ ਉਪਾਅ ਵੀ। ਸਾਰੇ ਇਕੱਠੇ ਹੋ ਕੇ ਉਸ ਬ੍ਰਹਮ ਬੇਤੇ ਮਹਾਂਪੁਰਸ਼ਾਂ ਕੋਲ ਪਹੁੰਚੇ ਜਿਸ ਤੋਂ ਰਾਜੇ ਨੇ ਰਾਜ ਭਾਗ ਤਿਆਗਣ ਉਪਰੰਤ ਗੁਰੂ ਦੀਖਸ਼ਾ ਲਈ ਸੀ। ਉਨ੍ਹਾਂ ਨੇ ਆਪਣੀ ਅੰਤਰਯਾਤਮਾ ਦੁਆਰਾ ਦੱਸਿਆ ਕਿ ਹੇ ਰਾਜਨ! ਜੋ ਤੂੰ ਜੱਗ ਕਰਾਇਆ ਸੀ, ਉਸ ਜੱਗ ਦੇ ਖੀਰ ਦੇ ਕੜਾਹੇ ਵਿਚ ਜ਼ਹਿਰੀਲਾ ਸੱਪ ਇਕ ਇੱਲ ਤੋਂ ਛੁੱਟ ਕੇ ਡਿਗਿਆ ਸੀ। ਨਾ ਲਾਂਗਰੀ ਦਾ ਦੋਸ਼ ਸੀ ਅਤੇ ਨਾ ਹੀ ਵਰਤਾਵਿਆਂ ਦਾ ਅਤੇ ਨਾ ਹੀ ਤੇਰਾ। ਜਦੋਂ ਇਸ ਪਾਪ ਦਾ ਦੰਡ ਦੇਣ ਲਈ ਧਰਮਰਾਜ ਨੇ ਪਰਮਾਤਮਾ ਨੂੰ ਪੁੱਛਿਆ ਕਿ ਇਸ ਪਾਪ ਦਾ ਦੰਡ ਮੈਂ ਕਿਸ ਨੂੰ ਦੇਵਾਂ ਕਿਉਂਕਿ ਦੰਡ ਤਾਂ ਕਸੂਰਵਾਰ ਨੂੰ ਦਿੱਤਾ ਜਾਂਦਾ ਹੈ। ਇਸ ਵਿਚ ਕਸੂਰਵਾਰ ਤਾਂ ਕੋਈ ਹੈ ਹੀ ਨਹੀਂ, ਸਭ ਕੁਝ ਅਚਾਨਕ ਹੋਇਆ ਹੈ ਤਾਂ ਪਰਮਾਤਮਾ ਨੇ ਧਰਮਰਾਜ ਨੂੰ ਕਿਹਾ ਕਿ ਇਹ ਪਾਪ ਸੰਚਿਤ ਰਹਿਣ ਦੇ। ਇਸ ਪਾਪ ਦਾ ਦੰਡ ਉਸ ਨੂੰ ਦਿੱਤਾ ਜਾਵੇ ਜਿਹੜਾ ਕੋਈ ਰਾਜੇ ਦੀ ਨਿੰਦਾ ਕਰੇ। ਇਸ ਲਈ ਭਾਈ, ਸਾਰਾ ਪਾਪ ਧਰਮਰਾਜ ਕੋਲ ਇਕੱਠਾ ਪਿਆ ਸੀ। ਇਸ ਮਾਈ ਨੇ ਰਾਜੇ ਦੀ ਨਿੰਦਾ ਕੀਤੀ ਜਿਸ ਕਾਰਨ ਇਸ ਪਾਪ ਦਾ ਫਲ ਇਸ ਮਾਈ ਨੂੰ ਦਿੱਤਾ ਗਿਆ ਹੈ। ਇਹ ਕੋਹੜ ਦਾ ਕਾਰਨ ਹੈ। ਸੈਂਕੜੇ ਜਨਮ ਕੋਹੜੀ ਹੋ ਹੋ ਕੇ ਮਰੇਗੀ। ਜਿੰਨੇ ਬ੍ਰਾਹਮਣ ਅਤੇ ਸਾਧੂ ਮਰੇ ਹਨ, ਉਨੇ ਜਨਮ ਇਸ ਨੂੰ ਕੋਹੜ ਹੁੰਦਾ ਰਹੇਗਾ। ਜੈਸਾ ਕਿ :

**ਨਿੰਦਕ ਕੀ ਗਤਿ ਕਤਹੂੰ ਨਾਹੀ ਖਸਮੈ ਏਵੈ ਭਾਣਾ॥** *(ਅੰਗ ੩੮੧)*

**ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ॥** *(ਅੰਗ ੧੧੮)*

ਇਸ ਦੀ ਇਕ ਤਰੀਕੇ ਨਾਲ ਨਵਿਰਤੀ ਹੋ ਸਕਦੀ ਹੈ ਜੇਕਰ ਇਹ ਪਰਮਾਤਮਾ ਦੇ ਨਾਮ ਨੂੰ ਜਪੇ ਤੇ ਸੁਣੇ।

**ਸੁਣਿਐ ਦੂਖ ਪਾਪ ਕਾ ਨਾਸੁ॥** *(ਅੰਗ ੨)*

## ਨਾਨਕੁ; ਨੀਚੁ ਕਹੈ ਵੀਚਾਰੁ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ! ਅਸੀਂ ਇਸ ਉਪਰੋਕਤ ਪਉੜੀ ਵਿਚ ਨੀਚੁ = ਦੁਸਟ ਪੁਰਸ਼ਾਂ ਦਾ ਵੀਚਾਰੁ ਕਹੈ = ਕਿਹਾ ਹੈ ਭਾਵ ਤਾਮਸੀ ਸ੍ਰਿਸ਼ਟੀ, ਜੋ ਨੀਵੇਂ ਅਤੇ ਭੈੜੇ ਕਰਮ ਕਰਨ ਵਾਲੇ ਹਨ, ਉਨ੍ਹਾਂ ਦਾ ਵਿਚਾਰ ਕਥਨ ਕੀਤਾ ਹੈ।

## ਵਾਰਿਆ ਨ ਜਾਵਾ; ਏਕ ਵਾਰ॥

ਅਸੀਂ ਤਾਂ ਉਨ੍ਹਾਂ ਨਿੰਦਕਾਂ ਨੂੰ ਇਕ ਵਾਰ = ਵਾਰੀ ਵੀ ਵਾਰਿਆ = ਵਰਜਣ ਨ = ਨਹੀਂ ਜਾਂਦੇ, ਕਿਉਂਕਿ ਉਹ ਨਿੰਦਕ ਕਹੇ ਤੋਂ ਇਕ ਵਾਰੀ ਵੀ ਨਹੀਂ ਰੁਕਦੇ **ਅਥਵਾ** ਪਰੰਤੂ ਸੱਚ ਤਾਂ ਇਹ ਹੈ ਕਿ ਉਸ ਪ੍ਰਭੂ ਦੇ ਏਕ ਵਾਰ = ਇਕ ਵਾਲ (ਰੋਮ) ਨੂੰ ਵੀ ਵਾਰਿਆ = ਵਰਣਨ ਨਹੀਂ ਕੀਤਾ ਜਾ ਸਕਦਾ।

## ਜੋ ਤੁਧੁ ਭਾਵੈ; ਸਾਈ ਭਲੀ ਕਾਰ ॥

ਬੱਸ ਇਹੋ ਨਿਸਚਾ ਕਰਨਾ ਬਣਦਾ ਹੈ ਕਿ ਹੇ ਪ੍ਰਭੂ ਜੀ! ਜੋ ਤੁਧੁ = ਤੁਹਾਨੂੰ ਭਾਵੈ = ਭਾਉਂਦੀ ਹੈ ਸਾਈ = ਉਹੋ ਹੀ ਕਾਰ = ਕਿਰਤ ਭਲੀ = ਚੰਗੀ ਹੈ, ਕਿਉਂਕਿ :

## ਤੂ ਸਦਾ ਸਲਾਮਤਿ; ਨਿਰੰਕਾਰ ॥੧੮॥

ਹੇ ਨਿਰੰਕਾਰ ਪ੍ਰਭੂ ! ਤੂ = ਤੁਸੀਂ ਸਦਾ = ਹਮੇਸ਼ਾ ਹੀ ਭਾਵ ਤਿੰਨ ਕਾਲਾਂ (ਭੂਤ, ਵਰਤਮਾਨ ਤੇ ਭਵਿੱਖ) ਵਿਚ ਸਲਾਮਤਿ = ਇਸਥਿਤ ਰਹਿਣ ਵਾਲੇ ਹੋ। ਇਸ ਪ੍ਰਕਾਰ ਗੁਰਮੁਖਾਂ ਦਾ ਨਿਸਚਾ ਹੈ ॥੧੮॥

### ਦੂਜਾ ਅਰਥ

ਕਰਤਾਰਪੁਰ ਸਾਹਿਬ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਅਤੇ ਹੋਰ ਸਿੱਖਾਂ ਦੇ ਪ੍ਰਥਾਇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਪਉੜੀ ਦਾ ਅੰਤਰੀਵ ਭਾਵ ਉਚਾਰ ਕੇ ਦੱਸਿਆ ਹੈ।

**ਅਸੰਖ ਮੂਰਖ; ਅੰਧ ਘੋਰ ॥**

ਹੇ ਸਿੱਖੋ ! ਜਿਨ੍ਹਾਂ ਗੁਰਮੁਖਾਂ ਨੇ ਅਸੰਖ = ਬੇਅੰਤ ਪ੍ਰਭੂ ਦੇ ਨਾਮ ਨੂੰ ਜਪ ਕੇ ਮੂਰਖ (ਮੂ + ਰਖ) ਮੂ = ਮੂੰਹ ਆਦਿਕ ਇੰਦਰੀਆਂ ਨੂੰ ਵਿਕਾਰਾਂ ਵੱਲੋਂ ਰਖ = ਰੱਖਿਆ ਭਾਵ ਰੋਕ ਲਿਆ ਹੈ, ਉਹਨਾਂ ਦੀ ਅੰਧ = ਅਗਿਆਨਤਾ ਦੀ ਅੰਧਤਾਈ ਘੋਰ = ਘੁਲ ਜਾਂਦੀ ਹੈ ਭਾਵ ਖ਼ਤਮ ਹੋ ਜਾਂਦੀ ਹੈ। ਮੂੰਹ ਨੂੰ ਵਿਕਾਰ ਵੱਲੋਂ ਰੋਕਣ ਤੋਂ ਭਾਵ ਹੈ ਕਿ ਬੇਲੋੜਾ ਬਕਬਾਦ (ਬਕਵਾਸ) ਨਿੰਦਿਆ ਜਾਂ ਫਿੱਕਾ ਨਹੀਂ ਬੋਲਣਾ ਅਤੇ ਅਭੱਖ ਨਹੀਂ ਖਾਣਾ ਭਾਵ ਬੋਲਣ ਅਤੇ ਖਾਣ ਪੀਣ ਦਾ ਵਿਧਾਨ ਧਰਮ ਅਨੁਸਾਰ ਸੰਜਮ ਰੱਖਣ ਤੋਂ ਹੈ; ਜੈਸਾ ਕਿ :

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੦੯)*

**ਥੋੜਾ ਸਵਣਾ ਖਾਵਣਾ ਥੋੜਾ ਬੋਲਣੁ ਗੁਰਮਤਿ ਪਾਏ।** *(ਵਾਰ ੨੮, ਪਉੜੀ ੧੫)*

ਇਸ ਪ੍ਰਕਾਰ ਮੂੰਹ ਆਦਿਕ ਇੰਦਰਿਆਂ ਨੂੰ ਰੋਕ ਕੇ ਰੱਖਿਆ ਹੈ। ਜ਼ੁਬਾਨ ਨਾਲ ਨਿੰਦਿਆ ਨਹੀਂ ਕਰਦੇ, ਨੇਤ੍ਰਾਂ ਨਾਲ ਪਰਾਏ ਰੂਪ ਨੂੰ ਮੰਦ ਦ੍ਰਿਸ਼ਟੀ ਨਾਲ ਨਹੀਂ ਵੇਖਦੇ, ਹੱਥਾਂ ਨਾਲ ਚੋਰੀ ਨਹੀਂ ਕਰਦੇ, ਪੈਰਾਂ ਨਾਲ ਚੱਲ ਕੇ ਕੁਸੰਗਤ ਵੱਲ ਨਹੀਂ ਜਾਂਦੇ। ਬਲਕਿ ਹਰ ਵਕਤ ਪਰਮੇਸ਼ਰ ਦੇ ਨਾਮ ਨੂੰ ਅਰਾਧਦੇ ਹੋਏ ਆਪਣੀਆਂ ਇੰਦਰੀਆਂ ਨੂੰ ਸਫਲਾ ਕਰਦੇ ਹਨ; ਜੈਸਾ ਕਿ :

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ ॥** *(ਅੰਗ ੫੧੭)*

**ਅਸੰਖ ਚੋਰ; ਹਰਾਮਖੋਰ ॥**

ਉਹਨਾਂ ਨੇ ਅਸੰਖ = ਬੇਅੰਤ ਪ੍ਰਭੂ ਦੇ ਬ੍ਰਹਮਾਨੰਦ ਰੂਪੀ ਰਸ ਨੂੰ ਚੋਰ, (ਚੋ + ਰ) ਚੋ = ਚੋਅ ਲਿਆ ਰ = ਰਿਦੇ ਵਿਚ **ਵਾ:** ਬੁੱਧੀ ਰੂਪੀ ਚੋਲੇ ਵਿਚ ਧਾਰਨ ਕਰਕੇ ਹਰਾਮ = ਨਖਿੱਧਪੁਣੇ ਨੂੰ ਖੋਰ ਦਿੱਤਾ ਹੈ, ਭਾਵ ਖ਼ਤਮ ਕਰ ਦਿੱਤਾ ਹੈ।

**ਅਸੰਖ ਅਮਰ; ਕਰ ਜਾਹਿ ਜੋਰ ॥**

ਜਿਨ੍ਹਾਂ ਗੁਰਮੁਖ ਜਨਾਂ ਨੂੰ ਉਸ ਅਸੰਖ = ਬੇਅੰਤ ਪ੍ਰਭੂ ਦਾ ਗਿਆਨ ਪ੍ਰਾਪਤ ਹੋਇਆ ਹੈ ਭਾਵ ਜੋਰ = ਜੋੜ (ਮਿਲਾਪ) ਪ੍ਰਾਪਤ ਹੋਇਆ ਹੈ, ਉਹ ਅਮਰ = ਜੰਮਣ ਮਰਨ ਤੋਂ ਆਪ ਵੀ ਮੁਕਤ ਹੋ ਜਾਂਦੇ ਹਨ ਅਤੇ ਹੋਰਨਾਂ ਨੂੰ ਵੀ ਮੁਕਤ ਕਰ ਜਾਹਿ = ਜਾਂਦੇ ਹਨ; ਜੈਸਾ ਕਿ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥** *(ਅੰਗ ੨੯੫)*

**ਅਸੰਖ ਗਲ ਵਢ; ਹਤਿਆ ਕਮਾਹਿ ॥**

ਜਿਨ੍ਹਾਂ ਨੇ ਉਸ ਅਸੰਖ = ਬੇਅੰਤ ਪ੍ਰਭੂ ਦਾ ਨਾਮ ਜਪਿਆ ਅਰਥਾਤ ਕਮਾਹਿ = ਕਮਾਇਆ ਹੈ, ਉਨ੍ਹਾਂ ਨੇ ਹਤਿਆ = ਜੀਵ ਹਿੰਸਾ ਦਾ ਹੀ ਗਲ ਵੱਢ ਦਿੱਤਾ ਹੈ ਭਾਵ ਉਨ੍ਹਾਂ ਨੇ ਆਪਣੇ ਜੀਵਨ ਵਿੱਚੋਂ ਜੀਵ-ਹੱਤਿਆ ਖ਼ਤਮ ਕਰ ਦਿੱਤੀ ਹੈ ਅਤੇ ਐਸੀ ਅਵਸਥਾ ਬਣ ਗਈ ਹੈ; ਜੈਸਾ ਕਿ :

**ਦੂਖੁ ਨ ਦੇਈ ਕਿਸੈ ਜੀਅ ਪਤਿ ਸਿਉ ਘਰਿ ਜਾਵਉ ॥** *(ਅੰਗ ੩੨੨)*

**ਅਸੰਖ ਪਾਪੀ; ਪਾਪੁ ਕਰਿ ਜਾਹਿ ॥**

ਜੋ ਪਹਿਲਾਂ ਪਾਪੀ ਕਹਾਉਂਦੇ ਸਨ ਜਦੋਂ ਉਨ੍ਹਾਂ ਨੇ ਗੁਰਮੁਖਤਾਈ ਦੇ ਰਾਹ ਉਪਰ ਚੱਲਦਿਆਂ ਉਸ ਅਸੰਖ = ਬੇਅੰਤ ਪ੍ਰਭੂ ਦਾ ਨਾਮ ਜਪਿਆ ਤਾਂ ਉਨ੍ਹਾਂ ਨੇ ਪਾਪੀ (ਪਾ + ਪੀ) ਪੀ = ਪੀਆ (ਪਤੀ) ਰੂਪ ਪਾਰਬ੍ਰਹਮ ਨੂੰ ਪਾ = ਪ੍ਰਾਪਤ ਕਰ ਲਿਆ; ਜੈਸਾ ਕਿ :

**ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥** *(ਅੰਗ ੭੮)*

**ਅਸੰਖ ਕੂੜਿਆਰ; ਕੂੜੇ ਫਿਰਾਹਿ ॥**

ਜੋ ਪਹਿਲਾਂ ਕੂੜਿਆਰ (ਕੂੜਿ + ਆਰ) ਕੂੜਿ = ਝੂਠ ਦੇ ਆਰ = ਆਲੇ (ਘਰ) ਸਨ ਜਦੋਂ ਉਹਨਾਂ ਨੇ ਵੀ ਉਸ ਅਸੰਖ = ਬੇਅੰਤ ਰੂਪ ਪ੍ਰਭੂ ਦੇ ਨਾਮ ਨੂੰ ਜਪਿਆ ਤਾਂ ਉਹ ਕੂੜੇ = ਝੂਠ ਵੱਲੋਂ ਫਿਰਾਹਿ = ਫਿਰ ਗਏ, ਅਰਥਾਤ ਹਟ ਗਏ **ਵਾ:** ਉਨ੍ਹਾਂ ਦਾ ਚਿੱਤ ਝੂਠੇ ਪੁਰਸ਼ਾਂ ਦੀ ਸੰਗਤ ਵੱਲੋਂ ਹਟ ਗਿਆ ਹੈ।

**ਅਸੰਖ ਮਲੇਛ; ਮਲੁ ਭਖਿ ਖਾਹਿ ॥**

ਜੋ ਪਹਿਲਾਂ ਮਲੇਛ = ਮੈਲ ਦੀ ਇੱਛਾ ਵਾਲੇ ਸਨ ਜਦੋਂ ਉਨ੍ਹਾਂ ਨੇ ਵੀ ਉਸ ਅਸੰਖ = ਬੇਅੰਤ ਪ੍ਰਭੂ ਦਾ ਨਾਮ ਜਪਿਆ ਤਾਂ ਉਹਨਾਂ ਨੇ ਜੋ ਮਲ ਭਖਿ = ਮਲ ਭੱਖਣ ਵਾਲੇ ਕਾਮਾਦਿਕ ਸਨ, ਉਨ੍ਹਾਂ ਨੂੰ ਹੀ ਖਾਹਿ = ਖਾ ਲਿਆ ਭਾਵ ਨਾਸ ਕਰ ਦਿੱਤਾ।

**ਅਸੰਖ ਨਿੰਦਕ; ਸਿਰਿ ਕਰਹਿ ਭਾਰੁ ॥**

ਜਿਨ੍ਹਾਂ ਗੁਰਮੁਖਾਂ ਨੇ ਹਿਰਦੇ ਵਿਚ ਉਸ ਅਸੰਖ = ਬੇਅੰਤ ਪ੍ਰਭੂ ਨੂੰ ਭਾਰੁ = ਭਾਲ ਲਿਆ ਹੈ ਭਾਵ ਜਪਿਆ ਹੈ ਭਾਵ ਅਧਿਸ਼ਠਾਨ ਦੀ ਪ੍ਰਾਪਤੀ ਵਾਲੇ ਹੋ ਗਏ ਹਨ, ਉਨ੍ਹਾਂ ਨੇ ਨਿੰਦਕ ਕਹੇ ਜਾਣ ਦਾ ਭਾਰ ਆਪਣੇ ਸਿਰੋਂ ਪਰ੍ਹੇ ਕਰਹਿ = ਕਰ ਦਿੱਤਾ ਹੈ। ਆਪਣੇ ਹਿਰਦੇ ਦੇ ਕੋਲ ਵੀ ਨਹੀਂ ਰਹਿਣ ਦਿੰਦੇ, ਨਿੰਦਿਆ ਕਰਨ ਦਾ ਭਾਰ ਸਿਰ 'ਤੇ ਸੀ, ਇਸ ਭਾਰ ਨੂੰ ਆਪਣੇ ਸਿਰ ਤੋਂ ਲਾਹ ਦਿੰਦੇ ਹਨ, ਸੁਤੰਤਰ ਹੋ ਜਾਂਦੇ ਹਨ। ਜੈਸਾ ਕਿ :

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥** *(ਅੰਗ ੧੦੦੧)*

**ਨਾਨਕੁ; ਨੀਚੁ ਕਹੈ ਵੀਚਾਰੁ ॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਗੁਰਸਿੱਖੋ ! ਤੁਸੀਂ ਨਿਸਚਾ ਕਰਕੇ ਜਾਣੋ ਕਿ ਇਸ ਪਉੜੀ ਵਿਚ ਅਸੀਂ ਨੀਚੁ = ਨਿਮਰਤਾ ਵਾਲਿਆਂ **ਵਾ:** ਪਰਮਾਤਮਾ ਦੇ ਨਿੱਜ ਸਰੂਪ ਦੀ ਪ੍ਰਾਪਤੀ ਦਾ ਡੂੰਘਾ ਵਿਚਾਰ ਕਹੈ = ਕਥਨ ਕੀਤਾ ਹੈ **ਅਥਵਾ** ਗੁਰੂ ਨਾਨਕ ਸਾਹਿਬ ਜੀ ਫ਼ੁਰਮਾਨ ਕਰਦੇ ਹਨ ਕਿ ਜਿਸ ਨੇ ਸਰੂਪ ਦੀ ਵੀਚਾਰ ਕੀਤੀ ਹੈ, ਅਸੀਂ ਉਹਨਾਂ ਨੀਚੁ = ਨਿਮਰਤਾ ਵਾਲਿਆਂ ਦੀ ਵੀਚਾਰ ਕਹੀ ਹੈ ਭਾਵ ਉਨ੍ਹਾਂ ਨਿਮਰਤਾ ਵਾਲਿਆਂ ਨੇ ਅਸੰਖ = ਬੇਅੰਤ ਪ੍ਰਭੂ ਦਾ ਸਿਮਰਨ ਕਰ ਕੇ ਆਪਣੀ ਅਗਿਆਨਤਾ ਖ਼ਤਮ ਕਰ ਦਿੱਤੀ ਹੈ ਅਤੇ ਪ੍ਰਭੂ ਦਾ ਹੀ ਸਰੂਪ ਹੋ ਗਏ ਹਨ।

**ਵਾਰਿਆ ਨ ਜਾਵਾ; ਏਕ ਵਾਰ ॥**

ਹੇ ਸਿੱਖੋ! ਸੱਚ ਤਾਂ ਇਹ ਹੈ ਕਿ ਉਸ ਬੇਅੰਤ ਪ੍ਰਭੂ ਦਾ ਏਕ ਵਾਰ = ਇਕ ਵਾਲ (ਰੋਮ) ਮਾਤਰ ਵੀ ਵਾਰਿਆ = ਵਰਨਣ ਨਹੀਂ ਕੀਤਾ ਜਾ ਸਕਦਾ।

***ਪ੍ਰਸ਼ਨ :*** *ਗੁਰਸਿਖਾਂ ਨੇ ਪੁੱਛਿਆ ਕਿ ਹੇ ਗੁਰੂ ਜੀ! ਸਾਨੂੰ ਕਿਹੜੇ ਸਾਧਨ ਕਰਨੇ ਚਾਹੀਦੇ ਹਨ?*
***ਉੱਤਰ :***

**ਜੋ ਤੁਧੁ ਭਾਵੈ; ਸਾਈ ਭਲੀ ਕਾਰ ॥**

ਹੇ ਗੁਰਸਿੱਖੋ! ਅਸੀਂ ਤੁਹਾਨੂੰ ਕਰਮ, ਉਪਾਸਨਾ, ਗਿਆਨ ਤਿੰਨੇ ਹੀ ਕਥਨ ਕਰ ਦਿੱਤੇ ਹਨ। ਹੁਣ ਆਪਣਾ ਅਧਿਕਾਰ ਆਪ ਵੇਖ ਕੇ ਜੋ ਤੁਹਾਨੂੰ ਭਾਉਂਦਾ ਹੈ, ਉਹ ਕਾਰ = ਕਾਰਜ ਭਾਵ ਸਾਧਨ ਕਰੋ ਅਤੇ ਉਹੋ ਹੀ ਭਲੀ = ਚੰਗਾ ਹੈ। ਜੇ ਵਿਕਾਰ ਫੁਰਦੇ ਹਨ ਤਾਂ ਨਿਸ਼ਕਾਮ ਕਰਮ ਕਰੋ, ਜੇ ਵਿਖੇਪ ਭਾਵ ਚਿੱਤ ਚੰਚਲ ਹੈ ਤਾਂ ਉਪਾਸਨਾ ਕਰੋ ਅਤੇ ਜੇ ਆਵਰਨ ਭਾਵ ਅਗਿਆਨ ਦਾ ਪਰਦਾ ਹੈ ਤਾਂ ਗਿਆਨ ਦੀ ਪ੍ਰਾਪਤੀ ਵਾਲੇ ਸਾਧਨ ਕਰੋ।

**ਤੂ ਸਦਾ ਸਲਾਮਤਿ; ਨਿਰੰਕਾਰ ॥੧੮॥**

ਤੂ = ਜੀਵ ਅਤੇ ਸਦਾ ਸਲਾਮਤਿ = ਈਸ਼ਰ ਦੋਹਾਂ ਦੇ ਵਾਚ ਅਰਥ ਦਾ ਤਿਆਗ ਕਰਕੇ। ਤੱਤ ਪਦ ਦਾ ਲਖ ਅਰਥ ਨਿਰੰਕਾਰ ਦਾ ਸਰੂਪ ਹੀ ਹੈ। ਜਿਸ ਪ੍ਰਕਾਰ ਘਟ ਤੇ ਮਟ ਦੋਨਾਂ ਛੋਟੇ ਅਤੇ ਵੱਡੇ ਦੀ ਉਪਾਧੀ ਛੱਡ ਕੇ ਦੋਹਾਂ ਵਿਚ ਆਕਾਸ਼ ਤਾਂ ਇਕ ਹੀ ਹੈ। ਜਿਸ ਤਰ੍ਹਾਂ ਬੂੰਦ ਅਤੇ ਸਾਗਰ ਵਿਚ ਪਾਣੀ ਇੱਕੋ ਹੀ ਹੈ, ਇਸੇ ਤਰ੍ਹਾਂ ਹੇ ਸਿੱਖੋ! ਤੁਸੀਂ ਨਿਰੰਕਾਰ ਦਾ ਸਰੂਪ ਹੀ ਹੋ॥੧੮॥ ਜੈਸਾ ਕਿ :

**ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ ॥** *(ਅੰਗ ੬੫੭)*

**ਅਠਾਰ੍ਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਤਾਮਸੀ ਸ੍ਰਿਸ਼ਟੀ ਦਾ ਕਥਨ ਕੀਤਾ ਹੈ। ਅਸੰਖ ਹੀ ਬੇਸਮਝ ਮੂਰਖ ਹਨ। ਗਿਣਤੀ ਰਹਿਤ ਚੋਰ ਹਨ। ਅਣਗਿਣਤ ਨਿਖਿਧ ਚੀਜ਼ਾਂ ਨੂੰ ਖਾਣ ਵਾਲੇ, ਅਣਗਿਣਤ ਜ਼ੋਰ ਨਾਲ ਜ਼ਬਰਦਸਤੀ ਹੁਕਮ ਚਲਾਉਣ ਵਾਲੇ, ਅਣਗਿਣਤ ਹੀ ਜੀਵਾਂ ਦਾ ਗਲ ਵੱਢ ਕੇ ਅਤੇ ਦੂਜਿਆਂ ਦੀ ਗੱਲ ਨੂੰ ਵਿੱਚੋਂ ਹੀ ਵੱਢ ਕੇ ਭਾਵ ਟੁੱਕ ਕੇ ਭਾਵ ਦੂਜੇ ਨੂੰ ਬੋਲਣ ਦਾ ਮੌਕਾ ਨਾ ਦੇ ਕੇ ਪਾਪ ਕਮਾਉਂਦੇ ਹਨ। ਅਨੇਕਾਂ ਪਾਪੀ ਪਾਪ ਕਰ ਕਰ ਕੇ ਨਰਕ ਨੂੰ ਜਾਂਦੇ ਹਨ। ਝੂਠੇ ਪੁਰਸ਼ ਝੂਠ ਬੋਲਦੇ ਫਿਰਦੇ ਹਨ। ਅਨੇਕਾਂ ਹੀ ਮਲੇਛ ਬੋਲੀ ਵਾਲੇ ਲੋਕ, ਅਣਗਿਣਤ ਹੀ ਮੈਲ ਖਾਣ ਵਾਲੇ ਸੂਰ, ਕੁੱਕੜ, ਮੱਛੀ ਆਦਿ ਨੂੰ ਖਾਂਦੇ ਹਨ। ਅਣਗਿਣਤ ਹੀ ਨਿੰਦਕ ਗਰਭ ਵਿਚ **ਵਾ:** ਨਰਕ ਵਿਚ ਸਿਰ ਭਾਰ ਕੀਤੇ ਜਾਂਦੇ ਹਨ **ਵਾ:** ਨਿੰਦਿਆ ਦਾ ਪਾਪਾਂ ਰੂਪ ਭਾਰ ਆਪਣੇ ਸਿਰ ਲੈਣ ਵਾਲੇ ਹਨ। ਸਤਿਗੁਰੂ ਜੀ ਨੇ ਇਹ ਨੀਚ ਪੁਰਸ਼ਾਂ ਦਾ ਵੀਚਾਰ ਕਥਨ ਕੀਤਾ ਹੈ। ਇਹ ਨੀਚ ਪੁਰਸ਼ਾਂ ਦਾ ਵੀਚਾਰ ਇਕ ਰੋਮ ਮਾਤਰ ਵੀ ਨਹੀਂ ਕੀਤਾ ਕਿਉਂਕਿ ਇਸ ਪ੍ਰਕਾਰ ਦੇ ਪੁਰਸ਼ ਬੇਅੰਤ ਹੀ ਹਨ। ਅਸੀਂ ਪਰਮੇਸ਼ਰ ਦੀ ਰਜ਼ਾ ਵਿਚ ਚੱਲੀਏ। ਜੋ ਵੀ ਤੈਨੂੰ ਭਾਉਂਦੀ ਹੈ, ਉਹੋ ਹੀ ਭਗਤੀ ਰੂਪ ਕਾਰ ਭਲੀ ਹੈ ਅਤੇ ਹੇ ਵਾਹਿਗੁਰੂ! ਤੂੰ ਸਦਾ ਇਸਥਿਤ ਰੂਪ ਹੈਂ ਅਤੇ ਨਿਰੰਕਾਰ ਹੈਂ।

(ਇਸ ਪਉੜੀ ਦੇ ੧੩੫ ਅੱਖਰ ਹਨ)

# ਉਨੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ ! ਜਿਵੇਂ ਆਪ ਨੇ ਰਾਜਸੀ, ਤਾਮਸੀ ਅਤੇ ਸਾਂਤਕੀ ਸ੍ਰਿਸ਼ਟੀ ਦਾ ਵਰਣਨ ਕੀਤਾ ਹੈ, ਉਸੇ ਪ੍ਰਕਾਰ ਵਰਣਨ ਕਰਕੇ ਉਸ ਪ੍ਰਭੂ ਦੇ ਨਾਵਾਂ ਅਤੇ ਥਾਵਾਂ ਬਾਰੇ ਵੀ ਦੱਸਣਾ ਕਰੋ ।*

***ਗੁਰ ਉੱਤਰ :*** ਤਦ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਅਸੰਖ ਨਾਵ; ਅਸੰਖ ਥਾਵ ॥

ਹੇ ਸਿੱਧ ਪੁਰਸ਼ੋ ! ਉਸ ਪ੍ਰਭੂ ਦੇ ਅਸੰਖ = ਅਣਗਿਣਤ ਹੀ ਨਾਵ = ਨਾਮ ਹਨ ਅਤੇ ਅਸੰਖ = ਅਣਗਿਣਤ ਹੀ ਥਾਵ = ਥਾਉਂ ਹਨ ਭਾਵ ਉਸ ਦੇ ਨਾਵਾਂ ਤੇ ਥਾਂਵਾਂ ਦਾ ਅੰਤ ਨਹੀਂ ਹੈ; ਜੈਸਾ ਕਿ :

**ਕਿਰਤਮ ਨਾਮ ਕਥੇ ਤੇਰੇ ਜਿਹਬਾ ॥** *(ਅੰਗ ੧੦੮੩)*

**ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਣਤ ਸੁਮਤਿ ॥੧॥** *(ਜਾਪੁ ਸਾਹਿਬ)*

ਉਸ ਪ੍ਰਭੂ ਦੇ ਕਿਰਤਮ ਨਾਮਾਂ ਦੇ ਇਹ ਪੰਜ ਆਧਾਰ ਹਨ :

੧. **ਜਾਤੀ ਵਾਚਕ ਨਾਮ :** ਜਿਸ ਜਾਤੀ (ਵੰਸ਼) ਵਿਚ ਪ੍ਰਭੂ ਨੇ ਅਵਤਾਰ ਧਾਰਿਆ । ਜਿਵੇਂ ਰਾਮ ਜੀ ਰਘੁਵੰਸ਼ੀ ਅਤੇ ਕ੍ਰਿਸ਼ਨ ਜੀ ਯਦੂਵੰਸ਼ੀ ਕਹਾਏ ।

੨. **ਗੁਣ ਵਾਚਕ ਨਾਮ :** ਜੋ ਨਾਮ ਪ੍ਰਭੂ ਜੀ ਦੇ ਗੁਣਾਂ ਕਰਕੇ ਜਾਂ ਰੰਗ ਆਦਿ ਦੇ ਆਧਾਰ 'ਤੇ ਹੋਏ, ਜਿਵੇਂ ਸਿਆਮ ਸੁੰਦਰ (ਰੰਗ ਕਰਕੇ) ਅਤੇ ਕਰੀਮ, ਰਹੀਮ, ਦਯਾਨਿਧਿ (ਗੁਣਾਂ ਕਰਕੇ)।

੩. **ਕਿਰਿਆ ਵਾਚਕ ਨਾਮ :** ਜੋ ਪ੍ਰਭੂ ਦੇ ਕਿਸੇ ਅਵਤਾਰ ਦੀ ਕਿਰਿਆ ਨਾਲ ਸੰਬੰਧਿਤ ਹੋਏ, ਜਿਵੇਂ ਗਿਰਧਾਰੀ (ਕ੍ਰਿਸ਼ਨ ਰੂਪ ਹੋ ਕੇ ਗਿਰ ਧਾਰਨ ਕਰਕੇ) ਦਮੋਦਰ (ਕ੍ਰਿਸ਼ਨ ਦੇ ਪੇਟ ਨਾਲ ਰੱਸੀ ਬੰਨ੍ਹੀ ਹੋਣ ਕਰਕੇ)

੪. **ਸੰਬੰਧ ਵਾਚਕ ਨਾਮ :** ਅਵਤਾਰ ਰੂਪ ਹੋ ਕੇ ਜਿਸ ਕਿਸੇ ਨਾਲ ਪ੍ਰਭੂ ਦੇ ਸੰਬੰਧ ਜੁੜੇ ਹਨ, ਜਿਵੇਂ ਨੰਦ ਕੇ ਨੰਦਨ (ਕ੍ਰਿਸ਼ਨ ਦੇ ਪਾਲਕ ਪਿਤਾ ਬਾਬਾ ਨੰਦ ਜੀ ਕਰਕੇ) ਸ੍ਰੀ ਪਤਿ (ਸ੍ਰੀ = ਲੱਛਮੀ ਦਾ ਪਤੀ ਹੋਣ ਕਾਰਨ ਵਿਸ਼ਨੂੰ ਦਾ ਨਾਮ)

੫. **ਵਿਅਕਤੀ ਵਾਚਕ ਨਾਮ :** ਵਿਅਕਤੀਗਤ ਤੌਰ 'ਤੇ ਨਾਮ, ਜਿਵੇਂ ਰਾਮ, ਗੋਬਿੰਦ, ਹਰਿ, ਪ੍ਰਭ, ਅਲਾਹ, ਖ਼ੁਦਾ ਆਦਿ ।

**ਵਾ:** ਉਸ ਦੇ ਅਸੰਖ = ਅਣਗਿਣਤ ਹੀ ਨਾਮ ਹਨ, ਉਨ੍ਹਾਂ ਦਾ ਕੋਈ ਅੰਤ ਨਹੀਂ ਪਾ ਸਕਿਆ । ਇਕ ਜੀਭ ਵਾਲੇ ਮਨੁੱਖ ਦੀ ਤਾਂ ਗੱਲ ਹੀ ਕੀ ਹੈ। ਦੋ ਹਜ਼ਾਰ ਜੀਭਾ ਵਾਲਾ ਸ਼ੇਸ਼ਨਾਗ ਵੀ ਉਸ ਦੇ ਨਾਵਾਂ ਦਾ ਅੰਤ ਨਹੀਂ ਪਾ ਸਕਿਆ; ਜੈਸਾ ਕਿ :

**ਏਕ ਜੀਹ ਗੁਣ ਕਵਨ ਬਖਾਨੈ ॥ ਸਹਸ ਫਨੀ ਸੇਖ ਅੰਤੁ ਨ ਜਾਨੈ ॥**
**ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥** *(ਅੰਗ ੧੦੮੩)*

**ਸ਼ੇਸ਼ਨਾਗ ਸਿਰ ਸਹਸ ਬਨਾਈ ॥ ਦ੍ਵੈ ਸਹੰਸ ਰਸਨਾਹ ਸੁਹਾਈ ॥**
**ਰਟਤ ਅਬ ਲਗੇ ਨਾਮ ਅਪਾਰਾ ॥ ਤੁਮਰੋ ਤਊ ਨ ਪਾਵਤ ਪਾਰਾ ॥੬॥** *(ਸ੍ਰੀ ਦਸਮ ਗ੍ਰੰਥ, ਪੰਨਾ ੪੭)*

ਸਹੰਸਰਨਾਮੇ ਵਿਚ ਪਰਮੇਸ਼ਰ ਦੇ ਬੇਅੰਤ ਨਾਮਾਂ ਦਾ ਵਰਣਨ ਕੀਤਾ ਹੈ, ਜਿਵੇਂ ਅਚੁਤ, ਪਰਮੇਸ਼ਰ, ਅੰਤਰਜਾਮੀ, ਦਾਮੋਦਰ, ਮਧਸੂਦਨ, ਰਿਖੀਕੇਸ, ਗੋਵਰਧਨਧਾਰੀ, ਧਰਣੀਧਰ ਈਸ, ਬਨਵਾਲੀ, ਚਕ੍ਰਪਾਨਿ ਆਦਿ। ਜਾਪੁ ਸਾਹਿਬ ਵਿਚ ਵੀ ਅਨੇਕਾਂ ਨਾਵਾਂ ਦਾ ਵਰਣਨ ਕੀਤਾ ਗਿਆ ਹੈ; ਜੈਸਾ ਕਿ :

**ਚਾਚਰੀ ਛੰਦ ॥ ਤ੍ਵਪ੍ਰਸਾਦਿ ॥ ਗੋਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ ॥੯੪॥**
**ਹਰੀਅੰ ॥ ਕਰੀਅੰ ॥ ਨ੍ਰਿਨਾਮੇ ॥ ਅਕਾਮੇ ॥੯੫॥** *(ਜਾਪੁ ਸਾਹਿਬ)*

**ਵਾ:** (ਅਸੰਖ ਥਾਵ) ਉਸ ਪ੍ਰਭੂ ਦੇ ਅਸੰਖ = ਅਣਗਿਣਤ ਹੀ ਥਾਵ = ਥਾਉਂ ਹਨ। ਕਿੰਨੇ ਹੀ ਰੱਬ ਦੇ ਮੰਦਰ, ਗੁਰਦੁਆਰਾ, ਮਸੀਤਾਂ ਅਤੇ ਗਿਰਜਾ ਘਰ ਆਦਿ ਹਨ। ਇਸੇ ਤਰ੍ਹਾਂ ਵੱਖ ਵੱਖ ਮੱਤਾਂ ਮਤਾਂਤਰਾਂ ਵਾਲਿਆਂ ਨੇ ਅਣਗਿਣਤ ਉਸ ਪ੍ਰਭੂ ਦੇ ਟਿਕਾਣੇ (ਥਾਂਵ) ਮੰਨੇ ਹਨ। ਜਿਵੇਂ ਕਿ ਕਈ ਖੀਰ ਸਮੁੰਦਰ ਵਿਚ ਮੰਨਦੇ ਹਨ, ਕਈ ਬੈਕੁੰਠ ਵਿਚ ਮੰਨਦੇ ਹਨ। ਕਈ ਦੱਖਣ ਦਿਸ਼ਾ ਵਿਚ ਮੰਨਦੇ ਹਨ, ਕਈ ਪੱਛਮ 'ਚ ਮੰਨਦੇ ਹਨ ਪਰੰਤੂ ਗੁਰਮਤਿ ਅਨੁਸਾਰ ਤਾਂ ਸਾਰੀ ਸ੍ਰਿਸ਼ਟੀ ਹੀ ਉਸ ਦੇ ਥਾਂਵ ਹਨ ਭਾਵ ਸਾਰੀ ਸ੍ਰਿਸ਼ਟੀ ਅੰਦਰ ਉਸ ਦਾ ਟਿਕਾਣਾ ਹੈ। ਉਹ ਇਕ ਸਮਾਨ ਘਟਿ ਘਟਿ ਅੰਦਰ ਸਰਬ-ਵਿਆਪਕ ਹੈ; ਜੈਸਾ ਕਿ :

**ਹਭ ਸਮਾਣੀ ਜੋਤਿ ਜਿਉ ਜਲ ਘਟਾਊ ਚੰਦ੍ਰਮਾ ॥** *(ਅੰਗ ੧੦੯੯)*

**ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥**
**ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥** *(ਅੰਗ ੫੩)*

**ਜ਼ਿਮੀ ਜ਼ਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ ॥**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੨੯)*

## ਅਗੰਮ ਅਗੰਮ; ਅਸੰਖ ਲੋਅ ॥

ਉਹ ਲੋਅ = ਪ੍ਰਕਾਸ਼ ਰੂਪ ਪ੍ਰਭੂ ਮਨ ਕਰਕੇ ਅਗੰਮ = ਪਹੁੰਚ ਤੋਂ ਪਰ੍ਹੇ ਹੈ, ਤਨ ਕਰਕੇ ਵੀ ਅਗੰਮ = ਪਹੁੰਚ ਤੋਂ ਪਰ੍ਹੇ ਹੈ ਅਤੇ ਬਾਣੀ ਕਰਕੇ ਵੀ ਅਸੰਖ = ਬੇਅੰਤ ਹੈ ਭਾਵ ਉਹ ਤਨ, ਮਨ ਅਤੇ ਬਾਣੀ ਦੀ ਗੰਮਤਾ ਤੋਂ ਪਰ੍ਹੇ ਹੈ **ਵਾ:** ਉਹ ਪਰਮੇਸ਼ਰ ਸ਼ਾਸਤਰਾਂ ਕਰਕੇ ਵੀ ਅਗੰਮ ਹੈ, ਵੇਦਾਂ ਕਰਕੇ ਵੀ ਅਗੰਮ ਹੈ, ਉਹ ਅਸੰਖ = ਅਣਗਿਣਤ ਭਾਵ ਸਾਰਿਆਂ ਨੂੰ ਲੋਅ = ਪ੍ਰਕਾਸ਼ ਕਰਨ ਵਾਲਾ ਹੈ **ਵਾ:** ਉਸ ਦੇ ਅਣਗਿਣਤ ਹੀ ਲੋਕ ਹਨ **ਅਥਵਾ** ਜੋ ਸਰਬ ਜੀਵਾਂ ਤੋਂ ਅਗੰਮ = ਅਪਹੁੰਚ ਹੈ, ਬ੍ਰਹਮਾ ਆਦਿਕ ਸਰਬ ਦੇਵਤਿਆਂ ਤੋਂ ਵੀ ਅਗੰਮ = ਗੰਮਤਾ ਤੋਂ ਰਹਿਤ, ਉਹ ਪਰਮਾਤਮਾ ਅਸੰਖ = ਅਣਗਿਣਤ ਜੀਵਾਂ ਨੂੰ ਲੋਅ = ਪ੍ਰਕਾਸ਼ ਕਰਨ ਵਾਲਾ ਹੈ **ਅਥਵਾ** ਉਹ ਪਰਮਾਤਮਾ ਦੇਵਤਿਆਂ ਲਈ ਵੀ ਅਗੰਮ = ਅਪਹੁੰਚ ਹੈ, ਦੈਂਤਾਂ ਲਈ ਵੀ ਅਗੰਮ = ਅਪਹੁੰਚ ਹੈ। ਮਨੁੱਖਾਂ ਲਈ ਉਹ ਅਸੰਖ = ਬੇਅੰਤ ਹੈ **ਅਥਵਾ** ਉਸ ਪ੍ਰਭੂ ਦਾ ਨਿਰਗੁਣ ਸਰੂਪ ਸਰਗੁਣ ਦੇ ਉਪਾਸ਼ਕਾਂ ਲਈ ਅਗੰਮ = ਅਪਹੁੰਚ ਹੈ। ਸਰਗੁਣ ਸਰੂਪ ਨਿਰਗੁਣ ਦੇ ਉਪਾਸ਼ਕਾਂ ਲਈ ਅਗੰਮ = ਅਪਹੁੰਚ ਹੈ ਅਤੇ ਆਮ ਲੋਅ = ਲੋਕਾਂ (ਮਨੁੱਖਾਂ) ਲਈ ਉਹ ਅਸੰਖ = ਬੇਅੰਤ ਹੈ।

## ਅਸੰਖ ਕਹਹਿ; ਸਿਰਿ ਭਾਰੁ ਹੋਇ ॥

ਅਸੰਖ = ਅਣਗਿਣਤ ਹੀ ਲੋਕ ਸਿਰ ਦੇ ਭਾਰ ਹੋਇ = ਹੋ ਕੇ ਭਾਵ ਉਲਟੇ ਲਟਕ ਕੇ ਕਪਾਲੀ ਆਸਣ ਕਰਦੇ ਹੋਏ **ਵਾ:** ਪੈਰਾਂ ਨੂੰ ਦਰੱਖ਼ਤਾਂ ਨਾਲ ਬੰਨ੍ਹ ਕੇ ਉਲਟੇ ਲਮਕਦੇ ਹੋਏ, **ਵਾ:** ਮਾਤਾ ਦੇ ਗਰਭ ਵਿਚ ਉਲਟੇ ਲਮਕਦੇ ਹੋਏ ਉਸ ਪ੍ਰਭੂ ਦੇ ਜਸ ਨੂੰ ਕਹਹਿ = ਕਹਿੰਦੇ ਹਨ **ਅਥਵਾ** ਉਸ ਪ੍ਰਭੂ ਨੂੰ ਜੋ ਅਸੰਖ = ਅਣਗਿਣਤ ਕਹਹਿ = ਕਹਿਣਾ ਵੀ ਹੈ, ਉਹ ਵੀ ਸਿਰਿ = ਆਪਣੇ ਸਿਰ ਉਪਰ ਭਾਰ ਹੋਇ = ਹੋਣਾ ਹੀ ਹੈ ਭਾਵ ਉਸ ਨੂੰ

ਅਸੰਖ ਕਹਿਣਾ ਵੀ ਬਣਦਾ ਨਹੀਂ ਹੈ ਕਿਉਂਕਿ ਉਹ ਬਾਣੀ ਦਾ ਵਿਸ਼ਾ ਹੀ ਨਹੀਂ ਹੈ। ਉਹ ਆਪੇ ਉਪਮੇਯ[1] ਅਤੇ ਆਪ ਹੀ ਉਪਮਾਨ[2] ਹੈ। ਉਸ ਪ੍ਰਤੀ ਕੁਝ ਕਹਿਣਾ ਹੀ ਨਹੀਂ ਬਣਦਾ।

**ਸਾਖੀ—ਬੇਅੰਤ ਪ੍ਰਭੂ ਦੀ :** ਇਕ ਵਾਰੀ ਭਗਵਾਨ ਸ਼੍ਰੀ ਰਾਮ ਚੰਦਰ ਜੀ ਨੇ ਆਪਣੇ ਗੁਰੂ ਵਿਸ਼ਿਸ਼ਟ ਜੀ ਨੂੰ ਪੁੱਛਿਆ ਕਿ ਹੇ ਗੁਰਦੇਵ! ਆਪ ਕ੍ਰਿਪਾ ਕਰਕੇ ਦੱਸੋ ਕਿ ਉਹ ਪ੍ਰਭੂ ਕੈਸਾ ਹੈ? ਇਹ ਸੁਣ ਕੇ ਰਿਸ਼ੀ ਵਿਸ਼ਿਸ਼ਟ ਜੀ ਚੁੱਪ ਰਹੇ। ਸ਼੍ਰੀ ਰਾਮ ਚੰਦਰ ਜੀ ਨੇ ਦੁਬਾਰਾ ਫਿਰ ਇਹੋ ਪ੍ਰਸ਼ਨ ਦੁਹਰਾਇਆ। ਪਰੰਤੂ ਵਿਸ਼ਿਸ਼ਟ ਜੀ ਫਿਰ ਵੀ ਚੁੱਪ ਰਹੇ। ਜਦੋਂ ਤੀਜੀ ਵਾਰ ਸ਼੍ਰੀ ਰਾਮ ਚੰਦਰ ਜੀ ਨੇ ਇਹੋ ਪ੍ਰਸ਼ਨ ਕੀਤਾ ਤਾਂ ਵਿਸ਼ਿਸ਼ਟ ਜੀ ਕਹਿਣ ਲੱਗੇ ਕਿ ਹੇ ਪ੍ਰਿਯ ਰਾਮ! ਅਸੀਂ ਤਾਂ ਤੁਹਾਨੂੰ ਪਹਿਲਾਂ ਹੀ ਉੱਤਰ ਦੇ ਚੁੱਕੇ ਹਾਂ ਪਰੰਤੂ ਆਪ ਜੀ ਸਮਝੇ ਨਹੀਂ। ਤਾਂ ਰਾਮ ਜੀ ਨੇ ਕਿਹਾ ਕਿ ਮਹਾਰਾਜ ਜੀ! ਮੈਂ ਸੱਚਮੁੱਚ ਹੀ ਨਹੀਂ ਸਮਝਿਆ। ਆਪ ਕ੍ਰਿਪਾ ਕਰਕੇ ਸਮਝਾ ਦਿਉ। ਤਦ ਵਿਸ਼ਿਸ਼ਟ ਜੀ ਨੇ ਕਿਹਾ ਕਿ ਹੇ ਰਾਮ ਜੀ! ਤੁਹਾਡੇ ਪ੍ਰਸ਼ਨ ਦਾ ਉੱਤਰ ਹੀ ਚੁੱਪ ਹੈ, ਕਿਉਂਕਿ ਬਾਣੀ ਦੀ ਗੰਮਤਾ ਤੋਂ ਉਹ ਸਰਬ-ਵਿਆਪਕ ਪ੍ਰਭੂ ਪਰ੍ਹੇ ਹੈ। ਇਸ ਲਈ ਉਸ ਨੂੰ ਗਿਣਤੀਆਂ ਮਿਣਤੀਆਂ ਵਿਚ ਕਹਿਣਾ ਜਾਂ ਬੇਅੰਤ ਕਹਿਣਾ ਅਨੁਚਿਤ ਹੈ, ਜਿਸ ਕਾਰਨ ਕਹਿਣ ਵਾਲੇ ਦੇ ਸਿਰ ਉੱਤੇ ਪਾਪਾਂ ਦਾ ਭਾਰ ਹੁੰਦਾ ਹੈ। ਪਰੰਤੂ ਫੇਰ ਵੀ ਸਮਝਣ ਲਈ ਕੁਝ ਅੱਖਰ ਕਹੇ ਜਾਂਦੇ ਹਨ, ਕਿਉਂਕਿ :

## ਅਖਰੀ ਨਾਮੁ; ਅਖਰੀ ਸਾਲਾਹ ॥

ਅਖਰੀ = ਅੱਖਰਾਂ ਦੁਆਰਾ ਹੀ ਉਸ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ ਅਤੇ ਅਖਰੀ = ਅੱਖਰਾਂ ਦੁਆਰਾ ਹੀ ਉਸ ਪ੍ਰਭੂ ਦੀ ਸਾਲਾਹ = ਸਿਫ਼ਤ ਸਾਲਾਹੁਣਾ ਕਰਨੀ ਬਣਦੀ ਹੈ **ਵਾ:** (ਅੱਖਰ ਨਾਮ, ਕਰਮ ਦਾ ਵੀ ਹੈ) **ਵਾ:** ਸ੍ਰੇਸ਼ਟ ਅਖਰੀ = ਕਰਮਾਂ ਕਰਕੇ ਹੀ ਪਰਮੇਸ਼ਰ ਦਾ ਨਾਮ ਜਪਿਆ ਜਾਂਦਾ ਹੈ ਅਤੇ ਅਖਰੀ = ਕਰਮਾਂ ਅਨੁਸਾਰ ਹੀ ਉਸ ਪ੍ਰਭੂ ਦੀ ਸਾਲਾਹ = ਸਿਫ਼ਤ ਸਲਾਹਣਾ ਕਰਨੀ ਬਣਦੀ ਹੈ।

## ਅਖਰੀ; ਗਿਆਨੁ ਗੀਤ ਗੁਣ ਗਾਹ ॥

ਅਖਰੀ = ਅੱਖਰਾਂ, ਕਰਮਾਂ ਕਰਕੇ ਹੀ ਉਸ ਪ੍ਰਭੂ ਦਾ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਕਰਮਾਂ ਅਨੁਸਾਰ ਹੀ ਉਸ ਦੇ ਗੀਤ = ਜਸ ਭਾਵ ਕੀਰਤਨ ਅਤੇ ਗੁਣਾਂ ਨੂੰ ਗਾਹ = ਗਾਇਆ ਜਾਂਦਾ ਹੈ **ਵਾ:** ਗੁਣਾਂ ਦੇ ਗਾਹ = ਅਸਥਾਨ ਬਣ ਜਾਈਦਾ ਹੈ **ਵਾ:** ਗੁਣ = ਵਿਸ਼ਿਆਂ ਨੂੰ ਗਾਹ = ਨਸ਼ਟ ਭਾਵ ਖ਼ਤਮ ਕਰ ਦੇਈਦਾ ਹੈ **ਵਾ:** ਗੁਣਾਂ ਦੇ ਗਾਹ = ਵਿਚਾਰਨ ਵਾਲੇ ਹੋ ਜਾਈਦਾ ਹੈ।

## ਅਖਰੀ; ਲਿਖਣੁ ਬੋਲਣੁ ਬਾਣਿ ॥

ਅਖਰੀ = ਅੱਖਰਾਂ ਦੁਆਰਾ ਹੀ ਬਾਣਿ = ਬਾਣੀ ਦਾ ਲਿਖਣਾ ਤੇ ਬੋਲਣਾ ਹੁੰਦਾ ਹੈ **ਅਥਵਾ** ਕਈਆਂ ਨੂੰ ਚੰਗੇ ਲਿਖਾਰੀ ਬਣਨ ਦੀ ਇੱਛਾ ਤਾਂ ਹੁੰਦੀ ਹੈ ਪਰੰਤੂ ਅਖਰੀ = ਕਰਮਾਂ ਅਨੁਸਾਰ ਲਿਖਣਾ ਹੀ ਨਹੀਂ ਆਉਂਦਾ **ਅਥਵਾ** ਅਖਰੀ = ਕਰਮਾਂ ਅਨੁਸਾਰ ਬਾਣਿ = ਬਾਣੀ ਦਾ ਲਿਖਣਾ ਤੇ ਬੋਲਣਾ ਆਉਂਦਾ ਹੈ **ਵਾ:** ਬਿਨਾਂ ਕਰਮਾਂ ਤੋਂ ਬਾਣੀ ਦੇ ਲਿਖਣ 'ਤੇ ਪੜ੍ਹਨ ਦਾ ਵੀ ਬੋਧ ਨਹੀਂ ਹੁੰਦਾ।

***ਪ੍ਰਸ਼ਨ :*** *ਇਹ ਸੁਣ ਕੇ ਫਿਰ ਸਿੱਧਾਂ ਨੇ ਪੁੱਛਿਆ ਕਿ ਮਹਾਰਾਜ ਜੀ! ਆਪ ਕਿਹੜੇ ਅੱਖਰਾਂ ਬਾਰੇ ਕਹਿ ਰਹੇ ਹੋ?*

***ਗੁਰ ਉੱਤਰ :*** ਉੱਤਰ ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ :

---

੧. ਉਪਮੇਯ ਉਹ ਹੁੰਦਾ ਹੈ, ਜਿਸ ਨੂੰ ਤੁਲਤਾ ਦਿੱਤੀ ਜਾਂਦੀ ਹੈ, ਜਿਸ ਪ੍ਰਕਾਰ ਮੁੱਖ ਨੂੰ ਚੰਦਰਮਾ ਸਮਾਨ ਕਲਪਿਆ ਜਾਂਦਾ ਹੈ।
੨. ਉਪਮਾਨ ਉਹ ਹੁੰਦਾ ਹੈ, ਜਿਸ ਦੀ ਤੁਲਤਾ ਕਿਸੇ ਨੂੰ ਦੇਈਏ, ਜਿਸ ਪ੍ਰਕਾਰ ਚੰਦਰਮਾ ਦੀ ਸਮਤਾ ਮੁੱਖ ਨੂੰ ਦਿੱਤੀ ਜਾਂਦੀ ਹੈ।

# ਅਖਰਾ ਸਿਰਿ; ਸੰਜੋਗੁ ਵਖਾਣਿ ॥

ਹੇ ਸਿੱਧ ਪੁਰਸ਼ੋ ! ਅਸੀਂ ਉਨ੍ਹਾਂ ਅੱਖਰਾਂ ਦਾ ਭਾਵ ਕਰਮਾਂ ਦਾ ਵਖਾਣਿ = ਕਥਨ ਕੀਤਾ ਹੈ, ਜਿਨ੍ਹਾਂ ਦਾ ਸਿਰਿ = ਮਸਤਕ ਦੇ ਨਾਲ ਸੰਜੋਗੁ = ਮਿਲਾਪ ਹੈ ਭਾਵ ਜੋ ਪ੍ਰਾਲਬਧ ਰੂਪੀ ਅੱਖਰ ਸਾਰੇ ਜੀਵਾਂ ਦੇ ਮਸਤਕਾਂ (ਮੱਥਿਆਂ) ਉਪਰ ਲਿਖੇ ਹੋਏ ਹਨ ਜੋ ਕਦੇ ਵੀ ਬਿਨਾਂ ਭੋਗੇ ਤੋਂ ਮਿਟਦੇ ਨਹੀਂ ਹਨ; ਜੈਸਾ ਕਿ :

**ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥** *(ਅੰਗ ੭੪)*

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਕੀ ਇਹ ਅੱਖਰ ਉਸ ਪ੍ਰਭੂ ਦੇ ਸਿਰ ਉਪਰ ਵੀ ਕਿਸੇ ਨੇ ਲਿਖੇ ਹਨ ?*

***ਗੁਰ ਉੱਤਰ :*** ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

# ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ ॥

ਹੇ ਸਿੱਧ ਪੁਰਸ਼ੋ ! ਜਿਨਿ = ਜਿਸ ਪ੍ਰਭੂ ਨੇ ਇਹ ਲੇਖ ਲਿਖੇ ਹਨ ਤਿਸੁ = ਉਸ ਦੇ ਸਿਰਿ = ਮਸਤਕ ਉਪਰ ਇਹ ਲੇਖ ਨਾਹਿ = ਨਹੀਂ ਹਨ, ਕਿਉਂਕਿ ਉਹ ਤਾਂ ਆਪ ਅਲੇਖ ਹੈ; ਜੈਸਾ ਕਿ :

**ਆਪਿ ਅਲੇਖੁ ਕੁਦਰਤਿ ਕਰਿ ਦੇਖੈ ਹੁਕਮਿ ਚਲਾਏ ਸੋਈ ਜੀਉ ॥** *(ਅੰਗ ੫੯੮)*

**ਅਲੇਖ ਹੈਂ ॥ ਅਭੇਖ ਹੈਂ ॥...॥੩੦॥** *(ਜਾਪੁ ਸਾਹਿਬ)*

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪੁੱਛਿਆ ਕਿ ਹੇ ਮਹਾਰਾਜ ਜੀ ! ਉਹੋ ਵਿਧਾਤਾ ਪ੍ਰਭੂ ਕਰਮ ਕਿਵੇਂ ਲਿਖਦਾ ਹੈ ?*

***ਗੁਰ ਉੱਤਰ :*** ਸਤਿਗੁਰੂ ਜੀ ਫ਼ੁਰਮਾਉਂਦੇ ਹਨ :

# ਜਿਵ ਫੁਰਮਾਏ; ਤਿਵ ਤਿਵ ਪਾਹਿ ॥

ਜਿਵ = ਜਿਵੇਂ ਜਿਵੇਂ ਉਹ ਵਾਹਿਗੁਰੂ ਫੁਰਮਾਏ = ਫ਼ੁਰਮਾਉਂਦਾ ਹੈ, ਤਿਵ ਤਿਵ = ਤਿਵੇਂ ਤਿਵੇਂ ਜੀਵਾਂ ਦੇ ਮਸਤਕਾਂ ਉਪਰ ਲਿਖਤ ਪਾਹਿ = ਪੈ ਜਾਂਦੀ ਹੈ **ਵਾ:** ਉਹ ਜੂਨਾਂ 'ਚ ਪਾਹਿ = ਪਾਏ ਜਾਂਦੇ ਹਨ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪੁੱਛਿਆ ਕਿ ਹੇ ਮਹਾਰਾਜ ਜੀ ! ਉਸ ਪ੍ਰਭੂ ਨੇ ਇਹ ਸਾਰੇ ਜੀਵ ਪੈਦਾ ਕਿਉਂ ਕੀਤੇ ਹਨ ?*

***ਗੁਰ ਉੱਤਰ :*** ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ ਕਿ :

# ਜੇਤਾ ਕੀਤਾ; ਤੇਤਾ ਨਾਉ ॥

ਹੇ ਸਿੱਧ ਪੁਰਸ਼ੋ ! ਜੇਤਾ = ਜਿਤਨਾ ਵੀ ਸੰਸਾਰ ਉਸ ਪ੍ਰਭੂ ਨੇ ਪੈਦਾ ਕੀਤਾ ਹੈ, ਤੇਤਾ = ਉਤਨਾ ਸਾਰਾ ਹੀ ਉਸ ਨੇ ਆਪਣਾ ਨਾਉ = ਨਾਮ ਜਪਣ ਵਾਸਤੇ ਹੀ ਪੈਦਾ ਕੀਤਾ ਹੈ; ਜੈਸਾ ਕਿ :

**ਆਇਓ ਸੁਨਨ ਪੜਨ ਕਉ ਬਾਣੀ ॥** *(ਅੰਗ ੧੨੧੯)*

# ਵਿਣੁ ਨਾਵੈ; ਨਾਹੀ ਕੋ ਥਾਉ ॥

ਕਿਉਂਕਿ ਉਸ ਪ੍ਰਭੂ ਦੇ ਨਾਵੈ = ਨਾਮ ਜਪਣ ਤੋਂ ਵਿਣੁ = ਬਿਨਾਂ ਕਿਸੇ ਨੂੰ ਵੀ ਉਸ ਦੀ ਦਰਗਾਹ ਵਿਚ ਕੋ = ਕੋਈ ਥਾਉ = ਥਾਂ ਨਾਹੀ = ਨਹੀਂ ਮਿਲਦੀ। ਸੱਚਖੰਡ **ਵਾ:** ਸਰੂਪ ਵਿਚ ਕੋਈ ਥਾਂ ਨਹੀਂ ਮਿਲਦੀ।

***ਪ੍ਰਸ਼ਨ :*** *ਹੇ ਮਹਾਰਾਜ ਜੀ ! ਉਸ ਪਰਮੇਸ਼ਰ ਦੀ ਸ਼ਕਤੀ ਦਾ ਨਿਰਨਾ ਕਰਕੇ ਦੱਸੋ ?*

***ਗੁਰ ਉੱਤਰ :***

## ਕੁਦਰਤਿ ਕਵਣ; ਕਹਾ ਵੀਚਾਰੁ ॥

ਹੇ ਸਿੱਧ ਪੁਰਸ਼ੋ ! ਉਸ ਪ੍ਰਭੂ ਦੀ ਕੁਦਰਤਿ = ਸ਼ਕਤੀ ਦਾ ਕਵਣੁ = ਕਿੰਨਾ ਕੁ ਵੀਚਾਰ ਕਹਾ = ਕਹੀਏ ?

## ਵਾਰਿਆ ਨ ਜਾਵਾ; ਏਕ ਵਾਰ ॥

ਸੱਚ ਤਾਂ ਇਹ ਹੈ ਕਿ ਉਸ ਦਾ ਏਕ ਵਾਰ = ਇਕ ਵਾਲ (ਰੋਮ) ਮਾਤ੍ਰ ਵੀ ਵਾਰਿਆ = ਵਰਣਨ ਨ = ਨਹੀਂ ਕੀਤਾ ਜਾਵਾ = ਜਾ ਸਕਦਾ।

## ਜੋ ਤੁਧੁ ਭਾਵੈ; ਸਾਈ ਭਲੀ ਕਾਰ ॥

ਸਿੱਧ ਪੁਰਸ਼ੋ ! ਇਹੋ ਕਹਿਣਾ ਬਣਦਾ ਹੈ ਕਿ ਹੇ ਪ੍ਰਭੂ ਜੀ ! ਜੋ ਵੀ ਤੁਧੁ = ਤੁਹਾਨੂੰ ਭਾਵੈ = ਭਾਉਂਦਾ ਹੈ, ਸਾਈ = ਉਹੋ ਹੀ ਕਾਰ = ਕਿਰਤ ਭਲੀ = ਚੰਗੀ ਹੈ।

## ਤੂ ਸਦਾ ਸਲਾਮਤਿ; ਨਿਰੰਕਾਰ ॥੧੯॥

ਕਿਉਂਕਿ ਹੇ ਨਿਰੰਕਾਰ = ਨਿਰਾਕਾਰ ਪ੍ਰਭੂ ਜੀ ! ਤੂ ਸਦਾ = ਤੂੰ ਹਮੇਸ਼ਾ ਭਾਵ ਤਿੰਨਾਂ ਕਾਲਾਂ (ਭੂਤਕਾਲ, ਵਰਤਮਾਨ ਅਤੇ ਭਵਿੱਖਤ ਕਾਲ) ਵਿਚ ਸਲਾਮਤਿ = ਇਸਥਿਤ ਰਹਿਣ ਵਾਲਾ ਹੈਂ ॥੧੯॥

### ਦੂਸਰਾ ਅਰਥ

***ਪ੍ਰਸ਼ਨ :*** *ਸਿੱਧ ਪੁਰਸ਼ਾਂ ਨੇ ਸਤਿਗੁਰੂ ਜੀ ਨੂੰ ਪ੍ਰਸ਼ਨ ਕੀਤਾ ਕਿ ਜਿਵੇਂ ਆਪ ਜੀ ਨੇ ਪੁੰਨੀਆਂ ਅਤੇ ਪਾਪੀਆਂ ਦੀ ਬਾਬਤ ਦੱਸਿਆ ਹੈ। ਕਿਰਪਾ ਕਰਕੇ ਉਹਨਾਂ ਦੇ ਨਾਮ ਅਤੇ ਥਾਂ ਵੀ ਦੱਸੋ ?*

***ਗੁਰ ਉੱਤਰ :***

**ਅਸੰਖ ਨਾਵ; ਅਸੰਖ ਥਾਵ ॥**

ਹੇ ਸਿੱਧ ਪੁਰਸ਼ੋ ! ਅਸੰਖ = ਅਣਗਿਣਤ ਹੀ ਭਾਵ ਗਿਣਤੀ ਤੋਂ ਰਹਿਤ ਪੁੰਨੀਆਂ ਅਤੇ ਪਾਪੀਆਂ ਦੇ ਨਾਵ = ਨਾਮ ਹਨ। ਅਣਗਿਣਤ ਹੀ ਉਨ੍ਹਾਂ ਦੇ ਥਾਵ = ਥਾਉਂ ਹਨ। ਪੁੰਨੀਆਂ ਦਾ ਥਾਂਵ ਸਵਰਗ ਅਤੇ ਪਾਪੀਆਂ ਦਾ ਥਾਂਵ ਨਰਕ ਹੈ।

**ਅਗੰਮ ਅਗੰਮ; ਅਸੰਖ ਲੋਅ ॥**

ਅਸੰਖ = ਅਣਗਿਣਤ ਹੀ ਜਿਹੜੇ ਪਾਪੀ ਲੋਅ = ਲੋਕ ਹਨ, ਉਹਨਾਂ ਲਈ ਪੁੰਨੀਆਂ ਦਾ ਸਵਰਗ ਲੋਕ ਅਗੰਮ = ਅਪਹੁੰਚ ਹੈ। ਪਾਪੀ ਲੋਕ ਉਥੇ ਪਹੁੰਚ ਨਹੀਂ ਸਕਦੇ। ਜਿਹੜੇ ਪੁੰਨ ਆਤਮਾਵਾਂ ਹਨ, ਉਹਨਾਂ ਲਈ ਪਾਪੀਆਂ ਦਾ ਨਰਕ ਲੋਕ ਅਗੰਮ = ਅਪਹੁੰਚ ਹੈ। ਭਾਵ ਇਹ ਹੈ ਕਿ ਅਸੰਖ = ਅਣਗਿਣਤ ਹੀ ਲੋਅ = ਲੋਕਾਂ ਨੂੰ, **ਵਾ:** ਮਾਤ ਲੋਕ ਦੇ ਜੀਵਾਂ ਨੂੰ ਬ੍ਰਹਮ ਲੋਕ ਅਗੰਮ ਹਨ ਅਤੇ ਬ੍ਰਹਮ ਲੋਕ ਦੇ ਜੀਵਾਂ ਨੂੰ ਬੈਕੁੰਠ ਆਦਿਕ ਅਗੰਮ ਹਨ।

**ਅਸੰਖ ਕਹਹਿ; ਸਿਰਿ ਭਾਰੁ ਹੋਇ ॥**

ਜਿਹੜਾ ਉਸ ਪਰਮੇਸ਼ਰ ਨੂੰ ਅਸੰਖ ਕਹਿਣਾ ਹੈ, ਇਹ ਵੀ ਸਿਰ 'ਤੇ ਭਾਰ ਚੁੱਕਣ ਵਾਲੀ ਗੱਲ ਹੈ, ਕਿਉਂਕਿ ਉਹ ਗਿਣਤੀ, ਅਣਗਿਣਤੀ **ਵਾ:** ਅੰਤ, ਬੇਅੰਤ ਦੋਵਾਂ ਪਦਾਂ ਤੋਂ ਰਹਿਤ ਹੈ, ਇਸ ਲਈ ਉਸ ਨੂੰ ਅਸੰਖ ਕਹਿਣਾ ਵੀ ਸਿਰ 'ਤੇ ਭਾਰ ਹੋਣਾ ਹੀ ਹੈ।

***ਪ੍ਰਸ਼ਨ :*** *ਮਹਾਰਾਜ ਜੀ ! ਇਸ ਗੱਲ ਨੂੰ ਕੌਣ ਕਹਿੰਦਾ ਹੈ ?*

***ਉੱਤਰ :***

**ਅਖਰੀ ਨਾਮੁ; ਅਖਰੀ ਸਾਲਾਹ ॥**

ਹੇ ਸਿੱਧੋ ! ਅੱਖਰੀ = ਅੱਖਰਾਂ ਵਾਲਾ ਵੇਦ ਵੀ ਪਰਮੇਸ਼ਰ ਦੇ ਨਾਮ ਨੂੰ ਕਹਿੰਦਾ ਹੈ ਅਤੇ ਅਖਰੀ = ਅੱਖਰਾਂ ਵਾਲਾ ਵੇਦ ਪਰਮੇਸ਼ਰ ਦੀ ਸਾਲਾਹ = ਸਿਫ਼ਤ ਨੂੰ ਵੀ ਕਹਿੰਦਾ ਹੈ।[੧]

**ਅਖਰੀ; ਗਿਆਨੁ ਗੀਤ ਗੁਣ ਗਾਹ ॥**

ਅਖਰੀ = ਅੱਖਰਾਂ ਵਾਲੇ ਵੇਦ ਅੰਦਰ ਦੱਸਿਆ ਹੋਇਆ ਹੈ ਕਿ ਗਿਆਨ ਕਿਸ ਪ੍ਰਕਾਰ ਦਾ ਹੁੰਦਾ ਹੈ। "ਸਤੋ ਸੰਜਾਇਤੇ ਗਿਆਨਾ" ਗੀਤ = ਜਸ ਕਿਸ ਪ੍ਰਕਾਰ ਦਾ ਹੁੰਦਾ ਹੈ ? ਕਿਵੇਂ ਗਾਵੀਦਾ ਹੈ ? ਗੁਣ ਗਾਹ = ਗੁਣਾਂ ਦਾ ਗਾਹ = ਅਸਥਾਨ ਕਿਵੇਂ ਬਣੀਦਾ ਹੈ ? ਸ਼ਾਮ ਵੇਦ ਵਿਚ ਗਿਆਨ ਦੀ ਵਿਆਖਿਆ ਹੈ। ਰਿਗਵੇਦ ਵਿਚ ਬ੍ਰਾਹਮਣ ਦਾ ਜ਼ਿਕਰ ਹੈ ਅਤੇ ਅਥਰਬਣ ਵੇਦ ਵਿਚ ਗੀਤ = ਰਾਗ ਗਾਉਣੇ ਅਤੇ ਗੁਣ ਗਾਹ = ਗੁਣ ਗਾਉਣੇ ਲਿਖੇ ਹੋਏ ਹਨ।

**ਅਖਰੀ; ਲਿਖਣੁ ਬੋਲਣੁ ਬਾਣਿ ॥**

ਅਖਰੀ = ਅੱਖਰਾਂ ਵਾਲੇ ਵੇਦ ਵਿਚ ਲਿਖਣ ਦਾ, ਬਾਣਿ = ਬਾਣੀ ਦੇ ਬੋਲਣ ਦਾ ਤਰੀਕਾ ਆਦਿ ? ਇਹ ਢੰਗ ਦੱਸੇ ਹੋਏ ਹਨ।

**ਅਖਰਾ ਸਿਰਿ; ਸੰਜੋਗੁ ਵਖਾਣਿ ॥**

ਜੋ ਅੱਖਰਾਂ ਵਾਲੇ ਵੇਦ ਦਾ ਸਿਰਿ = ਸ਼ਿਰੋਮਣੀ ਓਅੰਕਾਰ ਮੰਤ੍ਰ ਹੈ ਉਸ ਦੇ ਵਖਾਣਿ = ਉਚਾਰਣ ਕਰਨ ਨਾਲ ਬਿਰਤੀ ਦਾ ਸੰਜੋਗ = ਸੰਬੰਧ ਜੁੜ ਜਾਂਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕੀ ਓਅੰਕਾਰ ਪਰਮੇਸ਼ਰ ਦਾ ਵੀ ਕੋਈ ਸ਼ਿਰੋਮਣੀ ਹੈ ?*
***ਉੱਤਰ :***

**ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ ॥**

ਹੇ ਸਿੱਧੋ ! ਜਿਸ ਪਰਮੇਸ਼ਰ ਨੇ ਇਸ ਓਅੰਕਾਰ ਮੰਤ੍ਰ ਦੇ ਅੱਖਰ ਲਿਖੇ ਹਨ, ਉਸ ਦੇ ਇਹ ਵੇਦ ਸਿਰਿ = ਸ਼ਿਰੋਮਣੀ ਨਹੀਂ ਹਨ। ਬਲਕਿ ਇਹ ਓਅੰਕਾਰ ਪਰਮੇਸ਼ਰ ਵੇਦਾਂ ਦਾ ਸਿਰਿ = ਸ਼ਿਰੋਮਣੀ ਹੈ। ਉਸ ਪਰਮੇਸ਼ਰ ਜੀ ਨੇ ਤਾਂ ਇਹ ਬਾਅਦ ਵਿਚ ਉਚਾਰਿਆ ਹੈ। ਪਰਮਾਤਮਾ ਦੇ ਸਰੂਪ ਵਿਚ ਇਹ ਕਲਪਤ ਰੂਪ ਹੀ ਹੈ। ਉਹ ਬ੍ਰਹਮ ਇਸ ਦਾ ਆਦੀ ਰੂਪ ਹੈ। "ਓਅੰਕਾਰਿ ਆਦਿ ॥ ਕਥਨੀ ਅਨਾਦਿ ॥" ਭਾਵ ਅਨਾਦੀ ਪਰਮੇਸ਼ਰ ਦੀ ਓਅੰਕਾਰ ਆਦਿ = ਪਹਿਲੀ ਕਥਨੀ ਹੈ ਅਤੇ ਆਪ ਆਦਿ ਤੋਂ ਰਹਿਤ ਹੈ; ਜੈਸਾ ਕਿ :

**ਪ੍ਰਿਥਮੈ ਓਅੰਕਾਰ ਤਿਨ ਕਹਾ ॥ ਸੋ ਧੁਨ ਪੂਰ ਜਗਤ ਮੋ ਰਹਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੫੮)*

**ਜਿਵ ਫੁਰਮਾਏ; ਤਿਵ ਤਿਵ ਪਾਹਿ ॥**

ਜਿਵੇਂ ਜਿਵੇਂ ਬ੍ਰਹਮਾ ਦੇ ਤਾਈਂ ਅਕਾਲ ਪੁਰਖ ਨੇ ਹੁਕਮ ਕੀਤਾ ਹੈ, ਪਹਿਲੇ ਜੁਗਾਂ ਦੇ ਸੁਭਾਅ ਅਨੁਸਾਰ ਮਰਯਾਦਾ ਤੋਰਨ ਤੇ ਲੋਕਾਂ ਦੇ ਪਰਚਣੇ ਵਾਸਤੇ ਤਿਵ ਤਿਵ = ਉਸੇ ਉਸੇ ਤਰ੍ਹਾਂ ਦੇ ਕਰਮ-ਕਾਂਡ ਲਿਖ ਕਰਕੇ ਵੇਦਾਂ ਵਿਚ ਪਾਹਿ = ਪਾਉਣਾ ਕੀਤੇ ਹਨ। (ਚਾਰੇ ਵੇਦਾਂ ਦੀ ਕੁੱਲ ਇਕ ਲੱਖ ਸੁਰਤੀ ਦੱਸੀ ਜਾਂਦੀ ਹੈ। ਅੱਸੀ ਹਜ਼ਾਰ ਸੁਰਤੀ ਕਰਮ-ਕਾਂਡ ਦਾ ਕਥਨ ਕਰਦੀ ਹੈ। ਸੋਲ੍ਹਾਂ ਹਜ਼ਾਰ ਸੁਰਤੀ ਨਾਨਾ ਪ੍ਰਕਾਰ ਦੀ ਉਪਾਸਨਾ ਦਾ ਕਥਨ ਕਰਦੀ ਹੈ। ਚਾਰ ਹਜ਼ਾਰ ਸੁਰਤੀ ਗਿਆਨ-ਕਾਂਡ ਦਾ ਕਥਨ ਕਰਦੀ ਹੈ।)

**ਜੇਤਾ ਕੀਤਾ; ਤੇਤਾ ਨਾਉ ॥**

ਜੇਤਾ = ਜਿੰਨਾ ਸਾਰਾ ਸੰਸਾਰ ਹੈ ਤੇਤਾ = ਉਤਨਾ ਨਾਮ ਮਾਤ੍ਰ ਹੀ ਵੇਦ ਵਿਚ ਕਥਨ ਕੀਤਾ ਹੈ, ਭਾਵ

੧. ਪੰਡਤ ਤਾਰਾ ਸਿੰਘ ਜੀ ਨਿਰੋਤਮ ਨੇ 'ਗੁਰੂ ਭਾਵ ਪ੍ਰਦੀਪਕਾ' ਵਿਚ ਵੀ ਇਹੋ ਅਰਥ ਕੀਤਾ ਹੈ।

ਜਿਤਨਾ ਸਾਰਾ ਸੰਸਾਰ ਪੈਦਾ ਕੀਤਾ ਹੋਇਆ ਹੈ। ਨਾਮ ਮਾਤ੍ਰ, ਕਹਿਣ ਮਾਤ੍ਰ ਹੀ ਹੈ। ਦਿਸਣ ਮਾਤ੍ਰ ਹੀ ਹੈ। ਮ੍ਰਿਗ ਤ੍ਰਿਸਨਾ ਦੇ ਜਲ ਦੀ ਨਿਆਈਂ ਹੈ।

**ਵਿਣੁ ਨਾਵੈ; ਨਾਹੀ ਕੋ ਥਾਉ ॥**

ਨਾਮ ਮਾਤ੍ਰ ਭਾਵ ਨਾਮ ਤੇ ਰੂਪ ਤੋਂ ਬਿਨਾਂ ਜਗਤ ਦਾ ਹੋਰ ਕੋ = ਕੋਈ ਥਾਉ = ਟਿਕਾਣਾ ਨਾਹੀ = ਨਹੀਂ ਹੈ। ਸਾਰਾ ਪਸਾਰਾ ਨਾਮ ਤੇ ਰੂਪ ਮਾਤਰ ਕਥਨ ਕੀਤਾ ਹੈ ਜਿਵੇਂ ਸੋਨੇ ਵਿਚ ਗਹਿਣੇ ਬਣੇ ਹੁੰਦੇ ਹਨ, ਜੇ ਉਨ੍ਹਾਂ ਵਿੱਚੋਂ ਸੋਨਾ ਕੱਢ ਦੇਈਏ ਤਾਂ ਬਾਕੀ ਕੁਝ ਨਹੀਂ ਹੈ ਕਿਉਂਕਿ ਗਹਿਣਾ ਸੋਨੇ ਦਾ ਹੀ ਬਣਿਆ ਹੋਇਆ ਹੈ। ਇਸ ਪ੍ਰਕਾਰ ਬ੍ਰਹਮ ਤੋਂ ਭਿੰਨ ਜਗਤ ਵਿਚ ਕੋਈ ਵਸਤੂ ਨਹੀਂ ਹੈ। ਕੋਈ ਐਸੀ ਵਸਤੂ ਨਹੀਂ, ਜੋ ਸਤ ਹੋਵੇ। ਜੈਸਾ ਕਿ :

**ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਿਣਾ ॥**
**ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥** *(ਅੰਗ ੨੩੭)*

**ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥** *(ਅੰਗ ੬੪)*

ਜੋ ਸਤਿਗੁਰੂ ਜੀ ਨੇ ਇਹ ਕਥਨ ਕੀਤਾ ਹੈ ਕਿ ਨਾਮ ਬਿਨਾਂ ਕੋਈ ਥਾਂ ਨਹੀਂ, ਭਾਵ ਖੰਡ, ਬ੍ਰਹਿਮੰਡ ਨਾਮ ਦੇ ਆਸਰੇ ਹਨ। ਜਿਵੇਂ ਪੰਜਵੇਂ ਸਰੂਪ ਵਿਚ ਵੀ ਐਸਾ ਕਥਨ ਕੀਤਾ ਹੈ :

**ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥** *(ਗਉੜੀ ਸੁਖਮਨੀ ਮ: ੫, ਅੰਗ ੨੮੪)*

## ਤੀਸਰਾ ਅਰਥ

***ਪ੍ਰਸ਼ਨ :*** *ਸ੍ਰੀ ਗੁਰੂ ਨਾਨਕ ਦੇਵ ਜੀ ਕੋਲ ਬ੍ਰਹਮ ਗਿਆਨ ਦੇ ਜਾਚਕ ਸਿੱਖ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਪਰਮੇਸ਼ਰ ਨੂੰ ਜਿਨ੍ਹਾਂ ਨੇ ਜਪਿਆ ਹੈ, ਉਹਨਾਂ ਨੂੰ ਕੀ ਫਲ ਪ੍ਰਾਪਤ ਹੋਇਆ ਹੈ ?*

***ਉੱਤਰ :***

**ਅਸੰਖ ਨਾਵ; ਅਸੰਖ ਥਾਵ ॥**

ਹੇ ਸਿੱਖੋ! ਜਿਨ੍ਹਾਂ ਨੇ ਅਸੰਖ = ਬੇਅੰਤ ਪਰਮਾਤਮਾ ਦੇ ਨਾਵ = ਨਾਮ ਨੂੰ ਜਪਿਆ ਹੈ, ਉਹਨਾਂ ਨੂੰ ਅਸੰਖ = ਬੇਅੰਤ ਪ੍ਰਭੂ ਦੇ ਸਰੂਪ ਰੂਪੀ ਥਾਵ = ਥਾਂ ਦੀ ਪ੍ਰਾਪਤੀ ਹੁੰਦੀ ਹੈ।

**ਅਗੰਮ ਅਗੰਮ; ਅਸੰਖ ਲੋਅ ॥**

ਜੋ ਪਰਮੇਸ਼ਰ ਸ਼ਾਸਤ੍ਰਾਂ ਕਰਕੇ ਵੀ ਅਗੰਮ ਹੈ, ਵੇਦਾਂ ਕਰਕੇ ਵੀ ਅਗੰਮ ਹੈ, **ਵਾ:** ਮਨ ਕਰਕੇ ਵੀ ਅਗੰਮ = ਗੰਮਤਾ ਤੋਂ ਪਰ੍ਹੇ ਹੈ ਅਤੇ ਤਨ ਕਰਕੇ ਵੀ ਅਗੰਮ = ਗੰਮਤਾ ਤੋਂ ਪਰ੍ਹੇ ਹੈ, ਉਸ ਅਸੰਖ = ਬੇਅੰਤ ਰੂਪ ਪ੍ਰਭੂ ਦੇ ਨਾਮ ਨੂੰ ਜਪਣ ਕਰਕੇ ਹਿਰਦੇ ਵਿਚ ਗਿਆਨ ਦਾ ਲੋਅ = ਪ੍ਰਕਾਸ਼ ਭਾਵ ਚਾਨਣ ਹੁੰਦਾ ਹੈ।

**ਅਸੰਖ ਕਹਹਿ; ਸਿਰਿ ਭਾਰੁ ਹੋਇ ॥**

ਜੋ ਉਸ ਅਸੰਖ = ਬੇਅੰਤ ਰੂਪ ਪ੍ਰਭੂ ਦੇ ਨਾਮ ਨੂੰ ਕਹਹਿ = ਕਹਿੰਦੇ ਹਨ ਭਾਵ ਜਪਦੇ ਹਨ, ਉਹ ਭਾਰੁ = ਅਧਿਸ਼ਠਾਨ ਰੂਪ ਪ੍ਰਭੂ ਦਾ ਸਰੂਪ ਹੋ ਕੇ ਸਿਰਿ = ਸ਼ਿਰੋਮਣੀ ਹੋਇ = ਹੋ ਜਾਂਦੇ ਹਨ।

***ਪ੍ਰਸ਼ਨ :*** *ਕੀ ਉਸ ਦੇ ਸਿਰ 'ਤੇ ਕੋਈ ਭਾਰ ਵੀ ਹੁੰਦਾ ਹੋਵੇਗਾ ?*

***ਉੱਤਰ :*** ਨਹੀਂ! ਉਹ ਦੁਨੀਆਂ ਦੇ ਪਾਪਾਂ, ਜੰਮਣ, ਮਰਣ ਦੇ ਭਾਰ ਤੋਂ ਸਿਰਿ = ਸਿਰੇ ਭਾਵ ਪਾਸੇ ਹੋ ਜਾਂਦੇ ਹਨ। ਉਹਨਾਂ ਦੇ ਸਿਰ ਤੋਂ ਲੋਕ-ਦੰਡ, ਪਿਤਰ-ਦੰਡ, ਦੇਵ-ਦੰਡ, ਰਾਜ-ਦੰਡ ਆਦਿਕ ਕੋਈ ਭਾਰ ਨਹੀਂ ਰਹਿੰਦਾ।

**ਅਖਰੀ ਨਾਮੁ; ਅਖਰੀ ਸਾਲਾਹ ॥**

ਜੋ ਪ੍ਰਭੂ ਅਖਰੀ (ਅ + ਖਰੀ) ਖਰੀ = ਖਰਨ ਭਾਵ ਨਾਸ ਤੋਂ ਰਹਿਤ ਹੈ, ਉਸ ਦਾ ਨਾਮ ਜਪੋ ਇਹੀ ਉਸੇ ਅਖਰੀ = ਅ-ਖਰ ਸਰੂਪ (ਨਾਸ ਰਹਿਤ) ਪ੍ਰਭੂ ਦੀ ਸਾਲਾਹ = ਸਿਫ਼ਤ ਸਲਾਹੁਣਾ ਹੈ।

**ਅਖਰੀ; ਗਿਆਨੁ ਗੀਤ ਗੁਣ ਗਾਹ ॥**

ਅਤੇ ਉਸੇ ਅਖਰੀ = ਖਰਨ ਤੋਂ ਰਹਿਤ (ਨਾਸ ਤੋਂ ਰਹਿਤ) ਪ੍ਰਭੂ ਦੇ ਹੀ ਗਿਆਨ ਦੀ ਪ੍ਰਾਪਤੀ ਕਰੋ ਅਤੇ ਉਸ ਦੇ ਹੀ ਗੀਤ = ਜਸ, ਕੀਰਤਨ ਰੂਪ ਵਿਚ ਗੁਣ ਗਾਹ = ਗਾਉਣਾ ਕਰੋ ਭਾਵ ਵਿਚਾਰਨਾ ਕਰੋ **ਵਾ:** ਉਸ ਦੀ ਗਾਹ = ਅਸਥਾਨ ਸਤਿਸੰਗਤ ਹੈ। ਇਸ ਵਿਚ ਮਿਲਾਪ ਕਰਕੇ ਉਸ ਦੇ ਸਰੂਪ ਲਖਣ ਅਤੇ ਤਟਸਥੀ ਲਖਣਾਂ ਦੁਆਰਾ ਗੁਣਾਂ ਨੂੰ ਗਾਉਣਾ ਕਰੋ **ਵਾ:** ਜਿਸ ਨੇ ਅ-ਖਰ (ਨਾਸ ਤੋਂ ਰਹਿਤ) ਸਰੂਪ ਦੇ ਨਾਮ ਨੂੰ ਜਪਿਆ ਹੈ, ਉਸ ਨੂੰ ਬ੍ਰਹਮ ਗਿਆਨ ਅਤੇ ਉਸ ਦਾ ਗੀਤ = ਜਸ ਪ੍ਰਾਪਤ ਹੋ ਗਿਆ ਹੈ। ਉਸ ਨੇ ਗੁਣ = ਵਿਸ਼ਿਆਂ ਦੇ ਗਾਹ = ਅਸਥਾਨ ਇੰਦ੍ਰਿਆਂ ਨੂੰ ਦਬਾ ਲਿਆ ਹੈ ਭਾਵ ਦਮਨ ਕਰ ਲਿਆ ਹੈ।

**ਅਖਰੀ; ਲਿਖਣੁ ਬੋਲਣੁ ਬਾਣਿ ॥**

ਉਸੇ ਅਖਰੀ = ਖਰਨ ਤੋਂ ਰਹਿਤ ਸਰੂਪ ਪ੍ਰਭੂ ਦੇ ਜਸ ਨੂੰ ਲਿਖਣੁ = ਲਿਖਣਾ ਅਤੇ ਬਾਣਿ = ਬਾਣੀ ਨੂੰ ਬੋਲਣੁ = ਬੋਲਣਾ ਕਰੋ **ਅਥਵਾ** ਅਖਰੀ (ਅ + ਖਰੀ) ਖਰੀ = ਖਰਨ ਤੋਂ ਅ = ਰਹਿਤ ਪਰਮੇਸ਼ਰ ਦੇ ਜਾਪ ਨੂੰ ਅੰਤਸ਼ਕਰਨ ਰੂਪੀ ਕਾਗ਼ਜ਼ ਉਪਰ ਪ੍ਰੀਤ ਰੂਪੀ ਕਲਮ ਨਾਲ ਲਿਖਣਾ ਕਰੋ। ਇਸ ਪ੍ਰਕਾਰ ਉਸ ਦੇ ਨਾਮ ਦੀ ਲਿਖਤ ਨੂੰ ਲਿਖਣਾ ਕਰੋ; ਜੈਸਾ ਕਿ :

**ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥**
**ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥** *(ਅੰਗ ੧੬)*

ਅਤੇ ਰਸਨਾ ਕਰਕੇ ਅ-ਖਰ ਸਰੂਪ ਦੀ ਹੀ ਬਾਣਿ = ਬਾਣੀ ਬੋਲਣੁ = ਬੋਲਣਾ ਕਰੋ ਭਾਵ ਉਸ ਪਰਮਾਤਮਾ ਦਾ ਜਸ ਬੋਲਣਾ ਕਰੋ। ਉਸ ਵਾਹਿਗੁਰੂ ਨੂੰ ਸਦਾ ਹੀ ਮਨ, ਬਾਣੀ, ਸਰੀਰ ਕਰਕੇ ਚੇਤੇ ਕਰੋ **ਵਾ:** ਉਹ ਗੁਰਮੁਖ ਖਰਨ ਤੋਂ ਰਹਿਤ ਭਾਵ ਨਾਸ ਤੋਂ ਰਹਿਤ ਵਾਹਿਗੁਰੂ ਦੇ ਨਾਮ ਨੂੰ ਲਿਖਦੇ ਹਨ ਅਤੇ ਉਸ ਨਾਲ ਮਿਲਾਉਣ ਵਾਲੀ ਸਤਿਗੁਰਾਂ ਦੀ ਬਾਣੀ ਬੋਲਦੇ ਹਨ।

**ਅਖਰਾ; ਸਿਰਿ ਸੰਜੋਗੁ ਵਖਾਣਿ ॥**

ਅ-ਖਰ ਸਰੂਪ ਜੋ ਪਰਮੇਸ਼ਰ ਹੈ ਉਸ ਦੇ ਨਾਮ ਦਾ ਵਖਾਣਿ = ਕਥਨ ਕਰਨ ਨਾਲ ਜਿਨ੍ਹਾਂ ਦਾ ਸਤਿਗੁਰੂ ਦੁਆਰਾ ਸੰਜੋਗਿ = ਸੰਬੰਧ ਹੋ ਗਿਆ ਹੈ, ਉਹ ਸਿਰਿ = ਸ਼ਿਰੋਮਣੀ ਹੋ ਗਏ ਹਨ। ਬ੍ਰਹਮ ਦਾ ਸਰੂਪ ਹੀ ਹੋ ਗਏ ਹਨ **ਵਾ:** ਅਖਰਾ = ਜੋ ਖਰਨ ਤੋਂ ਰਹਿਤ ਵਾਹਿਗੁਰੂ ਸਾਰਿਆਂ ਦਾ ਸਿਰਿ = ਸ਼ਿਰੋਮਣੀ ਹੈ, ਉਸ ਦੇ ਵਖਾਣਿ = ਕਥਨ ਕਰਕੇ ਉਸ ਵਾਹਿਗੁਰੂ ਨਾਲ ਸੰਜੋਗ ਹੋ ਜਾਂਦਾ ਹੈ ਭਾਵ ਚਿੱਤ ਜੁੜ ਜਾਂਦਾ ਹੈ। ਜਿਵੇਂ ਜਪੀਏ, ਉਵੇਂ ਹੀ ਮਨ ਨੂੰ ਰਸ ਆਉਣ ਲੱਗ ਪੈਂਦਾ ਹੈ।

**ਜਿਨਿ ਏਹਿ ਲਿਖੇ; ਤਿਸੁ ਸਿਰਿ ਨਾਹਿ ॥**

ਜਿਨ੍ਹਾਂ ਗੁਰਮੁਖਾਂ ਨੇ ਚਿੱਤ ਨੂੰ ਲਿਖਾਰੀ ਬਣਾ ਕੇ ਪ੍ਰੇਮ ਦੀ ਕਲਮ ਦੁਆਰਾ ਹਿਰਦੇ ਰੂਪ ਕਾਗ਼ਜ਼ 'ਤੇ ਇਹ ਸ਼ਬਦ ਵਾਹਿਗੁਰੂ ਜੀ ਦਾ ਲਿਖ ਲਿਆ ਹੈ, ਤਿਸੁ = ਤਿਨ੍ਹਾਂ ਦੇ ਹੰਕਾਰ ਰੂਪੀ ਸਿਰ ਨਾਹਿ = ਨਹੀਂ ਰਹਿੰਦਾ ਭਾਵ ਉਹ ਹੰਕਾਰ ਰੂਪੀ ਸਿਰ ਤੋਂ ਰਹਿਤ ਹੋ ਜਾਂਦੇ ਹਨ। ਉਹ ਗੁਰਮੁਖ ਕਿਸੇ ਪ੍ਰਕਾਰ ਦੀ ਹਉਮੈ ਨਹੀਂ ਕਰਦੇ **ਵਾ:** ਜਿਨਿ = ਜਿਸ ਨੇ ਏਹਿ = ਇਸ ਜਸ ਨੂੰ ਇਸ ਤਰੀਕੇ ਨਾਲ ਅੰਦਰ ਲਿਖੇ = ਲਿਖਿਆ ਹੈ, ਤਿਸੁ = ਉਸ ਦੇ ਸਿਰਿ = ਮਸਤਕ 'ਤੇ ਰੱਖਿਆ ਕਰਨ ਵਾਲਾ ਆਪ ਨਾਹਿ = ਪਤੀ ਮਾਲਕ ਵਾਹਿਗੁਰੂ ਹੈ। ਉਸ ਨੂੰ ਕੋਈ ਵੀ ਕਾਮਾਦਿਕ ਜਮ ਆਦਿ ਦੁੱਖ ਅਤੇ ਭੈ ਨਹੀਂ ਦੇ ਸਕਦੇ।

**ਜਿਵ ਫੁਰਮਾਏ; ਤਿਵ ਤਿਵ ਪਾਹਿ ॥**

ਉਹ ਤੱਤ ਬੇਤੇ ਬ੍ਰਹਮ ਗਿਆਨੀ ਜਿਵ = ਜਿਵੇਂ ਜਿਵੇਂ ਫੁਰਮਾਏ = ਹੁਕਮ ਕਰਦੇ ਹਨ, ਤਿਵ ਤਿਵ = ਉਵੇਂ ਉਵੇਂ ਜਗਿਆਸੂ ਸਾਧਨ ਕਰਕੇ ਅਨੰਦ ਨੂੰ ਪਾਹਿ = ਪਾ ਲੈਂਦੇ ਹਨ **ਵਾ:** ਤੱਤ ਬੇਤਿਆਂ ਦੇ ਇੰਦਰੇ ਵੀ ਹਰਿਆਏ ਪਸ਼ੂ ਵਾਂਗ ਅਮੋੜ ਨਹੀਂ ਰਹਿੰਦੇ। ਜਿਵੇਂ ਜਿਵੇਂ ਉਹ ਇੰਦਰਿਆਂ ਨੂੰ ਫ਼ੁਰਮਾਉਂਦੇ ਹਨ, ਤਿਵੇਂ ਤਿਵੇਂ ਆਗਿਆ ਅਨੁਸਾਰ ਰਹਿ ਕੇ ਆਪੋ-ਆਪਣੀ ਕਿਰਿਆ ਕਰਦੇ ਹਨ ਭਾਵ ਪਦਾਰਥਾਂ ਦਾ ਗਿਆਨ ਕਰਵਾਉਂਦੇ ਹਨ; ਜੈਸਾ ਕਿ :

**ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥**
**ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥** *(ਅੰਗ ੧੦੯੭)*

**ਜੇਤਾ ਕੀਤਾ; ਤੇਤਾ ਨਾਉ ॥**

ਉਹਨਾਂ ਬ੍ਰਹਮ ਗਿਆਨੀਆਂ ਦੀ ਇਹੋ ਜਿਹੀ ਦ੍ਰਿਸ਼ਟੀ ਅਤੇ ਉੱਚੀ ਤੇ ਸੁੱਚੀ ਅਵਸਥਾ ਹੋ ਜਾਂਦੀ ਹੈ। ਜੇਤਾ = ਜਿਤਨਾ ਸੰਸਾਰ ਪੈਦਾ ਕੀਤਾ ਹੋਇਆ ਹੈ, ਤੇਤਾ = ਉਤਨਾ ਸਾਰਾ ਨਾਮ ਜਪਦਾ ਪ੍ਰਤੀਤ ਹੁੰਦਾ ਹੈ; ਜੈਸਾ ਕਿ :

**ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥**
**ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥** *(ਅੰਗ ੧੨੬੫)*
**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥** *(ਅੰਗ ੯੮੮)*
**ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥** *(ਅੰਗ ੫੨੦)*

**ਵਿਣੁ ਨਾਵੈ; ਨਾਹੀ ਕੋ ਥਾਉ ॥**

ਉਹਨਾਂ ਗੁਰਮੁਖਾਂ ਦੇ ਰੋਮ ਰੋਮ ਵਿਚ ਸਿਮਰਨ ਹੋ ਰਿਹਾ ਹੈ। ਨਾਮ ਤੋਂ ਬਿਨਾਂ ਕੋਈ ਥਾਂ ਖ਼ਾਲੀ ਨਹੀਂ ਹੈ।

**ਸਾਖੀ—ਸੰਤ ਗਿਆਨੀ ਸੁੰਦਰ ਸਿੰਘ ਜੀ ਦੀ ਅਵਸਥਾ ਦੀ :** ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਸੱਚਖੰਡ ਵਾਸੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂਵਾਲੇ ਲੁਧਿਆਣੇ ਹਸਪਤਾਲ ਵਿਚ ਆਪਣੇ ਸਰੀਰ ਦਾ ਇਲਾਜ ਕਰਵਾ ਰਹੇ ਸਨ। ਹਸਪਤਾਲ ਦਾ ਸਿਵਲ ਸਰਜਨ ਡਾਕਟਰ ਦੀਵਾਨ ਸਿੰਘ ਜੋ ਬੜਾ ਗੁਰਮੁਖ ਸੀ, ਇਕ ਦਿਨ ਬਾਬਾ ਜੀ (ਸੰਤਾਂ) ਦੇ ਦਰਸ਼ਨ ਕਰਨ ਲਈ ਆਇਆ ਅਤੇ ਨਿਮਰਤਾ ਨਾਲ ਅਰਜ਼ ਕਰਨ ਲੱਗਾ ਕਿ ਮਹਾਂਪੁਰਸ਼ੋ ! ਮੇਰੇ ਹੱਥਾਂ ਵਿਚ ਦੋ ਬ੍ਰਹਮ ਗਿਆਨੀ ਮਹਾਂਪੁਰਸ਼ਾਂ ਦੇ ਸਰੀਰ ਸ਼ਾਂਤ ਹੋ ਗਏ ਹਨ ਭਾਵ ਉਹਨਾਂ ਦੇ ਸਰੀਰ ਦਾ ਅੰਤ ਮੇਰੇ ਸਾਹਮਣੇ ਹੋਇਆ ਹੈ। ਮੇਰੇ ਮਨ ਵਿਚ ਬਹੁਤ ਪਛਤਾਵਾ ਹੈ ਕਿ ਮੈਂ ਉਹਨਾਂ ਤੋਂ ਕੋਈ ਬਚਨ ਨਹੀਂ ਪੁੱਛ ਸਕਿਆ। ਬਾਬਾ ਸ਼ਾਮ ਸਿੰਘ ਜੀ, ਜਿਨ੍ਹਾਂ ਨੇ ੭੦ ਸਾਲ ਲਗਾਤਾਰ ਹਰਿਮੰਦਰ ਸਾਹਿਬ ਜੀ ਵਿਖੇ ਕੀਰਤਨ ਦੀ ਹਾਜ਼ਰੀ ਬਿਨਾਂ ਨਾਗ਼ਾ ਭਰੀ, ਨਿਸ਼ਕਾਮ ਸੇਵਾ ਕੀਤੀ ਅਤੇ ਸੱਚਖੰਡ ਵਾਸੀ ਬਾਬਾ ਅਤਰ ਸਿੰਘ ਜੀ ਮਸਤੂਆਣਾ ਸਾਹਿਬ ਵਾਲਿਆਂ ਦੇ ਅੰਤ ਸਮੇਂ ਦਰਸ਼ਨ ਕਰਨ ਦਾ ਸੁਭਾਗ ਪ੍ਰਾਪਤ ਹੋਇਆ। ਮਹਾਂਪੁਰਸ਼ੋ ! ਇਨ੍ਹਾਂ ਦੋਹਾਂ ਮਹਾਂਪੁਰਖਾਂ ਦੇ ਵੇਲੇ ਮੇਰੇ ਕੋਲੋਂ ਜੋ ਗ਼ਲਤੀ ਹੋਈ ਹੈ ਕਿ ਮੈਂ ਇਹਨਾਂ ਕੋਲੋਂ ਕੁਝ ਪੁੱਛ ਨਹੀਂ ਸਕਿਆ, ਹੁਣ ਮੈਂ ਉਹ ਗ਼ਲਤੀ ਨਹੀਂ ਕਰਨੀ ਚਾਹੁੰਦਾ। ਆਪ ਆਪਣੀ ਅਵਸਥਾ ਦਾ ਬਚਨ ਸੁਣਾਉ ਕਿ ਕਿਸ ਅਵਸਥਾ ਵਿਚ ਆਪ ਨਾਮ ਜਪਦੇ ਹੋ ? ਪਹਿਲਾਂ ਤਾਂ ਮਹਾਂਪੁਰਸ਼ ਚੁੱਪ ਹੀ ਰਹੇ। ਅਨੰਦ ਵਿਚ ਮਗਨ ਰਹੇ। ਜਦੋਂ ਡਾਕਟਰ ਸਾਹਿਬ ਨੇ ਦੋ ਤਿੰਨ ਵਾਰ ਬੇਨਤੀ ਕੀਤੀ ਅਤੇ ਕਿਹਾ ਕਿ ਬ੍ਰਹਮ ਗਿਆਨੀ ਢੋਲ ਵਰਗੇ ਹੁੰਦੇ ਹਨ। ਜਿਵੇਂ ਢੋਲ ਡੱਗਾ ਮਾਰਿਆਂ ਹੀ ਵੱਜਦਾ ਹੈ, ਆਪਣੇ ਆਪ ਨਹੀਂ ਵੱਜਦਾ, ਇਉਂ ਦਾਸ ਪਹਿਲਾਂ ਬੇਨਤੀ ਰੂਪ ਜਾਂ ਪ੍ਰਸ਼ਨ ਰੂਪ ਡੱਗਾ ਮਾਰੇਗਾ ਫਿਰ ਹੀ ਆਪ ਜੀ ਦੱਸੋਗੇ ? ਮਹਾਂਪੁਰਸ਼ਾਂ ਨੇ ਕਿਹਾ ਕਿ ਪਹਿਲਾਂ ਤੂੰ ਆਪਣੀ ਅਵਸਥਾ ਦੱਸ ਕਿ ਕੀ ਹੈ ? ਡਾਕਟਰ ਸਾਹਿਬ ਨੇ ਦੱਸਿਆ ਕਿ ਜਦੋਂ ਮੈਂ ਗੱਡੀ ਚਲਾਉਂਦਾ ਹਾਂ

ਤਾਂ ਉਸ ਦੀ ਆਵਾਜ਼ ਦੇ ਨਾਲ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਦੀਆਂ ਆਵਾਜ਼ਾਂ ਸੁਣਾਈ ਦਿੰਦੀਆਂ ਹਨ। ਪ੍ਰੇਮ ਵਿਚ ਭਿੱਜ ਕੇ ਮਹਾਂਪੁਰਸ਼ ਨਿਮਰਤਾ ਨਾਲ ਕਹਿਣ ਲੱਗੇ ਕਿ ਡਾਕਟਰ ਸਾਹਿਬ ਤੁਸੀਂ ਧੰਨ ਹੋ। ਸਾਨੂੰ ਵੀ ਇਸ ਤਰ੍ਹਾਂ ਸੁਣਾ ਦਿਉ। ਡਾਕਟਰ ਕਹਿਣ ਲੱਗਾ ਕਿ ਮੈਂ ਆਪਣਾ ਗੁੱਝਾ ਭੇਤ ਆਪ ਜੀ ਨੂੰ ਦੱਸ ਦਿੱਤਾ ਹੈ, ਹੁਣ ਆਪ ਜੀ ਵੀ ਛੁਪਾਉ ਨਾ। ਮਹਾਂਪੁਰਖ ਕਹਿਣ ਲੱਗੇ ਕਿ ਡਾਕਟਰ ਸਾਹਿਬ ਕੰਨਾਂ ਵਾਲੀ ਟੂਟੀ ਸਾਡੇ ਸਰੀਰ 'ਤੇ ਲਾ ਕੇ ਵੇਖੋ ਕਿ ਬਿਮਾਰੀ ਕੀ ਹੈ ? ਜਦੋਂ ਤੀਜੀ ਵਾਰ ਕਿਹਾ ਤੇ ਡਾਕਟਰ ਨੇ ਟੂਟੀ ਸਰੀਰ ਨੂੰ ਲਾਈ ਤਾਂ ਡਾਕਟਰ ਸਾਹਿਬ ਮਸਤ ਬ੍ਰਿਤੀ ਵਿਚ ਹੋ ਗਏ। ਮਹਾਂਪੁਰਖਾਂ ਨੇ ਡਾਕਟਰ ਦਾ ਹੱਥ ਹਟਾ ਕੇ ਕਿਹਾ ਕਿ ਕਿਤੇ ਹੋਰ ਥਾਂ ਲਾ ਕੇ ਵੇਖ ਲਵੋ। ਜਦੋਂ ਟੂਟੀ ਦੂਜੀ ਜਗ੍ਹਾ ਲਗਾਈ ਗਈ ਤਾਂ ਡਾਕਟਰ ਫਿਰ ਮਸਤ ਹੋ ਗਿਆ। ਬੜੀ ਬਿਸਮਾਦਤਾਈ ਦੇ ਰੰਗ ਵਿਚ ਦੇਸ ਕਾਲ ਭੁੱਲ ਗਿਆ। ਕੁਝ ਚਿਰ ਮਗਰੋਂ ਵਾਹ ਵਾਹ ਕਰ ਉੱਠਿਆ। ਕਹਿਣ ਲੱਗਾ ਕਿ ਮਹਾਂਪੁਰਖੋ ! ਜੈਸੇ ਸੁਣੇ ਸੀ ਤੈਸੇ ਵੇਖ ਲਏ। ਮਹਾਂਪੁਰਸ਼ ਕਹਿਣ ਲੱਗੇ ਕਿ ਸਾਡੇ ਸਰੀਰ ਵਿਚ ਕੀ ਬਿਮਾਰੀ ਹੈ ? ਤਾਂ ਡਾਕਟਰ ਕਹਿਣ ਲੱਗਾ ਕਿ ਬਿਮਾਰੀ ਤਾਂ ਪਤਾ ਨਹੀਂ ਪਰੰਤੂ ਸਾਰੇ ਸਰੀਰ ਦੇ ਰੋਮ ਰੋਮ ਵਿੱਚੋਂ ਵਾਹਿਗੁਰੂ ਦੀ ਆਵਾਜ਼ ਆਉਂਦੀ ਹੈ। "ਵਿਣੁ ਨਾਵੈ ਨਾਹੀ ਕੋ ਥਾਉ ॥" ਸਰੀਰ ਵਿਚ ਕੋਈ ਵੀ ਐਸੀ ਥਾਂ ਨਹੀਂ, ਜਿਥੋਂ ਵਾਹਿਗੁਰੂ ਦੀ ਧੁਨੀ ਸੁਣਾਈ ਨਾ ਦਿੰਦੀ ਹੋਵੇ। "ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥" ਇਹ ਆਪ ਜੀ ਦੀ ਅਵਸਥਾ ਹੈ। ਨਾ ਤੁਹਾਨੂੰ ਕੋਈ ਰੋਗ ਹੈ ਅਤੇ ਨਾ ਹੀ ਕੋਈ ਡਾਕਟਰ ਆਪ ਜੀ ਦਾ ਇਲਾਜ ਕਰਨ ਵਾਲਾ ਹੈ, ਸਗੋਂ "ਸਰਬ ਰੋਗ ਕਾ ਅਉਖਦੁ ਨਾਮੁ" ਨਾਮ ਰੂਪ ਦਵਾਈ ਤੁਹਾਡੇ ਪਾਸ ਹੈ ਜੋ ਸਾਸ ਗਿਰਾਸ ਜਪਦੇ ਹੋ। ਇਉਂ ਡਾਕਟਰ ਦੀਵਾਨ ਸਿੰਘ ਨਿਹਾਲ ਹੋਇਆ ਸੀ।

### ਕੁਦਰਤਿ ਕਵਣ; ਕਹਾ ਵੀਚਾਰੁ ॥

ਜਿਨ੍ਹਾਂ ਨੇ ਨਾਮ ਜਪਿਆ ਹੈ, ਉਹਨਾਂ ਨੂੰ ਜੋ ਕੁਦਰਤਿ = ਸ਼ਕਤੀ ਪ੍ਰਾਪਤ ਹੋਈ ਹੈ, ਉਸ ਦਾ ਕਵਣ = ਕੀ ਵੀਚਾਰ ਕਹਾ = ਕਹੀਏ ਭਾਵ ਕਹਿਆ ਨਹੀਂ ਜਾ ਸਕਦਾ।

### ਵਾਰਿਆ ਨ ਜਾਵਾ; ਏਕ ਵਾਰ ॥

ਉਹਨਾਂ ਦਾ ਤਾਂ ਏਕ ਵਾਰ = ਇਕ ਰੋਮ ਵੀ ਵਾਰਿਆ = ਵਰਣਨ ਨਹੀਂ ਕੀਤਾ ਜਾ ਸਕਦਾ, ਭਾਵ ਇਕ ਰੋਮ ਜਿੰਨੀ ਵੀ ਉਹਨਾਂ ਦੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ, ਸਾਰੀ ਤਾਂ ਕੌਣ ਕਹਿ ਸਕਦਾ ਹੈ ?

### ਜੋ ਤੁਧੁ ਭਾਵੈ; ਸਾਈ ਭਲੀ ਕਾਰ ॥

ਜੋ ਉਸ ਵਾਹਿਗੁਰੂ ਦੀ ਰਜ਼ਾ ਵਿਚ ਚੱਲਦੇ ਹਨ, ਉਹ ਕਹਿੰਦੇ ਹਨ ਕਿ ਹੇ ਵਾਹਿਗੁਰੂ ! ਜੋ ਤੁਹਾਨੂੰ ਭਾਉਂਦੀ ਹੈ, ਉਹੀ ਭਲੀ ਕਾਰ ਹੈ।

### ਤੂ ਸਦਾ ਸਲਾਮਤਿ; ਨਿਰੰਕਾਰ ॥੧੯॥

ਇਉਂ ਕਹਿੰਦੇ ਹਨ ਤੂ = ਜੀਵ ਅਤੇ ਸਦਾ ਸਲਾਮਤਿ = ਈਸ਼ਵਰ ਦੋਹਾਂ ਦੀ ਏਕਤਾ ਹੋਣ 'ਤੇ ਦੋਵੇਂ ਨਿਰੰਕਾਰ ਦਾ ਰੂਪ ਹੀ ਹੋ ਜਾਂਦੇ ਹਨ ॥੧੯॥

**ਚਾਰ ਵੇਦਾਂ ਵਿਚ ਆਏ ਚਾਰ ਮਹਾਂਵਾਕ :** ੧. ਸ਼ਾਮ ਵੇਦ (ਤਤ੍ਵਮਸੀ), ੨. ਰਿਗ ਵੇਦ (ਪ੍ਰਗੱਯਾਨਮਾਨੰਦ ਬ੍ਰਹਮ), ੩. ਯਜੁਰ ਵੇਦ (ਅਹੰਬ੍ਰਹਮਾਸਮੀ), ੪. ਅਥਰਬਣ ਵੇਦ (ਅਯੰਆਤਮਾ ਬ੍ਰਹਮ)। ਜਿਸ ਪ੍ਰਕਾਰ ਚਾਰ ਵੇਦਾਂ ਵਿਚ ਚਾਰ ਮਹਾਂਵਾਕ ਆਏ ਹਨ, ਏਸੇ ਤਰ੍ਹਾਂ ਸਤਿਗੁਰੂ ਜੀ ਨੇ ਪੰਚ ਪਰਵਾਣ, ਅਸੰਖ ਜਪ, ਅਸੰਖ ਮੂਰਖ ਅਤੇ ਅਸੰਖ ਨਾਵ ਦੀਆਂ ਚੌਹਾਂ ਪਉੜੀਆਂ ਵਿਚ "ਤੂ ਸਦਾ ਸਲਾਮਤਿ ਨਿਰੰਕਾਰ" ਵਿਚ ਚਾਰ ਮਹਾਂਵਾਕਾਂ ਦੇ ਭਾਵ ਉਚਾਰਣ ਕੀਤੇ ਹਨ। ਬਾਕੀ ਵੀ ਸਤਿਗੁਰਾਂ ਦੀ ਜੋ ਅੰਮ੍ਰਿਤ ਰੂਪੀ ਬਾਣੀ ਹੈ ਇਹ ਜੀਵ ਅਤੇ ਈਸ਼ ਦੀ ਏਕਤਾ ਵਾਲੇ ਅਣਗਿਣਤ ਬਚਨ ਮਹਾਂਵਾਕ ਹੀ ਹਨ; ਜੈਸਾ ਕਿ :

**ਨਿਰਗੁਣੁ ਸਰਗੁਣੁ ਆਪੇ ਸੋਈ ॥** *(ਅੰਗ ੧੨੮)*

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥** *(ਅੰਗ ੨੮੭)*

ਇਸ ਪ੍ਰਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਜੋ ਬਚਨ ਆਉਂਦੇ ਹਨ, ਉਹ ਸਾਰੇ ਮਹਾਂਵਾਕ ਹੀ ਹਨ। ਸਤਿਗੁਰੂ ਜੀ ਨੇ ਏਥੋਂ ਤੱਕ ੧੯ ਪਉੜੀਆਂ ਵਿਚ ਉੱਤਮ ਅਧਿਕਾਰੀ ਨੂੰ ਸਿੱਖਿਆ ਦਿੱਤੀ ਹੈ। ਜਿਸ ਨੂੰ ਦ੍ਰਿਸ਼ਟਾਂਤ ਦੇਣ ਨਾਲ ਹੀ ਸਮਝ ਪੈ ਜਾਵੇ, ਉਸ ਨੂੰ ਉੱਤਮ ਅਧਿਕਾਰੀ ਕਹਿੰਦੇ ਹਨ।

ਏਥੋਂ ਤੱਕ ਜਪੁ ਜੀ ਸਾਹਿਬ ਦਾ ਪਹਿਲਾ ਹਿੱਸਾ ਸੰਪੂਰਨ ਹੋਇਆ ਹੈ।

**ਉਨ੍ਹੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਜੋ ਪਰਮੇਸ਼ਰ ਦੇ ਅਣਗਿਣਤ ਨਾਵਾਂ ਅਤੇ ਥਾਵਾਂ ਦਾ ਕਥਨ ਕੀਤਾ ਗਿਆ ਹੈ, ਉਹ ਸਭ ਦਾ ਪ੍ਰਕਾਸ਼ਕ ਮਨ ਦੀ ਗੰਮਤਾ ਤੋਂ ਪਰ੍ਹੇ ਅਤੇ ਸ਼ਾਸਤ੍ਰਾਂ ਦੀ ਗੰਮਤਾ ਤੋਂ ਪਰ੍ਹੇ ਹੈ। ਉਸ ਨੇ ਸਭਨਾਂ ਦੇ ਮੱਥੇ ਉਪਰ ਲੇਖ ਲਿਖੇ ਹਨ। ਤਿਨ੍ਹਾਂ ਲਿਖੇ ਅੱਖਰਾਂ ਅਨੁਸਾਰ ਜੀਵ ਨਾਮ ਜਪਦੇ ਹਨ ਅਤੇ ਪਰਮੇਸ਼ਰ ਦੀ ਸਿਫ਼ਤ ਕਰਦੇ ਹਨ। ਲਿਖੇ ਅੱਖਰਾਂ ਅਨੁਸਾਰ ਹੀ ਗਿਆਨ ਹੁੰਦਾ ਹੈ। ਗੀਤ ਆਦਿ ਗਾਉਂਦੇ ਹਨ ਅਤੇ ਗੁਣਾਂ ਦੇ ਅਸਥਾਨ ਸਤਿਗੁਰੂ ਜੀ ਪ੍ਰਾਪਤ ਹੁੰਦੇ ਹਨ। ਲਿਖਣ ਦੀ ਜੁਗਤੀ, ਬੋਲਣ ਦੀ ਜੁਗਤੀ ਆਉਂਦੀ ਹੈ। ਜਿਸ ਪਰਮਾਤਮਾ ਨੇ ਇਹ ਲੇਖ ਲਿਖੇ ਹਨ, ਉਸ ਦੇ ਆਪਣੇ ਮੱਥੇ 'ਤੇ ਲੇਖ ਨਹੀਂ ਲਿਖੇ ਹੋਏ, ਉਹ ਆਪ ਤਾਂ ਅਲੇਖ ਹੀ ਹੈ। ਜੈਸਾ ਕਿ :

**ਆਪਿ ਅਲੇਖ ਕੁਦਰਤਿ ਕਰਿ ਦੇਖੈ ਹੁਕਮਿ ਚਲਾਇ ਸੋਈ ਜੀਉ ॥** *(ਅੰਗ ੫੯੮)*

ਜਿਵੇਂ ਜਿਵੇਂ ਉਹ ਫ਼ੁਰਮਾਉਂਦਾ ਹੈ, ਹੁਕਮ ਕਰਦਾ ਹੈ, ਉਸੇ ਤਰ੍ਹਾਂ ਅਗੰਮੀ ਕਲਮ ਦੁਆਰਾ ਲੇਖ ਪਈ ਜਾਂਦੇ ਹਨ। ਜਿਤਨਾ ਵੀ ਸੰਸਾਰ ਦਾ ਪਸਾਰਾ ਕੀਤਾ ਹੈ, ਨਾਮ ਜਪਣ ਲਈ ਹੀ ਕੀਤਾ ਹੈ। ਬਿਨਾਂ ਨਾਮ ਜਪੇ ਕਿਸੇ ਨੂੰ ਵੀ ਪਰਲੋਕ ਵਿਚ ਕੋਈ ਥਾਂ ਨਹੀਂ ਹੈ। ਪਰਮੇਸ਼ਰ ਦੀ ਕੁਦਰਤ ਦਾ ਕੌਣ ਵੀਚਾਰ ਕਹਿ ਸਕਦਾ ਹੈ। ਰਜ਼ਾ ਅੰਦਰ ਚੱਲੋ ਤੇ ਇਉਂ ਕਹੋ ਕਿ ਹੇ ਵਾਹਿਗੁਰੂ ! "ਤੂ ਸਦਾ ਸਲਾਮਤਿ ਨਿਰੰਕਾਰ"। ਇਨ੍ਹਾਂ ਚਾਰ ਪਉੜੀਆਂ ਵਿਚ "ਤੂ ਸਦਾ ਸਲਾਮਤਿ ਨਿਰੰਕਾਰ" ਚਾਰ ਮਹਾਂਵਾਕ ਉਚਾਰਣ ਕੀਤੇ ਹਨ। ਇਸ ਪਉੜੀ ਤੱਕ ਜਪੁ ਜੀ ਸਾਹਿਬ ਪੁਰਬਾਰਧ ਜੋ ਉੱਤਮ ਅਧਿਕਾਰੀ ਲਈ ਉਚਾਰਣ ਕੀਤਾ ਹੈ ਅਤੇ ਉਤਰਾਰਧ ਮੱਧਮ ਅਧਿਕਾਰੀ ਲਈ ਅੱਗੇ ਉਚਾਰਣ ਕਰਨਗੇ। ਪਹਿਲੇ ਦ੍ਰਿਸ਼ਟਾਂਤ ਅਤੇ ਫਿਰ ਦਾ ਦ੍ਰਿਸ਼ਟਾਂਤ ਦੁਆਰਾ ਉਪਦੇਸ਼ ਦਿੱਤਾ ਹੈ। ਮੱਧਮ ਅਧਿਕਾਰੀ ਉਹ ਹੁੰਦਾ ਹੈ, ਜਿਸ ਨੂੰ ਦ੍ਰਿਸ਼ਟਾਂਤ ਦੇ ਨਾਲ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਉਣਾ ਪੈਂਦਾ ਹੈ।

(ਇਸ ਪਉੜੀ ਵਿਚ ੧੬੩ ਅੱਖਰ ਹਨ)

# ਵੀਹਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਜੋ ਆਪ ਜੀ ਨੇ ਕਿਹਾ ਹੈ ਕਿ "ਨਾਮ ਸਿਮਰਨ ਤੋਂ ਬ਼ਗੈਰ ਸਰੂਪ ਦੀ ਪ੍ਰਾਪਤੀ ਨਹੀਂ ਹੈ"। ਪਰੰਤੂ ਬੁੱਧੀ ਮਲੀਨਤਾ ਕਾਰਨ ਉਸ ਵਾਹਿਗੁਰੂ ਦਾ ਨਾਮ ਜਪਿਆ ਨਹੀਂ ਜਾਂਦਾ, ਕਿਉਂਕਿ ਸਾਡੇ ਯੋਗ ਮੱਤ ਅਨੁਸਾਰ ਤਾਂ ਪ੍ਰਾਣਾਯਾਮ ਕਰਕੇ ਅੰਤਸ਼ਕਰਣ ਸ਼ੁੱਧ ਕੀਤਾ ਜਾਂਦਾ ਹੈ। ਇਸ ਲਈ ਆਪ ਜੀ ਕ੍ਰਿਪਾ ਕਰਕੇ ਦੱਸੋ ਕਿ ਤੁਹਾਡੇ ਮੱਤ ਅਨੁਸਾਰ (ਅੰਤਸ਼ਕਰਣ) ਬੁੱਧੀ ਦੇ ਅੰਦਰੋਂ ਪਾਪਾਂ ਦੀ ਮੈਲ ਕਿਵੇਂ ਦੂਰ ਹੁੰਦੀ ਹੈ ?*

***ਗੁਰ ਉੱਤਰ :*** ਉੱਤਰ ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ :

## ਭਰੀਐ ਹਥੁ ਪੈਰੁ; ਤਨੁ ਦੇਹ ॥ ਪਾਣੀ ਧੋਤੈ; ਉਤਰ ਸੁ ਖੇਹ ॥

ਦ੍ਰਿਸ਼ਟਾਂਤ ਅਲੰਕਾਰ ਦੁਆਰਾ ਫ਼ੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ ! ਜਿਵੇਂ ਹੱਥ ਪੈਰ ਜਾਂ ਸਾਰਾ ਦੇਹ = ਸਰੀਰ ਮਿੱਟੀ ਘੱਟੇ (ਧੂੜ) ਤਨੁ = ਨਾਲ ਭਰੀਐ = ਭਰ ਜਾਵੇ ਤਾਂ ਪਾਣੀ ਨਾਲ ਧੋਤੈ = ਧੋਤਿਆਂ ਸੁ = ਉਹ ਖੇਹ = ਮਿੱਟੀ ਘੱਟਾ ਜਾਂ ਮੈਲ ਉਤਰ ਜਾਂਦੀ ਹੈ **ਅਥਵਾ** ਜੇਕਰ ਇਹ ਤਨੁ = ਗੋਡਿਆਂ ਤੋਂ ਲੈ ਕੇ ਮੋਢਿਆਂ ਤੱਕ ਦਾ ਸਰੀਰ ਦਾ ਵਿਚਕਾਰਲਾ ਹਿੱਸਾ ਦੇਹ = ਸਰੀਰ ਦੇ ਬਾਕੀ ਸਭ ਅੰਗ ਜਿਵੇਂ ਹੱਥ, ਪੈਰ ਆਦਿ ਖੇਹ = ਮਿੱਟੀ, ਧੂੜ ਨਾਲ ਭਰੀਐ = ਭਰ ਜਾਣ ਤਾਂ ਪਾਣੀ ਨਾਲ ਧੋਤਿਆਂ ਸੁ = ਉਹ ਮੈਲ ਉਤਰ ਜਾਂਦੀ ਹੈ। (ਦਮਦਮੀ ਟਕਸਾਲ ਅਨੁਸਾਰ ਮੁੱਖ ਪਾਠ "ਉਤਰ-ਸੁ-ਖੇਹ" ਵੱਖ ਵੱਖ ਹੈ। ਪਰੰਤੂ ਕਈ ਵਿਦਵਾਨ "ਉਤਰਸੁ" ਪਾਠ ਇਕੱਠਾ ਵੀ ਮੰਨਦੇ ਹਨ।) ਇਸੇ ਤਰ੍ਹਾਂ :

## ਮੂਤ ਪਲੀਤੀ; ਕਪੜੁ ਹੋਇ ॥ ਦੇ ਸਾਬੂਣੁ; ਲਈਐ ਓਹੁ ਧੋਇ ॥

ਜੇਕਰ ਮੂਤ = ਪਿਸ਼ਾਬ ਆਦਿ ਨਾਲ ਕਪੜੁ = ਕੱਪੜਾ ਜਾਂ ਬਸਤਰ ਪਲੀਤੀ = ਅਪਵਿਤ੍ਰ ਹੋਇ = ਹੋ ਜਾਵੇ ਤਾਂ ਓਹੁ = ਉਹ ਸਾਬੂਣੁ = ਸਾਬਣ ਦੇ ਨਾਲ ਧੋਇ = ਧੋ ਲਈਐ = ਲਈਦਾ ਹੈ ਭਾਵ ਪਵਿੱਤ੍ਰ ਜਾਂ ਸਾਫ਼ ਕਰ ਲਈਦਾ ਹੈ। ਹੇ ਸਿੱਧ ਪੁਰਸ਼ੋ ! ਉਸੇ ਤਰ੍ਹਾਂ :

## ਭਰੀਐ ਮਤਿ; ਪਾਪਾ ਕੈ ਸੰਗਿ ॥ ਓਹੁ ਧੋਪੈ; ਨਾਵੈ ਕੈ ਰੰਗਿ ॥

ਜੇਕਰ ਮਤਿ = ਬੁੱਧੀ ਪਾਪਾ ਕੈ = ਦੇ ਸੰਗਿ = ਨਾਲ ਭਰੀਐ = ਭਰ ਜਾਵੇ ਤਾਂ ਓਹੁ = ਉਹ ਪ੍ਰਭੂ ਨਾਵੈ = ਨਾਮ ਕੈ = ਦੇ ਰੰਗਿ = ਪ੍ਰੇਮ ਨਾਲ ਧੋਪੈ = ਧੋਤੀ ਜਾਂਦੀ ਹੈ ਭਾਵ ਜੋ ਸੂਖਮ ਬੁੱਧੀ ਹੈ, ਉਹ ਪ੍ਰਭੂ ਦੇ ਸੂਖਮ ਨਾਮ ਰੂਪੀ ਸਾਬਣ ਲਾ ਕੇ ਸਤਿਗੁਰੂ ਰੂਪੀ ਦਰਿਆ ਦੇ ਸਤਿਸੰਗ ਰੂਪੀ ਘਾਟ ਉੱਤੇ ਨਿਸਚੈ ਰੂਪੀ ਪਟੜੇ ਉਪਰ ਪ੍ਰੇਮ ਰੂਪੀ ਪਾਣੀ ਨਾਲ ਉਕਤੀਆਂ-ਜੁਗਤੀਆਂ ਦੀਆਂ ਮੁੱਕੀਆਂ ਦੇ ਕੇ ਹੀ ਧੋਤੀ ਜਾ ਸਕਦੀ ਹੈ; ਜੈਸਾ ਕਿ :

**ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥** *(ਅੰਗ ੧੩੨੯)*

**ਲਾਗੀ ਮੈਲੁ ਮਿਟੈ ਸਚ ਨਾਇ ॥** *(ਅੰਗ ੩੫੨)*

**ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮ ਭਉ ਖੋਤ ॥੫॥** *(ਅੰਗ ੯੧੪)*

***ਪ੍ਰਸ਼ਨ :*** *ਫਿਰ ਸਿੱਧ ਪੁੱਛਣ ਲੱਗੇ ਕਿ ਆਪ ਜੀ ਕ੍ਰਿਪਾ ਕਰਕੇ ਦੱਸੋ ਕਿ ਜੋ ਉਸ ਪ੍ਰਭੂ ਦੇ ਨਾਮ ਨੂੰ ਆਖਦੇ (ਲੈਂਦੇ/ਜਪਦੇ) ਹਨ, ਕੀ ਉਹਨਾਂ ਨੂੰ ਪੁੰਨੀ ਕਹਿਣਾ ਜਾਂ ਪਾਪੀ ਕਹਿਣਾ ਬਣਦਾ ਹੈ ?*

***ਉੱਤਰ :*** ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਹ ਤਾਂ ਪ੍ਰਸ਼ਨ ਹੀ ਠੀਕ (ਉੱਚਿਤ) ਨਹੀਂ ਬਣਦਾ।

# ਪੁੰਨੀ ਪਾਪੀ; ਆਖਣੁ ਨਾਹਿ ॥

ਹੇ ਸਿੱਧ ਪੁਰਸ਼ੋ! ਜੇਕਰ ਉਹ ਸਕਾਮੀ ਨਹੀਂ ਹਨ ਤਾਂ ਪੁੰਨੀ ਨਹੀਂ ਹੋ ਸਕਦੇ ਅਤੇ ਵਰਤਮਾਨ ਵਿਚ ਜੇ ਉਹਨਾਂ ਨੇ ਪਾਪਾਂ ਤੋਂ ਤੌਬਾ ਕਰਕੇ ਪਿਛਲੇ ਪਾਪਾਂ ਦੀ ਮੈਲ ਨਾਮ ਦੁਆਰਾ ਧੋ ਲਈ ਹੈ ਤਾਂ ਪਾਪੀ ਵੀ ਨਹੀਂ ਆਖਣੁ = ਆਖੇ ਜਾ ਸਕਦੇ **ਅਥਵਾ** ਜਿਹੜੇ ਪਰਮੇਸ਼ਰ ਦੇ ਨਾਮ ਨੂੰ ਨਾਹਿ = ਨਹੀਂ ਆਖਣੁ = ਆਖਦੇ ਉਹ ਭਾਵੇਂ ਪੁੰਨੀ ਹੋਣ ਭਾਵੇਂ ਪਾਪੀ ਹੋਣ ਦੋਵੇਂ ਹੀ ਖ਼ਾਲੀ ਰਹਿ ਜਾਂਦੇ ਹਨ ਜਿਹੜੇ ਪਾਪੀ ਜੀਵ ਵੀ ਪ੍ਰਭੂ ਦੇ ਨਾਮ ਨੂੰ ਆਖਣੁ = ਆਖ ਕੇ ਪੁੰਨੀ ਹੋ ਗਏ, ਉਹ ਆਖਣ ਨਾਹਿ = ਆਖੇ ਨਹੀਂ ਜਾ ਸਕਦੇ ਭਾਵ ਉਹ ਬੇਅੰਤ ਹਨ ਜੋ ਕਿਸੇ ਪਾਸੋਂ ਕਹੇ ਨਹੀਂ ਜਾ ਸਕਦੇ; ਜੈਸਾ ਕਿ :

**ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਣੀ ਮਨੁ ਲਾਗ ॥** *(ਅੰਗ ੫੧੮)*

ਜਿਵੇਂ ਗਨਿਕਾ, ਬਿਆਧ, ਬਾਲਮੀਕ ਅਤੇ ਅਜਾਮਲ ਵਰਗੇ ਅਣਗਿਣਤ ਲੋਕ ਪਾਪੀਆਂ ਤੋਂ ਪੁੰਨੀ ਹੋ ਗਏ ਹਨ; ਜੈਸਾ ਕਿ :

**ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥**
**ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥** *(ਅੰਗ ੯੯੫)*
**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ ॥ ਪਤਿਤ ਪਵਿਤ ਭਏ ਰਾਮੁ ਕਹਤ ਹੀ ॥** *(ਅੰਗ ੭੧੮)*
**ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥** *(ਅੰਗ ੩੪੫)*

**ਸਾਖੀ—ਗਨਿਕਾ ਦੀ :** ਚੰਦ੍ਰਮਣੀ ਨਾਮ ਦੀ ਇਕ ਗਨਿਕਾ (ਵੇਸਵਾ) ਹੋਈ ਹੈ, ਜੋ ਧਨ ਦੀ ਪ੍ਰਾਪਤੀ ਵਾਸਤੇ ਪਰਾਏ ਪੁਰਸ਼ਾਂ ਕੋਲ ਆਪਣਾ ਤਨ ਵੇਚਦੀ ਸੀ ਅਤੇ ਅੱਠੇ ਪਹਿਰ ਇਸੇ ਲਾਲਸਾ ਵਿਚ ਗੁਜ਼ਾਰ ਦਿੰਦੀ ਸੀ। ਇਕ ਦਿਨ ਮੂਸਲੇਧਾਰ ਮੀਂਹ ਪੈ ਰਿਹਾ ਸੀ। ਇਕ ਮਹਾਤਮਾ ਜਿਨ੍ਹਾਂ ਦੇ ਕੱਪੜੇ ਭਿੱਜੇ ਹੋਏ ਸਨ, ਉਹ ਆ ਕੇ ਗਨਿਕਾ ਦੇ ਬੂਹੇ ਅੱਗੇ ਖੜੋ ਗਏ। ਠੰਢ ਕਾਰਨ ਮਹਾਤਮਾ ਬੇਹਾਲ ਸੀ ਅਤੇ ਉਸ ਦੇ ਦੰਦ ਵੱਜ ਰਹੇ ਸਨ। ਸਰੀਰ ਕੰਬ ਰਿਹਾ ਸੀ। ਉਹਨਾਂ ਦੀ ਅਜਿਹੀ ਤਰਸਯੋਗ ਹਾਲਤ ਵੇਖ ਕੇ ਇਸਤਰੀ ਸੁਭਾਅ ਅਨੁਸਾਰ ਗਨਿਕਾ ਨੂੰ ਤਰਸ ਆ ਗਿਆ। ਆਪਣੇ ਘਰ ਦੇ ਅੰਦਰ ਬਿਠਾ ਕੇ ਕੋਲਿਆਂ ਦੀ ਅੰਗੀਠੀ ਭਖਾ ਕੇ ਸਾਧੂ ਨੂੰ ਨਿੱਘ ਦਿੱਤਾ, ਜਿਸ ਨਾਲ ਮਹਾਤਮਾ ਦੇ ਕੱਪੜੇ ਸੁੱਕ ਗਏ ਅਤੇ ਅੰਗੀਠੀ ਦੀ ਨਿੱਘ ਕਾਰਨ ਸਰੀਰ ਨੂੰ ਸੁੱਖ ਮਿਲਿਆ। ਮੀਂਹ ਹਟ ਜਾਣ ਕਾਰਨ ਸੰਤ ਜਾਣ ਲਈ ਉੱਠੇ। "ਜਨ ਕੇ ਚਰਣ ਤੀਰਥ ਕੋਟਿ ਗੰਗਾ" (ਅੰਗ ੮੨੮) ਦੇ ਮਹਾਂਵਾਕ ਅਨੁਸਾਰ ਮਹਾਂਪੁਰਸ਼ਾਂ ਦੇ ਬਚਨਾਂ ਅਤੇ ਦਰਸ਼ਨਾਂ ਦਾ ਸਦਕਾ ਵੇਸਵਾ ਦੇ ਮਨ ਵਿਚ ਸ਼ੁਭ ਸੰਕਲਪ ਪੈਦਾ ਹੋ ਗਿਆ। ਸੰਤਾਂ ਦੇ ਚਰਨਾਂ 'ਤੇ ਸਿਰ ਰੱਖ ਕੇ ਬੇਨਤੀ ਕਰਨ ਲੱਗੀ ਕਿ ਮਹਾਰਾਜ! ਮੈਂ ਬੜੀ ਅਭਾਗਣ ਤੇ ਪਾਪਣ ਹਾਂ। ਔਰਤ ਦਾ ਪਤੀ ਰੱਬ ਰੂਪ ਹੁੰਦਾ ਹੈ ਪਰੰਤੂ ਮੈਂ ਤਾਂ ਦੌਲਤ ਦੇ ਲਾਲਚ ਵਸ ਦਿਨ ਵਿਚ ਕੁਕਰਮ ਕਰਨ ਲਈ ਵੱਖ ਵੱਖ ਮਰਦਾਂ ਨੂੰ ਪਤੀ ਧਾਰਦੀ ਹਾਂ। ਮੇਰਾ ਪਾਪਣ ਦਾ ਉਧਾਰ ਕਿਵੇਂ ਹੋਵੇਗਾ ? ਆਪ ਤਾਂ ਕ੍ਰਿਪਾਲੂ, ਦਇਆਲੂ ਹੋ। ਮੇਰੇ ਅਭਾਗਣ ਉੱਤੇ ਵੀ ਤਰਸ ਖਾ ਕੇ ਕ੍ਰਿਪਾ ਕਰੋ। ਜਦੋਂ ਗਨਿਕਾ ਨੇ ਇਸ ਪ੍ਰਕਾਰ ਬੇਨਤੀਆਂ ਕੀਤੀਆਂ ਤਾਂ ਸੰਤਾਂ ਨੇ ਇਕ ਤੋਤੇ ਵਾਲਾ ਪਿੰਜਰਾ, ਜੋ ਉਹਨਾਂ ਦੇ ਕੋਲ ਸੀ, ਗਨਿਕਾ ਨੂੰ ਫੜਾਉਂਦਿਆਂ ਕਿਹਾ ਕਿ ਪੁੱਤਰੀ! ਇਸ ਤੋਤੇ ਨੂੰ ਆਪਣੇ ਕੋਲ ਰੱਖ

ਲੈ। ਸਵੇਰੇ ਉੱਠ ਕੇ ਇਸ਼ਨਾਨ ਕਰਨ ਤੋਂ ਬਾਅਦ ਇਸ ਤੋਤੇ ਨੂੰ ਰਾਮ ਰਾਮ ਪੜ੍ਹਾਉਣਾ ਹੈ। ਉਪਦੇਸ਼ ਦੇ ਕੇ ਸੰਤ ਵਿਦਾ ਹੋ ਗਏ। ਗਨਿਕਾ ਨੇ ਹਰ ਰੋਜ਼ ਸੰਤਾਂ ਦਾ ਬਚਨ ਕਮਾਉਣਾ ਸ਼ੁਰੂ ਕੀਤਾ। ਹਰ ਰੋਜ਼ ਤੋਤੇ ਨੂੰ ਰਾਮ ਰਾਮ ਜਪਾਉਂਦਿਆਂ ਉਸ ਦਾ ਕਮਰਾ **ਵਾ:** ਰਸਨਾ ਵੀ ਪਵਿੱਤਰ ਹੋਣ ਲੱਗੀ; ਜੈਸਾ ਕਿ :

**ਨਾਮੁ ਕਹਤ ਗੋਵਿੰਦ ਕਾ ਸੂਚੀ ਭਈ ਰਸਨਾ॥** *(ਅੰਗ ੮੧੧)*

ਵਾਲੀ ਗੱਲ ਉਸ ਉਪਰ ਵੀ ਵਾਪਰਨ ਲੱਗੀ। ਗਨਿਕਾ ਨੂੰ ਰਾਮ ਨਾਮ ਵਿਚ ਰਸ ਆਉਣ ਲੱਗਾ; ਜੈਸਾ ਕਿ :

**ਜਿਉ ਸਾਬੁਨਿ ਕਾਪਰ ਊਜਲ ਹੋਤ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ॥** *(ਅੰਗ ੬੧੪)*

ਗਨਿਕਾ ਦਾ ਮਨ ਵੀ ਉੱਚਾ ਹੋਣ ਲੱਗਾ। ਇਕ ਹਨੇਰੀ ਰਾਤ ਨੂੰ ਇਕ ਜ਼ਹਿਰੀਲੇ ਸੱਪ ਨੇ ਤੋਤੇ ਨੂੰ ਪਿੰਜਰੇ ਵਿਚ ਹੀ ਡਸ ਕੇ ਮਾਰ ਦਿੱਤਾ। ਹਨੇਰੇ ਵਿਚ ਹੀ ਨਿੱਤ ਦੇ ਨੇਮ ਅਨੁਸਾਰ ਗਨਿਕਾ ਤੋਤੇ ਨੂੰ ਰਾਮ ਨਾਮ ਕਹਾਉਣ ਲੱਗੀ ਪਰੰਤੂ ਤੋਤੇ ਦੀ ਕੋਈ ਆਵਾਜ਼ ਨਾ ਆਈ। ਉਸ ਨੇ ਸੋਚਿਆ ਕਿ ਤੋਤਾ ਸੁੱਤਾ ਪਿਆ ਹੈ। ਤੋਤੇ ਨੂੰ ਜਗਾਉਣ ਲਈ ਪਿੰਜਰੇ ਦੇ ਬੂਹੇ ਰਾਹੀਂ ਜਦੋਂ ਪਿੰਜਰੇ ਵਿਚ ਹੱਥ ਪਾਇਆ ਤਾਂ ਸੱਪ ਨੇ ਇਸ ਨੂੰ ਵੀ ਡਸ ਲਿਆ। 'ਰਾਮ ਰਾਮ' ਕਹਿੰਦੀ ਦੇ ਪ੍ਰਾਣ ਨਿਕਲ ਗਏ। ਅੰਤ ਵੇਲੇ ਰਾਮ ਦਾ ਨਾਮ ਲੈਣ ਕਰਕੇ ਬੈਕੁੰਠ ਧਾਮ ਦੀ ਵਸਨੀਕ ਹੋ ਗਈ। ਇਸ ਪ੍ਰਕਾਰ ਪ੍ਰਭੂ ਦਾ ਨਾਮ ਜਪ ਕੇ ਅਣਗਿਣਤ ਪਾਪੀ ਵੀ ਪੁੰਨੀ ਹੋ ਕੇ ਮੁਕਤ ਹੋ ਜਾਂਦੇ ਹਨ। ਜਿਵੇਂ ਗਨਿਕਾ ਦਾ ਉਧਾਰ ਹੋਇਆ ਹੈ। ਗੁਰਬਾਣੀ ਵਿਚ ਗਨਿਕਾ ਬਾਰੇ ਲਿਖਿਆ ਹੈ :

**ਸੂਆ ਪੜਾਵਤ ਗਨਿਕਾ ਤਰੀ॥ ਸੋ ਹਰਿ ਨੈਨਹੁ ਕੀ ਪੂਤਰੀ॥** *(ਅੰਗ ੮੭੪)*

**ਗਨਿਕਾ ਉਧਰੀ ਹਰਿ ਕਹੈ ਤੋਤ॥** *(ਅੰਗ ੧੧੯੨)*

**ਗਨਿਕਾ ਪਾਪਣਿ ਹੋਇਕੈ ਪਾਪਾਂ ਦਾ ਗਲਿ ਹਾਰੁ ਪਰੋਤਾ।**
**ਮਹਾਂ ਪੁਰਖੁ ਆਚਾਣਚਕ ਗਨਿਕਾ ਵਾੜੇ ਆਇ ਖਲੋਤਾ।**
**ਦੁਰਮਤਿ ਦੇਖਿ ਦਇਆਲ ਹੋਇ ਹਥਹੁੰ ਉਸਨੋਂ ਦਿਤੋਸੁ ਤੋਤਾ।**
**ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ।**
**ਲਿਵਲਾਗੀ ਤਿਸੁ ਤੋਤਿਅਹੁੰ ਨਿਤ ਪੜ੍ਹਾਏ ਕਰੈ ਅਸੋਤਾ।**
**ਪਤਿਤ ਉਧਾਰਣੁ ਰਾਮ ਨਾਮ ਦੁਰਮਤਿ ਪਾਪ ਕਲੇਵਰੁ ਧੋਤਾ।**
**ਅੰਤਕਾਲੁ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁਸੁ ਗੋਤਾ।**
**ਗਈ ਬੈਕੁੰਠ ਬਿਬਾਣਿ ਚੜ੍ਹਿ ਨਾਉ ਨਰਾਇਣੁ ਛੋਤਿ ਅਛੋਤਾ।**
**ਥਾਉ ਨਿਥਾਵੇ ਮਾਣੁ ਮਣੋਤਾ॥੨੧॥੧੦॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੨੧)*

# ਕਰਿ ਕਰਿ ਕਰਣਾ; ਲਿਖਿ ਲੈ ਜਾਹੁ॥

ਜੀਵ ਜੋ ਵੀ ਆਪਣੇ ਕਰਿ = ਹੱਥਾਂ ਨਾਲ ਕਰਣਾ = ਕਰਤਬ ਕਰਿ = ਕਰ ਰਿਹਾ ਹੈ, ਉਨ੍ਹਾਂ ਸਾਰਿਆਂ ਨੂੰ ਧਰਮ ਰਾਜਾ ਦੇ ਦੂਤ, ਚਿਤਰ ਅਤੇ ਗੁਪਤ, ਲਿਖਿ = ਲਿਖ ਕੇ ਲੈ ਜਾਹੁ = ਜਾਂਦੇ ਹਨ। ਸਨਾਤਨ ਧਰਮ ਦੇ ਗ੍ਰੰਥਾਂ ਅਨੁਸਾਰ ਚਿਤਰ ਜੀਵ ਦੇ ਸੱਜੇ ਮੋਢੇ 'ਤੇ ਬੈਠਾ ਹੋਇਆ ਜੀਵ ਵੱਲੋਂ ਦਿਨ ਵਿਚ ਕੀਤੇ ਗਏ ਸਾਰੇ ਕੰਮਾਂ ਦਾ ਲੇਖਾ ਲਿਖਦਾ ਰਹਿੰਦਾ ਹੈ ਅਤੇ ਗੁਪਤ ਖੱਬੇ ਮੋਢੇ 'ਤੇ ਬੈਠ ਕੇ ਰਾਤੀਂ ਕੀਤੇ ਗਏ ਕੰਮਾਂ ਦਾ ਲੇਖਾ ਲਿਖਦਾ ਰਹਿੰਦਾ ਹੈ। ਅੰਤ ਸਮੇਂ ਇਹ ਲੇਖਾ ਧਰਮਰਾਜ ਅੱਗੇ ਰੱਖਿਆ ਜਾਂਦਾ ਹੈ **ਵਾ:** ਜੋ ਜੀਵ ਆਪਣੇ ਕਰਿ = ਹੱਥਾਂ ਨਾਲ ਸੰਸਾਰ ਵਿਚ ਬਿਧ ਨਿਖੇਧ ਕਰਣਾ = ਕਰਤਬ ਭਾਵ ਕਰਮ ਕਰਿ = ਕਰਦੇ ਹਨ ਉਹ ਆਪਣੇ ਹਿਰਦੇ ਜਾਂ ਅੰਤਹਕਰਣ ਰੂਪੀ ਕਾਗ਼ਜ਼ ਉਪਰ ਲਿਖ ਕੇ ਪ੍ਰਲੋਕ ਨੂੰ ਲੈ ਜਾਹੁ = ਲੈ ਜਾਂਦੇ ਹਨ। ਜੈਸਾ ਕਿ :

**ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ॥** *(ਅੰਗ ੧੩੩੧)*

# ਆਪੇ ਬੀਜਿ; ਆਪੇ ਹੀ ਖਾਹੁ ॥

ਹੇ ਸਿੱਧ ਪੁਰਸ਼ੋ ! ਇਹ ਜੀਵ ਆਪੇ = ਆਪ ਹੀ ਕਰਮਾਂ ਦੇ ਬੀਜ ਨੂੰ ਬੀਜਿ = ਬੀਜਦਾ ਹੈ। ਆਪੇ = ਆਪ ਹੀ ਉਸ ਦੇ ਫਲ ਖਾਹੁ = ਖਾਂਦਾ ਹੈ ਅਰਥਾਤ ਭੋਗਦਾ ਹੈ। ਜੈਸਾ ਕਿ :

**ਕਿਰਤੁ ਓਨ੍ਹਾ ਕਾ ਮਿਟਸਿ ਨਾਹਿ ॥ ਓਇ ਅਪਣਾ ਬੀਜਿਆ ਆਪਿ ਖਾਹਿ ॥** *(ਅੰਗ ੧੧੮੩)*

**ਨਾਨਕ ਜੋ ਬੀਜੈ ਸੋ ਖਾਵਣਾ ਕਰਤੈ ਲਿਖਿ ਪਾਇਆ ॥** *(ਅੰਗ ੧੨੪੩)*

**ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥** *(ਅੰਗ ੭੮)*

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥** *(ਅੰਗ ੧੩੪)*

**ਸਾਖੀ—ਧ੍ਰਿਤਰਾਸ਼ਟਰ ਦੀ :** ਰਾਜਾ ਧ੍ਰਿਤਰਾਸ਼ਟਰ (ਕੌਰਵਾਂ ਦਾ ਪਿਤਾ) ਜੋ ਜਮਾਂਦਰੂ ਹੀ ਨੇਤ੍ਰਹੀਣ ਸੀ ਪਰੰਤੂ ਬੜਾ ਵੱਡਾ ਧਰਮਾਤਮਾ ਸੀ। ਇਸ ਨੂੰ ਆਪਣੇ ਪਿਛਲੇ ਸੌ ਜਨਮਾਂ ਦਾ ਗਿਆਨ ਸੀ। ਜਦੋਂ ਇਸ ਦੇ ਸੌ ਪੁੱਤਰ ਸਾਰੇ ਹੀ ਮਹਾਂਭਾਰਤ ਦੇ ਯੁੱਧ ਵਿਚ ਮਾਰੇ ਗਏ ਤਾਂ ਇਸ ਨੇ ਸ਼੍ਰੀ ਕ੍ਰਿਸ਼ਨ ਜੀ ਨੂੰ ਪੁੱਛਿਆ ਕਿ ਮੇਰੇ ਅੰਧੇਪਣ ਦਾ ਅਤੇ ਮੇਰੇ ਸੌ ਪੁੱਤਰ ਮਾਰੇ ਜਾਣ ਦਾ ਕੀ ਕਾਰਨ ਹੈ ? ਇਹ ਕਹਿਣ ਲੱਗਾ ਕਿ ਹੇ ਭਗਵਾਨ ਜੀ ! ਮੈਨੂੰ ਆਪਣੇ ਪਿਛਲੇ ਸੌ ਜਨਮਾਂ ਤੱਕ ਗਿਆਨ ਹੈ। ਇਨ੍ਹਾਂ ਜਨਮਾਂ ਵਿਚ ਮੈਂ ਕੋਈ ਪਾਪ ਨਹੀਂ ਕੀਤਾ। ਤਾਂ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਕਹਿਣ ਲੱਗੇ ਕਿ ਆਪਣੇ ਇਕ ਸੌ ਸੱਤਵੇਂ ਜਨਮ ਵਿਚ ਵੇਖੋ। ਉਸ ਜਨਮ ਵਿਚ ਤੂੰ ਇਕ ਅੱਕ ਦੇ ਟਿੱਡੇ ਦੀਆਂ ਅੱਖਾਂ ਸੂਲ ਨਾਲ ਵਿੰਨ੍ਹ ਕੇ ਉਸ ਨੂੰ ਅੰਨ੍ਹਾ ਕਰ ਦਿੱਤਾ ਸੀ, ਜਿਸ ਕਾਰਨ ਆਪ ਨੂੰ ਅੰਨ੍ਹੇ ਦਾ ਜਨਮ ਮਿਲਿਆ ਹੈ। ਦੂਸਰੀ ਗੱਲ ਜੋ ਆਪ ਨੇ ਆਪਣੇ ਸੌ ਪੁੱਤਰਾਂ ਦੇ ਮਰਨ ਦੀ ਕਹੀ ਹੈ, ਉਸ ਦਾ ਕਾਰਨ ਵੀ ਤੁਹਾਡੇ ਆਪਣੇ ਕੀਤੇ ਹੋਏ ਕਰਮ ਹੀ ਹਨ। ਉਸ ਜਨਮ ਵਿਚ ਤੁਸੀਂ ਮਾਸ ਖਾਣ ਦੇ ਬੜੇ ਸ਼ੌਕੀਨ ਸੀ। ਇਕ ਵਾਰੀ ਜਦੋਂ ਬੜੀ ਲੰਮੀ ਝੜੀ ਲੱਗੀ ਹੋਈ ਸੀ ਤਾਂ ਉਸ ਸਮੇਂ ਤੁਹਾਡੇ ਮੀਰ ਸ਼ਿਕਾਰੀ ਨੇ ਬਾਹਰੋਂ ਸ਼ਿਕਾਰ ਮਾਰ ਕੇ ਲਿਆ ਕੇ ਮਾਸ ਖਵਾਉਣ ਦੀ ਬਜਾਏ ਤੁਹਾਡੇ ਮਹਿਲਾਂ ਅੰਦਰ ਪਲ ਰਹੇ ਹੰਸਾਂ ਦੇ ਸੌ ਬੱਚਿਆਂ ਵਿੱਚੋਂ ਇਕ ਇਕ ਨੂੰ ਮਾਰ ਕੇ ਤੁਹਾਨੂੰ ਖੁਆ ਦਿੱਤਾ। ਉਹ ਮਾਸ ਤੁਹਾਨੂੰ ਬਹੁਤ ਪਸੰਦ ਆਇਆ ਅਤੇ ਤੁਸੀਂ ਹਰ ਰੋਜ਼ ਉਹੀ ਮਾਸ ਖਾਣ ਦੀ ਮੰਗ ਕੀਤੀ। ਉਨ੍ਹਾਂ ਨੇ ਹੰਸਾਂ ਦੇ ਸੌ ਦੇ ਸੌ ਬੱਚੇ ਮਾਰ ਕੇ ਤੁਹਾਨੂੰ ਖੁਆ ਦਿੱਤੇ। ਜਦੋਂ ਹੰਸ ਮਾਨ ਸਰੋਵਰ ਤੋਂ ਵਾਪਿਸ ਆਏ ਤਾਂ ਉਨ੍ਹਾਂ ਨੂੰ ਪਤਾ ਚੱਲਣ 'ਤੇ ਤੈਨੂੰ ਸਰਾਪ ਦੇ ਦਿੱਤਾ ਕਿ ਤੇਰੀ ਵੀ ਸੰਤਾਨ ਤੇਰੇ ਜਿਉਂਦਿਆਂ ਹੀ ਮਰੇ। ਤੂੰ ਵੀ ਸਾਡੀ ਤਰ੍ਹਾਂ ਦੁਖੀ ਹੋਵੇਂ। ਇਸ ਪ੍ਰਕਾਰ ਪੁੰਨ ਬਹੁਤੇ ਹੋਣ ਕਾਰਨ ੧੦੬ ਜਨਮਾਂ ਤੱਕ ਤੁਹਾਨੂੰ ਇਸ ਸਰਾਪ ਦਾ ਫਲ ਨਾ ਮਿਲਿਆ। ਪਰੰਤੂ ਹੁਣ ਪੁੰਨਾਂ ਦੇ ਖ਼ਤਮ ਹੋ ਜਾਣ ਕਾਰਨ ਇਸ ਸਰਾਪ ਦਾ ਫਲ ਪੂਰਾ ਹੋ ਗਿਆ, ਭਾਵ ਜੀਵ ਜੋ ਵੀ ਕਰਮ ਕਰਦਾ ਹੈ, ਉਨ੍ਹਾਂ ਦਾ ਫਲ ਉਸ ਜੀਵ ਨੂੰ ਆਪ ਹੀ ਭੋਗਣਾ ਪੈਂਦਾ ਹੈ।

**ਸਾਖੀ—ਗੁਟਾਰ ਤੇ ਬਾਜ਼ ਦੀ :** ਇਕ ਵਾਰੀ ਇਕ ਵੈਸ਼ਨਵ ਬੈਰਾਗੀ ਸਾਧੂ ਗੁਰੂ ਦਸਮੇਸ਼ ਜੀ ਦੇ ਦਰਸ਼ਨਾਂ ਨੂੰ ਗੁਰੂ ਕੋਲ ਆਇਆ ਤਾਂ ਕੀ ਵੇਖਦਾ ਹੈ ਕਿ ਗੁਰੂ ਜੀ ਇਕ ਹੱਥ ਵਿਚ ਇਕ ਗੁਟਾਰ ਤੇ ਦੂਜੇ ਹੱਥ ਵਿਚ ਬਾਜ਼ ਲੈ ਕੇ ਬੈਠੇ ਹਨ। ਬਾਜ਼ ਨੇ ਝਪਟ ਮਾਰ ਕੇ ਗੁਟਾਰ ਦਾ ਮਾਸ ਤੋੜਿਆ ਅਤੇ ਫਿਰ ਦੂਜੀ ਵਾਰੀ ਅਤੇ ਤੀਜੀ ਵਾਰੀ। ਇਸ ਪ੍ਰਕਾਰ ਹੀ ਮਾਸ ਤੋੜ ਕੇ ਖਾਧਾ। ਇਹ ਵੇਖ ਕੇ ਬੈਰਾਗੀ ਸਾਧੂ ਦੇ ਮਨ ਵਿਚ ਸ਼ੰਕਾ ਹੋ ਆਇਆ ਕਿ ਮੈਂ ਤਾਂ ਇਹ ਸੋਚ ਕੇ ਆਇਆ ਸੀ ਕਿ ਗੁਰੂ ਜੀ ਬੜੇ ਦਿਆਲੂ, ਕ੍ਰਿਪਾਲੂ ਹੋਣਗੇ ਪਰੰਤੂ ਇਹ ਤਾਂ ਅਨੋਖੀ ਹੀ ਖੇਡ ਰਚਾ ਰਹੇ ਹਨ। ਕਠੋਰ ਚਿੱਤ ਹੋ ਕੇ ਜਿਊਂਦੀ ਗੁਟਾਰ ਦਾ ਮਾਸ ਬਾਜ਼ ਨੂੰ ਖੁਆਈ ਜਾ ਰਹੇ ਹਨ। ਸਾਧੂ ਦੇ ਹਿਰਦੇ ਦੀ ਗੱਲ ਜਾਣ ਕੇ ਸਤਿਗੁਰਾਂ ਨੇ ਕਿਹਾ ਕਿ ਸੰਤ ਜੀ ! ਜੋ ਸ਼ੰਕਾ ਆਪ ਦੇ ਹਿਰਦੇ ਵਿਚ ਪੈਦਾ ਹੋਇਆ ਹੈ, ਉਸ ਦਾ ਉੱਤਰ ਵੀ ਸੁਣਦੇ ਜਾਵੋ। ਸਤਿਗੁਰਾਂ ਨੇ ਦੱਸਿਆ ਕਿ ਇਹ ਗੁਟਾਰ ਪਿਛਲੇ ਜਨਮ ਵਿਚ ਰਾਜੇ ਦਾ ਵਜ਼ੀਰ ਸੀ ਅਤੇ ਇਹ ਬਾਜ਼ ਇਕ ਬੜਾ ਵੱਡਾ

ਜ਼ਿਮੀਂਦਾਰ ਸੀ। ਵਜ਼ੀਰ ਨੇ ਝੂਠੀ ਤੁਹਮਤ ਲਗਾ ਕੇ ਉਸ ਜ਼ਿਮੀਂਦਾਰ ਨੂੰ ਪਿੰਡੋਂ ਬਾਹਰ ਕਢਵਾ ਦਿੱਤਾ। ਇਸ ਨੇ ਆਪਣੇ ਸੰਬੰਧੀਆਂ ਦੀ ਮਦਦ ਲੈ ਕੇ ਹੋਰ ਪਿੰਡ ਵਸਾ ਲਿਆ ਤਾਂ ਵਜ਼ੀਰ ਨੇ ਉਥੋਂ ਵੀ ਉਜਾੜ ਦਿੱਤਾ। ਸਮਾਂ ਪਾ ਕੇ ਦੋਵੇਂ ਮਰ ਗਏ। ਰਾਜੇ ਦਾ ਵਜ਼ੀਰ ਗੁਟਾਰ ਬਣ ਗਿਆ ਅਤੇ ਜ਼ਿਮੀਂਦਾਰ ਬਾਜ਼ ਬਣ ਗਿਆ। ਇਸ ਬਾਜ਼ ਨੇ ਤਿੰਨ ਜਨਮ ਇਸ ਗੁਟਾਰ ਨੂੰ ਖਾਣਾ ਸੀ। ਪਰੰਤੂ ਸਾਡੀ ਸੰਗਤ ਦੇ ਫਲ ਦਾ ਸਦਕਾ, ਤਿੰਨ ਵਾਰੀ ਮਾਸ ਤੁੜਵਾ ਕੇ ਹੀ ਇਸ ਨੇ ਪਿਛਲੇ ਮਾੜੇ ਕਰਮਾਂ ਦਾ ਫਲ ਭੋਗ ਲਿਆ ਹੈ, ਇਨ੍ਹਾਂ ਦਾ ਲੇਖਾ ਮੁੱਕ ਗਿਆ ਹੈ। ਇਹ ਸੁਣ ਕੇ ਸਾਧੂ ਨੇ ਗੁਰੂ ਜੀ ਨੂੰ ਧੰਨ ਧੰਨ ਕਹਿੰਦਿਆਂ ਚਰਨਾਂ ਉਪਰ ਨਮਸਕਾਰ ਕੀਤੀ। ਗੁਰੂ ਜੀ ਦੀ ਉਪਮਾ ਕਰਦਾ ਚਲਾ ਗਿਆ, ਭਾਵ ਜੋ ਜੋ ਕਰਮ ਜੀਵ ਕਰਦਾ ਹੈ, ਉਨ੍ਹਾਂ ਦਾ ਫਲ ਜੀਵ ਨੂੰ ਭੋਗਣਾ ਹੀ ਪੈਂਦਾ ਹੈ।

# ਨਾਨਕ ਹੁਕਮੀ; ਆਵਹੁ ਜਾਹੁ ॥੨੦॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਸ ਪ੍ਰਭੂ ਦੇ ਹੁਕਮੀ = ਹੁਕਮ ਨਾਲ ਹੀ ਜੀਵ ਕਰਮਾਂ ਦਾ ਫਲ ਭੋਗਣ ਵਾਸਤੇ ਆਵਹੁ ਜਾਹੁ = ਆਉਂਦੇ ਅਤੇ ਜਾਂਦੇ ਹਨ ਭਾਵ ਹਰ ਜੀਵ ਨੂੰ ਆਪਣੇ ਕਰਮਾਂ ਦਾ ਫਲ ਭੋਗਣਾ ਹੀ ਪੈਂਦਾ ਹੈ। ਜਿਵੇਂ ਮਾਂਡਵ ਰਿਖੀ, ਰਾਜਾ ਅਜ ਆਦਿ ਦੇ ਅਨੇਕਾਂ ਹੀ ਪ੍ਰਸੰਗ ਹਨ ॥੨੦॥ ਜੈਸਾ ਕਿ :

**ਬਿਨ ਭੋਗੇ ਭਾਗੇ ਨਹੀ ਕਰਮ ਗਤੀ ਬਲਵੰਤ ॥** *(ਧਰਮ ਸ਼ਾਸਤ੍ਰ)*

## ਦੂਸਰਾ ਅਰਥ

***ਪ੍ਰਸ਼ਨ :*** *ਹੇ ਗ਼ਰੀਬ ਨਿਵਾਜ਼ ਸਤਿਗੁਰੂ ਜੀ ! ਕਿਰਪਾ ਕਰਕੇ ਇਸ ਪਉੜੀ ਦੁਆਰਾ ਪਵਿੱਤਰ ਹੋਣ ਦੀ ਬਾਬਤ ਸਮਝਾਉਣਾ ਕਰੋ ?*

***ਗੁਰ ਉੱਤਰ :***

### ਭਰੀਐ ਹਥੁ ਪੈਰੁ; ਤਨੁ ਦੇਹ ॥

ਜੇਕਰ ਚੋਰੀ ਜਾਂ ਮੰਦ ਕਰਮਾਂ ਨਾਲ ਹੱਥ ਭਰ ਜਾਣ, ਮੰਦ ਰਾਹਾਂ 'ਤੇ ਚੱਲਦਿਆਂ ਭਾਵ ਕੁਸੰਗਤ ਵੱਲ ਜਾਂਦਿਆਂ ਪੈਰ ਭਰ ਜਾਣ, ਤਨੁ = ਸੂਖਮ ਸਰੀਰ ਭਾਵ ਅੰਤਹਕਰਣ ਮੰਦ ਸੰਕਲਪ ਰੂਪੀ ਮੈਲ ਨਾਲ ਭਰ ਜਾਵੇ ਅਤੇ ਦੇਹ = ਅਸਥੂਲ ਸਰੀਰ ਵਿਸ਼ੇ-ਵਿਕਾਰਾਂ ਰੂਪੀ ਗੰਦਗੀ ਨਾਲ ਭਰ ਜਾਵੇ, **ਵਾ:** ਦੇਹ = ਬੁੱਧੀ ਸਮੇਤ ਪਾਪਾਂ ਨਾਲ ਜਿਨ੍ਹਾਂ ਮਨਮੁੱਖਾਂ ਦੇ ਭਰ ਗਏ ਹੋਣ ਤਾਂ :

### ਪਾਣੀ ਧੋਤੈ; ਉਤਰ ਸੁ ਖੇਹ ॥

ਸੁ = ਉਹ ਪਾਪਾਂ ਰੂਪੀ ਖੇਹ = ਧੂੜ ਭਾਵ ਮੈਲ ਪ੍ਰਭੂ ਦੇ ਪ੍ਰੇਮ **ਵਾ:** ਨਾਮ ਰੂਪੀ ਪਾਣੀ = ਜਲ ਨਾਲ ਧੋਤੈ = ਧੋਣ ਕਾਰਨ ਉਤਰ ਜਾਂਦੀ ਹੈ।

### ਮੂਤ ਪਲੀਤੀ; ਕਪੜੁ ਹੋਇ ॥

ਇਸੇ ਤਰ੍ਹਾਂ ਜੇਕਰ ਸਰੀਰ ਰੂਪੀ ਕਪੜੁ = ਬਸਤਰ ਮੂਤ = ਮੂਤ੍ਰ ਦੀ ਨਿਆਈਂ ਕਾਮਾਦਿਕ ਦੀ ਪ੍ਰਬਲਤਾ ਕਰਕੇ ਪਲੀਤ ਹੋ ਜਾਵੇ ਜਾਂ ਅੰਤਹਕਰਣ ਰੂਪੀ ਕਪੜਾ ਰਾਗ ਦਵੈਖ ਆਦਿ ਦੀ ਮੈਲ ਨਾਲ ਪਲੀਤੀ = ਅਪਵਿੱਤਰ ਹੋਇ = ਹੋ ਜਾਵੇ ਤਾਂ :

### ਦੇ ਸਾਬੂਣੁ; ਲਈਐ ਓਹੁ ਧੋਇ ॥

ਉਹ ਸਰੀਰ ਰੂਪੀ ਕਪੜਾ ਦੇ ਸਾਬੂਣੁ = ਸਾਬਣ ਲਾ ਕੇ **ਵਾ:** ਅੰਤਹਕਰਣ ਰੂਪੀ ਕੱਪੜਾ, ਸਤਿਸੰਗ ਰੂਪੀ ਘਾਟ ਉਪਰ ਨਿਸਚੈ ਰੂਪੀ ਪੱਟੜੇ ਉਪਰ ਪਟਕਦਿਆਂ, ਨਾਮ ਰੂਪੀ ਸਾਬਣ ਲਾ ਕੇ ਉਕਤੀਆਂ ਯੁਕਤੀਆਂ

ਦੀਆਂ ਮੁੱਕੀਆਂ ਦੇ ਕੇ ਪ੍ਰੇਮ ਰੂਪੀ ਪਾਣੀ ਦੇ ਨਾਲ ਧੋਇ = ਧੋ ਲਈਦਾ ਹੈ ਅਤੇ ਭੈ ਰੂਪੀ ਖੁੰਭ 'ਤੇ ਚਾੜ੍ਹ ਕੇ, ਭਗਤੀ ਰੂਪੀ ਧੁੱਪ ਵਿਚ ਸੁਕਾ ਲਈਦਾ ਹੈ। ਫਿਰ ਗੁਰੂ ਦੇ ਗਿਆਨ ਦਾ ਮਜੀਠੀ ਰੰਗ ਚਾੜ੍ਹੀਦਾ ਹੈ। ਜੈਸਾ ਕਿ :

**ਕਵਨ ਬਨੀ ਰੀ ਤੇਰੀ ਲਾਲੀ ॥ ਕਵਨ ਰੰਗਿ ਤੂੰ ਭਈ ਗੁਲਾਲੀ ॥** *(ਅੰਗ ੩੮੪)*

ਅਤੇ ਅਭਾਸ ਬਿਰਤੀ[੧] ਧਾਰਨ ਕਰਕੇ ਪਰਮਾਤਮਾ ਦੀ ਪ੍ਰਾਪਤੀ ਦੇ ਸੀਗਾਰ ਸਹਿਤ ਹੋ ਜਾਈਦਾ ਹੈ। ਇਹ ਅਗਿਆਨ ਰੂਪੀ ਸੂਰਜ ਦੀਆਂ ਜੋ ਰਾਗ ਦਵੈਖ ਕਿਰਨਾਂ ਹਨ, ਤ੍ਰਿਸ਼ਨਾ ਰੂਪੀ ਧੁੱਪ ਫਿਰ ਇਸ ਨੂੰ ਪੋਂਹਦੀ ਨਹੀਂ ਹੈ ਭਾਵ ਸਪਰਸ਼ ਨਹੀਂ ਕਰਦੀ ਅਤੇ ਨਾ ਹੀ ਮੋਹ ਰੂਪੀ ਬੱਦਲਾਂ ਦੀ, ਪਦਾਰਥਾਂ ਰੂਪ ਵਰਖਾ, ਵਿਕਾਰਾਂ ਦੀ ਇੱਛਾ ਫੁਰਨਾ ਰੂਪ ਸਿਲ੍ਹਾਬ (ਗਿੱਲਾ) ਨਹੀਂ ਕਰ ਸਕਦੀ। ਨਾ ਹੀ ਪਾਪਾਂ ਰੂਪ ਪਾਲਾ ਜੜ੍ਹਤਾ ਬਿਰਤੀ ਹੋਣ ਰੂਪ, ਬਿਰਧ ਅਵਸਥਾ ਰੂਪ, ਪੋਹ ਦੇ ਮਹੀਨੇ ਵਿਚ ਇਸ ਬੁੱਧ ਨੂੰ ਲੱਗਦਾ ਹੈ, ਭਾਵ ਪਰਮੇਸ਼ਰ ਪਤੀ ਦੇ ਨਾਲ ਇਕ-ਮਿੱਕ ਹੋ ਜਾਈਦਾ ਹੈ। ਜੀਵਨ ਅਨੰਦਮਈ ਹੋ ਜਾਂਦਾ ਹੈ।

**ਭਰੀਐ ਮਤਿ; ਪਾਪਾ ਕੈ ਸੰਗਿ ॥**

ਜੇਕਰ ਮਤਿ = ਬੁੱਧੀ, ਪਾਪੀਆਂ ਦੀ ਕੁਸੰਗਤ ਕਰਕੇ ਪਾਪਾਂ ਨਾਲ ਭਰੀਐ = ਭਰ ਜਾਵੇ ਤਾਂ :

**ਓਹੁ ਧੋਪੈ; ਨਾਵੈ ਕੈ ਰੰਗਿ ॥**

ਉਹ ਨਾਵੈ = ਨਾਮ ਰੂਪੀ ਸਾਬਣ ਅਤੇ ਰੰਗਿ = ਪ੍ਰੇਮ ਰੂਪੀ ਜਲ ਦੁਆਰਾ ਹੀ ਧੋਪੈ = ਧੋਤੀ ਜਾਂਦੀ ਹੈ।

**ਪੁੰਨੀ ਪਾਪੀ; ਆਖਣੁ ਨਾਹਿ ॥**

ਅਜਿਹੇ ਉਪਰੋਕਤ ਕਰਣੀ ਵਾਲੇ ਗੁਰਮੁਖ ਜਨਾਂ ਨੂੰ ਨਾ ਪੁੰਨੀ ਅਤੇ ਨਾ ਹੀ ਪਾਪੀ ਆਖਣੁ = ਆਖਿਆ ਜਾਂਦਾ ਹੈ, ਕਿਉਂਕਿ ਉਹ ਪਾਪ ਨਾ ਕਰਨ ਕਰਕੇ ਪਾਪੀ ਨਹੀਂ ਹੁੰਦੇ ਅਤੇ ਨਿਸ਼ਕਾਮ ਕਰਮਾਂ ਕਰਕੇ ਪੁੰਨੀ ਵੀ ਨਹੀਂ ਕਹਾਉਂਦੇ। ਅਜਿਹੇ ਪਵਿੱਤਰ ਸਤ ਪੁਰਸ਼ ਪ੍ਰੇਮਾ-ਭਗਤੀ ਕਰਨ ਵਾਲੇ, ਪੁੰਨਾਂ ਪਾਪਾਂ ਦੇ ਮਾਰਗ ਤੋਂ ਅਤੀਤ ਹਨ। ਉਹ ਪਾਪੀਆਂ ਅਤੇ ਪੁੰਨੀਆਂ ਦੀ ਗਿਣਤੀ ਵਿਚ ਨਹੀਂ ਕਹੇ ਜਾ ਸਕਦੇ। ਜੇਕਰ ਉਨ੍ਹਾਂ ਤੋਂ ਪਾਪ ਜਾਂ ਪੁੰਨ ਸੁਭਾਵਿਕ ਹੋ ਵੀ ਜਾਵੇ ਤਾਂ ਉਸ ਦਾ ਫਲ ਉਹਨਾਂ ਨੂੰ ਨਹੀਂ ਮਿਲਦਾ। ਪੁੰਨ ਦਾ ਫਲ ਸੇਵਕਾਂ ਨੂੰ ਅਤੇ ਪਾਪ ਦਾ ਫਲ ਨਿੰਦਕਾਂ ਨੂੰ ਪ੍ਰਾਪਤ ਹੁੰਦਾ ਹੈ। ਆਪ ਸੁਤੰਤਰ ਰਹਿੰਦੇ ਹਨ ਜਿਸ ਕਰਕੇ ਪੁੰਨੀ ਪਾਪੀ ਨਹੀਂ ਕਹੇ ਜਾਂਦੇ।

**ਕਰਿ ਕਰਿ ਕਰਣਾ; ਲਿਖਿ ਲੈ ਜਾਹੁ ॥**

ਉਹਨਾਂ ਗੁਰਮੁਖਾਂ ਦੇ ਹੱਥਾਂ ਦੁਆਰਾ ਕੀਤੇ ਹੋਏ ਕ੍ਰਿਆਤਮਕ ਕਰਮ ਅਤੇ ਅੰਤਹਕਰਣ ਵਿਖੇ ਲਿਖਿ = ਲਿਖੇ ਹੋਏ ਸੰਸਕਾਰ ਆਦਿ ਸਭ ਲੈ = ਲੀਨ ਹੋ ਜਾਂਦੇ ਹਨ ਭਾਵ ਉਹ ਗੁਰਮੁਖ ਸਿਮਰਨ ਭਗਤੀ ਦੀ ਕਮਾਈ ਕਰਿ = ਕਰਦੇ ਹਨ ਅਤੇ ਹੋਰਨਾਂ ਅੰਦਰ ਪਰਮੇਸ਼ਰ ਦੇ ਨਾਮ ਨੂੰ ਲਿਖ ਦਿੰਦੇ ਹਨ (ਦ੍ਰਿੜ੍ਹ ਕਰਵਾ ਦਿੰਦੇ ਹਨ)। ਦੁਨੀਆਂ ਅੰਦਰ ਰਹਿੰਦਿਆਂ ਆਪਣੀ ਬਿਰਤੀ ਨੂੰ ਵਾਹਿਗੁਰੂ ਵਿਚ ਲੈ = ਲੀਨ ਕਰਕੇ ਉਨ੍ਹਾਂ ਦਾ ਜੰਮਣਾ ਮਰਨਾ ਚਲਿਆ ਜਾਹੁ = ਜਾਂਦਾ ਹੈ **ਅਥਵਾ** ਜਿਨ੍ਹਾਂ 'ਤੇ ਸਤਿਗੁਰੂ ਜੀ ਨੇ ਕਰਣਾ = ਕ੍ਰਿਪਾ ਕੀਤੀ ਹੈ, ਉਹ ਕਰਿ = ਸੁਣਨ ਕਰਕੇ ਕਰਿ = ਮੰਨਣ ਕਰਕੇ ਲਿਖਿ = ਲਿਖਿਆ ਜਾਣ ਕਰਕੇ ਪਰਮਾਤਮਾ ਦੇ ਨਾਮ ਨੂੰ ਹਿਰਦੇ ਰੂਪ ਕਾਗ਼ਜ਼ 'ਤੇ ਲਿਖ ਕੇ ਆਪਣੇ ਨਿਜ ਸਰੂਪ ਵਿਚ ਪਹੁੰਚ ਜਾਂਦੇ ਹਨ। ਉਹਨਾਂ ਦਾ ਜੂਨਾਂ ਵਿਚ ਜਾਹੁ = ਜਾਣਾ ਲੈ = ਨਾਸ ਹੋ ਜਾਂਦਾ ਹੈ।

---

੧. ਅਭਾਸ ਬਿਰਤੀ = ਜਿਸ ਵਿਚ ਚੇਤਨ ਦਾ ਅਕਸ (ਪ੍ਰਤੀਬਿੰਬ) ਪੈ ਰਿਹਾ ਹੈ।

**ਆਪੇ ਬੀਜਿ; ਆਪੇ ਹੀ ਖਾਹੁ ॥**

ਉਹ ਆਪੇ = ਆਪ ਹੀ ਆਪਣੇ ਆਪ ਨੂੰ ਬੀਜਿ = ਕਾਰਨ ਰੂਪ (ਈਸ਼ਵਰ) ਅਤੇ ਖਾਹੁ = ਭੁਗਤਾ ਰੂਪ (ਜੀਵ) ਨਿਸਚੈ ਕਰਦਾ ਹੈ **ਵਾ:** ਉਹ ਜਾਣਦੇ ਹਨ ਕਿ ਵਾਹਿਗੁਰੂ ਆਪ ਹੀ ਪਰਮਾਤਮਾ ਸਾਰਿਆਂ ਦਾ ਬੀਜਿ = ਕਾਰਨ ਰੂਪ ਹੈ, ਇਉਂ ਜਾਣ ਕੇ ਉਹ ਆਪੇ = ਹੰਕਾਰ ਨੂੰ ਹੀ = ਨਿਸਚੇ ਕਰਕੇ ਹਿਰਦੇ ਵਿਚ ਖਾਹੁ = ਖਾ ਲੈਂਦੇ ਹਨ ਭਾਵ ਕਿਸੇ ਵੀ ਗੱਲ ਦਾ ਹੰਕਾਰ ਨਹੀਂ ਕਰਦੇ। ਉਹ ਜਾਣਦੇ ਹਨ ਕਿ ਆਪ ਹੀ ਪਰਮੇਸ਼ਰ ਬੀਜਿ = ਕਾਰਨ ਰੂਪ ਹੈ। ਸੰਸਾਰ ਨੂੰ ਰਚਣ ਵਾਲਾ ਹੈ। ਆਪ ਹੀ ਸੰਸਾਰ ਨੂੰ ਖਾਹੁ = ਅਭਾਵ ਕਰਨ ਵਾਲਾ ਹੈ।

**ਨਾਨਕ ਹੁਕਮੀ; ਆਵਹੁ ਜਾਹੁ ॥੨੦॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ ਆਪ ਵੀ ਹੁਕਮੀ = ਪ੍ਰਭੂ ਦਾ ਸਾਕਾਰ ਰੂਪ ਹੋ ਗਏ ਹਨ, ਉਹਨਾਂ ਦਾ ਆਵਹੁ = ਆਉਣਾ (ਜੰਮਣ) ਅਤੇ ਜਾਹੁ = ਜਾਣਾ (ਮਰਨਾ) ਖ਼ਤਮ ਹੋ ਗਿਆ ਹੈ ਭਾਵ ਉਹ ਗੁਰਮੁਖ ਜਨ, ਮੁਕਤ ਹੋ ਜਾਂਦੇ ਹਨ **ਵਾ:** ਹੁਕਮੀ = ਅਕਾਲ ਪੁਰਖ ਦੇ ਹੁਕਮ ਵਿਚ ਆਵਹੁ = ਆਉਂਦੇ ਹਨ ਅਤੇ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ ਕਰਕੇ ਮੁਕਤ ਹੋ ਜਾਹੁ = ਜਾਂਦੇ ਹਨ। ਉਹਨਾਂ ਦਾ ਜੰਮਣਾ ਮਰਨਾ ਚਲਿਆ ਜਾਂਦਾ ਹੈ ॥੨੦॥

**ਵੀਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਪਹਿਲਾ ਦ੍ਰਿਸ਼ਟਾਂਤ ਅਤੇ ਫਿਰ ਦਾ ਦ੍ਰਿਸ਼ਟਾਂਤ ਦੇ ਕੇ ਉਪਦੇਸ਼ ਬਖ਼ਸ਼ਿਆ ਹੈ ਕਿ ਜਿਵੇਂ ਹੱਥ, ਪੈਰ, ਸਰੀਰ ਖੇਹ ਨਾਲ ਭਰ ਜਾਣ ਤਾਂ ਉਹ ਪਾਣੀ ਨਾਲ ਧੋਣ ਕਰਕੇ ਸਾਫ਼ ਹੋ ਜਾਂਦੇ ਹਨ ਪਰੰਤੂ ਜੇ ਪਿਸ਼ਾਬ ਆਦਿ ਨਾਲ ਕੱਪੜਾ ਅਪਵਿੱਤਰ ਹੋ ਜਾਵੇ ਤਾਂ ਸਾਬਣ ਲਗਾ ਕੇ ਉਸ ਨੂੰ ਸ਼ੁੱਧ ਕਰ ਲਈਦਾ ਹੈ। ਇਸੇ ਤਰੀਕੇ ਨਾਲ ਜਿਨ੍ਹਾਂ ਦੀ ਬੁੱਧ ਪਾਪਾਂ ਨਾਲ ਭਰ ਗਈ ਹੋਵੇ, ਉਹ ਨਾਮ ਦੇ ਪ੍ਰੇਮ ਰੂਪੀ ਜਲ ਨਾਲ ਧੋਤੀ ਜਾਂਦੀ ਹੈ। ਜਿਹੜੇ ਨਾਮ ਨਹੀਂ ਜਪਦੇ, ਸਕਾਮ ਕਰਮ ਕਰਦੇ ਹਨ, ਉਹ ਹੁਕਮੀ = ਪਰਮਾਤਮਾ ਦੇ ਹੁਕਮ ਅੰਦਰ ਜੰਮਣ ਮਰਨ ਵਿਚ ਪਏ ਰਹਿੰਦੇ ਹਨ। ਜਿਹੜੇ ਨਾਮ ਜਪਣ ਵਾਲੇ ਹਨ, ਉਹ ਪੁੰਨੀ ਅਤੇ ਪਾਪੀਆਂ ਦੀ ਗਿਣਤੀ ਵਿਚ ਨਹੀਂ ਹਨ, ਉਹ ਸੁਤੰਤਰ ਭਾਵ ਮੁਕਤ ਹਨ।

(ਇਸ ਪਉੜੀ ਦੇ ੧੦੨ ਅੱਖਰ ਹਨ)

# ਇੱਕੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧ ਕਹਿਣ ਲੱਗੇ ਕਿ ਮਹਾਰਾਜ ! ਆਪ ਜੀ ਦੇ ਕਹਿਣ ਅਨੁਸਾਰ ਅਸੀਂ ਨਿਸ਼ਚਾ ਕਰ ਲਿਆ ਹੈ ਕਿ ਜੀਵ ਨੂੰ ਕਰਮ ਫਲ ਜ਼ਰੂਰ ਭੋਗਣਾ ਪੈਂਦਾ ਹੈ। ਨਾਮ ਬਗ਼ੈਰ ਗਤੀ ਨਹੀਂ ਹੈ। ਪਰੰਤੂ ਫਿਰ ਵੀ ਦੇਖਣ ਵਿਚ ਆਉਂਦਾ ਹੈ ਕਿ ਲੋਕ ਤੀਰਥਾਂ ਉਪਰ ਇਸ਼ਨਾਨ ਕਰ ਕੇ ਪੁੰਨ ਦਾਨ ਆਦਿ ਕਰਮ ਕਰਦੇ ਹਨ। ਆਪ ਜੀ ਦੇ ਇਸ ਬਾਰੇ ਕੀ ਵੀਚਾਰ ਹਨ ?*

***ਗੁਰ ਉੱਤਰ :*** ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਤੀਰਥੁ ਤਪੁ; ਦਇਆ ਦਤੁ ਦਾਨੁ ॥

ਹੇ ਸਿੱਧ ਪੁਰਸ਼ੋ ! ਜੇਕਰ ਕੋਈ ਵਿਅਕਤੀ ਤੀਰਥਾਂ ਦੀ ਯਾਤਰਾ ਅਤੇ ਇਸ਼ਨਾਨ ਕਰੇ, ਰਾਜਸੀ, ਤਾਮਸੀ, ਸਾਤਕੀ ਤਪੁ = ਤਪੱਸਿਆ ਕਰੇ, ਜਿਵੇਂ ਕਈ ਮੱਤ ਐਸੇ ਹਨ ਜੋ ਮੂੰਹ 'ਤੇ ਪੱਟੀ ਬੰਨ੍ਹ ਕੇ ਰੱਖਦੇ ਹਨ ਕਿ ਕੋਈ ਜੀਵ ਮੂੰਹ ਦੇ ਅੰਦਰ ਜਾ ਕੇ ਨਾ ਮਰ ਜਾਵੇ, ਐਸੀ ਦਇਆ ਧਾਰਨ ਕਰੇ ਅਤੇ ਕਿਸੇ ਕਾਮਨਾ ਨੂੰ ਪੂਰਨ ਕਰਨ ਵਾਸਤੇ ਦਾਨ ਦਾ ਦਤੁ = ਦੇਣਾ ਕਰੇ। **ਵਾ:** ਬਗਲੇ ਦੀ ਨਿਆਈਂ ਇੰਦਰੀਆਂ ਨੂੰ ਪਾਖੰਡ ਮਾਤਰ ਦਤੁ = ਦਮਨ ਕਰੇ, ਪਰੰਤੂ ਅੰਦਰੋਂ ਵਿਕਾਰਾਂ ਦੀ ਇੱਛਾ ਰੱਖਦਾ ਹੋਵੇ **ਵਾ:** ਆਪਣੀ ਮੇਰ ਛੱਡ ਕੇ ਹੋਰਨਾਂ ਦੀ ਮੇਰ ਕਰਨ ਰੂਪ ਦਾਨ ਕਰੇ।

## ਜੇ ਕੋ ਪਾਵੈ; ਤਿਲ ਕਾ ਮਾਨੁ ॥

ਜੇਕਰ ਕੋਈ ਇਹ ਸਾਰੇ ਸਾਧਨ ਕਰ ਲਵੇ ਤਾਂ ਉਹ ਤਿਲੁ ਕਾ = ਤਿਲ ਕੁ ਜਿੰਨਾ ਹੀ ਮਾਨੁ = ਸਤਿਕਾਰ ਪਾਵੈ = ਪਾਉਂਦਾ ਹੈ, ਬਹੁਤਾ ਨਹੀਂ **ਅਥਵਾ** ਜੇਕਰ ਕੋਈ ਤੀਰਥਾਂ 'ਤੇ ਜਾ ਕੇ ਇਹ ਸਾਧਨ ਕਾਮਨਾ ਦੇ ਸਹਿਤ ਕਰੇ, ਤੀਰਥਾਂ ਦੀ ਧਰਤੀ ਪਵਿੱਤ੍ਰ ਹੋਣ ਕਰਕੇ ਵੀ ਉਹ ਤਿਲੁ = ਰੰਚਕ ਕੀਤੇ ਸਾਧਨ ਕਾ = ਦਾ ਫਲ ਮਾਨੁ = ਮਣ ਭਰ ਭਾਵ ਥੋੜ੍ਹੇ ਸਾਧਨਾਂ ਦਾ ਵੀ ਬਹੁਤ ਫਲ ਪ੍ਰਾਪਤ ਕਰਦਾ ਹੈ।

**ਸਾਖੀ—ਅਕਬਰ ਬਾਦਸ਼ਾਹ ਦੀ :** ਇਕ ਵਾਰ ਅਕਬਰ ਬਾਦਸ਼ਾਹ ਕੋਲ ਇਕ ਜੋਤਸ਼ੀ ਆਇਆ। ਅਕਬਰ ਨੇ ਪੁੱਛਿਆ ਕਿ ਜੋਤਸ਼ੀ ਜੀ, ਸੁਣਨ ਵਿਚ ਆਉਂਦਾ ਹੈ ਕਿ ਮਨੁੱਖ ਨੂੰ ਜੋ ਵੀ ਹੁਣ ਪ੍ਰਾਪਤ ਹੋਇਆ ਹੈ, ਇਹ ਉਸ ਦੇ ਪਿਛਲੇ ਕਰਮਾਂ ਵਿਚ ਪੁੰਨਾਂ ਕਰਕੇ ਹੀ ਹੈ। ਮੈਂ ਪਿਛਲੇ ਜਨਮ ਵਿਚ ਕਿਹੜਾ ਪੁੰਨ ਕਰਮ ਕੀਤਾ ਸੀ ਜਿਸ ਦੇ ਫਲ ਕਰਕੇ ਮੈਨੂੰ ਇਤਨਾ ਵੱਡਾ ਰਾਜ ਭਾਗ ਪ੍ਰਾਪਤ ਹੋਇਆ ਹੈ ? ਜੋਤਸ਼ੀ ਨੇ ਆਪਣੀ ਜੋਤਸ਼ ਵਿੱਦਿਆ ਅਨੁਸਾਰ ਹਿਸਾਬ ਕਰਕੇ ਕਿਹਾ ਕਿ ਹੇ ਬਾਦਸ਼ਾਹ ! ਪਿਛਲੇ ਜਨਮ ਵਿਚ ਤੁਸੀਂ ਘਾਹੀ ਸੀ। ਘਾਹ ਕੱਟ ਕੇ, ਵੇਚ ਕੇ ਆਪਣੀ ਉਪਜੀਵਿਕਾ ਕਰਦੇ ਸੀ। ਇਕ ਦਿਨ ਆਪ ਘਾਹ ਵੇਚ ਕੇ ਆ ਰਹੇ ਸੀ, ਉਸ ਦਿਨ ਕੁਰੂਕਸ਼ੇਤਰ ਵਿਖੇ ਸੂਰਜ ਗ੍ਰਹਿਣ ਦਾ ਬਹੁਤ ਵੱਡਾ (ਭਾਰੀ) ਮੇਲਾ ਲੱਗਿਆ ਹੋਇਆ ਸੀ। ਉਸ ਵੇਲੇ ਬਹੁਤ ਸਾਰੇ ਲੋਕ ਸਰਬੰਸ ਦਾਨ ਦੇ ਰਹੇ ਸੀ। ਤਦ ਆਪ ਜੀ ਨੇ ਇਕ ਬ੍ਰਾਹਮਣ ਤੋਂ ਪੁੱਛਿਆ ਕਿ ਇਸ ਦਾ ਕੀ ਫਲ ਹੈ ? ਬ੍ਰਾਹਮਣ ਨੇ ਕਿਹਾ ਕਿ ਜੋ ਇਸ ਸਮੇਂ ਸਰਬੰਸ ਦਾਨ ਕਰ ਦਿੰਦਾ ਹੈ, ਉਹ ਅਗਲੇ ਜਨਮ ਵਿਚ ਰਾਜ ਕਰਦਾ ਹੈ। ਉਸ ਵੇਲੇ ਤੁਸੀਂ ਵੀਚਾਰ ਕੀਤਾ ਕਿ ਮੇਰੇ ਕੋਲ ਤਾਂ ਰੰਬਾ ਹੈ, ਪੱਲੀ ਹੈ। ਮੇਰਾ ਤਾਂ ਇਸ ਵੇਲੇ ਇਹੋ ਹੀ ਸਰਬੰਸ ਹੈ। ਚੰਗਾ ਹੋਵੇਗਾ ਜੇਕਰ ਮੈਂ ਇਹ ਦਾਨ ਕਰ ਦਿਆਂ। ਉਸ ਵੇਲੇ ਇਕ

ਅਤਿਅੰਤ ਗ਼ਰੀਬ ਬ੍ਰਾਹਮਣ ਗਊ ਲਈ ਫਿਰਦਾ ਸੀ। ਗਊ ਪੇਟੋਂ ਭੁੱਖੀ ਸੀ। ਘਾਹ ਖੋਦਣ ਲਈ ਬ੍ਰਾਹਮਣ ਕੋਲ ਰੰਬਾ ਨਹੀਂ ਸੀ ਤਾਂ ਜੋ ਘਾਹ ਖੋਦ ਕੇ ਗਊ ਨੂੰ ਪਾ ਦਿੰਦਾ। ਬ੍ਰਾਹਮਣ ਉਸ ਵੇਲੇ ਇਸ ਗੱਲੋਂ ਲਾਚਾਰ ਸੀ। ਤੁਸੀਂ ਉਸ ਨੂੰ ਪੁੱਛਿਆ ਕਿ ਜੇਕਰ ਮੈਂ ਰੰਬਾ ਅਤੇ ਪੱਲੀ ਤੁਹਾਨੂੰ ਦਾਨ ਵਿਚ ਦਿਆਂ ਤਾਂ ਆਪ ਲੈ ਲਵੋਗੇ ? ਤਾਂ ਪੰਡਤ ਨੇ ਕਿਹਾ ਕਿ ਕਿਉਂ ਨਹੀਂ, ਲੈ ਲਵਾਂਗਾ। ਮੇਰੀ ਗਾਂ ਭੁੱਖੀ ਹੈ। ਮੈਨੂੰ ਇਸ ਵੇਲੇ ਰੰਬੇ ਅਤੇ ਪੱਲੀ ਦੀ ਸਖ਼ਤ ਜ਼ਰੂਰਤ ਹੈ। ਤੁਸੀਂ ਉਸ ਵੇਲੇ ਤੀਰਥ ਉਪਰ ਇਹ ਵਸਤਾਂ ਖ਼ੁਸ਼ੀ ਨਾਲ ਦਾਨ ਕਰ ਦਿੱਤੀਆਂ। ਪੁਰਬ ਦਾ ਸਮਾਂ ਸੀ। ਤੀਰਥ ਉਪਰ ਕੀਤੇ ਹੋਏ ਉਸ ਦਾਨ ਦਾ ਫਲ ਆਪ ਜੀ ਨੂੰ ਇਹ ਰਾਜ ਪ੍ਰਾਪਤ ਹੋਇਆ ਹੈ। ਫਿਰ ਅਕਬਰ ਨੇ ਪੁੱਛਿਆ ਕਿ ਉਸ ਦਾ ਜਨਮ ਮੁਸਲਮਾਨਾਂ ਦੇ ਘਰ ਕਿਉਂ ਹੋਇਆ ਹੈ ? ਤਾਂ ਜੋਤਸ਼ੀ ਨੇ ਦੱਸਿਆ ਕਿ ਜਿਸ ਜਗ੍ਹਾ ਖੜ ਕੇ ਤੁਸੀਂ ਦਾਨ ਦਿੱਤਾ ਸੀ, ਉਹ ਧਰਤੀ ਪਵਿੱਤਰ ਨਹੀਂ ਸੀ। ਹੇਠਾਂ ਮੱਝ ਦਾ ਕਰੰਗ ਦੱਬਿਆ ਹੋਇਆ ਸੀ। ਇਸ ਗੱਲ ਦਾ ਬਾਦਸ਼ਾਹ ਨੂੰ ਯਕੀਨ ਨਾ ਆਇਆ। ਤ੍ਰਿਕਾਲ ਦਰਸ਼ੀ ਜੋਤਸ਼ੀ ਨੇ ਨਾਲ ਜਾ ਕੇ ਬਾਦਸ਼ਾਹ ਨੂੰ ਉਹ ਜਗ੍ਹਾ ਦਿਖਾਈ ਜਿਥੇ ਖੜ ਕੇ ਉਸ ਨੇ ਦਾਨ ਦਿੱਤਾ ਸੀ। ਬਾਦਸ਼ਾਹ ਨੇ ਮਜ਼ਦੂਰ ਲਗਾ ਕੇ ਉਸ ਜਗ੍ਹਾ ਦੀ ਖੁਦਵਾਈ ਕਰਵਾਈ ਤਾਂ ਉਥੋਂ ਦੱਬਿਆ ਹੋਇਆ ਮੱਝ ਦਾ ਕਰੰਗ ਮਿਲਿਆ। ਬਾਦਸ਼ਾਹ ਨੂੰ ਯਕੀਨ ਆ ਗਿਆ। ਇਸ ਪ੍ਰਕਾਰ ਤੀਰਥਾਂ ਉਪਰ ਮਨ ਦੀ ਖ਼ੁਸ਼ੀ ਨਾਲ ਕੀਤੇ ਹੋਏ ਦਾਨ ਦਾ ਫਲ ਅਧਿਕ ਪ੍ਰਾਪਤ ਹੁੰਦਾ ਹੈ ਭਾਵ ਤੀਰਥਾਂ ਉਪਰ ਦਾਨ ਕਰਨ ਨਾਲ ਮਣ ਭਰ ਫਲ ਪ੍ਰਾਪਤ ਹੁੰਦਾ ਹੈ।

ਪਰੰਤੂ ਫਿਰ ਵੀ ਜੇਕਰ ਫਲ ਦਾ ਮਾਣ ਪਾਵੈ = ਪ੍ਰਾਪਤ ਕਰ ਵੀ ਲਿਆ ਤਾਂ ਉਹ ਮਾਣ ਤਿਲੁ ਕਾ = ਤਿਲਕਣ ਵਾਲਾ ਹੀ ਮਾਣ ਹੈ ਭਾਵ ਉਹ ਸਦਾ ਕਾਇਮ ਰਹਿਣ ਵਾਲਾ ਨਹੀਂ ਹੈ। ਅੰਤ ਵੇਲੇ ਅਕਬਰ ਬਾਦਸ਼ਾਹ ਵੀ ਖੇਹ ਹੀ ਹੋ ਗਿਆ। ਹੋਰ ਵੀ ਅਨੇਕਾਂ ਰਾਜੇ ਨੌਂਖ ਵਰਗੇ ਜੋ ਇੰਦਰ ਦੀ ਪਦਵੀ ਤੋਂ ਸੱਪ ਬਣ ਕੇ ਡਿੱਗਿਆ ਅਤੇ ਰਾਜੇ ਜੁਜਾਤੀ ਵਰਗੇ ਆਦਿ। ਦਾਨ ਪੁੰਨ ਦਾ ਫਲ ਸਮਾਂ ਪਾ ਕੇ ਨਾਸ ਹੋ ਜਾਂਦਾ ਹੈ ਤਦ ਪਛਤਾਵਾ ਕਰਦੇ ਹਨ।

**ਸਾਖੀ—ਰਾਜੇ ਜੁਜਾਤੀ ਦੀ :** ਰਾਜੇ ਜੁਜਾਤੀ ਨੇ ਇੰਦਰ ਦੀ ਪਦਵੀ ਦੀ ਇੱਛਾ ਕਰ ਕੇ ਤੀਰ ਤੀਰ ਦੀ ਦੂਰੀ 'ਤੇ ਜੱਗ ਕੀਤੇ ਭਾਵ ਉਹ ਆਪਣੇ ਧਨੁੱਖ 'ਤੇ ਰੱਖ ਕੇ ਤੀਰ ਛੱਡਦਾ ਸੀ। ਜਿਥੇ ਜਾ ਕੇ ਤੀਰ ਡਿੱਗਦਾ ਸੀ, ਉਥੇ ਹੀ ਉਹ ਜੱਗ ਬੇਦੀ ਗੱਡ ਕੇ ਜੱਗ ਕਰਦਾ ਸੀ। ਇੰਨੇ ਸਾਰੇ ਜੱਗ ਕਰਨ ਦਾ ਫਲ ਸਦਕਾ ਉਸ ਨੂੰ ਇੰਦਰ ਦੀ ਪਦਵੀ ਪ੍ਰਾਪਤ ਹੋ ਗਈ। ਇਸ ਗੱਲੋਂ ਦੁਖੀ ਹੋ ਕੇ ਇੰਦਰ ਨੇ ਆਪਣੇ ਗੁਰੂ ਬ੍ਰਹਸਪਤਿ ਕੋਲ ਬੇਨਤੀ ਕੀਤੀ ਕਿ ਰਾਜੇ ਜੁਜਾਤੀ ਨੇ ਮੇਰਾ ਸਿੰਘਾਸਨ ਖੋਹ ਲਿਆ ਹੈ। ਕ੍ਰਿਪਾ ਕਰਕੇ ਮੇਰਾ ਰਾਜ ਮੈਨੂੰ ਦਿਵਾਉ। ਤਾਂ ਗੁਰੂ ਬ੍ਰਹਸਪਤਿ ਨੇ ਸਮਝਾਂਦਿਆਂ ਕਿਹਾ ਕਿ ਤੂੰ ਰਾਜੇ ਦੇ ਕੋਲ ਜਾ ਕੇ ਉਸ ਦੀ ਵਡਿਆਈ ਕਰ ਕਿ ਆਪ ਬੜੇ ਵੱਡੇ ਧਰਮੀ ਰਾਜੇ ਹੋ ਅਤੇ ਆਪ ਨੇ ਬਹੁਤ ਪੁੰਨ ਦਾਨ ਕੀਤੇ ਹਨ। ਇਹ ਸੁਣ ਕੇ ਰਾਜਾ ਹੰਕਾਰ ਵਿਚ ਆ ਕੇ ਆਪਣੇ ਕੀਤੇ ਪੁੰਨਾਂ ਦਾ ਵਰਣਨ ਕਰੇਗਾ ਜਿਸ ਨਾਲ ਉਸ ਦੇ ਸਾਰੇ ਪੁੰਨ ਨਸ਼ਟ ਹੋ ਜਾਣਗੇ। ਇੰਦਰ ਨੇ ਰਾਜੇ ਜੁਜਾਤੀ ਕੋਲ ਜਾ ਕੇ ਉਸ ਦੀ ਉਪਮਾ ਕੀਤੀ। ਹੰਕਾਰ ਵਿਚ ਆ ਕੇ ਰਾਜੇ ਨੇ ਆਪਣੇ ਪੁੰਨਾਂ ਦਾ ਆਪ ਹੀ ਵਰਣਨ ਕਰਨਾ ਸ਼ੁਰੂ ਕਰ ਦਿੱਤਾ, ਜਿਸ ਕਾਰਨ ਰਾਜੇ ਦੇ ਸਾਰੇ ਪੁੰਨ ਫਲ ਨਸ਼ਟ ਹੋ ਗਏ। ਉਸ ਨੂੰ ਸਵਰਗ ਤੋਂ ਧਰਤੀ ਉਪਰ ਸੁੱਟ ਦਿੱਤਾ ਗਿਆ। ਉਹ ਨੀਮ ਖਾਰ ਤੀਰਥ ਉਪਰ ਡਿੱਗਾ। ਜਿਥੇ ਉਹ ਡਿੱਗਾ, ਉਥੇ ਉਸ ਦੇ ਦੋਹਤਰੇ ਤਪ ਕਰ ਰਹੇ ਸਨ। ਉਨ੍ਹਾਂ ਨੇ ਬੇਨਤੀ ਕੀਤੀ ਕਿ ਨਾਨਾ ਜੀ ! ਆਪ ਸਾਡੇ ਕੋਲੋਂ ਪੁੰਨ ਫਲ ਲੈ ਕੇ ਫਿਰ ਸਵਰਗ ਵਿਚ ਜਾਵੋ। ਰਾਜੇ ਜੁਜਾਤੀ ਨੇ ਜਵਾਬ ਦਿੱਤਾ ਕਿ ਇਹ ਮਰਯਾਦਾ ਹੈ ਕਿ ਜੇ ਦੋਹਤਰਿਆਂ ਨੂੰ ਕੁਝ ਦੇਣ ਯੋਗ ਨਾ ਹੋਵੇ ਤਾਂ ਦੋਹਤਰਿਆਂ ਦੇ ਕੋਲੋਂ ਲੈਣਾ ਨਾ ਕਰੇ, ਕਿਉਂਕਿ ਦੋਹਤਰਿਆਂ ਕੋਲੋਂ ਲੈਣਾ ਪਾਪ ਰੂਪ ਹੈ, ਭਾਵੇਂ ਪੁੰਨ ਹੀ ਕਿਉਂ ਨਾ ਹੋਵੇ। ਇਸ ਲਈ ਦੋਹਤਰਿਆਂ ਕੋਲੋਂ ਲੈਣ ਦਾ ਉਸ ਦਾ ਕੋਈ ਹੱਕ

ਨਹੀਂ ਬਣਦਾ। ਮੈਂ ਧਰਤੀ ਉਪਰ ਹੀ ਠੀਕ ਹਾਂ ਭਾਵ ਭਾਵੇਂ ਕੋਈ ਵੀ ਪੁੰਨ ਦਾਨ ਕਰਕੇ ਕਿੰਨਾ ਵੀ ਮਾਣ ਕਿਉਂ ਨਾ ਪਾ ਲਵੇ, ਉਹ ਮਾਣ ਤਿਲਕਣ ਵਾਲਾ ਹੀ ਹੁੰਦਾ ਹੈ ਅਰਥਾਤ ਉਹ ਸਦੀਵੀ ਨਹੀਂ ਹੁੰਦਾ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ ! ਆਪ ਜੀ ਕਿਰਪਾ ਕਰ ਕੇ ਦੱਸੋ ਕਿ ਪ੍ਰਭੂ ਦੀ ਪ੍ਰਾਪਤੀ ਦਾ ਮੁੱਖ ਸਾਧਨ ਕਿਹੜਾ ਹੈ ?*

***ਗੁਰ ਉੱਤਰ :*** ਗੁਰੂ ਜੀ ਫ਼ੁਰਮਾਨ ਕਰਦੇ ਹਨ :

## ਸੁਣਿਆ ਮੰਨਿਆ; ਮਨਿ ਕੀਤਾ ਭਾਉ ॥

ਹੇ ਸਿੱਧ ਪੁਰਸ਼ੋ ! ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਸੁਣਿਆ = ਸ੍ਰਵਣ ਕੀਤਾ, ਮੰਨਿਆ = ਮੰਨਣ ਕੀਤਾ ਹੈ ਅਤੇ ਮਨਿ = ਹਿਰਦੇ ਵਿਚ ਨਿਧਿਆਸਣ ਕੀਤਾ ਹੈ, ਉਨ੍ਹਾਂ ਨੂੰ ਪ੍ਰਭੂ ਦਾ ਭਾਉ = ਪ੍ਰੇਮ, ਗਿਆਨ **ਵਾ:** ਪ੍ਰਕਾਸ਼ ਪ੍ਰਾਪਤ ਹੋ ਗਿਆ ਹੈ।

## ਅੰਤਰਗਤਿ ਤੀਰਥਿ; ਮਲਿ ਨਾਉ ॥

(**ਨਾਉ** ਭਾਰਾ ਬੋਲੋ)

ਉਨ੍ਹਾਂ ਨੂੰ ਅੰਤਰ = ਅੰਦਰੋਂ ਹੀ ਆਤਮ ਰੂਪੀ ਤੀਰਥ ਦੀ ਗਤਿ = ਪ੍ਰਾਪਤੀ ਹੋ ਜਾਂਦੀ ਹੈ ਅਤੇ ਉਸ ਵਿਚ ਉਹ ਮਲਿ ਨਾਉ = ਮਲ ਮਲ ਕੇ ਨਹਾਉਂਦੇ ਹਨ

***ਪ੍ਰਸ਼ਨ :*** *ਤੀਰਥਾਂ ਉੱਪਰ ਤਾਂ ਮਲ-ਮਲ ਕੇ ਨਹੀਂ ਨਹਾਈਦਾ ?*

***ਗੁਰ ਉੱਤਰ :*** ਤਾਂ ਕਥਨ ਕਰਦੇ ਹਨ :

**ਅਥਵਾ** ਉਹ ਗੁਰਮੁਖ ਜਨ, ਜੀਵ ਈਸ਼ ਦੇ ਅੰਤਰਿ = ਭੇਦ ਨੂੰ ਗਤਿ = ਨਾਸ ਕਰਕੇ ਤੀਰਥ ਦੀ ਨਿਆਈ ਪਵਿੱਤਰ ਭਾਵ ਸ਼ੁੱਧ ਸਰੂਪ ਹੋ ਗਏ ਹਨ। ਰਾਗ ਦਵੈਖ ਭਾਵ ਅਵਿੱਦਿਆ ਰੂਪੀ ਮਲਿ = ਮੈਲ ਨਾਉ (ਨਾ + ਉ) ਉ = ਉਨ੍ਹਾਂ ਨੂੰ ਨ = ਨਹੀਂ ਹੈ **ਅਥਵਾ** ਉਨ੍ਹਾਂ ਨੇ ਤੀਰਥ = ਪਵਿੱਤਰ (ਪ੍ਰਭੂ) ਨੂੰ ਅੰਤਰਿ = ਅੰਦਰੋਂ ਹੀ ਗਤਿ = ਪ੍ਰਾਪਤ ਕਰ ਲਿਆ ਹੈ ਅਤੇ ਉਹ ਸੰਸਾਰ ਦੇ ਅੰਦਰ ਕਾਮ ਕ੍ਰੋਧ ਆਦਿਕਾਂ ਨੂੰ ਜਿੱਤ ਕਰਕੇ ਮਲਿ = ਪਹਿਲਵਾਨ ਦੀ ਨਿਆਈਂ ਹੋ ਜਾਂਦੇ ਹਨ ਅਤੇ ਉਨ੍ਹਾਂ ਦੇ ਜੀਵਨ ਨਾਉ = ਨਉਕੇ (ਬੇੜੀ) ਦੀ ਨਿਆਈਂ ਹੋ ਜਾਂਦੇ ਹਨ, ਭਾਵ ਜਿਵੇਂ ਮਲਾਹ ਬੇੜੀ ਦੇ ਉੱਤੇ ਚਾੜ੍ਹ ਕੇ ਪਾਰ ਕਰ ਦਿੰਦਾ ਹੈ ਇਸੇ ਪ੍ਰਕਾਰ ਉਹ ਭਗਤੀ ਰੂਪ ਬੇੜੀ 'ਤੇ ਚੜ੍ਹਾ ਕੇ ਹੋਰਨਾਂ ਨੂੰ ਵੀ ਸੰਸਾਰ-ਸਮੁੰਦਰ ਤੋਂ ਤਾਰ ਦਿੰਦੇ ਹਨ। ਐਸੇ ਗੁਰਮੁਖ ਜਨ ਪਰਮੇਸ਼ਰ ਨੂੰ ਹਾਜ਼ਰ ਨਾਜਰ ਜਾਣ ਕੇ ਇਉਂ ਬੇਨਤੀ ਕਰਦੇ ਹਨ ਕਿ

## ਸਭਿ ਗੁਣ ਤੇਰੇ; ਮੈ ਨਾਹੀ ਕੋਇ ॥

ਹੇ ਪਰਮਾਤਮਾ ! ਇਹ ਸਭਿ ਗੁਣ = ਸਾਰੇ ਗੁਣ ਤੇਰੇ = ਤੁਹਾਡੇ ਹੀ ਬਖ਼ਸ਼ੇ ਹੋਏ ਹਨ। ਮੈ ਨਾਹੀ ਕੋਇ = ਮੇਰੇ ਵਿਚ ਤਾਂ ਕੋਈ ਵੀ ਗੁਣ ਨਹੀਂ ਹੈ; ਜੈਸਾ ਕਿ :

**ਮੈ ਨਿਰਗੁਣਿਆਰੇ ਕੋ ਗੁਣੁ ਨਾਹੀ ਆਪੇ ਤਰਸੁ ਪਇਓਈ ॥** *(ਅੰਗ ੧੪੨੯)*

**ਸਭਿ ਅਵਗਣ ਮੈ ਗੁਣੁ ਨਹੀ ਕੋਈ ॥** *(ਅੰਗ ੭੫੦)*

ਹੇ ਪ੍ਰਭੂ ਸਤਿਗੁਰੂ ਜੀ ! ਸਭਿ ਗੁਣ = ਸਾਰੇ ਗੁਣ ਤਾਂ ਤੇਰੇ = ਤੁਹਾਡੇ ਵਿਚ ਹੀ ਹਨ। ਮੈ = ਮੇਰੇ ਵਿਚ ਤਾਂ ਕੋਈ ਭੀ ਗੁਣ ਨਾਹੀ = ਨਹੀਂ ਹੈ; ਜੈਸਾ ਕਿ :

**ਹਭਿ ਗੁਣ ਤੈਡੇ ਨਾਨਕ ਜੀਉ, ਮੈ ਕੂ ਥੀਏ; ਮੈ ਨਿਰਗੁਣ ਤੇ ਕਿਆ ਹੋਵੈ ॥** *(ਅੰਗ ੯੬੪)*

## ਵਿਣੁ ਗੁਣ ਕੀਤੇ; ਭਗਤਿ ਨ ਹੋਇ ॥

ਹੇ ਪ੍ਰਭੂ ! ਆਪ ਜੀ ਦੇ ਗੁਣ = ਉਪਕਾਰ ਕੀਤੇ ਵਿਣੁ = ਬਿਨਾਂ ਸਾਡੇ ਕੋਲੋਂ ਭਗਤਿ ਨ = ਭਗਤੀ

ਨਹੀਂ ਹੋਇ = ਹੋ ਸਕਦੀ **ਅਥਵਾ** ਹੇ ਪ੍ਰਭੂ ! ਆਪ ਜੀ ਦੁਆਰਾ ਗੁਣ = ਦੈਵੀ ਗੁਣਾਂ (ਸਤ, ਸੰਤੋਖ, ਦਇਆ, ਧਰਮ, ਸ਼ਰਧਾ, ਪ੍ਰੇਮ ਆਦਿ) ਦੀ ਬਖ਼ਸ਼ਿਸ਼ ਕੀਤੇ ਬਿਨਾਂ ਸਾਡੇ ਕੋਲੋਂ ਭਗਤਿ = ਭਗਤੀ ਨ ਹੋਇ = ਨਹੀਂ ਹੋ ਸਕਦੀ; ਜੈਸਾ ਕਿ :

**ਸ੍ਰਧਾਵਾਨੰ ਲੱਭਤੇ ਗਯਾਨਮ੍, ਤਤਪਰਹ ਸੰਯਤੇਇੰਦ੍ਰਯਹ ।**
**ਗਯਾਨਮ੍ ਲਬਧਵਾ ਪਰਾਮ੍ ਸਾਤੀ ਮਚਿਰੇਣਾਧਿ ਗੱਛਤੀ ॥੩੮॥** *(ਸ੍ਰੀਮਦ ਭਗਵਤ ਗੀਤਾ ਅਧਿ: ੪)*

**ਵਾ:** ਮਨ ਨੂੰ ਗੁਣਾਂ ਦੇ ਅਭਿਮਾਨ ਤੋਂ ਰਹਿਤ ਕੀਤੇ ਵਿਣੁ = ਬਿਨਾਂ ਭਗਤਿ = ਭਗਤੀ ਨ = ਨਹੀਂ ਹੋ ਸਕਦੀ।

***ਪ੍ਰਸ਼ਨ :*** *ਫਿਰ ਸਿੱਧ ਕਹਿਣ ਲੱਗੇ ਕਿ ਹੇ ਸਤਿਗੁਰੂ ਜੀ ! ਜਿਸ ਪ੍ਰਭੂ ਨੇ ਸਾਨੂੰ ਸਭ ਨੂੰ ਇਸ ਸ੍ਰਿਸ਼ਟੀ ਵਿਚ ਭੇਜਿਆ ਹੈ, ਆਪ ਜੀ ਅਨੁਸਾਰ ਇਸ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੋਈ ? ਕਿਉਂਕਿ ਇਸੇ ਵਿਸ਼ੇ ਉਪਰ ਵੱਖ ਵੱਖ ਸ਼ਾਸਤ੍ਰਾਂ ਦੇ ਵੱਖੋ-ਵੱਖਰੇ ਵੀਚਾਰ ਹਨ ਜਿਵੇਂ ਕਿ ਸਾਂਖ ਮੱਤ ਵਾਲੇ ਸ੍ਰਿਸ਼ਟੀ ਦੀ ਉਤਪਤੀ ਪ੍ਰਕਿਰਤੀ ਪ੍ਰਧਾਨ ਤੋਂ ਮੰਨਦੇ ਹਨ। ਨਿਆਂਇ ਮੱਤ ਵਾਲੇ ਪ੍ਰਮਾਣੂਆਂ ਤੋਂ ਸੰਸਾਰ ਦੀ ਉਤਪਤੀ ਮੰਨਦੇ ਹਨ। ਵਿਸ਼ੇਸ਼ਕ ਮੱਤ ਵਾਲੇ ਸੰਸਾਰ ਦੀ ਉਤਪਤੀ ਕਾਲ ਤੋਂ ਮੰਨਦੇ ਹਨ। ਮੀਮਾਂਸਾ ਮੱਤ ਵਾਲੇ ਸੰਸਾਰ ਦੀ ਉਤਪਤੀ ਕਰਮਾਂ ਤੋਂ ਮੰਨਦੇ ਹਨ। ਵੇਦਾਂਤ ਮੱਤ ਵਾਲੇ ਮਾਯਾ ਸਬਲ ਵਾ: ਅਗਿਆਨ ਵਾ: ਈਸ਼ਵਰ ਤੋਂ ਮੰਨਦੇ ਹਨ। ਚਾਰਵਾਕੀਏ ਸੰਸਾਰ ਦੀ ਉਤਪਤੀ ਚਾਰ ਤੱਤਾਂ ਤੋਂ ਮੰਨਦੇ ਹਨ। ਵੈਸ਼ਨਵ ਮੱਤ ਵਾਲੇ ਸ਼ੰਭੂ ਮੁਨਿ ਤੇ ਸਤਰੂਪਾਂ ਤੋਂ ਜਗਤ ਦੀ ਉਤਪਤੀ ਮੰਨਦੇ ਹਨ। ਇਸ ਪ੍ਰਕਾਰ ਭਿੰਨ ਭਿੰਨ ਵਿਚਾਰ ਹਨ। ਪਰੰਤੂ ਆਪ ਜੀ ਕ੍ਰਿਪਾ ਕਰਕੇ ਦੱਸੋ ਕਿ ਸ੍ਰਿਸ਼ਟੀ ਦੀ ਰਚਨਾ ਕਿਵੇਂ ਹੋਈ ਹੈ ?*

***ਗੁਰ ਉੱਤਰ :*** ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਸੁਅਸਤਿ ਆਥਿ; ਬਾਣੀ ਬਰਮਾਉ ॥

ਹੇ ਸਿੱਧ ਪੁਰਸ਼ੋ ! ਜੋ ਸੁਅਸਤਿ = ਕਲਿਆਣ ਸਰੂਪ ਪ੍ਰਭੂ ਆਥਿ = ਹੈ, ਉਸ ਤੋਂ ਸੰਕਲਪ ਰੂਪ ਬਾਣੀ ਪੈਦਾ ਹੋਈ, ਉਸ ਬਾਣੀ ਤੋਂ ਹੀ ਬਰਮਾਉ = ਬ੍ਰਹਮਾ ਆਦਿ ਹੋਏ, ਫਿਰ ਇਹ ਪ੍ਰਪੰਚ ਬਣ ਗਿਆ; ਜੈਸਾ ਕਿ :

**ਕੀਤਾ ਪਸਾਉ ਏਕੋ ਕਵਾਉ ॥** *(ਜਪੁ ਜੀ ਸਾਹਿਬ, ਅੰਗ ੩)*

**ਏਕੋ ਹੰ ਬਹੁ ਸਿਆਮਾ ਪਰਜਾ ਜਾਯਤੇ ॥**

**ਅਥਵਾ** ਜੋ ਸੁਅਸਤਿ = ਕਲਿਆਣ ਸਰੂਪ ਪ੍ਰਭੂ ਆਥਿ = ਹੈ, ਪਹਿਲਾਂ ਇਸ ਨੇ ਬਾਣੀ = ਵਾਕਯ ਰੂਪ ਬਚਨ ਦਾ ਬਰਮਾਉ = ਉਚਾਰਣ ਕੀਤਾ। ਇਸ ਦੇ ਫ਼ੁਰਮਾਨ ਕਰਕੇ ਹੀ ਸਾਰਾ ਪ੍ਰਪੰਚ ਬਣ ਗਿਆ **ਵਾ:** ਉਸ ਦੀ ਬਾਣੀ = ਬਚਨ ਮਾਤ੍ਰ ਤੋਂ ਹੀ ਬਰਮਾਉ = ਬ੍ਰਹਮਾਦਿਕ ਆਦਿ ਪੈਦਾ ਹੋ ਗਏ **ਵਾ:** ਬ੍ਰਹਮਾ, ਵਿਸ਼ਨੂੰ, ਮਹੇਸ਼ ਆਦਿ ਪੈਦਾ ਹੋ ਗਏ। ਫਿਰ ਸਾਰਾ ਸੰਸਾਰ ਰਚਿਆ ਗਿਆ; ਜੈਸਾ ਕਿ :

**ਓਅੰਕਾਰਿ ਉਤਪਾਤੀ ॥ ਕੀਆ ਦਿਨਸੁ ਸਭ ਰਾਤੀ ॥** *(ਅੰਗ ੧੦੦੩)*

**ਅਥਵਾ** ਜੋ ਸੁਅਸਤਿ = ਕਲਿਆਣ ਸਰੂਪ ਪ੍ਰਭੂ ਹੈ, ਉਸ ਦੀ ਸੰਕਲਪ ਰੂਪ ਬਾਣੀ ਤੋਂ ਹੀ ਆਥਿ = ਮਾਇਆ ਪੈਦਾ ਹੋਈ, ਜਿਸ ਤੋਂ ਫਿਰ ਬਰਮਾਉ = ਬ੍ਰਹਮਾਦਿਕ ਰਚ ਕੇ ਸੰਸਾਰ ਰੂਪੀ ਪ੍ਰਪੰਚ ਬਣ ਗਿਆ; ਜੈਸਾ ਕਿ :

**ਏਕ ਬ੍ਰਹਮ ਚੈਤੰਨ ਅਖੰਡ ਤਾਂ ਤੇ ਉਪਜੀ ਇੱਛਾ ॥**
**ਤਾਹੀ ਕੋ ਮਾਯਾ ਕਹੀਅਤ ਹੈ ਨੀਕੇ ਸੁਨੀਏ ਸਿੱਛਾ ॥... ॥੨੩॥** *(ਅਧਯਾਤਮ ਪ੍ਰਕਾਸ਼)*

**ਅਥਵਾ** ਜੋ ਸੁਅਸਤਿ = ਕਲਿਆਣ ਸਰੂਪ ਬ੍ਰਹਮ ਹੈ, ਉਸ ਦਾ ਪ੍ਰਤੀਬਿੰਬ ਜਦੋਂ ਆਥਿ = ਮਾਇਆ ਵਿਚ ਪਿਆ ਤਾਂ ਮਾਇਆ ਤ੍ਰਿਗੁਣ (ਰਜੋ, ਤਮੋ, ਸਤੋ) ਬਾਣੀ = ਬਣ ਗਈ ਅਤੇ ਅੱਗੇ ਬਰਮਾਉ = ਬ੍ਰਹਿਮੰਡ ਆਦਿ ਸਾਰਾ

ਪ੍ਰਪੰਚ ਬਣ ਗਿਆ **ਵਾ:** ਕਲਿਆਨ ਸਰੂਪ ਪਰਮੇਸ਼ਰ ਨੇ ਮਾਇਆ ਸਬਲ ਹੋ ਕੇ ਬਰਮਾਉ = ਬ੍ਰਹਿਮੰਡਾਂ ਦੀ ਬਾਨੀ = ਬਣਾਵਟ ਨੂੰ ਬਣਾਉਣਾ ਕੀਤਾ ਹੈ।

***ਪ੍ਰਸ਼ਨ :*** *ਫਿਰ ਸਿੱਧ ਕਹਿਣ ਲੱਗੇ ਕਿ ਜਿਵੇਂ ਪਿਤਾ ਤੋਂ ਪੁੱਤਰ ਪੈਦਾ ਹੋਣ ਕਰਕੇ ਪਿਤਾ ਪ੍ਰਨਮ ਜਾਂਦਾ ਹੈ ਭਾਵ ਉਸ ਵਿਚ ਬਦਲਾਵ ਆ ਜਾਂਦਾ ਹੈ, ਉਵੇਂ ਬ੍ਰਹਮ (ਪ੍ਰਭੂ) ਵੀ ਸੰਸਾਰ ਦੀ ਰਚਨਾ ਕਰਕੇ ਪ੍ਰਨਮ ਭਾਵ ਬਣ ਗਿਆ ਹੋਵੇਗਾ ?*

***ਗੁਰ ਉੱਤਰ :*** ਤਾਂ ਗੁਰੂ ਜੀ ਨੇ ਫ਼ੁਰਮਾਇਆ :

## ਸਤਿ ਸੁਹਾਣੁ; ਸਦਾ ਮਨਿ ਚਾਉ ॥

ਹੇ ਸਿੱਧ ਪੁਰਸ਼ੋ! ਉਹ ਪ੍ਰਭੂ ਤ੍ਰੈਕਾਲ ਅਬਾਧ ਹੋਣ ਕਾਰਨ ਸਤਿ ਸਰੂਪ ਤੇ ਸੁਹਾਣੁ = ਚੇਤਨ ਸਰੂਪ ਹੈ ਅਤੇ ਜਿਸ ਦੇ ਮਨ ਵਿਚ ਸਦਾ = ਹਮੇਸ਼ਾ ਹੀ ਚਾਉ = ਅਨੰਦ ਹੈ ਅਰਥਾਤ ਉਹ ਪ੍ਰਭੂ ਸਤਿ ਚਿਤ ਅਨੰਦ ਸਰੂਪ ਹੈ। ਇਸ ਕਰਕੇ ਉਹ ਸੰਸਾਰ ਨੂੰ ਰਚ ਕੇ ਵੀ ਨਹੀਂ ਪ੍ਰਨਮਿਆ, ਕਿਉਂਕਿ ਉਹ ਪ੍ਰਨਮਵਾਦ ਤੋਂ ਰਹਿਤ ਹੈ ਅਤੇ ਉਹ ਬਿਵਰਤਬਾਦੀ ਹੈ। ਪ੍ਰਨਮਵਾਦ ਉਹ ਹੁੰਦਾ ਹੈ ਜਿਸ ਵਿਚ ਕੁਝ ਰਚਣ ਤੋਂ ਬਾਅਦ ਤਬਦੀਲੀ ਆ ਜਾਂਦੀ ਹੈ ਜਿਵੇਂ ਦੁੱਧ ਤੋਂ ਦਹੀਂ ਭਾਵ ਦੁੱਧ ਦਹੀਂ ਦੀ ਰਚਨਾ ਕਰਦਾ ਹੈ। ਉਸ ਦਾ ਆਪਣਾ ਸਰੂਪ ਵੀ ਬਦਲ ਜਾਂਦਾ ਹੈ। ਇਸੇ ਤਰ੍ਹਾਂ ਪੁੱਤਰ ਨੂੰ ਜਨਮ ਦੇ ਕੇ ਪਿਤਾ ਬੁਢਾਪੇ ਵੱਲ ਜਾਂਦਾ ਹੈ। ਦੂਜਾ ਬਿਵਰਤਬਾਦ ਉਹ ਹੁੰਦਾ ਹੈ ਜਦੋਂ ਰਚਨਾ ਕਰਕੇ ਵੀ ਉਸ ਦਾ ਆਪਣਾ ਸਰੂਪ ਜਿਉਂ ਦਾ ਤਿਉਂ ਬਰਕਰਾਰ ਰਹੇ, ਜਿਵੇਂ ਸੋਨੇ ਦੇ ਗਹਿਣੇ ਰਚੇ ਜਾਂਦੇ ਹਨ, ਪਰ ਗਹਿਣੇ ਬਣ ਕੇ ਵੀ ਸੋਨਾ ਜਿਉਂ ਦਾ ਤਿਉਂ ਹੀ ਰਹਿੰਦਾ ਹੈ, ਉਸ ਵਿਚ ਕੋਈ ਤਬਦੀਲੀ ਨਹੀਂ ਆਉਂਦੀ। ਇਸ ਕਰਕੇ ਹੇ ਸਿੱਧੋ! ਉਹ ਪ੍ਰਭੂ ਬਿਵਰਤਬਾਦੀ ਤ੍ਰੈਕਾਲ ਅਬਾਧ ਹੈ; ਜੈਸਾ ਕਿ :

**ਸਦਾ ਸਚਿਦਾਨੰਦ ਸਤ੍ਰੰ ਪ੍ਰਣਾਸੀ ॥** *(ਜਾਪੁ ਸਾਹਿਬ)*
**ਤ੍ਰੈਈ ਕਾਲ ਅਬਾਧੱਤ੍ਰੰ ਸੱਤਤ੍ਰੰ**

***ਪ੍ਰਸ਼ਨ :*** *ਫਿਰ ਸਿੱਧ ਪੁੱਛਣ ਲੱਗੇ ਕਿ ਮਹਾਰਾਜ ਜੀ! ਇਸ ਜਗਤ ਦੀ ਉਤਪਤੀ ਕਿਸ ਵੇਲੇ ਅਤੇ ਕਿਸ ਥਿਤ ਜਾਂ ਵਾਰ ਨੂੰ ਹੋਈ ਸੀ ?*

***ਗੁਰ ਉੱਤਰ :*** ਤਦ ਸਤਿਗੁਰੂ ਜੀ ਫ਼ੁਰਮਾਨ ਕਰਦੇ ਹੋਏ ਇਨ੍ਹਾਂ ਦੋ ਪੰਗਤੀਆਂ ਵਿਚ ਸਿੱਧਾਂ ਦੇ ਪ੍ਰਸ਼ਨ ਨੂੰ ਕਥਨ ਕਰਦੇ ਹਨ :

## ਕਵਣੁ ਸੁ ਵੇਲਾ, ਵਖਤੁ ਕਵਣੁ; ਕਵਣ ਥਿਤਿ, ਕਵਣੁ ਵਾਰੁ ॥

ਜਦੋਂ ਪ੍ਰਭੂ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਤਾਂ ਸੁ = ਉਹ ਕਵਣੁ = ਕਿਹੜਾ ਵੇਲਾ (ਹਿੰਦੂਆਂ ਦੀ ਬੋਲੀ ਅਨੁਸਾਰ ਸਮਾਂ) ਅਤੇ ਵਖਤੁ ਕਵਣੁ = ਕਿਹੜਾ ਵਖਤ (ਮੁਸਲਮਾਨਾਂ ਦੀ ਬੋਲੀ ਅਨੁਸਾਰ ਵਖਤ) **ਵਾ:** ਵੇਲਾ = ਦਿਨ ਦਾ ਸਮਾਂ ਅਤੇ ਵਖਤੁ = ਰਾਤ ਦਾ ਸਮਾਂ ਕਿਹੜਾ ਸੀ ? ਕਵਣ ਥਿਤਿ = ਕਿਹੜੀ ਥਿੱਤ (ਤਿੱਥ) ਸੀ ਭਾਵ ਏਕਮ, ਦੂਜ, ਤੀਜ ਆਦਿ ਕਿਹੜੀ ਥਿੱਤ ਸੀ ? ਅਤੇ ਉਦੋਂ ਕਵਣੁ ਵਾਰੁ = ਦਿਨ ਕਿਹੜਾ ਸੀ ? ਭਾਵ ਸੋਮਵਾਰ ਜਾਂ ਮੰਗਲਵਾਰ ਆਦਿ ਸੱਤਾਂ ਦਿਨਾਂ ਵਿੱਚੋਂ ਕਿਹੜਾ ਦਿਨ ਸੀ ?

## ਕਵਣਿ ਸਿ ਰੁਤੀ, ਮਾਹੁ ਕਵਣੁ; ਜਿਤੁ ਹੋਆ ਆਕਾਰੁ ॥

ਸਿ = ਉਹ ਕਵਣਿ = ਕਿਹੜੀ ਰੁਤੀ = ਰੁੱਤ ਸੀ ? ਭਾਵ ਗਰਮੀ, ਸਰਦੀ ਆਦਿ ਵਿੱਚੋਂ ਕਿਹੜੀ ਰੁੱਤ

ਸੀ ? ਉਦੋਂ ਮਾਹੁ = ਮਹੀਨਾ ਕਵਣੁ = ਕਿਹੜਾ ਸੀ ? ਭਾਵ ਵੈਸਾਖ, ਜੇਠ, ਹਾੜ ਆਦਿ ਬਾਰ੍ਹਾਂ ਮਹੀਨਿਆਂ ਵਿੱਚੋਂ ਉਦੋਂ ਮਹੀਨਾ ਕਿਹੜਾ ਸੀ ? ਜਿਤੁ = ਜਿਸ ਵੇਲੇ ਇਸ ਸੰਸਾਰ ਦਾ ਆਕਾਰੁ = ਪਾਸਾਰਾ ਹੋਆ = ਹੋਇਆ ਜਾਂ ਸੰਸਾਰ ਬਣਿਆ **ਵਾ:** ਜਿਤੁ = ਜਿਸ ਵੇਲੇ ਆਕਾਰੁ (ਆ + ਕਾ + ਰੁ) ਆ - ਵਿਸ਼ਨੂੰ ਕਾ = ਕਰਤਾ (ਬ੍ਰਹਮਾ) ਤੇ ਰੁ = ਰੁਦ੍ਰ (ਸ਼ਿਵ ਜੀ) ਆਦਿ ਹੋਏ। ਉਪਰੋਕਤ ਦੋ ਪੰਗਤੀਆਂ ਵਿਚ ਵਿਆਕਰਣ ਦੀ ਝਲਕ ਸਪੱਸ਼ਟ ਨਜ਼ਰ ਆ ਰਹੀ ਹੈ। ਜਿਵੇਂ ਕਿ ਵੇਲਾ, ਵਖਤੁ ਅਤੇ ਵਾਰੁ ਸ਼ਬਦਾਂ ਨਾਲ ਆਏ ਸੰਬੰਧਿਤ ਸ਼ਬਦ 'ਕਵਣੁ' 'ਣ' ਨੂੰ ਔਂਕੜ ਲੱਗਿਆ ਹੋਇਆ ਹੈ, ਜੋ ਪੁਲਿੰਗ ਵਾਚਕ ਸ਼ਬਦ ਦਾ ਪ੍ਰਮਾਣ ਹੈ, ਪਰ ਸ਼ਬਦ 'ਥਿਤਿ' ਨਾਲ ਸੰਬੰਧਿਤ 'ਕਵਣ' ਸ਼ਬਦ 'ਚ 'ਣ' ਅੱਖਰ ਮੁਕਤਾ ਹੈ ਜੋ ਇਸਤ੍ਰੀ ਵਾਚਕ ਸ਼ਬਦ ਦਾ ਪ੍ਰਮਾਣ ਹੈ ਕਿਉਂਕਿ 'ਥਿਤਿ' ਸ਼ਬਦ ਇਸਤ੍ਰੀ ਵਾਚਕ ਹੈ। 'ਵੇਲਾ, ਵਖਤੁ ਅਤੇ ਵਾਰੁ' ਸ਼ਬਦ ਤਿੰਨੇ ਸ਼ਬਦ ਪੁਰਸ਼ ਵਾਚਕ ਹਨ। ਇਸੇ ਪ੍ਰਕਾਰ ਹੇਠਲੀ ਪੰਗਤੀ ਵਿਚ 'ਰੁੱਤੀ' ਸ਼ਬਦ ਨਾਲ ਸੰਬੰਧਿਤ ਸ਼ਬਦ ਵਿਚ 'ਕਵਣਿ' ਵਿਚ 'ਣ' ਨੂੰ ਸਿਹਾਰੀ ਇਸਤ੍ਰੀ ਵਾਚਕ ਹੈ ਕਿਉਂਕਿ 'ਰੁਤੀ' ਸ਼ਬਦ ਇਸਤ੍ਰੀ ਵਾਚਕ ਹੈ ਅਤੇ 'ਮਾਹੁ ਕਵਣੁ' ਵਿਚ 'ਣ' ਅੱਖਰ ਨੂੰ ਔਂਕੜ ਪੁਰਸ਼ ਵਾਚਕ ਦਾ ਪ੍ਰਤੀਕ ਹੈ ਕਿਉਂਕਿ 'ਮਾਹੁ' ਸ਼ਬਦ ਪੁਰਸ਼ਵਾਚਕ ਹੈ। ਉਪਰੋਕਤ ਪ੍ਰਸ਼ਨਾਂ ਦੇ ਉੱਤਰ ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ :

## ਵੇਲ ਨ ਪਾਈਆ ਪੰਡਤੀ; ਜਿ ਹੋਵੈ ਲੇਖੁ ਪੁਰਾਣੁ ॥

ਹੇ ਸਿੱਧ ਪੁਰਸ਼ੋ ! ਉਸ ਵੇਲ = ਵੇਲੇ ਨੂੰ ਤਾਂ ਪੰਡਤੀ = ਬਿਆਸ ਜੀ ਵਰਗੇ ਮਹਾਨ ਪੰਡਤਾਂ ਨੇ ਵੀ ਨ ਪਾਈਆ = ਨਹੀਂ ਪਾਇਆ ਕਿਉਂਕਿ ਕਾਰਜ ਦੁਆਰਾ ਹੀ ਕਾਰਨ ਦਾ ਅਨੁਮਾਨ ਹੁੰਦਾ ਹੈ। ਜਿਹੜੇ ਬਿਆਸ ਜੀ ਵਰਗੇ ਵਿਦਵਾਨ ਗਿਆਰਾਂ ਗਿਆਰਾਂ ਹਜ਼ਾਰ ਵਰ੍ਹੇ ਕਾਰਕ ਬਣੇ ਰਹੇ, ਉਹ ਵੀ ਸ੍ਰਿਸ਼ਟੀ ਦੀ ਸਿਰਜਣਾ ਦੇ ਵੇਲੇ ਨੂੰ ਜਾਣ ਨਾ ਸਕੇ। ਜਿ = ਜੇਕਰ ਉਹਨਾਂ ਨੂੰ ਪਤਾ ਹੁੰਦਾ ਤਾਂ ਲੇਖੁ ਪੁਰਾਣੁ = ਅਠਾਰਾਂ ਪੁਰਾਣਾਂ ਵਿਚ ਇਸ ਦਾ ਉਲੇਖ ਜ਼ਰੂਰ ਹੁੰਦਾ ਪਰੰਤੂ ਐਸਾ ਨਹੀਂ ਹੈ। ਇਸ ਕਰਕੇ ਬਿਆਸ ਜੀ ਵਰਗਿਆਂ ਨੂੰ ਵੀ ਪਤਾ ਨਹੀਂ ਸੀ **ਅਥਵਾ** ਹੇ ਸਿੱਧ ਪੁਰਸ਼ੋ ! ਉਸ ਵੇਲ = ਵੇਲੇ ਨੂੰ ਤਾਂ ਪੰਡਤੀ = ਅੱਜ ਕੱਲ ਦੇ ਵੱਡੇ ਵੱਡੇ ਪੰਡਤ ਵੀ ਨਹੀਂ ਪਾ ਸਕੇ। ਉਹ ਤਾਂ ਤਦ ਹੀ ਜਾਣ ਸਕਦੇ ਹਨ ਜਿ = ਜੇਕਰ ਪੁਰਾਣੁ = ਪੁਰਾਣਾਂ ਵਿਚ ਲੇਖੁ = ਲਿਖਿਆ ਹੋਵੈ = ਹੁੰਦਾ ਪਰੰਤੂ ਐਸਾ ਨਹੀਂ ਹੈ।

***ਪ੍ਰਸ਼ਨ :*** *ਫਿਰ ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ ! ਜੇਕਰ ਪੰਡਤ ਨਹੀਂ ਜਾਣ ਸਕੇ ਤਾਂ ਮੁਸਲਮਾਨਾਂ ਦੇ ਪੈਗ਼ੰਬਰ ਜਾਂ ਕਾਜ਼ੀ ਆਦਿ ਤਾਂ ਜ਼ਰੂਰ ਜਾਣਦੇ ਹੋਣਗੇ ?*

***ਗੁਰ ਉੱਤਰ :*** ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਵਖਤੁ ਨ ਪਾਇਓ ਕਾਦੀਆ; ਜਿ ਲਿਖਨਿ ਲੇਖੁ ਕੁਰਾਣੁ ॥

ਹੇ ਸਿੱਧ ਪੁਰਸ਼ੋ ! ਕਾਜ਼ੀਆਂ ਅਤੇ ਪੈਗ਼ੰਬਰਾਂ ਹਜ਼ਰਤ ਮੁਹੰਮਦ ਸਾਹਿਬ ਵਰਗਿਆਂ ਨੇ ਵੀ ਉਸ ਵਖਤੁ = ਸਮੇਂ ਦਾ ਗਿਆਨ ਨ ਪਾਇਓ = ਨਹੀਂ ਪਾਇਆ। ਜੇਕਰ ਪਾਇਆ ਹੁੰਦਾ ਤਾਂ ਜ਼ਰੂਰ ਕੁਰਾਨ ਸ਼ਰੀਫ਼ ਵਿਚ ਲੇਖ ਲਿਖਿਆ ਹੁੰਦਾ ਪਰੰਤੂ ਐਸਾ ਨਹੀਂ ਹੈ **ਅਥਵਾ** ਹੁਣ ਦੇ ਕਾਦੀਆ = ਕਾਜ਼ੀਆਂ ਨੇ ਵੀ ਉਸ ਵਖਤੁ = ਸਮੇਂ ਦੇ ਗਿਆਨ ਨੂੰ ਨਹੀਂ ਪਾਇਆ। ਕਿਉਂਕਿ ਕਾਜ਼ੀ ਤਾਂ ਹੀ ਜਾਣ ਸਕਦੇ ਹਨ ਜਿ = ਜੇਕਰ ਕੁਰਾਨ ਸ਼ਰੀਫ਼ ਵਿਚ ਐਸਾ ਲੇਖ ਲਿਖਿਆ ਹੁੰਦਾ ਪਰੰਤੂ ਐਸਾ ਨਹੀਂ ਹੈ। ਇਸੇ ਤਰ੍ਹਾਂ :

## ਥਿਤਿ ਵਾਰੁ ਨਾ ਜੋਗੀ ਜਾਣੈ; ਰੁਤਿ ਮਾਹੁ ਨਾ ਕੋਈ ॥

ਜਿਸ ਥਿਤਿ = ਏਕਮ, ਦੂਜ, ਤੀਜ ਆਦਿ ਅਤੇ ਵਾਰੁ = ਦਿਨ ਨੂੰ ਉਸ ਪ੍ਰਭੂ ਨੇ ਸ੍ਰਿਸ਼ਟੀ ਸਾਜੀ ਹੈ, ਉਸ ਨੂੰ ਕੋਈ ਵੀ ਤੁਹਾਡੇ ਵਿੱਚੋਂ ਜੋਗੀ (ਗੋਰਖ ਨਾਥ ਆਦਿ) ਨਹੀਂ ਜਾਣਦੇ **ਵਾ:** ਜੋਗੀ = ਜੋਤਸ਼ੀ ਨਹੀਂ

ਜਾਣਦੇ ਅਤੇ ਨਾ ਹੀ ਕੋਈ ਉਸ ਸਮੇਂ ਦੀ ਰੁੱਤ ਭਾਵ ਛੇ ਰੁੱਤਾਂ, ਜਿਵੇਂ ਬਸੰਤ, ਗ੍ਰੀਖਮ, ਸਰਦ ਆਦਿ ਜਾਂ ਮਾਹੁ = ਬਾਰ੍ਹਾਂ ਮਹੀਨਿਆਂ (ਚੇਤ, ਵੈਸਾਖ) ਬਾਰੇ ਜਾਣਦਾ ਹੈ।

***ਪ੍ਰਸ਼ਨ :*** *ਫਿਰ ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ ! ਕੋਈ ਤਾਂ ਐਸਾ ਹੋਵੇਗਾ ਜੋ ਇਸ ਭੇਤ ਨੂੰ ਜਾਣਦਾ ਹੋਵੇ ?*

***ਗੁਰ ਉੱਤਰ :*** ਜਵਾਬ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਜਾ ਕਰਤਾ ਸਿਰਠੀ ਕਉ ਸਾਜੇ; ਆਪੇ ਜਾਣੈ ਸੋਈ ॥

ਹੇ ਸਿੱਧ ਪੁਰਸ਼ੋ ! ਜਾ = ਜਦੋਂ (ਜਿਸ ਵੇਲੇ) ਪ੍ਰਭੂ ਸਿਰਠੀ = ਸ੍ਰਿਸ਼ਟੀ ਕਉ = ਨੂੰ ਸਾਜੇ = ਸਾਜਦਾ ਹੈ ਭਾਵ ਰਚਦਾ ਹੈ, ਉਸ ਵੇਲੇ ਨੂੰ ਸੋਈ = ਉਹ ਆਪੇ = ਆਪ ਹੀ ਜਾਣੈ = ਜਾਣਦਾ ਹੈ ਭਾਵ ਉਸ ਤੋਂ ਬਗ਼ੈਰ ਹੋਰ ਕੋਈ ਇਸ ਭੇਦ ਨੂੰ ਨਹੀਂ ਜਾਣਦਾ; ਜੈਸਾ ਕਿ :

**ਜਦਹੁ ਆਪੇ ਥਾਟੁ ਕੀਆ ਬਹਿ ਕਰਤੈ ਤਦਹੁ ਪੁਛਿ ਨ ਸੇਵਕੁ ਬੀਆ ॥**
**ਤਦਹੁ ਕਿਆ ਕੋ ਲੇਵੈ ਕਿਆ ਕੋ ਦੇਵੈ ਜਾਂ ਅਵਰੁ ਨ ਦੂਜਾ ਕੀਆ ॥** *(ਅੰਗ ੫੫੧)*

***ਪ੍ਰਸ਼ਨ :*** *ਇਹ ਸੁਣ ਕੇ ਸਿੱਧ ਬਜ਼ਿੱਦ ਹੋ ਕੇ ਕਹਿਣ ਲੱਗੇ ਕਿ ਮਹਾਰਾਜ ਜੀ ! ਫਿਰ ਵੀ ਆਪ ਜੀ ਕੁਝ ਤਾਂ ਕਹੋ ਕਿ ਉਹੋ ਪ੍ਰਭੂ ਸ੍ਰਿਸ਼ਟੀ ਦੀ ਸਿਰਜਣਾ, ਪਾਲਣਾ ਜਾਂ ਲੈਤਾ ਕਿਵੇਂ ਕਰਦਾ ਹੈ ?*

***ਗੁਰ ਉੱਤਰ :*** ਜਵਾਬ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਕਿਵ ਕਰਿ ਆਖਾ, ਕਿਵ ਸਾਲਾਹੀ; ਕਿਉ ਵਰਨੀ, ਕਿਵ ਜਾਣਾ ॥

ਹੇ ਸਿੱਧ ਪੁਰਸ਼ੋ ! ਕਿਵ = ਕਿਸ ਪ੍ਰਕਾਰ ਕਰਕੇ ਆਖਾ = ਕਹੀਏ ਕਿ ਉਹ ਪ੍ਰਭੂ ਬ੍ਰਹਮਾ ਜੀ ਦੁਆਰਾ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ ਕਿਵ = ਕਿਵੇਂ ਸਾਲਾਹੀ = ਸਾਲਾਹੁਣਾ ਕਰੀਏ ਕਿ ਉਹ ਪ੍ਰਭੂ ਵਿਸ਼ਨੂੰ ਜੀ ਦੁਆਰਾ ਸ੍ਰਿਸ਼ਟੀ ਦੀ ਪਾਲਣਾ ਕਰਦਾ ਹੈ ਅਤੇ ਕਿਉ = ਕਿਵੇਂ ਇਹ ਵਰਨੀ = ਵਰਣਨ ਕਰੀਏ ਕਿ ਉਹ ਪ੍ਰਭੂ ਸ਼ਿਵ ਜੀ ਦੁਆਰਾ ਸ੍ਰਿਸ਼ਟੀ ਨੂੰ ਲੈ (ਮਾਰਣਾ) ਕਰਦਾ ਹੈ ਅਤੇ ਜਦੋਂ ਮਹਾਂ ਪਰਲੋ ਦੇ ਸਮੇਂ ਤਿੰਨੋਂ ਦੇਵਤੇ ਵੀ ਲੈ ਹੋ ਜਾਂਦੇ ਹਨ ਤਾਂ ਉਸ ਸਮੇਂ ਨੂੰ ਵੀ ਕਿਵ ਜਾਣਾ = ਕਿਵੇਂ ਜਾਣ ਸਕੀਏ ਭਾਵ ਨਾ ਹੀ ਕੁਝ ਜਾਣਿਆ ਜਾ ਸਕਦਾ ਹੈ ਤੇ ਨਾ ਹੀ ਕੁਝ ਆਖਿਆ ਜਾ ਸਕਦਾ ਹੈ; ਜੈਸਾ ਕਿ :

**ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥**
**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥**
**ਅਪਨੀ ਗਤਿ ਆਪਿ ਜਾਨੈ ॥ ਸੁਣਿ ਸੁਣਿ ਅਵਰ ਵਖਾਨੈ ॥** *(ਅੰਗ ੮੯੪)*

**ਅਥਵਾ** ਕਿਸ ਪ੍ਰਕਾਰ ਕਰਕੇ ਬ੍ਰਹਮਾ ਆਖਣਾ ਕਰੇ ਕਿ ਮੈਂ ਸ੍ਰਿਸ਼ਟੀ ਰਚਨਾ ਅਮਕੇ ਵੇਲੇ ਕਰਦਾ ਹਾਂ। ਬ੍ਰਹਮਾ ਤਾਂ ਆਪ ਦੀ ਉਤਪਤੀ ਕਰਨ ਵਾਲੀ ਕਮਲ ਦੀ ਨਾਲੀ ਦਾ ਅੰਤ ਨਹੀਂ ਪਾ ਸਕਿਆ; ਜੈਸਾ ਕਿ :

**ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥**
**ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥** *(ਅੰਗ ੪੮੯)*

ਕਿਵੇਂ ਸਲਾਹਣਾ ਵਿਸ਼ਨੂੰ ਕਰੇ ਕਿ ਫਲਾਣੇ ਵੇਲੇ ਮੈਂ ਸ੍ਰਿਸ਼ਟੀ ਨੂੰ ਪਾਲਦਾ ਹਾਂ ਅਤੇ ਕਿਸ ਪ੍ਰਕਾਰ ਸ਼ਿਵ ਜੀ ਵਰਣਨ ਕਰੇ ਕਿ ਮੈਂ ਇਸ ਸਮੇਂ ਲੈਤਾ ਕਰਦਾ ਹਾਂ ਭਾਵ ਇਹ ਸੰਭਵ ਨਹੀਂ ਹੈ ਕਿਉਂਕਿ ਉਹ ਆਪ ਵੀ ਜਾਣਦੇ ਨਹੀਂ ਹਨ **ਅਥਵਾ** ਮਨ, ਬਾਣੀ ਅਤੇ ਸਰੀਰ ਕਰਕੇ ਕਿਵੇਂ ਜਾਣੀਏ ਕਿ ਉਹੋ ਪ੍ਰਭੂ ਕਿਵੇਂ ਤੇ ਕਦੋਂ ਸ੍ਰਿਸ਼ਟੀ ਦੀ ਉਤਪਤੀ, ਪਾਲਣਾ ਅਤੇ ਸੰਘਾਰ ਕਰਦਾ ਹੈ ਭਾਵ ਇਸ ਭੇਦ ਨੂੰ ਜਾਣਿਆ ਨਹੀਂ ਜਾ ਸਕਦਾ।

[ਅੰਗ ੫]

## ਨਾਨਕ ਆਖਣਿ ਸਭੁ ਕੋ ਆਖੈ; ਇਕਦੂ ਇਕੁ ਸਿਆਣਾ ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ ! ਉਂਜ ਤਾਂ ਸਭੁ ਕੋ = ਹਰ ਕੋਈ ਆਖਣਿ = ਆਖਣ ਵਾਲੇ ਹੋ ਕੇ ਆਖੈ = ਆਖ ਰਹੇ ਹਨ ਅਰਥਾਤ ਕਥਨ ਕਰ ਰਹੇ ਹਨ **ਵਾ:** ਵਖਿਆਨ ਕਰ ਰਹੇ ਹਨ ਕਿ ਉਹ ਪ੍ਰਭੂ ਇਸ ਤਰ੍ਹਾਂ ਸ੍ਰਿਸ਼ਟੀ ਦੀ ਰਚਨਾ ਕਰਦਾ ਹੋਵੇਗਾ। ਇੰਜ ਪਾਲਦਾ ਹੋਵੇਗਾ ਅਤੇ ਇਸ ਪ੍ਰਕਾਰ ਅੰਤ ਕਰਦਾ ਹੋਵੇਗਾ ਪਰੰਤੂ ਸੰਪੂਰਨ ਰੂਪ ਵਿਚ ਇਸ ਗੱਲ ਨੂੰ ਕੋਈ ਵੀ ਨਹੀਂ ਜਾਣਦਾ। (ਇਥੇ "ਇਕਦੂ" ਪਾਠ ਇਕੱਠਾ ਪੜ੍ਹਨਾ ਹੈ ਭਾਵ ਇਕ ਤੋਂ ਵੱਧ ਇਕ ਸਿਆਣਾ ਬਣ ਕੇ ਕਹਿਣ ਦਾ ਯਤਨ) ਸੱਚ ਤਾਂ ਇਹ ਹੈ ਕਿ ਉਸ ਦੀ ਰਚਨਾ ਦੀ ਉਤਪਤੀ, ਪਾਲਣਾ ਅਤੇ ਲੈਅਤਾ ਨੂੰ ਕੋਈ ਨਹੀਂ ਜਾਣ ਸਕਿਆ, ਕਿਉਂਕਿ :

## ਵਡਾ ਸਾਹਿਬੁ, ਵਡੀ ਨਾਈ; ਕੀਤਾ ਜਾ ਕਾ ਹੋਵੈ ॥

ਉਹ ਪ੍ਰਭੂ ਵੱਡਾ ਅਤੇ ਸਾਰਿਆਂ ਦਾ ਸਾਹਿਬੁ = ਮਾਲਕ ਹੈ। ਉਸ ਦੀ ਨਾਈ = ਵਡਿਆਈ ਵੱਡੀ ਹੈ। ਜਿਸ ਦਾ ਕੀਤਾ ਹੋਇਆ ਸਭ ਕੁਝ ਹੋ ਰਿਹਾ ਹੈ, ਭਾਵ ਸਾਰਾ ਸੰਸਾਰ ਹੋ ਰਿਹਾ ਹੈ।

***ਪ੍ਰਸ਼ਨ :*** *ਫਿਰ ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ ! ਕੋਈ ਤਾਂ ਉਸ ਦੇ ਸਮੱਗਰ ਗੁਣਾਂ ਨੂੰ ਜਾਣਦਾ ਹੋਵੇਗਾ ?*
***ਗੁਰ ਉੱਤਰ :*** ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਨਾਨਕ ਜੇ ਕੋ ਆਪੌ ਜਾਣੈ; ਅਗੈ ਗਇਆ ਨ ਸੋਹੈ ॥੨੧॥

ਹੇ ਸਿੱਧ ਪੁਰਸ਼ੋ ! ਜੇ = ਜੇਕਰ ਕੋ = ਕੋਈ ਆਪੌ = ਆਪਣੇ ਆਪ ਨੂੰ ਜਾਣੈ = ਜਾਣੇ ਕਿ (ਮੈਂ ਉਸ ਦੇ ਸਮੱਗਰ ਗੁਣਾਂ ਨੂੰ) ਜਾਣਦਾ ਹਾਂ ਤਾਂ ਉਹ ਪੁਰਸ਼ ਅਗੈ = ਪ੍ਰਲੋਕ ਵਿਚ ਗਇਆ = ਗਿਆ ਨ ਸੋਹੈ = ਸ਼ੋਭਦਾ ਨਹੀਂ ਹੈ ਭਾਵ ਦਰਗਾਹ ਵਿਚ ਉਸ ਦੀ ਸ਼ੋਭਾ ਨਹੀਂ ਹੋਵੇਗੀ ਸਗੋਂ ਆਪਣੀ ਕਥਨੀ ਉਪਰ ਸ਼ਰਮਿੰਦਗੀ ਹੀ ਹੋਵੇਗੀ **ਅਥਵਾ** ਉਸ ਨੂੰ ਬ੍ਰਹਮ ਬੇਤੇ ਸੰਤਾਂ (ਮਹਾਂਪੁਰਸ਼ਾਂ) ਦੀ ਸੰਗਤ ਵਿਚ ਸ਼ੋਭਾ ਪ੍ਰਾਪਤ ਨਹੀਂ ਹੋਵੇਗੀ ਕਿਉਂਕਿ ਜਦੋਂ ਬ੍ਰਹਮ ਵੇਤੇ ਪੁਰਸ਼ ਉਸ ਨੂੰ ਪੁੱਛਣਗੇ ਕਿ ਤੂੰ ਕਿਵੇਂ ਪ੍ਰਭੂ ਨੂੰ ਜਾਣ ਸਕਿਆ ਹੈਂ ਤਾਂ ਉਹ ਸ਼ਰਮਿੰਦਾ ਹੀ ਹੋਵੇਗਾ ॥੨੧॥

**ਸਾਖੀ—ਇਕ ਹਕੀਮ ਦੀ :** ਇਕ ਮਹਾਤਮਾ ਆਪਣੇ ਟਿਕਾਣੇ ਉਪਰ ਬੈਠੇ ਸਨ ਤਾਂ ਇਕ ਹਕੀਮ ਉਨ੍ਹਾਂ ਦੇ ਕੋਲ ਆਇਆ। ਬੈਠਿਆਂ, ਬੈਠਿਆਂ ਪਰਮਾਤਮਾ ਦੀ ਸਾਜੀ ਹੋਈ ਰਚਨਾ ਬਾਰੇ ਵੀਚਾਰ-ਚਰਚਾ ਛਿੜ ਪਈ। ਮਹਾਤਮਾ ਨੇ ਕਿਹਾ ਕਿ ਉਸ ਪ੍ਰਭੂ ਦੀ ਰਚਨਾ ਬੜੀ ਅਦਭੁੱਤ ਹੈ। ਪਰਮਾਤਮਾ ਦੀ ਪੈਦਾ ਕੀਤੀ ਹੋਈ ਹਰ ਇਕ ਵਸਤੂ ਲਾਭਦਾਇਕ ਹੈ। ਕੋਈ ਵੀ ਵਸਤੂ ਬੇ-ਫ਼ਾਇਦਾ ਨਹੀਂ ਹੈ। ਸਿਆਣੇ ਹਕੀਮ ਨੇ ਕਿਹਾ ਕਿ ਮਹਾਤਮਾ ਜੀ ! ਇਹ ਜੋ ਕੀੜਾ ਵੇਖ ਰਹੇ ਹੋ, ਇਸ ਦਾ ਕੀ ਫ਼ਾਇਦਾ ਹੈ। ਇਹੋ ਜਿਹੀ ਰਚਨਾ ਪ੍ਰਭੂ ਨੇ ਬੇਫ਼ਾਇਦਾ ਹੀ ਰਚੀ ਹੈ। ਮਹਾਤਮਾ ਇਹ ਸੁਣ ਕੇ ਚੁੱਪ ਹੋ ਗਏ ਅਤੇ ਹਕੀਮ ਉੱਠ ਕੇ ਚਲਿਆ ਗਿਆ। ਘਰ ਜਾ ਕੇ ਹਕੀਮ ਬਿਮਾਰ ਹੋ ਗਿਆ। ਉਸ ਨੂੰ ਮਿਰਗੀ ਦਾ ਦੌਰਾ ਪੈਣਾ ਸ਼ੁਰੂ ਹੋ ਗਿਆ। ਬਹੁਤ ਇਲਾਜ ਕੀਤੇ, ਕਰਾਏ ਪਰੰਤੂ ਆਰਾਮ ਨਾ ਆਇਆ। ਇਸ ਤਰ੍ਹਾਂ ਬੜੀ ਦੇਰ ਤੱਕ ਦੁੱਖ ਭੋਗਦਾ ਰਿਹਾ। ਇਕ ਦਿਨ ਫਿਰ ਉਸੇ ਮਹਾਤਮਾ ਕੋਲ ਆਇਆ ਅਤੇ ਬੇਨਤੀ ਕੀਤੀ ਕਿ ਮਹਾਰਾਜ ! ਆਪ ਤਾਂ ਦਿਆਲੂ ਕ੍ਰਿਪਾਲੂ ਹੋ। ਆਪ ਹੀ ਕ੍ਰਿਪਾ ਕਰਕੇ ਕੋਈ ਉਪਾਅ ਦੱਸੋ, ਜਿਸ ਨਾਲ ਮੈਨੂੰ ਆਰਾਮ ਆ ਜਾਵੇ। ਸੰਤਾਂ ਨੇ ਕੋਲ ਪਏ ਇਕ ਮਰੇ ਕੀੜੇ ਵੱਲ ਵੇਖ ਕੇ ਕਿਹਾ ਕਿ ਇਸ ਨੂੰ ਲੈ ਲਵੋ। ਸੁਕਾ ਕੇ, ਕੁੱਟ ਕੇ ਬਰੀਕ ਕਰ ਲੈਣਾ ਅਤੇ ਉਸ ਦੀ ਨਸਵਾਰ ਲੈ ਲੈਣੀ। ਹਕੀਮ ਨੇ ਸੰਤਾਂ ਦਾ ਬਚਨ ਮੰਨ ਕੇ ਉਵੇਂ ਹੀ ਕੀਤਾ। ਉਸ ਨੂੰ ਆਰਾਮ ਆ ਗਿਆ। ਠੀਕ ਹੋਣ ਤੋਂ ਬਾਅਦ

ਫਿਰ ਸੰਤਾਂ ਕੋਲ ਆ ਗਿਆ ਅਤੇ ਸ਼ੁਕਰਾਨਾ ਕਰਨ ਲੱਗਾ। ਹੱਥ ਜੋੜ ਕੇ ਖਿਮਾ ਮੰਗਣ ਲੱਗਾ ਅਤੇ ਕਹਿਣ ਲੱਗਾ ਕਿ ਮਹਾਰਾਜ ਜੀ ! ਅੱਜ ਤੋਂ ਬਾਰ੍ਹਾਂ ਸਾਲ ਪਹਿਲਾਂ ਆਪ ਜੀ ਨੂੰ ਕਿਹਾ ਸੀ ਕਿ ਰੱਬ ਨੇ ਇਸ ਕੀੜੇ ਨੂੰ ਐਵੇਂ ਹੀ ਪੈਦਾ ਕੀਤਾ ਹੈ, ਪਰੰਤੂ ਉਦੋਂ ਮੈਂ ਗ਼ਲਤ ਸੀ ਕਿਉਂਕਿ ਮੈਂ ਮਰਿਆ ਹੋਇਆ ਕੀੜਾ ਪਹਿਚਾਣ ਲਿਆ ਕਿ ਇਹ ਉਸੇ ਹੀ ਨਸਲ ਦਾ ਹੈ। ਆਪ ਜੀ ਦੀ ਕ੍ਰਿਪਾ ਸਦਕਾ ਇਸੇ ਮਰੇ ਹੋਏ ਕੀੜੇ ਦੀ ਨਸਵਾਰ ਲੈ ਕੇ ਮੈਂ ਠੀਕ ਹੋਇਆ ਹਾਂ। ਮਹਾਰਾਜ ਜੀ ! ਆਪ ਸੱਚ ਕਹਿ ਰਹੇ ਸੀ ਕਿ ਉਸ ਪ੍ਰਭੂ ਦੀ ਸਾਜੀ ਹੋਈ ਰਚਨਾ ਵਿਚ ਕੋਈ ਵੀ ਚੀਜ਼ ਬੇਫ਼ਾਇਦਾ ਨਹੀਂ ਹੈ। ਪ੍ਰਭੂ ਨੇ ਹਰ ਚੀਜ਼ ਅਤੇ ਜੀਵ-ਜੰਤੂ ਗੁਣਕਾਰੀ ਅਤੇ ਲਾਭਦਾਇਕ ਪੈਦਾ ਕੀਤੇ ਹਨ, ਉਸ ਦੀ ਰਚਨਾ ਨੂੰ ਸੰਪੂਰਨ ਤੌਰ 'ਤੇ ਕੋਈ ਨਹੀਂ ਜਾਣ ਸਕਦਾ। ਤਰਕ ਕਰਨ ਵਾਲੇ ਨੂੰ ਅਖ਼ੀਰ ਵਿਚ ਪਛਤਾਵਾ ਹੀ ਕਰਨਾ ਪੈਂਦਾ ਹੈ। ਉਹ ਅੱਗੇ ਪ੍ਰਲੋਕ ਵਿਚ ਵੀ ਸ਼ੋਭਾ ਨਹੀਂ ਪਾਉਂਦਾ।

## ਦੂਸਰਾ ਅਰਥ

***ਪ੍ਰਸ਼ਨ :*** *ਭਾਈ ਲਹਿਣਾ ਜੀ ਅਤੇ ਹੋਰ ਮੁਖੀ ਸਿੱਖਾਂ ਨੇ ਕਰਤਾਰਪੁਰ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਕਿ ਹੇ ਸਤਿਗੁਰੂ ਜੀ ! ਆਪ ਜੀ ਦੇ ਅਨੁਸਾਰ ਤੀਰਥ ਕਿਹੜਾ ਹੈ ? ਤਪ ਕਿਹੜਾ ਹੈ ? ਦਇਆ ਕਿਹੜੀ ਹੈ ? ਦਮਨ ਕਿਹੜਾ ਹੈ ? ਦਾਨ ਕਿਹੜਾ ਹੈ ? ਅਤੇ ਸ੍ਵਰੂਪ ਦੀ ਪ੍ਰਾਪਤੀ ਕਿਵੇਂ ਹੋਵੇ ?*
***ਉੱਤਰ :*** ਤਾਂ ਗੁਰੂ ਜੀ ਉੱਤਰ ਵਿਚ ਫ਼ੁਰਮਾਉਂਦੇ ਹਨ :

**ਤੀਰਥੁ ਤਪੁ; ਦਇਆ ਦਤੁ ਦਾਨੁ ॥**

ਹੇ ਗੁਰਸਿੱਖੋ ! ਸਤਿਗੁਰੂ ਜੀ ਹੀ ਤੀਰਥ ਦੀ ਨਿਆਈਂ ਹਨ, ਉਨ੍ਹਾਂ ਦੀ ਸੇਵਾ ਕਰਨੀ ਹੀ ਤਪ ਹੈ, ਕਿਸੇ ਦੁੱਖੀ ਤੇ ਤਰਸ ਕਰਨਾ ਹੀ ਦਇਆ ਹੈ **ਵਾ:** ਆਪਣੇ ਜੀਵ ਆਤਮਾ ਤੇ ਦਇਆ ਕਰਕੇ ਆਪਣੇ ਆਪ ਨੂੰ ਸ੍ਰੇਸ਼ਟ ਭਗਤੀ ਰੂਪ ਰਸਤੇ ਤੇ ਤੋਰਨਾ ਹੀ ਦਇਆ ਹੈ, ਇੰਦਰੀਆਂ ਨੂੰ ਕਾਬੂ ਰੱਖਣ ਦਾ ਨਾਮ ਹੀ ਦਤੁ = ਦਮਨ ਕਰਨਾ ਹੈ ਅਤੇ ਧਰਮ ਦੀ ਕਿਰਤ ਕਰਕੇ ਵੰਡ ਕੇ ਛਕਣ ਦਾ ਨਾਮ ਦਾਨ ਹੈ।

**ਅਥਵਾ ਤੀਰਥ :** ਤੀਰਥ ਨਾਮ, ਪਵਿੱਤਰ ਦਾ ਹੈ। ਸਤਿਗੁਰੂ ਵਰਗਾ ਪਵਿੱਤਰ ਕੋਈ ਵੀ ਤੀਰਥ ਨਹੀਂ ਹੈ, ਜੋ ਜਗਿਆਸੂ ਦੀ ਪਾਪਾਂ, ਵਿਕਾਰਾਂ, ਔਗੁਣਾਂ, ਦੁਰਮਤ ਦੀ ਮੈਲ ਲਾਹੁਣ ਦੇ ਸਮਰੱਥ ਹਨ। ਪਸ਼ੂ ਬਿਰਤੀਆਂ ਨੂੰ ਦੇਵਤੇ ਬਣਾਉਣ ਵਾਲੇ ਹਨ, ਉਨ੍ਹਾਂ ਦੀ ਸੇਵਾ ਜੋ (ਤੀਰਥ ਪੂਰਾ ਸਤਿਗੁਰੁ) ਜਾਣ ਕੇ ਕਰਨੀ ਹੈ, ਇਹ ਤੀਰਥ ਦਾ ਇਸ਼ਨਾਨ ਹੈ; ਜੈਸਾ ਕਿ :

**ਗੁਰ ਸਮਾਨਿ ਤੀਰਥੁ ਨਹੀ ਕੋਇ ॥ ਸਰੁ ਸੰਤੋਖੁ ਤਾਸੁ ਗੁਰੁ ਹੋਇ ॥ਰਹਾਉ॥**
**ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥**
**ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥** *(ਪ੍ਰਭਾਤੀ ਮ: ੧, ਅੰਗ ੧੩੨੮)*
**ਸਤਿਗੁਰੁ ਤੀਰਥੁ ਜਾਣੀਐ ਅਠਸਠਿ ਤੀਰਥ ਸਰਣੀ ਆਏ।** *(ਵਾਰ ੧੫, ਪਉੜੀ ੨)*

**ਤਪ :**

ਚਿੱਤ ਦੀ ਇਕਾਗਰਤਾ ਦਾ ਨਾਮ ਤਪ ਹੈ; ਜੈਸਾ ਕਿ :

**ਤਪ ਨਾਮ ਚਿਤ ਕੀ ਇਕਾਗਰਤਾ ਕੋ ਜਾਣੀਏ।** *(ਵੈਰਾਗ ਸਤਕ)*

ਸਤਿਗੁਰੂ ਜੀ ਦਾ ਗਿਆਨ ਧਾਰਨ ਕਰਨਾ ਤੇ ਸੇਵਾ ਤਪਾਂ ਵਿੱਚੋਂ ਸ਼੍ਰੋਮਣੀ ਤਪ ਹੈ; ਜੈਸਾ ਕਿ :

**ਤਪਨ ਤਪ ਗੁਰ ਗਿਆਨ ॥** *(ਅੰਗ ੪੮੬)*
**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** *(ਅੰਗ ੪੨੩)*

ਸਤਿਗੁਰਾਂ ਦੀ ਜੋ ਟਹਿਲ ਸੇਵਾ ਕਰਨੀ ਹੈ, ਇਹ ਤਪਾਂ ਵਿਚ ਸ਼ਿਰੋਮਣੀ ਤਪ ਹੈ। ਜਿਵੇਂ ਤਪ ਬਹੁਤ ਕਠਿਨ ਹੁੰਦਾ ਹੈ। ਇਸੇ ਪ੍ਰਕਾਰ "ਗੁਰ ਪੀਰਾਂ ਕੀ ਚਾਕਰੀ ਮਹਾਂ ਕਰੜੀ ਸੁਖ ਸਾਰੁ॥ (ਅੰਗ ੧੪੨੨)" ਸੇਵਾ ਇਸ ਪ੍ਰਕਾਰ ਕਰਨੀ ਚਾਹੀਦੀ ਹੈ।

**ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ। ਸਾਬਰੁ ਸਿਦਕਿ ਸਹੀਦੁ ਭਰਮ ਭਉ ਖੋਵਣਾ।**
**ਗੋਲਾ ਮੁਲਿ ਖਰੀਦੁ ਕਾਰੇ ਜੋਵਣਾ। ਨਾ ਤਿਸੁ ਭੁਖ ਨ ਨੀਦ ਨ ਖਾਣਾ ਸੋਵਣਾ।**
**ਪੀਹਣਿ ਹੋਇ ਜਦੀਦ ਪਾਣੀ ਢੋਵਣਾ। ਪਖੇ ਦੀ ਤਾਗੀਦ ਪਗ ਮਲਿ ਧੋਵਣਾ।**
**ਸੇਵਕ ਹੋਇ ਸੰਜੀਦੁ ਨ ਹਸਣ ਰੋਵਣਾ। ਦਰ ਦਰਵੇਸ ਰਸੀਦੁ ਪਿਰਮ ਰਸ ਭੋਵਣਾ।**
**ਚੰਦ ਮੁਮਾਰਖ ਈਦ ਪੁਗ ਖਲੋਵਣਾ॥੧੮॥੩॥** *(ਭਾਈ ਗੁਰਦਾਸ ਜੀ, ਵਾਰ ੩, ਪਉੜੀ ੧੮)*

**ਦਇਆ :** ਕਿਸੇ ਦੁਖੀ ਨੂੰ ਤਰਸ ਕਰਕੇ ਆਪਣੇ ਸਰੀਰ ਦੀ ਪ੍ਰਵਾਹ ਨਾ ਕਰਦੇ ਹੋਏ ਉਸ ਦੁਖੀ ਦੀ ਸਹਾਇਤਾ ਕਰਨੀ, ਉਸ ਦਾ ਦੁੱਖ ਵੰਡਾਉਣਾ। ਦੁਖੀ ਦੇਖ ਕੇ ਜਿਹੜੇ ਚਿੱਤ ਦਾ ਢਲ ਜਾਣਾ ਇਸ ਨੂੰ ਦਇਆ ਕਹਿੰਦੇ ਹਨ। ਜਿਵੇਂ ਕੁਝ ਮੱਤ ਮੂੰਹ ਬੰਨ੍ਹਣ ਨੂੰ ਹੀ ਜੀਵ ਦੀ ਰੱਖਿਆ ਕਰਨ ਰੂਪ ਦਇਆ ਸਮਝਦੇ ਹਨ, ਇਹੋ ਜਿਹੀ ਦਇਆ ਨੇ ਇਹ ਚੰਦ ਚਾੜ੍ਹਿਆ ਕਿ ਸਦੀਆਂ ਤੱਕ ਭਾਰਤ ਗ਼ੁਲਾਮ ਰਹਿਆ, ਇਕ ਇਕ ਟਕੇ ਨੂੰ ਹਿੰਦੋਸਤਾਨ ਦੀ ਇੱਜ਼ਤ ਰੂਪ ਬੇਟੀਆਂ ਵਿਕਦੀਆਂ ਰਹੀਆਂ। ਇੱਹੋ ਜਿਹੀ ਦਇਆ ਦੀ ਲੋੜ ਨਹੀਂ ਹੈ। ਦਇਆ ਦਾ ਸਰੂਪ ਤਾਂ ਇਹ ਹੈ ਕਿ ਸੱਤਾਂ ਦਿਨਾਂ ਦੇ ਭੁੱਖਿਆਂ, ਘਰ ਬਾਰ ਛੱਡ ਕੇ ਜੰਗਲਾਂ ਵਿਚ ਨਿਵਾਸ ਕਰਨ ਵਾਲੇ ਖ਼ਾਲਸੇ ਨੂੰ ਜਦੋਂ ਭਾਈ ਤਾਰੂ ਸਿੰਘ ਜੀ ਪ੍ਰਸ਼ਾਦਾ ਛਕਾਉਣ ਲੱਗੇ ਤਾਂ ਭਾਈ ਸਾਹਿਬ ਦਾ ਚਿਹਰਾ ਦੇਖ ਕੇ ਸਿੰਘਾਂ ਨੇ ਪੁੱਛਿਆ ਸੀ ਕਿ ਭਾਈ ਤਾਰੂ ਸਿੰਘ ਜੀ, ਕੀ ਗੱਲ ਹੈ ? ਸਾਡੇ ਕਾਰਨ ਪਰਿਵਾਰ 'ਤੇ ਕੋਈ ਮੁਸੀਬਤ ਤਾਂ ਨਹੀਂ ਆ ਗਈ ? ਕਿਉਂਕਿ ਤੁਸੀਂ ਖ਼ਾਲਸੇ ਲਈ ਲੰਗਰ ਦੀ ਸੇਵਾ ਕਰਦੇ ਹੋ। ਤਾਂ ਭਾਈ ਤਾਰੂ ਸਿੰਘ ਜੀ ਨੇ ਕਿਹਾ ਕਿ ਤੁਸੀਂ ਪ੍ਰਸ਼ਾਦਾ ਛਕੋ। ਦਾਸ ਦੇ ਪਰਿਵਾਰ 'ਤੇ ਅਜੇ ਤੱਕ ਇਹੋ ਜਿਹੀ ਕੋਈ ਬਿਪਤਾ ਨਹੀਂ ਹੈ। ਜੇ ਬਿਪਤਾ ਆ ਵੀ ਗਈ ਤਾਂ ਗੁਰੂ ਦੀ ਕ੍ਰਿਪਾ ਸਦਕਾ ਮੈਂ ਭਾਣੇ ਵਿਚ ਰਹਿਣ ਵਾਲਾ ਸਿੱਖ ਹਾਂ, ਜਰ ਲਵਾਂਗਾ। ਉਦਾਸੀ ਦਾ ਕੋਈ ਹੋਰ ਕਾਰਨ ਹੈ। ਉਸ ਵੇਲੇ ਸਿੰਘਾਂ ਨੇ ਹੱਥਾਂ ਉੱਤੇ ਪ੍ਰਸ਼ਾਦੇ ਰੱਖੇ ਹੋਏ ਸਨ। ਕੁਝ ਸਿੰਘ ਪ੍ਰਸ਼ਾਦੇ ਵਰਤਾ ਰਹੇ ਸਨ। ਜੈਕਾਰਾ ਗਜਾ ਕੇ ਸਾਰੇ ਛਕਣ ਹੀ ਲੱਗੇ ਸਨ। ਸਿੰਘ ਮਗਰ ਪੈ ਗਏ ਕਿ ਸਾਡੇ ਤੋਂ ਓਹਲਾ ਕਿਉਂ ਰੱਖਦੇ ਹੋ ? ਤਾਂ ਭਾਈ ਸਾਹਿਬ ਨੇ ਹੱਥ ਜੋੜ ਕੇ ਖ਼ਾਲਸੇ ਅੱਗੇ ਬੇਨਤੀ ਕੀਤੀ ਕਿ ਅੱਜ ਸਾਡੇ ਦੇਸ਼ ਦੀਆਂ ਬੱਚੀਆਂ ਨੂੰ ਜਰਵਾਣੇ (ਗਿਲਜੇ) ਫੜ ਕੇ ਲਈ ਜਾ ਰਹੇ ਹਨ। ਵੱਡੇ ਵੱਡੇ ਸੂਰਮੇ ਕਹਾਉਣ ਵਾਲੇ ਰਾਜੇ ਰਾਣੇ, ਰਾਜਪੂਤਾਂ ਵਿੱਚੋਂ ਕਿਸੇ ਨੇ ਵੀ ਇਹਨਾਂ ਦੀ ਰੱਖਿਆ ਨਹੀਂ ਕੀਤੀ। ਉਨ੍ਹਾਂ ਬੀਬੀਆਂ ਦੀ ਕੂਕ ਪੁਕਾਰ ਸੁਣ ਕੇ ਮਨ ਦੁੱਖ ਵਿਚ ਢਲ ਗਿਆ। ਉਸੇ ਵੇਲੇ ਜਥੇਦਾਰ ਨੇ ਕਹਿ ਦਿੱਤਾ ਕਿ ਸਿੰਘੋ ! ਕਿਸੇ ਨੇ ਵੀ ਪ੍ਰਸ਼ਾਦਾ ਨਹੀਂ ਛਕਣਾ। ਸਿੰਘਾਂ ਨੇ ਪ੍ਰਸ਼ਾਦੇ ਵਾਪਿਸ ਭਾਈ ਤਾਰੂ ਸਿੰਘ ਜੀ ਦੇ ਟੋਕਰੇ ਵਿਚ ਰੱਖ ਦਿੱਤੇ। ਖ਼ਾਲਸੇ ਦੇ ਮਨ ਵਿਚ ਦਇਆ ਆ ਗਈ। ਭਾਵੇਂ ਸੱਤਾਂ ਦਿਨਾਂ ਦੇ ਭੁੱਖੇ ਸਨ, ਭੁੱਖੇ ਰਹਿ ਕੇ ਜੰਗ ਕਰਨੀ ਬਹੁਤ ਮੁਸ਼ਕਿਲ ਸੀ, ਪਰੰਤੂ ਸਿੰਘਾਂ ਨੇ ਭੁੱਖ ਦੀ ਕੋਈ ਪ੍ਰਵਾਹ ਨਹੀਂ ਕੀਤੀ। ਸਿੰਘਾਂ ਨੇ ਕਿਹਾ ਕਿ ਭਾਈ ਤਾਰੂ ਸਿੰਘ ਜੀ, ਬੀਬੀਆਂ ਨੂੰ ਛੁਡਾ ਕੇ ਜੇ ਵਾਪਸ ਆਏ ਤਾਂ ਹੀ ਲੰਗਰ ਛਕਾਂਗੇ। ਤੁਸੀਂ ਏਥੇ ਹੀ ਬੈਠ ਕੇ ਸਾਡਾ ਇੰਤਜ਼ਾਰ ਕਰੋ। ਜੇ ਸ਼ਹੀਦੀਆਂ ਪਾ ਗਏ ਤਾਂ ਸਾਡੇ ਵੱਲੋਂ ਲੰਗਰ ਦੀ ਬੇਅਦਬੀ ਦੀ ਗੁਰੂ ਪਾਸੋਂ ਖਿਮਾ ਮੰਗਣੀ। ਅਰਦਾਸਾ ਸੋਧ ਕੇ ਜਾ ਕੇ ਪਹਿਲਾਂ ਗਿਲਜਿਆਂ ਨੂੰ ਮਾਰ ਕੇ ਬੀਬੀਆਂ ਨੂੰ ਛੁਡਵਾਇਆ। ਇਨ੍ਹਾਂ ਵਿਚ ਕੁਝ ਵਿਆਹੀਆਂ ਅਤੇ ਕੁਝ ਅਣਵਿਆਹੀਆਂ ਸਨ ਅਤੇ ਇਨ੍ਹਾਂ ਬੀਬੀਆਂ ਵਿਚ ਚੰਬੇ ਦੇ ਰਾਜੇ ਦੀਆਂ ਦੋ ਲੜਕੀਆਂ ਵੀ ਸਨ। ਬੀਬੀਆਂ ਦੇ ਜ਼ੋਰ ਦੇਣ ਦੇ ਬਾਵਜੂਦ ਵੀ ਕਿ ਸਾਡੇ ਨਾਲ ਵਿਆਹ ਕਰਾ ਲਵੋ, ਕਿਉਂਕਿ ਅਸੀਂ ਮੁੜ ਕੇ ਉਹਨਾਂ ਸੰਬੰਧੀਆਂ ਕੋਲ ਨਹੀਂ ਜਾਣਾ ਚਾਹੁੰਦੀਆਂ ਜੋ ਸਾਡੀ ਇੱਜ਼ਤ ਦੀ ਰੱਖਿਆ

ਨਹੀਂ ਕਰ ਸਕੇ। ਤਾਂ ਸਿੰਘਾਂ ਨੇ ਕਿਹਾ ਕਿ ਉਸ ਦਿਨ ਧਰਤੀ 'ਤੇ ਅਨਰਥ ਹੋ ਜਾਵੇਗਾ ਜਦੋਂ ਲੋਕੀਂ ਆਪਣੀਆਂ ਧੀਆਂ ਭੈਣਾਂ ਨਾਲ ਹੀ ਸ਼ਾਦੀ ਰਚਾਉਣ ਲੱਗ ਜਾਣਗੇ। ਤੁਸੀਂ ਸਾਡੀਆਂ ਧੀਆਂ ਭੈਣਾਂ ਹੋ। ਫਿਰ ਬੀਬੀਆਂ ਨੇ ਕਿਹਾ ਕਿ ਜੇਕਰ ਤੁਸੀਂ ਸਾਡੇ ਨਾਲ ਵਿਆਹ ਨਹੀਂ ਕਰਵਾਉਣਾ ਚਾਹੁੰਦੇ ਤਾਂ ਸਾਨੂੰ ਭੈਣਾਂ ਅਤੇ ਧੀਆਂ ਸਮਝਦੇ ਹੋਏ ਆਪਣੇ ਜਥੇ ਵਿਚ ਸ਼ਾਮਿਲ ਕਰ ਲਵੋ। ਅਸੀਂ ਵੀ ਦੁਸ਼ਮਣ ਨਾਲ ਜੰਗ ਕਰਾਂਗੀਆਂ। ਸਿੰਘਾਂ ਨੇ ਜਵਾਬ ਦਿੱਤਾ ਕਿ ਭੈਣ ਨੂੰ ਜੰਗ ਵਿਚ ਜਾਣ ਦੀ ਲੋੜ ਉਸ ਦਿਨ ਪਵੇਗੀ ਜਿਸ ਦਿਨ ਵੀਰ ਜਿਉਂਦੇ ਨਾ ਰਹੇ। ਸਾਡੇ 'ਤੇ ਭਰੋਸਾ ਰੱਖੋ। ਅਜੇ ਤੁਹਾਡੇ ਵੀਰ ਜਿਉਂਦੇ ਹਨ। ਇਹਨਾਂ ਸਾਰੀਆਂ ਬੀਬੀਆਂ ਨੂੰ ਘਰੋ-ਘਰੀਂ ਪਹੁੰਚਾਇਆ ਗਿਆ। ਉਨ੍ਹਾਂ ਵੱਲ ਮੈਲੀ ਅੱਖ ਨਾਲ ਨਹੀਂ ਤੱਕਿਆ। ਜਤ, ਸਤ ਵਿਚ ਕਾਇਮ ਰਹੇ। ਇਨ੍ਹਾਂ ਬਹਾਦਰ ਸਿੰਘਾਂ ਦੀ ਤਰ੍ਹਾਂ ਦਇਆ ਕਰਨੀ ਚਾਹੀਦੀ ਹੈ। ਦੁਖੀਆਂ ਨੂੰ ਦੁੱਖਾਂ ਤੋਂ ਛੁਡਾਉਣਾ ਅਤੇ ਆਪਣੇ ਪ੍ਰਾਣ ਵਾਰ ਕੇ ਵੀ ਗ਼ਰੀਬ ਦੀ ਰੱਖਿਆ ਕਰਨੀ, ਇਸ ਦਾ ਨਾਮ ਦਇਆ ਹੈ; ਜੈਸਾ ਕਿ :

**ਦਇਆ ਧਰਮ ਕੋ ਮੂਲ ਹੈ ਪਾਪ ਮੂਲ ਅਭਿਮਾਨ।**
**ਤੁਲਸੀ ਦਇਆ ਨ ਛੋਡੀਐ ਜਬ ਲਗ ਘਟਿ ਮਹਿ ਪ੍ਰਾਨ।** *(ਤੁਲਸੀ ਜੀ)*

**ਦਤੁ :** ਇੰਦਰੀਆਂ ਦੇ ਦਮਨ ਕਰਨ ਦਾ ਨਾਮ ਦਤੁ ਹੈ। ਅੱਖਾਂ (ਬੰਦ) ਕਰ ਲੈਣੀਆਂ ਜਾਂ ਕੰਨਾਂ ਵਿਚ ਰੂੰ ਦੇ ਲੈਣੀ ਜਾਂ ਉਂਗਲੀਆਂ ਨਾਲ ਕੰਨ ਬੰਦ ਕਰ ਲੈਣ ਨੂੰ ਦਮਨ ਨਹੀਂ ਕਹਿੰਦੇ। ਇੰਦਰੀਆਂ ਦਾ ਦਮਨ ਤਾਂ ਗੁਰੂ ਜੀ ਇਉਂ ਫ਼ੁਰਮਾਨ ਕਰਦੇ ਹਨ; ਜੈਸਾ ਕਿ :

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥**
**ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥** *(ਅੰਗ ੫੧੭)*

ਅੱਖਾਂ ਨਾਲ ਸਤਿਗੁਰੂ ਜੀ ਦੇ ਸਰੂਪ ਦੇ ਦਰਸ਼ਨ ਕਰਕੇ, ਕੰਨਾਂ ਨਾਲ ਗੁਰੂ ਜੀ ਦੀ ਪਵਿੱਤਰ ਬਾਣੀ ਜਾਂ ਨਾਮ ਨੂੰ ਸੁਣਨਾ; ਜੈਸਾ ਕਿ :

**ਜੇਤਾ ਸੁਨਣਾ ਤੇਤਾ ਨਾਮੁ॥ ਜੇਤਾ ਪੇਖਨੁ ਤੇਤਾ ਧਿਆਨੁ॥** *(ਅੰਗ ੨੩੬)*

ਜਿਹੜੇ ਇੰਦਰੇ ਹਰਿਆਏ ਪਸ਼ੂ ਦੀ ਨਿਆਈਂ ਵਿਸ਼ਿਆਂ ਰੂਪੀ ਚਾਰੇ ਨੂੰ ਚਰਦੇ ਹਨ, ਇਨ੍ਹਾਂ ਨੂੰ ਸ਼ੁਭ ਗੁਣਾਂ ਵੱਲ ਲਾਉਣ ਦਾ ਨਾਮ ਦਮਨ ਕਰਨਾ ਹੈ ਭਾਵ ਇੰਦਰਿਆਂ ਦਾ ਰੋਕਣਾ ਹੀ ਦਮਨ ਹੈ; ਜੈਸਾ ਕਿ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥ ਸਾਧ ਕੀ ਟਹਲ ਸੰਤ ਸੰਗਿ ਹੇਤ॥**
**ਕਰਨ ਨ ਸੁਨੈ ਕਾਹੂ ਕੀ ਨਿੰਦਾ॥ ਸਭ ਤੇ ਜਾਨੈ ਆਪਸ ਕਉ ਮੰਦਾ॥** *(ਅੰਗ ੨੭੪)*

**ਵਾ: ਚਿਤ ਸਿਮਰਨ ਕਰਉ ਨੈਨ ਅਵਿਲੋਕਨੋ ਸ੍ਰਵਨ ਬਾਨੀ ਸੁਜਸੁ ਪੂਰਿ ਰਾਖਉ॥** *(ਅੰਗ ੬੯੪)*

**ਵਾ: ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ॥** *(ਵਾਰ ੨੯, ਪਉੜੀ ੧੧)*

**ਦਾਨੁ :** ਧਰਮ ਦੀ ਕਿਰਤ ਕਰ ਕੇ ਵੰਡ ਕੇ ਛਕਣ ਦਾ ਨਾਮ ਦਾਨ ਹੈ, ਭਾਵ ਆਪਣੀ ਕਮਾਈ ਦਾ ਦਸਵਾਂ ਹਿੱਸਾ (ਦਸਵੰਧ) ਗੁਰੂ ਦੇ ਨਮਿਤ ਲੋੜਵੰਦਾਂ ਦੀ ਸਹਾਇਤਾ ਕਰਨ ਲਈ ਖ਼ਰਚ ਕਰਨਾ; ਜੈਸਾ ਕਿ :

**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥** *(ਅੰਗ ੧੨੪੫)*

ਧਨ ਦਾਨ, ਅੰਨ ਦਾਨ, ਬਸਤਰ ਦਾਨ, ਜ਼ਮੀਨ ਦਾਨ ਆਦਿ ਦੇ ਨਾਲੋਂ ਭੀ ਵੱਡਾ ਦਾਨ ਬ੍ਰਹਮ ਗਿਆਨ ਦਾ ਦਾਨ ਦੇਣਾ ਹੈ। ਬ੍ਰਹਮ ਗਿਆਨ ਦੇ ਸਮਾਨ ਕੋਈ ਦਾਨ ਨਹੀਂ ਹੈ। ਜੋ ਵੀ ਵਸਤੂ ਆਪਣੇ ਪਾਸ ਹੈ, ਜਿਵੇਂ ਵਿੱਦਿਆ, ਧਨ, ਪਦਾਰਥ ਆਦਿਕ, ਮਿਤ੍ਰ ਤੇ ਸਤ੍ਰੂ ਦੀ ਭਾਵਨਾ ਨੂੰ ਛੱਡ ਕੇ ਇਕ ਸਮਾਨ ਦੇਣਾ। ਲੋੜ ਪੈਣ 'ਤੇ ਦਾਨੀ ਪੁਰਸ਼ ਸਿਰ ਤੱਕ ਵੀ ਦਾਨ ਕਰ ਦਿੰਦੇ ਹਨ; ਜੈਸਾ ਕਿ :

**ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥** *(ਅੰਗ ੯੫੨)*

**ਜੇ ਕੋ ਪਾਵੈ; ਤਿਲ ਕਾ ਮਾਨੁ ॥**

ਜੇ ਕੋ = ਕੋਈ ਇਨ੍ਹਾਂ ਸਾਧਨਾਂ ਨੂੰ ਕਾਮਨਾ ਤੋਂ ਰਹਿਤ ਹੋ ਕੇ ਕਰਦਾ ਹੈ, ਉਹ ਤਿਲਕਾ ਮਾਨੁ (ਤਿਲਕ + ਅਮਾਨੁ) ਤਿਲਕ = ਟਿੱਕਾ ਰੂਪ ਜੋ ਸ਼੍ਰੋਮਣੀ ਪਰਮੇਸ਼ਰ ਅਮਾਨੁ = ਮਾਨ ਤੋਂ ਰਹਿਤ ਹੈ ਉਸ ਨੂੰ ਪਾ ਲੈਂਦਾ ਹੈ **ਵਾ:** ਉਸ ਨੂੰ ਮਾਨ ਤੋਂ ਰਹਿਤ ਹੋ ਕੇ ਪਾ ਲੈਂਦਾ ਹੈ **ਵਾ:** ਉਸ ਦਾ ਮਾਨੁ = ਮੰਨਣ ਪਾਵੈ = ਪਾ ਲੈਂਦਾ ਹੈ **ਵਾ:** ਉਸ ਦਾ ਮਾਨੁ = ਗਿਆਨ ਪਾ ਲੈਂਦਾ ਹੈ।

**ਸੁਣਿਆ ਮੰਨਿਆ; ਮਨਿ ਕੀਤਾ ਭਾਉ ॥**

ਜਿਸ ਨੇ ਗੁਰੂ ਦੁਆਰਾ ਨਾਮ ਦਾ ਸ੍ਰਵਣ, ਮੰਨਣ ਮਨਿ ਕੀਤਾ = ਨਿਧਿਆਸਣ ਕਰਕੇ ਗਿਆਨ ਦਾ ਭਾਉ = ਪ੍ਰਕਾਸ਼ ਪ੍ਰਾਪਤ ਕਰ ਲਿਆ ਹੈ।

**ਅੰਤਰਗਤਿ ਤੀਰਥਿ; ਮਲਿ ਨਾਉ ॥**

ਉਸ ਦੇ ਅੰਦਰ ਜੋ ਜੀਵ-ਈਸ਼ ਦੇ ਭੇਦ ਦਾ ਅੰਤਰ = ਅੰਤਰਾ ਹੈ ਭਾਵ ਪਰਦਾ ਹੈ, ਉਸ ਦਾ ਗਤਿ = ਨਾਸ ਹੋ ਜਾਂਦਾ ਹੈ ਅਤੇ ਉਹ ਤੀਰਥਿ = ਪਵਿੱਤਰ ਬ੍ਰਹਮ ਰੂਪ ਹੋ ਜਾਂਦਾ ਹੈ। ਉਸ ਦੇ ਅੰਦਰ ਮਾਇਆ ਦੀ ਇੱਛਾ ਜਾਂ ਅਲਪਗ-ਪੁਣਾ ਭਾਵ ਅਵਿੱਦਿਆ ਦੀ ਮੈਲ ਨਹੀਂ ਰਹਿੰਦੀ। ਇਸ ਪ੍ਰਕਾਰ ਨਿਮਰਤਾ ਵਿਚ ਆ ਕੇ ਇਉਂ ਬੇਨਤੀ ਕਰੇ :

**ਸਭਿ ਗੁਣ ਤੇਰੇ; ਮੈ ਨਾਹੀ ਕੋਇ ॥**

ਹੇ ਵਾਹਿਗੁਰੂ ਜੀ! ਸਭਿ = ਸਾਰੇ ਸ਼ੁਭ ਗੁਣ, ਸੰਤਾਂ ਭਗਤਾਂ ਨੂੰ ਸਤ ਚਿਤ ਆਨੰਦ ਸਰੂਪ ਦੀ ਸਾਖਿਆਤਤਾ ਵਾਲੇ ਤੇਰੇ ਹੀ ਦਿੱਤੇ ਹੋਏ ਹਨ। ਮੈ ਨਾਹੀ ਕੋਇ = ਮੇਰੇ ਵਿਚ ਕੋਈ ਵੀ ਗੁਣ ਨਹੀਂ ਹੈ।

**ਹਭਿ ਗੁਣ ਤੈਡੇ ਨਾਨਕ ਜੀਉ, ਮੈ ਕੂ ਥੀਏ; ਮੈ ਨਿਰਗੁਣ ਤੇ ਕਿਆ ਹੋਵੈ ॥** *(ਅੰਗ ੯੬੪)*

**ਵਾ:** ਜੋ ਸਤੋ, ਰਜੋ, ਤਮੋ ਗੁਣ ਹਨ, ਤੇਰੇ ਹੀ ਰਚੇ ਹੋਏ ਹਨ। ਇੰਦਰੇ ਅਤੇ ਵਿਸ਼ੇ ਵੀ ਤੇਰੇ ਹੀ ਪੈਦਾ ਕੀਤੇ ਹੋਏ ਹਨ। ਮੈ = ਮੇਰੇ ਵਿਚ ਇਹਨਾਂ ਨੂੰ ਵਸ ਕਰਨ ਦੀ ਕੋਇ = ਕੋਈ ਸ਼ਕਤੀ ਨਾਹੀ = ਨਹੀਂ ਹੈ **ਵਾ:** ਹੇ ਪ੍ਰਭੂ ! ਸਾਰੇ ਗੁਣ ਤੇਰੇ ਵਿਚ ਕਲਪਨੇ ਕਰਕੇ ਹੀ ਤੇਰੀ ਭਗਤੀ ਹੁੰਦੀ ਹੈ ਮੇਰੇ ਵਿਚ ਕੋਈ ਵੀ ਗੁਣ ਨਹੀਂ ਹੈ। ਪ੍ਰਭੂ ਜੀ ਤੁਸੀ ਹੀ ਕ੍ਰਿਪਾ ਕਰੋ।

**ਵਿਣੁ ਗੁਣ ਕੀਤੇ; ਭਗਤਿ ਨ ਹੋਇ ॥**

ਇਨ੍ਹਾਂ ਇੰਦਰਿਆਂ ਅਤੇ ਗੁਣਾਂ ਨੂੰ ਵਸ ਕੀਤੇ ਬਿਨਾਂ ਤੇਰੀ ਭਗਤੀ ਨਹੀਂ ਹੋ ਸਕਦੀ **ਵਾ:** ਆਪ ਜੀ ਦੇ ਗੁਣ ਹਿਰਦੇ ਦੇ ਕਲਪੇ, ਸਥਾਪਤ ਕੀਤੇ ਤੋਂ ਬਗ਼ੈਰ ਤੇਰੀ ਭਗਤੀ ਨਹੀਂ ਹੋ ਸਕਦੀ। ਭਗਤੀ ਕਰਨ ਵਾਸਤੇ ਪਤਿਤ ਪਾਵਨ, ਭਗਤ ਵੱਛਲ ਆਦਿਕ ਗੁਣਾਂ 'ਤੇ ਸ਼ਰਧਾ ਧਾਰਨ ਕਰਨੀ ਪੈਂਦੀ ਹੈ; ਜੈਸਾ ਕਿ :

**ਜੋ ਜਨੁ ਹਰਿ ਕਾ ਸੇਵਕੋ ਹਰਿ ਤਿਸ ਕੀ ਕਾਮੀ ॥** *(ਅੰਗ ੧੦੯੯)*

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥** *(ਅੰਗ ੪੫੧)*

**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥** *(ਅੰਗ ੧੧੦੬)*

**ਪ੍ਰਭ ਦਾਸ ਕਾ ਦੁਖੁ ਨ ਖਵਿ ਸਕਹਿ ਫੜਿ ਜੋਨੀ ਜੁਤੇ ॥** *(ਅੰਗ ੫੨੩-੨੪)*

ਗੁਣ = ਸਰਗੁਣ ਸਰੂਪ ਧਾਰੇ ਤੋਂ ਬਿਨਾਂ ਭਗਤਾਂ ਨੂੰ ਭਗਤੀ ਦਾ ਫਲ ਪ੍ਰਾਪਤ ਨਹੀਂ ਹੁੰਦਾ। ਜਦੋਂ ਪ੍ਰਤੱਖ ਰੂਪ ਧਾਰਨ ਕਰ ਕੇ ਦਰਸ਼ਨ ਬਖ਼ਸ਼ਦਾ ਹੈ ਤਾਂ ਆਪਣੇ ਸੰਤਾਂ ਭਗਤਾਂ ਨੂੰ ਨਿਹਾਲ ਕਰ ਦਿੰਦਾ ਹੈ।

**ਸੁਅਸਤਿ ਆਥਿ; ਬਾਣੀ ਬਰਮਾਉ ॥**

ਇਕ ਸਿੱਖ ਨੇ ਬੇਨਤੀ ਕੀਤੀ ਕਿ ਹੇ ਸੱਚੇ ਪਾਤਸ਼ਾਹ! ਮੇਰੀ ਸੁਅਸਤਿ = ਕਲਿਆਣ ਆਦਿ ਵਾਸਤੇ ਬਾਣੀ ਬਰਮਾਉ = ਉਚਾਰਣ ਕਰੋ ਜੀ, ਜਿਸ ਨਾਲ ਮੈਨੂੰ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਵੇ।

**ਸਤਿ ਸੁਹਾਣੁ; ਸਦਾ ਮਨਿ ਚਾਉ ॥**

ਹੇ ਮਹਾਰਾਜ ! ਮੇਰੇ ਮਨ ਵਿਚ ਸਤਿ ਦਾ ਗਿਆਨ ਰੂਪੀ ਸੁਹਾਣ = ਸੂਹਣ (ਝਾੜੂ) ਲੈ ਕੇ ਅਗਿਆਨ, ਕਾਮ ਕ੍ਰੋਧਾਦਿ ਦੇ ਚੁੱਕਣ ਦਾ ਸਦਾ = ਹਮੇਸ਼ਾ ਵਾਸਤੇ ਚਾਉ = ਉਤਸ਼ਾਹ ਹੈ।

**ਅਥਵਾ** ਹੇ ਸਿੱਖਾ ! ਜਦੋਂ ਤੇਰੇ ਮਨ ਵਿਚ ਸਤਿ ਸੁਹਾਣੁ = ਸੱਚੀ ਸੁੰਦਰ ਬਾਣੀ ਗਾਉਣ ਦਾ ਸਦਾ = ਹਮੇਸ਼ਾ ਹੀ ਚਾਉ = ਉਤਸ਼ਾਹ ਬਣਿਆ ਰਹੇਗਾ ਤਾਂ ਤੈਨੂੰ ਪਰਮੇਸਰ ਦੀ ਪ੍ਰਾਪਤੀ ਹੋ ਜਾਵੇਗੀ **ਵਾ:** ਹੇ ਸਿੱਖਾ ਤੇਰਾ ਵਾਸਤਵ ਰੂਪ ਇਹੀ ਹੈ। ਸਤਿ = ਸੱਚਾ ਸੱਚ ਸਰੂਪ ਹੈ। ਸੁਹਾਣੁ = ਚੇਤਨ ਸਰੂਪ ਹੈ। ਸਦਾ ਮਨਿ ਚਾਉ = ਅਨੰਦ ਸਰੂਪ ਹੈ।

ਅੱਗੇ ਇਕ ਪੰਗਤੀ ਅੰਨਵੈ ਕਰਕੇ ਹੇਠਲੀਆਂ ਤੁਕਾਂ ਨਾਲ ਲਾ ਕੇ ਅੰਨਵੈ ਕਰਨਾ। ਸਤਿਗੁਰਾਂ ਨੇ ਕਿਹਾ ਹੇ ਸਿੱਖ, "ਜਿਤੁ ਹੋਆ ਆਕਾਰੁ" ਅਸੀਂ ਤੇਰੇ ਤੋਂ ਪੁੱਛਦੇ ਹਾਂ ਕਿ ਜਦੋਂ ਤੇਰੇ ਅੰਦਰ ਅਗਿਆਨ ਦਾ ਆਕਾਰ ਹੋਇਆ ਹੈ :

**ਕਵਣੁ ਸੁ ਵੇਲਾ; ਵਖਤੁ ਕਵਣੁ**

ਉਸ ਸਮੇਂ ਰਾਤ ਦਾ ਕਿਹੜਾ ਵੇਲਾ ਸੀ, ਦਿਨ ਦਾ ਕਿਹੜਾ ਵਖਤ ਸੀ, ਜਦੋਂ ਤੇਰੇ ਅੰਦਰ ਅਗਿਆਨ ਦਾ ਆਕਾਰ ਹੋਇਆ ਭਾਵ ਜਦੋਂ ਤੈਨੂੰ ਅਗਿਆਨ ਪ੍ਰਾਪਤ ਹੋਇਆ।

**ਕਵਣ ਥਿਤਿ; ਕਵਣੁ ਵਾਰੁ ॥**

ਉਹ ਕਿਹੜੀ ਥਿਤੀ ਸੀ (ਏਕਮ, ਦੂਜ, ਤੀਜ ਆਦਿ) ਅਤੇ ਕਿਹੜਾ ਵਾਰ (ਐਤਵਾਰ, ਸੋਮਵਾਰ ਆਦਿ) ਭਾਵ ਕਿਹੜਾ ਦਿਨ ਸੀ ?

**ਕਵਣਿ ਸਿ ਰੁਤੀ; ਮਾਹੁ ਕਵਣੁ**

ਉਹ ਕਿਹੜੀ ਰੁੱਤ ਸੀ ਅਤੇ ਮਹੀਨਾ ਕਿਹੜਾ ਸੀ ?

**ਜਿਤੁ ਹੋਆ ਆਕਾਰੁ ॥**

ਜਿਤੁ = ਜਿਸ ਵੇਲੇ ਤੇਰੇ ਅੰਦਰ ਅਗਿਆਨਤਾ ਦਾ ਕਲਪਿਆ ਹੋਇਆ ਆਕਾਰ ਹੋਇਆ ਹੈ ਅਤੇ ਤੈਨੂੰ ਸਫੁਰਨ ਹੋਇਆ ਕਿ ਮੈਨੂੰ ਅਗਿਆਨ ਹੋਇਆ ਹੈ। ਐਵੇਂ ਭਰਮ ਨਾਲ ਹੀ ਬਣਾਈ ਬੈਠਾ ਹੈਂ।

***ਪ੍ਰਸ਼ਨ :*** *ਸਿੱਖ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਮੈਨੂੰ ਤਾਂ ਪਤਾ ਹੀ ਨਹੀਂ ਲੱਗਦਾ ਕਿ ਕਦੋਂ ਤੋਂ ਅਣਹੋਇਆ ਅਗਿਆਨ ਚਿੰਬੜ ਗਿਆ। ਆਪ ਜੀ ਕ੍ਰਿਪਾ ਕਰਕੇ ਦੱਸੋ ?*

***ਗੁਰ ਉੱਤਰ :***

**ਵੇਲ ਨ ਪਾਈਆ ਪੰਡਤੀ; ਜਿ ਹੋਵੈ ਲੇਖੁ ਪੁਰਾਣੁ ॥**

ਹੇ ਸਿੱਖ ! ਪੰਡਤ ਬਿਆਸ ਆਦਿਕਾਂ ਨੇ ਵੀ ਕਿ ਅਗਿਆਨ ਕਦੋਂ ਬਣਿਆ ਹੈ ? ਇਸ ਵੇਲੇ ਨੂੰ ਨਹੀਂ ਪਾਇਆ ਹੈ। ਜੇਕਰ ਬਿਆਸ ਆਦਿਕਾਂ ਨੂੰ ਪਤਾ ਹੁੰਦਾ ਤਾਂ ਪੁਰਾਣਾਂ ਵਿਚ ਲਿਖਿਆ ਹੁੰਦਾ। ਪੁਰਾਣਾਂ ਵਿਚ ਵੀ ਲੇਖ ਨਹੀਂ ਹੈ। ਇਸ ਤੋਂ ਸਿੱਧ ਹੁੰਦਾ ਹੈ ਕਿ ਉਹਨਾਂ ਨੂੰ ਵੀ ਇਸ ਬਾਰੇ ਪਤਾ ਨਹੀਂ ਸੀ। ਅਜੋਕੇ ਸਮੇਂ ਪੰਡਤਾਂ ਨੂੰ ਇਸ ਵੇਲੇ ਦਾ ਪਤਾ ਕੀ ਲੱਗਣਾ ਸੀ ? ਭਾਵ ਅਗਿਆਨ ਦੇ ਹੋਣ ਦਾ ਵੇਲਾ (ਸਮਾਂ) ਪੁਰਾਣਾਂ ਵਿਚ ਵੀ ਨਹੀਂ ਲਿਖਿਆ ਹੋਇਆ।

**ਵਖਤੁ ਨ ਪਾਇਓ ਕਾਦੀਆ; ਜਿ ਲਿਖਨਿ ਲੇਖੁ ਕੁਰਾਣੁ ॥**

ਮੁਹੰਮਦ ਸਾਹਿਬ ਆਦਿ ਕਾਦੀਆ = ਕਾਜ਼ੀਆਂ ਨੇ ਵੀ ਅਗਿਆਨ ਦਾ ਆਕਾਰ ਬਣਨ ਦੇ ਵਖਤੁ = ਸਮੇਂ ਨੂੰ ਨਹੀਂ ਪਾਇਆ। ਜੇ ਪਾਇਆ ਹੁੰਦਾ ਤਾਂ ਕੁਰਾਨ ਸ਼ਰੀਫ਼ ਦੇ ਵਿਚ ਲੇਖ ਲਿਖਿਆ ਹੁੰਦਾ ਕਿ ਫਲਾਣੇ ਸਮੇਂ ਆ ਕੇ ਅਗਿਆਨ ਚਿੰਬੜਿਆ ਹੈ। ਹੁਣ ਵਕਤ ਦੇ ਕਾਜ਼ੀਆਂ ਨੂੰ ਅਗਿਆਨ ਦੇ ਵਕਤ ਦਾ ਕੀ ਪਤਾ ਲੱਗਣਾ ਸੀ ? ਜੇ ਕੁਰਾਨ ਦੇ ਅੰਦਰ ਲਿਖਿਆ ਹੁੰਦਾ ਤਾਂ ਹੀ ਉਹਨਾਂ ਨੂੰ ਪੜ੍ਹ ਕੇ ਪਤਾ ਲੱਗਣਾ ਸੀ।

**ਥਿਤਿ ਵਾਰੁ ਨਾ ਜੋਗੀ ਜਾਣੈ;**

ਜਿਹੜੇ ਜੋਗੀ ਤ੍ਰਿਕਾਲ ਦਰਸ਼ੀ, ਧਿਆਨ ਲਗਾ ਕੇ ਵੇਖਣ ਵਾਲੇ ਹਨ, ਉਹ ਵੀ ਥਿਤਿ = ਥਿਤੀ ਏਕਮ ਜਾਂ ਦੂਜ ਵਾਰੁ = ਦਿਨ ਸੋਮਵਾਰ ਜਾਂ ਮੰਗਲਵਾਰ ਆਦਿ ਨੂੰ ਜਦੋਂ ਅਗਿਆਨ ਆ ਕੇ ਚਿੰਬੜਿਆ, ਨਹੀਂ ਜਾਣਦੇ।

**ਰੁਤਿ ਮਾਹੁ ਨਾ ਕੋਈ ॥**

ਜਿਹੜੇ ਜੋਤਸ਼ੀ ਲੋਕ ਗੁਣੀ ਤੇ ਗਿਆਨੀ ਹਨ ਕਿ ਫਲਾਣੇ ਵਕਤ ਬਰਸਾਤ ਹੋਵੇਗੀ, ਹਨੇਰੀ ਆਵੇਗੀ, ਭੁਚਾਲ ਆਉਣਗੇ ਜਾਂ ਦੁਰਭਿਖ ਪਏਗਾ। ਐਸੇ ਜਿਹੜੇ ਜੋਤਸ਼ੀ ਹਨ, ਅਗਿਆਨ ਬਾਰੇ ਕੁਝ ਵੀ ਨਹੀਂ ਦੱਸ ਸਕਦੇ ਕਿ ਖਟ ਰੁੱਤਾਂ—ਬਸੰਤ, ਗ੍ਰੀਖਮ ਆਦਿ ਵਿੱਚੋਂ ਕਿਹੜੀ ਰੁੱਤ ਸੀ। ਮਹੀਨਾ ਕਿਹੜਾ ਸੀ ਚੇਤ ਜਾਂ ਵੈਸਾਖ ਆਦਿ। ਉਸ ਅਗਿਆਨ ਦੇ ਪੈਦਾ ਹੋਣ ਦੇ ਸਮੇਂ ਨੂੰ ਨਹੀਂ ਦੱਸ ਸਕਦੇ ਭਾਵ ਨਹੀਂ ਜਾਣਦੇ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫਿਰ ਅਗਿਆਨ ਦਾ ਪਤਾ ਕਿਵੇਂ ਲੱਗਦਾ ਹੈ ਕਿ ਕਦੋਂ ਪੈਦਾ ਹੋਇਆ ?*
***ਉੱਤਰ :*** ਗੁਰੂ ਜੀ ਜਵਾਬ ਵਿਚ ਫ਼ੁਰਮਾਉਂਦੇ ਹਨ :

**ਜਾ ਕਰਤਾ ਸਿਰਠੀ ਕਉ ਸਾਜੇ; ਆਪੇ ਜਾਣੈ ਸੋਈ ॥**

ਜਾ = ਜਿਹੜਾ ਸਿਰਠੀ = ਸ੍ਰਿਸ਼ਟੀ ਨੂੰ ਸਾਜੇ = ਸਾਜਣ ਵਾਲਾ ਈਸ਼ਵਰ ਹੈ। ਮਾਇਆ ਸਬਲ ਉਸ ਨੂੰ ਕਰਤਾ ਅਤੇ ਜੋ ਜੀਵ ਹੈ, ਬਿਧ, ਨਿਖੇਧ ਕਰਮਾਂ ਨੂੰ ਕਰਨ ਵਾਲਾ, ਆਪੇ ਜਾਣੈ = ਆਪਣਾ ਆਤਮਾ ਰੂਪ ਕਰਕੇ ਜਾਣੇ। ਸੋਈ = ਉਹ ਜਾਣ ਸਕਦਾ ਹੈ ਕਿ ਅਗਿਆਨ ਕਦੋਂ ਹੋਇਆ ਹੈ ਭਾਵ ਅਣਹੋਇਆ ਹੀ ਅਗਿਆਨ ਮੈਨੂੰ ਚਿੰਬੜਿਆ ਹੋਇਆ ਸੀ। ਜਿਹੜਾ ਕਰਤਾ = ਜੀਵ ਤੇ ਸਿਰਠੀ ਕਉ ਸਾਜੇ = ਈਸ਼ਵਰ ਦੋਨਾਂ ਦੀ ਏਕਤਾ ਕਰਕੇ ਆਪੇ ਜਾਣੈ = ਆਪਣਾ ਆਪ ਸਰੂਪ ਬ੍ਰਹਮ ਗਿਆਨ ਦੁਆਰਾ ਜਾਣੇ, ਉਸ ਨੂੰ ਸੁਰਤ (ਸੋਝੀ) ਹੈ ਕਿ ਅਗਿਆਨ ਅਣਹੋਇਆ ਹੀ ਕਲਪਿਆ ਹੋਇਆ ਹੈ। ਵਾਸਤਵ ਵਿਚ ਇਹ ਹੈ ਹੀ ਨਹੀਂ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮੈਨੂੰ ਉਹ ਸਰੂਪ ਦੱਸਣਾ ਕਰੋ ਜਿਸ ਦੇ ਜਾਨਣੇ ਕਰਕੇ ਅਗਿਆਨ ਨਹੀਂ ਚਿੰਬੜਦਾ ?*
***ਗੁਰ ਉੱਤਰ :*** ਹੇ ਸਿੱਖਾ ! ਤੂੰ ਦੱਸ ਤੈਨੂੰ ਸਮਾਨ ਰੂਪ ਕਰ ਕੇ ਕਹੀਏ ਜਾਂ ਵਿਸ਼ੇਸ਼ ਰੂਪ ਕਰਕੇ ਕਹੀਏ ਤਾਂ ਸਿੱਖ ਨੇ ਕਿਹਾ ਕਿ ਸਮਾਨ ਰੂਪ ਕਰਕੇ ਹੀ ਕਥਨ ਕਰੋ ?

**ਕਿਵ ਕਰਿ ਆਖਾ**

ਹੇ ਸਿੱਖਾ ! ਸਮਾਨ ਰੂਪ ਕਰਕੇ ਉਸ ਸਰੂਪ ਦਾ ਕਿਵੇਂ ਕਥਨ ਕਰੀਏ ? ਸਮਾਨ ਰੂਪ ਕਰਕੇ ਤਾਂ ਬਾਲਕਿਆਂ ਨੂੰ ਵੀ ਗਿਆਨ ਹੁੰਦਾ ਹੈ। ਜੇ ਉਹਨਾਂ ਨੂੰ ਪੁੱਛੀਏ ਕਿ ਰੱਬ ਕਿਥੇ ਹੈ ਤਾਂ ਉਹ ਆਕਾਸ਼ ਵੱਲ ਉਂਗਲ ਕਰ ਕੇ ਕਹਿੰਦੇ ਹਨ ਕਿ ਰੱਬ ਇਧਰ ਹੈ। ਇਉਂ ਸਮਾਨ ਰੂਪ ਕਰਕੇ ਤੈਨੂੰ ਕੀ ਗਿਆਨ ਹੋਵੇਗਾ ? ਇਸ ਕਰਕੇ ਸਮਾਨ ਰੂਪ ਕਰਕੇ ਤੈਨੂੰ ਕਿਵੇਂ ਆਖੀਏ ? ਤੈਨੂੰ ਸਮਝ ਨਹੀਂ ਪਵੇਗੀ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫਿਰ ਉਸ ਨੂੰ ਵਿਸ਼ੇਸ਼ ਰੂਪ ਕਰਕੇ ਕਥਨ ਕਰ ਦਿਉ।*
***ਉੱਤਰ :*** ਜਵਾਬ ਵਿਚ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿੱਖਾ ! ਵਿਸ਼ੇਸ਼ ਰੂਪ ਕਰਕੇ ਮਾਇਆ ਸਬਲ, ਸਰਗੁਣ ਸਰੂਪ ਕਰਕੇ ਕਥਨ ਕਰੀਏ ਜਾਂ ਮਾਇਆ ਤੋਂ ਰਹਿਤ ਨਿਰਗੁਣ ਸਰੂਪ ਕਰਕੇ ਕਥਨ ਕਰੀਏ ?

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਮਾਇਆ ਸਬਲ ਸਰਗੁਣ ਸਰੂਪ ਕਰਕੇ ਕਥਨ ਕਰੋ ਜੀ।*
***ਉੱਤਰ :*** ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ :

**ਕਿਵ ਸਾਲਾਹੀ**

ਜੇਕਰ ਸਰਗੁਣ ਸਰੂਪ ਕਰਕੇ ਤੈਨੂੰ ਦੱਸੀਏ ਤਾਂ ਸਰਗੁਣ ਸਰੂਪ ਪਰਮੇਸ਼ਰ ਦਾ ਯਥਾਰਥ ਸਰੂਪ ਨਹੀਂ ਹੈ। ਉਹ ਮਾਇਆ ਨੂੰ ਆਪਣੇ ਆਸਰੇ ਲੈ ਕੇ **ਅਥਵਾ** ਮਾਇਆ ਰੂਪੀ ਪੋਸ਼ਾਕ ਪਹਿਨ ਕੇ ਈਸ਼ਵਰ ਆਪਣੇ

ਆਪ ਨੂੰ ਮਾਇਆ ਸਬਲ ਸਰਗੁਣ ਸਰੂਪ ਕਹਾਉਂਦਾ ਹੈ। ਇਸ ਪ੍ਰਕਾਰ ਤੈਨੂੰ ਸਰਗੁਣ ਸਰੂਪ ਦਾ ਕਥਨ ਕਰ ਦਿੱਤਾ ਤਾਂ ਤੇਰੇ ਸ਼ੁੱਧ ਸਰੂਪ ਦਾ ਸਾਲਾਹੁਣਾ ਕਿਵੇਂ ਹੋਵੇਗਾ ? ਜਿਵੇਂ ਗੁਰਬਾਨੀ ਵਿਚ ਸਰਗੁਣ ਸਰੂਪ ਤਾਂ ਇਸ ਪ੍ਰਕਾਰ ਹੈ :

**ਬਾਜੀਗਰਿ ਜੈਸੇ ਬਾਜੀ ਪਾਈ॥ ਨਾਨਾ ਰੂਪ ਭੇਖ ਦਿਖਲਾਈ॥** *(ਅੰਗ ੭੩੬)*

ਜਿਵੇਂ ਬਾਜ਼ੀਗਰ ਦਾ ਅਸਲੀ ਸਰੂਪ ਨਹੀਂ ਹੁੰਦਾ, ਇਸੇ ਪ੍ਰਕਾਰ ਹੀ ਪਰਮਾਤਮਾ ਭਗਤਾਂ ਦੀ ਰੱਖਿਆ ਲਈ

**ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ॥** *(ਅੰਗ ੫੧੯)*

ਇਹ ਉਸ ਦੇ ਅਨੇਕਾਂ ਸਰੂਪ ਹਨ—ਰਾਮ, ਕ੍ਰਿਸ਼ਨ ਆਦਿ ਪਰੰਤੂ ਵਾਸਤਵ ਰੂਪ ਤਾਂ ਬ੍ਰਹਮ ਚੇਤਨ ਹੈ। ਨਿਰਾਕਾਰ ਹੈ। ਇਸ ਲਈ ਹੇ ਸਿੱਖਾ! ਕਿਵੇਂ ਆਖਾਂ ? ਐਸਾ ਸਰੂਪ ਕਹਿਣ ਵਿਚ ਨਹੀਂ ਆਉਂਦਾ। ਕਿਵ ਸਾਲਾਹੀ = ਸੋ ਸਰਗੁਣ ਸਰੂਪ ਕਰਕੇ ਵੀ ਬ੍ਰਹਮ ਸਰੂਪ ਵਾਸਤਵ ਸਰੂਪ ਦੀ ਸਿਫ਼ਤ ਕਿਵੇਂ ਹੋਵੇਗੀ ? ਭਾਵ ਨਹੀਂ ਹੋਵੇਗੀ।

***ਪ੍ਰਸ਼ਨ :*** *ਜੇਕਰ ਸਰਗੁਣ ਸਰੂਪ ਦੀ ਸਿਫ਼ਤ ਨਹੀਂ ਹੋਵੇਗੀ ਤਾਂ ਨਿਰਗੁਣ ਸਰੂਪ ਕਰਕੇ ਵਰਣਨ ਕਰੋ ਜੀ।*

***ਗੁਰ ਉੱਤਰ :*** ਹੇ ਸਿੱਖਾ ! ਦੱਸ ਤੈਨੂੰ ਲੌਕਿਕ ਪ੍ਰਮਾਣਾਂ ਦੁਆਰਾ ਦੱਸੀਏ ਜਾਂ ਵੈਦਿਕ ਪ੍ਰਮਾਣਾਂ ਦੁਆਰਾ ਦੱਸੀਏ ?

ਤਾਂ ਸਿੱਖ ਨੇ ਬੇਨਤੀ ਕੀਤੀ ਕਿ ਲੌਕਿਕ ਪ੍ਰਮਾਣਾਂ ਦੁਆਰਾ ਕਥਨ ਕਰੋ ਜੀ। ਤਾਂ ਹਜ਼ੂਰ ਨੇ ਕਿਹਾ ਕਿ ਹੇ ਸਿੱਖਾ! ਲੌਕਿਕ ਪ੍ਰਮਾਣ ਤਾਂ ਸਾਹਮਣੇ ਦੇਖੀ ਹੋਈ ਪ੍ਰਤੱਖ ਚੀਜ਼ ਦਾ ਹੁੰਦਾ ਹੈ, ਯਥਾਰਥ ਬਕਤੇ ਦਾ ਕਥਨ ਹੁੰਦਾ ਹੈ। ਉਹ ਨਿਰੰਕਾਰ ਦਿਸਣ ਵਾਲੀ ਕੋਈ ਵਸਤੂ ਨਹੀਂ ਹੈ। ਜੈਸਾ ਕਿ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥** *(ਅੰਗ ੨੮੩)*

**ਸੰਖ ਚਕ੍ਰ ਗਦਾ ਪਦਮ, ਆਪਿ ਆਪੁ ਕੀਓ ਛਦਮ, ਅਪਰੰਪਰੁ ਪਾਰਬ੍ਰਹਮ ਲਖੈ ਕਉਨੁ ਤਾਹਿ ਜੀਉ॥** *(ਅੰਗ ੧੪੦੨)*

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ॥...॥੧॥** *(ਜਾਪੁ ਸਾਹਿਬ)*

ਇਸ ਕਰਕੇ ਜੋ ਦਿਸਦਾ ਨਹੀਂ, ਲੌਕਿਕ ਪ੍ਰਮਾਣਾਂ ਦੁਆਰਾ ਕਥਨ ਨਹੀਂ ਕੀਤਾ ਜਾ ਸਕਦਾ।

***ਪ੍ਰਸ਼ਨ :*** *ਫਿਰ ਵੈਦਿਕ ਪ੍ਰਮਾਣਾਂ ਦੁਆਰਾ ਕਥਨ ਕਰਨਾ ਕਰੋ ਜੀ।*

***ਉੱਤਰ :*** ਤਾਂ ਹਜ਼ੂਰ ਕਹਿਣ ਲੱਗੇ ਕਿ ਹੇ ਸਿੱਖਾ! ਦੱਸਣਾ ਕਰ, ਗਿਆਨ ਗੁਣਾਂ ਕਰਕੇ ਕਥਨ ਕਰੀਏ ਜਾਂ ਗਿਆਨ ਸਰੂਪ ਕਰਕੇ ਕਥਨ ਕਰੀਏ ?

ਸਿੱਖ ਨੇ ਬੇਨਤੀ ਕੀਤੀ ਕਿ ਗਿਆਨ ਸਰੂਪ ਕਰਕੇ ਕਥਨਾ ਕਰੋ ਜੀ।

## ਕਿਉ ਵਰਨੀ

ਹੇ ਸਿੱਖਾ ! ਗਿਆਨ ਗੁਣ ਕਰਕੇ ਕਿਵੇਂ ਵਰਣਨ ਕਰੀਏ ਜਿਹੜੇ ਨਿਆਂਇਕ ਲੋਕ ਇਕ ਦੇਸ਼ੀ ਪਰਮੇਸ਼ਰ ਨੂੰ ਕਹਿਣ ਵਾਲੇ ਹਨ। ਉਹ ਵੀ ਆਤਮਾ ਵਿਚ ਗਿਆਨ ਨੂੰ ਗੁਣ ਦੱਸਦੇ ਹਨ, ਉਨ੍ਹਾਂ ਦਾ ਮੱਤ ਹੈ ਕਿ ਜਦੋਂ ਜੀਵ ਸਖੋਪਤ ਅਵਸਥਾ ਵਿਚ ਪਿਆ ਹੁੰਦਾ ਹੈ, ਉਸ ਵੇਲੇ ਉਸ ਨੂੰ ਕੋਈ ਗਿਆਨ ਨਹੀਂ ਹੁੰਦਾ। ਸੁਪਨ ਅਵਸਥਾ ਅਤੇ ਜਾਗ੍ਰਤ ਅਵਸਥਾ ਵਿਚ ਗਿਆਨ ਗੁਣ ਹੈ। ਜਦੋਂ ਸੁਪਨ ਅਵਸਥਾ ਵਿਚ ਜਾਂਦਾ ਹੈ, ਉਸ ਸਮੇਂ ਪਦਾਰਥ ਦਾ ਗਿਆਨ ਹੁੰਦਾ ਹੈ। ਇਸ ਕਰਕੇ ਇਕ-ਦੇਸ਼ੀ ਮੱਤ ਨੇ ਈਸ਼ਵਰ ਦੇ ਗਿਆਨ ਨੂੰ ਨਿਆਂਇਕਾ ਨੇ ਆਤਮਾ ਵਿਚ ਗੁਣ ਮੰਨਿਆ ਹੈ। ਇਸ ਪ੍ਰਕਾਰ ਤੈਨੂੰ ਕਿਵੇਂ ਵਰਣਨ ਕਰਕੇ ਦੱਸੀਏ ? ਉਹ ਭੇਦ ਵਾਦੀ ਹਨ। ਆਤਮਾ ਨੂੰ ਇਕ-ਦੇਸ਼ੀ ਸਮਝਣ ਵਾਲੇ ਹਨ, ਉਹ ਇਉਂ ਨਹੀਂ ਜਾਣਦੇ ਕਿ ਜਦੋਂ ਕੋਈ ਬੰਦਾ ਸੁੱਤਾ ਪਿਆ ਉੱਠਦਾ ਹੈ, ਕੋਈ ਉਸ ਨੂੰ ਪੁੱਛੇ ਕਿ ਕੈਸੀ ਨੀਂਦ ਆਈ ? ਤਾਂ ਉਹ ਉੱਤਰ

ਦਿੰਦਾ ਹੈ ਇਹੋ ਜਿਹੀ ਨੀਂਦ ਆਈ ਕਿ ਮੈਨੂੰ ਕੋਈ ਸੁਪਨਾ ਹੀ ਨਹੀਂ ਆਇਆ। ਇਹ ਵੀ ਸੁਰਤ ਨਹੀਂ ਰਹੀ ਕਿ ਕਿਵੇਂ ਪਿਆ ਹਾਂ। ਬਹੁਤ ਅਨੰਦ ਆਇਆ। ਜਿਹੜਾ ਸੁਪਨਾ ਨਾ ਆਉਣ ਨੂੰ ਦੱਸਦਾ ਹੈ ਉਹ ਕੋਈ ਹੈ ਕਿ ਨਹੀਂ ? ਹੇ ਸਿੱਖਾ ! ਉਹ ਆਪਣਾ ਆਤਮਾ ਹੀ ਹੈ ਜਿਹੜਾ ਇਹ ਗਿਆਨ ਕਰਵਾਉਂਦਾ ਹੈ ਕਿ ਅੱਜ ਮੈਂ ਐਸੇ ਆਰਾਮ ਨਾਲ ਸੁੱਤਾ ਕਿ ਕਿਸੇ ਪ੍ਰਕਾਰ ਦੀ ਕੋਈ ਤਕਲੀਫ਼ ਨਹੀਂ ਹੋਈ। ਐਨਾ ਸੁੱਖ ਸੀ। ਉਸ ਸੁੱਖ ਨੂੰ ਸੌਂ ਕੇ ਵੀ ਅਨੁਭਵ ਕਰਦਾ ਹੈ। ਉਹੀ ਆਤਮਾ ਚੇਤਨ ਸਰੂਪ ਹੈ। ਇਸ ਕਰਕੇ ਨਿਆਂਇਕਾ ਦੇ ਮੱਤ ਅਨੁਸਾਰ ਆਤਮਾ ਵਿਚ ਗਿਆਨ ਗੁਣ ਹੋਣ ਕਰਕੇ ਕਿਵੇਂ ਵਰਣਨ ਕਰੀਏ ? ਇਉਂ ਨਹੀਂ ਕੀਤਾ ਜਾ ਸਕਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਤਾਂ ਫਿਰ ਗਿਆਨ ਸਰੂਪ ਕਰਕੇ ਵਰਣਨ ਕਰੋ ਜੀ।*

***ਉੱਤਰ :*** ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਸ਼ਕਤੀ ਬਿਰਤੀ ਕਰਕੇ ਜਾਂ ਲਖਨਾ ਬਿਰਤੀ ਕਰਕੇ ? ਸਿੱਖ ਕਹਿਣ ਲੱਗਾ ਕਿ ਸਤਿਗੁਰੂ ਜੀ ! ਸ਼ਕਤੀ ਬਿਰਤੀ ਕਰਕੇ ਕਥਨ ਕਰਨਾ ਕਰੋ। ਗੁਰੂ-ਉੱਤਰ :

**ਕਿਵ ਜਾਣਾ ॥**

ਸ਼ਕਤੀ ਬਿਰਤੀ ਕਰਕੇ ਤੂੰ ਕਿਵੇਂ ਜਾਣੇਗਾ ਕਿਉਂਕਿ ਸ਼ਕਤੀ ਬਿਰਤੀ ਕਰਕੇ ਜੋ ਵਾਚ ਸਰੂਪ ਹੈ, ਖਟ ਗੁਣਾਂ ਸਹਿਤ ਈਸ਼ਵਰ ਸਰੂਪ ਅਤੇ ਖਟ ਵਿਕਾਰਾਂ ਸਹਿਤ ਜੀਵ ਦਾ ਹੀ ਸਰੂਪ ਕਥਨ ਹੋਵੇਗਾ। ਤੂੰ ਗਿਆਨ ਸਰੂਪ ਨੂੰ ਨਹੀਂ ਜਾਣ ਸਕੇਂਗਾ। ਸ਼ਕਤੀ ਬਿਰਤੀ ਨਾਮ ਅਤੇ ਰੂਪ ਵਾਲੀਆਂ ਵਸਤਾਂ ਦਾ ਹੀ ਕਥਨ ਕਰਦੀ ਹੈ। ਜੋ ਨਾਮ ਅਤੇ ਰੂਪ ਤੋਂ ਬਿਨਾਂ ਹੈ, ਉਸ ਦਾ ਕਥਨ ਨਹੀਂ ਕਰ ਸਕਦੀ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਲਖਨਾ ਬਿਰਤੀ ਦੁਆਰਾ ਹੀ ਕਥਨ ਕਰੋ।*

***ਉੱਤਰ :***

**ਨਾਨਕ ਆਖਣਿ ਸਭੁ ਕੋ ਆਖੈ**

ਸਤਿਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਆਖਣਿ = ਜੋ ਆਖਣੇ ਜੋਗ ਪਰਮੇਸ਼ਰ ਹੈ, ਉਸ ਨੂੰ ਸਭੁ ਕੋ = ਕੋਈ ਜਿਹੜੇ ਬ੍ਰਹਮ ਬੇਤੇ ਹਨ, ਉਹ ਲੱਖਣਾ ਬਿਰਤੀ ਦੁਆਰਾ ਆਖਦੇ ਹਨ।

**ਇਕਦੂ ਇਕੁ ਸਿਆਣਾ ॥**

ਇਕ ਤੋਂ ਇਕ ਸਿਆਣਾ, ਉੱਚੀ ਅਵਸਥਾ ਵਾਲੇ ਹੋ ਕੇ ਭਾਵ ਪਹਿਲੀ ਭੂਮਿਕਾ ਸ਼ੁਭ ਇੱਛਾ, ਦੂਸਰੀ ਭੂਮਿਕਾ ਸ਼ੁਭ ਵਿਚਾਰਨਾ ਤੇ ਤੀਜੀ ਭੂਮਿਕਾ ਤਨੂ ਮਾਨਸਾ ਵਾਲੇ, ਤਨੂ ਮਾਨਸਾ ਤੋਂ ਚੌਥੀ ਸਤ੍ਵਾਪਦ ਵਾਲੇ, ਸਤ੍ਵਾਪਦ ਤੋਂ ਪੰਜਵੀਂ ਭੂਮਿਕਾ ਅਸੰਸਕਤ ਵਾਲੇ, ਅਸੰਸਕਤ ਵਾਲੇ ਤੋਂ ਛੇਵੀਂ ਭੂਮਿਕਾ ਪਦਾਰਥ ਅਭਾਵਨੀ ਵਾਲੇ, ਪਦਾਰਥ ਅਭਾਵਨੀ ਤੋਂ ਸੱਤਵੀਂ ਭੂਮਿਕਾ ਤੁਰੀਆ ਅਵਸਥਾ ਵਾਲੇ। ਇਉਂ ਇਕ ਤੋਂ ਇਕ ਉੱਚੀ ਅਵਸਥਾ ਭਾਵ ਬ੍ਰਹਮ ਦੀ ਇਸਥਿਤੀ ਵਾਲੇ ਹਨ।

***ਪ੍ਰਸ਼ਨ :*** *ਇਹ ਤਾਂ ਉਹਨਾਂ ਦੀ ਅਵਸਥਾ ਬਾਰੇ ਕਹਿ ਰਹੇ ਹੋ। ਆਪ ਕ੍ਰਿਪਾ ਕਰਕੇ ਉਸ ਸਰੂਪ ਦਾ ਕੁਝ ਵਰਣਨ ਕਰੋ ?*

***ਉੱਤਰ :***

**ਵਡਾ ਸਾਹਿਬੁ ਵਡੀ ਨਾਈ**

ਉਹ ਵਡਾ = ਤ੍ਰੈਕਾਲ ਅਬਾਧ ਸਰੂਪ ਹੈ ਅਤੇ ਮਾਇਆ ਬਿਰਤੀ ਦੁਆਰਾ ਸਭ ਦਾ ਸਾਹਿਬੁ = ਮਾਲਕ ਹੈ। ਉਸ ਦੀ ਵੱਡੀ ਨਾਈ = ਮਹਿਮਾ ਹੈ **ਵਾ:** ਉਸ ਦੀ ਸਤਿਨਾਮ ਰੂਪੀ ਨਾਈ = ਅਵਾਜ਼ ਸਭ ਤੋਂ ਵੱਡੀ ਭਾਵ ਸ੍ਰੇਸ਼ਟ ਹੈ।

**ਕੀਤਾ ਜਾ ਕਾ ਹੋਵੈ ॥**

ਜਾ ਕਾ = ਜਿਸ ਦਾ ਕੀਤਾ ਹੋਇਆ ਸਾਰਾ ਸੰਸਾਰ ਪੈਦਾ ਹੋਵੈ = ਹੋ ਰਿਹਾ ਹੈ।

**ਨਾਨਕ ਜੇ ਕੋ ਆਪੌ ਜਾਣੈ**

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਹੇ ਸਿੱਖ ! ਜੇ ਕੋਈ ਆਪੌ = ਆਪਣਾ ਆਪ ਰੂਪ ਕਰਕੇ ਗੁਰਾਂ ਦੇ ਉਪਦੇਸ਼ ਦੁਆਰਾ ਜਾਣ ਲਵੇ।

**ਅਗੈ ਗਇਆ ਨ ਸੋਹੈ ॥੨੧॥**

ਅਗੈ = ਪ੍ਰਲੋਕ ਵਿਚ ਉਸ ਦੇ ਪ੍ਰਾਣ ਕਿਸੇ ਦੇਸ਼ ਨੂੰ ਗਵਨ ਨਹੀਂ ਕਰਦੇ ਅਤੇ ਨਾ ਹੀ ਉਹ ਦੁਨੀਆਂ ਵਿਚ ਜਨਮ ਧਾਰਦਾ ਹੈ। ਜੋ ਸਤ ਚਿਤ ਅਨੰਦ ਸਰੂਪ ਹੈ ਸੋਹੈ (ਸੋ + ਹੈ) ਸੋ = ਉਹ ਉਲਟ ਕੇ ਉਸ ਦਾ ਸਰੂਪ ਹੀ ਹੋ ਜਾਂਦਾ ਹੈ। ਇਹ ਸਿੱਖ ਦੁਆਰਾ ਪ੍ਰਸ਼ਨ ਕਰਨ ਤੋਂ ਗੁਰੂ ਜੀ ਨੇ ਇੱਕੀਵੀਂ ਪਉੜੀ ਵਿਚ ਉਪਦੇਸ਼ ਵਰਣਨ ਕੀਤਾ ਹੈ ॥੨੧॥

**ਇੱਕੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਤੀਰਥਾਂ ਉਪਰ ਇਸ਼ਨਾਨ ਕਰਨ, ਤਪ ਕਰਨ, ਦਇਆ ਕਰਨ ਅਤੇ ਦਾਨ ਆਦਿਕ ਦੇ ਦਿਖਾਵੇ ਕਰਨ ਵਾਲੇ ਤਿਲ ਜਿੰਨਾ ਵੀ ਸਤਿਕਾਰ ਨਹੀਂ ਪਾਉਂਦੇ। ਉਹ ਤਿਲਕ ਜਾਣ ਵਾਲਾ ਹੀ ਮਾਣ ਹੈ। ਜੇ ਤਿਲ ਭਰ ਭੀ ਮਿਲ ਗਿਆ ਤਾਂ ਤਿਲਕ ਜਾਣ ਵਾਲਾ ਹੀ ਹੈ। ਜਿਹੜਾ ਪ੍ਰੇਮ ਨਾਲ ਸਤਿਗੁਰੂ ਦੇ ਨਾਮ ਨੂੰ ਸੁਣਨਾ, ਮੰਨਣਾ, ਨਿਧਿਆਸਣ ਕਰਨਾ ਕਰਦੇ ਹਨ, ਇਸ ਨਾਲ ਪਰਮੇਸ਼ਰ ਦਾ ਭਾਉ ਪ੍ਰਕਾਸ਼ ਹੁੰਦਾ ਹੈ। ਮਨੁੱਖ ਦੇ ਅੰਦਰ ਹੀ ਤੀਰਥ ਰੂਪ ਪਰਮੇਸ਼ਰ ਹੈ। ਉਸ ਵਿਚ ਇਸ਼ਨਾਨ ਕਰਕੇ ਪਾਪਾਂ ਰੂਪੀ ਮੈਲ ਨਹੀਂ ਰਹਿੰਦੀ। ਸਤਿਪੁਰਸ਼ਾਂ ਦੇ ਅੰਦਰ ਅਤੇ ਬਾਹਰ ਗ਼ਰੀਬੀ ਹੁੰਦੀ ਹੈ। ਉਹ ਇਉਂ ਬੇਨਤੀ ਕਰਦੇ ਹਨ ਕਿ ਸਤਿਗੁਰੂ ਜੀ ਸਾਰੇ ਗੁਣ ਤੇਰੇ ਅੰਦਰ ਹੀ ਹਨ। ਮੈਨੂੰ ਤਾਂ ਤੇਰੇ ਵੱਲੋਂ ਗੁਣਾਂ ਦੀ ਦਾਤ ਪ੍ਰਾਪਤ ਹੋਈ ਹੈ। ਮੇਰੇ ਅੰਦਰ ਕੋਈ ਗੁਣ ਨਹੀਂ ਹੈ। ਸ਼ੁਭ ਗੁਣ ਧਾਰਨ ਕੀਤਿਆਂ ਬਗ਼ੈਰ ਆਪ ਜੀ ਦੇ ਵਿਚ ਗੁਣ ਅਰੋਪੇ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ ਅਤੇ ਸ੍ਰਿਸ਼ਟੀ ਦੀ ਉਤਪਤੀ ਬਾਰੇ ਕਥਨ ਕੀਤਾ ਹੈ। ਮਾਇਆ ਅਤੇ ਕਲਿਆਣ ਰੂਪ ਬ੍ਰਹਮ ਨੇ ਕਲਪਿਤਦਾਤਮ ਸੰਬੰਧ ਪਾ ਕੇ ਇਹ ਬਾਣੀ ਉਚਾਰਣ ਕਰਕੇ, ਇਕ ਤੋਂ ਮੈਂ ਬਹੁਤੇ ਹੋਣਾ, ਇਸ ਪ੍ਰਕਾਰ ਉਤਪਤੀ ਕੀਤੀ ਹੈ। "ਸੁਅਸਤਿ ਆਥਿ ਬਾਣੀ ਬਰਮਾਉ"। ਬ੍ਰਹਮਾਦਿਕ ਅਤੇ ਬ੍ਰਹਿਮੰਡ ਆਦਿਕ ਪੈਦਾ ਕੀਤੇ। ਸ੍ਰਿਸ਼ਟੀ ਨੂੰ ਪੈਦਾ ਕਰਕੇ ਪਰਮਾਤਮਾ ਬਦਲਿਆ ਨਹੀਂ ਹੈ। ਫਿਰ ਵੀ "ਸਤਿ ਸੁਹਾਣੁ ਸਦਾ ਮਨਿ ਚਾਉ ॥" ਸਦਾ ਸੱਤ ਚੇਤਨ ਅਨੰਦ ਸਰੂਪ ਹੈ। ਫਿਰ ਕਿਹਾ ਕਿ ਉਹ ਵੇਲਾ ਕਿਹੜਾ ਹੈ ? ਉਹ ਵਖਤ ਕਿਹੜਾ ਹੈ ? ਰੁੱਤ ਕਿਹੜੀ ਹੈ ? ਥਿਤ ਕਿਹੜੀ ਹੈ ? ਜਦੋਂ ਉਸ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ? ਉਹ ਵੇਲਾ ਕੋਈ ਵੀ, ਨਾ ਪੁਰਾਣਾਂ ਵਾਲਾ, ਨਾ ਕੁਰਾਨਾਂ ਵਾਲਾ ਅਤੇ ਨਾ ਹੀ ਕੋਈ ਜੋਗੀ ਹੀ ਜਾਣ ਸਕਦਾ ਹੈ। ਕਰਤਾ ਪੁਰਖ ਜਦੋਂ ਸ੍ਰਿਸ਼ਟੀ ਨੂੰ ਸਾਜਦਾ ਹੈ ਅਤੇ ਆਪ ਹੀ ਜਾਣਦਾ ਹੈ। ਕਿਵੇਂ ਉਸ ਤੋਂ ਸ੍ਰਿਸ਼ਟੀ ਦੀ ਉਤਪਤੀ ਕਹਿ ਦੇਈਏ ? ਕਿਵੇਂ ਪਾਲਣਾ ਕਹਿ ਦੇਈਏ ? ਕਿਵੇਂ ਸਿਫ਼ਤ ਕਰੀਏ ਅਤੇ ਕਿਵੇਂ ਪਰਲੋ ਦਾ ਵਰਣਨ ਕਰੀਏ ਕਿ ਇਉਂ ਕਰਦਾ ਹੈ। ਸਾਰੀ ਦੁਨੀਆਂ ਕਹਿਣ ਵਾਲੀ ਬਣ ਕੇ ਕਹੀ ਜਾਂਦੀ ਹੈ। ਇਕ ਤੋਂ ਇਕ ਸਿਆਣਾ ਬਣ ਕੇ ਕਹਿੰਦਾ ਹੈ ਪਰੰਤੂ ਉਹ ਤਾਂ ਵੱਡਾ ਮਾਲਕ ਹੈ, ਵੱਡੀ ਉਸ ਦੀ ਮਹਿਮਾ ਹੈ। ਜਿਸ ਦਾ ਕੀਤਾ ਹੋਇਆ ਸੰਸਾਰ ਹੁੰਦਾ ਹੈ। ਜਿਹੜਾ ਕੋਈ ਹਉਮੈ ਕਰਕੇ ਕਹੇ ਕਿ ਮੈਂ ਜਾਣਦਾ ਹਾਂ, ਉਹ ਇਥੇ ਸਾਧ ਸੰਗਤ ਵਿਚ ਵੀ ਅਤੇ ਸੱਚਖੰਡ ਵਿਚ ਵੀ ਜਾ ਕੇ ਸੋਭਾ ਨਹੀਂ ਪਾਉਂਦਾ। ਉਹ ਪਰਮਾਤਮਾ ਬੇਅੰਤ ਹੈ। ਉਸ ਦੀ ਮਹਿਮਾ ਜਾਣੀ ਨਹੀਂ ਜਾ ਸਕਦੀ।

(ਇਸ ਪਉੜੀ ਦੇ ੨੭੧ ਅੱਖਰ ਹਨ)

# ਬਾਈਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਉਸ ਕਰਤੇ ਦੀ ਸਾਜੀ ਹੋਈ ਰਚਨਾ ਬਾਰੇ ਚਰਚਾ ਕਰਦਿਆਂ ਹੋਇਆਂ ਕੋਈ ਤਿੰਨ ਲੋਕ ਕਹਿੰਦਾ ਹੈ, ਕੋਈ ੧੪ ਤਬਕ ਜਾਂ ੧੪ ਭਵਨ ਕਹਿੰਦਾ ਹੈ। ਆਪ ਜੀ ਦੱਸੋ ਕਿ ਇਹ ਸਾਰੇ ਕਿੰਨੇ ਕੁ ਹਨ ?*

***ਗੁਰ ਉੱਤਰ :*** ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥

(**ਲੱਖ** ਦਾ ਉਚਾਰਣ ਅੱਧਕ ਸਹਿਤ ਹੈ)

ਹੇ ਸਿੱਧ ਪੁਰਸ਼ੋ ! ਪਾਤਾਲਾ ਪਾਤਾਲ ਲਖ = ਪਾਤਾਲਾਂ ਦਰ ਪਾਤਾਲ ਵੀ ਲੱਖਾਂ ਹੀ ਹਨ ਅਤੇ ਆਗਾਸਾ ਆਗਾਸ = ਆਕਾਸ਼ਾਂ ਦਰ ਆਕਾਸ਼ ਵੀ ਲੱਖਾਂ ਹੀ ਹਨ। ਇਥੇ ਉਪਰੋਕਤ ਸ਼ਬਦ 'ਲਖ' ਦੇਹਲੀ ਦੀਪਕ ਹੈ ਜਿਵੇਂ ਦੇਹਲੀ ਉੱਤੇ ਬਾਲਿਆ ਹੋਇਆ ਦੀਵਾ ਅੰਦਰ ਅਤੇ ਬਾਹਰ ਦੋਵੇਂ ਪਾਸੇ ਚਾਨਣ ਕਰਦਾ ਹੈ, ਉਵੇਂ ਦੇਹਲੀ ਪਦ ਪੰਗਤੀ ਵਿਚ ਅਰਥਾਂ ਨਾਲ ਦੋਵੇਂ ਪਾਸੇ ਲੱਗ ਕੇ ਅਰਥ ਬਣਾਉਂਦਾ ਹੈ। ਦੂਸਰੀ ਗੱਲ ਇਹ ਕਿ 'ਲਖ' ਕੋਈ ਪੱਕੀ ਗਿਣਤੀ 'ਲੱਖ' ਨਹੀਂ ਹੈ। ਐਥੇ ਇਸ ਦੇ ਅਰਥ ਬੇਅੰਤ ਜਾਂ ਅਣਗਿਣਤ ਹਨ। ਇਹ ਸ਼ਬਦ 'ਲਖ' ਵੀ ਬੀਪਸਾ ਅਲੰਕਾਰ[੧] ਅਧੀਨ ਵਰਤਿਆ ਹੈ।

## ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥

ਪਾਤਾਲਾਂ ਦੇ ਓੜਕ = ਅੰਤ ਜਾਂ ਸਿਰੇ ਨੂੰ ਅਤੇ ਆਕਾਸ਼ਾਂ ਦੇ ਓੜਕ = ਅੰਤ ਜਾਂ ਸਿਰੇ ਨੂੰ ਭਾਲਿ = ਲੱਭਦੇ ਹੋਏ ਥਕੇ = ਥੱਕ ਗਏ ਹਨ ਭਾਵ ਅੰਤ ਨਹੀਂ ਪਾ ਸਕੇ **ਅਥਵਾ** ਪਾਤਾਲੀ ਜੀਵਾਂ ਦੇ ਓੜਕ = ਅੰਤ ਅਤੇ ਆਕਾਸ਼ੀ ਜੀਵਾਂ ਦੇ ਓੜਕ = ਅੰਤ ਨੂੰ ਭਾਲਿ = ਲੱਭਦੇ ਹੋਏ ਥਕੇ = ਥੱਕ ਗਏ ਹਨ **ਅਥਵਾ** ਹਿੰਦੂ ਵੀ ਓੜਕ = ਅੰਤ ਭਾਲਦੇ ਥੱਕ ਗਏ ਹਨ ਅਤੇ ਮੁਸਲਮਾਨ ਵੀ ਓੜਕ = ਅੰਤ ਭਾਲਦੇ ਹੋਏ ਥਕੇ = ਥੱਕ ਗਏ ਹਨ **ਅਥਵਾ** ਦੇਵਤੇ ਵੀ ਓੜਕ = ਅੰਤ ਭਾਲਦੇ ਹੋਏ ਥਕੇ = ਥੱਕ ਗਏ ਹਨ ਅਤੇ ਰਾਖਸ਼ ਵੀ ਓੜਕ = ਅੰਤ ਭਾਲਦੇ ਹੋਏ ਥੱਕ ਗਏ ਹਨ **ਅਥਵਾ** ਇਨ੍ਹਾਂ ਪਾਤਾਲਾਂ ਤੇ ਆਕਾਸ਼ਾਂ ਦਾ ਓੜਕ = ਅੰਤ ਭਾਲਿ = ਲੱਭਦੇ ਹੋਏ ਓੜਕ = ਅਖ਼ੀਰ ਜਾਂ ਅੰਤ ਨੂੰ ਆਪ ਹੀ ਥਕੇ = ਥੱਕ ਗਏ ਭਾਵ ਅੰਤ ਨਹੀਂ ਪਾ ਸਕਦੇ ਕਿਉਂਕਿ ਉਹ ਬੇਅੰਤ ਹੈ ਅਤੇ ਵੇਦ = ਚਾਰੇ ਵੇਦ ਵੀ ਇਕ ਵਾਤ = ਇੱਕੋ ਇਹੋ ਗੱਲ ਕਹਨਿ = ਕਹਿੰਦੇ ਹਨ ਕਿ ਉਹ ਬੇਅੰਤ ਹੈ ਭਾਵ ਉਸ ਦੀ ਰਚਨਾ ਦਾ ਕਿਸੇ ਨੇ ਅੰਤ ਨਹੀਂ ਪਾਇਆ ਭਾਵ ਵੇਦ ਵੀ ਬੇਅੰਤ ਬੇਅੰਤ ਹੀ ਆਖਦੇ ਹਨ। ਯਥਾ :

**ਨੇਤ ਨੇਤ ਕਥੰਤਿ ਬੇਦਾ॥** *(ਅੰਗ ੧੩੫੯)*

**ਸਾਖੀ—ਦਸਤਗੀਰ ਪੀਰ ਦੀ :** ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇਸ ਦਿਸ਼ਾਂਤਰਾਂ ਦਾ ਰਟਨ ਕਰਦੇ ਹੋਏ ਬਗ਼ਦਾਦ ਪਹੁੰਚੇ ਅਤੇ ਸ਼ਹਿਰ ਤੋਂ ਬਾਹਰਵਾਰ ਇਕ ਸਰੋਵਰ ਦੇ ਕੰਢੇ 'ਤੇ ਡੇਰਾ ਕੀਤਾ। ਰਾਤੀਂ ਆਰਾਮ ਕੀਤਾ ਅਤੇ ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਕੀਤਾ ਅਤੇ ਜਪੁ ਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ। ਦਸਤਗੀਰ ਪੀਰ ਦਾ ਇਕ ਮੁਰੀਦ ਇਸ਼ਨਾਨ ਕਰਨ ਅਤੇ ਪਾਣੀ ਭਰਨ ਲਈ ਉਥੇ ਪਹੁੰਚਿਆ।

---

੧. ਬੀਪਸਾ ਅਲੰਕਾਰ ਬਾਰੇ ਇਸੇ ਪੋਥੀ ਦੇ ਪੰਨਾ ੫੭੧ 'ਤੇ ਪੜ੍ਹੋ।

ਸ੍ਰੀ ਗੁਰੂ ਜੀ ਦੇ ਮੁਖਾਰਬਿੰਦ ਤੋਂ ਜਪੁ ਜੀ ਸਾਹਿਬ ਦਾ ਪਾਠ ਸ੍ਰਵਣ ਕਰਕੇ ਮਨ ਨੂੰ ਬੜੀ ਸ਼ਾਂਤੀ ਆਈ। ਮੰਤਰ ਮੁਗਧ ਹੋ ਕੇ ਉਹ ਉਥੇ ਹੀ ਖੜਾ ਪਾਠ ਸੁਣਦਾ ਰਿਹਾ। ਏਨੇ ਨੂੰ ਸਤਿਗੁਰੂ ਜੀ ਨੇ ਤੁਕ ਪੜ੍ਹੀ "ਪਾਤਾਲਾ ਪਾਤਾਲ ਲਖ ਆਗਾਸਾ ਆਗਾਸ"। ਇਹ ਸੁਣ ਕੇ ਮਨ ਵਿਚ ਸੰਸਾ ਪੈਦਾ ਹੋ ਗਿਆ ਕਿ ਸਾਡੇ ਪੀਰ ਜੀ ਤਾਂ ੧੪ ਤਬਕ ਦੱਸਦੇ ਹਨ ਪਰੰਤੂ ਇਹ ਲੱਖਾਂ ਹੀ ਪਾਤਾਲ ਅਤੇ ਆਕਾਸ਼ ਦੱਸਦੇ ਹਨ। ਮਨ ਵਿਚ ਸੋਚਣ ਲੱਗਾ ਕਿ ਆਪਣੇ ਪੀਰ ਜੀ ਤੋਂ ਪੁੱਛ ਕੇ ਹੀ ਸ਼ੰਕਾ ਦੂਰ ਕਰਾਂਗਾ। ਏਨੇ ਨੂੰ ਸਤਿਗੁਰੂ ਜੀ ਨੇ ਜਪੁ ਜੀ ਸਾਹਿਬ ਦਾ ਪਾਠ ਸੰਪੂਰਨ ਕਰਕੇ ਰਾਗ ਵਿਚ ਗੁਰਬਾਣੀ ਦਾ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਕੁਝ ਸਮਾਂ ਕੀਰਤਨ ਸੁਣਨ ਤੋਂ ਬਾਅਦ ਪੀਰ ਦਾ ਇਹ ਮੁਰੀਦ ਮੁੜ ਕੇ ਪੀਰ ਕੋਲ ਆ ਗਿਆ ਅਤੇ ਬੇਨਤੀ ਕਰਕੇ ਕਹਿਣ ਲੱਗਾ ਕਿ ਹੇ ਪੀਰ ਜੀ! ਬਾਹਰ ਸਰੋਵਰ ਉੱਤੇ ਤਿੰਨ ਫ਼ਕੀਰ ਬੈਠੇ ਹਨ। ਉਹ ਆਪਣੀ ਕਲਾਮ ਵਿਚ ਲੱਖਾਂ ਹੀ ਪਾਤਾਲ ਅਤੇ ਲੱਖਾਂ ਹੀ ਆਕਾਸ਼ ਕਹਿ ਰਹੇ ਹਨ। ਦੂਜਾ ਸਾਡੀ ਨਗਰੀ ਅੰਦਰ ਉਹ ਸਰੋਦ (ਰਾਗ) ਗਾ ਰਹੇ ਹਨ, ਜਦੋਂ ਕਿ ਇਥੇ ਰਾਗ ਗਾਉਣ ਦੀ ਮਨਾਹੀ ਹੈ। ਇਹ ਸੁਣ ਕੇ ਦਸਤਗੀਰ ਫ਼ਕੀਰ ਕ੍ਰੋਧ ਨਾਲ ਲਾਲ ਪੀਲਾ ਹੋ ਗਿਆ। ਫ਼ਕੀਰ ਨੇ ਸਤਿਗੁਰਾਂ ਉੱਤੇ ਪੱਥਰਾਂ ਦੀ ਮਾਰ ਕਰਨ ਦਾ ਹੁਕਮ ਦੇ ਦਿੱਤਾ। ਪੀਰ ਜੀ ਦਾ ਹੁਕਮ ਮੰਨ ਕੇ ਸ਼ਹਿਰ ਦੇ ਸਾਰੇ ਲੋਕ ਗੁਰੂ ਜੀ ਨੂੰ ਪੱਥਰ ਮਾਰਨ ਲਈ ਹੱਥਾਂ ਵਿਚ ਪੱਥਰ ਲੈ ਕੇ ਦੌੜੇ ਆਏ, ਜਿਨ੍ਹਾਂ ਨੂੰ ਦੇਖ ਕੇ ਗੁਰੂ ਜੀ ਨੇ ਬਚਨ ਕੀਤੇ; ਜੈਸਾ ਕਿ:

**ਨਿਰੰਕਾਰ ਸਤਿ ਸ੍ਰੀ ਅਕਾਲਾ। ਗੁਰਬਰ ਏਕੰਕਾਰ ਕ੍ਰਿਪਾਲਾ।**
**ਸੁਨਿ ਕਰਿ ਬਾਂਗ ਸਰਬ ਨਰ ਨਾਰੀ। ਸੁੰਨ-ਮੁੰਨ ਹੋਏ ਇਕ ਵਾਰੀ॥੨੧॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੩੪)*

ਭਾਈ ਬਾਲੇ ਜੀ ਵਾਲੀ ਜਨਮ ਸਾਖੀ ਵਿਚ ਇਹ ਲਿਖਿਆ ਹੋਇਆ ਹੈ ਕਿ ਗੁਰੂ ਜੀ ਨੇ ਇਹ ਬਾਂਗ ਉਚਾਰੀ:

**ਗੁਰਬਰ ਅਕਾਲ। ਸਤਿ ਸ੍ਰੀ ਅਕਾਲ। ਚਿਤਚਰਨ ਨਾਮ।**
**ਘਰਿ ਘਰਿ ਪ੍ਰਣਾਮ। ਸਭ ਪਰ ਕ੍ਰਿਪਾਲ ਜੋਰਸ ਜਵਾਲ।** *(ਪ੍ਰਸੰਗ, ਬਗ਼ਦਾਦ ਜਾਣਾ)*

(***ਨੋਟ:*** ਇਸੇ ਕਾਰਨ ਪੁਰਾਤਨ ਗੁਰਸਿੱਖ ਸ੍ਰੇਸ਼ਟਾਚਾਰ ਦੇ ਦੋ ਬੋਲਿਆਂ ਵਿਚ ਜਿਥੇ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" ਬੁਲਾਉਂਦੇ ਸਨ, ਉਥੇ ਸਤਿਕਾਰ ਨਾਲ ਪਹਿਲਾ ਗੁਰਮੁਖ ਕਹਿੰਦਾ ਸੀ: "ਸਤਿ ਸ੍ਰੀ ਅਕਾਲ" ਤਾਂ ਦੂਜਾ ਉੱਤਰ ਦਿੰਦਾ: "ਗੁਰਬਰ ਅਕਾਲ"। ਇਹ ਸ਼ਬਦ ਦਾਸ ਨੇ ਕਈ ਵਾਰ ਆਪਣੇ ਦਾਦਾ ਜੀ ਦੀ ਰਸਨਾ ਤੋਂ ਵੀ ਸੁਣਿਆ ਸੀ। ਜਦੋਂ ਕੋਈ ਉਹਨਾਂ ਨੂੰ "ਸਤਿ ਸ੍ਰੀ ਅਕਾਲ" ਕਹਿੰਦਾ ਸੀ ਤਾਂ ਜਵਾਬ ਵਿਚ "ਗੁਰਬਰ ਅਕਾਲ" ਕਹਿੰਦੇ ਸਨ। ਬਚਪਨ ਵਿਚ ਹੀ ਦਾਸ ਦੇ ਨਗਰ ਦੀ ਇਕ ਸੁਘੜ ਬੀਬੀ ਦੀ ਰਸਨਾ ਤੋਂ "ਸਤਿ ਸ੍ਰੀ ਅਕਾਲ" ਦੇ ਜਵਾਬ ਵਿਚ "ਗੁਰਬਰ ਅਕਾਲ" ਸੁਣਿਆ। ਦਾਸ ਨੂੰ ਥੋੜ੍ਹੀ ਜਿਹੀ ਹੈਰਾਨੀ ਹੋਈ ਕਿ "ਸਤਿ ਸ੍ਰੀ ਅਕਾਲ" ਦੇ ਜਵਾਬ ਵਿਚ "ਸਤਿ ਸ੍ਰੀ ਅਕਾਲ" ਨਹੀਂ ਕਿਹਾ, ਸਗੋਂ ਕੁਝ ਹੋਰ ਹੀ ਉੱਤਰ ਦਿੱਤਾ ਹੈ। ਫਿਰ ਵਿੱਦਿਆ ਕਾਲ ਦੌਰਾਨ ਇਹ ਬਾਤ (ਗੱਲ) ਖੁੱਲ੍ਹ ਕੇ ਸਾਹਮਣੇ ਆਈ ਕਿ ਸ਼ੁੱਧ ਸ਼ਬਦ ਹੀ ਉਪਰੋਕਤ ਉਚਾਰਣ ਹੈ ਜੋ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਚਲਿਆ ਆ ਰਿਹਾ ਹੈ। ਇਹ ਪੁਰਾਤਨ ਰੀਤ ਅੱਜ ਕੱਲ ਲਗਭਗ ਅਲੋਪ ਹੀ ਹੋ ਗਈ ਹੈ। ਜਿਵੇਂ ਮੁਸਲਮਾਨ ਭਰਾ ਪਹਿਲਾ ਅਸਲਾਮੁੱਅਲੈਕੁਮ ਕਹਿੰਦਾ ਹੈ, ਉੱਤਰ ਵਿਚ ਦੂਜਾ 'ਵਾਲੇਕਮ ਸਲਾਮ' ਕਹਿੰਦਾ ਹੈ। ਅੱਜ ਅਸੀਂ ਇਹ ਸ਼ਬਦ ਭੀ ਅਸ਼ੁੱਧ ਕਰਕੇ "ਸਾਸਰੀ ਕਾਲ" ਹੀ ਬੋਲਦੇ ਹਾਂ ਜੋ ਕਿ ਗੁਰੂ ਜੀ ਦੇ ਸ਼ਬਦ ਦਾ ਨਿਰਾਦਰ ਹੈ। ਸ਼ੁੱਧ ਉਚਾਰਣ "ਸਤਿ ਸ੍ਰੀ ਅਕਾਲ" ਹੀ ਕਹਿਣਾ ਚਾਹੀਦਾ ਹੈ ਅਤੇ ਉੱਤਰ ਵਿਚ "ਗੁਰਬਰ ਅਕਾਲ" ਹੀ ਕਹਿਣਾ ਚਾਹੀਦਾ ਹੈ।)

ਇਸ ਬਾਂਗ ਨੂੰ ਸੁਣ ਕੇ ਸਾਰੇ ਹੀ ਮਨੁੱਖ ਜੋ ਪੱਥਰ ਚੁੱਕੀ ਆਉਂਦੇ ਸਨ, ਸੁੰਨ ਮੁੰਨ ਹੋ ਗਏ। ਕਿਸੇ ਨੇ ਜਾ ਕੇ ਪੀਰ ਨੂੰ ਇਸ ਬਾਰੇ ਦੱਸਿਆ। ਪੀਰ ਦਸਤਗੀਰ ਆਪ ਆਇਆ ਤੇ ਆਪਣੇ ਜੰਤ੍ਰ ਮੰਤ੍ਰ (ਕਲਮਾ) ਪੜ੍ਹ ਕੇ ਲੋਕਾਂ ਦੀ ਜੜ੍ਹਤਾ ਦੂਰ ਕੀਤੀ ਅਤੇ ਦੂਜੀ ਵਾਰੀ ਫਿਰ ਲੋਕਾਂ ਨੂੰ ਪੱਥਰ ਮਾਰਨ ਲਈ ਹੁਕਮ ਕੀਤਾ। ਜਦੋਂ ਲੋਕਾਂ ਨੇ ਗੁਰੂ ਜੀ ਨੂੰ ਪੱਥਰ ਮਾਰਨ ਦੀ ਤਿਆਰੀ ਕੀਤੀ ਤਾਂ ਗੁਰੂ ਜੀ ਨੇ ਫਿਰ ਬਚਨ ਆਖੇ :

**ਨਿਰੰਕਾਰ ਸਤਿ ਸ੍ਰੀ ਅਕਾਲਾ। ਗੁਰਬਰ ਏਕੰਕਾਰ ਕ੍ਰਿਪਾਲਾ।...॥੨॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੩੪)*

ਉਸ ਸਮੇਂ ਸਾਰਿਆਂ ਦੀਆਂ ਬਾਹਵਾਂ ਉਪਰ ਹੀ ਖੜੀਆਂ ਰਹਿ ਗਈਆਂ ਅਤੇ ਪੱਥਰ ਹੱਥਾਂ ਵਿਚ ਫੜੇ ਹੀ ਰਹਿ ਗਏ। ਪੀਰ ਨੇ ਫਿਰ ਆਪਣੀ ਸ਼ਕਤੀ ਲਗਾਈ, ਪਰੰਤੂ ਲੋਕਾਂ ਦੀ ਜੜ੍ਹਤਾ ਖ਼ਤਮ ਨਾ ਕਰ ਸਕਿਆ। ਅਖ਼ੀਰ ਨੀਵੀਂ ਪਾ ਕੇ ਕਹਿਣ ਲੱਗਾ ਕਿ ਹੇ ਫ਼ਕੀਰ ਸਾਈਂ! ਖ਼ੁਦਾ ਦੇ ਵਾਸਤੇ ਇਹਨਾਂ ਦੀ ਜੜ੍ਹਤਾ ਦੂਰ ਕਰੋ, ਕਿਉਂਕਿ ਕਸੂਰ ਇਹਨਾਂ ਦਾ ਨਹੀਂ ਮੇਰਾ ਹੈ। ਇਹਨਾਂ ਦੀ ਜੜ੍ਹਤਾ ਦੂਰ ਕਰੋ ਤਾਂ ਗੁਰੂ ਜੀ ਨੇ ਪੀਰ ਦੀ ਬੇਨਤੀ ਮੰਨ ਕੇ ਜੜ੍ਹਤਾ ਦੂਰ ਕੀਤੀ। ਪੀਰ ਨੇ ਕਿਹਾ ਕਿ ਇਹ ਗ਼ਲਤੀ ਇਸ ਕਰਕੇ ਹੋਈ ਕਿ ਆਪ ਜੀ ਨੇ ਜੋ ਲੱਖਾਂ ਪਾਤਾਲ ਤੇ ਆਕਾਸ਼ ਕਹੇ, ਸਾਨੂੰ ਇਹ ਕੁਫ਼ਰ ਲੱਗਿਆ। ਦੂਜਾ ਮੁਸਲਮਾਨਾਂ ਦੀ ਇਸ ਨਗਰੀ ਵਿਚ ਆ ਕੇ ਸਰੋਦ (ਰਾਗ) ਕਿਉਂ ਗਾਇਆ ਹੈ ? ਕਿਉਂਕਿ ਇਸ ਨਾਲ ਤਾਂ ਮਨ ਚੰਚਲ ਹੁੰਦਾ ਹੈ। ਇਹ ਸੁਣ ਕੇ ਸਤਿਗੁਰਾਂ ਨੇ ਕਿਹਾ ਕਿ ਹੇ ਪੀਰ ਜੀ! ਅਸੀਂ ਰਾਗ ਦੁਆਰਾ ਉਸ ਪ੍ਰਭੂ ਦੀ ਸਿਫ਼ਤ ਗਾਈ ਹੈ। ਕਲਜੁਗ ਅੰਦਰ ਮਨ ਨੂੰ ਟਿਕਾਉਣ ਦਾ ਇਹ ਅਹਿਮ ਸਾਧਨ ਹੈ। ਦੂਜੀ ਗੱਲ ਜੋ ਤੁਸੀਂ ਲੱਖਾਂ ਪਾਤਾਲ ਅਤੇ ਲੱਖਾਂ ਆਗਾਸ (ਆਕਾਸ਼) ਦੀ ਕੀਤੀ ਹੈ, ਉਸ ਦਾ ਉੱਤਰ ਇਹ ਹੈ; ਜੈਸਾ ਕਿ :

**ਅਬ ਦੂਸਰ ਉੱਤਰ ਸੁਨਿ ਕਾਨੇ। ਚੌਂਦਹਿਂ ਤਬਕ ਕੁਰਾਨ ਬਖਾਨੇ॥੩੬॥**
**ਤਿਸ ਕੋ ਕਰਨਹਾਰ ਹੈ ਜੋਊ। ਤਾਂਕੋ ਚੌਂਦਹਿਂ ਕੀ ਸੁਧ ਹੋਊ।**
**ਲਾਖਨ ਕੀ ਸੁਧ ਜਿਨ ਕਉ ਹੋਈ। ਤੇਤੀ ਭਨੈਂ ਨ ਝੂਠ ਬਗੋਈ॥੩੭॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੩੪)*

ਪਰੰਤੂ ਹੇ ਫ਼ਕੀਰ ਜੀ! ਜੇਕਰ ਫਿਰ ਵੀ ਯਕੀਨ ਨਹੀਂ ਆਉਂਦਾ ਤਾਂ ਸਾਡੇ ਨਾਲ ਚੱਲੋ। ਫ਼ਕੀਰ ਨੇ ਕਿਹਾ ਕਿ ਮੈਂ ਤਾਂ ਬੁੱਢਾ ਹੋ ਗਿਆ ਹਾਂ, ਆਪ ਮੇਰੇ ਪੁੱਤਰ ਨੂੰ ਵਿਖਾ ਲਿਆਵੋ। ਗੁਰੂ ਜੀ ਨੇ ਫ਼ਕੀਰ ਦੇ ਬੇਟੇ ਨੂੰ ਨਾਲ ਲੈ ਕੇ ਕਿਹਾ ਕਿ ਅੱਖਾਂ ਮੀਟੋ ਅਤੇ ਉਸਨੂੰ ਆਕਾਸ਼ ਵਿਖਾਉਣ ਲੱਗੇ। ਪਹਿਲਾ, ਦੂਜਾ, ਤੀਜਾ, ਚੌਥਾ ਆਦਿ ਬਹੁਤ ਸਾਰੇ (ਅਣਗਿਣਤ) ਆਕਾਸ਼ ਵਿਖਾਏ; ਜੈਸਾ ਕਿ :

**ਮੁੰਦ੍ਰਿਤ ਨੈਨ ਕਿਯੇ ਤਿਨ ਜਬਹੀ। ਅਪਰ ਅਕਾਸ਼ ਦਿਖਾਯੋ ਤਬਹੀ।**
**ਕਿਤਿਕ ਦਿਵਸ ਤਿਹ ਬੀਚ ਬਿਹਾਰੇ। ਬਹੁਰ ਔਰ ਨਭ ਮਾਂਹਿ ਪਧਾਰੇ॥੪੧॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੩੪)*

ਇਸ ਤਰ੍ਹਾਂ ਫਿਰਦਿਆਂ ਕਈ ਸਾਲ ਗੁਜ਼ਰੇ ਪ੍ਰਤੀਤ ਹੋਏ ਅਤੇ ਲੱਖਾਂ ਆਕਾਸ਼ ਦਿਖਾਏ। ਫਿਰ ਪਾਤਾਲ ਵੱਲ ਚੱਲ ਪਏ; ਜੈਸਾ ਕਿ :

**ਇਸ ਬਿਧਿ ਸੋਂ ਜੇ ਲਾਖ ਪਤਾਲਾ। ਸਰਬ ਦਿਖਾਏ ਤਾਂਹਿ ਕ੍ਰਿਪਾਲਾ॥੫੫॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੩੫)*

ਅਖ਼ੀਰ ਪੀਰ ਦਾ ਬੇਟਾ ਥੱਕ ਗਿਆ ਅਤੇ ਵਾਪਿਸ ਚੱਲਣ ਲਈ ਗੁਰੂ ਜੀ ਕੋਲ ਬੇਨਤੀ ਕਰਨ ਲੱਗਾ। ਤਦ ਗੁਰੂ ਜੀ ਇਕ ਪਾਤਾਲ ਵਿਚ ਗਏ ਜਿਥੇ ਸੰਗਤ ਜੁੜੀ ਹੋਈ ਸੀ। ਗੁਰੂ ਜੀ ਨੇ ਸਭ ਨੂੰ ਦਰਸ਼ਨ ਅਤੇ

ਉਪਦੇਸ਼ ਬਖ਼ਸ਼ਿਆ। ਫਿਰ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਪੀਰ ਦੇ ਬੇਟੇ ਨੂੰ ਵੀ ਕੜਾਹ ਪ੍ਰਸ਼ਾਦ ਕਚਕੌਲ (ਕਾਠ ਦਾ ਕੌਲਾ) ਭਰ ਕੇ ਦਿੱਤਾ ਅਤੇ ਗੁਰੂ ਜੀ ਨੇ ਕਿਹਾ ਕਿ ਅੱਖਾਂ ਮੀਟ। ਉਸ ਨੇ ਅੱਖਾਂ ਮੀਟੀਆਂ ਅਤੇ ਗੁਰੂ ਜੀ ਨੇ ਉਸ ਨੂੰ ਬਗ਼ਦਾਦ ਵਿਚ ਪਹੁੰਚਾ ਦਿੱਤਾ। ਉਸ ਨੇ ਜਦੋਂ ਅੱਖਾਂ ਖੋਲ੍ਹੀਆਂ ਤਾਂ ਆਪਣੇ ਆਪ ਨੂੰ ਆਪਣੇ ਪਿਤਾ ਜੀ ਕੋਲ ਵੇਖਿਆ। ਪੀਰ ਦੇ ਪੁੱਛਣ 'ਤੇ ਲੱਖਾਂ ਪਾਤਾਲ ਅਤੇ ਆਕਾਸ਼ ਵੇਖਣ ਦੀ ਸਾਰੀ ਘਟਨਾ ਸੁਣਾਈ ਅਤੇ ਆਪਣੇ ਪਿਤਾ ਦੀ ਤਸੱਲੀ ਕਰਵਾਈ। ਜਦੋਂ ਸਮੇਂ ਦਾ ਪਤਾ ਕੀਤਾ ਗਿਆ ਤਾਂ ਇਹ ਸਾਰੀ ਖੇਡ ਅੱਖ ਫਰਕਣ ਜਿੰਨੇ ਸਮੇਂ ਵਿਚ ਹੀ ਵਰਤ ਗਈ ਸੀ। ਇਸ ਪ੍ਰਕਾਰ ਗੁਰੂ ਜੀ ਨੇ ਲੱਖਾਂ ਪਾਤਾਲ ਅਤੇ ਲੱਖਾਂ ਆਕਾਸ਼ ਪੀਰ ਦੇ ਬੇਟੇ ਨੂੰ ਵਿਖਾ ਕੇ ਪਿਉ ਪੁੱਤਰ ਦੀ ਤਸੱਲੀ ਕਰਵਾਈ। ਭਾਈ ਗੁਰਦਾਸ ਜੀ ਇਸ ਘਟਨਾ ਨੂੰ ਆਪਣੀਆਂ ਵਾਰਾਂ ਵਿਚ ਇਸ ਪ੍ਰਕਾਰ ਵਰਣਨ ਕਰਦੇ ਹਨ; ਜੈਸਾ ਕਿ :

**ਫਿਰਿ ਬਾਬਾ ਗਇਆ ਬਗ਼ਦਾਦ ਨੋ ਬਾਹਰ ਜਾਇ ਕੀਆ ਅਸਥਾਨਾ।**
**ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।**
**ਦਿਤੀ ਬਾਂਗਿ ਨਿਵਾਜਿ ਕਰਿ ਸੁੰਨਿ ਸਮਾਨਿ ਹੋਆ ਜਹਾਨਾ।**
**ਸੁੰਨ ਮੁੰਨਿ ਨਗਰੀ ਭਈ ਦੇਖਿ ਪੀਰ ਭਇਆ ਹੈਰਾਨਾ।**
**ਵੇਖੈ ਧਿਆਨੁ ਲਗਾਇ ਕਰਿ ਇਕੁ ਫਕੀਰੁ ਵਡਾ ਮਸਤਾਨਾ।**
**ਪੁਛਿਆ ਫਿਰਿਕੈ ਦਸਤਗੀਰ ਕਉਣ ਫਕੀਰੁ ਕਿਸਕਾ ਘਰਿਆਨਾ ?**
**ਨਾਨਕ ਕਲਿ ਵਿਚਿ ਆਇਆ ਰਬੁ ਫਕੀਰੁ ਇਕੋ ਪਹਿਚਾਨਾ।**
**ਧਰਤਿ ਆਕਾਸ ਚਹੂਦਿਸ ਜਾਨਾ ॥੩੫॥੧॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੫)*

**ਪੁਛੇ ਪੀਰ ਤਕਰਾਰ ਕਰਿ ਏਹ ਫਕੀਰ ਵਡਾ ਅਤਾਈ।**
**ਏਥੇ ਵਿਚਿ ਬਗ਼ਦਾਦ ਦੇ ਵਡੀ ਕਰਾਮਾਤਿ ਦਿਖਲਾਈ।**
**ਪਾਤਾਲਾ ਆਕਾਸ ਲਖ ਓੜਕਿ ਭਾਲੀ ਖ਼ਬਰੁ ਸੁਣਾਈ।**
**ਫੇਰਿ ਦੁਰਾਇਣ ਦਸਤਗੀਰ ਅਸੀ ਭਿ ਵੇਖਾ ਜੋ ਤੁਹਿ ਪਾਈ।**
**ਨਾਲਿ ਲੀਤਾ ਬੇਟਾ ਪੀਰ ਦਾ ਅਖੀ ਮੀਟਿ ਗਇਆ ਹਾਵਾਈ।**
**ਲਖ ਆਕਾਸ ਪਤਾਲ ਲਖ ਅਖਿ ਫੁਰੰਕ ਵਿਚਿ ਸਭਿ ਦਿਖਲਾਈ।**
**ਭਰਿ ਕਚਕੌਲ ਪ੍ਰਸਾਦਿ ਦਾ ਧੁਰੋ ਪਤਾਲੋ ਲਈ ਕੜਾਹੀ।**
**ਜ਼ਾਹਰ ਕਲਾ ਨਾ ਛਪੈ ਛਪਾਈ ॥੩੬॥੧॥** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੬)*

**ਸਾਖੀ—ਪੈਗ਼ੰਬਰ ਮੁਹੰਮਦ ਸਾਹਿਬ ਜੀ :** ਇਕ ਵਾਰੀ ਪੈਗ਼ੰਬਰ ਮੁਹੰਮਦ ਸਾਹਿਬ ਨੂੰ ਮਾਣ ਹੋ ਗਿਆ ਕਿ ਜਾਂ ਮੈਂ ਹਾਂ ਜਾਂ ੧੪ ਤਬਕ ਹਨ, ਹੋਰ ਕੋਈ ਨਹੀਂ ਹੈ। ਪਰੰਤੂ ਮਾਣ ਪਰਮਾਤਮਾ ਨੂੰ ਨਹੀਂ ਭਾਉਂਦਾ। ਇਸ ਲਈ ਪਰਮਾਤਮਾ ਨੇ ਇਕ ਮਾਇਕੀ ਕੌਤਕ ਵਰਤਾਇਆ। ਇਕ ਦਿਨ ਮੁਹੰਮਦ ਸਾਹਿਬ ਤੁਰੇ ਜਾ ਰਹੇ ਸਨ ਕਿ ਰਸਤੇ ਵਿਚ ਊਠਾਂ ਦੀ ਲਾਰ (ਕਤਾਰ) ਲੰਘਦੀ ਵੇਖ ਕੇ ਰੁਕ ਗਏ। ਸੋਚਣ ਲੱਗੇ ਕਿ ਸਾਰੇ ਊਠ ਲੰਘ ਜਾਣ ਫਿਰ ਹੀ ਰਸਤਾ ਪਾਰ ਕਰਾਂਗੇ। ਪਰੰਤੂ ਊਠਾਂ ਦੀ ਕਤਾਰ ਮੁੱਕਣ ਵਿਚ ਹੀ ਨਾ ਆਈ। ਅੱਗੇ ਪਿੱਛੇ ਦੂਰ ਦੂਰ ਤੱਕ ਊਠਾਂ ਦੀ ਕਤਾਰ ਉਵੇਂ ਹੀ ਨਜ਼ਰ ਆ ਰਹੀ ਸੀ। ਇੰਨੇ ਨੂੰ ਜਬਰਾਈਲ ਫ਼ਰਿਸ਼ਤਾ ਆ ਗਿਆ। ਉਸ ਨੇ ਪੁੱਛਿਆ ਕਿ ਮੁਹੰਮਦ ਸਾਹਿਬ! ਆਪ ਇਥੇ ਹੈਰਾਨ ਹੋਏ ਕਿਉਂ ਖੜੇ ਹੋ ? ਤਾਂ ਮੁਹੰਮਦ ਸਾਹਿਬ ਨੇ ਜਵਾਬ ਦਿੱਤਾ ਕਿ ਮੈਂ ਰਸਤਾ ਪਾਰ ਕਰਨਾ ਹੈ। ਸਵੇਰ ਤੋਂ ਖੜਾ ਹਾਂ ਪਰੰਤੂ ਇਹ ਊਠਾਂ ਦੀ ਕਤਾਰ ਮੁੱਕਣ ਵਿਚ ਹੀ ਨਹੀਂ ਆਉਂਦੀ। ਉਸ ਵੇਲੇ ਜਬਰਾਈਲ ਫ਼ਰਿਸ਼ਤੇ ਨੇ ਜਵਾਬ ਦਿੱਤਾ ਕਿ ਮੈਂ ਜਦੋਂ ਦੀ ਜੰਮਣ ਤੋਂ ਬਾਅਦ ਸੁਰਤ ਸੰਭਾਲੀ ਹੈ, ਇਹ ਕਤਾਰ ਉਸ ਤੋਂ ਪਹਿਲਾਂ ਦੀ ਇਵੇਂ ਚੱਲ ਰਹੀ ਹੈ। ਇਹ ਕਦੇ ਵੀ ਖ਼ਤਮ ਨਹੀਂ ਹੋਈ। ਤੁਸੀਂ ਅੱਜ ਹੀ ਇਸ ਦੇ ਖ਼ਤਮ ਹੋਣ ਦੀ ਉਮੀਦ ਕਿਵੇਂ ਕਰਦੇ ਹੋ ? ਤਾਂ ਮੁਹੰਮਦ

ਸਾਹਿਬ ਨੇ ਪੁੱਛਿਆ ਕਿ ਇਹ ਜੋ ਊਠਾਂ ਉਪਰ ਸੰਦੂਕ ਲੱਦੇ ਹੋਏ ਹਨ, ਇਨ੍ਹਾਂ ਵਿਚ ਕੀ ਹੈ ? ਜਬਰਾਈਲ ਨੇ ਕਿਹਾ ਕਿ ਇਹ ਤਾਂ ਉਹ ਵੀ ਨਹੀਂ ਜਾਣਦਾ। ਸੰਦੂਕਾਂ ਨੂੰ ਲੱਗੇ ਤਾਲਿਆਂ ਦੀ ਚਾਬੀ ਵੀ ਨਾਲ ਹੀ ਰੱਖੀ ਹੈ, ਆਪ ਹੀ ਖੋਲ੍ਹ ਕੇ ਵੇਖ ਲਵੋ। ਹਜ਼ਰਤ ਮੁਹੰਮਦ ਸਾਹਿਬ ਨੇ ਇਕ ਊਠ ਨੂੰ ਕਤਾਰ ਵਿੱਚੋਂ ਬਾਹਰ ਕੱਢਿਆ ਅਤੇ ਬਿਠਾ ਕੇ ਉਸ ਉਪਰ ਜੋ ਤਿੰਨ ਸੰਦੂਕ ਲੱਦੇ ਹੋਏ ਸਨ, ਉਨ੍ਹਾਂ ਵਿੱਚੋਂ ਇਕ ਦਾ ਤਾਲਾ ਖੋਲ੍ਹ ਕੇ ਵੇਖਿਆ। ਉਹ ਆਂਡਿਆਂ ਨਾਲ ਭਰਿਆ ਹੋਇਆ ਸੀ। ਮੁਹੰਮਦ ਸਾਹਿਬ ਨੇ ਇਕ ਆਂਡਾ ਭੰਨਿਆ ਤਾਂ ਉਸ ਆਂਡੇ ਅੰਦਰ ਉਨ੍ਹਾਂ ਨੂੰ ਆਪਣੇ ਰੂਪ ਵਰਗੇ ਪੈਗ਼ੰਬਰ ਹਰ ਆਂਡੇ ਵਿਚ ਪ੍ਰਤੀਤ ਹੋਏ। ਜਦੋਂ ਦੂਜਾ ਅੰਡਾ ਭੰਨਿਆ ਗਿਆ ਤਾਂ ਉਸ ਵਿਚ ਵੀ ਮੁਹੰਮਦ ਸਾਹਿਬ ਨੂੰ ਆਪਣੇ ਰੂਪ ਵਰਗੇ ਪੈਗ਼ੰਬਰ ਪ੍ਰਤੀਤ ਹੋਏ। ਇਸ ਪ੍ਰਕਾਰ ਕਈ ਅੰਡੇ ਭੰਨ ਕੇ ਵੇਖੇ ਗਏ, ਹਰ ਇਕ ਅੰਡੇ ਵਿਚ ੧੪ ਤਬਕ ਅਤੇ ਆਪਣਾ ਰੂਪ ਭਾਵ ਸਾਰੀ ਸ੍ਰਿਸ਼ਟੀ ਇਕ ਇਕ ਅੰਡੇ ਅੰਦਰ ਵੇਖ ਕੇ ਹੈਰਾਨ ਹੋ ਗਏ। ਸੋਚਣ ਲੱਗੇ ਕਿ ਇਕ ਇਕ ਊਠ ਉਪਰ ਤਿੰਨ ਤਿੰਨ ਸੰਦੂਕ ਹਨ। ਇਨ੍ਹਾਂ ਊਠਾਂ ਦੀ ਗਿਣਤੀ ਦਾ ਕੋਈ ਅੰਤ ਨਹੀਂ ਹੈ ਅਤੇ ਇਕ ਇਕ ਸੰਦੂਕ ਵਿਚ ਲੱਖਾਂ ਹੀ ਆਂਡੇ ਹਨ। ਹਰ ਆਂਡੇ ਵਿਚ ਪੂਰੀ ਸ੍ਰਿਸ਼ਟੀ ਸਮਾਈ ਹੋਈ ਹੈ। ਇਹ ਸੋਚ ਕੇ ਹੰਕਾਰ ਦੂਰ ਹੋ ਗਿਆ। ਮੈਂ ਤਾਂ ਸੋਚਿਆ ਸੀ ਕਿ ਸ੍ਰਿਸ਼ਟੀ ਅੰਦਰ ਮੈਂ ਅਤੇ ੧੪ ਤਬਕ ਹੀ ਹਨ। ਪਰੰਤੂ ਉਸ ਖ਼ੁਦਾ ਦੀ ਕੁਦਰਤ ਦਾ ਅੰਤ ਕੌਣ ਪਾ ਸਕਦਾ ਹੈ ? ਤੌਬਾ ਕੀਤੀ ਕਿ ਹੇ ਖ਼ੁਦਾ! ਤੂੰ ਬੇਅੰਤ ਹੈਂ। ਜਦੋਂ ਤੇਰੀ ਕੁਦਰਤ ਦਾ ਅੰਤ ਨਹੀਂ ਹੈ ਤਾਂ ਤੇਰਾ (ਕਾਦਰ ਦਾ) ਅੰਤ ਕਿਵੇਂ ਪਾਇਆ ਜਾ ਸਕਦਾ ਹੈ ? ਨਿਰਹੰਕਾਰ ਹੋ ਕੇ ਉਸ ਕਤਾਰ ਦੇ ਵਿੱਚੋਂ ਹੀ ਪਾਰ ਹੋ ਗਏ। ਉਸ ਦੀ ਸਾਜੀ ਹੋਈ ਸ੍ਰਿਸ਼ਟੀ ਬੇਅੰਤ ਹੈ। ਇਸੇ ਤਰ੍ਹਾਂ ਬ੍ਰਹਮਾ ਨੇ ਵੀ ਮਾਣ ਕੀਤਾ ਸੀ ਕਿ ਮੈਂ ਹਾਂ ਜਾਂ ਕੰਵਲ ਹੈ। ਇਸ ਦਾ ਅੰਤ ਲੱਭਣ ਲਈ ਉਸ ਨੂੰ ੩੬ ਜੁਗ ਕੰਵਲ ਦੀ ਨਾਲ ਵਿਚ ਗੁਜ਼ਾਰਨੇ ਪਏ ਅਤੇ ਹੰਕਾਰ ਦੂਰ ਹੋ ਗਿਆ ਸੀ।

## ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ ਧਾਤੁ ॥

(ਦੂਸਰਾ ਪਾਠ **ਅਸ ਲੂ**)

ਮੁਸਲਮਾਨੀ ਮੱਤ ਅਨੁਸਾਰ ਜੋ ਸਹਸ ਅਠਾਰਹ = ਅਠਾਰਾਂ ਹਜ਼ਾਰ ਆਲਮ ਹਨ ਅਤੇ ਜੋ ਕਤੇਬਾ = ਚਾਰੇ ਕਤੇਬਾਂ (ਤੌਰੇਤ, ਜੰਬੂਰ, ਅੰਜੀਲ ਅਤੇ ਕੁਰਾਨ) ਹਨ, ਉਹ ਵੀ ਇਹੋ ਹੀ ਕਹਿੰਦੀਆਂ ਹਨ ਕਿ ਅਸੁਲੂ = ਅਸਲ ਵਿਚ ਇਕੁ = ਇੱਕੋ ਰੱਬ ਹੈ। ਬਾਕੀ ਸਭ ਧਾਤੁ = ਧਾ ਜਾਣ ਵਾਲੀ ਮਾਇਆ ਹੈ ਭਾਵ ਨਾਸ਼ਵੰਤ ਹੈ; ਜੈਸਾ ਕਿ :

**ਕੀਏ ਕੁਨ ਸੇ ਆਲਮ ਅਠਾਰਾਂ ਹਜ਼ਾਰ।** *(ਮੁਨਾਜਾਤਾ ਸ਼ਫ਼ਾ 1)*

**ਹਯਦਹ ਹਜ਼ਾਰ ਸਜਦਾ ਬਸੂਏ ਤੋ ਮੇ ਕੁਨੰਦ।** *(ਭਾਈ ਨੰਦ ਲਾਲ ਜੀ)*

**ਅਥਵਾ** ਸਹਸ = ਹਜ਼ਾਰਾਂ ਮੂੰਹਾਂ ਵਾਲਾ ਸ਼ੇਸ਼ਨਾਗ **ਵਾ:** ਸਹਸ = ਹਜ਼ਾਰਾਂ ਰਿਸ਼ੀ, ਮੁਨੀ, ਦੇਵਤੇ, ਅਠਾਰਹ = ਅਠਾਰਾਂ ਪੁਰਾਣ ਅਤੇ ਕਤੇਬਾ = ਕਿਤਾਬਾਂ, ਸਿੰਮ੍ਰਤੀਆਂ ਆਦਿ ਸਾਰੇ ਹੀ ਉਸ ਪਰਮੇਸ਼ਰ ਨੂੰ ਬੇਅੰਤ-ਬੇਅੰਤ ਕਹਨਿ = ਕਹਿੰਦੇ ਹਨ, ਜਿਵੇਂ (ਅਸੁ + ਲੂ) ਅਸੁ = ਘੋੜੇ ਦਾ ਇਕ ਲੂ = ਰੋਮ ਹੁੰਦਾ ਹੈ, ਇਉਂ ਉਸ ਪਰਮੇਸ਼ਰ ਵਿਚ ਮਾਇਆ ਘੋੜੇ ਦੇ ਇਕ ਲੂੰ ਦੀ ਨਿਆਈਂ ਹੈ, ਭਾਵ ਪਰਮੇਸ਼ਰ ਨੇ ਥੋੜ੍ਹੀ ਜਿਹੀ ਕਲਪਤਦਾਤਮਕ ਸੰਬੰਧ ਰੂਪ ਵਿਚ ਅੰਸ ਗ੍ਰਹਿਣ ਕੀਤੀ ਹੈ, ਵਾਸਤਵ ਵਿਚ ਉਹ ਪਰਮੇਸ਼ਰ ਇਕ ਹੀ ਹੈ; ਜੈਸਾ ਕਿ :

**ਰੋਮ ਰੋਮ ਵਿਚਿ ਰਖਿਓਨੁ ਕਰਿ ਬ੍ਰਹਮੰਡੇ ਕਰੋੜਿ ਸਮਾਇਆ॥**

*(ਭਾਈ ਗੁਰਦਾਸ ਜੀ, ਵਾਰ ੧੬, ਪਉੜੀ ੨੪)*

**ਰੋਮ ਰੋਮ ਪ੍ਰਤਿ ਲਾਗਹੀ ਕੋਟ ਕੋਟ ਬ੍ਰਹਿਮੰਡ।** *(ਧਰਮ ਸ਼ਾਸਤਰ)*

**ਅਥਵਾ** ਅਸੁਲੂ = ਅਸਲ ਵਿਚ ਇਕੁ = ਇੱਕੋ ਪਰਮਾਤਮਾ ਹੀ ਹੈ, ਹੋਰ ਜੋ ਕੁਝ ਵੀ ਨਜ਼ਰ ਆ ਰਿਹਾ ਹੈ, ਉਹ ਧਾਤੁ = ਮਾਇਆ ਹੀ ਹੈ, **ਵਾ:** ਧਾਤੁ = ਧਾ ਜਾਣ ਵਾਲਾ ਹੀ ਹੈ।

***ਪ੍ਰਸ਼ਨ :*** *ਸਤਿਗੁਰੂ ਜੀ ! ਕੀ ਲੇਖਾ ਕਿਸੇ ਨੇ ਕੀਤਾ ਨਹੀਂ ਹੋਣਾ ?*
***ਉੱਤਰ :***

## ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ ॥

ਹੇ ਸਿੱਧ ਪੁਰਸ਼ੋ ! ਜੇਕਰ ਉਸ ਪ੍ਰਭੂ ਦੀ ਰਚਨਾ ਦਾ ਲੇਖਾ ਹੋ ਸਕਦਾ ਹੋਇ = ਹੋਵੇ ਤਾਂ ਹੀ ਲਿਖੀਐ = ਲਿਖਣਾ ਕਰੀਏ ਪਰੰਤੂ ਸੱਚ ਤਾਂ ਇਹ ਹੈ ਕਿ ਲੇਖੈ = ਲੇਖੇ ਕਰਨ ਵਾਲਾ ਆਪ ਹੀ ਵਿਣਾਸੁ = ਨਾਸ਼ ਹੋ ਜਾਂਦਾ ਹੈ, ਭਾਵ ਉਹ ਪ੍ਰਭੂ ਬੇਅੰਤ, ਅਚੱਲ, ਅਲੇਖ ਅਤੇ ਅਟੱਲ ਹੈ। ਉਸ ਦਾ ਲੇਖਾ ਨਹੀਂ ਹੋ ਸਕਦਾ; ਜੈਸਾ ਕਿ :

**ਅਲੇਖ ਹੈਂ ॥ ਅਭੇਖ ਹੈਂ ॥ ਅਨਾਮ ਹੈਂ ॥ ਅਕਾਮ ਹੈਂ ॥੩੦॥** *(ਜਾਪੁ ਸਾਹਿਬ)*

***ਪ੍ਰਸ਼ਨ :*** *ਮਹਾਰਾਜ ਜੀ ! ਫਿਰ ਕਿਸ ਪ੍ਰਕਾਰ ਆਖੀਏ ?*
***ਉੱਤਰ :***

## ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ ॥੨੨॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ ! ਉਸ ਪਰਮਾਤਮਾ ਦੇ ਤਾਈਂ ਵੱਡਾ ਕਰਕੇ ਹੀ ਆਖੀਐ = ਉਚਾਰਣ ਕਰੀਏ ਕਿਉਂਕਿ ਉਹ ਆਪਣੀ ਮਹਿਮਾ ਅਤੇ ਸ੍ਰਿਸ਼ਟੀ ਨੂੰ ਆਪੇ = ਆਪ ਹੀ ਜਾਣੈ = ਜਾਣਦਾ ਹੈ ਅਰਥਾਤ ਹੋਰ ਕੋਈ ਉਸ ਦੀ ਰਚਨਾ ਨੂੰ ਨਹੀਂ ਜਾਣ ਸਕਦਾ॥੨੨॥ ਜੈਸਾ ਕਿ :

**ਸੁਣਿ ਵਡਾ ਆਖੈ ਸਭੁ ਕੋਇ ॥ ਕੇਵਡੁ ਵਡਾ ਡੀਠਾ ਹੋਇ ॥** *(ਅੰਗ ੯)*

### ਦੂਸਰਾ ਅਰਥ

***ਪ੍ਰਸ਼ਨ :*** *ਸਿੱਖ ਪੁੱਛਣ ਲੱਗੇ ਕਿ ਮਹਾਰਾਜ ਜੀ ! ਅਸੀਂ ਕਿਸ ਨੂੰ ਲੱਖਣਾ ਕਰੀਏ ?*
***ਗੁਰ ਉੱਤਰ :*** ਜਵਾਬ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

**ਪਾਤਾਲਾ ਪਾਤਾਲ ਲਖ; ਆਗਾਸਾ ਆਗਾਸ ॥**

ਹੇ ਗੁਰਸਿੱਖੋ ! ਜੋ ਪ੍ਰਭੂ ਪਾਤਾਲਾਂ ਦਾ ਭੀ ਪਾਤਾਲ ਭਾਵ ਅਧਿਸ਼ਠਾਨ ਰੂਪ ਹੈ ਅਤੇ ਜੋ ਆਗਾਸਾ = ਆਕਾਸ਼ਾਂ ਅੰਦਰ ਆਗਾਸ = ਆਕਾਸ਼ ਰੂਪ ਹੈ **ਵਾ:** ਆਕਾਸ਼ਾਂ ਨੂੰ ਵੀ ਆਗਾਸ ਭਾਵ ਅਵਿਕਾਸ਼ ਅਰਥਾਤ ਵਿਹਲ ਦੇਣ ਵਾਲਾ ਹੈ, ਉਸ ਨੂੰ ਲਖ = ਜਾਨਣਾ ਕਰੋ। ("ਲਖ" ਪਦ ਦੇ ਅਰਥ "ਦੇਹਲੀ ਦੀਪਕ" ਦੇ ਤੌਰ 'ਤੇ ਦੋਵੇਂ ਪਾਸੇ ਲੱਗਦੇ ਹਨ) **ਅਥਵਾ** ਜਿਨ੍ਹਾਂ ਜਗਿਆਸੂ ਜਨਾਂ ਨੇ ਪਾਤਾਲ ਦੀ ਤਰ੍ਹਾਂ ਨਿਮਰਤਾ ਦੇ ਗੁਣ ਨੂੰ ਧਾਰਨ ਕੀਤਾ ਹੈ, ਉਹਨਾਂ ਨੇ ਪਾਤਾਲ (ਪਾ + ਤਾਲ) ਤਾਲ = ਲਖ ਸਰੂਪ ਦੇ ਤਾਈਂ ਪਾ ਲਿਆ ਹੈ। ਆਗਾਸਾ = ਚਿਦਾਕਾਸ਼ ਰੂਪੀ ਜੋ ਬ੍ਰਹਮ ਚੇਤਨ ਲਖ ਸਰੂਪ ਹੈ, ਉਸਦਾ ਆ = ਵਿਸ਼ੇਸ਼ ਕਰਕੇ ਗਾਸ = ਪ੍ਰਕਾਸ਼ ਪਾ ਲਿਆ ਹੈ।

**ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥**

ਜੋ ਸ੍ਰਿਸ਼ਟੀ ਦੀ ਓੜਕ = ਹੱਦ ਰੂਪ ਹਿਰਨ ਗਰਭ ਹੈ ਅਤੇ ਜੋ ਹਿਰਨ ਗਰਭ ਦਾ ਓੜਕ = ਹੱਦ ਰੂਪ ਈਸ਼ਰ, ਬ੍ਰਹਮ ਹੈ ਉਸ ਦੇ ਸਿਰੇ ਨੂੰ ਬ੍ਰਹਮਾ ਆਦਿ ਭਾਲਿ = ਲੱਭਦੇ ਲੱਭਦੇ ਥੱਕ ਚੁੱਕੇ ਹਨ ਪਰ ਉਸ ਦਾ ਅੰਤ ਕਿਸੇ ਨੇ ਨਹੀਂ ਪਾਇਆ, ਵੇਦ ਵੀ ਇੱਕੋ ਵਾਤ = ਵਾਕ ਕਹਿੰਦੇ ਹਨ ਕਿ ਉਹ ਪਰਮੇਸ਼ਰ ਬੇਅੰਤ ਬੇਅੰਤ ਹੈ **ਅਥਵਾ** ਜੋ ਸਮੂਹ ਸਥਾਨਾਂ ਦੇ ਅਨੰਦ ਦੀ ਓੜਕ = ਔਧੀ ਹਿਰਨ ਗਰਭ ਦਾ ਅਸਥਲ ਹੈ ਅਤੇ ਹਿਰਨ ਗਰਭ ਦੇ ਅਸਥਲ ਦੇ ਅਨੰਦ ਦਾ ਓੜਕ ਈਸ਼ਵਰ ਹੈ, ਉਸ ਬ੍ਰਹਮ ਨੂੰ ਸਾਰੇ ਲੋਕ ਭਾਲਿ ਥਕੇ = ਭਾਲਦੇ (ਲੱਭਦੇ) ਹੋਏ ਥੱਕ ਗਏ ਹਨ ਅਤੇ ਵੇਦ ਵੀ ਉਸ ਪ੍ਰਭੂ ਬਾਰੇ ਇਕ ਵਾਤ = ਇੱਕੋ ਗੱਲ ਦਾ ਵਚਨ 'ਓਅੰਕਾਰ'

('ਏਕੋਹੰ ਬਹੁ ਸਿਆਮਾ ਪਰਜਾ ਜਾਯਤੇ' 'ਏਕ ਮੇਵਾਦੁਤੀ ਬ੍ਰਹਮ') ਹੀ ਕਹਨਿ = ਕਹਿੰਦੇ ਹਨ **ਅਥਵਾ** ਵੇਦ = ਗਿਆਨ ਦੇ ਵਾਤ = ਬਚਨ ਇਕ = ਇੱਕੋ ਪ੍ਰਭੂ ਨੂੰ ਹੀ ਕਹਨਿ = ਆਖਦੇ ਹਨ ਪਰੰਤੂ ਅੰਤ ਨਹੀਂ ਪਾ ਸਕਦੇ, ਭਾਵ ਵੇਦਾਂ ਦੇ ਕੁਲ ਇਕ ਲੱਖ ਸਲੋਕਾਂ ਵਿਚ ੮੦ ਹਜ਼ਾਰ ਸਲੋਕ ਕਰਮ ਕਾਂਡ ਦਾ ਹੈ। ੧੬ ਹਜ਼ਾਰ ਸਲੋਕ ਉਪਾਸਨਾ ਕਾਂਡ ਦਾ ਅਤੇ ੪ ਹਜ਼ਾਰ ਸਲੋਕ ਗਿਆਨ ਕਾਂਡ ਦਾ ਹੈ। ਇਨ੍ਹਾਂ ੪ ਹਜ਼ਾਰ ਸਲੋਕਾਂ ਵਿਚ ਹੀ ਏਕਤਾ ਬੋਧਿਕ ਵਚਨ ਕਹੇ ਗਏ ਹਨ।

**ਸਹਸ ਅਠਾਰਹ ਕਹਨਿ ਕਤੇਬਾ; ਅਸੁਲੂ ਇਕੁ ਧਾਤੁ ॥**

ਸਹਸ = ਹਜ਼ਾਰਾਂ ਹੀ ਧਰਮ-ਗ੍ਰੰਥਾਂ ਅਠਾਰਹ = ਅਠਾਰਾਂ ਪੁਰਾਣਾਂ **ਵਾ:** ਮਹਾਂਭਾਰਤ ਦੇ ਅਠਾਰਾਂ ਪਰਬਾਂ ਵਿਚ ਕਤੇਬਾ = ਚਾਰੇ ਕਤੇਬਾਂ (ਤੌਰੇਤ, ਜੰਬੂਰ, ਅੰਜੀਲ ਅਤੇ ਕੁਰਾਨ) **ਵਾ:** ਕਤੇਬਾ = ਸਿੰਮ੍ਰਿਤੀਆਂ ਨੇ ਜੋ ਇਕੁ = ਏਕਤਾ ਬੋਧਕ ਵਾਕ ਕਹਨਿ = ਕਹੇ ਹਨ, ਉਹੋ ਪ੍ਰਭੂ ਪ੍ਰਾਪਤੀ ਵਾਸਤੇ ਪ੍ਰਮਾਣੀਕ ਹਨ ਅਤੇ ਅਸੁਲੂ = ਵਾਸਤਵ ਵਿਚ ਹੋਰ ਸਾਰੇ ਧਾਤੁ = ਧਾ ਜਾਣ ਵਾਲੇ ਮਾਇਆ ਰੂਪ ਹਨ **ਵਾ:** ਅਸੁਲੂ = ਅਸਲ ਵਿਚ ਪ੍ਰਭੂ ਹੀ ਧਾਤੁ = ਯਥਾਰਥ ਹੈ ਜਿਵੇਂ ਕਿ ਸੋਨੇ ਦੇ ਗਹਿਣਿਆਂ ਦੇ ਵਿਚ ਯਥਾਰਥ ਸੋਨਾ ਹੀ ਹੁੰਦਾ ਹੈ। ਬਾਕੀ ਗਹਿਣਿਆਂ ਦੇ ਨਾਮ ਅਤੇ ਰੂਪ ਤਾਂ ਧਾ ਜਾਣ ਵਾਲੇ ਭਾਵ ਖ਼ਤਮ ਹੋ ਜਾਣ ਵਾਲੇ ਹੁੰਦੇ ਹਨ ਜਿਵੇਂ ਕਿ ਅੱਜ ਇਕ ਗਹਿਣਾ ਕੜਾ ਹੈ ਅਤੇ ਉਸ ਦਾ ਨਾਮ ਰੂਪ ਖ਼ਤਮ ਕਰਕੇ ਉਹ ਕੜਾ ਕੱਲ ਅੰਗੂਠੀ ਜਾਂ ਚੂੜੀ ਦਾ ਰੂਪ ਧਾਰਨ ਕਰਕੇ ਹੋਰ ਨਾਮ ਨਾਲ ਜਾਣਿਆ ਜਾ ਸਕਦਾ ਹੈ। ਆਮ ਤੌਰ 'ਤੇ ਗਹਿਣੇ ਸਮੇਂ ਸਮੇਂ ਅਨੁਸਾਰ ਟੁੱਟਦੇ ਹਨ ਅਤੇ ਬਣਦੇ ਰਹਿੰਦੇ ਹਨ ਭਾਵ ਨਾਮ ਤੇ ਰੂਪ ਮਿਥਿਆ ਹੀ ਹੁੰਦਾ ਹੈ। ਪਰੰਤੂ ਵਾਸਤਵ ਰੂਪ ਜੋ ਸੋਨਾ ਹੈ, ਉਹ ਹਮੇਸ਼ਾ ਸੋਨਾ ਹੀ ਰਹਿੰਦਾ ਹੈ। ਬਾਕੀ ਗਹਿਣਿਆਂ ਦੀ ਕਲਪਨਾ ਤਾਂ ਮਿਥਿਆ ਹੈ। ਜਿਵੇਂ ਰੱਸੀ ਵਿਚ ਸੱਪ, ਫੁੱਲਾਂ ਦੀ ਮਾਲਾ ਜਾਂ ਧਰਤੀ 'ਤੇ ਤ੍ਰੇੜ ਆਦਿਕ ਦੀ ਕਲਪਨਾ ਮਿਥਿਆ ਹੈ। ਅਸਲ ਵਿਚ ਤਾਂ ਇਹ ਰੱਸੀ ਹੀ ਹੈ। ਇਸੇ ਤਰ੍ਹਾਂ ਪਰਮੇਸ਼ਰ ਵਿਚ ਸੰਸਾਰ ਦੀ ਕਲਪਨਾ ਹੀ ਹੈ। ਵਾਸਤਵ ਵਿਚ ਬ੍ਰਹਮ ਹੀ ਹੈ। ਜੜ੍ਹ ਇੰਦ੍ਰੇ ਹੋਣਾ ਭਾਵ ਇੰਦਰਿਆਂ ਨੂੰ ਜਤ ਵਿਚ ਰੱਖਣਾ। ਇਹ ਭੱਠੀ ਕਰੇ। ਸੁੱਖ, ਦੁੱਖ ਵਿਚ ਬਿਰਤੀ ਸਮਾਨ ਰੱਖਣੀ ਸੁਨਿਆਰ ਕਰੇ, ਭਾਉ ਦੀ ਖੱਲ ਨਾਲ ਤਪ ਰੂਪ ਅਗਨੀ ਬਾਲ ਕੇ, ਪ੍ਰੇਮ ਦੀ ਕੁਠਾਲੀ ਵਿਚ ਪਾ ਕੇ ਜੀਵਨ ਢਾਲ ਦੇਈਏ ਤਾਂ ਜੀਵ ਪੁਣਾ (ਅਲਪੱਗ ਪੁਣਾ) ਢਲ ਕੇ ਹੰਗਤਾ ਦੀ ਮੈਲ ਨਿਕਲ ਕੇ ੧੨ ਵੰਨੀ ਦੇ ਸੋਨੇ ਦੀ ਡਲੀ ਵਤ ਸ਼ੁੱਧ ਬ੍ਰਹਮ, ਇਕ ਜੋਤੀ ਸਰੂਪ ਹੀ ਰਹਿ ਜਾਂਦਾ ਹੈ। ਇਸ ਪ੍ਰਕਾਰ ਯਥਾਰਥ ਇਕ ਬ੍ਰਹਮ ਹੀ ਹੈ। ਬਾਕੀ ਸਭ ਧਾ ਜਾਣ ਵਾਲੇ ਮਾਇਆ ਰੂਪ ਹਨ; ਜੈਸਾ ਕਿ :

**ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥** *(ਅੰਗ ੬੭੨)*

**ਲੇਖਾ ਹੋਇ ਤ ਲਿਖੀਐ; ਲੇਖੈ ਹੋਇ ਵਿਣਾਸੁ ॥**

ਹੇ ਗੁਰਸਿੱਖੋ ! ਜੇਕਰ ਉਸ ਬ੍ਰਹਮ ਦੀ ਵਿੱਦਿਆ (ਗਿਆਨ) ਦਾ ਲੇਖਾ ਹਿਰਦੇ ਵਿਚ ਲਿਖੀਐ = ਲਿਖ ਲਈਏ, ਭਾਵ ਗਿਆਨ ਨੂੰ ਹਿਰਦੇ ਵਿਚ ਵਸਾ ਲਈਏ ਤਾਂ ਜੰਮਣ, ਮਰਣ ਦੇ ਲੇਖੈ = ਸਾਰੇ ਲੇਖੇ ਵਿਣਾਸੁ = ਨਾਸ਼ ਹੋ ਜਾਂਦੇ ਹਨ ਭਾਵ ਮੁੜ ਕੇ ਜੰਮਣ ਮਰਣ ਦੇ ਲੇਖਿਆਂ ਵਿਚ ਨਹੀਂ ਪੈਣਾ ਪੈਂਦਾ। ਜੈਸਾ ਕਿ :

**ਜੰਮਣੁ ਮਰਣਹੁ ਬਾਹਰੇ ਪਰਉਪਕਾਰੀ ਜਗ ਵਿਚਿ ਆਏ।** *(ਵਾਰ ੧੨, ਪਉੜੀ ੧੮)*

ਇਹ ਦਾਤ ਪ੍ਰਾਪਤ ਹੋ ਜਾਂਦੀ ਹੈ।

**ਨਾਨਕ ਵਡਾ ਆਖੀਐ; ਆਪੇ ਜਾਣੈ ਆਪੁ ॥੨੨॥**

ਵੱਡਾ = ਤ੍ਰੈਕਾਲ ਅਬਾਧ ਰੂਪ ਪਰਮਾਤਮਾ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਲਖਣਾ ਬਿਰਤੀ ਕਰਕੇ ਆਖੀਐ = ਆਖਦੇ ਹਨ ਭਾਵ ਕਥਨ ਕਰਦੇ ਹਨ। ਸ਼ਕਤੀ ਬਿਰਤੀ ਦੁਆਰਾ ਕਥਨ ਕਰਨ ਵਾਲੇ ਤਾਂ ਨਾਸ਼

ਹੋ ਜਾਂਦੇ ਹਨ। ਆਪੇ = ਤਤ ਪਦ ਦਾ ਆਪੁ = ਤੂੰ ਪਦ ਦਾ ਸੰਸੋਧਨ ਕੀਤਾ ਹੋਇਆ ਹੈ। ਜੋ ਲਖਸ਼ ਭਾਗ ਹੈ ਤਿਸ ਨੂੰ ਜਾਣ ਲੈਂਦਾ ਹੈ, ਭਾਵ ਜਿਸ ਪ੍ਰਕਾਰ ਦਾ ਆਪਣਾ ਆਪ ਤੂੰ ਪਦ ਦਾ ਲਖ ਅਰਥ ਰੂਪ ਹੈ, ਉਸੇ ਪ੍ਰਕਾਰ ਦਾ ਹੀ ਤਤ ਪਦ ਦਾ ਲਖ ਅਰਥ ਰੂਪ ਹੈ। ਇਸ ਪ੍ਰਕਾਰ ਆਪਣੇ ਸ਼ੁੱਧ ਸਰੂਪ ਨੂੰ ਜਾਣਦਾ ਹੈ। ਤਤ ਪਦ ਦਾ ਭਾਵ ਈਸ਼ਵਰ ਦਾ ਮਾਇਆ ਵਾਲਾ ਵਾਚ ਅਰਥ ਛੱਡ ਕੇ ਅਤੇ ਜੀਵ ਦਾ ਅਲਪਗਤਾ ਦਾ ਵਾਚ ਛੱਡ ਕੇ ਜੋ ਸ਼ੁੱਧ ਸਰੂਪ ਹੈ, ਉਹ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ॥੨੨॥

**ਬਾਈਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਸਤਿਗੁਰੂ ਸਾਹਿਬ ਜੀ ਫ਼ੁਰਮਾਨ ਕਰਦੇ ਹਨ ਕਿ ਲੱਖਾਂ ਹੀ ਪਾਤਾਲਾਂ ਦੇ ਹੇਠ ਪਾਤਾਲ ਅਤੇ ਲੱਖਾਂ ਹੀ ਆਕਾਸ਼ ਦੇ ਉਪਰ ਆਕਾਸ਼ ਹਨ। ਉਸ ਦਾ ਓੜਕ = ਅੰਤ ਭਾਲਣ ਵਾਲੇ ਓੜਕ ਨੂੰ ਥੱਕ ਗਏ ਹਨ। ਜੈਸਾ ਕਿ :

**ਓੜਕੁ ਓੜਕੁ ਭਾਲਿ ਨ ਓੜਕੁ ਪਾਇਆ।**
**ਓੜਕੁ ਭਾਲਣਿ ਗਏ ਸਿ ਫੇਰ ਨ ਆਇਆ।** *(ਭਾਈ ਗੁਰਦਾਸ ਜੀ, ਵਾਰ ੨੨, ਪਉੜੀ ੩)*

ਅਤੇ ਵੇਦ ਵੀ ਇੱਕੋ ਗੱਲ ਬੇਅੰਤ ਬੇਅੰਤ ਹੀ ਕਹਿੰਦੇ ਹਨ। ਮੁਸਲਮਾਨਾਂ ਦਾ ਅਠਾਰਾਂ ਹਜ਼ਾਰ ਆਲਮ ਅਤੇ ਚਾਰ ਕਤੇਬ—ਅੰਜੀਲ, ਤੌਰੇਤ, ਜੰਬੂਰ ਅਤੇ ਕੁਰਾਨ ਆਦਿਕ ਵੀ ਕਥਨ ਕਰਦੇ ਹਨ ਕਿ ਅਸਲ ਵਿਚ ਇਕ ਪਰਮਾਤਮਾ ਹੀ ਹੈ। ਉਸ ਤੋਂ ਇਲਾਵਾ ਹੋਰ ਜੋ ਰਚਨਾ ਹੈ, ਉਹ ਸਭ ਧਾਤੁ = ਮਾਇਆ ਹੀ ਹੈ। ਉਸ ਦਾ ਲੇਖਾ ਜੋਖਾ ਤਾਂ ਲਿਖੀਏ, ਜੇਕਰ ਕਿਸੇ ਕੋਲੋਂ ਲਿਖਿਆ ਜਾਵੇ। ਜੇ ਕੋਈ ਲਿਖ ਸਕਦਾ ਹੋਵੇ ਤਾਂ ਲਿਖਣ ਵਾਲੇ ਦਾ ਆਪਣਾ ਜੀਵਨ ਖ਼ਤਮ ਹੋ ਜਾਂਦਾ ਹੈ। ਉਹੋ ਵਾਹਿਗੁਰੂ ਵੱਡਾ ਕਹੀਦਾ ਹੈ ਜੋ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ।

(ਇਸ ਪਉੜੀ ਦੇ ੯੨ ਅੱਖਰ ਹਨ)

# ਤੇਈਵੀਂ ਪਉੜੀ

***ਪ੍ਰਸ਼ਨ :*** *ਹੇ ਤਪਾ ਜੀ ! ਜੋ ਇਤਨਾ ਵੱਡਾ ਪਰਮੇਸ਼ਰ ਹੈ ਤਾਂ ਸਾਰੇ ਜੀਵ ਉਸ ਦੀ ਸਾਲਾਹੁਣਾ ਕਿਉਂ ਨਹੀਂ ਕਰਦੇ ?*
***ਗੁਰ ਉੱਤਰ :***

## ਸਾਲਾਹੀ ਸਾਲਾਹਿ; ਏਤੀ ਸੁਰਤਿ ਨ ਪਾਈਆ ॥

ਜੋ ਸਾਲਾਹੀ = ਸ਼ਲਾਘਾ ਕਰਨੇ ਜੋਗ ਪਰਮੇਸ਼ਰ ਹੈ, ਉਸ ਨੂੰ ਸਾਲਾਹਿ = ਸਾਲਾਹੁਣ ਦੀ ਜੀਵਾਂ ਨੇ ਏਤੀ = ਇਤਨੀ ਸੁਰਤਿ = ਗਿਆਤ ਜਾਂ ਸਮਝ ਨਹੀਂ ਪਾਈਆ = ਪਾਈ ਹੈ ਕਿਉਂਕਿ ਜੀਵ ਅਗਿਆਨੀ ਹਨ। ਜੈਸਾ ਕਿ :

**ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥** *(ਅੰਗ ੮੪੪)*

**ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥** *(ਅੰਗ ੪੫੦)*

## ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ ॥

ਜਿਵੇਂ ਨਦੀਆ = ਵੱਡੀਆਂ ਨਦੀਆਂ ਅਤੈ = ਅਤੇ ਵਾਹ = ਵਾਹੜੇ, ਛੋਟੇ ਨਾਲੇ ਸਮੁੰਦਿ = ਸਮੁੰਦਰ ਵਿਚ ਪਵਹਿ = ਪੈ ਕੇ ਬਾਹਰ ਨਿਕਲਣਾ ਨ = ਨਹੀਂ ਜਾਣੀਅਹਿ = ਜਾਣਦੇ। ਇਸੇ ਤਰ੍ਹਾਂ ਹੇ ਸਿੱਧ ਪੁਰਸ਼ੋ ! ਨਦੀਆਂ ਦੀ ਨਿਆਈਂ ਧਨਾਢ ਲੋਕ ਹਨ। ਵਾਹ = ਛੋਟੇ ਨਾਲਿਆਂ ਦੀ ਨਿਆਈਂ ਗ਼ਰੀਬ ਲੋਕ ਹਨ। ਇਹ ਸਾਰੇ ਸੰਸਾਰ ਰੂਪੀ ਸਮੁੰਦਿ = ਸਮੁੰਦਰ ਵਿਚ ਪਵਹਿ = ਪੈ ਰਹੇ ਹਨ, ਭਾਵ ਵਿਸ਼ਿਆਂ ਦੇ ਰਸ ਵਿਚ ਗ਼ਲਤਾਨ ਹੋਏ ਸੰਸਾਰ ਦੇ ਪਦਾਰਥਾਂ ਰੂਪ ਸਮੁੰਦਰ ਵਿਚ ਪਵਹਿ = ਪੈ ਕੇ ਨਿਕਲਣਾ ਨ ਜਾਣੀਅਹਿ = ਨਹੀਂ ਜਾਣਦੇ, ਭਾਵ ਵੱਖਰਾ ਹੋਣਾ ਨਹੀਂ ਜਾਣਦੇ, ਭਾਵ ਪਦਾਰਥਾਂ ਵਿਚ ਚਿੱਤ ਏਨਾ ਰੁੱਝਿਆ ਹੋਇਆ ਹੈ ਕਿ ਆਪਣੇ ਮਨ ਨੂੰ ਨਿਰਲੇਪ ਰੱਖ ਕੇ ਪਰਮਾਤਮਾ ਦਾ ਚਿੰਤਨ ਕਰਨਾ ਨਹੀਂ ਜਾਣਦੇ।

## ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ ॥

ਜਿਹੜੇ ਸੰਸਾਰ ਰੂਪੀ ਸਮੁੰਦ = ਸਮੁੰਦਰ ਵਿਚ ਸਾਹ = ਸ਼ਾਹੂਕਾਰ ਸੁਲਤਾਨ = ਚੱਕਰਵਰਤੀ ਬਾਦਸ਼ਾਹ ਹਨ ਜਿਨ੍ਹਾਂ ਦੇ ਗਿਰਹਾ = ਬਚਨ ਵਾਕ ਕਹਿਣ ਸੇਤੀ = ਨਾਲ ਹੀ ਜੋ ਚਾਹੁੰਦੇ ਹਨ, ਉਹੀ ਮਾਲ ਧਨ ਪ੍ਰਾਪਤ ਹੋ ਜਾਂਦਾ ਹੈ ਭਾਵ ਉਹਨਾਂ ਦੇ ਗਿਰਹਾ = ਗੰਢ ਵਿਚ **ਵਾ:** ਘਰ ਵਿਚ ਮਾਲੁ = ਹਾਥੀ, ਘੋੜੇ ਆਦਿਕ ਧਨੁ = ਨਕਦੀ (ਸੋਨਾ, ਚਾਂਦੀ) ਹੈ ਸੇਤੀ = ਚਿੱਟੀਆਂ ਜਿਹਨਾਂ ਦੀਆਂ ਪੁਸ਼ਾਕਾਂ ਹਨ ਜਾਂ ਸੇਤੀ = ਚਿੱਟੇ ਸੰਗਮਰਮਰ ਦੇ ਭਾਵ ਚੂਨੇ ਗੱਚ ਸੁੰਦਰ ਚਿੱਟੀ ਕਲੀ ਵਾਲੇ ਗਿਰਹਾ = ਘਰ ਹਨ।

## ਕੀੜੀ ਤੁਲਿ ਨ ਹੋਵਨੀ; ਜੇ ਤਿਸੁ ਮਨਹੁ ਨ ਵੀਸਰਹਿ ॥੨੩॥

ਉਸ ਪਰਮੇਸ਼ਰ ਦੀ ਪ੍ਰਾਪਤੀ ਕਰਨ ਵਾਸਤੇ ਜੋ ਸਭ ਤੋਂ ਛੋਟਾ ਜੀਵ ਕੀੜੀ ਹੈ, ਉਸ ਦੇ ਤੁਲਿ = ਬਰਾਬਰ ਵੀ ਨਹੀਂ ਹੋ ਸਕਦੇ ਭਾਵ ਨੀਵੇਂ ਤੋਂ ਨੀਵੇਂ ਹਨ। ਜੇ = ਜਿਨ੍ਹਾਂ ਦੇ ਤਿਸੁ = ਤ੍ਰਿਸ਼ਨਾ ਅਤੇ ਮਨਹੁ = ਮਨ ਵਿੱਚੋਂ ਸੰਸਾਰ ਦੇ ਵਿਸ਼ੇ-ਵਿਕਾਰ ਨ ਵੀਸਰਹਿ = ਨਹੀਂ ਭੁੱਲਦੇ, ਉਹ ਪੁਰਸ਼ ਨੀਵਿਆਂ ਤੋਂ ਵੀ ਨੀਵੇਂ ਹਨ ॥੨੩॥ ਜੈਸਾ ਕਿ :

**ਹੇ ਪਪੀਲਕਾ ਗ੍ਰਸਟੇ ਗੋਬਿੰਦ ਸਿਮਰਣ ਤੁਯੰ ਧਨੇ ॥**

ਹੇ ਕੀੜੀ, ਤੂੰ ਵੱਡੀ ਹੈਂ, ਜੇਕਰ ਤੇਰੇ ਪਾਸ ਪਰਮਾਤਮਾ ਦਾ ਨਾਮ ਰੂਪੀ ਧਨ ਹੈ। ਉਹ ਕੀੜੀ = ਗ਼ਰੀਬ **ਵਾ:** ਕੀੜੀ ਵਤ ਗ਼ਰੀਬ ਹਨ ਜਿਨ੍ਹਾਂ ਨੂੰ ਵਾਹਿਗੁਰੂ ਦਾ ਨਾਮ ਨਹੀਂ ਭੁੱਲਦਾ।

ਉਹਨਾਂ ਦੇ ਬਰਾਬਰ ਹੰਕਾਰੀ ਲੋਕ ਨਹੀਂ ਹੋ ਸਕਦੇ, ਜੋ ਨਾਮ ਨਹੀਂ ਜਪਦੇ। ਜਿਨ੍ਹਾਂ ਨੂੰ ਪਦਾਰਥ ਦੇ ਵਿਸ਼ੇ ਨਹੀਂ ਭੁੱਲਦੇ, ਉਹ ਹਮੇਸ਼ਾ ਹੀ ਮਾਇਕੀ ਪਦਾਰਥਾਂ ਵਿਚ ਖੱਚਤ ਹੋ ਕੇ ਨਾਸ਼ ਹੁੰਦੇ ਰਹਿੰਦੇ ਹਨ।

## ਦੂਸਰਾ ਅਰਥ

***ਪ੍ਰਸ਼ਨ :*** *ਸਿੱਖ ਕਹਿਣ ਲੱਗੇ ਕਿ ਹੇ ਸਤਿਗੁਰੂ ਜੀ ! ਜੋ ਰਿਸ਼ੀ, ਮੁਨੀ, ਸੰਤ, ਭਗਤ ਹਨ, ਉਹ ਤਾਂ ਪਰਮੇਸ਼ਰ ਨੂੰ ਸਿਮਰ ਕੇ ਉਸ ਦਾ ਅੰਤ ਪਾ ਲੈਂਦੇ ਹੋਣਗੇ ?*

***ਗੁਰ ਉੱਤਰ :*** ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

**ਸਾਲਾਹੀ ਸਾਲਾਹਿ; ਏਤੀ ਸੁਰਤਿ ਨ ਪਾਈਆ ॥**

ਸਾਲਾਹੀ = ਸਲਾਹੁਣ ਦੇ ਯੋਗ ਜੋ ਮਹਾਤਮਾ ਹਨ, ਉਹ ਸਾਰੇ ਪਰਮਾਤਮਾ ਦੀ ਸਾਲਾਹਿ = ਸਿਫ਼ਤ ਸ਼ਲਾਘਾ ਤਾਂ ਕਰਦੇ ਹਨ ਪਰੰਤੂ ਉਹਨਾਂ ਨੂੰ ਏਤੀ = ਇਤਨੀ ਸੁਰਤਿ = ਗਿਆਤ, ਸਮਝ, ਪਰਮੇਸ਼ਰ ਦਾ ਅੰਤ ਪਾਉਣ ਦੀ ਪ੍ਰਾਪਤੀ ਨਹੀਂ ਹੋਈ ਹੈ, ਭਾਵ ਕਿ ਅੰਤ ਨਹੀਂ ਪਾ ਸਕਦੇ, **ਵਾ:** ਉਸ ਅਵਸਥਾ ਵਿਚ ਅੰਤ ਪਾਉਣ ਵਾਲੀ ਸੁਰਤਿ = ਗਿਆਤ ਏਤੀ = ਇਤੀ ਸਮਾਪਤ ਹੋ ਜਾਂਦੀ ਹੈ। ਜੇ ਬ੍ਰਹਮ ਤੋਂ ਵੱਖਰੇ ਹੋਣ ਤਾਂ ਅੰਤ ਪਾਉਣ ਦਾ ਯਤਨ ਕਰਨ, ਬਲਕਿ ਉਹ ਤਾਂ ਬ੍ਰਹਮ ਵਿਚ ਅਭੇਦ ਹੋ ਜਾਂਦੇ ਹਨ :

**ਨਦੀਆ ਅਤੈ ਵਾਹ; ਪਵਹਿ ਸਮੁੰਦਿ, ਨ ਜਾਣੀਅਹਿ ॥**

ਨਦੀਆਂ ਦੀ ਤਰ੍ਹਾਂ ਜੋ ਮਹਾਤਮਾ ਤੱਤ ਬੇਤੇ ਹਨ ਅਤੈ = ਅਤੇ ਵਾਹ = ਵਾਹੜਿਆਂ ਦੀ ਨਿਆਈਂ ਭਾਵ ਛੋਟੇ ਛੋਟੇ ਨਾਲਿਆਂ ਦੀ ਨਿਆਈਂ ਜਿਹੜੇ ਜਗਿਆਸੂ ਹਨ, ਉਹ ਪਰਮੇਸ਼ਰ ਰੂਪ ਸਮੁੰਦਿ = ਸਮੁੰਦਰ ਵਿਚ ਨਾਮ ਜਪ ਕੇ ਪਵਹਿ = ਪੈ ਜਾਂਦੇ ਹਨ, ਭਾਵ ਇਕ-ਮਿੱਕ ਹੋ ਜਾਂਦੇ ਹਨ। ਨ ਜਾਣੀਅਹਿ = ਪਰਮੇਸ਼ਰ ਦਾ ਅੰਤ ਨਹੀਂ ਜਾਣ ਸਕਦੇ, ਬਲਕਿ ਸਮੁੰਦਰ ਰੂਪ ਪਰਮੇਸ਼ਰ ਦਾ ਰੂਪ ਹੀ ਹੋ ਜਾਂਦੇ ਹਨ। ਇਸ ਪ੍ਰਕਾਰ ਕੋਈ ਵੀ ਪਰਮੇਸ਼ਰ ਦਾ ਅੰਤ ਨਹੀਂ ਪਾ ਸਕਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜੋ ਵਾਹਿਗੁਰੂ ਵਿਚ ਅਭੇਦਤਾ ਦਾ ਅਨੰਦ ਮਹਾਂਪੁਰਖਾਂ ਨੂੰ ਪ੍ਰਾਪਤ ਹੋਇਆ ਹੈ, ਉਹ ਪਦਾਰਥਾਂ ਦੇ ਪ੍ਰਾਪਤ ਹੋਣ 'ਤੇ ਜਾਂ ਪਦਾਰਥਾਂ ਵਿਚ ਲੱਗ ਕੇ ਕੀ ਨਾਸ਼ ਨਹੀਂ ਹੁੰਦਾ ਹੋਣਾ ?*

***ਉੱਤਰ :***

**ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ ॥**

ਸਮੁੰਦ = ਸਮੁੰਦਰ ਦੀ ਨਿਆਈਂ ਪਰਮੇਸ਼ਰ ਹੈ। ਸਾਹ = ਸ਼ਾਹ ਦੀ ਨਿਆਈਂ ਜਗਿਆਸੂ ਹਨ। ਸੁਲਤਾਨ = ਚੱਕਰਵਰਤੀ ਰਾਜੇ ਦੀ ਨਿਆਈਂ ਬ੍ਰਹਮ ਗਿਆਨੀ ਤੱਤ ਬੇਤੇ ਮਹਾਂਪੁਰਸ਼ ਹਨ। ਜੋ ਪਰਮਾਤਮਾ ਰੂਪ ਸਮੁੰਦਰ ਵਿਚ ਅਭੇਦ ਹੋ ਗਏ ਹਨ, ਉਹ ਭਾਵੇਂ ਸ਼ਾਹੂਕਾਰ ਬਣ ਜਾਣ, ਭਾਵੇਂ ਚੱਕਰਵਰਤੀ ਬਾਦਸ਼ਾਹ ਬਣ ਜਾਣ। ਜਿਨ੍ਹਾਂ ਦੇ ਪਾਸ ਗਿਰਹਾ (ਗਿਰ + ਹਾ) ਗਿਰ = ਪਹਾੜ ਨੂੰ ਹਾ = ਕੱਟਣ ਵਾਲਾ ਜੋ ਇੰਦ੍ਰ ਬਾਣ ਹੈ। ਉਸ ਵਰਗੇ ਭਾਵ ਇੰਦਰ ਵਰਗੇ ਐਰਾਵਤ, ਹਾਥੀ, ਘੋੜੇ, ਧਨ = ਖ਼ਜ਼ਾਨੇ ਹੋਣੇ, ਸੇਤੀ (ਸੇ + ਤੀ) ਸੇ = ਸੱਚੀ ਵਰਗੀਆਂ ਤੀ = ਤ੍ਰੀਆ ਭਾਵ ਰਾਣੀਆਂ ਹੋਣ **ਵਾ:** ਉਹਨਾਂ ਦੀ ਗਿਰਹਾ = ਗੰਢ, ਸੇਤੀ = ਸਹਿਤ ਮਾਲ ਧਨ ਹੋਵੇ ਭਾਵ ਉਹ ਚੱਕਰਵਰਤੀ ਬਾਦਸ਼ਾਹ ਹੋਣ।

**ਕੀੜੀ ਤੁਲਿ ਨ ਹੋਵਨੀ; ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

ਉਹਨਾਂ ਨੂੰ ਕੀੜੀ ਦੇ ਤੁਲਿ = ਬਰਾਬਰ ਹੰਗਤਾ ਨਹੀਂ ਭਾਵ ਪਦਾਰਥਾਂ ਦੀ ਥੋੜ੍ਹੇ ਮਾਤਰ ਵੀ ਹੰਗਤਾ

ਨਹੀਂ ਹੁੰਦੀ ਕਿ ਅਸੀਂ ਸ਼ਾਹ ਹਾਂ ਜਾਂ ਰਾਜੇ ਹਾਂ। ਜੇਕਰ ਉਹਨਾਂ ਦੇ ਅੰਤਸ਼ਕਰਣ ਵਿਚ ਪਰਮਾਤਮਾ ਨਹੀਂ ਭੁੱਲਦਾ ਤਾਂ ਉਹਨਾਂ ਨੂੰ ਕੀੜੀ ਜਿੰਨੀ ਭਾਵ ਥੋੜੀ ਮਾਤਰਾ ਵੀ ਹੰਗਤਾ ਨਹੀਂ ਫੁਰਦੀ। ਸਾਰਾ ਪਦਾਰਥ ਵਾਹਿਗੁਰੂ ਜੀ ਦਾ ਦਿੱਤਾ ਹੋਇਆ ਸਮਝ ਕੇ ਵਰਤਦੇ—ਵਰਤਾਉਂਦੇ ਹਨ॥੨੩॥

## ਤੀਸਰਾ ਅਰਥ

***ਪ੍ਰਸ਼ਨ :*** *ਗੁਰਸਿੱਖ ਕਹਿਣ ਲੱਗੇ ਕਿ ਹੇ ਮਹਾਰਾਜ ਜੀ ! ਜੋ ਰਿਸ਼ੀ, ਮੁਨੀ, ਸੰਤ, ਭਗਤ ਪ੍ਰਭੂ ਨੂੰ ਸਿਮਰਦੇ ਜਾਂ ਸਲਾਹੁੰਦੇ ਹਨ, ਜੀਵ ਈਸ਼ ਦਾ ਭੇਦ ਤਾਂ ਉਨ੍ਹਾਂ ਅੰਦਰ ਵੀ ਹੁੰਦਾ ਹੋਵੇਗਾ।*

***ਉੱਤਰ :*** ਸਤਿਗੁਰੂ ਜੀ ਜਵਾਬ ਦਿੰਦੇ ਹੋਏ ਫ਼ੁਰਮਾਉਂਦੇ ਹਨ :

**ਸਾਲਾਹੀ ਸਾਲਾਹਿ; ਏਤੀ ਸੁਰਤਿ ਨ ਪਾਈਆ ॥**

ਹੇ ਗੁਰਸਿੱਖੋ ! ਜੋ ਗੁਰਮੁਖ ਜਨ ਉਸ ਸਾਲਾਹੀ = ਪ੍ਰਭੂ ਨੂੰ ਸਾਲਾਹਿ = ਸਾਲਾਹੁਣ ਵਾਲੇ ਹਨ, ਉਹਨਾਂ ਦੇ ਅੰਤਰ ਜੀਵ-ਈਸ਼ ਦੇ ਭੇਦ ਦੀ ਸੁਰਤਿ = ਗਿਆਤ ਨ = ਨਹੀਂ ਪਾਈਆ = ਪਾਈਦੀ ਕਿਉਂਕਿ ਉਨ੍ਹਾਂ ਦੇ ਅੰਦਰੋਂ ਇਸ ਭੇਦ ਦੀ ਏਤੀ = ਇਤੀ (ਸਮਾਪਤੀ) ਹੋ ਜਾਂਦੀ ਹੈ ਭਾਵ ਅਭੇਦਤਾ ਹੋ ਜਾਂਦੀ ਹੈ।

**ਨਦੀਆ ਅਤੇ ਵਾਹ; ਪਵਹਿ ਸਮੁੰਦਿ ਨ ਜਾਣੀਅਹਿ ॥**

ਉਹ ਨਦੀ ਦੀ ਨਿਆਈਂ ਜੋ ਈਸ਼ਵਰ ਹੈ ਅਤੈ = ਅਤੇ ਵਾਹ = ਨਾਲੇ (ਵਾਹੜੇ) ਦੀ ਨਿਆਈਂ ਜੋ ਜੀਵ ਹੈ, ਇਸ ਭੇਦ ਨੂੰ ਤਿਆਗ ਕੇ ਬ੍ਰਹਮ ਰੂਪ ਸਮੁੰਦਰ ਵਿਚ ਪਵਹਿ = ਜਾ ਪੈਂਦੇ ਹਨ ਭਾਵ ਲੀਨ ਹੋ ਜਾਂਦੇ ਹਨ ਅਤੇ ਫਿਰ ਉਹਨਾਂ ਦੇ ਅੰਦਰ ਜੀਵ-ਈਸ਼ ਦਾ ਭੇਦ ਨ ਜਾਣੀਅਹਿ = ਨਹੀ ਜਾਣੀਦਾ। ਜੈਸਾ ਕਿ :

**ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ ॥** *(ਅੰਗ ੩੩੫)*

**ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ ॥**

ਸ਼ਾਹ ਦੀ ਨਿਆਈਂ ਜੋ ਜੀਵ ਹਨ, ਅਲਪੱਗਤਾ ਰੂਪੀ ਧਨ ਦੇ ਸਹਿਤ ਹਨ ਅਤੇ ਜੋ ਸੁਲਤਾਨ = ਈਸ਼ਵਰ ਹੈ, ਉਹ ਸਰਬੱਗਤਾ ਰੂਪੀ ਮਾਲ ਦੇ ਸਹਿਤ ਹੈ। ਜਿਨ੍ਹਾਂ ਗੁਰਮੁਖਾਂ ਨੇ ਜੀਵ-ਈਸ਼ ਦੀ ਅਲਪੱਗਤਾ ਅਤੇ ਸਰਬੱਗਤਾ ਰੂਪ ਗਿਰਹਾ (ਗਿਰ + ਹਾ) ਗਿਰ = ਗੰਢ ਨੂੰ ਹਾ = ਨਾਸ਼ ਕਰ ਲਿਆ ਹੈ, ਉਹ ਪ੍ਰਭੂ ਰੂਪੀ ਸਮੁੰਦਰ ਦੇ ਸੇਤੀ = ਨਾਲ ਮਿਲ ਕਰਕੇ :

**ਕੀੜੀ ਤੁਲਿ ਨ ਹੋਵਨੀ; ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

ਉਨ੍ਹਾਂ ਦੇ ਅੰਦਰ ਕੀੜੀ ਦੇ ਤੁਲਿ = ਸਮਾਨ ਭਾਵ ਥੋੜੇ ਮਾਤਰ ਵੀ ਅਭਿਮਾਨ ਜਾਂ ਭੇਦ-ਭਾਵ ਨਹੀਂ ਰਹਿ ਜਾਂਦਾ। ਜੇ = ਜੇਕਰ ਤਿਸੁ = ਤਿਨ੍ਹਾਂ ਗੁਰਮੁਖਾਂ ਦੇ ਮਨ ਵਿੱਚੋਂ ਪ੍ਰਭੂ ਨ ਵੀਸਰਹਿ = ਭੁੱਲੇ ਨਾ, **ਵਾ:** ਜਿਹੜੇ ਗੁਰਮੁਖ ਤਿਸੁ = ਉਸ ਪ੍ਰਭੂ ਨੂੰ ਮਨਹੁ = ਮਨ ਵਿੱਚੋਂ ਨ = ਨਹੀਂ ਵੀਸਰਹਿ = ਵੀਸਾਰਦੇ, ਭੁਲਾਉਂਦੇ, ਉਹਨਾਂ ਦੇ ਅੰਦਰ ਕੀੜੀ ਤੁਲਿ = ਕੀੜੀ ਦੇ ਸਮਾਨ ਭਾਵ ਥੋੜੇ ਮਾਤਰ ਵੀ ਜੀਵ-ਈਸ਼ ਦਾ ਭੇਦ ਨ = ਨਹੀਂ ਹੋਵਨੀ = ਹੁੰਦਾ, ਭਾਵ ਉਹ ਪ੍ਰਭੂ ਵਿਚ ਅਭੇਦ ਹੋ ਜਾਂਦੇ ਹਨ॥੨੩॥

## ਚੌਥਾ ਅਰਥ

***ਪ੍ਰਸ਼ਨ :*** *ਵੇਦ ਤਾਂ ਉਸ ਪ੍ਰਭੂ ਦਾ ਸਮੱਗਰ ਰੂਪ ਕਥਨ ਕਰ ਹੀ ਸਕਦੇ ਹਨ, ਕੀ ਉਹ ਗਿਆਨ ਦੇ ਭੰਡਾਰ ਹਨ ?*

***ਉੱਤਰ :*** ਜਵਾਬ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

**ਸਾਲਾਹੀ ਸਾਲਾਹਿ; ਏਤੀ ਸੁਰਤਿ ਨ ਪਾਈਆ॥**

ਉਸ ਸਾਲਾਹੀ ਪ੍ਰਭੂ ਨੂੰ ਸਾਲਾਹਿ = ਸਾਲਾਹੁਣ ਵਾਲੇ ਜੋ ਚਾਰੇ ਵੇਦ ਹਨ, ਉਹਨਾਂ ਵਿਚ ਵੀ ਉਸ ਪ੍ਰਭੂ ਦੇ ਸਮੱਗਰ ਰੂਪ ਨੂੰ ਕਥਨ ਕਰਨ ਦੀ ਏਤੀ = ਇੰਨੀ ਸ਼ਕਤੀ ਅਤੇ ਸੁਰਤਿ = ਗਿਆਤ ਨ = ਨਹੀਂ ਪਾਈਆ = ਪਾਈ ਜਾਂਦੀ।

**ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ॥**

ਨਦੀਆ ਵਤ ਜੋ ਈਸ਼ਵਰ ਹੈ ਅਤੈ ਵਾਹ = ਵਾਹੜੇ (ਨਾਲੇ) ਵਤ ਜੋ ਜੀਵ ਹੈ, ਵੇਦ ਉਹਨਾਂ ਦੇ ਵਾਚ ਅਰਥ ਦਾ ਹੀ ਵਖਿਆਨ ਕਰਦੇ ਹਨ, ਪਰੰਤੂ ਜਦੋਂ ਵਾਚ ਅਰਥ ਦਾ ਤਿਆਗ ਕਰਕੇ ਜੀਵ ਅਤੇ ਈਸ਼ ਪੁਣੇ ਨੂੰ ਤਿਆਗ ਕੇ 'ਅਸ ਪਦ' ਸਮੁੰਦਰ ਵਿਚ ਅਭੇਦ ਹੋ ਜਾਂਦੇ ਹਨ, ਉਸ ਅਭੇਦ ਅਵਸਥਾ ਦਾ ਕਥਨ ਕਰਨਾ, ਵੇਦ ਵੀ ਨਹੀਂ ਜਾਣੀਅਹਿ = ਜਾਣਦੇ, ਕਿਉਂਕਿ ਵੇਦ ਤਾਂ ਮਾਇਆ ਦੇ ਤਿੰਨ ਗੁਣਾਂ ਦਾ ਹੀ ਕਥਨ ਕਰਦੇ ਹਨ; ਜੈਸਾ ਕਿ :

**ਤ੍ਰਿਗੁਣ ਵਿਖਿਆ ਵੇਦਾ॥**

**ਸਮੁੰਦ ਸਾਹ ਸੁਲਤਾਨ; ਗਿਰਹਾ ਸੇਤੀ ਮਾਲੁ ਧਨੁ॥**

ਜਿਹੜੇ ਮਨੁੱਖ ਜਨ ਜੀਵ ਭਾਵ ਮਿਟਾ ਕੇ ਪ੍ਰਭੂ ਰੂਪੀ ਸਮੁੰਦਰ ਵਿਚ ਅਭੇਦ ਹੋ ਜਾਂਦੇ ਹਨ, ਉਹ ਸਾਹ = ਕੁਬੇਰ ਅਤੇ ਸੁਲਤਾਨ = ਬ੍ਰਹਮਾ ਨਾਲੋਂ ਗਿਰਹਾ = ਵੱਡੇ ਹਨ ਕਿਉਂਕਿ ਕੁਬੇਰ ਅਤੇ ਬ੍ਰਹਮਾ ਆਪਣੇ ਮਾਲ ਤੇ ਧਨ ਦੀ ਹੰਗਤਾ ਦੇ ਸੇਤੀ = ਸਹਿਤ ਹਨ, ਪਰੰਤੂ ਉਹ ਗੁਰਮੁਖ ਹੰਕਾਰ ਤੋਂ ਰਹਿਤ ਹਨ।

***ਪ੍ਰਸ਼ਨ :*** *ਜੇ ਉਹ ਸਭ ਨਾਲੋਂ ਵੱਡੇ ਹਨ, ਫਿਰ ਉਨ੍ਹਾਂ ਵਿਚ ਵੱਡੀ ਹਉਮੈ ਹੋਵੇਗੀ ?*

***ਉੱਤਰ :***

**ਕੀੜੀ ਤੁਲਿ ਨ ਹੋਵਨੀ; ਜੇ ਤਿਸੁ ਮਨਹੁ ਨ ਵੀਸਰਹਿ॥੨੩॥**

ਜਿਹੜੇ ਤਿਸੁ = ਉਸ ਪ੍ਰਭੂ ਨੂੰ ਮਨਹੁ = ਮਨੋਂ ਨਹੀਂ ਵੀਸਰਹਿ = ਭੁਲਾਉਂਦੇ, ਉਨ੍ਹਾਂ ਅੰਦਰ ਕੀੜੀ ਤੁਲਿ = ਸਮਾਨ ਭਾਵ ਥੋੜੇ ਮਾਤਰ ਵੀ ਹੰਗਤਾ ਨਹੀ ਹੋਵਨੀ = ਹੁੰਦੀ॥੨੩॥

## ਪੰਜਵਾਂ ਅਰਥ

***ਪ੍ਰਸ਼ਨ :*** *ਹੇ ਸਤਿਗੁਰੂ ਸਾਹਿਬ ਜੀਉ ! ਸਿਮਰਨ ਭਜਨ ਕਿੰਨਾ ਕੁ ਸਮਾਂ ਕਰਨਾ ਚਾਹੀਦਾ ਹੈ ? ਆਪ ਜੀ ਕ੍ਰਿਪਾ ਕਰਕੇ ਦੱਸਣਾ ਕਰੋ ਜੀ।*

***ਉੱਤਰ :***

**ਸਾਲਾਹੀ ਸਾਲਾਹਿ; ਏਤੀ ਸੁਰਤਿ ਨ ਪਾਈਆ॥**

ਹੇ ਭਾਈ ! ਸਾਲਾਹੀ = ਵਾਹਿਗੁਰੂ ਜੀ ਦੀ ਸਾਲਾਹਿ = ਸਿਫ਼ਤ ਕਰਨ **ਵਾ:** ਜਿਹੜੇ ਸਿਮਰਨ ਕਰਨ ਵਾਲੇ ਤੱਤ ਬੇਤੇ ਹਨ ਉਹਨਾਂ ਨਾਲ ਮਿਲ ਕਰਕੇ ਉਸ ਵਾਹਿਗੁਰੂ ਨੂੰ ਸਾਲਾਹੀ = ਸਾਲਾਹੁਣਾ ਕਰੋ, ਜਿਨ੍ਹਾਂ ਤੱਤ ਬੇਤਿਆਂ ਨੇ ਸਾਲਾਹਿਆ ਹੈ, ਉਹਨਾਂ ਦੀ ਸਾਲਾਹਿ = ਸਿਫ਼ਤ ਕਰੋ।

***ਪ੍ਰਸ਼ਨ :*** *ਕਿਤਨਾ ਚਿਰ (ਸਮਾਂ) ਉਸ ਦੀ ਸ਼ਲਾਘਾ ਕਰਨੀ ਚਾਹੀਦੀ ਹੈ ?*

***ਉੱਤਰ :***

**ਏਤੀ ਸੁਰਤਿ ਨ ਪਾਈਆ**

ਜੇ ਇੰਨੀ ਸੁਰਤਿ = ਗਿਆਤ ਜਾਂ ਸਮਝ ਨ = ਨਹੀਂ ਪਾਈਆ = ਪ੍ਰਾਪਤ ਕੀਤੀ ਤਾਂ ਫਿਰ ਉਤਨਾ ਚਿਰ ਤੱਕ ਸਾਲਾਹੁਣਾ ਕਰੋ, ਜਿੰਨਾ ਚਿਰ ਤੱਕ ਤੇਰੀ ਸੁਰਤਿ = ਬਿਰਤੀ ਬ੍ਰਹਮਾਕਾਰ ਨਾ ਹੋ ਜਾਵੇ **ਵਾ:** ਉਸ ਵਾਹਿਗੁਰੂ

ਨੂੰ ਉਨਾ ਚਿਰ ਤੱਕ ਸਾਲਾਹੁਣਾ ਕਰੋ, ਜਿੰਨਾ ਚਿਰ ਤੇਰੇ ਵਿੱਚੋਂ ਮੈਂ ਤੇ ਤੂੰ ਦੀ ਸੁਰਤਿ = ਗਿਆਤ ਏਤੀ = ਇਤੀ (ਖ਼ਤਮ) ਨਹੀਂ ਹੋ ਜਾਂਦੀ, ਭਾਵ ਸਿਮਰਨ ਕਰਦਿਆਂ ਵੀ ਜੇਕਰ ਮੈਂ ਤੂੰ ਹੰਗਤਾ ਆਦਿਕ ਫੁਰਦੀ ਹੈ ਤਾਂ ਸਿਮਰਨ ਕਰਨ ਤੋਂ ਉਨਾ ਚਿਰ ਹਟਣਾ ਨਹੀਂ ਚਾਹੀਦਾ, ਜਿੰਨਾ ਚਿਰ ਤੱਕ ਇਹ ਕਾਮਨਾ ਖ਼ਤਮ ਨਹੀਂ ਹੋ ਜਾਂਦੀ **ਅਥਵਾ** ਏਤੀ = ਇਤਨਾ ਸਮਾਂ ਸਾਲਾਹੀ = ਸਲਾਹੁਣੇ ਯੋਗ ਪਰਮੇਸ਼ਰ ਨੂੰ ਸਾਲਾਹਿ = ਸਲਾਹੁਣਾ ਕਰੀਏ ਜਦੋਂ ਤਕ ਆਤਮ ਵਿਸ਼ੈਣੀ ਸੁਰਿਤ = ਮੱਤ ਨੂੰ ਪਾਈਆ = ਪ੍ਰਾਪਤ ਨਾ ਕਰ ਲਈਏ **ਅਥਵਾ** ਉਸ ਵਾਹਿਗੁਰੂ ਨੂੰ ਸਾਲਾਹੀ = ਸਲਾਹੁਣੇ ਜੋਗ ਹੋ ਕੇ (ਵਿਵੇਕ, ਵੈਰਾਗ, ਖਟ ਸੰਪਤੀ ਅਤੇ ਮੋਖ ਇੱਛਾ) ਆਦਿਕ ਸਾਧਨਾਂ ਦੇ ਸਹਿਤ ਹੋ ਕੇ ਉਸ ਦੀ ਸਾਲਾਹੀ = ਸ਼ਲਾਘਾ ਕਰੋ। ਕੀ ਤੁਸੀਂ ਏਤੀ = ਇੰਨੀ ਕੁ ਸੁਰਤਿ = ਗਿਆਤ ਨਹੀਂ ਜਾਣੀ ?

**ਨਦੀਆ ਅਤੈ ਵਾਹ; ਪਵਹਿ ਸਮੁੰਦਿ ਨ ਜਾਣੀਅਹਿ ॥**

ਜਿਸ ਪ੍ਰਕਾਰ ਨਦੀਆਂ ਅਤੈ = ਅਤੇ ਵਾਹ = ਵਾਹੜੇ (ਛੋਟੇ ਨਾਲੇ) ਦਾ ਜੋ ਪਾਣੀ ਸਮੁੰਦਰ ਵਿੱਚੋਂ ਵਾਸ਼ਪੀਕਰਨ ਹੋ ਕੇ ਉਪਰ ਉੱਠ ਕੇ ਬੱਦਲਾਂ ਦਾ ਰੂਪ ਧਾਰਨ ਕਰਕੇ, ਪਹਾੜਾਂ ਆਦਿ ਵਿਚ ਮੀਂਹ ਦੇ ਰੂਪ ਵਿਚ ਵਰ੍ਹ ਕੇ, ਦੁਬਾਰਾ ਫਿਰ ਨਦੀਆਂ ਅਤੇ ਨਾਲੇ ਆਦਿ ਬਣ ਕੇ, ਜਿਸ ਆਪਣੇ ਪਿਆਰੇ ਤੋਂ ਵੱਖ ਹੋਇਆ ਸੀ, ਉਸ ਨੂੰ ਮਿਲਣ ਲਈ ਤੁਰ ਪੈਂਦਾ ਹੈ।

**ਦ੍ਰਿਸ਼ਟਾਂਤ :** ਜਦੋਂ ਤੱਕ ਇਹ ਨਦੀਆਂ, ਨਾਲੇ ਜਾ ਕੇ ਸਮੁੰਦਰ ਵਿਚ ਦੁਬਾਰਾ ਮਿਲ ਨਹੀਂ ਜਾਂਦੇ, ਉਨੀ ਦੇਰ ਤਕ ਦਿਨ ਰਾਤ ਸਮੁੰਦਰ ਵੱਲ ਨੂੰ ਤੁਰੇ ਰਹਿੰਦੇ ਹਨ। ਪਹਾੜਾਂ ਜਾਂ ਉੱਚੇ ਟਿੱਬਿਆਂ ਨੂੰ ਚੀਰਦੇ ਹੋਏ, ਕਈ ਮੋੜ ਘੋੜ ਕੱਟਦੇ ਹੋਏ, ਪੱਥਰਾਂ ਨਾਲੋਂ ਠੋਕਰਾਂ ਖਾ ਖਾ ਕੇ, ਉਪਰੋਂ ਹੇਠਾਂ ਡਿੱਗ ਕਰਕੇ, ਸ਼ੋਰ, ਖੜਕਾ ਕਰਦੇ ਹੋਏ, ਬਹੁਤ ਸਾਰੇ ਪੰਧ ਨੂੰ ਮੁਕਾਉਂਦੇ ਹੋਏ ਆਪਣੇ ਪ੍ਰੀਤਮ ਸਮੁੰਦਰ ਵਿਚ ਜਾ ਕੇ ਅਭੇਦ ਹੋ ਜਾਂਦੇ ਹਨ। ਸਮੁੰਦਰ ਵਿਚ ਜਾ ਕੇ ਉਨ੍ਹਾਂ ਦੀ ਸਾਰੀ ਹਿਲਜੁਲ, ਖੜਕਾ ਆਦਿ ਸਭ ਸ਼ਾਂਤ ਹੋ ਜਾਂਦਾ ਹੈ। ਸਮੁੰਦਰ ਵਿਚ ਮਿਲ ਕੇ ਸਮੁੰਦਰ ਦਾ ਹੀ ਰੂਪ ਬਣ ਜਾਂਦੇ ਹਨ, ਵੱਖੋ-ਵੱਖਰੇ ਨਹੀਂ ਜਾਣੇ ਜਾਂਦੇ।

**ਦਾ ਦ੍ਰਿਸ਼ਟਾਂਤ :** ਅਸਲ ਵਿਚ ਇਹ ਨਦੀਆਂ ਨਾਲੇ, ਜਗਿਆਸੂਆਂ ਨੂੰ ਸਿੱਖਿਆ ਦਿੰਦੇ ਹਨ ਕਿ ਅਸੀਂ ਆਪਣੇ ਮੂਲ (ਮੁੱਢ) ਤੋਂ ਵੱਖ ਹੋ ਕੇ ਬਹੁਤ ਦੁੱਖ ਪਾਇਆ ਹੈ। ਹੁਣ ਉਸ ਨੂੰ ਪ੍ਰਾਪਤ ਕਰਨ ਲਈ, ਉਸ ਨਾਲ ਮੇਲ ਕਰਨ ਲਈ ਦਿਨ ਰਾਤ ਤੁਰ ਰਹੇ ਹਾਂ। ਹੇ ਜਗਿਆਸੂ ! ਜਿਸ ਪਰਮਾਤਮਾ ਰੂਪ ਸਮੁੰਦਰ ਤੋਂ ਤੂੰ ਵਿਛੁੜਿਆ ਹੈਂ, ਉਸ ਪਰਮਾਤਮਾ ਰੂਪ ਸਮੁੰਦਰ ਵਿਚ ਅਭੇਦ ਹੋਣ ਲਈ ਤੂੰ ਕਿਉਂ ਨਹੀਂ ਦਿਨ ਰਾਤ ਚੱਲਦਾ ਭਾਵ ਸਿਮਰਨ ਕਰਦਾ ? ਜੈਸਾ ਕਿ :

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨਾ ਮੁਹਡੜਾ ॥** *(ਡਖਣੇ ਮ: ੫, ਅੰਗ ੧੦੯੬)*

ਉਤਨੀ ਦੇਰ ਸਿਮਰਨ ਭਜਨ ਕਰਦਾ ਰਹਿ, ਜਿੰਨਾ ਚਿਰ ਬ੍ਰਹਮ ਰੂਪ ਸਮੁੰਦਰ ਵਿਚ ਲੀਨ ਨਹੀਂ ਹੋ ਜਾਂਦਾ। ਵਾਸ਼ਨਾ ਦੇ ਸਹਿਤ ਹੋਣ ਰੂਪ, ਵਾਸ਼ਪੀਕਰਨ ਬਣ ਕੇ, ਪੰਜਾਂ ਕੋਸ਼ਾਂ ਰੂਪ ਪਹਾੜਾਂ 'ਤੇ ਪਹੁੰਚ ਕੇ ਜੰਮਣ ਮਰਨ ਆਦਿਕ ਬਹੁਤ ਦੁੱਖ ਪ੍ਰਾਪਤ ਹੋਏ। ਜਦੋਂ ਵਾਹਿਗੁਰੂ ਜੀ ਨੇ ਕਿਰਪਾ ਕੀਤੀ, ਬਿਰਤੀ ਦਾ ਪ੍ਰਵਾਹ ਉਸ ਵਾਹਿਗੁਰੂ ਜੀ ਵੱਲ ਨੂੰ ਚੱਲ ਪਿਆ। ਪੰਜਾਂ ਕੋਸ਼ਾਂ ਰੂਪ ਪਹਾੜ, ਤਿੰਨਾਂ ਗੁਣਾਂ ਰੂਪ ਮੋੜਾਂ ਨੂੰ ਕੱਟਦਿਆਂ ਹੋਇਆਂ ਕਠੋਰ ਚਿੱਤ ਨਾਸਤਕ ਰੂਪ ਪੱਥਰਾਂ ਨਾਲ ਮੱਥਾ ਮਾਰਦਿਆਂ ਉਨ੍ਹਾਂ ਨੂੰ ਛੱਡਦਿਆਂ ਫਿਰ ਸੰਸਾਰ ਨਾਲ ਮੱਥਾ ਮਾਰਦਿਆਂ ਉਨ੍ਹਾਂ ਨੂੰ ਛੱਡਦਿਆਂ ਫਿਰ ਸੰਸਾਰ ਰੂਪ ਉਜਾੜ ਵਿਚ ਅਤੇ ਸੰਕਲਪਾਂ, ਵਿਕਲਪਾਂ ਦੇ ਸੰਘਣੇ ਜੰਗਲਾਂ ਵਿਚ ਦੀ ਲੰਘਦਿਆਂ ਨਸ਼ਰਧਕਾਂ ਅਤੇ ਭੂਤਾਂ, ਪ੍ਰੇਤਾਂ, ਮੜ੍ਹੀਆਂ, ਮਸਾਣੀਆਂ, ਦੇਹਧਾਰੀਆਂ ਦੀ ਉਪਾਸਨਾ ਰੂਪ ਮਾਰੂਥਲ ਨੂੰ ਛੱਡਦਿਆਂ ਹੋਇਆਂ ਪ੍ਰੇਮ ਦੇ ਪ੍ਰਵਾਹ ਵਿਚ ਪੈ ਕੇ ਸਿੱਧੇ ਬ੍ਰਹਮ ਸਰੂਪ ਸਮੁੰਦਰ ਵੱਲ ਤੁਰਿਆ ਜਾਣਾ ਹੈ, ਜਦੋਂ ਤੱਕ ਬ੍ਰਹਮ ਸਰੂਪ ਸਮੁੰਦਰ ਵਿਚ ਮਿਲ ਕੇ ਅਭੇਦ ਨਹੀਂ ਹੋ ਜਾਂਦੇ। ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥**
**ਮਿਟਿ ਗਏ ਗਵਨ ਪਾਏ ਬਿਸ੍ਰਾਮ॥ ਨਾਨਕ ਪ੍ਰਭ ਕੈ ਸਦ ਕੁਰਬਾਨ॥** *(ਅੰਗ ੨੭੮)*

ਇਸ ਪ੍ਰਕਾਰ ਨਦੀਆਂ ਅਤੇ ਨਾਲਿਆਂ ਆਦਿ ਦੇ ਸਮੁੰਦਰ ਵਿਚ ਪੈ ਜਾਣ ਤੋਂ ਬਾਅਦ ਹਿਲਜੁਲ, ਖੜਕਾ ਆਦਿ ਖ਼ਤਮ ਹੋ ਜਾਂਦਾ ਹੈ। ਨਦੀਆਂ ਦੀ ਨਿਆਈਂ ਤੱਤ ਬੇਤੇ ਮਹਾਂਪੁਰਖ ਹਨ ਅਤੇ ਵਾਹ = ਵਾਹੜੇ **ਵਾ:** ਨਾਲਿਆਂ ਦੀ ਨਿਆਈਂ ਜੋ ਜਗਿਆਸੂ ਹਨ, ਉਹ ਜਿੰਨਾ ਚਿਰ ਤੱਕ ਬ੍ਰਹਮ ਰੂਪ ਸਮੁੰਦਰ ਵਿਚ ਮਿਲ ਕੇ ਅਭੇਦ ਨਹੀਂ ਹੋ ਜਾਂਦੇ, ਉਨਾ ਚਿਰ ਉਨ੍ਹਾਂ ਦੀ ਜਪ ਤਪ ਵਾਲੀ ਸਾਧਨਾ ਖੜ-ਖੜਾਹਟ ਜਾਣੀ ਜਾਂਦੀ ਹੈ ਭਾਵ ਸੰਸਾਰ ਨੂੰ ਪ੍ਰਤੀਤ ਹੁੰਦੀ ਹੈ। ਉਨਾ ਚਿਰ ਸਾਧਨ ਮਿਟਦੇ ਨਹੀਂ, ਜਿੰਨੀ ਦੇਰ ਤੱਕ ਅਭੇਦ ਨਹੀਂ ਹੋ ਜਾਂਦੇ, ਉਨੀ ਦੇਰ ਤੱਕ ਸਾਧਨ ਜ਼ਰੂਰ ਕਰਨੇ ਚਾਹੀਦੇ ਹਨ। ਦੇਖੋ! ਜੋ ਨਦੀਆਂ ਅਤੇ ਨਾਲੇ ਹਨ, ਉਹ ਜਿੰਨੀ ਦੇਰ ਤੱਕ ਸਮੁੰਦਰ ਵਿਚ ਨਹੀਂ ਪੈਂਦੇ, ਉਨੀ ਦੇਰ ਤੱਕ ਉਹ ਯਤਨ ਨਹੀਂ ਛੱਡਦੇ। ਦਿਨ-ਰਾਤ ਲਗਾਤਾਰ ਤੁਰੀ ਜਾਂਦੇ ਹਨ, ਥਕਾਨ ਲਾਹੁਣ ਲਈ ਇਕ ਪਲ ਵੀ ਨਹੀਂ ਰੁਕਦੇ। ਇਸੇ ਪ੍ਰਕਾਰ ਹੇ ਜਗਿਆਸੂ! ਤੈਨੂੰ ਚਾਹੀਦਾ ਹੈ ਕਿ ਜਿੰਨਾ ਚਿਰ ਨਦੀਆਂ ਦੀ ਨਿਆਈਂ ਜੋ ਈਸ਼ਵਰ ਹੈ ਅਤੇ ਨਾਲਿਆਂ ਦੀ ਨਿਆਈਂ ਜੋ ਜੀਵ ਹੈ, ਇਹਨਾਂ ਦੇ ਵਾਚ ਅਰਥ ਦਾ ਤਿਆਗ ਕਰਕੇ, ਚੇਤਨ ਭਾਗ ਦੀ ਏਕਤਾ ਕਰਕੇ ਬ੍ਰਹਮ ਰੂਪ ਸਮੁੰਦਰ ਵਿਚ ਆਪਣੇ ਆਪ ਨੂੰ ਅਭੇਦ ਹੋਇਆ ਨਹੀਂ ਜਾਣਦਾ, ਉਨੀ ਦੇਰ ਸਲਾਹੀ ਚੱਲ।

***ਪ੍ਰਸ਼ਨ :*** *ਆਪ ਜੀ ਸਮੁੰਦਰ ਕਿਸ ਨੂੰ ਕਹਿੰਦੇ ਹੋ?*
***ਉੱਤਰ :***

**ਸਮੁੰਦ ਸਾਹ ਸੁਲਤਾਨ**

ਸਤਿਗੁਰੂ ਜੀ ਕਹਿੰਦੇ ਹਨ ਕਿ ਸਮੁੰਦਰ ਅਕਾਲ ਪੁਰਖ ਦਾ ਨਾਮ ਹੈ। ਸੁਲਤਾਨ = ਪਾਤਸ਼ਾਹਾਂ ਦਾ ਵੀ ਜੋ ਸਾਹ = ਪਾਤਸ਼ਾਹ ਹੈ, ਉਹ ਪਰਮੇਸ਼ਰ ਆਪ ਹੈ; ਜੈਸਾ ਕਿ :

**ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ॥** *(ਅੰਗ ੬)*

ਉਸ ਵਿਚ ਬ੍ਰਹਮ ਗਿਆਨੀ ਅਭੇਦ ਹੋ ਜਾਂਦੇ ਹਨ, ਜਿਵੇਂ ਬਾਬਾ ਬੁੱਢਾ ਜੀ ਅਤੇ ਭਾਈ ਗੁਰਬਖ਼ਸ਼ ਸਿੰਘ ਜੀ (ਰਾਮ ਕੁਇਰ) ਆਦਿਕ।

***ਪ੍ਰਸ਼ਨ :*** *ਉਹਨਾਂ ਵਿਚ ਕਿਤਨੀ ਕੁ ਬਰਕਤ ਹੋ ਜਾਂਦੀ ਹੈ?*
***ਉੱਤਰ :***

**ਗਿਰਹਾ ਸੇਤੀ ਮਾਲੁ ਧਨੁ॥**

ਜੋ ਅਕਾਲ ਪੁਰਖ ਰੂਪ ਸਮੁੰਦਰ ਵਿਚ ਰਲ ਮਿਲ ਜਾਂਦੇ ਹਨ, ਉਨ੍ਹਾਂ ਜੀਵਨ ਮੁਕਤਾਂ ਦੀ ਗਿਰਹਾ = ਬਾਣੀ ਬੋਲਣ ਨਾਲ ਭਾਵ ਵਰ ਦੇਣ ਨਾਲ ਜਗਿਆਸੂਆਂ ਨੂੰ ਮਾਲ ਧਨ (ਰੋਕੜੀ) ਪ੍ਰਾਪਤ ਹੋ ਜਾਂਦੇ ਹਨ, ਭਾਵ ਉਹ ਇਹੋ ਜਿਹੀ ਸ਼ਕਤੀ ਦੇ ਮਾਲਕ ਹੋ ਜਾਂਦੇ ਹਨ ਜੈਸਾ ਕਿ :

**ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ॥** *(ਅੰਗ ੧੦੭੬)*

***ਪ੍ਰਸ਼ਨ :*** *ਇਤਨੀਆਂ ਬਰਕਤਾਂ ਪਾ ਕੇ ਫਿਰ ਉਹਨਾਂ ਨੂੰ ਕੀ ਹੰਕਾਰ ਨਹੀਂ ਹੋ ਜਾਂਦਾ ਹੋਵੇਗਾ?*
***ਉੱਤਰ :***

**ਕੀੜੀ ਤੁਲਿ ਨ ਹੋਵਨੀ**

ਇਹੋ ਜਿਹੇ ਸਤਿਗੁਰਾਂ ਨੂੰ ਪਾ ਕੇ ਉਹਨਾਂ ਸਤਿਪੁਰਸ਼ਾਂ ਨੂੰ ਕੀੜੀ ਦੀ ਨਿਆਈਂ ਥੋੜੇ ਮਾਤਰ ਵੀ ਹੰਕਾਰ ਨਹੀਂ ਹੁੰਦਾ। ਕੀੜੀ ਤਾਂ ਡੰਗ ਵੀ ਮਾਰਦੀ ਹੈ ਪਰੰਤੂ ਸਤਿਪੁਰਸ਼ ਤਾਂ ਇਹੋ ਜਿਹੀ ਨਿਮਰਤਾ

ਵਿਚ ਰਹਿੰਦੇ ਹਨ ਕਿ ਸ਼ਰਾਪ ਦੇਣ ਰੂਪ ਡੰਗ ਵੀ ਨਹੀਂ ਮਾਰਦੇ। ਸਾਰਿਆਂ ਦੇ ਚਰਨਾਂ ਦੀ ਧੂੜ ਬਣ ਕੇ ਰਹਿੰਦੇ ਹਨ।

**ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

ਜੋ ਤਿਸੁ = ਉਸ ਪਰਮਾਤਮਾ ਨੂੰ ਮਨਹੁ = ਮਨ ਵਿੱਚੋਂ ਨ = ਨਹੀਂ ਵੀਸਰਹਿ = ਵੀਸਾਰਦੇ। ਸਿਮਰਨ ਦੀ ਸ਼ਕਤੀ ਨਾਲ ਉਹ ਇੰਨੇ ਵੱਡੇ ਹੋ ਜਾਂਦੇ ਹਨ ਕਿ ਪਰਮਾਤਮਾ ਦੇ ਵਿਚ ਹੀ ਮਿਲ ਜਾਂਦੇ ਹਨ। ਜੇ = ਜਿਹੜੇ ਐਸੇ ਪੂਰਨ ਹਨ, ਉਹਨਾਂ ਦੇ ਹਿਰਦੇ ਵਿਚ ਤਿਸੁ = ਤ੍ਰਿਸ਼ਨਾ ਨਵਿਰਤ ਹੋ ਜਾਂਦੀ ਹੈ, ਭਾਵ ਵਿਸਰਜਨ ਹੋ ਜਾਂਦੀ ਹੈ ॥੨੩॥

**ਤੇਈਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਸਤਿਗੁਰੂ ਜੀ ਨੇ ਪਰਮਾਤਮਾ ਦੀ ਸਿਫ਼ਤ ਕਰਨ ਵਾਲਿਆਂ ਨੇ ਵੀ ਉਸ ਦਾ ਅੰਤ ਨਹੀਂ ਪਾਇਆ ਦਾ ਸਿਧਾਂਤ ਸਮਝਾਇਆ ਹੈ। ਉਸ ਦੀ ਸਿਫ਼ਤ ਉਸ ਵਿਚ ਅਭੇਦ ਹੋਣ ਤੱਕ ਕਰੋ। ਜਿਵੇਂ ਦਰਿਆ ਅਤੇ ਨਾਲੇ ਜਿੰਨਾ ਚਿਰ ਸਮੁੰਦਰ ਵਿਚ ਨਹੀਂ ਮਿਲ ਜਾਂਦੇ, ਉਨੀ ਦੇਰ ਥੱਕਦੇ ਨਹੀਂ ਭਾਵ ਉਹ ਪਹਾੜਾਂ ਤੇ ਜੰਗਲਾਂ ਆਦਿ ਨੂੰ ਚੀਰ ਚੀਰ ਕੇ ਸਮੁੰਦਰ ਵੱਲ ਤੁਰੇ ਰਹਿੰਦੇ ਹਨ। ਫਿਰ ਸਮੁੰਦਰ ਵਿਚ ਮਿਲ ਕੇ ਸਮੁੰਦਰ ਰੂਪ ਹੋ ਜਾਂਦੇ ਹਨ। ਇਉਂ ਸਾਰੇ ਸਭਾਵਾਂ ਨੂੰ, ਸੰਕਲਪਾਂ ਨੂੰ ਚੀਰ ਚੀਰ ਕੇ ਪਰਮੇਸ਼ਰ ਵੱਲ ਤੁਰੇ ਜਾਵੋ ਸੰਸਾਰ ਰੂਪੀ ਉਜਾੜ ਨੂੰ ਲੰਘਦੇ ਹੋਏ ਪੰਜਾਂ ਕੋਸ਼ਾਂ ਰੂਪੀ ਪਹਾੜ ਨੂੰ ਚੀਰਦੇ ਹੋਏ ਬ੍ਰਹਮ ਰੂਪ ਸਮੁੰਦਰ ਵਿਚ ਜਾ ਕੇ ਮਿਲੋ ਤਾਂ ਸ਼ਾਹੂਕਾਰ ਪਰਮੇਸ਼ਰ ਦੇ ਸਿਮਰਨ ਕਰਨ ਵਾਲੇ, ਭਗਤੀ ਕਰਨ ਵਾਲੇ ਮਹਾਂਪੁਰਸ਼ ਬਣ ਜਾਉਗੇ ਅਤੇ ਚੱਕਰਵਰਤੀ ਬਾਦਸ਼ਾਹ ਦੀ ਨਿਆਈਂ; ਜੈਸਾ ਕਿ :

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ ॥** *(ਅੰਗ ੧੧੫੫)*

ਇਹ ਦਾਤ ਪ੍ਰਾਪਤ ਹੋ ਜਾਵੇਗੀ ਭਾਵ ਵਾਹਿਗੁਰੂ ਜੀ ਵਿਚ ਮਿਲ ਕੇ ਉਸ ਦਾ ਸਰੂਪ ਹੀ ਹੋ ਜਾਉਗੇ ਅਤੇ ਕੀੜੀ ਜਿੰਨਾ ਵੀ ਮਾਨ ਫੁਰੇਗਾ ਨਹੀਂ। ਜਿਹੜੇ ਲੋਕ ਮਾਨ ਕਰਦੇ ਹਨ ਭਾਵੇਂ ਉਹਨਾਂ ਕੋਲ ਪਹਾੜਾਂ (ਜਿੱਡਾ) ਜਿੰਨਾ ਮਾਲ ਧਨ ਹੈ, ਇੰਦਰ ਵਰਗੀਆਂ ਬਿਭੂਤੀਆਂ ਹਨ, ਫਿਰ ਵੀ ਉਹ ਕੀੜੀ ਦੇ ਬਰਾਬਰ ਨਹੀਂ।

(ਇਸ ਪਉੜੀ ਦੇ ੭੦ ਅੱਖਰ ਹਨ)

# ਚੌਵੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਜਿਸ ਪ੍ਰਭੂ ਦੇ ਨਾਮ ਦਾ ਆਪ ਨੇ ਜ਼ਿਕਰ ਕੀਤਾ ਹੈ, ਉਸ ਦੀ ਸਿਫ਼ਤ ਕਿੱਡੀ ਕੁ ਹੈ ਅਤੇ ਸਿਫ਼ਤ ਕਰਨ ਵਾਲੇ ਕਿੰਨੇ ਕੁ ਹਨ ?*

***ਗੁਰ ਉੱਤਰ :*** ਜਵਾਬ ਵਿਚ ਗੁਰੂ ਜੀ ਫ਼ੁਰਮਾਨ ਕਰਦੇ ਹਨ :

## ਅੰਤੁ ਨ ਸਿਫਤੀ; ਕਹਣਿ ਨ ਅੰਤੁ ॥

ਹੇ ਸਿੱਧ ਪੁਰਸ਼ੋ ! ਉਸ ਸਿਫਤੀ = ਸਿਫ਼ਤ ਦੇ ਮਾਲਕ (ਪ੍ਰਭੂ) ਦਾ ਕੋਈ ਅੰਤ ਨਹੀਂ ਹੈ ਅਤੇ ਉਸ ਦੀਆਂ ਸਿਫ਼ਤਾਂ ਕਹਿਣ ਦਾ ਵੀ ਕੋਈ ਅੰਤ ਨਹੀਂ ਹੈ **ਵਾ:** ਸਿਫ਼ਤ ਕਰਨ ਵਾਲੇ ਗ੍ਰੰਥਾਂ ਦਾ ਵੀ ਅੰਤ ਨਹੀਂ ਹੈ **ਅਥਵਾ** ਉਸ ਪ੍ਰਭੂ ਦੀ ਸਿਫਤੀ = ਸਿਫ਼ਤਾਂ ਦਾ ਵੀ ਕੋਈ ਅੰਤ ਨਹੀਂ ਹੈ ਅਤੇ ਸਿਫ਼ਤਾਂ ਕਹਿਣ ਵਾਲਿਆਂ ਦਾ ਵੀ ਕੋਈ ਅੰਤ ਨਹੀਂ ਹੈ **ਵਾ:** ਸਿਫ਼ਤਾਂ ਵਾਲੇ ਕਹਣਿ = ਵਾਕਾਂ ਕਰਕੇ ਵੀ ਉਸ ਪ੍ਰਭੂ ਦਾ ਅੰਤ ਨਹੀਂ ਹੈ। ਜੈਸਾ ਕਿ :

**ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥** *(ਅੰਗ ੧੮)*

**ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥** *(ਅੰਗ ੨੭੫)*

**ਹਰਿ ਹਰਿ ਜਪਤ ਅਨੇਕ ਜਨ ਨਾਨਕ ਨਾਹਿ ਸੁਮਾਰ ॥** *(ਅੰਗ ੨੫੩)*

**ਕਿਆ ਉਪਮਾ ਤੇਰੀ ਆਖੀ ਜਾਇ ॥ ਤੂੰ ਸਰਬੇ ਪੂਰਿ ਰਹਿਆ ਲਿਵ ਲਾਇ ॥** *(ਅੰਗ ੩੫੦)*

## ਅੰਤੁ ਨ ਕਰਣੈ; ਦੇਣਿ ਨ ਅੰਤੁ ॥

ਉਸ ਪ੍ਰਭੂ ਦੇ ਕਰਣੈ = ਕਰਤਬਾਂ ਦਾ ਕੋਈ ਅੰਤ ਨਹੀਂ ਹੈ ਅਤੇ ਨਾ ਹੀ ਉਸ ਦੀ ਦਾਤ ਦੇਣ ਦਾ ਕੋਈ ਅੰਤ ਹੈ, **ਵਾ:** ਦਾਤਾਂ ਦੇਣ ਵਾਲੇ ਦਾ ਵੀ ਕੋਈ ਅੰਤ ਨਹੀਂ ਹੈ। ਜੈਸਾ ਕਿ :

**ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥** *(ਅੰਗ ੧੨੫੨)*

**ਕੋਟਿ ਪਰਲਉ ਓਪਤਿ ਨਿਮਖ ਮਾਹਿ ॥** *(ਅੰਗ ੧੧੫੬)*

**ਅਥਵਾ** ਉਸ ਪ੍ਰਭੂ ਦੀ ਕਰਣੈ = ਕਿਰਪਾ ਦਾ **ਵਾ:** ਕਿਰਪਾ ਕਰਨ ਵਾਲੇ ਤੱਤ ਬੇਤੇ ਸਤਿਪੁਰਸ਼ਾਂ ਦਾ ਵੀ ਕੋਈ ਅੰਤ ਨਹੀਂ ਹੈ, **ਵਾ:** ਕਰਣੈ = ਸੰਸਾਰ (ਪਰਪੰਚ) ਦਾ ਵੀ ਕੋਈ ਅੰਤ ਨਹੀਂ ਹੈ।

## ਅੰਤੁ ਨ ਵੇਖਣਿ; ਸੁਣਣਿ ਨ ਅੰਤੁ ॥

ਵੇਖਣਿ = ਵੇਖਣ ਵਾਲੀਆਂ ਚੀਜ਼ਾਂ ਦਾ ਵੀ ਅੰਤ ਨਹੀਂ ਹੈ ਅਤੇ ਸੁਣਣਿ ਵਾਲੀਆਂ ਚੀਜ਼ਾਂ ਦਾ ਵੀ ਅੰਤ ਨਹੀਂ ਹੈ **ਅਥਵਾ** ਜੋ ਪ੍ਰਭੂ ਵੇਖਣਿ = ਦ੍ਰਿਸ਼ਟਾ ਰੂਪ ਹੋ ਕੇ ਸਾਰਿਆਂ ਨੂੰ ਦੇਖ ਰਿਹਾ ਹੈ, ਉਸ ਦਾ ਕੋਈ ਅੰਤ ਨਹੀਂ ਹੈ ਅਤੇ ਜੋ ਸੁਣਣਿ = ਗਿਆਤਾ ਰੂਪ ਹੋ ਕੇ ਸਭ ਦੀ ਬੋਲ-ਚਾਲ ਸੁਣ ਰਿਹਾ ਹੈ, ਉਸ ਦਾ ਵੀ ਕੋਈ ਅੰਤ ਨਹੀਂ ਹੈ **ਵਾ:** ਅੰਤਰਜਾਮੀ ਹੋ ਕੇ ਸਭ ਦੀਆਂ ਅਰਦਾਸਾਂ (ਬੇਨਤੀਆਂ) ਸੁਣ ਰਿਹਾ ਹੈ, ਉਸ ਦਾ ਵੀ ਕੋਈ ਅੰਤ ਨਹੀਂ ਹੈ। **ਵਾ:** ਗੁਰਮੁਖ ਜਨ ਵੇਖਣਿ = ਬ੍ਰਹਮ ਦ੍ਰਿਸ਼ਟਾ ਹੋ ਕਰਕੇ ਸਾਰਿਆਂ ਦੇ ਅੰਦਰ ਉਸੇ ਨੂੰ ਵੇਖ ਰਹੇ ਹਨ, ਉਨ੍ਹਾਂ ਦਾ ਵੀ ਕੋਈ ਅੰਤ ਨਹੀਂ ਹੈ ਅਤੇ ਜੋ ਜਗਿਆਸੂ ਜਨ ਸੁਣਣਿ = ਸਰੋਤਾ ਰੂਪ ਹੋ ਕੇ ਉਸ ਦਾ ਜਸ ਸੁਣ ਰਹੇ ਹਨ, ਉਨ੍ਹਾਂ ਦਾ ਵੀ ਕੋਈ ਅੰਤ ਨਹੀਂ ਹੈ।

# ਅੰਤੁ ਨ ਜਾਪੈ; ਕਿਆ ਮਨਿ ਮੰਤੁ ॥

ਉਸ ਪ੍ਰਭੂ ਦਾ ਅੰਤ ਨਹੀਂ ਜਾਪੈ = ਜਾਣਿਆ ਜਾ ਸਕਦਾ ਕਿ ਉਸ ਦੇ ਮਨਿ = ਮਨ ਵਿਚ ਕਿਆ = ਕੀ ਮੰਤੁ = ਸਲਾਹ **ਵਾ:** ਮਤਾ ਹੈ, ਭਾਵ ਉਸ ਨੇ ਕੀ ਕਰ ਦੇਣਾ ਹੈ ? ਉਸ ਦੇ ਮਨ ਦੇ ਮਤੇ ਨੂੰ ਕੋਈ ਨਹੀਂ ਜਾਣ ਸਕਦਾ। ਉਹ ਪਲ ਵਿਚ ਕੁਝ ਹੋਰ ਤੋਂ ਹੋਰ ਕਰ ਸਕਦਾ ਹੈ। ਜੈਸਾ ਕਿ :

**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥**
**ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥**
**ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥**
**ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥** *(ਅੰਗ ੧੪੪)*

**ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰ ॥** *(ਅੰਗ ੨੮੪)*

**ਅਥਵਾ** ਜੋ ਮਨਿ = ਸ਼ਿਰੋਮਣੀ ਪ੍ਰਭੂ ਹੈ, ਉਸ ਦੀ ਮੰਤੁ = ਸਾਲਾਹ ਜਾਂ ਮਤਾ ਕੀ ਹੈ ? ਉਸ ਦਾ ਅੰਤ ਨਹੀਂ ਜਾਪੈ = ਜਾਣਿਆ ਜਾ ਸਕਦਾ ਕਿਉਂਕਿ ਉਹ ਸੁਤੰਤਰ ਸਰੂਪ ਆਪਣੀ ਮਰਜ਼ੀ ਦਾ ਆਪ ਮਾਲਕ ਹੈ ਜੋ ਕਦੇ ਕਿਸੇ ਦੀ ਸਲਾਹ ਨਹੀਂ ਲੈਂਦਾ। ਜੈਸਾ ਕਿ :

**ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥** *(ਅੰਗ ੮੬੩)*

**ਅਥਵਾ** ਉਸ ਦਾ ਕਿਆ = ਕੀਤਾ ਹੋਇਆ ਜੋ ਮਨਿ = ਸ਼ਿਰੋਮਣੀ ਮੰਤੁ = ਮੰਤਰ ਵਾਹਿਗੁਰੂ ਹੈ, ਉਸ ਦਾ ਵੀ ਅੰਤੁ ਨ ਜਾਪੈ = ਨਹੀਂ ਜਾਣਿਆ ਜਾ ਸਕਦਾ।

**ਅਥਵਾ** ਮਨਿ ਮੰਤੁ = ਜੋ ਸ਼ਿਰੋਮਣੀ ਮੰਤਰ ਵੇਦ ਹੈ, ਉਹ ਵੀ ਉਸ ਦੇ ਮੰਤਰ ਨੂੰ ਨਹੀਂ ਜਾਪੈ = ਜਾਣ ਸਕਦਾ ਭਾਵ ਵੇਦ ਵੀ ਉਸ ਦੇ ਅੰਤ ਨੂੰ ਨਹੀਂ ਜਾਣ ਸਕਦੇ, ਉਹ ਬੇਅੰਤ ਹੈ। ਜੈਸਾ ਕਿ :

**ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥**
**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥** *(ਅੰਗ ੮੯੪)*

**ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ ॥** *(ਅੰਗ ੩੯੭)*

# ਅੰਤੁ ਨ ਜਾਪੈ; ਕੀਤਾ ਆਕਾਰੁ ॥

ਉਸ ਪ੍ਰਭੂ ਦਾ ਅੰਤੁ ਨ ਜਾਪੈ = ਅੰਤ ਜਾਣਿਆ ਨਹੀਂ ਜਾ ਸਕਦਾ, ਜਿਸ ਨੇ ਇਸ ਸੰਸਾਰ ਦਾ ਆਕਾਰੁ = ਪਸਾਰਾ ਕੀਤਾ ਹੈ **ਅਥਵਾ** ਉਸ ਪ੍ਰਭੂ ਨੇ ਇਸ ਸੰਸਾਰ ਦਾ ਜੋ ਆਕਾਰੁ = ਪਸਾਰਾ ਕੀਤਾ ਹੈ, ਇਸ ਪਸਾਰੇ ਦਾ ਵੀ ਅੰਤੁ ਨ ਜਾਪੈ = ਅੰਤ ਨਹੀਂ ਜਾਣਿਆ ਜਾ ਸਕਦਾ **ਅਥਵਾ** ਜਿਸ ਪ੍ਰਭੂ ਨੇ ਆਕਾਰੁ (ਆ + ਕਾ + ਰੁ) ਆ = ਵਿਸ਼ਨੂੰ ਕਾ = ਕਰਤਾ (ਬ੍ਰਹਮਾ) ਰ = ਰੁਦਰ (ਸ਼ਿਵਜੀ) ਨੂੰ ਪੈਦਾ ਕੀਤਾ ਹੈ, ਉਸ ਪ੍ਰਭੂ ਦਾ ਅੰਤੁ ਨ ਜਾਪੈ = ਅੰਤ ਨਹੀਂ ਪਾਇਆ ਜਾਂਦਾ **ਅਥਵਾ** ਬ੍ਰਹਮਾ, ਵਿਸ਼ਨੂੰ ਅਤੇ ਸ਼ਿਵਜੀ ਤੋਂ ਵੀ ਉਸ ਦਾ ਅੰਤ ਨਹੀਂ ਪਾਇਆ ਗਿਆ, ਜਾਣਿਆ ਗਿਆ **ਅਥਵਾ** ਅੱਬਿਆ ਕਿਰਤ, ਹਿਰਨ ਗਰਭ ਤੇ ਵੈਰਾਟ ਆਦਿ ਵੀ ਉਸ ਦਾ ਅੰਤ ਨਹੀਂ ਜਾਣ ਸਕਦੇ **ਅਥਵਾ** ਵਿਸ਼ਨੂੰ ਜੀ ਨੇ ਜੋ ਆਕਾਰੁ = (ਮੱਛ, ਕੱਛ, ਵਰਾਹ, ਨਰਸਿੰਘ ਆਦਿ) ਆਕਾਰਾਂ ਨੂੰ ਸਮੇਂ ਸਮੇਂ ਸਿਰ ਧਾਰਨ ਕੀਤਾ ਹੈ, ਉਹ ਵੀ ਉਸ ਪ੍ਰਭੂ ਦਾ ਅੰਤ ਨਹੀਂ ਜਾਣ ਸਕੇ **ਅਥਵਾ** ਉਸ ਪ੍ਰਭੂ ਦੁਆਰਾ ਮਾਤਾ ਦੇ ਗਰਭ ਵਿਚ ਪੈਦਾ ਕੀਤੇ ਆਕਾਰੁ = ਆਕਾਰਾਂ ਦਾ ਵੀ ਅੰਤ ਨਹੀਂ ਆਉਂਦਾ ਕਿ ਕਿੰਨੇ ਕੁ ਪੈਦਾ ਕੀਤੇ ਹੋਏ ਹਨ। ਜੈਸਾ ਕਿ :

**ਮਾ ਕੀ ਰਕਤੁ ਪਿਤਾ ਬਿਦੁ ਧਾਰਾ ॥ ਮੂਰਤਿ ਸੂਰਤਿ ਕਰਿ ਆਪਾਰਾ ॥** *(ਅੰਗ ੧੦੨੨)*

ਉਸ ਪ੍ਰਭੂ ਦੇ ਸਰਗੁਣ ਸਰੂਪ ਦੇ ਧਾਰਣ ਕੀਤੇ ਆਕਾਰਾਂ ਦਾ ਵੀ ਅੰਤ ਨਹੀਂ ਜਾਣਿਆ ਜਾਂਦਾ **ਅਥਵਾ** ਇਸ ਭੇਦ ਦਾ ਅੰਤੁ ਨ ਜਾਪੈ = ਅੰਤ ਨਹੀਂ ਜਾਣਿਆ ਜਾਂਦਾ ਕਿ ਉਸ ਪ੍ਰਭੂ ਨੇ ਇਹ ਆਕਾਰੁ = ਸ੍ਰਿਸ਼ਟੀ ਦਾ ਸਰੂਪ ਕਿਵੇਂ ਤਿਆਰ ਕੀਤਾ ਹੈ, ਭਾਵ ਪੰਜ ਤੱਤਾਂ ਤੋਂ ਇਹ ਚਾਰੇ ਖਾਣੀਆਂ ਦੇ ਜੀਵ ਜੰਤੂਆਂ ਦੇ ਆਕਾਰ ਉਸ ਨੇ ਕਿਵੇਂ ਸਾਜੇ ਹਨ, ਇਸ ਦਾ ਕੋਈ ਅੰਤ ਨਹੀਂ ਜਾਣਿਆ ਜਾ ਸਕਿਆ।

# ਅੰਤੁ ਨ ਜਾਪੈ; ਪਾਰਾਵਾਰੁ ॥

ਹੇ ਸਿੱਧ ਪੁਰਸ਼ੋ ! ਉਸ ਪ੍ਰਭੂ ਦੇ ਪਾਰਾਵਾਰੁ = ਉਰਾਰ ਪਾਰ ਦਾ ਅੰਤ ਨਹੀਂ ਜਾਣਿਆ ਜਾਂਦਾ; ਜੈਸਾ ਕਿ :

**ਅਤਿ ਊਚਾ ਤਾ ਕਾ ਦਰਬਾਰਾ ॥ ਅੰਤੁ ਨਾਹੀ ਕਿਛੁ ਪਾਰਾਵਾਰਾ ॥** *(ਅੰਗ ੫੬੨)*

**ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥** *(ਅੰਗ ੯੩੪)*

**ਉਸਤਤਿ ਕਰਹਿ ਅਨੇਕ ਜਨ ਅੰਤੁ ਨ ਪਾਰਾਵਾਰ ॥** *(ਅੰਗ ੨੭੫)*

ਪਾਰਾਵਾਰੁ = ਸਮੁੰਦਰ ਰੂਪੀ ਪ੍ਰਭੂ ਦਾ ਅੰਤ ਨਹੀਂ ਜਾਣਿਆ ਜਾ ਸਕਦਾ **ਅਥਵਾ** ਪ੍ਰਭੂ ਦੁਆਰਾ ਰਚੇ ਗਏ ਲੋਕ ਪ੍ਰਲੋਕ ਦੇ ਪਾਰਾਵਾਰੁ = ਸਾਰੇ ਫੈਲਾਅ ਦਾ ਵੀ ਅੰਤੁ ਨਹੀਂ ਜਾਣਿਆ ਜਾ ਸਕਦਾ। ਫਿਰ ਉਸ ਦਾ ਅੰਤ ਕਿਵੇਂ ਆ ਸਕਦਾ ਹੈ ? **ਅਥਵਾ** ਉਸਦੇ ਪਾਰਾਵਾਰੁ = ਆਰ ਪਾਰ ਦਾ ਗਿਆਨ ਵੈਰਾਗ ਦੁਆਰਾ ਅੰਤੁ ਨਾ ਜਾਪੈ = ਜਾਣਿਆ ਨਹੀਂ ਜਾ ਸਕਦਾ, ਭਾਵ ਉਹ ਪ੍ਰਭੂ ਬੇਅੰਤ ਹੈ ਜਿਸਦਾ ਕਿਸੇ ਪ੍ਰਕਾਰ ਕਰਕੇ ਵੀ ਅੰਤ ਨਹੀਂ ਜਾਣਿਆ ਜਾ ਸਕਦਾ; ਜੈਸਾ ਕਿ :

**ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥**
**ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥** *(ਅੰਗ ੩੫੦)*

ਜਿਸ ਵੇਲੇ ਪ੍ਰਭੂ ਨੇ ਏਕ ਤੋਂ ਅਨੇਕ ਹੋਣ ਦੀ ਇੱਛਾ ਕੀਤੀ ਤਾਂ ਸਭ ਤੋਂ ਪਹਿਲਾਂ ਵਿਸ਼ਨੂੰ ਦੀ ਨਾਭੀ ਕੰਵਲ 'ਚੋਂ ਬ੍ਰਹਮਾ ਨੂੰ ਪੈਦਾ ਕੀਤਾ। ਉਸ ਸਮੇਂ ਬ੍ਰਹਮਾ ਨੂੰ ਹੰਕਾਰ ਹੋ ਗਿਆ ਕਿ ਮੈਂ ਖ਼ੁਦ-ਬ-ਖ਼ੁਦ ਹੀ ਹਾਂ। ਮੇਰਾ ਕਰਤਾ ਕੋਈ ਨਹੀਂ ਹੈ। ਤਦ ਬ੍ਰਹਮਾ ਨੂੰ ਆਕਾਸ਼ਬਾਣੀ ਹੋਈ ਕਿ ਹੇ ਬ੍ਰਹਮਾ ! ਤੇਰੀ ਉਤਪਤੀ ਇਸੇ ਕੰਵਲ ਫੁੱਲ ਤੋਂ ਹੋਈ ਹੈ, ਇਹੋ ਤੇਰਾ ਕਰਤਾ ਹੈ। ਇਹ ਸੁਣ ਕੇ ਬ੍ਰਹਮਾ ਨੇ ਹੰਕਾਰ ਨਾਲ ਆਖਿਆ ਕਿ ਇਹ ਕਿਵੇਂ ਹੋ ਸਕਦਾ ਹੈ ? ਇਕ ਛੋਟਾ ਜਿਹਾ ਜੜ੍ਹ ਫੁੱਲ ਮੇਰਾ ਕਰਤਾ ਕਿਵੇਂ ਹੋ ਸਕਦਾ ਹੈ ? ਆਕਾਸ਼ਬਾਣੀ ਹੋਈ ਇਹ ਕੰਵਲ ਹੀ ਤੇਰਾ ਕਰਤਾ ਹੈ। ਤਾਂ ਹੰਕਾਰ ਵਿਚ ਆਏ ਬ੍ਰਹਮਾ ਨੇ ਕੰਵਲ ਨੂੰ ਲੱਤ ਮਾਰੀ ਤਾਂ ਬ੍ਰਹਮਾ ਕੰਵਲ ਦੀ ਨਾਭ (ਨਾਲੀ) ਵਿਚ ਡਿੱਗ ਪਿਆ। ੧੮੦੦੦ ਜੁੱਗਾਂ ਦੀ ਚੌਕੜੀ ਉਸ ਨਾਲੀ ਦੇ ਅੰਤ ਪਾਰਾਵਾਰ ਨੂੰ ਹੀ ਲੱਭਦਾ ਰਿਹਾ ਪਰੰਤੂ ਉਸ ਕੰਵਲ ਨਾਭ ਦਾ ਅੰਤ ਨਾ ਪਾ ਸਕਿਆ ਭਾਵ ਜਦੋਂ ਬ੍ਰਹਮਾ ਵਰਗਾ ਉਸ ਦੀ ਸਾਜੀ ਕੰਵਲ ਨਾਭਿ ਦਾ ਹੀ ਅੰਤ ਨਾ ਪਾ ਸਕਿਆ ਤਾਂ ਉਸ ਪ੍ਰਭੂ ਦਾ ਅੰਤ ਕੌਣ ਤੇ ਕਿਵੇਂ ਪਾ ਸਕਦਾ ਹੈ ?

# ਅੰਤ ਕਾਰਣਿ; ਕੇਤੇ ਬਿਲਲਾਹਿ ॥

ਉਸ ਪ੍ਰਭੂ ਦੇ ਅੰਤ ਨੂੰ ਪਾਉਣ ਕਾਰਣਿ = ਵਾਸਤੇ ਕੇਤੇ = ਕਿੰਨੇ ਹੀ ਜੀਵ ਬਿਲਲਾਹਿ = ਵਿਰਲਾਪ ਕਰ ਰਹੇ ਹਨ। ਜਿਵੇਂ ਕਿ ਵਿਸ਼ਿਸ਼ਟ ਪੁਰਾਣ ਅਨੁਸਾਰ ਵਿਪੱਸਚਤ ਰਾਜੇ ਨੇ ਚਾਰ ਰੂਪ ਧਾਰ ਕੇ ਜਗਤ (ਸੰਸਾਰ) ਦਾ ਅੰਤ ਪਾਉਣਾ ਚਾਹਿਆ, ਪਰੰਤੂ ਭਟਕ ਭਟਕ ਕੇ ਖ਼ਤਮ ਹੋ ਗਿਆ, ਅੰਤ ਨਾ ਪਾ ਸਕਿਆ। ਹੋਰ ਅਨੇਕਾਂ ਹਠੀ, ਤਪੀ, ਜੋਗੀ ਅਤੇ ਵਿਦਵਾਨ ਅੰਤ ਪਾਉਣ ਦਾ ਯਤਨ ਕਰਦੇ ਰਹੇ, ਪਰੰਤੂ ਅੰਤ ਨਾ ਪਾ ਸਕੇ; ਜੈਸਾ ਕਿ :

**ਕਈ ਜਤਨ ਜੋਗ ਬਿੱਦਯਾ ਬਿਚਾਰ ॥ ਸਾਧੰਤ ਤਦਪਿ ਪਾਵਤ ਨ ਪਾਰ ॥** *(ਸ੍ਰੀ ਦਸਮ ਗ੍ਰੰਥ, ਪੰਨਾ ੨੩)*

# ਤਾ ਕੇ ਅੰਤ; ਨ ਪਾਏ ਜਾਹਿ ॥

ਪਰੰਤੂ ਉਸ ਪ੍ਰਭੂ ਦਾ ਅੰਤ = ਸਿਰਾ ਕਿਸੇ ਪਾਸੋਂ ਵੀ ਪਾਇ = ਪਾਇਆ ਨਹੀਂ ਜਾਂਦਾ, ਭਾਵ ਤਾ ਕੇ = ਤਿਨ੍ਹਾ ਜੀਵਾਂ ਦੇ ਵੀ ਅੰਤ ਨਹੀਂ ਪਾਏ ਜਾਂਦੇ, ਜੋ ਉਸ ਪ੍ਰਭੂ ਦਾ ਅੰਤ ਪਾਉਣ ਦਾ ਯਤਨ ਕਰਦੇ ਹਨ। ਜੈਸਾ ਕਿ :

**ਤਾ ਕਾ ਅੰਤੁ ਨਾ ਜਾਨੈ ਕੋਇ ॥ ਆਪੇ ਆਪਿ ਨਾਨਕ ਪ੍ਰਭੁ ਸੋਇ ॥** *(ਅੰਗ ੨੭੬)*

# ਏਹੁ ਅੰਤੁ; ਨ ਜਾਣੈ ਕੋਇ ॥

ਏਹੁ ਅੰਤੁ = ਇਸ ਮਨੁੱਖ ਦਾ ਅੰਤ ਹੋ ਜਾਂਦਾ ਹੈ ਪਰੰਤੂ ਉਸ ਪ੍ਰਭੂ ਦੇ ਅੰਤ ਨੂੰ ਕੋਈ ਨਹੀਂ ਪਾ ਸਕਦਾ, **ਵਾ:** ਏਹੁ ਅੰਤੁ = ਉਸ ਦਾ ਇਹੋ ਅੰਤ ਸਮਝੋ, ਕਿ ਉਸ ਨੂੰ ਕੋਈ ਨਹੀਂ ਜਾਣ ਸਕਦਾ।

# ਬਹੁਤਾ ਕਹੀਐ; ਬਹੁਤਾ ਹੋਇ ॥

ਕਿਉਂਕਿ ਜਿੰਨਾ ਬਹੁਤਾ = ਅਧਿਕ ਜਸ ਉਸ ਦਾ ਕਹੀਐ = ਕਹੀਦਾ ਹੈ, ਉਨਾ ਹੋਰ ਬਹੁਤਾ = ਅਧਿਕ ਜਸ ਹੋਇ = ਹੁੰਦਾ ਜਾਂਦਾ ਹੈ ਅਰਥਾਤ ਜਿਵੇਂ ਅਨਲ-ਮਨਲ ਪੰਛੀ ਜਿੰਨਾ ਉੱਚਾ ਆਕਾਸ਼ ਵਿਚ ਉੱਡਦਾ ਹੈ, ਉਤਨਾ ਹੀ ਹੋਰ ਉੱਚਾ ਆਕਾਸ਼ ਦਿਖਾਈ ਦੇਣ ਲੱਗ ਪੈਂਦਾ ਹੈ। ਜੈਸਾ ਕਿ :

**ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥** *(ਅੰਗ ੪੪)*

**ਸਹਸ ਫਨੀ ਜਪਿਓ ਸੇਖਨਾਗੈ ਹਰਿ ਜਪਤਿਆ ਅੰਤੁ ਨ ਪਾਵੈਗੋ ॥** *(ਅੰਗ ੧੩੦੯)*

# ਵਡਾ ਸਾਹਿਬੁ; ਊਚਾ ਥਾਉ ॥

ਉਹ ਸਾਹਿਬੁ = ਮਾਲਕ ਪਰਮੇਸ਼ਰ ਸਭ ਤੋਂ ਵੱਡਾ ਹੈ ਅਤੇ ਉਸ ਦਾ ਸਚਖੰਡ ਵਾਲਾ ਥਾਉ = ਅਸਥਾਨ ਵੀ ਬਹੁਤ ਉੱਚਾ ਹੈ **ਵਾ:** ਉਸ ਦਾ ਸਤਿਸੰਗਤ ਰੂਪ ਅਸਥਾਨ ਵੀ ਸਭ ਤੋਂ ਊਚਾ ਹੈ ਭਾਵ ਸਤਿਸੰਗਤ ਵਿਚ ਪ੍ਰਭੂ ਦਾ ਨਿਵਾਸ ਹੁੰਦਾ ਹੈ। ਜੈਸਾ ਕਿ :

**ਮਿਲਿ ਸਤਸੰਗਤਿ ਖੋਜੁ ਦਿਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥** *(ਅੰਗ ੯੪)*

**ਨਿਜ ਘਰ ਮੇਰੋ ਸਾਧ ਸੰਗਤਿ, ਨਾਰਦ ਮੁਨਿ, ਦਰਸਨ ਸਾਧ ਸੰਗ ਮੇਰੋ ਨਿਜ ਰੂਪ ਹੈ।**
*(ਭਾਈ ਗੁਰਦਾਸ ਜੀ, ਕਬਿੱਤ ੩੦੩)*

**ਸਾਖੀ—ਨਾਰਦ ਦੀ ਸਤ ਸੰਗਤ ਪ੍ਰਥਾਏ :** ਇਕ ਵਾਰੀ ਨਾਰਦ ਜੀ ਭਗਵਾਨ ਦੇ ਦਰਸ਼ਨ ਕਰਨ ਦੀ ਇੱਛਾ ਕਰਕੇ ਚੱਲੇ। ਸਭ ਤੋਂ ਪਹਿਲਾਂ ਬੈਕੁੰਠ ਵਿਚ ਗਏ, ਉਥੇ ਭਗਵਾਨ ਨਾ ਮਿਲੇ। ਫਿਰ ਖੀਰਨਿਧ ਵਿਚ ਗਏ, ਭਗਵਾਨ ਜੀ ਉਥੇ ਵੀ ਨਾ ਮਿਲੇ। ਫਿਰ ਮਥੁਰਾ, ਦੁਆਰਕਾ, ਬ੍ਰਿੰਦਾਬਨ, ਅਯੁੱਧਿਆ ਆਦਿ ਤੀਰਥਾਂ 'ਤੇ ਗਏ, ਭਗਵਾਨ ਜੀ ਉਥੇ ਵੀ ਨਾ ਮਿਲੇ। ਅਖ਼ੀਰ ਵਿਚ ਇਕ ਜਗ੍ਹਾ ਸਤਿਸੰਗਤ ਵਿਚ ਜਾ ਕੇ ਬੈਠ ਕੇ ਸਮਾਧੀ ਲਾ ਲਈ ਤਾਂ ਉਸੇ ਸਮੇਂ ਭਗਵਾਨ ਆ ਕੇ ਸਾਹਮਣੇ ਪ੍ਰਗਟ ਹੋ ਗਏ। ਨਾਰਦ ਜੀ ਨਾਰਾਜ਼ ਹੋ ਕੇ ਪੁੱਛਣ ਲੱਗੇ ਕਿ ਹੇ ਭਗਵਾਨ! ਮੈਂ ਤੁਹਾਨੂੰ ਕਿਥੇ ਕਿਥੇ ਨਹੀਂ ਲੱਭਿਆ ? ਆਪ ਕਿਤੇ ਵੀ ਨਹੀਂ ਮਿਲੇ ਅਤੇ ਏਥੇ ਇਸਥਿਤ ਹੋ। ਭਗਵਾਨ ਹੱਸ ਕੇ ਕਹਿਣ ਲੱਗੇ; ਜੈਸਾ ਕਿ :

**ਨਾ ਹੰ ਵਸਾਮੀ ਬੈਕੁੰਠੇ ਯੋਗੀਨਾਂ ਹਿਰਦੇ ਨਚ ॥**
**ਮਧ ਭਗਤਾਹ ਯਤ੍ਰ ਗਾਯੰਤੀ ਤਤ੍ਰ ਤਿਸਟਾਮੀ ਨਾਰਦ: ॥**

ਹੇ ਨਾਰਦ! ਹੰ = ਮੈਂ ਬੈਕੁੰਠੇ = ਸਵਰਗ ਵਿਚ ਨ = ਨਹੀਂ ਵਸਾਮੀ = ਵਸਦਾ ਤੇ ਯੋਗੀਆਂ ਦੇ ਹਿਰਦੇ = ਚਿੱਤ ਵਿਚ ਹੰਕਾਰ ਹੋਣੇ ਕਰਕੇ ਮੈਂ ਉਨ੍ਹਾਂ ਦੇ ਹਿਰਦੇ ਵਿਚ ਵੀ ਨਿਵਾਸ ਨਚ = ਨਹੀਂ ਕਰਦਾ ਯਤ੍ਰ = ਜਿਥੇ ਸ਼ਰਧਾਵਾਨ ਸ੍ਰੇਸ਼ਟ ਭਗਤਾਹ = ਭਗਤ ਮੇਰੇ ਜੱਸ ਤੇ ਕੀਰਤਨ ਨੂੰ ਹਿਰਦੇ ਮਧ = ਵਿਚ

ਗਾਯੰਤੀ = ਗਾਇਨ ਕਰਦੇ ਹਨ ਤਤ੍ਰ = ਤਿਸ ਜਗ੍ਹਾ ਮੈਂ ਤਿਸਟਾਮੀ = ਇਸਥਿਤ ਰਹਿੰਦਾ ਹਾਂ ਇਸ ਲਈ ਜੇਕਰ ਮੈਨੂੰ ਲੱਭਣਾ ਹੋਵੇ ਤਾਂ ਸਤਸੰਗਤ ਵਿਚ ਹੀ ਲੱਭਿਆ ਕਰੋ ਕਿਉਂਕਿ ਮੈਂ ਸਤਸੰਗਤ ਵਿਚ ਵੱਸਦਾ ਹਾਂ।

ਸਭ ਤੋਂ ਉੱਚਾ ਸਥਾਨ ਹੈ ਬੈਕੁੰਠ, ਅੰਤਹਕਰਣ, ਸੱਚਖੰਡ, ਦਸਮ ਦੁਆਰ ਜਾਂ ਸ੍ਰੀ ਹਰਿਮੰਦਰ ਸਾਹਿਬ।

***ਪ੍ਰਸ਼ਨ :*** *ਫਿਰ ਸਿੱਧ ਪੁੱਛਣ ਲੱਗੇ ਕਿ ਮਹਾਰਾਜ ਜੀ! ਉਸ ਤੋਂ ਵੀ ਉੱਚਾ ਕੋਈ ਹੈ?*

***ਉੱਤਰ :*** ਤਦ ਗੁਰੂ ਜੀ ਨੇ ਉੱਤਰ ਦਿੱਤਾ :

# ਊਚੇ ਉਪਰਿ; ਊਚਾ ਨਾਉ ॥

ਜਿੰਨਾ ਉੱਚਾ ਮਕਾਨ ਹੁੰਦਾ ਹੈ, ਉਸ ਉੱਚੇ ਮਕਾਨ ਉਪਰ ਪਹੁੰਚਣ ਲਈ ਉਤਨੀ ਉੱਚੀ ਪੌੜੀ ਦੀ ਜ਼ਰੂਰਤ ਹੁੰਦੀ ਹੈ ਜਾਂ ਉਸ ਉੱਚੇ ਮਕਾਨ ਦੀ ਉਤਨੀ ਹੀ ਉੱਚੀ ਪੌੜੀ ਹੁੰਦੀ ਹੈ। ਇਸੇ ਪ੍ਰਕਾਰ ਉਸ ਊਚੇ ਪਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਉਤਨਾ ਹੀ ਉੱਚਾ ਉਸ ਦਾ ਨਾਮ ਹੈ। ਹੋਰ ਕੋਈ ਕਰਮ ਉਪਾਸਨਾ, ਭੇਦ ਗਿਆਨ ਆਦਿ ਕੋਈ ਵੀ ਸਾਧਨ ਉਤਨਾ ਉੱਚਾ ਨਹੀਂ ਪਹੁੰਚ ਸਕਦਾ। ਸਭ ਥੱਲੇ ਰਹਿ ਜਾਂਦੇ ਹਨ। ਸਾਰੀਆਂ ਕ੍ਰਿਆਵਾਂ ਨਾਮ ਕਰਕੇ ਸਫਲੀਆਂ ਹੁੰਦੀਆਂ ਹਨ। ਨਾਮ ਦੇ ਬਰਾਬਰ ਹੋਰ ਕੋਈ ਵੀ ਸਾਧਨ ਨਹੀਂ ਹੈ; ਜੈਸਾ ਕਿ :

**ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥** *(ਅੰਗ ੧੩੯੩)*

**ਨਾਮ ਤੁਲਿ ਕਛੁ ਅਵਰੁ ਨ ਹੋਇ ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥** *(ਅੰਗ ੨੬੫)*

**ਸਾਖੀ—ਨਾਮ ਮਹਾਤਮ ਤੇ ਕ੍ਰਿਸ਼ਨ ਜੀ ਦੀ :** ਦੁਆਪਰ ਜੁੱਗ ਵਿਚ ਜਦੋਂ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਦੁਆਰਕਾਪੁਰੀ ਦਾ ਰਾਜ ਭਾਗ ਚਲਾ ਰਹੇ ਸਨ, ਉਦੋਂ ਇਕ ਦਿਨ ਨਾਰਦ ਜੀ ਦੁਆਰਕਾ ਆਏ। ਕ੍ਰਿਸ਼ਨ ਜੀ ਦੀਆਂ ਗੋਪੀਆਂ ਨੇ ਰਿਖੀ ਦੇਵ ਦਾ ਬਹੁਤ ਸਵਾਗਤ ਕੀਤਾ। ਉਨ੍ਹਾਂ ਪਾਸੋਂ ਅਸ਼ੀਰਵਾਦ ਲਿਆ। ਪਟਰਾਣੀ ਸਤਭਾਮਾ ਨੇ ਨਾਰਦ ਜੀ ਕੋਲ ਬੇਨਤੀ ਕੀਤੀ ਕਿ ਸਾਨੂੰ ਅਸ਼ੀਰਵਾਦ ਦਿਉ ਕਿ ਹਮੇਸ਼ਾ ਕ੍ਰਿਸ਼ਨ ਜੀ ਹੀ ਸਾਡੇ ਪਤੀ ਬਣਨ। ਨਾਰਦ ਜੀ ਨੇ ਕਿਹਾ ਕਿ ਇਹ ਤਦ ਹੀ ਸੰਭਵ ਹੋ ਸਕਦਾ ਹੈ ਜੇਕਰ ਤੁਸੀਂ ਕ੍ਰਿਸ਼ਨ ਜੀ ਨੂੰ ਦਾਨ ਦੇ ਰੂਪ ਵਿਚ ਦੇ ਦੇਵੋ। ਸਤਭਾਮਾ ਜੀ ਨੇ ਕ੍ਰਿਸ਼ਨ ਜੀ ਦਾ ਦਾਨ ਕਰ ਦਿੱਤਾ। ਜਦੋਂ ਨਾਰਦ ਜੀ ਕ੍ਰਿਸ਼ਨ ਜੀ ਨੂੰ ਆਪਣੇ ਨਾਲ ਲੈ ਕੇ ਚੱਲਣ ਲੱਗੇ ਤਾਂ ਬਾਕੀ ਰਾਣੀਆਂ ਮਿੰਨਤਾਂ ਕਰਨ ਲੱਗੀਆਂ ਕਿ ਆਪ ਸਾਡੇ ਪਤੀ ਕ੍ਰਿਸ਼ਨ ਜੀ ਨੂੰ ਲੈ ਕੇ ਨਾ ਜਾਵੋ, ਉਨ੍ਹਾਂ ਤੋਂ ਬਗ਼ੈਰ ਅਸੀਂ ਵਿਜੋਗ ਵਿਚ ਹੀ ਮਰ ਜਾਵਾਂਗੀਆਂ। ਉਨ੍ਹਾਂ ਦੀ ਬਿਹਬਲਤਾ ਵੇਖ ਕੇ ਨਾਰਦ ਜੀ ਨੇ ਕਿਹਾ ਕਿ ਠੀਕ ਹੈ, ਜੇਕਰ ਤੁਸੀਂ ਇਹਨਾਂ ਨੂੰ ਰੱਖਣਾ ਚਾਹੁੰਦੀਆਂ ਹੋ ਤਾਂ ਇਹਨਾਂ ਦੇ ਬਰਾਬਰ ਧਨ ਦੇ ਦਿਉ। ਗੋਪੀਆਂ ਨੇ ਖ਼ੁਸ਼ੀ ਨਾਲ ਨਾਰਦ ਜੀ ਦੀ ਇਹ ਗੱਲ ਸਵੀਕਾਰ ਕਰ ਲਈ। ਤੱਕੜੀ ਦੇ ਇਕ ਪਲੜੇ ਵਿਚ ਕ੍ਰਿਸ਼ਨ ਜੀ ਨੂੰ ਬਿਠਾ ਕੇ ਦੂਜੇ ਪੱਲੜੇ ਵਿਚ ਗੋਪੀਆਂ ਆਪਣੇ ਗਹਿਣੇ ਅਤੇ ਕੀਮਤੀ ਹੀਰੇ ਰੱਖਣ ਲੱਗੀਆਂ। ਇਸ ਨਾਲ ਵੀ ਕ੍ਰਿਸ਼ਨ ਜੀ ਵਾਲਾ ਤੱਕੜੀ ਦਾ ਪੱਲੜਾ ਧਰਤੀ ਤੋਂ ਨਾ ਉੱਠਿਆ। ਗੋਪੀਆਂ ਘਬਰਾ ਕੇ ਕ੍ਰਿਸ਼ਨ ਜੀ ਵੱਲ ਤੱਕਣ ਲੱਗੀਆਂ ਅਤੇ ਵਿਰਲਾਪ ਸ਼ੁਰੂ ਕਰ ਦਿੱਤਾ। ਭਗਵਾਨ ਨੇ ਦਇਆ ਕਰਕੇ ਸਮਝਾਇਆ ਕਿ ਤੁਸੀਂ ਧਨ ਦੀ ਥਾਂ ਤੁਲਸੀ ਦੇ ਇਕ ਪੱਤੇ ਉੱਤੇ ਪਰਮੇਸ਼ਰ ਦਾ ਨਾਮ ਲਿਖ ਕੇ ਪੱਲੜੇ ਵਿਚ ਰੱਖ ਦਿਉ। ਜਦੋਂ ਗੋਪੀਆਂ ਨੇ ਤੁਲਸੀ ਦੇ ਪੱਤੇ ਉੱਤੇ ਈਸ਼ਵਰ ਦਾ ਨਾਮ ਲਿਖ ਕੇ ਪੱਲੜੇ ਵਿਚ ਰੱਖਿਆ ਤਾਂ ਝੱਟ ਕ੍ਰਿਸ਼ਨ ਜੀ ਵਾਲਾ ਪੱਲੜਾ ਉੱਚਾ ਉੱਠ ਗਿਆ ਅਤੇ ਈਸ਼ਵਰ ਦੇ ਨਾਮ ਵਾਲਾ ਪੱਲੜਾ ਭਾਰੀ ਹੋ ਕੇ ਧਰਤੀ ਨੂੰ ਜਾ ਲੱਗਾ। ਸਾਰਾ ਧਨ ਪੱਲੜੇ ਵਿੱਚੋਂ ਕੱਢ ਲੈਣ ਦੇ ਬਾਵਜੂਦ ਵੀ ਨਾਮ ਵਾਲਾ ਪੱਲੜਾ ਹੀ ਭਾਰੀ ਰਿਹਾ। ਇਹ ਵੇਖ ਕੇ ਨਾਰਦ ਜੀ ਨੇ ਪਰਮੇਸ਼ਰ ਦੇ ਨਾਮ ਵਾਲਾ ਤੁਲਸੀ ਦਾ ਪੱਤਾ ਚੁੱਕਿਆ ਅਤੇ ਹਰਿ ਜਸ ਗਾਉਂਦੇ ਹੋਏ ਤੁਰ ਗਏ; ਜੈਸਾ ਕਿ :

**ਅਤਿ ਊਚਾ ਕਰ ਜਾਨਿਆ ਪ੍ਰਭ ਜੀ ਸੇ ਪ੍ਰਭ ਨਾਮ।**
**ਨਾਮ ਬਰਾਬਰ ਪ੍ਰਭ ਨਹੀ ਪ੍ਰਭੁ ਤੁਲ ਨਾਹਿੰ ਕੋ ਦਾਮ।** *(ਅੰਬਾਲਵੀ ਦੋਹਾਵਲੀ)*

ਇਸੇ ਤਰ੍ਹਾਂ ਜਦੋਂ ਭਗਵਾਨ ਸ਼੍ਰੀ ਰਾਮਚੰਦਰ ਜੀ ਨੇ ਸੀਤਾ ਜੀ ਦੀ ਭਾਲ ਵਿਚ ਹਨੂੰਮਾਨ ਜੀ ਨੂੰ ਲੰਕਾ ਭੇਜਿਆ ਤਾਂ ਹਨੂੰਮਾਨ ਜੀ ਨੇ ਛਾਲ ਮਾਰ ਕੇ ਹੀ ਸਮੁੰਦਰ ਪਾਰ ਕਰ ਲਿਆ ਸੀ। ਪਰੰਤੂ ਜਦੋਂ ਲੰਕਾ ਉੱਤੇ ਚੜ੍ਹਾਈ ਕਰਨ ਸਮੇਂ ਭਗਵਾਨ ਰਾਮ ਜੀ ਆਪ ਗਏ ਤਾਂ ਉਨ੍ਹਾਂ ਨੇ ਪੁਲ ਬਣਵਾ ਕੇ ਸਮੁੰਦਰ ਪਾਰ ਕੀਤਾ। ਪੁੱਛਣ 'ਤੇ ਸ਼੍ਰੀ ਰਾਮ ਜੀ ਨੇ ਦੱਸਿਆ ਕਿ ਹਨੂੰਮਾਨ ਜੀ ਦੇ ਹਿਰਦੇ 'ਚ ਰਾਮ ਦਾ ਨਾਮ ਵਸਦਾ ਹੈ। ਜਿਸ ਦੀ ਮਹਾਨਤਾ ਸਾਡੇ ਸਰੀਰ ਨਾਲੋਂ ਕਿਤੇ ਅਧਿਕ ਹੈ। ਇਸ ਕਰਕੇ ਹੀ ਹਨੂੰਮਾਨ ਜੀ ਛਾਲ ਮਾਰ ਕੇ ਹੀ ਸਮੁੰਦਰ ਲੰਘ ਗਿਆ ਅਤੇ ਸਾਨੂੰ ਪੱਥਰਾਂ ਉਪਰ ਨਾਮ ਲਿਖਵਾ ਕੇ ਪੱਥਰ ਪਾਣੀ ਉਪਰ ਤਰਾਉਣੇ ਪਏ ਅਤੇ ਪੁਲ ਬੰਨ੍ਹਣਾ ਪਿਆ। ਹਰਿ ਨਾਮ ਨੂੰ ਹਿਰਦੇ ਵਿਚ ਵਸਾ ਕੇ ਰੱਖਣ ਵਾਲੇ ਹਰਿ ਕੇ ਜਨ ਹਰੀ ਤੋਂ ਵੱਡੇ ਕਰਕੇ ਜਾਣੇ ਜਾਂਦੇ ਹਨ। ਜੈਸਾ ਕਿ :

੧. **ਹਰਿ ਜੀ ਤੇ ਹਰਿ ਜਨ ਵੱਡੇ ਯੇਹੀ ਨੇਤ ਭਗਵਾਨ। ਰਾਮ ਗਏ ਪੁਲ ਬਾਂਧ ਕੇ ਕੂਦ ਪਰੇ ਹਨੂੰਮਾਨ।**

੨. **ਨਿਜ ਤੇ ਅਧਿਕ ਹੇਤੁ ਸ਼੍ਰੀ ਰਾਮੂ। ਜਗਹਿ ਲਖਾਯੋ ਲਿਖ ਕਰਿ ਨਾਮੂ।**
**ਸਰੁਵਰ ਪਰ ਗਿਰਿਵਰ ਧਰਿ ਭਾਰੇ। ਤਰੁਵਰ ਕੇ ਪਾਤਨਿ ਸਮ ਤਾਰੇ॥੫੮॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੁਰਬਾਰਧ ਅਧਿ: ੧)*

੩. **ਕਹੋ ਕਹਾ ਲਗ ਨਾਮ ਬਡਾਈ। ਰਾਮ ਨ ਸਕੈ ਨਾਮ ਗੁਨ ਗਾਈ।** *(ਤੁਲਸੀ ਦਾਸ ਜੀ)*

ਇਸੇ ਤਰ੍ਹਾਂ ਪ੍ਰਭੂ ਨਾਮ (ਗੁਰਬਾਣੀ) ਲਿਖੀਆਂ ਹੋਈਆਂ ਪੋਥੀਆਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਗੋਇੰਦਵਾਲ ਸਾਹਿਬ ਤੋਂ ਚੱਲੇ ਤਾਂ ਪੋਥੀਆਂ ਪਾਲਕੀ ਵਿਚ ਸਜਾਈਆਂ ਗਈਆਂ ਅਤੇ ਆਪ ਜੀ ਆਪਣੇ ਹੱਥ ਨਾਲ ਚਵਰ ਕਰਦੇ ਹੋਏ ਨੰਗੇ ਪੈਰੀਂ ਪਾਲਕੀ ਦੇ ਪਿੱਛੇ ਪਿੱਛੇ ਚੱਲੇ ਸਨ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਨੂੰ ਤਿਆਰ ਕਰਵਾ ਕੇ ਪਲੰਘ ਉਪਰ ਬਿਰਾਜਮਾਨ ਕਰਵਾਇਆ ਅਤੇ ਆਪ ਜੀ ਕੋਠੜੀ ਸਾਹਿਬ ਵਾਲੇ ਸਥਾਨ 'ਤੇ ਭੁੰਜੇ (ਜ਼ਮੀਨ ਉਪਰ) ਚਾਦਰ ਵਿਛਾ ਕੇ ਬਿਰਾਜਦੇ ਰਹੇ ਭਾਵ ਗੁਰੂ ਜੀ ਨੇ ਆਪਣੇ ਖ਼ੁਦ ਦੇ ਸਰੀਰ ਨਾਲੋਂ ਪ੍ਰਭੂ ਦੇ ਨਾਮ (ਗੁਰਬਾਣੀ) ਦੀ ਅਧਿਕ ਮਹੱਤਤਾ ਦਰਸਾਈ ਹੈ। ਜਿਵੇਂ ਕਿ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

**ਪੁਨ ਸ੍ਰੀ ਗੁਰ ਅਰਜਨ ਗਤਿਦਾਈ। ਨਿਜ ਤੇ ਮਹਿਮਾ ਅਧਿਕ ਲਖਾਈ।**
**ਸ੍ਰੀ ਸੁ ਗ੍ਰੰਥ ਮਹਿ ਲਿਖਿ ਜਸੁ ਨਾਮੂ। ਤਿਹ ਤੇ ਅਧੋ ਭਏ ਸੁਖਧਾਮੂ॥੫੯॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੁਰਬਾਰਧ ਅਧਿ: ੧)*

# ਏਵਡੁ ਊਚਾ; ਹੋਵੈ ਕੋਇ ॥

ਹੇ ਸਿੱਧ ਪੁਰਸ਼ੋ ! ਏਵਡੁ = ਇਤਨਾ ਵੱਡਾ ਪਰਮੇਸ਼ਰ ਦਾ ਨਾਮ ਹੈ, ਜੇਕਰ ਕੋਈ ਉਸ ਦੀ ਨਾਮ ਸਿਮਰਨ ਰੂਪੀ ਉਚਾਈ ਵਾਲੀ ਪਉੜੀ ਉੱਪਰ ਚੜ੍ਹ ਕੇ ਉੱਚਾ ਹੋ ਜਾਵੇ ਤਾਂ ਹੀ

# ਤਿਸੁ ਊਚੇ ਕਉ; ਜਾਣੈ ਸੋਇ ॥

ਤਿਸੁ = ਉਸ ਊਚੇ ਪ੍ਰਭੂ ਜੀ ਨੂੰ ਸੋਇ = ਉਹੋ ਹੀ ਜਾਣੈ = ਜਾਣ ਸਕਦਾ ਹੈ, ਪਰੰਤੂ ਸੱਚ ਤਾਂ ਇਹ ਹੈ ਕਿ :

# ਜੇਵਡੁ ਆਪਿ ਜਾਣੈ; ਆਪਿ ਆਪਿ ॥

ਜੇਵਡੁ = ਜਿੱਡਾ ਵੱਡਾ ਉਹ ਪ੍ਰਭੂ ਆਪ ਹੈ, ਉਤਨਾ ਉਹ ਪ੍ਰਭੂ ਆਪਣੇ ਆਪ ਨੂੰ ਆਪ ਹੀ ਜਾਣਦਾ ਹੈ ਅਰਥਾਤ ਹੋਰ ਦੂਜਾ ਕੋਈ ਨਹੀਂ ਜਾਣ ਸਕਦਾ।

## ਨਾਨਕ ਨਦਰੀ; ਕਰਮੀ ਦਾਤਿ ॥੨੪॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਸ ਪ੍ਰਭੂ ਦੀ ਨਦਰੀ = ਕ੍ਰਿਪਾ ਦ੍ਰਿਸ਼ਟੀ ਨਾਲ ਹੀ ਕਰਮੀ = ਬਖ਼ਸ਼ਿਸ਼ ਦੀ ਦਾਤ ਮਿਲਦੀ ਹੈ **ਅਥਵਾ** ਉਹ ਨਦਰੀ = ਪ੍ਰਭੂ ਆਪ ਹੀ ਕਰਮੀ = ਜੀਵਾਂ ਨੂੰ ਦਾਤ ਬਖ਼ਸ਼ਿਸ਼ ਕਰਦਾ ਹੈ ॥੨੪॥

### ਦੂਸਰਾ ਅਰਥ

ਅਧਿਕਾਰੀ ਸਿੱਖਾਂ ਦੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਸਤਿਗੁਰੂ ਜੀ ਉਪਦੇਸ਼ ਬਖ਼ਸ਼ਦੇ ਹਨ :

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਉਸ ਪਰਮੇਸ਼ਰ ਦਾ ਅੰਤ ਨਹੀਂ ਆਉਂਦਾ, ਸਿਫ਼ਤਾਂ ਕਰਕੇ ਵੀ ਅੰਤ ਨਹੀਂ ਪਾਇਆ ਜਾਂਦਾ, ਇਉਂ ਉਸ ਦਾ ਭੇਦ ਸਿੱਧ ਹੋ ਗਿਆ ਕਿ ਉਹ ਭਿੰਨ ਹੈ ਤੇ ਜੀਵ ਵੀ ਭਿੰਨ ਹਨ, ਦੂਸਰੀ ਗੱਲ ਇਹ ਹੈ ਕਿ ਉਹ ਭਿੰਨ-ਭਿੰਨ ਰੂਪਾਂ ਕਰਕੇ ਪ੍ਰਛੇਦ (ਪਰ + ਛੇਦ) ਪਰ = ਵਿਸ਼ੇਸ਼ ਕਰਕੇ ਛੇਦ = ਕੱਟਿਆ ਜਾਵੇਗਾ। ਇਉਂ ਭੇਦ ਪ੍ਰਛੇਦ[1] ਸਿੱਧ ਹੋ ਜਾਵੇਗਾ ?*

***ਉੱਤਰ :*** ਹੇ ਭਾਈ ! ਉਸ ਵਿਚ ਨਾ ਕੋਈ ਭੇਦ ਹੈ, ਨਾ ਹੀ ਉਹ ਕਿਸੇ ਪ੍ਰਕਾਰ ਕੱਟਿਆ ਜਾਂਦਾ ਭਾਵ ਉਹ ਇਕ ਰਸ ਹੈ, ਇਉਂ ਉਹ ਇਸ ਦੁੰਦਵਾਦ ਤੋਂ ਰਹਿਤ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਕ ਸਿਫ਼ਤ ਹੈ, ਇਕ ਸਿਫ਼ਤ ਕਰਨ ਵਾਲਾ ਹੈ ਅਤੇ ਇਕ ਸਿਫ਼ਤੀ ਹੈ, ਇਉਂ ਭੇਦ ਸਿੱਧ ਹੋ ਗਿਆ।*

***ਉੱਤਰ :*** (**ਅੰਤੁ ਨ ਸਿਫਤੀ**) ਹੇ ਭਾਈ ! ਇਸ ਤਰ੍ਹਾਂ ਉਪਰੋਕਤ ਤ੍ਰਿਪੁਟੀ ਕਰਕੇ ਵੀ ਉਸ ਦਾ ਅੰਤ ਭਾਵ ਭੇਦ ਨਹੀਂ ਹੈ, ਕਿਉਂਕਿ ਜੋ ਸਿਫ਼ਤੀ ਦੀ ਸਿਫ਼ਤ ਕਰਨੀ ਹੈ, ਇਹ ਤਾਂ ਹੀ ਹੋ ਸਕਦੀ ਹੈ ਜੇਕਰ ਸਿਫ਼ਤੀ ਪ੍ਰਭੂ ਦੀ ਅੰਦਰ ਸੱਤਾ ਹੋਵੇ ਭਾਵ ਸਿਫ਼ਤੀ ਦੀ ਸੱਤਾ ਤੋਂ ਬਿਨਾਂ ਉਸ ਦੀ ਸਿਫ਼ਤ ਨਹੀਂ ਹੋ ਸਕਦੀ। ਜੈਸਾ ਕਿ :

> **ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ,**
> **ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ।** *(ਅੰਗ ੧੩੮)*

***ਪ੍ਰਸ਼ਨ :*** *ਕੀ ਜੀਵ ਆਪ ਕੁਝ ਨਹੀਂ ਕਰ ਸਕਦਾ ?*

***ਉੱਤਰ :*** ਸਭ ਦੇ ਵਿਚ ਪਰਮੇਸ਼ਰ ਦੀ ਜੋਤ ਹੀ ਬੋਲ ਰਹੀ ਹੈ, ਇਸ ਕਰਕੇ ਉਹ ਪ੍ਰਭੂ ਆਪ ਹੀ ਸਿਫ਼ਤੀ, ਆਪ ਹੀ ਸਿਫ਼ਤ ਕਰਨ ਵਾਲਾ ਅਤੇ ਆਪ ਹੀ ਸਿਫ਼ਤ ਰੂਪ ਹੈ, ਇਉਂ ਭੇਦ ਸਿੱਧ ਨਹੀਂ ਹੋ ਸਕਦਾ। ਇਸ ਲਈ ਤ੍ਰਿਪੁਟੀ ਕਹਿਣਾ ਨਹੀਂ ਬਣਦਾ, ਕਿਉਂਕਿ ਚੇਤਨ ਦੇ ਆਸਰੇ ਹੀ ਸਿਫ਼ਤ ਹੋ ਸਕਦੀ ਹੈ, ਇਉਂ ਸਿਫ਼ਤ ਕਰਨ ਵਾਲਾ ਸਿਫ਼ਤੀ ਤੋਂ ਵੱਖਰਾ ਨਹੀਂ ਹੈ, ਸਿਫ਼ਤ ਕਰਨ ਵਾਲਾ ਉਸੇ ਦਾ ਰੂਪ ਹੀ ਬਣ ਜਾਂਦਾ ਹੈ। ਅਰਥਾਤ ਸਭ ਕੁਝ ਪਰਮੇਸ਼ਰ ਦੇ ਹੱਥ ਹੀ ਹੈ ਜੀਵ ਆਪੋ ਕੁਝ ਨਹੀਂ ਕਰ ਸਕਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਕ ਕਹਿਣ ਵਾਲਾ, ਇਕ ਸੁਣਨ ਵਾਲਾ ਅਤੇ ਇਕ ਕਥਨ ਕੀਤਾ ਵਾਕ ਹੈ, ਇਉਂ ਭੇਦ ਸਿੱਧ ਹੋ ਗਿਆ।*

***ਉੱਤਰ :*** (**ਕਹਣਿ ਨ ਅੰਤੁ**) ਵਾਕ ਕਹਿਣ ਵਾਲੇ ਪੁਰਖ ਵਿਚ, ਸੁਣਨ ਵਾਲੇ ਪੁਰਖ ਵਿਚ ਅਤੇ ਜੋ ਵਾਕ ਬੋਲੇ ਜਾਂਦੇ ਹਨ, ਇਨ੍ਹਾਂ ਵਿਚ ਉਹ ਸਭ ਕੁਝ ਆਪ ਹੀ ਹੈ, ਅਰਥਾਤ ਚੇਤਨ ਸਾਰਿਆਂ ਦੇ ਕੰਨਾਂ ਵਿਚ ਬੈਠ

---

੧. ਭੇਦ - ਈਸ਼ਰ ਸਰਬੱਗ, ਜੀਵ ਅਲਪੱਗ ਭਾਵ ਈਸ਼ਰ ਉੱਚਾ ਹੈ, ਜੀਵ ਨੀਵੇਂ ਹਨ, ਇਸ ਕਰਕੇ ਭੇਦ ਹੈ।
ਪ੍ਰਛੇਦ - ਜੀਵ ਅੰਗਾਂ ਵਾਲੇ ਹਨ ਅਤੇ ਉਹ ਅੰਗਾਂ ਤੋਂ ਰਹਿਤ ਹੈ, ਜੀਵ ਇਕ ਦੇਸੀ ਹਨ ਤੇ ਉਹ ਸਰਬ ਵਿਆਪਕ ਹੈ।

ਕੇ ਸੁਣਦਾ ਹੈ, ਸਾਰਿਆਂ ਦੀ ਜ਼ੁਬਾਨ ਰਾਹੀਂ ਬਚਨ ਬੋਲਦਾ ਹੈ ਅਤੇ ਆਪ ਹੀ ਵਾਕ ਰੂਪ ਹੈ[੧] ਇਸ ਕਰਕੇ ਵੀ ਭੇਦ ਸਿੱਧ ਨਹੀਂ ਹੋ ਸਕਦਾ, ਇਸ ਲਈ ਤੁਸੀਂ ਕਿਵੇਂ ਛੇਦਨ, ਭਿੰਨ-ਭਿੰਨ ਕਰੋਗੇ, ਭਾਵ ਉਹ ਭਿੰਨ-ਭਿੰਨ ਨਹੀਂ ਹੋ ਸਕਦਾ।

**ਵਾ:** ਸਭ ਬਚਨ ਓਅੰਕਾਰ ਵਿਚ ਸਮਾਏ ਹੋਵੇ ਹਨ ਅਤੇ ਵਾਕ ਓਅੰਕਾਰ ਉਸ ਦੇ ਵਿੱਚੋਂ ਨਿਕਲਿਆ ਹੋਇਆ ਹੈ ਅਤੇ ਜੋ ਅੰਦਰੋਂ ਕੁਝ ਕਥਨ ਕਰਨ ਦਾ ਫੁਰਨਾ ਉਠਣਾ ਹੈ, ਇਹ ਵੀ ਉਸੇ ਦੇ ਹੀ ਆਸਰੇ ਹੈ ਅਤੇ ਅੱਗੇ ਜਿਸ ਨੂੰ ਕੁਝ ਕਥਨ ਕਰਨਾ ਹੈ, ਉਹ ਵੀ ਸਾਰਿਆਂ ਵਿਚ ਸਮਾਇਆ ਹੋਣ ਕਰਕੇ ਉਸੇ ਦਾ ਹੀ ਰੂਪ ਹੈ। ਸੋ ਇਉਂ ਉਹ ਭੇਦ ਪ੍ਰਛੇਦ ਨਹੀਂ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਕ ਸੰਸਾਰ ਹੈ ਅਤੇ ਇਕ ਉਸ ਦੇ ਕਰਣ ਵਾਲਾ ਹੈ ? ਇਉਂ ਵੀ ਭੇਦ ਸਿੱਧ ਹੋ ਗਿਆ ?*

***ਉੱਤਰ :*** (**ਅੰਤੁ ਨ ਕਰਣੈ ਦੇਣਿ ਨ ਅੰਤੁ**) ਹੇ ਭਾਈ ! ਇਵੇਂ ਵੀ ਨਹੀਂ ਹੈ, ਕਿਉਂਕਿ ਪਰਮੇਸ਼ਰ ਨੇ ਆਪਣੇ ਆਪ ਤੋਂ ਹੀ ਸੰਸਾਰ ਪੈਦਾ ਕਰਣੈ = ਕਰਨਾ ਕੀਤਾ ਹੈ, ਇਸ ਲਈ ਉਹ ਪਰਮੇਸ਼ਰ ਸੰਸਾਰ ਤੋਂ ਭਿੰਨ ਨਹੀਂ ਬਲਕਿ ਉਸ ਦੇ ਵਿਚ ਹੀ ਕਲਪਿਆ ਹੋਇਆ ਹੈ; ਜੈਸਾ ਕਿ :

**ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥**
**ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥** *(ਅੰਗ ੧੪੨੭)*

ਇਸ ਲਈ ਸੰਸਾਰ ਕਰਕੇ ਵੀ ਭੇਦ ਸਿੱਧ ਨਹੀਂ ਹੋ ਸਕਦਾ, ਕਿਉਂਕਿ ਉਹ ਪ੍ਰਭੂ ਆਪਣੀ ਜੋਤ ਕਰਕੇ ਸੰਸਾਰ ਰੂਪੀ ਕਾਰਜ ਵਿਚ ਆਪ ਹੀ ਸਮਾਇਆ ਹੋਇਆ ਹੈ। **ਅਥਵਾ**

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਕ ਕਰਤੱਬ ਹੋਇਆ ਅਤੇ ਇਕ ਕਰਤੱਬ ਕਰਨ ਵਾਲਾ ਜੀਵ ਹੋਇਆ, ਇਉਂ ਭੇਦ ਸਿੱਧ ਹੋ ਗਿਆ ?*

***ਉੱਤਰ :*** (**ਅੰਤੁ ਨ ਕਰਣੈ**) ਹੇ ਗੁਰਸਿੱਖੋ ! ਕੋਈ ਵੀ ਕਰਤੱਬ ਉਸ ਦੀ ਚੇਤਨ ਸੱਤਾ ਤੋਂ ਬਿਨਾਂ ਨਹੀਂ ਹੋ ਸਕਦਾ ਭਾਵ ਉਸ ਦੀ ਚੇਤਨ ਸੱਤਾ ਤੋਂ ਬਿਨਾਂ ਮੁਰਦਾ ਸਰੀਰ, ਕਾਲ, ਮਾਇਆ ਜੜ੍ਹ ਕੁਝ ਨਹੀਂ ਕਰ ਸਕਦੇ, ਇਸ ਲਈ ਬ੍ਰਹਮ ਦੀ ਚੇਤਨ ਸੱਤਾ ਨਾਲ ਹੀ ਸਾਰੇ ਕਰਤੱਬ ਹੁੰਦੇ ਹਨ, ਇਉਂ ਭੇਦ ਸਿੱਧ ਨਹੀਂ ਹੋ ਸਕਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਕ ਦਾਤਾਂ ਦੇਣ ਵਾਲਾ, ਇਕ ਦਾਤ ਲੈਣ ਵਾਲਾ ਮੰਗਤਾ ਅਤੇ ਇਕ ਦਾਤ ਹੈ, ਇਉਂ ਤਿੰਨ ਚੀਜ਼ਾਂ ਕਰਕੇ ਵੀ ਭੇਦ ਸਿੱਧ ਹੋ ਜਾਂਦਾ ਹੈ ?*

***ਉੱਤਰ :*** (**ਦੇਣਿ ਨ ਅੰਤੁ**) ਹੇ ਗੁਰਸਿੱਖੋ ! ਦਾਤਾਂ ਦੇਣ ਵਾਲਾ, ਦਾਤਾਂ ਲੈਣ ਵਾਲਾ ਅਤੇ ਦਾਤ ਰੂਪ ਉਹ ਆਪ ਹੀ ਹੈ, ਭਾਵ ਇਹ ਉਸ ਦੇ ਚੋਜ਼ ਹੀ ਹਨ, ਕਿਤੇ ਉਹ ਅਪ੍ਰਬੁੱਧ ਚੇਤਨ ਹੋ ਕੇ ਭਿਖਾਰੀ ਰੂਪ ਵਿਚ ਬਣਿਆ ਹੋਇਆ, ਕਿਤੇ ਪ੍ਰਬੁੱਧ ਚੇਤਨ ਹੋ ਕੇ ਦਾਤਾ ਸਤਿਗੁਰੂ ਰੂਪ ਬਣਿਆ ਹੋਇਆ ਹੈ। ਇਉਂ ਦੋਵੇਂ ਪਾਸੇ ਆਪਣਾ ਆਪ ਰੂਪ ਹੀ ਹੈ, ਇਸ ਲਈ ਅੰਤੁ = ਫ਼ਰਕ, ਭੇਦ ਸਿੱਧ ਨ = ਨਹੀਂ ਹੋ ਸਕਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਕ ਵੇਖਣ ਵਾਲੀ ਦ੍ਰਿਸ਼ਟੀ ਹੈ, ਇਕ ਦਿਸਣ ਵਾਲੀ ਵਸਤੂ ਹੈ, ਇਉਂ ਭੇਦ ਸਿੱਧ ਹੋ ਗਿਆ ?*

***ਉੱਤਰ :*** ਹੇ ਗੁਰਸਿੱਖੋ ! ਇਉਂ ਵੇਖਣ ਵਾਲੀ ਦ੍ਰਿਸ਼ਟੀ ਤੇ ਦਿਸਣ ਵਾਲੀ ਵਸਤੂ ਕਰਕੇ ਵੀ ਭੇਦ ਸਿੱਧ ਨਹੀਂ ਹੁੰਦਾ ਕਿਉਂਕਿ ਦ੍ਰਿਸ਼ਟਾ ਤੇ ਦ੍ਰਿਸ਼ ਇੱਕੋ ਹੀ ਰੂਪ ਹਨ ਅਰਥਾਤ ਜਿਵੇਂ ਸ਼ੀਸ਼ੇ ਵਿਚ ਨੇਤ੍ਰ ਆਪਣੇ ਪ੍ਰਤੀਬਿੰਬ ਪੁਣੇ ਨੂੰ ਨਾਸ਼ ਕਰਕੇ ਆਪਣੇ ਬਿੰਬੀ ਰੂਪ ਨੂੰ ਆਪਣਾ ਸਰੂਪ ਕਰਕੇ ਵੇਖਦੇ ਹਨ, ਇਉਂ ਤਤਬੇਤੇ ਮਹਾਂਪੁਰਖ ਅੰਤਹਕਰਨ ਰੂਪੀ ਸ਼ੀਸ਼ੇ ਨੂੰ ਵੈਰਾਗ ਦਾ ਮਸਾਲਾ ਲਾ ਕੇ ਤਿੰਨਾਂ ਗੁਣਾਂ ਦੀਆਂ ਤ੍ਰੇੜਾਂ ਤੇ ਵਾਸ਼ਨਾਵਾਂ ਦੀਆਂ

---

੧. **ਕਥਤਾ ਬਕਤਾ ਸੁਨਤਾ ਸੋਈ ॥** *(ਅੰਗ ੧੫੨)*

ਸ਼ਾਹੀਆਂ ਮੇਟ ਕੇ ਗਿਆਨ ਦੇ ਪ੍ਰਕਾਸ਼ ਵਿਚ ਆਪਣੇ ਪ੍ਰਤੀ ਬਿੰਬ ਪੁਣੇ ਦਾ ਨਾਸ਼ ਕਰਕੇ ਆਪਣੇ ਬਿੰਬੀ ਰੂਪ ਨੂੰ ਬ੍ਰਹਮ ਦਾ ਰੂਪ ਕਰਕੇ ਵੇਖਦੇ ਹਨ; ਜੈਸਾ ਕਿ :

**ਜੈਸੇ ਦਰਪਨ ਮਾਹਿ ਬਦਨ ਪਰਵਾਨੀ॥** *(ਅੰਗ ੧੩੧੮)*

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥** *(ਅੰਗ ੬੮੪)*

ਜਿਵੇਂ ਪਾਣੀ ਵਿਚ ਚਿਹਰਾ ਵੇਖ ਲਈਦਾ ਹੈ, ਪਰ ਚਿਹਰਾ ਗਿੱਲਾ ਨਹੀਂ ਹੁੰਦਾ, ਭਾਵੇਂ ਪਾਣੀ ਗਿੱਲਾ ਹੈ, ਇਸੇ ਪ੍ਰਕਾਰ ਮਾਇਆ ਕਰਕੇ ਭਾਵੇਂ ਸੰਸਾਰੀ ਕਿਰਿਆ ਗਿੱਲੀ ਹੈ, ਪਰ ਉਹ ਬ੍ਰਹਮ ਨਿਰਲੇਪ ਹੈ। ਇਉਂ ਪ੍ਰਤੀਬਿੰਬਪੁਣੇ ਦਾ ਨਾਸ਼ ਕਰਕੇ ਆਪਣਾ ਸਰੂਪ ਵੇਖੀਦਾ ਹੈ।[1] ਇਸ ਕਰਕੇ ਭੇਦ ਸਿੱਧ ਨਹੀਂ ਹੋ ਸਕਦਾ।

***ਪ੍ਰਸ਼ਨ :*** *ਹੇ ਮਹਾਰਾਜ ! ਇਕ ਕਹਿਣ ਵਾਲੀ ਚੀਜ਼ ਹੈ ਅਤੇ ਇਕ ਸੁਣਨ ਵਾਲੀ ਚੀਜ਼ ਹੈ, ਇਉਂ ਭੇਦ ਸਿੱਧ ਹੋ ਗਿਆ ?*

***ਉੱਤਰ :*** (**ਸੁਣਿਣ ਨ ਅੰਤੁ**) ਹੇ ਸਿੱਖੋ ! ਸੁਣਨ ਕਰਕੇ ਵੀ ਭੇਦ ਸਿੱਧ ਨਹੀਂ ਹੋ ਸਕਦਾ, ਕਿਉਂਕਿ ਉਹ ਆਪ ਹੀ ਸੁਣਦਾ ਤੇ ਆਪ ਹੀ ਕਥਨ ਕਰਦਾ ਹੈ ਅਰਥਾਤ ਜੇ ਸੁਣਨ ਕਰਕੇ ਭੇਦ ਸਿੱਧ ਹੁੰਦਾ ਹੋਵੇ ਤਾਂ ਦੂਸਰੇ ਦੇ ਬੋਲੇ ਤੋਂ ਗਿਆਨ ਕਿਵੇਂ ਹੋਵੇ। ਇਸ ਕਰਕੇ ਇਉਂ ਵੀ ਭੇਦ ਸਿੱਧ ਨਹੀਂ ਹੋ ਸਕਦਾ। **ਅਥਵਾ**

***ਪ੍ਰਸ਼ਨ :*** *ਇਕ ਵੇਖਣ ਵਾਲਾ ਹੈ, ਇਕ ਦਿਸਣ ਵਾਲੀ ਵਸਤੂ ਹੈ ਅਤੇ ਇਕ ਸੁਣਨ ਵਾਲਾ ਹੈ, ਇਉਂ ਭੇਦ ਸਿੱਧ ਹੋ ਗਿਆ ?*

***ਉੱਤਰ :*** (**ਅੰਤੁ ਨ ਵੇਖਣਿ ਸੁਣਿਣ ਨ ਅੰਤੁ**) ਹੇ ਗੁਰਸਿੱਖੋ ! ਵੇਖਣ ਵਾਲਿਆਂ, ਸੁਣਨ ਵਾਲਿਆਂ ਸਾਰਿਆਂ ਦੇ ਅੰਦਰ ਉਹ ਆਪ ਹੀ ਹੈ, ਜੇਕਰ ਕੋਈ ਵੇਖਣ ਤੇ ਸੁਣਨ ਵਾਲਾ ਕੋਈ ਦੂਸਰਾ ਹੋਵੇ ਤਾਂ ਹੀ ਭੇਦ ਸਿੱਧ ਹੋਵੇ, ਉਹ ਤਾਂ ਸਾਰਿਆਂ ਦੇ ਮਨਾਂ ਦੀ ਜਾਨਣ ਵਾਲਾ ਆਪ ਹੀ ਹੈ, ਇਸ ਲਈ ਉਸ ਵਿਚ ਭੇਦ ਸਿੱਧ ਨਹੀਂ ਹੁੰਦਾ **ਵਾ:** ਦੇਖਣ ਵਾਲਾ, ਦ੍ਰਿਸ਼ਟੀ ਤੇ ਦਰਸ਼ਨ ਇਨ੍ਹਾਂ ਤਿੰਨਾਂ ਵਿਚ ਇੱਕੋ ਚੇਤਨ ਹੀ ਹੈ।

ਜਿਵੇਂ ਖੂਹ ਵਿੱਚੋਂ ਟਿੰਡਾਂ ਰਾਹੀਂ ਨਿਕਾਲਿਆ ਪਾਣੀ, (ਜਾਂ ਟਿਊਬਲ ਰਾਹੀਂ ਨਿਕਲਿਆ ਪਾਣੀ) ਖਾਲ਼ ਅਤੇ ਕਿਆਰੇ ਵਿਚਲਾ ਪਾਣੀ ਇੱਕੋ ਹੀ ਰੂਪ ਹੁੰਦਾ ਹੈ, ਇਉਂ ਸੁਣਨ ਵਾਲਾ, ਸ੍ਰੋਤ (ਕੰਨ) ਅਤੇ ਸ਼ਬਦ ਰੂਪ ਇੱਕੋ ਚੇਤਨ ਹੀ ਹੈ, ਇਸ ਕਰਕੇ ਭੇਦ ਪ੍ਰਛੇਦ ਨਹੀਂ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਉਸ ਪਰਮੇਸ਼ਰ ਦੇ ਮਨ ਵਿਚ ਕੀ ਸਲਾਹ ਹੈ ? ਇਹ ਭੇਦ ਵੀ ਨਹੀਂ ਜਾਣਿਆ ਜਾਂਦਾ, ਇਉਂ ਭੇਦ ਸਿੱਧ ਹੋ ਗਿਆ।*

***ਉੱਤਰ :*** (**ਅੰਤੁ ਨ ਜਾਪੈ ਕਿਆ ਮਨਿ ਮੰਤੁ**) ਸਾਰਿਆਂ ਦੇ ਅੰਦਰ ਮੰਤੁ = ਮੰਤਰ ਰੂਪ ਆਪ ਹੀ ਹੈ ਅਤੇ ਸਾਰਿਆਂ ਦੇ ਹਿਰਦੇ ਅੰਦਰ ਸਲਾਹ, ਮਸ਼ਵਰਾ ਦੇਣ ਵਾਲਾ ਬ੍ਰਹਮ ਆਪ ਹੀ ਇਸਥਿਤ ਹੈ, ਇਉਂ ਉਸ ਦਾ ਅੰਤੁ = ਭੇਦ ਨਹੀਂ ਜਾਪੈ = ਜਾਣਿਆ ਜਾ ਸਕਦਾ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਇਕ ਆਕਾਰ ਹੈ ਅਤੇ ਇਕ ਆਕਾਰ ਤੋਂ ਰਹਿਤ ਹੈ, ਇਉਂ ਵੀ ਭੇਦ ਸਿੱਧ ਹੋ ਗਿਆ ?*

***ਉੱਤਰ :*** (**ਅੰਤੁ ਨ ਜਾਪੈ ਕੀਤਾ ਆਕਾਰੁ**) ਜਿਹੜਾ ਕੀਤਾ ਹੋਇਆ ਆਕਾਰ ਹੈ, ਇਹ ਵੀ ਉਸੇ ਨੇ ਹੀ ਰਚਨਾ ਕੀਤਾ ਹੈ ਅਤੇ ਆਪ ਹੀ ਆਪਣੇ ਰਚੇ ਹੋਏ ਨੂੰ ਜਾਣਦਾ ਹੈ, ਇਸ ਲਈ ਇਉਂ ਵੀ ਅੰਤੁ = ਭੇਦ ਸਿੱਧ ਨਹੀਂ ਹੋ ਸਕਦਾ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਫੇਰ ਉਸ ਦਾ, ਉਰਾਰ ਪਾਰ, ਲੋਕ ਪ੍ਰਲੋਕ ਕਰਕੇ ਭੇਦ ਸਿੱਧ ਹੋ ਗਿਆ।*

---

੧. **ਪਾਨੀ ਮਾਹਿ ਦੇਖੁ ਮੁਖੁ ਜੈਸਾ॥ ਨਾਮੇ ਕੋ ਸੁਆਮੀ ਬੀਠਲੁ ਐਸਾ॥** *(ਰਾਗੁ ਕਾਨੜਾ, ਨਾਮਦੇਵ ਜੀ, ਅੰਗ ੧੩੧੮)*

**ਉੱਤਰ :** (**ਅੰਤੁ ਨ ਜਾਪੈ ਪਾਰਾਵਾਰੁ**) ਹੇ ਗੁਰਸਿੱਖੋ ! (ਪਾਰਾ + ਵਾਰੁ) ਵਾਰੁ ਭਾਵ ਇਸ ਲੋਕ ਅਤੇ ਪਾਰਾ ਭਾਵ ਪ੍ਰਲੋਕ ਨੂੰ ਵੀ ਉਹ ਆਪ ਹੀ ਜਾਪੈ = ਜਾਣਦਾ ਹੈ, ਇਸ ਕਰਕੇ ਵੀ ਭੇਦ-ਪ੍ਰਛੇਦ ਸਿੱਧ ਨਹੀਂ ਹੋ ਸਕਦਾ।

(**ਅੰਤ ਕਾਰਣਿ ਕੇਤੇ ਬਿਲਲਾਹਿ**) ਉਸਦੇ ਅੰਤੁ = ਭੇਦ ਨੂੰ ਸਿੱਧ ਕਰਨ ਕਾਰਣਿ = ਵਾਸਤੇ ਕੇਤੇ = ਕਿਤਨੇ ਹੀ ਨਿਆਇਕ ਆਦਿਕ ਭੇਦਵਾਦੀ ਜੁਗਤੀਆਂ ਦੇ ਕੇ ਬਥੇਰਾ ਬਿਲਲਾਹਿ = ਵਿਰਲਾਪ ਕਰਦੇ ਫਿਰਦੇ ਹਨ। ਕਿ ਜੀਵ ਈਸ਼ ਦੀ ਏਕਤਾ ਨਹੀਂ ਹੈ, ਬ੍ਰਹਮ ਸਰਬੱਗ ਹੋਣ ਕਰਕੇ ਵੱਖਰਾ ਹੈ, ਜੀਵ ਅਲਪੱਗ ਹੋਣ ਕਰਕੇ ਵੱਖਰਾ ਹੈ।

(**ਤਾ ਕੇ ਅੰਤ ਨ ਪਾਏ ਜਾਹਿ**) ਪਰੰਤੂ ਤਾ = ਉਸ ਪਰਮੇਸ਼ਰ ਕੇ = ਦੇ ਵਿਚ ਕਿਸੇ ਤਰ੍ਹਾਂ ਵੀ ਅੰਤੁ = ਭੇਦ ਨਹੀਂ ਪਾਏ = ਪਾਇਆ ਜਾਹਿ = ਜਾ ਸਕਦਾ **ਵਾ:** ਜਿਸ ਬ੍ਰਹਮ ਬੇਤੇ ਨੂੰ ਹਿਰਦੇ ਦੇ ਅੰਦਰ ਬ੍ਰਹਮ ਗਿਆਨ ਕਰਕੇ ਸਰੂਪ ਦੀ ਸਿਖਿਆਤਤਾ ਹੋਈ ਹੈ, ਉਸ ਦੇ ਹਿਰਦੇ ਅੰਦਰ, ਉਹ ਨਿਆਇਕ ਮੱਤ ਵਾਲੇ ਭੇਦ ਪ੍ਰਛੇਦ ਨਹੀਂ ਪਾ ਸਕਦੇ ਕਿਉਂਕਿ ਉਨ੍ਹਾਂ ਦੀ ਪਰਤਕ ਜੋਤ ਵਾਹਿਗੁਰੂ ਦੀ ਅਦ੍ਵੈਤਾਨੰਦ ਰੂਪੀ ਜੋਤ ਨਾਲ ਮਿਲ ਗਈ ਹੈ।

(**ਏਹੁ ਅੰਤੁ ਨ ਜਾਣੈ ਕੋਇ**) ਇਸ ਜੀਵ ਦੇ ਅੰਦਰ ਉਹ ਭੇਦਰੂਪ ਨਹੀਂ ਬਲਕਿ ਇੱਕੋ ਰੂਪ ਹੈ, ਇਹੋ ਹੀ ਸਾਰਿਆਂ ਦਾ ਸਾਖੀ ਰੂਪ ਹੈ। ਇਸ ਲਈ ਜੀਵ ਆਤਮਾ ਅਤੇ ਸਾਰਿਆਂ ਦੇ ਅੰਦਰ ਦੀ ਜਾਨਣ ਵਾਲੇ ਈਸ਼ਰ ਦੇ ਅੰਦਰ ਕੋਈ ਭੇਦ ਨਹੀਂ ਜਾਣੀਦਾ, ਦੋਹਾਂ ਦੇ ਅੰਦਰ ਚੇਤਨ ਬ੍ਰਹਮ ਹੀ ਹੈ।

**ਵਾ:** ਜੋ ਸਾਰਿਆਂ ਦਾ ਸਾਖੀ ਰੂਪ ਹੈ ਇਹੋ ਹੀ ਸਾਰਿਆਂ ਦਾ ਆਤਮਾ ਰੂਪ ਹੈ, ਇਸ ਕਰਕੇ ਉਸ ਦੇ ਭੇਦ ਨੂੰ ਸਿੱਧ ਕਰਨਾ ਕੋਈ ਨਹੀਂ ਜਾਣਦਾ।

(**ਬਹੁਤਾ ਕਹੀਐ ਬਹੁਤਾ ਹੋਇ**) ਜਿਤਨਾ ਬਹੁਤਾ = ਬੇਅੰਤ ਕਰਕੇ ਉਸ ਦੇ ਗਿਆਨ ਤਾਈਂ ਕਹੀਐ = ਕਥਨ ਕਰੀਏ, ਉਤਨਾ ਹੀ ਬਹੁਤਾ ਸਰੂਪ ਦੀ ਸਾਖਿਆਤਤਾ ਰੂਪੀ ਫਲ ਪ੍ਰਾਪਤ ਹੋਇ = ਹੁੰਦਾ ਹੈ **ਵਾ:** ਬ੍ਰਹਮ ਬੇਤੇ ਉਸ ਦੇ ਜਸ ਨੂੰ ਬਹੁਲਤਾ ਨਾਲ ਕਥਨ ਕਰਦੇ ਹਨ, ਜਿਸ ਕਰਕੇ ਉਹ ਵੀ ਵਿਆਪਕ ਸਰੂਪ ਵਿਚ ਮਿਲਕੇ ਬਹੁਲਤਾ ਰੂਪ ਹੀ ਹੋ ਜਾਂਦੇ ਹਨ।

(**ਵਡਾ ਸਾਹਿਬੁ ਊਚਾ ਥਾਉ**) ਹੇ ਗੁਰਸਿੱਖੋ ! ਜੋ ਤ੍ਰੈ-ਕਾਲ ਅਬਾਧ ਸਰੂਪ ਹੋਣ ਕਰਕੇ ਵੱਡਾ, ਮਾਇਆ ਸਬਲ ਹੋਣ ਕਰਕੇ ਸਭ ਦਾ ਸਾਹਿਬੁ = ਮਾਲਕ ਹੈ ਜਿਸ ਦਾ ਤੁਰੀਆ ਪਦ ਰੂਪੀ ਊਚਾ = ਸ੍ਰੇਸ਼ਟ, ਉੱਤਮ ਥਾਉ = ਥਾਂ ਹੈ।

(**ਊਚੇ ਉਪਰਿ ਊਚਾ ਨਾਉ**) ਉਸ ਉੱਚੇ ਉੱਪਰ ਪਹੁੰਚਣ ਵਾਸਤੇ ਬੋਧ ਬੋਧਕ ਭਾਵ ਸੰਬੰਧ ਹੋਣ ਕਰਕੇ ਉਸ ਦਾ ਸਤ ਸਰੂਪ ਦੀ ਸਾਖਿਆਤਤਾ ਵਾਲਾ ਮਹਾਂਵਾਕ **ਵਾ:** ਸਤਿਨਾਮ ਸਰੂਪ ਲਖਣਾ ਵਾਲਾ ਨਾਮ ਹੀ ਹੋਰ ਸਾਧਨਾ ਨਾਲੋਂ ਉੱਚਾ ਹੈ।

(**ਏਵਡੁ ਊਚਾ ਹੋਵੈ ਕੋਇ**) ਹੇ ਗੁਰਸਿੱਖੋ ! ਤਿੰਨਾਂ (ਕਾਰਨ, ਸੂਖਮ, ਅਸਥੂਲ) ਦੇਹਾਂ ਦੀ ਹੰਗਤਾ ਮੇਟ ਕੇ, ਏਵਡੁ = ਐਡੇ ਵੱਡੇ ਊਚਾ = ਸ੍ਰੇਸ਼ਟ ਅੰਮ੍ਰਿਤ ਨਾਮ ਨਾਲ ਬਿਰਤੀ ਜੋੜ ਕੇ ਜੇਕਰ ਕੋਇ = ਕੋਈ ਤੁਰੀਆ ਅਤੀਤ ਅਵਸਥਾ ਵਾਲਾ ਹੋਵੇ।

(**ਤਿਸੁ ਊਚੇ ਕਉ ਜਾਣੈ ਸੋਇ**) ਸੋਇ = ਉਹ ਪੁਰਖ ਤਿਸੁ = ਉਸ ਊਚੇ = ਸ੍ਰੇਸ਼ਟ ਬ੍ਰਹਮ ਨੂੰ ਆਪਣਾ ਆਤਮ ਸਰੂਪ ਕਰਕੇ ਜਾਣੈ = ਜਾਣ ਲੈਂਦਾ ਹੈ।

(**ਜੇਵਡੁ ਆਪਿ ਜਾਣੈ ਆਪਿ ਆਪਿ**) ਜੇਵਡੁ = ਜਿੱਡਾ ਵੱਡਾ ਪਰਮੇਸ਼ਰ ਦਾ ਆਪਣਾ ਆਪ ਸਰੂਪ ਹੈ, ਉਸ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਜਾਣੈ = ਜਾਨਣਾ ਕਰੇ, ਆਪਿ = ਆਪਣੇ ਅੰਤਹਕਰਨ ਦੇ ਅੰਦਰ ਗਿਆਨ ਦੁਆਰਾ ਸਮਝੇ ਕਿ ਆਪ ਹੀ ਤ੍ਵੰ ਪਦ ਦਾ ਲਖ ਅਰਥ ਰੂਪ ਤੇ ਆਪ ਹੀ ਤਤ ਪਦ ਦਾ ਲਖ ਅਰਥ ਰੂਪ ਹੈ।

(**ਨਾਨਕ ਨਦਰੀ ਕਰਮੀ ਦਾਤਿ**) ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਇਸ ਤਰ੍ਹਾਂ ਉਹ ਬ੍ਰਹਮ ਬੇਤਾ ਗੁਰਾਂ ਦੀ ਕ੍ਰਿਪਾ ਨਦਰੀ = ਦ੍ਰਿਸ਼ਟੀ ਦੁਆਰਾ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਹੋਰਨਾ ਨਿਸ਼ਕਾਮੀ

ਅਧਿਕਾਰੀਆਂ ਨੂੰ ਬ੍ਰਹਮ ਵਿੱਦਿਆ ਦੀ ਦਾਤ ਦਿੰਦਾ ਹੈ, ਜਿਸ ਕਰਕੇ ਉਨ੍ਹਾਂ ਨੂੰ ਵੀ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ।

**ਚੌਵੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਦਾ ਮੁੱਖ ਭਾਵ ਇਹ ਹੈ ਕਿ ਜੋ ਸਿਫ਼ਤੀ ਰੂਪ ਪਰਮਾਤਮਾ ਹੈ, ਉਸ ਦੀਆਂ ਸਿਫ਼ਤਾਂ ਦਾ ਅੰਤ, ਸਿਫ਼ਤਾਂ ਕਰਨ ਵਾਲਿਆਂ ਦਾ ਕਦੀ ਅੰਤ ਨਹੀਂ ਆ ਸਕਦਾ ਅਤੇ ਉਸ ਦੇ ਜੋ ਕਰਤੱਬ ਹਨ ਜਾਂ ਉਸ ਦੀਆਂ ਦਿੱਤੀਆਂ ਦਾਤਾਂ ਹਨ, ਕਰਤੱਬਾਂ ਅਤੇ ਉਸ ਦੀਆਂ ਦਾਤਾਂ ਦਾ ਵੀ ਅੰਤ ਨਹੀਂ ਆਉਂਦਾ। ਵੇਖਣ ਵਾਲਿਆਂ ਅਤੇ ਸੁਣਨ ਵਾਲਿਆਂ ਦਾ ਵੀ ਅੰਤ ਨਹੀਂ ਹੈ। ਉਹ ਪਰਮਾਤਮਾ ਕਹਿਣ ਸੁਣਨ ਵਾਲਿਆਂ ਤੋਂ ਵੀ ਬੇਅੰਤ ਹੈ। ਉਸ ਦੇ ਮਨ ਦੀ ਮੰਤੁ = ਸਾਲਾਹ ਨੂੰ ਕੋਈ ਨਹੀਂ ਜਾਣ ਸਕਦਾ। ਉਸ ਦੇ ਕੀਤੇ ਹੋਏ ਆਕਾਰਾਂ ਦਾ ਵੀ ਅੰਤ ਨਹੀਂ ਹੈ। ਉਹ ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਹੈ ਅਤੇ ਅੰਤ ਨਹੀਂ ਜਾਣਿਆ ਜਾ ਸਕਦਾ। ਉਸ ਦਾ ਅੰਤ ਲੈਣ ਲਈ ਕਿੰਨੇ ਹੀ ਵਿਰਲਾਪ ਕਰਦੇ ਹਨ ਭਾਵ ਤਰਲੇ ਲੈਂਦੇ ਹਨ ਪਰ ਕਿਸੇ ਵੀ ਪਾਸੋਂ ਉਸ ਦਾ ਅੰਤ ਨਹੀਂ ਪਾਇਆ ਜਾਂਦਾ। ਜਿਤਨਾ ਉਸ ਨੂੰ ਬਹੁਤਾ ਕਹਿਆ ਜਾਵੇ, ਉਤਨਾ ਹੀ ਉਹ ਬੇਅੰਤ ਹੈ। ਉਹ ਵਾਹਿਗੁਰੂ ਵੱਡਾ ਸਾਹਿਬ ਹੈ। ਉਸ ਦਾ ਸਰੂਪ ਰੂਪ ਥਾਂ ਵੀ ਬੜਾ ਉੱਚਾ ਹੈ। ਉਸ ਉੱਚੇ ਸੱਚਖੰਡ ਸਰੂਪ ਉਪਰ ਪਹੁੰਚਣ ਵਾਸਤੇ ਉਸ ਦਾ ਨਾਮ ਵੀ ਉਤਨਾ ਹੀ ਉੱਚਾ ਹੈ। ਜਿਨ੍ਹਾਂ ਨੇ ਨਾਮ ਦੀ ਓਟ ਲਈ ਹੈ, ਉਹਨਾਂ ਨੂੰ ਵਾਹਿਗੁਰੂ ਦੀ ਪ੍ਰਾਪਤੀ ਹੋਈ ਹੈ। ਹੰਗਤਾ ਨੂੰ ਮੇਟ ਕੇ ਐਡਾ ਵੱਡਾ ਕੋਈ ਉੱਚਾ ਹੋਵੇ ਤਾਂ ਉਹ ਹੀ ਉਸ ਉੱਚੇ ਵਾਹਿਗੁਰੂ ਦੇ ਸਰੂਪ ਨੂੰ ਜਾਣ ਸਕਦਾ ਹੈ। ਜਿੱਡਾ ਵੱਡਾ ਉਹ ਮਾਲਕ ਆਪ ਹੈ, ਸੋ ਆਪਣੇ ਆਪ ਨੂੰ ਉਹ ਆਪ ਹੀ ਜਾਣਦਾ ਹੈ। ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਜਦੋਂ ਜਗਿਆਸੂ ਉੱਤੇ ਸਤਿਗੁਰਾਂ ਦੀ ਕ੍ਰਿਪਾ ਭਰੀ ਨਦਰ ਹੁੰਦੀ ਹੈ ਤਾਂ ਸਰੂਪ ਦੀ ਸਾਖਿਆਤਤਾ ਰੂਪ ਦਾਤ ਪ੍ਰਾਪਤ ਹੁੰਦੀ ਹੈ।

(ਇਸ ਪਉੜੀ ਦੇ ੧੬੪ ਅੱਖਰ ਹਨ)

# ਪੱਚੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਆਪ ਕ੍ਰਿਪਾ ਕਰਕੇ ਦੱਸੋ ਕਿ ਉਹ ਪਰਮਾਤਮਾ ਬ੍ਰਹਮ ਗਿਆਨ ਜਾਂ ਜੀਵਨ ਮੁਕਤੀ ਆਦਿ ਦੀਆਂ ਬਖ਼ਸ਼ਿਸ਼ਾਂ ਕਿਵੇਂ ਕਰਦਾ ਹੈ ?*
***ਗੁਰ ਉੱਤਰ :*** ਗੁਰੂ ਜੀ ਫ਼ੁਰਮਾਉਂਦੇ ਹਨ :

## ਬਹੁਤਾ ਕਰਮੁ; ਲਿਖਿਆ ਨਾ ਜਾਇ ॥

ਹੇ ਸਿੱਧ ਪੁਰਸ਼ੋ ! ਉਸ ਵਾਹਿਗੁਰੂ ਦਾ ਕਰਮੁ = ਕਰਤੱਬ ਭਾਵ ਬਖ਼ਸ਼ਿਸ਼ ਬਹੁਤਾ = ਬਹੁਤ ਸਾਰਾ ਹੈ ਜੋ ਕਿਸੇ ਵੀ ਲਿਖਾਰੀ ਕੋਲੋਂ ਲਿਖਿਆ ਨਹੀਂ ਜਾ ਸਕਦਾ ਭਾਵ ਉਹ ਸੰਸਾਰ ਦੀ ਉਤਪਤੀ, ਪਾਲਣਾ ਅਤੇ ਸੰਘਾਰ ਦੇ ਕਰਤੱਬ ਨੂੰ ਕਿਵੇਂ ਕਰਦਾ ਹੈ ? ਕੋਈ ਵੀ ਲਿਖ ਨਹੀਂ ਸਕਦਾ ਅਤੇ ਉਹ ਜੀਵਾਂ ਨੂੰ ਬਖ਼ਸ਼ਿਸ਼ਾਂ ਕਿਵੇਂ ਕਰਦਾ ਹੈ ? ਇਸ ਦਾ ਭੇਦ ਵੀ ਕੋਈ ਨਹੀਂ ਜਾਣਦਾ। **ਵਾ:** ਹੇ ਸਿੱਧੋ ! ਜਿਹੜਾ ਉਸ ਪਰਮੇਸ਼ਰ ਦਾ ਜਗਤ ਦੇ ਰਚਨ ਦਾ ਕਰਮੁ = ਕਰਤੱਵ ਹੈ। ਇਹ ਬਹੁਤਾ = ਅਤਿਅੰਤ ਹੀ ਵੱਡਾ ਹੈ, ਜੋ ਕਿਸੇ ਪਾਸੋਂ ਵੀ ਲਿਖਿਆ ਨਹੀਂ ਜਾਂਦਾ ਹੈ।

**ਸਚੁ ਵਡਾਈ ਕੀਮ ਨ ਪਾਈ ॥ ਕੁਦਰਤਿ ਕਰਮੁ ਨ ਕਹਣਾ ਜਾਈ ॥** *(ਅੰਗ ੧੦੭)*
**ਜਿਨਿ ਦੀਆ ਤੁਧੁ ਪਵਨੁ ਅਮੋਲਾ ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ ॥** *(ਅੰਗ ੯੧੩)*
**ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥** *(ਅੰਗ ੬੬੧)*
**ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥** *(ਅੰਗ ੨੬੭)*

**ਸਾਖੀ—ਬੇਕੀਮਤੀ ਸਵਾਸਾਂ ਦੀ :** ਇਕ ਮਹਾਂਪੁਰਖ ਨਾਮ ਸਿਮਰਨ ਵਾਲੇ ਜਦੋਂ ਸਰੀਰ ਤਿਆਗਣ ਲੱਗੇ ਤਾਂ ਉਸ ਵੇਲੇ ਉਨ੍ਹਾਂ ਦੇ ਸੇਵਕਾਂ ਨੇ ਜਾਂਦੀ ਵਾਰ ਦਾ ਉਪਦੇਸ਼ ਪੁੱਛਿਆ ਕਿ ਸਾਡੇ ਜੀਵਨ ਵਿਚ ਕੰਮ ਆਉਣ ਵਾਲਾ ਕੋਈ ਉਪਦੇਸ਼ ਦਿਉ। ਮਹਾਂਪੁਰਖਾਂ ਨੇ ਆਖਿਆ ਕਿ ਸਾਡੇ ਸੁਆਸ ਥੋੜ੍ਹੇ ਹੀ ਬਾਕੀ ਹਨ। ਆਪ ਦੇ ਪਾਸ ਧਨ ਬਹੁਤ ਹੈ। ਬਾਜ਼ਾਰ ਵਿੱਚੋਂ ਕੁਝ ਸਵਾਸ ਮੁੱਲ ਲੈ ਆਵੋ ਤਾਂ ਜੋ ਆਪ ਨੂੰ ਉਪਦੇਸ਼ ਚੰਗੀ ਤਰ੍ਹਾਂ ਦਿੱਤਾ ਜਾ ਸਕੇ। ਭੋਲੇ ਭਾਲੇ ਚੇਲੇ ਧਨ ਦੀਆਂ ਥੈਲੀਆਂ ਲੈ ਕੇ ਬਾਣੀਆਂ, ਬਜਾਜਾਂ, ਸੁਨਿਆਰਾਂ ਅਤੇ ਸਰਾਫ਼ਾਂ ਦੀਆਂ ਦੁਕਾਨਾਂ 'ਤੇ ਘੁੰਮ ਕੇ ਵਾਪਿਸ ਆ ਗਏ, ਪਰੰਤੂ ਸੁਆਸ ਕਿਤੋਂ ਵੀ ਮੁੱਲ ਨਾ ਮਿਲੇ। ਸਗੋਂ ਸਾਰਿਆਂ ਨੇ ਕਿਹਾ ਕਿ ਭੋਲਿਉ ! ਕਿਤੇ ਸਵਾਸ ਵੀ ਮੁੱਲ ਮਿਲਦੇ ਹਨ। ਤੁਸੀਂ ਵਾਪਿਸ ਜਾਉ ਅਤੇ ਆਪਣੇ ਮਹਾਂਪੁਰਸ਼ ਕੋਲੋਂ ਇਸ ਗੁੱਝੀ ਗੱਲ ਦਾ ਭੇਦ (ਅਰਥ) ਪੁੱਛੋ। ਵਾਪਿਸ ਆ ਕੇ ਬੇਨਤੀ ਕੀਤੀ ਕਿ ਮਹਾਂਪੁਰਸ਼ੋ ! ਬਹੁਤ ਸਾਰਾ ਧਨ ਖ਼ਰਚਣ 'ਤੇ ਵੀ ਕੋਈ ਸੁਆਸ ਮੁੱਲ ਨਹੀਂ ਮਿਲਿਆ। ਦੁਕਾਨਦਾਰਾਂ ਨੇ ਦੱਸਿਆ ਕਿ ਇਹ ਮੁੱਲ ਮਿਲਣ ਵਾਲੀ ਜਾਂ ਵਿਕਣ ਵਾਲੀ ਵਸਤੂ ਨਹੀਂ ਹੈ। ਆਪ ਕਿਰਪਾ ਕਰੋ, ਆਪ ਜੀ ਦੇ ਜਿੰਨੇ ਕੁ ਸਵਾਸ ਬਾਕੀ ਹਨ, ਉਨ੍ਹਾਂ ਵਿਚ ਹੀ ਉਪਦੇਸ਼ ਬਖ਼ਸ਼ਿਸ਼ ਕਰੋ। ਪਰਉਪਕਾਰੀ ਮਹਾਂਪੁਰਸ਼ ਕਹਿਣ ਲੱਗੇ ਕਿ ਅਧਿਕਾਰੀ ਸੇਵਕੋ, ਬਸ ਇਹੋ ਹੀ ਸ੍ਰੇਸ਼ਟ ਉਪਦੇਸ਼ ਹੈ ਕਿ ਮਨੁੱਖਾ ਸਰੀਰ ਦੇ ਸਵਾਸ ਅਮੋਲਕ ਹਨ। ਇਹ ਉਸ ਵਾਹਿਗੁਰੂ ਦੀ ਅਮੋਲਕ ਦਾਤ ਹੈ। ਇਸ ਨਾਲ ਸਾਧਸੰਗਤ ਦੀ ਸੇਵਾ, ਪਰਉਪਕਾਰ ਅਤੇ ਸੁਆਸ ਸੁਆਸ ਸਿਮਰਨ ਕਰਕੇ ਜੀਵਨ ਸਫਲਾ ਕਰੋ। ਇਹ ਮਨੁੱਖਾ ਦੇਹੀ (ਸਰੀਰ) ਬਾਰ ਬਾਰ ਪ੍ਰਾਪਤ ਨਹੀਂ ਹੋਣੀ। ਜੈਸਾ ਕਿ :

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥** *(ਅੰਗ ੫੪੦)*

**ਸਾਸ ਸਾਸ ਹਰਿ ਨਾਮ ਜਪ ਬਿਰਥਾ ਸਾਸ ਮਤ ਖੋਇ ॥**
**ਕਿਆ ਜਾਨਉ ਕਿ ਅੰਤ ਕੋ ਇਹੀ ਸੁਆਸ ਮਤ ਹੋਇ ॥**

## ਵਡਾ ਦਾਤਾ; ਤਿਲੁ ਨ ਤਮਾਇ ॥

ਕਿਉਂਕਿ ਉਹ ਪ੍ਰਭੂ ਸਾਰਿਆਂ ਤੋਂ ਵੱਡਾ ਦਾਤਾ ਹੈ ਜਿਸ ਨੂੰ ਤਿਲ ਮਾਤਰ ਵੀ ਤਮਾਇ = ਖ਼ਾਹਸ਼ (ਤਮਾ) ਜਾਂ ਲਾਲਚ ਨਹੀਂ ਹੈ ਭਾਵ ਉਹ ਦਿੱਤੀਆਂ ਦਾਤਾਂ ਦੇ ਬਦਲੇ ਵਿਚ ਜੀਵਾਂ ਪਾਸੋਂ ਕੋਈ ਖ਼ਾਹਿਸ਼ ਨਹੀਂ ਰੱਖਦਾ; ਜੈਸਾ ਕਿ :

**ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ**
**ਤੁਧੁ ਸਭਸੈ ਨੋ ਦਾਨੁ ਦਿਤਾ ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥** *(ਅੰਗ ੫੪੯)*
**ਰੋਜੀ ਹੀ ਰਾਜ਼ ਬਿਲੋਕਤ ਰਾਜ਼ਕ ਰੋਖ ਰੂਹਾਨ ਕੀ ਰੋਜ਼ੀ ਨ ਟਾਰੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੩੪)*

**ਸਾਖੀ—ਮੂਸੇ ਪੈਗ਼ੰਬਰ ਦੀ :** ਇਕ ਵਾਰੀ ਮੂਸੇ ਪੈਗ਼ੰਬਰ ਨੇ ਖ਼ੁਦਾ ਅੱਗੇ ਅਰਦਾਸ ਕੀਤੀ ਕਿ ਆਪ ਨੂੰ ਬਹੁਤ ਸਾਰੇ ਕੰਮ ਕਰਨੇ ਪੈਂਦੇ ਹਨ, ਜੇਕਰ ਆਪ ਜੀ ਕ੍ਰਿਪਾ ਕਰੋ ਤਾਂ ਜੀਵਾਂ ਨੂੰ ਰੋਜ਼ੀ ਦੇਣ ਦਾ ਕੰਮ ਮੈਨੂੰ ਸੌਂਪ ਦਿਉ। ਇਹ ਸੁਣ ਕੇ ਖ਼ੁਦਾ ਨੇ ਕਿਹਾ ਕਿ ਇਹ ਕੰਮ ਸਭ ਤੋਂ ਔਖਾ ਕੰਮ ਹੈ ਪਰੰਤੂ ਫਿਰ ਵੀ ਜੇਕਰ ਤੂੰ ਕਰਨਾ ਚਾਹੁੰਦਾ ਹੈਂ ਤਾਂ ਮੈਂ ਪਹਿਲਾਂ ਤੈਨੂੰ ਇਕ ਜਾਂ ਦੋ ਪਿੰਡਾਂ ਦੇ ਜੀਵਾਂ ਦੀ ਰੋਜ਼ੀ ਵੰਡਣ ਦਾ ਕੰਮ ਸੌਂਪਦਾ ਹਾਂ। ਜੇਕਰ ਤੂੰ ਇਹ ਠੀਕ ਠਾਕ ਨਿਭਾਅ ਲਿਆ ਤਾਂ ਫਿਰ ਮੈਂ ਇਹ ਸਾਰਾ ਕੰਮ ਤੈਨੂੰ ਸੌਂਪ ਦੇਵਾਂਗਾ। ਜਦੋਂ ਮੂਸਾ ਰਿਜ਼ਕ ਵੰਡਣ (ਦੇਣ) ਲੱਗਾ ਤਾਂ ਵੇਖਿਆ ਕਿ ਇਕ ਮੰਦ ਕਰਮੀ ਬੰਦਾ ਕਬਰ ਵਿਚ ਸੱਜਰੀ ਮਰੀ ਹੋਈ ਇਸਤਰੀ ਦੇ ਸਰੀਰ ਨੂੰ ਬਾਹਰ ਕੱਢ ਕੇ ਉਸ ਨਾਲ ਕਾਮ ਵਾਸਨਾ ਦੀ ਪੂਰਤੀ ਕਰ ਰਿਹਾ ਸੀ। ਇਹ ਵੇਖ ਕੇ ਮੂਸੇ ਨੂੰ ਬਹੁਤ ਕ੍ਰੋਧ ਆਇਆ ਕਿ ਕਿੰਨਾ ਭੈੜਾ ਤੇ ਕੁਕਰਮੀ ਬੰਦਾ ਹੈ। ਇਸ ਨੇ ਉਸ ਨੂੰ ਰੋਜ਼ੀ ਨਾ ਦਿੱਤੀ। ਜਦੋਂ ਮੂਸਾ ਖ਼ੁਦਾ ਦੇ ਦੀਦਾਰੇ ਕਰਨ ਲਈ ਗਿਆ ਤਾਂ ਖ਼ੁਦਾ ਨੇ ਸਾਰਿਆਂ ਨੂੰ ਦਿੱਤੀ ਜਾਣ ਵਾਲੀ ਰੋਜ਼ੀ ਬਾਰੇ ਪੁੱਛਿਆ। ਮੂਸੇ ਨੇ ਕਿਹਾ ਕਿ ਉਸ ਨੇ ਹੋਰ ਤਾਂ ਸਭ ਨੂੰ ਰੋਜ਼ੀ ਦਿੱਤੀ ਹੈ ਪਰੰਤੂ ਇਕ ਅਤਿ ਮੰਦ ਕਰਮੀ ਨੂੰ ਰੋਜ਼ੀ ਨਹੀਂ ਦਿੱਤੀ। ਤਾਂ ਖ਼ੁਦਾ ਨੇ ਕਿਹਾ ਕਿ ਮੂਸਾ! ਰੋਜ਼ੀ ਤਾਂ ਸਭ ਨੂੰ ਦੇਣੀ ਸੀ। ਰਹੀ ਕੁਕਰਮ ਕਮਾਉਣ ਦੀ ਗੱਲ ਤਾਂ ਇਸ ਦਾ ਫਲ ਦੇਣ ਦਾ ਅਧਿਕਾਰ ਤਾਂ ਕੇਵਲ ਬਿਧਾਤਾ ਕੋਲ ਹੈ। ਮੂਸੇ ਨੇ ਖ਼ੁਦਾ ਨੂੰ ਪੁੱਛਿਆ ਕਿ ਹੇ ਖ਼ੁਦਾ! ਆਪ ਰੋਜ਼ੀ ਐਸੇ ਵੈਸੇ ਸਭ ਜੀਆਂ ਨੂੰ ਦਿੰਦੇ ਹੋ? ਖ਼ੁਦਾ ਨੇ ਹਾਂ ਵਿਚ ਉੱਤਰ ਦਿੱਤਾ। ਮੂਸਾ ਨੇ ਇਕ ਕੀੜਾ ਆਪਣੀ ਟੋਪੀ ਵਿਚ ਛੁਪਾ ਕੇ ਰੱਖਿਆ ਹੋਇਆ ਸੀ। ਜਦੋਂ ਟੋਪੀ ਲਾਹ ਕੇ ਵੇਖਣ ਲੱਗਾ ਤਾਂ ਉਹ ਕੀੜਾ ਚਾਵਲ ਦਾ ਦਾਣਾ ਖਾ ਰਿਹਾ ਸੀ। ਮੂਸੇ ਨੇ ਹੈਰਾਨ ਹੋ ਕੇ ਖ਼ੁਦਾ ਨੂੰ ਸਿਜਦਾ ਕੀਤਾ ਅਤੇ ਕਿਹਾ ਕਿ ਹੇ ਖ਼ੁਦਾ! ਤੁਸੀਂ ਹੀ ਸਭ ਨੂੰ ਰੋਜ਼ੀ ਦੇ ਸਕਦੇ ਹੋ। ਤੁਹਾਡੇ ਤੋਂ ਵੱਡਾ ਹੋਰ ਕੋਈ ਦਾਤਾ ਨਹੀਂ ਹੈ। ਜੈਸਾ ਕਿ :

**ਜਾਨ ਕੋ ਦੇਤ ਅਜਾਨ ਕੋ ਦੇਤ ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੩੫)*

**ਵਾ:** (ਤਿਲੁ ਨ ਤਮਾਇ) ਜਿਸ ਨੂੰ ਤਿਲ ਮਾਤਰ ਵੀ ਅਗਿਆਨ ਦਾ ਤਮਾਇ (ਤਮ + ਆਇ) ਤਮ = ਹਨੇਰਾ ਆਇ = ਆ ਕੇ ਨ = ਨਹੀਂ ਵਿਆਪਦਾ **ਵਾ:** ਤਮੋਗੁਣ ਨਹੀਂ ਵਿਆਪਦਾ।

***ਪ੍ਰਸ਼ਨ :*** *ਫਿਰ ਸਿੱਧ ਪੁੱਛਣ ਲੱਗੇ ਕਿ ਮਹਾਰਾਜ ਜੀ! ਉਸ ਦਾਤੇ ਪ੍ਰਭੂ ਪਾਸੋਂ ਵੀ ਲੋਕ ਮੁਰਾਦਾਂ ਮੰਗਦੇ ਹਨ ਜਾਂ ਨਹੀਂ?*

***ਉੱਤਰ :*** ਤਦ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਕੇਤੇ ਮੰਗਹਿ; ਜੋਧ ਅਪਾਰ ॥

ਹੇ ਸਿੱਧ ਪੁਰਸ਼ੋ! ਉਸ ਅਪਾਰ = ਪ੍ਰਭੂ ਕੋਲੋਂ ਕੇਤੇ = ਕਿਤਨੇ ਹੀ ਭਾਵ ਬੇਅੰਤ ਜੋਧ[1] = ਸੂਰਮਤਾਈ ਮੰਗਹਿ = ਮੰਗਦੇ ਹਨ ਜਿਵੇਂ ਰਾਵਣ ਵਰਗੇ ਅਤੇ ਮਹਿਰਾਵਣ ਵਰਗੇ ਹੋਏ ਹਨ ਜਿਨ੍ਹਾਂ ਨੇ ਸੂਰਮਤਾਈ ਹੀ ਮੰਗੀ ਹੈ ਕਿ ਅਸੀਂ ਈਸ਼ਵਰ ਨਾਲ ਯੁੱਧ ਕਰੀਏ। ਇਸ ਕਰਕੇ ਉਹਨਾਂ ਨੇ ਪਾਰਾਵਾਰ ਤੋਂ ਰਹਿਤ ਯੁੱਧ ਹੀ ਮੰਗਿਆ ਹੈ। ਜਿਵੇਂ ਖੜਕ ਸਿੰਘ ਦਾ ਜੰਗ, ਸ੍ਰੀ ਦਸਮ ਗ੍ਰੰਥ ਵਿਚ ਪ੍ਰਸੰਗ ਆਉਂਦਾ ਹੈ। ਸ਼ਿਵ ਸੰਘਤਾ ਵਿਚ ਵੀ ਆਇਆ ਪਰੰਤੂ ਭਾਗਵਤ ਵਿਚ ਨਹੀਂ ਆਇਆ। ਖੜਕ ਸਿੰਘ ਕਹਿੰਦਾ ਹੈ ਕਿ ਜੇਕਰ ਯੁੱਧ ਕਰਨਾ ਹੈ ਤਾਂ ਸ੍ਰੀ ਕ੍ਰਿਸ਼ਨ ਜੀ ਨਾਲ ਕਰਨਾ ਹੈ, ਹੋਰ ਕਿਸੇ ਨਾਲ ਨਹੀਂ ਕਰਨਾ। ਇਸ ਪ੍ਰਕਾਰ ਉਸ ਨੇ ਕਿਤਨੀ ਵਾਰ ਹੀ ਕ੍ਰਿਸ਼ਨ ਜੀ ਨੂੰ ਕੇਸਾਂ ਤੋਂ ਫੜ ਕੇ ਰੱਥ ਤੋਂ ਥੱਲੇ ਸੁੱਟਿਆ। ਪਰੰਤੂ ਫਿਰ ਰਹਿਮ ਕਰਕੇ ਕਹਿਣ ਲੱਗਾ ਕਿ ਮੈਂ ਚਾਹੁੰਦਾ ਤਾਂ ਤੁਹਾਨੂੰ ਮਾਰ ਸਕਦਾ ਸੀ ਪਰੰਤੂ ਇਸ ਕਰਕੇ ਨਹੀਂ ਮਾਰਿਆ ਕਿ ਤੈਨੂੰ ਮਾਰਨ ਤੋਂ ਬਾਅਦ ਮੈਂ ਯੁੱਧ ਕਿਸ ਨਾਲ ਕਰਾਂਗਾ। ਇਸ ਪ੍ਰਕਾਰ ਯੋਧੇ "ਕੇਤੇ ਮੰਗਹਿ ਜੋਧ ਅਪਾਰ"। ਯੁੱਧਪੁਣੇ ਸੂਰਮਤਾਈ ਨੂੰ ਅਪਾਰ = ਪਾਰਾਵਾਰ ਤੋਂ ਰਹਿਤ ਮੰਗਦੇ ਹਨ ਕਿ ਮੈਨੂੰ ਕੋਈ ਜਿੱਤ ਨਾ ਸਕੇ। ਭਾਈ ਉਦੈ ਸਿੰਘ ਵਰਗੇ ਜਿਨ੍ਹਾਂ ਨੇ ਤੁਰਕਾਂ ਨਾਲ ਜੰਗ ਕਰਨਾ ਕਲਗ਼ੀਧਰ ਪਾਤਸ਼ਾਹ ਤੋਂ ਮੰਗਿਆ ਸੀ। ਸਤਿਗੁਰੂ ਜੀ ਨੇ ਲੱਖਾਂ ਤੁਰਕਾਂ ਨਾਲ ਇਕੱਲਾ ਹੀ ਸੂਰਮਾ ਲੜਾ ਕੇ ਮਹਾਨ ਜੰਗ ਕਰਵਾਇਆ ਸੀ।

**ਅਥਵਾ** ਕੇਤੇ = ਕਿਤਨੇ ਹੀ ਅਪਾਰੁ = ਪਾਰਾਵਾਰ ਤੋਂ ਰਹਿਤ ਯੋਧੇ, ਰਥੀ, ਸਰੀਰ ਨੂੰ ਵਿਕਾਰਾਂ ਵੱਲੋਂ ਰੋਕਣਾ ਮੰਗਹਿ = ਮੰਗਦੇ ਹਨ **ਵਾ:** ਮਨ ਦੇ ਫੁਰਨਿਆਂ ਨੂੰ ਜਿੱਤਣਾ ਮੰਗਦੇ ਹਨ **ਅਥਵਾ** ਕੇਤੇ = ਕਿਤਨੇ ਹੀ ਲੋਕ ਜੋਧ = ਜੋਦੜੀਆਂ ਭਾਵ ਟਹਿਲ, ਸੇਵਾ, ਘਾਲਣਾ, ਮੁਸ਼ੱਕਤਾਂ ਕਰਨੀਆਂ ਉਸ ਅਪਾਰ = ਬੇਅੰਤ (ਪ੍ਰਭੂ) ਪਾਸੋਂ ਮੰਗਹਿ = ਮੰਗਦੇ ਹਨ। ਜਿਵੇਂ ਸ਼ੇਖ਼ ਫ਼ਰੀਦ ਜੀ ਨੇ ੪੮ ਸਾਲ ਜੋਧੜੀ (ਮਿਹਨਤ) ਕੀਤੀ ਸੀ।

## ਕੇਤਿਆ ਗਣਤ; ਨਹੀ ਵੀਚਾਰੁ ॥

ਹੇ ਸਿੱਧੋ! ਉਸ ਪ੍ਰਭੂ ਦੇ ਦਰ ਤੋਂ ਮੰਗਣ ਵਾਲੇ ਕੇਤਿਆ = ਕਿਤਨੇ ਹੀ ਤਰ੍ਹਾਂ ਦੇ ਮੰਗਤੇ ਹਨ, ਜਿਨ੍ਹਾਂ ਦੀ ਗਣਤ = ਗਿਣਤੀ ਦਾ ਵੀਚਾਰ ਨਹੀਂ ਹੋ ਸਕਦਾ ਭਾਵ ਬੇਅੰਤ ਹੀ ਹਨ **ਅਥਵਾ** ਕੇਤਿਆ = ਕਿਤਨੇ ਹੀ ਉਸ ਪਾਸੋਂ ਵੀਚਾਰ ਕਰਨਾ ਮੰਗਦੇ ਹਨ। ਉਨ੍ਹਾਂ ਦੀ ਗਣਤ = ਗਿਣਤੀ ਨਹੀਂ ਹੋ ਸਕਦੀ **ਅਥਵਾ** ਕੇਤਿਆ = ਕਿਤਨੇ ਹੀ ਗਣਤ = ਜੋਤਸ਼ੀ ਹਨ ਪਰੰਤੂ ਉਨ੍ਹਾਂ ਨੂੰ ਵੀ ਉਸ ਪ੍ਰਭੂ ਦਾ ਵੀਚਾਰ ਨਹੀਂ ਆਉਂਦਾ **ਅਥਵਾ** ਕੇਤਿਆ = ਕਿਤਨੇ ਹੀ ਉਹ ਹਨ, (ਨਹੀ ਵੀਚਾਰੁ) ਜਿਨ੍ਹਾਂ ਨੂੰ ਵੀਚਾਰ ਨਹੀਂ ਹੈ, ਭਾਵ ਮੂਰਖਤਾਈ ਨਾਲ ਹੀ ਉਸ ਦਾਤੇ ਪਾਸੋਂ ਮੰਗੀ ਜਾ ਰਹੇ ਹਨ। ਅਜਿਹਿਆਂ ਦੀ ਵੀ ਕੋਈ ਗਣਤ = ਗਿਣਤੀ ਨਹੀਂ ਹੈ, ਜਿਵੇਂ ਅਧਿਕ ਧਨ ਪਦਾਰਥਾਂ ਦੀ ਮੰਗ ਪ੍ਰਭੂ ਪਾਸੋਂ ਮੰਗ ਮੰਗ ਕੇ ਬਹੁਤ ਸਾਰੇ ਲੋਕ ਆਪਣੇ ਜੀਵਨ ਨੂੰ ਅਜਾਂਈ ਬਣਾ ਲੈਂਦੇ ਹਨ ਭਾਵ ਸੁੱਖ, ਸ਼ਾਂਤੀ ਤੇ ਚੈਨ ਗਵਾ ਲੈਂਦੇ ਹਨ।

## ਕੇਤੇ; ਖਪਿ ਤੁਟਹਿ ਵੇਕਾਰ ॥

ਕੇਤੇ = ਕਿਤਨੇ ਹੀ ਜੀਵ ਵੇਕਾਰੁ = ਵਿਕਾਰਾਂ ਵਿਚ ਖਪ ਕੇ ਤੁਟਹਿ = ਟੁੱਟ ਜਾਂਦੇ ਹਨ ਭਾਵ ਵਿਸ਼ੇ-ਵਿਕਾਰਾਂ ਨੂੰ ਭੋਗਦਿਆਂ ਹੀ ਜ਼ਿੰਦਗੀ ਦੀ ਡੋਰ ਟੁੱਟ ਜਾਂਦੀ ਹੈ।

## ਕੇਤੇ; ਲੈ ਲੈ ਮੁਕਰੁ ਪਾਹਿ ॥

ਕੇਤੇ = ਕਿਤਨੇ ਹੀ ਅਕ੍ਰਿਤਘਣ ਲੋਕ ਹਨ ਜੋ ਪ੍ਰਭੂ ਪਾਸੋਂ ਦਾਤਾਂ ਲੈ ਲੈ ਕੇ ਮੁਕਰੁ ਪਾਹਿ = ਪੈਂਦੇ (ਜਾਂਦੇ)

---

੧. ***ਨੋਟ:*** ਇਸ ਦੀ ਵਿਸਥਾਰ ਨਾਲ ਵਿਆਖਿਆ ੨੭ਵੀਂ ਪਉੜੀ ਵਿਚ ਪੜ੍ਹੋ।

ਹਨ ਕਿ ਸਾਨੂੰ ਰੱਬ ਨੇ ਕੁਝ ਨਹੀਂ ਦਿੱਤਾ। ਜੋ ਸਾਨੂੰ ਮਿਲਿਆ ਹੈ, ਉਹ ਅਸੀਂ ਆਪਣੀ ਮਿਹਨਤ ਨਾਲ ਪ੍ਰਾਪਤ ਕੀਤਾ ਹੈ **ਅਥਵਾ** ਕੇਤੇ = ਕਿਤਨੇ ਹੀ ਲੋਕ ਜਗਤ ਵਿਚ ਅਜਿਹੇ ਹਨ ਜੋ ਦੂਜਿਆਂ ਪਾਸੋਂ ਵਸਤੂਆਂ ਲੈ ਲੈ ਕੇ ਮੁਕਰ ਪੈਂਦੇ ਹਨ ਕਿ ਅਸੀਂ ਕੁਝ ਨਹੀਂ ਲਿਆ, ਜਿਵੇਂ ਕਿ :

**ਸਾਖੀ—ਭਾਈ ਮਾਲਾ ਸਿੰਘ ਅਤੇ ਭਾਈ ਲਹੌਰਾ ਸਿੰਘ ਦੀ :** ਭਾਈ ਮਾਲਾ ਸਿੰਘ ਅਤੇ ਭਾਈ ਲਹੌਰਾ ਸਿੰਘ ਦੋਵੇਂ ਹੀ ਸ੍ਰੀ ਗੁਰੂ ਦਸਮੇਸ਼ ਪਿਤਾ ਜੀ ਦੇ ਸਿੱਖ ਸਨ। ਭਾਈ ਲਹੌਰਾ ਸਿੰਘ ਸਾਹਿਬਜ਼ਾਦਿਆਂ ਦਾ ਖਿਡਾਵਾ ਸੀ। ਦੋਵਾਂ ਦੇ ਘਰ ਵੀ ਨੇੜੇ ਨੇੜੇ ਹੀ ਸਨ। ਇਕ ਵਾਰੀ ਭਾਈ ਲਹੌਰਾ ਸਿੰਘ ਨੇ ਭਾਈ ਮਾਲਾ ਸਿੰਘ ਤੋਂ ਕੁਝ ਪੈਸੇ ਉਧਾਰ ਲਏ ਅਤੇ ਆਖਿਆ ਕਿ ਉਹ ਜਲਦੀ ਹੀ ਵਾਪਿਸ ਕਰ ਦੇਵੇਗਾ। ਕਾਫ਼ੀ ਸਮਾਂ ਗੁਜ਼ਰ ਜਾਣ ਤੋਂ ਬਾਅਦ ਜਦੋਂ ਭਾਈ ਮਾਲਾ ਸਿੰਘ ਨੇ ਉਧਾਰ ਦਿੱਤੇ ਹੋਏ ਪੈਸਿਆਂ ਦੀ ਮੰਗ ਕੀਤੀ ਤਾਂ ਭਾਈ ਲਹੌਰਾ ਸਿੰਘ ਸਾਫ਼ ਮੁੱਕਰ ਗਿਆ ਅਤੇ ਕਹਿਣ ਲੱਗਾ ਕਿ ਜੇਕਰ ਸਿੱਖ ਪਾਸੋਂ ਸਿੱਖ ਲੈ ਕੇ ਖਾ ਲਵੇ ਤਾਂ ਉਸ ਦਾ ਹਿਸਾਬ ਕਿਤਾਬ ਕਾਹਦਾ ? ਨਾਲ ਹੀ ਹੱਸ ਕੇ ਕਹਿਣ ਲੱਗਾ; ਜੈਸਾ ਕਿ :

**ਸੁਨਯੋਂ ਲਹੌਰਾ ਸਿੰਘ ਇਮ ਪੁਨ ਬਾਕ ਕਹੰਦਾ।**
**ਲੇਖਾ ਕੋਇ ਨ ਪੁੱਛਸੀ ਜਾਂ ਗੁਰ ਬਖਸ਼ੰਦਾ।...॥੧੮॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ ੩, ਅੰਸੂ ੪੯)*

ਅਰਥਾਤ ਜਦੋਂ ਗੁਰੂ ਜੀ ਬਖ਼ਸ਼ਣਹਾਰ ਹਨ ਤਾਂ ਫਿਰ ਹਿਸਾਬ ਕਿਤਾਬ ਕੌਣ ਪੁੱਛੇਗਾ ? ਭਾਈ ਮਾਲਾ ਸਿੰਘ ਨੇ ਸਾਰੀ ਗੱਲ ਸ੍ਰੀ ਗੁਰੂ ਕਲਗ਼ੀਧਰ ਪਾਤਸ਼ਾਹ ਜੀ ਨੂੰ ਜਾ ਦੱਸੀ। ਤਦ ਗੁਰੂ ਜੀ ਨੇ ਭਾਈ ਲਹੌਰਾ ਸਿੰਘ ਨੂੰ ਸੱਦ ਕੇ ਸਮਝਾਇਆ ਕਿ ਭਾਈ ਸਿੱਖਾ, ਤੂੰ ਚੰਗਾ ਕੰਮ ਨਹੀਂ ਕੀਤਾ। ਇਕ ਤਾਂ ਤੂੰ ਪੈਸੇ ਉਧਾਰ ਲੈ ਕੇ ਮੁੱਕਰ ਗਿਆ ਹੈਂ, ਦੂਜੀ ਗ਼ਲਤੀ ਹੋਰ ਕੀਤੀ ਹੈ ਕਿ ਤੂੰ ਗੁਰਬਾਣੀ ਗ਼ਲਤ ਪੜ੍ਹੀ ਹੈ। ਤੇਰੀ ਭਲਾਈ ਇਸੇ ਗੱਲ ਵਿਚ ਹੈ ਕਿ ਗੁਰਬਾਣੀ ਨੂੰ ਸ਼ੁੱਧ ਰੂਪ ਵਿਚ ਸਮਝਣਾ ਕਰ ਅਤੇ ਉਧਾਰ ਲਈ ਹੋਈ ਰਕਮ ਸਿੱਖ ਨੂੰ ਵਾਪਿਸ ਕਰ, ਕਿਉਂਕਿ ਸਤਿਗੁਰਾਂ ਦੇ ਬਚਨ ਹਨ; ਜੈਸਾ ਕਿ :

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥** *(ਅੰਗ ੧੪੧)*

ਗੁਰੂ ਜੀ ਦਾ ਬਚਨ ਸੁਣ ਕੇ ਭਾਈ ਲਹੌਰਾ ਸਿੰਘ ਆਪਣੇ ਆਪ ਵਿਚ ਸ਼ਰਮਿੰਦਾ ਹੋ ਕੇ ਚੁੱਪ ਕਰ ਗਿਆ। ਫਿਰ ਗੁਰੂ ਜੀ ਪਾਸੋਂ ਮੁਆਫ਼ੀ ਮੰਗੀ। ਦੂਜੇ ਦਿਨ ਸਵੇਰੇ ਹੀ ਉਸ ਨੇ ਭਾਈ ਮਾਲਾ ਸਿੰਘ ਤੋਂ ਉਧਾਰ ਲਏ ਪੈਸੇ ਉਸ ਨੂੰ ਵਾਪਿਸ ਕਰ ਦਿੱਤੇ ਅਤੇ ਫਿਰ ਗੁਰੂ ਜੀ ਦੇ ਦਰਸ਼ਨਾਂ ਨੂੰ ਗਿਆ, ਭਾਵ ਇਸ ਪ੍ਰਕਾਰ ਕਿੰਨੇ ਲੋਕ ਦੂਜਿਆਂ ਪਾਸੋਂ ਧਨ ਪਦਾਰਥ ਆਦਿ ਲੈ ਲੈ ਕੇ ਮੁੱਕਰ ਪੈਂਦੇ ਹਨ।

**ਸਾਖੀ—ਸੁਥਰੇ ਸ਼ਾਹ ਦੀ :** ਇਸੇ ਪ੍ਰਕਾਰ ਭਾਈ ਸੁਥਰਾ ਸ਼ਾਹ ਜੋ ਗੁਰੂ ਦਸਮੇਸ਼ ਪਿਤਾ ਜੀ ਦੇ ਦਰਬਾਰ ਵਿਚ ਹਾਸ-ਰਸ ਕਵੀ ਸੀ, ਹਰ ਰੋਜ਼ ਇਕ ਹਲਵਾਈ ਪਾਸੋਂ ਦੁੱਧ, ਦਹੀਂ, ਪੇੜੇ ਆਦਿ ਖਾ ਕੇ ਗੁਰੂ ਜੀ ਦਾ ਨਾਮ ਲਿਖਾ ਦਿੰਦਾ ਸੀ। ਜਦੋਂ ਹਲਵਾਈ ਨੇ ਪੈਸੇ ਮੰਗੇ ਤਾਂ ਮੁੱਕਰ ਗਿਆ। ਹਲਵਾਈ ਨੇ ਗੁਰੂ ਜੀ ਕੋਲ ਆ ਕੇ ਪੈਸਿਆਂ ਲਈ ਬੇਨਤੀ ਕੀਤੀ। ਗੁਰੂ ਜੀ ਨੇ ਸੁਥਰੇ ਨੂੰ ਸੱਦ ਕੇ ਪੁੱਛਿਆ ਤਾਂ ਸੁਥਰੇ ਸ਼ਾਹ ਨੇ ਕਿਹਾ ਕਿ ਮਹਾਰਾਜ ਜੀ ! ਗੁਰਬਾਣੀ ਵਿਚ ਹੀ ਤਾਂ ਲਿਖਿਆ ਹੋਇਆ ਹੈ ਕਿ "ਕੇਤੇ ਲੈ ਲੈ ਮੁਕਰ ਪਾਹਿ"। ਗੁਰੂ ਜੀ ਨੇ ਕਿਹਾ ਕਿ ਅਗਲੀ ਤੁਕ ਵੀ ਪੜ੍ਹ ਕੇ ਵੇਖ। ਤਾਂ ਕਹਿਣ ਲੱਗਾ ਕਿ ਮਹਾਰਾਜ ਜੀ ! ਉਸ ਤੁਕ ਲਈ ਹੋਰ ਵੀ ਤਾਂ ਇੰਨੇ ਸਾਰੇ ਸਿੱਖ ਹਨ। ਮੇਰੇ ਲਈ ਤਾਂ ਬੱਸ ਏਨੀ ਤੁਕ ਹੀ ਕਾਫ਼ੀ ਹੈ। ਇਹ ਸੁਣ ਕੇ ਗੁਰੂ ਜੀ ਹੱਸੇ ਤੇ ਅੱਗੇ ਲਈ ਤਾੜਨਾ ਕਰਕੇ ਗੁਰੂ ਜੀ ਨੇ ਹਲਵਾਈ ਦੇ ਪੈਸੇ ਵੀ ਚੁਕਾਉਣੇ ਕੀਤੇ।

## ਕੇਤੇ ਮੂਰਖ; ਖਾਹੀ ਖਾਹਿ ॥

ਕੇਤੇ = ਕਿੰਨੇ ਮੂਰਖ ਲੋਕ ਪਦਾਰਥਾਂ ਨੂੰ ਖਾਹੀ ਖਾਹਿ = ਖਾਈ ਹੀ ਖਾਈ ਜਾਂਦੇ ਹਨ ਅਰਥਾਤ ਪਸ਼ੂਆਂ ਵਾਂਗ ਪੇਟ ਭਰੀ ਜਾਂਦੇ ਹਨ। ਜੈਸਾ ਕਿ :

**ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ ਵਾਂਗੂ ਲਾਹੇ ਪੇਟਿ ॥** *(ਅੰਗ ੨੦੧)*

ਕੇਤੇ = ਕਿੰਨੇ ਹੀ ਮੂਰਖ ਲੋਕ ਖਾਹਿ = ਖਾਣ ਵਾਲੇ ਪਦਾਰਥਾਂ ਨੂੰ ਖਾਹੀ = ਖਾਈ ਜਾਂਦੇ ਹਨ **ਵਾ:** ਖਾਈ ਜਾ ਰਹੇ ਹਨ। ਤ੍ਰਿਪਤ ਨਹੀਂ ਹੁੰਦੇ।

## ਕੇਤਿਆ; ਦੂਖ ਭੂਖ ਸਦ ਮਾਰ ॥

ਕੇਤਿਆ = ਕਿੰਨਿਆਂ ਨੂੰ ਸਦ = ਹਮੇਸ਼ਾ ਦੂਖ ਭੂਖ = ਦੁੱਖ ਤੇ ਭੁੱਖ ਦੀ ਮਾਰ ਹੀ ਪਈ ਰਹਿੰਦੀ ਹੈ, ਭਾਵ ਉਹ ਸਾਰੀ ਜ਼ਿੰਦਗੀ ਦੁੱਖ ਭੁੱਖ ਵਿਚ ਹੀ ਬਤੀਤ ਕਰਦੇ ਹਨ **ਅਥਵਾ** ਕੇਤਿਆ = ਕਿੰਨਿਆਂ ਨੇ ਪ੍ਰਭੂ ਤੋਂ ਇਹੋ ਮੰਗਿਆ ਹੈ ਕਿ ਸਾਨੂੰ ਸਦ = ਹਮੇਸ਼ਾ ਦੁੱਖ ਤੇ ਭੁੱਖ ਦੀ ਮਾਰ ਪਈ ਰਹੇ, ਭਾਵ ਉਨ੍ਹਾਂ ਦਾ ਵੀਚਾਰ ਹੈ ਕਿ ਦੁੱਖ ਭੁੱਖ ਵਿਚ ਰੱਬ ਚੇਤੇ ਆਉਂਦਾ ਹੈ। ਜਿਵੇਂ ਕਿ ਕੁੰਤੀ ਨੇ ਭਗਵਾਨ ਕ੍ਰਿਸ਼ਨ ਜੀ ਤੋਂ ਦੁੱਖ ਭੁੱਖ ਦੀ ਮੰਗ ਕੀਤੀ ਸੀ ਤਾਂ ਕਿ ਪ੍ਰਭੂ ਚੇਤੇ ਆਉਂਦਾ ਰਹੇ **ਅਥਵਾ** ਕੇਤਿਆ = ਕਿੰਨਿਆਂ ਨੇ ਅਗਿਆਨ ਰੂਪੀ ਦੁਖ ਅਤੇ ਤ੍ਰਿਸ਼ਨਾ ਰੂਪੀ ਭੁੱਖ ਨੂੰ ਸਦ = ਹਮੇਸ਼ਾ ਲਈ ਮਾਰ = ਅਭਾਵ ਕਰਨਾ ਪ੍ਰਭੂ ਤੋਂ ਮੰਗਿਆ ਹੈ।

## ਏਹਿ ਭਿ ਦਾਤਿ ਤੇਰੀ; ਦਾਤਾਰ ॥

ਹੇ ਪ੍ਰਭੂ ਜੀ! ਜੀਵਾਂ ਦੀ ਆਪੋ-ਆਪਣੀ ਕਰਨੀ ਅਨੁਸਾਰ ਦੁੱਖ ਭੁੱਖ ਆਦਿ ਇਹ ਵੀ ਤੇਰੀ ਦਾਤ ਹੈ **ਅਥਵਾ** ਹੇ ਦਾਤਾਰ = ਦਾਤਾ ਰੂਪੀ ਪ੍ਰਭੂ ਜੀ! ਇਹ ਵੀ ਸਭ ਤੇਰੀ ਹੀ ਦਾਤ ਹੈ ਭਾਵ ਦੁੱਖ ਭੁੱਖ ਨੂੰ ਆਪਣੇ ਕਰਮਾਂ ਅਨੁਸਾਰ ਦਾਤ ਹੀ ਸਮਝਣਾ ਕਰੀਏ।

## ਬੰਦਿ ਖਲਾਸੀ; ਭਾਣੈ ਹੋਇ ॥

ਹੇ ਵਾਹਿਗੁਰੂ ਜੀ! ਜਿਹੜੇ ਗੁਰਮੁਖ ਆਪ ਜੀ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਦੇ ਹਨ, ਉਹਨਾਂ ਦਾ ਬੰਧਨਾਂ ਤੋਂ ਛੁਟਕਾਰਾ ਹੋ ਜਾਂਦਾ ਹੈ। ਜੈਸਾ ਕਿ :

**ਦਇਆ ਧਾਰੀ ਤਿਨਿ ਧਾਰਣਹਾਰ ॥ ਬੰਧਨ ਤੇ ਹੋਈ ਛੁਟਕਾਰ ॥** *(ਅੰਗ ੬੧੫)*

ਤੇਰਾ ਭਾਣਾ ਮੰਨਣ ਕਰਕੇ ਉਹਨਾਂ ਦਾ ਜੰਮਣ ਮਰਨ, ਮਾਇਆ, ਜਮਾਂ, ਅਗਿਆਨ, ਚੌਰਾਸੀ ਅਤੇ ਮਾਤਾ ਦੇ ਗਰਭ ਦੇ ਬੰਦੀਖ਼ਾਨੇ ਤੋਂ ਖਲਾਸੀ = ਛੁਟਕਾਰਾ ਹੋ ਜਾਂਦਾ ਹੈ। **ਵਾ:** ਬੰਦਿ = ਬੰਦੀਖ਼ਾਨੇ ਭਾਵ ਕੈਦ ਵਿਚ ਪੈਣਾ ਅਤੇ ਖਲਾਸੀ = ਛੁਟਕਾਰਾ ਹੋਣਾ, ਇਹ ਉਸ ਪ੍ਰਭੂ ਦੇ ਭਾਣੈ = ਹੁਕਮ ਵਿਚ ਹੀ ਹੋਇ = ਹੁੰਦਾ ਹੈ।

## ਹੋਰੁ; ਆਖਿ ਨ ਸਕੈ ਕੋਇ ॥

ਅਤੇ ਹੋਰ ਕੋਈ ਇਉਂ ਨਹੀਂ ਆਖ ਸਕਦਾ ਕਿ ਭਾਣਾ ਮੰਨੇ ਤੋਂ ਬਿਨਾਂ ਹੀ ਮੁਕਤ ਹੋ ਸਕੀਦਾ ਹੈ।

## ਜੇ ਕੋ ਖਾਇਕੁ; ਆਖਣਿ ਪਾਇ ॥

ਪਰੰਤੂ ਜੇਕਰ ਕੋਈ ਖਾਇਕੁ = ਮੂਰਖ ਇਸ ਗੱਲ ਨੂੰ ਆਖਣਾ ਪਾਵੇ **ਵਾ:** ਕਹਿਣ ਦੀ ਹਿੰਮਤ ਕਰੇ ਕਿ ਪ੍ਰਭੂ

ਦੇ ਭਾਣੇ ਤੋਂ ਬਗ਼ੈਰ ਵੀ ਕੁਝ ਹੋ ਰਿਹਾ ਹੈ, **ਵਾ:** ਜੇਕਰ ਕੋਈ ਖਾਇਕੁ = ਮੂਰਖ ਕਹੇ ਕਿ ਮੈਂ ਸੁਤੰਤਰ ਹਾਂ, ਮੁਕਤ ਹਾਂ, ਅਹੰਬ੍ਰਹਮ ਹਾਂ, ਮੈਂ ਖ਼ੁਦਾ ਹਾਂ, ਮੈਂ ਆਪ ਹੀ ਬੰਧਨਾਂ ਤੋਂ ਮੁਕਤ ਹਾਂ, ਮੈਂ ਆਪ ਹੀ ਅਗਿਆਨ ਨੂੰ ਮੇਟ ਸਕਦਾ ਹਾਂ।

## ਓਹੁ ਜਾਣੈ; ਜੇਤੀਆ ਮੁਹਿ ਖਾਇ ॥

ਤਾਂ ਫਿਰ ਓਹੁ = ਓਹੀ ਜਾਣੈ = ਜਾਣਦਾ ਹੈ ਜੇਤੀਆ = ਜਿਤਨੀਆਂ ਤਰਕਾਂ ਰੂਪ ਲਾਹਨਤਾਂ ਰੂਪ ਜਮਾਂ ਦੀਆਂ ਚੋਟਾਂ ਮੁਹਿ = ਮੂੰਹ 'ਤੇ ਖਾਇ = ਖਾਂਦਾ ਹੈ **ਵਾ:** ਮੁਹਿ = ਮੋਹ ਦੀਆਂ ਸੱਟਾਂ ਖਾਂਦਾ ਹੈ।

## ਆਪੇ ਜਾਣੈ; ਆਪੇ ਦੇਇ ॥

ਉਹ ਪ੍ਰਭੂ ਆਪੇ = ਆਪ ਹੀ ਸਾਰੇ ਜੀਵਾਂ ਬਾਰੇ ਜਾਣੈ = ਜਾਣਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਰੋਜ਼ੀ ਦੇਇ = ਦਿੰਦਾ ਹੈ **ਅਥਵਾ** ਉਹ ਪ੍ਰਭੂ ਆਪੇ = ਆਪ ਹੀ ਸਾਰੇ ਜੀਵਾਂ ਦੇ ਕਰਮਾਂ ਬਾਰੇ ਜਾਣੈ = ਜਾਣਦਾ ਹੈ ਅਤੇ ਆਪ ਹੀ ਉਨ੍ਹਾਂ ਨੂੰ ਫਲ ਦਿੰਦਾ ਹੈ **ਅਥਵਾ** ਆਪੇ ਜਾਣੈ = ਆਪ ਹੀ ਪ੍ਰਬੁੱਧ ਚੇਤਨ ਸਤਿਗੁਰੂ ਰੂਪ ਹੋ ਕੇ ਸਰੂਪ ਤਾਈਂ ਜਾਣਦੇ ਹਨ ਅਤੇ ਆਪੇ ਦੇਇ = ਆਪ ਹੀ ਅਪ੍ਰਬੁਧ ਚੇਤਨ ਵਾਲਿਆਂ ਨੂੰ ਗਿਆਨ ਦਿੰਦੇ ਹਨ।

## ਆਖਹਿ; ਸਿ ਭਿ ਕੇਈ ਕੇਇ ॥

ਜਿਹੜੇ ਗੁਰਮੁਖ ਇਹ ਆਖਹਿ = ਆਖਦੇ ਹਨ ਕਿ ਪ੍ਰਭੂ ਜੀਵਾਂ ਨੂੰ ਕਰਮਾਂ ਅਨੁਸਾਰ ਦੁੱਖ ਸੁਖ ਦਿੰਦਾ ਹੈ। ਸਿ = ਉਹ ਭਿ = ਬਹੁੜੋ (ਫੇਰ) ਕੇਈ ਕੇਇ = ਕੋਈ ਕੋਈ ਹਨ।

## ਜਿਸਨੋ ਬਖਸੇ; ਸਿਫਤਿ ਸਾਲਾਹ ॥

ਹੇ ਸਿੱਧ ਪੁਰਸ਼ੋ ! ਉਹ ਪ੍ਰਭੂ ਜਿਸ ਨੂੰ ਵੀ ਆਪਣੀ ਸਿਫਤਿ = ਉਸਤਤ ਸਾਲਾਹ = ਵਡਿਆਈ ਕਰਨ ਦਾ ਬਲ ਬਖਸੇ = ਬਖ਼ਸ਼ਦਾ ਹੈ, ਭਾਵ ਸਿਫਤਿ = ਇਕੱਲਿਆਂ ਬੈਠ ਕੇ ਭਗਤੀ ਕਰਨੀ ਅਤੇ ਸਾਲਾਹ = ਸੰਗਤ ਵਿਚ ਮਿਲ ਕੇ ਜਸ ਕਰਨਾ ਬਖ਼ਸ਼ਦਾ ਹੈ **ਵਾ:** ਸਿਫਤਿ ਸਾਲਾਹ = ਕੀਰਤਨ ਭਗਤੀ ਬਖ਼ਸ਼ਦਾ ਹੈ **ਵਾ:** ਉਹ ਸਿਫਤਿ = ਸਿਫ਼ਤਾਂ ਦਾ ਮਾਲਕ ਪਰਮੇਸ਼ਰ ਜਿਸ ਨੂੰ ਵੀ ਆਪਣੀ ਸਾਲਾਹ = ਸਲਾਹੁਣਾ ਬਖਸੇ = ਬਖ਼ਸ਼ਦਾ ਹੈ।

## ਨਾਨਕ; ਪਾਤਿਸਾਹੀ ਪਾਤਿਸਾਹੁ ॥੨੫॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਪੁਰਸ਼ ਪਰਮੇਸ਼ਰ ਦੇ ਸਰੂਪ, ਭਗਤੀ ਰੂਪ ਪਾਤਸ਼ਾਹੀ ਪ੍ਰਾਪਤ ਕਰ ਕੇ ਦੁਨੀਆਂ ਦੇ ਪਾਤਿਸ਼ਾਹਾਂ ਦਾ ਵੀ ਪਾਤਿਸ਼ਾਹ ਬਣ ਜਾਂਦਾ ਹੈ॥੨੫॥ ਜੈਸਾ ਕਿ :

**ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ ॥** *(ਅੰਗ ੧੦੦੩)*

**ਨਾਨਕ ਹੋਰਿ ਪਤਿਸਾਹੀਆ ਕੂੜੀਆ ਨਾਮਿ ਰਤੇ ਪਾਤਸਾਹ ॥** *(ਅੰਗ ੧੪੧੩)*

ਜਿਵੇਂ ਕਿ ਧ੍ਰੂ ਭਗਤ ਅਤੇ ਅਦਨ ਬਾਦਸ਼ਾਹ ਵਰਗੇ ਹੋਏ ਹਨ **ਅਥਵਾ** ਉਹ ਗੁਰਮੁਖ ਪਾਤਿਸਾਹੀ = ਸਰੂਪ ਰੂਪੀ ਪਾਤਸ਼ਾਹੀ ਨੂੰ ਪਾ ਕੇ ਬ੍ਰਹਮਾ, ਵਿਸ਼ਨੂੰ ਆਦਿ ਪਾਤਸ਼ਾਹੀਆਂ ਦਾ ਵੀ ਪਾਤਿਸ਼ਾਹ ਬਣ ਜਾਂਦਾ ਹੈ।

### ਦੂਸਰਾ ਅਰਥ

ਬ੍ਰਹਮ ਗਿਆਨ ਦੇ ਦਾਤੇ ਸਤਿਗੁਰਾਂ ਦੇ ਬਾਬਤ ਕਥਨ ਕਰਦੇ ਹਨ :

**ਬਹੁਤਾ ਕਰਮੁ; ਲਿਖਿਆ ਨਾ ਜਾਇ ॥**

ਜੋ ਸਤਿਗੁਰੂ ਜੀ ਨੇ ਬਹੁਤਾ = ਅਤਿਅੰਤ ਕਰਮੁ = ਬਖ਼ਸ਼ਿਸ਼ ਕਰਕੇ ਸਿੱਖਾਂ ਦੇ ਵਿਕਾਰ, ਜਮਾਂ ਦਾ ਭੈਅ, ਅਗਿਆਨ, ਭਰਮ ਆਦਿ ਸੰਸਾਰਕ ਦੁੱਖਾਂ ਦੀ ਨਵਿਰਤੀ ਕਰਕੇ ਪਰਮਾਨੰਦ ਦੀ ਪ੍ਰਾਪਤੀ ਕਰਵਾਉਣਾ ਕੀਤੀ ਹੈ ਐਸੇ ਸਤਿਗੁਰਾਂ ਦੀ ਪਤਿਤ ਪਾਵਨ, ਦਇਆਲਤਾ ਆਦਿ ਗੁਣਾਂ ਬਾਰੇ ਕਿਸੇ ਪਾਸੋਂ ਵੀ ਕੁਝ ਲਿਖਿਆ ਨਾ = ਨਹੀਂ ਜਾਇ = ਜਾ ਸਕਦਾ।

**ਵਡਾ ਦਾਤਾ; ਤਿਲੁ ਨ ਤਮਾਇ ॥**

ਬ੍ਰਹਮ ਗਿਆਨ ਦੀ ਦਾਤ ਦੇਣ ਕਰਕੇ ਸਤਿਗੁਰੂ ਜੀ ਵੱਡਾ ਦਾਤਾ ਹੈ, ਜਿਸ ਵਿਚ ਤਿਲੁ = ਰੰਚਕ ਮਾਤਰ ਵੀ ਤਮਾਇ ਭਾਵ ਤਮੋਗੁਣ ਨਹੀ ਹੈ **ਵਾ:** ਨਿਤ ਗਿਆਨ ਸਰੂਪ ਹੋਣ ਕਰਕੇ ਅਗਿਆਨ ਰੂਪੀ ਤਮਾਇ = ਅਨੇਰਾ ਨਹੀਂ ਹੈ।

**ਕੇਤੇ ਮੰਗਹਿ; ਜੋਧ ਅਪਾਰ ॥**

ਐਸੇ ਸਤਿਗੁਰਾਂ ਪਾਸੋਂ ਕੇਤੇ = ਕਿਤਨੇ ਹੀ ਗੁਰਮੁਖ ਅਧਿਕਾਰੀ ਕਾਮ ਆਦਿਕ ਵਿਕਾਰਾਂ ਨਾਲ ਲੜਨ ਵਾਸਤੇ ਅਪਾਰ = ਬੇਅੰਤ ਪ੍ਰਭੂ ਦੀ ਭਗਤੀ, ਸਾਧਨਾ ਰੂਪੀ ਜੋਧ = ਸੂਰਮਤਾਈ ਮੰਗਹਿ = ਮੰਗਦੇ ਹਨ।

**ਕੇਤਿਆ ਗਣਤ; ਨਹੀਂ ਵੀਚਾਰੁ ॥**

ਕੇਤਿਆ = ਕਿਤਨੇ ਹੀ ਗੁਰਮੁਖ ਜਨ ਗੁਰਾਂ ਤੋਂ ਜੀਵ ਈਸ਼ ਦੀ ਏਕਤਾ ਵਾਲੀ **ਵਾ:** ਸਰੂਪ ਦੀ ਵੀਚਾਰ ਮੰਗਦੇ ਹਨ, ਉਨ੍ਹਾਂ ਦੀ ਵੀ ਗਣਤ = ਗਿਣਤੀ ਨਹੀਂ ਕੀਤੀ ਜਾ ਸਕਦੀ।

**ਕੇਤੇ; ਖਪਿ ਤੁਟਹਿ ਵੇਕਾਰ ॥**

ਕੇਤੇ = ਕਿਤਨੇ ਹੀ ਸਤਿਗੁਰਾਂ ਦੇ ਕਿਰਪਾ ਦੇ ਨਾਲ ਖਪਿ = ਖਪਾਉਣ ਵਾਲੀਆਂ ਕਾਮ ਆਦਿ ਵੇਕਾਰ = ਖੋਟੀਆਂ ਕਾਰਾਂ ਤੋਂ ਤੁਟਹਿ = ਟੁੱਟ ਭਾਵ ਹਟ ਜਾਂਦੇ ਹਨ।

**ਕੇਤੇ; ਲੈ ਲੈ ਮੁਕਰੁ ਪਾਹਿ ॥**

ਕੇਤੇ = ਕਿਤਨੇ ਹੀ ਗੁਰਮੁਖ ਜਨ ਸਤਿਗੁਰਾਂ ਪਾਸੋਂ ਬ੍ਰਹਮ ਗਿਆਨ ਰੂਪੀ ਮੁਕਰੁ = ਸ਼ੀਸ਼ੇ ਨੂੰ ਲੈ ਕੇ ਆਤਮ ਸਰੂਪ ਨੂੰ ਪਾਹਿ = ਪ੍ਰਾਪਤ ਕਰਕੇ ਉਸ ਵਿਚ ਲੈ = ਲੀਨ ਹੋ ਜਾਂਦੇ ਹਨ **ਵਾ:** ਵੇਦ ਸ਼ਾਸਤਰ ਰੂਪ ਸ਼ੀਸ਼ੇ ਨੂੰ ਲੈ ਕੇ ਪ੍ਰਭੂ ਵਿਚ ਲੈ = ਲੀਨ ਹੋਣਾ ਪਾਹਿ = ਪਾਉਂਦੇ ਹਨ।

**ਕੇਤੇ ਮੂਰਖ; ਖਾਹੀ ਖਾਹਿ ॥**

ਕੇਤੇ = ਕਿਤਨੇ ਹੀ ਗੁਰਮੁਖ ਜਨ (ਮੂ + ਰਖ) ਮੂ = ਮੂੰਹ ਆਦਿਕ ਇੰਦਰੀਆਂ ਨੂੰ ਵਿਸ਼ਿਆਂ ਵੱਲ ਰੱਖ ਭਾਵ ਰੋਕ ਕੇ ਖਾਹੀ = ਖਾਣ ਯੋਗ ਬ੍ਰਹਮਨੰਦ ਰੂਪੀ ਭੋਜਨ ਨੂੰ ਖਾਹਿ = ਖਾ ਕੇ ਤ੍ਰਿਪਤ ਹੁੰਦੇ ਹਨ **ਵਾ:** ਜੋ ਵਿਸ਼ੇ ਵਿਕਾਰ ਸ਼ੁਭ ਗੁਣਾਂ ਦੇ ਖਾਹੀ = ਅਭਾਵ ਕਰਨ ਵਾਲੇ ਹਨ, ਉਨ੍ਹਾਂ ਦਾ ਖਾਹਿ = ਅਭਾਵ ਕਰਨਾ ਮੰਗਦੇ ਹਨ। ਉਨ੍ਹਾਂ ਨੂੰ ਉਹੋ ਕੁਝ ਪ੍ਰਾਪਤ ਹੁੰਦਾ ਹੈ।

ਅਰਥਾਤ ਇੰਦ੍ਰੀਆਂ ਨੂੰ ਵਿਸ਼ਿਆਂ ਦੇ ਪਰਾਇਣ ਨਹੀਂ ਰੱਖਦੇ, ਇਨ੍ਹਾਂ ਨੂੰ ਆਪਣੇ ਅਧੀਨ ਰੱਖਦੇ ਹਨ, ਹਰ ਵਕਤ ਖਾਣੇ ਜੋਗ ਪਰਮੇਸ਼ਰ ਦੇ ਨਿਰਉਪਾਧਕ ਅਨੰਦ **ਵਾ:** ਪੰਜਾਂ ਵਿਸ਼ਿਆਂ ਤੋਂ ਸੁਤੰਤਰ ਅਨੰਦ ਨੂੰ ਅੰਤਰਮੁਖ ਹੋ ਕੇ ਉਸ ਬ੍ਰਹਮਾਨੰਦ ਰੂਪੀ ਭੋਜਨ ਨੂੰ ਖਾਣ ਵਾਲੇ ਹੋ ਕੇ ਖਾਂਦੇ ਹਨ।

**ਕੇਤਿਆ; ਦੂਖ ਭੂਖ ਸਦ ਮਾਰਿ ॥**

ਕਈ ਆਲਸੀ ਲੋਕ ਅੰਮ੍ਰਿਤ ਵੇਲੇ ਉੱਠਣਾ, ਜਪ ਤਪ, ਭਜਨ ਕਰਨਾ ਆਦਿ ਦੁਖ ਮੰਨਦੇ ਹਨ, ਪਰੰਤੂ

ਕਿਤਨੇ ਗੁਰਮੁਖ ਅਧਿਕਾਰੀ ਜਨ ਆਪਣਾ ਪ੍ਰਲੋਕ ਸੰਵਾਰਨ ਵਾਸਤੇ ਇਸ ਜਪ ਤਪ ਦੇ ਦੁਖ ਨੂੰ ਸੁਖ ਰੂਪ ਮੰਨਦੇ ਹਨ ਅਤੇ ਵਿਸ਼ਿਆਂ ਨੂੰ ਭੋਗਣ ਵੱਲੋਂ ਭੁੱਖੇ ਰਹਿਣਾ ਮੰਗਦੇ ਹਨ **ਵਾ:** ਪਰਮੇਸ਼ਰ ਦੇ ਨਾਮ ਜਪਣ ਦੇ ਭੁੱਖੇ ਰਹਿੰਦੇ ਹਨ, ਅਰਥਾਤ ਵਿਸ਼ਿਆਂ ਤੋਂ ਉਪਰਾਮ ਹੋ ਕੇ ਚਿੱਤ ਦੀ ਬਿਰਤੀ ਨੂੰ ਵਿਸ਼ਿਆਂ ਵਿਚ ਪਰਚਨ ਨਹੀਂ ਦਿੰਦੇ ਇਹ ਵਰਤ ਰੱਖਣਾ ਮੰਗਦੇ ਹਨ ਅਤੇ ਸਦਾ ਵਾਸਤੇ ਮਾਰਿ = ਕਾਮ ਆਦਿਕ ਵਿਕਾਰਾਂ ਨੂੰ ਨਵਿਰਤ ਕਰਨਾ ਮੰਗਦੇ ਹਨ **ਵਾ:** ਉਹ ਜੰਮਣ ਮਰਨ ਦੇ ਦੁਖ ਨੂੰ ਅਤੇ ਸਦਾ ਵਾਸਤੇ ਪਦਾਰਥਾਂ ਦੀ ਭੁਖ ਨੂੰ ਮਾਰਨਾ ਹੀ ਗੁਰਾਂ ਕੋਲੋਂ ਮੰਗਦੇ ਹਨ।

**ਏਹਿ ਭਿ ਦਾਤਿ ਤੇਰੀ; ਦਾਤਾਰ ॥**

ਉਹ ਗੁਰਮੁਖ ਅਧਿਕਾਰੀ ਜਨ ਇਉਂ ਬੇਨਤੀ ਕਰਦੇ ਹਨ ਕਿ ਹੇ ਦਾਤਾਰ = ਦਾਤਾ ਰੂਪ ਸਤਿਗੁਰੂ ਜੀ ! ਏਹਿ = ਇਹ ਭਿ = ਵੀ ਤੇਰੀ = ਤੁਹਾਡੀ ਹੀ ਦਾਤ ਦਿੱਤੀ ਹੋਈ ਹੈ, ਜੋ ਮਨ ਦਾ ਵਿਕਾਰਾਂ ਵੱਲੋਂ ਹੱਟ ਜਾਣਾ ਹੈ।

**ਬੰਦਿ ਖਲਾਸੀ; ਭਾਣੈ ਹੋਇ ॥**

ਉਹ ਗੁਰਮੁਖ ਜਨ ਗੁਰਾਂ ਦੇ ਭਾਣੈ = ਹੁਕਮ ਅਨੁਸਾਰ ਹੋਇ = ਹੋ ਜਾਂਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਜਮਾਂ, ਮਾਤਾ ਦੇ ਗਰਭ, ਮਾਇਆ ਰੂਪ ਬੰਦਿ = ਬੰਦੀਖ਼ਾਨੇ ਵਿੱਚੋਂ ਖਲਾਸੀ = ਮੁਕਤੀ ਮਿਲ ਜਾਂਦੀ ਹੈ।

**ਹੋਰੁ; ਆਖਿ ਨ ਸਕੈ ਕੋਇ ॥**

ਹੋਰ ਕੋਇ = ਕੋਈ ਇਉਂ ਨ = ਨਹੀਂ ਆਖਿ = ਕਹਿ ਸਕੈ = ਸਕਦਾ ਕਿ ਭਾਣਾ ਮੰਨੇ ਤੋਂ ਬ਼ਗ਼ੈਰ ਮੁਕਤ ਹੋ ਸਕੀਦਾ ਹੈ। ਅਰਥਾਤ ਜੇ ਕੋਈ ਅਗਿਆਨੀ, ਪ੍ਰਮਾਦੀ ਪੁਰਖ ਇਉਂ ਕਹੇ ਕਿ ਗੁਰਾਂ ਦਾ ਹੁਕਮ ਮੰਨੇ ਤੋਂ ਬ਼ਗ਼ੈਰ ਵੀ ਜੰਮਣ ਮਰਨ, ਮਾਇਆ ਦੇ ਬੰਦੀਖ਼ਾਨੇ ਤੋਂ ਖਲਾਸੀ ਹੋ ਸਕਦੀ ਹੈ ਤਾਂ ਉਸ ਦਾ ਹੰਕਾਰ ਸਹਿਤ ਆਖਣਾ ਉਸ ਨੂੰ ਨਾਸ਼ ਕਰ ਦਿੰਦਾ ਹੈ।

**ਜੇ ਕੋ ਖਾਇਕੁ; ਆਖਣਿ ਪਾਇ ॥**

ਜੇ = ਜੇਕਰ ਕੋ = ਕੋਈ ਖਾਇਕੁ = ਮੂਰਖ ਆਖਣਿ = ਕਹਿਣਾ ਪਾਇ = ਪਾਵੇ ਕਿ ਮੈਂ ਆਪ ਹੀ ਅਗਿਆਨ ਨੂੰ ਮੇਟ ਕੇ ਬੰਧਨਾਂ ਤੋਂ ਮੁਕਤ ਹੋ ਸਕਦਾ ਹਾਂ।

**ਓਹੁ ਜਾਣੈ; ਜੇਤੀਆ ਮੁਹਿ ਖਾਇ ॥**

ਤਾਂ ਸਤਿਗੁਰਾਂ ਵਾ: ਸੰਤਾਂ ਭਗਤਾਂ ਦੀ ਸਭਾ ਵਿਚ ਓਹੁ = ਉਹੋ ਹੀ ਜਾਣੈ = ਜਾਣੇਗਾ, ਜੇਤੀਆ = ਜਿਤਨੀਆਂ ਮੁਹਿ = ਮੂੰਹ ਤੇ ਤਰਕਾਂ ਰੂਪ ਬਚਨਾਂ ਦੀਆਂ ਚੋਟਾ ਖਾਇ = ਖਾਵੇਗਾ ਕਿ ਦੱਸ ਤੂੰ ਆਪਣੇ ਮਨ ਨੂੰ ਇਸਥਿਤ ਕਰ ਲਿਆ ਹੈ ? ਵਿਕਾਰਾਂ ਦੀ ਲੈਅਤਾ ਹੋ ਗਈ ਹੈ। ਇੰਦ੍ਰੀਆਂ ਦਾ ਦਮਨ ਕਰ ਲਿਆ ਹੈ। ਜੇਕਰ ਇਹ ਕੁਝ ਨਹੀਂ ਕੀਤਾ ਤਾਂ ਤੇਰੇ ਮਨੁੱਖਾ ਜਨਮ ਧਾਰੇ ਤੇ ਤੈਨੂੰ ਲਾਹਨਤ ਹੈ। ਤੂੰ ਕੀ ਪ੍ਰਾਪਤ ਕੀਤਾ ਹੈ ? ਐਵੇਂ ਹੰਕਾਰ ਹੀ ਕਰਦਾ ਰਿਹਾ। ਆਪ ਹੀ ਸਣ ਟੋਪੀ, ਸਣ ਕੱਪੜੀਂ, ਜੁੱਤੇ ਸਣੇ ਖ਼ੁਦਾ ਬਣਿਆ ਫਿਰਦਾ ਹੈਂ। ਫਿਰ ਜਾਣੇਗਾ ਕਿ ਮੈਂ ਮੂਰਖਤਾਈ ਕੀਤੀ ਹੈ। ਆਪਣੇ ਕੋਲੋਂ ਕੁਝ ਨਹੀਂ ਹੋ ਸਕਦਾ। ਜੋ ਕੁਝ ਵੀ ਹੋ ਸਕਦਾ ਹੈ ਉਹ ਵਾਹਿਗੁਰੂ ਦੇ ਭਾਣੇ ਵਿਚ ਚੱਲ ਕੇ ਸਤਿਗੁਰੂ ਜੀ ਦੀ ਕਿਰਪਾ ਨਾਲ ਹੀ ਹੋ ਸਕਦਾ ਹੈ।

**ਆਪੇ ਜਾਣੈ; ਆਪੇ ਦੇਇ ॥**

ਆਪੇ = ਆਪ ਹੀ ਸਤਿਗੁਰੂ ਜੀ ਅੰਤਰਜਾਮੀ ਹੋਣ ਕਰਕੇ ਗੁਰਮੁਖ ਅਧਿਕਾਰੀਆਂ ਦੀਆਂ ਬੇਨਤੀਆਂ ਨੂੰ ਪ੍ਰਵਾਨ ਕਰਕੇ ਉਨ੍ਹਾਂ ਦੇ ਵਿਕਾਰਾਂ ਨੂੰ ਮੇਟਣਾ ਜਾਣੈ = ਜਾਣਦੇ ਹਨ ਅਤੇ ਜਿਨ੍ਹਾਂ ਦੇ ਚਿੱਤ ਵਿਕਾਰਾਂ ਵਿਚ ਗ੍ਰਸੇ ਹੋਏ ਹਨ ਉਨ੍ਹਾਂ ਨੂੰ ਆਪ ਹੀ ਨਿਸ਼ਕਾਮ ਸੇਵਾ ਵਿਚ ਲਾ ਦੇਇ = ਦਿੰਦੇ ਹਨ ਵਾ: ਚੰਚਲਤਾਈ ਵਾਲੀ ਬਿਰਤੀ ਵਾਲਿਆਂ ਨੂੰ ਉਪਾਸ਼ਨਾ ਭਗਤੀ ਵਿਚ ਲਾ ਦਿੰਦੇ ਹਨ ਅਤੇ ਉਪਾਸ਼ਨਾ ਵਾਲਿਆਂ ਨੂੰ ਆਪਣੇ ਭਾਣੇ

ਵਿਚ ਚਲਾ ਕੇ ਬ੍ਰਹਮ ਗਿਆਨ ਦੀ ਦਾਤ ਦੇ ਦਿੰਦੇ ਹਨ **ਵਾ:** ਅੰਤਰਜਾਮੀ ਸਤਿਗੁਰੂ ਜੀ ਸਾਰਿਆਂ ਦੇ ਹਿਰਦਿਆਂ ਦੀ ਆਪ ਹੀ ਜਾਣਦੇ ਹਨ ਅਤੇ ਆਪਣੇ ਭਾਣੇ ਅਨੁਸਾਰ ਸਜਾ ਤੇ ਆਪ ਹੀ ਬਖ਼ਸ਼ਿਸ਼ਾਂ ਕਰ ਦਿੰਦੇ ਹਨ **ਵਾ:** ਆਪ ਹੀ ਸਤਿਗੁਰੂ ਜੀ ਤ੍ਵੰ ਪਦ ਦੇ ਲਖ ਅਰਥ ਨੂੰ ਜਾਣਦੇ ਹਨ ਅਤੇ ਆਪ ਹੀ ਤੱਤ ਪਦ ਦੇ ਲਖ ਅਰਥ ਦਾ ਬੋਧ ਗੁਰਮੁਖ ਅਧਿਕਾਰੀਆਂ ਨੂੰ ਕਰਾ ਦਿੰਦੇ ਹਨ।

**ਆਖਹਿ; ਸਿ ਭਿ ਕੇਈ ਕੇਇ ॥**

ਜੋ ਇਸ ਤਰ੍ਹਾਂ ਆਖਹਿ = ਆਖਦੇ ਹਨ ਕਿ ਸਿ = ਉਹ ਸਤਿਗੁਰੂ ਜੀ ਪ੍ਰਭੂ ਸਰੂਪ ਹੋਣੇ ਕਰਕੇ ਆਪ ਹੀ ਤ੍ਵੰ ਪਦ ਦਾ ਲਖ ਅਰਥ ਰੂਪ ਹੈ ਅਤੇ ਭਿ = ਬਹੁੜੋ (ਫੇਰ) ਆਪ ਹੀ ਤੱਤ ਪਦ ਦਾ ਲਖ ਅਰਥ ਰੂਪ ਹੈ, ਉਹ ਗੁਰਮੁਖ ਜਨ ਕੇਈ ਕੇਇ = ਕੋਈ ਕੋਈ ਵਿਰਲੇ ਹੀ ਹਨ।

**ਜਿਸ ਨੋ ਬਖਸੇ; ਸਿਫਤਿ ਸਾਲਾਹ ॥**

ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਉਪਦੇਸ਼ ਦੁਆਰਾ ਸਾਲਾਹ = ਸਾਲਾਹੁਣੇ ਯੋਗ ਪਰਮੇਸ਼ਰ ਦਾ ਨਿਰਣਾ ਕਰਨ ਰੂਪ ਸਿਫ਼ਤ ਬਖ਼ਸ਼ ਦਿੰਦੇ ਹਨ **ਵਾ:** ਸਰੂਪ ਲੱਖਣਾ ਦਾ ਨਿਰਣਾ ਕਰਨ ਰੂਪ ਸਿਫ਼ਤ ਤੇ ਤਟੱਸਥੀ ਲੱਖਣਾ ਦਾ ਨਿਰਣਾ ਕਰਨ ਰੂਪ ਸਲਾਹ ਬਖ਼ਸ਼ ਦਿੰਦੇ ਹਨ।

**ਨਾਨਕ; ਪਾਤਿਸਾਹੀ ਪਾਤਿਸਾਹੁ ॥੨੫॥**

ਸਤਿਗੁਰੂ ਜੀ ਕਥਨ ਕਰਦੇ ਹਨ ਉਹ ਗੁਰਮੁਖ ਜਨ ਸਰੂਪ ਰੂਪੀ (ਪਾਤਿ + ਸਾਹੀ) ਪਾਤਿ = ਤਖ਼ਤ ਦੀ ਸਾਹੀ = ਮਾਲਕੀ ਪਾ ਕੇ ਸਰੂਪ ਰੂਪੀ (ਪਾਤਿ + ਸਾਹੁ) ਪਾਤਿ = ਤਖ਼ਤ ਦੇ ਸਾਹ = ਮਾਲਕ ਪਰਮੇਸ਼ਰ ਦਾ ਸਰੂਪ ਹੀ ਹੋ ਜਾਂਦੇ ਹਨ॥੨੫॥

**ਪੱਚੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਸਤਿਗੁਰੂ ਜੀ ਨੇ ਕਥਨ ਕੀਤਾ ਹੈ ਕਿ ਕਰਮੁ = ਬਖ਼ਸ਼ਿਸ਼ ਬੇਅੰਤ ਹੈ ਅਤੇ ਕਾਗ਼ਜ਼ ਉਪਰ ਲਿਖੀ ਨਹੀਂ ਜਾ ਸਕਦੀ। ਉਹ ਵੱਡਾ ਦਾਤਾ ਹੈ। ਸ਼ਰਧਾ ਨਾਲ ਮੰਗਣ ਵਾਲਿਆਂ ਨੂੰ ਸਭ ਬਖ਼ਸ਼ਿਸ਼ਾਂ ਕਰਦਾ ਹੈ, ਫਿਰ ਉਸ ਨੂੰ ਕੋਈ ਤਮਾਇ = ਖ਼ਾਹਿਸ਼ (ਤਮਾ) ਨਹੀਂ ਹੈ ਕਿ ਇਹਨਾਂ ਬਖ਼ਸ਼ਿਸ਼ਾਂ ਦੇ ਬਦਲੇ ਮੈਨੂੰ ਕੁਝ ਦੇਣ। ਉਸ ਪਾਸੋਂ ਕੋਈ ਕੁਝ ਮੰਗਦਾ ਹੈ, ਕੋਈ ਕੁਝ ਮੰਗਦਾ ਹੈ। ਕਿਤਨੇ ਪਾਰਾਵਾਰ ਤੋਂ ਰਹਿਤ ਜੋਧ, ਜੋਦੜੀਆਂ ਮਿੰਨਤਾਂ ਕਰਨੀਆਂ ਮੰਗਦੇ ਹਨ। ਕਿਤਨੇ ਪਰਮਾਤਮਾ ਦੀਆਂ ਬਖ਼ਸ਼ਿਸ਼ਾਂ ਮੰਗਦੇ ਹਨ। ਕਿਤਨੇ ਵਿਕਾਰਾਂ ਵਿਚ ਖਪ ਖਪ, ਟੁੱਟ ਕੇ ਮਰ ਜਾਂਦੇ ਹਨ। ਕਿਤਨਿਆਂ ਨੂੰ ਦੁੱਖ ਭੁੱਖ ਦੀ ਸਦਾ ਹੀ ਮਾਰ ਪਈ ਰਹਿੰਦੀ ਹੈ। ਹੇ ਦਾਤਾਰ! ਇਹ ਵੀ ਤੇਰੀ ਹੀ ਦਾਤ ਹੈ, ਪਰੰਤੂ ਜਿਸ ਨੂੰ ਆਪਣੀ ਸਿਫ਼ਤ-ਸਾਲਾਹ, ਕੀਰਤਨ-ਭਗਤੀ ਬਖ਼ਸ਼ਦਾ ਹੈਂ, ਉਹ ਪਾਤਸ਼ਾਹਾਂ ਦਾ ਪਾਤਸ਼ਾਹ ਬਣ ਜਾਂਦਾ ਹੈ। ਉਹ ਪਾਤਿ = ਸਰੂਪ ਰੂਪੀ ਤਖ਼ਤ ਦਾ ਸਾਹੁ = ਮਾਲਕ ਬਣ ਜਾਂਦਾ ਹੈ, ਭਾਵ ਬ੍ਰਹਮ ਰੂਪ ਹੀ ਹੋ ਜਾਂਦਾ ਹੈ।

(ਇਸ ਪਉੜੀ ਦੇ ੧੧੭ ਅੱਖਰ ਹਨ)

# ਛੱਬੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਜਿਸ ਪ੍ਰਭੂ ਦੀ ਸਲਾਹਨਾ ਕਰਕੇ ਗੁਰਮੁਖ ਜਨ ਪਾਤਸ਼ਾਹਾਂ ਦੇ ਪਾਤਿਸ਼ਾਹ ਹੋ ਜਾਂਦੇ ਹਨ, ਉਸ ਪ੍ਰਭੂ ਦੇ ਹੋਰ ਗੁਣਾਂ ਬਾਰੇ ਵੀ ਆਪ ਜੀ ਕਿਰਪਾ ਕਰਕੇ ਦੱਸਣਾ ਕਰੋ ?*

***ਗੁਰ ਉੱਤਰ :***

## ਅਮੁਲ ਗੁਣ; ਅਮੁਲ ਵਾਪਾਰ ॥

ਹੇ ਸਿੱਧ ਪੁਰਸ਼ੋ ! ਉਸ ਪ੍ਰਭੂ ਦੀ ਪ੍ਰਾਪਤੀ ਵਾਲੇ ਦੈਵੀ ਗੁਣ ਬੜੇ ਅਮੁਲ = ਅਮੋਲਕ ਹਨ; ਜੈਸਾ ਕਿ :

**ਮੋਲਿ ਨ ਪਾਈਐ ਗੁਣਹ ਅਮੋਲ ॥** *(ਅੰਗ ੨੯੪)*

ਇਨ੍ਹਾਂ ਸ਼ੁਭ ਗੁਣਾਂ ਨੂੰ ਧਾਰਨ ਕਰਨਾ ਅਸੁਰੀ ਸੰਪਦਾ ਦਾ ਤਿਆਗ ਕਰਨ ਰੂਪੀ ਵਾਪਾਰ ਵੀ ਅਮੁਲ = ਅਮੋਲਕ ਹੈ। ਜਿਵੇਂ ਕਿ ਸਤਿ, ਸੰਤੋਖ, ਦਇਆ, ਧਰਮ, ਬਿਬੇਕ, ਸ਼ੀਤਲਤਾ, ਮੈਤਰੀ ਆਦਿ ਗੁਣਾਂ ਨੂੰ ਧਾਰਨ ਕਰਨਾ ਅਤੇ ਇਸ ਦੇ ਵਿਪਰੀਤ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਹਿੰਸਾ, ਚੋਰੀ, ਵਿਭਚਾਰ ਆਦਿ ਔਗੁਣਾਂ ਦਾ ਤਿਆਗ ਕਰਨ ਰੂਪੀ ਵਾਪਾਰ ਵੀ ਅਮੋਲਕ ਹੈ ਭਾਵ ਬਹੁਤ ਕੀਮਤੀ ਹੈ। ਅਮੋਲਕ ਵਸਤੂ ਤਿੰਨ ਪ੍ਰਕਾਰ ਦੀ ਹੁੰਦੀ ਹੈ—੧. ਜੋ ਵਸਤੂ ਬਿਨਾਂ ਮੁੱਲ ਤੋਂ ਭਾਵ ਮੁਫ਼ਤ ਵਿਚ ਹੀ ਮਿਲ ਜਾਵੇ; ੨. ਜੋ ਵਸਤੂ ਵਿੱਦਿਆ, ਬੁੱਧ ਅਤੇ ਧਨ ਨਾਲ ਵੀ ਨਾ ਮਿਲੇ; ੩. ਜੋ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਨਾਲ ਮਿਲੇ, ਹੋਰ ਕਿਸੇ ਵੀ ਪ੍ਰਕਾਰ ਪ੍ਰਾਪਤ ਨਾ ਹੋ ਸਕਦੀ ਹੋਵੇ।

## ਅਮੁਲ ਵਾਪਾਰੀਏ; ਅਮੁਲ ਭੰਡਾਰ ॥

ਉਸ ਦੇ ਸ਼ੁਭ ਗੁਣਾਂ ਦੇ ਵਾਪਾਰੀਏ = ਵਾਪਾਰ ਕਰਨ ਵਾਲੇ, ਸੰਤ **ਵਾ:** ਗੁਰਮੁਖ ਜਨ ਭੀ ਅਮੁਲ = ਅਮੋਲਕ ਹਨ ਅਤੇ ਉਸ ਦਾ ਸ਼ਬਦ-ਗਿਆਨ ਰੂਪੀ **ਵਾ:** ਸਤਸੰਗਤ ਰੂਪੀ ਭੰਡਾਰ ਵੀ ਅਮੁਲ = ਅਮੋਲਕ ਹੈ।

## ਅਮੁਲ ਆਵਹਿ; ਅਮੁਲ ਲੈ ਜਾਹਿ ॥

ਐਸੇ ਸ਼ੁਭ ਗੁਣਾਂ ਦਾ ਵਾਪਾਰ ਕਰਨ ਵਾਲੇ ਜੋ ਗੁਰਮੁਖ ਜਨ ਮਾਤਲੋਕ ਵਿਚ ਜਨਮ ਧਾਰ ਕੇ ਆਵਹਿ = ਆਉਂਦੇ ਹਨ, ਉਹ ਵੀ ਅਮੋਲਕ ਹਨ। ਉਹ ਪ੍ਰਭੂ-ਪ੍ਰਾਪਤੀ ਕਰਕੇ ਮੋਖਸ਼ ਪਦਾਰਥ ਨੂੰ ਲੈ ਕੇ ਸੱਚਖੰਡ ਜਾਹਿ = ਜਾਂਦੇ ਹਨ, ਉਹ ਵੀ ਅਮੋਲਕ ਹਨ।

## ਅਮੁਲ ਭਾਇ; ਅਮੁਲਾ ਸਮਾਹਿ ॥

ਉਸ ਪਰਮੇਸ਼ਰ ਦਾ ਭਾਇ = ਪ੍ਰੇਮ ਵੀ ਅਮੋਲਕ ਹੈ ਅਤੇ ਉਸ ਦੇ ਪ੍ਰੇਮ ਦਾ ਸਮਾਹਿ = ਸਮਾਹੜਾ, ਅਨੰਦ ਵੀ ਅਮੁਲਾ = ਅਮੋਲਕ ਹੈ **ਅਥਵਾ** ਉਸ ਪ੍ਰਭੂ ਦਾ ਭਾਇ = ਭਾਣਾ ਮੰਨਣਾ **ਵਾ:** ਪਿਆਰਾ ਲੱਗਣਾ ਅਮੁਲ = ਅਮੋਲਕ ਹੈ ਅਤੇ ਉਸ ਵਿਚ ਸਮਾਹਿ = ਸਮਾਅ ਜਾਣਾ ਭਾਵ ਅਭੇਦ ਹੋ ਜਾਣਾ ਵੀ ਅਮੁਲਾ = ਅਮੋਲਕ ਹੈ।

## ਅਮੁਲੁ ਧਰਮੁ; ਅਮੁਲੁ ਦੀਬਾਣੁ ॥

ਉਸ ਦਾ ਸਤਿ ਚਿਤ ਅਨੰਦ ਰੂਪ ਧਰਮ ਵੀ ਅਮੁਲੁ = ਅਮੋਲਕ ਹੈ। ਉਸ ਦੀ ਸਤਿਸੰਗਤ ਰੂਪੀ ਦੀਬਾਣੁ = ਸਭਾ **ਵਾ:** ਆਸਰਾ ਵੀ ਅਮੋਲਕ ਹੈ।

## ਅਮੁਲੁ ਤੁਲੁ; ਅਮੁਲੁ ਪਰਵਾਣੁ ॥

ਉਸ ਦੀ ਬੁੱਧੀ ਰੂਪੀ ਤੁਲੁ = ਤੱਕੜੀ ਵੀ ਅਮੋਲਕ ਹੈ ਅਤੇ ਵੀਚਾਰ, ਸ਼ਾਸ਼ਤਰ ਪ੍ਰਮਾਣ ਰੂਪ ਪਰਵਾਣੁ = ਵੱਟਾ ਵੀ ਅਮੁਲੁ = ਅਮੋਲਕ ਹੈ **ਵਾ:** ਜੋ ਹਉਮੈ ਦਾ ਤਿਆਗ ਕਰਕੇ ਸਤਿਗੁਰੂ ਦਾ ਬਚਨ ਕਮਾ ਕੇ ਭੇਦ ਦੀਆਂ ਬਾਧਿਕ ਜੁਗਤੀਆਂ ਦੁਆਰਾ ਅਤੇ ਅਭੇਦ ਦੀਆਂ ਸਾਧਕ ਜੁਗਤੀਆਂ ਦੁਆਰਾ ਉਸ ਦਾ ਕਥਨ ਕਰਨਾ ਵੀ ਅਮੋਲਕ ਹੈ **ਵਾ:** ਜੀਵ ਨੂੰ ਤੋਲਣ ਰੂਪ, ਪਰਖਣ ਰੂਪ ਵੱਟਾ ਵੀ ਅਮੋਲਕ ਹੈ। ਜੈਸਾ ਕਿ :

**ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ ॥** *(ਅੰਗ ੪੬੯)*

## ਅਮੁਲੁ ਬਖਸੀਸ; ਅਮੁਲੁ ਨੀਸਾਣੁ ॥

ਉਸ ਵੱਲੋਂ ਗੁਰੂ ਰੂਪ ਹੋ ਕੇ ਕੀਤੀ ਗਈ ਉਪਦੇਸ਼ ਰੂਪੀ ਬਖਸੀਸ **ਵਾ:** ਬ੍ਰਹਮ ਗਿਆਨ **ਵਾ:** ਬ੍ਰਹਮ ਵਿੱਦਿਆ ਰੂਪੀ ਬਖ਼ਸ਼ਿਸ਼ ਵੀ ਅਮੁਲੁ = ਅਮੋਲਕ ਹੈ ਅਤੇ ਮੱਥੇ ਦਾ ਨੀਸਾਣੁ = ਲੇਖ ਵੀ ਅਮੋਲਕ ਹੈ। **ਅਥਵਾ** ਉਸ ਪ੍ਰਭੂ ਵੱਲੋਂ ਕੀਤੀ ਗਈ ਮਨ, ਬੁੱਧੀ, ਇੰਦਰੀਆਂ ਅਤੇ ਪ੍ਰਾਣਾਂ ਆਦਿਕ ਦੀ ਬਖਸੀਸ = ਬਖ਼ਸ਼ਿਸ਼ ਵੀ ਅਮੋਲਕ ਹੈ ਅਤੇ ਨੀਸਾਣੁ = ਲਖ ਸਰੂਪ ਦਾ ਪ੍ਰਗਟ ਹੋਣਾ ਵੀ ਅਮੁਲੁ = ਅਮੋਲਕ ਹੈ।

## ਅਮੁਲੁ ਕਰਮੁ; ਅਮੁਲੁ ਫੁਰਮਾਣੁ ॥

ਉਸ ਪ੍ਰਭੂ ਵੱਲੋਂ ਬਖ਼ਸ਼ਿਆ ਕਰਮੁ = ਕਰਤੱਬ **ਵਾ:** ਕਿਰਪਾ ਜਾਂ ਬਖ਼ਸ਼ਿਸ਼ ਵੀ ਅਮੁਲੁ = ਅਮੋਲਕ ਹੈ। ਉਸ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਨਿਸ਼ਕਾਮ ਕਰਮ ਵੀ ਅਮੋਲਕ ਹੈ **ਵਾ:** ਅਤੇ ਉਸ ਦਾ ਗੁਰਾਂ ਦੁਆਰਾ ਸੇਵਾ, ਸਿਮਰਨ ਦਾ ਦਿੱਤਾ ਹੋਇਆ ਫੁਰਮਾਣੁ = ਹੁਕਮ ਜਾਂ ਸ਼ਬਦ ਰੂਪੀ ਫ਼ੁਰਮਾਣ ਵੀ ਅਮੁਲੁ = ਅਮੋਲਕ ਹੈ; ਜੈਸਾ ਕਿ :

**ਫੁਰਮਾਨੁ ਤੇਰਾ ਸਿਰੈ ਊਪਰਿ ਫਿਰਿ ਨ ਕਰਤ ਬੀਚਾਰ ॥** *(ਅੰਗ ੩੩੮)*

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਹੇ ਤਪਾ ਜੀ ! ਇਹ ਜੋ ਆਪ ਨੇ ਅਮੋਲਕ ਵਸਤੂਆਂ ਕਹੀਆਂ ਹਨ, ਇਨ੍ਹਾਂ ਨੂੰ ਇਕ ਪਾਸੇ ਪਾ ਦੇਈਏ, ਕੀ ਫਿਰ ਉਸ ਦਾ ਕਥਨ ਹੋ ਜਾਵੇਗਾ ?*

***ਗੁਰ ਉੱਤਰ :*** ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਅਮੁਲੋ ਅਮੁਲੁ; ਆਖਿਆ ਨ ਜਾਇ ॥

ਹੇ ਸਿੱਧ ਪੁਰਸ਼ੋ ! ਕਿਥੋਂ ਤੱਕ ਕਥਨ ਕਰੀਏ ? ਸੱਚ ਤਾਂ ਇਹ ਹੈ ਕਿ ਉਹ ਪ੍ਰਭੂ ਅਮੁਲੋ ਅਮੁਲੁ = ਅਮੋਲਕ ਤੋਂ ਵੀ ਅਮੋਲਕ ਹੈ ਅਤੇ ਉਸ ਬਾਰੇ ਜਸ ਆਖਿਆ = ਕਥਨ ਕੀਤਾ ਨ = ਨਹੀਂ ਜਾਇ = ਜਾ ਸਕਦਾ।

***ਪ੍ਰਸ਼ਨ :*** *ਹੇ ਤਪਾ ਜੀ ! ਫਿਰ ਕਥਨ ਕਰਨ ਦਾ ਕੀ ਫਲ ਹੈ ?*

***ਉੱਤਰ :***

## ਆਖਿ ਆਖਿ; ਰਹੇ ਲਿਵ ਲਾਇ ॥

ਗੁਰਮੁਖ ਜਨ ਉਸ ਦਾ ਜਸ ਆਖਿ ਆਖਿ = ਕਹਿ ਕਹਿ ਕੇ ਉਸ ਵਿਚ ਲਿਵ = ਬਿਰਤੀ ਨੂੰ ਲਾਇ =

ਲਾਉਣਾ ਕਰਦੇ ਹਨ। ਇਹ ਉਸ ਦਾ ਫਲ ਹੈ **ਅਥਵਾ** ਆਖਿ = ਮੁੱਖ ਦੁਆਰਾ ਆਖਿ = ਆਖ ਕੇ (ਬੋਲ ਬੋਲ ਕੇ) **ਵਾ:** ਆਖਿ = ਅਖਿਆਨਾਂ ਦੁਆਰਾ ਆਖ ਕੇ ਲਿਵ = ਬਿਰਤੀ ਲੱਗ ਜਾਂਦੀ ਹੈ।

## ਦੂਸਰਾ ਅਰਥ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ! ਉਸ ਪ੍ਰਭੂ ਦੇ ਜੋ ਸੰਤ ਜਨ ਹਨ, ਉਹਨਾਂ ਬਾਰੇ ਵੀ ਕੁਝ ਦੱਸੋ?*

***ਗੁਰ ਉੱਤਰ :***

**ਅਮੁਲ ਗੁਣ; ਅਮੁਲ ਵਾਪਾਰ ॥**

ਹੇ ਸਿੱਧ ਪੁਰਸ਼ੋ! ਪ੍ਰਭੂ ਦੇ ਪਿਆਰੇ ਸੰਤ ਜਨਾਂ ਦੇ ਅੰਦਰ ਜੋ ਸਤਿ, ਸੰਤੋਖ, ਦਇਆ, ਦਾਨ, ਧਰਮ ਆਦਿ ਸ਼ੁਭ ਗੁਣ ਹਨ, ਉਹ ਅਮੁਲ = ਅਮੋਲਕ ਹਨ ਅਤੇ ਉਹਨਾਂ ਵੱਲੋਂ ਸੇਵਾ, ਸਿਮਰਨ, ਭਜਨ ਰੂਪੀ ਵਾਪਾਰ ਦਾ ਕਰਨਾ ਅਤੇ ਕਰਾਉਣਾ ਵੀ ਅਮੁਲ = ਅਮੋਲਕ ਹੈ; ਜੈਸਾ ਕਿ :

**ਕਿਨਹੀ ਬਨਜਿਆ ਕਾਂਸੀ ਤਾਂਬਾ ਕਿਨਹੀ ਲਉਗ ਸੁਪਾਰੀ ॥**
**ਸੰਤਹੁ ਬਨਜਿਆ ਨਾਮੁ ਗੋਬਿੰਦ ਕਾ ਐਸੀ ਖੇਪ ਹਮਾਰੀ ॥**
**ਹਰਿ ਕੇ ਨਾਮ ਕੇ ਬਿਆਪਾਰੀ ॥** *(ਅੰਗ ੧੧੨੩)*

**ਅਮੁਲ ਵਾਪਾਰੀਏ; ਅਮੁਲ ਭੰਡਾਰ ॥**

ਸ਼ੁਭ ਵਾਪਾਰੀਏ = ਵਾਪਾਰ ਦੇ ਕਰਨ ਕਰਾਉਣ ਵਾਲੇ ਮਹਾਤਮਾ ਜਨ ਆਪ ਵੀ ਅਮੁਲ = ਅਮੋਲਕ ਹਨ ਅਤੇ ਉਹਨਾਂ ਦਾ ਸਤਿਸੰਗ, ਸ਼ਬਦ ਗਿਆਨ **ਵਾ:** ਅੰਤਹਕਰਣ ਰੂਪੀ ਭੰਡਾਰਾ ਵੀ ਅਮੁਲ = ਅਮੋਲਕ ਹੈ; ਜੈਸਾ ਕਿ :

**ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ ॥**
**ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ ॥** *(ਅੰਗ ੬੧੪)*

ਸੰਤਾਂ ਦਾ ਜਿਹੜਾ ਅੰਤਹਕਰਣ ਹੈ; ਉਹ ਮਲ, ਵਿਖੇਪ, ਆਵਰਣ ਆਦਿਕ ਦੋਸ਼ਾਂ ਤੋਂ ਰਹਿਤ ਬ੍ਰਹਮ ਗਿਆਨ ਦੇ ਸਮੇਤ ਹੈ ਅਤੇ ਉਨ੍ਹਾਂ ਦੀ ਹਰ ਵਕਤ ਪਰਮੇਸ਼ਰ ਦੇ ਨਾਮ ਵਿਚ ਲਿਵ ਬਿਰਤੀ ਲੱਗੀ ਹੋਈ ਹੈ। ਐਸੇ ਮਹਾਂਪੁਰਖਾਂ ਦਾ ਅੰਤਹਕਰਣ ਰੂਪੀ ਭੰਡਾਰਾ ਵੀ ਅਮੋਲਕ ਹੈ; ਜੈਸਾ ਕਿ :

**ਮੋਖ ਮੁਕਤਿ ਦੁਆਰਿ ਜਾ ਕੈ ਸੰਤ ਰਿਦਾ ਭੰਡਾਰੁ ॥** *(ਅੰਗ ੧੦੧੭)*

**ਅਮੁਲ ਆਵਹਿ; ਅਮੁਲ ਲੈ ਜਾਹਿ ॥**

ਜੋ ਜਗਿਆਸੂ ਜਨ ਉਹਨਾਂ ਸੰਤ ਜਨਾਂ ਪਾਸ ਆਵਹਿ = ਆਉਂਦੇ ਹਨ, ਉਹ ਵੀ ਅਮੋਲਕ ਹਨ ਅਤੇ ਜੋ ਉਹਨਾਂ ਪਾਸੋਂ ਸ਼ੁਭ ਗੁਣ (ਸੇਵਾ, ਸਿਮਰਨ, ਭਗਤੀ) ਲੈ ਕੇ ਜਾਹਿ = ਜਾਂਦੇ ਹਨ, ਉਹ ਵੀ ਅਮੋਲਕ ਹਨ **ਅਥਵਾ** ਜਗਿਆਸੂ ਜਨ ਜੋ ਸੰਤ ਜਨਾਂ ਦੇ ਪਾਸ ਸ਼ਰਧਾ ਰੂਪੀ ਭੇਂਟ ਲੈ ਕੇ ਆਉਂਦੇ ਹਨ, ਉਹ ਵੀ ਅਮੋਲਕ ਹੈ ਅਤੇ ਜੋ ਉਨ੍ਹਾਂ ਪਾਸੋਂ ਗਿਆਨ, ਉਪਦੇਸ਼ ਰੂਪੀ ਬਖ਼ਸ਼ਿਸ਼ ਲੈ ਕੇ ਜਾਂਦੇ ਹਨ, ਉਹ ਵੀ ਅਮੋਲਕ ਹੈ।

**ਅਮੁਲ ਭਾਇ; ਅਮੁਲਾ ਸਮਾਹਿ ॥**

ਉਹਨਾਂ ਸੰਤ ਜਨਾਂ ਨਾਲ ਜਗਿਆਸੂਆਂ ਦੁਆਰਾ ਕੀਤਾ ਗਿਆ ਭਾਇ = ਪ੍ਰੇਮ ਵੀ ਅਮੋਲਕ ਹੈ ਅਤੇ ਸੰਤਾਂ ਦੀ ਕ੍ਰਿਪਾ ਕਰਕੇ ਉਹਨਾਂ ਦਾ ਪ੍ਰਭੂ ਵਿਚ ਸਮਾਹਿ = ਸਮਾਅ ਜਾਣਾ ਵੀ ਅਮੋਲਕ ਹੈ। ਜੈਸਾ ਕਿ :

**ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥** *(ਅੰਗ ੧੩੬)*

ਜਗਿਆਸੂਆਂ ਨੂੰ ਜੋ ਭਾਇ = ਸਰੂਪ ਦਾ ਗਿਆਨ ਪ੍ਰਾਪਤ ਹੋਇਆ ਹੈ, ਉਹ ਵੀ ਅਮੁਲ = ਅਮੋਲਕ ਹੈ ਅਤੇ ਗਿਆਨ ਦੁਆਰਾ ਉਸ ਪ੍ਰਭੂ ਵਿਚ ਸਮਾਹਿ = ਅਭੇਦ ਹੋਏ ਹਨ, ਉਹ ਵੀ ਅਮੋਲਕ ਹੈ।

**ਅਮੁਲੁ ਧਰਮੁ; ਅਮੁਲੁ ਦੀਬਾਣੁ ॥**

ਉਹਨਾਂ ਸੰਤਾਂ ਦੁਆਰਾ ਧਾਰਨ ਕੀਤਾ ਹੋਇਆ ਪ੍ਰਭੂ ਉਪਰ ਦ੍ਰਿੜ੍ਹ ਨਿਸਚੇ ਰੂਪੀ ਧਰਮ ਵੀ ਅਮੋਲਕ ਹੈ ਅਤੇ ਉਹਨਾਂ ਦਾ ਦੀਬਾਣੁ = ਸੰਤ ਸਭਾ ਭਾਵ ਆਸਰਾ ਵੀ ਅਮੋਲਕ ਹੈ **ਅਥਵਾ** ਸੰਤਾਂ ਨੇ ਜੋ ਦਸ ਲਿੰਗੀ ਧਰਮ ਧਾਰਨ ਕੀਤਾ ਹੈ, ਉਹ ਵੀ ਅਮੁਲੁ = ਅਮੋਲਕ ਹੈ। ਉਨ੍ਹਾਂ ਦੀਬਾਣੁ (ਦੀ + ਬਾਣੁ) ਦੀ ਬਾਣੁ = ਬਾਣੀ **ਵਾ:** ਸੁਭਾਅ ਵੀ ਅਮੋਲਕ ਹੈ। ਧਰਮ ਦੇ ਦਸ ਚਿੰਨ੍ਹ ਧਰਮ ਗ੍ਰੰਥਾਂ ਵਿਚ ਇਸ ਪ੍ਰਕਾਰ ਹਨ; ਜੈਸਾ ਕਿ :

**ਖਿਮਾ ਅਹਿੰਸਾ ਦਯਾ ਮ੍ਰਿਦ ਸਤ ਬਚਨ ਤਪ ਦਾਨ।**
**ਸੀਲ ਸੌਚ ਤ੍ਰਿਸਨਾ ਬਿਨਾ ਧਰਮ ਲਿੰਗ ਦਸ ਜਾਨ।** *(ਸਾਰ ਕੁਤਾਵਲੀ ਅਧਿ. ੧)*

**ਅਮੁਲੁ ਤੁਲੁ; ਅਮੁਲੁ ਪਰਵਾਣੁ ॥**

ਉਹਨਾਂ ਸੰਤ ਜਨਾਂ ਦੀ ਤੁਲੁ = ਵੀਚਾਰ ਵੀ ਅਮੋਲਕ ਹੈ ਅਤੇ ਪ੍ਰਭੂ ਦਰ 'ਤੇ ਪਰਵਾਣ ਹੋਣਾ ਵੀ ਅਮੋਲਕ ਹੈ **ਅਥਵਾ** ਉਹਨਾਂ ਸੰਤ ਜਨਾਂ ਦੀ ਬੁੱਧੀ ਰੂਪੀ ਤੁਲੁ = ਤੱਕੜੀ ਵੀ ਅਮੋਲਕ ਹੈ ਅਤੇ ਵੀਚਾਰ ਰੂਪੀ ਪਰਵਾਣੁ = ਵੱਟਾ ਵੀ ਅਮੋਲਕ ਹੈ **ਵਾ:** ਨਿਸਚਾ ਰੂਪੀ ਪਰਵਾਣੁ = ਵੱਟਾ ਵੀ ਅਮੋਲਕ ਹੈ।

**ਅਮੁਲੁ ਬਖਸੀਸ; ਅਮੁਲੁ ਨੀਸਾਣੁ ॥**

ਉਹਨਾਂ ਸੰਤਾਂ ਦੀ ਭਾਉ ਭਗਤੀ ਦੀ **ਵਾ:** ਗਿਆਨ ਉਪਦੇਸ਼ ਦੀ ਬਖਸੀਸ ਵੀ ਅਮੁਲੁ = ਅਮੋਲਕ ਹੈ ਅਤੇ ਉਹਨਾਂ ਦਾ ਨੀਸਾਣੁ = ਪ੍ਰਗਟ ਹੋਣਾ **ਵਾ:** ਮੱਥੇ ਦੇ ਮਾੜੇ ਲੇਖਾਂ ਨੂੰ ਮੇਟ ਕੇ ਚੰਗੇ ਬਣਾਉਣਾ ਵੀ ਅਮੋਲਕ ਹੈ **ਅਥਵਾ** ਉਹਨਾਂ ਸੰਤ ਜਨਾਂ ਨੂੰ ਜੋ ਸਰੂਪ ਦੀ ਬਖਸੀਸ = ਬਖ਼ਸ਼ਿਸ਼ ਹੋਈ ਹੈ, ਉਹ ਵੀ ਅਮੋਲਕ ਹੈ ਅਤੇ ਉਹਨਾਂ ਦਾ ਜਸ ਰੂਪੀ ਨੀਸਾਣੁ = ਝੰਡਾ, ਨਗਾਰਾ **ਵਾ:** ਪਰਵਾਨਾ ਵੀ ਅਮੁਲੁ = ਅਮੋਲਕ ਹੈ।

**ਅਮੁਲੁ ਕਰਮੁ; ਅਮੁਲੁ ਫੁਰਮਾਣੁ ॥**

ਉਹ ਸੰਤ ਜਨ ਜੋ ਕਰਮੁ = ਨਿਸ਼ਕਾਮ ਕਰਮ ਕਰਦੇ ਹਨ, ਉਹ ਵੀ ਅਮੋਲਕ ਹਨ ਅਤੇ ਉਹ ਸੰਤ ਜਨ ਸਕਾਮ ਕਰਮ ਛੁਡਾ ਕੇ ਨਿਸ਼ਕਾਮ ਕਰਮ ਦਾ ਜੋ ਫੁਰਮਾਣੁ = ਹੁਕਮ ਕਰਦੇ ਹਨ, ਉਹ ਵੀ ਅਮੋਲਕ ਹਨ **ਅਥਵਾ** ਉਹਨਾਂ ਸੰਤ ਜਨਾਂ ਨੂੰ ਜੋ ਪ੍ਰਭੂ ਦੀ ਕਰਮੁ = ਬਖ਼ਸ਼ਿਸ਼ ਪ੍ਰਾਪਤ ਹੋਈ ਹੈ, ਉਹ ਵੀ ਅਮੋਲਕ ਹੈ ਅਤੇ ਜੋ ਉਨ੍ਹਾਂ ਨੇ ਆਪ ਉਸੇ ਪ੍ਰਭੂ ਦਾ ਫ਼ੁਰਮਾਣੁ = ਹੁਕਮ ਕਮਾਇਆ (ਮੰਨਿਆ) ਹੈ, ਉਹ ਵੀ ਅਮੋਲਕ ਹੈ।

**ਅਮੁਲੋ ਅਮੁਲੁ; ਆਖਿਆ ਨ ਜਾਇ ॥**

ਹੇ ਸਿੱਧ ਪੁਰਸ਼ੋ! ਉਸ ਪ੍ਰਭੂ ਦੇ ਪਿਆਰੇ ਸੰਤ ਜਨ ਅਮੁਲੋ ਅਮੁਲੁ = ਅਮੋਲਕ ਤੋਂ ਅਮੋਲਕ ਹਨ ਅਤੇ ਉਹਨਾਂ ਦਾ ਜਸ ਆਖਿਆ ਨਹੀਂ ਜਾ ਸਕਦਾ; ਜੈਸਾ ਕਿ :

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥** *(ਅੰਗ ੨੭੨)*

**ਆਖਿ ਆਖਿ; ਰਹੇ ਲਿਵ ਲਾਇ ॥**

ਉਹ ਸੰਤ ਜਨ ਪ੍ਰਭੂ ਦੇ ਨਾਮ ਨੂੰ ਆਖ ਆਖ ਕੇ ਭਾਵ ਉਚਾਰ ਉਚਾਰ ਕੇ ਉਸ ਵਿਚ ਲਿਵ = ਬਿਰਤੀ ਲਾਇ = ਲਾ ਰਹੇ ਹਨ।

## ਤੀਸਰਾ ਅਰਥ

ਗੁਰਸਿੱਖਾਂ ਪ੍ਰਤੀ ਗੁਰੂ ਸਾਹਿਬ ਜੀ ਉਪਦੇਸ਼ ਬਖ਼ਸ਼ਦੇ ਹਨ :

**ਅਮੁਲ ਗੁਣ; ਅਮੁਲ ਵਾਪਾਰ ॥**

ਸਤਿਗੁਰੂ ਜੀ ਆਪਣੇ ਗੁਰਸਿੱਖਾਂ ਨੂੰ ਗੁਣ = ਗਿਆਨ ਬਖ਼ਸ਼ਦੇ ਹਨ, ਇਹ ਵੀ ਅਮੁਲ = ਅਮੋਲਕ ਹੈ ਅਤੇ ਜੋ ਗੁਰਸਿੱਖ ਆਪਣਾ ਮਨ, ਤਨ ਅਤੇ ਧਨ ਸਭ ਕੁਝ ਗੁਰੂ ਸਾਹਿਬ ਜੀ ਨੂੰ ਅਰਪਣ ਕਰਕੇ, ਬ੍ਰਹਮ ਗਿਆਨ ਪ੍ਰਾਪਤ ਕਰਨ ਰੂਪ ਵਾਪਾਰ ਕਰਦੇ ਹਨ, ਇਹ ਵੀ ਅਮੁਲ = ਅਮੋਲਕ ਹੈ; ਜੈਸਾ ਕਿ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥** *(ਅੰਗ ੯੧੮)*

**ਅਮੁਲ ਵਾਪਾਰੀਏ; ਅਮੁਲ ਭੰਡਾਰ ॥**

ਜਿਹੜੇ ਨਾਮ ਦਾ ਵਾਪਾਰੀਏ = ਵਾਪਾਰ ਕਰਨ ਵਾਲੇ ਅਧਿਕਾਰੀ ਗੁਰਸਿੱਖ ਆਪਣਾ ਤਨ, ਮਨ, ਧਨ ਸਤਿਗੁਰੂ ਜੀ ਨੂੰ ਦੇਣ ਵਾਲੇ ਹਨ, ਇਹ ਵੀ ਅਮੁਲ = ਅਮੋਲਕ ਹੈ ਅਤੇ ਉਨ੍ਹਾਂ ਦਾ ਹਿਰਦਾ ਰੂਪੀ ਭੰਡਾਰਾ ਸਤੋਗੁਣ ਦੇ ਸਹਿਤ ਹੋਣੇ ਕਰਕੇ ਅਮੋਲਕ ਹੈ **ਵਾ:** ਸਤਿਗੁਰੂ ਜੀ ਦਾ ਹਿਰਦੇ ਰੂਪ ਭੰਡਾਰਾ ਸ਼ੁਭ ਗੁਣਾਂ ਅਤੇ ਬ੍ਰਹਮ ਗਿਆਨ ਆਦਿ ਨਾਲ ਭਰਿਆ ਹੋਇਆ **ਵਾ:** ਨਾਮ ਰੂਪ ਭੰਡਾਰਾ ਵੀ ਅਮੁਲ = ਅਮੋਲਕ ਹੈ; ਜੈਸਾ ਕਿ :

**ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥** *(ਅੰਗ ੧੪੨੬)*

**ਅਮੁਲ ਆਵਹਿ; ਅਮੁਲ ਲੈ ਜਾਹਿ ॥**

ਜੋ ਜਗਿਆਸੂਆਂ ਦਾ ਗ੍ਰਿਹਸਤ ਜੀਵਨ ਵਿਚ ਵੈਰਾਗ ਧਾਰ ਕੇ ਸਤਿਗੁਰੂ ਜੀ ਦੀ ਚਰਨ ਸਰਨ ਆਵਹਿ = ਆਉਣਾ ਹੈ, ਇਹ ਵੀ ਅਮੁਲ = ਅਮੋਲਕ ਹੈ। ਸਤਿਗੁਰੂ ਜੀ ਤੋਂ ਸਿੱਖਿਆ ਲੈ ਕੇ ਜਾਣਾ ਵੀ ਅਮੁਲ = ਅਮੋਲਕ ਹੈ **ਵਾ:** ਅਮੋਲਕ ਹੀ ਬ੍ਰਹਮ ਗਿਆਨ ਨੂੰ ਲੈ ਕੇ ਗੁਰਸਿੱਖ ਆਪਣੇ ਸਰੂਪ ਵਿਚ ਜਾਹਿ = ਜਾਂਦੇ ਹਨ, ਭਾਵ ਅਭੇਦਤਾ ਪਾਉਂਦੇ ਹਨ; ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ ੨੭੮)*

**ਅਮੁਲ ਭਾਇ; ਅਮੁਲਾ ਸਮਾਹਿ ॥**

ਸਤਿਗੁਰੂ ਜੀ ਨੇ ਗੁਰਸਿੱਖਾਂ ਨੂੰ ਜੋ ਭਾਇ = ਪ੍ਰੇਮ ਬਖ਼ਸ਼ਿਆ ਹੈ, ਇਹ ਵੀ ਅਮੁਲ = ਅਮੋਲਕ ਹੈ। ਸਭ ਕੁਝ ਵਾਰ ਕੇ ਵੀ ਗੁਰਸਿੱਖ ਗੁਰੂ ਦੇ ਦਰਸ਼ਨਾਂ ਦੇ ਪਿਆਸੇ ਰਹਿੰਦੇ ਹਨ; ਜੈਸਾ ਕਿ :

**ਕੋਈ ਆਨਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥** *(ਅੰਗ ੭੫੭)*

ਗੁਰਸਿੱਖਾਂ ਦੇ ਹਿਰਦੇ ਵਿਚ ਸਤਿਗੁਰੂ ਜੀ ਨੇ ਜੋ ਗਿਆਨ ਦਾ ਭਾਇ = ਪ੍ਰਕਾਸ਼ ਕੀਤਾ ਹੈ, ਉਹ ਵੀ ਅਮੁਲ = ਅਮੋਲਕ ਹੈ। ਅਮੋਲਕ ਹੀ ਉਹਨਾਂ ਦਾ ਸਮਾਹਿ = ਸਮਾਅ ਜਾਣਾ ਹੈ। ਜੋ ਸਤਿਗੁਰੂ ਜੀ ਦੇ ਸਰੂਪ ਦਾ ਸਮਾਹਿ = ਸਮਾਹੜਾ ਭਾਵ ਅਨੰਦ ਪ੍ਰਾਪਤ ਹੋਇਆ ਹੈ, ਇਹ ਅਨੰਦ ਵੀ ਅਮੋਲਕ ਹੈ।

**ਅਮੁਲੁ ਧਰਮੁ; ਅਮੁਲੁ ਦੀਬਾਣੁ ॥**

ਸਤਿਗੁਰੂ ਜੀ ਨੇ ਜੋ ਆਪਣੇ ਸਿੱਖਾਂ ਨੂੰ ਧਰਮ ਬਖ਼ਸ਼ਿਆ ਹੈ, ਇਹ ਵੀ ਅਮੋਲਕ ਹੈ। ਗੁਰੂ ਨਾਨਕ ਸਾਹਿਬ ਜੀ ਦੀ ਗੁਰਬਾਣੀ ਦੀ ਇਸ ਤੁਕ 'ਤੇ ਇਕ ਢੁਕਵੀਂ ਸਾਖੀ ਹੈ।

**ਸਾਖੀ—ਭਾਈ ਸੰਤ ਰਾਮ ਜੀ ਦੀ :** ਸ੍ਰੀ ਗੁਰੂ ਅਰਜਨ ਦੇਵ ਜੀ ਜਦੋਂ ਸੰਸਾਰ ਨੂੰ ਤਾਰਨ ਵਾਸਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ 'ਤੇ ਬਿਰਾਜਮਾਨ ਸਨ, ਉਹਨਾਂ ਦੀ ਚਰਨ ਸਰਨ ਵਿਚ ਇਕ ਭਾਈ ਸੰਤ ਰਾਮ ਸਿੱਖੀ ਦਾ ਜਾਚਕ ਆਇਆ। ਸਿੱਖੀ ਦੀ ਜਾਚਨਾ ਕਰਕੇ ਗੁਰੂ ਜੀ ਤੋਂ ਸਿੱਖੀ ਦੀ ਦਾਤ ਪ੍ਰਾਪਤ ਕੀਤੀ। ਸਤਿਗੁਰੂ ਜੀ ਨੇ ਧੁਰ ਕੀ ਬਾਣੀ ਨਾਲ ਜੁੜਨ ਦਾ ਉਪਦੇਸ਼ ਦਿੱਤਾ। ਭਾਈ ਸੰਤ ਰਾਮ ਜੀ ਨੇ ਸਿੱਖੀ ਕਮਾਉਣੀ ਸ਼ੁਰੂ ਕੀਤੀ। ਥੋੜ੍ਹੇ ਸਮੇਂ ਅੰਦਰ ਹੀ ਮਨ ਬਾਣੀ ਦੇ ਪ੍ਰੇਮ ਰੰਗ ਵਿਚ ਰੰਗਿਆ ਗਿਆ।

ਜਪੁ ਜੀ ਸਾਹਿਬ, ਸੁਖਮਨੀ ਸਾਹਿਬ ਆਦਿ ਬਾਣੀਆਂ ਜ਼ੁਬਾਨੀ ਕੰਠ ਕਰ ਲਈਆਂ। ਆਪਣੀ ਉਪਜੀਵਿਕਾ ਵਾਸਤੇ ਧਰਮ ਕਿਰਤ ਕਰਨ ਲਈ ਸਰਕਾਰੀ ਨੌਕਰੀ ਕਰਦਾ ਸੀ। ਉਸ ਸਮੇਂ ਹਿੰਦੁਸਤਾਨ ਦਾ ਬਾਦਸ਼ਾਹ ਜਹਾਂਗੀਰ ਸੀ। ਉਸ ਦੇ ਦਰਬਾਨ ਦੀ ਨੌਕਰੀ ਕਰਦਾ ਸੀ। ਨੌਕਰੀ ਦੇ ਨਾਲ ਨਾਲ ਬਾਣੀ ਦਾ ਪਾਠ ਕਰਦਾ ਰਹਿੰਦਾ। ਇਕ ਵਾਰੀ ਅਜਿਹਾ ਹੋਇਆ ਕਿ ਆਪਣੇ ਅਨੰਦ ਵਿਚ ਸਿਮਰਨ ਬਾਣੀ ਦਾ ਰਸ ਲੈਂਦਿਆਂ ਹੋਇਆਂ ਚਿਹਰੇ ਦੀ ਪ੍ਰਭਾਵਸ਼ਾਲੀ ਖਿੱਚ ਦੇਖਣ ਵਾਲੇ 'ਤੇ ਪ੍ਰਭਾਵ ਪਾਉਂਦੀ ਸੀ ਕਿ ਅਚਾਨਕ ਇਸ ਦੇ ਸੁੰਦਰ ਸਰੂਪ ਨੂੰ ਜਹਾਂਗੀਰ ਦੀ ਸ਼ਹਿਜ਼ਾਦੀ ਨੇ ਤੱਕਿਆ। ਸ਼ਹਿਜ਼ਾਦੀ ਦਾ ਮਨ ਖਿੱਚਿਆ ਗਿਆ। ਉਸ ਨੇ ਮਨ ਹੀ ਮਨ ਫ਼ੈਸਲਾ ਕਰ ਲਿਆ ਕਿ ਜੀਵਨ ਸਾਥੀ ਹੋਵੇ ਤਾਂ ਐਸਾ ਹੋਵੇ। ਦ੍ਰਿੜ੍ਹ ਇਰਾਦਾ ਕਰਕੇ ਪ੍ਰਣ ਕਰ ਲਿਆ ਕਿ ਸ਼ਾਦੀ ਭਾਈ ਸੰਤ ਰਾਮ ਨਾਲ ਹੀ ਕਰਵਾਉਣੀ ਹੈ। ਆਪਣੇ ਮਨ ਦਾ ਗੁੱਝਾ ਭੇਦ ਆਪਣੀ ਮਾਂ ਨੂੰ ਦੱਸ ਦਿੱਤਾ। ਜਹਾਂਗੀਰ ਦੀ ਬੇਗਮ ਨੇ ਬਹੁਤ ਸਮਝਾਇਆ ਕਿ ਪੁੱਤਰੀ, ਜ਼ਿੱਦ ਨਾ ਕਰ। ਕਿਸੇ ਸੂਬੇ ਦੇ ਸੂਬੇਦਾਰ ਮੁਸਲਮਾਨ ਨਾਲ ਤੇਰਾ ਨਿਕਾਹ ਕਰਾਵਾਂਗੀ। ਲੜਕੀ ਆਪਣੇ ਹਠ 'ਤੇ ਅੜੀ ਰਹੀ। ਆਖ਼ਿਰ ਬੇਗਮ ਨੇ ਆਪਣੇ ਪਤੀ ਜਹਾਂਗੀਰ ਨਾਲ ਗੱਲ ਕੀਤੀ ਕਿ ਇਹ ਮਾਮਲਾ ਹੈ। ਜਹਾਂਗੀਰ ਨੇ ਪਹਿਲਾਂ ਤਾਂ ਗ਼ੁੱਸਾ ਕੀਤਾ ਕਿ ਇਸ ਦਾ ਮਨ ਕਾਫ਼ਰ 'ਤੇ ਕਿਉਂ ਆਇਆ ? ਪਰੰਤੂ ਹੁਣ ਤਾਂ ਇਕ ਹੀ ਰਾਹ ਸੀ ਕਿ ਧੀ ਦੀ ਖ਼ੁਸ਼ੀ ਵਾਸਤੇ ਇਸ ਸਿੱਖ ਨੂੰ ਮੁਸਲਮਾਨ ਬਣਾ ਲਿਆ ਜਾਵੇ। ਕਿਸੇ ਸੂਬੇ ਦਾ ਸੂਬੇਦਾਰ ਬਣਾ ਕੇ ਲੜਕੀ ਦਾ ਨਿਕਾਹ ਕਰ ਦਿੱਤਾ ਜਾਵੇ। ਬੇਗਮ ਦੀ ਜੋ ਟਹਿਲਣ ਜਾਂ ਗੋਲੀ (ਨੌਕਰਾਣੀ) ਸੀ, ਉਸ ਨੇ ਪਹਿਲਾਂ ਹੀ ਸਾਰੀ ਵਾਰਤਾ ਆਪਣੇ ਪਤੀ ਨੂੰ ਦੱਸ ਦਿੱਤੀ। ਉਹ ਵੀ ਭਾਈ ਸੰਤ ਰਾਮ ਦੀ ਤਰ੍ਹਾਂ ਡਿਉਢੀ ਦਾ ਪਹਿਰੇਦਾਰ ਸੀ। ਇਹ ਦੋਵੇਂ ਜਣੇ ਮਿਲ ਕੇ ਬੰਦਗੀ ਕਰਿਆ ਕਰਦੇ ਸਨ। ਉਹ ਇਹ ਗੱਲ ਸੁਣ ਕੇ ਝੱਟ ਭਾਈ ਸੰਤ ਰਾਮ ਜੀ ਦੇ ਕੋਲ ਗਿਆ ਅਤੇ ਭਾਈ ਸਾਹਿਬ ਨੂੰ ਕਹਿਣ ਲੱਗਾ ਕਿ ਹੇ ਸਿੱਖਾ ! ਤੈਨੂੰ ਮੁਬਾਰਕਾਂ ਹੋਣ। ਭਾਈ ਸੰਤ ਰਾਮ ਜੀ ਕਹਿਣ ਲੱਗੇ ਕਿ ਮੁਬਾਰਕਾਂ ਕਿਸ ਗੱਲ ਦੀਆਂ ਦੇ ਰਹੇ ਹੋ ? ਉਹ ਕਹਿਣ ਲੱਗਾ ਕਿ ਤੈਨੂੰ ਏਨਾ ਵੱਡਾ ਰੁਤਬਾ ਮਿਲਣ ਲੱਗਾ ਹੈ। ਤੈਨੂੰ ਪਤਾ ਨਹੀਂ ? ਜਿਹੜੇ ਸਤਿਕਾਰ ਨੂੰ ਵੱਡੇ ਵੱਡੇ ਸੂਬੇਦਾਰ ਚਾਹੁੰਦੇ ਹਨ ਪਰ ਉਹਨਾਂ ਨੂੰ ਪ੍ਰਾਪਤ ਨਹੀਂ ਹੋਇਆ ਪਰੰਤੂ ਤੈਨੂੰ ਪ੍ਰਾਪਤ ਹੋਣ ਲੱਗਾ ਹੈ। ਤਾਂ ਭਾਈ ਸੰਤ ਰਾਮ ਜੀ ਨੇ ਕਿਹਾ ਕਿ ਤੂੰ ਸਿੱਧੀ ਗੱਲ ਕਿਉਂ ਨਹੀਂ ਕਰਦਾ, ਸਿੱਧੀ ਗੱਲ ਕੀ ਹੈ ? ਉਸ ਨੇ ਦੱਸਿਆ ਕਿ ਕੱਲ ਨੂੰ ਜਹਾਂਗੀਰ ਦੀ ਸ਼ਹਿਜ਼ਾਦੀ ਦਾ ਤੇਰੇ ਨਾਲ ਨਿਕਾਹ ਹੋਣਾ ਹੈ। ਭਾਈ ਸੰਤ ਰਾਮ ਜੀ ਨੇ ਕਿਹਾ ਕਿ ਇਹ ਕਿਵੇਂ ਹੋ ਸਕਦਾ ਹੈ ? ਤਾਂ ਉਸ ਨੇ ਸਾਰੀ ਗੱਲ ਵਿਸਥਾਰ ਨਾਲ ਦੱਸੀ। ਸੰਤ ਰਾਮ ਕਹਿਣ ਲੱਗਾ ਕਿ ਮੈਨੂੰ ਗੁਰੂ ਨੇ ਸਿੱਖੀ ਧਰਮ ਦਿੱਤਾ ਹੈ। ਮੈਂ ਆਪਣਾ ਸਰੀਰ ਤਾਂ ਛੱਡ ਸਕਦਾ ਹਾਂ ਪਰੰਤੂ ਆਪਣਾ ਧਰਮ ਨਹੀਂ ਛੱਡ ਸਕਦਾ। ਉਸੇ ਸਮੇਂ ਆਪਣੀ ਰਾਈਫ਼ਲ ਉਸ ਨੂੰ ਫੜਾ ਕੇ, ਆਪ ਰਾਤੋ ਰਾਤ ਬਹੁਤ ਦੂਰ ਨਿਕਲ ਗਿਆ। ਦਿਨ ਨੂੰ ਛੁਪ ਕੇ ਬੈਠ ਜਾਇਆ ਕਰੇ ਅਤੇ ਰਾਤ ਨੂੰ ਸਫ਼ਰ ਕਰਿਆ ਕਰੇ। ਤੁਰਦਾ ਤੁਰਦਾ ਪਿਸ਼ੌਰ ਪਹੁੰਚ ਗਿਆ। ਉਧਰ ਬਾਦਸ਼ਾਹ ਨੇ ਇਸ ਦਾ ਹੁਲੀਆ ਸਾਰੇ ਮੁਲਕ ਵਿਚ ਨਸ਼ਰ ਕਰ ਦਿੱਤਾ। ਨਾਲ ਹੀ ਪ੍ਰਵਾਨੇ ਵੀ ਭੇਜੇ ਕਿ ਜੇਕਰ ਸਿੱਖ ਮੇਰੀ ਪੁੱਤਰੀ ਨਾਲ ਨਿਕਾਹ ਕਰਨਾ ਮਨਜ਼ੂਰ ਕਰੇ ਤਾਂ ਉਸ ਨੂੰ ਪਾਲਕੀ ਵਿਚ ਸ਼ਾਹੀ ਸਨਮਾਨ ਨਾਲ ਬਿਠਾ ਕੇ ਮੇਰੇ ਕੋਲ ਲੈ ਕੇ ਆਉ ਅਤੇ ਜੇਕਰ ਨਾ ਮੰਨੇ ਤਾਂ ਉਸ ਦਾ ਸਿਰ ਵੱਢ ਕੇ ਮੇਰੇ ਪਾਸ ਪੇਸ਼ ਕੀਤਾ ਜਾਵੇ। ਉਸ ਹੁਲੀਏ ਦੇ ਆਧਾਰ 'ਤੇ ਬਾਦਸ਼ਾਹ ਦੇ ਸਿਪਾਹੀਆਂ ਨੇ ਭਾਈ ਸੰਤ ਰਾਮ ਨੂੰ ਪਿਸ਼ਾਵਰ ਦੀ ਧਰਮਸ਼ਾਲ ਵਿਚ ਜਾਂਦਿਆਂ ਗ੍ਰਿਫ਼ਤਾਰ ਕਰ ਲਿਆ। ਪਿਸ਼ੌਰ ਦੇ ਸੂਬੇਦਾਰ ਨੇ ਭਾਈ ਸੰਤ ਰਾਮ ਨੂੰ ਕਿਹਾ ਕਿ ਜਿਹੜੀ ਗੱਲ ਮੇਰੇ ਨਸੀਬਾਂ ਵਿਚ ਨਹੀਂ ਹੈ, ਉਹ ਤੈਨੂੰ ਬਾਦਸ਼ਾਹ ਦੀ ਲੜਕੀ ਮਿਲ ਰਹੀ ਹੈ। ਤੇਰੇ ਭਾਗ ਬਹੁਤ ਚੰਗੇ ਹਨ। ਤੂੰ ਜਹਾਂਗੀਰ ਦੀ ਲੜਕੀ ਨਾਲ ਨਿਕਾਹ ਕਰਵਾ ਲੈ ਅਤੇ ਸੂਬਾ ਜਾਂ ਵਜ਼ੀਰ ਬਣ ਕੇ ਇਥੇ ਹੀ ਬਹਿਸ਼ਤ ਵਰਗਾ ਸੁੱਖ ਭੋਗਣਾ ਕਰ। ਭਾਈ ਸੰਤ ਰਾਮ ਜੀ ਨੇ ਜਵਾਬ ਦਿੱਤਾ ਕਿ ਮੇਰੇ ਪਾਤਸ਼ਾਹ ਨੇ ਮੈਨੂੰ ਸਿੱਖੀ ਬਖ਼ਸ਼ੀ ਹੋਈ ਹੈ। ਜਹਾਂਗੀਰ ਦੀ ਲੜਕੀ ਅਤੇ ਅਹੁਦੇ ਦੇ ਲਾਲਚ ਵਿਚ ਆ ਕੇ ਸਿੱਖੀ ਨਹੀਂ ਛੱਡਾਂਗਾ। ਮੇਰਾ ਸਿਰ ਭਾਵੇਂ ਚਲਾ ਜਾਵੇ

ਪਰੰਤੂ ਧਰਮ ਨਹੀਂ ਤਿਆਗ ਸਕਦਾ। ਇਹ ਜਵਾਬ ਸੁਣ ਕੇ ਸੂਬੇ ਨੇ ਕਿਹਾ ਕਿ ਦੂਜਾ ਹੁਕਮ ਤੈਨੂੰ ਕਤਲ ਕਰਨ ਦਾ ਹੈ। ਭਾਈ ਸੰਤ ਰਾਮ ਨੇ ਕਿਹਾ ਕਿ ਮੌਤ ਕੋਲੋਂ ਸਿੱਖ ਕਦੀ ਵੀ ਨਹੀਂ ਡਰਦਾ। ਜਦੋਂ ਆਖ਼ਰੀ ਇੱਛਾ ਪੁੱਛੀ ਗਈ ਤਾਂ ਭਾਈ ਸਾਹਿਬ ਨੇ ਇਸ਼ਨਾਨ ਕਰਨ ਦੀ ਖ਼ਾਹਿਸ਼ ਜ਼ਾਹਰ ਕੀਤੀ। ਸਖ਼ਤ ਪਹਿਰਿਆਂ ਹੇਠ ਦਰਿਆ 'ਤੇ ਇਸ਼ਨਾਨ ਕਰਵਾਇਆ ਗਿਆ। ਤਾਂ ਭਾਈ ਸਾਹਿਬ ਨੇ ਕਿਹਾ ਕਿ ਜਦੋਂ ਉਹ ਪਾਠ ਕਰਨ ਉਪਰੰਤ ਆਪਣੇ ਗੁਰੂ ਦੇ ਚਰਨਾਂ ਵਿਚ ਸੀਸ ਨਿਵਾਉਣ ਤੋਂ ਬਾਅਦ ਸੀਸ ਉਪਰ ਉਠਾਉਣਗੇ, ਉਦੋਂ ਤਲਵਾਰ ਚਲਾਉਣੀ। ਇਹਨਾਂ ਨੇ ਮਨ ਇਕਾਗਰ ਹੋ ਕੇ ਜਪੁ ਜੀ ਸਾਹਿਬ ਦਾ ਪਾਠ ਸੰਪੂਰਨ ਕੀਤਾ, ਨਮਸਕਾਰ ਕਰਨ ਤੋਂ ਬਾਅਦ ਜਦੋਂ ਭਾਈ ਸਾਹਿਬ ਨੇ ਸੀਸ ਉਪਰ ਉਠਾਇਆ ਤਾਂ ਜਲਾਦਾਂ ਨੇ ਤਲਵਾਰ ਨਾਲ ਭਾਈ ਸਾਹਿਬ ਦਾ ਸੀਸ ਕਤਲ ਕਰ ਦਿੱਤਾ। ਸ਼ਹੀਦੀ ਪਾ ਗਏ, ਪਰੰਤੂ ਧਰਮ ਨਹੀਂ ਹਾਰਿਆ। ਧੰਨ ਗੁਰੂ ਤੇ ਧੰਨ ਗੁਰੂ ਦੇ ਸਿੱਖ। ਸਿਰ ਦੇ ਦੇ ਕੇ ਕੁਰਬਾਨੀਆਂ ਦਿੱਤੀਆਂ, ਪਰੰਤੂ ਸੀਅ ਨਹੀਂ ਉਚਾਰੀ। ਆਪ ਜੀ ਦਾ ਸਰੀਰ ਦਰਿਆ ਵਿਚ ਰੋੜ੍ਹ ਦਿੱਤਾ ਗਿਆ ਅਤੇ ਸੀਸ ਲਾਹੌਰ ਭੇਜ ਦਿੱਤਾ ਗਿਆ। ਸੀਸ ਬਾਦਸ਼ਾਹ ਦੇ ਪੇਸ਼ ਕੀਤਾ ਗਿਆ। ਬਾਦਸ਼ਾਹ ਨੇ ਸੀਸ ਥਾਲ ਵਿਚ ਰਖਵਾ ਲਿਆ ਅਤੇ ਆਪਣੀ ਸ਼ਹਿਜ਼ਾਦੀ ਦੇ ਮਹਿਲਾਂ ਵਿਚ ਲੈ ਗਿਆ। ਕਹਿਣ ਲੱਗਾ ਕਿ ਪੁੱਤਰੀ ! ਇਹ ਕਾਫ਼ਰ ਇਹੋ ਜਿਹੇ ਹੀ ਹੁੰਦੇ ਹਨ। ਆਪਣਾ ਧਰਮ ਛੱਡ ਕੇ ਬਾਦਸ਼ਾਹ ਦੀ ਲੜਕੀ ਨਾਲ ਵੀ ਨਿਕਾਹ ਕਰਨਾ ਨਹੀਂ ਮੰਨਦੇ। ਉਸ ਵੇਲੇ ਸ਼ਹਿਜ਼ਾਦੀ ਆਪਣੇ ਆਪ ਨੂੰ ਦੋਸ਼ੀ ਮੰਨਣ ਲੱਗੀ ਕਿ ਮੇਰੇ ਕਾਰਨ ਹੀ ਇਕ ਸਿੱਖ ਦਾ ਸੀਸ ਕਤਲ ਕੀਤਾ ਗਿਆ ਹੈ। ਅੰਦਰ ਪ੍ਰੇਮ ਜਾਗਿਆ। ਜਦੋਂ ਸਿਰ ਨੂੰ ਹੱਥ ਲਾਉਣ ਲੱਗੀ ਤਾਂ ਸਿਰ ਉਸ ਦੇ ਹੱਥ ਦੀ ਪਹੁੰਚ ਤੋਂ ਸਵਾ ਗਿੱਠ ਉੱਚਾ ਉੱਠ ਗਿਆ। ਸ਼ਹਿਜ਼ਾਦੀ ਦਾ ਹੱਥ ਸਿਰ ਨੂੰ ਛੂਹ ਨਹੀਂ ਸਕਿਆ। ਕਲਗ਼ੀਧਰ ਪਾਤਸ਼ਾਹ ਜੀ ਨੇ ਚਰਿਤ੍ਰਾਂ ਦੀ ਰਚਨਾ ਵਿਚ ਲਿਖਿਆ ਹੈ :

**ਸਵਾ ਗਲਿਸਟ ਸਿਰ ਉਠਿਓ ਤਉ ਨ ਕਬੂਲੀ ਨਾਰ ॥**

ਇਹ ਵੇਖ ਕੇ ਬਾਦਸ਼ਾਹ ਬਹੁਤ ਹੈਰਾਨ ਹੋਇਆ। ਜ਼ਾਲਮ ਬਾਦਸ਼ਾਹ ਦਾ ਹਿਰਦਾ ਕੰਬ ਗਿਆ। ਸਿੱਖ ਦੀ ਸ਼ਕਤੀ ਵੇਖ ਕੇ ਡਰ ਗਿਆ ਕਿ ਕਿਤੇ ਧਰਤੀ ਹੀ ਨਾ ਫਟ ਜਾਵੇ। ਸਿੱਖ ਦਾ ਧਰਮ ਵੇਖ ਕੇ ਜਹਾਂਗੀਰ ਕਹਿਣ ਲੱਗਾ ਕਿ ਹੇ ਖ਼ੁਦਾ ! ਇਹਨਾਂ ਮਰਿਆਂ ਹੋਇਆਂ ਵਿਚ ਵੀ ਐਨੀ ਸ਼ਕਤੀ ਹੈ। ਇਹ ਗੱਲ ਮੇਰੀ ਸਮਝ ਨਹੀਂ ਆਈ ਕਿ ਇਹ ਕੱਟਿਆ ਹੋਇਆ ਸਿਰ ਕਿਵੇਂ ਉਪਰ ਉੱਠ ਗਿਆ। ਉਸੇ ਵੇਲੇ ਸ਼ਹਿਜ਼ਾਦੀ ਨੇ ਕਿਹਾ ਕਿ ਪਿਤਾ ਜੀ ! ਤੁਸੀਂ ਨਹੀਂ ਜਾਣ ਸਕਦੇ, ਤੁਹਾਡੀਆਂ ਅੱਖਾਂ 'ਤੇ ਸ਼ਰ੍ਹਾ ਦੀਆਂ ਪੱਟੀਆਂ ਬੰਨ੍ਹੀਆਂ ਹੋਈਆਂ ਹਨ। ਮੈਂ ਦੱਸਦੀ ਹਾਂ। ਇਸ ਧਰਮੀ ਸਿੱਖ ਨੇ ਮੈਨੂੰ ਕਬੂਲਿਆ ਨਹੀਂ ਪਰ ਮੌਤ ਕਬੂਲ ਲਈ ਹੈ। ਜਿਊਂਦੇ-ਜੀਅ ਇਸ ਨੇ ਆਪਣਾ ਧਰਮ ਨਿਬਾਹਿਆ ਹੈ ਅਤੇ ਮਰਨ ਤੋਂ ਬਾਅਦ ਇਸ ਦਾ ਧਰਮ ਖ਼ੁਦਾ ਨਿਭਾਅ ਰਿਹਾ ਹੈ, ਜਿਸ ਕਾਰਨ ਮੇਰੇ ਅਪਵਿੱਤਰ ਹੱਥ ਨੂੰ ਇਹ ਸਿਰ ਛੋਹਣ ਨਹੀਂ ਦਿੰਦਾ। ਸ੍ਰੀ ਗੁਰੂ ਕਲਗ਼ੀਧਰ ਜੀ ਫ਼ੁਰਮਾਉਂਦੇ ਹਨ :

**ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ॥ ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ॥**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ ॥ ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥**

*(ਸ੍ਰੀ ਦਸਮ ਗ੍ਰੰਥ, ਪੰਨਾ ੮੪੨)*

**ਹੋ ਪਰ ਧਨ ਪਾਹਨ ਤੁਲ ਤ੍ਰਿਆ ਪਰ ਮਾਤ ਹਮਾਰੇ ॥** *(ਸ੍ਰੀ ਦਸਮ ਗ੍ਰੰਥ, ਪੰਨਾ ੮੪੨)*

ਪਰ ਧਨ = ਪਰਾਇਆ ਧਨ ਪੱਥਰ ਦੀ ਨਿਆਈਂ ਹੈ। ਪਰਾਈਆਂ ਇਸਤਰੀਆਂ ਵੱਡੀਆਂ ਮਾਵਾਂ, ਬਰਾਬਰ ਦੀਆਂ ਭੈਣਾਂ ਅਤੇ ਛੋਟੀਆਂ ਧੀਆਂ ਦੇ ਸਮਾਨ ਹਨ; ਜੈਸਾ ਕਿ :

**ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।** *(ਭਾਈ ਗੁਰਦਾਸ ਜੀ, ਪਉੜੀ ੮, ਵਾਰ ੬)*

**ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾ ਧੀਆਂ ਜਾਣੈ।** *(ਭਾਈ ਗੁਰਦਾਸ ਜੀ, ਪਉੜੀ ੨੯, ਵਾਰ ੧੧)*

ਸੋ ਇਸ ਪ੍ਰਕਾਰ (ਅਮੁਲ ਧਰਮੁ) ਸਤਿਗੁਰਾਂ ਨੇ ਨਿਰਮਲ ਪੰਥ ਦੇ ਜੋ ਨਿਯਮ ਬਣਾਏ ਹਨ, ਇਹ ਵੀ ਅਮੋਲਕ

ਹਨ (**ਵਾ:** ਜੋ ਦਸਵੇਂ ਜਾਮੇ ਵਿਚ ਪੰਜੇ ਕਕਾਰ, ਉਨ੍ਹਾਂ ਦੀ ਰਹਿਤ, ਜਤ, ਸਤ ਦੀ ਨਿਸ਼ਾਨੀ, ਪੂਰਨ ਰੂਪ ਵਿਚ ਪਰਦੇ ਦਾ ਪ੍ਰਤੀਕ ਕਛਹਿਰਾ ਬਖ਼ਸ਼ਿਆ ਹੈ, ਇਹ ਕਕਾਰ ਵੀ ਅਮੋਲਕ ਹਨ।)

**ਸਾਖੀ—ਕਛਹਿਰੇ ਦੀ ਮਹਾਨਤਾ ਦੀ :** ਅੰਗਰੇਜ਼ ਰਾਜ ਵੇਲੇ ਇਕ ਲੜਕੀ ਦੀ ਲਾਸ਼ ਨਦੀ ਵਿਚ ਰੁੜ੍ਹੀ ਜਾ ਰਹੀ ਸੀ। ਸਿਪਾਹੀਆਂ ਨੇ ਲਾਸ਼ ਪਾਣੀ ਵਿੱਚੋਂ ਬਾਹਰ ਕੱਢੀ। ਥਾਣੇਦਾਰ, ਜੋ ਪਠਾਣ ਕੌਮ ਵਿੱਚੋਂ ਸੀ, ਸਿਪਾਹੀਆਂ ਨੂੰ ਕਹਿਣ ਲੱਗਾ ਕਿ ਲਾਸ਼ ਨੂੰ ਕੱਪੜੇ ਨਾਲ ਢੱਕ ਦੇਵੋ। ਸਿਪਾਹੀਆਂ ਨੇ ਦੱਸਿਆ ਕਿ ਇਸ ਮਰਨ ਵਾਲੀ ਬੀਬੀ ਦੇ ਸਰੀਰ ਉੱਤੇ ਕਪੜਾ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੀ ਪਾਇਆ ਹੋਇਆ ਹੈ ਭਾਵ ਲਾਸ਼ ਅੰਮ੍ਰਿਤਧਾਰੀ ਬੀਬੀ ਦੀ ਹੈ। ਇਸ ਨੇ ਕਛਹਿਰਾ ਪਾਇਆ ਹੋਇਆ ਹੈ ਜੋ ਪਰਦੇ ਦਾ ਪ੍ਰਤੀਕ ਹੈ। ਥਾਣੇਦਾਰ ਦੋਵੇਂ ਹੱਥ ਜੋੜ ਕੇ ਨਮਸਕਾਰ ਕਰਦਿਆਂ ਕਹਿਣ ਲੱਗਾ ਕਿ ਧੰਨ ਗੁਰੂ ਗੋਬਿੰਦ ਸਿੰਘ ਜੀ ਦਾ ਕਛਹਿਰਾ ਜੋ ਜਿਉਂਦਿਆਂ ਤਾਂ ਸਾਰਿਆਂ ਦਾ ਪਰਦਾ ਕੱਜਦਾ ਹੀ ਹੈ ਅਤੇ ਜਤ ਸਤ ਵਿਚ ਕਾਇਮ ਰੱਖਦਾ ਹੈ ਪਰੰਤੂ ਮਰਿਆਂ ਦਾ ਨਗਨ ਵੀ ਢੱਕਦਾ ਹੈ। ਇਹ ਪਠਾਣ ਥਾਣੇਦਾਰ ਇੰਨਾ ਪ੍ਰਭਾਵਿਤ ਹੋਇਆ ਕਿ ਆਪਣੀ ਘਰਵਾਲੀ ਅਤੇ ਬੱਚੇ ਬੱਚੀਆਂ ਸਮੇਤ ਅੰਮ੍ਰਿਤਧਾਰੀ ਸਿੰਘ ਸਜ ਗਿਆ। ਸੋ ਐਸਾ ਧਰਮ ਅਮੋਲਕ ਹੈ।

**ਸਾਖੀ—ਕ੍ਰਿਪਾਨ ਦੀ ਮਹਾਨਤਾ ਬਾਬਤ :** ਇਕ ਬੀਬੀ ਜਿਸ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਿਆ ਹੋਇਆ ਸੀ ਅਤੇ ਜਿਸ ਦੇ ਗਾਤਰੇ ਕ੍ਰਿਪਾਨ ਪਹਿਨੀ ਹੋਈ ਸੀ। ਭਾਰਤ ਦੀ ਆਜ਼ਾਦੀ ਵੇਲੇ ਉਸ ਦਾ ਸਾਰਾ ਪਰਿਵਾਰ ਮਾਰਿਆ ਗਿਆ। ਉਹ ਇਕੱਲੀ ਹੀ ਇਕ ਉਜਾੜ ਜੰਗਲ ਵਿਚ ਤੁਰੀ ਆਉਂਦੀ ਸੀ। ਇਕ ਮਿਲਟਰੀ ਅਫ਼ਸਰ ਨੇ ਉਸ ਨੂੰ ਇਕੱਲਿਆਂ ਤੁਰੇ ਆਉਂਦੇ ਵੇਖ ਲਿਆ ਅਤੇ ਵਿਕਾਰ ਦੀ ਭਾਵਨਾ ਨਾਲ ਉਸ ਦਾ ਪਿੱਛਾ ਕਰਨ ਲੱਗਾ। ਆਪਣੀ ਇੱਜ਼ਤ ਬਚਾਉਣ ਲਈ ਉਹ ਬੀਬੀ ਰੁੱਖਾਂ ਦੇ ਝੁੰਡ ਵਿਚ ਲੁੱਕ ਗਈ। ਮਿਲਟਰੀ ਅਫ਼ਸਰ ਨਾਲ ਦੇ ਫ਼ੌਜੀ ਸਿਪਾਹੀ ਤਾਂ ਦੂਜੇ ਪਾਸੇ ਲੰਘ ਗਏ ਪਰੰਤੂ ਇਹ ਅਫ਼ਸਰ ਵਿਕਾਰਾਂ ਵਿਚ ਗ੍ਰਸਿਆ ਉਸ ਬੀਬੀ ਨੂੰ ਫੜਨ ਲਈ ਘੋੜੇ ਤੋਂ ਉਤਰ ਕੇ ਆਪਣੀ ਰਾਈਫ਼ਲ ਘੋੜੇ ਦੀ ਕਾਠੀ ਨਾਲ ਟੰਗ ਕੇ ਉਸ ਬੀਬੀ ਕੋਲ ਪਹੁੰਚ ਗਿਆ। ਜਦੋਂ ਬੀਬੀ ਦੇ ਬਿਲਕੁਲ ਨੇੜੇ ਪਹੁੰਚ ਗਿਆ ਤਾਂ ਬੀਬੀ ਨੇ ਸ੍ਰੀ ਕਲਗ਼ੀਧਰ ਪਾਤਸ਼ਾਹ ਜੀ ਨੂੰ ਅਰਾਧ ਕੇ ਬੜੀ ਫੁਰਤੀ ਨਾਲ ਗਾਤਰੇ ਵਾਲੀ ਕ੍ਰਿਪਾਨ ਕੱਢੀ ਅਤੇ ਫ਼ੌਜੀ ਅਫ਼ਸਰ ਦੇ ਪੇਟ ਵਿਚ ਮਾਰ ਦਿੱਤੀ। ਕ੍ਰਿਪਾਨ ਦਾ ਵਾਰ ਐਸੇ ਥਾਂ ਲੱਗਾ ਕਿ ਅਫ਼ਸਰ ਦਾ ਦਿਲ ਫਟ ਗਿਆ ਅਤੇ ਉਹ ਧਰਤੀ ਉਪਰ ਡਿੱਗਦਿਆਂ ਹੀ ਮਰ ਗਿਆ। ਬੀਬੀ ਨੇ ਫ਼ੌਜੀ ਅਫ਼ਸਰ ਦੀ ਵਰਦੀ ਆਪ ਪਹਿਨ ਲਈ ਅਤੇ ਬੰਦੂਕ ਸੰਭਾਲ ਕੇ ਘੋੜਾ ਦੁੜਾ ਲਿਆ। ਸਤਿਗੁਰੂ ਜੀ ਦੀ ਐਸੀ ਕ੍ਰਿਪਾ ਬਖ਼ਸ਼ਿਸ਼ ਹੋਈ, ਅੱਗੇ ਹਿੰਦੁਸਤਾਨ ਦੀ ਫ਼ੌਜ ਦਾ ਦਸਤਾ ਮਿਲ ਗਿਆ, ਜਿਸ ਦੀ ਮਦਦ ਨਾਲ ਅੰਮ੍ਰਿਤਸਰ ਸਾਹਿਬ ਆ ਕੇ ਦਰਬਾਰ ਸਾਹਿਬ ਮੱਥਾ ਟੇਕਿਆ। ਉਪਰੰਤ ਅਕਾਲ ਤਖ਼ਤ ਸਾਹਿਬ ਮੱਥਾ ਟੇਕ ਕੇ ਭਰੇ ਦੀਵਾਨ ਵਿਚ ਖੜੇ ਹੋ ਕੇ ਦੱਸਿਆ ਕਿ ਧੰਨ ਸ੍ਰੀ ਗੁਰੂ ਕਲਗ਼ੀਧਰ ਪਾਤਸ਼ਾਹ ਜੀ ਹਨ, ਜਿਨ੍ਹਾਂ ਦੀ ਬਖ਼ਸ਼ੀ ਹੋਈ ਕ੍ਰਿਪਾਨ ਨੇ ਮੇਰੀ ਪੱਤ ਰੱਖੀ ਹੈ। ਇਸ ਪ੍ਰਕਾਰ ਇਸ ਧਰਮ ਦੇ ਜਿੰਨੇ ਚਿੰਨ੍ਹ ਸ੍ਰੀ ਗੁਰੂ ਕਲਗ਼ੀਧਰ ਪਾਤਸ਼ਾਹ ਜੀ ਦੁਆਰਾ ਬਖ਼ਸ਼ੇ ਹੋਏ ਹਨ, ਉਹ ਵੀ ਅਮੋਲਕ ਹਨ।

**ਅਥਵਾ** ਜੋ ਅਮੁਲੁ ਦੀਬਾਣੁ = ਸਿੱਖਾਂ ਦੇ ਤਾਈਂ ਸਤਿਗੁਰੂ ਜੀ ਵੱਲੋਂ ਦੀਬਾਣੁ = ਆਸਰਾ ਦਿੱਤਾ ਗਿਆ ਹੈ, ਉਹ ਨਿਸਚੇ ਦਾ ਆਸਰਾ ਜਿਸ ਦਾ ਬਾਣੀ ਵਿਚ ਐਸਾ ਫ਼ੁਰਮਾਨ ਹੈ :

**ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥** *(ਅੰਗ ੨੯੩)*

ਸਿੱਖ ਨੂੰ ਇਸ ਪ੍ਰਕਾਰ ਨਿਸਚਾ ਚਾਹੀਦਾ ਹੈ ਕਿ ਸਤਿਗੁਰੂ ਜੀ ਲੋਕ-ਪ੍ਰਲੋਕ ਦੇ ਰਾਖੇ ਹਨ; ਜੈਸਾ ਕਿ :

**ਜਮ ਤੇ ਰਾਖੈ ਦੇ ਕਰਿ ਹਾਥ॥** *(ਅੰਗ ੧੧੪੯)*

**ਵਾ:** ਗੁਰਸਿੱਖਾਂ ਨੂੰ ਜੋ ਤੁਰੀਆ ਪਦ ਦਾ ਦੀਬਾਣੁ = ਆਸਰਾ ਮਿਲਿਆ ਹੋਇਆ ਹੈ, ਇਹ ਵੀ ਅਮੋਲਕ ਹੈ।

**ਅਮੁਲੁ ਤੁਲੁ**

ਆਤਮਾ ਦੀ ਵੀਚਾਰ ਰੂਪ ਤੱਕੜੀ ਜੋ ਸਤਿਗੁਰੂ ਜੀ ਨੇ ਸਿੱਖਾਂ ਨੂੰ ਬਖ਼ਸ਼ੀ (ਦਿੱਤੀ) ਹੈ, ਇਹ ਵੀ ਅਮੋਲਕ ਹੈ। ਇਸ ਨਾਲ ਅਨਾਤਮਾ ਪਦਾਰਥਾਂ ਨੂੰ ਤਿਆਗਣਾ ਹੈ, **ਵਾ:** ਬ੍ਰਹਮ ਵਿੱਦਿਆ ਸਹਿਤ ਬੁੱਧੀ ਰੂਪ ਤਰਾਜ਼ੂ, ਜੋ ਸਤਿਗੁਰਾਂ ਨੇ ਗੁਰਸਿੱਖਾਂ ਨੂੰ ਬਖ਼ਸ਼ਿਆ ਹੈ ਭਾਵ ਦੇਣਾ ਕੀਤਾ ਹੈ, ਇਹ ਵੀ ਅਮੋਲਕ ਹੈ।

**ਅਮੁਲੁ ਪਰਵਾਣੁ ॥**

ਜਿਹੜਾ ਸਿੱਖ ਦਾ ਗੁਰੂ ਸਾਹਿਬ ਜੀ ਦੇ ਦਰ 'ਤੇ ਪਰਵਾਨ ਹੋਣਾ ਹੈ, ਇਹ ਪ੍ਰਵਾਣਨੀਕ ਰੂਪੀ ਵੱਟਾ ਵੀ ਅਮੋਲਕ ਹੈ।

**ਅਮੁਲੁ ਬਖਸੀਸ**

ਗੁਰੂ ਸਾਹਿਬ ਜੀ ਨੇ ਜਿਹੜੀ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਗੁਰਸਿੱਖਾਂ ਨੂੰ ਕੀਤੀ ਹੈ, ਇਹ ਵੀ ਕਿਤੋਂ ਮੁੱਲ ਨਹੀਂ ਮਿਲਦੀ, ਇਹ ਬਖ਼ਸ਼ਿਸ਼ ਵੀ ਅਮੋਲਕ ਹੈ।

**ਅਮੁਲੁ ਨੀਸਾਣੁ ॥**

ਜਿਹੜਾ ਸਤਿਗੁਰੂ ਜੀ ਨੇ ਸਰਬ-ਵਿਆਪਕ ਪਰਮਾਤਮਾ ਨੂੰ ਹਿਰਦੇ ਅੰਦਰ ਨੀਸਾਣੁ = ਪ੍ਰਗਟ ਕਰ ਦੇਣਾ ਹੈ, ਇਹ ਵੀ ਅਮੋਲਕ ਹੈ **ਵਾ:** ਜੋ ਸਤਿਗੁਰਾਂ ਨੇ ਕ੍ਰਿਪਾ ਕਰਕੇ ਲਖ ਅਰਥ ਰੂਪ ਨੂੰ ਨੀਸਾਣੁ = ਪ੍ਰਗਟ ਕਰ ਕੇ ਦਿਖਾ ਦੇਣਾ ਹੈ, ਇਹ ਵੀ ਅਮੋਲਕ ਹੈ; ਜੈਸਾ ਕਿ :

**ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥** *(ਅੰਗ ੪੭੭)*

ਜੋ ਕੀਰਤਨ ਕਰਨਾ, ਸਿਮਰਨ ਕਰਨਾ, ਭਾਣਾ ਮੰਨਣਾ, ਨਾਮ ਜਪਣਾ ਜਪਾਉਣਾ, ਪ੍ਰੇਮ ਭਗਤੀ ਕਰਨੀ, ਸਾਧ ਸੰਗਤ ਕਰਨੀ, ਲਿਵ ਲਾਉਣੀ ਹੈ, ਇਹ ਧਰਮ ਦੇ ਅੰਤ੍ਰੀਵ ਨੀਸਾਣੁ = ਚਿੰਨ੍ਹ ਵੀ ਅਮੋਲਕ ਹਨ।

**ਅਮੁਲੁ ਕਰਮੁ**

ਸਤਿਗੁਰੂ ਜੀ ਜੋ ਸਿੱਖਾਂ ਨੂੰ ਨਾਮ ਜਪਣ ਅਤੇ ਜਪਾਉਣ ਰੂਪ ਜਾਂ ਨਿਸ਼ਕਾਮ ਸੇਵਾ ਕਰਨ ਰੂਪ ਕਰਮ ਦੱਸਦੇ ਹਨ, ਇਹ ਵੀ ਅਮੋਲਕ ਹਨ। ਗੁਰੂ ਜੀ ਦੀ ਸੇਵਾ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ; ਜੈਸਾ ਕਿ :

**ਇੰਦ੍ਰ ਪੁਰੀ ਲਖ ਰਾਜ ਨੀਰ ਭਰਾਵਣੀ। ਲਖ ਸੁਰਗ ਸਿਰਤਾਜ ਗਲਾ ਪੀਹਾਵਣੀ।**
**ਰਿਧਿ ਸਿਧਿ ਨਿਧ ਲਖ ਸਾਜ ਚੁਲਿ ਝੁਕਾਵਣੀ। ਸਾਧ ਗਰੀਬ ਨਿਵਾਜ ਗਰੀਬੀ ਆਵਣੀ।**
**ਅਨਹਦ ਸਬਦ ਆਗਾਜ ਬਾਣੀ ਗਾਵਣੀ ॥੧੮॥** *(ਭਾਈ ਗੁਰਦਾਸ ਜੀ, ਵਾਰ ੧੪, ਪਉੜੀ ੧੮)*

**ਅਮੁਲੁ ਫੁਰਮਾਣੁ ॥**

ਜੋ ਸਤਿਗੁਰੂ ਜੀ ਨੇ ਸਿੱਖਾਂ ਨੂੰ ਸੇਵਾ ਸਿਮਰਨ ਦਾ ਫ਼ੁਰਮਾਨ ਬਖ਼ਸ਼ਣਾ ਕੀਤਾ ਹੈ ਕਿ ਹੇ ਸਿੱਖਾ! ਤੂੰ ਨਿਸ਼ਕਾਮ ਸੇਵਾ ਕਰ, ਜਿਸ ਨਾਲ ਤੇਰੀ ਕਲਿਆਣ ਹੋਵੇਗੀ। ਇਹ ਵੀ ਅਮੋਲਕ ਹੈ; ਜੈਸਾ ਕਿ :

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਅੰਗ ੨੮੬)*

**ਅਮੁਲੋ ਅਮੁਲੁ; ਆਖਿਆ ਨ ਜਾਇ ॥**

ਗੁਰੂ ਸਾਹਿਬ ਜੀ ਦਾ ਬਖ਼ਸ਼ਿਸ਼ ਕੀਤਾ ਹੋਇਆ ਨਾਮ ਵੀ ਅਤੇ ਵਾਹਿਗੁਰੂ ਸਰੂਪ ਵੀ ਅਮੋਲਕ ਹੈ; ਜੈਸਾ ਕਿ :

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਅੰਗ ੩੨੭)*

ਸ਼ਕਤੀ ਬਿਰਤੀ ਕਰਕੇ ਉਹ ਕਿਹਾ ਨਹੀਂ ਜਾ ਸਕਦਾ, **ਵਾ:** ਗੁਰੂ ਜੀ ਦਾ ਸਰੂਪ ਇਤਨਾ ਅਮੋਲਕ ਤੋਂ ਅਮੋਲਕ ਹੈ, ਜੋ ਕਿਸੇ ਵੀ ਪ੍ਰਕਾਰ ਆਖਿਆ ਨਹੀਂ ਜਾ ਸਕਦਾ।

**ਆਖਿ ਆਖਿ; ਰਹੇ ਲਿਵ ਲਾਇ ॥**

ਸਤਿਗੁਰੂ ਜੀ ਦੁਆਰਾ ਦਿੱਤੇ ਗਏ ਨਾਮ ਨੂੰ ਗੁਰਸਿੱਖ ਆਖਿ ਆਖਿ = ਕਹਿ ਕਹਿ ਕੇ ਭਾਵ ਨਾਮ ਦਾ ਸਿਮਰਨ ਅਭਿਆਸ ਕਰ ਕਰ ਕੇ ਆਪਣੀ ਲਿਵ = ਬਿਰਤੀ ਨੂੰ ਗੁਰੂ ਜੀ ਦੇ ਚਰਨਾਂ ਨਾਲ ਜੋੜ ਰਹੇ ਹਨ **ਵਾ:** ਆਖਿ = ਆਖਣੇ ਯੋਗ ਵਾਹਿਗੁਰੂ ਦੇ ਨਾਮ ਨੂੰ ਲੱਖਣਾ ਬਿਰਤੀ ਦੁਆਰਾ ਆਖਿ = ਕਹਿ ਕੇ ਲਿਵ = ਬਿਰਤੀ ਲਾ ਰਹੇ ਹਨ। ਪਿੱਛੇ ਲਿਵ ਲਾਉਂਦੇ ਸੀ, ਅੱਗੇ ਨੂੰ ਭੀ ਲਿਵ ਲਾਉਣਗੇ।

## ਆਖਹਿ; ਵੇਦ ਪਾਠ ਪੁਰਾਣ ॥

ਚਾਰੇ ਵੇਦ ਅਤੇ ਅਠਾਰਾਂ ਪੁਰਾਣਾਂ ਦੇ ਪਾਠ ਉਸ ਪ੍ਰਭੂ ਦੇ ਜਸ ਨੂੰ ਆਖਹਿ = ਆਖਦੇ ਹਨ। ਜੈਸਾ ਕਿ :

**ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥** *(ਅੰਗ ੨੨੦)*

ਵੇਦਾਂ ਦਾ ਰਚੈਤਾ ਬ੍ਰਹਮਾ ਜੀ, ਪੁਰਾਣਾਂ ਦੇ ਕਰਤਾ ਬਿਆਸ ਜੀ, ਪਾਠ = ਵਿਆਕਰਣ ਦੇ ਕਰਤਾ ਪਾਨਿਨੀ ਜੀ **ਅਥਵਾ** ਵੇਦਾਂ ਨੂੰ ਪੜ੍ਹਨ ਵਾਲੇ ਵੇਦ ਪਾਠੀ, ਪੁਰਾਣਾਂ ਨੂੰ ਪੜ੍ਹਨ ਵਾਲੇ ਪੁਰਾਣ ਪਾਠੀ ਆਦਿ ਸਾਰੇ ਹੀ ਉਸ ਪ੍ਰਭੂ ਦੇ ਜਸ ਨੂੰ ਆਖਹਿ = ਆਖਦੇ ਹਨ।

## ਆਖਹਿ ਪੜੇ; ਕਰਹਿ ਵਖਿਆਣ ॥

ਪੜੇ = ਪੜ੍ਹੇ ਹੋਏ ਬਿਆਸ ਜੀ, ਵਿਸ਼ਿਸ਼ਟ ਜੀ, ਜੈਮਿਨੀ ਮੁਨੀ ਆਦਿ ਵਰਗੇ ਅਤੇ ਇਹਨਾਂ ਤੋਂ ਪੜ੍ਹਨ ਵਾਲੇ ਵਿਦਿਆਰਥੀ, ਰਾਮ ਜੀ ਅਤੇ ਜਨਮੇਜੇ ਵਰਗੇ ਅਤੇ ਵਖਿਆਣ = ਵਿਆਖਿਆ ਕਰਹਿ = ਕਰਨ ਵਾਲੇ ਗਿਆਨੀ **ਵਾ:** ਪੰਡਤ ਆਦਿ ਸਾਰੇ ਪ੍ਰਭੂ ਦੇ ਜਸ ਨੂੰ ਆਖਹਿ = ਆਖਦੇ ਹਨ **ਅਥਵਾ** ਵੇਦ ਪੁਰਾਣਾਂ **ਵਾ:** ਅਨੇਕਾਂ ਧਰਮ ਗ੍ਰੰਥਾਂ ਨੂੰ ਪੜ੍ਹ ਕੇ ਵਖਿਆਨ ਕਰਦੇ ਹਨ। ਉਹ ਸਾਰੇ ਪਰਵਕਤਾ ਜਨ ਉਸ ਪ੍ਰਭੂ ਦੇ ਨਾਮ ਨੂੰ ਆਖਹਿ = ਆਖਦੇ ਹਨ।

## ਆਖਹਿ ਬਰਮੇ; ਆਖਹਿ ਇੰਦੁ ॥

ਬਰਮੇ = ਬ੍ਰਹਮੇ ਵੀ ਉਸ ਪ੍ਰਭੂ ਦੇ ਜਸ ਨੂੰ ਆਖਹਿ = ਆਖਦੇ ਹਨ ਅਤੇ ਇੰਦੁ = ਵਿਸ਼ਨੂੰ **ਵਾ:** ਇੰਦਰ **ਵਾ:** ਚੰਦਰਮਾ ਆਦਿ ਸਾਰੇ ਦੇਵਤੇ ਵੀ ਉਸ ਦੇ ਜਸ ਨੂੰ ਆਖਹਿ = ਆਖਦੇ ਹਨ।

ਸ਼ੰਕਾ : ਬ੍ਰਹਮਾ ਇਕ ਹੈ ਜਾਂ ਬਹੁਤੇ ? ਨਵਿਰਤੀ : ਗੁਰਬਾਣੀ ਵਿਚ ਅਨੇਕਾਂ ਬ੍ਰਹਮਿਆਂ ਦਾ ਜ਼ਿਕਰ ਆਇਆ ਹੈ। ਇਕ ਇਕ ਬ੍ਰਹਿਮੰਡ ਦਾ ਵੱਖੋ-ਵੱਖਰਾ ਬ੍ਰਹਮਾ ਹੋਣ ਕਰਕੇ, ਕ੍ਰੋੜਾਂ ਬ੍ਰਹਿਮੰਡਾਂ ਦੇ ਰਚੈਤਾ ਕ੍ਰੋੜਾਂ ਹੀ ਬ੍ਰਹਮੇ ਹਨ। ਜਿਵੇਂ ਇੰਦਰ ਨਾਮੇ ਬ੍ਰਾਹਮਣ ਦੇ ਦਸ ਪੁੱਤਰ ਸਕਾਮ ਤਪ ਕਰਕੇ ਚਾਰ ਮੁੱਖਾਂ ਵਾਲੇ ਬ੍ਰਹਮੇ ਬਣ ਕੇ ਸ੍ਰਿਸ਼ਟੀ ਰਚਣ ਲੱਗ ਪਏ। ਵਿਸ਼ਿਸ਼ਟ ਪੁਰਾਣ ਵਿਚ ਇਹ ਪੂਰਾ ਪ੍ਰਸੰਗ ਦਰਜ ਹੈ, ਭਾਵ ਕ੍ਰੋੜਾਂ ਹੀ ਬ੍ਰਹਮੇ ਹਨ; ਜੈਸਾ ਕਿ :

**ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥** *(ਅੰਗ ੧੧੫੬)*

ਇਸੇ ਪ੍ਰਕਾਰ ਕ੍ਰੋੜਾਂ ਇੰਦਰ ਵੀ ਉਸ ਪ੍ਰਭੂ ਦੇ ਦੁਆਰੇ 'ਤੇ ਖੜੇ ਜਸ ਆਖ ਰਹੇ ਹਨ; ਜੈਸਾ ਕਿ :

**ਕੋਟਿ ਇੰਦ੍ਰ ਠਾਢੇ ਹੈ ਦੁਆਰ ॥** *(ਅੰਗ ੧੧੫੬)*

ਆਖਹਿ ਇੰਦੁ = ਇੰਦਰ, ਮਾਨਧਾਤਾ ਅਤੇ ਬਿਰੋਚਨ, ਤਿੰਨੇ ਹੀ ਬ੍ਰਹਮਾ ਪਾਸ ਗਏ ਕਿ ਸਾਨੂੰ ਉਪਦੇਸ਼ ਬਖ਼ਸ਼ਿਸ਼ ਕਰੋ। ਬ੍ਰਹਮਾ ਨੇ ਤਿੰਨਾਂ ਨੂੰ ਤਿੰਨ ਦੱਦਿਆਂ ਦੁਆਰਾ ਉਪਦੇਸ਼ ਦਿੱਤਾ। ਸਵਰਗ ਦੇ ਰਾਜੇ ਇੰਦਰ ਨੂੰ ਕਿਹਾ ਕਿ "ਦ" ਤੋਂ ਭਾਵ ਦਮਨ ਹੈ ਭਾਵ ਤੂੰ ਇੰਦਰੀਆਂ ਦਾ ਦਮਨ ਕਰਨਾ ਹੈ। ਮਾਤ ਲੋਕ ਦੇ ਰਾਜੇ ਮਾਨਧਾਤਾ ਨੂੰ "ਦ" ਭਾਵ ਦਾਨ ਕਰਨਾ ਦੱਸਿਆ ਅਤੇ ਪਾਤਾਲ ਦੇ ਰਾਜੇ ਬਿਰੋਚਨ ਨੂੰ "ਦ" ਦਾ ਭਾਵ

ਦਇਆ ਕਰਨਾ ਸਮਝਾਇਆ। ਬ੍ਰਹਮਾ ਨੇ ਵੇਦਾਂ ਦੁਆਰਾ ਉਸ ਦਾ ਜਸ ਆਖਿਆ ਅਤੇ ਇੰਦਰ ਨੇ ਸਰਾਪ ਕਾਰਨ ਹਜ਼ਾਰ ਭਗਾਂ ਫੁੱਟ ਪੈਣ 'ਤੇ ਦੇਵਤਿਆਂ ਦੀ ਸਭਾ ਵਿਚ ਉਸ ਪ੍ਰਭੂ ਦੇ ਜਸ ਨੂੰ ਆਖਿਆ ਸੀ।

**[ਅੰਗ ੬]**

## ਆਖਹਿ; ਗੋਪੀ ਤੈ ਗੋਵਿੰਦ ॥

ਗੋਪੀ = ਗੋਪੀਆਂ ਤੈ = ਅਤੇ ਗੋਵਿੰਦ = ਕ੍ਰਿਸ਼ਨ ਜੀ ਸਾਰੇ ਉਸ ਪ੍ਰਭੂ ਦੇ ਜਸ ਨੂੰ ਆਖਹਿ = ਆਖ ਰਹੇ ਹਨ **ਅਥਵਾ** ਗੋਵਿੰਦ = ਕ੍ਰਿਸ਼ਨ ਜੀ, ਗੋਪੀ = ਗੋਪੀਆਂ ਤੈ = ਤਾਈਂ ਸਤ ਸਰੂਪ ਵਿਚ ਜੁੜਨ ਦਾ ਉਪਦੇਸ਼ ਆਖਹਿ = ਆਖਦੇ ਹਨ।

**ਸਾਖੀ—ਗੋਪੀਆਂ ਅਤੇ ਕ੍ਰਿਸ਼ਨ ਭਗਵਾਨ ਦੀ :** ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਦਸਮ ਗ੍ਰੰਥ ਵਿਚ ਕੁਰੂਕਸ਼ੇਤਰ ਦੀ ਚਰਚਾ ਕਰਦਿਆਂ ਲਿਖਿਆ ਹੈ ਕਿ ਜਦੋਂ ਗੋਪੀਆਂ ਬਿਰਧ ਹੋ ਗਈਆਂ ਤਾਂ ਸ਼੍ਰੀ ਕ੍ਰਿਸ਼ਨ ਜੀ ਨੇ ਕੁਰੂਕਸ਼ੇਤਰ ਵਿਚ ਉਹਨਾਂ ਨੂੰ ਉਪਦੇਸ਼ ਦਿੱਤਾ ਕਿ ਤੁਸੀਂ ਆਪੋ-ਆਪਣੇ ਜੀਵਨ ਵਿਚ ਬਥੇਰਾ ਜੋਗ ਕਮਾ ਚੁੱਕੀਆਂ ਹੋ। ਹੁਣ ਬਿਰਧ ਅਵਸਥਾ ਆ ਗਈ ਹੈ, ਇਸ ਲਈ ਹੁਣ ਤੁਸੀਂ ਗਿਆਨ ਨੂੰ ਗ੍ਰਹਿਣ ਕਰੋ। ਗਿਆਨ ਦਿੰਦੇ ਹੋਏ ਭਗਵਾਨ ਕ੍ਰਿਸ਼ਨ ਜੀ ਨੇ ਗੋਪੀਆਂ ਨੂੰ ਕਿਹਾ ਕਿ ਸੰਸਾਰ ਵਿਚ ਕਲਪੇ ਹੋਏ ਨਾਮ ਅਤੇ ਰੂਪ ਸਭ ਮਿਥਿਆ ਹਨ, ਆਤਮਾ ਸੱਤਯ ਸਰੂਪ ਹੈ। ਇਸ ਕਰਕੇ ਸਰੀਰਾਂ ਵੱਲੋਂ ਧਿਆਨ ਹਟਾ ਕੇ ਉਸ ਸੱਤ ਸਰੂਪ ਆਤਮਾ ਵਿਚ ਚਿੱਤ ਨੂੰ ਜੋੜ ਕੇ ਰੱਖੋ; ਜੈਸਾ ਕਿ :

**ਕ੍ਰਿਸਨ ਇਕਾਂਤ ਕੀਯੋ ਤਿਹ ਹੀ ਛਿਨ ਕਹਯੋ ਗਿਆਨ ਸਿਖ ਲੇਹੁ ॥**
**ਮਿਲ ਬਿਛੁਰਨ ਦੋਊ ਇਹ ਜਗ ਮੈ ਮਿਥਿਆ ਤਨੁ ਅਸਨੇਹੁ ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੬੨)*

**ਅਥਵਾ** ਗੋਪੀਆ = ਇਸਤਰੀਆਂ ਅਤੇ ਗੋਵਿੰਦ ਭਾਵ ਪੁਰਸ਼ ਸਭ ਉਸ ਦੇ ਜਸ ਨੂੰ ਆਖਹਿ = ਆਖਦੇ ਹਨ **ਅਥਵਾ** ਗੋਪੀ = ਇੰਦਰੀਆਂ ਅਤੇ ਅੰਤਸ਼ਕਰਨ ਗੋਵਿੰਦ = ਪਰਮੇਸ਼ਰ ਦੇ ਜਸ ਨੂੰ ਆਖਹਿ = ਆਖਦੇ ਹਨ।

## ਆਖਹਿ ਈਸਰ; ਆਖਹਿ ਸਿਧ ॥

ਉਸ ਦੇ ਜਸ ਨੂੰ ਈਸਰ = ਸ਼ਿਵ ਵੀ ਆਖਹਿ = ਆਖਦਾ ਹੈ। (ਅਧਿਆਤਮ ਰਾਮਾਇਣ (ਰਾਮ ਰਿਦੇ) ਵਿਚ ਸ਼ਿਵ ਜੀ ਨੇ ਪਾਰਬਤੀ ਨੂੰ ਉਪਦੇਸ਼ ਦਿੰਦਿਆਂ ਹੋਇਆਂ ਰਾਮ ਨੂੰ ਬ੍ਰਹਮ ਅਤੇ ਸੀਤਾ ਨੂੰ ਮਾਇਆ ਆਖਿਆ ਹੈ ਕਿ ਬ੍ਰਹਮ ਸਤਾ ਨੂੰ ਪਾ ਕੇ ਹੀ ਮਾਇਆ ਨੇ ਸਾਰੇ ਸਰੀਰ ਧਾਰਨ ਕੀਤੇ ਹਨ ਭਾਵ ਉਸ ਪ੍ਰਭੂ ਦੀ ਵਡਿਆਈ ਆਖੀ ਹੈ) ਅਤੇ ਤੁਸੀਂ ਸਿਧ = ਸ਼ਕਤੀਆਂ ਵਾਲੇ ਚੌਰਾਸੀ ਸਿੱਧ ਵੀ ਉਸ ਦੇ ਜਸ ਨੂੰ ਆਖਹਿ = ਆਖਦੇ ਹੋ।

## ਆਖਹਿ; ਕੇਤੇ ਕੀਤੇ ਬੁਧ ॥

ਕੇਤੇ = ਕਿਤਨੇ ਹੀ ਉਸ ਦੇ ਕੀਤੇ = ਰਚੇ ਹੋਏ ਬੁਧ = ਬੁੱਧੀਵਾਨ **ਵਾ:** ਬੁੱਧ ਆਦਿ ਨਵ ਗ੍ਰਹਿ **ਵਾ:** ਬੋਧਾ ਅਵਤਾਰ ਆਦਿਕ ਉਸ ਪ੍ਰਭੂ ਦੇ ਜਸ ਨੂੰ ਆਖਹਿ = ਆਖਦੇ ਹਨ **ਅਥਵਾ** ਕੇਤੇ = ਕਿਤਨੇ ਹੀ ਜਿਨ੍ਹਾਂ ਨੂੰ ਸਤਿਗੁਰਾਂ ਨੇ, ਬੁਧ = ਬੋਧ ਅਰਥਾਤ ਗਿਆਨ ਪ੍ਰਦਾਨ ਕੀਤਾ ਹੈ। ਉਹ ਗਿਆਨੀ ਪੁਰਸ਼ ਉਸ ਪ੍ਰਭੂ ਦੇ ਜਸ ਨੂੰ ਆਖਹਿ = ਆਖਦੇ ਹਨ।

## ਆਖਹਿ ਦਾਨਵ; ਆਖਹਿ ਦੇਵ ॥

ਉਸ ਪ੍ਰਭੂ ਦੇ ਜਸ ਨੂੰ ਦਾਨਵ = ਦੈਂਤ ਜਿਵੇਂ ਦੇਵ ਲੂਤ, ਪ੍ਰਹਿਲਾਦ, ਬਿਭੀਖਣ ਆਦਿ ਆਖਹਿ = ਆਖਦੇ ਹਨ ਅਤੇ ਦੇਵ = ਇੰਦਰ ਵਰਗੇ ਤੇਤੀ ਕ੍ਰੋੜ ਦੇਵਤੇ ਵੀ ਆਖਹਿ = ਆਖਦੇ ਹਨ **ਅਥਵਾ** ਉਸ ਪ੍ਰਭੂ

ਦੇ ਜਸ ਨੂੰ ਦਾਨਵ = ਦੈਂਤ ਪ੍ਰਵਿਰਤੀ ਵਾਲੇ ਲੋਕ ਵੀ ਆਖਹਿ = ਆਖਦੇ ਹਨ, ਉਹ ਵੀ ਨਾਮ ਦੇ ਆਖਹਿ = ਆਖਣੇ ਕਰਕੇ ਦੇਵ = ਦੈਵੀ ਸੰਪਦਾ ਵਾਲੇ ਹੋ ਜਾਂਦੇ ਹਨ।

## ਆਖਹਿ ਸੁਰਿ ਨਰ; ਮੁਨਿ ਜਨ ਸੇਵ ॥

ਉਸ ਪ੍ਰਭੂ ਦੇ ਜਸ ਨੂੰ ਸੁਰਿ = ਦੇਵਤੇ (ਜੋ ਪੁੰਨ ਕਰਮਾਂ ਕਰਕੇ ਬਣੇ ਹਨ) **ਵਾ:** ਸੁਰਿ = ਸ੍ਰੇਸ਼ਟ ਨਰ = ਪੁਰਸ਼, ਮੁਨਿ = ਰਿਖੀ, ਮੰਨਨਸ਼ੀਲ ਮਹਾਤਮਾ ਜਨ = ਭਗਤ ਜਨ ਅਤੇ ਸੇਵ = ਸੇਵਾ ਕਰਨ ਵਾਲੇ ਸੇਵਕ **ਵਾ:** ਸ਼ੈਵੀ ਮੱਤ ਵਾਲੇ ਆਦਿ ਸਾਰੇ ਹੀ ਆਖਹਿ = ਆਖਦੇ ਹਨ।

## ਕੇਤੇ ਆਖਹਿ; ਆਖਣਿ ਪਾਹਿ ॥

ਕੇਤੇ = ਕਿਤਨੇ ਹੀ ਲੋਕ ਉਸ ਪ੍ਰਭੂ ਨੂੰ ਵਰਤਮਾਨ ਵਿਚ ਆਖਹਿ = ਆਖਦੇ ਹਨ ਅਤੇ ਕਿਤਨੇ ਹੀ ਅੱਗੇ ਭਵਿੱਖ ਕਾਲ ਵਿਚ ਵੀ ਆਖਣਿ ਪਾਹਿ = ਆਖਣਾ ਪਾਉਣਗੇ **ਵਾ:** ਆਖਣਿ ਪਾਹਿ = ਆਖਣ ਨੂੰ ਪੈਂਦੇ ਹਨ **ਵਾ:** ਆਖਣਿ = ਕਹਿਣ ਦਾ ਯਤਨ ਕਰਦੇ ਹਨ।

## ਕੇਤੇ ਕਹਿ ਕਹਿ; ਉਠਿ ਉਠਿ ਜਾਹਿ ॥

ਕੇਤੇ = ਕਿਤਨੇ ਹੀ ਉਸ ਪ੍ਰਭੂ ਦੇ ਜਸ ਨੂੰ ਕਹਿ ਕਹਿ = ਆਖ ਆਖ ਕੇ ਉਠਿ ਉਠਿ = ਉੱਠ ਉੱਠ ਕੇ ਤੁਰੇ ਜਾਹਿ = ਜਾ ਰਹੇ ਹਨ, ਭਾਵ ਸੰਸਾਰ ਤੋਂ ਕੂਚ ਕਰ ਰਹੇ ਹਨ। **ਅਥਵਾ** ਕੇਤੇ = ਕਿਤਨੇ ਹੀ ਗੁਰਮੁਖ ਜਨ ਕਹਿ ਕਹਿ = ਉਸ ਦੇ ਜਸ ਨੂੰ ਕਹਿ ਕਹਿ ਕੇ ਸੰਸਾਰ ਵੱਲੋਂ ਉਠਿ = ਉੱਠ ਕੇ ਅਤੇ ਦੇਹ ਅਭਿਮਾਨ (ਅਧਿਆਸ) ਵੱਲੋਂ ਉਠਿ = ਉੱਠ ਕੇ ਸਮਾਧੀ **ਵਾ:** ਤੁਰੀਆ ਅਵਸਥਾ ਵਿਚ ਜਾਹਿ = ਜਾ ਬੈਠੇ ਹਨ।

## ਏਤੇ ਕੀਤੇ; ਹੋਰਿ ਕਰੇਹਿ ॥

ਉਸ ਪ੍ਰਭੂ ਨੇ ਇਹ ਉਪਰੋਕਤ ਕਥਨ ਕਰਨ ਵਾਲੇ ਏਤੇ = ਇਤਨੇ ਪੈਦਾ ਕੀਤੇ ਹਨ, ਜੇਕਰ ਇਤਨੇ ਹੋਰ ਵੀ ਪੈਦਾ ਕਰੇਹਿ = ਕਰ ਦੇਵੇ।

## ਤਾ ਆਖਿ ਨ ਸਕਹਿ; ਕੇਈ ਕੇਇ ॥

ਪਰੰਤੂ ਤਾ = ਤਾਂ ਵੀ ਕੇਈ = ਕੋਈ ਕੇਇ = ਕਿਸੇ ਪ੍ਰਕਾਰ ਕਰਕੇ ਵੀ ਉਸ ਪ੍ਰਭੂ ਦੇ ਜਸ, ਸਰੂਪ ਨੂੰ ਪੂਰਨ ਤੌਰ 'ਤੇ ਉਹ ਆਖਿ = ਕਹਿ ਨ = ਨਹੀਂ ਸਕਹਿ = ਸਕਦੇ **ਵਾ:** ਏਤੇ = ਇਤਨੇ ਜੋ ਕਥਨ ਕੀਤੇ ਹਨ, ਉਹ ਸਾਰੇ ਹੀ ਉਸ ਪ੍ਰਭੂ ਨੂੰ ਲਖਣਾ ਬਿਰਤੀ ਦੁਆਰਾ ਕਥਨ ਕਰਦੇ ਹਨ। ਹੋਰ ਕਰੇਹਿ = ਜਿਤਨੇ ਹੋਰ ਕਰਨਗੇ, ਉਹ ਵੀ ਲਖਣਾ ਬਿਰਤੀ ਦੁਆਰਾ ਹੀ ਕਥਨ ਕਰਨਗੇ ਤਾਂ (ਆਖਿ ਨ ਸਕਹਿ ਕੇਈ ਕੇਇ) ਜੇ ਕਹੋ ਕਿ ਸ਼ਕਤੀ ਬਿਰਤੀ ਦੁਆਰਾ ਕੋਈ ਕਹਿ ਸਕੇਗਾ ਤਾਂ ਕਿਸੇ ਤਰ੍ਹਾਂ ਵੀ ਨਾ ਤਾਂ ਕੋਈ ਪਿੱਛੇ ਭੂਤਕਾਲ ਵਿਚ ਆਖ ਸਕਿਆ ਹੈ ਨਾ ਹੀ ਵਰਤਮਾਨ ਸਮੇਂ ਵਿਚ ਕੋਈ ਆਖ ਸਕਦਾ ਅਤੇ ਨਾ ਹੀ ਕੋਈ ਅੱਗੇ ਭਵਿੱਖ ਕਾਲ ਵਿਚ ਆਖ ਸਕੇਗਾ।

## ਜੇਵਡੁ ਭਾਵੈ; ਤੇਵਡੁ ਹੋਇ ॥

ਉਸ ਪ੍ਰਭੂ ਨੂੰ ਜੇਵਡੁ = ਜਿੱਡਾ ਵੱਡਾ ਹੋਣਾ ਭਾਵੈ = ਭਾਉਂਦਾ ਹੈ, ਉਹ ਤੇਵਡੁ = ਉਤਨਾ ਹੀ ਵੱਡਾ ਹੋਇ = ਹੋ ਜਾਂਦਾ ਹੈ। ਜਿਸ ਤਰ੍ਹਾਂ ਪੂਤਨਾ ਦੇ ਉਧਾਰ ਸਮੇਂ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਨੇ ਵੱਡਾ ਸਰੂਪ ਧਾਰਨ ਕਰ ਲਿਆ ਸੀ, ਇਸੇ ਪ੍ਰਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵੀ ਇਕ ਸਾਖੀ ਆਉਂਦੀ ਹੈ।

**ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡਾ ਸਰੂਪ ਧਾਰਨ ਦੀ :** ਜਗਤ ਜਲੰਦੇ ਨੂੰ ਤਾਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਭਿਆਨਕ ਜੰਗਲ ਵਿਚ ਪੁੱਜੇ, ਜਿਥੇ ਸੁੰਦਰ ਫੁੱਲਾਂ ਅਤੇ ਫਲਾਂ ਨਾਲ ਲੱਦੇ ਹੋਏ ਜੰਗਲੀ ਦਰੱਖ਼ਤ ਤਾਂ ਸਨ ਪਰੰਤੂ ਕੋਈ ਪੰਛੀ ਜਾਂ ਜਾਨਵਰ ਦਿਖਾਈ ਨਹੀਂ ਦਿੰਦਾ ਸੀ। ਸਤਿਗੁਰਾਂ ਪਾਸ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਮੈਨੂੰ ਭੁੱਖ ਲੱਗੀ ਹੈ। ਇਹ ਸੁੰਦਰ ਫਲ ਖਾਣ ਦੀ ਆਗਿਆ ਦੇਵੋ। ਸਤਿਗੁਰਾਂ ਨੇ ਮਨ੍ਹਾਂ ਕਰ ਦਿੱਤਾ ਪਰੰਤੂ ਭੁੱਖ ਦੇ ਸਤਾਏ ਹੋਏ ਭਾਈ ਮਰਦਾਨਾ ਜੀ ਸਤਿਗੁਰਾਂ ਦੀ ਆਗਿਆ ਤੋਂ ਬਿਨਾਂ ਹੀ ਫਲ ਖਾਣ ਲਈ ਜੰਗਲ ਵਿਚ ਅੱਗੇ ਚਲੇ ਗਏ। ਜੰਗਲ ਵਿਚ ਇਕ ਬੜਾ ਭਿਆਨਕ ਦੈਂਤ ਰਹਿੰਦਾ ਸੀ ਜਿਸ ਦੀ ਪਹਾੜ ਵਰਗੀ ਵਿਸ਼ਾਲ ਦੇਹੀ ਦੋ ਦੋ ਕੋਹ ਲੰਮੀਆਂ ਬਾਹਵਾਂ, ਸਿਰ ਉਪਰ ਖਜੂਰਾਂ ਦੇ ਦਰੱਖ਼ਤਾਂ ਵਰਗੇ ਸਿੰਗ ਅਤੇ ਪਹਾੜਾਂ ਦੀਆਂ ਕੰਦਰਾ ਸਮਾਨ ਨਾਸਕਾਂ ਸਨ। ਇਸੇ ਨੇ ਹੀ ਜੰਗਲ ਦੇ ਸਾਰੇ ਜਾਨਵਰ ਖਾ ਕੇ ਸੈਂਕੜੇ ਕੋਹਾਂ ਤੀਕ ਜੰਗਲ ਨਿਰਜੀਵ ਕਰ ਛੱਡਿਆ ਸੀ। ਭਾਈ ਮਰਦਾਨਾ ਜੀ ਨੂੰ ਇਸ ਦੈਂਤ ਨੇ ਫੜ ਲਿਆ ਅਤੇ ਉਸੇ ਵੇਲੇ ਮੂੰਹ ਵਿਚ ਪਾ ਲਿਆ। ਦੈਂਤ ਦੇ ਪੇਟ ਵਿਚ ਭਾਈ ਮਰਦਾਨਾ ਜੀ ਸਤਿਗੁਰਾਂ ਨੂੰ ਧਿਆ ਕੇ ਬੇਨਤੀਆਂ ਕਰਨ ਲੱਗੇ—ਹੇ ਮਹਾਰਾਜ ਜੀ ! ਮੈਨੂੰ ਬਚਾਉ। ਮੇਰੇ ਔਗੁਣਾਂ ਨੂੰ ਨਾ ਚਿਤਾਰੋ, ਆਪਣੇ ਸੇਵਕ ਦੀ ਲਾਜ ਰੱਖੋ। ਭਾਈ ਮਰਦਾਨਾ ਜੀ ਨੇ ਇਸ ਪ੍ਰਕਾਰ ਸਤਿਗੁਰਾਂ ਨੂੰ ਪੁਕਾਰਨਾ ਕੀਤਾ। ਅੰਤਰਜਾਮੀ ਸਤਿਗੁਰੂ ਜੀ ਭਾਈ ਮਰਦਾਨੇ ਦੀ ਪੁਕਾਰ ਸੁਣ ਕੇ ਭਾਈ ਬਾਲਾ ਜੀ ਨੂੰ ਉਥੇ ਹੀ ਰੁਕਣ ਲਈ ਕਹਿ ਕੇ ਆਪ ਅੱਗੇ ਚੱਲ ਪਏ। ਦੈਂਤ ਨੇ ਸਤਿਗੁਰੂ ਜੀ ਨੂੰ ਵੀ ਫੜ ਲਿਆ ਤੇ ਮੂੰਹ ਵਿਚ ਪਾ ਲਿਆ। ਸਤਿਗੁਰਾਂ ਨੂੰ ਆਪਣੇ ਕੋਲ ਵੇਖ ਕੇ ਭਾਈ ਮਰਦਾਨਾ ਜੀ ਨੂੰ ਧੀਰਜ ਆਇਆ ਅਤੇ ਗੁਰੂ ਜੀ ਦਾ ਧੰਨਵਾਦ ਕਰਨ ਲੱਗਿਆ। ਦੈਂਤ ਦੇ ਪੇਟ ਦੇ ਅੰਦਰ ਸਤਿਗੁਰਾਂ ਨੇ ਆਪਣੇ ਸਰੀਰ ਨੂੰ ਵਧਾਉਣਾ ਸ਼ੁਰੂ ਕਰ ਦਿੱਤਾ। ਦੈਂਤ ਦੀ ਕਾਇਆਂ ਦੋ ਕੋਹ ਲੰਮੀ ਸੀ। ਸਤਿਗੁਰਾਂ ਨੇ ਆਪਣੀ ਕਾਇਆਂ ਉਤਨੀ ਹੀ ਵੱਡੀ ਕਰ ਲਈ। ਜਦੋਂ ਰਾਖਸ਼ ਦਾ ਸਰੀਰ ਫਟਣ ਲੱਗਾ ਤਾਂ ਰਾਖਸ਼ ਨੇ ਆਪਣੀ ਸ਼ਕਤੀ ਨਾਲ ਕਾਇਆਂ ਇਕ ਜੋਜਨ ਲੰਮੀ ਕਰ ਲਈ। ਗੁਰੂ ਜੀ ਨੇ ਵੀ ਆਪਣੀ ਕਾਇਆਂ ਉਤਨੀ ਹੀ ਲੰਮੀ ਕਰ ਲਈ। ਜਦੋਂ ਰਾਖਸ਼ ਫਿਰ ਦੁੱਖ ਮਹਿਸੂਸ ਕਰਨ ਲੱਗਾ ਤਾਂ ਉਸ ਨੇ ਆਪਣੀ ਕਾਇਆਂ ਨੌਂ ਜੋਜਨ ਵਧਾ ਲਈ। ਸਤਿਗੁਰਾਂ ਨੇ ਆਪਣਾ ਸਰੀਰ ਉਤਨਾ ਹੀ ਹੋਰ ਵਧਾ ਲਿਆ; ਜੈਸਾ ਕਿ :

**ਸ਼੍ਰੀ ਗੁਰੂ ਤੇਤੋਂ ਤਨ ਬਿਸਤਾਰਾ। ਅੰਤਰ ਭਯੋ ਤਾਂਹਿ ਦੁਖ ਭਾਰਾ॥੬੩॥**
**ਨੌਂ ਜੋਜਨ ਲੌਂ ਦੈਤ ਬਧਾਵਾ। ਤੈਸੋ ਪ੍ਰਭੂ ਨਿਜ ਦੇਹ ਬਨਾਵਾ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੁਰਬਾਰਧ, ਅਧਿ: ੫੫)*

ਇਸ ਤੋਂ ਅੱਗੇ ਦੈਂਤ ਆਪਣਾ ਸਰੀਰ ਹੋਰ ਨਾ ਵਧਾ ਸਕਿਆ। ਦੁੱਖ ਨਾਲ ਤੜਫਦਿਆਂ ਹੋਇਆਂ ਉਸ ਦੀਆਂ ਅੱਖਾਂ ਬਾਹਰ ਨਿਕਲ ਆਈਆਂ ਅਤੇ ਸਰੀਰ ਫਟ ਗਿਆ। ਜਦੋਂ ਜ਼ਮੀਨ 'ਤੇ ਡਿੱਗਾ ਤਾਂ ਉਸ ਦੇ ਹੇਠਾਂ ਆਉਣ ਵਾਲੇ ਸਾਰੇ ਦਰੱਖ਼ਤ ਆਦਿ ਚਕਨਾਚੂਰ ਹੋ ਗਏ। ਭਾਈ ਮਰਦਾਨਾ ਜੀ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਠੀਕ ਠਾਕ ਸਰੀਰ ਤੋਂ ਬਾਹਰ ਆ ਗਏ। ਉਸ ਦੈਂਤ ਦੀ ਰੂਹ ਨੇ ਸਤਿਗੁਰਾਂ ਦੀ ਉਸਤਤੀ ਕੀਤੀ। ਭਾਈ ਮਰਦਾਨਾ ਜੀ ਦੇ ਪੁੱਛਣ 'ਤੇ ਦੱਸਿਆ ਕਿ ਉਹ ਰਾਜੇ ਜਨਕ ਦਾ ਰਸੋਈਆ ਸੀ। ਇਕ ਵਾਰੀ ਰਾਜੇ ਦੇ ਹੁਕਮ ਅਨੁਸਾਰ ਮੈਂ ਸੰਤਾਂ ਲਈ ਭੋਜਨ ਤਿਆਰ ਕੀਤਾ। ਮੈਨੂੰ ਬੜੀ ਭੁੱਖ ਲੱਗੀ ਹੋਈ ਸੀ। ਸੰਤਾਂ ਦੇ ਭੋਜਨ ਛਕਣ ਤੋਂ ਪਹਿਲਾਂ ਹੀ ਮੈਂ ਛੁਪ ਕੇ ਭੋਜਨ ਛਕ ਲਿਆ। ਲੰਗਰ ਜੂਠਾ ਕਰ ਦਿੱਤਾ। ਰਾਜੇ ਜਨਕ ਨੇ ਮੈਨੂੰ ਸਰਾਪ ਦੇ ਦਿੱਤਾ ਕਿ ਤੂੰ ਰਾਖਸ਼ਾਂ ਵਾਲਾ ਕੰਮ ਕੀਤਾ ਹੈ, ਇਸ ਲਈ ਰਾਖਸ਼ ਬਣੇਂਗਾ। ਫਿਰ ਮੈਂ ਬੇਨਤੀ ਕਰ ਕੇ ਪੁੱਛਿਆ ਕਿ ਮੇਰੀ ਕਲਿਆਣ ਕਿਵੇਂ ਹੋਵੇਗੀ ? ਤਾਂ ਰਾਜੇ ਜਨਕ ਨੇ ਦੱਸਿਆ ਕਿ ਕਲਜੁਗ ਅੰਦਰ ਪ੍ਰਭੂ ਦੇ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ ਆਉਣਗੇ। ਉਹ ਤੈਨੂੰ ਮੁਕਤ ਕਰਨਗੇ। ਅੱਜ ਮੇਰੇ ਭਾਗ ਜਾਗੇ ਹਨ। ਮਹਾਰਾਜ ਜੀ ! ਮੈਂ ਆਪ ਜੀ ਦੀ ਕਿਰਪਾ ਦਾ ਪਾਤਰ ਹੋ ਕੇ ਧੰਨ ਹੋ ਗਿਆ ਹਾਂ। ਮੈਂ

ਹੁਣ ਸਚਖੰਡ ਨੂੰ ਜਾ ਰਿਹਾ ਹਾਂ। ਇਹ ਕਹਿ ਕੇ ਦੈਂਤ ਦੀ ਰੂਹ ਸਚਖੰਡ ਲਈ ਰਵਾਨਾ ਹੋ ਗਈ। ਸਾਖੀ ਤੋਂ ਭਾਵ ਹੈ ਕਿ ਪ੍ਰਭੂ ਨੇ ਸ੍ਰੀ ਗੁਰੂ ਨਾਨਕ ਦੇਵ ਰੂਪ ਹੋ ਕੇ ਜਿੰਨਾ ਵੱਡਾ ਹੋਣਾ ਚਾਹਿਆ, ਉਨਾ ਹੀ ਵੱਡਾ ਰੂਪ ਧਾਰਨ ਕਰ ਲਿਆ। ਇਸੇ ਪ੍ਰਕਾਰ ਪ੍ਰਭੂ ਨੇ ਬਾਵਨ ਰੂਪ ਧਾਰ ਕੇ ਰਾਜੇ ਬਲ ਨੂੰ ਛਲਣ ਲਈ ਦਾਨ ਦੇ ਰੂਪ ਵਿਚ ਅਢਾਈ ਕਰਮਾਂ ਧਰਤੀ ਦੀ ਮੰਗ ਕੀਤੀ ਸੀ। ਫਿਰ ਪ੍ਰਭੂ ਨੇ ਵੱਡਾ ਰੂਪ ਧਾਰਨ ਕਰਕੇ ਦੋ ਕਰਮਾਂ ਵਿਚ ਸਾਰੀ ਧਰਤੀ ਮਿਣ ਲਈ ਅਤੇ ਅੱਧੇ ਕਰਮ ਲਈ ਰਾਜੇ ਬਲ ਨੇ ਆਪਣਾ ਸਰੀਰ ਅੱਗੇ ਕੀਤਾ ਤਾਂ ਪਿੱਠ 'ਤੇ ਪੈਰ ਰੱਖ ਕੇ ਪਾਤਾਲ ਵਿਚ ਧਸਾ ਦਿੱਤਾ ਅਤੇ ਅੱਜ ਤੱਕ ਪਾਤਾਲ ਵਿਚ ਰਾਜ ਕਰਦਾ ਦੱਸੀਦਾ ਹੈ। ਬਾਵਨ ਭਗਵਾਨ ਉਸ ਦਾ ਦੁਆਰਪਾਲ ਬਣਿਆ ਹੋਇਆ ਹੈ; ਜੈਸਾ ਕਿ :

**ਕਰਉ ਅਢਾਈ ਧਰਤੀ ਮਾਂਗੀ ਬਾਵਨ ਰੂਪਿ ਬਹਾਨੈ ॥**
**ਕਿਉ ਪਇਆਲਿ ਜਾਇ ਕਿਉ ਛਲੀਐ ਜੇ ਬਲਿ ਰੂਪੁ ਪਛਾਨੈ ॥** *(ਅੰਗ ੧੩੪੪)*

**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥** *(ਅੰਗ ੧੧੦੫)*

**ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ ॥** *(ਅੰਗ ੯੬੨)*

# ਨਾਨਕ; ਜਾਣੈ ਸਾਚਾ ਸੋਇ ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ ! ਸੋਇ = ਉਹੋ ਸਾਚਾ = ਸੱਚਾ ਪ੍ਰਭੂ ਆਪਣੀ ਮਹਿਮਾ ਨੂੰ ਆਪ ਹੀ ਜਾਣਦਾ ਹੈ।

# ਜੇ ਕੋ ਆਖੈ; ਬੋਲੁ ਵਿਗਾੜੁ ॥

ਜੇ ਕੋ = ਜੇਕਰ ਕੋਈ ਵਿਗਾੜੁ = ਬੜਬੋਲਾ ਹੋ ਕੇ ਭਾਵ ਜਿਸ ਦੇ ਬੋਲੁ = ਬੋਲਣ ਵਿਚ ਕਾਰਜ ਦੇ ਵਿਗਾੜਨ ਦੀ ਆਵਾਜ਼ ਹੋਏ ਭਾਵ ਐਸਾ ਮੂਰਖ, ਜੋ ਇਹ ਆਖੈ = ਆਖਣਾ ਕਰੇ ਕਿ ਮੈਂ ਉਸ ਦੀ ਮਹਿਮਾ ਪੂਰਨ ਤੌਰ ਤੇ ਜਾਣਦਾ ਹਾਂ।

# ਤਾ ਲਿਖੀਐ; ਸਿਰਿ ਗਾਵਾਰਾ ਗਾਵਾਰੁ ॥੨੬॥

ਤਾ = ਤਾਂ ਉਸਨੂੰ ਗਾਵਾਰਾ = ਮੂਰਖਾਂ ਦਾ ਸਿਰਿ = ਸ਼ਿਰੋਮਣੀ ਗਾਵਾਰੁ = ਮੂਰਖ ਲਿਖੀਐ = ਲਿਖਿਆ ਜਾਂਦਾ ਹੈ **ਅਥਵਾ** ਉਹ ਸ਼ਿਰੋਮਣੀ ਮੂਰਖ ਜਾਣਿਆ ਜਾਂਦਾ ਹੈ **ਅਥਵਾ** ਤਾਂ ਉਹ ਐਸਾ ਗਾਵਾਰੁ = ਗੁਆਲਾ ਹੈ ਜੋ ਇੰਦਰੀਆਂ ਰੂਪੀ ਗਊਆਂ ਨੂੰ ਵਿਸ਼ੇ ਰੂਪੀ ਘਾਹ ਚਰਾਉਣ ਵਾਲਾ ਹੈ **ਅਥਵਾ** ਗਾਵਾਰੁ = ਗਊਆਂ ਦਾ ਆਰ = ਵੈਰੀ (ਚੰਡਾਲ) ਸ਼ਿਰੋਮਣੀ ਮੂਰਖ ਲਿਖਿਆ ਜਾਵੇਗਾ ॥੨੬॥

**ਜੇਵਡੁ ਭਾਵੈ; ਤੇਵਡੁ ਹੋਇ ॥**

ਜੇਵਡੁ = ਜਿੱਡੀ ਵੱਡੀ ਭਾਵੈ = ਭਾਵਨਾ ਸਿੱਖ ਕਰੇਗਾ, ਤੇਵਡੁ = ਉਤਨਾ ਹੀ ਵੱਡਾ ਫਲ ਪ੍ਰਾਪਤ ਹੋਇ = ਹੋ ਜਾਵੇਗਾ।

**ਨਾਨਕ; ਜਾਣੈ ਸਾਚਾ ਸੋਇ ॥**

ਗੁਰੂ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ ਜੋ ਸਾਚਾ = ਤ੍ਰੈਕਾਲ ਅਬਾਧ ਰੂਪ ਹੈ, ਉਸ ਨੂੰ ਜਾਣੈ = ਗਿਆਨ ਸਰੂਪ ਜਾਣ ਕੇ ਸੋਇ = ਉਹ ਸਿੱਖ ਉਸ ਦੇ ਸਰੂਪ ਵਿਚ ਅਭੇਦ ਹੋ ਜਾਂਦਾ ਹੈ। ਸੋਇ = ਉਹ ਪਰਮਾਤਮਾ ਨੂੰ ਆਪਣਾ ਆਤਮਾ ਸਰੂਪ ਕਰਕੇ ਜਾਣ ਲਵੇਗਾ।

**ਜੇ ਕੋ ਆਖੈ; ਬੋਲੁ ਵਿਗਾੜੁ ॥**

ਜੇ ਕੋ = ਜੇ ਕੋਈ ਬੋਲ ਕੇ ਵਿਗਾੜ ਲੈਣ ਵਾਲਾ ਮੂਰਖ ਆਖੈ = ਆਖਣਾ ਕਰੇ ਕਿ ਮੈਂ ਸ਼ਕਤੀ ਬਿਰਤੀ

ਦੁਆਰਾ ਉਸ ਦਾ ਜਸ ਕਹਿ ਸਕਦਾ ਹਾਂ ? ਕਿਉਂਕਿ ਉਹ ਸਰੂਪ ਮਨ ਬਾਣੀ ਦਾ ਵਿਸ਼ਾ ਨਹੀਂ ਹੈ ਜਿਸ ਕਰਕੇ ਲਖਣਾ ਬਿਰਤੀ ਤੋਂ ਬਿਨਾਂ ਸ਼ਕਤੀ ਬਿਰਤੀ ਦੁਆਰਾ ਕਥਨ ਨਹੀਂ ਕਰ ਸਕੇਗਾ ਤਾਂ ਵਿਅਰਥ ਹੰਗਤਾ ਕਰਨ ਕਰਕੇ :

**ਤਾ ਲਿਖੀਐ; ਸਿਰਿ ਗਾਵਾਰਾ ਗਾਵਾਰੁ ॥੨੬॥**

ਤਾ = ਤਾਂ ਉਹ ਗਾਵਾਰਾ = ਮੂਰਖਾਂ ਦਾ ਸਿਰਿ = ਸ਼ਿਰੋਮਣੀ ਮੂਰਖ ਲਿਖੀਐ = ਲਿਖਿਆ ਜਾਵੇਗਾ। ਇਸ ਪ੍ਰਕਾਰ ਸੰਤਾਂ, ਗੁਰਸਿੱਖਾਂ ਦੇ ਜੀਵਨ ਦੇ ਲੱਛਣ ਅਤੇ ਪਰਮਾਤਮਾ ਦੇ ਪਰਉਪਕਾਰ ਦੇ ਲੱਖਣ ਕਥਨ ਕੀਤੇ ਹਨ ॥੨੬॥

**ਛੱਬੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਕਥਨ ਕੀਤਾ ਗਿਆ ਹੈ ਕਿ ਉਹ ਪਰਮੇਸ਼ਰ ਅਮੋਲਕ ਹੈ। ਕਿਸੇ ਵਸਤੂ ਦੇ ਵੱਟੇ (ਬਦਲੇ ਵਿਚ) ਪ੍ਰਾਪਤ ਨਹੀਂ ਹੁੰਦਾ। ਅਮੋਲਕ ਹੀ ਉਸ ਦੇ ਸਿਮਰਨ ਆਦਿਕ ਗੁਣ ਹਨ। ਉਸ ਵਾਹਿਗੁਰੂ ਜੀ ਦੇ ਨਾਮ 'ਤੇ ਵਾਪਾਰ ਕਰਨ ਵਾਲੇ ਸੰਤ, ਭਗਤ, ਗੁਰਸਿੱਖ ਅਤੇ ਵਾਪਾਰ ਕਰਵਾਉਣ ਵਾਲੇ ਵਾਹਿਗੁਰੂ ਜੀ ਵੀ ਅਮੋਲਕ ਹਨ। ਅਮੋਲਕ ਹੀ ਉਸ ਦੇ ਨਾਮ ਲੇਵਾ ਗੁਰਸਿੱਖਾਂ ਦੇ ਹਿਰਦੇ ਅਤੇ ਸੰਗਤ ਰੂਪ ਭੰਡਾਰੇ ਹਨ। ਅਮੋਲਕ ਹੀ ਉਸ ਦਾ ਪ੍ਰੇਮ ਹੈ। ਅਮੋਲਕ ਹੀ ਉਹਨਾਂ ਨੂੰ ਜੋ ਉਸ ਵਿਚ ਲੀਨ ਹੋਣ ਵਾਲਿਆਂ ਨੂੰ ਅਨੰਦ ਪ੍ਰਾਪਤ ਹੁੰਦਾ ਹੈ। ਅਮੋਲਕ ਹੀ ਉਸ ਦਾ ਸਤਿ ਚਿਤ ਅਨੰਦ ਸਰੂਪ ਧਰਮ ਹੈ ਅਤੇ ਅਮੋਲਕ ਹੀ ਸਤਿਸੰਗਤ ਰੂਪ ਦੀਬਾਣੁ = ਕਚਹਿਰੀ, ਆਸਰਾ ਹੈ। ਅਮੋਲਕ ਹੀ ਉਸ ਦੀਆਂ ਬਖ਼ਸ਼ਿਸ਼ਾਂ ਹਨ। ਅਮੋਲਕ ਹੀ ਹੁਕਮ ਹੈ ਸੁਆਸ ਸੁਆਸ ਸਿਮਰਨ ਕਰਨ ਦਾ। ਉਹੋ ਵਾਹਿਗੁਰੂ ਜੀ ਅਮੋਲਕ ਤੋਂ ਅਮੋਲਕ ਵਸਤੂਆਂ ਤੋਂ ਵੀ ਅਮੋਲਕ ਹੈ। ਅਮੋਲਕ ਪਦਾਰਥਾਂ ਕਰਕੇ ਵੀ ਕਿਹਾ ਨਹੀਂ ਜਾ ਸਕਦਾ। ਜੋ ਪਰਮੇਸ਼ਰ ਦੇ ਨਾਮ ਨੂੰ ਕਹਿਣੇ ਵਾਲੇ ਹਨ, ਕਹਿੰਦਿਆਂ ਕਹਿੰਦਿਆਂ ਉਨ੍ਹਾਂ ਦੀ ਲਿਵ ਲੱਗ ਜਾਂਦੀ ਹੈ। ਉਹ ਪਰਮੇਸ਼ਰ ਦੇ ਤਾਈਂ ਵੇਦਾਂ, ਪੁਰਾਣਾਂ ਨੂੰ ਪੜ੍ਹਨ ਵਾਲੇ, ਬ੍ਰਹਮੇ ਅਤੇ ਇੰਦਰ ਆਦਿਕ, ਗੋਪੀਆਂ ਅਤੇ ਕ੍ਰਿਸ਼ਨ ਆਦਿਕ, ਸ਼ਿਵ ਜੀ ਅਤੇ ਸਿੱਧ ਆਦਿਕ ਸਾਰੇ ਹੀ ਆਖਦੇ ਹਨ। ਇਹ ਜਿੰਨੇ ਕਥਨ ਕੀਤੇ ਹਨ ਜੇਕਰ ਇਤਨੇ ਹੋਰ ਪੈਦਾ ਕਰ ਦਿੱਤੇ ਜਾਣ, ਤਦ ਵੀ ਪਰਮੇਸ਼ਰ ਦੇ ਸਰੂਪ ਨੂੰ ਸੰਪੂਰਨ ਰੂਪ ਵਿਚ ਕਥਨ ਨਹੀਂ ਕਰ ਸਕਦੇ। ਪਰਮੇਸ਼ਰ ਬੇਅੰਤ ਹੈ। ਜਿਤਨੀ ਵੱਡੀ ਭਾਵਨਾ ਗੁਰਸਿੱਖ ਰੱਖਦਾ ਹੈ, ਉਤਨੇ ਵੱਡੇ ਹੀ ਅਨੰਦ ਵਾਲਾ ਹੋ ਜਾਂਦਾ ਹੈ। ਜਿਹੜਾ ਇਹ ਕਹੇ ਕਿ ਮੈਂ ਪਰਮੇਸ਼ਰ ਨੂੰ ਪੂਰਨ ਰੂਪ ਵਿਚ ਕਹਿ ਸਕਦਾ ਹਾਂ, ਉਹ ਮੂਰਖਾਂ ਦਾ ਸ਼ਿਰੋਮਣੀ ਮੂਰਖ ਲਿਖਿਆ ਜਾਂਦਾ ਹੈ।

(ਇਸ ਛੱਬੀਵੀਂ ਪਉੜੀ ਦੇ ੨੮੭ ਅੱਖਰ ਹਨ)

# ਸਤਾਈਵੀਂ ਪਉੜੀ

**ਉਥਾਨਕਾ :** ਗ਼ਰੀਬ ਨਿਵਾਜ਼ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਉਚਾਰਣ ਕੀਤੇ ਹੋਏ ਤਿੰਨ ਸੋ ਦਰੁ ਹਨ। ਸਿੱਧਾਂ ਦੇ ਪ੍ਰਥਾਏ ਪਰਮਾਤਮਾ ਦਾ ਦਰ ਘਰ ਪੁੱਛਣ ਤੋਂ ਸਭ ਤੋਂ ਪਹਿਲਾ ਇਹ ਸੋਦਰੁ ਜਪੁ ਜੀ ਸਾਹਿਬ ਦਾ ਆਇਆ ਹੈ। ਦੂਜਾ ਸੋਦਰੁ ਅਕਾਲ ਪੁਰਖ ਦੇ ਸਨਮੁਖ ਸਚਖੰਡ ਵਿਚ ਉਚਾਰਿਆ ਸੀ, ਉਹ ਰਹਰਾਸਿ ਵਾਲਾ ਹੈ। ਤੀਜਾ ਸੋਦਰੁ ਬੇਬੇ ਨਾਨਕੀ ਜੀ ਦੇ ਸੱਚਖੰਡ ਦਾ ਦਰ ਘਰ ਪੁੱਛਣ ਤੋਂ ਉਪਦੇਸ਼ ਬਖ਼ਸ਼ਿਆ ਹੈ, ਜੋ ਆਸਾ ਰਾਗ ਵਿਚ ਦਰਜ ਹੈ। ਤਿੰਨਾਂ ਸੋਦਰਾਂ ਦਾ ਆਪਸ ਵਿਚ ਗੁਰੂ ਸਾਹਿਬ ਜੀ ਨੇ ਜਾਣ ਬੁੱਝ ਕੇ ਫ਼ਰਕ ਰੱਖਿਆ ਹੈ। ਤਿੰਨਾਂ ਦੀਆਂ ਤਿੰਨ ਉਥਾਨਕਾ ਵੱਖੋ-ਵੱਖਰੀਆਂ ਹਨ।

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਹੇ ਤਪਾ ਜੀ ! ਆਪ ਜੀ ਨੇ ਪਿਛਲੀ ਪਉੜੀ ਵਿਚ ਪਰਮੇਸ਼ਰ ਦੇ ਅਮੁਲ ਗੁਣ ਅਤੇ ਜਿਸ ਨੂੰ ਸਾਰੇ ਵੇਦ ਪੁਰਾਣ ਆਖਦੇ ਹਨ, ਇਹ ਕਿਹਾ ਹੈ। ਆਪ ਜੀ ਹੁਣ ਉਸ ਦਾ ਦਰ ਤੇ ਘਰ ਵੀ ਦੱਸੋ ?*

***ਗੁਰ ਉੱਤਰ :***

## ਸੋ ਦਰੁ ਕੇਹਾ, ਸੋ ਘਰੁ ਕੇਹਾ; ਜਿਤੁ ਬਹਿ ਸਰਬ ਸਮਾਲੇ ॥

ਹੇ ਸਿੱਧ ਪੁਰਸ਼ੋ ! ਸੋ = ਉਸ ਪ੍ਰਭੂ ਦਾ ਦਰ ਤੁਹਾਨੂੰ ਕੇਹਾ = ਕਿਹੋ ਜਿਹਾ ਦੱਸੀਏ ? ਜੈਸਾ ਕਿ :

**ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ... ॥** *(ਅੰਗ ੮੭੭)*

ਅਤੇ ਸੋ = ਉਸ ਦਾ ਘਰ ਵੀ ਕੇਹਾ = ਕਿਹੋ ਜਿਹਾ ਦੱਸੀਏ ? ਜਿਤੁ = ਜਿਥੇ ਬਹਿ = ਬੈਠ ਕੇ ਉਹ ਸਰਬ = ਸਾਰਿਆਂ ਜੀਵਾਂ ਤਾਈਂ ਰੋਜੀ ਆਦਿ ਦੀਆਂ ਦਾਤਾਂ ਦੇ ਕੇ ਸਮਾਲੇ = ਸੰਭਾਲਦਾ ਹੈ ਭਾਵ ਉਹ ਅਕੱਥ ਤੇ ਅਸਚਰਜ ਹੈ, ਜੋ ਕਿਹਾ ਨਹੀਂ ਜਾ ਸਕਦਾ **ਅਥਵਾ** (ਸੋ ਦਰੁ ਕੇਹਾ) ਸੋ = ਉਸ ਦਾ ਦਰ ਸੰਸਾਰ ਹੀ ਸਤਿਗੁਰਾਂ ਨੇ ਕੇਹਾ = ਕਿਹਾ ਹੈ; ਜੈਸਾ ਕਿ :

**ਊਪਰਿ ਦਰਿ ਅਸਮਾਨਿ ਪਇਆਲਿ ॥** *(ਅੰਗ ੧੨੫੬)*

ਅਰਥਾਤ ਉਪਰ ਜਿਹੜੇ ਅਸਮਾਨ ਆਦਿ ਹਨ ਅਤੇ ਹੇਠਾਂ ਜੋ ਪਾਤਾਲ ਆਦਿ ਹਨ, ਇਨ੍ਹਾਂ ਦੇ ਦਰੁ = ਦਰਮਿਆਨ ਜੋ ਸਭ ਸੰਸਾਰ ਹੈ, ਇਹੀ ਉਸ ਦਾ ਦਰਵਾਜ਼ਾ ਹੈ (ਸੋ ਘਰੁ ਕੇਹਾ) ਸੋ = ਉਸ ਦਾ ਪ੍ਰਲੋਕ ਰੂਪੀ ਘਰ ਕੇਹਾ = ਕਿਹਾ ਹੈ, ਜਿਥੇ ਸਾਰੇ ਲੋਕ ਅਸਥੂਲ ਸਰੀਰ ਤਿਆਗ ਕੇ ਸੂਖਮ ਸਰੀਰ ਦੁਆਰਾ ਜਾ ਕੇ ਬਹਿ = ਟਿਕਦੇ ਹਨ ਤੇ ਉਹ ਪਰਮੇਸ਼ਰ ਕਰਣੀ ਅਨੁਸਾਰ ਸਾਰਿਆਂ ਨੂੰ ਕਰਣੀ ਦਾ ਫਲ ਦੇਣ ਰੂਪ ਸਮਾਲੇ = ਸੰਭਾਲਦਾ ਹੈ **ਅਥਵਾ** (ਸੋ ਦਰੁ ਕੇਹਾ) ਸੋ = ਉਸ ਪ੍ਰਭੂ ਦਾ ਦਰੁ = ਦਰਵਾਜ਼ਾ ਹੋਰ ਕਿਹੋ ਜਿਹਾ ਦੱਸੀਏ ? ਭਾਵ ਸਤਿਸੰਗਤ ਹੀ ਉਸ ਪ੍ਰਭੂ ਦਾ ਦਰੁ = ਦਰਵਾਜ਼ਾ ਹੈ ਜਿਹੜਾ ਸਤਿਸੰਗਤ ਦੀ ਪ੍ਰਾਪਤੀ ਕਰਦਾ ਹੈ, ਉਹ ਪ੍ਰਭੂ ਦੀ ਪ੍ਰਾਪਤੀ ਕਰ ਲੈਂਦਾ ਹੈ। (ਸੋ ਘਰੁ ਕੇਹਾ) ਸੋ = ਉਸ ਪਰਮੇਸ਼ਰ ਦਾ ਘਰ ਕੇਹਾ = ਕਿਹੋ ਜਿਹਾ ਦੱਸੀਏ ? ਭਾਵ ਉਸ ਪਰਮੇਸ਼ਰ ਦਾ ਸੱਚਖੰਡ ਰੂਪੀ ਘਰ ਹੈ, ਜਿਤੁ = ਜਿਥੇ ਬਹਿ = ਬੈਠ ਕੇ ਪਰਮੇਸ਼ਰ ਸਰਬ = ਸਾਰਿਆਂ ਜੀਵਾਂ ਨੂੰ ਸੰਭਾਲਦਾ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਮਹਾਰਾਜ ! ਸਰਗੁਣ ਤੇ ਨਿਰਗੁਣ ਪ੍ਰਭੂ ਦੇ ਵੱਖ-ਵੱਖ ਦਰ ਘਰ ਸਮਝਾਵੋ ?*

***ਉੱਤਰ :*** ਤਦ ਫ਼ੁਰਮਾਉਂਦੇ ਹੋਏ ਪਹਿਲਾਂ ਸਰਗੁਣ ਦਾ ਕਥਨ ਕਰਦੇ ਹਨ ਕਿ (ਸੋ ਦਰੁ ਕੇਹਾ) ਹੇ ਸਿੱਧੋ ! ਸਭ

ਜੀਵਾਂ ਦੇ ਜਿਹੜੇ ਮੁਖ ਹਨ ਸੋ = ਉਹ ਸਰਗੁਣ ਸਰੂਪ ਦਾ ਦਰੁ = ਦਰਵਾਜ਼ਾ ਕੇਹਾ = ਕਹੀਦਾ ਹੈ। (ਜਿਤੁ ਬਹਿ ਸਰਬ ਸਮਾਲੇ) ਜਿਤੁ = ਜਿਸ ਮੁਖ ਰੂਪੀ ਦਰ ਵਿਚ ਬਹਿ = ਪ੍ਰਾਪਤ ਹੋ ਕੇ ਭਾਵ ਮੁੱਖ ਦੁਆਰਾ ਸਾਰੇ ਉਸ ਨੂੰ ਸਮਾਲੇ = ਚੇਤੇ ਕਰਦੇ ਹਨ। (ਸੋ ਘਰੁ ਕੇਹਾ) ਸਭ ਦੇ ਜੋ ਹਿਰਦੇ ਹਨ ਸੋ = ਉਹ ਸਰਗੁਣ ਸਰੂਪ ਪ੍ਰਭੂ ਦਾ ਘਰ ਕੇਹਾ = ਕਹੀਦਾ ਹੈ। (ਜਿਤੁ ਬਹਿ ਸਰਬ ਸਮਾਲੇ) ਜਿਤੁ = ਜਿਸ ਵਿਚ ਚਿੱਤ ਨੂੰ ਬਹਿ = ਇਸਥਿਤ ਭਾਵ ਇਕਾਗਰ ਕਰਕੇ ਸਰਬ = ਸਾਰੇ ਉਸ ਨੂੰ ਸਮਾਲੇ = ਸੰਭਾਲਦੇ ਹਨ।

**ਅਥਵਾ** ਗੁਰੂ ਜੀ ਨਿਰਗੁਣ ਸਰੂਪ ਪ੍ਰਭੂ ਦੇ ਦਰ ਘਰ ਬਾਰੇ ਦੱਸਦੇ ਹੋਏ ਫ਼ੁਰਮਾਉਂਦੇ ਹਨ। (ਸੋ ਦਰੁ ਕੇਹਾ) ਸੋ = ਉਹ ਅਪੋਖ ਗਿਆਨ ਰੂਪੀ ਨਿਰਗੁਣ ਦਾ ਦਰੁ = ਦਰਵਾਜ਼ਾ ਕੇਹਾ = ਕਿਹੋ ਜਿਹਾ ਅਸਚਰਜ ਹੈ ? (ਜਿਤੁ ਬਹਿ ਸਰਬ ਸਮਾਲੇ) ਜਿਤੁ = ਜਿਸ ਵਿਚ ਸਰਬ = ਸਾਰੇ ਸਮਾਲੇ = ਸੰਭਾਲਣ ਵਾਲੇ ਭਾਵ ਚੇਤੇ ਕਰਨ ਵਾਲੇ ਉਸ ਪ੍ਰਭੂ ਨੂੰ ਸਤਸੰਗਤ ਵਿਚ ਬਹਿ = ਬੈਠ ਕੇ ਪ੍ਰਾਪਤ ਕਰਦੇ ਹਨ। (ਸੋ ਘਰੁ ਕੇਹਾ) ਸੋ = ਉਹ ਨਿਰਗੁਣ ਸਰੂਪ ਦਾ ਘਰ ਸਤਿ ਚਿਤ ਅਨੰਦ ਸਰੂਪ ਕੇਹਾ = ਕਹੀਦਾ ਹੈ **ਵਾ:** ਕੇਹਾ = ਕਿਹੋ ਜਿਹਾ ਅਸਚਰਜ ਰੂਪ ਹੈ ਉਸ ਦਾ ਘਰ ? ਜਿਤੁ ਬਹਿ ਸਰਬ ਸਮਾਲੇ = ਜੋ ਸਰਬ = ਸਾਰਿਆਂ ਨੂੰ ਚੇਤਨ ਸੱਤਾ ਰੂਪ ਆਸਰਾ ਦੇ ਕੇ ਸਮਾਲੇ = ਸੰਭਾਲਣ ਵਾਲਾ ਹੈ।

***ਨੋਟ :*** **'ਘਰ'** ਪਦ ਗੁਰਬਾਣੀ ਵਿਚ ਬਹੁਤ ਅਰਥਾਂ ਦਾ ਬੋਧ ਕਰਾਉਂਦਾ ਹੈ, ਜਿਵੇਂ :

੧. ਘਰ = ਮਕਾਨ, ਰਹਿਣ ਦੀ ਥਾਂ।
**ਘਰ ਛਡਣੇ ਰਹੈ ਨ ਕੋਈ ॥** *(ਅੰਗ ੯੮੯)*

੨. ਘਰ = ਸਰੂਪ।
**ਸੋ ਘਰੁ ਗੁਰਿ ਨਾਨਕ ਕਉ ਦੀਆ ॥** *(ਅੰਗ ੧੮੬)*

੩. ਘਰ = ਸਰੀਰ।
**ਘਰ ਮਹਿ ਪੰਚ ਵਰਤਦੇ ਪੰਚੇ ਵੀਚਾਰੀ ॥** *(ਅੰਗ ੪੨੫)*

੪. ਘਰ = ਸਰੀਰ ਦੇ ਅਸਥਾਨ ਕੰਗਰੋੜ ਦੇ ਮੁਹਰੇ ਕੋਠੜੀਆਂ।
**ਬਹਤਰਿ ਘਰ ਇਕੁ ਪੁਰਖੁ ਸਮਾਇਆ... ॥** *(ਅੰਗ ੭੯੩)*

੫. ਘਰ = ਦਸਮ ਦੁਆਰ।
**ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ ॥** *(ਅੰਗ ੧੨੯੧)*

੬. ਘਰ = ਇਸਤ੍ਰੀ।
**...ਘਰ ਕਾ ਮਾਸੁ ਚੰਗੇਰਾ ॥** *(ਅੰਗ ੧੨੯੦)*

੭. ਘਰ = ਸ਼ਾਸਤ੍ਰ।
**ਛਿਅ ਘਰ ਛਿਅ ਗੁਰ ਛਿਅ ਉਪਦੇਸ ॥** *(ਅੰਗ ੧੨)*

੮. ਘਰ = ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਦੇ ਗਾਇਣ ਦੇ ਅਸਥਾਨ, ਜੋ ਤਾਲ ਦੇ ਹਿੱਸਿਆਂ ਦੇ ਨਾਲ ਸੰਬੰਧ ਰੱਖਦੇ ਹਨ।

੯. ਘਰ = ਅੰਤਹਕਰਨ, ਮਨ।
**ਘਰ ਮਹਿ ਠਾਕੁਰੁ ਨਦਰਿ ਨ ਆਵੈ ॥** *(ਅੰਗ ੭੩੯)*

੧੦. ਘਰ ਕਾ = ਨਿਜ ਦਾ ਭਾਵ ਆਪਣਾ।
**ਘਰ ਕਾ ਕਾਜੁ ਨ ਜਾਣੀ ਰੂੜਾ ॥** *(ਅੰਗ ੭੪੪)*

੧੧. ਘਰ ਕੈ = ਨਿਜ ਦੇ, ਆਪਣੀ ਮੁਕਤੀ, ਸ੍ਵੈ ਸਰੂਪ ਦੇ।

**ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥**
**ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ ॥** *(ਅੰਗ ੧੬੬)*

੧੨. ਘਰ ਉਚਾ = ਉੱਚਾ ਘਰ ਭਾਵ ਬੱਦਲ।

**ਖੇਤ ਮਿਆਲਾ ਉਚੀਆ ਘਰੁ ਉਚਾ ਨਿਰਣਉ ॥** *(ਅੰਗ ੫੧੭)*

***ਪ੍ਰਸ਼ਨ :*** *ਫਿਰ ਸਿੱਧਾਂ ਨੇ ਕਿਹਾ ਕਿ ਮਹਾਰਾਜ ਜੀ ! ਜਿਸ ਤਰ੍ਹਾਂ ਪਾਤਸ਼ਾਹਾਂ ਦੇ ਦਰਾਂ ਉੱਤੇ ਵਾਜੇ ਤੇ ਨਾਦ ਵੱਜਦੇ ਹਨ, ਕੀ ਉਸ ਪ੍ਰਭੂ ਦੇ ਦਰ 'ਤੇ ਵੀ ਉਵੇਂ ਵਾਜੇ ਆਦਿ ਵੱਜਦੇ ਹਨ ?*

***ਗੁਰ ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਵਾਜੇ ਨਾਦ ਅਨੇਕ ਅਸੰਖਾ; ਕੇਤੇ ਵਾਵਣਹਾਰੇ ॥

ਹੇ ਸਿੱਧ ਪੁਰਸ਼ੋ ! ਉਸ ਪ੍ਰਭੂ ਦੇ ਦਰ 'ਤੇ ਅਨੇਕਾਂ ਹੀ ਵਾਜੇ ਵੱਜਦੇ ਹਨ, ਉਹਨਾਂ ਦੇ ਨਾਦ = ਸ਼ਬਦ ਵੀ ਅਸੰਖਾ = ਅਣਗਿਣਤ ਹੀ ਹਨ ਅਤੇ ਕੇਤੇ = ਕਿਤਨੇ ਹੀ ਉਨ੍ਹਾਂ ਵਾਜਿਆਂ ਦੇ ਵਾਵਣਹਾਰੇ = ਵਜਾਉਣ ਵਾਲੇ ਹਨ, ਭਾਵ ਉਸ ਦੇ ਕੇਵਲ ਤਤ ਤੰਤੀ ਆਦਿਕ ਇਹੋ ਹੀ ਵਾਜੇ ਨਹੀਂ ਹਨ; ਜੈਸਾ ਕਿ :

**ਤਤ ਤੰਤੀ ਬਿਤ ਚਰਮਕਾ ਘਨ ਕਾਸੀ ਕਾ ਜਾਨ ॥**
**ਨਾਦ ਸਬਦ ਘਟ ਕੋ ਕਹਤ ਸੁਆਸ ਸੁਖਰ ਪਹਿਚਾਨ ॥** *(ਧਰਮ ਸ਼ਾਸਤਰ)*

ਬਲਕਿ ਅਨੇਕਾਂ ਹੀ ਹਨ ਅਤੇ ਇਸੇ ਤਰ੍ਹਾਂ ਨਾਰਦ, ਕਿੰਨਰ, ਤੂੰਬਰ ਤੇ ਹਾਹਾ ਹੂਹੂ, ਗੰਧਰਬ ਆਦਿਕ ਕਿਤਨੇ ਹੀ ਵਜਾਉਣ ਵਾਲੇ ਹਨ **ਅਥਵਾ** ਉਸ ਗੁਰੂ ਦੇ ਸਾਰੇ ਜੀਵਾਂ ਰੂਪੀ ਅਨੇਕਾਂ ਵਾਜੇ ਹਨ। ਅਸੰਖ ਅਣਗਿਣਤ ਹੀ ਉਹਨਾਂ ਦੇ ਰਾਜਸੀ, ਤਾਮਸੀ, ਸਾਂਤਕੀ ਨਾਦ = ਸ਼ਬਦ ਹਨ ਅਤੇ ਈਸ਼ਵਰ ਦੀ ਸਮਸ਼ਟੀ ਉਪਾਧੀ ਲੈ ਕੇ ਹਿਰਨ ਗਰਭ ਅਬਿਆਕ੍ਰਿਤ ਤੇ ਵੈਰਾਟ ਆਦਿਕ ਕੇਤੇ = ਕਿਤਨੇ ਹੀ ਇਨ੍ਹਾਂ ਜੀਵ ਰੂਪੀ ਵਾਜਿਆਂ ਦੇ ਵਾਵਣਹਾਰੇ = ਵਜਾਉਣ ਵਾਲੇ ਹਨ; ਜੈਸਾ ਕਿ :

**ਨਾਨਕ ਜੰਤ ਵਜਾਏ ਵਾਜਹਿ ਜਿਤੁ ਭਾਵੈ ਤਿਤੁ ਰਾਹਿ ਚਲਈਆ ॥** *(ਅੰਗ ੮੩੪)*

**ਨਾਨਕ ਵਜਦਾ ਜੰਤੁ ਵਜਾਇਆ ॥** *(ਅੰਗ ੩੧੩)*

**ਅਥਵਾ** ਅਨੇਕ ਅਸੰਖਾ = ਬੇਅੰਤ ਤੋਂ ਬੇਅੰਤ ਨਾਦ ਆਦਿਕ ਵਾਜੇ ਵੱਜ ਰਹੇ ਹਨ ਅਤੇ ਕੇਤੇ = ਕਿਤਨੇ ਹੀ ਉਨ੍ਹਾਂ ਦੇ ਵਾਵਣਹਾਰੇ = ਵਜਾਉਣ ਵਾਲੇ ਹਨ।

## ਕੇਤੇ ਰਾਗ ਪਰੀ ਸਿਉ ਕਹੀਅਨਿ; ਕੇਤੇ ਗਾਵਣਹਾਰੇ ॥

ਹੇ ਸਿੱਧੋ ! ਉਸ ਪ੍ਰਭੂ ਦੇ ਘਰ ਕੇਤੇ = ਕਿਤਨੇ ਹੀ ਰਾਗ ਹਨ, ਕਿਤਨੀਆਂ ਹੀ ਰਾਗਾਂ ਦੀਆਂ ਪਰੀਆਂ ਭਾਵ ਰਾਗਣੀਆਂ ਹਨ, ਕਿਤਨੇ ਹੀ ਉਨ੍ਹਾਂ ਦੇ ਸਿਉ = ਪੁੱਤਰ ਕਹੀਅਨਿ = ਕਹੇ ਜਾਂਦੇ ਹਨ ਅਤੇ ਕੇਤੇ = ਕਿਤਨੇ ਹੀ ਗਾਵਣਹਾਰੇ = ਗਾਉਣ ਵਾਲੇ (ਹਾਹਾ, ਹੂਹੂ, ਗੰਧਰਬ, ਨਾਰਦ, ਤੂੰਬਰ, ਸਨਕਾਦਿਕ) ਆਦਿਕ ਹਨ। ਜਿਵੇਂ ਕਿ ਰਾਗਮਾਲਾ 'ਚ ਛੇ ਮੁੱਖ ਰਾਗ, ੩੦ ਰਾਗਣੀਆਂ ਤੇ ੪੮ ਇਨ੍ਹਾਂ ਦੇ ਪੁੱਤਰ ਸਾਰੇ ੮੪ ਕਹੇ ਗਏ ਹਨ; ਜੈਸਾ ਕਿ :

**ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥**
**ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥** *(ਰਾਗਮਾਲਾ, ਅੰਗ ੧੪੩੦)*

**ਰਾਗ ਏਕ ਸੰਗਿ ਪੰਚ ਬਰੰਗਨ ॥ ਸੰਗਿ ਅਲਾਪਹਿ ਆਠਉ ਨੰਦਨ ॥** *(ਰਾਗਮਾਲਾ, ਅੰਗ ੧੪੨੯)*

**ਅਥਵਾ** ਕੇਤੇ = ਕਿਤਨੇ ਹੀ ਰਾਗ = ਪ੍ਰੇਮ ਹਨ। ਕਿਤਨੀਆਂ ਹੀ ਪਰੀ = ਰਾਗਣੀਆਂ ਦੀ ਨਿਆਈਂ ਕਰੁਣਾ, ਮੁਦਤਾ, ਮੈਤ੍ਰੀ ਆਦਿਕ ਅਤੇ ਕਿਤਨੇ ਹੀ ਸਿਉ = ਸਾਥ ਸਤਿ, ਸੰਤੋਖ, ਦਇਆ, ਧਰਮ, ਵੀਚਾਰ ਆਦਿ ਸੁਭ ਗੁਣ ਕਹੀਅਨਿ = ਕਹੀਦੇ ਹਨ ਅਤੇ ਕੇਤੇ = ਕਿਤਨੇ ਹੀ ਬ੍ਰਹਮ ਬੇਤੇ **ਵਾ:** ਭਗਤ ਜਨ ਉਸ ਦਾ ਜਸ ਗਾਵਣਹਾਰੇ = ਗਾਉਣ ਵਾਲੇ ਹਨ।

# ਗਾਵਹਿ ਤੁਹਨੋ, ਪਉਣੁ ਪਾਣੀ ਬੈਸੰਤਰੁ; ਗਾਵੈ ਰਾਜਾਧਰਮੁ ਦੁਆਰੇ ॥

ਪਰਮੇਸ਼ਰ ਦੇ ਸਨਮੁਖ ਬ੍ਰਿਤੀ ਕਰਕੇ ਸਿੱਧਾ ਪ੍ਰਤੀ ਉਚਾਰਦੇ ਹੋਏ ਫ਼ੁਰਮਾਨ ਕਰਦੇ ਹਨ ਕਿ ਹੇ ਪ੍ਰਭੂ! ਤੁਹਨੋ = ਤੈਨੂੰ ਪਉਣੁ = ਹਵਾ, ਪਾਣੀ = ਜਲ ਬੈਸੰਤਰੁ = ਅਗਨੀ ਦੇ ਅਭਿਮਾਨੀ ਦੇਵਤੇ ਵੀ ਗਾਉਂਦੇ ਹਨ ਅਤੇ ਧਰਮ ਰਾਜ ਵੀ ਤੇਰੇ ਦੁਆਰੇ 'ਤੇ ਗਾਵੈ = ਗਾਉਂਦਾ ਹੈ, **ਵਾ:** ਰਾਜੇ ਲੋਕ ਧਰਮ ਅਦਾਲਤਾਂ ਦੁਆਰਾ ਤੇਰੇ ਜਸ ਨੂੰ ਗਾਉਂਦੇ ਹਨ; ਜੈਸਾ ਕਿ :

**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥** *(ਅੰਗ ੫੪੦)*

**ਸਾਖੀ—ਇੰਦਰ ਦੇਵਤੇ ਦੀ :** ਇਕ ਵਾਰੀ ਰਾਜੇ ਇੰਦਰ ਦੇਵਤੇ ਨੂੰ ਆਪਣੀ ਸਭਾ ਸਮੇਤ ਭਾਰੀ ਹੰਕਾਰ ਹੋ ਗਿਆ। ਉਸ ਦਾ ਹੰਕਾਰ ਤੋੜਨ ਵਾਸਤੇ ਪ੍ਰਭੂ ਆਪ ਦਿਬਯ ਸਰੂਪ ਧਾਰ ਕੇ ਇੰਦਰ ਦੀ ਸਭਾ 'ਚ ਆ ਬੈਠੇ। ਇੰਦਰ ਨੇ ਐਸਾ ਦਿਬਯ ਸਰੂਪ ਦੇਖ ਕੇ ਪਉਣ ਦੇਵਤੇ ਨੂੰ ਭੇਜਿਆ ਕਿ ਤੂੰ ਜਾ ਕੇ ਪੁੱਛ ਕਿ ਉਹ ਸਾਹਮਣੇ ਕੌਣ ਐਸਾ ਦਿਬਯ ਸਰੂਪ ਬੈਠਾ ਹੈ? ਪਉਣ ਦੇਵਤੇ ਨੇ ਆ ਕੇ ਪੁੱਛਿਆ ਕਿ ਆਪ ਕੌਣ ਹੋ? ਅੱਗੋਂ ਉੱਤਰ ਮਿਲਿਆ ਕਿ ਤੇਰਾ ਪ੍ਰਸ਼ਨ ਹੀ ਗ਼ਲਤ ਹੈ, ਕਿਉਂਕਿ ਤੇਰਾ ਸਰੀਰ ਵੀ ਮੇਰੇ ਵਾਂਗ ਪੰਜਾਂ ਤੱਤਾਂ ਵਾਲਾ ਹੀ ਹੈ ਫਿਰ ਭਿੰਨਤਾ ਕੀ ਹੋਈ? ਪਰ ਫਿਰ ਵੀ ਜੇਕਰ ਆਇਆ ਹੀ ਹੈਂ ਤਾਂ ਪਹਿਲਾਂ ਇਹ ਦੱਸ ਕਿ ਤੂੰ ਕੌਣ ਹੈਂ? ਤੇ ਕਿੱਡੀ ਕੁ ਤਾਕਤ ਦਾ ਮਾਲਕ ਹੈਂ? ਤਦ ਪਉਣ ਦੇਵਤੇ ਨੇ ਕਿਹਾ ਕਿ ਮੈਂ ਪਵਣ ਦੇਵਤਾ ਹਾਂ ਤੇ ਮੈਂ ਆਪਣੀ ਸ਼ਕਤੀ ਨਾਲ ਸਾਰੇ ਬ੍ਰਹਿਮੰਡ ਨੂੰ ਉਡਾ ਸਕਦਾ ਹਾਂ। ਤਦ ਪ੍ਰਭੂ ਨੇ ਇਕ ਸੁੱਕਾ ਕੱਖ ਉਸ ਦੇ ਅੱਗੇ ਰੱਖਦਿਆਂ ਹੋਇਆਂ ਕਿਹਾ ਕਿ ਪਹਿਲਾਂ ਇਸ ਨੂੰ ਉਡਾ ਕੇ ਦਿਖਾ। ਪਉਣ ਦੇਵਤੇ ਨੇ ਸਾਰਾ ਜ਼ੋਰ ਲਗਾ ਦਿੱਤਾ ਪਰ ਉਸ ਕੱਖ ਨੂੰ ਹਿਲਾ ਵੀ ਨਾ ਸਕਿਆ ਤੇ ਸ਼ਰਮਿੰਦਾ ਹੋ ਕੇ ਇੰਦਰ ਨੂੰ ਇਹ ਕਹਿੰਦਾ ਹੋਇਆ ਇਕ ਪਾਸੇ ਬੈਠ ਗਿਆ ਕਿ ਕਿਸੇ ਹੋਰ ਨੂੰ ਭੇਜ ਕੇ ਪੁੱਛ ਲਵੋ। ਫਿਰ ਇੰਦਰ ਨੇ ਵਰਨ ਦੇਵਤੇ ਨੂੰ ਭੇਜਿਆ। ਉਸ ਨੇ ਵੀ ਜਾ ਕੇ ਪੁੱਛਣ ਉੱਤੇ ਆਪਣਾ ਪਰੀਚਾ ਦਿੱਤਾ ਕਿ ਮੈਂ ਸਾਰੀ ਸ੍ਰਿਸ਼ਟੀ ਨੂੰ ਡੋਬ ਸਕਦਾ ਹਾਂ। ਜਦੋਂ ਉਸ ਨੂੰ ਸਾਹਮਣੇ ਪਏ ਕੱਖ ਨੂੰ ਡੋਬਣ ਵਾਸਤੇ ਕਿਹਾ ਤਾਂ ਨਾ ਡੁਬੋ ਸਕਿਆ ਤੇ ਸ਼ਰਮਿੰਦਾ ਹੋ ਕੇ ਉਹ ਵੀ ਇਕ ਪਾਸੇ ਜਾ ਬੈਠਾ। ਫਿਰ ਇੰਦਰ ਨੇ ਅਗਨੀ ਦੇਵਤੇ ਨੂੰ ਭੇਜਿਆ। ਪੁੱਛਣ 'ਤੇ ਇਸ ਨੇ ਵੀ ਆਪਣੀ ਤਾਕਤ ਬਾਰੇ ਦੱਸਦਿਆਂ ਹੋਇਆਂ ਕਿਹਾ ਕਿ ਮੈਂ ਸਾਰੀ ਸ੍ਰਿਸ਼ਟੀ ਨੂੰ ਸਾੜ ਕੇ ਸੁਆਹ ਕਰ ਸਕਦਾ ਹਾਂ। ਪ੍ਰਭੂ ਨੇ ਕਿਹਾ ਕਿ ਪਹਿਲਾਂ ਇਹ ਕੱਖ ਸਾੜ ਕੇ ਦਿਖਾ। ਜਦੋਂ ਸਾਰੀ ਤਾਕਤ ਲਗਾ ਕੇ ਵੀ ਨਾ ਸਾੜ ਸਕਿਆ ਤਾਂ ਸ਼ਰਮਿੰਦਾ ਹੋ ਕੇ ਇਹ ਵੀ ਇਕ ਪਾਸੇ ਜਾ ਬੈਠਾ। ਫਿਰ ਇੰਦਰ ਆਪ ਉਠਿਆ ਕਿ ਮੈਂ ਜਾ ਕੇ ਪੁੱਛਦਾ ਹਾਂ ਕਿ ਇੰਨਾ ਵੱਡਾ ਸ਼ਕਤੀਸ਼ਾਲੀ ਕੌਣ ਹੈ? ਜਦੋਂ ਇੰਦਰ ਨੇੜੇ ਆਇਆ ਤਾਂ ਪ੍ਰਭੂ ਨੇ ਇਹ ਸੋਚ ਕੇ ਇਸ ਹੰਕਾਰੀ ਨੂੰ ਕੀ ਦਰਸ਼ਨ ਦੇਣੇ ਹਨ? ਆਪਣਾ ਦਿਬਯ ਸਰੂਪ ਅਲੋਪ ਕਰ ਲਿਆ। ਇੰਦਰ ਸਾਰਾ ਰਹੱਸ ਸਮਝ ਗਿਆ ਤੇ ਸਾਰੇ ਦੇਵਤਿਆਂ ਨਾਲ ਮਿਲ ਕੇ ਪ੍ਰਭੂ ਦਾ ਜਸ ਗਾਉਣ ਲੱਗਾ **ਵਾ:** ਪਉਣ, ਪਾਣੀ, ਬੈਸੰਤਰ ਆਦਿ ਦੇ ਅਭਿਮਾਨੀ ਦੇਵਤੇ ਉਸ ਦਾ ਜਸ ਗਾਉਂਦੇ ਹਨ; ਜੈਸਾ ਕਿ :

**ਪਉਣ ਪਾਣੀ ਬੈਸੰਤਰੋ ਆਦਿ ਦੇਵ ਸਭ ਕੋਇ।**
**ਅਨਦਿਨ ਹਰਿ ਜਸ ਗਾਵਤੇ ਪ੍ਰਭੁ ਬਿਨ ਬਲ ਨਹਿ ਹੋਇ।** *(ਅੰਬਾਲਵੀ ਕਵੀ, ਵਿਦਿਆਰਥੀ ਜਥਾ ਰੰਧਾਵਾ)*

**ਅਥਵਾ** (ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ) ਹੇ ਪ੍ਰਭੂ! ਤੁਹਨੋ = ਤੈਨੂੰ ਪਉਣ ਦੀ ਨਿਆਈਂ ਰਜੋ ਗੁਣੀ ਬ੍ਰਹਮਾ, ਪਾਣੀ ਦੀ ਨਿਆਈਂ ਸਤੋ ਗੁਣੀ ਵਿਸ਼ਨੂੰ ਅਤੇ ਬੈਸੰਤਰ ਦੀ ਨਿਆਈਂ ਤਮੋ ਗੁਣੀ ਸ਼ਿਵ ਜੀ ਇਹ ਤਿੰਨੇ ਦੇਵਤੇ ਵੀ ਗਾਵਹਿ = ਗਾਉਂਦੇ ਹਨ **ਵਾ:** ਹੇ ਵਾਹਿਗੁਰੂ! ਤੈਨੂੰ ਪਉਣੁ = ਦਸਵੇਂ ਦੁਆਰ 'ਚ ਪਉਣ ਚੜ੍ਹਾਉਣ ਵਾਲੇ ਜੋਗੀ, ਪਾਣੀ = ਜਲਧਾਰੇ ਕਰਨ ਵਾਲੇ, ਪਾਣੀ 'ਚ ਖੜੇ ਹੋ ਕੇ ਭਗਤੀ ਕਰਨ ਵਾਲੇ, ਬੈਸੰਤਰ = ਅੱਗ ਦੇ ਧੂਣੇ ਤਾਉਣ ਵਾਲੇ ਆਦਿ ਸਾਰੇ ਤਪੱਸਵੀ ਵੀ ਗਾਵਹਿ = ਗਾਉਂਦੇ ਹਨ **ਅਥਵਾ** ਹੇ ਪ੍ਰਭੂ! ਤੁਹਨੋ = ਤੈਨੂੰ ਪਉਣੁ = ਪਉਣ ਦੀ ਨਿਆਈਂ ਨਿਰਲੇਪ ਰਹਿਣ ਵਾਲੇ, ਪਾਣੀ ਦੀ ਨਿਆਈਂ ਸ਼ਾਂਤ ਚਿਤ, ਬੈਸੰਤਰ = ਅਗਨੀ ਦੀ ਨਿਆਈਂ ਪ੍ਰਕਾਸ਼ਵਾਨ, ਤਤ ਬੇਤੇ, ਤੇਜੱਸਵੀ ਪੁਰਖ, ਇਹ ਸਾਰੇ ਹੀ ਗਾਵਹਿ = ਗਾਉਂਦੇ ਹਨ **ਅਥਵਾ** ਹੇ ਪ੍ਰਭੂ! ਤੁਹਨੋ = ਤੈਨੂੰ ਪਉਣ ਦੀ ਨਿਆਈਂ ਰਜੋ ਗੁਣੀ ਜੀਵ, ਪਾਣੀ ਦੀ ਨਿਆਈਂ ਸਤੋ ਗੁਣੀ ਜੀਵ ਤੇ ਬੈਸੰਤਰ ਦੀ ਨਿਆਈਂ ਤਮੋ ਗੁਣੀ ਜੀਵ ਸਾਰੇ ਹੀ ਗਾਵਹਿ = ਗਾਉਂਦੇ ਹਨ।

## ਗਾਵਹਿ ਚਿਤੁ ਗੁਪਤੁ, ਲਿਖਿ ਜਾਣਹਿ; ਲਿਖਿ ਲਿਖਿ ਧਰਮੁ ਵੀਚਾਰੇ ॥

ਉਸ ਪ੍ਰਭੂ ਨੂੰ ਚਿਤੁ = ਚਿਤ੍ਰ ਅਤੇ ਗੁਪਤ ਲਿਖਾਰੀ ਜੋ ਕਰਮਾਂ ਦਾ ਲੇਖਾ ਲਿਖਣਾ ਜਾਣਹਿ = ਜਾਣਦੇ ਹਨ, ਉਹ ਵੀ ਗਾਵਹਿ = ਗਾਉਂਦੇ ਹਨ ਅਤੇ ਇਨ੍ਹਾਂ ਦੇ ਲਿਖੇ ਹੋਏ ਲੇਖਾਂ ਨੂੰ ਜੋ ਧਰਮੁ = ਧਰਮ ਰਾਜ ਵੀਚਾਰੇ = ਵੀਚਾਰਦਾ ਹੈ, ਉਹ ਵੀ ਗਾਉਂਦਾ ਹੈ। ਪੁਰਾਣਕ ਮੱਤ ਵਿਚ ਚਿਤ੍ਰ ਤੇ ਗੁਪਤ ਦੋ ਲਿਖਾਰੀ ਮੰਨੇ ਗਏ ਹਨ ਜੋ ਜੀਵਾਂ ਦੀਆਂ ਗੁਪਤ ਗੱਲਾਂ ਸੱਜੇ ਖੱਬੇ ਮੋਢੇ 'ਤੇ ਬੈਠ ਕੇ ਦਿਨ ਤੇ ਰਾਤ ਦਾ ਲੇਖਾ ਲਿਖਦੇ ਹਨ। ਜਿਨ੍ਹਾਂ ਲੇਖਾਂ ਦੇ ਆਧਾਰ 'ਤੇ ਧਰਮ ਰਾਜ ਜੀਵਾਂ ਦੇ ਕਰਮਾਂ ਦੀ ਵੀਚਾਰ ਕਰਕੇ ਪਾਪ ਪੁੰਨ ਦੇ ਫਲ ਭੁਗਤਾਉਂਦਾ ਹੈ; ਜੈਸਾ ਕਿ :

**ਪੁੰਨ ਦਾਨੁ ਜੋ ਬੀਜਦੇ ਸਭ ਧਰਮਰਾਇ ਕੈ ਜਾਈ ॥** *(ਅੰਗ ੧੪੧੪)*

## ਗਾਵਹਿ ਈਸਰੁ ਬਰਮਾ ਦੇਵੀ; ਸੋਹਨਿ ਸਦਾ ਸਵਾਰੇ ॥

ਈਸਰੁ = ਸਿਵ ਜੀ ਬਰਮਾ = ਬ੍ਰਹਮਾ ਜੀ ਤੇ ਦੇਵੀ = ਦੇਵੀਆਂ **ਵਾ:** ਇਨ੍ਹਾਂ ਦੋਹਾਂ ਦੀਆਂ ਦੇਵੀਆਂ ਭਾਵ ਸ਼ਿਵ ਜੀ ਦੀ ਪਾਰਬਤੀ ਅਤੇ ਬ੍ਰਹਮਾ ਜੀ ਦੀ ਸਰਸਵਤੀ ਉਸ ਪ੍ਰਭੂ ਨੂੰ ਗਾਵਹਿ = ਗਾ ਰਹੀਆਂ ਹਨ ਅਤੇ ਇਹ ਸਾਰੇ ਪ੍ਰਭੂ ਦੇ ਸਵਾਰੇ ਹੋਏ ਸੋਹਨਿ = ਸੋਭਾ ਪਾ ਰਹੇ ਹਨ। ਜੈਸਾ ਕਿ :

**ਬ੍ਰਹਮੇ ਬਿਸਨ ਮਹੇਸ ਲਖ ਧਿਆਇਦੇ।** *(ਭਾਈ ਗੁਰਦਾਸ ਜੀ, ਵਾਰ ੨੧, ਪਉੜੀ ੨)*

**ਅਥਵਾ** ਈਸਰੁ = ਸ਼ਿਵ ਜੀ, ਬਰਮਾ = ਬ੍ਰਹਮਾ ਜੀ, ਦੇਵੀ = ਨੌਂ ਕ੍ਰੋੜ ਦੇਵੀਆਂ ਜੋ ਭਗਵਾਨ ਨੂੰ ਵਰ੍ਹਨ ਵਾਸਤੇ ਕੁਆਰੀਆਂ ਤੁਰੀਆਂ ਫਿਰਦੀਆਂ ਹਨ। ਜੈਸਾ ਕਿ :

**ਦੁਰਗਾ ਕੋਟਿ ਜਾ ਕੈ ਮਰਦਨ ਕਰੈ ॥** *(ਅੰਗ ੧੧੬੨)*

ਇਹ ਸਭ ਉਸ ਪ੍ਰਭੂ ਦੇ ਜਸ ਨੂੰ ਗਾਵਹਿ = ਗਾਉਂਦੇ ਹਨ ਅਤੇ ਸਵਾਰੇ (ਸ + ਵਾਰੇ) ਸ = ਸਹਿਤ ਵਾਰੇ = ਬਾਲਕਿਆਂ ਦੇ ਭਾਵ ਬ੍ਰਹਮਾ ਜੀ ਸਨਕਾਦਿਕਾਂ, ਨਾਰਦਾਦਿਕ ਅਤੇ ਸੱਠ ਹਜ਼ਾਰ ਬਾਲਖਿੱਲ ਪੁੱਤਰਾਂ ਸਮੇਤ ਅਤੇ ਵਿਸ਼ਨੂੰ ਜੀ ਆਪਣੇ ਭਗਤਾਂ ਰੂਪੀ ਬਾਲਕਾਂ ਸਮੇਤ ਇਹ ਸਾਰੇ ਹੀ ਪ੍ਰਭੂ ਦੇ ਸਵਾਰੇ ਹੋਏ ਉਸ ਦੇ ਗੁਣਾਂ ਨੂੰ ਗਾਉਂਦੇ ਹਨ **ਵਾ:** ਸਦਾ ਸਵਾਰ ਸਵਾਰ ਕੇ **ਵਾ:** ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਗੁਣਾਂ ਨੂੰ ਗਾਉਂਦੇ ਹਨ।

## ਗਾਵਹਿ ਇੰਦ, ਇਦਾਸਣਿ ਬੈਠੇ; ਦੇਵਤਿਆ ਦਰਿ ਨਾਲੇ ॥

ਹੇ ਪ੍ਰਭੂ ਤੇਰੇ ਦਰਿ = ਦਰਵਾਜ਼ੇ ਉੱਪਰ ਇੰਦ = ਇੰਦਰ ਦੇਵਤੇ ਜੋ ਇਦਾਸਣਿ = ਇੰਦਰ ਦੀ ਪਦਵੀ ਦੇ ਆਸਣ 'ਤੇ ਬੈਠੇ ਹਨ, ਉਹ ਨਾਲੇ = ਸਮੇਤ ਆਪਣੇ ਦੇਵਤਿਆਂ ਦੇ ਤੈਨੂੰ ਗਾਵਹਿ = ਗਾ ਰਹੇ ਹਨ **ਵਾ:**

ਦੇਵਤੇ ਆਪਣੇ ਦਰਿ = ਦਲ ਭਾਵ ਫ਼ੌਜ ਸਮੇਤ ਤੈਨੂੰ ਗਾ ਰਹੇ ਹਨ **ਵਾ:** (ਦੇਵਤਿ + ਆਦਰ) ਦੇਵਤੇ ਆਦਰ ਨਾਲ ਗਾਉਂਦੇ ਹਨ।

## ਗਾਵਹਿ ਸਿਧ, ਸਮਾਧੀ ਅੰਦਰਿ; ਗਾਵਨਿ ਸਾਧ ਵਿਚਾਰੇ ॥

ਸਿੱਧ ਵੀ ਸਮਾਧੀਆਂ ਅੰਦਰ ਇਸਥਿਤ ਹੋ ਕੇ ਤੇਰੇ ਜਸ ਨੂੰ ਗਾਵਹਿ = ਗਾਉਂਦੇ ਹਨ ਅਤੇ ਸਾਧਨ ਕਰਨ ਵਾਲੇ ਵਿਚਾਰੇ = ਗ਼ਰੀਬ ਸਾਧੂ ਵੀ ਤੇਰੇ ਜਸ ਨੂੰ ਗਾਵਨਿ = ਗਾਉਂਦੇ ਹਨ **ਅਥਵਾ** (ਸਾਧ ਵਿਚਾਰੇ) ਵਿਚਾਰੇ = ਵੀਚਾਰਵਾਨ ਸਾਧ = ਸਾਧੂ ਵੀ ਤੇਰੇ ਜਸ ਨੂੰ ਗਾਵਨਿ = ਗਾਉਂਦੇ ਹਨ **ਵਾ:** ਵਿਚਾਰੇ (ਵਿ + ਚਾਰੇ) ਵਿ = ਵਿਸ਼ੇਸ਼ ਕਰਕੇ ਜੋ ਚਾਰੇ ਸਾਧਨਾ (ਵਿਵੇਕ, ਵੈਰਾਗ, ਖਟ ਸੰਪਤੀ, ਮੋਖ ਇੱਛਾ) ਦੇ ਸੰਪੰਨ ਸਾਧੂ ਹਨ, ਉਹ ਵੀ ਤੇਰੇ ਜਸ ਨੂੰ ਗਾਵਨਿ = ਗਾਉਂਦੇ ਹਨ।

## ਗਾਵਨਿ ਜਤੀ ਸਤੀ ਸੰਤੋਖੀ; ਗਾਵਹਿ ਵੀਰ ਕਰਾਰੇ ॥

ਜਤੀ = ਜਤ ਧਾਰਨ ਵਾਲੇ, ਸਤੀ = ਸਤ ਧਾਰਨ ਵਾਲੇ **ਵਾ:** ਸਤੀਆਂ (ਸਤੀ ਧਰਮ ਕਮਾਉਣ ਵਾਲੀਆਂ ਇਸਤਰੀਆਂ), ਸੰਤੋਖੀ = ਸੰਤੋਖਧਾਰੀ ਅਤੇ ਵੀਰ ਕਰਾਰੇ = ਹਠੀਲੇ ਸੂਰਬੀਰ **ਵਾ:** ਬਵੰਜਾ ਬੀਰ ਜੋ ਹਠੀਲੇ ਹਨ, ਇਹ ਸਾਰੇ ਹੀ ਉਸ ਪ੍ਰਭੂ ਦੇ ਜਸ ਨੂੰ ਗਾਵਹਿ = ਗਾਉਂਦੇ ਹਨ **ਵਾ:** ਜਤੀ = ਜਿਨ੍ਹਾਂ ਨੇ ਇੰਦ੍ਰੀਆਂ ਨੂੰ ਜਿੱਤ ਕੇ ਜਤ ਧਾਰਿਆ ਹੈ, ਜਿਵੇਂ ਛੇ ਜਤੀ ਪ੍ਰਾਚੀਨ ਕਾਲ ਵਿਚ ਮੰਨੇ ਗਏ ਹਨ :

**ਖਸ਼ਟ ਜਤੀ ਕਹੇ ਜਗਤ ਮੇਂ ਗੋਰਖ ਤੇ ਹਨੂੰਮਾਨ।**
**ਭੈਰਉ ਭੀਸ਼ਮ ਦਤਾ ਤ੍ਰੈ ਖਸ਼ਟਮ ਲਛਮਣ ਮਾਨ ॥੧॥** *(ਛੱਤੀਸ ਗਿਆਨ)*

ਅਰਥਾਤ ਛੇ ਜਤੀ ਇਹ ਹਨ—੧. ਗੋਰਖ ਨਾਥ, ੨. ਹਨੂੰਮਾਨ, ੩. ਭੈਰਉ, ੪. ਭੀਸ਼ਮ ਪਿਤਾਮਾ, ੫. ਦਤਾ ਤ੍ਰੈ, ੬. ਲੱਛਮਣ; ਪਰ ਗੁਰਮਤਿ ਵਿਚ :

**ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।** *(ਵਾਰ ੬, ਪਉੜੀ ੮)*

ਇਹ ਗੱਲ ਪ੍ਰਵਾਨ ਹੈ ਜਿਵੇਂ ਬਾਬਾ ਬੁੱਢਾ ਜੀ, ਬਾਬਾ ਦੀਪ ਸਿੰਘ ਜੀ ਵਰਗੇ ਜਤੀ ਸਤੀ = ਸਤ ਦੇ ਧਾਰਨੀ, ਜਿਨ੍ਹਾਂ ਸਤ ਪ੍ਰਤੱਗੀ ਹੋ ਕੇ ਬਚਨ ਨਿਭਾਏ, ਜਿਵੇਂ ਰਾਜਾ ਦਸ਼ਰਥ, ਮਾਨਧਾਤਾ ਆਦਿ **ਵਾ:** ਸਤੀ = ਦਾਨੀ, ਜਿਵੇਂ ਰਾਜਾ ਹਰੀ ਚੰਦ, ਰਾਜਾ ਪ੍ਰਿਥੂ, ਕਰਨ, ਸਰਬੰਸ ਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਰਗੇ ਮਹਾਨ ਪੁਰਸ਼। ਸਤੀ = ਸਤੀਆਂ (ਸਤ ਕਾਇਮ ਰੱਖਣ ਵਾਲੀਆਂ ਇਸਤਰੀਆਂ) ਜਿਨ੍ਹਾਂ ਨੇ ਪਤੀਬ੍ਰਤਾ ਧਰਮ ਨਿਭਾਇਆ, ਜਿਵੇਂ ਸੀਤਾ, ਮੰਦੋਦਰੀ, ਅਨੁਸੂਈਆ, ਸਲੋਚਨਾ, ਪਦਮਾਵਤੀ, ਬੀਬੀ ਰਾਜ ਕੌਰ, ਮਾਤਾ ਸਾਹਿਬ ਕੌਰ, ਮਾਈ ਸੇਵਾਂ, ਮਾਤਾ ਭਾਗ ਕੌਰ ਜੀ ਆਦਿ।

ਗੁਰਮਤਿ ਵਿਚ ਪਤੀ ਦੀ ਚਿਖਾ ਵਿਚ ਸੜ ਜਾਣ ਵਾਲੀ ਇਸਤਰੀ ਨੂੰ ਸਤੀ ਨਹੀਂ ਮੰਨਿਆ, ਸਗੋਂ ਸਤਿਗੁਰੂ ਅਮਰਦਾਸ ਜੀ ਤਾਂ ਸਤੀਆਂ ਬਾਬਤ ਇਸ ਪ੍ਰਕਾਰ ਕਥਨ ਕਰਦੇ ਹਨ; ਜੈਸਾ ਕਿ :

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥**
**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥** *(ਅੰਗ ੭੮੭)*

ਸੰਤੋਖੀ = ਸੰਤੋਖ (ਸਬਰ) ਦੇ ਧਾਰਨੀ ਹੋਣਾ (ਜਥਾ ਲਾਭ ਤਥਾ ਸੰਤੁਸ਼ਟ) ਰਹਿਣ ਵਾਲੇ। ਜਿਵੇਂ ਚੁਣਖ ਰਿਖੀ, ਭਾਈ ਹੇਮਾ ਤੇ ਭਾਈ ਮਲਿਆਗਰ ਸਿੰਘ ਜੀ ਆਦਿ ਅਨੇਕਾਂ ਸੰਤੋਖੀ ਹੋਏ ਹਨ। ਇਹ ਸਾਰੇ ਹੀ ਉਸ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ।

**ਸਾਖੀ—ਭਾਈ ਮਲਿਆਗਰ ਸਿੰਘ ਜੀ ਦੀ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਦੋਂ ਮਾਲਵੇ ਦੇਸ਼ (ਜੰਗਲ ਦੇਸ਼) ਨੂੰ ਤਾਰਦੇ ਹੋਏ ਦੋਦੇਵਾਲ ਤੇ ਸਿਉਰਾਸੀ ਪਿੰਡਾਂ ਨੇੜੇ ਡੇਰਾ ਕੀਤਾ ਤਾਂ ਕੁਝ ਸ਼ਰਧਾਵਾਨ

ਸੇਵਕਾਂ ਨੇ ਸਿੰਘਾਂ ਨੂੰ ਆਪੋ-ਆਪਣੇ ਘਰੀਂ ਲਿਜਾ ਕੇ ਭੋਜਨ ਛਕਾਇਆ। ਯਥਾ ਸ਼ਕਤਿ ਸ਼ਰਧਾਲੂਆਂ ਨੇ ਸਿੰਘਾਂ ਦੀ ਸੇਵਾ ਕਮਾਈ। ਜਦੋਂ ਸਿੰਘ ਭੋਜਨ ਛਕ ਕੇ ਵਾਪਸ ਆਏ ਤਾਂ ਦਸਮੇਸ਼ ਪਿਤਾ ਜੀ ਨੇ ਸਾਰਿਆਂ ਤੋਂ ਪੁੱਛਿਆ। ਸਾਰੇ ਸਿੰਘਾਂ ਨੇ ਉੱਤਰ ਦਿੱਤਾ ਕਿ ਦਸਮੇਸ਼ ਪਿਤਾ ਜੀ! ਸਾਨੂੰ ਪ੍ਰੇਮੀਆਂ ਨੇ ਬੜੇ ਚੰਗੇ ਭੋਜਨ ਛਕਾ ਕੇ ਸੇਵਾ ਕੀਤੀ ਹੈ। ਭਾਈ ਮਲਿਆਗਰ ਸਿੰਘ ਜੀ ਨੂੰ ਇਕ ਬਹਿਬਲ ਪਿੰਡ[1] ਦਾ ਗ਼ਰੀਬ ਸਿੱਖ ਆਪਣੇ ਘਰ ਲੈ ਗਿਆ, ਜਿਸ ਦੇ ਘਰ ਛਕਣ ਲਈ ਕੋਈ ਖ਼ਾਸ ਹੋਰ ਪਦਾਰਥ ਨਹੀਂ ਸੀ, ਉਸ ਨੇ ਪਿਆਰ ਨਾਲ ਸੁੱਕੇ ਹੋਏ ਪੀਲੂ ਹੀ ਸਿੰਘ ਨੂੰ ਛਕਾਏ ਸਨ। ਜਦੋਂ ਗੁਰੂ ਜੀ ਨੇ ਉਸ ਸਿੰਘ ਤੋਂ ਪੁੱਛਿਆ ਤਾਂ ਉਸ ਨੇ ਬੜੀ ਪ੍ਰਸੰਨਤਾ ਨਾਲ ਕਿਹਾ ਕਿ ਹੇ ਸਤਿਗੁਰੂ ਜੀ! ਆਪ ਜੀ ਦੀ ਕ੍ਰਿਪਾ ਦੇ ਸਦਕਾ ਮੈਂ ਸਭ ਤੋਂ ਚੰਗਾ ਭੋਜਨ, ਪ੍ਰੇਮ ਦਾ ਭੋਜਨ ਛਕਿਆ ਹੈ ਕਿਉਂਕਿ ਉਸ ਗ਼ਰੀਬ ਸਿੱਖ ਦੇ ਸੁੱਕੇ ਹੋਏ ਪੀਲੂਆਂ 'ਚੋਂ ਪ੍ਰੇਮ ਰਸ ਟਪਕਦਾ ਸੀ। ਸਿੰਘ ਦਾ ਸੰਤੋਖ ਦੇਖ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ; ਜੈਸਾ ਕਿ :

**ਸਵੈਯਾ : ਜਬ ਦੌਦੇਵਾਲ ਗ੍ਰਾਮ ਗਏ ਕਿਛ ਸਿਵਕਨ ਨੇ ਗੁਰਸਿੱਖ ਜੀਵਾਏ।**
**ਗੁਰੂ ਬੂਝਨਿ ਤੇ ਸਭ ਕਹਿਨ ਲਗੈ ਸ੍ਰੀ ਗੁਰੂ ਜੀ! ਹਮ ਬਹੁ ਭੋਜਨ ਪਾਏ।**
**ਇੱਕ ਸਿੱਖ ਨਿਰਧਨ ਗ੍ਰਿਹਿ ਬਸਤੁ ਨਹੀਂ ਤਿਸਿ ਸਿੱਖ ਕੋ ਪੀਲੂ ਸ਼ੁਸ਼ਕ ਖੁਆਏ।**
**ਸਿੱਖ ਹੁਇ ਪ੍ਰਸੰਨ ਗੁਰ ਕੁ ਕਹਿਓ ਸਭ ਸੇ ਭਲ ਭੋਜ ਪ੍ਰੇਮ ਮੈਂ ਪਾਏ॥੫੮੬॥** *(ਗੁਰ ਇਤਿਹਾਸ ਸਵੱਯੇ)*

ਐਸੇ ਐਸੇ ਸੰਤੋਖ ਦੇ ਧਾਰਨੀ ਸੰਤੋਖੀ ਪੁਰਸ਼ ਵੀ ਉਸ ਨੂੰ ਗਾਉਂਦੇ ਹਨ। ਗਾਵਹਿ ਵੀਰ ਕਰਾਰੇ = ਬਵੰਜਾ ਬੀਰ, ਹਨੂੰਮਾਨ, ਨ੍ਹਾਰ ਸਿੰਘ, ਲੰਕੜੀਆ ਵਰਗੇ, ਜਿਨ੍ਹਾਂ ਦੇ ਸੁਭਾਅ ਬੜੇ ਕਰਾਰੇ = ਕਰੜੇ (ਸਖ਼ਤ) ਹਨ, ਉਹ ਵੀ ਵਾਹਿਗੁਰੂ ਦੇ ਜਸ ਨੂੰ ਗਾਉਂਦੇ ਹਨ।

**ਬਵੰਜਾ ਬੀਰ ਇਹ ਹਨ :** ੧. ਨੰਦੀ, ੨. ਭ੍ਰਿੰਗੀ, ੩. ਰਿਟੀ, ੪. ਤੰਤੀ, ੫. ਪ੍ਰੇਤਾਸਯ, ੬. ਵਜ੍ਰ, ੭. ਕੁਵਲਾਸਵ, ੮. ਅਸਵਕਰਣ, ੯. ਨਿਰਮੁੰਡ, ੧੦. ਮਸਤ ਕਾਰੁਣ, ੧੧. ਪੁਸ਼ਪਦੰਤ, ੧੨. ਵਿਹਦ ਭਾਨ, ੧੩. ਅਮਿਤਾਸਯ, ੧੪. ਅਸਵਵਾਰਨ, ੧੫. ਤੁੰਡਕਿ, ੧੬. ਦੁੰਡਿਕ, ੧੭. ਕਾਲ ਨਾਮ, ੧੮. ਅਸੁਰਾਂਤ, ੧੯. ਜਨਾਲ੍ਹਾਦ, ੨੦. ਅਲ੍ਹਾਦਕ, ੨੧. ਯਾਮਕ, ੨੨. ਚੰਡਿਕ, ੨੩. ਚੰਦ੍ਰ ਰਾਜ, ੨੪. ਅੰਤਕਰ, ੨੫. ਨਿਸ਼ਚਰ, ੨੬. ਵੀਰ ਭੱਦ੍ਰ, ੨੭. ਮਨਿਮਾਨ, ੨੮. ਚੰਡੀਸ, ੨੯. ਨੰਦੀਸਵਰ, ੩੦. ਵੀਰ ਵੇਤਾਲ, ੩੧. ਵਿਕਟ, ੩੨. ਵਿਨੋਦੀ, ੩੩. ਸੁਮੰਤ ਵਿਨੋਦੀ, ੩੪. ਸੁਰਮੰਤ੍ਰ ਵਿਨੋਦੀ, ੩੫. ਕਾਲੀਯ, ੩੬. ਤ੍ਰਟਿ, ੩੭. ਕਾਮ੍ਰਣ, ੩੮. ਨ੍ਹਾਰ ਸਿੰਘ, ੩੯. ਹਨੂੰਮਾਨ, ੪੦. ਭੈਰਵ, ੪੧. ਨਿਸਲਯ, ੪੨. ਕਾਲਸਮ, ੪੩. ਨਰਾਦ, ੪੪. ਨਾਸੀਰ, ੪੫. ਕੇਸਰੀ, ੪੬. ਇਜਯ, ੪੭. ਵਿਜਯ, ੪੮. ਵਿਸ਼ੇਧਰੀ, ੪੯. ਕਾਕਕੁਮ, ੫੦. ਕਾਮਾਖਯ, ੫੧. ਨਿਰਾਲੰਭ, ੫੨. ਪੁਨਯ ਮਯ। *(ਸਕੰਦ ਪੁਰਾਣ, ਕੇਦਾਰ ਖੰਡ 'ਚੋਂ)*

**ਅਥਵਾ** ਅਨੇਕਾਂ ਵੀਰ = ਸੂਰਮੇ ਜਿਨ੍ਹਾਂ ਦੇ ਕਰਾਰੇ (ਕਰ + ਆਰੇ) ਕਰ = ਹੱਥ ਆਰੇ = ਆਰਿਆਂ ਵਰਗੇ ਸਨ, ਜੋ ਚਪੇੜ ਨਾਲ ਹੀ ਮਾਰ ਦੇਣ। ਉਹ ਵੀ ਪ੍ਰਭੂ ਨੂੰ ਗਾਉਂਦੇ ਹਨ, ਜਿਵੇਂ ਖੜਗ ਸਿੰਘ ਵਰਗੇ ਆਦਿ **ਅਥਵਾ** ਅਨੇਕਾਂ ਅਜਿਹੇ ਵੀਰ = ਸੂਰਮੇ ਮਾਤਾ ਦੇ ਉਦਰ ਵਿਚ ਕੀਤੇ ਕਰਾਰੇ = ਕਰਾਰ (ਵਾਅਦੇ) ਅਨੁਸਾਰ ਉਸ ਪ੍ਰਭੂ ਦਾ ਜਸ ਗਾਵਹਿ = ਗਾਉਂਦੇ ਹਨ, ਭਾਵ ਜੋ ਮਾਤਾ ਦੇ ਉਦਰ ਵਿਚ ਕਰਾਰ ਕੀਤਾ ਸੀ ਕਿ ਸਾਨੂੰ ਕੈਦ ਤੋਂ ਬਾਹਰ ਕੱਢ ਦਿਉ, ਅਸੀਂ ਤੇਰਾ ਸਿਮਰਨ ਕਰਾਂਗੇ। ਉਸ ਕਰਾਰ ਅਨੁਸਾਰ ਉਸ ਪ੍ਰਭੂ ਦਾ ਜਸ ਗਾਉਂਦੇ ਹਨ; ਜੈਸਾ ਕਿ :

**ਗੁਰਮੁਖਾ ਕਰਾ ਉਪਰਿ ਹਰਿ ਚੇਤਿਆ ਸੇ ਪਾਇਨਿ ਮੋਖ ਦੁਆਰੁ॥** *(ਅੰਗ ੧੪੧੮)*

---

੧. ਬਹਿਬਲ ਪਿੰਡ = ਫ਼ਰੀਦਕੋਟ ਜ਼ਿਲ੍ਹੇ ਵਿਚ ਥਾਣੇ ਕੋਟਕਪੂਰੇ ਦਾ ਇਕ ਪਿੰਡ, ਇਸ ਤੋਂ ਪੌਣੇ ਮੀਲ ਉੱਤਰ ਅਤੇ ਜੈਤੋਂ ਤੋਂ ਚਾਰ ਕੋਹ ਪੂਰਵ, ਜਿਥੇ ਹੁਣ ਗੁਰਦੁਆਰਾ ਟਿੱਬੀ ਸਾਹਿਬ ਸ਼ੁਸ਼ੋਭਿਤ ਹੈ।

## ਗਾਵਨਿ ਪੰਡਿਤ ਪੜਨਿ ਰਖੀਸਰ; ਜੁਗੁ ਜੁਗੁ ਵੇਦਾ ਨਾਲੇ ॥

ਵੱਡੇ ਵੱਡੇ ਪੰਡਿਤ = ਵਿਦਵਾਨ (ਪੰਡਾ ਨਾਮ ਬੁੱਧੀ ਦਾ ਹੈ ਜੋ ਤ = ਤੱਤ ਸਿਧਾਂਤ ਨੂੰ ਸਮਝਣ ਵਿਚ ਚਤੁਰ ਹੋਵੇ ਸੋ ਪੰਡਿਤ ਹੈ।) ਬਿਆਸ ਜੀ ਵਰਗੇ ਤੇ ਉਨ੍ਹਾਂ ਕੋਲੋਂ ਪੜ੍ਹੇ ਹੋਏ ਜੈਮਿਨੀ ਮੁਨੀ ਵਰਗੇ ਰਖੀਸਰ = ਰਿਖੀਆਂ ਦੇ ਈਸ਼ਰ ਵੇਦ ਰਿਚਾਂ ਪੜ੍ਹਨ ਵਾਲੇ ਗੌਤਮ ਆਦਿ ਸਭ ਉਸ ਦੇ ਜਸ ਨੂੰ ਗਾਵਨਿ = ਗਾਉਂਦੇ ਹਨ ਅਤੇ ਚਾਰੇ ਜੁਗ ਆਪੋ-ਆਪਣੇ ਚਾਰੇ ਵੇਦਾਂ ਤੇ ਅਵਤਾਰਾਂ ਦੇ ਸਹਿਤ ਹੋ ਕੇ ਗਾਉਂਦੇ ਹਨ; ਜੈਸਾ ਕਿ :

**ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥** *(ਅੰਗ ੪੭੦)*

**ਰਿਗਿ ਨੀਲੰਬਰਿ ਜੁਜਰ ਪੀਤ ਸ੍ਵੇਤੰਬਰਿ ਕਰਿ ਸਿਆਮ ਸੁਧਾਰਾ।**
**ਤ੍ਰਿਹੁ ਜੁਗੀ ਤ੍ਰੈ ਧਰਮ ਉਚਾਰਾ ॥੬॥** *(ਭਾਈ ਗੁਰਦਾਸ ਜੀ, ਪਉੜੀ ੧, ਵਾਰ ੬)*

**ਕਲਿਜੁਗ ਹੋਸੀ ਕਾਲਾ ਬਾਣਾ ॥**

੧. ਸਤਜੁਗ = ਸਾਮਵੇਦ ਤੇ ਹੰਸਾ ਅਵਤਾਰ ਸਹਿਤ ਹੋ ਕੇ ਪ੍ਰਭੂ ਦੇ ਜਸ ਨੂੰ ਗਾਂਵਦਾ ਹੈ (ਰਾਜ ਬ੍ਰਾਹਮਣਾਂ ਦਾ ਅਤੇ ਬਾਣਾ ਚਿੱਟਾ ਕਿਹਾ ਹੈ); ੨. ਤ੍ਰੇਤਾ ਜੁਗ = ਰਿਗਵੇਦ ਤੇ ਰਾਮਚੰਦਰ ਦੇ ਅਵਤਾਰਾਂ ਸਹਿਤ ਹੋ ਕੇ ਗਾਂਵਦਾ ਹੈ (ਰਾਜ ਖੱਤ੍ਰੀਆਂ ਦਾ ਅਤੇ ਬਾਣਾ ਲਾਲ ਹੈ); ੩. ਦੁਆਪਰ ਜੁਗ = ਯਜੁਰਵੇਦ ਅਤੇ ਕ੍ਰਿਸ਼ਨ ਅਵਤਾਰ ਦੇ ਸਹਿਤ ਹੋ ਕੇ ਗਾਂਵਦਾ ਹੈ (ਰਾਜ ਵੈਸ਼ਾਂ ਦਾ ਅਤੇ ਬਾਣਾ ਪੀਲਾ ਹੈ); ੪. ਕਲਜੁਗ = ਅਥਰਬਣ ਅਤੇ ਕਲਿਕੀ ਅਵਤਾਰ ਸਹਿਤ ਹੋ ਕੇ ਗਾਵੇਗਾ (ਰਾਜ ਸ਼ੂਦ੍ਰਾਂ ਦਾ ਅਤੇ ਬਾਣਾ ਕਾਲਾ)। ਇਸ ਤਰ੍ਹਾਂ ਇਹ ਚਾਰੇ ਵੇਦ ਚਹੁੰ ਜੁਗਾਂ ਦੇ ਅਵਤਾਰਾਂ ਜੁਗੁ = ਸਮੇਤ ਆਪਣੀ ਮਰਯਾਦਾ ਤੇ ਮਹਾਤਮਾ ਨਾਲੇ = ਸਹਿਤ ਹੋ ਕੇ ਪ੍ਰਭੂ ਜਸ ਨੂੰ ਗਾ ਰਹੇ ਹਨ **ਅਥਵਾ** (ਰਖੀਸਰ) ਰਖੀ = ਰਿਖੀ ਭਾਵ ਇੰਦ੍ਰੀਆਂ ਨੂੰ ਜਿਨ੍ਹਾਂ ਨੇ ਸਰ = ਜਿੱਤਣਾ ਕੀਤਾ ਹੈ **ਵਾ:** ਰਖੀਸਰ = ਰਿਖੀ ਭਾਵ ਇੰਦ੍ਰੀਆਂ ਦਾ ਈਸਰ ਭਾਵ ਮਨ ਜੋ ਹੈ ਜਿਨ੍ਹਾਂ ਨੇ ਉਸ ਨੂੰ ਜਿੱਤਣਾ ਕੀਤਾ ਹੈ, ਉਹ ਸਾਧਕ ਵੀ ਪ੍ਰਭੂ ਨੂੰ ਗਾਉਂਦੇ ਹਨ।

## ਗਾਵਹਿ ਮੋਹਣੀਆ ਮਨੁ ਮੋਹਨਿ; ਸੁਰਗਾ ਮਛ ਪਇਆਲੇ ॥

ਉਹ ਮੋਹਣੀਆ = ਇਸਤ੍ਰੀਆਂ ਜੋ ਮਨ ਮੋਹਨਿ = ਮਨ ਨੂੰ ਮੋਹ ਲੈਣ ਵਾਲੀਆਂ ਸੁਰਗਾ = ਸਵਰਗ ਮਛ = ਮਾਤ ਲੋਕ (ਮਛ ਨਾਮ ਵਿਚਕਾਰ ਦਾ ਹੈ ਜੋ ਮਾਤ ਲੋਕ ਹੈ, ਉਹ ਸਵਰਗ ਅਤੇ ਪਾਤਾਲ ਦੇ ਵਿਚਕਾਰ ਹੈ), ਪਇਆਲੇ = ਪਾਤਾਲ ਲੋਕ ਵਿਖੇ ਰਹਿਣ ਵਾਲੀਆਂ ਸਭ ਉਸ ਪ੍ਰਭੂ ਦੇ ਜਸ ਨੂੰ ਗਾਵਹਿ = ਗਾਉਂਦੀਆਂ ਹਨ ਭਾਵ ਸਵਰਗ ਦੀਆਂ ਰੰਭਾ, ਉਰਵਸ਼ੀ ਆਦਿ ਅਪੱਛਰਾਂ, ਮਾਤ ਲੋਕ ਦੀਆਂ ਚਿਤ੍ਰਨੀ, ਪਦਮਨੀ, ਹਸਤਨੀ, ਸੰਖਨੀ ਆਦਿ ਇਸਤਰੀਆਂ ਤੇ ਪਾਤਾਲ ਲੋਕ ਦੀਆਂ ਨਾਗ ਕੰਨਿਆਵਾਂ ਆਦਿ ਸਭ ਹੀ ਉਸ ਦੇ ਜਸ ਨੂੰ ਗਾਉਂਦੀਆਂ ਹਨ **ਅਥਵਾ** ਮੋਹਣੀਆ = ਮੋਹ ਨੂੰ ਹਣੀਆ = ਨਾਸ ਕਰਨ ਵਾਲੇ ਜੋ ਸੰਤ, ਗੁਰਮੁਖ ਜਨ ਹਨ ਜਿਨ੍ਹਾਂ ਦੀ ਸੁਰਗਾ (ਸੁਰ + ਗਾ) ਸੁਰ = ਦੈਵੀ ਸੰਪਦਾ ਵਿਚ ਗਾ = ਗੰਮਤਾ ਹੈ ਅਤੇ ਮੱਛ ਦੀ ਨਿਆਈਂ ਮਨ ਨੂੰ ਨੀਵਾਂ ਕਰਕੇ ਪਇਆਲੇ = ਪਾਤਾਲ ਵੱਤ ਨੀਵਾਂ ਕੀਤਾ ਹੈ, ਉਹ ਗੁਰਮੁਖ ਜਨ ਮਹਾਤਮਾ ਮਨੁ ਮੋਹਨਿ = ਮਨ ਨੂੰ ਮੋਹਣ ਵਾਲੇ ਉਸ ਪ੍ਰਭੂ ਜੀ ਨੂੰ ਸਵਰਗ ਲੋਕ, ਮਾਤ ਲੋਕ, ਪਾਤਾਲ ਲੋਕ ਵਿਚ ਵਿਆਪਕ ਜਾਣ ਕੇ ਗਾਵਹਿ = ਗਾਉਂਦੇ ਹਨ **ਅਥਵਾ** ਸਵਰਗ ਲੋਕ, ਮਾਤ ਲੋਕ, ਪਾਤਾਲ ਲੋਕ ਦੇ ਸਾਰੇ ਜੀਵ ਤੈਨੂੰ ਗਾਉਂਦੇ ਹਨ **ਅਥਵਾ** ਮੋਹਣੀਆ = ਸੁੰਦਰ ਗੋਪੀਆਂ ਅਤੇ ਮਨੁ ਮੋਹਨਿ = ਮਨ ਨੂੰ ਮੋਹਨ ਵਾਲੇ ਕ੍ਰਿਸ਼ਨ ਜੀ ਵੀ ਉਸ ਪ੍ਰਭੂ ਨੂੰ ਸੁਰਗਾ = ਸਵਰਗ ਮਛ = ਮਾਤ ਲੋਕ ਪਇਆਲੇ = ਪਾਤਾਲ ਲੋਕ ਦਾ ਮਾਲਕ ਜਾਣ ਕੇ ਗਾਵਹਿ = ਗਾਉਂਦੇ ਹਨ **ਅਥਵਾ** ਹੇ ਮਨੁ ਮੋਹਨਿ = ਮਨ ਨੂੰ ਮੋਹ ਲੈਣ ਵਾਲੇ ਪ੍ਰਭੂ ! ਮੋਹਣੀਆ = ਮੋਹਣੀ ਅਵਤਾਰ ਵਰਗੇ ਵੀ ਤੈਨੂੰ ਸੁਰਗਾ = ਸਵਰਗ ਮਛ = ਮਾਤ ਲੋਕ ਪਇਆਲੇ = ਪਾਤਾਲ ਲੋਕ ਦਾ ਮਾਲਕ ਜਾਣ ਕੇ ਗਾਵਹਿ = ਗਾਉਂਦੇ ਹਨ।

# ਗਾਵਨਿ ਰਤਨ ਉਪਾਏ ਤੇਰੇ; ਅਠਸਠਿ ਤੀਰਥ ਨਾਲੇ ॥

ਹੇ ਪ੍ਰਭੂ ! ਤੇਰੇ ਉਪਾਏ = ਪੈਦਾ ਕੀਤੇ ਹੋਏ ਰਤਨ (੧੪ ਰਤਨ) ਅਠਸਠਿ = ਅਠਾਹਠ ਤੀਰਥਾਂ ਨਾਲੇ = ਸਮੇਤ ਆਪ ਜੀ ਨੂੰ ਗਾਵਨਿ = ਗਾ ਰਹੇ ਹਨ, **ਵਾ:** ਰਤਨ = ਰਤ + ਨ = ਜਿਸ ਨੂੰ ਦੇਖ ਕੇ ਹੋਰ ਕਿਸੇ ਨਾਲ ਰਤ = ਪ੍ਰੀਤੀ ਨਾ ਰਹੇ। ਇਹ ਕਹਿੰਦੇ ਹਨ ਕਿ ਪਰਮੇਸ਼ਰ ਦੀ ਸੁਹੱਪਣ ਕਰਕੇ ਅਸੀਂ ਸਾਰਿਆਂ ਦੇ ਚਿੱਤ ਨੂੰ ਖਿੱਚ ਰਹੇ ਹਾਂ। ਸੋ ਇਹ ਆਪਣੇ ਜੌਹਰ ਦਿਖਾਉਣ ਰੂਪ ਗਾ ਰਹੇ ਹਨ ਕਿ ਸਾਨੂੰ ਰਚਣ ਵਾਲਾ ਵੀ ਕੋਈ ਹੈ।

**ਚੌਦਾਂ ਰਤਨ : ਸ੍ਰੀ ਮਣਿ ਰੰਭਾ ਵਾਰਨੀ ਧਨੁਖ ਧਨੰਤਰ ਬਾਜ।**
**ਬਿਖ ਧੇਨੁ ਸਸਿ ਕਲਪਤਰ, ਸੰਖ ਅਮੀ ਗਜਰਾਜ ॥** *(ਧਰਮ ਸ਼ਾਸਤਰ!*

੧. ਲੱਛਮੀ, ੨. ਮਣੀ, ੩. ਰੰਭਾ (ਅਪੱਛਰਾ), ੪. ਸ਼ਰਾਬ, ੫. ਧਨੁਸ਼, ੬. ਧਨੰਤਰ ਵੈਦ, ੭. ਉੱਚ ਸ੍ਰਵਾ ਘੋੜਾ, ੮. ਕਾਲਕੂਟ (ਜ਼ਹਿਰ), ੯. ਕਾਮਧੇਨ ਗਊ, ੧੦. ਚੰਦ੍ਰਮਾ, ੧੧. ਕਲਪ ਬ੍ਰਿਛ, ੧੨. ਸੰਖ, ੧੩. ਅੰਮ੍ਰਿਤ, ੧੪. ਐਰਾਵਤ ਹਾਥੀ। ਅੰਤਰੀਵ ਰਤਨ : ੧. ਲੱਛਮੀ = ਭਗਤੀ, ੨. ਕੌਸਤਕ ਮਣੀ = ਸ਼ਰਧਾ, ੩. ਰੰਭਾ = ਸ਼ਾਂਤੀ, ੪. ਸ਼ਰਾਬ = ਪ੍ਰੇਮ ਦੀ ਜਾਂ ਨਾਮ ਦੀ ਮਸਤੀ ਰੂਪ ਸ਼ਰਾਬ, ੫. ਧਰਮ ਰੂਪੀ ਧਨੁਖ, ੬. ਨਾਮ ਰੂਪੀ ਧਨੰਤਰ ਵੈਦ, ੭. ਉੱਦਮ ਰੂਪ ਬਾਜ (ਉੱਚ ਸ੍ਰਵ ਘੋੜਾ), ੮. ਸਾਧਸੰਗਤ ਦੀ ਨਿੰਦਾ ਰੂਪ ਜ਼ਹਿਰ, ੯. ਕਾਮਧੇਨ ਸਾਧਸੰਗਤ ਹੈ, ੧੦. ਵੈਰਾਗ ਰੂਪ ਚੰਦ੍ਰਮਾ, ੧੧. ਅਭਿਆਸ ਰੂਪੀ ਕਲਪਤਰ ਬ੍ਰਿਛ, ੧੨. ਕੀਰਤਨ ਰੂਪ ਸੰਖ ਹੈ, ੧੩. ਪੰਜਾਂ ਪਿਆਰਿਆਂ ਦੁਆਰਾ ਪੰਜ ਬਾਣੀਆਂ ਪੜ੍ਹ ਕੇ ਜੋ ਅੰਮ੍ਰਿਤ ਤਿਆਰ ਕਰਨਾ ਹੈ ਉਹ ਅੰਮ੍ਰਿਤ ਹੈ, ੧੪. ਜੋਗ ਰੂਪੀ ਗਜਰਾਜ ਹੈ **ਵਾ:** ਨਿਧਿਆਸਨ ਰੂਪੀ ਗਜਰਾਜ ਹੈ।

***ਨੋਟ :*** ਅਠਸਠਿ ਤੀਰਥਾਂ ਲਈ ਵੇਖੋ : '੧੦ਵੀਂ ਪਉੜੀ ਵਿਚ ਸੁਣਿਐ ਅਠਸਠਿ ਕਾ ਇਸਨਾਨੁ' ਦੀ ਵਿਆਖਿਆ।

ਅਠਸਠਿ ਤੀਰਥ ਨਾਲੇ = ਅਠਾਹਠ ਤੀਰਥ ਨਾਲੇ = ਸਮੇਤ ਉਹਨਾਂ ਪੁਸਤਕਾਂ ਦੇ ਜਿਨ੍ਹਾਂ ਵਿਚ ਤੀਰਥ ਇਸ਼ਨਾਨ ਦਾ ਮਹਾਤਮ ਹੈ **ਵਾ:** ਜੋ ਤੀਰਥਾਂ ਦੇ ਨਾਲੇ = ਸੰਗ ਵਸਣ ਵਾਲੇ ਸੰਤ ਜਨ ਹਨ, ਉਹ ਗਾਂਵਦੇ ਹਨ **ਅਥਵਾ** ਰਤਨ = ਵੈਰਾਗ ਰਤਨ ਦੀ ਤਰ੍ਹਾਂ ਵੈਰਾਗਵਾਨ ਪੁਰਸ਼। ਰਤਨ ਅਮੋਲਕ ਹੁੰਦਾ ਹੈ। ਰਤਨ ਵਾਂਗ ਅਮੋਲਕ ਜੀਵਨ ਵਾਲੇ ਸੰਤ, ਮਹਾਤਮਾ ਆਦਿ ਪਰਉਪਕਾਰ ਤੇ ਕੁਰਬਾਨੀ ਕਰਨ ਵਾਲੇ ਇਹ ਤੇਰੇ ਪੈਦਾ ਕੀਤੇ ਰਤਨ ਤੈਨੂੰ ਗਾ ਰਹੇ ਹਨ ਜਿਨ੍ਹਾਂ ਨੇ ਅਠ = ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਤੇ ਤਿੰਨੇ ਗੁਣਾਂ ਨੂੰ ਸਠਿ = ਗੰਢ ਲਿਆ ਹੈ ਭਾਵ ਜੋੜ ਲਿਆ ਹੈ **ਵਾ:** ਰੋਕ ਲਿਆ ਹੈ, ਉਹ ਤੀਰਥ ਰੂਪ ਹੋ ਕੇ ਨਾਲੇ = ਭਗਤੀ ਦੇ ਪ੍ਰਵਾਹ ਬਣ ਕੇ ਆਪ ਜੀ ਨੂੰ ਗਾਉਂਦੇ ਹਨ।

# ਗਾਵਹਿ ਜੋਧ ਮਹਾਬਲ ਸੂਰਾ; ਗਾਵਹਿ ਖਾਣੀ ਚਾਰੇ ॥

ਜੋਧ = ਰਥੀ ਮਹਾਬਲ = ਮਹਾਂਬਲੀ (ਮਹਾਂਰਥੀ) ਸੂਰਾ = ਅਤਰਥੀ[੧] ਇਹ ਸਾਰੇ ਹੀ ਉਸ ਪ੍ਰਭੂ ਨੂੰ ਗਾਵਹਿ = ਗਾਉਂਦੇ ਹਨ ਅਤੇ ਖਾਣੀ ਚਾਰੇ = ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਦੇ ਜੀਵ ਵੀ ਉਸ ਪ੍ਰਭੂ ਨੂੰ ਗਾਵਹਿ = ਗਾਉਂਦੇ ਹਨ **ਅਥਵਾ** ਜੋਧ = ਜੋਧਾ ਉਹ ਹੈ ਜਿਸ ਨੇ ਕੇਵਲ ਸਰੀਰ ਨੂੰ ਵਸ ਕੀਤਾ ਹੈ। ਮਹਾਬਲ = ਮਹਾਂਬਲੀ ਉਹ ਜਿਸ ਨੇ ਦਸੇ ਇੰਦਰੀਆਂ ਨੂੰ ਵਸ ਕੀਤਾ ਹੈ। ਸੂਰਾ = ਸੂਰਬੀਰ ਉਹੋ

---

੧. ਜੋਧ (ਰਥੀ) ਉਹ ਹੁੰਦਾ ਹੈ ਜੋ ੧੦੦ ਜਾਂ ਹਜ਼ਾਰ ਨਾਲ ਇਕੱਲਾ ਹੀ ਜੰਗ ਕਰਕੇ ਫ਼ਤਹਿ ਪਾਵੇ ਮਹਾਬਲ (ਮਹਾਰਥੀ) ਉਹ ਹੁੰਦਾ ਹੈ ਜੋ ਇਕੱਲਾ ਹੀ ਦਸ ਹਜ਼ਾਰ ਨਾਲ ਜੰਗ ਕਰਕੇ ਜਿੱਤ ਪ੍ਰਾਪਤ ਕਰੇ। ਸੂਰਾ (ਅਤਰਥੀ) ਉਹ ਹੁੰਦਾ ਹੈ ਜੋ ਇਕੱਲਾ ਹੀ ਅਣਗਿਣਤਾਂ ਨਾਲ ਜੰਗ ਕਰਕੇ ਫ਼ਤਹਿ ਪਾਵੇ।

ਹੈ, ਜਿਸ ਨੇ ਮਨ ਦੀਆਂ ਸਾਰੀਆਂ ਵਾਸ਼ਨਾਵਾਂ ਨੂੰ ਵਸ ਵਿਚ ਕੀਤਾ ਹੈ। ਐਸੇ ਸਤਿ ਪੁਰਸ਼ ਮਹਾਤਮਾ ਵੀ ਉਸ ਪ੍ਰਭੂ ਨੂੰ ਗਾਵਹਿ = ਗਾਉਂਦੇ ਹਨ **ਅਥਵਾ** ਜੋਧ = ਜੋਧਾ ਉਹ ਹੈ ਜਿਸ ਨੇ ਨਿਸ਼ਕਾਮ ਕਰਮ ਕੀਤੇ ਹਨ। ਮਹਾਬਲ = ਮਹਾਂਬਲੀ ਉਹ ਹੈ ਜਿਸ ਨੇ ਉਪਾਸਨਾ ਕੀਤੀ ਹੈ। ਸੂਰਾ = ਸੂਰਬੀਰ ਉਹ ਹੈ ਜਿਸ ਨੇ ਬ੍ਰਹਮ ਗਿਆਨ ਪ੍ਰਾਪਤ ਕੀਤਾ ਹੈ। ਇਹ ਸਾਰੇ ਵੀ ਉਸ ਪ੍ਰਭੂ ਨੂੰ ਗਾਵਹਿ = ਗਾਉਂਦੇ ਹਨ **ਅਥਵਾ** ਜੋਧ = ਜੋਧਾ ਉਹ ਹੈ ਜਿਸ ਨੇ ਸ੍ਰਵਣ ਕੀਤਾ ਹੈ। ਮਹਾਬਲ = ਮਹਾਂਬਲੀ ਉਹ ਹੈ ਜਿਸ ਨੇ ਮੰਨਣ ਕੀਤਾ ਹੈ। ਸੂਰਾ = ਸੂਰਬੀਰ ਉਹ ਹੈ ਜਿਸ ਨੇ ਨਿਧਿਆਸਣ ਕੀਤਾ ਹੈ। ਇਹ ਸਾਰੇ ਵੀ ਉਸ ਪ੍ਰਭੂ ਨੂੰ ਗਾਵਹਿ = ਗਾਉਂਦੇ ਹਨ **ਅਥਵਾ** ਜੋਧ = ਜੋਧਾ ਉਹ ਹੈ ਜਿਸ ਨੇ ਤ੍ਵੰ ਪਦ ਦਾ ਵੀਚਾਰ ਕੀਤਾ ਹੈ। ਮਹਾਬਲ = ਮਹਾਂਬਲੀ ਉਹ ਹੈ ਜਿਸ ਨੇ ਤਤ ਪਦ ਦਾ ਵੀਚਾਰ ਕੀਤਾ ਹੈ। ਸੂਰਾ = ਸੂਰਬੀਰ ਉਹ ਹੈ ਜਿਸ ਨੇ ਤ੍ਵੰ ਤਤ, ਤਤ ਤ੍ਵੰ ਦੀ ਅਭੇਦਤਾ ਦਾ ਵੀਚਾਰ ਕੀਤਾ ਹੈ। ਇਹ ਸਾਰੇ ਵੀ ਉਸ ਪ੍ਰਭੂ ਨੂੰ ਗਾਵਹਿ = ਗਾਉਂਦੇ ਹਨ।

## ਗਾਵਹਿ ਖੰਡ ਮੰਡਲ ਵਰਭੰਡਾ; ਕਰਿ ਕਰਿ ਰਖੇ ਧਾਰੇ ॥

ਖੰਡ = ਨੌਂ ਖੰਡ, ਮੰਡਲ = ਦੇਸ਼ (੪੦੦ ਕੋਹ ਦਾ ਗੋਲਾਕਾਰ ਇਲਾਕਾ) **ਵਾ:** ਦੀਪ (ਸੱਤ ਦੀਪ) ਅਤੇ ਵਰਭੰਡਾ = ਵੱਡਾ ਭਾਂਡਾ ਭਾਵ ਬ੍ਰਹਿਮੰਡ (ਜਿਸ ਵਿਚ ੨੧ ਪੁਰੀਆਂ ਭਾਵ ਸੱਤ ਪਾਤਾਲ, ਸੱਤ ਆਕਾਸ਼ ਅਤੇ ਸੱਤ ਦੀਪ ਆ ਜਾਂਦੇ ਹਨ) ਇਹਨਾਂ ਵਿਚ ਜਿੰਨੇ ਵੀ ਜੀਵ ਹਨ, ਉਹ ਸਾਰੇ ਉਸ ਪ੍ਰਭੂ ਨੂੰ ਗਾਵਹਿ = ਗਾਉਂਦੇ ਹਨ ਜਿਨ੍ਹਾਂ ਨੂੰ ਪ੍ਰਭੂ ਨੇ ਕਰਿ ਕਰਿ = ਪੈਦਾ ਕਰ ਕਰ ਕੇ ਆਪਣੀ ਚੇਤਨ ਸੱਤਾ ਦੇ ਧਾਰੇ = ਆਸਰੇ ਰੱਖਿਆ ਹੈ **ਅਥਵਾ** ਜਿਨ੍ਹਾਂ ਨੇ ਮੰਡਲ = ਸਮੂਹ ਆਸੁਰੀ ਸੰਪਦਾ ਨੂੰ ਖੰਡ = ਨਾਸ਼ ਕਰ ਦਿੱਤਾ ਹੈ ਤੇ ਦੈਵੀ ਸੰਪਦਾ ਨੂੰ ਹਿਰਦੇ ਵਿਚ ਧਾਰਨ ਕੀਤਾ ਹੈ, ਐਸੇ ਜੋ (ਵਰ + ਭੰਡਾ) ਵਰ = ਸ੍ਰੇਸ਼ਟ ਭੰਡਾ = ਪਾਤ੍ਰ ਸੰਤ ਜਨ ਹਨ ਉਹ ਵੀ ਜਸ ਨੂੰ ਗਾਉਂਦੇ ਹਨ, ਹੇ ਪ੍ਰਭੂ ! ਸਾਰੇ ਜੀਵ ਪੈਦਾ ਕਰਿ = ਕਰਕੇ, ਪਾਲਣਾ ਕਰਿ = ਕਰਕੇ ਤੂੰ ਆਪਣੇ ਧਾਰੇ = ਆਸਰੇ ਰੱਖੇ ਹੋਏ ਹਨ **ਵਾ:** ਗੁਰਮੁਖ ਜਨ ਸਰਵਣ ਕਰਕੇ, ਮੰਨਣ ਕਰਕੇ ਅਤੇ ਰਖੇ ਭਾਵ ਚਿੱਤ ਵਿਚ ਨਿਧਿਆਸਣ ਕਰਕੇ ਗਿਆਨ ਦੀ ਧਾਰਨਾ ਦੁਆਰਾ ਤੈਨੂੰ ਗਾਉਂਦੇ ਹਨ **ਅਥਵਾ** ਜਿਨ੍ਹਾਂ ਨੇ ਕਾਮਾਦਿਕ ਵਿਕਾਰਾਂ ਨੂੰ ਖੰਡ = ਨਾਸ਼ ਕਰ ਕੇ ਹਿਰਦੇ ਵਿਚ ਸਤ, ਸੰਤੋਖਾਦਿ ਸ਼ੁਭ ਗੁਣਾਂ ਨੂੰ ਮੰਡਲ = ਇਸਥਿਤ ਕੀਤਾ ਹੈ ਅਤੇ ਅੰਤਹਕਰਨ ਰੂਪੀ ਵਰਭੰਡਾ = ਸ੍ਰੇਸ਼ਟ ਭਾਂਡੇ ਵਿਚ (ਕਰਿ ਕਰਿ ਰਖੇ ਧਾਰੇ) ਪ੍ਰੇਮ, ਸ਼ਰਧਾ, ਭਗਤੀ, ਗਿਆਨ ਜੈਸੇ ਸ਼ੁਭ ਗੁਣਾਂ ਨੂੰ ਸੰਗ੍ਰਹਿ ਕਰਕੇ ਧਾਰ ਰੱਖਿਆ ਹੈ, ਉਹ ਸੰਤ ਮਹਾਤਮਾ ਜਨ ਵੀ ਉਸ ਪ੍ਰਭੂ ਨੂੰ ਹੀ ਗਾਵਹਿ = ਗਾਉਂਦੇ ਹਨ।

## ਸੇਈ ਤੁਧੁਨੋ ਗਾਵਹਿ, ਜੋ ਤੁਧੁ ਭਾਵਨਿ; ਰਤੇ ਤੇਰੇ ਭਗਤ ਰਸਾਲੇ ॥

ਹੇ ਪ੍ਰਭੂ ! ਸੇਈ = ਉਹ ਜੀਵ ਤੁਧੁਨੋ = ਤੈਨੂੰ ਗਾਵਹਿ = ਗਾਉਂਦੇ ਹਨ ਜੋ ਤੁਧੁ = ਤੈਨੂੰ ਭਾਵਨਿ = ਭਾਉਂਦੇ ਹਨ **ਵਾ:** ਭਾਵਨਾ ਰੱਖਦੇ ਹਨ। ਐਸੇ ਤੇਰੇ ਭਗਤ ਜਨ ਭਗਤੀ ਕਰਕੇ ਤੇਰੇ ਨਾਮ ਰੰਗ ਵਿਚ ਰਤੇ = ਰੰਗੇ ਹੋਏ ਰਸਾਲੇ = ਰਸਾਂ ਦੇ ਘਰ (ਨਾਮ ਰਸ ਦੇ ਘਰ) ਬਣੇ ਹੋਏ ਹਨ **ਵਾ:** ਐਸੇ ਰਸਾਲੇ = ਸੁੰਦਰ **ਵਾ:** (ਰਸਾ + ਲੇ) ਤੇਰੇ ਬ੍ਰਹਮਾਨੰਦ ਰੂਪੀ ਰਸਾ = ਰਸ ਨੂੰ ਲੇ = ਲੈਣ ਵਾਲੇ ਸਮੂਹ ਭਗਤ ਜਨ ਤੇਰੇ ਨਾਮ 'ਚ ਰਤੇ = ਰੰਗੇ ਹੋਏ ਹਨ।

## ਹੋਰਿ ਕੇਤੇ ਗਾਵਨਿ, ਸੇ ਮੈ ਚਿਤਿ ਨ ਆਵਨਿ; ਨਾਨਕੁ ਕਿਆ ਵੀਚਾਰੇ ॥

ਹੇ ਸਿੱਧ ਪੁਰਸ਼ੋ ! ਇਹਨਾਂ ਉਪਰੋਕਤ ਕਥਨ ਕੀਤਿਆਂ ਤੋਂ ਇਲਾਵਾ ਹੋਰ ਕੇਤੇ = ਕਿਤਨੇ ਹੀ ਉਸ ਪ੍ਰਭੂ ਨੂੰ ਗਾਵਨਿ = ਗਾਉਂਦੇ ਹਨ ਸੇ = ਉਹ ਜੋ ਮੈ = ਮੇਰੇ ਚਿਤਿ = ਹਿਰਦੇ ਵਿਚ ਨ = ਨਹੀਂ ਆਵਨਿ = ਆ ਰਹੇ ਭਾਵ ਜੋ ਗਿਆਤ ਪੂਰਵਕ ਗਾਉਂਦੇ ਹਨ, ਉਹ ਅਸੀਂ ਕਥਨ ਕੀਤੇ, ਜਿਹੜੇ ਅਗਿਆਤ ਪੂਰਵਕ ਗਾਉਂਦੇ

ਹਨ, ਜਿਨ੍ਹਾਂ ਦੇ ਨਾਉ ਥਾਉ ਵੀ ਨਹੀਂ ਕਹੇ ਜਾ ਸਕਦੇ ਉਹ ਚੇਤੇ ਨਹੀਂ ਆ ਰਹੇ। ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਮੈਂ ਉਨ੍ਹਾਂ ਦੀ ਕਿਆ ਵੀਚਾਰੇ = ਕੀ ਵੀਚਾਰ ਕਰਾਂ **ਵਾ:** ਅਸਾਂ ਨੇ ਵੀਚਾਰੇ = ਵੀਚਾਰ ਕਿਆ = ਕਰਕੇ ਹੀ ਇਹ ਉਪਦੇਸ਼ ਕਥਨ ਕੀਤਾ ਹੈ; ਜੈਸਾ ਕਿ :

**ਜੇਤੀ ਪ੍ਰਭੂ ਜਨਾਈ ਰਸਨਾ ਤੇਤ ਭਨੀ ॥**
**ਅਨਜਾਨਤ ਜੋ ਸੇਵੈ ਤੇਤੀ ਨਹਿ ਜਾਇ ਗਨੀ ॥** *(ਅੰਗ ੪੫੬)*

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਉਸ ਪ੍ਰਭੂ ਦਾ ਸਰੂਪ ਕੈਸਾ ਹੈ ?*
***ਗੁਰ ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ :

## ਸੋਈ ਸੋਈ ਸਦਾ ਸਚੁ ਸਾਹਿਬੁ; ਸਾਚਾ ਸਾਚੀ ਨਾਈ ॥

ਸੋਈ = ਉਹ ਪ੍ਰਭੂ ਜੋ ਸਦਾ ਰਹਿਣ ਵਾਲਾ ਪਿੱਛੇ ਵੀ ਸੀ, ਸੋਈ = ਉਹ ਸਚਾ ਸਾਹਿਬੁ = ਮਾਲਕ ਹੁਣ ਵੀ ਹੈ ਜੋ ਸਾਚਾ = ਸੱਚਾ ਹੈ ਅਤੇ ਜਿਸ ਦੀ ਨਾਈ = ਵਡਿਆਈ ਵੀ ਸਾਚੀ = ਸੱਚੀ ਹੈ **ਅਥਵਾ** ਸੋਈ ਸਚੁ ਸਾਹਿਬੁ = ਉਹ ਸੱਚਾ ਸਾਹਿਬ ਸਦਾ ਸੋਈ = ਸਦੀਵ ਕਾਲ ਸ਼ੋਭਨੀਕ ਹੈ। ਉਹ ਆਪ ਵੀ ਸਾਚਾ = ਸੱਚਾ ਹੈ ਅਤੇ ਉਸ ਦੀ ਨਾਈ = ਵਡਿਆਈ ਵੀ ਸੱਚੀ ਹੈ **ਅਥਵਾ** ਸੋਈ = ਉਹ ਨਿਰਗੁਣ ਸਰੂਪ ਜੋ ਸਦਾ ਸਦਾ ਸੱਚਾ ਰਹਿਣ ਵਾਲਾ ਹੈ, ਉਹੋ ਹੀ ਮਾਇਆ ਬ੍ਰਿਤੀ ਦੁਆਰਾ ਸ੍ਰਿਸ਼ਟੀ ਦਾ ਸਾਹਿਬੁ = ਮਾਲਕ ਹੈ ਜੋ ਮਾਇਆ ਸਬਲ ਹੋ ਕੇ ਸਰਗੁਣ ਸਰੂਪ ਕਹਾਉਂਦਾ ਹੈ ਅਤੇ ਫਿਰ ਮਾਇਆ ਸੰਕੋਚ ਕੇ ਸਾਚਾ ਸਾਚੀ ਨਾਈ = ਤ੍ਰੈਕਾਲ ਜੋ ਸੱਤ ਸਰੂਪ ਹੈ ਜਿਸ ਦੀ ਨਾਈ = ਆਵਾਜ਼ ਸਾਚੀ = ਓਅੰਕਾਰ ਰੂਪ ਹੈ **ਵਾ:** ਉਸ ਦੀ ਸਾਜੀ ਮਾਇਆ ਸਾਚੀ ਨਾਈ = ਸੱਚੇ ਦੀ ਨਿਆਈਂ ਪ੍ਰਤੀਤ ਹੋ ਰਹੀ ਹੈ। ਇਸ ਤਰ੍ਹਾਂ ਉਹ ਸਰਗੁਣ ਤੇ ਨਿਰਗੁਣ ਸਰੂਪ ਆਪ ਹੀ ਹੈ; ਜੈਸਾ ਕਿ :

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥ ਕਲਾ ਧਾਰਿ ਜਿਨਿ ਸਗਲੀ ਮੋਹੀ ॥** *(ਅੰਗ ੨੮੭)*

## ਹੈ ਭੀ ਹੋਸੀ, ਜਾਇ ਨ ਜਾਸੀ; ਰਚਨਾ ਜਿਨਿ ਰਚਾਈ ॥

ਉਹ ਪ੍ਰਭੂ ਹੈ = ਹੁਣ ਵਰਤਮਾਨ ਵਿਚ ਵੀ ਇਸਥਿਤ ਹੈ, ਭੀ = ਬਹੁੜੋ, ਪਿੱਛੇ ਭੂਤਕਾਲ ਵਿਚ ਵੀ ਸੀ, ਹੋਸੀ = ਭਵਿੱਖਤ ਕਾਲ 'ਚ ਵੀ ਹੋਵੇਗਾ। ਉਹ ਜਾਇ = ਜਨਮਿਆ ਨਹੀਂ ਅਤੇ ਨਾ ਹੀ ਜਾਸੀ = ਮਰ ਕੇ ਕਿਧਰੇ ਜਾਵੇਗਾ ਭਾਵ ਉਹ ਜਨਮ ਮਰਨ ਤੋਂ ਰਹਿਤ ਹੈ। ਜਿਨਿ = ਜਿਸ ਪ੍ਰਭੂ ਨੇ ਇਹ ਸੂਖਮ, ਸਥੂਲ ਅਤੇ ਕਾਰਨ ਸਰੀਰਾਂ ਦੀ ਰਚਨਾ ਰਚਾਈ ਹੈ; ਜੈਸਾ ਕਿ :

**ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥** *(ਅੰਗ ੨੪)*

***ਪ੍ਰਸ਼ਨ :*** *ਉਸ ਪ੍ਰਭੂ ਨੇ ਇਹ ਰਚਨਾ ਕਿਸ ਤਰ੍ਹਾਂ ਦੀ ਤੇ ਕਿਵੇਂ ਪੈਦਾ ਕੀਤੀ ਹੈ ?*
***ਉੱਤਰ :*** ਤਦ ਉੱਤਰ ਵਿਚ ਫ਼ੁਰਮਾਉਂਦੇ ਹਨ :

## ਰੰਗੀ ਰੰਗੀ ਭਾਤੀ, ਕਰਿ ਕਰਿ ਜਿਨਸੀ; ਮਾਇਆ ਜਿਨਿ ਉਪਾਈ ॥

ਰੰਗੀ ਰੰਗੀ = ਲਾਲ, ਪੀਲੇ, ਹਰੇ, ਕਾਲੇ, ਗੋਰੇ ਆਦਿ ਰੰਗਾਂ ਰੰਗਾਂ ਦੀ ਭਾਤੀ = ਭਾਂਤ ਭਾਂਤ ਦੀ **ਵਾ:** ਤਰ੍ਹਾਂ ਤਰ੍ਹਾਂ ਦੀ (ਕੋਈ ਲੰਬੇ, ਕੋਈ ਮੱਧਰੇ, ਮੋਟੇ, ਪਤਲੇ ਮਨੁੱਖ ਆਦਿ) ਸ੍ਰਿਸ਼ਟੀ ਕਰਿ = ਉਤਪੰਨ ਕਰਿ = ਕੀਤੀ ਹੈ। ਜਿਨਸੀ = (ਹਾਥੀ, ਘੋੜੇ, ਊਠ, ਬਲਦ, ਗਊਆਂ, ਮੱਝਾਂ ਆਦਿ) ਜਿਨਸਾਂ ਪੈਦਾ ਕੀਤੀਆਂ ਜਿਨਿ = ਜਿਸ ਪ੍ਰਭੂ ਨੇ ਮਾਇਆ ਦੁਆਰਾ ਹੀ ਇਹ ਸਾਰੀ ਸ੍ਰਿਸ਼ਟੀ ਉਪਾਈ = ਪੈਦਾ ਕੀਤੀ ਹੈ; ਜੈਸਾ ਕਿ :

**ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ ॥**
**ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ ॥** *(ਅੰਗ ੫੩੭)*

## ਕਰਿ ਕਰਿ ਵੇਖੈ ਕੀਤਾ ਆਪਣਾ; ਜਿਵ ਤਿਸ ਦੀ ਵਡਿਆਈ ॥

ਆਪਣੇ ਸੰਸਾਰ ਰੂਪੀ ਪਸਾਰੇ ਨੂੰ ਆਪ ਹੀ ਕਰਿ = ਪੈਦਾ ਕਰ ਕੇ ਤੇ ਕਰਿ = ਪਾਲਣਾ ਕਰ ਕੇ ਆਪ ਹੀ ਵੇਖੈ = ਵੇਖ ਰਿਹਾ ਹੈ ਭਾਵ ਪ੍ਰਕਾਸ਼ ਰਿਹਾ ਹੈ। ਜਿਵ = ਜਿਵੇਂ ਤਿਸ ਦੀ = ਉਸ ਦੀ ਵਡਿਆਈ = ਰਜ਼ਾ, ਇੱਛਾ ਹੁੰਦੀ ਹੈ ਭਾਵ ਉਹ ਆਪਣੀ ਮਰਜ਼ੀ ਦਾ ਖ਼ੁਦ ਮਾਲਕ ਤੇ ਸੁਤੰਤਰ ਹੈ।

## ਜੋ ਤਿਸੁ ਭਾਵੈ ਸੋਈ ਕਰਸੀ; ਹੁਕਮੁ ਨ ਕਰਣਾ ਜਾਈ ॥

ਜੋ ਕੁਝ ਤਿਸੁ = ਉਸ ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਸੋਈ = ਉਹੋ ਹੀ ਕਰਸੀ = ਕਰਦਾ ਹੈ। ਉਸ ਉੱਤੇ ਹੁਕਮ ਨਹੀਂ ਕੀਤਾ ਜਾ ਸਕਦਾ **ਵਾ:** ਉਸ ਦੇ ਹੁਕਮ ਦੇ ਅੱਗੇ ਕਿਸੇ ਤੋਂ ਨਾਂਹ ਨਹੀਂ ਕੀਤੀ ਜਾਂਦੀ, ਉਸ ਦਾ ਹੁਕਮ ਮੋੜਿਆ ਨਹੀਂ ਜਾਂਦਾ; ਜੈਸਾ ਕਿ :

**ਸਾਹਿਬ ਕਾ ਹੁਕਮੁ ਨ ਕਰਣਾ ਜਾਈ ॥** *(ਮਾਰੂ ਮਹਲਾ ੧, ਅੰਗ ੯੯੧)*

## ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ; ਨਾਨਕ ਰਹਣੁ ਰਜਾਈ ॥੨੭॥

ਹੇ ਸਿੱਧ ਪੁਰਸ਼ੋ ! ਸੋ ਪਾਤਿਸਾਹੁ = ਉਹ ਪ੍ਰਭੂ ਪਾਤਸ਼ਾਹ ਹੈ ਤੇ ਸਾਹਾ ਪਾਤਿਸਾਹਿਬੁ = ਉਹ ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੈ। ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਜੀਵ ਨੂੰ ਉਸ ਦੀ ਰਜਾਈ = ਰਜ਼ਾ ਭਾਵ ਆਗਿਆ 'ਚ ਹੀ ਰਹਣੁ = ਰਹਿਣਾ ਚਾਹੀਦਾ ਹੈ **ਅਥਵਾ** ਜਿਹੜਾ ਆਗਿਆ ਵਿਚ ਰਹੇਗਾ, ਉਹ ਪਾਤਸ਼ਾਹਾਂ ਦਾ ਪਾਤਸ਼ਾਹ ਬਣ ਜਾਵੇਗਾ ਤੇ ਸਾਰਿਆਂ ਦਾ ਪਾਤਿਸਾਹਿਬੁ = ਮਾਲਕ ਪਰਮੇਸ਼ਰ ਉਸ ਨੂੰ ਪ੍ਰਾਪਤ ਹੋ ਜਾਵੇਗਾ **ਵਾ:** ਸਰੂਪ ਰੂਪੀ ਤਖ਼ਤ ਦੀ ਪਾਤਿਸ਼ਾਹੀ ਪਾ ਕੇ ਪਾਤਿਸ਼ਾਹਾਂ ਦਾ ਪਾਤਿਸ਼ਾਹ ਬਣ ਜਾਂਦਾ ਹੈ ॥੨੭॥

**ਸਤਾਈਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਸਤਿਗੁਰੂ ਜੀ ਨੇ ਪਰਮੇਸ਼ਰ ਦਾ ਦਰ ਘਰ ਤੇ ਉਸ ਦੇ ਗਾਉਣ ਵਾਲਿਆਂ ਦਾ ਜ਼ਿਕਰ ਕੀਤਾ ਹੈ। ਉਸ ਦਾ ਦਰੁ = ਦਰਵਾਜ਼ਾ ਸਤਿਸੰਗਤ ਹੈ ਅਤੇ ਘਰੁ = ਬੈਕੁੰਠ ਭਾਵ ਸੱਚਖੰਡ ਹੈ। ਅੱਗੇ ਵਾਦਿਨਬਾਦ ਸਮੱਗਰੀ = ਵਾਜੇ ਵਜਾਉਣ ਵਾਲਿਆਂ ਦਾ ਕਥਨ ਹੈ। ਉਸ ਦੇ ਅਨੇਕਾਂ ਹੀ ਵਾਜੇ ਹਨ। ਅਨੇਕਾਂ ਹੀ ਵਜਾਉਣ ਵਾਲੇ ਹਨ। ਅੱਗੇ ਉਸ ਦੇ ਦਰ ਘਰ ਵਿਚ ਗਾਉਂਦੇ ਦੱਸੇ ਹਨ। ਉਸ ਨੂੰ ਈਸਰੁ = ਸ਼ਿਵ ਜੀ ਤੇ ਬ੍ਰਹਮਾ, ਦੇਵੀਆਂ, ਇੰਦ੍ਰ, ਸਿਧ, ਸਾਧ, ਜਤੀ, ਸਤੀ, ਸੰਤੋਖੀ, ਵੀਰ, ਪੰਡਿਤ, ਰਿਖੀ, ਜੋਧੇ, ਮਹਾਂਬਲੀ, ਸੂਰਮੇ, ਚਾਰੇ ਖਾਣੀਆਂ ਦੇ, ਖੰਡਾਂ ਦੇ, ਬ੍ਰਹਿਮੰਡਾਂ ਦੇ ਜੀਵ ਸਾਰੇ ਗਾਉਂਦੇ ਹਨ। ਅਸਲ ਵਿਚ ਤਾਂ ਉਹ ਗਾਉਂਦੇ ਹਨ ਜਿਹੜੇ ਉਸ ਕਰਤੇ ਪਰਮੇਸ਼ਰ ਨੂੰ ਭਾਉਂਦੇ ਹਨ ਤੇ ਉਸ ਦੀ ਭਾਵਨਾ ਕਰਦੇ ਹਨ ਅਤੇ ਤੇਰੇ ਰੰਗ = ਪ੍ਰੇਮ ਵਿਚ ਰੱਤੇ ਹੋਏ ਰਸ ਦੇ ਘਰ ਬਣੇ ਹੋਏ ਹਨ। ਜਿਹੜੇ ਰਸ ਤੋਂ ਹੀਣੇ ਕਿੰਨੇ ਹੀ ਗਾਉਂਦੇ ਹਨ, ਉਹ ਸਾਡੇ ਚਿੱਤ ਨਹੀਂ ਆਉਂਦੇ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਹਨਾਂ ਵਿਚਾਰਿਆਂ ਨੂੰ ਚੇਤੇ ਕਰਕੇ ਲੈਣਾ ਵੀ ਕੀ ਹੈ ? ਸੋਈ = ਉਹ ਪਰਮੇਸ਼ਰ ਸਦਾ ਹੀ ਸੱਚਾ ਮਾਲਕ ਹੈ ਤੇ ਸੱਚੇ ਦੀ ਸੱਚੀ ਮਹਿਮਾ ਹੈ। ਹੁਣ ਹੈ, ਅੱਗੇ ਨੂੰ ਹੋਵੇਗੀ ਤੇ ਪਿੱਛੇ ਵੀ ਸੀ। ਕਿਤੇ ਜਾਵੇਗਾ ਨਹੀਂ। ਜਿਸ ਨੇ ਇਹ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਰੰਗਾਂ ਰੰਗਾਂ ਦੀ, ਤਰ੍ਹਾਂ ਤਰ੍ਹਾਂ ਦੀ ਰਚਨਾ ਰਚੀ ਹੈ। ਜਿਨਸਾਂ ਰਚੀਆਂ ਹਨ। ਮਤ ਸਮਝੋ ਕਿ ਸਭ ਕੁਝ ਮਾਇਆ ਨੇ ਪੈਦਾ ਕੀਤਾ ਹੈ। ਬ੍ਰਹਮ ਸੱਤਾ ਤੋਂ ਬਿਨਾਂ ਮਾਇਆ ਕੁਝ ਵੀ ਨਹੀਂ। ਉਹ ਪਰਮੇਸ਼ਰ ਆਪਣੇ ਕੀਤੇ ਨੂੰ ਆਪ ਹੀ ਵੇਖਦਾ ਹੈ। ਜਿਵੇਂ ਉਸ ਦੀ ਰਜ਼ਾ ਹੁੰਦੀ ਹੈ, ਜੋ ਉਸ ਨੂੰ ਭਾਉਂਦਾ ਹੈ, ਉਹੀ ਕਰਦਾ ਹੈ। ਉਸ ਉੱਤੇ ਕਿਸੇ ਪ੍ਰਕਾਰ ਦਾ ਹੁਕਮ ਨਹੀਂ ਚੱਲਦਾ। ਉਸ ਨੂੰ ਕੋਈ ਰਾਇ ਆਦਿਕ ਦਿੱਤੀ ਨਹੀਂ ਜਾ ਸਕਦੀ ਕਿ ਇਸ ਤਰ੍ਹਾਂ ਨਹੀਂ, ਇਉਂ ਕਰ। ਉਸ 'ਤੇ ਕਿਸੇ ਪ੍ਰਕਾਰ ਦਾ ਹੁਕਮ ਨਹੀਂ ਕੀਤਾ ਜਾਂਦਾ।

(ਸਤਾਈਵੀਂ ਪਉੜੀ ਦੇ ੪੪੧ ਅੱਖਰ ਹਨ)

# ਅਠਾਈਵੀਂ ਪਉੜੀ

ਫੇਰ ਜਦੋਂ ਜੋਗੀਆਂ ਨੇ ਜੋਗ ਦੇ ਚਿੰਨ੍ਹ, ਮੁੰਦ੍ਰਾ, ਝੋਲੀ, ਖਿੰਥਾ ਆਦਿ ਕੋਲ ਲਿਆ ਕੇ ਕਹਿਣ ਲੱਗੇ ਕਿ ਇਹ ਸਰੀਰ 'ਤੇ ਧਾਰਣ ਕਰੋ। ਸਰੀਰ 'ਤੇ ਬਿਭੂਤੀ ਮਲੋ ਤੇ ਹੱਥ ਵਿਚ ਡੰਡਾ ਪਕੜੋ। ਇਹ ਜੋਗ ਦੇ ਚਿੰਨ੍ਹ ਧਾਰਨ ਕਰਕੇ ਅਤੇ ਸਭ ਤੋਂ ਵੱਡਾ ਜੋ ਸਾਡਾ ਆਈ ਪੰਥ ਹੈ, ਜਿਸ ਨੂੰ ਧਾਰਨ ਕਰਕੇ ਸਭ ਤੋਂ ਵੱਡੇ ਹੋ ਜਾਵੋਗੇ। ਸਿੱਧਾਂ ਦੀ ਇਹ ਗੱਲ ਸੁਣ ਕੇ ਸਤਿਗੁਰੂ ਜੀ ਨੇ ਕਿਹਾ ਕਿ ਤੁਸੀਂ ਇਹ ਕੀ ਲੈ ਕੇ ਆਏ ਹੋ ? ਇਹ ਜੋਗ-ਚਿੰਨ੍ਹ ਨਹੀਂ ਹਨ ਤੇ ਕਿਸੇ ਸ਼ਾਸਤ੍ਰ ਵਿਚ ਨਹੀਂ ਲਿਖੇ ਹੋਏ। ਸ਼ਾਸਤ੍ਰਾਂ ਵਿਚ ਯਮ, ਨੇਮ, ਆਸਨ, ਪ੍ਰਾਣਾਯਾਮ, ਧਾਰਨਾ, ਧਿਆਨ, ਸਮਾਧ, ਪ੍ਰਤਿਯਹਾਰ ਇਹ ਜੋਗ ਦੇ ਅੱਠ ਅੰਗ ਲਿਖੇ ਹਨ। ਜੋ ਝੋਲੀ ਅਤੇ ਡੰਡਾ ਹੱਥ ਵਿਚ ਫੜ ਕੇ ਮੰਗਦਾ ਫਿਰੇ, ਉਹ ਜੋਗੀ ਨਹੀਂ ਹੁੰਦਾ। ਜੈਸਾ ਕਿ :

**ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ॥**
**ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ॥** *(ਅੰਗ ੧੦੮੯)*

ਸੋ ਤੁਹਾਡਾ ਜੋਗ ਤਾਂ ਇਉਂ ਹੈ :

**ਡੰਡ ਕਮੰਡਲ ਮੋਢੇ ਭਾਰ। ਜੋਗ ਨਹੀਂ ਕਰਮਾਂ ਦੀ ਮਾਰ।**

ਪਰ ਤੁਹਾਡੇ ਜੋ ਬਾਹਰਲੇ ਚਿੰਨ੍ਹ ਹਨ, ਇਹ ਹੈ ਤਾਂ ਦੂਖਨ ਰੂਪ, ਪਰ ਅਸੀਂ ਇਸ ਨੂੰ ਭੂਖਨ ਰੂਪ ਕਥਨ ਕਰਦੇ ਹਾਂ। ਸਾਨੂੰ ਜੋ ਨਿਰੰਕਾਰ ਨੇ ਜੋਗੀ ਬਣਾਇਆ ਹੈ, ਬਲਕਿ ਤੁਸੀਂ ਵੀ ਉਹ ਚਿੰਨ੍ਹ ਧਾਰਨ ਕਰੋ ਜਿਸ ਨਾਲ ਤੁਹਾਡੀ ਕਲਿਆਣ ਹੋਵੇ। ਮੁੰਦ੍ਰਾ, ਝੋਲੀ, ਬਿਭੂਤੀ, ਖਪਨੀ, ਡੰਡਾ ਤੇ ਸਭ ਤੋਂ ਵੱਡਾ ਜੋ ਸਾਡਾ ਪੰਥ ਹੈ ਤੇ ਅਸੀਂ ਇਕ ਨੂੰ ਹੀ ਆਦੇਸ ਆਦੇਸ ਕਰਦੇ ਹਾਂ ਜੋ ਜੁਗਾਂ ਜੁਗਾਂਤਰਾਂ ਵਿਚ ਇਕ ਹੀ ਰਹਿੰਦਾ ਹੈ।

## ਮੁੰਦਾ ਸੰਤੋਖੁ, ਸਰਮੁ ਪਤੁ ਝੋਲੀ; ਧਿਆਨ ਕੀ ਕਰਹਿ ਬਿਭੂਤਿ ॥

ਅਸੀਂ ਮਨ ਰੂਪੀ ਕੰਨ ਵਿਚ ਸੰਤੋਖ ਧਾਰਨ ਰੂਪੀ ਮੁੰਦ੍ਰਾ ਪਾਈ ਹੋਈ ਹੈ। ਅਸਾਂ ਪਾਸ ਚਿਪੀ ਜਾਂ ਠੂਠੇ ਦੇ ਥਾਂ ਸਰਮੁ = ਵੈਰਾਗ ਰੂਪੀ ਪਤੁ = ਪਾਤਰ ਭਾਵ ਭਾਂਡਾ ਰੱਖਿਆ ਹੋਇਆ ਹੈ ਅਤੇ ਵਿਆਪਕ ਸਰੂਪ ਵਿਚ ਜੋ ਧਿਆਨ ਲਗਾਉਣਾ ਹੈ, ਇਹੋ ਹੀ ਝੋਲੀ[1] ਪਹਿਨੀ ਹੋਈ ਹੈ। (ਕੀ ਕਰਹਿ ਬਿਭੂਤਿ) ਅਸੀਂ ਬਿਭੂਤਿ = ਸੁਆਹ ਮਲ ਕੇ ਕੀ ਕਰਨੀ ਹੈ।

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਮੁੰਦ੍ਰਾਂ ਤਾਂ ਦੋ ਹੁੰਦੀਆਂ ਹਨ, ਆਪ ਜੀ ਨੇ ਇਕ ਮੁੰਦ੍ਰਾ ਦਾ ਨਾਮ ਲਿਆ ਹੈ ?*
***ਉੱਤਰ :*** ਤਾਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਸੰਤੋਖ ਅਤੇ ਸ਼ਰਮ ਦੀਆਂ ਦੋ ਮੁੰਦ੍ਰਾਂ ਮਨ ਤੇ ਬੁੱਧ ਰੂਪ ਕੰਨਾਂ ਵਿਚ ਪਾਈਆਂ ਹੋਈਆਂ ਹਨ। ਅਤੇ ਵਿਚਾਰ ਦਾ ਪਤੁ = ਭਾਂਡਾ ਗ੍ਰਹਿਣ ਕੀਤਾ ਹੈ ਜਿਵੇਂ ਭਗਤ ਕਬੀਰ ਜੀ ਫ਼ੁਰਮਾਨ ਕਰਦੇ ਹਨ :

**ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ ॥** *(ਰਾਮਕਲੀ ਕਬੀਰ ਜੀ, ਅੰਗ ੯੭੦)*

**ਵਾ:** ਜਿਹੜੀ ਬ੍ਰਹਮ ਦੀ ਵੀਚਾਰ ਧਾਰਨੀ ਹੈ ਇਹੋ ਹੀ ਸਾਡਾ ਪਤੁ = ਪਾਤ੍ਰ ਪਕੜਿਆ ਹੋਇਆ ਹੈ। ਝੋਲੀ = ਸ਼ਰਧਾ ਰੂਪੀ ਝੋਲੀ ਹੈ ਕਿਉਂਕਿ ਸ਼ਰਧਾਵਾਨ ਹੀ ਗਿਆਨ ਦੀ ਪ੍ਰਾਪਤੀ ਕਰ ਸਕਦਾ ਹੈ। ਜਿਵੇਂ ਕੱਲਰੀ

---

੧. ਫ਼ਕੀਰਾਂ ਦੀ ਭਿੱਖਿਆ ਮੰਗਣ ਦੀ ਗੁਥਲੀ (ਥੈਲੀ)।

ਜ਼ਮੀਨ ਵਿਚ ਬੀਜਿਆ ਬੀਜ ਹਰਾ ਨਹੀਂ ਹੁੰਦਾ। ਨਿਸ਼ਰਧਕ ਪੁਰਖ ਕੋਈ ਵੀ ਸ਼ੁਭ ਗੁਣ ਪ੍ਰਾਪਤ ਨਹੀਂ ਕਰ ਸਕਦਾ। ਜਿਹੜੀ ਗੋਹਿਆਂ ਦੀ ਸੁਆਹ ਕੱਪੜ ਛਾਣ ਕੀਤੀ ਹੋਵੇ, ਉਸ ਨੂੰ ਤੁਸੀਂ ਬਿਭੂਤ ਕਹਿੰਦੇ ਹੋ, ਇਸ਼ਨਾਨ ਕਰ ਕੇ ਸਰੀਰ 'ਤੇ ਮਲਦੇ ਹੋ; ਜੈਸਾ ਕਿ :

**ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ ॥** *(ਅੰਗ ੧੦੧੩)*

ਇਸ ਪ੍ਰਕਾਰ ਸੁਆਹ ਮਲਣ ਦੇ ਨਾਲ ਹੀ ਜੇ ਪਰਮਾਤਮਾ ਦੀ ਪ੍ਰਾਪਤੀ ਹੋਣੀ ਹੋਵੇ ਤਾਂ ਬਹੁਤ ਹੀ ਖੋਤੇ ਸੁਆਹ ਵਿਚ ਲੇਟਦੇ ਦੇਖੇ ਜਾਂਦੇ ਹਨ। ਹਾਥੀ ਵੀ ਇਸ਼ਨਾਨ ਕਰ ਕੇ ਸਰੀਰ ਉਪਰ ਖੇਹ ਪਾ ਲੈਂਦਾ ਹੈ। ਜੇ ਰਾਖ ਪਾਉਣ ਨਾਲ ਜੋਗੀ ਹੋਈਦਾ ਹੈ ਤਾਂ ਅਸੀਂ ਤੁਹਾਨੂੰ ਪੁੱਛਦੇ ਹਾਂ ਕਿ ਖੋਤਾ ਤੇ ਹਾਥੀ ਵੀ ਜੋਗੀ ਹੋ ਗਏ ? ਜਿਹੜਾ ਰੋਮ ਰੋਮ ਵਿਚ ਪਰਮੇਸ਼ਰ ਦਾ ਧਿਆਨ ਕਰਨਾ ਹੈ, ਇਹੋ ਅਸਾਂ ਬਿਭੂਤੀ ਲਾਉਣਾ ਕੀਤੀ ਹੈ; ਜੈਸਾ ਕਿ :

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** *(ਅੰਗ ੯੪੧)*

ਸਰਮੇ ਦੀਆਂ ਮੁੰਦ੍ਰਾਂ ਬਾਬਤ ਸ੍ਰੀ ਗੁਰੂ ਅਮਰਦਾਸ ਜੀ ਵੀ ਫ਼ੁਰਮਾਉਂਦੇ ਹਨ :

**ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥** *(ਅੰਗ ੯੦੮)*

# ਖਿੰਥਾ ਕਾਲੁ ਕੁਆਰੀ ਕਾਇਆ; ਜੁਗਤਿ ਡੰਡਾ ਪਰਤੀਤਿ ॥

ਸਾਡੇ ਲਈ ਖਿੰਥਾ = ਗੋਦੜੀ ਜਾਂ ਖੱਫਨੀ ਇਹੋ ਹੈ ਜੋ ਕਾਇਆ = ਦੇਹੀ ਨੂੰ ਕਾਲ ਰੂਪੀ ਲਾੜੇ ਤੋਂ ਕੁਆਰੀ ਰੱਖਣਾ ਕੀਤਾ ਹੈ ਭਾਵ ਦੇਹ ਨੂੰ ਕਾਲ ਮੁੜ ਮੁੜ ਕੇ ਨਾ ਮਾਰੇ। ਕਾਲ ਰੂਪੀ ਵਰ ਇਸ ਨੂੰ ਵਿਆਹ ਨਾ ਸਕੇ ਅਤੇ ਪਰਤੀਤਿ = ਭਰੋਸੇ ਨਾਲ ਪ੍ਰਭੂ 'ਚ ਜੁਗਤਿ = ਜੁੜਨਾ ਹੀ ਡੰਡਾ ਪਕੜਿਆ ਹੈ। (ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਅੰਤਿਮ ਸਮੇਂ ਸਣਦੇਹੀ ਸਚਖੰਡ ਚਲੇ ਗਏ ਤੇ ਕਾਇਆ = ਸਰੀਰ ਨੂੰ ਕਾਲ ਤੋਂ ਕੁਆਰੀ ਰੱਖਿਆ ਭਾਵ ਕਾਲ ਉਨ੍ਹਾਂ ਦੀ ਦੇਹੀ ਨੂੰ ਵਰ ਨਾ ਸਕਿਆ) **ਅਥਵਾ** ਜਦ ਤਕ ਕਾਇਆ = ਦੇਹੀ ਕੁਆਰੀ ਹੈ ਭਾਵ ਇਸ ਨੂੰ ਕਾਲ ਰੂਪੀ ਲਾੜਾ ਵਰਦਾ ਨਹੀਂ ਹੈ, ਉਸ ਤੋਂ ਪਹਿਲਾਂ ਜੋ ਪਰਮਾਤਮ ਦੇਵ ਵਿਚ ਜੁੜੇ ਰਹਿਣਾ ਹੈ ਇਹੋ ਹੀ ਸਾਡੀ ਖਿੰਥਾ ਹੈ **ਵਾ:** ਇਸ ਕਾਇਆ = ਦੇਹੀ ਨੂੰ ਕਾਲ ਦੀ ਕੁਆਰੀ = ਗ੍ਰਾਸ **ਵਾ:** ਬੁਰਕੀ ਸਮਝਣਾ। ਇਹ ਸਾਡੇ ਲਈ ਖਿੰਥਾ = ਖੱਫਨੀ ਜਾਂ ਗੋਦੜੀ ਹੈ ਅਤੇ ਪ੍ਰਭੂ ਦੇ ਪਰਤੀਤਿ = ਭਰੋਸੇ ਵਿਚ ਜੁਗਤਿ = ਜੁੜਨਾ ਹੀ ਸਾਡੇ ਲਈ ਡੰਡਾ ਹੈ; ਜੈਸਾ ਕਿ :

**ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥੧॥** *(ਰਾਮਕਲੀ ਭਗਤ ਕਬੀਰ ਜੀ, ਅੰਗ ੯੭੦)*

***ਪ੍ਰਸ਼ਨ :*** *ਫਿਰ ਸਿੱਧ ਪੁੱਛਣ ਲੱਗੇ ਕਿ ਮਹਾਰਾਜ ! ਜਿਵੇਂ ਸਾਡਾ ਆਈ ਪੰਥ ਹੈ ਜੋ ਜੋਗੀਆਂ ਦੇ ਬਾਰ੍ਹਾਂ ਪੰਥਾਂ ਵਿੱਚੋਂ ਮੁਖੀ ਹੈ ਪਰ ਆਪ ਦਾ ਪੰਥ ਕਿਹੜਾ ਹੈ ?*

***ਉੱਤਰ :*** ਤਦ ਗੁਰੂ ਜੀ ਫ਼ੁਰਮਾਉਂਦੇ ਹਨ :

# ਆਈ ਪੰਥੀ ਸਗਲ ਜਮਾਤੀ; ਮਨਿ ਜੀਤੈ ਜਗੁ ਜੀਤੁ ॥

ਹੇ ਸਿੱਧੋ ! ਸਗਲ = ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਜਮਾਤੀ = ਸੰਗੀ ਸਮਝਣਾ ਹੀ ਸਾਡੇ ਲਈ ਆਈ ਪੰਥੀ = ਆਈ ਪੰਥ ਦੇ ਧਾਰਨੀ ਹੋਣਾ ਹੈ ਅਤੇ ਮਨ ਨੂੰ ਜੀਤੈ = ਜਿੱਤਣਾ ਹੀ ਜਗੁ = ਸੰਸਾਰ ਨੂੰ ਜੀਤੁ = ਜਿੱਤਣਾ ਹੈ।

***ਨੋਟ :*** ਜੋਗੀਆਂ ਦੇ ਬਾਰ੍ਹਾਂ ਪੰਥਾਂ 'ਚੋਂ ਆਈ ਪੰਥ ਸ਼ਿਰੋਮਣੀ ਮੰਨਿਆ ਹੈ। ਕਹਿੰਦੇ ਹਨ ਕਿ 'ਆਈ' ਨਾਮੇ ਇਕ ਮਾਈ ਇਕ ਵਾਰੀ ਗੋਰਖ ਦੇ ਪੈਰੀਂ ਡਿੱਗ ਪਈ ਤੇ ਕਹਿਣ ਲੱਗੀ ਕਿ ਮੈਂ ਤੁਹਾਡੇ ਸਰੀਰ ਤੋਂ

ਸੰਤਾਨ ਪੈਦਾ ਕਰਨੀ ਚਾਹੁੰਦੀ ਹਾਂ। ਗੋਰਖ ਨਾਥ ਨੇ ਕਿਹਾ ਕਿ ਮਾਤਾ ਜੀ, ਮੈਂ ਤਾਂ ਜਤੀ ਹਾਂ, ਇਹ ਨਹੀਂ ਹੋ ਸਕਦਾ। ਜਦੋਂ ਮਾਈ ਨੇ ਤੀਬਰ ਇੱਛਾ ਜਤਾਈ ਤਾਂ ਗੋਰਖ ਨੇ ਕਿਹਾ ਕਿ ਮੈਂ ਤੇਰੇ ਨਾਮ ਤੋਂ ਪੰਥ ਤੋਰ ਦਿੰਦਾ ਹਾਂ ਜਿਸ ਨਾਲ ਤੇਰਾ ਨਾਮ ਰਹਿ ਜਾਵੇਗਾ। ਫਿਰ ਗੋਰਖ ਨਾਥ ਨੇ ਆਈ ਪੰਥ ਤੋਰਿਆ, ਜਿਸ ਨੂੰ ਸਿੱਧ ਲੋਕ ਮੁਖੀ ਪੰਥ ਮੰਨਦੇ ਹਨ। ਐਸਾ ਵੀ ਵੀਚਾਰ ਹੈ ਕਿ ਮਹਾਰਾਸ਼ਟਰ ਵੱਲ ਲੋਕ ਮਾਤਾ ਨੂੰ ਆਈ ਆਖਦੇ ਹਨ। ਜੋਗੀਆਂ ਦੇ ਇਸ ਪੰਥ ਵਿਚ ਮਾਂ (ਸ਼ਕਤੀ) ਦੀ ਪੂਜਾ ਮੰਨੀ ਗਈ ਹੈ ਇਸ ਕਰਕੇ ਵੀ ਆਈ ਪੰਥ ਕਿਹਾ ਗਿਆ ਹੈ। ਇਹ ਆਪਣੇ ਨਾਮ ਪਿੱਛੇ ਆਈ ਲਗਾਉਂਦੇ ਹਨ ਜਿਵੇਂ ਬਾਲ ਗੁੰਦਾਈ।

**ਜੋਗੀਆਂ ਦੇ ਬਾਰ੍ਹਾਂ ਪੰਥ ਇਸ ਪ੍ਰਕਾਰ ਹਨ :**

**ਦੋਹਰਾ : ਹੇਤੂ ਪਾਵਾ ਆਈ ਗਮਯ ਪਾਗਲ ਦਾਸ ਗੋਪਾਲ।**
**ਬਨ ਕੰਥੜਿ ਧ੍ਵਜ ਚੋਲੀ ਰਾਵਲ ਦੁਆਦਸ ਪੰਥ ਵਿਸ਼ਾਲ॥੭॥** *(ਛੱਤੀਸ ਗਿਆਨ)*

੧. ਹੇਤੂ, ੨. ਪਾਵਾ, ੩. ਆਈ, ੪. ਗਮਯ, ੫. ਪਾਗਲ, ੬. ਗੋਪਾਲ, ੭. ਦਾਸ, ੮. ਬਨ, ੯. ਕੰਥੜੀ, ੧੦. ਧ੍ਵਜ, ੧੧. ਚੋਲੀ, ੧੨. ਰਾਵਲ।

**ਅਥਵਾ** ਉਸ ਪ੍ਰਭੂ ਦੀ ਜੋ ਸਾਰਿਆਂ ਵਿਚ ਚੇਤਨ ਸੱਤਾ ਰੂਪੀ ਜੋਤ ਆਈ = ਆ ਕੇ ਟਿਕੀ ਹੋਈ ਹੈ, ਇਹ ਸਮਝਣਾ ਹੀ ਸਾਡਾ ਪੰਥੀ = ਪੰਥ ਹੈ ਭਾਵ ਇਹੋ ਹੀ ਸਾਡਾ ਆਈ ਪੰਥ ਹੈ। (ਸਗਲ ਜਮਾਤੀ) ਸਾਰੇ ਜਿੰਨੇ ਸੰਤ, ਭਗਤ, ਮਹਾਤਮਾ ਆਦਿ ਰੱਬ ਦੇ ਪਿਆਰੇ ਹਨ, ਇਹੋ ਸਾਡੀ ਸ੍ਰੇਸ਼ਟ ਜਮਾਤੀ = ਜਮਾਤ ਹੈ **ਵਾ:** ਸਾਰੇ ਸਤਸੰਗੀ **ਵਾ:** ਸਾਰੇ ਸ਼ੁਭ ਗੁਣ ਹੀ ਸਾਡੇ ਜਮਾਤੀ ਹਨ ਅਤੇ ਮਨ ਜੀਤੈ = ਮਨ ਨੂੰ ਜਿੱਤਣਾ ਹੀ ਸਾਡੇ ਲਈ ਜਗੁ ਜੀਤੁ = ਜਗਤ ਨੂੰ ਜਿੱਤਣਾ ਹੈ ਭਾਵ ਮਨ ਨੂੰ ਜਿੱਤਣਾ ਸਾਰਿਆਂ ਤੋਂ ਵੱਡੀ ਤੇ ਔਖੀ ਜਿੱਤ ਹੈ। ਮਨ ਜਿੱਤਣ ਪ੍ਰਥਾਇ ਪ੍ਰਮਾਣ ਇਸ ਪ੍ਰਕਾਰ ਹਨ; ਜੈਸਾ ਕਿ :

**ਜਿਨ ਗੁਰਪਰਸਾਦੀ ਮਨੁ ਜੀਤਿਆ ਜਗੁ ਤਿਨਹਿ ਜਿਤਾਨਾ॥** *(ਅੰਗ ੧੦੮੯)*

**ਨਾਨਕ ਗਿਆਨੀ ਜਗੁ ਜੀਤਾ ਜਗਿ ਜੀਤਾ ਸਭੁ ਕੋਇ॥** *(ਸਲੋਕ ਮ: ੩, ਅੰਗ ੫੪੮)*

**ਹਾਥਿ ਹਲਾਏ ਸੁਰਗ ਨ ਜਾਹੂ॥ ਜੋ ਮਨੁ ਜੀਤ ਸਕਾ ਨਹੀ ਕਾਹੂ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੯)*

**ਅਪਨੋ ਮਨੁ ਕਰ ਮੋ ਜਿਹ ਆਨਾ॥ ਪਾਰਬ੍ਰਹਮ ਕੋ ਤਿਨੀ ਪਛਾਨਾ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੮)*

**ਗੁਰਮਤਿ ਮਨੁ ਸਮਝਾਇਕੈ ਬਾਹਰਿ ਜਾਂਦਾ ਵਰਜਿ ਰਹਾਇਆ।**
*(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੨)*

**ਮਨ ਰਿਪੁ ਜੀਤਾ ਸਭੁ ਰਿਪੁ ਜੀਤੇ। ਮਨ ਰਿਪੁ ਜੀਤਾ ਸਭ ਰਿਪੁ ਜੀਤੇ।...॥੫੫॥**
*(ਵੈਰਾਗ ਸ਼ਤਕ, ਭਰਥਰੀ ਜੀ, ਅਧਿ: ੭)*

**ਮਨ ਮਾਰਨ ਅਤਿ ਕਰ ਬਹੁ ਔਖਾ ਕੋਈ ਵਿਰਲਾ ਮਨ ਕਉ ਮਾਰੇ।**
**ਰਾਵਨ ਕਾ ਯੇਹ ਜੇਠਾ ਭਾਈ ਰਾਖਤ ਸੀਸ ਅਪਾਰੇ।** *(ਆਸਾਵਰੀਆਂ)*

**ਮੈ ਜਾਨਿਓ ਮਨ ਮਰ ਗਇਓ ਮਨ ਤੋ ਮਰਿਓ ਨਾਹਿ॥**
**ਕੁਸੰਗਤ ਬਰਖਾ ਹੋਣ ਤੇ ਬਹੁਰ ਹਰੋ ਹੋਇ ਜਾਹਿ॥** *(ਸ੍ਰੀ ਨਾਰਾਇਣ ਹਰੀ ਉਪਦੇਸ)*

ਜਿਵੇਂ ਕਿ ਕਲਪਿਤ ਉਦਾਹਰਣ ਹੈ ਕਿ ਇਕ ਵਾਰ ਮਹਾਤਮਾ ਨੇ ਕਿਸੇ ਦਵਾਈ ਦੇ ਵਿਚ ਵਰਤਣ ਲਈ ਸੁੱਕੇ ਛੱਪੜ ਵਿੱਚੋਂ ਮਰੇ ਹੋਏ ਡੱਡੂ ਨੂੰ ਰਗੜ ਕੇ ਪੁੜੀ ਬਣਾ ਕੇ ਆਸਣ ਹੇਠ ਰੱਖ ਦਿੱਤਾ। ਜਦੋਂ ਵਰਖਾ ਰੁੱਤ ਆਈ ਤਾਂ ਉਸ ਵਿਚ ਨਿੱਕੀਆਂ ਨਿੱਕੀਆਂ ਅਨੇਕਾਂ ਡੱਡੀਆਂ ਪੈਦਾ ਹੋ ਗਈਆਂ। ਜਦੋਂ ਆਸਣ ਹੇਠਾਂ ਦੇਖਿਆ ਤਾਂ ਪੁੜੀ ਖ਼ਾਲੀ ਪਈ ਮਿਲੀ। ਫਿਰ ਇਹ ਉਪਰੋਕਤ ਦੋਹਰਾ ਉਚਾਰਣ ਕੀਤਾ। ਮਹਾਤਮਾ ਨੇ ਕਿਹਾ ਕਿ ਜੇ

ਕੋਈ ਇਹ ਸਮਝੇ ਕਿ ਮੈਂ ਮਨ ਮਾਰ ਲਿਆ ਹੈ, ਜਿਵੇਂ ਡੱਡੂ ਪੀਸਿਆ ਹੋਇਆ ਸੀ, ਮਤਾ ਕੋਈ ਬਰੱਕਤੀਪੁਣੇ ਦੀ ਹੰਗਤਾ ਕਰਕੇ ਕਹੇ ਕਿ ਮੈਂ ਮਨ ਕਾਬੂ ਕਰ ਲਿਆ ਹੈ ਪਰ ਜਦੋਂ ਕੁਸੰਗਤ ਰੂਪੀ ਬੱਦਲਾਂ ਵਿੱਚੋਂ ਵਿਸ਼ੇ ਰਸ ਦੀਆਂ ਗੱਲਾਂ ਰੂਪ ਮੀਂਹ ਪੈਣ ਲੱਗਦਾ ਹੈ ਫਿਰ ਵਿਕਾਰ ਫੁਰਦੇ ਹਨ ਅਤੇ ਵਿਸ਼ਿਆਂ ਵਿਚ ਖੱਚਤ ਹੋ ਜਾਂਦਾ ਹੈ ਭਾਵ ਬੜੇ ਯਤਨਾਂ ਨਾਲ ਮਨ ਜਿੱਤਿਆ ਨਹੀਂ ਜਾਂਦਾ। ਬੜੇ ਬੜੇ ਜਪੀ, ਹਠੀ, ਜੋਗੀ, ਸੰਨਿਆਸੀ ਮਨ ਅੱਗੇ ਹਾਰ ਜਾਂਦੇ ਹਨ। ਜਿਵੇਂ ਕਿ ਮਛੰਦਰ ਨਾਥ ਸੰਗਲਾ ਦੀਪ ਦੇ ਰਾਜੇ ਸ਼ਿਵਨਾਭ ਦੇ ਪਿਤਾ ਅਮਰੂ ਦੀ ਮੁਰਦਾ ਦੇਹ ਵਿਚ 'ਪਰ ਕਾਇਆ' ਪ੍ਰਵੇਸ ਸਿਧੀ ਦੁਆਰਾ ਉਥੇ ਦੀਆਂ ਸੁੰਦਰ ਇਸਤਰੀਆਂ (ਪਦਮਣੀਆਂ) ਦੇ ਨਾਲ ਵਿਸ਼ੇ ਸੁੱਖ ਮਾਨਣ ਲੱਗ ਪਿਆ ਸੀ। ਜਦੋਂ ਗੋਰਖ ਨਾਥ ਦੀ ਬਾਲ ਗੁੰਦਾਈ ਨਾਲ ਚਰਚਾ ਹੋਈ ਤਾਂ ਉਸ ਨੇ ਤਰਕ ਮਾਰ ਕੇ ਕਿਹਾ ਕਿ ਹੇ ਗੋਰਖ ਨਾਥ! ਤੂੰ ਜਤੀ ਬਣਿਆ ਫਿਰਦਾ ਹੈਂ ? ਪਹਿਲਾਂ ਆਪਣੇ ਗੁਰੂ ਨੂੰ ਤਾਂ ਵੇਖ ਕਿ ਉਹ ਕਿਥੇ ਹੈ ? ਗੋਰਖ ਬੜਾ ਸ਼ਰਮਿੰਦਾ ਹੋਇਆ। ਉਸ ਨੇ ਤਬਲਾ ਵਜਾਉਣਾ ਸਿੱਖਿਆ ਤੇ ਫਿਰ ਤਬਲਾ ਵਜਾ ਕੇ ਆਪਣੇ ਗੁਰੂ ਮਛੰਦਰ ਨਾਥ ਨੂੰ ਪਹਿਲੇ ਪਾਤਸ਼ਾਹ ਦੀ ਸ਼ਰਨ ਵਿਚ ਲਿਆਇਆ ਸੀ। ਤਦ ਹਜ਼ੂਰ ਨੇ ਸ਼ਬਦ ਉਚਾਰਣ ਕੀਤਾ :

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ ॥ ਵਸਗਤਿ ਪੰਚ ਕਰੇ ਨਹ ਡੋਲੈ ॥** *(ਰਾਮਕਲੀ ਮ: ੧, ਅੰਗ ੮੭੭)*

ਇਸੇ ਤਰ੍ਹਾਂ ਰੁਹੇਲਿਆਂ ਦੇ ਰਾਜੇ ਪਾਰਸ ਨਾਥ ਨੇ ਸ਼ਾਸਤ੍ਰ ਤੇ ਸ਼ਸਤ੍ਰ ਵਿੱਦਿਆ ਦੁਆਰਾ ਸਾਰੀ ਦੁਨੀਆਂ ਦੇ ਇਕ ਲੱਖ ਰਾਜੇ ਜਿੱਤ ਲਏ ਸਨ, ਪਰ ਮਨ ਦੇ ਅੱਗੇ ਹਾਰ ਗਿਆ। ਕਟਾਸ਼ ਤੀਰਥ ਉੱਤੇ ਚਿਤਾ ਬਣਾ ਕੇ ਜਿਉਂਦਾ ਹੀ ਸੜ ਗਿਆ। ਸੋ ਇਹ ਮਨ ਪੂਰਨ ਕਿਰਪਾ ਦੁਆਰਾ ਹੀ ਜਿੱਤਿਆ ਜਾ ਸਕਦਾ ਹੈ; ਜੈਸਾ ਕਿ :

**ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ ॥** *(ਅੰਗ ੨੯੮)*

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪੁੱਛਿਆ ਕਿ ਮਹਾਰਾਜ! ਅਸੀਂ ਸਵੇਰੇ ਉੱਠ ਕੇ ਗੁਰੂ ਗੋਰਖ ਨਾਥ ਨੂੰ ਨਮਸਕਾਰ ਕਰਦੇ ਹਾਂ, ਪਰ ਆਪ ਜੀ ਕਿਸ ਨੂੰ ਨਮਸਕਾਰ ਕਰਦੇ ਹੋ।*

***ਉੱਤਰ :*** ਤਦ ਉੱਤਰ ਵਿਚ ਗੁਰੂ ਸਾਹਿਬ ਫ਼ੁਰਮਾਉਂਦੇ ਹਨ :

## ਆਦੇਸੁ; ਤਿਸੈ ਆਦੇਸੁ ॥

ਹੇ ਸਿੱਧੋ! ਆਦੇਸੁ = ਨਮਸਕਾਰ ਹੈ ਤਿਸੈ = ਉਸ ਪ੍ਰਭੂ ਨੂੰ ਹੀ ਆਦੇਸੁ = ਨਮਸਕਾਰ ਹੈ **ਅਥਵਾ** ਜੋ ਪ੍ਰਭੂ ਆਦੇਸੁ (ਆ + ਦੇਸੁ) ਦੇਸ ਭੇਦ ਤੋਂ ਅ = ਰਹਿਤ ਹੈ, ਤਿਸੈ = ਉਸ ਨੂੰ ਸਾਡੀ ਆਦੇਸੁ = ਨਮਸਕਾਰ ਹੈ **ਅਥਵਾ** ਆਦੇਸੁ = ਜੋ ਦੇਸ = ਅੰਗਾਂ ਤੋਂ ਅ = ਰਹਿਤ ਹੈ, ਤਿਸੈ = ਉਸ ਪ੍ਰਭੂ ਨੂੰ ਸਾਡੀ ਆਦੇਸੁ = ਨਮਸਕਾਰ ਹੈ।

## ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੨੮॥

ਜੋ ਪ੍ਰਭੂ ਸਾਰੇ ਸੰਸਾਰ ਦਾ ਆਦਿ = ਮੁੱਢ ਰੂਪ ਹੈ ਅਨੀਲੁ = ਜੋ ਨੀਲ ਆਦਿ ਗਿਣਤੀ ਤੋਂ ਅ = ਰਹਿਤ ਹੈ **ਵਾ:** ਅਨੀਲੁ (ਅ + ਨੀਲੁ) ਜੋ ਨੀਲੁ = ਨੀਲੇ ਆਦਿ ਰੰਗਾਂ ਤੋਂ ਅ = ਰਹਿਤ ਹੈ **ਵਾ:** ਜੋ ਨੀਲੁ = ਕਲੰਕ ਤੋਂ ਅ = ਰਹਿਤ ਹੈ **ਵਾ:** ਜੋ ਨੀਲੁ = ਝੂਠ ਤੋਂ ਅ = ਰਹਿਤ ਹੈ **ਵਾ:** ਜੋ ਨੀਲੁ = ਅਪਵਿੱਤ੍ਰਤਾ ਜਾਂ ਅਸ਼ੁੱਧੀ ਤੋਂ ਅ = ਰਹਿਤ ਹੈ **ਵਾ:** ਜੋ ਨੀਲੁ = ਨਿਗਲਣੇ ਤੋਂ ਅ = ਰਹਿਤ ਹੈ **ਵਾ:** ਜੋ ਨੀਲੁ = ਨੀਲੇ ਆਕਾਸ਼ ਆਦਿ ਤੱਤਾਂ ਦੇ ਕਾਰਜ ਤੋਂ ਅ = ਰਹਿਤ ਹੈ **ਵਾ:** ਜੋ ਨੀਲੁ = ਮਾਇਆ (ਕਾਲਖ) ਤੋਂ ਰਹਿਤ ਹੈ **ਵਾ:** ਜੋ ਨੀਲੁ = ਅਵਿੱਦਿਆ ਤੋਂ ਰਹਿਤ ਹੈ। ਅਨਾਦਿ (ਅਨ + ਆਦਿ) ਜੋ ਆਦਿ = ਮੁੱਢ ਤੋਂ ਅਨ = ਰਹਿਤ ਹੈ **ਵਾ:** ਉਸ ਪ੍ਰਭੂ ਦਾ ਕੋਈ ਆਦਿ ਨਹੀਂ ਹੈ ॥੨੮॥ ਜੈਸਾ ਕਿ :

**ਅਨੀਲ ਹੈਂ ॥ ਅਨਾਦਿ ਹੈਂ ॥** *(ਸ੍ਰੀ ਦਸਮ ਗ੍ਰੰਥ, ਪੰਨਾ ੨)*

**ਵਾ:** ਅਨਾਦਿ (ਅਨ + ਆਦਿ) ਅਨ = ਹੋਰ ਸਭਨਾਂ ਦਾ ਆਦਿ = ਮੁੱਢ ਰੂਪ ਹੈ **ਵਾ:** ਅਨਾਦਿ (ਅ + ਨਾਦਿ) ਜੋ ਨਾਦ = ਨਾਦੀ ਭਾਵ ਤੋਂ ਵੀ ਅ = ਰਹਿਤ ਹੈ ਅਰਥਾਤ ਜਿਵੇਂ ਉਹ ਮਾਤਾ ਪਿਤਾ ਦੀ ਸੰਤਾਨ ਨਾ ਹੋਣ ਕਰਕੇ ਬਿੰਦੀ ਨਹੀਂ ਹੈ, ਉਵੇਂ ਹੀ ਕਿਸੇ ਗੁਰੂ ਦਾ ਚੇਲਾ ਨਾ ਹੋਣ ਕਰਕੇ ਨਾਦੀ ਵੀ ਨਹੀਂ ਹੈ। ਏਸੇ ਕਰਕੇ ਅਨਾਦੀ ਹੈ। ਅਨਾਹਤਿ (ਅਨ + ਆਹਤ) ਜੋ ਆਹਤ = ਨਾਸ ਤੋਂ ਅਨ = ਰਹਿਤ ਹੈ ਭਾਵ ਨਾਸ ਰਹਿਤ ਹੈ। (ਅਨ + ਹਤਿ) ਜਿਸ ਵਿੱਚੋਂ ਅਨ = ਦਵੈਤ ਹਤਿ = ਨਾਸ ਹੈ ਭਾਵ ਦਵੈਤ ਰਹਿਤ ਹੈ **ਵਾ:** (ਅਨ + ਹਤਿ) ਅਨ = ਹੋਰਨਾਂ ਸਭਨਾਂ ਨੂੰ ਹਤਿ = ਨਾਸ ਕਰਨ ਵਾਲਾ ਹੈ **ਵਾ:** ਜੁਗੁ ਜੁਗੁ ਏਕੋ ਵੇਸੁ = ਜੁਗਾਂ ਜੁਗਾਂ (ਚਾਰੇ ਜੁਗਾਂ) ਵਿਚ ਉਸ ਦਾ ਇਕ ਹੀ ਵੇਸੁ = ਸਰੂਪ ਹੈ, ਭਾਵ ਉਹ ਵਧਦਾ ਘਟਦਾ ਨਹੀਂ ਹੈ; ਜੈਸਾ ਕਿ :

**ਜ਼ਿਮੀ ਜ਼ਮਾਨ ਕੇ ਬਿਖੈ ਸਮੱਸਤ ਏਕ ਜੋਤ ਹੈ॥**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ॥** *(ਸ੍ਰੀ ਦਸਮ ਗ੍ਰੰਥ, ਪੰਨਾ ੨੬)*

**ਅਥਵਾ** ਹੇ ਸਿੱਧੋ ! ਜੁਗਾਂ ਜੁਗਾਂ ਵਿਚ ਇਹ ਪ੍ਰਭੂ ਨੂੰ ਜਾਨਣਾ ਇਹ ਸਾਡਾ ਵੇਸੁ = ਲਿਬਾਸ ਹੈ, ਭਾਵ ਹੋਰ ਕੋਈ ਭੇਖ ਅਸੀਂ ਨਹੀਂ ਧਾਰਿਆ। ਅਨਾਹਤਿ = ਇਕ ਤਾਂ ਆਹਤ ਸ਼ਬਦ ਹੁੰਦੇ ਹਨ ਜੋ ਕਿਸੇ ਚੀਜ਼ ਪਰ ਹਤਨ ਤੇ ਭਾਵ ਮਾਰਨ ਦੇ ਨਾਲ ਆਵਾਜ਼ ਪੈਦਾ ਕਰਦਾ ਹੈ। ਜਿਵੇਂ ਡੱਗਾ ਮਾਰੀਏ ਤਾਂ ਘੜਿਆਲ ਵਿੱਚੋਂ ਆਵਾਜ਼ ਨਿਕਲਦੀ ਹੈ। ਫੂਕ ਮਾਰੀਏ ਤਾਂ ਸੰਖ ਵਿੱਚੋਂ ਆਵਾਜ਼ ਨਿਕਲਦੀ ਹੈ। ਵਾਜੇ ਦੀਆਂ ਸੁਰਾਂ ਦੱਬੀਏ ਤੇ ਪੱਖਾ ਫੇਰੀਏ ਤਾਂ ਵਾਜੇ ਵਿੱਚੋ ਆਵਾਜ਼ ਨਿਕਲਦੀ ਹੈ। ਇਹ ਸਾਰੇ ਆਹਤ ਸ਼ਬਦ ਹਨ। ਸਰੀਰ ਦੇ ਖ਼ਤਮ ਹੋ ਜਾਣ ਤੋਂ ਇਹ ਸਾਰੇ ਨਾਲ ਹੀ ਖ਼ਤਮ ਹੋ ਜਾਂਦੇ ਹਨ। ਅਨਾਹਤ ਉਹ ਹੁੰਦਾ ਹੈ ਜੋ ਹਤਨ ਤੋਂ ਬਗ਼ੈਰ ਵੱਜੇ। ਜੈਸਾ ਕਿ :

**ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ॥**
*(ਰਾਮਕਲੀ ਮਹਲਾ ੩ ਅਸਟਪਦੀਆ, ਅੰਗ ੯੦੯)*

ਬਿਨਾਂ ਵਜਾਏ ਤੋਂ ਜਿਹੜੀਆਂ ਚੇਤਨ ਸੱਤਾ ਦੇ ਆਸਰੇ ਸਾਰਿਆਂ ਦੇ ਅੰਦਰੋਂ ਆਵਾਜ਼ਾਂ ਨਿਕਲ ਰਹੀਆਂ ਹਨ, ਇਹ ਅਨਾਹਤ ਸ਼ਬਦ ਹਨ, ਇਹੋ ਹੀ ਸਾਡਾ ਅਨਾਹਤ = ਵਾਜਾ ਹੈ।

## ਦੂਸਰਾ ਅਰਥ

***ਪ੍ਰਸ਼ਨ :*** *ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਪ੍ਰਭੂ ਪ੍ਰਾਪਤੀ ਵਾਸਤੇ ਸੱਚਾ ਜੋਗ ਕਿਹੜਾ ਹੈ ?*
***ਉੱਤਰ :*** ਤਦ ਉੱਤਰ ਵਿਚ ਫ਼ੁਰਮਾਉਂਦੇ ਹਨ ਕਿ ਹੇ ਸਿੱਖੋ ! ਬਾਹਰਲੇ ਚਿੰਨ੍ਹ ਧਾਰਨ ਕਰ ਕੇ ਜੋਗੀ ਨਹੀਂ ਬਣਿਆ ਜਾਂਦਾ। ਜਦੋਂ ਰਾਜੇ ਜੋਗੀ ਬਣ ਕੇ ਜੋਗ ਦੇ ਔਖੇਪਣ ਤੋਂ ਤੰਗ ਹੋ ਕੇ ਵਾਪਸ ਘਰਾਂ ਨੂੰ ਮੁੜ ਜਾਂਦੇ ਸਨ, ਉਸ ਵੇਲੇ ਗੋਰਖ ਨਾਥ ਨੇ ਉਨ੍ਹਾਂ ਨੂੰ ਸ਼ਰਮਸਾਰ ਕਰਨ ਵਾਸਤੇ ਕੰਨ ਪਾੜ ਕੇ ਬਲੌਰ ਦੀਆਂ ਮੁੰਦ੍ਰਾਂ ਪਾਈਆਂ ਸਨ। ਜਿਸ ਕਰਕੇ ਸ਼ਰਮ ਦੇ ਮਾਰੇ ਘਰ ਨਾ ਜਾ ਸਕਣ। ਹੇ ਅਧਿਕਾਰੀ ! ਅਸੀਂ ਤੈਨੂੰ ਜੋਗ ਦੇ ਉਹ ਚਿੰਨ੍ਹ ਦੱਸਦੇ ਹਾਂ ਜਿਹੜੇ ਹਿਰਦੇ ਵਿਚ ਧਾਰਨ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

### ਮੁੰਦਾ ਸੰਤੋਖੁ ਸਰਮੁ ਪਤੁ ਝੋਲੀ

ਹੇ ਸਿੱਖੋ ! ਜਿਹੜਾ ਹਿਰਦੇ ਦੇ ਅੰਦਰੋਂ ਤੇ ਬਾਹਰੋਂ ਸੰਤੋਖ ਹੁੰਦਾ ਹੈ, ਇਹ ਦੋ ਮੁੰਦ੍ਰਾਂ ਧਾਰਨ ਕਰੋ। ਸੰਤੋਖ ਵੀ ਦੋ ਕਿਸਮ ਦਾ ਮੰਨਿਆ ਹੈ—ਇਕ ਦਿਖਾਵੇ ਵਾਲਾ ਸੰਤੋਖ, ਕਪੜੇ ਪਾਟੇ ਰੱਖਣੇ, ਟੁੱਟੀ ਜੁੱਤੀ, ਪਾਟੀ ਪੱਗ ਰੱਖਣੀ, ਕੋਈ ਪੁੱਛੇ ਕਿ ਆਪ ਕੱਪੜੇ ਕਿਉਂ ਨਹੀਂ ਪਹਿਨਦੇ ? ਤੇ ਉੱਤਰ ਦੇਣਾ ਕਿ ਅਸੀਂ ਸੰਤੋਖੀ ਹਾਂ, ਉਸ ਦੇ ਅੰਦਰ ਤਾਂ ਵਡਿਆਈ ਦੀ ਇੱਛਾ ਹੁੰਦੀ ਹੈ। ਇਸ ਇੱਛਾ ਦਾ ਮਾਰਿਆ ਨੰਗਾ ਤੁਰਿਆ ਫਿਰਦਾ ਹੈ; ਜੈਸਾ ਕਿ :

**ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ॥** *(ਅੰਗ ੧੪੦)*

ਦੂਜਾ ਸੰਤੋਖ ਇਹ ਹੈ ਕਿ ਅੰਦਰ ਤੋਂ ਹੀ ਪਦਾਰਥਾਂ ਦੀ ਇੱਛਾ ਖ਼ਤਮ ਹੋ ਜਾਣੀ, ਭਾਵ ਯਥਾ ਲਾਭ ਤਥਾ ਸੰਤੁਸ਼ਟ।

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥** *(ਅੰਗ ੧੦੦੦)*

ਹਰਖ ਸੋਗ ਤੋਂ ਨਿਆਰਾ ਰਹੇ, ਪ੍ਰਾਲਬਧ ਅਨੁਸਾਰ ਜਿਹੋ ਜਿਹੇ ਪਦਾਰਥ ਮਿਲਣ, ਉਨ੍ਹਾਂ 'ਤੇ ਪ੍ਰਸੰਨ ਰਹੇ।

**ਜੋ ਤੂ ਦੇਹਿ ਤਹੀ ਇਹੁ ਤ੍ਰਿਪਤੈ ਆਨ ਨ ਕਤਹੂ ਧਾਵਉ ॥** *(ਟੋਡੀ ਮਹਲਾ ੫, ਅੰਗ ੭੧੩)*

ਜਿਹੜਾ ਵਿਖਾਵੇ ਦਾ ਸੰਤੋਖ ਹੈ, ਉਨ੍ਹਾਂ ਦੇ ਅੰਦਰ ਪਖੰਡ ਹੁੰਦਾ ਹੈ, ਆਪਣੀ ਪੂਜਾ ਕਰਵਾਉਣ ਦੀ ਇੱਛਾ ਹੁੰਦੀ ਹੈ। ਇਸ ਲਈ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਕਈ ਲੋਕ ਇਸ ਤਰ੍ਹਾਂ ਦੇ ਬਣਾਉਟੀ ਸੰਤੋਖੀ ਹੁੰਦੇ ਹਨ। ਆਪ ਤਾਂ ਨਾ ਮੰਗਣਾ ਪਰ ਦੂਜੇ ਨੂੰ ਕਹਿ ਕੇ ਮੰਗ ਲੈਣਾ। ਕਈ ਪਾਟੇ ਕੱਪੜੇ ਪਾ ਕੇ ਅੱਗੋਂ ਦੀ ਲੰਘਦੇ ਹਨ ਕਿ ਕੋਈ ਵੇਖ ਕੇ ਆਪ ਹੀ ਦੇ ਦੇਵੇ, ਇਹੋ ਅੰਦਰੋਂ ਮੰਗਦੇ ਹਨ ਤੇ ਬਾਹਰ ਸੰਤੋਖ ਦਾ ਪ੍ਰਗਟਾਵਾ ਕਰਦੇ ਹਨ। ਤੀਜੇ ਪ੍ਰਤੱਖ ਹੀ ਮੂੰਹੋਂ ਬੋਲ ਕੇ ਮੰਗ ਲੈਂਦੇ ਹਨ। ਐਸਾ ਨਹੀਂ ਕਰਨਾ ਚਾਹੀਦਾ ਬਲਕਿ ਅੰਦਰੋਂ ਤੇ ਬਾਹਰੋਂ ਸੰਤੋਖ ਰੱਖਣਾ ਚਾਹੀਦਾ ਹੈ। ਅੰਦਰੋਂ ਰਿਧੀਆਂ, ਸਿਧੀਆਂ ਦੀ ਇੱਛਾ ਤੱਕ ਵੀ ਨਹੀਂ ਹੋਣੀ ਚਾਹੀਦੀ। ਬਾਹਰੋਂ ਮੁਖ ਕਰਕੇ ਬੋਲ ਕੇ ਹਿੱਸੇ ਭਾਵ ਜਾਚਕ ਨਾ ਬਣਨਾ, ਇਹ ਸੰਤੋਖ ਕਰਕੇ ਮਨ ਸੰਕਲਪਾਂ ਵਿਕਲਪਾਂ ਤੋਂ ਜਿਹੜਾ ਮੁੰਦਣਾ ਹੈ, ਇਹ ਮੁੰਦ੍ਰਾਂ ਧਾਰਨ ਜੋਗ ਹਨ; ਜੈਸਾ ਕਿ :

**ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ॥** *(ਗਉੜੀ ਚੇਤੀ ਮਹਲਾ ੧, ਅੰਗ ੧੫੫)*

ਬਾਹਰ ਤੋਂ ਕੰਨ ਨਹੀਂ ਪਾੜਨੇ, ਸਾਬਤ ਸੂਰਤ ਵਿਚ ਫ਼ਰਕ ਨਹੀਂ ਪਾਉਣਾ, ਕਲਗ਼ੀਧਰ ਜੀ ਦਾ ਫ਼ੁਰਮਾਨ ਹੈ; ਜੈਸਾ ਕਿ :

**ਜਟਾ ਨ ਸੀਸ ਧਾਰਿ ਹੋ ॥ ਨ ਮੁੰਦ੍ਰਕਾ ਸੁ ਧਾਰਿ ਹੋ ॥**
**ਨ ਕਾਨ ਕਾਹੂ ਕੀ ਧਰੋ ॥ ਕਹਿਯੋ ਪ੍ਰਭੂ ਸੁ ਮੈਂ ਕਰੋ ॥੩੬॥** *(ਸ੍ਰੀ ਦਸਮ ਗ੍ਰੰਥ, ਪੰਨਾ ੫੭)*

**ਨ ਜਟਾ ਮੂੰਡ ਧਾਰੌਂ ॥ ਨ ਮੁੰਦ੍ਰਕਾ ਸਵਾਰੌਂ ॥**
**ਜਪੋ ਤਾਸ ਨਾਮੰ ॥ ਸਰੈ ਸਰਬ ਕਾਮੰ ॥੫੧॥** *(ਸ੍ਰੀ ਦਸਮ ਗ੍ਰੰਥ, ਪੰਨਾ ੫੮)*

ਹੇ ਸਿੱਖੋ! ਮਨ ਰੂਪੀ ਜੋਗੀ ਦੇ ਸੰਕਲਪ ਵਿਕਲਪ ਰੂਪੀ ਦੋ ਕੰਨ ਹਨ। ਇਸ ਨੂੰ ਵਿਚਾਰ ਰੂਪੀ ਛੁਰੀ ਨਾਲ ਚੀਰ ਕੇ ਜੋ ਪਦਾਰਥ ਪ੍ਰਾਪਤ ਹਨ, ਉਨ੍ਹਾਂ ਵਿਚ ਹੀ ਪ੍ਰਸੰਨ ਰਹਿਣਾ ਅਤੇ ਜੋ ਨਾ ਪ੍ਰਾਪਤ ਹੋਣ, ਉਹਨਾਂ ਦੀ ਪ੍ਰਾਪਤੀ ਦੀ ਇੱਛਾ ਨਹੀਂ ਕਰਨੀ। ਇਹੋ ਜਿਹਾ ਅੰਦਰ ਤੇ ਬਾਹਰ ਦਾ ਸੰਤੋਖ ਰੱਖਣਾ ਇਹ ਦੋ ਮੁੰਦ੍ਰਾਂ ਹਨ। ਭਾਈ ਗੁਰਦਾਸ ਜੀ ਨੇ ਜੋਗ ਦਾ ਸਾਰਾ ਨਕਸ਼ਾ ਆਪਣੀ ਰਚਨਾ ਵਿਚ ਇਉਂ ਖਿੱਚਿਆ ਹੈ :

**ਗੁਰ ਸਿਖ ਜੋਗੀ ਜਾਗਦੇ ਮਾਇਆ ਅੰਦਰਿ ਕਰਨਿ ਉਦਾਸੀ।**
**ਕੰਨੀ ਮੁੰਦਰਾਂ ਮੰਤ੍ਰ ਗੁਰ ਸੰਤਾਂ ਧੂੜਿ ਬਿਭੂਤ ਸੁਲਾਸੀ।**
**ਖਿੰਥਾ ਖਿਮਾਂ ਹੰਢਾਵਣੀ ਪ੍ਰੇਮ ਪਤ੍ਰ ਭਾਉ ਭੁਗਤਿ ਬਿਲਾਸੀ।**
**ਸਬਦ ਸੁਰਤਿ ਸਿੰਙੀ ਵਜੈ ਡੰਡਾ ਗਿਆਨੁ ਧਿਆਨੁ ਗੁਰਦਾਸੀ।**
**ਸਾਧ ਸੰਗਤਿ ਗੁਰ ਗੁਫੈ ਬਹਿ ਸਹਜਿ ਸਮਾਧਿ ਅਗਾਧਿ ਨਿਵਾਸੀ।**
**ਹਉਮੈ ਰੋਗ ਅਰੋਗ ਹੋਇ ਕਰਿ ਸੰਜੋਗੁ ਵਿਜੋਗ ਖਲਾਸੀ।**
**ਸਾਧ ਸੰਗਤਿ ਗੁਰਮਤਿ ਸਾਬਾਸੀ ॥੧੫॥** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੫)*

ਸਰਮੁ ਪਤੁ = ਸਰਮ ਪਤ ਦੇ ਪੰਜ ਅਰਥ ਹਨ—੧ ਸਰਮ = ਲੱਜਿਆ, ੨. ਵੈਰਾਗ, ੩. ਸੰਸਕ੍ਰਿਤ ਵਿਚ

"ਸੁੱਖ", ੪. ਥਕਾਵਟ, ੫. ਉੱਦਮ, ਯਤਨ। ਹੇ ਸਿੱਖ ਜਿਹੜੀ ਸਰਮ = ਲੱਜਾ ਰੱਖਣੀ ਹੈ, ਇਹ ਪਤੁ = ਪਾਤ੍ਰ ਪਕੜਨਾ ਹੈ। ਜਿਸ ਨੂੰ ਸਰਮ ਨਹੀਂ, ਉਸ ਦੀ ਦੁਨੀਆਂ ਵਿਚ ਪਤੁ = ਇੱਜ਼ਤ ਵੀ ਨਹੀਂ ਰਹਿੰਦੀ। ਜੈਸਾ ਕਿ :

**ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀ ਨਾਲਿ ॥** *(ਅੰਗ ੧੨੪੩)*

ਸਰਮ ਵਾਲੇ ਪੁਰਸ਼ ਦੀ ਹੀ ਇੱਜ਼ਤ ਹੁੰਦੀ ਹੈ। ਇਹ ਸਰਮ ਰੱਖਣੀ ਹੈ।

**ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾ ਧੀਆਂ ਜਾਣੈ।** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧)*

ਲੱਜਾ ਧਾਰਨ ਕਰਕੇ ਜਿਹੜਾ ਸਰਮੁ = ਵੈਰਾਗ ਪੈਦਾ ਹੋਣਾ ਹੈ, ਇਹ ਤੇਰਾ ਪਤੁ = ਪਾਤਰ ਬਣੇਗਾ **ਵਾ:** ਸਰਮ ਨਾਮ ਸੰਸਕ੍ਰਿਤ ਵਿਚ ਸੁੱਖ ਦਾ ਹੈ। ਜਿਹੜਾ ਸਾਰਿਆਂ ਸੁੱਖਾਂ ਦਾ ਪਤੁ = ਪਤੀ ਹੈ, ਬ੍ਰਹਮਾਨੰਦ ਉਸ ਦੀ ਜੋ ਪ੍ਰਾਪਤੀ ਹੋਣੀ ਹੈ, ਇਹੀ ਝੋਲੀ ਧਾਰਨੀ ਕਰ **ਵਾ:** ਜਾਗ੍ਰਤ ਆਦਿ ਤਿੰਨ ਅਵਸਥਾਵਾਂ ਨੂੰ ਲੰਘ ਕੇ ਤੁਰੀਆ ਅਵਸਥਾ ਵਿਚ ਇਸਥਿਤ ਹੋਣਾ ਹੈ। ਇਹ ਸਾਖਿਆਤਤਾ ਰੂਪ ਝੋਲੀ ਦੇ ਸ੍ਰਵਣ, ਮੰਨਣ, ਨਿਧਿਆਸਣ, ਤਤ੍ਵੰ ਪਦ ਦਾ ਸੰਸੋਧਨ ਇਹ ਚਾਰ ਕੋਨੇ ਹਨ। ਭੂਮਿਕਾ ਰੂਪ ਇਸ ਵਿਚ ਖ਼ਾਨੇ ਹਨ।

## ਧਿਆਨ ਕੀ ਕਰਹਿ ਬਿਭੂਤਿ ॥

ਜੋਗੀ ਰੋਮ ਰੋਮ 'ਤੇ ਸੁਆਹ ਮਲਦੇ ਹਨ। ਇਧਰ ਜੋ ਰੋਮ ਰੋਮ ਵਿਚ ਪਰਮੇਸ਼ਰ ਦਾ ਧਿਆਨ ਕਰਨਾ ਹੈ। ਜੈਸਾ ਕਿ :

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** *(ਅੰਗ ੯੪੧)*

ਰੋਮ ਰੋਮ ਵਿਚ ਵਾਹਿਗੁਰੂ ਨੂੰ ਸਮਝ ਕੇ ਚਿਤ ਨੂੰ ਇਕਾਗਰ ਕਰਨਾ, ਆਪਣੀ ਹੰਗਤਾ ਰਹਿਤ ਹੋ ਕੇ ਵਾਹਿਗੁਰੂ ਨੂੰ ਅੰਤਰ ਬਾਹਰ ਵੇਖਣਾ, ਸੋ ਇਸ ਪ੍ਰਕਾਰ ਅਕਾਲ ਪੁਰਖ ਦਾ ਧਿਆਨ ਧਰਨਾ ਹੀ ਜੋਗ ਹੈ; ਜੈਸਾ ਕਿ :

**ਰੇ ਮਨ ਇਹਿ ਬਿਧਿ ਜੋਗੁ ਕਮਾਓ ॥**
**ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜ੍ਹਾਓ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੦੯)*

ਜੋ ਧਿਆਨ ਲਾਉਣ ਜੋਗ ਬ੍ਰਹਮ ਨੂੰ ਧਿਆ ਕੇ ਬ੍ਰਿਤੀ ਨੂੰ ਧੇਯ ਰੂਪ ਹੀ ਕਰ ਲੈਣਾ ਹੈ; ਜੈਸਾ ਕਿ :

**ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ ॥੨੦੪॥** *(ਅੰਗ ੧੩੭੫)*

ਇਹ ਬਿਭੂਤੀ ਲਾਉਣੀ ਹੈ। (ਕੀ ਕਰਹਿ ਬਿਭੂਤਿ) ਫਿਰ ਉਹਨਾਂ ਤਾਈਂ ਬਿਭੂਤਿ = ਮਾਇਆ ਕੀ ਕਰਦੀ ਹੈ, ਭਾਵ ਮਾਇਆ ਤੋਂ ਨਿਰਲੇਪ ਹੋ ਜਾਂਦੇ ਹਨ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਗਲ ਵਿਚ ਖਿੰਥਾ (ਖੱਪਣੀ) ਕਿਹੜੀ ਪਾਉਣੀ ਹੈ ?*
***ਉੱਤਰ :***

## ਖਿੰਥਾ ਕਾਲੁ ਕੁਆਰੀ ਕਾਇਆ

ਕਾਇਆ = ਬੁੱਧੀ ਨੂੰ ਭੂਤ, ਭਵਿੱਖ, ਵਰਤਮਾਨ ਕਾਲ ਦੀ ਗਰਦਿਸ਼ ਤੋਂ ਕੁਆਰੀ ਰੱਖਣਾ ਹੈ, ਭਾਵ ਇਸ ਵਿਚ ਵਿਚਰਨ ਨਹੀਂ ਦੇਣਾ। ਵਾਹਿਗੁਰੂ ਵਿਚ ਜੋੜਨਾ ਹੈ। ਇਹ ਖਿੰਥਾ = ਖੱਪਣੀ ਪਹਿਨਣਾ ਕਰੋ। ਜਿਸ ਕਰਕੇ ਪਾਪਾਂ ਰੂਪੀ **ਵਾ:** ਜੜ੍ਹਤਾ ਰੂਪੀ ਪਾਲਾ ਨਹੀਂ ਲੱਗਦਾ। ਅਗਿਆਨ ਰੂਪ ਸੂਰਜ ਦੀਆਂ ਰਾਗ-ਦ੍ਵੈਖ ਰੂਪੀ ਕਿਰਨਾਂ, ਤ੍ਰਿਸ਼ਨਾ ਰੂਪ ਧੁੱਪ ਨਹੀਂ ਲੱਗਦੀ ਅਤੇ ਜੋ ਮੋਹ ਰੂਪੀ ਬੱਦਲਾਂ 'ਚੋਂ ਪਦਾਰਥਾਂ ਰੂਪ ਸ਼ਬਦਾਦਿ ਵਿਸ਼ੇ ਰੂਪ ਜਲ ਬਰਸ ਰਿਹਾ ਹੈ। ਇਸ ਵਿਚ ਸੱਤਤਾ ਬੁੱਧੀ ਨਾਲ ਨਹੀਂ ਤੱਕਣਾ, ਇਹ ਭਿੱਜਦਾ ਨਹੀਂ, ਇਨ੍ਹਾਂ

ਵਿਚ ਖਿੱਚ ਰੂਪ ਸਲਾਭ ਵੀ ਨਹੀਂ ਹੁੰਦੀ **ਵਾ:** ਜੋ (ਖਿੰ + ਥਾ) ਖਿੰ = ਆਕਾਸ਼ ਥਾ = ਥਾਂ ਭਾਵ ਧਰਤੀ ਰੂਪੀ ਥਾਂ ਆਦਿਕ ਪੰਜਾਂ ਤੱਤਾਂ ਦੀ ਕਾਇਆ = ਦੇਹ ਹੈ। ਇਸ ਵਿਚ ਅਭਿਮਾਨ ਤੋਂ ਰਹਿਤ ਹੋ ਕੇ ਕਾਇਆ ਜੋ ਅਖੰਡ ਚੇਤਨ ਦੇਹ ਹੈ। ਕਾਲ ਤੋਂ ਕੁਆਰੀ ਭਾਵ ਕਾਲ ਤੋਂ ਰਹਿਤ ਉਸਨੂੰ ਆਪਣੀ ਖੱਪਣੀ, ਗੋਦੜੀ ਬਨਾਉਣਾ ਕਰੋ।

**ਜੁਗਤਿ ਡੰਡਾ ਪਰਤੀਤਿ ॥**

ਜੋ ਭੇਦ ਦੀਆਂ ਬਾਧਕ ਅਤੇ ਅਭੇਦ ਦੀਆਂ ਸਾਧਕ ਜੁਗਤਿ = ਜੁਗਤੀਆਂ ਦੱਸੀਆਂ ਹਨ ਇਹਨਾਂ ਦੇ ਸਹਿਤ ਹੋ ਕੇ ਪਰਤੀਤਿ = ਭਰੋਸਾ **ਵਾ:** ਨਿਸ਼ਚਾ ਕਰੋ; ਜੈਸਾ ਕਿ :

**ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥** *(ਗਉੜੀ ਗੁਆਰੇਰੀ ਮਹਲਾ ੫, ਅੰਗ ੧੭੭)*

ਇਹ ਡੰਡਾ ਹੱਥ ਵਿਚ ਪਕੜਨਾ ਹੈ ਜਿਵੇਂ ਡੰਡਾ ਸਿੱਧਾ ਅਤੇ ਖੁੰਘੀਆਂ ਲਾਹ ਕੇ ਸਾਫ਼ ਕੀਤਾ ਹੁੰਦਾ ਹੈ ਅਤੇ ਪਸ਼ੂਆਂ ਤੇ ਕੁੱਤਿਆਂ ਤੋਂ ਰੱਖਿਆ ਕਰਦਾ ਹੈ; ਇਸ ਤਰ੍ਹਾਂ ਜਿੰਨਾ ਨੇ ਮਨ ਰੂਪੀ ਡੰਡਾ, ਸਮ-ਦਮ ਸਾਧਨਾ ਰੂਪੀ ਹੱਥਾਂ ਵਿਚ ਫੜਿਆ ਹੈ। ਮਨ ਨੂੰ ਇਕਾਗਰ ਕਰਕੇ ਸਨਮੁਖ ਕਰਨ ਰੂਪੀ ਸਿੱਧਾ ਕੀਤਾ ਹੈ। ਵਿਚਾਰ ਰੂਪੀ ਤੇਸੇ ਨਾਲ ਰਾਗ ਦ੍ਵੈਖ ਰੂਪੀ ਖੁੰਘੀਆਂ ਲਾਹ ਕੇ ਸਾਫ਼ ਕੀਤਾ ਹੈ। ਮੋਹ ਆਦਿਕ ਪਸ਼ੂ ਸ਼ੁਭ ਗੁਣਾਂ ਨੂੰ ਖਾਣ ਤੋਂ ਹਟਾਉਣ ਲਈ ਅਤੇ ਲੋਭੀਆਂ ਰੂਪ ਕੁੱਤਿਆਂ ਦੇ ਦ੍ਵੈਤ ਰੂਪ ਦੰਦ ਤੋੜਨ ਵਾਸਤੇ ਤੁਸੀਂ ਵੀ ਇਹ ਜੁਗਤੀਆਂ ਰੂਪ ਡੰਡਾ ਪਕੜੋ। ਪਰ = ਵਿਸ਼ੇਸ਼ ਕਰਕੇ ਅਤੀਤ = ਐਸਾ ਪਰਮ ਅਤੀਤ ਯੋਗੀ ਬਣਨਾ ਕਰੋ।

**ਆਈ ਪੰਥੀ ਸਗਲ ਜਮਾਤੀ**

ਆਈ ਪੰਥ ਸਿੱਧਾਂ ਨੇ ਮੰਨਿਆ ਹੈ। ਜੋਗੀਆਂ ਦੇ ਬਾਰ੍ਹਾਂ ਪੰਥ ਹਨ। ਆਈ ਪੰਥ ਦਾ ਵੇਰਵਾ ਇਸੇ ਪਉੜੀ ਵਿਚ ਪਹਿਲੇ ਅਰਥ ਵਿਚ ਆ ਚੁੱਕਾ ਹੈ। ਆਈ ਆ = ਸਰਬ ਓਰ ਸੇ ਈ = ਜੋ ਪ੍ਰਾਪਤ ਰੂਪ ਚੇਤਨ ਸਤਾ ਹੈ, ਉਹ ਸਾਰਿਆਂ ਵਿਚ ਆਈ ਹੋਈ ਹੈ। ਜੋ ਐਸਾ ਨਿਸਚਾ ਕਰਨਾ ਹੈ, ਇਹੋ ਸਾਡਾ ਆਈ ਪੰਥ ਹੈ। ਇਸ ਪੰਥ ਦੇ ਅਸੀਂ ਪੰਥੀ ਹਾਂ। ਬਾਕੀ ਦੇ ਪੰਥ ਤਾਂ ਇਉਂ ਹਨ ਜਿਵੇਂ ਅੰਨ੍ਹਿਆਂ ਨੂੰ ਅੰਨ੍ਹੇ ਖੂਹ ਵਿਚ ਠੇਲ੍ਹਦੇ ਹਨ; ਜੈਸਾ ਕਿ :

**ਨਾਥਾਂ ਨਾਥੁ ਨ ਸੇਵਨੀ ਹੋਇ ਅਨਾਥ ਗੁਰੂ ਬਹੁ ਚੇਲੇ।**
**ਕੰਨ ਪੜਾਇ ਬਿਭੂਤਿ ਲਾਇ ਖਿੰਥਾ ਖਪਰੁ ਡੰਡਾ ਹੇਲੇ।**
**ਘਰਿ ਘਰਿ ਟੁਕਰ ਮੰਗਦੇ ਸਿੰਙੀ ਨਾਦੁ ਵਜਾਇਨਿ ਭੇਲੇ।**
**ਭੁਗਤ ਪਿਆਲਾ ਵੰਡੀਐ ਸਿਧਿ ਸਾਧਿਕ ਸਿਵਰਾਤੀ ਮੇਲੇ।**
**ਬਾਰਹ ਪੰਥ ਚਲਾਇਦੇ ਬਾਰਹ ਵਾਟੀ ਖਰੇ ਦੁਹੇਲੇ।**
**ਵਿਣੁ ਗੁਰ ਸਬਦ ਨ ਸਿਝਨੀ ਬਾਜੀਗਰ ਕਰਿ ਬਾਜੀ ਖੇਲੇ।**
**ਅੰਨ੍ਹੈ ਅੰਨ੍ਹਾ ਖੂਹੀ ਠੇਲੇ ॥੫॥** *(ਭਾਈ ਗੁਰਦਾਸ ਜੀ, ਵਾਰ ੧੫ ਪਉੜੀ ੫)*

**ਅਥਵਾ** (ਸਗਲ ਜਮਾਤੀ) ਜਿਹੜਾ ਸਾਰਿਆਂ ਵਿਚ ਉਸ ਵਾਹਿਗੁਰੂ ਦੀ ਜੋਤ ਦਾ ਗਿਆਨ ਹੋਣਾ ਹੈ ਕਿ ਪਰਮਾਤਮਾ ਸਾਰੇ ਹੀ ਪਰੀਪੂਰਨ ਵਿਆਪਕ ਪ੍ਰਕਾਸ਼ ਰੂਪ ਚੇਤਨ ਹੈ। ਜੋ ਗੁਰਸਿੱਖ, ਗੁਰਮੁਖ, ਸੰਤ, ਭਗਤ ਅਤੇ ਜਗਿਆਸੂ ਜਨ ਸਾਰੇ ਵਾਹਿਗੁਰੂ ਦੀ ਜੋਤ ਆਈ ਹੋਈ ਜਾਣਦੇ ਹਨ, ਇਹ ਅਸਾਡੀ ਜਮਾਤ ਹੈ **ਵਾ:** ਇਹ ਸਾਰੇ ਸਾਡੇ ਜਮਾਤੀ ਹਨ **ਵਾ:** ਸਾਰਿਆਂ ਨੂੰ ਉਪਦੇਸ਼ ਦੇਣਾ ਕਿ ਅਕਾਲ ਪੁਰਖ ਸਾਰਿਆਂ ਵਿਚ ਵਿਆਪਕ ਹੈ, ਇਹ ਸਾਡੀ ਜਮਾਤ ਹੈ।

**ਮਨਿ ਜੀਤੈ ਜਗੁ ਜੀਤੁ ॥**

ਹੇ ਗੁਰਸਿੱਖੋ! ਸਿੱਧ ਲੋਕ ਕਰਾਮਾਤ ਰਿਧੀਆਂ ਸਿਧੀਆਂ ਦੁਆਰਾ ਸੰਸਾਰ ਨੂੰ ਜਿੱਤਣਾ ਚਾਹੁੰਦੇ ਹਨ,

ਪਰ ਇਹ ਕੋਈ ਜਿੱਤ ਨਹੀਂ ਹੈ, ਕਿਉਂਕਿ ਉਨ੍ਹਾਂ ਕੋਲੋਂ ਮਨ ਨਹੀਂ ਜਿੱਤਿਆ ਜਾਂਦਾ। ਜੋ ਮਨ ਨੂੰ ਜਿੱਤ ਲੈਂਦਾ ਹੈ, ਉਹ ਗੁਰਮੁਖ ਜਗਤ ਨੂੰ ਜਿੱਤ ਲੈਂਦਾ ਹੈ। ਜੈਸਾ ਕਿ :

**ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥**
**ਨਾਨਕ ਗੁਰ ਤੇ ਥਿਤ ਪਾਈ ਫਿਰ ਨ ਮਿਟੇ ਨਿਤ ਨੀਤ॥** *(ਅੰਗ ੨੫੮)*

**ਮਨੁ ਪਾਰਾ ਗੁਰਮੁਖਿ ਵਸਿ ਆਣੈ।** *(ਭਾਈ ਗੁਰਦਾਸ ਜੀ, ਵਾਰ ੩੩, ਪਉੜੀ ੨੨)*

**ਦ੍ਰਿਸ਼ਟਾਂਤ ਪਾਰੇ ਦਾ :** ਭਾਈ ਗੁਰਦਾਸ ਜੀ ਨੇ ਮਨ ਦੀ ਤੁਲਨਾ ਪਾਰੇ ਨਾਲ ਕੀਤੀ ਹੈ। ਜਿਸ ਨੇ ਪਾਰੇ ਦੀ ਵਿਆਖਿਆ ਚੰਗੀ ਤਰ੍ਹਾਂ ਸਮਝ ਲਈ, ਉਹ ਮਨ ਦੀ ਵਿਆਖਿਆ ਵੀ ਚੰਗੀ ਤਰ੍ਹਾਂ ਸਮਝ ਲਏਗਾ। ਕਿਉਂਕਿ ਮਨ ਅਤੇ ਪਾਰੇ ਦਾ ਸੁਭਾਅ ਆਪਸ ਵਿਚ ਮਿਲਦਾ ਹੈ। ਜਿਵੇਂ ਕੱਚਾ ਪਾਰਾ ਉਂਗਲੀ ਹੇਠ ਨਹੀਂ ਠਹਿਰਦਾ, ਗਰਮੀ ਨਾਲ ਫੈਲਦਾ ਹੈ, ਠੰਢ ਵਿਚ ਸੁੰਗੜਦਾ ਹੈ, ਸਸਤਾ ਬਹੁਤ ਹੈ, ਦੋ ਟਕੇ ਦਾ ਮੁੱਲ ਹੈ ਪਰ ਜੇ ਕੋਈ ਕੱਚਾ ਪਾਰਾ ਖਾ ਲਵੇ ਤਾਂ ਸਾਰੀ ਉਮਰ ਜੋੜਾਂ ਵਿਚ ਦਰਦ ਰਹਿੰਦਾ ਹੈ। ਇਹ ਪਾਰਾ ਜਦੋਂ ਕਿਸੇ ਰਸਾਇਣੀ ਦੇ ਹੱਥ ਆ ਜਾਵੇ ਤਾਂ ਉਹ ਇਸ ਦਾ ਸੋਧਨ ਕਰਦਾ ਹੈ। ਪਹਿਲਾਂ ਇਸ ਨੂੰ ਕੂੰਡੇ ਵਿਚ ਪਾ ਕੇ ਵਿਚ ਹਰੀ ਬੂਟੀ ਪਾਉਂਦਾ ਹੈ। ਫਿਰ ਇਸ ਨੂੰ ਖਰਲ ਕਰ ਕਰ ਕੇ ਬਰੀਕ ਕਰਦਾ ਹੈ। ਜਦੋਂ ਬੂਟੀ ਦਾ ਹੀ ਰੰਗ ਰਹਿ ਜਾਵੇ, ਸਮਝਦਾ ਹੈ ਕਿ ਰਗੜਾਈ ਪੂਰੀ ਹੋ ਗਈ। ਫਿਰ ਇਸ ਨੂੰ ਸੰਪਟ ਕਰਕੇ ਡੱਬੇ ਵਿਚ ਪਾ ਕੇ ਥੱਲੇ ਅੱਗ ਬਾਲਦਾ ਹੈ। ਕੱਚਾ ਵੀ ਨਾ ਰਹਿ ਜਾਵੇ ਤੇ ਉੱਡ ਵੀ ਨਾ ਜਾਵੇ, ਤੋਲ ਵੀ ਪੂਰਾ ਰਹੇ, ਉਸ ਨੂੰ ਸੋਧਿਆ ਹੋਇਆ ਪਾਰਾ ਕਹਿੰਦੇ ਹਨ। ਉਹ ਬਹੁਤ ਕੀਮਤੀ ਬਣ ਜਾਂਦਾ ਹੈ। ਜੇ ਕੋਈ ਕੱਖ ਕੁ ਭਰ ਲੈ ਕੇ ਖਾ ਲਵੇ ਤਾਂ ਹਜ਼ਮ ਸ਼ਕਤੀ ਬਹੁਤ ਹੋ ਜਾਂਦੀ ਹੈ, ਜਿਸ ਕਰਕੇ ਸਰੀਰਕ ਤਾਕਤ ਵਿਚ ਬਹੁਤ ਵਾਧਾ ਹੋ ਜਾਂਦਾ ਹੈ। ਹਾਥੀ ਦਾ ਮੁਕਾਬਲਾ ਕਰ ਸਕਦਾ ਹੈ, ਉਹ ਸੋਧਿਆ ਹੋਇਆ ਪਾਰਾ ਕਲੀ 'ਤੇ ਪਾ ਦੇਈਏ ਤਾਂ ਚਾਂਦੀ ਬਣ ਜਾਂਦੀ ਹੈ। ਜੇਕਰ ਤਾਂਬੇ 'ਤੇ ਪਾ ਦੇਈਏ ਤਾਂ ਸੋਨਾ ਬਣ ਜਾਂਦਾ ਹੈ।

**ਦਾ ਦ੍ਰਿਸ਼ਟਾਂਤ :** ਇਸੇ ਤਰ੍ਹਾਂ ਇਹ ਅਸ਼ੁੱਧ ਮਨ ਕੱਚੇ ਪਾਰੇ ਦੀ ਨਿਆਈਂ ਚੰਚਲ ਹੈ। ਮਰਯਾਦਾ ਰੂਪ ਉਂਗਲੀ ਥੱਲੇ ਨਹੀਂ ਠਹਿਰਦਾ। ਕ੍ਰੋਧੀਆਂ ਨਾਲ ਮਿਲ ਕੇ ਕ੍ਰੋਧੀ ਭਾਵ ਗਰਮ ਹੋ ਜਾਂਦਾ ਹੈ। ਨਰਮ ਖ਼ਿਆਲੀਆਂ ਨਾਲ ਮਿਲ ਕੇ ਬਹੁਤ ਹੀ ਨਰਮ ਭਾਵ ਠੰਡਾ ਹੋ ਜਾਂਦਾ ਹੈ। ਇਸ ਦਾ ਮੁੱਲ ਸਰੀਰ ਨੂੰ ਜੰਮਣ ਤੇ ਮਰਨ ਦੇਣ ਰੂਪੀ ਦੋ ਟਕੇ ਵਰਗਾ ਹੀ ਹੈ। ਜੇ ਕੋਈ ਇਸ ਕੱਚੇ, ਚੰਚਲ, ਵਿਸ਼ਈ ਤੇ ਵਿਕਾਰੀ ਮਨ ਦੀ ਸੰਗਤ ਕਰ ਲਵੇ ਤਾਂ ਅਵਿੱਦਿਆ ਦੀਆਂ ਦਰਦਾਂ ਹੁੰਦੀਆਂ ਰਹਿੰਦੀਆਂ ਹਨ ਪਰ ਸਤਿਗੁਰੂ ਜੀ ਰਸਾਇਣੀ ਹਨ, ਉਹਨਾਂ ਦੇ ਸਤਿਸੰਗਤ ਰੂਪੀ ਹੱਥ ਵਿਚ ਆ ਜਾਵੇ ਤਾਂ ਉਹ ਸੋਧ ਕੇ ਪਵਿੱਤਰ ਕਰ ਦਿੰਦੇ ਹਨ। ਪਹਿਲਾਂ ਨਿਸਚੇ ਰੂਪ ਸੁਨਹਿਰੇ ਭਾਵ ਕੂੰਡੇ ਵਿਚ ਪਾ ਕੇ ਅਭਿਆਸ ਰੂਪੀ ਵੱਟਾ ਲੈ ਕੇ ਬਾਣੀ ਰੂਪੀ ਹਰੀ ਬੂਟੀ ਪਾ ਕੇ ਪੁਨਾ ਪੁਨਾ ਅਭਿਆਸ ਕਰਨ ਰੂਪੀ ਰਗੜ ਰਗੜ ਕੇ ਜਦੋਂ ਬਾਣੀ ਦਾ ਹੀ ਰੰਗ ਚੜ੍ਹ ਜਾਵੇ। ਜੈਸਾ ਕਿ :

**ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥** *(ਸੂਹੀ ਮਹਲਾ ੪, ਅੰਗ ੭੫੯)*

ਫਿਰ ਵਿਕਾਰਾਂ ਰੂਪੀ ਲੱਕੜਾਂ ਬਾਲ ਕੇ ਬ੍ਰਹਮ ਅਭਿਆਸ ਰੂਪੀ ਅਗਨੀ ਦੇ ਤਪ ਰੂਪੀ ਸੇਕ ਨਾਲ ਸੰਪਟ ਕਰਨਾ ਹੈ। ਵਿਸ਼ਿਆਂ ਦੀ ਇੱਛਾ ਰੂਪੀ ਕੱਚਾ ਨਾ ਰਹਿ ਜਾਵੇ, ਭਾਵ ਵਿਸ਼ੇ ਮਿਟ ਜਾਣ। ਸਿਮਰਨ ਵੱਲੋਂ ਉਪਰਾਮ ਹੋਣ ਰੂਪੀ ਸੰਕਲਪ, ਵਿਕਲਪ ਫੁਰਨ ਰੂਪੀ ਉੱਡ ਨਾ ਜਾਵੇ। ਜੈਸਾ ਕਿ :

**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥** *(ਅੰਗ ੧੧੮੬)*

ਹੰਗਤਾ ਦੀ ਨਵਿਰਤੀ ਰੂਪੀ ਪੂਰਾ ਤੋਲ ਰਹੇ; ਜੈਸਾ ਕਿ :

**ਕੋਇ ਨ ਆਖੈ ਘਟਿ ਹਉਮੈ ਜਾਈਐ॥** *(ਅੰਗ ੧੪੬)*

ਇਉਂ ਸੋਧਿਆ ਹੋਇਆ ਮਨ ਬਹੁਤ ਕੀਮਤੀ ਬਣ ਜਾਂਦਾ ਹੈ।

**ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥** *(ਅੰਗ ੮੭)*

ਜੋ ਐਸੇ ਬ੍ਰਹਮ ਗਿਆਨੀ ਮਹਾਤਮਾ ਦੀ ਸੰਗਤ ਕਰ ਲਵੇ ਤਾਂ ਜਰਨ ਸ਼ਕਤੀ ਰੂਪੀ ਹਜ਼ਮ ਸ਼ਕਤੀ ਆ ਜਾਂਦੀ ਹੈ; ਜੈਸਾ ਕਿ :

**ਕਹੁ ਨਾਨਕ ਅਜਰੁ ਜਿਨਿ ਜਰਿਆ, ਤਿਸੁ ਹੀ ਕਉ ਬਨਿ ਆਵਤ ॥** *(ਅੰਗ ੧੨੦੫)*

ਕਾਲ ਰੂਪੀ ਹਾਥੀ ਦਾ ਮੁਕਾਬਲਾ ਕਰਨ ਨੂੰ ਸਮਰੱਥ ਹੋ ਜਾਂਦਾ ਹੈ। ਕਲੀ ਦੀ ਨਿਆਈਂ ਉਪਾਸ਼ਕ ਤਾਂਬੇ ਦੀ ਨਿਆਈਂ ਉੱਤਮ ਅਧਿਕਾਰੀ ਜੇ ਐਸੇ ਗੁਰਮੁਖਾਂ ਦੀ ਸੰਗਤ ਕਰਨ ਤਾਂ ਮਨ ਨੂੰ ਜਿੱਤ ਕੇ ਉਪਾਸ਼ਕ ਇਸ਼ਟ ਦੇਵ ਦੀ ਪ੍ਰਾਪਤੀ ਤੇ ਉੱਤਮ ਅਧਿਕਾਰੀ ਬ੍ਰਹਮ ਗਿਆਨ ਦੀ ਪ੍ਰਾਪਤੀ ਰੂਪ ਸੋਨਾ ਬਣ ਜਾਂਦੇ ਹਨ। ਇਸ ਪ੍ਰਕਾਰ ਗੁਰਮੁਖਾਂ ਨੇ ਪਾਰੇ ਵਰਗੇ ਚੰਚਲ ਮਨ ਨੂੰ ਜਿੱਤ ਕੇ ਜਗਤ ਵਿਚ ਫ਼ਤਹਿ ਪ੍ਰਾਪਤ ਕੀਤੀ ਹੈ।

## ਆਦੇਸੁ; ਤਿਸੈ ਆਦੇਸੁ ॥

ਵੇਦਾਂ ਦੇ ਉੱਤਰ ਕਾਂਡ ਵਿਚ **ਵਾ:** ਸੰਸਕ੍ਰਿਤ ਵਿਚ 'ਆਦੇਸੁ' ਦਾ ਅਰਥ ਉਪਦੇਸ਼ ਹੈ। ਵਿਧੀ ਪੱਖ ਦੁਆਰਾ ਅਧਿਕਾਰੀ ਨੂੰ ਉਪਦੇਸ਼ ਦਿੱਤਾ ਹੈ ਅਤੇ ਜਿਹੜਾ ਮੱਧਮ ਅਧਿਕਾਰੀ ਹੈ ਉਸ ਨੂੰ ਨਿਖੇਧ ਪੱਖ ਦੁਆਰਾ ਉਪਦੇਸ਼ ਹੈ। ਵਿਧੀ ਪੱਖ ਦੁਆਰਾ ਜਿਵੇਂ ਕਹਿਣਾ ਜਿਸ ਦੀ ਸਭਾ ਲੱਗੀ ਹੋਈ ਹੈ, ਜੋ ਸਿੰਘਾਸਨ 'ਤੇ ਬਿਰਾਜਮਾਨ ਹੈ, ਜਿਸ ਦੇ ਆਲੇ-ਦੁਆਲੇ ਵਜ਼ੀਰ ਹੱਥ ਜੋੜੀ ਖੜੇ ਹਨ ਅਤੇ ਜਿਸ ਦੇ ਸਿਰ ਉੱਤੇ ਛਤ੍ਰ ਹੈ, ਕਲਗ਼ੀ ਲੱਗੀ ਹੋਈ ਹੈ, ਉਹ ਪਾਤਸ਼ਾਹ ਹੈ। ਇਸ ਪ੍ਰਕਾਰ ਵਾਹਿਗੁਰੂ ਸਾਰਿਆਂ ਵਿਚ ਵਿਆਪਕ ਹੈ। ਸਭ ਨੂੰ ਰੋਜ਼ੀ ਦਿੰਦਾ ਹੈ, ਅੰਤਰਜਾਮੀ ਹੈ, ਅਕ੍ਰਿਤਘਣਾਂ ਨੂੰ ਪਾਲਦਾ ਹੈ। ਇਹ ਸਭ ਬਿਧੀ ਪੱਖ ਦੁਆਰਾ ਉਪਦੇਸ਼ ਹੈ ਅਤੇ ਜਿਸ ਨੂੰ ਨਾ ਸਮਝ ਆਵੇ, ਉਸ ਨੂੰ ਨਿਖੇਧ ਪੱਖ ਦੁਆਰਾ। ਜਿਵੇਂ ਜਿਹੜਾ ਚੌਰ ਕਰਦਾ ਹੈ, ਉਹ ਵੀ ਰਾਜਾ ਨਹੀਂ, ਜਿਹੜਾ ਹੱਥ ਜੋੜੀ ਖੜਾ ਹੈ, ਇਹ ਵੀ ਰਾਜਾ ਨਹੀਂ, ਜਿਹੜਾ ਮੱਥਾ ਟੇਕਦਾ ਹੈ, ਉਹ ਵੀ ਰਾਜਾ ਨਹੀਂ। ਕੋਮਲ ਬ੍ਰਿਤੀ ਵਾਲੇ ਨੂੰ ਇਸ ਪ੍ਰਕਾਰ ਨਿਖੇਧ ਪੱਖ ਰਾਹੀਂ ਨਿਆਰਾ ਕਰਕੇ ਦੱਸਣਾ; ਜੈਸਾ ਕਿ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥** *(ਅੰਗ ੨੮੩)*

**ਨ ਰਾਗੰ ਨ ਰੰਗੰ ਨ ਰੂਪੰ ਨ ਰੇਖੰ ॥** *(ਸ੍ਰੀ ਦਸਮ ਗ੍ਰੰਥ, ਪੰਨਾ ੨੦)*

**ਯਹ ਨਹ ਯਹ ਨਹ ਯਹ ਨਹ ਹੋਈ। ਇਨ ਤੇ ਪਰੈ ਸਤ ਹੈ ਸੋਈ ॥** *(ਧਰਮ ਸਾਸਤ੍ਰ)*

ਇਸ ਪ੍ਰਕਾਰ ਨਿਖੇਧ ਪੱਖ ਅਤੇ ਬਿਧੀ ਪੱਖ ਦੁਆਰਾ ਸਤਿਗੁਰੂ ਜੀ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ। ਨਮਸਕਾਰ ਹੈ, ਤਿਸ ਵਾਹਿਗੁਰੂ ਨੂੰ ਨਮਸਕਾਰ ਹੈ।

## ਆਦਿ ਅਨੀਲੁ; ਅਨਾਦਿ ਅਨਾਹਤਿ

ਉਹ ਸਾਰੇ ਸੰਸਾਰ ਦਾ ਆਦਿ = ਮੂਲ ਰੂਪ ਭਾਵ ਕਾਰਨ ਰੂਪ ਹੈ **ਵਾ:** ਤੱਤਾਂ, ਕਾਲ, ਮਾਇਆ, ਅਗਿਆਨ ਆਦਿ ਸਭ ਦਾ ਆਦੀ ਹੈ। ਅਨੀਲੁ = ਨਿਗਲਣ ਤੋਂ ਰਹਿਤ ਹੈ, ਜਿਵੇਂ ਜੋ ਅਗਿਆਨ ਹੈ, ਉਹ ਸਾਰਿਆਂ ਸ਼ੁਭ ਗੁਣਾਂ ਨੂੰ ਨਿਗਲ ਜਾਂਦਾ ਹੈ ਪਰ ਵਾਹਿਗੁਰੂ ਨੂੰ ਕੋਈ ਵੀ ਨਿਗਲਣ ਵਾਲਾ ਨਹੀਂ ਹੈ। ਅਨਾਦਿ = ਮੁੱਢ ਤੋਂ ਰਹਿਤ ਹੈ। ਉਸ ਵਾਹਿਗੁਰੂ ਦਾ ਮੁੱਢ ਕੋਈ ਵੀ ਨਹੀਂ ਜਾਣਦਾ **ਵਾ:** ਜਾਣ ਸਕਦਾ। ਜੈਸਾ ਕਿ :

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** *(ਅੰਗ ੧੨੭੯)*

ਉਹ ਪਰਮੇਸ਼ਰ ਆਪ ਹੀ ਸਾਰਿਆਂ ਦਾ ਮੁੱਢ ਰੂਪ ਹੈ। (ਅਨ + ਆਦਿ) ਅਨ = ਆਨ ਜੋ ਦੋ ਹਨ ਭਾਵ ਈਸ਼ਵਰ ਤੇ ਜੀਵ ਇਨ੍ਹਾਂ ਦਾ ਵੀ ਆਦਿ ਹੈ। ਉਹ ਆਪ ਅਨਾਦੀ ਹੈ। ਅਨਾਹਤਿ = ਉਹ ਵਾਹਿਗੁਰੂ

ਹਤਿ = ਨਾਸ ਤੋਂ ਅਨਾ = ਰਹਿਤ ਹੈ ਭਾਵ ਜਿਸ ਵਿਚ ਅਨਾ = ਦ੍ਵੈਤ ਹਤਿ = ਨਾਸ ਹੋ ਜਾਂਦੀ ਹੈ, ਉਹ ਇਕ ਅਦ੍ਵੈਤ ਸਰੂਪ ਹੈ।

**ਜੁਗੁ ਜੁਗੁ ਏਕੋ ਵੇਸੁ ॥੨੮॥**

ਹੇ ਗੁਰਸਿੱਖੋ ! ਜੁਗੁ = ਦੋ ਭਾਵ ਜੀਵ ਤੇ ਈਸ਼ਵਰ ਵਿਚ ਅਤੇ ਜੁਗੁ = ਦੋ ਭਾਵ ਪੁਰਖ ਤੇ ਪ੍ਰਕਿਰਤੀ ਵਿਚ ਵੀ ਏਕੋ = ਇੱਕੋ ਹੀ ਅਦ੍ਵੈਤ ਵੇਸੁ = ਸਰੂਪ ਹੈ। ਬਿਧੀ ਪੱਖ ਦੁਆਰਾ ਉਪਦੇਸ਼ "ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ" ॥੨੮॥ ਜੈਸਾ ਕਿ :

**ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥** *(ਅੰਗ ੪੬੩)*

ਆਸਾ ਦੀ ਵਾਰ ਦੇ ਦੂਜੇ ਸਲੋਕ ਵਿਚ ਸਾਰਾ ਵਿਧੀ ਪੱਖ ਹੀ ਦਿਖਾਇਆ ਹੈ। ਅਨੀਲੁ ਅਨਾਦਿ ਅਨਾਹਤਿ = ਇਹ ਨਿਖੇਧ ਪੱਖ ਦੁਆਰਾ ਉਪਦੇਸ਼ ਹੈ। ਜਿਸ ਪ੍ਰਕਾਰ ਆਸਾ ਦੀ ਵਾਰ ਦੇ ਦਸਵੇਂ ਸਲੋਕ ਵਿਚ ਸਾਰਾ ਨਿਖੇਧ ਪੱਖ ਹੀ ਦਿਖਾਇਆ ਹੈ। ਜੈਸਾ ਕਿ :

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥** *(ਅੰਗ ੪੬੮)*

**ਅਠਾਈਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਸਿੱਧਾਂ ਨੇ ਸਤਿਗੁਰੂ ਜੀ ਨੂੰ ਆਪਣੇ ਜੋਗ ਦੇ ਚਿੰਨ੍ਹ ਭੇਟ ਕੀਤੇ ਕਿ ਇਨ੍ਹਾਂ ਚਿੰਨ੍ਹਾਂ ਨੂੰ ਧਾਰਨ ਕਰੋ, ਸਭ ਦੇ ਪੂਜਨ ਜੋਗ ਹੋ ਜਾਉਗੇ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿੱਧੋ ! ਤੁਹਾਡੇ ਜੋਗ ਦੇ ਚਿੰਨ੍ਹ ਕਿਸੇ ਵੀ ਸ਼ਾਸਤ੍ਰ ਵਿਚ ਨਹੀਂ ਲਿਖੇ ਹੋਏ, ਤੁਹਾਡੇ ਆਪ ਹੀ ਬਣਾਏ ਹੋਏ ਹਨ। ਅਸੀਂ ਤੁਹਾਡੇ ਦੂਖਨ ਰੂਪ ਚਿੰਨ੍ਹਾਂ ਨੂੰ ਭੂਖਨ ਰੂਪ ਕਰਕੇ ਕਥਨ ਕਰਦੇ ਹਾਂ। ਵਾਹਿਗੁਰੂ ਕੰਨ ਪਾੜਨੇ ਕਰਕੇ ਨਹੀਂ ਮਿਲਦਾ। ਪਰਮਾਤਮਾ ਨੂੰ ਮਿਲਣ ਵਾਸਤੇ ਸੰਤੋਖ ਦੀਆਂ ਮੁੰਦ੍ਰਾਂ ਮਨ ਰੂਪੀ ਜੋਗੀ ਦੇ ਸੰਕਲਪ, ਵਿਕਲਪ ਰੂਪ ਕੰਨਾਂ ਨੂੰ ਵੀਚਾਰ ਦੀ ਛੁਰੀ ਨਾਲ ਚੀਰ ਕੇ ਪਾਉਣਾ ਕਰੀਏ ਤਾਂ ਅਸਲੀ ਜੋਗੀ ਕਹਿਲਾ ਸਕੀਦਾ ਹੈ ਅਤੇ ਪਾਸ ਵੀਚਾਰ ਰੂਪੀ ਪਾਤ੍ਰ = ਭਾਂਡਾ, ਜੁਗਤੀ ਰੂਪ ਡੰਡਾ, ਸ਼ਰਧਾ ਰੂਪੀ ਝੋਲੀ ਹੋਵੇ ਤਾਂ ਉਹ ਪ੍ਰਾਪਤ ਹੁੰਦਾ ਹੈ **ਅਥਵਾ** ਸੰਤੋਖ ਦੀਆਂ ਮੁੰਦ੍ਰਾਂ ਹੋਣ, ਸਰਮੁ = ਲੱਜਿਆ ਦਾ ਪਾਤ੍ਰ ਹੋਵੇ, ਧਿਆਨ ਦੀ ਬਿਭੂਤੀ ਹੋਵੇ ਫਿਰ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ। ਇਹ ਚਿੰਨ੍ਹ ਜੋ ਜੋਗ ਦੇ ਧਾਰਨੇ ਜੋਗ ਹਨ, ਇਹਨਾਂ ਦੇ ਧਾਰਨ ਕਰਨੇ ਕਰਕੇ ਜੋਗੀ ਬਣਿਆ ਜਾਂਦਾ ਹੈ। ਕਾਲ ਤੋਂ ਬੁੱਧੀ ਨੂੰ ਜਾਂ ਕਾਇਆ ਨੂੰ ਕੁਆਰੀ ਰੱਖਣਾ ਹੈ। ਇਹੋ ਹੀ ਖੱਫਨੀ ਹੈ। ਗੁਰਾਂ ਦੀ ਜੁਗਤੀ 'ਤੇ ਜਿਹੜਾ ਭਰੋਸਾ ਕਰਨਾ ਹੈ, ਇਹ ਡੰਡਾ ਹੈ। ਜਿਹੜੀ ਸਾਰਿਆਂ ਵਿਚ ਪਰਮੇਸ਼ਰ ਦੀ ਜੋਤ ਸਮਝਣੀ ਹੈ, ਇਹ ਪੰਥ ਜਾਂ ਪੰਥੀ ਹੋਣਾ ਹੈ। ਜਿਹੜਾ ਸਾਰਿਆਂ ਵਿਚ ਪਰਮੇਸ਼ਰ ਦੀ ਜੋਤ ਸਮਝਣ ਦਾ ਉਪਦੇਸ਼ ਦੇਣਾ ਹੈ, ਇਹ ਸਾਡੀ ਜਮਾਤ ਹੈ। ਮਨ ਦੇ ਜਿੱਤਣ ਕਰਕੇ ਜਗਤ ਦੀ ਜਿੱਤ ਹੁੰਦੀ ਹੈ। ਜਿਹੜਾ ਜਗਤ ਨੂੰ ਜਿੱਤਦਾ ਫਿਰੇ ਪਰ ਮਨ ਨੂੰ ਨਾ ਜਿੱਤਿਆ ਜਾਵੇ, ਉਹ ਆਖ਼ਰ ਨੂੰ ਹਾਰਦਾ ਹੀ ਹੈ। ਉਸ ਨਿਰੰਕਾਰ ਨੂੰ ਨਮਸਕਾਰ ਹੈ ਜੋ ਸਾਰਿਆਂ ਦਾ ਮੁੱਢ ਰੂਪ ਹੈ, ਕਲੰਕ ਤੋਂ ਰਹਿਤ ਹੈ, ਆਦਿ ਤੋਂ ਰਹਿਤ ਹੈ। ਸੁਤੇ ਅਨਾਦੀ ਹੈ, ਨਾਸ ਤੋਂ ਰਹਿਤ ਹੈ ਅਤੇ ਜੁਗਾਂ ਜੁਗਾਂ ਵਿਚ ਅਨੇਕ ਰੂਪ ਧਾਰਨ ਕਰਕੇ ਵੀ ਫਿਰ ਇੱਕੋ ਰੂਪ ਹੈ। ਉਸ ਦੇ ਤਾਈਂ ਨਮਸਕਾਰ ਹੈ।

(ਇਸ ਪਉੜੀ ਦੇ ੮੭ ਅੱਖਰ ਹਨ)

# ਉਨੱਤੀਵੀਂ ਪਉੜੀ

***ਪ੍ਰਸ਼ਨ :*** *ਸਿੱਧਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸਾਡੀ ਮਾਈ ਭੰਡਾਰਨ ਭੰਡਾਰਾ ਤਿਆਰ ਕਰਦੀ ਹੈ। ਜੇਕਰ ਕਹੋ ਤਾਂ ਆਪ ਜੀ ਵਾਸਤੇ ਵੀ ਭੁਗਤ ਲਿਆ ਦੇਈਏ। ਜਦੋਂ ਭੰਡਾਰੇ ਦਾ ਨਾਦ ਵੱਜਦਾ ਹੈ ਤਾਂ ਸਾਰਿਆਂ ਨੂੰ ਇਕੱਠਾ ਵਰਤਾਇਆ ਜਾਂਦਾ ਹੈ। ਰਿੱਧੀਆਂ ਸਿੱਧੀਆਂ ਦੁਆਰਾ ਬਰਕਤਾਂ ਬਣੀਆਂ ਰਹਿੰਦੀਆਂ ਹਨ। ਜੇਕਰ ਆਪ ਵੀ ਜੋਗ ਮੱਤ ਧਾਰਨ ਕਰ ਲਵੋ ਤਾਂ ਨਾਥ ਹੋ ਕੇ ਤੁਸੀਂ ਵੀ ਰਿੱਧੀਆਂ ਸਿੱਧੀਆਂ ਦੇ ਮਾਲਕ ਬਣ ਜਾਵੋਗੇ ਤੇ ਆਪ ਜੀ ਦੇ ਅਨੇਕਾਂ ਚੇਲੇ ਬਣ ਜਾਣਗੇ, ਜੋ ਆਪ ਦੇ ਸਾਰੇ ਕਾਰਜ ਕਰ ਦਿਆ ਕਰਨਗੇ।*

***ਉੱਤਰ :*** ਤਦ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ :

## ਭੁਗਤਿ ਗਿਆਨੁ, ਦਇਆ ਭੰਡਾਰਣਿ; ਘਟਿ ਘਟਿ ਵਾਜਹਿ ਨਾਦ ॥

ਹੇ ਸਿੱਧ ਪੁਰਸ਼ੋ! ਸਾਡੇ ਲਈ ਉਸ ਪ੍ਰਭੂ ਦਾ ਗਿਆਨ ਹੀ ਭੁਗਤਿ = ਭੋਜਨ (ਖੰਡ, ਘਿਉ ਤੇ ਮੈਦੇ ਤੋਂ ਬਣਿਆ ਚੂਰਮਾ ਜਿਹਾ ਜੋ ਜੋਗੀ ਲੋਕ ਛਕਦੇ ਹਨ) ਹੈ। ਦਇਆ ਹੀ ਸਾਡੀ ਭੰਡਾਰਣਿ = ਭੰਡਾਰਾ ਤਿਆਰ ਕਰਨ ਵਾਲੀ ਹੈ **ਵਾ:** ਸਾਰੇ ਗੁਣਾਂ ਦਾ ਭੰਡਾਰਾ ਦੇਣ ਵਾਲੀ ਹੈ ਅਤੇ ਘਟਿ ਘਟਿ = ਘਟਾਂ ਘਟਾਂ ਵਿਚ ਪ੍ਰਭੂ ਦੇ ਨਾਮ ਦਾ ਜੋ ਉਚਾਰਣ ਹੋ ਰਿਹਾ ਹੈ, ਇਹੋ ਸਾਡਾ ਨਾਦ[੧] = ਵਾਜਾ ਵਾਜਹਿ = ਵਜਦਾ ਹੈ; ਜੈਸਾ ਕਿ :

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ ॥** *(ਅੰਗ ੯੮੮)*

**ਅਥਵਾ** ਜੋ ਘਟਿ = ਜੀਵਾਂ ਦੇ ਮੁੱਖਾਂ ਤੋਂ ਘਟਿ = ਇਕ-ਰਸ ਬੋਲ-ਚਾਲ ਹੋ ਰਹੀ ਹੈ, ਇਹੀ ਨਾਦ = ਵਾਜਾ ਵਾਜਹਿ = ਵਜਦਾ ਹੈ ਭਾਵ ਗੁਰੂ ਜੀ ਨੇ ਗਿਆਨ ਨੂੰ ਭੋਜਨ, ਦਇਆ ਨੂੰ ਭੰਡਾਰਣ ਅਤੇ ਘਟਾਂ ਘਟਾਂ 'ਚੋਂ ਹੋ ਰਹੇ ਪ੍ਰਭੂ ਦੇ ਨਾਮ ਦੇ ਉਚਾਰਣ ਨੂੰ ਨਾਦ ਕਿਹਾ ਹੈ। ਜਿਵੇਂ ਭੰਡਾਰਣ ਸਭ ਨੂੰ ਭੋਜਨ ਦਿੰਦੀ ਹੈ, ਇਵੇਂ ਹੀ ਦਇਆ ਵਿਚ ਸਾਰੇ ਧਰਮ ਦੇ ਗੁਣ ਪ੍ਰਾਪਤ ਹੁੰਦੇ ਹਨ। ਜਿਵੇਂ ਤੁਲਸੀ ਜੀ ਨੇ ਦਇਆ ਨੂੰ ਧਰਮ ਦਾ ਮੂਲ ਕਿਹਾ ਹੈ :

**ਦਇਆ ਧਰਮ ਕਾ ਮੂਲ ਹੈ ਪਾਪ ਮੂਲ ਅਭਿਮਾਨ।**
**ਤੁਲਸੀ ਦਇਆ ਨ ਛੋਡੀਐ ਜਬ ਲਗ ਘਟ ਮਹਿ ਪ੍ਰਾਨ।** *(ਤੁਲਸੀ ਦਾਸ ਜੀ)*

**ਸਾਖੀ—ਰੈਬਾਂ ਦੀ :** ਰੈਬਾਂ ਰੂਮ ਦੇਸ ਦੇ ਬਸਰੇ ਸ਼ਹਿਰ ਦੀ ਰਾਜ-ਕੰਨਿਆ ਸੀ। ਜਦੋਂ ਅਜੇ ਇਹ ਜੰਮੀ ਹੀ ਸੀ ਤਾਂ ਕਿਸੇ ਦੂਸਰੇ ਰਾਜੇ ਨੇ ਬਸਰੇ ਸ਼ਹਿਰ ਉਪਰ ਚੜ੍ਹਾਈ ਕਰ ਦਿੱਤੀ। ਰੈਬਾਂ ਦਾ ਸਾਰਾ ਪਰਿਵਾਰ ਮਾਰਿਆ ਗਿਆ ਤੇ ਇਕ ਗੋੱਲੀ ਨੇ ਕਿਸੇ ਤਰ੍ਹਾਂ ਰੈਬਾਂ ਨੂੰ ਬਚਾ ਕੇ ਫ਼ਕੀਰਾਂ ਵਾਲੇ ਇਕ ਅਸਥਾਨ 'ਤੇ ਲਿਆ ਕੇ ਇਸਨੂੰ ਪਾਲਿਆ। ਇਸ ਕਰਕੇ ਬਚਪਨ ਤੋਂ ਹੀ ਰੈਬਾਂ ਨੂੰ ਰੱਬ ਦੇ ਫ਼ਕੀਰਾਂ ਦੀ ਸੰਗਤ ਮਿਲੀ ਅਤੇ ਖ਼ੁਦਾ ਨਾਲ ਲਿਵ ਜੁੜਨ ਲੱਗ ਪਈ। ਰੈਬਾਂ ਫ਼ਕੀਰਾਂ ਦੀ ਸੰਗਤ ਕਰਦਿਆਂ ਜਵਾਨ ਹੋ ਗਈ ਅਤੇ ਫ਼ਕੀਰਾਂ ਦੀ ਸੰਗਤ ਦਾ ਸਦਕਾ ਵਿਕਾਰ ਨੇੜੇ ਨਾ ਆਏ, ਸਗੋਂ ਦਿਨੋ-ਦਿਨ ਖ਼ੁਦਾ ਦਾ ਪਿਆਰ ਵਧਦਾ ਗਿਆ। ਇਕ

---

੧. ਨਾਦ = ਜੋ ਪਿੱਤਲ ਦਾ ਵਾਜਾ ਜੋਗੀ ਲੋਕ ਭੋਜਨ ਤਿਆਰ ਕਰਕੇ ਵਜਾਉਂਦੇ ਹਨ, ਉਸ ਨੂੰ ਨਾਦ ਕਹਿੰਦੇ ਹਨ। ਇਹ ਭੋਜਨ ਛਕਣ ਲੱਗਿਆਂ ਹੀ ਵਜਾਉਂਦੇ ਹਨ, ਅੱਗੋਂ ਪਿੱਛੋਂ ਨਹੀਂ। ਜਿਹੜੀ ਹਿਰਨ ਦੀ ਸਿੰਙੀ ਹੈ, ਜਦੋਂ ਜੀ ਚਾਹੇ ਵਜਾ ਲੈਂਦੇ ਹਨ।

ਦਿਨ ਵੇਸਵਾ ਦੀ ਨਜ਼ਰ ਰੈਬਾਂ ਉੱਤੇ ਪਈ ਤੇ ਉਸ ਨੇ ਗੋਲੀ ਨੂੰ ਲਾਲਚ ਦੇ ਕੇ ਮਨ ਭਾਉਂਦਾ ਧਨ ਦਿੱਤਾ ਅਤੇ ਰੈਬਾਂ ਨੂੰ ਖ਼ਰੀਦ ਲਿਆ ਤੇ ਵੇਸਵਾ ਨੇ ਮੰਦ ਕਰਮ ਲਈ ਆਪਣੇ ਕੋਠੇ 'ਤੇ ਬਿਠਾ ਦਿੱਤਾ। ਪਹਿਲੇ ਹੀ ਦਿਨ ਇਕ ਸ਼ਾਹੂਕਾਰ ਨੂੰ ਪੈਸੇ ਲੈ ਕੇ ਵੇਸਵਾ ਨੇ ਰੈਬਾਂ ਕੋਲ ਭੇਜਿਆ। ਜਦੋਂ ਚੌਬਾਰੇ ਦੇ ਦਰਵਾਜ਼ੇ ਕੋਲ ਪਹੁੰਚਿਆ ਤਾਂ ਅੱਖਾਂ ਤੋਂ ਅੰਨ੍ਹਾ ਹੋ ਗਿਆ ਤੇ ਸਰੀਰ ਵਿਆਕੁਲ ਹੋ ਗਿਆ। ਸ਼ਾਹੂਕਾਰ ਜਲਦੀ ਹੀ ਸਮਝ ਗਿਆ ਕਿ ਜਿਸ ਲੜਕੀ ਨਾਲ ਮੈਂ ਵਿਭਚਾਰ ਕਮਾਉਣ ਜਾ ਰਿਹਾ ਹਾਂ, ਉਹ ਕੋਈ ਸ਼ਕਤੀਵਾਨ ਲੜਕੀ ਹੈ। ਸ਼ਾਹੂਕਾਰ ਨੇ ਆਪਣੀ ਗ਼ਲਤੀ ਦੀ ਤੌਬਾ ਕਰਦਿਆਂ ਖ਼ੁਦਾ ਤੋਂ ਮੁਆਫ਼ੀ ਮੰਗੀ ਤੇ ਸ਼ੁੱਧ ਭਾਵਨਾ ਕਰਕੇ ਮਨ ਹੀ ਮਨ ਰੈਬਾਂ ਨੂੰ ਬੇਨਤੀ ਕੀਤੀ ਕਿ ਆਪ ਜੀ ਮੇਰੀ ਮਾਂ ਸਮਾਨ ਹੋ, ਮੈਨੂੰ ਮੁਆਫ਼ ਕਰ ਦਿਉ ਤੇ ਮੈਨੂੰ ਠੀਕ ਕਰੋ। ਸ਼ਾਹੂਕਾਰ ਦੀ ਬੇਨਤੀ ਪ੍ਰਵਾਨ ਹੋਈ ਤੇ ਉਸ ਨੂੰ ਦਿੱਸਣ ਲੱਗ ਪਿਆ। ਉਸ ਨੇ ਮਾਂ ਕਹਿ ਕੇ ਰੈਬਾਂ ਦੇ ਚਰਨਾਂ 'ਤੇ ਆਪਣਾ ਸਿਰ ਰੱਖਿਆ ਤੇ ਰੋ ਰੋ ਕੇ ਫਿਰ ਮੁਆਫ਼ੀ ਮੰਗੀ। ਰੈਬਾਂ ਨੇ ਕਿਹਾ ਕਿ ਤੂੰ ਆਪਣੀ ਗ਼ਲਤੀ 'ਤੇ ਪਛੁਤਾਵਾ ਕੀਤਾ ਹੈ, ਜਾਹ ਖ਼ੁਦਾ ਤੇਰਾ ਭਲਾ ਕਰੇਗਾ। ਸ਼ਾਹੂਕਾਰ ਨੇ ਰੈਬਾਂ ਦੀ ਮਰਜ਼ੀ ਪੁੱਛ ਕੇ ਵੇਸਵਾ ਨੂੰ ਮਨਚਾਹਾ ਧਨ ਦੇ ਕੇ ਉਥੋਂ ਲੈ ਆਇਆ। ਆਪਣੇ ਘਰ ਲਿਆ ਕੇ ਮਾਂ ਸਮਾਨ ਸੇਵਾ ਕਰਨ ਲੱਗਾ ਤੇ ਉਹ ਖ਼ੁਦਾ ਦੀ ਇਬਾਦਤ ਵਿਚ ਲੱਗੀ ਰਹਿੰਦੀ। ਰੈਬਾਂ ਨੂੰ ਇਕ ਦਿਨ ਉਸ ਦੇ ਧਰਮੀ ਬਣੇ ਪੁੱਤਰ ਨੇ ਪੁੱਛਿਆ ਕਿ ਮਾਤਾ! ਮੈਂ ਆਪਣੇ ਵੱਲੋਂ ਆਪਣੀ ਸਮਝ ਦੇ ਮੁਤਾਬਿਕ ਤੁਹਾਡੀ ਸੇਵਾ ਕਰ ਰਿਹਾ ਹੈ ਪਰ ਤੁਸੀਂ ਦੱਸੋ ਕਿ ਮੇਰੀ ਸੇਵਾ ਵਿਚ ਕੋਈ ਕਿਸੇ ਪ੍ਰਕਾਰ ਦੀ ਕਮੀ ਤਾਂ ਨਹੀਂ? ਤਾਂ ਰੈਬਾਂ ਨੇ ਕਿਹਾ ਕਿ ਪੁੱਤਰ! ਮੈਂ ਤੇਰੀ ਸੇਵਾ ਤੋਂ ਬਹੁਤ ਪ੍ਰਸੰਨ ਹਾਂ, ਪਰ ਮੇਰਾ ਮਨ ਮੱਕੇ ਦਾ ਹੱਜ ਕਰਨ ਨੂੰ ਕਰਦਾ ਹੈ। ਜੇਕਰ ਤੂੰ ਛੁੱਟੀ ਦੇਵੇਂ ਤਾਂ ਮੈਂ ਹੱਜ ਕਰ ਆਵਾਂ। ਸ਼ਾਹੂਕਾਰ ਨੇ ਹੱਜ ਵਾਸਤੇ ਸਾਰਾ ਪ੍ਰਬੰਧ ਕਰ ਦਿੱਤਾ ਤੇ ਰੈਬਾਂ ਹਾਜੀਆਂ ਦੇ ਕਾਫ਼ਲੇ ਨਾਲ ਮਿਲ ਕੇ ਹੱਜ ਯਾਤਰਾ 'ਤੇ ਚੱਲ ਪਈ। ਚੱਲਦਿਆਂ ਚੱਲਦਿਆਂ ਬਹੁਤ ਪੈਂਡਾ ਤੈਅ ਕਰ ਲਿਆ। ਜਦੋਂ ਮੱਕਾ ਸੱਠ ਕੋਹ ਦੀ ਦੂਰੀ 'ਤੇ ਸੀ ਤਾਂ ਉਥੇ ਇਕ ਖੂਹ ਦੇਖਿਆ। ਰੈਬਾਂ ਨੇ ਆਪਣੇ ਸਾਥੀਆਂ ਨੂੰ ਕਿਹਾ ਕਿ ਤੁਸੀਂ ਚੱਲੋ, ਮੈਂ ਇਥੇ ਨਮਾਜ਼ ਅਦਾ ਕਰਕੇ ਤੁਹਾਡੇ ਨਾਲ ਰਲ ਜਾਵਾਂਗੀ। ਸਾਥ ਅੱਗੇ ਨਿਕਲ ਗਿਆ ਤੇ ਰੈਬਾਂ ਉਸ ਖੂਹ 'ਤੇ ਰੁਕ ਗਈ। ਜਦੋਂ ਨਮਾਜ਼ ਪੜ੍ਹ ਰਹੀ ਸੀ ਤਾਂ ਉਸ ਦੇ ਕੰਨਾਂ ਵਿਚ ਕੁੱਤੀ ਦੇ ਬੱਚਿਆਂ ਦੇ ਵਿਰਲਾਪ ਕਰਨ ਦੀ ਆਵਾਜ਼ ਪਈ। ਰੈਬਾਂ ਨੇ ਦੇਖਿਆ ਕਿ ਗਰਮੀ ਕਾਰਨ ਇਹ ਕੁੱਤੀ ਦੇ ਬੱਚੇ ਪਿਆਸੇ ਵਿਲਕ ਰਹੇ ਹਨ। ਰੈਬਾਂ ਨੂੰ ਉਸੇ ਵੇਲੇ ਬੜੀ ਦਇਆ ਆਈ ਤੇ ਖੂਹ ਤੋਂ ਪਾਣੀ ਪਿਆਉਣ ਦੀ ਸੋਚੀ, ਪਰ ਖੂਹ ਉੱਤੇ ਕੋਈ ਲੱਜ ਜਾਂ ਡੋਲ ਨਹੀਂ ਸੀ। ਉਸ ਸਮੇਂ ਰੈਬਾਂ ਨੇ ਆਪਣੇ ਸਿਰ ਦੇ ਵਾਲ ਪੁੱਟ ਕੇ ਉਹਨਾਂ ਨੂੰ ਵੱਟ ਚਾੜ੍ਹ ਕੇ ਡੋਰੀ ਬਣਾ ਲਈ ਤੇ ਸਿਰ ਦਾ ਕੱਪੜਾ ਉਸ ਨਾਲ ਬੰਨ੍ਹ ਕੇ ਖੂਹ ਵਿਚ ਲਟਕਾਇਆ। ਕੱਪੜਾ ਪਾਣੀ ਨਾਲ ਭਿੱਜ ਗਿਆ ਤੇ ਬਾਹਰ ਖਿੱਚ ਕੇ ਉਸ ਨੂੰ ਕੁੱਤੀ ਤੇ ਉਸ ਦੇ ਬੱਚਿਆਂ ਦੇ ਮੂੰਹਾਂ ਵਿਚ ਨਿਚੋੜ ਕੇ ਰੈਬਾਂ ਨੇ ਉਨ੍ਹਾਂ ਨੂੰ ਜਲ ਛਕਾਇਆ। ਕੁੱਤੀ ਦੇ ਬੱਚਿਆਂ ਦੀ ਜਾਨ ਬਚ ਗਈ। ਉਹਨਾਂ ਨੇ ਚੀਕਣਾ ਤੇ ਵਿਲਕਣਾ ਬੰਦ ਕਰ ਦਿੱਤਾ। ਜਦੋਂ ਰੈਬਾਂ ਨੇ ਇਸ ਕਾਰਜ ਨੂੰ ਕਰਕੇ ਸਾਹਮਣੇ ਤੱਕਿਆ ਤਾਂ ਸਾਹਮਣੇ ਮੱਕੇ ਦਾ ਦੀਦਾਰ ਕਰ ਰਹੀ ਸੀ। ਖ਼ੁਦਾ ਨੇ ਆਕਾਸ਼ਬਾਣੀ ਕਰਦਿਆਂ ਕਿਹਾ ਕਿ ਰੈਬਾਂ! ਹੈਰਾਨ ਨਾ ਹੋ। ਤੇਰੀ ਜ਼ਿਆਰਤ ਮੇਰੇ ਦਰਬਾਰ 'ਤੇ ਪ੍ਰਵਾਨ ਹੋ ਗਈ। ਤੂੰ ਜੋ ਇਨ੍ਹਾਂ ਜੀਵਾਂ ਉੱਤੇ ਦਇਆ ਕੀਤੀ ਹੈ, ਇਸ ਦੇ ਬਦਲੇ ਮੈਂ ਮੱਕਾ ਹੀ ਤੇਰੇ ਪਾਸ ਲੈ ਆਇਆ ਹਾਂ। ਤੂੰ ਇਥੇ ਹੀ ਮੱਕੇ ਦਾ ਦੀਦਾਰ ਕਰ ਤੇ ਇਸੇ ਤਰ੍ਹਾਂ ਦਇਆ ਧਰਮ ਦੀ ਪਾਲਣਾ ਕਰਦੇ ਰਹਿਣਾ, ਭਾਵ ਦਇਆ ਕਰਨ ਬਦਲੇ ਮੱਕੇ ਨੇ ਸੱਠ ਕੋਹ ਅੱਗੇ ਚੱਲ ਕੇ ਦਰਸ਼ਨ ਦਿੱਤੇ; ਜੈਸਾ ਕਿ :

**ਸਿਰ ਕੀ ਸੋਭ ਉਤਾਰ ਕੇ ਚੀਨਯੋ ਆਤਮ ਰਾਮ॥**
**ਸਾਠ ਕੋਸ ਮਕਾ ਮਿਲਿਆ ਦੇਖ ਦਇਆ ਕੇ ਕਾਮ॥** *(ਤੁਲਸੀ ਜੀ)*

ਉਧਰ ਇਬਰਾਹੀਮ ਪੈਗ਼ੰਬਰ ਮੱਕੇ ਦੀ ਜ਼ਿਆਰਤ ਕਰਨ ਗਿਆ। ਉਸ ਨੇ ਕਾਬੇ ਨੂੰ ਉਥੇ ਨਾ ਦੇਖਿਆ ਅਤੇ ਇਸ ਦਾ ਕਾਰਨ ਪੁੱਛਿਆ ਤਾਂ ਪਤਾ ਲੱਗਿਆ ਕਿ ਕਾਬਾ ੬੦ ਕੋਹ 'ਤੇ ਰੈਬਾਂ ਨੂੰ ਦਰਸ਼ਨ ਦੇਣ ਵਾਸਤੇ ਆਪ ਗਿਆ ਹੈ। ਮਨ ਵਿਚ ਸੋਚਦਾ ਹੈ ਕਿ ਰੈਬਾਂ ਨੂੰ ਚੱਲ ਕੇ ਪੁੱਛਾਂਗਾ ਕਿ ਤੂੰ ਐਸਾ ਕੀ ਸਾਧਨ ਕੀਤਾ ਹੈ ਕਿ ਕਾਬਾ ਆਪ ਤੇਰੇ ਪਾਸ ਚੱਲ ਕੇ ਆਇਆ ਹੈ। ਉਹ ਰੈਬਾਂ ਵੱਲ ਨੂੰ ਚੱਲ ਪਿਆ। ਰਸਤੇ 'ਚ ਇਕ ਤਕੀਏ 'ਚ ਰਾਤ ਗੁਜ਼ਾਰਨ ਲਈ ਠਹਿਰਿਆ ਤਾਂ ਸਾਰਿਆਂ ਨੇ ਗੋਸ਼ਤ (ਮਾਸ) ਖਾਧਾ। ਫਿਰ ਰਾਤ ਕੱਟ ਕੇ ਅੱਗੇ ਚੱਲ ਪਿਆ। ਜਦੋਂ ਰੈਬਾਂ ਪਾਸ ਆਇਆ ਤਾਂ ਉਸਨੇ ਦੇਖਿਆ ਕਿ ਬਹੁਤੇ ਜਾਨਵਰ ਉਸਦੇ ਚੌਗਿਰਦੇ ਬੈਠੇ ਹਨ। ਜਦੋਂ ਜਾਨਵਰਾਂ ਨੇ ਇਬਰਾਹੀਮ ਨੂੰ ਆਉਂਦੇ ਦੇਖਿਆ ਤਾਂ ਉਹ ਸਾਰੇ ਹੀ ਦੌੜ ਗਏ। ਇਬਰਾਹੀਮ ਵਾਸਤੇ ਇਕ ਹੋਰ ਸਵਾਲ ਖੜਾ ਹੋ ਗਿਆ। ਉਸ ਨੇ ਰੈਬਾਂ ਨੂੰ ਆਪਣੇ ਦੋਵੇਂ ਸਵਾਲ ਪੁੱਛੇ। ਤਾਂ ਰੈਬਾਂ ਨੇ ਕਿਹਾ ਕਿ ਆਪ ਨੇ ਰਾਤੀ ਤਕੀਏ 'ਚ ਕੀ ਖਾਧਾ ਸੀ ? ਇਬਰਾਹੀਮ ਨੇ ਕਿਹਾ ਕਿ ਅਸੀਂ ਮਾਸ ਖਾਧਾ ਸੀ। ਰੈਬਾਂ ਨੇ ਕਿਹਾ ਕਿ ਬਸ, ਇਹੋ ਕਾਰਨ ਹੈ ਕਿ ਤੁਹਾਨੂੰ ਮਾਸਾਹਾਰੀ ਤੇ ਆਪਣਾ ਵਿਰੋਧੀ ਜਾਣ ਕੇ ਸਾਰੇ ਜਾਨਵਰ ਭੱਜ ਗਏ ਤੇ ਮੈਂ ਇਨ੍ਹਾਂ ਉੱਤੇ ਦਇਆ ਕੀਤੀ ਹੈ, ਇਸ ਲਈ ਕਾਬਾ ਇਥੇ ਆ ਗਿਆ ਸੀ। ਇਸ ਪ੍ਰਕਾਰ ਆਪ ਵੀ ਜੀਵਾਂ ਉੱਤੇ ਦਇਆ ਕਰਿਆ ਕਰੋ, ਇਹੋ ਸਭ ਤੋਂ ਵੱਡਾ ਧਰਮ ਹੈ।

## ਆਪਿ ਨਾਥੁ, ਨਾਥੀ ਸਭ ਜਾ ਕੀ; ਰਿਧਿ ਸਿਧਿ ਅਵਰਾ ਸਾਦ ॥

ਹੇ ਸਿੱਧੋ ! ਸਾਡੇ ਅੰਦਰ ਨਾਥ ਬਣਨ ਦੀ ਕੋਈ ਇੱਛਾ ਨਹੀਂ ਹੈ, ਕਿਉਂਕਿ ਅਸੀਂ ਭਲੀ ਪ੍ਰਕਾਰ ਜਾਣਦੇ ਹਾਂ ਕਿ ਉਹ ਪ੍ਰਭੂ ਆਪਿ = ਆਪ ਹੀ ਸਾਰੀ ਦੁਨੀਆਂ ਦਾ ਨਾਥੁ = ਸੁਆਮੀ ਹੈ ਜਿਸ ਦੀ ਸਾਰੀ ਸ੍ਰਿਸ਼ਟੀ ਆਪਣੇ ਹੁਕਮ ਰੂਪ ਨੱਥ ਨਾਲ ਨਾਥੀ = ਨੱਥੀ ਹੋਈ ਹੈ, ਭਾਵ ਅਧੀਨ ਕੀਤੀ ਹੋਈ ਹੈ; ਜੈਸਾ ਕਿ :

**ਆਪਿ ਨਾਥੁ ਨਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ ॥੧੪॥** *(ਅੰਗ ੧੦੩੭)*

**ਆਪਿ ਨਾਥੁ ਸਭ ਨਥੀਅਨੁ ਸਭ ਹੁਕਮਿ ਚਲਾਈ ॥** *(ਅੰਗ ੧੨੫੧)*

**ਅਥਵਾ** ਸਭ = ਸਾਰੀ ਸ੍ਰਿਸ਼ਟੀ ਉਸ ਨਾਥੁ = ਪ੍ਰਭੂ ਰੂਪੀ ਜੋਗੀ ਦੀ ਨਾਥੀ = ਨਾਥਾਂ ਵਾਲੀ ਜਮਾਤ ਦੀ ਨਿਆਈਂ ਹੈ **ਵਾ:** ਸਾਰੀ ਲੋਕਾਈ ਹੁਕਮ ਰੂਪੀ ਨੱਥ ਪਾ ਕੇ ਨੱਥੀ ਹੋਈ ਹੈ ਅਤੇ ਰਿਧਿ ਸਿਧਿ = ਰਿਧੀਆਂ ਤੇ ਸਿਧੀਆਂ ਦਾ ਸਾਦੁ = ਸੁਆਦ ਅਵਰਾ = ਹੋਰਨਾਂ ਨੂੰ ਹੀ ਹੋਵੇਗਾ। ਸਾਡਾ ਇਸ ਨਾਲ ਕੋਈ ਵਾਸਤਾ ਨਹੀਂ **ਅਥਵਾ** ਰਿਧੀਆਂ ਸਿਧੀਆਂ ਦਾ ਸਾਦ = ਸੁਆਦ ਤਾਂ ਅਵਰਾ = ਹੋਰ ਹੀ ਹੈ, ਸਾਨੂੰ ਨਹੀਂ ਭਾਉਂਦਾ **ਅਥਵਾ** ਰਿਧੀਆਂ ਸਿਧੀਆਂ ਦਾ ਸੁਆਦ ਅਵਰਾ = ਅਵਰਨ ਅਗਿਆਨ ਵਾਲਾ ਹੈ ਭਾਵ ਢਕਣ ਵਾਲਾ ਹੈ ਜੋ ਪ੍ਰਭੂ ਦੇ ਅਨੰਦ ਦੀ ਪ੍ਰਾਪਤੀ 'ਚ ਰੋੜਾ ਹੈ।

ਇਸ ਤੁਕ ਵਿਚ ਦੋ ਸ਼ਬਦ 'ਰਿਧਿ' ਅਤੇ 'ਸਿਧਿ' ਆਏ ਹਨ। **ਰਿਧੀ** = ਅੰਨ ਦੀ ਅਤੋਟਤਾ ਜਪ ਤਪ ਕਰਕੇ ਸਾਧਨਾ ਦੁਆਰਾ ਅਜਿਹੀ ਸ਼ਕਤੀ ਮਿਲ ਜਾਣੀ ਕਿ ਸੇਰ ਅੰਨ ਪਕਾ ਕੇ ਸੈਂਕੜੇ ਹਜ਼ਾਰਾਂ ਨੂੰ ਵਰਤਾ ਦੇਣਾ ਪਰ ਉਹ ਵਸਤੂ ਮੁੱਕੇ ਨਾ। **ਸਿਧੀ** = ਪ੍ਰਾਣਾਯਾਮ ਕਰਨ ਵਾਲੇ ਜਪੀਆਂ ਤਪੀਆਂ ਨੂੰ ਮੁੱਖ ਅਤੇ ਗੌਣ ਸ਼ਕਤੀ ਜੋ ਪ੍ਰਾਪਤ ਹੋਵੇ ਉਸ ਦਾ ਨਾਮ ਸਿਧੀ ਹੈ। ਜੋ ਮੁੱਖ ਅੱਠ ਹਨ ਤੇ ਦਸ ਗੌਣ ਹਨ। ਮੁੱਖ ਸਿਧੀਆਂ— ੧. ਅਣਿਮਾ = ਬਹੁਤ ਛੋਟਾ ਹੋ ਜਾਣਾ, ੨. ਮਹਿਮਾ = ਬਹੁਤ ਵੱਡਾ ਹੋ ਜਾਣਾ, ੩. ਗਰਿਮਾ = ਭਾਰੀ ਹੋ ਜਾਣਾ, ੪. ਲਘਿਮਾ = ਹੌਲਾ ਹੋ ਜਾਣਾ, ੫. ਪ੍ਰਾਪਤ = ਮਨ ਭਾਉਂਦੀ ਵਸਤੂ ਪ੍ਰਾਪਤ ਕਰ ਲੈਣੀ, ੬. ਪ੍ਰਾਕਾਮਯ = ਸਾਰਿਆਂ ਦੇ ਮਨ ਦੀ ਜਾਣ ਲੈਣੀ, ੭. ਈਸ਼ਿਤਾ = ਆਪਣੀ ਇੱਛਾ ਅਨੁਸਾਰ ਸਭ ਨੂੰ ਪ੍ਰੇਰਣਾ, ੮. ਵਸ਼ਿਤਾ = ਸਭ ਨੂੰ ਕਾਬੂ ਕਰ ਲੈਣਾ। ਦਸ ਗੌਣ ਸਿਧੀਆਂ ਦੇ ਨਾਮ—੧. ਅਨੂਰਮਿ = ਭੁੱਖ ਤੇਹ ਦਾ ਨਾ ਵਿਆਪਣਾ, ੨. ਦੂਰ ਸ੍ਰਵਨ = ਦੂਰੋਂ ਸਭ ਗੱਲ ਸੁਣ ਲੈਣੀ, ੩. ਦੂਰ ਦਰਸ਼ਨ = ਦੂਰ ਦੇ ਨਜ਼ਾਰੇ ਅੱਖਾਂ ਸਾਹਮਣੇ ਵੇਖਣੇ, ੪. ਮਨੋ

ਵੇਗ = ਮਨ ਦੀ ਚਾਲ ਤੁਲ ਛੇਤੀ ਜਾਣਾ, ੫. ਕਾਮ ਰੂਪ = ਜੇਹਾ ਮਨ ਚਾਹੇ, ਉਸੇ ਤਰ੍ਹਾਂ ਦਾ ਰੂਪ ਧਾਰ ਲੈਣਾ, ੬. ਪਰ ਕਾਯਾ ਪ੍ਰਵੇਸ਼ = ਦੂਸਰੇ ਦੇ ਸਰੀਰ ਵਿਚ ਪ੍ਰਵੇਸ਼ ਕਰ ਲੈਣਾ, ੭. ਸ੍ਵੈਛੰਦ ਮ੍ਰਿਤੂ = ਆਪਣੀ ਇੱਛਾ ਅਨੁਸਾਰ ਮਰ ਜਾਣਾ, ੮. ਸੁਰ ਕ੍ਰੀੜਾ = ਦੇਵਤਿਆਂ ਨਾਲ ਮਿਲ ਕੇ ਖੇਲਣਾ, ੯. ਸੰਕਲਪ ਸਿਧ = ਜੋ ਚਿਤਵਣਾ ਸੋ ਪੂਰਾ ਹੋ ਜਾਣਾ, ੧੦. ਅਪ੍ਰਤਿਹਤ ਗਤਿ = ਕਿਸੇ ਥਾਂ ਜਾਣ ਵਿਚ ਕੋਈ ਰੁਕਾਵਟ ਨਾ ਪਵੇ। ਇਹ ਅੱਠ ਮੁੱਖ ਤੇ ਦਸ ਗੌਣ ਸਿਧੀਆਂ ਹਨ;[1] ਜੈਸਾ ਕਿ :

**ਦੋਹਰਾ : ਅਣਮਾ ਪ੍ਰਮਾਣੂ ਹੋਇ ਕੈ ਸਭ ਥਾਂ ਕਰੈ ਪ੍ਰਵੇਸ ॥ ਮਹਿਮਾ ਤਨ ਬਿਸਥਾਰ ਕਰ ਬਾਵਨ ਜਿਉ ਬਡ ਵੇਸ ॥**
**ਗਰਮਾ ਸੂਖਮ ਹੋ ਬਲੀ ਅੰਗਦ ਲਾਤ ਸਮਾਨ ॥ ਲਘੁਮਾ ਭਾਰੀ ਤੇ ਬਣੇ ਛੋਟਾ ਦੇਹਿ ਅਸਾਨ ॥**
**ਪ੍ਰਾਪਤ ਮਨ ਬਾਂਛਤ ਕਰੈ ਜੋ ਇੱਛਾ ਹੋਇ ਚੀਜ ॥ ਪ੍ਰਾਕਾਮ ਜਲ ਜਿਉ ਲੈ ਹੁਵੈ ਲਖਤਾ ਮਨ ਕੀ ਥੀਜ ॥**
**ਈਸ਼ਤਾ ਇੱਛਾ ਆਪਣੀ ਪ੍ਰੇਰਣ ਸਭ ਕਰ ਲੇਇ ॥ ਬਸਿਤਾ ਜੋ ਕਾਮਨਾ ਭਈ ਪੂਰਨ ਆਗਿਆ ਕੇਇ ॥**
**ਅਸਟ ਸਿਧਿ ਏਹੁ ਮੁਖ ਹੈ ਗੌਣ ਸੋ ਦਸ ਪਹਿਚਾਨ ॥ ਜੋਗਾਭਿਆਸੀ ਗੌਣ ਮੁਖ ਸ਼ਕਤੀ ਸਿਧੀ ਜਾਨ ॥**
**ਅਨੁਰੂਮੀ ਤ੍ਰਿਖਾਦਿ ਖਟ ਉਰਮੀ ਨਾਹਿ ਬਿਆਪ ॥ ਦੂਰ ਸ੍ਰਵਣ ਦੂਰ ਬੈਠਿਆ ਸਭ ਕੀ ਬਾਤ ਸੁਣ ਆਪ ॥**
**ਦੂਰ ਦਰਸਨ ਦੂਰ ਹੋਤ ਹੀ ਸਭ ਕੋ ਨੇੜ੍ਹੀ ਦੇਖ ॥ ਮਨੋ ਬੇਗ ਮਨ ਫੁਰਨ ਤੇ ਜਾਵੈ ਚਾਹਿ ਜਿ ਪੇਖ ॥**
**ਕਾਮ ਰੂਪ ਤੈਸਾ ਬਣੇ ਜੈਸੀ ਰੂਪ ਹੋ ਜਾਹਿ ॥ ਪਰ ਕਾਂਇ ਪ੍ਰਵੇਸ਼ ਪਰਿ ਦੇਹ ਮੈਂ ਭੂਤ ਜਿਉ ਧਾਹਿ ॥**
**ਸੁਛੰਦ ਮ੍ਰਿਤੂ ਨਿਜ ਇਛ ਤੇ ਦੇਹੀ ਦੇਵੈ ਛੋਰ ॥ ਸੁਰ ਕਰੀੜਾ ਦਰਸ਼ਨ ਸਿਧੀ ਦੇਵ ਅਪਛਰਾ ਹੇਰ ॥**
**ਸੰਕਲਪ ਸਿਧ ਪੂਰਨ ਕਰੈ ਰਿਦੈ ਮਨੋਰਥ ਜੋਇ ॥ ਅਪ੍ਰਤਹਤ ਗਤ ਚਾਹਿ ਜਹਿੰ ਜਾਵੈ ਝਟ ਪਟ ਸੋਇ ॥**

*(ਗੁਰਮੁਖ ਪ੍ਰਕਾਸ਼, ਪੰਨਾ ੪੯੪)*

ਰਿਧੀਆਂ ਸਿਧੀਆਂ ਬਾਬਤ ਸਤਿਗੁਰੂ ਜੀ ਨੇ ਇਸ ਪ੍ਰਕਾਰ ਕਥਨ ਕੀਤਾ ਹੈ; ਜੈਸਾ ਕਿ :

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥** *(ਅੰਗ ੫੯੩)*

ਸੋ ਇਸ ਕਰਕੇ ਰਿਧੀ ਸਿਧੀ ਦਾ ਸੁਆਦ ਅਵਰਾ = ਹੋਰਨਾਂ ਨੂੰ ਆਉਣ ਵਾਲਾ ਹੈ, ਆਪਣੇ ਆਪ ਨੂੰ ਨਹੀਂ, ਕੇਵਲ ਵਡਿਆਈ ਦਾ ਚਸਕਾ ਹੈ। ਜਿਵੇਂ ਘੋਰ ਮੰਤ੍ਰ ਸਿਧ ਕਰਨ ਵਾਲੇ ੪੦ ਦਿਨ ਫੱਟੇ 'ਤੇ ਪੈ ਕੇ ਆਪਣਾ ਮਲ-ਮੂਤਰ ਖਾ ਪੀ ਕੇ ਵਾਕ ਸਿਧੀ ਪ੍ਰਾਪਤ ਕਰਦੇ ਹਨ। ਇਸ ਦਾ ਆਪਣੇ ਆਪ ਨੂੰ ਤਾਂ ਖਾਣ ਪੀਣ ਦਾ ਮਲ-ਮੂਤਰ ਹੀ ਮਿਲਿਆ, ਪਰ ਲੋਕਾਂ ਨੂੰ ਹੀ ਲਾਭ ਮਿਲਦਾ ਹੈ। ਘੋਰੀ ਆਪਣੇ ਮੂੰਹ ਤੇ ਕੰਨਾਂ ਵਿਚ ਵੀ ਵਿਸ਼ਟਾ ਹੀ ਰੱਖਦੇ ਹਨ।

***ਪ੍ਰਸ਼ਨ :*** *ਫਿਰ ਸਿੱਧ ਕਹਿਣ ਲੱਗੇ ਕਿ ਮਹਾਰਾਜ ! ਸਾਡੇ ਮਤ ਵਿਚ ਦੋ ਸੇਵਾਦਾਰ ਹੁੰਦੇ ਹਨ, ਇਕ ਕੁਠਾਰੀ ਹੁੰਦਾ ਹੈ ਜੋ ਸਾਰੀਆਂ ਵਸਤੂਆਂ ਲਿਆ ਕੇ ਇਕੱਠੀਆਂ ਕਰਦਾ ਹੈ ਤੇ ਦੂਜਾ ਭੰਡਾਰੀ ਹੁੰਦਾ ਹੈ ਜੋ ਵਰਤਾਉਣ ਦਾ ਕੰਮ ਕਰਦਾ ਹੈ। ਆਪ ਦੇ ਮਤ 'ਚ ਕੌਣ ਹਨ ?*

***ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ :

## ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ; ਲੇਖੇ ਆਵਹਿ ਭਾਗ ॥

ਹੇ ਸਿੱਧ ਪੁਰਸ਼ੋ ! ਸੰਜੋਗ ਤੇ ਵਿਜੋਗ ਦੁਇ = ਦੋਵੇਂ ਕਰਮ ਕਾਰ ਦੇ ਚਲਾਵਹਿ = ਚਲਾਉਣ ਵਾਲੇ ਹਨ **ਵਾ:** ਪ੍ਰਾਲਬਧ ਦੇ ਸੰਜੋਗੁ ਨਾਲ ਪਦਾਰਥਾਂ ਦੀ ਪ੍ਰਾਪਤੀ ਹੀ ਸਾਡੇ ਲਈ ਕੁਠਾਰੀ ਹੈ ਤੇ ਕਰਮਾਂ ਕਰਕੇ ਜੋ ਪਦਾਰਥਾਂ ਦਾ ਵਿਜੋਗੁ = ਵਿਛੋੜਾ ਹੈ, ਇਹੋ ਸਾਡੇ ਲਈ ਭੰਡਾਰੀ ਹੈ ਅਤੇ ਮੱਥੇ ਦੇ ਲੇਖੇ = ਲੇਖਾਂ ਅਨੁਸਾਰ ਜੋ ਪਦਾਰਥ ਮਿਲਦੇ ਹਨ, ਸਾਡੇ ਮੱਤ ਅਨੁਸਾਰ ਇਹੋ ਹੀ ਭਾਗ = ਛਾਂਦਾ ਆਵਹਿ = ਆਉਂਦਾ ਹੈ ਭਾਵ ਪਦਾਰਥ ਤਾਂ ਭਾਗਾਂ ਨਾਲ ਆ ਕੇ ਪ੍ਰਾਪਤ ਹੁੰਦੇ ਹਨ।

---

੧. ਇਨ੍ਹਾਂ ਅਠਾਰਾਂ ਸਿਧੀਆਂ ਦੇ ਨਾਮ 'ਬ੍ਰਹਮ ਵੈਵਰਤ ਪੁਰਾਣ' ਵਿਚ ਵੀ ਲਿਖੇ ਹੋਏ ਹਨ।

**[ਅੰਗ ੭]**

## ਆਦੇਸੁ; ਤਿਸੈ ਆਦੇਸੁ ॥

ਹੇ ਸਿੱਧੋ! ਆਦੇਸੁ = ਨਮਸਕਾਰ ਹੈ, ਤਿਸੈ = ਉਸ ਪ੍ਰਭੂ ਨੂੰ ਆਦੇਸੁ = ਨਮਸਕਾਰ ਹੈ, **ਵਾ:** ਜੋ (ਆ + ਦੇਸੁ) ਦੇਸੁ = ਅੰਗਾਂ ਤੋਂ ਆ = ਰਹਿਤ ਹੈ **ਵਾ:** ਦੇਸੁ = ਅੰਗਾਂ ਵਿਚ ਆ = ਆਇਆ ਹੋਇਆ ਹੈ, ਉਸ ਨੂੰ ਆਦੇਸੁ = ਨਮਸਕਾਰ ਹੈ **ਵਾ:** ਨਿਰਲੇਪਤਾ ਕਰਕੇ ਰਹਿਤ ਹੈ, ਸੱਤਾ ਕਰਕੇ ਆਇਆ ਹੋਇਆ ਹੈ।

## ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੨੯॥

ਜੋ ਸਾਰਿਆਂ ਦਾ ਆਦਿ = ਮੁੱਢ ਰੂਪ ਹੈ, ਅਨੀਲੁ = ਰੰਗਾਂ **ਵਾ:** ਗਿਣਤੀ **ਵਾ:** ਕਲੰਕ ਆਦਿ ਤੋਂ ਰਹਿਤ ਹੈ। ਅਨਾਦਿ = ਆਦਿ ਤੋਂ ਰਹਿਤ ਹੈ। ਅਨਾਹਤਿ = ਨਾਸ ਤੋਂ ਰਹਿਤ ਹੈ ਅਤੇ ਜੁਗੁ ਜੁਗੁ = ਜੁਗ ਨਾਮ ਦੋ ਦਾ ਹੁੰਦਾ ਹੈ। ਜੁਗ ਜੁਗ ਦਾ ਭਾਵ ਚਾਰ ਜੁੱਗ (ਸਤਿਜੁਗ, ਤ੍ਰੇਤਾ, ਦੁਆਪਰ, ਕਲਿਜੁਗ) ਸਾਰੇ ਜੁਗਾਂ ਵਿਚ ਸੱਤ, ਚਿਤ, ਅਨੰਦ ਰੂਪ ਹੋਣ ਕਰਕੇ ਇੱਕੋ ਵੇਸੁ = ਸਰੂਪ ਹੈ **ਵਾ:** ਜੁਗੁ ਜੁਗੁ = ਚੌਹਾਂ ਖਾਣੀਆਂ ਵਿਚ **ਵਾ:** ਜੁਗੁ ਜੁਗੁ = ਉੱਤਮ, ਮੱਧਮ, ਕਨਿਸ਼ਟ, ਨੀਚ ਸਭ ਵਿਚ ਏਕੋ = ਅਦ੍ਵੈਤ ਵੇਸੁ = ਸਰੂਪ ਹੈ ॥੨੯॥

### ਦੂਸਰਾ ਅਰਥ

***ਪ੍ਰਸ਼ਨ :*** *ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਤਮ ਤ੍ਰਿਪਤੀ ਵਾਸਤੇ ਕਿਹੜਾ ਸ੍ਰੇਸ਼ਟ ਭੋਜਨ ਹੈ?*

***ਉੱਤਰ :*** ਤਦ ਉੱਤਰ ਵਿਚ ਫ਼ੁਰਮਾਉਂਦੇ ਹਨ :

**ਭੁਗਤਿ ਗਿਆਨੁ, ਦਇਆ ਭੰਡਾਰਣਿ; ਘਟਿ ਘਟਿ ਵਾਜਹਿ ਨਾਦ ॥**

ਹੇ ਗੁਰਸਿੱਖੋ! ਸਾਰਿਆਂ ਭੋਜਨਾਂ ਵਿਚ ਗਿਆਨੁ = ਬ੍ਰਹਮ ਗਿਆਨ ਹੀ ਸ੍ਰੇਸ਼ਟ ਭੁਗਤਿ = ਭੋਜਨ ਹੈ। ਜੈਸਾ ਕਿ :

**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥** *(ਗਉੜੀ ਸੁਖਮਨੀ, ਅੰਗ ੨੭੩)*

**ਭੋਜਨ ਗਿਆਨੁ ਮਹਾ ਰਸੁ ਮੀਠਾ ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥** *(ਅੰਗ ੧੦੩੨)*

(ਦਇਆ ਭੰਡਾਰਣਿ) ਜੋ ਜੀਵਾਂ ਉੱਤੇ ਦਇਆ ਕਰਨੀ ਹੈ, ਇਹੋ ਭੰਡਾਰਣਿ = (ਭੰਡ + ਆਰਣਿ) ਭੰਡ = ਨਿੰਦਿਆ ਆਦਿਕ ਭੈੜੇ ਔਗੁਣਾਂ ਦੀ ਆਰਣਿ = ਵੈਰਨ ਹੈ **ਵਾ:** ਸਾਧਨਾ ਦੀ ਭੰਡਾਰਣ ਹੈ **ਵਾ:** ਦੈਵੀ ਗੁਣਾਂ ਦੀ ਭੰਡਾਰਣ ਹੈ ਕਿਉਂਕਿ ਦਇਆ ਰੂਪੀ ਭੰਡਾਰਣ ਵਿੱਚੋਂ ਹੀ ਸਾਰੇ ਗੁਣ ਨਿਕਲਦੇ ਹਨ। ਜੈਸਾ ਕਿ :

**ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥** *(ਮ: ੨, ਸਾਰੰਗ ਕੀ ਵਾਰ, ਅੰਗ ੧੨੩੯)*

ਘਟਿ ਘਟਿ ਵਾਜਹਿ ਨਾਦ = ਘਟਾਂ ਘਟਾਂ ਵਿਚ ਭਾਵ ਚਾਰੇ ਖਾਣੀਆਂ 'ਚ ਉਸ ਦੀ ਚੇਤਨ ਸੱਤਾ ਰੂਪ ਨਾਦ ਵਜਦਾ ਹੈ। ਜੋ ਐਸਾ ਨਾਦ = ਵਾਜਾ ਹੈ ਜਿਸ ਦਾ (ਨ + ਆਦਿ) ਕੋਈ ਆਦਿ ਨਹੀਂ ਹੈ। ਜਿਸ ਦਾ ਆਦਿ ਨਹੀਂ ਹੁੰਦਾ, ਉਸ ਦਾ ਅੰਤ ਵੀ ਨਹੀਂ ਹੁੰਦਾ। ਐਸਾ ਸ਼ਬਦ ਰੂਪੀ ਭਾਵ ਚੇਤਨ ਸੱਤਾ ਰੂਪੀ ਉਸ ਦਾ ਨਾਦ = ਵਾਜਾ ਵਾਜਹਿ = ਵਜਦਾ ਹੈ, ਜਿਸ ਦੇ ਅੱਗੇ ਹੱਥਾਂ 'ਚ ਲੈ ਕੇ ਵਜਾਏ ਜਾਣ ਵਾਲੇ ਵਾਜੇ ਸਭ ਫਿੱਕੇ ਹਨ; ਜੈਸਾ ਕਿ :

**ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥** *(ਰਾਗ ਆਸਾ ਮ: ੪, ਅੰਗ ੩੬੮)*

**ਆਪਿ ਨਾਥੁ, ਨਾਥੀ ਸਭ ਜਾ ਕੀ; ਰਿਧਿ ਸਿਧਿ ਅਵਰਾ ਸਾਦ ॥**

ਹੇ ਗੁਰਸਿੱਖੋ ! ਐਸੇ ਬ੍ਰਹਮ ਗਿਆਨ ਰੂਪੀ ਭੋਜਨ ਦੀ ਪ੍ਰਾਪਤੀ ਕਰਕੇ ਬ੍ਰਹਮ ਬੇਤਾ ਆਪਿ = ਆਪ ਹੀ ਨਾਥੁ = ਸੁਆਮੀ ਰੂਪ ਹੋ ਕੇ ਸਾਰੀਆਂ ਇੰਦ੍ਰੀਆਂ ਨੂੰ ਨਾਥੀ = ਨੱਥ ਲੈਂਦਾ ਹੈ ਭਾਵ ਅਧੀਨ ਕਰ ਲੈਂਦਾ ਹੈ **ਵਾ:** ਉਸ ਨਾਲ ਅਭੇਦ ਹੋ ਜਾਂਦਾ ਹੈ ਜਿਸ ਚੇਤਨ ਬ੍ਰਹਮ ਨੇ ਸਾਰੀ ਸ੍ਰਿਸ਼ਟੀ ਦਾ ਨਾਥੁ = ਸੁਆਮੀ ਰੂਪ ਹੋ ਕੇ ਸਭ ਨੂੰ ਨਾਥੀ = ਨੱਥਿਆ ਹੋਇਆ ਹੈ ਭਾਵ ਅਧੀਨ ਕੀਤਾ ਹੋਇਆ ਹੈ ਅਤੇ ਜੋ ਲੋਕ ਰਿਧੀਆਂ ਸਿਧੀਆਂ ਦੀ ਗੱਲ ਕਰਦੇ ਹਨ, ਉਹ ਇਸ ਗੱਲ ਤੋਂ ਅਨਜਾਣ ਹਨ ਕਿ (ਰਿਧਿ ਸਿਧਿ ਅਵਰਾ ਸਾਦ) ਰਿਧੀਆਂ ਸਿਧੀਆਂ ਦਾ ਸਾਦ = ਸੁਆਦ ਤਾਂ ਅਵਰਾ = ਹੋਰ ਹੀ ਹੈ ਭਾਵ ਨਾਮ ਵਰਗਾ ਸੁਆਦ ਨਹੀਂ **ਵਾ:** ਅਸ੍ਰੇਸ਼ਟ ਸੁਆਦ ਹੈ **ਵਾ:** ਰਿਧੀਆਂ ਸਿਧੀਆਂ ਦਾ ਸਾਦ = ਸੁਆਦ ਤਾਂ ਆਤਮਾਨੰਦ ਨੂੰ ਅਵਰਾ = ਢਕਣ ਵਾਲਾ ਹੈ ਭਾਵ ਪ੍ਰਾਪਤੀ ਨਹੀਂ ਹੋਣ ਦਿੰਦਾ; ਜੈਸਾ ਕਿ :

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥** *(ਅੰਗ ੫੯੩)*

**ਸੰਜੋਗੁ ਵਿਜੋਗੁ ਦੁਇ, ਕਾਰ ਚਲਾਵਹਿ; ਲੇਖੇ ਆਵਹਿ ਭਾਗ ॥**

ਹੇ ਗੁਰਸਿੱਖੋ ! ਸਤਿਗੁਰਾਂ ਦੀ ਕ੍ਰਿਪਾ ਦਾ ਸਦਕਾ ਪਰਮਾਨੰਦ ਦੀ ਪ੍ਰਾਪਤੀ ਦਾ ਸੰਜੋਗ ਤੇ ਸੰਸਾਰਕ ਦੁੱਖਾਂ ਦੀ ਨਵਿਰਤੀ ਦਾ ਵਿਜੋਗ ਇਹ ਦੁਇ = ਦੋਵੇਂ ਕਾਰ = ਕੰਮ ਚਲਾਵਹਿ = ਚਲਾਉਂਦੇ ਹਨ **ਅਥਵਾ** ਬ੍ਰਹਮਾਨੰਦ ਦੀ ਪ੍ਰਾਪਤੀ ਰੂਪ ਸੰਜੋਗ ਹੋਣਾ ਤੇ ਅਗਿਆਨ ਦੀ ਨਵਿਰਤੀ ਕਰਕੇ ਜੰਮਣ ਮਰਨ ਦਾ ਵਿਜੋਗ ਹੋਣਾ ਭਾਵ ਸਤਿਸੰਗਤ ਦਾ ਸੰਜੋਗੀ ਹੋਣਾ ਤੇ ਦੁਇ = ਦ੍ਵੈਤ ਆਦਿ ਨਿਖੇਧ ਕਰਮਾਂ ਤੋਂ ਵਿਜੋਗੀ ਹੋ ਕੇ ਇਨ੍ਹਾਂ ਦੋਵੇ ਕਾਰਾਂ ਵਿਚ ਆਪਣੇ ਆਪ ਨੂੰ ਚਲਾਉਣਾ ਕਰੋ; ਜੈਸਾ ਕਿ :

**ਸਰਬ ਦੋਖ ਪਰੰਤਿਆਗੀ ਸਰਬ ਧਰਮ ਦ੍ਰਿੜੰਤਣਃ ॥** *(ਅੰਗ ੧੩੬੧)*

(ਲੇਖੇ ਆਵਹਿ ਭਾਗ) ਜੋ ਗੁਰਸਿੱਖ ਸਤਿਗੁਰੂ ਦੀ ਸ਼ਰਨ ਵਿਚ ਆ ਕੇ ਹਿਰਦੇ ਰੂਪੀ ਕਾਗ਼ਜ਼ ਉੱਤੇ ਹਰੀ ਨਾਮ ਨੂੰ ਲੇਖੇ = ਲਿਖ ਲੈਂਦੇ ਹਨ, ਉਹਨਾਂ ਦੇ ਭਾਗਾਂ ਵਿਚ ਬ੍ਰਹਮ ਰੂਪੀ ਛਾਂਦਾ ਪ੍ਰਾਪਤ ਹੁੰਦਾ ਹੈ **ਅਥਵਾ** ਹੇ ਗੁਰਸਿੱਖੋ ! ਜੇ ਉਸ ਵਾਹਿਗੁਰੂ ਦੇ ਲੇਖੇ ਵਿਚ ਆਵਹਿ = ਆ ਜਾਈਏ ਭਾਵ ਪੈ ਜਾਈਏ ਤਾਂ ਬ੍ਰਹਮ ਗਿਆਨ ਰੂਪੀ ਭਾਗ = ਛਾਂਦਾ ਪ੍ਰਾਪਤ ਹੁੰਦਾ ਹੈ, ਇਸ ਲਈ ਇਹੋ ਕਹਿਣਾ ਸੋਭਦਾ ਹੈ ਕਿ :

**ਆਦੇਸੁ; ਤਿਸੈ ਆਦੇਸੁ ॥**

ਆਦੇਸੁ = ਨਮਸਕਾਰ ਹੈ, ਤਿਸੈ = ਉਸ ਪ੍ਰਭੂ ਨੂੰ ਆਦੇਸੁ = ਨਮਸਕਾਰ ਹੈ, **ਵਾ:** ਜੋ ਸਾਰੇ ਦੇਸੁ = ਦੇਸ਼, ਕਾਲ, ਵਸਤੂ, ਪ੍ਰਛੇਦ ਤੋਂ ਆ = ਰਹਿਤ ਹੈ। ਤਿਸੈ = ਉਸ ਨੂੰ ਸਾਡੀ ਆਦੇਸੁ = ਨਮਸਕਾਰ ਹੈ।

**ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੨੯॥**

ਜੋ ਸਾਰੇ ਜਗਤ ਦਾ ਆਦਿ = ਮੁੱਢ ਰੂਪ ਹੈ, ਅਨੀਲੁ = ਰੰਗਾਂ, ਕਲੰਕਾਂ ਜਾਂ ਗਿਣਤੀ ਤੋਂ ਰਹਿਤ ਹੈ, ਅਨਾਦਿ = ਮੁੱਢ ਤੋਂ ਰਹਿਤ ਹੈ ਭਾਵ ਅਨਾਦੀ ਹੈ ਤੇ ਅਨਾਹਤਿ = ਨਾਸ ਤੋਂ ਰਹਿਤ ਹੈ। ਹੇ ਗੁਰਸਿੱਖੋ ! ਜੇਕਰ ਤੁਸੀਂ ਜੁਗੁ = ਚਾਰੇ ਸਾਧਨਾ (ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ) ਜਾਂ ਸ੍ਰਵਣ, ਮੰਨਣ ਨਿਧਿਆਸਣ ਤੇ ਤਤ ਤ੍ਵੰ ਦੇ ਸੰਸ਼ੋਧਨ ਵਿਚ ਜੁਗੁ = ਜੁੜ ਜਾਵੋਗੇ ਭਾਵ ਅਜਿਹੇ ਵਿਹਤ ਸਾਧਨਾਂ ਨੂੰ ਜੀਵਨ ਵਿਚ ਧਾਰਨ ਕਰੋਗੇ ਤਾਂ ਉਸ ਏਕੋ = ਇਕ ਪ੍ਰਭੂ ਦਾ ਹੀ ਵੇਸ = ਸਰੂਪ ਹੋ ਜਾਵੋਗੇ, ਭਾਵ ਉਸ ਪ੍ਰਭੂ ਵਿਚ ਅਭੇਦ ਹੋ ਜਾਵੋਗੇ ॥੨੯॥

**ਉਨੱਤੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਗੁਰੂ ਜੀ ਨੇ ਗਿਆਨ ਰੂਪੀ ਭੋਜਨ ਕਰਕੇ ਤ੍ਰਿਪਤੀ ਆਉਣ ਦੀ ਗੱਲ ਵਰਣਨ ਕੀਤੀ ਹੈ। ਇਹ ਭੋਜਨ ਦਇਆ ਰੂਪੀ ਭੰਡਾਰਣ ਤੋਂ ਪ੍ਰਾਪਤ ਹੋਵੇਗਾ।

ਸਰੀਰਾਂ-ਸਰੀਰਾਂ ਵਿਚ ਸਤਿਨਾਮ ਰੂਪੀ ਵਾਜਾ ਵੱਜ ਰਿਹਾ ਹੈ। ਉਹ ਆਪ ਸਾਰਿਆਂ ਦਾ ਮਾਲਕ ਹੈ ਜਿਸ ਨੇ ਸਾਰੀ ਸ੍ਰਿਸ਼ਟੀ ਹੁਕਮ ਰੂਪੀ ਨੱਥ ਪਾ ਕੇ ਨੱਥੀ ਹੋਈ ਹੈ ਭਾਵ ਅਧੀਨ ਕੀਤੀ ਹੋਈ ਹੈ। ਰਿਧੀਆਂ ਸਿਧੀਆਂ ਦਾ ਹੋਰ ਹੀ ਸੁਆਦ ਹੈ। ਆਤਮਾਨੰਦ ਦੇ ਸੁਆਦ ਨੂੰ ਢਕਣ ਵਾਲਾ ਹੈ। ਸੰਜੋਗ ਤੇ ਵਿਜੋਗ ਦੋਵੇਂ ਹੀ ਕਾਰ ਚਲਾਉਂਦੇ ਹਨ। ਜੋ ਕਰਮ ਪਦਾਰਥਾਂ ਦਾ ਸੰਜੋਗੁ = ਮਿਲਾਪ ਕਰਾਉਂਦਾ ਹੈ, ਉਹ ਕੁਠਾਰੀ ਹੈ। ਜੋ ਕਰਮ ਪਦਾਰਥਾਂ ਦਾ ਵਿਜੋਗ ਕਰਾਉਂਦਾ ਹੈ, ਉਹ ਭੰਡਾਰੀ ਹੈ। ਇਹ ਦੋ ਕੁਠਾਰੀ ਤੇ ਭੰਡਾਰੀ ਪਰਮਾਤਮਾ ਨੇ ਆਪਣੇ ਦਰ 'ਤੇ ਰੱਖੇ ਹੋਏ ਹਨ। ਸਾਰੇ ਜੀਵਾਂ ਨੂੰ ਕਰਮਾਂ ਅਨੁਸਾਰ ਛਾਂਦੇ ਮਿਲਦੇ ਹਨ। ਉਸ ਵਾਹਿਗੁਰੂ ਨੂੰ ਨਮਸਕਾਰ ਹੈ। ਉਹ ਸਦਾ ਰਹਿਣ ਵਾਲਾ ਹੈ। ਜੁਗਾਂ ਜੁਗਾਂ ਵਿਚ ਉਸ ਦਾ ਇੱਕੋ ਹੀ ਵੇਸੁ = ਸਰੂਪ ਹੈ।

(ਇਸ ਪਉੜੀ ਦੇ ੯੦ ਅੱਖਰ ਹਨ)

# ਤੀਹਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧ ਕਹਿਣ ਲੱਗੇ ਕਿ ਮਹਾਰਾਜ ਜੀ! ਸਾਡੇ ਮੱਤ ਅਨੁਸਾਰ ਇਕ ਪਾਰਬਤੀ ਮਾਈ ਅਤੇ ਸ਼ਿਵ ਜੀ ਪਿਤਾ ਹੈ। ਕਿਉਂਕਿ ਜਦੋਂ ਸ਼ਿਵ ਜੀ ਨੇ ਸ੍ਵੇਤਦੀਪ ਉੱਤੇ ਪਾਰਬਤੀ ਨੂੰ ਅਮਰ ਕਥਾ ਸੁਣਾਈ ਸੀ ਤਾਂ ਉਹ ਸੌਂ ਗਈ ਤੇ ਇਕ ਮੱਛੀ ਨੇ ਸੁਣੀ ਸੀ ਤੇ ਸ਼ਿਵਜੀ ਨੇ ਵਰ ਦਿੱਤਾ ਸੀ ਕਿ ਇਸ ਮੱਛੀ ਤੋਂ ਸਿੱਧ ਪੈਦਾ ਹੋਵੇਗਾ। ਸਮਾਂ ਪਾ ਕੇ ਮੱਛੀ ਨੇ ਸ਼ਿਵ ਜੀ ਦੀ ਅੰਸ਼ ਗ੍ਰਹਿਣ ਕੀਤੀ ਤੇ ਉਸ ਮੱਛੀ ਤੋਂ ਹੀ ਸਾਡਾ ਵਡੇਰਾ ਮਛੰਦਰ ਨਾਥ ਪੈਦਾ ਹੋਇਆ ਸੀ। ਇਸ ਲਈ ਅਸੀਂ ਸ਼ਿਵ ਜੀ ਨੂੰ ਪਿਤਾ ਤੇ ਪਾਰਬਤੀ ਨੂੰ ਮਾਤਾ ਕਹਿੰਦੇ ਹਾਂ ਅਤੇ ਅਸੀਂ ਇਨ੍ਹਾਂ ਤੋਂ ਹੀ ਸੰਸਾਰ ਦੀ ਉਤਪਤੀ ਮੰਨਦੇ ਹਾਂ ਪਰ ਆਪ ਦੱਸੋ ਕਿ ਤੁਸੀਂ ਉਤਪਤੀ ਕਿਸ ਤੋਂ ਮੰਨਦੇ ਹੋ?*

***ਗੁਰ ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ :

## ਏਕਾ ਮਾਈ ਜੁਗਤਿ ਵਿਆਈ; ਤਿਨਿ ਚੇਲੇ ਪਰਵਾਣੁ ॥

ਹੇ ਸਿੱਧ ਪੁਰਸ਼ੋ! ਜਦੋਂ ਏਕਾ = ਇਕ ਪਰਮੇਸ਼ਰ ਨਾਲ ਮਾਈ = ਮਾਇਆ ਜੁਗਤਿ = ਜੁੜੀ ਭਾਵ ਦੋਹਾਂ ਦਾ ਕਲਪਤਿਦਾਤਮ ਸੰਬੰਧ ਹੋਇਆ ਅਤੇ ਬ੍ਰਹਮ ਦੀ ਚੇਤਨ ਸੱਤਾ ਪਈ ਤਾਂ ਉਸ ਵੇਲੇ ਮਾਇਆ ਵਿਆਈ = ਪ੍ਰਸੂਤਿ ਹੋਈ ਅਤੇ ਉਸ ਤੋਂ ਤਿਨਿ = ਤਿੰਨ ਚੇਲੇ = ਪੁੱਤਰ (ਬ੍ਰਹਮਾ, ਵਿਸ਼ਨੂੰ, ਸ਼ਿਵ ਜੀ) ਪਰਵਾਣੁ = ਪ੍ਰਵਾਨਨੀਕ ਹੋਏ **ਵਾ:** ਤਿੰਨ ਗੁਣ (ਰਜੋ, ਤਮੋ, ਸਤੋ) ਰੂਪੀ ਚੇਲੇ = ਪੁੱਤਰ ਪ੍ਰਵਾਨਨੀਕ ਹੋਏ। ਇਸੇ ਤਰ੍ਹਾਂ 'ਛਾਂਦੋਗ ਉਪਨਿਸ਼ਦ' ਵਿਚ ਲਿਖਿਆ ਹੈ ਕਿ :

**ਅਜਾਮੇਕ ਲੋਹਤ ਸਫੁਟਕ ਕ੍ਰਿਸਨਾ**

ਅਜਾ = ਅਜਨਮੀ ਮੇਕ = ਇਕ ਤੋਂ ਲੋਹ = ਲਾਲ ਰੰਗ ਭਾਵ ਰਜੋ ਗੁਣ ਜੋ ਬ੍ਰਹਮਾ ਜੀ ਦਾ ਪ੍ਰਤੀਕ ਹੈ ਸਫਟਕ = ਸਫ਼ੈਦ ਰੰਗ ਭਾਵ ਸਤੋ ਗੁਣ ਜੋ ਵਿਸ਼ਨੂੰ ਜੀ ਦਾ ਪ੍ਰਤੀਕ ਹੈ ਕ੍ਰਿਸਨਾ = ਕਾਲਾ ਰੰਗ ਭਾਵ ਤਮੋ ਗੁਣ ਜੋ ਸ਼ਿਵ ਜੀ ਦਾ ਪ੍ਰਤੀਕ ਹੈ।

**ਕਲਪਤਿਦਾਤਮ ਸੰਬੰਧ** = ਜਿਵੇਂ ਬਲੌਰ ਚਿੱਟਾ, ਨਿਰਮਲ, ਉੱਜਲ ਹੁੰਦਾ ਹੈ, ਉਸ ਦੇ ਕੋਲ ਜਿਹੋ ਜਿਹੇ ਰੰਗ ਦੀ ਕੋਈ ਚੀਜ਼, ਫੁੱਲ ਜਾਂ ਕੱਪੜਾ ਆਦਿ ਰੱਖੀਏ, ਉਸੇ ਤਰ੍ਹਾਂ ਦਾ ਰੰਗ ਬਲੌਰ ਵਿਚ ਪ੍ਰਤੀਤ ਹੋਣ ਲੱਗ ਜਾਂਦਾ ਹੈ, ਕੱਪੜੇ ਜਾਂ ਫੁੱਲ ਅਤੇ ਬਲੌਰ ਦਾ ਇਹ ਕਲਪਤਿਦਾਤਮ ਸੰਬੰਧ ਹੈ। ਜਦੋਂ ਉਹ ਰੰਗਦਾਰ ਚੀਜ਼ ਦੂਰ ਹਟਾ ਦੇਈਏ ਤਾਂ ਬਲੌਰ ਉੱਜਲ ਦਾ ਉੱਜਲ ਰਹਿ ਜਾਂਦਾ ਹੈ। ਇਹ ਜੋ ਬ੍ਰਹਮ ਹੈ, ਉਹ ਸ਼ੁੱਧ ਸਰੂਪ ਹੈ। ਤ੍ਰੈ-ਗੁਣੀ ਮਾਇਆ ਦਾ ਉਸ ਨਾਲ ਕਲਪਤਿਦਾਤਮ ਸੰਬੰਧ ਪੈਣ ਤੋਂ ਈਸ਼ਵਰ ਕਹਾਉਂਦਾ ਹੈ। ਮਾਇਆ ਦਾ ਤਿਆਗ ਕਰਕੇ ਉਹ ਸ਼ੁੱਧ ਦਾ ਸ਼ੁੱਧ ਸਰੂਪ ਹੀ ਹੈ। ਜੋ ਸਦਾ ਸੱਚਾ ਨਾ ਹੋਵੇ ਅਤੇ ਕਲਪਿਆ ਹੋਵੇ, ਜਿਸ ਪ੍ਰਕਾਰ ਅੱਗ ਦੇ ਨਾਲ ਲੋਹੇ ਵਿਚ ਤਿੰਨ ਸ਼ਕਤੀਆਂ ਪੈਦਾ ਹੋ ਜਾਂਦੀਆਂ ਹਨ। ਪਹਿਲੀ ਪ੍ਰਕਾਸ਼ ਸ਼ਕਤੀ ਆਉਂਦੀ ਹੈ ਤੇ ਲੋਹਾ ਲਾਲ ਹੋ ਕੇ ਚਮਕਦਾ ਹਾੈ। ਦੂਜੀ ਸਾੜਨ ਸ਼ਕਤੀ ਤੇ ਤੀਜੀ ਊਸ਼ਨ ਸ਼ਕਤੀ ਜੋ ਗਰਮੀ ਪੈਦਾ ਕਰਦੀ ਹੈ। ਅੱਗ ਤੋਂ ਪਾਸੇ ਕਰਕੇ ਇਹ ਤਿੰਨੇ ਸ਼ਕਤੀਆਂ ਹੀ ਨਹੀਂ ਰਹਿੰਦੀਆਂ। ਇਸ ਪ੍ਰਕਾਰ ਚੇਤਨ ਬ੍ਰਹਮ ਦੀ ਸੱਤਾ ਨੂੰ ਲੈ ਕੇ ਜੜ੍ਹ ਮਾਇਆ ਹਰਕਤ ਵਿਚ ਆਈ। ਤ੍ਰਿਗੁਣੀ ਰੂਪ ਹੋਈ ਅਤੇ ਗੁਣਾਂ ਕਰਕੇ ਜੀਵ, ਈਸ਼ਵਰ ਹੋ ਕੇ ਸ੍ਰਿਸ਼ਟੀ ਰਚੀ। ਸਤੋ ਪ੍ਰਧਾਨ ਰੂਪ ਜਿਹੜੀ ਮਾਇਆ ਹੈ, ਜਿਸ ਵਿਚ ਰਜੋ ਤੇ ਤਮੋ ਗੁਣ ਘੱਟ

ਹਨ ਅਤੇ ਸਤੋ ਪ੍ਰਧਾਨ ਹੈ, ਉਸ ਵਿਚ ਚੇਤਨ ਦਾ ਆਭਾਸ ਪੈਣ ਕਰਕੇ ਈਸ਼ਰ ਕਹਾਈ। ਜਿਸ ਵਿਚ ਸਤੋ, ਰਜੋ ਤੇ ਤਮੋ ਗੁਣ ਪ੍ਰਧਾਨ ਹੈ ਜੋ ਅਵਿੱਦਿਆ ਹੈ, ਉਸ ਵਿਚ ਚੇਤਨ ਦਾ ਆਭਾਸ ਪਿਆ ਤੇ ਉਹ ਜੀਵ ਕਹਾਈ। ਜਦੋਂ ਚੇਤਨ ਦਾ ਪ੍ਰਤੀਬਿੰਬ ਮਾਇਆ ਵਿਚ ਪਿਆ ਤਾਂ ਤਿੰਨ ਗੁਣ ਪੈਦਾ ਹੋਏ। ਜਿਸ ਪ੍ਰਕਾਰ ਭਾਸ਼ਾਵਾਦੀਆਂ ਦਾ ਮੱਤ ਹੈ ਕਿ ਜਿਤਨਾ ਚਿਰ ਘੜਾ ਪਾਣੀ ਨਾਲ ਭਰਿਆ ਹੋਇਆ ਸਾਹਮਣੇ ਰਹੇ, ਉਨਾ ਚਿਰ ਸੂਰਜ ਦਾ ਪ੍ਰਤੀਬਿੰਬ ਘੜੇ ਵਿਚ ਪੈਂਦਾ ਹੈ। ਜਦੋਂ ਬੱਦਲ ਆਦਿ ਆ ਜਾਣ ਤਾਂ ਨਹੀਂ ਪੈਂਦਾ, ਇਸੇ ਪ੍ਰਕਾਰ ਹੀ ਮਾਇਆ ਵਿਚ ਚੇਤਨ ਦਾ ਆਭਾਸ ਪੈਂਦਾ ਹੈ ਤਾਂ ਇਹ ਰਚਨਾ ਰਚਦੀ ਹੈ। ਐਸਾ ਸਮਾਂ ਦੱਸਿਆ ਨਹੀਂ ਜਾ ਸਕਦਾ ਕਿ ਮਾਇਆ ਫਲਾਣੇ ਸਮੇਂ ਉਸ ਤੋਂ ਓਲ੍ਹੇ ਹੋ ਸਕਦੀ ਹੈ ਕਿਉਂਕਿ ਉਹ ਸਰਬ-ਵਿਆਪਕ ਹੈ। ਮਾਇਆ ਲਾਂਭੇ ਕਿਥੇ ਲੁਕ ਜਾਵੇਗੀ ? ਨਾ ਮਾਇਆ ਮਰਦੀ ਹੈ ਕਿ ਮਰਨ ਤੋਂ ਸ੍ਰਿਸ਼ਟੀ ਲੈ ਹੋਵੇਗੀ ਇਹ ਅਜੂਨੀ ਨਾਦੀ ਹੈ, ਸ਼ਾਂਤ ਅਨਾਦੀ ਹੈ, ਕਿਉਂਕਿ ਇਹ ਪ੍ਰਤੀਤ ਹੁੰਦੀ ਹੈ, ਜਿਵੇਂ ਜਾਗਦੇ ਹੋਏ ਆਦਮੀ ਦੀਆਂ ਅੱਖਾਂ ਦਾ ਪ੍ਰਕਾਸ਼ ਅੱਗੇ ਪੈਂਦਾ ਹੈ, ਜਦੋਂ ਸੌਂ ਜਾਵੇ ਤਾਂ ਅੱਖਾਂ ਮਿਚ ਜਾਂਦੀਆਂ ਹਨ ਅਤੇ ਅੱਖਾਂ ਦਾ ਪ੍ਰਕਾਸ਼ ਕਿਸੇ ਵਸਤੂ ਨੂੰ ਵੇਖਣ ਰੂਪ ਕੰਮ ਨਹੀਂ ਕਰਦਾ। ਇਸੇ ਪ੍ਰਕਾਰ ਜਦੋਂ ਪਰਮਾਤਮਾ ਸ੍ਵੈ ਰੂਪ ਵਿਚ ਲੀਨ ਹੁੰਦਾ ਹੈ ਕਿ ਜਗਤ ਦੀ ਰਚਨਾ ਦੀ ਹੁਣ ਲੈਅਤਾ ਕਰਨੀ ਹੈ, ਉਸ ਸਮੇਂ ਫੇਰ ਅੱਖਾਂ ਦੀ ਨਿਆਈਂ ਆਪਣਾ ਪ੍ਰਤੀਬਿੰਬ ਮਾਇਆ ਵਿਚ ਪੈਣ ਤੋਂ ਰੋਕ ਲੈਂਦਾ ਹੈ, ਮਾਇਆ ਅਸਕਤ ਜੜ੍ਹ ਹੈ। ਉਹ ਆਪ ਕੁਝ ਨਹੀਂ ਕਰ ਸਕਦੀ ਜਿਸ ਪ੍ਰਕਾਰ ਕਲਾ ਨਾਲ ਪੁਤਲੀਆਂ ਦੀ ਕਿਰਿਆ ਹੁੰਦੀ ਹੈ, ਜੇ ਕਲਾ ਨਾ ਹੋਵੇ ਤਾਂ ਥਾਂਉਂ ਥਾਈਂ ਖੜੋ ਜਾਂਦੀਆਂ ਹਨ। ਇਸ ਪ੍ਰਕਾਰ ਸਭ ਰਚਨਾ ਸਮਾਪਤ ਹੋ ਜਾਂਦੀ ਹੈ। ਉਸ ਦਾ ਫੁਰਨਾ ਹੀ ਪ੍ਰਤੀਬਿੰਬ ਦਾ ਪੈਣਾ ਹੈ ਅਤੇ ਫੁਰਨਾ ਮੇਟਣਾ ਪ੍ਰਤੀਬਿੰਬ ਦਾ ਨਹੀਂ ਪੈਣਾ ਹੈ।

## ਇਕੁ ਸੰਸਾਰੀ, ਇਕੁ ਭੰਡਾਰੀ; ਇਕੁ ਲਾਏ ਦੀ ਬਾਣੁ ॥

(ਦੂਸਰਾ ਪਾਠ **ਦੀਬਾਣੁ** ਹੈ)

ਇਕੁ ਜੋ ਸੰਸਾਰੀ = ਸੰਸਾਰ ਦੀ ਉਤਪਤੀ ਕਰਨ ਵਾਲਾ ਬ੍ਰਹਮਾ ਭਾਵ ਰਜੋਗੁਣ ਹੋ ਗਿਆ। ਇਕ ਜੋ ਭੰਡਾਰੀ ਰੂਪ ਹੋ ਕੇ ਸਭ ਦੀ ਪ੍ਰਤਿਪਾਲਣਾ ਕਰਨ ਵਾਲਾ ਵਿਸ਼ਨੂੰ ਭਾਵ ਸਤੋਗੁਣ ਹੋ ਗਿਆ ਹੈ। ਇਕੁ ਲਾਏ ਦੀ ਬਾਣੁ = ਇਕ ਸ਼ਿਵਜੀ ਭਾਵ ਤਮੋ ਗੁਣ ਹੈ ਜਿਸ ਨੂੰ ਸਭ ਦੇ ਲੈਤਾ ਕਰਨ ਦੀ ਬਾਣੁ = ਖੋਹ **ਵਾ:** ਆਦਤ ਹੈ ਕਿਉਂਕਿ ਕ੍ਰੋਧੀ ਆਦਮੀ ਕਿਸੇ ਦਾ ਲਿਹਾਜ਼ ਨਹੀਂ ਕਰਦਾ, ਸਭ ਨੂੰ ਮਾਰ ਮੁਕਾਉਣਾ ਚਾਹੁੰਦਾ ਹੈ। ਉਸ ਸਮੇਂ ਉਸ ਵਿਚ ਤਮੋ ਗੁਣ ਬ੍ਰਿਤੀ ਹੈ ਤੇ ਸ਼ਿਵ ਜੀ ਵਿਚ ਤਮੋ ਗੁਣ ਹੈ **ਵਾ:** ਇਕ ਮੁਰਦਿਆਂ ਦੀ ਦੀਬਾਣੁ = ਕਚਹਿਰੀ ਲਗਾਉਣ ਵਾਲਾ ਮਸਾਨ ਭੂਮਿਕਾ ਵਿਚ ਸ਼ਿਵ ਹੈ; ਜੈਸਾ ਕਿ :

**ਬ੍ਰਹਮਾ ਬਿਸਨੁ ਮਹੇਸੁ ਤ੍ਰੈਗੁਣ ਸਿਰਿ ਧੰਧੈ ਲਾਇਆ ॥** *(ਅੰਗ ੫੦੯)*

***ਨੋਟ :*** ਇਹ ਤਿੰਨ ਗੁਣ ਜੋ ਮਾਇਆ ਤੋਂ ਪੈਦਾ ਹੋਏ, ਇਹਨਾਂ ਦੀ ਜਿਹੜੀ ਸਮ ਅਵਸਥਾ ਹੈ, ਉਸ ਨੂੰ ਪ੍ਰਧਾਨ ਕਿਹਾ ਜਾਂਦਾ ਹੈ; ਜੈਸਾ ਕਿ :

**ਤੀਨ ਗੁਣਾ ਕੀ ਸਾਮਿਆ ਜੋਈ। ਨਾਮ ਪ੍ਰਧਾਨ ਕਹਾਵੈ ਸੋਈ।** *(ਮੋਖਸ਼ ਪੰਥ)*

ਤਿੰਨ ਗੁਣਾਂ ਦੀ ਸਮ ਅਵਸਥਾ ਤੋਂ ਭਾਵ ਇਹ ਹੈ ਕਿ ਜਦੋਂ ਤਿੰਨੇ ਪੈਦਾ ਹੋ ਕਰਕੇ ਵੱਖੋ-ਵੱਖਰੇ ਨਹੀਂ ਸੀ ਹੋਏ, ਉਸ ਸਮੇਂ ਨੂੰ ਪ੍ਰਧਾਨ ਕਹਿੰਦੇ ਹਨ ਜਿਸ ਤੋਂ ਪਹਿਲਾਂ ਦਾ ਮਾਇਆ ਬਾਰੇ ਵੇਦ ਕੁਝ ਕਥਨ ਨਹੀਂ ਕਰਦਾ। ਗੁਰਬਾਣੀ ਨੇ ਗੁਰੂ ਸਾਹਿਬਾਨਾਂ ਨੇ ਉਹ ਭੇਦ ਕਥਨ ਕੀਤਾ ਹੈ ਜੋ ਵੇਦ ਨਹੀਂ ਦੱਸਦੇ। ਉਸ ਮਾਇਆ ਨੇ ਤਿੰਨ ਗੁਣਾਂ ਵਾਲੇ ਚੇਲੇ ਪੈਦਾ ਕੀਤੇ ਹਨ।

## ਜਿਵ ਤਿਸੁ ਭਾਵੈ, ਤਿਵੈ ਚਲਾਵੈ; ਜਿਵ ਹੋਵੈ ਫੁਰਮਾਣੁ ॥

ਹੇ ਸਿੱਧੋ ! ਜਿਵ = ਜਿਵੇਂ ਤਿਸੁ = ਉਸ ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਉਹ ਤਿਵੈ = ਤਿਵੇਂ ਹੀ ਇਨ੍ਹਾਂ

ਤਿੰਨਾਂ ਦੇਵਤਿਆਂ ਭਾਵ ਸੰਸਾਰ ਨੂੰ ਚਲਾਵੈ = ਚਲਾਉਂਦਾ ਹੈ ਅਤੇ ਜਿਵ = ਜਿਵੇਂ ਉਸ ਦਾ ਫੁਰਮਾਣੁ = ਹੁਕਮ ਹੁੰਦਾ ਹੈ, ਉਹ ਉਵੇਂ ਹੀ ਚੱਲਦੇ ਹਨ **ਵਾ:** ਜਿਵੇਂ ਮਾਇਆ ਦਾ ਤਿੰਨਾਂ ਗੁਣਾਂ ਨੂੰ ਫੁਰਮਾਣੁ = ਹੁਕਮ ਹੁੰਦਾ ਹੈ, ਉਹ ਉਵੇਂ ਹੀ ਚੱਲਦੇ ਹਨ।

## ਓਹੁ ਵੇਖੈ ਓਨਾ ਨਦਰਿ ਨ ਆਵੈ; ਬਹੁਤਾ ਏਹੁ ਵਿਡਾਣੁ ॥

ਓਹੁ = ਉਹ ਪ੍ਰਭੂ ਤਾਂ ਬ੍ਰਹਮਾ ਆਦਿ ਦੇਵਤਿਆਂ ਤੇ ਤ੍ਰਿਗੁਣੀ ਸੰਸਾਰ ਦੇ ਸਾਰੇ ਜੀਵਾਂ ਨੂੰ ਵੇਖੈ = ਵੇਖਦਾ ਹੈ, ਪਰ ਓਨਾ = ਉਨ੍ਹਾਂ ਨੂੰ ਉਹ ਪ੍ਰਭੂ ਨਦਰਿ = ਦ੍ਰਿਸ਼ਟੀ ਵਿਚ ਨਹੀਂ ਆਵੈ = ਆਉਂਦਾ। ਇਹ ਬਹੁਤਾ = ਬਹੁਤ ਹੀ ਵਿਡਾਣੁ = ਅਸਚਰਜ ਕੌਤਕ ਹੈ ਭਾਵ ਉਹ ਤਿੰਨਾਂ ਗੁਣਾਂ ਤੋਂ ਅਤੀਤ ਹੈ **ਅਥਵਾ** ਓਹੁ = ਉਹ ਮਾਇਆ ਆਪ ਤਾਂ ਅਨਰਬਚਨੀ ਹੋ ਕੇ ਤਿੰਨਾਂ ਗੁਣਾਂ ਨੂੰ ਦੇਖ ਰਹੀ ਹੈ ਪਰ ਉਨ੍ਹਾਂ ਨੂੰ ਨਦਰਿ = ਦ੍ਰਿਸ਼ਟੀ ਵਿਚ ਨਹੀਂ ਆਉਂਦੀ। ਇਹ ਵਿਡਾਣੁ = ਅਸਚਰਜ ਕੌਤਕ ਹੈ ਕਿ ਤਿੰਨੇ ਗੁਣ ਦ੍ਰਿਸ਼ਟ ਰੂਪ ਹਨ ਤੇ ਪਰਮੇਸ਼ਰ ਦ੍ਰਿਸ਼ਟਾ ਰੂਪ ਹੈ।

## ਆਦੇਸੁ; ਤਿਸੈ ਆਦੇਸੁ ॥

ਹੇ ਸਿੱਧੋ! ਇਸ ਲਈ ਆਦੇਸੁ = ਨਮਸਕਾਰ ਹੈ, ਤਿਸੈ = ਉਸ ਪ੍ਰਭੂ ਨੂੰ ਆਦੇਸੁ = ਨਮਸਕਾਰ ਹੈ **ਵਾ:** ਆਦੇਸੁ (ਆਦ + ਏਸ) ਆਦ = ਆਦੀ ਜੋ ਏਸ = ਈਸ਼ਵਰ ਹੈ, ਤਿਸ ਨੂੰ ਸਾਡੀ ਆਦੇਸੁ = ਨਮਸਕਾਰ ਹੈ।

## ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੩੦॥

ਜੋ ਸਾਰਿਆਂ ਦਾ ਆਦਿ = ਮੁੱਢ ਰੂਪ ਹੈ, ਅਨੀਲੁ = ਰੰਗਾਂ, ਕਲੰਕਾ **ਵਾ:** ਗਿਣਤੀ ਆਦਿ ਤੋਂ ਰਹਿਤ ਹੈ। ਅਨਾਦਿ = ਮੁੱਢ ਤੋਂ ਵੀ ਰਹਿਤ ਅਨਾਦੀ ਹੈ। ਅਨਾਹਤਿ = ਨਾਸ ਰਹਿਤ ਹੈ ਅਤੇ ਜੁਗਾਂ ਜੁਗਾਂ ਵਿਚ ਅਨੇਕਾਂ ਰੂਪ ਧਾਰ ਕੇ ਜਿਸ ਦਾ ਇੱਕੋ ਹੀ ਵੇਸੁ = ਸਰੂਪ ਹੈ ॥੩੦॥

### ਦੂਸਰਾ ਅਰਥ

***ਪ੍ਰਸ਼ਨ :*** *ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਆਪ ਕਿਰਪਾ ਕਰਕੇ ਦੱਸੋ ਕਿ ਸਿੱਖ ਨੂੰ ਉਸ ਪ੍ਰਭੂ ਦੀ ਪ੍ਰਾਪਤੀ ਕਿਵੇਂ ਹੋਵੇ ?*

***ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ :

**ਏਕਾ ਮਾਈ ਜੁਗਤਿ ਵਿਆਈ; ਤਿਨਿ ਚੇਲੇ ਪਰਵਾਣੁ ॥**

ਸੰਧੀ ਪ੍ਰਛੇਦ ਕਰਕੇ ਏਕਾ ਮਾਈ (ਏਕ + ਅਮਾਈ) ਏਕ = ਇਕ ਜੋ ਅਮਾਈ = ਮਾਇਆ ਤੋਂ ਰਹਿਤ ਸ਼ੁੱਧ ਅਤੇ ਅਦ੍ਵੈਤ ਸਰੂਪ ਬ੍ਰਹਮ ਹੈ; ਜੈਸਾ ਕਿ :

**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥** *(ਅੰਗ ੪੭੩)*

(ਜੁਗਤਿ ਵਿਆਈ) ਜਦੋਂ ਬ੍ਰਹਮ ਦੀ ਪ੍ਰਾਪਤੀ ਵਾਸਤੇ ਸਤਿਗੁਰੂ ਜੀ ਦੇ ਮਹਾਂਵਾਕਾਂ ਦੇ ਜੁਗਤਿ = ਸੰਜੁਗਤ ਹੋ ਕੇ ਭਾਵ ਸ਼ਬਦ ਨਾਲ ਜਗਿਆਸੂ ਦੀ ਬਿਰਤੀ ਵਿਆਈ = ਪ੍ਰਸੂਤਿ ਹੋਈ ਤਾਂ ਉਸ ਤੋਂ ਤਿੰਨ ਸਾਧਨਾ ਰੂਪ ਸ੍ਰਵਣ, ਮੰਨਣ, ਨਿਧਿਆਸਣ ਰੂਪ ਤਿੰਨ ਚੇਲੇ ਪ੍ਰਮਾਨਣੀਕ ਹੋਏ।

**ਇਕੁ ਸੰਸਾਰੀ, ਇਕੁ ਭੰਡਾਰੀ; ਇਕੁ ਲਾਏ ਦੀ ਬਾਣੁ ॥**

ਇਕੁ ਜੋ ਸੰਸਾਰੀ (ਸੰਸ + ਆਰੀ) = ਸੰਸਿਆਂ ਦੇ ਆਰੀ = ਵੈਰੀ ਭਾਵ ਸ੍ਰਵਣ ਤੇ ਮੰਨਣ ਪੈਦਾ ਹੋ ਗਏ

ਜੋ ਪ੍ਰਮਾਣ ਗਤ[੧] ਤੇ ਪ੍ਰਮੇਯ ਗਤ ਸੰਸੇ ਨੂੰ ਨਾਸ ਕਰਨ ਵਾਲੇ ਹੋਏ। ਇਕੁ ਭੰਡਾਰੀ (ਭੰਡ + ਆਰੀ) ਭੰਡ = ਭੰਡੀ ਪਾਉਣ ਵਾਲੀ ਜੋ ਵਿਪਰਜੈ ਬੁੱਧੀ ਹੈ, ਉਸ ਦਾ ਆਰੀ = ਵੈਰੀ ਜੋ ਨਿਧਿਆਸਣ ਹੈ, ਇਹ ਪੈਦਾ ਹੋਇਆ। ਜੋ ਵਿਪਰਜੈ ਬੁੱਧੀ ਦੀਆਂ ਦੋਵੇਂ ਸੱਤਾ (ਅਭਾਨਾਪਾਦ ਤੇ ਅਸੱਤ੍ਵਾਪਾਦ) ਨੂੰ ਨਾਸ ਕਰਨ ਵਾਲਾ ਹੈ ਤੇ ਇਕੁ ਲਾਏ ਦੀ ਬਾਣੁ = ਇਕ ਅਪ੍ਰੋਖ ਗਿਅਨ ਪੈਦਾ ਹੋਇਆ ਜਿਸ ਨੂੰ ਅਗਿਆਨ ਅਸੁਰੀ ਸੰਪਦਾ ਤੇ ਵਿਸ਼ੇ-ਵਿਕਾਰਾਂ ਨੂੰ ਲਾਏ = ਲੈ ਕਰਨ ਦੀ ਬਾਣੁ = ਆਦਤ ਹੈ। ਜੈਸਾ ਕਿ :

**ਜਹ ਗਿਆਨ ਪ੍ਰਗਾਸੁ ਅਗਿਆਨੁ ਮਿਟੰਤੁ ॥** *(ਸਲੋਕ ਮ: ੧, ਵਾਰ ਸੂਹੀ, ਅੰਗ ੭੯੧)*

**ਜਿਵ ਤਿਸੁ ਭਾਵੈ ਤਿਵੈ ਚਲਾਵੈ; ਜਿਵ ਹੋਵੈ ਫੁਰਮਾਣੁ ॥**

ਜਦੋਂ ਜਗਿਆਸੂ ਸਤਿਗੁਰਾਂ ਦੀ ਸਰਣਾਗਤ ਹੋ ਜਾਂਦਾ ਹੈ ਤਦ ਜਿਵ = ਜਿਵੇਂ ਤਿਸੁ = ਉਸ ਸਤਿਗੁਰੂ ਜੀ ਨੂੰ ਭਾਵੈ = ਭਾਉਂਦਾ ਹੈ, ਉਹ ਉਸ ਸਿੱਖ ਨੂੰ ਤਿਵੈ = ਉਵੇਂ ਹੀ ਚਲਾਵੈ = ਚਲਾਉਂਦੇ ਹਨ। ਜਿਵ = ਜਿਵੇਂ ਸਤਿਗੁਰੂ ਜੀ ਦਾ ਫੁਰਮਾਣੁ = ਹੁਕਮ ਹੁੰਦਾ ਹੈ, ਉਹ ਉਵੇਂ ਹੀ ਚੱਲਦਾ ਹੈ **ਅਥਵਾ** ਸਤਿਗੁਰੂ ਜੀ ਦੀ ਕਿਰਪਾ ਨੂੰ ਪਾ ਕੇ ਉਹ ਜਗਿਆਸੂ ਸਿੱਖ ਜੋ ਹੈ ਜਿਵ = ਜਿਵੇਂ ਤਿਸੁ = ਉਸ ਨੂੰ ਭਾਵੈ = ਭਾਉਂਦਾ ਹੈ, ਉਹ ਤਿਵੈ = ਉਵੇਂ ਹੀ ਆਪਣੀਆਂ ਇੰਦਰੀਆਂ ਤੇ ਮਨ ਬੁੱਧ ਆਦਿ ਨੂੰ ਚਲਾਵੈ = ਚਲਾਉਂਦਾ ਹੈ। (ਜਿਵ ਹੋਵੈ ਫੁਰਮਾਣੁ) ਜਿਵ = ਜਿਵੇਂ ਇੰਦਰੀਆਂ ਨੂੰ ਉਸ ਦਾ ਫੁਰਮਾਣੁ = ਹੁਕਮ ਹੁੰਦਾ ਹੈ।

**ਓਹੁ ਵੇਖੈ ਓਨਾ ਨਦਰਿ ਨ ਆਵੈ; ਬਹੁਤਾ ਏਹੁ ਵਿਡਾਣੁ ॥**

ਓਹੁ = ਉਹ ਤੱਤ ਬੇਤਾ ਤਾਂ ਆਪਣੇ ਸਰੂਪ ਨੂੰ ਵੇਖੈ = ਵੇਖਦਾ ਹੈ, ਪਰ ਓਨਾ = ਉਨ੍ਹਾਂ ਇੰਦਰੀਆਂ ਤੇ ਮਨ ਆਦਿਕ ਨੂੰ ਸਰੂਪ ਨਦਰਿ = ਦ੍ਰਿਸ਼ਟੀ ਵਿਚ ਨਹੀਂ ਆਉਂਦਾ **ਵਾ:** ਪਰ ਅਗਿਆਨੀਆਂ ਦੀ ਨਿਗ੍ਹਾ ਵਿਚ ਉਹ ਸਰੂਪ ਨਹੀਂ ਆਉਂਦਾ **ਵਾ:** (ਵੇ + ਖੈ) ਉਹ ਖੈ = ਨਾਸ਼ ਤੋਂ ਵੇ = ਰਹਿਤ ਸਰੂਪ ਹੈ, ਉਨ੍ਹਾਂ ਦੇ ਰਜੋ, ਤਮੋ, ਸਤੋ ਨੂੰ ਵੀ ਦ੍ਰਿਸ਼ਟੀ ਵਿਚ ਨਹੀਂ ਆਉਂਦਾ ਇਹ ਬਹੁਤਾ = ਬਹੁਤ ਹੀ ਵਿਡਾਣੁ = ਅਸਚਰਜ ਗੱਲ ਹੈ। ਇਸ ਲਈ ਹੇ ਗੁਰਸਿੱਖੋ! ਉਸ ਅਸਚਰਜਤਾ ਦੇ ਮਾਲਕ ਪ੍ਰਭੂ ਪ੍ਰਤੀ ਇਹੋ ਹੀ ਕਹਿਣਾ ਬਣਦਾ ਹੈ।

**ਆਦੇਸੁ; ਤਿਸੈ ਆਦੇਸੁ ॥**

ਆਦੇਸੁ = ਨਮਸਕਾਰ ਹੈ, ਤਿਸੈ = ਉਸ ਪ੍ਰਭੂ ਨੂੰ ਆਦੇਸੁ = ਨਮਸਕਾਰ ਹੈ।

**ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੩੦॥**

ਜੋ ਆਦਿ = ਜਗਤ ਦਾ ਮੁੱਢ ਰੂਪ ਹੈ, ਅਨੀਲੁ = ਰੰਗਾਂ, ਗਿਣਤੀ, ਕਲੰਕਾਂ ਤੋਂ ਰਹਿਤ ਹੈ। ਅਨਾਦਿ = ਮੁੱਢ ਤੋਂ ਵੀ ਰਹਿਤ ਅਨਾਦੀ ਹੈ। ਅਨਾਹਤਿ = ਜੋ ਨਾਸ ਰਹਿਤ ਹੈ ਭਾਵ ਹੱਦ ਤੋਂ ਵੀ ਰਹਿਤ ਹੈ ਅਤੇ ਜੋ ਜੁਗੁ ਜੁਗੁ = ਜੁਗਾਂ ਜੁਗਾਂ ਵਿਚ ਏਕੋ = ਇਕ ਹੀ ਵੇਸੁ = ਸਰੂਪ ਹੈ ॥੩੦॥ ਜੈਸਾ ਕਿ :

**ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ ॥** *(ਅੰਗ ੨੪੫)*

**ਤੀਹਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਪਰਮੇਸ਼ਰ ਮਾਇਆ ਦਾ ਪਤੀ ਦੱਸਿਆ ਹੈ। ਜਦੋਂ ਮਾਇਆ ਕਲਪਤਿਦਾਤਮ ਸੰਬੰਧ ਕਰਕੇ ਜੁੜੀ ਤਾਂ ਵਿਆਈ = ਪ੍ਰਸੂਤਾ ਭਾਵ ਨੂੰ ਪ੍ਰਾਪਤ ਹੋਈ ਤਾਂ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਆਦਿ ਪੁੱਤਰ ਪੈਦਾ ਕੀਤੇ। ਤਿੰਨ ਗੁਣ ਰਜੋ, ਸਤੋ, ਤਮੋ ਪੈਦਾ ਹੋਏ। ਰਜੋ ਗੁਣੀ ਬ੍ਰਹਮਾ ਸੰਸਾਰ ਦੀ ਪੈਦਾਇਸ਼ ਕਰਦਾ ਹੈ। ਸਤੋ ਗੁਣੀ ਵਿਸ਼ਨੂੰ ਭੰਡਾਰਾ ਦਿੰਦਾ ਹੈ ਭਾਵ ਪਾਲਣਾ ਕਰਦਾ ਹੈ। ਤਮੋ ਗੁਣ ਸ਼ਿਵਜੀ ਨੂੰ ਲੈਤਾ ਭਾਵ ਨਾਸ ਕਰਨ ਦੀ ਆਦਤ ਪਈ ਹੋਈ ਹੈ। ਜਿਵੇਂ ਉਸ ਵਾਹਿਗੁਰੂ ਨੂੰ ਭਾਉਂਦਾ ਹੈ, ਤਿਵੈ = ਉਹਨਾਂ ਸਾਰਿਆਂ ਨੂੰ ਮਾਇਆ ਦੇ ਤਿੰਨੇ ਗੁਣਾਂ ਨੂੰ ਆਪਣੇ ਹੁਕਮ ਵਿਚ ਚਲਾਉਂਦਾ

---

੧. ***ਨੋਟ :*** ਸੰਸਿਆ ਬਾਰੇ ਵੀਚਾਰ ਇਸੇ ਪੋਥੀ ਦੇ ਪੰਨਾ ਨ. ੧੨੭ ਤੇ ਵੇਖੋ ਜੀ।

ਹੈ। ਜਿਵੇਂ ਉਸ ਦਾ ਹੁਕਮ ਹੁੰਦਾ ਹੈ, ਉਵੇਂ ਹੀ ਚੱਲਦੇ ਹਨ। ਉਹ ਪਰਮੇਸ਼ਰ ਮਾਇਆ ਨੂੰ ਤਿੰਨਾਂ ਗੁਣਾਂ ਨੂੰ ਭਾਵ ਬ੍ਰਹਮਾ, ਵਿਸ਼ਨੂੰ, ਸ਼ਿਵਜੀ ਨੂੰ ਦ੍ਰਿਸ਼ਟਾ ਰੂਪ ਹੋ ਕੇ ਵੇਖਦਾ ਹੈ, ਪਰ ਆਪ ਉਹਨਾਂ ਤਿੰਨਾਂ ਦੀ ਨਜ਼ਰ ਵਿਚ ਨਹੀਂ ਆਉਂਦਾ। ਇਹ ਅਸਚਰਜ ਹੈ। ਉਸ ਪਰਮਾਤਮਾ ਨੂੰ ਨਮਸਕਾਰ ਹੈ, ਸਦਾ ਨਮਸਕਾਰ ਹੈ ਜੋ ਸਭ ਦਾ ਮੁੱਢ ਰੂਪ ਹੈ, ਗਿਣਤੀ ਆਦਿ ਤੋਂ ਰਹਿਤ ਹੈ, ਜਿਹੜਾ ਨਾਸ ਤੋਂ ਰਹਿਤ ਹੈ। ਜੁਗਾਂ ਜੁਗਾਂ ਵਿਚ ਇਕ-ਰਸ ਹੀ ਰਹਿਣ ਵਾਲਾ ਉਸ ਦਾ ਸਰੂਪ ਹੈ।

(ਇਸ ਪਉੜੀ ਦੇ ੧੦੨ ਅੱਖਰ ਹਨ)

# ਇਕੱਤੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧ ਪੁੱਛਣ ਲੱਗੇ ਕਿ ਮਹਾਰਾਜ! ਜਿਵੇਂ ਸਾਡੇ ਮੱਤ ਵਿਚ ਆਸਣ ਲਾਏ ਜਾਂਦੇ ਹਨ ਤੇ ਸਾਡਾ ਭੰਡਾਰਾ ਹੁੰਦਾ ਹੈ, ਉਵੇਂ ਉਸ ਪ੍ਰਭੂ ਦੇ ਆਸਣ ਤੇ ਭੰਡਾਰੇ ਬਾਰੇ ਦੱਸੋ?*

***ਗੁਰ ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਆਸਣੁ ਲੋਇ; ਲੋਇ ਭੰਡਾਰ ॥

ਹੇ ਸਿੱਧ ਪੁਰਸ਼ੋ! ਉਸ ਪ੍ਰਭੂ ਦਾ ਬ੍ਰਹਮ ਲੋਕ, ਮਾਤ ਲੋਕ, ਪਾਤਾਲ ਲੋਕ ਆਦਿ ਸਾਰੇ ਹੀ ਲੋਇ = ਲੋਕਾਂ ਵਿਚ ਆਸਣ ਹੈ, ਭਾਵ ਉਹ ਸਰਬ-ਵਿਆਪਕ ਹੈ ਅਤੇ ਸਾਰੇ ਲੋਕਾਂ ਵਿਚ ਹੀ ਉਸ ਦਾ ਭੰਡਾਰ = ਭੰਡਾਰਾ ਹੋ ਰਿਹਾ ਹੈ ਭਾਵ ਉਹ ਹਰ ਥਾਂ 'ਤੇ ਜੀਵਾਂ ਨੂੰ ਰਿਜ਼ਕ ਪਹੁੰਚਾ ਰਿਹਾ ਹੈ। ਜੈਸਾ ਕਿ :

**ਜਾਨ ਕੋ ਦੇਤ ਅਜਾਨ ਕੋ ਦੇਤ ਜ਼ਮੀਨ ਕੋ ਦੇਤ ਜ਼ਮਾਨ ਕੋ ਦੈ ਹੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੩੫)*

## ਜੋ ਕਿਛੁ ਪਾਇਆ; ਸੁ ਏਕਾ ਵਾਰ ॥

ਸਾਰੇ ਜੀਵਾਂ ਨੇ ਜੋ ਕਿਛੁ ਵੀ ਉਸ ਪ੍ਰਭੂ ਤੋਂ ਪਾਇਆ = ਪ੍ਰਾਪਤ ਕੀਤਾ ਹੈ, ਸੁ = ਉਹ ਏਕਾ ਵਾਰ = ਇੱਕੋ ਵਾਰੀ ਪਾ ਲਿਆ ਹੈ, ਭਾਵ ਪ੍ਰਾਲਬਧ ਰੂਪ ਲੇਖ ਇੱਕੋ ਵਾਰੀ ਲਿਖਿਆ ਗਿਆ ਹੈ। ਜੀਵਾਂ ਦੀਆਂ ਦੇਹਾਂ ਮਗਰੋਂ ਪੈਦਾ ਕੀਤੀਆਂ ਹਨ, ਪਰ ਉਹਨਾਂ ਦੀ ਰੋਜ਼ੀ ਪ੍ਰਾਲਬਧ ਅਨੁਸਾਰ ਪਹਿਲਾਂ ਪਹੁੰਚਾ ਦਿੱਤੀ ਹੈ। ਜੈਸਾ ਕਿ :

**ਪਹਿਲੋਦੇ ਤੈਂ ਰਿਜਕੁ ਸਮਾਹਾ ॥ ਪਿਛੋਦੇ ਤੈਂ ਜੰਤੁ ਉਪਾਹਾ ॥** *(ਅੰਗ ੧੩੦)*

**ਸੁਨਿ ਮਰਦਾਨੇ! ਲੇ ਸਦਾ ਸਭ ਕੀ ਸੁਧ ਕਰਤਾਰ।**
**ਦੇਹ ਬਨੀ ਪਸ਼ਚਾਤ ਹੈ ਪੂਰਬ ਬਣਾ ਆਹਾਰ ॥** *(ਸ੍ਰੀ ਗੁਰ ਨਾਨਕ ਪ੍ਰਕਾਸ਼)*

## ਕਰਿ ਕਰਿ ਵੇਖੈ; ਸਿਰਜਣਹਾਰੁ ॥

ਕਰਿ = ਉਤਪਤੀ ਕਰਕੇ ਅਤੇ ਕਰਿ = ਪ੍ਰਤਿਪਾਲਣਾ ਕਰਕੇ ਉਹ ਸਿਰਜਣਹਾਰੁ = ਪ੍ਰਭੂ ਸਾਰੇ ਜੀਵਾਂ ਨੂੰ ਵੇਖੈ = ਵੇਖ ਰਿਹਾ ਹੈ, ਭਾਵ ਉਸਦੀ ਨਜ਼ਰ ਤੋਂ ਬਾਹਰ ਕੋਈ ਜੀਵ ਨਹੀਂ ਹੈ। ਉਹ ਸਭਨਾਂ ਦੇ ਪੁੰਨ ਪਾਪ ਦੇਖਦਾ ਹੈ, ਜੋਗੀਆਂ, ਭੋਗੀਆਂ, ਰੋਗੀਆਂ, ਸੋਗੀਆਂ ਆਦਿ ਸਭ ਨੂੰ ਵੇਖੈ = ਵੇਖਦਾ ਹੈ।

## ਨਾਨਕ ਸਚੇ ਕੀ; ਸਾਚੀ ਕਾਰ ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ! ਉਸ ਸਚੇ ਪ੍ਰਭੂ ਦੀ ਜੋ ਸੰਸਾਰ ਨੂੰ ਚਲਾਉਣ ਦੀ ਕਾਰ ਹੈ, ਉਹ ਸਾਚੀ = ਸੱਚੀ ਹੈ **ਅਥਵਾ** ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਉਸ ਸਿਰਜਣਹਾਰ ਨੂੰ ਦੇਖ ਕੇ ਨਿਸਚਾ ਕੀਤਾ ਹੈ ਕਿ ਉਸ ਸੱਚੇ ਪ੍ਰਭੂ ਦੇ ਭਜਨ ਸਿਮਰਨ ਵਾਲੀ ਕਾਰ ਹੀ ਸਾਚੀ = ਸੱਚੀ ਹੈ, ਹੋਰ ਸਭ ਕੂੜ ਹੈ। ਇਸ ਲਈ ਹੇ ਸਿੱਧੋ! ਇਹੋ ਹੀ ਕਹਿਣਾ ਬਣਦਾ ਹੈ ਕਿ :

## ਆਦੇਸੁ; ਤਿਸੈ ਆਦੇਸੁ ॥

ਆਦੇਸੁ = ਨਮਸਕਾਰ ਹੈ, ਤਿਸੈ = ਉਸ ਵਾਹਿਗੁਰੂ ਦੇ ਤਾਈਂ ਆਦੇਸੁ = ਨਮਸਕਾਰ ਹੈ।

# ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੩੧॥

ਜੋ ਆਦਿ = ਮੁੱਢ ਰੂਪ ਹੈ, ਅਨੀਲੁ = ਰੰਗਾਂ, ਕਲੰਕਾਂ ਤੇ ਗਿਣਤੀ ਆਦਿ ਤੋਂ ਰਹਿਤ ਹੈ, ਅਨਾਦਿ = ਆਦਿ ਤੋਂ ਰਹਿਤ ਅਨਾਦੀ ਹੈ, ਅਨਾਹਤਿ = ਨਾਸ ਤੋਂ ਰਹਿਤ ਹੈ ਅਤੇ ਜੁਗਾਂ ਜੁਗਾਂ ਵਿਚ ਇੱਕੋ ਵੇਸੁ = ਸਰੂਪ ਹੈ।

## ਦੂਸਰਾ ਅਰਥ

***ਪ੍ਰਸ਼ਨ :*** *ਸਿੱਧ ਕਹਿਣ ਲੱਗੇ ਕਿ ਹੇ ਤਪਾ ਜੀ ! ਤੁਸੀਂ ਜੋ ਪਰਮਾਤਮਾ ਦਾ ਆਸਣ ਦੱਸਿਆ ਹੈ ਕਿ ਲੋਕਾਂ ਲੋਕਾਂ ਵਿਚ ਉਸ ਦਾ ਆਸਣ ਤੇ ਭੰਡਾਰਾ ਹੈ। ਤੁਹਾਡਾ ਆਪਣਾ ਆਸਣ ਤੇ ਭੰਡਾਰਾ ਕਿਹੜਾ ਹੈ ?*

***ਉੱਤਰ :*** ਤਾਂ ਸਤਿਗੁਰੂ ਜੀ ਉੱਤਰ ਵਿਚ ਫ਼ੁਰਮਾਨ ਕਰਦੇ ਹਨ; ਜੈਸਾ ਕਿ :

**ਆਸਣੁ ਲੋਇ ਲੋਇ ਭੰਡਾਰ ॥**

ਜਿਹੜਾ ਲੋਇ = ਪ੍ਰਕਾਸ਼ ਚੇਤਨ ਸਰੂਪ ਵਿਚ ਚਿੱਤ ਦਾ ਇਸਥਿਤ ਹੋਣਾ ਹੈ, ਇਹੀ ਸਾਡਾ ਆਸਣੁ ਹੈ; ਜੈਸਾ ਕਿ :

**ਆਸਣਿ ਬੈਸਣਿ ਥਿਰੁ ਨਾਰਾਇਣੁ ॥** *(ਸਿਧ ਗੋਸਟਿ, ਅੰਗ ੯੩੮)*

ਜਿਹੜਾ ਸ਼ੁਭ ਗੁਣਾਂ ਦੇ ਸਮੇਤ ਅੰਤਸ਼ਕਰਣ ਲੋਇ = ਪ੍ਰਕਾਸ਼ ਵਾਲਾ ਹੈ। ਉਹੀ ਸਾਡਾ ਭੰਡਾਰਾ ਹੈ; ਜੈਸਾ ਕਿ :

**ਜਹ ਭੰਡਾਰੀ ਹੂ ਗੁਣ ਨਿਕਲਹਿ ਤੇ ਕੀਅਹਿ ਪਰਵਾਣੁ ॥** *(ਅੰਗ ੧੨੩੯)*

ਜੋ ਸਾਧ ਸੰਗਤ ਲੋਇ = ਪ੍ਰਕਾਸ਼ ਸਰੂਪ ਦੀ ਪ੍ਰਾਪਤੀ ਵਾਲੀ **ਵਾ:** ਬ੍ਰਹਮ ਗਿਆਨ ਦੇ ਲੋਇ = ਪ੍ਰਕਾਸ਼ ਸਹਿਤ ਹੈ, ਇਹੀ ਸਾਡਾ ਆਸਣ ਹੈ। ਜੈਸਾ ਕਿ :

**ਗੁਰੁ ਮੂਰਤਿ ਗੁਰ ਸਬਦੁ ਸੁਣਿ ਸਾਧਸੰਗਤਿ ਆਸਣੁ ਨਿਰੰਕਾਰੀ।** *(ਵਾਰ ੧੧, ਪਉੜੀ ੨)*

ਅਤੇ ਸੰਤਾਂ ਦਾ ਪਵਿੱਤਰ ਹਿਰਦਾ ਭੰਡਾਰਾ ਹੈ :

**ਮੋਖ ਮੁਕਤਿ ਦੁਆਰਿ ਜਾ ਕੈ ਸੰਤ ਰਿਦਾ ਭੰਡਾਰੁ ॥** *(ਮਾਰੂ ਮ: ੫, ਅੰਗ ੧੦੧੭)*

ਸਾਡੇ ਸਾਰੇ ਲੋਕਾਂ ਵਿਚ ਹੀ ਆਸਣ ਹਨ ਜੋ ਪਰਮੇਸ਼ਰ ਦੇ ਨਮਿਤ ਸਾਡੇ ਸਿੱਖਾਂ ਨੇ ਮੇਰਾ ਬਚਨ ਮੰਨ ਕੇ ਲੰਗਰ ਚਲਾਏ ਹੋਏ ਹਨ। ਇਹ ਲੋਕਾਂ ਵਿਚ ਭੰਡਾਰੇ ਬਣੇ ਹੋਏ ਹਨ। ਦਸਤਗੀਰ ਫ਼ਕੀਰ ਦੇ ਪੁੱਤਰ ਨੂੰ ਲੱਖਾਂ ਆਕਾਸ਼ ਤੇ ਪਾਤਾਲ ਅੱਖ ਫੁਰਕਣ ਵਿਚ ਦਿਖਾਏ, ਜਿਥੇ ਵੀ ਜਾਂਦੇ ਸਨ, ਉਥੇ ਸਾਰੇ ਲੋਕਾਂ ਵਿਚ ਗੁਰੂ ਜੀ ਦੀ ਸੰਗਤ ਸੀ। ਸਾਰੀਆਂ ਥਾਵਾਂ 'ਤੇ ਗੁਰੂ ਜੀ ਦਾ ਪੂਜਨ ਹੁੰਦਾ ਗਿਆ। ਕੜਾਹ ਪ੍ਰਸ਼ਾਦ ਦੇ ਭੰਡਾਰੇ ਅਰਦਾਸ ਕਰਕੇ, ਭੋਗ ਲੁਆ ਕੇ ਵਰਤਾਉਂਦੇ ਸਨ। ਦਸਤਗੀਰ ਨੂੰ ਵਿਸ਼ਵਾਸ ਦਿਵਾਉਣ ਲਈ :

**ਭਰਿ ਕਚਕੌਲ ਪ੍ਰਸਾਦਿ ਦਾ ਧੁਰੋ ਪਤਾਲੋ ਲਈ ਕੜਾਹੀ।** *(ਵਾਰ ੧, ਪਉੜੀ ੩੬)*

ਇਸ ਪ੍ਰਕਾਰ ਸਾਰੇ ਲੋਕਾਂ ਵਿਚ ਸਾਡੇ ਆਸਣ ਤੇ ਭੰਡਾਰਿਆਂ ਦਾ ਵਰਤਾਰਾ ਹੈ ਭਾਵ ਸਾਰੇ ਸੰਸਾਰ ਦੇ ਜੀਵਾਂ ਦੇ ਹਿਰਦਿਆਂ ਵਿਚ ਹੀ ਪਰਮੇਸ਼ਰ ਦਾ ਆਸਣ ਹੈ। ਸਾਰੇ ਜੀਵਾਂ ਨੂੰ ਪਰਮਾਤਮਾ ਰੋਜ਼ੀ ਰੂਪ ਭੰਡਾਰਾ ਦੇ ਰਿਹਾ ਹੈ। ਅਸੀਂ ਉਸੇ ਨੂੰ ਆਪਣਾ ਆਸਣ ਤੇ ਭੰਡਾਰਾ ਨਿਸਚੇ ਕੀਤਾ ਹੈ **ਵਾ:** ਆਪਣੇ ਹਿਰਦੇ ਨੂੰ ਹੀ ਲੋਇ = ਪ੍ਰਕਾਸ਼ ਸਰੂਪ ਵਾਹਿਗੁਰੂ ਦਾ ਆਸਣ ਜਾਣਿਆ ਹੈ। ਜੋ ਲੋਇ = ਪ੍ਰਕਾਸ਼ ਸਰੂਪ ਦਾ, ਬ੍ਰਹਮ ਗਿਆਨ ਦਾ ਭੰਡਾਰਾ ਹੈ, ਇਹ ਸਾਡਾ ਭੰਡਾਰਾ ਹੈ।

**ਜੋ ਕਿਛੁ ਪਾਇਆ; ਸੁ ਏਕਾ ਵਾਰ ॥**

ਹੇ ਸਿੱਧੋ! ਅਸੀਂ ਜੋ ਕੁਝ ਪ੍ਰਾਪਤ ਕਰਨਾ ਸੀ, ਉਹ ਇੱਕੋ ਵਾਰੀ ਹੀ ਅਕਾਲ ਪੁਰਖ ਤੋਂ ਪ੍ਰਾਪਤ ਕਰ ਲਿਆ ਹੈ। ਵੇਈਂ ਨਦੀ ਦੁਆਰਾ ਸਚਖੰਡ ਗਏ ਤਾਂ ਉਸ ਵੇਲੇ ੧ੴ ਤੋਂ ਗੁਰਪ੍ਰਸਾਦਿ ਤੱਕ ਮਹਾਂਮੰਤ੍ਰ ਦੀ ਦਾਤ ਪ੍ਰਾਪਤ ਕੀਤੀ ਸੀ।

***ਨੋਟ :*** ਸਤਿਗੁਰੂ ਜੀ ਨੇ ਆਪਣੀ ਸ਼ਾਦੀ ਦੇ ਵਕਤ ਏਸੇ ਮੰਤ੍ਰ ਨੂੰ ਕਾਗ਼ਜ਼ 'ਤੇ ਲਿਖਿਆ ਤੇ ਚੌਂਕੀ 'ਤੇ ਰੱਖ ਕੇ ਪਰਿਕਰਮਾਂ ਕੀਤੀਆਂ ਸਨ। ਅੱਗ ਦੀਆਂ ਪਰਿਕਰਮਾਂ ਨਹੀਂ ਸੀ ਕੀਤੀਆਂ। ਇਸ ਦੀ ਉਗਾਹੀ ਗੁਰਦੁਆਰਾ ਕੰਧ ਸਾਹਿਬ ਬਟਾਲੇ ਵਿਚ ਸ਼ੋਭ ਰਿਹਾ ਹੈ। ਉਹ ਕੱਚੀ ਕੰਧ ਜਿਸ ਦੀ ਮਿੱਟੀ ਅਜੇ ਵੀ ਮੌਜੂਦ ਹੈ। ਜਿਸ ਕੰਧ ਨੂੰ ਗ਼ੁੱਸੇ ਨਾਲ ਪੰਡਿਤ ਗੁਰੂ ਜੀ ਉਪਰ ਸੁੱਟਣ ਲੱਗੇ ਸਨ। ਦੂਜੀ ਉਗਾਹੀ : ਭਾਈ ਮਨੀ ਸਿੰਘ ਨੇ ਭਾਈ ਗੁਰਦਾਸ ਜੀ ਦੀ ਵਾਰ ਦੇ ਟੀਕੇ ਜਨਮ ਸਾਖੀ ਵਿਚ ਲਿਖਿਆ ਹੈ ਕਿ ਸ਼ਾਦੀ ਤੋਂ ਪਹਿਲਾਂ ਗੁਰੂ ਸਾਹਿਬ ਜੀ ਇਹ ਮਹਾਂਮੰਤ੍ਰ ਸਚਖੰਡ ਤੋਂ ਲੈ ਕੇ ਆਏ ਸਨ। ਉਸ ਦੀਆਂ ਪਰਿਕਰਮਾਂ ਕੀਤੀਆਂ। ਆਗਿਆ ਦਿੱਤੀ ਕਿ ਸਾਰੇ ਸਿੱਖ ਅੱਗ ਦੀਆਂ ਪਰਿਕਰਮਾਂ ਨਾ ਕਰਨ, ਕੇਵਲ ਗੁਰਬਾਣੀ ਦੀਆਂ ਪਰਿਕਰਮਾਂ ਕਰਨ। ਸੋ ਵਿਆਹ, ਅਨੰਦ ਕਾਰਜ ਸੰਪੂਰਨ ਤਾਂ ਹੀ ਹੈ ਜੇ ਜੋੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪਰਿਕਰਮਾਂ ਕਰੇ। ਸਾਨੂੰ ਹੋਰ ਕਿਸੇ ਉਪਦੇਸ਼ ਦੀ ਲੋੜ ਨਹੀਂ। ਸਤਿਗੁਰੂ ਜੀ ਆਪਣੇ ਸੱਚਖੰਡ ਜਾਣ 'ਤੇ ਹੋਈ ਬਖ਼ਸ਼ਿਸ਼ ਦੀ ਪ੍ਰਾਪਤੀ ਬਾਰੇ ਮਾਝ ਰਾਗ ਦੀ ਵਾਰ ਵਿਚ ਸਮਾਪਤੀ ਦੀ ਪਉੜੀ ਵਿਚ ਫ਼ੁਰਮਾਉਂਦੇ ਹਨ :

**ਪਉੜੀ : ਹਉ ਢਾਢੀ ਵੇਕਾਰੁ ਕਾਰੈ ਲਾਇਆ ॥ ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥ ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**
**ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥ ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥**
**ਢਾਢੀ ਕਰੇ ਪਸਾਉ ਸਬਦੁ ਵਜਾਇਆ ॥ ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥ਸੁਧ** *(ਅੰਗ ੧੫੦)*

**ਖਸਮੈ ਕੈ ਦਰਬਾਰਿ ਢਾਢੀ ਵਸਿਆ ॥ ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥**
**ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥** *(ਅੰਗ ੧੪੮)*

**ਪਹਿਲਾ ਬਾਬੇ ਪਾਯਾ ਬਖਸੁ ਦਰਿ ਪਿਛੋਂ ਦੇ ਫਿਰਿ ਘਾਲ ਕਮਾਈ।**
**ਰੇਤੁ ਅਕੁ ਆਹਾਰੁ ਕਰਿ ਰੋੜਾ ਕੀ ਗੁਰ ਕਰੀ ਵਿਛਾਈ।**
**ਭਾਰੀ ਕਰੀ ਤਪਸਿਆ ਵਡੇ ਭਾਗੁ ਹਰਿ ਸਿਉ ਬਣਿ ਆਈ।**
**ਬਾਬਾ ਪੈਧਾ ਸਚ-ਖੰਡਿ ਨਉ ਨਿਧਿ ਨਾਮੁ ਗਰੀਬੀ ਪਾਈ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੨੪)*

**ਅਥਵਾ** (ਜੋ ਕਿਛੁ ਪਾਇਆ ਸੁ ਏਕਾ ਵਾਰ) ਅਸਾਂ ਨੇ ਜੋ ਕੁਝ ਪਰਮੇਸ਼ਰ ਦੀ ਸੰਬੰਧਤਾ ਵਿਚ ਉਪਦੇਸ਼, ਨਾਮ, ਵੈਰਾਗ, ਗਿਆਨ ਆਦਿਕਾਂ ਨੂੰ ਪਾਇਆ ਹੈ ਸੋ ਇੱਕੋ ਵਾਰ ਹੀ ਪਾ ਲਿਆ ਹੈ। ਦੁਬਾਰਾ ਗੁਰਾਂ ਨੂੰ ਪੁੱਛਣ ਦੀ ਲੋੜ ਨਹੀਂ ਰਹੀ।

**ਕਰਿ ਕਰਿ ਵੇਖੈ; ਸਿਰਜਣਹਾਰੁ ॥**

ਪਰਮਾਤਮਾ ਦੇ ਨਾਮ ਦਾ ਕਰਿ = ਸ੍ਰਵਣ ਕਰਿ = ਮੰਨਣ ਕਰਕੇ ਉਹ ਜੋ ਕਮਾਈ ਕਰਨ ਵਾਲੇ ਹਨ, ਉਹ ਸਿਰਜਣਹਾਰੁ = ਰਚਣਹਾਰ ਵਾਹਿਗੁਰੂ ਦੇ ਸਰੂਪ ਤਾਈਂ ਵੇਖੇ = ਵੇਖ ਲੈਂਦੇ ਹਨ।

***ਪ੍ਰਸ਼ਨ :*** *ਹੇ ਤਪਾ ਜੀ! ਤੁਸੀਂ ਕੀ ਕਾਰ ਕਰਦੇ ਹੋ?*
***ਉੱਤਰ :***

**ਨਾਨਕ ਸਚੇ ਕੀ; ਸਾਚੀ ਕਾਰ ॥**

ਜਿਹੜੀ ਭਗਤੀ ਦੀ ਕਾਰ = ਕਰਨੀ ਹੈ, ਇਹ ਸੱਚੇ ਵਾਹਿਗੁਰੂ ਦੀ ਸੱਚੀ ਕਾਰ ਕਰਦੇ ਹਾਂ ਅਤੇ ਹੋਰਨਾਂ ਤੋਂ ਵੀ ਕਰਾਉਂਦੇ ਹਾਂ, ਇਸ ਕਰਕੇ ਉਸ ਵਾਹਿਗੁਰੂ ਦੇ ਤਾਈਂ ਇਹੀ ਕਹਿਣਾ ਬਣਦਾ ਹੈ।

**ਆਦੇਸੁ; ਤਿਸੈ ਆਦੇਸੁ ॥**

ਆਦੇਸੁ = ਨਮਸਕਾਰ ਹੈ, ਤਿਸੈ = ਉਸ ਵਾਹਿਗੁਰੂ ਤਾਈਂ ਆਦੇਸੁ = ਨਮਸਕਾਰ ਹੈ।

**ਆਦਿ ਅਨੀਲੁ ਅਨਾਦਿ ਅਨਾਹਤਿ; ਜੁਗੁ ਜੁਗੁ ਏਕੋ ਵੇਸੁ ॥੩੧॥**

ਜਿਹੜਾ ਜਗਤ ਦਾ ਆਦਿ = ਮੁੱਢ ਰੂਪ ਹੈ, ਅਨੀਲੁ = ਰੰਗ, ਕਲੰਕਾਂ ਅਤੇ ਗਿਣਤੀ ਆਦਿ ਤੋਂ ਰਹਿਤ ਹੈ, ਅਨਾਦਿ = ਮੁੱਢ ਤੋਂ ਵੀ ਰਹਿਤ, ਅਨਾਦੀ ਹੈ। ਅਨਾਹਤਿ = ਨਾਸ ਤੋਂ ਰਹਿਤ ਹੈ ਅਤੇ ਜੁਗਾਂ ਜੁਗਾਂ ਵਿਚ ਇੱਕੋ ਵੇਸੁ = ਸਰੂਪ ਹੈ।

## ਤੀਸਰਾ ਅਰਥ

ਸਿੱਖ ਮੁੱਖ ਦੁਆਰਾ ਕੀਤੇ ਪ੍ਰਸ਼ਨਾਂ ਦੇ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ :

**ਆਸਣੁ ਲੋਇ; ਲੋਇ ਭੰਡਾਰ ॥**

ਹੇ ਗੁਰਸਿੱਖੋ ! ਜੋ ਪ੍ਰਭੂ ਆਪ ਲੋਇ = ਪ੍ਰਕਾਸ਼ ਸਰੂਪ ਹੈ ਤੇ ਬਾਕੀ ਸਾਰਿਆਂ ਨੂੰ ਵੀ ਆਪਣੀ ਚੇਤਨ ਸੱਤਾ ਨਾਲ ਲੋਇ = ਪ੍ਰਕਾਸ਼ਵਾਨ ਕਰਨ ਵਾਲਾ ਹੈ। ਜਿਸ ਪ੍ਰਕਾਰ ਖਟ ਜੋਤੀਆਂ ਨੂੰ ਬੁੱਧੀ, ਬਿਜਲੀ, ਅਗਨੀ, ਤਾਰੇ, ਚੰਦ, ਸੂਰਜ ਆਦਿ ਦਾ ਪ੍ਰਕਾਸ਼ਕ ਹੈ; ਜੈਸਾ ਕਿ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ ੧੩)*

**ਅਥਵਾ** ਜਿਸ ਦੀ ਲੋਇ = ਲੋਅ ਚਾਨਣ ਨੂੰ ਲੈ ਕੇ ਸਭ ਪ੍ਰਕਾਸ਼ਮਨ ਹੋ ਰਹੇ ਹਨ, ਉਹ ਇਹੋ ਜਿਹਾ ਵਾਹਿਗੁਰੂ ਸਾਰਿਆਂ ਦਾ ਆਸਣੁ = ਅਧਿਸ਼ਠਾਨ ਰੂਪ ਹੈ। ਗਿਆਨ ਸਰੂਪ ਦੀਵੇ ਦੁਆਰਾ ਉਸ ਪ੍ਰਕਾਸ਼ ਸਰੂਪ ਆਸਣ ਨੂੰ ਜਾਣ ਸਕੀਦਾ ਹੈ ਅਤੇ ਲੋਇ = ਸਤੋ ਗੁਣ ਸੰਪੰਨ ਪ੍ਰਕਾਸ਼ ਸਹਿਤ ਜੋ ਹਿਰਦਾ ਹੈ ਭਾਵ ਦੈਵੀ ਸੰਪਦਾ, ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ ਇਹਨਾਂ ਸਾਧਨਾਂ ਦੇ ਸੰਪੰਨ ਹੋ ਕੇ ਫਿਰ ਸ੍ਰਵਣ ਗਿਆਨ ਦੇ ਲੋਅ ਵਾਲਾ, ਮੰਨਣ ਗਿਆਨ ਦੀ ਲੋਅ ਵਾਲਾ, ਨਿਧਿਆਸਣ ਦੇ ਪ੍ਰਕਾਸ਼ ਵਾਲਾ, ਤਤ ਤ੍ਵੰ ਦੇ ਸੰਸ਼ੋਧਨ ਦੇ ਪ੍ਰਕਾਸ਼ ਵਾਲਾ, ਸਰੂਪ ਦੀ ਸਾਖਿਆਤਤਾ ਦੇ ਗਿਆਨ ਦਾ ਲੋਇ = ਪ੍ਰਕਾਸ਼ ਵਾਲਾ ਇਹੋ ਹੀ ਸਾਡਾ ਭੰਡਾਰਾ ਹੈ। ਲੋਇ ਨਾਮ ਗਿਆਨ ਦਾ ਹੈ ਭਾਵ ਗਿਆਨ ਵਾਲੇ ਹਿਰਦੇ ਰੂਪੀ ਭੰਡਾਰੇ ਦੁਆਰਾ ਹੀ ਜਗਿਆਸੂ ਨੂੰ ਗਿਆਨ ਵਰਤਾਇਆ ਜਾਂਦਾ ਹੈ।

**ਜੋ ਕਿਛੁ ਪਾਇਆ; ਸੁ ਏਕਾ ਵਾਰ ॥**

ਹੇ ਗੁਰਸਿੱਖੋ ! ਸੱਚੇ ਸਤਿਗੁਰੂ ਜੀ ਪਾਸੋਂ ਜੋ ਕੁਝ ਵੀ ਗਿਆਨ **ਵਾ:** ਨਾਮ ਰੂਪੀ ਪਦਾਰਥ ਪਾਉਣਾ ਹੁੰਦਾ ਹੈ, ਸੁ = ਉਹ ਏਕਾ = ਇਕ ਵਾਰ ਹੀ ਪਾਇਆ ਜਾਂਦਾ ਹੈ।

***ਪ੍ਰਸ਼ਨ :*** *ਗੁਰਸਿੱਖਾਂ ਨੇ ਪੁੱਛਿਆ ਕਿ ਹੇ ਸਤਿਗੁਰੂ ਜੀ ! ਪ੍ਰਾਪਤ ਕਰਨ ਵਾਲੇ ਬ੍ਰਹਮ ਵੇਤੇ ਉਸ ਪ੍ਰਭੂ ਨੂੰ ਕਿਵੇਂ ਵੇਖਦੇ ਹਨ ?*

***ਉੱਤਰ :*** ਤਦ ਗੁਰੂ ਜੀ ਫ਼ੁਰਮਾਉਂਦੇ ਹਨ :

**ਕਰਿ ਕਰਿ ਵੇਖੈ; ਸਿਰਜਣਹਾਰੁ ॥**

ਹੇ ਗੁਰਸਿੱਖੋ ! ਜਿਵੇਂ ਕਰਿ = ਹੱਥ ਉੱਤੇ ਕਰਿ = ਹੱਥ ਰੱਖ ਕੇ ਵੇਖ ਲਈਦਾ ਹੈ, ਉਹਨਾਂ ਬ੍ਰਹਮ ਵੇਤਿਆਂ ਨੇ ਵੀ ਉਸ ਸਿਰਜਣਹਾਰੁ = ਪ੍ਰਭੂ ਨੂੰ ਅਪ੍ਰੋਖ ਕਰਕੇ ਉਵੇਂ ਆਪਣਾ ਰੂਪ ਕਰਕੇ ਵੇਖ ਲਿਆ ਹੈ **ਵਾ:** ਜਿਵੇਂ ਕਰਿ = ਹੱਥ ਉੱਤੇ ਆਵਲਾ ਰੱਖ ਕੇ ਵੇਖ ਲਈਦਾ ਹੈ, ਉਵੇਂ ਬ੍ਰਹਮ ਵੇਤੇ ਉਸ ਸਿਰਜਣਹਾਰੁ = ਜਗਤ ਦੇ ਰਚੈਤਾ ਪ੍ਰਭੂ ਨੂੰ ਵੇਖੈ = ਦੇਖ ਲੈਂਦੇ ਹਨ।

***ਪ੍ਰਸ਼ਨ :*** *ਬ੍ਰਹਮ ਵੇਤੇ ਕੀ ਕਰਤੱਬ ਕਰਦੇ ਹਨ ?*
***ਉੱਤਰ :***

**ਨਾਨਕ ਸਚੇ ਕੀ; ਸਾਚੀ ਕਾਰ ॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ ਬ੍ਰਹਮ ਵੇਤੇ ਉਸ ਸਚੇ = ਪ੍ਰਭੂ ਦੀ ਭਗਤੀ ਰੂਪੀ ਸਾਚੀ = ਸੱਚੀ ਕਾਰ ਕਰਦੇ ਹਨ, **ਵਾ:** ਕਿਸੇ ਨੂੰ ਬ੍ਰਹਮ ਵਿੱਦਿਆ ਰੂਪੀ ਦਾਤ ਦੇਣ ਦੀ **ਵਾ:** ਸੇਵਾ ਕਰਨ ਕਰਾਉਣ ਦੀ ਅਤੇ ਨਾਮ ਜਪਣ ਜਪਾਉਣ ਦੀ ਸੱਚੀ ਕਾਰ ਕਰਦੇ ਹਨ **ਵਾ:** ਕਿਸੇ ਦੇ ਮਲ ਦੋਸ਼ ਨੂੰ ਨਵਿਰਤ ਕਰਨ ਲਈ ਨਿਸ਼ਕਾਮ ਸੇਵਾ ਰੂਪ ਕਰਮ ਵਿਚ ਲਾਉਣਾ। ਕਿਸੇ ਨੂੰ ਮਨ ਦੀ ਚੰਚਲਤਾ ਗਵਾਉਣ ਵਾਸਤੇ ਉਪਾਸ਼ਨਾ, ਭਗਤੀ ਵਿਚ ਲਾਉਣਾ, ਕਿਸੇ ਤਾਈਂ ਨਿਸ਼ਕਾਮੀ ਵੇਖ ਕੇ, ਉਪਾਸ਼ਨਾ ਵੇਖ ਕੇ ਗਿਆਨ ਕਾਂਡ ਵਿਚ ਇਸਥਿਤ ਕਰਨਾ, ਇਹ ਉਹਨਾਂ ਦੀ ਸੱਚੇ ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲੀ ਸੱਚੀ ਕਾਰ ਹੈ; ਜੈਸਾ ਕਿ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥** *(ਅੰਗ ੨੯੫)*

**ਆਦੇਸੁ; ਤਿਸੈ ਆਦੇਸੁ ॥**

ਆਦੇਸੁ = ਨਮਸਕਾਰ ਹੈ, ਤਿਸੈ = ਉਸ ਵਾਹਿਗੁਰੂ ਤਾਈਂ ਆਦੇਸੁ = ਨਮਸਕਾਰ ਹੈ।

**ਆਦਿ ਅਨੀਲੁ ਅਨਾਦਿ ਅਨਾਹਤਿ**

ਜੋ ਸਾਰੇ ਜਗਤ ਦਾ ਆਦਿ = ਮੁੱਢ ਰੂਪ ਹੈ ਜਿਸ ਤੋਂ ਇਹ ਸਾਰਾ ਸੰਸਾਰ ਪ੍ਰਤੀਤ ਹੋ ਰਿਹਾ ਹੈ, ਉਹ ਚੇਤਨ ਹੈ ਅਤੇ ਆਦਿ ਰੂਪ ਹੈ। ਮੁੱਢ ਰੂਪ ਹੈ। ਅਨੀਲੁ = ਨੀਲੇ ਰੰਗ ਆਦਿਕ ਤੋਂ ਰਹਿਤ ਹੈ, ਗਿਣਤੀ ਤੋਂ ਰਹਿਤ ਹੈ। ਅਨਾਦਿ = ਅਨ + ਆਦਿ, ਆਦਿ ਤੋਂ ਰਹਿਤ ਹੈ; ਜੈਸਾ ਕਿ :

**ਨਾ ਤਿਸੁ ਬਾਪੁ ਨ ਮਾਇ ਕਿਨਿ ਤੂ ਜਾਇਆ ॥** *(ਮਲਾਰ ਕੀ ਵਾਰ, ਅੰਗ ੧੨੭੯)*

ਅਨਾਹਤਿ = ਨਾਸ ਤੋਂ ਰਹਿਤ ਹੈ। ਕਿਸੇ ਸ਼ਸਤਰ ਦੇ ਹਤਿ = ਮਾਰਨੇ ਕਰਕੇ ਜਾਂ ਕਿਸੇ ਰੋਗ ਨਾਲ ਉਸ ਦਾ ਨਾਸ਼ ਨਹੀਂ ਹੁੰਦਾ।

**ਜੁਗੁ ਜੁਗੁ ਏਕੋ ਵੇਸੁ ॥੩੧॥**

ਜੁਗੁ = ਦੋ ਜੀਵ ਤੇ ਈਸ਼ਵਰ ਵਿਚ ਅਤੇ ਜੁਗੁ = ਦੋ ਪੁਰਖ ਤੇ ਪ੍ਰਕਿਰਤੀ ਵਿਚ ਇਹਨਾਂ ਦੋਵਾਂ ਵਿਚ ਇੱਕੋ ਹੀ ਵੇਸੁ = ਸਰੂਪ ਹੈ।

ਇਥੋ ਤਕ ਸਤਿਗੁਰਾਂ ਨੇ ਸਿੱਧਾਂ ਦੇ ਪ੍ਰਸ਼ਨਾਂ ਦੁਆਰਾ ਚਾਰ ਪਉੜੀਆਂ ਵਿਚ ਬ੍ਰਹਮ ਵਿੱਦਿਆ ਦਾ ਕਥਨ ਕੀਤਾ ਹੈ ਅਤੇ ਪਰਮੇਸ਼ਰ ਦੀ ਪ੍ਰਾਪਤੀ ਗਿਆਨ ਜੋਗ ਮਾਰਗ ਦੁਆਰਾ ਦਰਸਾਈ ਹੈ। ਰਾਜ ਜੋਗ ਅਤੇ ਭਗਤ ਜੋਗ ਦੇ ਅੱਠ ਅੰਗ ਹਨ, ਜਿਨ੍ਹਾਂ ਨੂੰ ਧਾਰਨ ਕਰਕੇ ਜੰਮਣ ਮਰਨ ਤੋਂ ਰਹਿਤ ਹੋ ਜਾਈਦਾ ਹੈ। ਭਗਤ ਜੋਗ ਦੀ ਆਗਿਆ ਕ੍ਰਿਪਾ ਕਰਕੇ ਸਤਿਗੁਰੂ ਜੀ ਨੇ ਬਖ਼ਸ਼ੀ ਹੈ।

**ਜੋਗ ਦੇ ਅੱਠ ਅੰਗ ਇਹ ਹਨ :**

**੧. ਯਮ =** ਮਨ ਅਤੇ ਇੰਦਰੀਆਂ ਦੇ ਰੋਕਣ ਦੇ ਵ੍ਰਤ ਨੂੰ ਯਮ ਕਹਿੰਦੇ ਹਨ, ਇਹ ਅੱਗੋਂ ਦਸ ਪ੍ਰਕਾਰ ਦਾ ਮੰਨਿਆ ਹੈ।

੧. ਅਹਿੰਸਾ = ਜੀਵਾਂ ਨੂੰ ਮਾਰਨ ਅਤੇ ਦੁਖਾਉਣ ਦਾ ਤਿਆਗ, ਇਹ ਅੱਗੋਂ ਤਿੰਨ ਪ੍ਰਕਾਰ ਦੀ ਹੈ :

(ੳ) ਮਨ ਤੋਂ ਬੁਰਾ ਨਾ ਚਿਤਵਨਾ, (ਅ) ਜ਼ੁਬਾਨ ਤੋਂ ਫਿੱਕਾ ਨਾ ਬੋਲਣਾ, (ੲ) ਸਰੀਰ ਕਰਕੇ ਕਿਸੇ ਜੀਵ ਨੂੰ ਨਾ ਮਾਰਨਾ।

੨. ਸਤਯ = ਸੱਚ, ਝੂਠ ਦੇ ਤਿਆਗ ਦਾ ਵ੍ਰਤ, ਭਾਵ ਝੂਠ ਨਾ ਬੋਲੇ, ਸਦਾ ਸੱਚ ਬੋਲੇ।

੩. ਅਸ੍ਤੇਯ = ਚੋਰੀ ਦਾ ਤਿਆਗ ਭਾਵ ਸਰੀਰ ਨਾਲ ਕਿਸੇ ਦੀ ਚੀਜ਼ ਨਾ ਚੁੱਕੇ, ਮਨ ਦੇ ਪਾਪ ਨਾ ਲੁਕੋਵੇ ਇਉਂ ਚੋਰੀ ਤੋਂ ਰਹਿਤ ਹੋਵੇ।

੪. ਬ੍ਰਹਮਚਰਯ = ਜਤ ਰੱਖ ਕੇ ਵਿਦਿਆ ਦਾ ਅਭਿਆਸ, ਭਾਵ ਅੱਠ ਪ੍ਰਕਾਰ ਦੇ ਕਾਮ ਤਿਆਗਣ ਨੂੰ ਜਤ ਕਹਿੰਦੇ ਹਨ।

(ੳ) ਗੱਲ ਕਰਨੀ (ਅ) ਗੱਲ ਸੁਣਨੀ (ੲ) ਇਕਾਂਤ ਮਿਲਣਾ (ਸ) ਅੰਗ ਪਰਸਣੇ (ਹ) ਪ੍ਰੇਮ ਨਾਲ ਦੇਖਣਾ (ਕ) ਹਿਰਦੇ ਨਾਲ ਲਾਉਣਾ (ਖ) ਮਨ ਵਿਚ ਚਿਤਵਨਾ (ਗ) ਭੋਗ।

ਇਉਂ ਅੱਠ ਪ੍ਰਕਾਰ ਦੇ ਕਾਮ ਤੋਂ ਬਚੇ ਤੇ ਜਤ ਰੱਖੇ।

੫. ਅਪਰਿਗ੍ਰਹ = ਧਨ ਆਦਿ ਜੋੜਨ ਦਾ ਤਿਆਗ।

੬. ਧਰਮ = ਆਪਣੇ ਧਰਮ ਦੇ ਧਾਰਨੀ ਹੋਣਾ ਜਾਂ ਮਰਯਾਦਾ ਦਾ ਭੋਜਨ ਛੱਕਣਾ। ਭੁੱਖ ਤੋਂ ਚੌਥਾ ਹਿੱਸਾ ਘੱਟ ਖਾਣਾ।

੭. ਧੀਰਜ = ਦੁੱਖ-ਸੁੱਖ ਵਿਚ ਸਮ-ਵਿਰਤੀ, ਚਿੱਤ ਦਾ ਟਿਕਾਉ, ਕਲੇਸ਼ ਵਿਚ ਮਨ ਦੀ ਇਸਥਿਤੀ ਰਹਿਣੀ—ਇਸ ਦਾ ਨਾਮ ਧੀਰਜ ਹੈ।

੮. ਖ਼ਿਮਾ = ਕਿਸੇ ਦੇ ਔਗੁਣ ਵੇਖ ਕੇ ਮੁਆਫ਼ ਕਰ ਦੇਣਾ, ਖੋਭ ਨਾ ਕਰਨਾ।

੯. ਦਇਆ = ਕਿਸੇ ਦੂਸਰੇ ਦੇ ਦੁੱਖ ਨੂੰ ਦੇਖ ਕੇ ਚਿੱਤ ਦੇ ਦ੍ਰਵਣ ਨੂੰ ਦਇਆ ਕਹਿੰਦੇ ਹਨ ਭਾਵ ਕਿਸੇ ਦੁੱਖੀ ਨੂੰ ਵੇਖ ਕੇ ਉਸ ਦੀ ਸਹਾਇਤਾ ਕਰਨੀ।

੧੦. ਕੋਮਲ ਹਿਰਦਾ = ਚਿੱਤ ਵਿਚ ਨਿਰਮਾਣ-ਤਾਈ ਹੋਣੀ ਤੇ ਸਭ ਨੂੰ ਚੰਗਾ ਉਪਦੇਸ਼ ਦੇਣਾ ਅਤੇ ਆਪ ਸਭ ਤੋਂ ਨੀਂਵੇ ਬਣੇ ਰਹਿਣਾ।

**੨. ਨਿਯਮ (ਨੇਮ)** ਇਹ ਅੱਗੋਂ ਦਸ ਪ੍ਰਕਾਰ ਦਾ ਹੈ।

੧. ਸ਼ੌਚ (ਪਵਿੱਤਰਤਾ) = ਸਰੀਰ ਦੀ ਸੁਚ ਪਵਿੱਤਰਤਾ ਰੱਖਣੀ।

੨. ਸੰਤੋਖ = ਸਬਰ-ਇਹ ਦੋ ਪ੍ਰਕਾਰ ਦਾ ਹੁੰਦਾ ਹੈ।

(ੳ) ਸੱਚਾ ਸੰਤੋਖ : ਪਰਮਾਤਮਾ ਦੀ ਰਜਾ ਵਿਚ ਜੋ ਪਦਾਰਥ ਜਾਂ ਦੁਖ ਸੁਖ ਮਿਲੇ ਉਸ ਵਿਚ ਹੀ ਪ੍ਰਸੰਨ ਰਹਿਣਾ ਇਹ ਸੱਚਾ ਸੰਤੋਖ ਹੈ।

(ਅ) ਕੱਚਾ ਸੰਤੋਖ : ਪਦਾਰਥ ਹੱਥ ਨਾ ਆਉਣਾ ਪਰ ਉਪਰੋਂ ਸੰਤੋਖੀ ਹੋਣ ਦਾ ਦਿਖਾਵਾ ਕਰਨਾ ਇਸ ਤਰ੍ਹਾਂ ਕਰਨ ਨਾਲ ਚਿੱਤ ਪ੍ਰਸੰਨ ਨਹੀਂ ਹੁੰਦਾ ਕੇਵਲ ਵਡਿਆਈ ਦੀ ਭੁੱਖ ਹੀ ਹੁੰਦੀ ਹੈ। ਇਹ ਕੱਚਾ ਸੰਤੋਖ ਹੈ।

੩. ਤਪ = ਸੁਖ ਦੁਖ ਆਦਿ ਦਾ ਸਮਭਾਵ ਨਾਲ ਸਹਿਣਾ-ਇਹ ਵੀ ਅੱਗੋਂ ਤਿੰਨ ਪ੍ਰਕਾਰ ਦਾ ਹੈ।

(ੳ) ਤਾਮਸੀ ਤਪ : ਭੁੱਖੇ ਤਿਹਾਏ ਰਹਿਣਾ, ਧੂਣੀ ਤਾਵਣੀ, ਜਲਧਾਰਾ ਕਰਨਾ ਇਹ ਤਾਮਸੀ ਤਪ ਹੈ।

(ਅ) ਰਾਜਸੀ ਤਪ : ਕੁਕਰਮਾਂ ਵੱਲੋਂ ਇੰਦਰੀਆਂ ਰੋਕਣੀਆਂ, ਸ੍ਰੇਸ਼ਟ ਸੇਵਾ ਆਦਿਕ ਕਰਨੀ ਰਾਜਸੀ ਤਪ ਹੈ।

(ੲ) ਸਾਤਕੀ ਤਪ : ਬਿਰਤੀ ਨੂੰ ਨਾਮ ਵਿਚ ਟਿਕਾਉਣਾ।

੪. ਸ੍ਵਾਧਯਾਯ = ਮੁਕਤਿਦਾਇਕ ਗ੍ਰੰਥਾਂ ਦਾ ਪੜ੍ਹਨਾ **ਵਾ:** ਓਅੰਕਾਰ ਦਾ ਜਾਪ ਕਰਨਾ **ਵਾ:** ਪਾਠ ਭਾਵ ਗੁਰਾਂ ਦੇ ਸ਼ਬਦ ਨੂੰ ਪੜ੍ਹਨਾ-ਸੁਣਨਾ, ਗੁਰੂ ਸਿਧਾਂਤ ਤੋਂ ਬਿਨਾਂ ਹੋਰ ਕੋਈ ਗੱਲ ਕੰਨੀਂ ਨਾ ਪਾਉਣੀ ਅਤੇ ਨਾ ਕਹਿਣੀ।

੫. ਈਸ਼੍ਵਰ ਪ੍ਰਣਿਧਾਨ = ਹਉਮੈ ਤਿਆਗ ਕੇ ਕਰਮਾਂ ਨੂੰ ਈਸ਼੍ਵਰ ਅਰਪਣ ਕਰਨਾ ਵਾ: ਪੂਜਾ ਭਾਵ ਹਿਰਦੇ ਦੀ ਭਾਵਨਾ ਨਾਲ ਗੁਰੂ ਸਾਹਿਬ ਜੀ ਵਿਚ ਪ੍ਰੇਮ ਧਾਰਨ ਕਰ ਕੇ ਪੂਜਣ ਕਰਨਾ।

੬. ਇਸ਼ਨਾਨ = ਨਿਯਮ ਨਾਲ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਨਾ।

੭. ਅਬੋਲ = ਜਿਤਨਾ ਚਿਰ ਨਿਤਨੇਮ ਦਾ ਪਾਠ ਕਰੇ, ਉਤਨਾ ਚਿਰ ਬੋਲਣਾ ਨਾ ਕਰੇ **ਵਾ:** ਸ਼ਾਂਤਕੀ ਬਿਰਤੀ ਧਾਰਨ ਕਰੇ।

੮. ਦੰਭ ਰਹਿਤ = ਗੁਰੂ ਦੇ ਸ਼ਬਦ ਦੀ ਕਮਾਈ ਕਰੇ ਤੇ ਮਨ ਬਾਣੀ ਸ਼ਰੀਰ ਕੇ ਪਵਿੱਤਰ ਰਹਿਣਾ ਕਰੇ ਅਤੇ ਗੁਰ-ਸ਼ਬਦ ਦਾ ਅਨੁਸਾਰੀ ਹੋ ਕੇ ਵਰਤੇ, ਪਾਖੰਡ ਨਾ ਕਰੇ **ਵਾ:** ਆਸਤਿਕ—ਗੁਰੂ ਸਾਹਿਬ ਦੇ ਬਚਨਾਂ ਤੇ ਬੁੱਧੀ ਅੰਦਰ ਦ੍ਰਿੜ੍ਹ ਨਿਸ਼ਚਾ ਕਰੇ।

੯. ਦਾਨ = ਖ਼ੈਰਾਤ, ਕਿਸੇ ਚੰਗੇ ਸਮੇਂ ਤੋਂ ਬਿਨਾਂ ਹੀ ਕ੍ਰੋਧ ਸਹਿਤ ਦਾਨ ਦੇਣਾ ਤਾਮਸੀ ਦਾਨ ਹੈ। ਆਪਣੇ ਜਸ ਵਾਸਤੇ ਦਾਨ ਦੇਣਾ ਰਾਜਸੀ ਦਾਨ ਹੈ। ਵਾਹਿਗੁਰੂ ਦਾ ਸਭ ਕੁਝ ਜਾਣ ਕੇ ਸਾਰਿਆਂ ਪਦਾਰਥ ਦੇ ਦੇਣੇ ਆਪਣੇ ਕੁਝ ਵੀ ਨਾ ਮੰਨਣਾ ਇਹ ਸਾਂਤਕੀ (ਉੱਤਮ) ਦਾਨ ਹੈ। ਉਹ ਚਾਹੇ ਵਿੱਦਿਆ ਜਾਂ ਧਨ-ਪਦਾਰਥ ਹੋਵੇ। ਨਿਰਮਾਣ ਹੋ ਕੇ ਦੇਣਾ ਕਰੇ। ਇਸ ਦਾ ਉੱਤਮ ਫਲ ਹੈ।

੧੦. ਹੋਮ = ਕਿਸੇ ਭੁੱਖੇ ਦੇ ਮੁੱਖ ਵਿਚ ਅੰਨ-ਜਲ ਪਾਉਣਾ ਇਹ ਬ੍ਰਹਮ ਹੋਮ ਹੈ। ਅਗਨ ਹੋਮ ਕੇਵਲ ਅਗਨ ਅਹੂਤੀ ਹੈ। ਇਸ ਪ੍ਰਕਾਰ ਇਹ ਦਸ ਪ੍ਰਕਾਰ ਦਾ ਨੇਮ ਹੈ।

**੩. ਆਸਣ =** ਯੋਗ ਦਾ ਤੀਜਾ ਅੰਗ, ਜਿਸ ਅਨੁਸਾਰ ਜੋਗਾ ਅਭਿਆਸੀ ਆਪਣੀ ਬੈਠਕ ਸਾਧਦੇ ਹਨ, ਯੋਗ ਸ਼ਾਸਤ੍ਰ ਵਿਚ ੮੪ ਆਸਨ ਪਸ਼ੂ ਪੰਛੀਆਂ ਦੀ ਨਿਸ਼ਸਤ (ਬੈਠਕ) ਅਤੇ ਵਸਤੂਆਂ ਦੇ ਆਕਾਰ ਤੋਂ ਲਏ ਹਨ ਜਿੰਨਾ ਵਿੱਚੋਂ ਚਾਰ ਪਰਮ ਉੱਤਮ ਲਿਖੇ ਹਨ—ਸਿੱਧਾਸਨ, ਪਦਮਾਸਨ, ਸਿੰਹਾਸਨ, ਭਦ੍ਰਾਸਨ।

**੪. ਪ੍ਰਾਣਾਯਾਮ =** ਯੋਗ ਦਾ ਚੌਥਾ ਅੰਗ, ਯੋਗਸੂਤ੍ਰ ਵਿਚ ਸੁਆਸਾਂ ਦੇ ਅੰਦਰ ਬਾਹਰ ਆਉਣ ਦੀ ਚਾਲ ਨੂੰ ਆਪਣੇ ਵਸ਼ ਕਰਨਾ ਪ੍ਰਾਣਾਯਾਮ ਹੈ **ਵਾ:** ਸਵਾਸਾਂ ਦਾ ਚੜ੍ਹਾਉਣਾ, ਠਹਿਰਾਉਣਾ ਅਤੇ ਉਤਾਰਨਾ।

**੫. ਪਰਤਿਆਹਾਰ =** ਯੋਗ ਦੇ ਅੱਠ ਅੰਗਾਂ ਵਿੱਚੋਂ ਪੰਜਵਾਂ ਅੰਗ, ਇੰਦਰੀਆਂ ਦੇ ਵੇਗ ਨੂੰ ਵਿਸ਼ਿਆਂ ਤੋਂ ਰੋਕ ਕੇ ਅਤੇ ਮਨ ਦੀਆਂ ਵਾਸ਼ਨਾਵਾਂ ਮੇਟ ਕੇ ਆਤਮ ਵਿਚਾਰ ਵਿਚ ਜੋੜਣਾ **ਵਾ:** ਇਸ ਅੰਗ ਦਾ ਨਾਮ ਇਕਾਂਤ ਦੇਸ਼ ਵੀ ਹੈ। ਜਿਸ ਦਾ ਭਾਵ ਜਿਥੇ ਕਿਸੇ ਪੁਰਸ਼ ਦੀ ਆਵਾਜ਼ ਨਾ ਸੁਣੇ, ਉਥੇ ਰਹਿਣਾ।

**੬. ਧਾਰਨਾ =** ਇਹ ਯੋਗ ਦਾ ਛੇਵਾਂ ਅੰਗ ਹੈ। ਯੋਗਮਤ ਅਨੁਸਾਰ ਮਨ ਦੀ ਉਹ ਟਿਕੀ ਹੋਈ ਹਾਲਤ, ਜਿਸ ਵਿਚ ਹੋਰ ਸਾਰੇ ਭਾਵ ਭੁੱਲ ਕੇ ਕੇਵਲ ਬ੍ਰਹਮ ਦਾ ਧਿਆਨ ਕਰਨਾ, ਭਾਵ ਚਿੱਤ ਨੂੰ ਇਕਾਗਰ ਕਰਨਾ, ਕਿਸੇ ਖ਼ਾਸ ਅਸਥਾਨ ਅਤੇ ਸੱਚੀ ਵਸਤੂ ਵਿਚ ਜੋੜਣਾ।

**੭. ਧਿਆਨ =** ਧਯੈ ਦਾ ਅਰਥ ਹੈ ਸੋਚ ਵਿਚਾਰ, ਇਸ ਤੋਂ ਧਯਾਨ ਸ਼ਬਦ ਬਣਦਾ ਹੈ, ਜਿਸ ਦਾ ਅਰਥ ਹੈ ਕਿ ਕਿਸੇ ਵਸਤੂ ਵਿਚ ਬਿਰਤੀ ਦਾ ਲਿਵਲੀਨ ਕਰਨਾ, ਚਾਰੇ ਪਾਸਿਓਂ ਮਨ ਨੂੰ ਰੋਕ ਕੇ ਇਕ ਵਿਸ਼ਯ ਤੇ ਟਿਕਾਉਣ ਦੀ ਕਿਰਿਆ ਨੂੰ ਧਿਆਨ ਕਹਿੰਦੇ ਹਨ।

**੮. ਸਮਾਧਿ =** ਚਿੱਤ ਦੀਆਂ ਬਿਰਤੀਆਂ ਨੂੰ ਰੋਕ ਕੇ ਆਤਮ ਧਿਆਨ ਵਿਚ ਜੁੜਨਾ, ਧਿਆਨ ਯੋਗ ਵਸਤੂ ਵਿਚ ਮਨ ਦਾ ਪੂਰਾ ਟਿਕਾਉ, ਆਤਮਾ ਜਾਂ ਪਰਮਾਤਮਾ ਵਿਚ ਲੀਨਤਾ। ਇਸ ਨੂੰ ਸਮਾਧਿ ਕਹਿੰਦੇ ਹਨ ਜੋ ਅੱਗੋਂ ਦੋ ਪ੍ਰਕਾਰ ਦੀ ਹੈ।

(ੳ) ਸਾਵਿਕਲਪ ਸਮਾਧਿ = ਜੋ ਤ੍ਰਿਕੁਟੀ ਸਹਿਤ ਧਿਆਤਾ ਧਿਆਨ ਧੇਯ, ਭਿੰਨ-ਭਿੰਨ ਪ੍ਰਤੀਤ ਹੋਵੇ, ਇਹ ਸਾਵਿਕਲਪ ਸਮਾਧਿ ਹੈ।

(ਅ) ਨਿਰਵਿਕਲਪ ਸਮਾਧਿ = ਜੋ ਤ੍ਰਿਕੁਟੀ ਰਹਿਤ, ਧਿਆਤਾ ਧਿਆਨ ਧੇਯ ਦਾ ਇਕ ਹੋ ਜਾਣਾ, ਉਸ ਸੰਕਲਪ ਰਹਿਤ ਅਵਸਥਾ ਨੂੰ ਨਿਰਵਿਕਲਪ ਸਮਾਧੀ ਕਹਿੰਦੇ ਹਨ।

**ਗੁਰਮਤਿ ਭਗਤਿ ਯੋਗ ਦੇ ਅੱਠ ਅੰਗ :**

ਭਗਤੀ ਦੁਆਰਾ ਵਾਹਿਗੁਰੂ ਵਿਚ ਮਨ ਜੋੜਨ ਦੀ ਕਿਰਿਆ, ਉਪਾਸ਼ਨਾ ਨਾਲ ਮਨ ਇਕਾਗਰ ਕਰਨ ਨੂੰ ਭਗਤਿ ਯੋਗ ਕਹਿੰਦੇ ਹਨ।

**੧. ਯਮ** = ਮਨ ਨੀਵਾਂ ਰੱਖਣਾ ਅਤੇ ਆਪਣੇ ਗੁਣਾਂ ਤੋਂ ਸਦਾ ਨਿਰਮਾਣ ਰਹਿਣਾ।

**੨. ਨਿਯਮ (ਨੇਮ)** = ਅਸੂਲ ਬੰਨ੍ਹੀ ਹੋਈ ਗੱਲ ਭਾਵ ਆਪਣੇ ਆਪ ਨੂੰ ਗੁਰਮਤਿ ਦੇ ਅਨੁਸਾਰ ਨਿਯਮਬੰਧ ਰੱਖਣਾ। ਜਿਵੇਂ ਨਿਯਮ ਨਾਲ ਸਤਿਸੰਗ ਵਿਚ ਜਾਣਾ। ਸਤਿਸੰਗ ਵਿਚ ਮਿਲ ਕੇ ਕਥਾ-ਕੀਰਤਨ ਸੁਣਨਾ। ਜੇਕਰ ਪੜ੍ਹਨ ਦੀ ਸਮਰੱਥਾ ਹੋਵੇ ਤਾਂ ਨਿਯਮ ਨਾਲ ਪੜ੍ਹਨਾ, ਨਹੀਂ ਤਾਂ ਇਕ ਮਨ ਹੋ ਕੇ ਸੁਣਨਾ।

**੩. ਆਸਣ** = ਅਕਾਲ ਪੁਰਖ ਵਿਚ ਚਿਤ ਦੀ ਬਿਰਤੀ ਨੂੰ ਇਸਥਿਤ ਕਰਨਾ, ਇਉਂ ਚਿੱਤ ਨੂੰ ਹੀ ਉਸ ਪਰਮਾਤਮਾ ਵਾਸਤੇ ਆਸਣ ਬਨਾਉਣਾ ਕਰੇ।

**੪. ਪ੍ਰਾਣਾਯਾਮ** = ਇਹ ਤਿੰਨ ਪ੍ਰਕਾਰ ਦਾ ਹੈ : (ੳ) ਪੂਰਕ = ਸਤਿਗੁਰਾਂ ਦੇ ਅਮੋਲਕ ਬਚਨ ਸ੍ਰਵਨ ਕਰਕੇ ਸਾਰੇ ਅੰਦਰ ਖਿੱਚ ਲੈਣੇ ਭਾਵ ਧਾਰਨ ਕਰਨੇ ਇਹ ਪੂਰਕ ਹੈ; (ਅ) ਕੁੰਭਕ = ਆਤਮ ਵਸਤੂ ਨੂੰ ਸਮਝ ਕੇ, ਗੁਰਾਂ ਦੇ ਬਚਨਾਂ ਦੁਆਰਾ ਉਸ ਵਿਚ ਹਿਰਦੇ ਨੂੰ ਇਸਥਿਤ ਕਰਨਾ, ਭਾਵ ਅਭਿਆਸ ਕਰਦੇ ਰਹਿਣਾ, ਸਤਿਗੁਰਾਂ ਦੇ ਬਚਨਾਂ ਨੂੰ ਕਦੇ ਵੀ ਤਿਆਗਣਾ ਨਹੀਂ ਅਤੇ ਵਾਹਿਗੁਰੂ ਮੰਤ੍ਰ ਨੂੰ ਹਮੇਸ਼ਾ ਹਿਰਦੇ ਵਿਚ ਠਹਿਰਾਉਣਾ ਇਸ ਨੂੰ ਕੁੰਭਕ ਕਹਿੰਦੇ ਹਨ; (ੲ) ਰੇਚਕ = ਸਤਿਗੁਰਾਂ ਦੇ ਬਚਨਾਂ ਨੇ ਜੋ ਤਿਆਗਣ ਨੂੰ ਕਿਹਾ ਹੈ, ਉਸ ਨੂੰ ਤਿਆਗ ਕੇ ਜੋ ਵੱਡਾ ਸੁਖ ਮਾਨਣਾ ਹੈ ਇਸ ਨੂੰ ਰੇਚਕ ਦੀ ਨਿਆਈਂ ਕਿਹਾ ਹੈ ਇਸ ਪ੍ਰਕਾਰ ਗੁਰਮਤਿ ਅਨੁਸਾਰ ਇਹ ਪ੍ਰਾਣਾਯਾਮ ਹੈ।

**੫. ਪਰਤਿਆਹਾਰ (ਇਕਾਂਤ ਦੇਸ਼)** = ਮਨ ਦੀਆਂ ਵਾਸ਼ਨਾਵਾਂ ਸੂਖਮ ਕਰਕੇ ਮਨ ਨੂੰ ਆਤਮ ਵਿਚਾਰ ਵਿਚ ਜੋੜਨ ਨੂੰ ਪਰਤਿਆਹਾਰ ਕਹਿੰਦੇ ਹਨ **ਵਾ:** ਸਭ ਵਿਚ ਇਕ ਅਕਾਲ ਪੁਰਖ ਨੂੰ ਹੀ ਜਾਨਣਾ।

**੬. ਧਾਰਨਾ** = ਜਦੋਂ ਮਨ ਸੰਕਲਪਾਂ ਵਿਚ ਜਾਵੇ ਤਾਂ ਉਸ ਨੂੰ ਰੋਕ ਕੇ ਫਿਰ ਸ਼ਬਦ ਵਿਚ ਹੀ ਜੋੜਨਾ ਕਰੇ।

**੭. ਧਿਆਨ** = ਜਦੋਂ ਗੁਰਬਾਨੀ ਪੜ੍ਹਨ ਸੁਣਨ ਬੈਠੇ, ਉਸ ਵੇਲੇ ਸਤਿਗੁਰੂ ਜੀ ਦੇ ਸ਼ਬਦ ਅਰਥ ਵਿਚ ਮਨ ਦੀ ਬਿਰਤੀ ਲਾਵੇ ਅਤੇ ਕੋਈ ਹੋਰ ਸੰਕਲਪ ਜਾਂ ਫ਼ੁਰਨਾ ਨਾ ਆਉਣ ਦੇਵੇ।

**੮. ਸਮਾਧਿ** = ਜਿਸ ਵੇਲੇ ਮਨ ਕੁਝ ਸਮਾਂ ਗੁਰ ਸ਼ਬਦ ਵਿਚ ਇਸਥਿਤ ਹੋਣ ਲੱਗ ਪਵੇ, ਫੇਰ ਤਨ ਮਨ ਨੂੰ ਸਾਧ ਕੇ ਅੱਠੇ ਪਹਿਰ ਸ਼ਬਦ ਦਾ ਰਸ ਲਵੇ, ਹਉਮੈ ਮੇਟ ਕੇ ਪੂਰਨ ਪਰਮਾਤਮਾ ਵਿਚ ਸਮਾਅ ਜਾਵੇ, ਇਸ ਨੂੰ ਪੂਰਨ ਸਮਾਧੀ ਕਹਿੰਦੇ ਹਨ **ਵਾ:** ਗੁਰਮੁਖ ਜਨਾਂ ਦਾ ਗੁਰ ਸ਼ਬਦ, ਗੁਰੂ ਤੇ ਵਾਹਿਗੁਰੂ ਪਰ ਧਿਆਨ ਦਾ ਹੋਰ ਥਾਵੋਂ ਰੁਕ ਕੇ ਜੁੜਨਾ ਹੀ ਪੂਰਨ ਸਮਾਧੀ ਹੈ।

**ਇਕੱਤੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਸਤਿਗੁਰੂ ਜੀ ਨੇ ਫ਼ੁਰਮਾਇਆ ਹੈ ਕਿ ਉਸ ਵਾਹਿਗੁਰੂ ਦਾ ਸਾਰਿਆਂ ਲੋਕਾਂ ਵਿਚ ਆਸਣ ਹੈ ਅਤੇ ਸਾਰਿਆਂ ਲੋਕਾਂ ਵਿਚ ਹੀ ਉਸ ਦਾ ਭੰਡਾਰਾ ਹੈ। ਜੋ ਕੁਝ ਬਖ਼ਸ਼ਦਾ ਹੈ, ਉਹ ਇੱਕੋ ਵਾਰ ਹੀ ਬਖ਼ਸ਼ ਦਿੰਦਾ ਹੈ। ਉਤਪਤੀ, ਪਾਲਣਾ ਅਤੇ ਲੈਤਾ ਕਰਕੇ ਪੈਦਾ ਕਰਨ ਵਾਲਾ ਵਾਹਿਗੁਰੂ ਦੇਖ ਰਿਹਾ ਹੈ। ਸੱਚੇ ਦੀ ਭਗਤੀ ਰੂਪੀ ਕਾਰ ਸੱਚੀ ਹੈ **ਵਾ:** ਹੇ ਸਿੱਧੋ! ਜੋ ਪ੍ਰਕਾਸ਼ ਸਰੂਪ ਦੇ ਵਿਚ ਇਸਥਿਤੀ ਕਰਨੀ ਹੈ ਇਹੋ ਸਾਡਾ ਆਸਣ ਹੈ ਜੋ ਮਨ ਦਾ ਪ੍ਰਕਾਸ਼ ਸਰੂਪ ਦੇ ਗਿਆਨ ਸਹਿਤ ਹੋਵੇ। ਇਹ ਸ਼ੁੱਧ ਚਿਤ ਸਾਡਾ ਭੰਡਾਰ ਹੈ। ਅਸੀਂ ਅਕਾਲ ਪੁਰਖ ਤੋਂ ਮਹਾਂਮੰਤ੍ਰ ੧ਓ ਤੋਂ ਲੈ ਕੇ ਗੁਰਪ੍ਰਸਾਦਿ ਤੱਕ ਪਾਇਆ ਹੈ ਜੋ ਇੱਕੋ ਵਾਰੀ ਪਾ ਲਿਆ ਹੈ। ਜਿਵੇਂ ਹੱਥ ਤੇ ਹੱਥ ਧਰ ਕੇ ਵੇਖ ਲਈਦਾ ਹੈ ਭਾਵ ਅਤਿਅੰਤ ਨੇੜੇ ਕਰਕੇ ਵੇਖ ਲਈਦਾ ਹੈ। ਏਸੇ ਤਰ੍ਹਾਂ ਸਿਰਜਣਹਾਰ ਨੂੰ ਵੇਖ ਲਈਦਾ ਹੈ। ਆਪ ਸੱਚੇ ਵਾਹਿਗੁਰੂ ਦੀ ਭਗਤੀ ਕਰਦੇ ਹਾਂ ਅਤੇ ਗੁਰਸਿੱਖਾਂ ਤੋਂ ਕਰਾਉਂਦੇ ਹਾਂ। ਇਹ ਸਾਡੀ ਕਾਰ ਹੈ। ਉਸ ਨੂੰ ਨਮਸਕਾਰ ਹੈ ਜੋ ਸਭ ਦਾ ਆਦੀ ਰੂਪ ਈਸ਼ਵਰ ਹੈ ਤੇ ਕਲੰਕਾਂ ਤੋਂ ਰਹਿਤ ਜੁਗਾਂ ਜੁਗਾਂ ਵਿਚ ਉਸ ਦਾ ਇੱਕੋ ਹੀ ਸਰੂਪ ਹੈ।

(ਇਕੱਤੀਵੀਂ ਪਉੜੀ ਦੇ ਕੁੱਲ ੧੭੧ ਅੱਖਰ ਹਨ)

# ਬੱਤੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧ ਪੁੱਛਣ ਲੱਗੇ ਕਿ ਹੇ ਸਤਿਗੁਰੂ ਜੀ ! ਉਸ ਪਰਮਾਤਮਾ ਨਾਲ ਆਪ ਜੀ ਦਾ ਪ੍ਰੇਮ ਕਿਤਨਾ ਕੁ ਹੈ ਅਤੇ ਨਾਲ ਹੀ ਕ੍ਰਿਪਾ ਕਰਕੇ ਦੱਸੋ ਕਿ ਉਸ ਪ੍ਰਭੂ ਦੀ ਪ੍ਰਾਪਤੀ ਲਈ ਭੂਮਿਕਾ ਰੂਪ ਪੌੜੀਆਂ ਦਾ ਰਸਤਾ ਕਿਵੇਂ ਚੜ੍ਹਿਆ ਜਾ ਸਕਦਾ ਹੈ ਪਹਿਲੀ ਗਿਆਨ ਦੀ ਭੂਮਿਕਾ ਸ਼ੁਭ ਇੱਛਾ ਜੋ ਸ੍ਰਵਣ ਰੂਪ ਹੈ, ਉਸ ਬਾਰੇ ਕਥਨ ਕਰੋ।*

***ਗੁਰ ਉੱਤਰ :*** ਉੱਤਰ ਵਿਚ ਸਤਿਗੁਰੂ ਸਾਹਿਬ ਜੀ ਸੱਤ ਭੂਮਿਕਾ ਦੁਆਰਾ ਸੰਪਤ ਉਪਾਸਨਾ[1] ਦੱਸਦੇ ਹੋਏ ਅਤੇ ਸ਼ੁਭ ਇੱਛਾ ਨਾਮ ਦੀ ਪਹਿਲੀ ਭੂਮਿਕਾ ਦਾ ਕਥਨ ਕਰਦੇ ਹੋਏ ਫ਼ੁਰਮਾਨ ਕਰਦੇ ਹਨ ਕਿ ਉਸ ਪ੍ਰਭੂ ਕੋਲ ਇਸ ਪ੍ਰਕਾਰ ਬੇਨਤੀ ਕਰਨੀ ਬਣਦੀ ਹੈ ਕਿ :

## ਇਕਦੂ ਜੀਭੌ ਲਖ ਹੋਹਿ; ਲਖ ਹੋਵਹਿ ਲਖ ਵੀਸ ॥

ਇਕ ਜੀਭ ਦੂ = ਤੋਂ ਸਾਡੀ ਲੱਖ ਜੀਭੌਂ = ਜ਼ੁਬਾਨ ਹੋਹਿ = ਹੋ ਜਾਵੇ ਤੇ ਉਸ ਲੱਖ ਤੋਂ ਵੀਸ = ਵੀਹ ਲੱਖ ਹੋਵਹਿ = ਹੋ ਜਾਵੇ, ਭਾਵ ਸਰੀਰ ਦੇ ੧੬ ਨੀਲ ਰੋਮ ਕਹੇ ਗਏ ਹਨ। ਕਈ ਵਿਦਵਾਨਾਂ ਨੇ ਸਰੀਰ ਦੇ ਸਾਢੇ ਤਿੰਨ ਕ੍ਰੋੜ ਰੋਮ ਮੰਨੇ ਹਨ, ਇਸ ਤੋਂ ਵੀ ਵੱਧ ਇਸ ਪ੍ਰਕਾਰ ਜ਼ੁਬਾਨਾਂ ਹੋ ਜਾਵਣ ਜਾਂ ਸਾਰੇ ਰੋਮ ਹੀ ਜ਼ੁਬਾਨਾਂ ਹੋ ਜਾਵਣ। ਜੈਸਾ ਕਿ :

**ਹਰਿ ਗੁਨ ਗਾਵਹੁ ਜਗਦੀਸ ॥ ਏਕਾ ਜੀਹ ਕੀਚੈ ਲਖ ਬੀਸ ॥** *(ਕਾਨੜਾ ਮਹਲਾ ੪, ਅੰਗ ੧੨੯੬)*

ਜਿਵੇਂ ਰਾਜਾ ਪ੍ਰਿਥੁ ਨੇ ਪ੍ਰਭੂ ਪਾਸੋਂ ਪਹਿਲਾਂ ਹਜ਼ਾਰ, ਫਿਰ ੨੦ ਹਜ਼ਾਰ, ਫਿਰ ਲੱਖਾਂ, ਫਿਰ ਕ੍ਰੋੜਾਂ ਜ਼ੁਬਾਨਾਂ ਮੰਗ ਕੇ ਸਿਮਰਨ ਕੀਤਾ ਪਰਮਾਤਮਾ ਨੇ ਉਸ ਨੂੰ ਆਪਣੀ ਮਾਇਆਵਤੀ ਸ਼ਕਤੀ ਨਾਲ ਉਸੇ ਤਰ੍ਹਾਂ ਪ੍ਰਤੀਤ ਕਰਾ ਦਿੱਤਾ ਕਿ ਮੇਰੇ ਲੱਖਾਂ ਕਰੋੜਾਂ ਜੀਭਾਂ ਹੋ ਗਈਆਂ ਹਨ ਤੇ ਅਖ਼ੀਰ ਪ੍ਰਭੂ 'ਚ ਅਭੇਦ ਹੋ ਗਿਆ। ਇਹ ਪ੍ਰਸੰਗ ਉਪਨਿਸ਼ਦਾ ਵਿਚ ਆਉਂਦਾ ਹੈ।

***ਨੋਟ :*** ਜੋ ਰੋਮ ਰੋਮ ਵਿਚ ਨਾਮ ਦੀ ਰਸ ਰੂਪਤਾ ਕਹੀ ਹੈ, ਇਹੋ ਹੀ ਵੀਹ ਲੱਖ ਹੋਣਾ ਹੈ, ਇਹ ਇਕ ਵਾਰ ਨਾਮ ਕਹਿਣ ਨਾਲ ਫੇਰ ਇਹ ਸਾਰਾ ਗੇੜ ਮਾਨੋ ਜੀਭ ਨਾਲ ਕਿਹਾ ਵੀਹ ਲੱਖ ਤੁਲ ਹੋ ਜਾਂਦਾ ਹੈ, ਇਹ ਲੱਖਾਂ ਹਜ਼ਾਰਾਂ ਕਰੋੜਾਂ ਨਾਮ ਜਪਣ ਵਾਲੇ ਦੀ ਭਾਵਨਾ ਪ੍ਰਗਟਾਈ ਹੈ।

## ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ ॥

ਇੰਨੀਆਂ ਜ਼ੁਬਾਨਾਂ ਨਾਲ ਲਖੁ ਲਖੁ ਗੇੜਾ = ਵਾਰੀ ਉਸ ਇਕ ਜਗਦੀਸ = ਜਗਤ ਦੇ ਈਸ਼ਵਰ ਦਾ ਨਾਮ ਆਖੀਏ ਭਾਵ ਜਪੀਏ। ਇਸ ਪ੍ਰਕਾਰ ਦੋ ਖਰਬ ਜ਼ੁਬਾਨਾਂ ਦੁਆਰਾ ੨੦ ਪਦਮ ਜਾਪ ਹੋਇਆ, ਭਾਵ ਇੰਨਾ ਉਸ ਪ੍ਰਭੂ ਦਾ ਜਾਪ ਕੀਤਾ ਜਾਵੇ। ਹੇ ਸਿੱਧੋ ! ਇੰਨੀ ਪ੍ਰੀਤੀ ਪ੍ਰਭੂ ਨਾਲ ਹੋਣੀ ਚਾਹੀਦੀ ਹੈ। ਜੈਸਾ ਕਿ :

**ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ ॥** *(ਕਾਨੜਾ ਮਹਲਾ ੪, ਅੰਗ ੧੩੦੯)*

---

੧. ਜੋ ਪਰਮੇਸ਼ਰ ਦੇ ਕੋਲੋਂ ਭਗਤੀ ਰੂਪੀ ਸੰਪਤੀ ਦੀ ਜਾਚਨਾ ਕਰਨੀ ਹੈ **ਵਾ:** ਜੋ ਭਗਤੀ ਦੀ ਬਹੁਲਤਾ ਭਗਤੀ ਸਾਧਨਾ ਦੁਆਰਾ ਮੰਗਣੀ ਹੈ, ਉਸ ਨੂੰ ਸੰਪਤ ਉਪਾਸ਼ਨਾ ਕਹਿੰਦੇ ਹਨ, ਜਿਵੇਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਭਾਈ ਪਾਰੋ ਤੇ ਬਖ਼ਸ਼ਸ਼ ਕਰ ਕੇ ਆਪਣੇ ਵਿਚ ਅਭੇਦਤਾ ਕੀਤੀ ਸੀ **ਵਾ:** ਜਿਵੇਂ ਪ੍ਰਿਥੁ ਰਾਜੇ ਦੇ ਜੀਵਨ ਵਿਚ ਇਹ ਸੰਪਤ ਉਪਾਸ਼ਨਾ ਸਪੱਸ਼ਟ ਦਿਸਦੀ ਹੈ।

# ਏਤੁ ਰਾਹਿ ਪਤਿ ਪਵੜੀਆ; ਚੜੀਐ ਹੋਇ ਇਕੀਸ ॥

ਹੇ ਸਿੱਧੋ ! ਤਾਂ ਫਿਰ ਉਸ ਪਤਿ = ਪਤੀ ਦੀ ਪ੍ਰਾਪਤੀ ਲਈ ਜੋ ਭੂਮਿਕਾ ਰੂਪੀ ਪਵੜੀਆ = ਪਉੜੀਆਂ ਹਨ, ਉਨ੍ਹਾਂ ਪਰ ਏਤੁ ਰਾਹਿ = ਇਸੇ ਰਸਤੇ ਦੁਆਰਾ ਭਾਵ ਨਾਮ ਸਿਮਰਨ ਦੁਆਰਾ ਹੀ ਚੜੀਐ = ਚੜ੍ਹੀਦਾ ਹੈ ਅਤੇ ਇਸ ਤਰ੍ਹਾਂ ਇਕੀਸ = ਇਕ ਈਸ਼ਵਰ ਦਾ ਸਰੂਪ ਹੋਇ = ਹੋ ਜਾਈਦਾ ਹੈ **ਅਥਵਾ** ਜਿਤਨੇ ਵੀ ਵੇਦ, ਸ਼ਾਸਤ੍ਰਾਂ, ਹੋਰ ਧਰਮ ਗ੍ਰੰਥਾਂ, ਰਿਸ਼ੀਆਂ ਮੁਨੀਆਂ ਆਦਿ ਨੇ ਪ੍ਰਭੂ ਪ੍ਰਾਪਤੀ ਦੇ ਰਸਤੇ ਦੱਸੇ ਹਨ, ਉਨ੍ਹਾਂ ਸਾਰਿਆਂ ਨਾਲੋਂ ਏਤੁ ਇਸ ਰਾਹਿ = ਰਸਤੇ ਦੁਆਰਾ ਭਾਵ ਜ਼ੁਬਾਨ ਨਾਲ ਸਿਮਰਨ ਅਭਿਆਸ ਦੁਆਰਾ ਇਕੀਸ = ਇਕ ਈਸ਼ਵਰ ਪਤਿ = ਪਤੀ ਪਰਮੇਸ਼ਰ ਦਾ ਸਰੂਪ ਹੋਇ = ਹੋ ਜਾਈਦਾ ਹੈ **ਅਥਵਾ** ਜੋ ਏਤੁ = ਇਹ ਬ੍ਰਹਮ ਗਿਆਨ, ਸ਼ੁਭ ਸਾਧਨਾ ਰੂਪੀ ਰਸਤਿਆਂ ਦਾ ਪਤਿ = ਪਤੀ ਹੈ ਤਿਸਦੀ ਪ੍ਰਾਪਤੀ ਲਈ ਭੂਮਿਕਾ ਰੂਪੀ ਪਵੜੀਆ = ਪੌੜੀਆਂ ਚੜੀਐ = ਚੜ੍ਹੀਦਾ ਹੈ ਅਤੇ ਇਕੀਸ = ਇਕ ਈਸ਼ਵਰ ਨਾਲ ਅਭੇਦ ਹੋਇ = ਹੋ ਜਾਈਦਾ ਹੈ **ਅਥਵਾ** ਏਤੁ = ਇਸ ਰਸਤੇ ਦੀਆਂ ਪਤਿ = ਪਤਿਸ਼ਟਾ ਰੂਪੀ ਪੌੜੀਆਂ ਚੜ੍ਹ ਕੇ **ਵਾ:** ਧਰਮ ਰੂਪੀ ਪੌੜੀਆਂ ਚੜ੍ਹ ਕੇ ਉਸ ਇਕੀਸ = ਇਕ ਈਸ਼ਵਰ ਦਾ ਸਰੂਪ ਹੋਇ = ਹੋ ਜਾਈਦਾ ਹੈ। ਜੈਸਾ ਕਿ :

**ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥** *(ਅੰਗ ੬੨੨)*

**ਗੁਰ ਸਿਖ ਸੰਧਿ ਮਿਲੇ, ਬੀਸ ਇਕੀਸ ਈਸ, ਇਤ ਤੇ ਉਲੰਘਿ, ਉਤ ਜਾਇ ਠਹਰਾਵਈ ॥੧੧॥**
*(ਕਬਿੱਤ ਭਾਈ ਗੁਰਦਾਸ ਜੀ)*

ਇਸ ਪ੍ਰਕਾਰ ਗਿਆਨ ਦੀਆ ਭੂਮਿਕਾ ਰੂਪੀ ਪੌੜੀਆਂ ਚੜ੍ਹ ਕੇ ਉਸ ਤੁਰੀਆ ਪਦ ਦੀ ਪ੍ਰਾਪਤੀ ਹੁੰਦੀ ਹੈ, ਜਿਥੇ ਉਸ ਪ੍ਰਭੂ ਨਾਲ ਅਭੇਦਤਾ ਹੋ ਜਾਂਦੀ ਹੈ **ਵਾ:** ਇਕੀਸ = ਇੱਕੀ (ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਪੰਜ ਕਾਮਾਦਿਕ ਵਿਕਾਰ, ਪੰਜੇ ਸ਼ਬਦ ਸਪਰਸ਼ ਵਿਸ਼ੇ ਤੇ ਇੱਕੀਵਾਂ ਮਨ) ਇਨ੍ਹਾਂ ਨੂੰ ਜੇਕਰ ਰੋਕ ਲਈਏ ਤਾਂ ਤੁਰੀਆ ਪਦ ਰੂਪੀ ਭੂਮਿਕਾ ਉਪਰ ਚੜ੍ਹਨਾ ਕਰੀਦਾ ਹੈ। ਵੇਦਾਂਤ ਦੇ ਗ੍ਰੰਥਾਂ 'ਚ ਗਿਆਨ ਦੀਆਂ ਸੱਤ ਭੂਮਿਕਾ ਇਸ ਪ੍ਰਕਾਰ ਕਹੀਆਂ ਗਈਆਂ ਹਨ :

## ਗਿਆਨ ਦੀਆਂ ਸੱਤ ਭੂਮਿਕਾਵਾਂ :

੧. **ਸ਼ੁਭ ਇੱਛਾ :** ਪ੍ਰਭੂ ਦੀ ਪ੍ਰਾਪਤੀ ਲਈ ਮਨ ਵਿਚ ਸ਼ੁਭ ਇੱਛਾ ਹੋਣੀ, ਭਾਵ ਭਜਨ ਸਿਮਰਨ ਕਰਨ, ਸਤਿਸੰਗ ਕਰਨ ਕਥਾ ਕੀਰਤਨ ਕਰਨ ਜਾਂ ਸੁਣਨ ਆਦਿ ਦੀ ਸ਼ੁਭ ਇੱਛਾ ਮਨ ਵਿਚ ਹੋਣੀ। ਗੁਰਬਾਣੀ ਵਿਚ ਇਸ ਅਵਸਥਾ ਨੂੰ ਇਸ ਪ੍ਰਕਾਰ ਕਿਹਾ ਗਿਆ ਹੈ; ਜੈਸਾ ਕਿ :

**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥** *(ਅੰਗ ੬੯੪)*

**ਦੋਹਰਾ ॥ ਬਿਖਿਆ ਬਿਖੈ ਭਈ ਦ੍ਵੈਖਤਾ, ਗੁਰ ਤੀਰਥ ਅਨੁਰਾਗ।**
**ਤਾਂਤੇ ਸੁਭ ਇੱਛਾ ਕਹੀ ਕਥਾ ਸ੍ਰਵਨ ਮਨ ਲਾਗ ॥੯॥**
**ਭਗਵਤ ਰਤਿ ਗਤਿ ਆਨਮਤਿ ਪ੍ਰੇਮ ਜੁ ਗਤਿ ਨਿਤ ਚਿੱਤ।**
**ਗੁਣਗਾਵਤ ਪੁਲਕਤ ਹ੍ਰਿਦੇ, ਦਿਨ ਦਿਨ ਸਰਸ ਸੁਹਿਤ ॥੧੦॥** *(ਵਿਚਾਰਮਾਲਾ)*

੨. **ਸੁਵਿਚਾਰਨਾ :** ਸਤ ਅਸੱਤ ਦੀ ਸ੍ਰੇਸ਼ਟ ਵਿਚਾਰ ਪ੍ਰਾਪਤ ਹੋਣੀ ਕਿ ਮੈਂ ਕੀ ਹਾਂ ਤੇ ਬ੍ਰਹਮ ਕੀ ਹੈ ? ਸੰਸਾਰ ਕੀ ਹੈ ? ਆਦਿ ਨੂੰ ਵਿਚਾਰ ਕੇ ਇੱਕੋ ਬ੍ਰਹਮ ਵਿਚ ਨਿਸਚਾ ਕਰਨਾ। ਗੁਰਬਾਣੀ ਅਨੁਸਾਰ :

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ ॥ ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ ॥**
*(ਅੰਗ ੮੨੭)*

**ਦੂਜੀ ਕਹੀ ਬਿਚਾਰਨਾ ਉਪਜਯੋ ਤੱਤ ਬਿਚਾਰ।**
**ਏਕੰਤ ਹ੍ਵੈ ਸੋਧਨ ਲਗਯੋ ਕੋਹੰ ਕੋ ਸੰਸਾਰ॥੧੧॥** *(ਵਿਚਾਰਮਾਲਾ)*

੩. **ਤਨੂੰ ਮਾਨਸਾ :** ਤਨੂੰ = ਮਨ ਦੀਆਂ ਮਾਨਸਾ = ਵਾਸ਼ਨਾਵਾਂ ਰੁਕ ਜਾਣੀਆਂ। ਗੁਰਬਾਣੀ ਅਨੁਸਾਰ :

**ਕਾਮ ਕ੍ਰੋਧ ਮਿਟੇ ਤਿਸੁ ਲੋਭਾ॥** *(ਅੰਗ ੧੩੩੮)*

**ਤਨੂ ਮਾਨਸਾ ਸੁ ਤੀਸਰੀ ਮਨ ਕੋ ਪ੍ਰਤਆਹਾਰ।**
**ਥਿਤ ਹ੍ਵੈ ਸੁਧ ਸਰੂਪ ਕੀ ਰਾਖੈ ਨਿਤ ਸੰਭਾਰ।** *(ਵਿਚਾਰਮਾਲਾ)*

੪. **ਸਤੁਆਪਤ :** ਸਤ ਸਰੂਪ ਦੇ ਯਥਾਰਥ ਗਿਆਨ ਦੀ ਪ੍ਰਾਪਤੀ ਹੋ ਜਾਣੀ, ਭਾਵ ਸਾਰਾ ਸੰਸਾਰ ਆਤਮਾ ਰੂਪ ਪ੍ਰਤੀਤ ਹੋਣ ਲੱਗ ਜਾਣਾ।

***ਨੋਟ :*** ਜਿਵੇਂ ਸੁੱਤਾ ਹੋਇਆ ਆਦਮੀ ਜਦੋਂ ਜਾਗ ਪਵੇ ਤਾਂ ਜਾਗ੍ਰਤ ਅਵਸਥਾ ਵਿਚ ਸਾਰਾ ਗਿਆਨ ਹੋ ਜਾਂਦਾ ਹੈ। ਬਿਆਲੀ (੪੨) ਭਾਵ ਫੁਰਨ ਲੱਗ ਪੈਂਦੇ ਹਨ ਤੇ ਇਉਂ ਸਤੁ = ਸਤ ਸਰੂਪ ਦੇ ਗਿਆਨ ਦੀ ਆਪਤ = ਪ੍ਰਾਪਤੀ ਹੋ ਜਾਣੀ ਇਸ ਨੂੰ ਸਤੁਆਪਤ ਕਹਿੰਦੇ ਹਨ। ਗੁਰਬਾਣੀ ਅਨੁਸਾਰ :

**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥** *(ਅੰਗ ੪੮੫)*

**ਚਤੁਰਥ ਸਤ੍ਵਾਪਤਿ ਯਿਹ ਅਨਭਵ ਉਦੈ ਅਭੰਗ।**
**ਆਤਮ ਜਗ ਦਰਸਿਓ ਭਲੇ, ਜਿਉ ਮਧ ਸਿੰਧੁ ਤਰੰਗ।** *(ਵਿਚਾਰਮਾਲਾ)*

੫. **ਅਸੰਸਕਤ :** ਅਸੰ = ਹੰਕਾਰ ਤੇ ਸਕਤ = ਮੋਹ ਦੀ ਨਵਿਰਤੀ ਹੋ ਜਾਣੀ। ਗੁਰਬਾਣੀ ਅਨੁਸਾਰ :

**ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥** *(ਅੰਗ ੮੩੧)*

**ਛੂਟਿਯੋ ਤਨ ਅਭਿਮਾਨ ਜਬ ਨਿਸਚੈ ਕੀਯੋ ਸਰੂਪ।**
**ਅਸੰਸਕਤਿ ਯਹਿ ਭੂਮਿਕਾ ਪੰਚਮ ਮਹਾਂ ਅਨੂਪ॥੧੪॥** *(ਵਿਚਾਰਮਾਲਾ)*

ਵਿਸ਼ਿਸ਼ਟ ਜੀ ਨੇ ਇਸ ਦਾ ਨਾਮ ਬ੍ਰਹਮ ਬ੍ਰਿਸ਼ਟ ਲਿਖਿਆ ਹੈ।

੬. **ਪਦਾਰਥ ਅਭਾਵਨੀ :** ਸੁਖੋਪਤ ਅਵਸਥਾ ਦੀ ਨਿਆਈਂ ਸਾਰੇ ਪਦਾਰਥਾਂ ਦਾ ਅਭਾਵ ਹੋ ਜਾਣਾ। ਗੁਰਬਾਣੀ ਅਨੁਸਾਰ :

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ॥ ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥** *(ਅੰਗ ੯੪੩)*

**ਕਹੇ ਪਦਾਰਥ ਬਿਬਧਿ ਲੌਂ ਸਭ ਕੋ ਹੋਇ ਅਭਾਵ।**
**ਯਹਿ ਪਦਾਰਥ ਅਭਾਵਨੀ ਖਸਟੀ ਭੂਮ ਵਿਖਾਵ॥੧੫॥** *(ਵਿਚਾਰਮਾਲਾ)*

ਵਿਸ਼ਿਸ਼ਟ ਜੀ ਨੇ ਇਸ ਦਾ ਨਾਮ ਬ੍ਰਹਮ ਬ੍ਰਿਸ਼ਟ ਵਰ ਲਿਖਿਆ ਹੈ।

੭. **ਤੁਰੀਆ ਪਦ :** ਜਾਗ੍ਰਤ, ਸੁਪਨ, ਸੁਖੋਪਤੀ ਤਿੰਨਾਂ ਅਵਸਥਾਵਾਂ ਦਾ ਅਭਾਵ ਹੋ ਜਾਣਾ, ਜਿਥੇ ਭਾਵ ਅਭਾਵ ਕੁਝ ਵੀ ਪ੍ਰਤੀਤ ਨਹੀਂ ਹੁੰਦਾ। ਗੁਰਬਾਣੀ ਅਨੁਸਾਰ :

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥** *(ਅੰਗ ੪੮੫)*

**ਭਾਵ ਅਭਾਵ ਨ ਤਹਾਕੁਛ ਸਪਤਮ ਤੁਰੀਆ ਮਾਹਿ।**
**ਮੈਂ ਤੂੰ ਤਹਾ ਨ ਸੰਭਵੈ ਕਹਾਂ ਆਹਿ ਕਹ ਨਾਹਿ॥੧੬॥** *(ਵਿਚਾਰਮਾਲਾ, ਤ੍ਰਿਤੀਯੋ ਬਿਸ੍ਰਾਮ)*

ਕੇਵਲ ਤੁਰੀਆ ਤਤ ਸਰੂਪ ਸਾਖੀ ਰੂਪ ਹੀ ਰਹਿ ਜਾਣਾ। ਜਿਹੜੀਆਂ ਸ਼ਾਖਾ ਪ੍ਰਤੀਤ ਹੋ ਰਹੀਆਂ ਹਨ।

ਅਭਾਸ ਬ੍ਰਿਤੀ ਆਦਿਕਾਂ ਦੇ ਸੁਭਾਅ, ਸਾਰੀਆਂ ਸ੍ਰਿਮਤੀਆਂ ਭੁਲ ਜਾਣੀਆਂ। ਜਾਗ੍ਰਤ, ਸੁਪਨ, ਸੁਖੋਪਤ ਤੋਂ ਪਰ੍ਹੇ ਜੋ ਤਿੰਨਾਂ ਅਵਸਥਾਵਾਂ ਦਾ ਸਾਖੀ ਹੈ, ਇਹ ਤੁਰੀਆ ਪਦ ਹੈ। ਜੈਸਾ ਕਿ:

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ॥** *(ਅੰਗ ੬੮੪)*

**ਕਹੀ ਨ ਉਪਜੈ ਉਪਜੀ ਜਾਣੈ ਭਾਵ ਅਭਾਵ ਬਿਹੂਣਾ॥**
**ਉਦੈ ਅਸਤ ਕੀ ਮਨ ਬੁਧਿ ਨਾਸੀ ਤਉ ਸਦਾ ਸਹਜਿ ਲਿਵ ਲੀਣਾ॥** *(ਅੰਗ ੪੭੫)*

***ਨੋਟ : ਅਗਿਆਨ ਦੀਆਂ ਸੱਤ ਭੂਮਿਕਾਵਾਂ :*** ੧. ਬੀਰ ਜਾਗ੍ਰਤ, ੨. ਸਖੋਪਤ ਜਾਗ੍ਰਤ, ੩. ਸੁਪਨ ਜਾਗ੍ਰਤ, ੪. ਜਾਗ੍ਰਤ, ੫. ਅਵਰਨ, ੬. ਵਿਖੇਪ, ੭. ਅਵਿੱਦਿਆ।

***ਪ੍ਰਸ਼ਨ :*** *ਹੇ ਤਪਾ ਜੀ! ਜੋ ਆਪ ਜੀ ਨੇ ਦੱਸਿਆ ਹੈ ਕਿ ਇਹੋ ਪਤ ਵਾਲਾ ਰਸਤਾ ਹੈ ਤੇ ਇਤਨਾ ਸਿਮਰਨ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਦਾ ਚਾਉ ਹੋਵੇ ਪਰ ਮਹਾਰਾਜ ਜੀ! ਕਈ ਤਾਂ ਸੁਣ ਸੁਣਾ ਕੇ ਕਹਿੰਦੇ ਹਨ ਕਿ 'ਅਹੰ ਬ੍ਰਹਮ ਅਸਮੀ' ਜੋ ਕਮਾਈ ਨਹੀਂ ਕਰਦੇ, ਉਨ੍ਹਾਂ ਬਾਰੇ ਆਪ ਜੀ ਦਾ ਕੀ ਖ਼ਿਆਲ ਹੈ?*
***ਗੁਰ ਉੱਤਰ :***

# ਸੁਣਿ ਗਲਾ ਆਕਾਸ ਕੀ; ਕੀਟਾ ਆਈ ਰੀਸ॥

**ਦ੍ਰਿਸ਼ਟਾਂਤ :** ਹੇ ਸਿੱਧੋ! ਜਿਵੇਂ ਆਕਾਸ਼ ਵਿਚ ਉੱਡਣ ਵਾਲੇ ਗਰੁੜ (ਗਰੁੜ ਦੀ ਬਹੁਤ ਤੇਜ਼ ਰਫ਼ਤਾਰ ਮੰਨੀ ਗਈ ਹੈ) ਜਾਂ ਹੰਸ ਵਰਗੇ ਮਹਾਨ ਪੰਛੀਆਂ (ਪਰੰਪਰਾ ਅਨੁਸਾਰ ਹੰਸ ਦੀ ਉਡਾਰੀ ੪੦੦ ਕੋਹ ਦੀ ਮੰਨੀ ਹੈ) ਅਨਲ ਪੰਛੀ ਸਭ ਤੋਂ ਵੱਧ ਉੱਚਾ ਉੱਡਦਾ ਹੈ। ਉਸ ਦੇ ਦਿੱਤੇ ਹੋਏ ਅੰਡੇ ਧਰਤੀ 'ਤੇ ਨਹੀਂ ਡਿੱਗਦੇ। ਰਸਤੇ ਵਿਚ ਹੀ ਫੁੱਟ ਕੇ ਵਿੱਚੋਂ ਬੱਚੇ ਨਿਕਲ ਕੇ ਉੱਡਦੇ ਹੋਏ ਆਪਣੇ ਮਾਪਿਆਂ ਨਾਲ ਜਾ ਮਿਲਦੇ ਹਨ। ਜਿਵੇਂ ਕਲਗੀਧਰ ਪਾਤਸ਼ਾਹ ਜੀ ਨੇ ਸ੍ਰੀ ਦਸਮ ਗ੍ਰੰਥ ਜੀ ਵਿਚ ਫ਼ੁਰਮਾਨ ਕੀਤਾ ਹੈ:

**ਅਨਲ ਅਕਾਸ ਪੰਛੀ ਡੋਲਬੋ ਕਰਤ ਹੈ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੯)*

ਇਸ ਪੰਛੀ ਬਾਰੇ ਭਾਈ ਗੁਰਦਾਸ ਜੀ ਫ਼ੁਰਮਾਨ ਕਰਦੇ ਹਨ:

**ਅਨਲ ਪੰਖਿ ਬਚ ਮਿਲੇ ਨਿਰਾਧਾਰ ਹੋਇ ਸਮਝੈ ਆਪੈ।** *(ਵਾਰ ੧੧, ਪਉੜੀ ੧੨)*

ਇਸ ਪ੍ਰਕਾਰ ਆਕਾਸ਼ ਵਿਚ ਉੱਡਣ ਵਾਲੇ ਪੰਛੀਆਂ ਕੀ = ਦੀਆਂ ਉਡਾਰੀਆਂ ਵਾਲੀਆਂ ਗੱਲਾਂ ਸੁਣ ਕੇ (ਕੀਟਾ ਆਈ ਰੀਸ) ਕੀਟਾ = ਕੀੜਿਆਂ ਨੂੰ ਉਡਾਰੀਆਂ ਮਾਰਨ ਦੀ ਰੀਸ = ਬਰਾਬਰੀ ਆਈ = ਆ ਗਈ। ਅਰਥਾਤ ਪਾਵਸ ਰੁੱਤਾਂ ਵਿਚ ਭਾਵ ਸਾਵਣ ਭਾਦਰੋਂ ਦੇ ਮਹੀਨੇ, ਬਾਰਿਸ਼ ਪੈਣ ਤੋਂ ਗਰਮੀ ਦੀ ਭੜਾਸ ਧਰਤੀ ਵਿੱਚੋਂ ਨਿਕਲਦੀ ਹੈ। ਖੁੱਡਾਂ ਵਿਚ ਰਹਿਣ ਵਾਲੇ ਕੀੜਿਆਂ ਦੇ ਖੰਭ ਨਿਕਲ ਆਉਂਦੇ ਹਨ। ਆਕਾਸ਼ਚਾਰੀ ਪੰਛੀਆਂ ਨੂੰ ਉੱਡਦਿਆਂ ਵੇਖ ਕੇ ਇਨ੍ਹਾਂ ਨੂੰ ਵੀ ਉੱਡਣ ਦੀ ਰੀਸ = ਇੱਛਾ ਪੈਦਾ ਹੋ ਜਾਂਦੀ ਹੈ ਕਿ ਅਸੀਂ ਵੀ ਉੱਡੀਏ। ਖੰਭ ਹੀ ਇਨ੍ਹਾਂ ਦੇ ਹਨ ਅਤੇ ਖੰਭ ਹੀ ਸਾਡੇ ਹਨ, ਇਨ੍ਹਾਂ ਨਾਲੋਂ ਅਸੀਂ ਕਿਸ ਗੱਲੋਂ ਘੱਟ ਹਾਂ। ਇਹ ਸੋਚ ਕੇ ਰੀਸ ਕਰਕੇ ਆਕਾਸ਼ ਵੱਲ ਨੂੰ ਉੱਡਣਾ ਆਰੰਭ ਕਰ ਦਿੰਦੇ ਹਨ। ਇਹਨਾਂ ਦੇ ਖੰਭ ਕਮਜ਼ੋਰ ਹੋਣ ਕਰਕੇ ਕਈਆਂ ਦੇ ਤਾਂ ਉੱਡਦਿਆਂ ਹੀ ਖੰਭ ਟੁੱਟ ਜਾਂਦੇ ਹਨ ਤੇ ਕਈਆਂ ਦੇ ਥੋੜ੍ਹਾ ਜਿਹਾ ਆਕਾਸ਼ ਵੱਲ ਨੂੰ ਉੱਡਣ ਲੱਗਿਆਂ ਟੁੱਟ ਜਾਂਦੇ ਹਨ। ਉੱਡਣ ਦੀ ਸਮਰੱਥਾ ਨਾ ਹੋਣ ਕਰਕੇ ਕਈ ਧਰਤੀ 'ਤੇ ਡਿੱਗ ਜਾਂਦੇ ਹਨ। ਕਈਆਂ ਉੱਡਦਿਆਂ ਨੂੰ ਪੰਛੀ ਖਾ ਲੈਂਦੇ ਹਨ। ਖੰਭ ਤਾਂ ਭਾਵੇਂ ਕੀੜਿਆਂ ਨੂੰ ਮਿਲ ਗਏ ਪਰ ਹੰਸ, ਗਰੁੜ ਤੇ ਅਨਲ ਪੰਛੀ ਜਿੰਨੀ ਸ਼ਕਤੀ ਨਾ ਹੋਣ ਕਰਕੇ ਰੀਸ ਦੇ ਕਾਰਨ ਆਪਣਾ ਜੀਵਨ ਤਬਾਹ ਕਰ ਲਿਆ; ਜੈਸਾ ਕਿ:

**ਹੰਸਾਂ ਨਾਲਿ ਟਟੀਹਰੀ ਕਿਉਂ ਪਹੁਚੈ ਦਉੜੀ।** *(ਭਾਈ ਗੁਰਦਾਸ ਜੀ, ਵਾਰ ੩੪, ਪਉੜੀ ੬)*

**ਦਾ ਦ੍ਰਿਸ਼ਟਾਂਤ :** ਏਸੇ ਪ੍ਰਕਾਰ ਸਤਿਗੁਰੂ ਜੀ ਨੇ ਇਸ ਤੁਕ ਵਿਚ ਜੋ ਅੰਤਰੀਵ ਭਾਵ ਰੱਖਿਆ ਹੈ, (ਸੁਣਿ ਗਲਾ ਆਕਾਸ ਕੀ) ਆਕਾਸ = ਚਿਦਾਕਾਸ ਦੀ ਪ੍ਰਾਪਤੀ ਵਾਲੇ ਬ੍ਰਹਮ ਗਿਆਨੀਆਂ ਦੀਆਂ ਗੱਲਾਂ ਸੁਣ ਕੇ ਕੀਟਾ = ਕੀੜਿਆਂ ਵਾਂਗ ਅਕ੍ਰਿਤਘਣ, ਪਾਮਰ ਤੇ ਵਿਸ਼ਈ ਵੀ ਉਨ੍ਹਾਂ ਸਤਿਪੁਰਸ਼ਾਂ ਦੀ ਰੀਸ ਕਰਨ ਲੱਗ ਜਾਂਦੇ ਹਨ ਕਿ ਅਸੀਂ ਵੀ ਬ੍ਰਹਮ ਬੇਤੇ ਹਾਂ। ਅਸੀਂ ਵੀ ਬ੍ਰਹਮ ਗਿਆਨੀ ਹਾਂ। ਇਸ ਤੁਕ ਵਿਚ ਜੋ ਆਕਾਸ ਪਦ ਆਇਆ ਹੈ, ਪਰਮਾਤਮਾ ਆਕਾਸ ਦੀ ਨਿਆਈਂ ਵਿਆਪਕ ਹੈ। ਉਸ ਵਿਚ ਪ੍ਰੋਖ ਅਪ੍ਰੋਖ ਗਿਆਨ ਰੂਪ ਖੰਭਾਂ ਨਾਲ ਉਡਾਰੀਆਂ ਮਾਰਨ ਵਾਲੇ, ਬ੍ਰਹਮ ਗਿਆਨੀਆਂ ਦੀਆਂ ਸ਼ੋਭਾ ਰੂਪ ਗੱਲਾਂ ਸੁਣ ਕੇ (ਕੀਟਾ ਆਈ ਰੀਸ) ਅਲਪਗ, ਵਿਸ਼ਈ ਤੇ ਪਾਮਰ ਜੀਵ ਬਿਧ ਨਿਖੇਧ ਰੂਪ ਖੰਭਾਂ ਵਾਲੇ, ਸਵਰਗ ਆਦਿਕ ਦੀ ਉਡਾਰੀ ਮਾਰਨ ਜੋਗੇ ਕਹਿਣ ਲੱਗ ਪੈਂਦੇ ਹਨ ਕਿ "ਬ੍ਰਹਮ ਸਤਯੰ ਜਗਤ ਮਿਥਿਆ" ਕਿ ਜਗਤ ਮਿਥਿਆ ਹੈ। ਅਸੀਂ ਵੀ ਸੰਸਾਰ ਦੁੱਖ ਦੀ ਨਵਿਰਤੀ ਕਰ ਲੈਂਦੇ ਹਾਂ ਤੇ ਪ੍ਰਮਾਨੰਦ ਦੀ ਪ੍ਰਾਪਤੀ ਕਰਨ ਵਾਲੇ ਹਾਂ। ਇਉਂ ਕਰਤੱਬਾਭਾਵ ਕਹਿੰਦੇ ਹਨ—ਅਹੰ ਬ੍ਰਹਮਾਸਮੀ ਅਹੰ = ਮੈਂ ਬ੍ਰਹਮ ਹਾਂ। ਸਾਨੂੰ ਕੋਈ ਵਿਸ਼ੇ ਪੋਹ ਨਹੀਂ ਸਕਦੇ। ਇਉਂ ਆਕਾਸ = ਚਿਦਾਕਾਸ ਵਿਚ ਵਿਚਰਨ ਵਾਲੇ ਮਹਾਂਪੁਰਖਾਂ ਦੀਆਂ ਗੱਲਾਂ ਸੁਣ ਕੇ, ਮਨੁੱਖ ਸਰੀਰ ਰੂਪੀ ਭਾਦਰੋਂ ਦੇ ਮਹੀਨੇ ਵਿਚ ਵਿਸ਼ਿਆਂ ਰੂਪੀ ਭੜਾਸ ਆਈ, ਕੋਈ ਸ਼ਿਲੇ ਕੱਢ ਕੱਢ ਕੇ, ਕੋਈ ਰਿਧੀਆਂ ਸਿਧੀਆਂ ਦੇ ਬਲ ਰੂਪੀ ਖੰਭ ਲਾ ਕੇ ਜਾਂ ਬਿਧ ਨਿਖੇਧ ਰੂਪੀ ਖੰਭ ਲਾ ਕੇ ਉਡਾਰੀਆਂ ਮਾਰਨੀਆਂ ਚਾਹੁੰਦੇ ਹਨ। ਇਸ ਪਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਵੀ ਫ਼ੁਰਮਾਨ ਹੈ :

**ਚੜਿ ਕੈ ਘੋੜੜੈ ਕੁੰਦੇ ਪਕੜਹਿ ਖੂੰਡੀ ਦੀ ਖੇਡਾਰੀ।**
**ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ।** *(ਵਾਰ ਗਉੜੀ ਮ: ੫, ਅੰਗ ੩੨੨)*

**ਦ੍ਰਿਸ਼ਟਾਂਤ :** ਏਥੇ ਜੋ ਕੁੱਕੜ ਦਾ ਦ੍ਰਿਸ਼ਟਾਂਤ ਦਿੱਤਾ ਹੈ। ਕੁੱਕੜ ਦੀਆਂ ਤਿੰਨ ਉਡਾਰੀਆਂ ਮੰਨੀਆਂ ਹਨ। ਉੱਡ ਕੇ ਰੂੜੀ 'ਤੇ ਬਹਿੰਦਾ ਹੈ। ਰੂੜੀ ਤੋਂ ਕੁੱਤੇ ਦਾ ਡਰ ਹੋਵੇ ਤਾਂ ਦੂਜੀ ਉਡਾਰੀ ਮਾਰਦਾ ਹੈ ਤੇ ਕੰਧ 'ਤੇ ਜਾ ਬੈਠਦਾ ਹੈ। ਕੰਧ 'ਤੇ ਬੈਠੇ ਨੂੰ ਜੇ ਕਿਸੇ ਮਨੁੱਖ ਦਾ ਡਰ ਹੋਵੇ ਤਾਂ ਉੱਡ ਕੇ ਕੋਠੇ ਦੀ ਛੱਤ 'ਤੇ ਜਾ ਬੈਠਦਾ ਹੈ। ਕੁੱਕੜ ਵਿਚ ਇਸ ਨਾਲੋਂ ਵੱਧ ਉੱਡਣ ਦੀ ਸਮਰੱਥਾ ਨਹੀਂ ਹੈ।

**ਦਾ ਦ੍ਰਿਸ਼ਟਾਂਤ :** ਕੁੱਕੜ ਦੀ ਨਿਆਈਂ ਵਿਸ਼ਈ ਜੀਵ ਹੈ। ਇਸ ਦੀ ਪਹਿਲੀ ਉਡਾਰੀ ਵਿਸ਼ੇ ਰੂਪ ਰੂੜੀ 'ਤੇ ਜਾ ਬੈਠਣਾ, ਦੂਜੀ ਉਡਾਰੀ ਧਨ ਅਤੇ ਪਰਿਵਾਰ ਦੇ ਮੋਹ ਤੱਕ ਦੀ ਹੈ ਤੇ ਤੀਜੀ ਉਡਾਰੀ ਬਿਧ ਨਿਖੇਧ ਕਰਮਾਂ ਰੂਪੀ ਖੰਭਾਂ ਨਾਲ ਸਵਰਗ ਰੂਪੀ ਕੋਠੇ ਪਰ ਜਾ ਬੈਠਣਾ। ਜਿਵੇਂ ਕੁੱਕੜ ਕੋਠੇ ਤੋਂ ਉੱਡ ਕੇ ਫਿਰ ਧਰਤੀ 'ਤੇ ਆ ਜਾਂਦਾ ਹੈ, ਏਸੇ ਤਰ੍ਹਾਂ ਸਵਰਗ ਰੂਪੀ ਕੋਠੇ ਤੋਂ ਫਿਰ ਮਾਤ ਲੋਕ ਧਰਤੀ 'ਤੇ ਆ ਜਾਂਦਾ ਹੈ। ਰਾਜੇ ਨੌਖ ਦੀ ਤਰ੍ਹਾਂ ਸਵਰਗ 'ਚੋਂ ਡਿੱਗ ਕੇ ਧਰਤੀ 'ਤੇ ਜਾਂ ਫਿਰ ਟੇਢੀਆਂ, ਵਿੰਗੀਆਂ ਜੂਨਾਂ ਵਿਚ। ਇਹਨਾਂ ਦੀ ਕੋਈ ਬਹੁਤੀ ਵੱਡੀ ਉਡਾਰੀ ਨਹੀਂ ਹੁੰਦੀ। ਪਰ ਜਿਹੜੇ ਗੁਰਮੁਖ ਪਰਮੇਸ਼ਰ ਦੇ ਤਤ ਸਰੂਪ ਨੂੰ ਜਾਨਣ ਵਾਲੇ ਹੰਸਾਂ ਦੀ ਨਿਆਈਂ ਹਨ। ਜਿਵੇਂ ਹੰਸ ਦੁੱਧ ਨੂੰ ਪਾਣੀ ਤੋਂ ਅਲੱਗ ਕਰ ਦਿੰਦਾ ਹੈ, ਤਤ ਵਸਤੂ ਨੂੰ ਗ੍ਰਹਿਣ ਕਰਕੇ ਪਾਣੀ ਛੱਡ ਦਿੰਦਾ ਹੈ। ਜੈਸਾ ਕਿ :

**ਸਤਿ ਨਿਰਤਿ ਬੂਝੈ ਜੇ ਕੋਇ॥** *(ਅੰਗ ੨੮੪)*

ਸੰਸਾਰ ਸਮੁੰਦਰ ਦੇ ਪਦਾਰਥ ਰੂਪ ਪਾਣੀ ਤੋਂ ਵੈਰਾਗ ਰੂਪ ਉਡਾਰੀ ਮਾਰ ਕੇ :

**ਬ੍ਰਹਮਾ ਇੰਦ੍ਰ ਆਦਿ ਲੌ ਹੋਤ ਦੇਹ ਧਰ ਭੋਗ।**
**ਕਾਗ ਬਿਸ਼ਟ ਸਮ ਜੇ ਗਨੈ ਬੀਤਰਾਗ ਤੇ ਲੋਗ।** *(ਅਧਿਆਤਮ ਪ੍ਰਕਾਸ਼)*

ਉਹਨਾਂ ਦੀ ਰੀਸ ਕਰਦੇ ਹਨ ਪਰ ਹੋ ਨਹੀਂ ਸਕਦੀ। ਉਹ ਕਹਿੰਦੇ ਹਨ ਕਿ ਕਾਮਾਦਿਕ ਸਾਡਾ ਕੁਝ ਵੀ ਨਹੀਂ ਵਿਗਾੜ ਸਕਦੇ ਪਰ ਜਿਸ ਵੇਲੇ ਕਾਮਾਦਿਕ ਵਿਸ਼ੇ ਚਿੰਬੜਦੇ ਹਨ, ਉਸ ਵੇਲੇ ਬਿਧ ਨਿਖੇਧ **ਵਾ:**

ਕਾਰਨ ਵੈਰਾਗ ਰੂਪੀ ਖੰਭ ਵਾਸ਼ਨਾ ਰੂਪੀ ਹਵਾ ਚੱਲਣ ਨਾਲ ਟੁੱਟ ਜਾਂਦੇ ਹਨ। ਵੀਚਾਰ ਕਮਜ਼ੋਰ ਹੋਏ ਹੀ ਕੀੜਿਆਂ ਦੇ ਕਮਜ਼ੋਰ ਖੰਭਾਂ ਵਾਂਗੂੰ ਹਨ। ਉਹ ਫਿਰ ਅਨੇਕਾਂ ਜੂਨਾਂ ਧਰਤੀ 'ਤੇ ਤੁਰੇ ਫਿਰਦੇ ਹਨ। ਇਉਂ ਮੁਕਤ ਪੁਰਸ਼ਾਂ ਦੀਆਂ ਰੀਸਾਂ ਨਹੀਂ ਹੋ ਸਕਦੀਆਂ। ਆਕਾਸ਼ਚਾਰੀਆਂ ਭਾਵ ਬ੍ਰਹਮ ਗਿਆਨੀਆਂ ਦੀਆ ਗੱਲਾਂ ਸੁਣ ਕੇ ਕੀੜਿਆਂ ਦੀ ਨਿਆਈਂ ਵਿਸ਼ਈ ਪੁਰਸ਼ਾਂ ਨੂੰ ਵੀ ਰੀਸਾਂ ਆ ਗਈਆਂ ਕਿ ਅਸੀਂ ਬ੍ਰਹਮ ਹੀ ਹਾਂ, ਚੁਟਕੀਆਂ ਮਾਰ ਕੇ ਕਹਿੰਦੇ ਹਨ ਕਿ ਤੁਹਾਨੂੰ ਨਿਰੰਕਾਰ ਦੇ ਦਰਸ਼ਨ ਕਰਵਾ ਸਕਦੇ ਹਾਂ ਤੇ ਨਾਲ ਵਿਸ਼ੇ-ਵਿਕਾਰਾਂ ਦੀ ਭੀ ਕੋਈ ਰੁਕਾਵਟ ਨਹੀਂ। ਉਹ ਜੂਨਾਂ ਵਿਚ ਭਟਕਦੇ ਫਿਰਦੇ ਹਨ। ਉਹ ਤਾਂ ਦੇਹ ਅਧਿਆਸੀ ਹਨ, ਧੋਖੇਬਾਜ਼, ਬਣਾਉਟੀ ਗੁਰੂ ਹਨ। ਇਹ ਚੁੰਚ ਗਿਆਨੀ ਕਹੇ ਜਾ ਸਕਦੇ ਹਨ। ਜਿਵੇਂ ਇਹਨਾਂ ਬਾਬਤ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

**ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥**
**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥**
**ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥** *(ਸਿਰੀਰਾਗ ਕੀ ਵਾਰ ਮ: ੧, ਅੰਗ ੮੫)*

# ਨਾਨਕ ਨਦਰੀ ਪਾਈਐ; ਕੂੜੀ ਕੂੜੈ ਠੀਸ ॥੩੨॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਦੋਂ ਉਹ ਵਿਸ਼ਈ ਪੁਰਖ ਬ੍ਰਹਮ ਬੇਤਿਆਂ ਦੀ ਨਦਰੀ = ਦ੍ਰਿਸ਼ਟੀ ਵਿਚ ਪਾਏ ਜਾਂਦੇ ਹਨ ਤਾਂ ਪਤਾ ਲੱਗਦਾ ਹੈ ਕਿ ਠੀਕ ਪੂਰੇ ਹਨ ਜਾਂ ਫਿਰ ਝੂਠੇ ਹੋਰ ਹੀ ਗੱਲਾਂ ਮਾਰਨ ਵਾਲੇ ਹਨ। ਕੂੜੈ = ਝੂਠਿਆਂ ਦੀਆਂ ਕੂੜੀ = ਝੂਠੀਆਂ ਠੀਸ = ਗੱਪਾਂ ਹੀ ਹਨ। ਜਦੋਂ ਪਦਾਰਥ ਜਾਂ ਵਿਸ਼ਿਆਂ ਨੂੰ ਦੇਖਦੇ ਹਨ ਤਾਂ ਡਿੱਗ ਜਾਂਦੇ ਹਨ। ਇਸ ਕਰਕੇ ਝੂਠੇ ਪੁਰਸ਼ਾਂ ਦੀਆਂ ਝੂਠੀਆਂ ਹੀ ਠੀਸ = ਗੱਪਾਂ ਹਨ।

ਇਵੇਂ ਕਿਤਨੇ ਹੀ ਬਣਾਉਟੀ ਭੇਖ ਬਣਾਉਣ ਵਾਲੇ ਵਿਸ਼ਈ ਪੁਰਸ਼ਾਂ ਨੇ ਗੁਰੂ ਨਾਨਕ ਦੇਵ ਜੀ ਦਾ ਨਕਲੀ ਭੇਖ ਬਣਾਇਆ। ਨਕਲੀ ਨਾਨਕ ਬਣ ਕੇ ਬਾਲੇ ਮਰਦਾਨੇ ਦੀ ਨਿਆਈਂ ਦੋ ਸੇਵਕ ਨਾਲ ਲੈ ਕੇ ਸੰਗਲਾਦੀਪ ਰਾਜੇ ਸ਼ਿਵਨਾਭ ਵਰਗਿਆਂ ਨੂੰ ਠੱਗਦੇ ਰਹੇ। ਪਦਮਨੀਆਂ ਨੂੰ ਵੇਖ ਕੇ ਸਭ ਕੁੱਝ ਗਵਾ ਬੈਠੇ। ਜਿਸ ਪ੍ਰਕਾਰ ਸਰਾਫ਼ ਦੀ ਨਦਰ ਵਿਚ ਖੋਟੇ ਅਤੇ ਖਰੇ ਦੀ ਪਰਖ ਹੁੰਦੀ ਹੈ, ਜੋ ਖੋਟਾ ਹੁੰਦਾ ਹੈ ਉਸ ਦਾ ਪਾਜ ਉਘੜ ਜਾਂਦਾ ਹੈ ॥੩੨॥ ਜੈਸਾ ਕਿ :

**ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥** *(ਆਸਾ ਮਹਲਾ ੫, ਅੰਗ ੩੮੧)*

ਉਨ੍ਹਾਂ ਦੀ ਬਾਬਤ ਇਸ ਤਰ੍ਹਾਂ ਵੀ ਕਥਨ ਹੈ :

**ਮ: ੫ ॥ ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥** *(ਵਾਰ ਗਉੜੀ ਮਹਲਾ ੫, ਅੰਗ ੩੨੨)*

ਹਵਾ ਦਾ ਬੁੱਲ੍ਹਾ ਆਉਣ 'ਤੇ ਜਿਵੇਂ ਕੱਖ ਆਕਾਸ਼ ਨੂੰ ਚੜ੍ਹ ਜਾਂਦਾ ਹੈ, ਇਸੇ ਪ੍ਰਕਾਰ ਵੈਰਾਗ ਦਾ ਬੁੱਲ੍ਹਾ ਆਉਣ 'ਤੇ ਤਿਆਗ ਦੀਆਂ ਉਡਾਰੀਆਂ ਮਾਰਨ ਲੱਗ ਜਾਂਦੇ ਹਨ।

**ਆਇਆ ਬੁਲਾ ਪਉਣ ਦਾ ਚੜਿਆ ਕਖ ਆਕਾਸ।**
**ਢਹਿੰਦਾ ਢਹਿੰਦਾ ਢਹਿ ਪਇਆ ਕਖ ਕਖਾਂ ਦੇ ਪਾਸ।** *(ਲੌਕਿਕ ਪ੍ਰਮਾਣ)*

ਸੋ ਇਉਂ ਵਿਸ਼ਈ ਪੁਰਸ਼ ਵਿਸ਼ੇ ਭੋਗਣ ਰੂਪ ਧਰਤੀ 'ਤੇ ਆ ਡਿੱਗਦੇ ਹਨ। ਫਿਰ ਕਹਿੰਦੇ ਹਨ ਕਿ ਅਸੀਂ ਬ੍ਰਹਮ ਗਿਆਨੀ ਹਾਂ। ਇਹਨਾਂ ਨੂੰ ਹੀ ਸਤਿਗੁਰੂ ਜੀ ਨੇ ਕਿਹਾ ਹੈ ਕਿ ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਨੂੰ ਕਮਾਇਆ ਨਹੀਂ, ਭਜਨ ਸਿਮਰਨ ਦੀ ਕਮਾਈ ਨਹੀਂ ਕੀਤੀ ਤੇ ਆਪਾ-ਭਾਵ ਗਵਾਇਆ ਨਹੀਂ, ਉਹਨਾਂ ਦੀਆਂ ਤੇ

(ਕੂੜੀ ਕੂੜੈ ਠੀਸ) ਕੂੜੈ = ਝੂਠਿਆਂ ਦੀਆਂ ਕੂੜੀ = ਝੂਠੀਆਂ ਹੀ ਠੀਸ = ਗੱਪਾਂ ਹਨ, ਪ੍ਰਾਪਤ ਕੁਝ ਵੀ ਨਹੀਂ ਹੋਇਆ; ਜੈਸਾ ਕਿ :

**ਕੂੜੇ ਮੂਰਖ ਕੀਹਾ ਠੀਸਾ ॥** *(ਸੂਹੀ ਮਹਲਾ ੫ ਘਰੁ ੩, ਅੰਗ ੭੩੮)*

## ਦੂਸਰਾ ਅਰਥ

ਸਿੱਧਾਂ ਵੱਲੋਂ ਕੀਤੇ ਪ੍ਰਸ਼ਨ ਕਿ ਤੁਹਾਡੀ ਪਰਮੇਸ਼ਰ ਨਾਲ ਕਿੰਨੀ ਕੁ ਪ੍ਰੀਤੀ **ਵਾ:** ਪ੍ਰੇਮ ਹੈ, ਉਸੇ ਪ੍ਰਸ਼ਨ ਦਾ ਸਤਿਗੁਰੂ ਜੀ ਉੱਤਰ ਦਿੰਦੇ ਹਨ।

### ਇਕਦੂ ਜੀਭੌ ਲਖ ਹੋਹਿ

ਹੇ ਸਿੱਧੋਂ! ਜੇਕਰ ਸਾਡੇ ਇਕ ਦੂ = ਇਕ ਤੋਂ ਲਖ = ਲੱਖਾਂ ਜੀਭੌ = ਜੀਭਾਂ ਹੋ ਜਾਣ, ਭਾਵ ਜਿਸਮ ਦੇ ਸਾਰੇ ਰੋਮ ਜੀਭਾਂ ਬਣ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਉਣ ਲੱਗ ਜਾਣ; ਜੈਸਾ ਕਿ :

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** *(ਅੰਗ ੯੪੧)*

ਇਹ ਅਵਸਥਾ ਬਣ ਜਾਂਦੀ ਹੈ। ਹੋਰ ਅਵਸਥਾ ਬਦਲ ਜਾਏ ਤਾਂ ਤੱਤਾਂ ਵਿਚ ਵੀ ਜਾਪ ਸੁਣਨ ਲੱਗ ਜਾਂਦਾ ਹੈ; ਜੈਸਾ ਕਿ :

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥**

*(ਬਿਹਾਗੜਾ ਮਹਲਾ ੪, ਅੰਗ ੫੪੦)*

### ਲਖ ਹੋਵਹਿ ਲਖ ਵੀਸ ॥

ਲਖ ਸਰੂਪ ਦੇ ਵੀਸ = ਵੀਹ ਵਿਸਵੇ ਭਾਵ ਪੂਰਨ ਵਿਸ਼ਵਾਸ ਕਰਕੇ ਲਖ ਸਰੂਪ ਹੀ ਹੋ ਜਾਈਦਾ ਹੈ; ਜੈਸਾ ਕਿ :

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥** *(ਦਖਣੀ ਓਅੰਕਾਰੁ, ਅੰਗ ੯੩੧)*

ਭਾਵ ਉਹ ਲਖ ਸਰੂਪ ਵਿਚ ਅਭੇਦ ਹੋ ਜਾਂਦੇ ਹਨ ਜੋ ਹੋਰ ਵੀ ਮੁਮੁਖਸ਼ੂ ਉਨ੍ਹਾਂ ਦੁਆਰਾ ਪਰਮਾਤਮਾ ਤੇ ਵੀਸ = ਵੀਹ ਵਿਸਵੇ ਜਾਣ ਕੇ ਪੂਰਨ ਨਿਸਚਾ ਕਰਦੇ ਹਨ, ਉਹ ਵੀ ਲਖ ਸਰੂਪ ਹੋ ਜਾਂਦੇ ਹਨ।

### ਲਖੁ ਲਖੁ ਗੇੜਾ ਆਖੀਅਹਿ; ਏਕੁ ਨਾਮੁ ਜਗਦੀਸ ॥

ਲਖ ਸਰੂਪ ਦੇ ਲਖ = ਲਖਣ ਵਾਸਤੇ ਭਾਵ ਜਾਨਣ ਵਾਸਤੇ ਜਿਹੜੇ ਇਕ ਜਗਦੀਸ = ਜਗਤ ਦੇ ਈਸ਼ਵਰ, ਪਰਮਾਤਮਾ ਦੇ ਨਾਮ ਨੂੰ ਲਖ = ਲੱਖਾਂ ਵਾਰੀ ਕਹਿੰਦੇ ਹਨ। (ਸੰਤ ਗਿਆਨੀ ਗੁਰਬਚਨ ਸਿੰਘ ਦੇ ਜਥੇ ਵਿਚ ਕੁਝ ਅਭਿਆਸੀ ਸਿੰਘਾਂ ਨੇ ਜੀਭਾ ਨਾਲ ਲਗਾਤਾਰ ਵੀਹ ਘੰਟੇ ਵਾਹਿਗੁਰੂ ਜਾਪ ਕਰ ਕੇ ਗਿਣਿਆ ਹੈ, ਇਕ ਲੱਖ ਵਾਰੀ ਹੋ ਜਾਂਦਾ ਹੈ।) ਜਿਵੇਂ ਸਤਿਗੁਰਾਂ ਦਾ ਫ਼ੁਰਮਾਨ ਹੈ :

**ਉਚਰਹੁ ਰਾਮ ਨਾਮੁ ਲਖ ਬਾਰੀ ॥** *(ਅੰਗ ੧੯੪)*

ਇਸ ਕਰਕੇ ਐਸੀਆਂ ਕਮਾਈਆਂ ਵਾਲਿਆਂ ਤੋਂ ਬਲਿਹਾਰ ਜਾਈਏ। ਸੋ ਏਥੇ ਵੀ ਸਤਿਗੁਰੂ ਜੀ ਏਹੀ ਫ਼ੁਰਮਾਨ ਕਰਦੇ ਹਨ ਕਿ ਪਰਮਾਤਮਾ ਦੇ ਨਾਮ ਨੂੰ ਪ੍ਰੇਮੀ ਜਨ ਲੱਖਾਂ ਵਾਰੀ ਕਹਿੰਦੇ ਹਨ।

### ਏਤੁ ਰਾਹਿ ਪਤਿ ਪਵੜੀਆ; ਚੜੀਐ ਹੋਇ ਇਕੀਸ ॥

ਜਿੰਨੇ ਵੀ ਪਰਮਾਰਥੀ ਲੋਕਾਂ ਨੇ ਪਰਮਾਤਮਾ ਦੀ ਪ੍ਰਾਪਤੀ ਦੇ ਰਾਹ ਮੰਨੇ ਹਨ। ਏਤੁ = ਏਹਿ ਅਪ੍ਰੋਖ ਗਿਆਨ ਰੂਪ ਰਾਹਿ = ਰਸਤਾ ਸਾਰਿਆਂ ਰਾਹਾਂ ਦਾ ਪਤਿ = ਪਤੀ ਹੈ, ਭਾਵ ਮਾਲਕ ਹੈ, ਵੱਡਾ ਹੈ। ਸੱਤ ਭੂਮਿਕਾ

ਰੂਪ ਤੁਰੀਆ ਪਦ ਪਵੜੀਆਂ = ਪੌੜੀਆਂ 'ਤੇ ਜੋ ਚੜੀਐ = ਚੜ੍ਹਿਆ ਹੈ, ਉਹ ਇਕੀਸ = ਇਕ ਈਸ਼ਵਰ ਦਾ ਰੂਪ ਹੀ ਹੋ ਜਾਂਦਾ ਹੈ।

**ਸੁਣਿ ਗਲਾ ਆਕਾਸ ਕੀ**

ਚਿਦਾਕਾਸ ਵਿਚ ਉਡਾਰੀਆਂ ਲਾਉਣ ਵਾਲੇ ਜੋ ਬ੍ਰਹਮ ਗਿਆਨੀ ਹਨ, ਉਨ੍ਹਾਂ ਦੀਆਂ ਗੱਲਾਂ ਸੁਣ ਕੇ; ਜੈਸਾ ਕਿ :

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** *(ਗਉੜੀ ਸੁਖਮਨੀ ਮ: ੫, ਅੰਗ ੨੭੩)*

**ਕੀਟਾ ਆਈ ਰੀਸ ॥**

ਜੋ ਕੀੜਿਆਂ ਦੀ ਨਿਆਈਂ ਨਿਸ਼ਰਧਕ ਵਿਸ਼ਈ ਪੁਰਸ਼ ਹਨ ਜਿਨ੍ਹਾਂ ਨੇ ਕੋਈ ਸਾਧਨ ਵੀ ਨਹੀਂ ਕੀਤਾ, ਉਹਨਾਂ ਨੂੰ ਵੀ ਰੀਸ ਆ ਜਾਂਦੀ ਹੈ ਕਿ ਗੁਰੂ ਦੇ ਉਪਦੇਸ਼ ਕਮਾਏ ਤੋਂ ਬਿਨਾਂ ਹੀ ਵਾਹਿਗੁਰੂ ਦੀ ਪ੍ਰਾਪਤੀ ਕਰ ਲਵਾਂਗੇ। ਰੀਸ ਨਾਲ ਕਹਿਣ ਰੂਪ ਉਡਾਰੀਆਂ ਮਾਰਦੇ ਹਨ, ਭਾਵ ਰੀਸ ਕਰਦੇ ਹਨ। ਜੈਸਾ ਕਿ :

**ਰੀਸਾ ਕਰਹਿ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥** *(ਅੰਗ ੮੫)*

**ਨਾਨਕ ਨਦਰੀ ਪਾਈਐ**

ਇਹ ਅਵਸਥਾ ਤਾਂ ਗੁਰੂ ਦੀ ਦਾਤ ਹੈ। ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਗੁਰੂ ਦੀ ਗਿਆਨ ਰੂਪ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰਕੇ ਉਸ ਦੀ ਪ੍ਰਾਪਤੀ ਪਾਈਦੀ ਹੈ।

**ਕੂੜੀ ਕੂੜੈ ਠੀਸ ॥੩੨॥**

ਝੂਠਿਆਂ ਦੀਆਂ ਤਾਂ ਝੂਠੀਆਂ ਹੀ ਠੀਸ = ਗੱਪਾਂ ਹਨ, ਉਹ ਕੁਝ ਪ੍ਰਾਪਤ ਨਹੀਂ ਕਰ ਸਕਦੇ ॥੩੨॥

**ਸਾਖੀ—ਜੱਟ ਦੇ ਕਬੀਰ ਬਣਨ ਦੀ :** ਭਗਤ ਕਬੀਰ ਜੀ ਦਾ ਜਸ ਬਨਾਰਸ ਤੋਂ ਬਾਹਰ ਵੀ ਦੂਰ ਤੱਕ ਫੈਲ ਗਿਆ। ਇਕ ਜੱਟ ਦੇ ਮਨ ਵਿਚ ਆਇਆ ਕਿ ਮੈਂ ਵੀ ਕਬੀਰ ਵਰਗਾ ਹੋ ਕੇ ਜਸ ਪ੍ਰਾਪਤ ਕਰਾਂ। ਇਸ ਵਿਚਾਰ ਨਾਲ ਜੱਟ ਭਗਤ ਕਬੀਰ ਜੀ ਦੇ ਪਾਸ ਆਇਆ। ਕਬੀਰ ਜੀ ਨੇ ਅੰਤਰਯਾਤਮਾ ਨਾਲ ਉਸ ਦੇ ਮਨ ਦੀ ਅਵਸਥਾ ਜਾਣ ਲਈ ਤੇ ਸਮਝਾਉਣ ਲਈ ਕੌਤਕ ਵਰਤਾਇਆ। ਭਗਤ ਕਬੀਰ ਜੀ ਨੇ ਆਪਣੀ ਧਰਮ ਸੁਪਤਨੀ ਲੋਈ ਨੂੰ ਕਿਹਾ ਕਿ ਵੇਖੋ! ਆਕਾਸ਼ ਵਿਚ ਬੱਦਲ ਚੜ੍ਹ ਆਏ ਹਨ, ਕਿਤੇ ਆਪਣੀ ਛੱਤ ਚੋਅ ਨਾ ਪਏ, ਇਸ ਕਰਕੇ ਮਿੱਟੀ ਪੁੱਟ ਕੇ ਲਿਆਉ ਜੋ ਕੋਠੇ ਦੇ ਪਰਨਾਲੇ ਨੂੰ ਲਾਉਣੀ ਹੈ। ਭਾਵੇਂ ਉਸ ਸਮੇਂ ਆਕਾਸ਼ ਸਾਫ਼ ਸੀ ਪਰ ਪਤੀਬ੍ਰਤਾ ਲੋਈ ਨੇ ਕਬੀਰ ਜੀ ਦਾ ਬਚਨ ਮੰਨ ਕੇ ਮਿੱਟੀ ਲੈ ਆਂਦੀ। ਫਿਰ ਕਬੀਰ ਜੀ ਨੇ ਕਿਹਾ ਕਿ ਇਸ ਨੂੰ ਕੁੱਟ ਕੇ, ਕੱਪੜ ਛਾਣ ਕਰਕੇ ਘਿਉ ਵਿਚ ਗੁੰਨ੍ਹ ਦਿਉ ਤਾਂ ਲੋਈ ਨੇ ਉਵੇਂ ਹੀ ਮਿੱਟੀ ਛਾਣ ਕੇ ਘਿਉ ਵਿਚ ਗੁੰਨ੍ਹ ਦਿੱਤੀ। ਫਿਰ ਕਿਹਾ ਕਿ ਇਸ ਨਾਲ ਪਰਨਾਲਾ ਲਿਪ ਦਿਉ, ਤਾਂ ਕਿ ਪਾਣੀ ਘਿਉ ਨਾਲ ਫਿਸਲ ਕੇ ਹੇਠਾਂ ਡਿੱਗੇ ਤਾਂ ਲੋਈ ਨੇ ਉਵੇਂ ਹੀ ਪਰਨਾਲਾ ਲਿਪ ਦਿੱਤਾ। ਇਹ ਸਭ ਕੁਝ ਦੇਖ ਕੇ ਜੱਟ ਦੇ ਮਨ ਵਿਚ ਆਇਆ ਕਿ ਕਬੀਰ ਬਣਨਾ ਤਾਂ ਬੜਾ ਸੌਖਾ ਹੈ। ਮੈਂ ਵੀ ਆਪਣੀ ਪਤਨੀ ਤੋਂ ਐਵੇਂ ਹੀ ਕਰਵਾਵਾਂਗਾ। ਇਹ ਸੋਚ ਕੇ ਆਪਣੇ ਘਰ ਗਿਆ ਤੇ ਪਤਨੀ ਨੂੰ ਕਹਿਣ ਲੱਗਾ ਕਿ ਭਾਗਾਂ ਵਾਲੀਏ! ਆਕਾਸ਼ 'ਚ ਬੱਦਲ ਚੜ੍ਹ ਆਏ ਹਨ, ਇਸ ਕਰਕੇ ਬਾਹਰੋਂ ਮਿੱਟੀ ਪੁੱਟ ਕੇ ਲਿਆ ਕਿਤੇ ਘਰ ਚੋਣ ਨਾ ਲੱਗ ਜਾਵੇ। ਅੱਗੋਂ ਘਰਵਾਲੀ ਕਹਿੰਦੀ ਕਿ ਕਿਤੇ ਤੂੰ ਅੰਨ੍ਹਾ ਤਾਂ ਨਹੀਂ ਹੋ ਗਿਆ। ਸਾਫ਼ ਸੁਥਰੇ ਆਕਾਸ਼ ਨੂੰ ਬੱਦਲ ਦੱਸੀ ਜਾਂਦਾ ਹੈਂ। ਫਿਰ ਵੀ ਜੱਟ ਨੇ ਉਸ ਦੀਆਂ ਮਿੰਨਤਾਂ ਤਰਲੇ ਜਿਹੇ ਕਰਕੇ ਮਿੱਟੀ ਮੰਗਵਾ ਲਈ। ਫਿਰ ਕਿਹਾ ਕਿ ਇਸ ਨੂੰ ਕੁੱਟ ਕੇ ਕੱਪੜ ਛਾਣ ਕਰ ਦੇ, ਤਾਂ ਆਖਣ ਲੱਗੀ ਕਿ ਤੇਰੀ ਤਾਂ ਮੱਤ ਮਾਰੀ ਗਈ ਲੱਗਦੀ ਹੈ। ਕਦੇ ਕੋਈ ਮਿੱਟੀ ਨੂੰ ਵੀ ਕੱਪੜ ਛਾਣ ਕਰਦਾ ਸੁਣਿਆ ਹੈ ? ਫਿਰ ਬਹੁਤੀਆਂ

ਮਿੰਨਤਾਂ ਤਰਲੇ ਕਰਨ ਉੱਤੇ ਉਸ ਨੇ ਮਿੱਟੀ ਕੱਪੜ ਛਾਣ ਕਰ ਦਿੱਤੀ। ਫਿਰ ਜੱਟ ਨੇ ਕਿਹਾ ਕਿ ਹੁਣ ਇਸ ਨੂੰ ਘਿਉ ਵਿਚ ਪਾ ਕੇ ਗੁੰਨ੍ਹ ਦੇ। ਇਹ ਸੁਣ ਕੇ ਉਸ ਨੇ ਰੌਲਾ ਪਾ ਦਿੱਤਾ ਕਿ ਮੇਰਾ ਪਤੀ ਪਾਗਲ ਹੋ ਗਿਆ ਹੈ। ਆਪਣੇ ਹੀ ਪੁੱਤਰਾਂ ਕੋਲੋਂ ਸੰਗਲਾਂ ਨਾਲ ਸਾਹਮਣੇ ਦਰੱਖ਼ਤ ਨਾਲ ਬੰਨ੍ਹਵਾ ਦਿੱਤਾ। ਕੁੱਝ ਸਮੇਂ ਪਿੱਛੋਂ ਭਗਤ ਕਬੀਰ ਜੀ ਉਥੇ ਆਏ। ਹੱਥ ਜੋੜ ਕਹਿਣ ਲੱਗਾ ਕਿ ਮਹਾਰਾਜ! ਮੈਨੂੰ ਬਚਾ ਲਵੋ। ਮੈਂ ਆਪ ਜੀ ਦੀ ਰੀਸ ਕਰਨ ਦਾ ਇਹ ਫਲ ਪਾਇਆ ਹੈ, ਅੱਗੋਂ ਲਈ ਕਦੇ ਅਜਿਹੀ ਗ਼ਲਤੀ ਨਹੀਂ ਕਰਾਂਗਾ। ਉਸ ਦੀ ਬੇਨਤੀ ਸੁਣ ਕੇ ਕਬੀਰ ਜੀ ਨੇ ਉਸ ਦੇ ਪਰਿਵਾਰ ਵਾਲਿਆਂ ਨੂੰ ਸਾਰੀ ਹਕੀਕਤ ਦੱਸ ਕੇ ਉਸ ਦੇ ਸੰਗਲ ਖੁਲ੍ਹਵਾਏ ਤੇ ਦੱਸਿਆ ਕਿ ਇਹ ਪਾਗਲ ਨਹੀਂ ਹੈ, ਬਲਕਿ ਸਾਡੀ ਰੀਸ ਕਰਕੇ ਕਬੀਰ ਬਣਨਾ ਚਾਹੁੰਦਾ ਸੀ। ਕਹਿਣ ਤੋਂ ਭਾਵ ਕਿ ਇਹੋ ਜਿਹੇ ਝੂਠਿਆਂ ਦੀਆਂ ਝੂਠੀਆਂ ਹੀ ਗੱਪਾਂ ਨਿਕਲਦੀਆਂ ਹਨ। ਅਜਿਹੇ ਦਿਖਾਵਟੀ ਲੋਕ ਪੂਰਨ ਤੱਤ ਬੇਤਿਆਂ ਦੀ ਰੀਸ ਕਿਵੇਂ ਕਰ ਸਕਦੇ ਹਨ। ਜਿਵੇਂ ਕਿ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਹੰਸਾਂ ਨਾਲਿ ਟਟੀਹਰੀ ਕਿਉਂ ਪਹੁਚੈ ਦਉੜੀ।** *(ਵਾਰ ੩੪, ਪਉੜੀ ੬)*

ਇਸ ਪ੍ਰਕਾਰ ਸਤਿਗੁਰੂ ਜੀ ਨੇ ਇਸ ਉਪਰੋਕਤ ਪਉੜੀ ਵਿਚ ਸੰਪਤ ਉਪਾਸਨਾ ਕਹੀ ਹੈ।

**ਬੱਤੀਵੀਂ ਪਉੜੀ ਦਾ ਮੁੱਖ ਭਾਵ:** ਇਸ ਪਉੜੀ ਵਿਚ ਸਤਿਗੁਰੂ ਜੀ ਨੇ ਸ਼ੁਭ ਇੱਛਾ ਦੀ ਪਹਿਲੀ ਭੂਮਿਕਾ ਦਾ, ਸ੍ਰਵਣ ਅਤੇ ਸੰਪਤ ਰੀਤੀ ਉਪਾਸਨਾ ਦਾ ਕਥਨ ਕੀਤਾ ਹੈ। ਇਕ ਜੀਭ ਤੋਂ ਲੱਖਾਂ ਜੀਭਾਂ ਹੋ ਜਾਣ ਤੇ ਲੱਖ ਤੋਂ ਵੀਹ ਲੱਖ ਹੋ ਜਾਣ, ਫਿਰ ਇਕ ਇਕ ਜੀਭ ਨਾਲ ਲੱਖਾਂ ਵਾਰ ਵਾਹਿਗੁਰੂ ਦਾ ਨਾਮ ਉਚਾਰਣ ਕਰੀਏ, ਇਸ ਪ੍ਰਕਾਰ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ। ਇਹ ਅਭਿਆਸ ਰੂਪੀ ਰਸਤਾ ਸਾਰਿਆਂ ਰਾਹਾਂ ਦਾ ਪਤੀ ਹੈ। ਸਭ ਰਾਹਾਂ ਦਾ ਪਤੀ ਜੋ ਬ੍ਰਹਮ ਗਿਆਨ ਹੈ। ਤਿਸੁ = ਉਸ ਨੂੰ ਪ੍ਰਾਪਤ ਕਰਨ ਲਈ ਭੂਮਿਕਾ ਰੂਪ ਪਉੜੀਆਂ ਦੁਆਰਾ ਚੜ੍ਹੀਦਾ ਹੈ। ਫਿਰ ਇਕ ਬ੍ਰਹਮ ਦਾ ਰੂਪ ਹੀ ਹੋ ਜਾਈਦਾ ਹੈ। ਹੰਗਤਾ, ਮਮਤਾ, ਵਿਕਾਰ, ਵਾਸ਼ਨਾ ਸਭ ਮਿਟ ਜਾਂਦੀਆਂ ਹਨ। ਜਿਹੜੇ ਕਮਾਈਆਂ ਤੋਂ ਬਿਨਾਂ ਹੀ ਆਪਣੇ ਆਪ ਨੂੰ ਰੱਬ ਸਮਝੀ ਬੈਠੇ ਹਨ, ਪ੍ਰੇਮਾ- ਭਗਤੀ ਨਹੀਂ, ਸਿਮਰਨ ਭਜਨ ਨਹੀਂ, ਉਹ ਤਾਂ ਇਉਂ ਜਾਣੋ ਜਿਵੇਂ ਆਕਾਸ਼ ਵਿਚ ਉੱਡਦੇ ਪੰਛੀ ਗਰੁੜ, ਹੰਸ, ਅਨਲ ਇਹਨਾਂ ਦੀਆਂ ਉਡਾਰੀਆਂ ਸੁਣ ਕੇ ਜਿਵੇਂ ਭਾਦਰੋਂ ਦੇ ਮਹੀਨੇ ਕੀੜਿਆਂ ਨੂੰ ਵੀ ਉੱਡਣ ਦੀ ਰੀਸ ਆ ਜਾਂਦੀ ਹੈ। ਪਰ ਜਦੋਂ ਉਡਾਰੀ ਮਾਰਦੇ ਹਨ, ਉਹਨਾਂ ਨੂੰ ਜਾਨਵਰ ਹੀ ਖਾ ਜਾਂਦੇ ਹਨ ਜਾਂ ਖੰਭ ਟੁੱਟ ਜਾਂਦੇ ਹਨ। ਉਹ ਪਖੰਡੀ ਲੋਕ ਵੀ ਇਹਨਾਂ ਵਰਗੇ ਹਨ। ਉਹਨਾਂ ਦੇ ਬਿਧ ਨਿਖੇਧ ਰੂਪੀ ਖੰਭ, ਕਾਰਨ ਵੈਰਾਗ ਰੂਪੀ ਖੰਭ, ਵਾਸ਼ਨਾ ਰੂਪੀ ਹਵਾ ਚੱਲਣ ਨਾਲ ਟੁੱਟ ਜਾਂਦੇ ਹਨ। ਜੈਸਾ ਕਿ:

**ਹੰਸਾ ਸੇਤੀ ਚਿਤੁ ਉਲਾਸਹਿ ਕੁਕੜ ਦੀ ਓਡਾਰੀ॥** *(ਅੰਗ ੩੨੨)*

ਹੰਸ = ਤੱਤ ਬੇਤਿਆਂ ਦੀਆਂ ਰੀਸਾਂ ਕਰਦੇ ਹਨ ਪਰ ਕੁੱਕੜ ਵਾਂਗ ਉਡਾਰੀ ਮਾਰ ਕੇ ਵਿਸ਼ੇ ਰੂਪੀ ਰੂੜੀ, ਸੁਤ, ਬਿਤ, ਵਾਸ਼ਨਾ ਰੂਪੀ ਕੰਧ ਤੇ ਸਵਰਗ ਰੂਪੀ ਕੋਠੇ 'ਤੇ ਬੈਠ ਜਾਂਦੇ ਹਨ, ਇਸ ਤੋਂ ਵੱਧ ਨਹੀਂ। ਮਾਇਆ ਦਾ ਮੋਹ ਰੂਪੀ ਪਾਣੀ ਸੰਸਾਰ ਸਮੁੰਦਰ, ਵੈਰਾਗ, ਬਿਬੇਕ ਰੂਪੀ ਖੰਭਾਂ ਨਾਲ ਉੱਡਣ ਵਾਲੇ, ਨਾਮ ਰੂਪੀ ਮੋਤੀ ਖਾਣ ਵਾਲੇ ਹੰਸ ਰੂਪੀ ਤੱਤ ਬੇਤੇ ਨਹੀਂ ਬਣ ਸਕਦੇ। ਗੁਰੂ ਕ੍ਰਿਪਾ ਨਾਲ ਨਦਰੀ = ਪਰਮੇਸ਼ਰ ਪਾ ਲਈਦਾ ਹੈ। ਹੋਰ ਤਾਂ ਝੂਠਿਆਂ ਦੀਆਂ ਝੂਠੀਆਂ ਗੱਪਾਂ ਹੀ ਹਨ।

(ਇਸ ਪਉੜੀ ਵਿਚ ੮੩ ਅੱਖਰ ਹਨ)

# ਤੇਤੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਤੁਸੀਂ ਪਿਛਲੀ ਪਉੜੀ ਵਿਚ ਸ਼ੁਭ ਇੱਛਾ ਅਤੇ ਸੰਪਤ ਉਪਾਸਨਾ ਕਹੀ ਹੈ ਤੇ ਹੁਣ ਦੂਜੀ ਗਿਆਨ ਦੀ ਭੂਮਿਕਾ ਸੁਵਿਚਾਰਨਾ ਜੋ ਮੰਨਣ ਰੂਪ ਹੈ, ਉਸ ਬਾਰੇ ਕਥਨ ਕਰੋ ਅਤੇ ਨਾਲ ਇਹ ਵੀ ਦੱਸੋ ਕਿ ਜੀਵ ਸੁਤੰਤਰ ਹੈ ਜਾਂ ਪਤੰਤਰ ?*

***ਗੁਰ ਉੱਤਰ :*** ਹੇ ਸਿੱਧੋ ! ਜੀਵ ਪਤੰਤਰ ਹੈ, ਸੁਤੰਤਰ ਨਹੀਂ ਹੈ।

## ਆਖਣਿ ਜੋਰੁ; ਚੁਪੈ ਨਹ ਜੋਰੁ ॥[੧]

ਹੇ ਸਿੱਧ ਪੁਰਸ਼ੋ ! ਜੀਵ ਪਰਾਧੀਨ ਹੈ। ਇਸ ਕਰਕੇ ਪ੍ਰਭੂ ਦੀ ਮਰਜ਼ੀ ਤੋਂ ਬਿਨਾਂ ਕਿਸੇ ਦਾ ਆਪਣਾ ਕਿਸੇ ਪ੍ਰਕਾਰ ਕਰਕੇ ਵੀ ਜ਼ੋਰ ਨਹੀਂ ਚੱਲਦਾ, (ਆਖਣਿ ਜੋਰੁ) ਕਿਸੇ 'ਚ ਵੀ ਕੁਝ ਆਖਣ ਦਾ ਜੋਰੁ = ਬਲ ਨਹੀਂ ਹੈ **ਅਥਵਾ** ਕਿਸੇ 'ਚ ਵੀ ਧਰਮ-ਗ੍ਰੰਥਾਂ (ਵੇਦ, ਸ਼ਾਸਤ੍ਰ, ਪੁਰਾਨ, ਸਿੰਮ੍ਰਿਤੀਆਂ, ਗੁਰਬਾਣੀ ਆਦਿ) ਦੇ ਆਖਣਿ = ਕਹਿਣ ਲਈ ਕੋਈ ਆਪਣਾ ਜੋਰੁ = ਬਲ ਨਹੀਂ ਹੈ, ਭਾਵ ਸਭ ਕਥਨ ਕਰਨ ਵਾਲੇ ਪ੍ਰਵਕਤਾ ਉਸ ਪ੍ਰਭੂ ਦੇ ਹੁਕਮ ਅਨੁਸਾਰ ਹੀ ਬੋਲਦੇ ਹਨ। ਜੈਸਾ ਕਿ :

**ਜਿਉ ਬੋਲਾਵਹਿ ਤਿਉ ਬੋਲਹ ਸੁਆਮੀ ਕੁਦਰਤਿ ਕਵਨ ਹਮਾਰੀ ॥** *(ਗੂਜਰੀ ਮ: ੫, ਅੰਗ ੫੦੮)*

**ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ ਤਬ ਕੋਈ ਕਰਉ ਦਿਖਾ ਵਖਿਆਨਾ ॥** *(ਬਿਲਾਵਲੁ ਮ: ੩, ਅੰਗ ੭੯੭)*

ਜਦੋਂ ਰੱਬੀ ਹੁਕਮ ਅਨੁਸਾਰ ਜ਼ੁਬਾਨ ਬੰਦ ਹੋ ਜਾਵੇ ਤਾਂ ਲੱਖਾਂ ਯਤਨ ਕਰਨ 'ਤੇ ਵੀ ਕਿਸੇ ਦੇ ਆਖਣਿ = ਬੋਲਣ ਵਾਸਤੇ ਕੋਈ ਆਪਣਾ ਜੋਰੁ = ਬਲ ਨਹੀਂ ਹੈ, ਭਾਵ ਨਹੀਂ ਬੋਲ ਸਕਦਾ। ਅਣਗਿਣਤ ਜਮਾਂਦਰੂ ਗੂੰਗੇ ਤੁਰੇ ਫਿਰਦੇ ਹਨ ਅਤੇ ਅਨੇਕਾਂ ਲੋਕ ਹਸਪਤਾਲਾਂ 'ਚ ਬੋਲਣ ਤੋਂ ਅਸਮਰੱਥ ਜ਼ੇਰੇ-ਇਲਾਜ ਲਈ ਪਏ ਹਨ **ਅਥਵਾ** ਰੱਬ ਦੀ ਮਰਜ਼ੀ ਤੋਂ ਬਿਨਾਂ ਕਿਸੇ ਦਾ ਵੀ ਸੁਭਾਵਿਕ ਹੀ ਕੋਈ ਗੱਲ ਆਖਣਿ = ਕਹਿਣ ਲਈ ਵੀ ਕੋਈ ਜੋਰੁ = ਬਲ ਨਹੀਂ ਹੈ ਭਾਵ ਉਹ ਬੋਲਣਾ ਕੁਝ ਹੋਰ ਚਾਹੁੰਦਾ ਹੈ ਪਰ ਬੋਲ ਕੁਝ ਹੋਰ ਬੈਠਦਾ ਹੈ। ਜਿਵੇਂ ਕੁੰਭਕਰਨ ਨੇ ਤਪ ਕਰਕੇ ਬ੍ਰਹਮਾ ਜੀ ਕੋਲੋਂ ਮੰਗਣਾ ਤਾਂ ਛੇ ਮਹੀਨੇ ਜਾਗਣ ਤੇ ਇਕ ਦਿਨ ਸੌਣ ਦਾ ਵਰਦਾਨ ਸੀ ਪਰ ਸੁਰਸਤੀ ਦੀ ਪ੍ਰੇਰਨਾ ਦਾ ਸਦਕਾ ਇਕ ਦਿਨ ਦਾ ਜਾਗਣ ਅਤੇ ਛੇ ਮਹੀਨੇ ਸੌਣ ਦਾ ਵਚਨ ਕਹਿ ਬੈਠਿਆ ਭਾਵ ਬੋਲਣ 'ਚ ਵੀ ਉਸ ਦਾ ਆਪਣਾ ਅਥਾਹ ਬਲ ਕੋਈ ਕੰਮ ਨਾ ਆ ਸਕਿਆ; ਜੈਸਾ ਕਿ :

**ਦੋਹਰਾ : ਕੋ ਨਿਜ ਸਕਤਿ ਨ ਬੋਲਬੋ ਬੋਲਨਾ ਹਰਿ ਕੀ ਦਾਤ।**
**ਖਸ਼ਟ ਮਾਸ ਕੀ ਨੀਂਦ ਕੋ ਮਾਂਗਿਓ ਦਹਸਿਰ ਭਰਾਤਿ।** *(ਅੰਬਾਲਵੀ, ਵਿਦਿਆਰਥੀ ਜਥਾ ਰੰਧਾਵਾ)*

**ਅਥਵਾ** ਉਸ ਪ੍ਰਭੂ ਦੇ ਗੁਣਾਂ ਨੂੰ ਵੀ ਆਖਣਿ = ਆਖਣ ਦਾ ਕਿਸੇ 'ਚ ਜੋਰੁ = ਬਲ ਨਹੀਂ ਹੈ ਭਾਵ ਪ੍ਰਭੂ ਨੂੰ ਭਾਵੈ ਤਾਂ ਹੀ ਕੋਈ ਉਸ ਦੇ ਗੁਣਾਂ ਨੂੰ ਗਾ ਸਕਦਾ ਹੈ। ਜੈਸਾ ਕਿ :

**ਆਪਿ ਜਪਾਏ ਜਪੈ ਸੋ ਨਾਉ ॥**
**ਆਪਿ ਗਾਵਾਏ ਸੁ ਹਰਿ ਗੁਨ ਗਾਉ ॥** *(ਗਉੜੀ ਸੁਖਮਨੀ ਮ: ੫, ਅੰਗ ੨੭੦)*

---

੧. ਇਸ ਪਉੜੀ ਵਿਚ ਅਰਥਾਂਤਰ ਨਯਾਸ ਅਲੰਕਾਰ ਦਾ ਤਰੀਕਾ ਵਰਤਿਆ ਹੈ, ਭਾਵ ਜਿਸ ਕਥਨ ਵਿੱਚੋਂ ਵਿਸ਼ੇਸ਼ ਕਥਨ ਨੂੰ ਸਾਮਾਨ ਕਥਨ ਅਤੇ ਸਾਮਾਨ ਕਥਨ ਨੂੰ ਵਿਸ਼ੇਸ਼ ਕਥਨ ਨਾਲ ਪੱਕਿਆਂ ਕੀਤਾ ਜਾਵੇ।

(ਚੁਪੈ ਨਹ ਜੋਰੁ) ਚੁੱਪ ਰਹਿਣ 'ਚ ਵੀ ਕਿਸੇ ਦਾ ਕੋਈ ਜੋਰੁ = ਬਲ ਨਹੀਂ ਹੈ, ਭਾਵ ਆਪਣੀ ਮਰਜ਼ੀ ਨਾਲ ਕੋਈ ਚੁੱਪ ਵੀ ਨਹੀਂ ਰਹਿ ਸਕਦਾ।

**ਸਾਖੀ—ਗੁਰੂ ਚੇਲੇ ਦੀ :** ਜੰਗਲ ਵਿਚ ਤਪੱਸਿਆ ਕਰਦੇ ਹੋਏ ਇਕ ਤ੍ਰੈਕਾਲਦਰਸ਼ੀ ਮਹਾਤਮਾ ਨੇ ਆਪਣੇ ਚੇਲੇ ਨੂੰ ਹੁਕਮ ਦੇ ਰੱਖਿਆ ਸੀ ਕਿ ਬੋਲਣਾ ਨਹੀਂ, ਚੁੱਪ ਕਰਕੇ ਭਜਨ ਸਿਮਰਨ ਕਰਨਾ ਹੈ। ਕਿਸੇ ਨੂੰ ਕੋਈ ਵਰ ਸਰਾਪ ਨਹੀਂ ਦੇਣਾ। ਇਕ ਦਿਨ ਮਹਾਤਮਾ ਕਿਧਰੇ ਬਾਹਰ ਗਏ ਹੋਏ ਸਨ। ਇਕ ਰਾਜਾ ਆਇਆ ਤੇ ਉਸ ਨੇ ਚੇਲੇ ਨੂੰ ਦਰਸ਼ਨ ਭੇਟ ਰੱਖ ਕੇ ਨਿਮਰਤਾ ਸਹਿਤ ਪੁੱਤਰ ਦੀ ਜਾਚਨਾ ਕੀਤੀ। ਚੇਲੇ ਨੇ ਗੁਰੂ ਦੇ ਵਚਨ ਨੂੰ ਭੁਲਾ ਕੇ ਵਰਦਾਨ ਦੇ ਦਿੱਤਾ ਕਿ ਰਾਜਨ! ਤੇਰੇ ਘਰ ਪੁੱਤਰ ਪੈਦਾ ਹੋਵੇਗਾ। ਜਦੋਂ ਮਹਾਤਮਾ ਜੀ ਵਾਪਸ ਆਏ ਤਾਂ ਚੇਲੇ ਵਾਲੀ ਵਾਰਤਾ ਸੁਣ ਕੇ ਨਾਰਾਜ਼ ਹੋਏ ਤੇ ਵਚਨ ਕਰ ਦਿੱਤਾ ਕਿ ਜਾਹ ਤੂੰ ਹੀ ਰਾਜੇ ਦਾ ਪੁੱਤਰ ਬਣ। ਤੱਤ ਬੇਤੇ ਮਹਾਤਮਾ ਦਾ ਬਚਨ ਪੂਰਾ ਹੋਇਆ। ਉਸ ਚੇਲੇ ਨੇ ਸਰੀਰ ਤਿਆਗ ਦਿੱਤਾ ਤੇ ਰਾਜੇ ਦੇ ਘਰ ਪੁੱਤਰ ਬਣ ਕੇ ਪੈਦਾ ਹੋ ਗਿਆ। ਰਾਜੇ ਨੇ ਬੜੀਆਂ ਖ਼ੁਸ਼ੀਆਂ ਮਨਾਈਆਂ ਤੇ ਬਹੁਤ ਧਨ ਦਾਨ ਕੀਤਾ। ਪਰੰਤੂ ਜਦੋਂ ਰਾਜ-ਪੁੱਤਰ ਵੱਡਾ ਹੋਣ ਲੱਗਾ ਤਾਂ ਉਹ ਕੁਝ ਵੀ ਨਾ ਬੋਲੇ। ਰਾਜਾ ਬੜਾ ਦੁਖੀ ਹੋਇਆ। ਉਸ ਨੇ ਆਪਣੇ ਵੈਦਾਂ ਤੋਂ ਬੜੇ ਇਲਾਜ ਕਰਵਾਏ ਪਰ ਰਾਜ-ਪੁੱਤਰ ਫਿਰ ਵੀ ਨਾ ਬੋਲਿਆ ਤੇ ਅਠਾਰਾਂ ਸਾਲਾਂ ਦਾ ਜਵਾਨ ਹੋ ਗਿਆ। ਇਕ ਦਿਨ ਰਾਜਾ ਆਪਣੇ ਪੁੱਤਰ ਸਮੇਤ ਸ਼ਿਕਾਰ ਖੇਡਣ ਲਈ ਨਿਕਲਿਆ। ਜੰਗਲ 'ਚ ਇਕ ਖ਼ਰਗੋਸ਼ ਨਿਕਲਿਆ ਤੇ ਕੁੱਤਿਆਂ ਤੋਂ ਜਾਨ ਬਚਾ ਕੇ ਆਪਣੇ ਘੁਰਨੇ ਵਿਚ ਜਾ ਵੜਿਆ ਅਤੇ ਆਪਣੇ ਪਰਿਵਾਰ ਦੇ ਦੂਜੇ ਖ਼ਰਗੋਸ਼ਾਂ ਨੂੰ ਕਹਿਣ ਲੱਗਾ ਕਿ ਦੇਖੀ ਮੇਰੀ ਚੁਸਤੀ ਫੁਰਤੀ ਤੇ ਚਲਾਕੀ! ਮੈਂ ਕਿਵੇਂ ਜਾਨ ਬਚਾ ਕੇ ਭੱਜ ਆਇਆ ਹਾਂ। ਇਹ ਘੁਸਰ ਮੁਸਰ ਸ਼ਿਕਾਰੀਆਂ ਨੇ ਵੀ ਸੁਣ ਲਈ ਤੇ ਘੁਰਨਾ ਪੁੱਟ ਕੇ ਬਾਹਰ ਕੱਢ ਕੇ ਮਾਰ ਲਿਆ। ਇਹ ਦੇਖ ਕੇ ਰਾਜ-ਪੁੱਤਰ ਬੜੀ ਜ਼ੋਰ ਨਾਲ ਖਿੜਖਿੜਾ ਕੇ ਹੱਸਿਆ। ਪੁੱਤਰ ਦੇ ਮੁੱਖੋਂ ਪਹਿਲੀ ਵਾਰ ਹਾਸੇ ਦੇ ਬੋਲ ਸੁਣ ਕੇ ਰਾਜਾ ਬੜਾ ਪ੍ਰਸੰਨ ਹੋਇਆ ਤੇ ਪੁੱਤਰ ਨੂੰ ਹੱਸਣ ਦਾ ਕਾਰਨ ਪੁੱਛਿਆ। ਰਾਜ ਕੁਮਾਰ ਨੇ ਆਪਣੇ ਪਿਤਾ ਨੂੰ ਚੁੱਪ ਰਹਿਣ ਦੀ ਸਾਰੀ ਘਟਨਾ ਪਿਛਲੇ ਜਨਮ ਵਾਲੀ ਸੁਣਾਉਂਦਿਆਂ ਹੋਇਆਂ ਕਿਹਾ ਕਿ ਪਿਤਾ ਜੀ! ਮੈਂ ਚੇਲਾ ਸਾਂ ਤੇ ਆਪਣੇ ਗੁਰੂ ਦੇ ਬਚਨਾਂ ਦੀ ਉਲੰਘਣਾ ਕਰਕੇ ਆਪ ਨੂੰ ਪੁੱਤਰ ਦਾ ਵਰਦਾਨ ਦੇਣ ਲਈ ਬੋਲਿਆ ਸੀ। ਮੇਰੇ ਬੋਲਣ ਦਾ ਫਲ ਮੈਨੂੰ ਇਹ ਮਿਲਿਆ ਕਿ ਮੈਂ ਆਪਣੇ ਗੁਰੂ ਦੇ ਬਚਨਾਂ ਅਨੁਸਾਰ ਤੁਹਾਡਾ ਪੁੱਤਰ ਬਣਿਆ। ਪਿਛਲੀ ਸਿਮਰਤੀ ਕਾਰਨ ਹੀ ਹੁਣ ਮੈਂ ਬੋਲਣਾ ਨਹੀਂ ਸੀ ਚਾਹੁੰਦਾ ਪਰ ਇਸ ਖ਼ਰੋਗਸ਼ ਦੀ ਮੂਰਖਤਾ ਉੱਤੇ ਹਾਸਾ ਆ ਗਿਆ ਕਿ ਕਿਵੇਂ ਚੰਗਾ ਭਲਾ ਬਚਿਆ, ਚੁੱਪ ਨਹੀਂ ਕਰ ਸਕਿਆ। ਜੇਕਰ ਨਾ ਬੋਲਦਾ ਤਾਂ ਜਾਨ ਨਾ ਗਵਾਉਂਦਾ ਭਾਵ ਚੁੱਪ ਰਹਿਣ 'ਚ ਵੀ ਕਿਸੇ ਦਾ ਜ਼ੋਰ ਨਹੀਂ ਹੈ। (ਵਿਸ਼ਨੂੰ ਪੁਰਾਣ 'ਚ ਇਸੇ ਰਾਜ ਕੁਮਾਰ ਨੂੰ ਜੜ੍ਹ ਭਰਥ ਕਰਕੇ ਲਿਖਿਆ ਹੈ।); ਜੈਸਾ ਕਿ :

**ਬੋਲਣਿ ਪਾਜ ਉਘਾੜਿਆ ਜਿਉ ਮੂਲੀ ਪਤਾ।** *(ਭਾਈ ਗੁਰਦਾਸ ਜੀ, ਵਾਰ ੩੬, ਪਉੜੀ ੨)*

ਭਾਵ ਚੁੱਪ ਰਹਿਣਾ ਚੰਗਾ ਗੁਣ ਹੈ, ਬਹੁਤ ਬਕ ਬਕ ਕਰਨ ਵਾਲੇ ਨੂੰ ਲੋਕ ਮੂਰਖ ਆਖਦੇ ਹਨ ਪਰ ਇਸ ਵਿਚ ਆਪਣਾ ਜ਼ੋਰ ਨਹੀਂ ਹੁੰਦਾ; ਜੈਸਾ ਕਿ :

**ਮ: ੧ ॥ ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥**
**ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥** *(ਵਾਰ ਮਾਝ ਕੀ, ਅੰਗ ੧੪੯)*

ਇਸੇ ਤਰ੍ਹਾਂ ਇਕ ਵਾਰੀ ਗੋਰਖ ਨਾਥ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪੁੱਛਿਆ ਕਿ ਦੁਨੀਆਂ 'ਚ ਕਿਵੇਂ ਰਹਿਣਾ ਚਾਹੀਦਾ ਹੈ ? ਜੈਸਾ ਕਿ :

**ਗੋਰਖ ਆਖੇ ਨਾਨਕਾ ਵਿਚ ਦੁਨੀਆ ਕਿਉ ਕਰਿ ਰਹੀਏ।**

***ਗੁਰ ਉੱਤਰ :***

**ਅੱਖੀ ਵੇਖੇ ਕੰਨੀ ਸੁਣੀਏ ਜਿਹਵਾ ਮੂਲ ਨ ਕਹੀਏ॥**

ਇਸੇ ਤਰ੍ਹਾਂ ਮਨਸੂਰ ਨੂੰ ਸੂਲੀ ਚੜ੍ਹਦਿਆਂ ਦੇਖ ਕੇ ਉਸ ਦੇ ਮਿੱਤਰ ਨੇ ਇਹੋ ਆਖਿਆ ਸੀ ਕਿ :

**ਸਭ ਤੇ ਭਲੀ ਚੁਪ, ਚੁਪ ਵਿਚ ਸੌ ਪੜਦਾ।**
**ਜੇ ਮਨਸੂਰ ਨਾ ਬੋਲਦਾ, ਕਿਉਂ ਕਰ ਸੂਲੀ ਚੜ੍ਹਦਾ ?**

ਭਾਵੇਂ ਬਹੁਤਾ ਬੋਲਨ ਦੇ ਮੁਕਾਬਲੇ ਚੁੱਪ ਰਹਿਣਾ ਚੰਗਾ ਹੈ ਪਰ ਹਠ ਨਾਲ ਮੋਨ ਵਰਤ ਰੱਖਣਾ ਗੁਰਮਤਿ ਵਿਰੋਧੀ ਹੈ ਕਿਉਂਕਿ ਸਤਿਗੁਰਾਂ ਦੇ ਬਚਨ ਹਨ :

**ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥** *(ਧਨਾਸਰੀ ਮ: ੧, ਅੰਗ ੬੬੧)*

# ਜੋਰੁ ਨ ਮੰਗਣਿ; ਦੇਣਿ ਨ ਜੋਰੁ॥

ਹੇ ਸਿੱਧੋ ! ਇਸ ਜੀਵ ਵਿਚ ਤਾਂ ਮੰਗਣ ਦਾ ਵੀ ਜੋਰੁ = ਬਲ ਨਹੀਂ ਹੈ, ਭਾਵ ਮੰਗਣਾ ਕੁਝ ਹੋਰ ਚਾਹੁੰਦਾ ਹੈ ਤੇ ਮੰਗ ਕੁਝ ਹੋਰ ਹੀ ਬੈਠਦਾ ਹੈ। ਕਈ ਵਾਰੀ ਮੰਗਣ ਵਾਲਾ ਆਪਣੀ ਹੈਸੀਅਤ ਅਤੇ ਸਾਹਮਣੇ ਦੇਣ ਵਾਲੇ ਦੀ ਹੈਸੀਅਤ ਤੋਂ ਵਿਪਰੀਤ ਮੰਗ ਕੇ ਕੰਮ ਵਿਗਾੜ ਲੈਂਦਾ ਹੈ, ਜਿਵੇਂ ਕਿ :

**ਸਾਖੀ—ਇਕ ਰਾਜੇ ਅਤੇ ਗੁੱਜਰ ਦੀ :** ਇਕ ਵਾਰੀ ਰਾਜਾ ਸ਼ਿਕਾਰ ਖੇਡਣ ਵਾਸਤੇ ਜੰਗਲ ’ਚ ਗਿਆ। ਘਣੇ ਜੰਗਲਾਂ ’ਚ ਜਦੋਂ ਕਾਫ਼ੀ ਅੱਗੇ ਨਿਕਲ ਗਿਆ ਤਾਂ ਗਰਮੀ ਦੇ ਮਹੀਨੇ ਕਾਰਨ ਉਸ ਨੂੰ ਬਹੁਤ ਪਿਆਸ ਲੱਗੀ। ਇਧਰ ਉਧਰ ਪਾਣੀ ਲੱਭਿਆ ਪਰ ਪਾਣੀ ਕਿਧਰੇ ਨਾ ਮਿਲਿਆ। ਪਿਆਸ ਨਾਲ ਰਾਜਾ ਬਹੁਤ ਵਿਆਕੁਲ ਹੋਇਆ ਤੇ ਪ੍ਰਾਣਾਂ ’ਤੇ ਬਣ ਆਈ। ਉਥੇ ਜੰਗਲ ਵਿਚ ਇਕ ਗੁੱਜਰ ਗਊਆਂ ਚਰਾ ਰਿਹਾ ਸੀ। ਰਾਜੇ ਨੇ ਦੇਖ ਕੇ ਉਸ ਤੋਂ ਪਾਣੀ ਮੰਗਿਆ ਤਾਂ ਉਸ ਨੇ ਬੜੇ ਪਿਆਰ ਸਹਿਤ ਰਾਜੇ ਨੂੰ ਠੰਢਾ ਜਲ ਛਕਾ ਕੇ ਉਸ ਦੀ ਪਿਆਸ ਬੁਝਾਈ। ਰਾਜਾ ਗੁੱਜਰ ਉਪਰ ਬਹੁਤ ਪ੍ਰਸੰਨ ਹੋਇਆ ਤੇ ਕਿਹਾ ਕਿ ਤੂੰ ਮੇਰੀ ਪਿਆਸ ਬੁਝਾਈ ਹੈ, ਜੇਕਰ ਤੈਨੂੰ ਕਦੇ ਜ਼ਰੂਰਤ ਪਵੇ ਤਾਂ ਮੇਰੇ ਰਾਜ ਦਰਬਾਰ ਵਿਚ ਆ ਕੇ ਕੁਝ ਵੀ ਮੰਗ ਲਈਂ, ਮੈਂ ਤੈਨੂੰ ਜ਼ਰੂਰ ਦੇਵਾਂਗਾ। ਸਮਾਂ ਪਾ ਕੇ ਇਕ ਵਾਰੀ ਕਾਲ ਪੈ ਗਿਆ। ਮੀਂਹ ਨਾ ਪੈਣ ਕਾਰਨ ਕੋਈ ਚਾਰਾ, ਫ਼ਸਲਾਂ ਨਾ ਹੋਈਆਂ, ਪਸ਼ੂ ਭੁੱਖੇ ਤਿਹਾਏ ਮਰਨ ਲੱਗੇ। ਲੋਕ ਅੰਨ ਦਾਣੇ ਨੂੰ ਤਰਸਣ ਲੱਗੇ। ਉਸ ਗੁੱਜਰ ਦਾ ਧੰਧਾ ਤਾਂ ਗਊਆਂ ਪਾਲ ਕੇ ਦੁੱਧ ਵੇਚਣਾ ਹੀ ਸੀ। ਗਊਆਂ ਲਈ ਕੋਈ ਚਾਰਾ ਨਾ ਰਿਹਾ ਤਾਂ ਬੜਾ ਦੁਖੀ ਹੋਇਆ। ਫਿਰ ਮਨ ਵਿਚ ਵਿਚਾਰ ਆਇਆ ਕਿ ਰਾਜੇ ਤੋਂ ਜਾ ਕੇ ਚਾਰਾ ਕਿਉਂ ਨਾ ਮੰਗ ਲਵਾਂ ? ਰਾਜੇ ਨੇ ਵਚਨ ਦਿੱਤਾ ਸੀ ਕਿ ਜ਼ਰੂਰਤ ਸਮੇਂ ਕੁਝ ਵੀ ਮੰਗ ਲਵੀਂ। ਇਹ ਸੋਚ ਕੇ ਗੁੱਜਰ ਰਾਜੇ ਦੇ ਸਿੰਘ ਪੌੜ ’ਤੇ ਪਹੁੰਚਾ। ਸੰਤਰੀ ਰਾਹੀਂ ਸੁਨੇਹਾ ਭੇਜਿਆ ਕਿ ਤੁਹਾਨੂੰ ਪਾਣੀ ਪਿਲਾਉਣ ਵਾਲਾ ਗੁੱਜਰ ਕੁਝ ਮੰਗਣ ਲਈ ਆਇਆ ਹੈ। ਰਾਜੇ ਨੇ ਪਿਆਰ ਤੇ ਅਦਬ ਸਹਿਤ ਉਸ ਨੂੰ ਅੰਦਰ ਬੁਲਾਇਆ ਤੇ ਕੁਝ ਮੰਗਣ ਲਈ ਕਿਹਾ। ਰਾਜਾ ਸੋਚਦਾ ਸੀ ਕਿ ਕੋਈ ਹੀਰੇ ਮੋਤੀ ਜਾਂ ਜ਼ਮੀਨ ਆਦਿ ਮੰਗੇਗਾ ਤੇ ਮੈਂ ਇਸ ਨੂੰ ਜ਼ਰੂਰ ਦੇ ਦੇਵਾਂਗਾ। ਜਦੋਂ ਰਾਜੇ ਨੇ ਇਸ ਨੂੰ ਮੰਗਣ ਲਈ ਕਿਹਾ ਤਾਂ ਗੁੱਜਰ ਨੇ ਭਰੀ ਸਭਾ ’ਚ ਰਾਜੇ ਕੋਲੋਂ ਕੁਝ ਪੰਡਾਂ ਤੂੜੀ ਦੀਆਂ ਮੰਗੀਆਂ ਤੇ ਕਿਹਾ ਕਿ ਮੈਨੂੰ ਇਸ ਦੀ ਸਖ਼ਤ ਜ਼ਰੂਰਤ ਹੈ। ਸੁਣ ਕੇ ਰਾਜੇ ਦੀਆਂ ਭਵਾਂ ਚੜ੍ਹ ਗਈਆਂ ਤੇ ਕਿਹਾ ਕਿ ਓਏ ਮੂਰਖਾ ! ਜੇ ਮੰਗਣ ਹੀ ਆਇਆ ਹੈਂ ਤਾਂ ਦੇਣ ਵਾਲੇ ਦੀ ਹੈਸੀਅਤ ਨੂੰ ਤਾਂ ਧਿਆਨ ’ਚ ਰੱਖ ਕੇ ਮੰਗਦਾ। ਰਾਜੇ ਕੋਲੋਂ ਤੂੜੀ ਮੰਗਣੀ, ਇਹ ਕਿਹੜੀ ਸਮਝਦਾਰੀ ਹੈ ? ਰਾਜੇ ਨੇ ਨੌਕਰਾਂ ਨੂੰ ਕਹਿ ਕੇ ਤੂੜੀ ਤਾਂ ਦੇ ਦਿੱਤੀ ਪਰ ਨਰਾਜ਼ ਹੋ ਕੇ ਕਿਹਾ ਕਿ ਜਾਹ ! ਇਕ ਵਾਰੀ ਫੇਰ ਮੰਗ ਲਵੀਂ। ਪਰ ਦੇਖੀਂ ਹੁਣ ਮੇਰੀ ਹੈਸੀਅਤ ਨੂੰ ਮੱਦੇ-ਨਜ਼ਰ ਰੱਖ ਕੇ ਮੰਗੀਂ। ਗੁੱਜਰ ਤੂੜੀ ਲੈ ਕੇ ਚਲਾ ਗਿਆ। ਕਾਲ ਕਾਰਨ ਗ਼ਰੀਬੀ

ਆ ਗਈ। ਦਾਣੇ ਦਾਣੇ ਨੂੰ ਮੁਹਤਾਜ ਹੋ ਗਿਆ। ਫਿਰ ਖ਼ਿਆਲ ਆਇਆ ਕਿ ਰਾਜੇ ਨੇ ਇਕ ਵਾਰੀ ਹੋਰ ਮੰਗਣ ਲਈ ਕਿਹਾ ਸੀ ਤੇ ਹੁਣ ਰਾਜੇ ਕੋਲੋਂ ਕੋਈ ਵੱਡੀ ਚੀਜ਼ ਜਾ ਕੇ ਮੰਗਦਾ ਹਾਂ। ਇਹ ਸੋਚ ਕੇ ਫਿਰ ਰਾਜ ਦੁਆਰ ਪੁੱਜਾ ਤੇ ਰਾਜੇ ਨੇ ਮੰਗਣ ਲਈ ਕਿਹਾ ਤਾਂ ਗੁੱਜਰ ਕਹਿਣ ਲੱਗਾ ਕਿ ਮਹਾਰਾਜ! ਤੁਸੀਂ ਮੈਨੂੰ ਆਪਣਾ ਸਾਰਾ ਰਾਜ, ਸੰਪੱਤੀ, ਬਿਭੂਤੀ ਹੀ ਦੇ ਦਿਉ। ਹੁਣ ਮੈਂ ਤੁਹਾਡੀ ਹੈਸੀਅਤ ਅਨੁਸਾਰ ਹੀ ਮੰਗਿਆ ਹੈ। ਰਾਜਾ ਹੱਸਿਆ ਤੇ ਕਹਿਣ ਲੱਗਾ ਕਿ ਓਏ ਮੂਰਖਾ! ਤੂੰ ਪਹਿਲਾਂ ਮੰਗਣ ਆਇਆ, ਉਦੋਂ ਮੇਰੀ ਹੈਸੀਅਤ ਨਹੀਂ ਦੇਖੀ ਤੇ ਹੁਣ ਆਇਆ ਹੈਂ ਤਾਂ ਹੁਣ ਤੂੰ ਆਪਣੀ ਹੈਸੀਅਤ ਨਹੀਂ ਦੇਖੀ। ਤੂੰ ਅਨਪੜ੍ਹ ਗਵਾਰ ਪਸ਼ੂ ਚਰਾਉਣ ਵਾਲਾ ਰਾਜ ਭਾਗ ਕਿਵੇਂ ਸਾਂਭ ਸਕਦਾ ਹੈਂ? ਗੁੱਜਰ ਬੜਾ ਸ਼ਰਮਿੰਦਾ ਹੋਇਆ ਤੇ ਜਾਂਦੇ ਜਾਂਦੇ ਨੂੰ ਰਾਜੇ ਨੇ ਫਿਰ ਵੀ ਕੁਝ ਧਨ ਪਦਾਰਥ ਦੇ ਕੇ ਵਿਦਾ ਕੀਤਾ, ਭਾਵ ਮੰਗਣ ਸਮੇਂ ਵੀ ਕੋਈ ਆਪਣਾ ਜ਼ੋਰ ਕੰਮ ਨਹੀਂ ਆਉਂਦਾ। ਮੰਗਣ ਦੀ ਜਾਚ ਵੀ ਪ੍ਰਭੂ ਦਿੰਦਾ ਹੈ। ਇਸ ਲਈ ਸਤਿਗੁਰੂ ਜੀ ਅਨਿਤ ਪਦਾਰਥਾਂ ਦੀ ਥਾਂ ਪ੍ਰਭੂ ਦਾ ਨਾਮ ਮੰਗਣ ਦੀ ਜਾਚ ਸਿਖਾਉਂਦੇ ਹਨ; ਜੈਸਾ ਕਿ:

**ਕਿਆ ਮਾਗਉ ਕਿਛੁ ਥਿਰੁ ਨ ਰਹਾਈ॥** *(ਰਾਗ ਆਸਾ ਕਬੀਰ ਜੀਉ, ਅੰਗ ੪੮੧)*

**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥**

*(ਮਾਰੂ ਮਹਲਾ ੫ ਘਰੁ ੪ ਅਸਟਪਦੀਆ, ਅੰਗ ੧੦੧੮)*

(ਦੇਣਿ ਨ ਜੋਰੁ) ਵਸਤੂ ਦੇ ਦੇਣਿ = ਦਾਨ ਦੇਣ ਦਾ ਵੀ ਜੀਵ ਵਿਚ ਜੋਰੁ = ਬਲ ਨਹੀਂ ਹੈ ਭਾਵ ਦਾਨ ਆਦਿ ਦੇਣ 'ਚ ਵੀ ਮਨੁੱਖ ਦਾ ਜੋਰ ਨਹੀਂ ਚੱਲਦਾ, ਸਗੋਂ ਪ੍ਰਭੂ ਦੇ ਹੁਕਮ ਅਨੁਸਾਰ ਹੀ ਹੁੰਦਾ ਹੈ। ਜਿਵੇਂ ਵੱਡਾ ਦਾਨੀ ਰਾਜਾ ਹਰੀਚੰਦ ਅਠਾਰਾਂ ਭਾਰ ਦਾਨ ਪੂਰੇ ਨਾ ਹੋਣ ਕਰਕੇ ਕਾਂਸੀ ਦੀ ਆਦਮ ਫ਼ਰੋਸ਼ ਮੰਡੀ ਵਿਚ ਆਪ ਵਿਕਿਆ ਸੀ ਪਰ ਸੋਨੇ ਦਾ ਦਾਨ ਪੂਰਾ ਕਰਨ ਦਾ ਪ੍ਰਣ ਪੂਰਾ ਨਾ ਕਰ ਸਕਿਆ; ਜੈਸਾ ਕਿ:

**ਤਿਨਿ ਹਰੀਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ॥**
**ਅਉਗਣੁ ਜਾਣੈ ਤ ਪੁੰਨ ਕਰੇ ਕਿਉ, ਕਿਉ ਨੇਖਾਸਿ ਬਿਕਾਈ॥**

*(ਪ੍ਰਭਾਤੀ ਮਹਲਾ ੧ ਦਖਣੀ, ਅੰਗ ੧੩੪੪)*

**ਹਰੀਚੰਦੁ ਦਾਨੁ ਕਰੈ ਜਸੁ ਲੇਵੈ॥ ਬਿਨੁ ਗੁਰ ਅੰਤੁ ਨ ਪਾਇ ਅਭੇਵੈ॥**
**ਆਪਿ ਭੁਲਾਇ ਆਪੇ ਮਤਿ ਦੇਵੈ॥** *(ਗਉੜੀ ਮ: ੧, ਅੰਗ ੨੨੪)*

ਇਸੇ ਪ੍ਰਕਾਰ ਕੈਰਵਾਂ ਤੇ ਪਾਂਡਵਾਂ ਦਾ ਫ਼ੈਸਲਾ ਕਰਾਉਣ ਵਾਸਤੇ ਸ਼੍ਰੀ ਕ੍ਰਿਸ਼ਨ ਜੀ ਨੇ ਦੁਰਜੋਧਨ ਨੂੰ ਕਿਹਾ ਸੀ ਕਿ ਤੂੰ ਪਾਂਡਵਾਂ ਨੂੰ ਪੰਜ ਪਿੰਡ ਹੀ ਦੇ ਦੇ। ਪਰ ਦੁਰਜੋਧਨ ਸੂਈ ਦੇ ਨੱਕੇ ਜਿੰਨੀ ਜ਼ਮੀਨ ਦੇਣ ਨੂੰ ਤਿਆਰ ਨਾ ਹੋਇਆ। ਫਲਸਰੂਪ ਮਹਾਂਭਾਰਤ ਦਾ ਯੁੱਧ ਹੋਇਆ ਤੇ ਅਠਾਰਾਂ ਖੂਹਣੀਆਂ ਸੈਨਾ ਮਾਰੀ ਗਈ। ਮਹਾਂ ਵਿਨਾਸ਼ ਹੋਇਆ। ਕਹਿਣ ਤੋਂ ਭਾਵ ਜੇਕਰ ਦੁਰਜੋਧਨ ਕ੍ਰਿਸ਼ਨ ਜੀ ਦੀ ਗੱਲ ਮੰਨ ਕੇ ਪੰਜੇ ਪਾਂਡਵਾਂ ਨੂੰ ਪੰਜ ਪਿੰਡ ਦੇ ਦਿੰਦਾ ਤਾਂ ਸ਼ਾਇਦ ਮਹਾਂਭਾਰਤ ਦਾ ਯੁੱਧ ਨਾ ਹੁੰਦਾ ਪਰ ਐਸਾ ਨਹੀਂ ਹੋ ਸਕਿਆ। ਤਦੇ ਤਾਂ ਸਤਿਗੁਰਾਂ ਨੇ ਫ਼ੁਰਮਾਇਆ ਹੈ ਕਿ ਕੋਈ ਵਸਤੂ ਦੇਣ ਵਿਚ ਵੀ ਕਿਸੇ ਦਾ ਜ਼ੋਰ ਕੰਮ ਨਹੀਂ ਆਉਂਦਾ। ਸਭ ਰੱਬੀ ਹੁਕਮ ਅਨੁਸਾਰ ਹੀ ਦਿੱਤਾ ਲਿਆ ਜਾਂਦਾ ਹੈ।

## ਜੋਰੁ ਨ ਜੀਵਣਿ; ਮਰਣਿ ਨਹ ਜੋਰੁ॥

ਜੀਵਣਿ = ਜਿਉਣ ਵਿਚ ਕਿਸੇ ਦਾ ਜੋਰੁ = ਬਲ ਨ = ਨਹੀਂ ਚੱਲਦਾ ਭਾਵ ਹਰ ਮਨੁੱਖ ਮੌਤ ਨੂੰ ਟਾਲ ਕੇ ਵੱਧ ਤੋਂ ਵੱਧ ਜਿਉਣਾ ਚਾਹੁੰਦਾ ਹੈ, ਪਰ ਜਿਉਣ 'ਚ ਉਸ ਦਾ ਆਪਣਾ ਕੋਈ ਜ਼ੋਰ ਨਹੀਂ ਚੱਲਦਾ। ਕਿਉਂਕਿ

ਰੱਬੀ ਹੁਕਮ ਅਨੁਸਾਰ ਜਦੋਂ ਮੌਤ ਨੇ ਆਉਣਾ ਹੈ ਤਾਂ ਆ ਹੀ ਜਾਂਦੀ ਹੈ, ਭਾਵੇਂ ਕੋਈ ਲੱਖਾਂ ਯਤਨ ਕਰੇ। ਕੋਈ ਵੀ ਯਤਨ ਕੰਮ ਨਹੀਂ ਆਉਂਦਾ, ਜਿਵੇਂ ਕਿ :

**ਸਾਖੀ—ਕੰਸ ਦੀ :** ਜਿਸ ਵੇਲੇ ਕੰਸ ਦੀ ਭੈਣ ਦੇਵਕੀ ਦਾ ਵਿਆਹ ਵਾਸੁਦੇਵ ਜੀ ਨਾਲ ਸੰਪੰਨ ਹੋਇਆ ਤਾਂ ਬੜੀਆਂ ਖ਼ੁਸ਼ੀਆਂ ਮਨਾਈਆਂ ਗਈਆਂ। ਕੰਸ ਬੜੇ ਚਾਵਾਂ ਨਾਲ ਆਪਣੀ ਭੈਣ ਦੀ ਡੋਲੀ ਵਿਦਾ ਕਰਨ ਵਾਸਤੇ ਦੂਰ ਤੱਕ ਆਪਣੇ ਰਥ 'ਤੇ ਸਵਾਰ ਹੋ ਕੇ ਗਿਆ। ਉਸ ਨੂੰ ਰਸਤੇ 'ਚ ਆਕਾਸ਼ਬਾਣੀ ਹੋਈ ਕਿ ਹੇ ਕੰਸ! ਤੂੰ ਜਿਸ ਭੈਣ ਨੂੰ ਇਤਨੇ ਚਾਵਾਂ ਤੇ ਖ਼ੁਸ਼ੀਆਂ ਨਾਲ ਵਿਦਾ ਕਰਨ ਜਾ ਰਿਹਾ ਹੈਂ, ਇਸੇ ਦੀ ਕੁੱਖ ਤੋਂ ਪੈਦਾ ਹੋਣ ਵਾਲੇ ਤੇਰੇ ਭਾਣਜੇ ਦੇ ਹੱਥੋਂ ਹੀ ਤੇਰੀ ਮੌਤ ਹੋਵੇਗੀ। ਆਪਣੀ ਮੌਤ ਤੋਂ ਬਚਣ ਲਈ ਕੰਸ ਨੇ ਉਥੋਂ ਹੀ ਆਪਣੀ ਭੈਣ ਤੇ ਭਣਵਈਏ ਨੂੰ ਵਾਪਸ ਲਿਆ ਕੇ ਮਥੁਰਾ ਵਿਖੇ ਕੈਦਖ਼ਾਨੇ 'ਚ ਪਾ ਦਿੱਤਾ। ਸੰਗਲਾਂ ਦੇ ਨਾਲ ਬੰਨ੍ਹ ਦਿੱਤੇ ਗਏ ਤੇ ਸਖ਼ਤ ਪਹਿਰੇ ਲਗਾ ਦਿੱਤੇ ਗਏ। ਹੁਕਮ ਦਿੱਤਾ ਕਿ ਜੋ ਵੀ ਬੱਚਾ ਇਹਨਾਂ ਤੋਂ ਪੈਦਾ ਹੋਵੇ, ਉਸ ਦੀ ਉਸੇ ਸਮੇਂ ਮੈਨੂੰ ਖ਼ਬਰ ਦਿੱਤੀ ਜਾਵੇ। ਇਵੇਂ ਹੀ ਉਸ ਦੇ ਹੁਕਮ ਦੀ ਪਾਲਣਾ ਕੀਤੀ ਗਈ। ਦੇਵਕੀ ਦੇ ਸੱਤ ਬੱਚੇ ਮਾਰ ਦਿੱਤੇ, ਪਰ ਜਦੋਂ ਸ਼੍ਰੀ ਕ੍ਰਿਸ਼ਨ ਜੀ ਜਨਮੇ ਤਾਂ ਨੰਦ ਬਾਬੇ ਨੇ ਲਿਆ ਕੇ ਉਨ੍ਹਾਂ ਨੂੰ ਗੋਕੁਲ ਵਿਚ ਪਾਲਿਆ। ਪਤਾ ਲੱਗਣ 'ਤੇ ਕੰਸ ਨੇ ਕ੍ਰਿਸ਼ਨ ਜੀ ਨੂੰ ਵੀ ਮਰਵਾਉਣ ਦੇ ਬੜੇ ਯਤਨ ਕੀਤੇ। ਜਿਵੇਂ ਪੂਤਨਾ ਭੇਜੀ ਪਰ ਪੂਤਨਾ ਮਾਰੀ ਗਈ। ਫਿਰ ਕੇਸੀ ਦੈਂਤ ਭੇਜਿਆ ਤਾਂ ਕ੍ਰਿਸ਼ਨ ਜੀ ਨੇ ਉਸ ਦੇ ਮੂੰਹ ਵਿਚ ਆਪਣਾ ਹੱਥ ਪਾ ਕੇ ਉਸ ਨੂੰ ਹੀ ਮਾਰ ਦਿੱਤਾ; ਜੈਸਾ ਕਿ :

**ਸ੍ਵੈਯਾ : ਫੇਰ ਸੰਭਾਰ ਤਬੈ ਬਲਵਾ ਰਿਪ ਤੁੰਡ ਪਸਾਰਿ ਹਰਿ ਊਪਰਿ ਧਾਯੋ ॥**
**ਲੋਚਨ ਕਾਢ ਬਡੇ ਡਰਵਾਨ ਕਿਧੌ ਜਿਨ ਤੈ ਨਭ ਲੋਕ ਡਰਾਯੋ ॥**
**ਸਯਾਮ ਦਯੋ ਤਿਹਕੇ ਮੁਖ ਮੈ ਕਰਿ ਤਾ ਛਬਿ ਕੋ ਮਨ ਮੈ ਜਸੁ ਭਾਯੋ ॥**
**ਕਾਨ੍ਹ ਕੋ ਹ੍ਵੈਕਰ ਕਾਲ ਮਨੋ ਤਨ ਕੇਸੀ ਤੇ ਪ੍ਰਾਨ ਨਿਕਾਸਨ ਆਯੋ ॥੭੭੯॥**

*(ਸ੍ਰੀ ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ, ਪੰਨਾ ੩੫੭)*

ਫਿਰ ਕੰਸ ਨੇ ਕੁਵਲੀ ਪੀੜ ਨਾਮੀ ਹਾਥੀ ਛੱਡਿਆ ਕਿ ਉਹ ਕ੍ਰਿਸ਼ਨ ਨੂੰ ਮਾਰ ਦੇਵੇ ਪਰ ਹਾਥੀ ਮਾਰਿਆ ਗਿਆ। ਇਸੇ ਤਰ੍ਹਾਂ ਮੁਸਟ ਤੇ ਚੰਡੂਰ ਪਹਿਲਵਾਨ ਕ੍ਰਿਸ਼ਨ ਨੂੰ ਮਾਰਨ ਲਈ ਭੇਜੇ ਗਏ ਪਰ ਉਹ ਵੀ ਕ੍ਰਿਸ਼ਨ ਜੀ ਦਾ ਵਾਲ ਵਿੰਗਾ ਨਾ ਕਰ ਸਕੇ। ਕਿਉਂਕਿ ਕ੍ਰਿਸ਼ਨ ਦਾ ਰਾਖਾ ਆਪ ਪਰਮ ਪਿਤਾ ਪਰਮਾਤਮਾ ਹੈ ਤਾਂ ਕੌਣ ਮਾਰ ਸਕਦਾ ਸੀ ? ਕ੍ਰਿਸ਼ਨ ਜੀ ਨੇ ਚੰਡੂਰ ਮੱਲ ਨੂੰ ਹੀ ਮਾਰ ਮੁਕਾਇਆ ਤੇ ਬਲਰਾਮ ਨੇ ਮੁਸਟ ਨੂੰ ਮਾਰ ਕੇ ਪਾਰ ਬੁਲਾ ਦਿੱਤਾ; ਜੈਸਾ ਕਿ :

**ਮੁਸਟ ਕੇ ਸਾਥ ਲਰਯੋ ਮੁਸਲੀ, ਸੁ ਚੰਡੂਰ ਸੋ ਸਯਾਮ ਜੂ ਜੁੱਧ ਮਚਾਯੋ ॥**
**ਭੂਮਿ ਪਰੇ ਰਨ ਕੀ ਗਿਰਿ ਸੋ, ਹਰਿ ਜੂ ਮਨ ਭੀਤਰ ਕੋਪੁ ਬਢਾਯੋ ॥੮੪੯॥**

*(ਸ੍ਰੀ ਦਸਮ ਗ੍ਰੰਥ, ਕ੍ਰਿਸ਼ਨਾ ਅਵਤਾਰ, ਪੰਨਾ ੩੬੬)*

ਫਿਰ ਅਖ਼ੀਰ ਵਿਚ ਕੰਸ ਤੇ ਕ੍ਰਿਸ਼ਨ ਜੀ ਦਾ ਯੁੱਧ ਹੋਇਆ। ਕੰਸ ਨੇ ਆਪਣੀ ਤਲਵਾਰ ਨਾਲ ਕ੍ਰਿਸ਼ਨ ਨੂੰ ਮਾਰਨ ਲਈ ਵਾਰ ਕੀਤਾ। ਪਰ ਕ੍ਰਿਸ਼ਨ ਜੀ ਨੇ ਫਾਂਦ ਕੇ ਵਾਰ ਬਚਾ ਲਿਆ ਤੇ ਬੜੀ ਫੁਰਤੀ ਨਾਲ ਆਪਣੇ ਮਾਮੇ ਕੰਸ ਨੂੰ ਕੇਸਾਂ ਤੋਂ ਪਕੜ ਕੇ ਧਰਤੀ ਪਰ ਪਟਕ ਕੇ ਮਾਰ ਦਿੱਤਾ। ਆਪਣੇ ਨਾਨੇ ਉਗ੍ਰਸੈਨ ਨੂੰ ਰਾਜ ਦਿੱਤਾ ਤੇ ਆਪਣੇ ਮਾਤਾ ਪਿਤਾ ਨੂੰ ਆਜ਼ਾਦ ਕਰਾਇਆ ਭਾਵ ਕੰਸ ਨੇ ਕਿਤਨੇ ਹੀ ਯਤਨ ਤੇ ਜ਼ੋਰ ਅਜ਼ਮਾਏ ਪਰ ਕ੍ਰਿਸ਼ਨ ਜੀ ਦੇ ਹੱਥੋਂ ਬਚ ਨਾ ਸਕਿਆ ਭਾਵ ਜੀਵਨ ਵਾਸਤੇ ਕੋਈ ਕਿੰਨੇ ਹੀ ਯਤਨ ਕਰੇ ਪਰ ਜਿਉਣ ਲਈ ਵੀ ਜ਼ੋਰ ਕੰਮ ਨਹੀਂ ਆਉਂਦਾ। ਕੰਸ ਨੂੰ ਮਾਰਨ ਦਾ ਪ੍ਰਸੰਗ ਦਸਮੇਸ਼ ਪਿਤਾ ਜੀ ਨੇ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਇਸ ਪ੍ਰਕਾਰ ਕਥਨ ਕੀਤਾ ਹੈ :

**ਸ੍ਵੈਯਾ : ਹਰਿ ਕੂਦ ਤਬੈ ਰੰਗ ਭੂਮਹਿ ਤੇ, ਨ੍ਰਿਪ ਥੋ ਸੁ ਜਹਾਂ ਤਹੀ ਹੀ ਪਗੁ ਧਾਰਯੋ ॥**
**ਕੰਸ ਲਈ ਕਰ ਢਾਲ ਸੰਭਾਰਕੈ, ਕੋਪ ਭਰਯੋ ਅਸ ਖੈਂਚ ਨਿਕਾਰਯੋ ॥**
**ਦਉਰ ਦਈ ਤਿਹ ਕੇ ਤਨ ਪੈ, ਹਰਿ ਫਾਧ ਗਏ ਅਤ ਦਾਵ ਸੰਭਾਰਯੋ ॥**
**ਕੇਸਨ ਤੇ ਗਹਿਕੈ ਰਿਪ ਕੌਂ, ਧਰਨੀ ਪਰ ਕੈ ਬਲ ਤਾਹਿ ਪਛਾਰਯੋ ॥੮੫੧॥** *(ਸ੍ਰੀ ਦਸਮ ਗ੍ਰੰਥ, ਪੰਨਾ ੩੬੭)*

**ਤੈਥੋਂ ਹੀ ਬਲੁ ਕ੍ਰਿਸ਼ਨ ਲੈ ਕੰਸੁ ਕੇਸੀ ਪਕੜਿ ਗਿਰਾਇਆ ॥** *(ਸ੍ਰੀ ਦਸਮ ਗ੍ਰੰਥ, ਚੰਡੀ ਦੀ ਵਾਰ, ਪੰਨਾ ੧੧੯)*

ਇਸੇ ਤਰ੍ਹਾਂ ਰਾਜੇ ਪ੍ਰੀਛਤ ਨੇ ਜਿਉਣ ਵਾਸਤੇ ਬੜੇ ਯਤਨ ਕੀਤੇ ਕਿ ਮੈਂ ਸੱਪ ਲੜ ਕੇ ਨਾ ਮਰਾਂ। ਪਰ ਜਦੋਂ ਉਸ ਪ੍ਰਭੂ ਦਾ ਹੁਕਮ ਹੋਇਆ ਤਾਂ ਸਾਰੇ ਯਤਨ ਵਿਅਰਥ ਚਲੇ ਗਏ ਤੇ ਰਾਜਾ ਪ੍ਰੀਛਤ ਤੱਛਕ ਨਾਗ ਲੜਨ ਕਰਕੇ ਮਾਰਿਆ ਗਿਆ। ਸ੍ਰਿੰਗੀ ਰਿਖੀ ਦਾ ਸਰਾਪ ਪੂਰਾ ਹੋਇਆ। ਗੰਗਾ 'ਚ ਬਣਾਇਆ ਸ਼ੀਸ਼ ਮਹਿਲ ਸੂਰਬੀਰਾਂ ਦੇ ਪਹਿਰੇ 'ਤੇ ਸੁਕਦੇਵ ਦੁਆਰਾ ਕੀਤੀ ਗਈ ਭਾਗਵਤ ਕਥਾ ਆਦਿ ਸਾਰੇ ਯਤਨ ਵੀ ਰਾਜੇ ਪ੍ਰੀਛਤ ਨੂੰ ਬਚਾ ਨਾ ਸਕੇ ਭਾਵ ਜਿਉਣ ਲਈ ਕਿਸੇ ਦਾ ਜ਼ੋਰ ਨਹੀਂ ਚੱਲਦਾ; ਜੈਸਾ ਕਿ :

**ਬਹੁ ਜਤਨ ਕਰਤਾ ਬਲਵੰਤ ਕਾਰੀ ਸੇਵੰਤ ਸੂਰਾ ਚਤੁਰ ਦਿਸਹ ॥**
**ਬਿਖਮ ਥਾਨ ਬਸੰਤ ਊਚਹ ਨਹ ਸਿਮਰੰਤ ਮਰਣੰ ਕਦਾਂਚਹ ॥**
**ਹੋਵੰਤਿ ਆਗਿਆ ਭਗਵਾਨ ਪੁਰਖਹ ਨਾਨਕ ਕੀਟੀ ਸਾਸ ਅਕਰਖਤੇ ॥** *(ਅੰਗ ੧੩੫੪)*

(ਮਰਣੁ ਨਹ ਜੋਰੁ) ਜੇਕਰ ਕੋਈ ਆਪਣੀ ਮਰਜ਼ੀ ਨਾਲ ਮਰਨਾ ਵੀ ਚਾਹੇ ਤਾਂ ਕਿਸੇ ਵਿਚ ਮਰਨ ਦਾ ਵੀ ਜੋਰੁ = ਬਲ ਨਹੀਂ ਹੈ, ਭਾਵ ਮੌਤ ਵੀ ਉਦੋਂ ਹੀ ਹੁੰਦੀ ਹੈ ਜਦੋਂ ਉਸ ਪ੍ਰਭੂ ਦਾ ਹੁਕਮ ਹੁੰਦਾ ਹੈ।

**ਸਾਖੀ—ਵਿਸ਼ਿਸ਼ਟ ਜੀ ਦੇ ਮਰਨ ਦੀ :** ਇਕ ਵਾਰੀ ਵਿਸ਼ਵਾਮਿੱਤਰ ਜੀ ਵਿਸ਼ਿਸ਼ਟ ਮੁਨੀ ਨੂੰ ਮਿਲਣ ਵਾਸਤੇ ਗਏ ਤਾਂ ਵਿਸ਼ਿਸ਼ਟ ਜੀ ਨੇ ਕਿਹਾ ਕਿ ਆਉ ! ਰਾਜ ਰਿਖੀ ਜੀ। ਇਹ ਸੁਣ ਕੇ ਵਿਸ਼ਵਾਮਿੱਤਰ ਨੂੰ ਬੜਾ ਕ੍ਰੋਧ ਆਇਆ ਕਿ ਮੈਨੂੰ ਬ੍ਰਹਮ ਰਿਖੀ ਕਹਿ ਕੇ ਕਿਉਂ ਨਹੀਂ ਬੁਲਾਇਆ। ਕ੍ਰੋਧ ਵਸ ਹੋ ਕੇ ਉਸ ਨੇ ਵਿਸ਼ਿਸ਼ਟ ਜੀ ਦਾ ਇਕ ਪੁੱਤਰ ਮਾਰ ਦਿੱਤਾ। ਜਦੋਂ ਫੇਰ ਮਿਲਣ ਗਏ ਤਾਂ ਵਿਸ਼ਿਸ਼ਟ ਜੀ ਨੇ ਫਿਰ ਉਨ੍ਹਾਂ ਨੂੰ ਰਾਜ ਰਿਖੀ ਕਹਿ ਕੇ ਹੀ ਬੁਲਾਇਆ। ਵਿਸ਼ਵਾਮਿੱਤਰ ਨੇ ਫਿਰ ਉਸ ਦਾ ਇਕ ਪੁੱਤਰ ਮਾਰ ਦਿੱਤਾ। ਇਸੇ ਤਰ੍ਹਾਂ ਕਰਕੇ ਵਿਸ਼ਵਾਮਿੱਤਰ ਨੇ ਵਿਸ਼ਿਸ਼ਟ ਜੀ ਦੇ ਸੌ ਪੁੱਤਰ ਮਾਰ ਦਿੱਤੇ। ਪੁੱਤਰਾਂ ਦੇ ਵਿਯੋਗ ਦਾ ਦੁੱਖ ਨਾ ਸਹਾਰਦੇ ਹੋਏ ਵਿਸ਼ਿਸ਼ਟ ਮੁਨੀ ਜੀ ਨੇ ਖ਼ੁਦਕੁਸ਼ੀ ਕਰ ਕੇ ਮਰਨ ਦਾ ਪ੍ਰਣ ਕੀਤਾ ਕਿ ਹੁਣ ਜੀ ਕੇ ਕੀ ਲੈਣਾ ਹੈ ? ਉਹ ਇਕ ਦਰਿਆ 'ਚ ਫਾਹੀ ਲੈ ਕੇ ਮਰਨ ਲੱਗਾ ਤਾਂ ਪਾਣੀ ਦੇ ਤੇਜ਼ ਪ੍ਰਵਾਹ ਕਰਕੇ ਫਾਹੀ ਟੁੱਟ ਗਈ ਤੇ ਵਿਸ਼ਿਸ਼ਟ ਜੀ ਮਰ ਨਾ ਸਕੇ। ਉਸ ਵੇਲੇ ਤੋਂ ਇਸ ਦਰਿਆ ਦਾ ਨਾਮ ਬਿਪਾਸ (ਬਿਆਸ) ਪੈ ਗਿਆ। (ਬਿ + ਪਾਸ = ਪਾਸ = ਫਾਹੀ ਬਿ = ਰਹਿਤ ਭਾਵ ਫਾਹੀ ਤੋਂ ਰਹਿਤ ਕਰਨ ਵਾਲਾ) ਫਿਰ ਸਤਿਲੁਜ ਦਰਿਆ ਵਿਚ ਡੁੱਬਣ ਲੱਗੇ ਤਾਂ ਸਤਿਲੁਜ ੧੦੦ ਧਾਰਾਂ 'ਚ ਹੋ ਗਿਆ, ਭਾਵ ਵੰਡੇ ਜਾਣ ਕਰਕੇ ਉਹ ਡੁੱਬ ਕੇ ਮਰ ਨਾ ਸਕੇ। ਤਦ ਤੋਂ ਹੀ ਇਸ ਦਰਿਆ ਦਾ ਨਾਮ 'ਸਤਦ੍ਰਵ' ਜਾਂ 'ਸਤਲੁਜ' ਪਿਆ ਹੈ ਅਰਥਾਤ ੧੦੦ ਧਾਰਾਂ ਵਾਲਾ। ਸਾਖੀ ਕਹਿਣ ਤੋਂ ਭਾਵ ਕੋਈ ਕਿਤਨੇ ਹੀ ਯਤਨ ਕਰੇ, ਪਰ ਉਸ ਪਰਮਾਤਮਾ ਦੇ ਹੁਕਮ ਤੋਂ ਬਿਨਾਂ ਕੋਈ ਆਪਣੇ ਜ਼ੋਰ ਨਾਲ ਮਰ ਵੀ ਨਹੀਂ ਸਕਦਾ; ਜੈਸਾ ਕਿ :

**ਦੋਹਰਾ : ਨਿਜ ਇਛਾ ਸੇ ਮਰਨ ਕੋ ਕੋਟਿ ਜਤਨ ਕਰੇ ਕੋਇ ॥**
**ਤਦ ਭੀ ਮੌਤ ਨ ਆਵਈ ਜਬ ਲਗਿ ਹੁਕਮ ਨ ਹੋਇ ॥** *(ਅੰਬਾਲਵੀ, ਵਿਦਿਆਰਥੀ ਜਥਾ ਰੰਧਾਵਾ)*

# ਜੋਰੁ ਨ, ਰਾਜਿ ਮਾਲਿ; ਮਨਿ ਸੋਰੁ ॥

ਕਿਸੇ ਵਿਚ ਵੀ ਰਾਜਿ = ਰਾਜ ਦੀ ਪ੍ਰਾਪਤੀ ਦਾ ਅਤੇ ਮਾਲਿ = ਹਾਥੀ, ਘੋੜੇ, ਊਠਾਂ ਆਦਿ ਦੀ ਪ੍ਰਾਪਤੀ ਦਾ ਆਪਣਾ ਜੋਰੁ = ਬਲ ਨਹੀਂ ਹੈ, ਭਾਵ ਇਹ ਸਭ ਕੁਝ ਪ੍ਰਭੂ ਦੀ ਕ੍ਰਿਪਾ ਦੁਆਰਾ ਹੀ ਪ੍ਰਾਪਤ ਹੁੰਦਾ ਹੈ।

ਤਦ ਹੀ ਯਤਨ ਸਫਲੇ ਹੁੰਦੇ ਹਨ ਜਦੋਂ ਉਸ ਪ੍ਰਭੂ ਦੀ ਮਰਜ਼ੀ ਹੁੰਦੀ ਹੈ, ਨਹੀਂ ਤਾਂ ਇਹ ਸਭ ਕੁਝ ਮਨਿ ਸੋਰੁ = ਮਨ ਦਾ ਸੋਰੁ ਸ਼ਰਾਬਾ ਭਾਵ ਰੌਲਾ ਰੱਪਾ ਹੀ ਬਣ ਕੇ ਰਹਿ ਜਾਂਦਾ ਹੈ ਭਾਵ ਮਨ ਤੜਫਦਾ ਹੀ ਰਹਿ ਜਾਂਦਾ ਹੈ ਪਰ ਪ੍ਰਾਪਤੀ ਨਹੀਂ ਹੁੰਦੀ। ਕਿਤਨੇ ਹੀ ਲੋਕ ਯਤਨ ਕਰਨ ਦੇ ਬਾਵਜੂਦ ਵੀ ਰਾਜ ਭਾਗ ਹਾਸਲ ਨਹੀਂ ਕਰ ਸਕੇ **ਅਥਵਾ** ਰਾਜ ਮਾਲ ਦੇ ਮਨਿ ਵਿੱਚੋਂ ਤਿਆਗਣ ਦੇ ਸੋਰੁ = ਰੌਲੇ ਰੱਪੇ ਦਾ ਤੇ ਸੰਭਾਲਣ ਵੀ ਜੋਰੁ = ਬਲ ਨਹੀਂ ਹੈ।

## ਜੋਰੁ ਨ; ਸੁਰਤੀ ਗਿਆਨਿ ਵੀਚਾਰ ॥[੧]

ਕਿਸੇ ਵਿਚ ਵੀ ਸੁਰਤੀ = ਧਿਆਨ ਲਗਾ ਕੇ ਗਿਆਨ ਦੀ ਵੀਚਾਰ ਕਰਨ ਦਾ ਆਪਣਾ ਕੋਈ ਜੋਰੁ = ਬਲ ਨਹੀਂ ਹੈ, ਭਾਵ ਸੁਰਤੀ ਵੀ ਉਸ ਪ੍ਰਭੂ **ਵਾ:** ਸਤਿਗੁਰੂ ਦੀ ਕ੍ਰਿਪਾ ਨਾਲ ਹੀ ਜੁੜਦੀ ਹੈ **ਅਥਵਾ** ਕਿਸੇ ਵਿਚ ਵੀ ਸੁਰਤੀ = ਵੇਦ ਸੁਰਤੀਆਂ ਦੇ ਗਿਆਨ ਦੀ ਵੀਚਾਰ ਕਰਨ ਦਾ ਆਪਣਾ ਕੋਈ ਜੋਰੁ = ਬਲ ਨਹੀਂ ਹੈ, ਭਾਵ ਗ੍ਰੰਥਾਂ ਨੂੰ ਪੜ੍ਹ ਕੇ ਗਿਆਨ ਦੀ ਵੀਚਾਰ ਕਰਨਾ ਵੀ ਪ੍ਰਭੂ ਕਿਰਪਾ ਨਾਲ ਸੰਭਵ ਹੈ **ਅਥਵਾ** ਕਿਸੇ ਵਿਚ ਵੀ ਸੁਰਤੀ (ਸੁ + ਰਤੀ) ਸੁ = ਸ੍ਰੇਸ਼ਟ ਰਤੀ = ਪ੍ਰੀਤੀ ਨੂੰ ਧਾਰਨ ਕਰਕੇ ਗਿਆਨ ਦੀ ਵਿਚਾਰ ਕਰਨ ਦਾ ਆਪਣਾ ਕੋਈ ਜੋਰੁ = ਬਲ ਨਹੀਂ ਹੈ, ਭਾਵ ਸ੍ਰੇਸ਼ਟ ਪ੍ਰੀਤੀ ਵੀ ਪ੍ਰਭੂ ਦੀ ਕ੍ਰਿਪਾ ਦੁਆਰਾ ਹੀ ਹੁੰਦੀ ਹੈ।

## ਜੋਰੁ ਨ; ਜੁਗਤੀ ਛੁਟੈ ਸੰਸਾਰੁ ॥

ਕੋਈ ਵੀ ਸ਼ਾਸਤ੍ਰਾਦਿ ਦੀਆਂ ਜੁਗਤੀ = ਜੁਗਤੀਆਂ ਸਿੱਖ ਕੇ ਇਸ ਸੰਸਾਰ ਤੋਂ ਆਪਣੇ ਜੋਰੁ = ਬਲ ਨਾਲ ਛੁੱਟ ਨਹੀਂ ਸਕਦਾ **ਅਥਵਾ** ਵਿਵਹਾਰਕ ਜੁਗਤੀਆਂ ਦਾ ਵੀ ਕਿਸੇ 'ਚ ਜੋਰੁ = ਬਲ ਨਹੀਂ, ਜਿਨ੍ਹਾਂ ਦੁਆਰਾ ਉਹ ਸੰਸਾਰ ਤੋਂ ਛੁੱਟ ਕੇ ਮੁਕਤ ਹੋ ਸਕੇ, ਭਾਵ ਛੁਟਕਾਰਾ ਤਾਂ ਪ੍ਰਭੂ ਕ੍ਰਿਪਾ ਦੁਆਰਾ ਹੀ ਹੁੰਦਾ ਹੈ ਪਰੰਤੂ ਫਿਰ ਵੀ ਜੇਕਰ ਕਿਸੇ ਨੂੰ ਸ਼ੰਕਾ ਹੈ ਕਿ ਮੈਂ ਇਹ ਸਭ ਕੁਝ ਕਰ ਸਕਦਾ ਹਾਂ ਤੇ ਮੇਰੇ ਵਿਚ ਬਲ ਹੈ ਤਾਂ :

## ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥

ਜਿਸ ਦੇ ਹੱਥ ਵਿਚ ਜੋਰੁ = ਬਲ ਹੈ, ਸੋਇ = ਉਹ ਕਰਿ = ਕਰਕੇ ਵੇਖੈ = ਵੇਖ ਲਵੇ, ਭਾਵ ਅਜ਼ਮਾ ਕੇ ਦੇਖ ਲਵੇ ਪਰ ਕੁੱਝ ਨਹੀਂ ਕਰ ਸਕਦਾ। ਜੈਸਾ ਕਿ :

**ਇਸ ਕਾ ਬਲੁ ਨਾਹੀ ਇਸੁ ਹਾਥ ॥ ਕਰਨ ਕਰਾਵਨ ਸਰਬ ਕੋ ਨਾਥ ॥** *(ਅੰਗ ੨੭੭)*

**ਕਹੁ ਮਾਨੁਖ ਤੇ ਕਿਆ ਹੋਇ ਆਵੈ ॥ ਜੋ ਤਿਸੁ ਭਾਵੈ ਸੋਈ ਕਰਾਵੈ ॥** *(ਅੰਗ ੨੭੭)*

ਹੇ ਸਿੱਧੋ ! ਜੀਵ ਦਾ ਬਲ ਕੁਝ ਵੀ ਨਹੀਂ ਹੈ। ਸੱਚ ਤਾਂ ਇਹ ਹੈ ਕਿ ਜਿਸ ਪ੍ਰਭੂ ਦੇ ਹੱਥ ਵਿਚ ਸਾਰਾ ਜੋਰੁ = ਬਲ ਹੈ, ਸੋਇ = ਉਹੋ ਹੀ ਪ੍ਰਭੂ ਸਭ ਕੁਝ ਕਰਿ = ਕਰਕੇ ਵੇਖੈ = ਵੇਖ ਰਿਹਾ ਹੈ ਭਾਵ ਉਸ ਦੀ ਮਰਜ਼ੀ ਤੋਂ ਬਿਨਾਂ ਜੀਵ ਆਪਣੇ ਜ਼ੋਰ ਨਾਲ ਕੁਝ ਵੀ ਨਹੀਂ ਕਰ ਸਕਦੇ। ਜੈਸਾ ਕਿ :

**ਜਹ ਜਹ ਭਾਣਾ ਤਹ ਤਹ ਰਾਖੇ ॥ ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ ॥** *(ਅੰਗ ੨੭੬)*

## ਨਾਨਕ; ਉਤਮੁ ਨੀਚੁ ਨ ਕੋਇ ॥੩੩॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ ! ਇਸ ਲਈ ਇਹ ਜਾਨਣਾ ਕਰੀਏ ਕਿ ਇਸ ਸੰਸਾਰ ਵਿਚ ਆਪਣੇ ਆਪ ਨਾ ਕੋਈ ਉੱਤਮ ਹੈ ਅਤੇ ਨਾ ਹੀ ਕੋਈ ਨੀਚ ਹੈ। ਪੂਰਬਲੇ ਕਰਮਾਂ ਅਨੁਸਾਰ ਜਿਹੋ ਜਿਹਾ ਕਿਸੇ ਨੂੰ ਪ੍ਰਭੂ ਨੇ ਬਣਾਇਆ ਹੈ, ਉਹ ਉਹੋ ਜਿਹਾ ਬਣਿਆ ਹੋਇਆ ਹੈ, ਭਾਵ ਸਭ ਕੁਝ ਉਸ

---

੧. ***ਨੋਟ :*** ਇਸ ਪੰਗਤੀ ਦੇ ਅਰਥ ਅਨੁਸਾਰ 'ਜੋਰੁ ਨ' 'ਤੇ ਬਿਸ਼ਰਾਮ ਹੈ ਅਤੇ ਪਾਠ ਦੀ ਚਾਲ ਅਨੁਸਾਰ 'ਜੋਰੁ ਨ ਸੁਰਤੀ' ਤੇ 'ਜੋਰੁ ਨ ਜੁਗਤੀ' 'ਤੇ ਵੀ ਬਿਸ਼ਰਾਮ ਲੱਗ ਜਾਂਦਾ ਹੈ।

ਪ੍ਰਭੂ ਦੇ ਹੁਕਮ ਵਿਚ ਹੀ ਹੈ। ਇਸ ਲਈ ਹੇ ਸਿੱਧੋ! ਜੀਵ ਪਤੰਤਰ ਹੈ, ਸੁਤੰਤਰ ਨਹੀਂ ਹੈ। ਇਥੇ ਸਤਿਗੁਰੂ ਜੀ ਨੇ ਮੰਨਣ ਦਾ ਸਰੂਪ, **ਵਾ:** ਦੂਜੀ ਭੂਮਿਕਾ ਸੁਵਿਚਾਰਨਾ ਵੀ ਕਹਿ ਕੇ ਸਮਝਾ ਦਿੱਤੀ ਹੈ॥੩੩॥

## ਦੂਸਰਾ ਅਰਥ

ਏਸੇ ਪਉੜੀ ਦੁਆਰਾ ਭਾਈ ਲਹਿਣਾ ਜੀ ਆਦਿਕ ਗੁਰਸਿੱਖਾਂ ਨੂੰ ਕਰਤਾਰਪੁਰ ਸਾਹਿਬ ਵਿਖੇ ਉਪਦੇਸ਼ ਬਖ਼ਸ਼ਦੇ ਹਨ।

***ਨੋਟ :*** ਵਿਆਕਰਣ ਪੱਧਤੀ ਅਨੁਸਾਰ ਕਈ ਵਾਰੀ ਅੱਖਰ ਸਵਰਣੀ ਹੋਣ ਕਰਕੇ ਅਤੇ ਕਈ ਵਾਰੀ ਵੱਖੋ-ਵੱਖ ਖੇਤਰੀ ਬੋਲੀਆਂ ਕਾਰਨ ਇਕ ਦੂਜੇ ਦੀ ਥਾਂ ਵਰਤੇ ਜਾਂਦੇ ਹਨ। ਜਿਵੇਂ 'ਸ' ਦੀ ਥਾਂ 'ਤੇ 'ਹ' ਅੱਖਰ ਆਇਆ ਹੈ। ਜਿਸ ਪ੍ਰਕਾਰ 'ਸਭ' ਦੀ ਥਾਂ 'ਹਭ' ਸ਼ਬਦ ਹੈ। 'ੜ' ਦੀ ਥਾਂ 'ਤੇ 'ਰ' ਆਇਆ ਹੈ ਜਿਵੇਂ 'ਲੜਾਈ' ਦੀ ਥਾਂ 'ਤੇ 'ਲਰਾਈ' ਸ਼ਬਦ ਹੈ ਤੇ 'ਰ' ਦੀ ਥਾਂ 'ੜ' ਹੈ। ਜਿਵੇਂ 'ਪੜੇ' ਦੀ ਥਾਂ 'ਤੇ 'ਪਰੇ' ਸ਼ਬਦ ਹੈ। 'ਸੰਤ ਸਰਨ ਜੋ ਜਨ ਪਰੇ' ਜਾਂ 'ਕੋਈ ਜਨੁ ਹਰਿ ਸਿਉ ਦੇਵੈ ਜੋਰਿ' ਆਦਿ। ਇਸੇ ਤਰ੍ਹਾਂ ਹੁਣ ਇਥੇ ਵੀ 'ਜੋਰੁ' ਸ਼ਬਦ ਵਿਚ 'ਰੁ' ਦੀ ਥਾਂ 'ਤੇ 'ੜ' ਵਰਤ ਕੇ 'ਜੋੜ' ਸ਼ਬਦ ਸਮਝ ਕੇ ਅਰਥ ਕਰਨੇ ਹਨ।

### ਆਖਣਿ ਜੋਰੁ; ਚੁਪੈ ਨਹ ਜੋਰੁ ॥

ਹੇ ਗੁਰਸਿੱਖੋ! ਕੇਵਲ ਮੁੱਖ ਤੋਂ ਆਖਣਿ = ਆਖੀ ਜਾਣ ਨਾਲ ਉਸ ਪ੍ਰਭੂ ਨਾਲ ਜੋਰੁ = ਜੋੜ **ਵਾ:** ਮਿਲਾਪ ਨਹੀਂ ਹੁੰਦਾ, ਭਾਵ ਖ਼ਾਲੀ ਗੱਲਾਂ ਕਰਨ ਨਾਲ ਪ੍ਰਭੂ ਦਾ ਮਿਲਾਪ ਨਹੀਂ ਹੁੰਦਾ। ਜੈਸਾ ਕਿ :

**ਗਲੀ ਜੋਗੁ ਨ ਹੋਈ ॥** *(ਸੂਹੀ ਮਹਲਾ ੧ ਘਰੁ ੭, ਅੰਗ ੭੩੦)*

ਅਤੇ ਨਿਰਾ ਚੁਪੈ = ਚੁੱਪ ਰਹਿਣ ਨਾਲ ਭਾਵ ਮੋਨ ਰੱਖਣ ਨਾਲ ਵੀ ਉਸ ਦਾ ਜੋਰੁ = ਮਿਲਾਪ ਨਹੀਂ ਹੁੰਦਾ; ਜੈਸਾ ਕਿ :

**ਤਰਵਰ ਸਦੀਵ ਮੋਨ ਸਾਧੇ ਹੀ ਮਰਤ ਹੈ ॥** *(ਸ੍ਰੀ ਦਸਮ ਗ੍ਰੰਥ, ਅਕਾਲ ਉਸਤਤ, ਪੰਨਾ ੧੭)*

### ਜੋਰੁ ਨ ਮੰਗਣਿ; ਦੇਣਿ ਨ ਜੋਰੁ ॥

ਨਿਰਾ ਮੰਗਤਾ ਬਣ ਕੇ ਮੰਗਣ ਨਾਲ ਹੀ ਉਸ ਪ੍ਰਭੂ ਨਾਲ ਜੋਰੁ = ਜੋੜ ਭਾਵ ਮਿਲਾਪ ਨਹੀਂ ਹੁੰਦਾ; ਜੈਸਾ ਕਿ :

**ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥** *(ਮ: ੧, ਵਾਰ ਸਾਰੰਗ, ਅੰਗ ੧੨੪੫)*

**ਘਰਿ ਘਰਿ ਮਾਗਤ ਲਾਜ ਨ ਲਾਗੈ ॥** *(ਰਾਮਕਲੀ ਮ: ੧, ਅੰਗ ੯੦੩)*

ਅਤੇ ਬਹੁਤਾ ਦਾਨ ਆਦਿ ਦੇਣ ਨਾਲ ਵੀ ਉਸ ਪ੍ਰਭੂ ਨਾਲ ਜੋੜ ਭਾਵ ਮਿਲਾਪ ਨਹੀਂ ਹੁੰਦਾ; ਜੈਸਾ ਕਿ :

**ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥** *(ਅੰਗ ੯੬੨)*

### ਜੋਰੁ ਨ ਜੀਵਣਿ; ਮਰਣਿ ਨਹ ਜੋਰੁ ॥

ਬਹੁਤ ਲੰਬਾ ਜੀਵਣਿ = ਜੀਵਨ ਜੀਊਂ ਕੇ ਵੀ ਉਸ ਪ੍ਰਭੂ ਨਾਲ ਜੋਰੁ = ਜੋੜ ਮਿਲਾਪ ਨਹੀਂ ਹੁੰਦਾ, ਜਿਵੇਂ ਜੋਗਾਭਿਆਸੀ ਹੋ ਕੇ ਉਮਰਾਂ ਵਧਾ ਲੈਂਦੇ ਹਨ। ਜੈਸਾ ਕਿ :

**ਸੇਸ ਮਹੇਸ ਵਖਾਣੀਅਨਿ, ਚਿਰੰਜੀਵ ਹੋਇ ਸਾਂਤਿ ਨ ਆਵੈ।** *(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧੦)*

ਅਤੇ ਜੇਕਰ ਕੋਈ ਅੰਧ-ਵਿਸ਼ਵਾਸੀ ਮਰ ਕੇ ਪ੍ਰਾਪਤੀ ਕਰਨਾ ਚਾਹੇ ਤਾਂ ਇਸ ਤਰ੍ਹਾਂ ਮਰਣਿ = ਮਰ ਕੇ ਵੀ ਉਸ ਪ੍ਰਭੂ ਦਾ ਜੋਰੁ = ਜੋੜ ਭਾਵ ਮਿਲਾਪ ਨਹੀਂ ਹੁੰਦਾ। ਜਿਵੇਂ ਲੋਕੀ ਕਾਂਸੀ ਵਿਚ ਆਰੇ ਨਾਲ ਆਪਣਾ ਆਪ ਚਿਰਵਾ ਕੇ ਮੁਕਤੀ ਪਾਉਣ ਲਈ ਮਰ ਜਾਂਦੇ ਸਨ; ਜੈਸਾ ਕਿ :

**ਆਤਮਘਾਤੀ ਹੈ ਜਗਤੁ ਕਸਾਈ ॥** *(ਮਾਝ ਮ: ੩, ਅੰਗ ੧੧੮)*

**ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥**
**ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥** *(ਸੋਰਠਿ ਮ: ੫, ਅੰਗ ੬੪੨)*

**ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥ ਤਉ ਭੀ ਹਉਮੈ ਮੈਲੁ ਨ ਜਾਵੈ ॥** *(ਗਉੜੀ ਸੁਖਮਨੀ ਮ: ੫, ਅੰਗ ੨੬੫)*

## ਜੋਰੁ ਨ ਰਾਜਿ ਮਾਲਿ; ਮਨਿ ਸੋਰੁ ॥

ਰਾਜਿ = ਰਾਜਿਆਂ ਦੀ ਤਰ੍ਹਾਂ ਮਾਲਿ = ਹਾਥੀ ਘੋੜੇ ਆਦਿ ਪ੍ਰਾਪਤ ਕਰਕੇ ਵੀ ਉਸ ਪ੍ਰਭੂ ਨਾਲ ਜੋਰੁ = ਜੋੜ (ਮਿਲਾਪ) ਨਹੀਂ ਹੋ ਸਕਦਾ। ਇਹ ਸਭ ਐਵੇਂ ਮਨਿ ਸੋਰੁ = ਮਨ ਦਾ ਸ਼ੋਰ ਸ਼ਰਾਬਾ ਹੀ ਹੈ ਭਾਵ ਰਾਵਣ, ਹਰਨਾਖਸ਼ ਤੇ ਇੰਦਰ ਵਰਗੇ ਵੀ ਉਸ ਨੂੰ ਪਾ ਨਹੀਂ ਸਕੇ। ਜੈਸਾ ਕਿ :

**ਜੌ ਰਾਜੁ ਦੇਹਿ ਤ ਕਵਨ ਵਡਾਈ ॥** *(ਗੂਜਰੀ ਸ੍ਰੀ ਨਾਮਦੇਵ ਜੀ ਕੇ ਪਦੇ, ਅੰਗ ੫੨੫)*

## ਜੋਰੁ ਨ; ਸੁਰਤੀ ਗਿਆਨਿ ਵੀਚਾਰਿ ॥

ਸੁਰਤੀ = ਵੇਦ ਸੁਰਤੀਆਂ ਆਦਿ ਪੜ੍ਹਨ ਕਰਕੇ ਸਾਖੀਆਂ ਦੇ ਗਿਆਨ ਦੀ ਵੀਚਾਰ ਕਰਕੇ, ਤੱਤਾਂ ਦੀ ਵੀਚਾਰ ਕਰਕੇ ਵੀ ਉਸ ਪਰਮੇਸ਼ਰ ਨਾਲ ਜੋਰੁ = ਜੋੜ ਮਿਲਾਪ ਨਹੀਂ ਹੁੰਦਾ।

## ਜੋਰੁ ਨ; ਜੁਗਤੀ ਛੁਟੈ ਸੰਸਾਰੁ ॥

ਜੁਗਤੀ = ਜੁਗਤੀਆਂ ਸਿੱਖ ਕੇ ਵੀ ਉਸ ਪ੍ਰਭੂ ਨਾਲ ਜੋਰੁ = ਜੋੜ (ਮਿਲਾਪ) ਨਹੀਂ ਹੁੰਦਾ ਤੇ ਨਾ ਹੀ ਸੰਸਾਰ ਦੇ ਬੰਧਨਾਂ 'ਚੋਂ ਛੁਟਿਆ ਜਾਂਦਾ ਹੈ।

***ਪ੍ਰਸ਼ਨ :*** *ਫਿਰ ਸਤਿਗੁਰੂ ਜੀ ਮਿਲਾਪ ਕਿਵੇਂ ਹੋ ਸਕਦਾ ਹੈ ?*
***ਉੱਤਰ :*** ਤਦ ਗੁਰੂ ਜੀ ਫ਼ੁਰਮਾਉਂਦੇ ਹਨ :

## ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥

ਹੇ ਗੁਰਸਿੱਖੋ ! ਜਿਸੁ = ਜਿਹੜੇ ਪ੍ਰਭੂ ਦੇ ਹੱਥ ਵਿਚ ਜੋਰੁ = ਜੋੜ (ਮਿਲਾਪ) ਕਰਾਉਣਾ ਹੈ, ਸੋਇ = ਉਸ ਪ੍ਰਭੂ ਨੂੰ ਜੇਕਰ ਕੋਈ ਆਪਣਾ ਕਰਿ = ਕਰਕੇ ਵੇਖੇ ਭਾਵ ਸਤਿਗੁਰੂ ਜੀ ਦੇ ਉਪਦੇਸ਼ ਦੁਆਰਾ ਉਸ ਨੂੰ ਆਪਣਾ ਸਮਝ ਕੇ ਸਮਰਪਿਤ ਹੋ ਜਾਣ ਨਾਲ ਮਿਲਾਪ ਸੰਭਵ ਹੈ **ਅਥਵਾ** ਜਿਸ ਦੇ ਹੱਥ ਵਿਚ ਕੋਈ ਜੋਰੁ = ਬਲ ਹੈ, ਉਹ ਕਰਕੇ ਵੇਖ ਲਏ, ਭਾਵ ਹੋਰ ਕਿਸੇ ਪ੍ਰਕਾਰ ਵੀ ਜੋਰੁ = ਜੋੜ ਜਾਂ ਮਿਲਾਪ ਨਹੀਂ ਹੈ।

## ਨਾਨਕ; ਉਤਮੁ ਨੀਚੁ ਨ ਕੋਇ ॥੩੩॥

ਹੇ ਗੁਰਸਿੱਖੋ ! ਇਹ ਸਭ ਕੁਝ ਪ੍ਰਭੂ ਦੀ ਹੀ ਮਰਜ਼ੀ ਅਨੁਸਾਰ ਹੈ ਕਿ ਕਿਸ ਦਾ ਮਿਲਾਪ ਹੋਵੇਗਾ ਤੇ ਕਿਸ ਦਾ ਨਹੀਂ। ਮਿਲਾਪ ਵਾਲੇ ਉੱਤਮ ਹੋ ਜਾਂਦੇ ਹਨ ਤੇ ਬਿਨਾਂ ਮਿਲਾਪ ਤੋਂ ਮਨੁੱਖ ਨੀਚ ਹੀ ਰਹਿੰਦਾ ਹੈ। ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਕੋਈ ਵੀ ਜੀਵ ਆਪਣੇ ਬਲ ਜਾਂ ਮਰਜ਼ੀ ਨਾਲ ਉੱਤਮ ਜਾਂ ਨੀਚ ਨਹੀਂ ਬਣਦਾ, ਭਾਵ ਪੂਰਬਲੇ ਕਰਮਾਂ ਅਨੁਸਾਰ ਉਸ ਦੇ ਹੁਕਮ ਅਨੁਸਾਰ ਹੀ ਬਣਦੇ ਹਨ ॥੩੩॥

# ਤੀਸਰਾ ਅਰਥ

***ਪ੍ਰਸ਼ਨ :*** *ਫਿਰ ਪ੍ਰਸ਼ਨ ਕੀਤਾ ਕਿ ਮਹਾਰਾਜ ! ਗਿਆਨ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ?*
***ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਗਿਆਨ ਨੂੰ ਜੋਰੁ = ਤਾਕਤ ਦੇ ਰੂਪ 'ਚ ਜ਼ਾਹਰ ਕਰਦੇ ਹੋਏ ਫ਼ੁਰਮਾਉਂਦੇ ਹਨ। ਇਥੇ ਜੋਰੁ ਸ਼ਬਦ ਦਾ ਅਰਥ ਗਿਆਨ ਕੀਤਾ ਗਿਆ ਹੈ ਕਿਉਂਕਿ ਜਿਵੇਂ ਸਰੀਰਕ ਜੋਰੁ = ਬਲ

ਹੈ, ਧਨ ਦਾ ਜ਼ੋਰ ਹੈ, ਇਵੇਂ ਗਿਆਨ ਵੀ ਇਕ ਜੋਰੁ = ਬਲ ਹੈ, ਇਸ ਲਈ ਜੋਰੁ ਦਾ ਅਰਥ ਸੰਪ੍ਰਦਾਈ ਗਿਆਨੀਆਂ ਨੇ 'ਗਿਆਨ' ਵੀ ਕੀਤਾ ਹੈ।

**ਆਖਣਿ ਜੋਰੁ; ਚੁਪੈ ਨਹ ਜੋਰੁ ॥**

ਹੇ ਗੁਰਸਿੱਖੋ ! ਕੇਵਲ ਮੂੰਹੋਂ ਗਿਆਨ ਦੀਆਂ ਗੱਲਾਂ ਆਖਣਿ = ਕਹਿਣ ਨਾਲ ਭਾਵ ਗ੍ਰੰਥਾਂ ਦੇ ਵਖਿਆਨ ਆਖਣਿ = ਕਹਿਣ ਨਾਲ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ ਅਤੇ ਚੁਪੈ = ਚੁੱਪ ਰਹਿਣ ਨਾਲ ਭਾਵ ਮੋਨ ਵਰਤ ਰੱਖਣ ਨਾਲ ਵੀ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ।

**ਜੋਰੁ ਨ ਮੰਗਣਿ; ਦੇਣਿ ਨ ਜੋਰੁ ॥**

ਸ਼ਰਧਾ, ਕਮਾਈ ਤੋਂ ਬਿਨਾਂ ਜੇਕਰ ਕੋਈ ਮੰਗਤਿਆਂ ਵਾਂਗ ਮੰਗਣਿ = ਮੰਗੇ ਕਿ ਮੈਨੂੰ ਗਿਆਨ ਪ੍ਰਾਪਤ ਹੋਵੇ ਤਾਂ ਵੀ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ ਅਤੇ ਹੰਕਾਰ ਸਹਿਤ ਬਹੁਤਾ ਦਾਨ ਦੇਣ ਨਾਲ ਵੀ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ।

**ਜੋਰੁ ਨ ਜੀਵਣਿ; ਮਰਣਿ ਨਹ ਜੋਰੁ ॥**

ਚਿਰੰਜੀਵੀ ਹੋ ਕੇ ਲੰਮਾ ਜੀਵਣ ਜੀਉਣ ਨਾਲ ਵੀ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ ਅਤੇ ਮੁਕਤੀ ਦੀ ਇੱਛਾ ਲੈ ਕੇ ਕਾਸ਼ੀ 'ਚ ਆਰੇ ਨਾਲ ਚਿਰਾਏ ਜਾਣ ਅਤੇ ਗੰਗਾ 'ਚ ਡੁੱਬ ਕੇ ਮਰਨ ਨਾਲ ਵੀ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ।

**ਜੋਰ ਨ ਰਾਜਿ ਮਾਲਿ; ਮਨਿ ਸੋਰੁ ॥**

ਰਾਜ ਪਾਟ ਪ੍ਰਾਪਤ ਕਰ ਕੇ ਅਤੇ ਮਾਲਿ = ਅਨੇਕਾਂ ਹਾਥੀ, ਘੋੜੇ, ਊਠ ਆਦਿਕ ਰੱਖ ਕੇ ਵੀ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ, ਸਗੋਂ ਉਨ੍ਹਾਂ ਦੇ ਮਨਾਂ ਵਿਚ ਸੰਕਲਪਾਂ ਦਾ ਸ਼ੋਰ ਸਰਾਬਾ **ਵਾ:** ਰੌਲਾ ਰੱਪਾ ਹੀ ਪਿਆ ਰਹਿੰਦਾ ਹੈ **ਵਾ:** ਮਨ ਦੇ ਸੋਰ ਸ਼ਰਾਬੇ ਭਾਵ ਸੰਕਲਪ ਵਿਕਲਪ ਉਠਾਉਣ ਨਾਲ ਵਿਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ।

**ਜੋਰੁ ਨ; ਸੁਰਤੀ ਗਿਆਨਿ ਵੀਚਾਰਿ ॥**

ਸੁਰਤੀ = ਵੇਦ ਦੀਆਂ ਸੁਰਤੀਆਂ ਪੜ੍ਹਨ ਨਾਲ ਜਾਂ ਯਾਦ ਕਰਨ ਨਾਲ **ਵਾ:** ਪਤੰਜਲੀ ਵਾਂਗ ਸੁਰਤੀ ਟਿਕਾਉਣ ਨਾਲ ਗਿਆਨ, ਸਾਂਖ ਮੱਤ ਵਾਲਿਆਂ ਵਾਂਗ ਤੱਤਾਂ ਦਾ ਗਿਆਨ ਸਿੱਖ ਲੈਣ ਨਾਲ ਅਤੇ ਸਾਂਖ, ਕਾਲਵਾਦੀਆਂ ਵਾਂਗ ਨਾਨਾ ਪ੍ਰਕਾਰ ਦੀ ਵੀਚਾਰ ਕਰਨ ਨਾਲ ਵੀ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ, **ਵਾ:** ਵੇਦ ਸੁਰਤੀਆਂ ਪੜ੍ਹ ਪੜ੍ਹ ਕੇ ਗਿਆਨ ਦੀ ਵੀਚਾਰ ਕਰਨ ਨਾਲ ਵੀ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ।

**ਜੋਰੁ ਨ; ਜੁਗਤੀ ਛੁਟੈ ਸੰਸਾਰੁ ॥**

ਜੇਕਰ ਜੁਗਤੀ = ਜੁਗਤੀਆਂ ਨਿਆਇਕਾਂ ਵਾਲੀਆਂ ਸਿੱਖ ਲਈਏ ਤੇ ਕਹੀਏ ਕਿ ਅਸੀਂ ਸੰਸਾਰ ਵੱਲੋਂ ਛੁੱਟੇ ਹੋਏ ਹਾਂ, ਕੇਵਲ ਕਹਿਣ ਨਾਲ ਹੀ ਜੋਰੁ = ਗਿਆਨ ਨਹੀਂ ਹੋ ਸਕਦਾ।

***ਪ੍ਰਸ਼ਨ :*** *ਫਿਰ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਆਪ ਜੀ ਨੇ ਬਹੁਤ ਕੁਝ ਗਿਣ ਦਿੱਤਾ, ਜਿਸ ਨਾਲ ਜੋਰੁ = ਗਿਆਨ ਪ੍ਰਾਪਤ ਨਹੀਂ ਹੁੰਦਾ ਪਰ ਕ੍ਰਿਪਾ ਕਰਕੇ ਦੱਸੋ ਕਿ ਸਹੀ ਗਿਆਨ ਪ੍ਰਾਪਤ ਹੁੰਦਾ ਕਿਵੇਂ ਹੈ ?*

***ਉੱਤਰ :*** ਤਦ ਉੱਤਰ ਵਿਚ ਫ਼ੁਰਮਾਨ ਕਰਦੇ ਹਨ :

**ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥**

ਜਿਸ ਦੇ ਅੰਤਸ਼ਕਰਨ ਰੂਪੀ ਹੱਥ ਵਿਚ ਜੋਰੁ = ਅਪ੍ਰੋਖ ਗਿਆਨ ਹੈ, ਸੋਇ = ਉਹ ਸਰੂਪ ਦੇ ਤਾਈਂ ਪ੍ਰਗਟ ਕਰਕੇ ਵੇਖ ਲੈਂਦਾ ਹੈ **ਵਾ:** ਜਿਸ ਨੂੰ ਜੋਰੁ = ਗਿਆਨ ਪ੍ਰਾਪਤ ਹੋ ਜਾਂਦਾ ਹੈ, ਉਹ (ਹਥਿ ਕਰਿ ਵੇਖੈ ਸੋਇ)

ਜਿਵੇਂ ਹੱਥ ਤੇ ਕਰਿ = ਹੱਥ ਧਰ ਕੇ ਵੇਖ ਲਈਦਾ ਹੈ, ਇਸ ਤਰੀਕੇ ਨਾਲ ਪਰਮਾਤਮਾ ਨੂੰ ਸਾਖਿਆਤਕਾਰ ਕਰਕੇ ਵੇਖ ਲੈਂਦਾ ਹੈ।

**ਨਾਨਕ; ਉਤਮੁ ਨੀਚੁ ਨ ਕੋਇ ॥੩੩॥**

ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਗੁਰਸਿੱਖੋ! ਉਸ ਪੁਰਖ ਦੀ ਦ੍ਰਿਸ਼ਟੀ ਵਿਚ ਉੱਤਮ ਜਾਂ ਨੀਚ ਕੋਈ ਵੀ ਨ = ਨਹੀਂ ਰਹਿੰਦਾ **ਵਾ:** ਸਭ ਉੱਤਮ ਭਾਵ ਬ੍ਰਹਮ ਹੀ ਦ੍ਰਿਸ਼ਟੀ ਵਿਚ ਆਉਂਦਾ ਹੈ ਅਤੇ ਨੀਚਤਾਈ ਵਾਲੀ ਦ੍ਰਿਸ਼ਟੀ ਨਹੀਂ ਰਹਿੰਦੀ **ਅਥਵਾ** ਆਪਣੇ ਆਪ ਕੋਈ ਉੱਤਮ ਜਾਂ ਨੀਚ ਨਹੀਂ ਹੋ ਸਕਦਾ॥੩੩॥ ਜੈਸਾ ਕਿ:

**ਨਾ ਕੋ ਮੂਰਖ ਨਾ ਕੋ ਸਿਆਣਾ ਵਰਤੈ ਸਭ ਕਿਛੁ ਤੇਰਾ ਭਾਣਾ॥** *(ਮਾਝ ਮਹਲਾ ੫, ਅੰਗ ੯੮)*

ਆਪਣੀ ਤਾਕਤ ਨਾਲ ਕੋਈ ਉੱਤਮ ਪੁਰਸ਼ ਨੀਚ ਨਹੀਂ ਹੋ ਸਕਦਾ ਤੇ ਨੀਚ ਪੁਰਸ਼ ਉੱਤਮ ਨਹੀਂ ਹੋ ਸਕਦਾ। ਜਿਹੋ ਜਿਹੀ ਕਰਨੀ ਹੈ, ਤਿਹੋ ਜਿਹਾ ਫਲ ਮਿਲਦਾ ਹੈ।

## (ਪਿਛਲੀਆਂ ਤਿੰਨ ਤੁਕਾਂ ਦਾ ਚੌਥਾ ਅਰਥ)

***ਪ੍ਰਸ਼ਨ:*** *ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਗਿਆਨ ਕਿਵੇਂ ਹੋ ਸਕਦਾ ਹੈ?*

***ਉੱਤਰ:***

**ਜੋਰੁ ਨ ਜੁਗਤੀ**

ਜੁਗਤੀ = ਜੁਗਤੀਆਂ ਨਾਲ ਜੋਰੁ = ਗਿਆਨ ਨਹੀਂ ਹੋ ਸਕਦਾ।

**ਛੁਟੈ ਸੰਸਾਰੁ ॥**

ਸੰਸਾਰ ਦੇ ਮੋਹ ਤੇ ਹੰਗਤਾ ਵੱਲੋਂ ਛੁੱਟ ਜਾਵੇ। ਹਿਰਦੇ ਵਿਚ ਹੰਕਾਰ ਨਾ ਰਹੇ ਤਾਂ ਗਿਆਨ ਹੋ ਸਕਦਾ ਹੈ।

**ਜਿਸੁ ਹਥਿ ਜੋਰੁ; ਕਰਿ ਵੇਖੈ ਸੋਇ ॥**

ਜਿਸ ਸਤਿਗੁਰੂ ਦੇ ਹੱਥ ਵਿਚ ਬ੍ਰਹਮ ਗਿਆਨ ਰੂਪੀ ਜੋਰੁ = ਬਲ ਹੈ, ਉਹ ਜਿਸ ਉੱਤੇ ਕ੍ਰਿਪਾ ਦ੍ਰਿਸ਼ਟੀ ਕਰਕੇ ਵੇਖੈ = ਵੇਖਣ, ਉਹ ਪੁਰਸ਼ ਗਿਆਨ ਦੀ ਪ੍ਰਾਪਤੀ ਕਰ ਸਕਦਾ ਹੈ, **ਵਾ:** ਜਿਸ ਨੂੰ ਸਤਿਗੁਰੂ ਜੀ ਜੋਰੁ = ਗਿਆਨ ਬਖ਼ਸ਼ਣ। ਜਿਵੇਂ ਹੱਥ ਤੇ ਕਰਿ = ਹੱਥ ਧਰ ਕੇ ਵੇਖ ਲਈਦਾ ਹੈ, ਇਉਂ ਉਸ ਨੂੰ ਹਸਤਾਮਲ ਵਤ ਗਿਆਨ ਹੋ ਜਾਂਦਾ ਹੈ। ਉਹ ਆਪਣੇ ਸਰੂਪ ਨੂੰ ਵੇਖ ਲੈਂਦਾ ਹੈ।

**ਨਾਨਕ; ਉਤਮੁ ਨੀਚੁ ਨ ਕੋਇ ॥੩੩॥**

ਸਤਿਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਉਸ ਬ੍ਰਹਮ ਬੇਤੇ ਦੀ ਨਿਗ੍ਹਾ ਵਿਚ ਸਮ-ਦ੍ਰਿਸ਼ਟੀ ਆ ਜਾਂਦੀ ਹੈ ਤੇ ਉਸ ਨੂੰ ਕੋਈ ਉਤਮੁ = ਸਤੋ ਗੁਣ ਵਾਲਾ ਅਤੇ ਨੀਚੁ = ਤਮੋ ਗੁਣ ਵਾਲਾ ਐਸਾ ਨਹੀਂ ਦਿਸਦਾ। ਉਹ ਬ੍ਰਹਮ ਸਰੂਪ ਹੀ ਸਾਰੇ ਦੇਖਦੇ ਹਨ। ਐਸਾ ਗਿਆਨ ਦਾ ਫਲ ਹੈ॥੩੩॥

**ਤੇਤੀਵੀਂ ਪਉੜੀ ਦਾ ਮੁੱਖ ਭਾਵ:** ਇਸ ਪਉੜੀ ਵਿਚ ਸਤਿਗੁਰੂ ਜੀ ਨੇ ਦੂਸਰੀ ਭੂਮਿਕਾ 'ਸੁਵਿਚਾਰਨਾ' ਤੇ ਮੰਨਣ ਦਾ ਕਥਨ ਕੀਤਾ ਹੈ ਅਤੇ ਹਉਮੈ ਦਾ ਤਿਆਗ ਦੱਸਿਆ ਹੈ ਕਿ ਆਪਣੇ ਜ਼ੋਰ ਨਾਲ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। ਨਾ ਜ਼ੋਰ ਕਰਕੇ ਬੋਲਿਆ ਜਾ ਸਕਦਾ ਹੈ ਅਤੇ ਨਾ ਹੀ ਜ਼ੋਰ ਕਰਕੇ ਚੁੱਪ ਰਿਹਾ ਜਾ ਸਕਦਾ ਹੈ। ਮੰਗਣਾ ਤੇ ਦੇਣਾ ਵੀ ਜ਼ੋਰ ਨਾਲ ਨਹੀਂ ਹੋ ਸਕਦਾ। ਜੀਵਨ ਤੇ ਮਰਨ ਵਿਚ ਵੀ ਕਿਸੇ ਦਾ ਜ਼ੋਰ ਨਹੀਂ ਚੱਲਦਾ, ਭਾਵ ਆਪਣੀ ਮਰਜ਼ੀ ਨਾਲ ਕੋਈ ਜ਼ੋਰ ਕਰਕੇ ਨਾ ਜਿਉਂਦਾ ਰਹਿ ਸਕਦਾ

ਹੈ ਤੇ ਨਾ ਹੀ ਮਰ ਸਕਦਾ ਹੈ। ਰਾਜ, ਮਾਲ ਤੇ ਧਨ ਪ੍ਰਾਪਤ ਕਰਨ ਦੇ ਵਿਚ ਕਿਸੇ ਦਾ ਜ਼ੋਰ ਨਹੀਂ ਚੱਲਦਾ। ਇਹ ਮਨ ਦਾ ਸ਼ੋਰ-ਸ਼ਰਾਬਾ ਹੀ ਹੈ। ਬਲ ਕਰਕੇ ਕਿਸੇ ਦਾ ਰਾਜ, ਮਾਲ ਖੋਹਣਾ ਨਹੀਂ ਹੋ ਸਕਦਾ। ਵੇਦਾਂ ਦੀਆਂ ਸੁਰਤੀਆਂ ਗਿਆਨ ਵਿਚਾਰਨ ਵਿਚ ਵੀ ਕਿਸੇ ਦਾ ਜ਼ੋਰ ਨਹੀਂ ਹੈ। ਜੁਗਤੀਆਂ ਦੇ ਜ਼ੋਰ ਨਾਲ ਵੀ ਕੋਈ ਸੰਸਾਰ ਤੋਂ ਛੁੱਟ ਨਹੀਂ ਸਕਦਾ **ਵਾ:** ਏਸੇ ਪ੍ਰਕਾਰ ਕੇਵਲ ਕਹਿਣ ਮਾਤਰ ਕਰਕੇ, ਮੰਗਣ ਕਰਕੇ, ਦਾਨ ਦੇਣ ਕਰਕੇ, ਬਹੁਤਾ ਚਿਰ ਜਿਉਣਾ ਰਹਿਣ ਕਰਕੇ, ਆਤਮਘਾਤ ਕਰਕੇ, ਰਾਜ ਤੇ ਮਾਲ, ਹਾਥੀ, ਘੋੜੇ, ਧਨ ਪ੍ਰਾਪਤ ਕਰਕੇ, ਨਿਆਇਕਾਂ ਦੀਆਂ ਜੁਗਤੀਆਂ ਸਿੱਖਣ ਕਰਕੇ, ਸੰਸਾਰ ਤੋਂ ਅਤੀਤ ਹੋਣ ਕਰਕੇ ਬ੍ਰਹਮ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ ਜਾਂ ਪਰਮਾਤਮਾ ਨਾਲ ਜੋੜ (ਮਿਲਾਪ) ਨਹੀਂ ਹੋ ਸਕਦਾ। ਹੰਗਤਾ ਅਤੇ ਮੋਹ ਰਹਿਤ ਹੋਵੇ ਤਾਂ ਗਿਆਨ ਹੋ ਸਕਦਾ। ਜਿਸ ਸਤਿਗੁਰਾਂ ਦੇ ਹੱਥ ਵਿਚ ਗਿਆਨ ਹੈ, ਉਹ ਸਿੱਖ ਨੂੰ ਹੱਥ 'ਤੇ ਧਰੇ ਔਲੇ ਦੀ ਨਿਆਈਂ ਗਿਆਨ ਕਰਵਾ ਸਕਦੇ ਹਨ। ਉਸ ਬ੍ਰਹਮਵੇਤੇ ਦੀ ਸਮਦ੍ਰਿਸ਼ਟੀ ਹੋ ਜਾਂਦੀ ਹੈ। ਉਸ ਵਿਚ ਉੱਚਾ ਜਾਂ ਨੀਵਾਂਪਣ ਨਹੀਂ ਰਹਿੰਦਾ ਬਾਕੀ ਇਹ ਸਾਰਾ ਐਵੇਂ ਮਨ ਦਾ ਸ਼ੋਰ-ਸ਼ਰਾਬਾ ਹੀ ਹੈ। ਜੇ ਕਿਸੇ ਦੇ ਕਥਨ ਕਰਨ ਵਿਚ ਸੰਸਾ ਹੈ ਤੇ ਜੇ ਕਿਸੇ ਦੇ ਮਨ ਵਿਚ ਮਾਨ ਹੈ ਕਿ ਮੈਂ ਕੁਝ ਕਰ ਸਕਦਾ ਹਾਂ ਤਾਂ ਜਿਸ ਦੇ ਹੱਥ ਵਿਚ ਬਲ ਹੈ, ਉਹ ਕਰਕੇ ਵੇਖ ਲਵੇ। ਸਾਰੇ ਆਪਣੇ ਆਪ ਨੂੰ ਉੱਤਮ ਮੰਨਦੇ ਹਨ, ਨੀਚ ਕੋਈ ਨਹੀਂ ਮੰਨਦਾ, ਜਿਸ ਕਰਕੇ ਪ੍ਰਾਪਤੀ ਨਹੀਂ ਹੁੰਦੀ, **ਵਾ:** ਕੋਈ ਉੱਤਮ ਜਾਂ ਨੀਚ ਜ਼ੋਰ ਕਰਕੇ ਕੁਝ ਨਹੀਂ ਕਰ ਸਕਦਾ।

(ਇਸ ਪਉੜੀ ਦੇ ੯੨ ਅੱਖਰ ਹਨ)

# ਚੌਂਤੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਵੇਦ ਵਿਚ ਕਰਮ, ਉਪਾਸਨਾ ਤੇ ਗਿਆਨ ਤਿੰਨਾਂ ਦਾ ਵਰਣਨ ਕੀਤਾ ਗਿਆ ਹੈ। ਆਪ ਵੀ ਇਨ੍ਹਾਂ ਬਾਰੇ ਕਥਨ ਕਰੋ।*

***ਗੁਰ ਉੱਤਰ :*** ਉੱਤਰ ਵਿਚ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਸਿੱਧੋ! ਵੇਦ ਨੇ ਤਾਂ ਤਿੰਨਾਂ ਦਾ ਜ਼ਿਕਰ ਕੀਤਾ ਹੈ ਪਰ ਅਸੀਂ ਪੰਜ ਅਵਸਥਾਵਾਂ ਦਾ ਕਥਨ ਕਰਾਂਗੇ। ਹੁਣ ਸਤਿਗੁਰੂ ਜੀ ਤੀਜੀ ਭੂਮਿਕਾ ਤਨੂੰਮਾਨਸਾ, ਨਿਧਿਆਸਣ ਤੇ ਧਰਮ ਖੰਡ ਸਤਸੰਗੀ ਦੀ ਅਵਸਥਾ ਦਾ ਕਥਨ ਕਰਦੇ ਹੋਏ ਕਰਮ-ਕਾਂਡ ਦਾ ਵੀ ਜ਼ਿਕਰ ਕਰਦੇ ਹਨ।

***ਨੋਟ :*** ਅੰਨਵੈ ਕਰਕੇ ਤੀਸਰੀ ਤੁਕ ਤੋਂ ਅਰਥ ਅਰੰਭ ਕਰਨਾ।

**ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥**

ਤਿਸੁ = ਉਸ ਆਕਾਸ਼ ਤੇ ਪਾਤਾਲ ਦੇ ਵਿਚਿ = ਵਿਚਕਾਰ ਜੋ ਧਰਤੀ ਥਾਪਿ = ਇਸਥਿਤ ਕਰਕੇ ਰੱਖੀ ਹੋਈ ਹੈ ਅਤੇ ਧਰਤੀ ਵਿਚ ਧਰਮਸਾਲ (ਧਰਮ + ਸਾਲ) ਧਰਮ ਦੀ ਸਾਲ = ਜਗ੍ਹਾ ਜੋ ਭਾਰਤ ਖੰਡ ਹੈ, ਇਹ ਸਾਰੀ ਧਰਤੀ ਵਿੱਚੋਂ ਰਸੋਈ ਦੀ ਨਿਆਈਂ ਮੰਨੀ ਹੈ। ਕਰਮ ਕਰਨੇ ਦਾ ਚੰਗਾ ਪਵਿੱਤਰ ਅਸਥਾਨ ਹੈ। ਏਥੋਂ ਦੇ ਕੀਤੇ ਹੋਏ ਪੁੰਨ ਕਰਮ ਦਾ ਫਲ ਜੀਵ ਦੂਸਰੇ ਖੰਡਾਂ ਵਿਚ ਭੋਗਦੇ ਹਨ। ਹੋਰਨਾਂ ਖੰਡਾਂ ਵਿਚ ਲੋਕ ਕਰਮ ਘੱਟ ਕਰਦੇ ਹਨ, ਐਸ਼ਪ੍ਰਸਤੀ ਜ਼ਿਆਦਾ ਕਰਦੇ ਹਨ, ਉਹਨਾਂ ਮੁਲਕਾਂ ਵਿਚ ਖਾਣਾ ਭੋਗਣਾ ਹੀ ਮੁੱਖ ਰੱਖਿਆ ਹੋਇਆ ਹੈ।

***ਪ੍ਰਸ਼ਨ :*** *ਸਿੱਧਾਂ ਨੇ ਪੁੱਛਿਆ ਕਿ ਕਰਮ ਕਰਨ ਦਾ ਸਮਾਂ ਵੀ ਦੱਸੋ ਕਿ ਕਰਮ ਕਿਸ ਸਮੇਂ ਕੀਤੇ ਜਾ ਸਕਦੇ ਹਨ ?*

***ਉੱਤਰ :***

## ਰਾਤੀ ਰੁਤੀ; ਥਿਤੀ ਵਾਰ ॥

ਕਈ ਕਰਮ ਕਿਸੇ ਰੁੱਤਾਂ ਨੂੰ ਵਿਸ਼ੇਸ਼ ਰੱਖ ਕੇ ਕੀਤੇ ਜਾਂਦੇ ਹਨ, ਕਈ ਥਿੱਤਾਂ ਅਤੇ ਵਾਰਾਂ ਨੂੰ ਕਾਰਜ ਕੀਤੇ ਜਾਂਦੇ ਹਨ। ਅਰਥਾਤ ਕਈ ਕਰਮ ਰਾਤੀ = ਰਾਤਾਂ ਨੂੰ ਕਰਦੇ ਹਨ। ਕਈ ਕਰਮ-ਕਾਂਡੀ ਚੰਦ੍ਰ ਗ੍ਰਹਿਣ ਦੀ ਰਾਤ ਨੂੰ ਵਿਸ਼ੇਸ਼ ਕਰਕੇ ਦਾਨ ਪੁੰਨ ਅਤੇ ਕਈ ਤਾਂਤ੍ਰਿਕ ਵਿੱਦਿਆ ਵਾਲੇ ਜੰਤ੍ਰ ਮੰਤ੍ਰ ਸਿੱਧ ਕਰਦੇ ਹਨ, ਉਹ ਵੀ ਰਾਤ ਨੂੰ ਹੀ ਕਰਦੇ ਹਨ। ਮੁਸਲਮਾਨ ਫ਼ਕੀਰ ਰਾਤਾਂ ਨੂੰ ਜਾਗ ਕੇ ਹੀ ਦੁਆਵਾਂ ਕਰਦੇ ਹਨ, ਮਿਹਨਤਾਂ ਮੁਸ਼ੱਕਤਾਂ ਕਰਦੇ ਹਨ। ਕਈ ਸੰਤ, ਭਗਤ, ਗੁਰਸਿੱਖ ਵੀ ਰਾਤਾਂ ਨੂੰ ਭਜਨ ਸਿਮਰਨ ਕਰਦੇ ਹਨ। ਇਸੇ ਨਾਲ ਸੰਬੰਧਿਤ ਕੁਝ ਐਸੇ ਪ੍ਰਮਾਣ ਹਨ :

**ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥**
**ਜੋ ਜਾਗੰਨਿ੍ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥** *(ਸਲੋਕ ਸੇਖ ਫਰੀਦ, ਅੰਗ ੧੩੮੪)*

**ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥** *(ਅੰਗ ੧੩੮੩)*

**ਕਬੀਰ ਸੂਤਾ ਕਿਆ ਕਰਹਿ ਉਠਿ ਕਿ ਨ ਜਪਹਿ ਮੁਰਾਰਿ ॥**
**ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥** *(ਅੰਗ ੧੩੭੧)*

**ਭਿੰਨੀ ਰੈਨੜੀਐ ਚਾਮਕਨਿ ਤਾਰੇ ॥ ਜਾਗਹਿ ਸੰਤ ਜਨਾ ਮੇਰੇ ਰਾਮ ਪਿਆਰੇ ॥**
**ਰਾਮ ਪਿਆਰੇ ਸਦਾ ਜਾਗਹਿ, ਨਾਮੁ ਸਿਮਰਹਿ ਅਨਦਿਨੋ ॥** *(ਆਸਾ ਮ: ੫, ਛੰਤ ਘਰੁ ੭, ਅੰਗ ੪੫੯)*

ਸੋ ਇਸ ਤਰੀਕੇ ਨਾਲ ਪਹਿਲੇ ਪਹਿਰ ਦੇ ਤੜਕੇ ਉੱਠ ਕੇ ਭਜਨ ਕਰਨਾ ਚਾਹੀਦਾ ਹੈ। ਪਹਿਲਾ ਪਹਿਰ ਰਾਤ ਜਾਂਦੀ ਤੱਕ ਭਜਨ ਕਰੇ, ਫਿਰ ਦੋ ਪਹਿਰ ਆਰਾਮ ਕਰੇ। ਤਾਰੂ ਪੋਪਟ ਵਰਗੇ ਸਿੱਖਾਂ ਦੀ ਸਾਖੀ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਹਜ਼ੂਰੀ ਵਿਚ ਪਹਿਰ ਰਾਤ ਰਹਿੰਦੀ ਤੋਂ ਕੀਰਤਨ ਸ਼ੁਰੂ ਹੁੰਦਾ ਸੀ। ਇਸ ਤਰੀਕੇ ਨਾਲ ਬਹੁਤ ਸਾਰੇ ਕਰਮ ਰਾਤ ਨੂੰ ਹੀ ਕੀਤੇ ਜਾਂਦੇ ਹਨ। ਪਰ ਵਾਹਿਗੁਰੂ ਦਾ ਸਿਮਰਨ ਕਰਨ ਵਾਸਤੇ ਰਾਤ ਨੂੰ ਉਡੀਕਣ ਦੀ ਲੋੜ ਨਹੀਂ; ਜੈਸਾ ਕਿ :

**ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ ॥** *(ਗੂਜਰੀ ਮਹਲਾ ੫, ਅੰਗ ੪੯੮)*

ਕਈ ਕਰਮ ਐਸੇ ਹਨ ਜੋ ਰੁਤੀ = ਰੁੱਤਾਂ ਦੇ ਲਿਹਾਜ਼ ਨਾਲ ਕੀਤੇ ਜਾਂਦੇ ਹਨ, ਜਿਨ੍ਹਾਂ ਨੂੰ ਮੌਸਮੀ ਤਿਉਹਾਰ ਵੀ ਕਿਹਾ ਜਾਂਦਾ ਹੈ, ਜਿਵੇਂ ਕਿ ਹੋਲੀਆਂ, ਬਸੰਤ, ਦੀਪ ਮਾਲਾ ਆਦਿਕ।

**ਛੇ ਰੁੱਤਾਂ ਦਾ ਵੇਰਵਾ :** ੧. **ਬਸੰਤ ਰੁੱਤ** = ਚੇਤ, ਵਿਸਾਖ; ੨. **ਗ੍ਰੀਖਮ ਰੁੱਤ** = ਜੇਠ, ਹਾੜ; ੩. **ਪਾਵਸ ਰੁੱਤ** (ਵਰਖਾ ਰੁੱਤ) = ਸਾਵਣ, ਭਾਦਰੋਂ; ੪. **ਸਰਦ ਰੁੱਤ** = ਅੱਸੂ, ਕੱਤਕ; ੫. **ਹਿਮਕਰ ਰੁੱਤ** = ਮੱਘਰ, ਪੋਹ; ੬. **ਸਿਸੀਅਰ ਰੁੱਤ** = ਮਾਘ, ਫੱਗਣ। ਥਿਤੀ = ਕਈ ਕਰਮ ਥਿਤਾਂ ਵਿਚ ਕੀਤੇ ਜਾਂਦੇ ਹਨ, ਜਿਵੇਂ ਏਕਮ, ਦੂਜ, ਤੀਜ ਆਦਿ ਦੇ ਅਨੁਸਾਰ ਕੀਤੇ ਜਾਂਦੇ ਹਨ। ਹਿੰਦੂ ਮੱਤ ਵਿਚ ਕੋਈ ਨਵਾਂ ਕੰਮ ਅਰੰਭ ਕਰਨ ਤੋਂ ਪਹਿਲਾਂ ਥਿਤਾਂ ਦੀ ਵੀਚਾਰ ਕੀਤੀ ਜਾਂਦੀ ਹੈ ਕਿ ਇਸ ਥਿਤ ਨੂੰ ਕੰਮ ਆਰੰਭ ਕਰਨ ਨਾਲ ਲਾਭ ਪ੍ਰਾਪਤ ਹੋਵੇਗਾ। ਕ੍ਰਿਸ਼ਨ ਅਸ਼ਟਮੀ, ਰਾਮ ਨੌਮੀ, ਦਸਮੀ, ਬਾਵਨ ਦ੍ਵਾਦਸੀ, ਨਰਸਿੰਘ ਚੌਦੇਂ। ਸਨਾਤਨ ਮੱਤ ਵਿਚ ਇਹ ਸ੍ਰੇਸ਼ਟ ਥਿਤਾਂ ਮੰਨੀਆਂ ਗਈਆਂ ਹਨ। ਕਈ ਛਿਲੇ ਰੱਖਣ ਵਾਲੇ ਚੰਗੀ ਮਾੜੀ ਥਿਤ ਭਾਵ ਵਿਚਾਰ ਕਰਕੇ ਸ਼ੁਰੂ ਕਰਦੇ ਹਨ। ਸਾਰਕੁਤਾਵਲੀ ਵਿਚ ਵੀ ਅਜਿਹੇ ਬਚਨ ਆਉਂਦੇ ਹਨ; ਜੈਸਾ ਕਿ :

**ਬੀਚ ਅਸ਼ਟਮੀ ਮੀਚ ਗੁਰ, ਅਸ਼ਟ ਖਸਟ ਮੈ ਸਿੱਖ।**
**ਪੰਚਦਸੀ ਗੁਰ ਸਿੱਖ ਮਰੈ ਏਕਮ ਪਾਠ ਅਸਿਖ ॥੬॥** *(ਸਾਰਕੁਤਾਵਲੀ ਅਧਿ: ੩)*

(ਵਾਰ) ਕਈ ਇਹਨਾਂ ਸੱਤਾਂ ਵਾਰ = ਦਿਨਾਂ ਦੀ ਵੀਚਾਰ ਕਰਦੇ ਹਨ ਕਿ ਐਤਵਾਰ, ਸੋਮਵਾਰ, ਬੁੱਧਵਾਰ ਨੂੰ ਕੋਈ ਕਰਮ ਕਰਨਾ ਸ੍ਰੇਸ਼ਟ ਹੈ। ਬੁੱਧਵਾਰ ਨੂੰ ਸੱਤਾਂ ਵਾਰਾਂ ਵਿੱਚੋਂ ਹੋਰ ਵੀ ਸ੍ਰੇਸ਼ਟ ਪੁਰਬਾਂ ਦਾ ਦਿਨ ਮੰਨਿਆ ਜਾਂਦਾ ਹੈ। ਪਰ ਗੁਰਮਤਿ ਅਨੁਸਾਰ :

**ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥** *(ਅੰਗ ੧੩੬)*

ਭਾਵ ਸਾਰੇ ਹੀ ਦਿਨ ਦਿਹਾੜੇ ਗੁਰੂ ਕਿਰਪਾ ਦੁਆਰਾ ਸ਼ੋਭਨੀਕ ਹੁੰਦੇ ਹਨ।

***ਨੋਟ :*** ਦਸ ਪੁਰਬਾਂ ਦਾ ਵੇਰਵਾ ਗੁਰਬਾਣੀ ਦੀ "ਦਸ ਪੁਰਬ ਸਦਾ ਦਸਾਹਰਾ" ਤੁਕ 'ਤੇ ਖੋਲ੍ਹਿਆ ਜਾਵੇਗਾ।

## ਪਵਣ ਪਾਣੀ; ਅਗਨੀ ਪਾਤਾਲ ॥

ਪਵਣ = ਹਵਾ। ਕਈ ਪਉਣ ਅਹਾਰੀ ਹੋ ਕੇ, ਉਨਾ ਚਿਰ ਅੰਨ ਪਾਣੀ ਦਾ ਸੇਵਨ ਛੱਡ ਕੇ ਜਾਂ ਕਈ ਪਉਣ ਦਾ ਰੁਖ਼ ਵੀ ਰੱਖਦੇ ਹਨ ਕਿ ਜਿਸ ਪਾਸੇ ਤੋਂ ਪਉਣ ਆਉਂਦੀ ਹੋਵੇ, ਉਸ ਪਾਸੇ ਨੂੰ ਮੁਖ ਕਰਕੇ ਬੈਠ ਕੇ ਸਾਧਨ ਕਰਦੇ ਹਨ। ਕਈ ਪਉਣ ਨੂੰ ਦਸਮ ਦੁਆਰ ਵਿਚ ਟਿਕਾ ਕੇ ਜੋਗ ਅਭਿਆਸ ਦਾ ਕਰਮ ਕਰਦੇ ਹਨ। (ਪਾਣੀ) ਕਈ ਸੁਸਤੀ ਮੇਟਣ ਵਾਸਤੇ ਗਲ ਤਾਈਂ ਪਾਣੀ 'ਚ ਖੜੋ ਕੇ ਸਿਮਰਨ ਕਰਦੇ ਹਨ। ਕਈ ਜਲਧਾਰੇ ਕਰਦੇ ਹਨ। ਜੰਤ੍ਰ ਮੰਤ੍ਰ ਕਰਨ ਵਾਲੇ ਪਖੰਡੀ ਲੋਕ ਕਾਗ਼ਜ਼ 'ਤੇ ਜੰਤ੍ਰ ਲਿਖ ਕੇ ਪਾਣੀ ਵਿਚ ਰੋੜ੍ਹ

ਦਿੰਦੇ ਹਨ। ਕਈ ਤੀਰਥਾਂ ਦਾ ਕਿਨਾਰਾ ਪਵਿੱਤਰ ਸਮਝ ਕੇ ਪਾਣੀ = ਜਲ ਪੀਣ ਤੇ ਨਹਾਉਣ ਧੋਣ ਦੀ ਸਹੂਲਤ ਦੇ ਕਾਰਨ ਉੱਚੇ ਕਰਮ ਕਰਦੇ ਹਨ। ਅਗਨੀ = ਕਈ ਅੱਗ ਦੀਆਂ ਧੂਣੀਆਂ ਤਾਅ ਤਾਅ ਕੇ ਕਰਮ ਕਰਦੇ ਹਨ। ਚਾਰੇ ਪਾਸੇ ਧੂਣੀਆਂ ਲਾ ਕੇ ਵਿਚਾਲੇ ਆਪ ਬੈਠ ਜਾਂਦੇ ਹਨ। ਪੰਜਵਾਂ ਜੇਠ ਦੇ ਮਹੀਨੇ ਦਾ ਤਪਦਾ ਹੋਇਆ ਸੂਰਜ, ਇਸ ਨੂੰ ਪੰਜ ਧੂਣੀਆਂ ਕਹਿੰਦੇ ਹਨ। ਕਈ ਜੱਗ ਆਦਿ ਸਮੇਂ ਅਗਨੀ ਵਿਚ ਘੀ ਆਦਿ ਸਮੱਗਰੀ ਪਾ ਕੇ ਹਵਨ ਕਰਦੇ ਹਨ। ਪਾਤਾਲ = ਕਈ ਪਾਤਾਲ ਭਾਵ ਧਰਤੀ ਦੇ ਤਹਿਖ਼ਾਨਿਆਂ ਵਿਚ ਡੂੰਘੀਆਂ ਗੁਫ਼ਾ ਪੁੱਟ ਕੇ, ਭੋਰੇ ਬਣਾ ਕੇ ਕਰਮ ਕਰਦੇ ਹਨ। ਸਾਧੂਆਂ ਦੀਆਂ ਬੇਅੰਤ ਗੁਫ਼ਾਵਾਂ ਦੇਖਣ ਵਿਚ ਆਉਂਦੀਆਂ ਹਨ। ਮਨ ਨੂੰ ਇਕਾਗਰ ਕਰਨ ਵਾਸਤੇ, ਇਕਾਂਤ ਦੇ ਸੇਵਨ ਕਰਨ ਵਾਸਤੇ ਗੁਫ਼ਾ ਤੇ ਭੋਰੇ ਅੱਜ ਤੱਕ ਵੀ ਬਹੁਤ ਸਾਰੇ ਅਸਥਾਨਾਂ 'ਤੇ ਦੇਖਣ ਨੂੰ ਮਿਲਦੇ ਹਨ।

## ਤਿਸੁ ਵਿਚਿ; ਧਰਤੀ ਥਾਪਿ ਰਖੀ ਧਰਮਸਾਲ ॥

ਤਿਸੁ = ਉਸ ਪਰਮੇਸ਼ਰ ਨੇ ਆਪਣੇ ਹੁਕਮ ਵਿਚ ਸੰਸਾਰ ਨੂੰ ਬਣਾਇਆ ਹੈ ਅਤੇ ਸੰਸਾਰ ਵਿਚ ਜਿਹੜੀਆਂ ਸਾਰੀਆਂ ਚੀਜ਼ਾਂ ਪਿੱਛੇ ਦੱਸੀਆਂ ਹਨ (ਰਾਤਾਂ, ਰੁੱਤਾਂ, ਥਿਤਾਂ, ਵਾਰ, ਪਉਣ, ਅਗਨੀ, ਪਾਤਾਲ) ਤਿਸ ਇਕੱਤਰਤਾ ਵਿਚ ਧਰਤੀ ਨੂੰ ਧਰਮ ਦੀ ਸਾਲ = ਜਗ੍ਹਾ ਬਣਾ ਕੇ ਟਿਕਾਇਆ ਹੋਇਆ ਹੈ। ਫਿਰ ਇਸ ਧਰਤੀ ਉੱਤੇ ਸਾਰੇ ਇਲਾਕਿਆਂ, ਖੰਡਾਂ ਤੇ ਦੀਪਾਂ ਵਿਚ ਭਾਰਤ ਖੰਡ ਦੀ ਧਰਤੀ ਨੂੰ ਧਰਮ ਦਾ ਅਸਥਾਨ ਸਥਾਪਨ ਕਰਕੇ ਰੱਖਿਆ ਹੈ; ਜੈਸਾ ਕਿ :

**ਧਰਤਿ ਉਪਾਇ ਧਰੀ ਧਰਮ ਸਾਲਾ ॥** *(ਮਾਰੂ ਮਹਲਾ ੧ ਦਖਣੀ, ਅੰਗ ੧੦੩੩)*

## ਤਿਸੁ ਵਿਚਿ; ਜੀਅ ਜੁਗਤਿ ਕੇ ਰੰਗ ॥

ਤਿਸੁ = ਉਸ ਧਰਤੀ ਦੇ ਖੇਤਰ ਵਿਚ ਅਨੇਕ ਪ੍ਰਕਾਰ ਦੀਆਂ ਜੁਗਤੀਆਂ ਦੇ ਰਾਜਸੀ ਤਾਮਸੀ ਸਾਂਤਕੀ ਰੰਗਾਂ ਵਾਲੇ ਜੀਵ ਵੱਸਦੇ ਹਨ **ਵਾ:** ਕੇ ਰੰਗ = ਕਈ ਰੰਗਾਂ ਰੰਗਾਂ ਦੇ, ਚਾਰ ਖਾਣੀਆਂ ਦੇ, ਭਾਂਤ ਭਾਂਤ ਦੇ ਜੀਅ = ਜੀਵ ਹਨ, ਜਿਨ੍ਹਾਂ ਦੀਆਂ ਕਿੰਨੀਆਂ ਹੀ ਜੀਵਨ-ਜੁਗਤਿ = ਜੁਗਤੀਆਂ ਹਨ **ਅਥਵਾ** ਤਿਸੁ = ਉਸ ਭਾਰਤ ਵਰਸ਼ ਦੀ ਧਰਤੀ ਦੇ ਖੇਤਰ ਵਿਚ ਜਿਹੜੇ ਜੀਅ = ਜੀਵ ਹਨ, ਉਹਨਾਂ ਦੇ ਕਰਮ ਅਤੇ ਕਰਮ ਕਰਨ ਦੀਆਂ ਜੁਗਤਿ = ਜੁਗਤੀਆਂ ਤੇ ਰੰਗ ਢੰਗ ਵੀ ਕੇ = ਕਈ ਤਰ੍ਹਾਂ ਦੇ ਅਰਥਾਤ ਭਾਂਤ ਭਾਂਤ ਦੇ ਹਨ **ਅਥਵਾ** ਉਹ ਵੱਖ ਵੱਖ ਜੁਗਤਿ = ਜੁਗਤੀਆਂ ਵਿਚ ਰੰਗ = ਪ੍ਰੇਮ ਕਰਦੇ ਹਨ **ਵਾ:** ਕਿਸੇ ਨੂੰ ਕੋਈ ਜੁਗਤੀ ਚੰਗੀ ਲੱਗਦੀ ਹੈ ਅਤੇ ਕਿਸੇ ਨੂੰ ਕੋਈ।

## ਤਿਨ ਕੇ ਨਾਮ; ਅਨੇਕ ਅਨੰਤ ॥

ਤਿਨ = ਤਿਨ੍ਹਾਂ ਜੀਵਾਂ ਕੇ = ਦੇ ਉੱਤਮ, ਮੱਧਮ, ਕਨਿਸ਼ਟ, ਅੱਧਮ ਆਦਿ ਨਾਮ ਵੀ ਅਨੇਕਾਂ ਹਨ ਅਤੇ ਉਹ ਜੀਵ ਗਿਣਤੀ ਵਿਚ ਵੀ ਅਨੰਤ = ਬੇਅੰਤ ਹਨ, ਭਾਵ ਉਹਨਾਂ ਦੇ ਕਰਤੱਬ (ਕਰਮ) ਵੀ ਅਨੰਤ = ਬੇਅੰਤ ਹਨ ਭਾਵ ਵੱਖ ਵੱਖ ਕਿਰਿਆ ਹੈ **ਵਾ:** ਕੋਈ ਜੀਵ ਕੋਈ ਕਰਮ-ਕਾਂਡ ਕਮਾਉਂਦਾ ਹੈ ਤੇ ਕੋਈ ਜੀਵ ਕੋਈ ਹੋਰ ਕਰਮ-ਕਾਂਡ ਕਮਾਉਂਦਾ ਹੈ। ਕੋਈ ਸਮਾਧੀ ਲਾਉਂਦਾ ਹੈ ਆਦਿ।

## ਕਰਮੀ ਕਰਮੀ; ਹੋਇ ਵੀਚਾਰੁ ॥

ਹੇ ਸਿੱਧ ਪੁਰਸ਼ੋ ! ਜੀਵ ਜਿਹੜੇ ਵੀ ਕਰਮ ਕਮਾਉਂਦੇ ਹਨ। ਅੱਗੇ ਪ੍ਰਲੋਕ ਵਿਚ ਉਹਨਾਂ ਕਰਮੀ = ਜੀਵਾਂ ਦਾ ਕਰਮੀ = ਕਰਮਾਂ ਅਨੁਸਾਰ ਹੀ ਵੀਚਾਰੁ = ਨਿਰਣਾ ਹੋਇ = ਹੁੰਦਾ ਹੈ ਭਾਵ ਕਰਮਾਂ ਅਨੁਸਾਰ ਫਲ ਦਿੱਤੇ ਜਾਂਦੇ ਹਨ। ਪਾਪੀਆਂ ਨੂੰ ਨਰਕ, ਸਕਾਮੀਆਂ ਨੂੰ ਸਵਰਗ ਅਤੇ ਨਿਸ਼ਕਾਮੀਆਂ ਨੂੰ ਸਰੂਪ ਦੀ ਪ੍ਰਾਪਤੀ **ਅਥਵਾ** ਕਰਮੀ = ਕਰਮ-ਕਾਂਡੀਆਂ ਨੂੰ ਕੇਵਲ ਕਰਮੀ = ਕਰਮਾਂ ਦੇ ਕਰਨ ਦਾ ਹੀ ਵੀਚਾਰੁ ਹੋਇ = ਹੁੰਦਾ ਹੈ।

## ਸਚਾ ਆਪਿ; ਸਚਾ ਦਰਬਾਰੁ ॥

ਹੇ ਸਿੱਧੋ! ਉਥੇ ਪ੍ਰਲੋਕ ਵਿਚ ਸੱਚ ਉੱਤੇ ਹੀ ਆਧਾਰਿਤ ਇਨਸਾਫ਼ ਕੀਤਾ ਜਾਂਦਾ ਹੈ। ਕਿਸੇ ਪ੍ਰਕਾਰ ਦੀ ਕੋਈ ਧੋਖੇਬਾਜ਼ੀ ਉਥੇ ਨਹੀਂ ਚੱਲਦੀ ਕਿਉਂਕਿ ਉਹ ਪ੍ਰਭੂ ਆਪ ਵੀ ਸੱਚਾ ਹੈ ਅਤੇ ਉਸ ਦਾ ਪ੍ਰਲੋਕ ਵਾਲਾ ਦਰਬਾਰ ਵੀ ਸੱਚਾ ਹੈ **ਵਾ:** ਉਸ ਦਾ ਸਚਖੰਡ, ਬੈਕੁੰਠ, ਸਤਿਸੰਗ ਤੇ ਸਰੂਪ ਰੂਪੀ ਦਰਬਾਰ ਵੀ ਸੱਚਾ ਹੈ।

## ਤਿਥੈ ਸੋਹਨਿ; ਪੰਚ ਪਰਵਾਣੁ ॥

ਤਿਥੈ = ਉਥੇ (ਪ੍ਰਲੋਕ ਦੇ ਦਰਬਾਰ ਵਿਚ) ਪੰਚ = ਸ੍ਰੇਸ਼ਟ ਕਰਮਾਂ ਦੇ ਕਰਨ ਵਾਲੇ ਮਹਾਤਮਾ ਜਨ ਸ੍ਰਵਣ, ਮੰਨਣ, ਨਿਧਿਆਸਣ, ਨਿਮਰਤਾ ਰੱਖ ਕੇ ਭਾਣਾ ਮੰਨਦੇ ਹਨ। ਇਹ ਪੰਜ ਗੁਣ ਜਿਨ੍ਹਾਂ ਦੇ ਵਿਚ ਹਨ **ਵਾ:** ਪੰਜਾਂ ਤੱਤਾਂ ਦੀ ਧਾਰਨਾਂ ਤੇ ਪੰਜਾਂ ਵਿਕਾਰਾਂ ਨੂੰ ਰੋਕ ਕੇ ਉਹ ਸਚਖੰਡ ਵਿਚ ਪਰਵਾਣੁ = ਪ੍ਰਵਾਨੀਕ ਹੋ ਕੇ ਸੋਹਨਿ = ਸ਼ੋਭਾ ਪਾਉਂਦੇ ਹਨ **ਅਥਵਾ** ਜੋ ਪਰਵਾਣੁ (ਪਰ + ਵਾਣੁ) ਪਰ = ਪਰ੍ਹੇ ਹੈ ਵਾਣੁ = ਦੁੱਖਾਂ ਤੋਂ ਭਾਵ ਜੋ ਦੁੱਖਾਂ ਤੋਂ ਰਹਿਤ ਪ੍ਰਭੂ ਹੈ, ਉਸ ਪੰਚ = ਚੇਤਨ ਸਰੂਪ ਦੀ ਪ੍ਰਾਪਤੀ ਕਰਕੇ ਤਿਥੈ = ਉਥੇ ਸਚਖੰਡ ਵਿਚ ਸੋਹਨਿ = ਸੋਭਦੇ ਹਨ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪੁੱਛਿਆ ਕਿ ਤਪਾ ਜੀ! ਸ੍ਰੇਸ਼ਟ ਕਰਮ ਕੌਣ ਕਰਦਾ ਹੈ?*

***ਉੱਤਰ :***

## ਨਦਰੀ ਕਰਮਿ; ਪਵੈ ਨੀਸਾਣੁ ॥

ਹੇ ਸਿੱਧ ਪੁਰਸ਼ੋ! ਉਹੋ ਹੀ ਜੀਵ ਸ੍ਰੇਸ਼ਟ ਕਰਮ ਕਰਦੇ ਸ਼ੋਭਦੇ ਹਨ ਜਿਨ੍ਹਾਂ ਦੇ ਮੱਥੇ ਉਪਰ ਉਸ ਨਦਰੀ = ਪ੍ਰਭੂ ਦੀ ਕਰਮਿ = ਕਿਰਪਾ ਦਾ ਨੀਸਾਣੁ = ਚਿੰਨ੍ਹ ਭਾਵ ਲੇਖ ਪਵੈ = ਪਿਆ ਹੁੰਦਾ ਹੈ **ਅਥਵਾ** ਜਿਨ੍ਹਾਂ ਦੇ ਮਸਤਕ ’ਤੇ ਵਾਹਿਗੁਰੂ ਦੀ ਨਦਰੀ = ਕ੍ਰਿਪਾ ਦ੍ਰਿਸ਼ਟੀ ਦੁਆਰਾ ਨਿਸ਼ਾਨ ਪਇਆ ਹੋਇਆ ਹੈ, ਉਹੀ ਪਰਮਾਤਮਾ ਦੀ ਦਰਗਾਹ ਵਿਚ ਸੋਭਾ ਪਾਉਂਦੇ ਹਨ **ਅਥਵਾ** ਜਿਨ੍ਹਾਂ ਉੱਤੇ ਸਤਿਗੁਰਾਂ ਦੀ ਨਦਰੀ ਕਰਮਿ = ਕ੍ਰਿਪਾ ਦ੍ਰਿਸ਼ਟੀ ਪਵੈ = ਪੈ ਜਾਵੇ, ਉਨ੍ਹਾਂ ਨੂੰ ਨਾਮ ਰੂਪੀ ਨੀਸਾਣੁ = ਪ੍ਰਵਾਨਾ ਪ੍ਰਾਪਤ ਹੁੰਦਾ ਹੈ।

## ਕਚ ਪਕਾਈ; ਓਥੈ ਪਾਇ ॥

ਓਥੈ = ਉਥੇ ਪ੍ਰਲੋਕ ਵਿਚ (ਧਰਮ ਰਾਜ ਦੀ ਕਚਹਿਰੀ ਵਿਚ) ਕੱਚਿਆਂ ਪੁਰਸ਼ਾਂ ਦੀ (ਸਕਾਮ ਕਰਮ ਵਾਲੇ) ਸਵਰਗ ਆਦਿ ਵਿਸ਼ਿਆਂ ਦੀ ਇੱਛਾ ਵਾਲੇ ਉਹਨਾਂ ਦੀ ਕਚ = ਕਚਤਾਈ ਦਾ ਨਿਰਣਾ ਪਾਇ = ਪਾਇਆ ਜਾਂਦਾ ਹੈ। ਪਕਾਈ = ਪੱਕੇ ਕਰਮ ਭਾਵ ਨਿਸ਼ਕਾਮ ਕਰਮ ਕਰਨ ਵਾਲੇ ਜੋ ਹਨ, ਉਹਨਾਂ ਪੁਰਸ਼ਾਂ ਦੀ ਪਕਾਈ = ਪਕਿਆਈ ਪਾਈ ਜਾਂਦੀ ਹੈ ਭਾਵ ਚੰਗੇ ਤੇ ਮਾੜੇ ਪੁਰਸ਼ ਉਥੇ ਨਿਰਣਾ ਕਰਕੇ ਜਾਣੇ ਜਾਂਦੇ ਹਨ।

***ਪ੍ਰਸ਼ਨ :*** *ਸਿੱਧ ਕਹਿਣ ਲੱਗੇ ਕਿ ਮਹਾਰਾਜ! ਕੀ ਜੀਵਾਂ ਦੇ ਚੰਗੇ ਮੰਦੇ ਕਰਮਾਂ ਦਾ ਹਿਸਾਬ ਕਰਨ ਲਈ ਉਥੇ ਵੀ ਉਗਾਹਾਂ ਦੀ ਲੋੜ ਪੈਂਦੀ ਹੈ?*

***ਉੱਤਰ :***

## ਨਾਨਕ ਗਇਆ; ਜਾਪੈ ਜਾਇ ॥੩੪॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ! ਜੀਵ ਦੇ ਪ੍ਰਲੋਕ ਵਿਚ ਗਇਆ = ਜਾਣ ਉੱਤੇ ਉਸ ਜਾਇ = ਜਗ੍ਹਾ ਉਹ ਆਪ ਹੀ ਜਾਪੈ = ਜਾਣਿਆ ਜਾਂਦਾ ਹੈ ਕਿ ਕੌਣ ਪੁੰਨੀ ਹੈ? ਕੌਣ ਪਾਪੀ ਹੈ? ਇਸ ਲਈ ਉਥੇ ਉਗਾਹਾਂ ਦੀ ਲੋੜ ਨਹੀਂ ਪੈਂਦੀ, ਕਿਉਂਕਿ ਆਪ ਹੀ ਅੰਤਰਜਾਮੀ ਹੈ ॥੩੪॥ ਜੈਸਾ ਕਿ :

**ਹੁਕਮੀ ਹੋਇ ਨਿਬੇੜੁ ਗਇਆ ਜਾਣੀਐ ॥** *(ਵਾਰ ਮਲਾਰ ਕੀ ਮਹਲਾ ੧, ਅੰਗ ੧੨੮੮)*

**ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥** *(ਵਾਰ ਮਾਝ ਕੀ, ਅੰਗ ੧੩੮)*

**ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥** *(ਸਾਰਗ ਮਹਲਾ ੫, ਅੰਗ ੧੨੨੮)*

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

ਸੋ ਉਹ ਪਰਮਾਤਮਾ ਜੀਵਾਂ ਦੀ ਸਾਰੀ ਕਰਤੂਤ ਜਾਣਦਾ ਹੈ, ਉਸ ਨੂੰ ਕਿਸੇ ਤੋਂ ਕੁਝ ਪੁੱਛਣ ਦੱਸਣ ਦੀ ਲੋੜ ਨਹੀਂ ਪੈਂਦੀ। ਇਸ ਪ੍ਰਕਾਰ ਇਹ ਧਰਮ ਖੰਡ ਦਾ ਨਿਰਣਾ ਕੀਤਾ ਹੈ। ਜਿਹੜੇ ਧਰਮ ਦੇ ਕਰਨ ਵਾਲੇ ਧਰਮੀ ਪੁਰਸ਼ ਹਨ, ਜਿਹੋ ਜਿਹਾ ਧਰਮ ਕਰਦੇ ਹਨ, ਉਹੋ ਜਿਹਾ ਉਹਨਾਂ ਨੂੰ ਧਰਮ ਦਾ ਫਲ ਦਿੱਤਾ ਜਾਂਦਾ ਹੈ।

## ਦੂਸਰਾ ਅਰਥ

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕਿਰਪਾ ਕਰਕੇ ਧਰਮ ਖੰਡ ਦਾ ਕਥਨ ਕਰੋ ?*

***ਉੱਤਰ :***

**ਰਾਤੀ ਰੁਤੀ; ਥਿਤੀ ਵਾਰ ॥**

ਹੇ ਸਿੱਧੋ ! ਕਈ ਸਰੀਰਾਂ ਦੇ ਜਨਮ ਰਾਤੀ = ਰਾਤਾਂ ਵਿਚ ਰੁਤੀ = ਰੁੱਤਾਂ ਵਿਚ ਥਿਤੀ = ਥਿਤਾਂ ਵਿਚ (ਏਕ, ਦੂਜ ਆਦਿ) ਅਤੇ ਵਾਰ = ਦਿਨ (ਸੋਮਵਾਰ, ਮੰਗਲਵਾਰ ਆਦਿ) ਵਿਚ ਹੁੰਦੇ ਹਨ।

**ਪਵਣ ਪਾਣੀ; ਅਗਨੀ ਪਾਤਾਲ ॥**

ਪਵਣ = ਹਵਾ ਪਾਣੀ = ਜਲ ਅਗਨੀ = ਅੱਗ ਅਤੇ ਨਾਲ ਧਰਤੀ ਕਰਕੇ ਪਾਤਾਲ = ਪੁਲਾੜ ਜੋ ਆਕਾਸ਼ ਹੈ, ਇਹਨਾਂ ਪੰਜਾਂ ਤੱਤਾਂ ਦੇ ਇਹ ਸਾਰੇ ਸਰੀਰ ਬਣੇ ਹਨ। ਕਈ ਪਾਤਾਲਾਂ ਵਿਚ ਤੇ ਕਈ ਆਕਾਸ = ਸਵਰਗ ਵਿਚ, ਕਈ ਇਸ ਮਾਤ ਲੋਕ ਵਿਚ। ਇਸ ਪ੍ਰਕਾਰ ਇਹ ਸ੍ਰਿਸ਼ਟੀ ਇਹਨਾਂ ਸਾਰਿਆਂ ਵਿਚ ਪੈਦਾ ਹੋਈ ਹੈ।

**ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥**

ਤਿਸੁ = ਉਸ ਪਰਮੇਸ਼ਰ ਨੇ ਆਪਣੇ ਹੁਕਮ ਦੇ ਵਿਚ ਹੀ ਇਹ ਜਿਹੜੀ ਮਨੁੱਖਾ ਦੇਹੀ ਹੈ, ਇਹ ਧਰਤੀ = ਕਰਮ ਭੂਮੀ ਧਰਮ ਦੀ ਸਾਲ = ਜਗ੍ਹਾ ਬਣਾ ਕੇ ਥਾਪਿ = ਸਥਾਪਨ ਕਰਕੇ ਰੱਖੀ ਹੈ ਕਿਉਂਕਿ ਹੋਰ ਕਿਸੇ ਜੂਨ ਵਿਚ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਾਰਿਆਂ ਤੋਂ ਸ੍ਰੇਸ਼ਟ ਧਰਮ ਪਰਮਾਤਮਾ ਦਾ ਨਾਮ ਜਪਣਾ ਹੀ ਹੈ; ਜੈਸਾ ਕਿ :

**ਸਗਲ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮ ॥** *(ਗਉੜੀ ਸੁਖਮਨੀ ਮ: ੫, ਅੰਗ ੨੬੬)*

ਇਸ ਕਰਕੇ ਧਰਮ ਦਾ ਖੰਡ = ਟੁਕੜਾ ਇਹ ਧਰਤੀ ਹੈ। ਇਸ ਦੇ ਵਿਚ ਹੀ ਜੀਵ ਧਰਮ ਕਮਾ ਸਕਦਾ ਹੈ। ਬ੍ਰਹਮ ਦੀ ਪ੍ਰਾਪਤੀ ਹੋ ਸਕਦੀ ਹੈ। ਹੋਰ ਟੇਢੀਆਂ ਜੂਨਾਂ ਵਿਚ ਕੈਦੀਆਂ ਦੀ ਨਿਆਈਂ ਕਰਮਾਂ ਦਾ ਭੋਗ ਭੋਗਦਾ ਹੈ; ਜੈਸਾ ਕਿ :

**ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥** *(ਆਸਾ ਮ: ੫, ਅੰਗ ੩੭੪)*

ਇਸ ਪ੍ਰਕਾਰ ਪਰਮਸ਼ੇਰ ਨੇ ਮਾਨਸ ਦੇਹੀ ਭਾਵ ਮਨੁੱਖਾ ਸਰੀਰ ਰੂਪੀ ਧਰਤੀ ਚੌਰਾਸੀ ਲੱਖ ਜੂਨਾਂ ਵਿੱਚੋਂ ਧਰਮ ਅਸਥਾਨ ਥਾਪ ਕੇ ਰੱਖਣਾ ਕੀਤੀ ਹੈ।

**ਤਿਸੁ ਵਿਚਿ; ਜੀਅ ਜੁਗਤਿ ਕੇ ਰੰਗ ॥**

ਤਿਸੁ ਦੇਹ ਵਿਚ ਜੀਵਾਂ ਨੂੰ ਰੰਗ = ਪ੍ਰੇਮ ਦੇ ਵਿਚ ਜੁਗਤਿ = ਜੋੜ ਦਿੱਤਾ ਹੈ; ਜੈਸਾ ਕਿ :

**ਸਾਚ ਕਹੌਂ ਸੁਨ ਲੇਹੁ ਸਭੈ, ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੪)*

ਉਨ੍ਹਾਂ ਨੂੰ ਪਰਮੇਸ਼ਰ ਦਾ ਰੰਗ = ਅਨੰਦ ਪ੍ਰਾਪਤ ਹੋਇਆ ਹੈ।

**ਤਿਨ ਕੇ ਨਾਮ; ਅਨੇਕ ਅਨੰਤ ॥**

ਉਹਨਾਂ ਸਤਿਪੁਰਸ਼ਾਂ ਦੇ ਨਾਮ ਵੀ ਅਨੇਕਾਂ ਹਨ ਅਤੇ ਉਹਨਾਂ ਨੂੰ ਅਨੰਤ = ਬੇਅੰਤ ਸੁੱਖ **ਵਾ:** ਅਨੰਤ ਬ੍ਰਹਮ ਦੀ ਪ੍ਰਾਪਤੀ ਹੋ ਜਾਂਦੀ ਹੈ।

**ਕਰਮੀ ਕਰਮੀ; ਹੋਇ ਵੀਚਾਰੁ ॥**

ਜਿਹੜੇ ਉਥੇ ਕਰਮੀ = ਨਿਸ਼ਕਾਮੀ ਹਨ, ਉਹਨਾਂ ਉੱਤੇ ਸਤਿਗੁਰਾਂ ਦੀ ਕਰਮੀ = ਕ੍ਰਿਪਾ ਹੁੰਦੀ ਹੈ। ਉਹਨਾਂ ਨੂੰ ਆਤਮ ਸਰੂਪ ਦੀ ਵਿਚਾਰ ਪ੍ਰਾਪਤ ਹੁੰਦੀ ਹੈ। ਉਹ ਜਾਣ ਲੈਂਦੇ ਹਨ ਕਿ :

**ਸਚਾ ਆਪਿ; ਸਚਾ ਦਰਬਾਰੁ ॥**

ਉਹ ਪਰਮੇਸ਼ਰ ਆਪ ਵੀ ਸੱਚਾ ਹੈ ਤੇ ਉਸ ਦਾ ਸੱਚਖੰਡ ਰੂਪੀ ਦਰਬਾਰ ਵੀ ਸੱਚਾ ਹੈ।

**ਤਿਥੈ ਸੋਹਨਿ; ਪੰਚ ਪਰਵਾਣੁ ॥**

ਤਿਥੈ = ਉਥੇ ਸੱਚਖੰਡ ਵਿਚ ਪੰਚ = ਸੰਤ ਚੇਤਨ ਬ੍ਰਹਮ ਦੀ ਪ੍ਰਾਪਤੀ ਵਾਲੇ ਪਰਵਾਣੁ = ਪ੍ਰਮਾਣਨੀਕ ਹੋ ਕੇ ਸੋਹਨਿ = ਸੋਭਦੇ ਹਨ।

**ਨਦਰੀ ਕਰਮਿ; ਪਵੈ ਨੀਸਾਣੁ ॥**

ਉਹਨਾਂ 'ਤੇ ਨਦਰੀ ਪਰਮੇਸ਼ਰ ਦੀ ਕਰਮਿ = ਕ੍ਰਿਪਾ ਦ੍ਰਿਸ਼ਟੀ ਜਦੋਂ ਪੈਂਦੀ ਹੈ ਤਾਂ ਪਰਮੇਸ਼ਰ ਦਾ ਸਰੂਪ **ਵਾ:** ਅਨੰਦ ਨੀਸਾਣੁ = ਪ੍ਰਗਟ ਹੋ ਜਾਂਦਾ ਹੈ **ਵਾ:** ਜਿਨ੍ਹਾਂ 'ਤੇ ਨਦਰੀ = ਸਤਿਗੁਰਾਂ ਦੀ ਕਰਮਿ = ਕਿਰਪਾ ਹੁੰਦੀ ਹੈ, ਉਹਨਾਂ ਦੇ ਅੰਤਹਕਰਨ ਵਿਚ ਵਾਹਿਗੁਰੂ ਦੀ ਪ੍ਰਾਪਤੀ ਦਾ ਨੀਸਾਣੁ = ਲੇਖਾ ਪੈ ਜਾਂਦਾ ਹੈ।

**ਕਚ ਪਕਾਈ; ਓਥੈ ਪਾਇ ॥**

ਓਥੈ = ਉਸ ਥਾਂ ਭਾਵ ਸਤਿਸੰਗਤ ਵਿਚ ਜਾਣੇ ਕਰਕੇ ਜਿਹੜੇ ਕੱਚੇ ਪੁਰਖ ਸਕਾਮੀ ਹਨ, ਉਹਨਾਂ ਦੀ ਨਿਸ਼ਕਾਮ ਕਰਮਾਂ ਰੂਪੀ ਪਕਾਈ = ਪਕਿਆਈ ਪਾਇ = ਪੈਂਦੀ ਹੈ ਭਾਵ ਉਹ ਨਿਸ਼ਕਾਮੀ ਹੋ ਜਾਂਦੇ ਹਨ। ਪਹਿਲੀਆਂ ਕਾਮਨਾਂ ਪੂਰੀਆਂ ਹੋਣ 'ਤੇ ਫਿਰ ਹੋਰ ਕਾਮਨਾ ਉਠਾਉਣੋਂ ਹਟ ਜਾਂਦੇ ਹਨ। ਉਹਨਾਂ ਦਾ ਚਿਤ ਵਾਹਿਗੁਰੂ ਵਿਚ ਜੁੜ ਜਾਂਦਾ ਹੈ। ਇਉਂ ਜਿਹੜੇ ਕੱਚੇ ਮਨ ਵਾਲੇ ਹਨ, ਉਹਨਾਂ ਨੂੰ ਉਥੇ ਵਿਸ਼ਿਆਂ ਵੱਲੋਂ ਹਟਾ ਕੇ ਸ਼ੁਭ ਗੁਣਾਂ ਦੀ, ਸਿਮਰਨ ਭਜਨ ਦੀ ਪਕਿਆਈ ਪ੍ਰਾਪਤ ਹੋ ਜਾਂਦੀ ਹੈ।

**ਨਾਨਕ ਗਇਆ; ਜਾਪੈ ਜਾਇ ॥੩੪॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਜੋ ਸਤਿਸੰਗਤ ਵਿਚ ਗਇਆ = ਗਿਆ ਹੈ, ਉਹ ਸਰੂਪ ਰੂਪੀ ਜਾਇ = ਜਗ੍ਹਾ (ਅਸਥਾਨ) ਨੂੰ ਜਾਪੈ = ਜਾਣ ਲੈਂਦਾ ਹੈ **ਵਾ:** ਇਸ ਪ੍ਰਕਾਰ ਹੇ ਸਿੱਧੋ ! ਜਿਹੜਾ ਉਸ ਪਰਮੇਸ਼ਰ ਦੇ ਪਾਸ ਗਇਆ = ਜਾਂਦਾ ਹੈ ਤੇ ਆਪ ਹੀ ਜਾਪੈ ਜਾਇ = ਜਾਣਿਆ ਜਾਂਦਾ ਹੈ ਕਿ ਇਹ ਨਿਰਮਲ ਹੈ, ਸ਼ੁੱਧ ਹੈ। ਇਸ ਦੇ ਅੰਦਰ ਅਗਿਆਨ ਦਾ ਹਨੇਰਾ ਨਹੀਂ ਹੈ। ਇਸ ਪ੍ਰਕਾਰ ਇਹ ਧਰਮ ਖੰਡ ਦਾ ਨਿਰਣਾ ਤੁਹਾਨੂੰ ਦੱਸਿਆ ਹੈ। ਇਸ ਤਰ੍ਹਾਂ ਉਥੇ ਪਹੁੰਚ ਹੋ ਜਾਂਦੀ ਹੈ ॥੩੪॥

## ਤੀਸਰਾ ਅਰਥ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਹੈ ਕਿ ਹੇ ਮਹਾਰਾਜ ਜੀ ! ਕ੍ਰਿਪਾ ਕਰਕੇ ਦੱਸੋ ਕਿ ਬ੍ਰਹਮ ਇਨ੍ਹਾਂ ਸਾਰੀਆਂ ਵਸਤੂਆਂ ਵਿਚ ਕਿਸ ਪ੍ਰਕਾਰ ਇਸਥਿਤ ਹੈ ?*

***ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ ! ਉਸ ਬ੍ਰਹਮ ਵਿਚ ਸਾਰੀਆਂ

ਵਸਤੂਆਂ ਪ੍ਰਤੀਭਾਸ਼ਕ ਸੱਤਾ ਦੀ ਨਿਆਈਂ ਕਲਪਿਤ ਰੂਪ ਹਨ। ਵਿਵਹਾਰਕ ਸੱਤਾ ਕਰਕੇ ਉਹ ਇਨ੍ਹਾਂ ਵਿਚ ਪ੍ਰਤੀਤ ਹੁੰਦਾ ਹੈ ਅਤੇ ਪ੍ਰਮਾਰਥਕ ਸੱਤਾ ਕਰਕੇ ਉਸ ਨੂੰ ਸਰਵ-ਵਿਆਪੀ ਕਰਕੇ ਗਿਆਨੀ ਪੁਰਸ਼ਾਂ ਨੇ ਜਾਣਿਆ ਹੈ। **ਤਿੰਨ ਪ੍ਰਕਾਰ ਦੀ ਸੱਤਾ :**

੧. **ਵਿਵਹਾਰਕ ਸੱਤਾ :** ਜਿਸ ਸੱਤਾ ਨਾਲ ਵਿਵਹਾਰ ਚੱਲਦੇ ਹਨ ਜਿਵੇਂ ਜਦੋਂ ਤੱਕ ਸ੍ਰਿਸ਼ਟੀ ਬਣੀ ਰਹਿੰਦੀ ਹੈ, ਤੱਤ ਬਣੇ ਰਹਿੰਦੇ ਹਨ, ਜਿਨ੍ਹਾਂ ਕਰਕੇ ਵਿਵਹਾਰ ਚੱਲਦੇ ਰਹਿੰਦੇ ਹਨ ਜਾਂ ਬ੍ਰਹਮਾ, ਵਿਸ਼ਨੂੰ, ਕਾਰਕ ਕੋਟੀ ਵਿਚ, ਪਰਮਾਤਮਾ ਦੇ ਹੁਕਮ ਵਿਚ ਇਹ ਕੰਮ ਤੋਰਦੇ ਰਹਿੰਦੇ ਹਨ। ਜਿੰਨਾ ਚਿਰ ਇਹ ਪਸਾਰਾ ਜੁਗਾਂ ਤੱਕ ਬਣਿਆ ਹੋਇਆ ਹੈ, ਇਸ ਦੇ ਵਿਚ ਆਕਾਸ਼, ਪਉਣ, ਪਾਣੀ, ਧਰਤੀ, ਅਗਨੀ ਆਦਿਕ ਜਿੰਨੇ ਜੀਵ ਜੰਤ ਹਨ, ਇਹ ਦੀਰਘ ਕਾਲ ਤੱਕ ਪ੍ਰਤੀਤ ਹੁੰਦੇ ਹਨ। ਇਹ ਵਿਵਹਾਰਕ ਸੱਤਾ ਹੈ। ਅਵਿੱਦਿਆ ਦੇ ਪ੍ਰਕਾਸ਼ ਕਰਕੇ ਪ੍ਰਤੀਤ ਹੁੰਦੀ ਹੈ।

੨. **ਪ੍ਰਮਾਰਥਕ ਸੱਤਾ :** ਇਕ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਵਸਤੂ ਨਹੀਂ, ਸਰਬ ਰੂਪ ਆਪ ਹੀ ਹੈ ਭਾਵ ਪਰਮੇਸ਼ਰ ਦੇ ਸਰੂਪ ਦੇ ਗਿਆਨ ਦਾ ਨਾਮ 'ਪ੍ਰਮਾਰਥਕ ਸੱਤਾ' ਹੈ, ਇਹ ਗਿਆਨ ਹੋ ਜਾਣਾ ਕਿ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਚੀਜ਼ ਨਹੀਂ ਹੈ। ਸਾਰੇ ਪਰਮੇਸ਼ਰ ਰੂਪ ਆਪ ਹੀ ਹੈ।

੩. **ਪ੍ਰਤੀਭਾਸ਼ਕ ਸੱਤਾ :** ਜੋ ਕੇਵਲ ਪ੍ਰਤੀਤੀ ਮਾਤਰ ਸੱਤਾ ਦਾ ਹੋਣਾ, ਜਿਸ ਵਿਚ ਕੋਈ ਵਿਵਹਾਰ ਸਿੱਧ ਨਾ ਹੋਵੇ। ਵਸਤੂ ਦੀ ਕੇਵਲ ਗਿਆਨ ਮਾਤਰ ਪ੍ਰਤੀਤ ਹੋਣੀ। ਜਿਵੇਂ ਸੁਪਨੇ ਦੇ ਪਦਾਰਥ, ਭੂਤ ਅਗਨੀ, ਹਨੇਰੇ ਵਿਚ ਬ੍ਰਿਛ ਦੇ ਮੁੱਢ ਤੋਂ ਚੋਰ ਪ੍ਰਤੀਤ ਹੋਣਾ, ਝਾੜੀਆਂ 'ਚ ਭੂਤ ਪ੍ਰਤੀਤ ਹੋਣਾ, ਮਾਰੂਥਲਾਂ ਵਿਚ ਸੂਰਜੀ ਗਰਮੀ ਨਾਲ ਪਾਣੀ ਪ੍ਰਤੀਤ ਹੋਣਾ। ਉਹ ਮਾਰੂਥਲਾਂ ਦਾ ਗਿਆਨ ਹੋਣ ਨਾਲ ਨਵਿਰਤ ਹੋ ਜਾਂਦਾ ਹੈ ਅਤੇ ਵਿਵਹਾਰਕ ਸੱਤਾ ਜਦੋਂ ਤੱਕ ਸੱਤ ਸਰੂਪ (ਪਰਮ ਅਰਥ) ਦਾ ਗਿਆਨ ਨਾ ਹੋ ਜਾਵੇ, ਨਵਿਰਤ ਨਹੀਂ ਹੁੰਦੀ ਭਾਵ ਜਿਵੇਂ ਸਿਪ ਦੇ ਵਿਚ ਚਾਂਦੀ, ਰੱਸੀ ਵਿਚ ਸੱਪ, ਮਾਰੂਥਲਾਂ ਵਿਚ ਗਰਮੀ ਦੀ ਰੁੱਤ ਵਿਚ ਦੁਪਹਿਰ ਦੇ ਸਮੇਂ ਜਲ ਪ੍ਰਤੀਤ ਹੁੰਦਾ ਹੈ ਜਿਸ ਨੂੰ ਮ੍ਰਿਗ ਤ੍ਰਿਸ਼ਨਾ ਦਾ ਜਲ ਕਿਹਾ ਜਾਂਦਾ ਹੈ ਕਿਉਂਕਿ ਮ੍ਰਿਗ ਨੂੰ ਇਹ ਜਲ ਸੱਚਾ ਪ੍ਰਤੀਤ ਹੁੰਦਾ ਹੈ। ਪਰ ਜਦੋਂ ਕੋਲ ਜਾ ਕੇ ਦੇਖੀਏ ਤਾਂ ਉਹ ਚੀਜ਼ ਨਹੀਂ ਹੁੰਦੀ। ਅਸਲ ਚੀਜ਼ ਦਾ ਪਤਾ ਲੱਗ ਜਾਂਦਾ ਹੈ। ਪ੍ਰਤੀਭਾਸ਼ਕ ਸੱਤਾ ਖ਼ਤਮ ਹੋ ਜਾਂਦੀ ਹੈ। ਇਸ ਪ੍ਰਕਾਰ ਦੇ ਭਰਮ ਕਰਕੇ ਜੋ ਸੰਸਾਰ ਸੱਤ ਪ੍ਰਤੀਤ ਹੋ ਰਿਹਾ ਹੈ, ਗਿਆਨ ਹੋਣ ਤੋਂ ਪ੍ਰਤੀਭਾਸ਼ਕ ਸੱਤ ਦਾ ਅਭਾਵ ਹੋ ਜਾਂਦਾ ਹੈ। ਜੋ ਵਿਵਹਾਰਕ ਸੱਤਾ ਹੈ, ਨਾ ਤਾਂ ਇਹ ਬਹੁਤ ਸਮੇਂ ਤੱਕ ਜੁਗ ਬਣੇ ਰਹਿਣਗੇ ਤੇ ਨਾ ਸੰਸਾਰ ਬਣਿਆ ਰਹੇਗਾ। ਜਿੰਨਾ ਚਿਰ ਪ੍ਰਮਾਰਥਕ ਸੱਤਾ ਪ੍ਰਗਟ ਨਹੀਂ ਹੁੰਦੀ, ਉਨਾ ਚਿਰ ਇਹ ਸਭ ਵਸਤੂਆਂ ਨਾਸਵੰਤ ਪ੍ਰਤੀਤ ਨਹੀਂ ਹੁੰਦੀਆਂ। ਜਦੋਂ ਪਰਮੇਸ਼ਰ ਦਾ ਸਰੂਪ ਪ੍ਰਗਟ ਹੋ ਜਾਵੇਗਾ, ਉਦੋਂ ਇਹ ਸਭ ਬਣਾਵਟਾਂ, ਆਕਾਰ ਖ਼ਤਮ ਹੋ ਜਾਂਦੇ ਹਨ।

**ਰਾਤੀ ਰੁਤੀ; ਥਿਤੀ ਵਾਰ ॥**

ਹੇ ਸਿੱਧ ਪੁਰਸ਼ੋ ! ਜਿਸ ਪ੍ਰਕਾਰ ਸੂਰਜ ਦੇ ਭੇਦ ਕਰਕੇ ਰਾਤੀ = ਰਾਤਾਂ, ਰੁਤੀ = ੬ ਰੁੱਤਾਂ ਵਾਰ = ਸੱਤ ਦਿਨ ਪ੍ਰਤੀਤ ਹੋ ਰਹੇ ਹਨ ਪਰ ਵਾਸਤਵ ਵਿਚ ਇਹ ਸੂਰਜ ਵਿਚ ਨਹੀਂ ਹਨ ਅਤੇ ਜਿਵੇਂ ਚੰਦਰਮਾ ਦੇ ਭੇਦ ਕਰਕੇ ਥਿਤੀ = ਪੰਦਰਾਂ ਥਿੱਤਾਂ (ਏਕਮ, ਦੂਜ, ਤੀਜ ਆਦਿ) ਪ੍ਰਤੀਤ ਹੋ ਰਹੀਆਂ ਹਨ ਪਰ ਵਾਸਤਵ ਵਿਚ ਇਹ ਚੰਦਰਮਾ ਵਿਚ ਨਹੀਂ ਹਨ, ਇਸੇ ਤਰ੍ਹਾਂ ਸਭ ਕੁਝ ਅਤੇ ਇਨ੍ਹਾਂ ਵਿਚ ਕਰਮ ਕਰਨ ਵਾਲੇ ਸਾਰੇ ਹੀ ਜੀਵ ਬ੍ਰਹਮ ਵਿਚ ਕਲਪਿਤ ਹਨ **ਅਥਵਾ** ਰਾਤੀ = ਅਵਿੱਦਿਆ ਰੂਪੀ ਰਾਤ ਅਤੇ ਅਵਿਦਿਅਕ ਲੋਕ ਰੁਤੀ = ਛੇ ਰੁੱਤਾਂ ਦੀ ਨਿਆਈਂ ਖਟ ਵਿਕਾਰਾਂ ਦੇ ਸਹਿਤ ਉਪਾਸ਼ਕ ਲੋਕ ਭਾਵ ਕਰਮ-ਕਾਂਡੀ, ਥਿਤੀ = ਥਿਤਾਂ ਦੀ ਨਿਆਈਂ

ਕਾਲ ਦਾ ਗਿਆਨ ਕਰਾਉਣ ਵਾਲੇ ਜੋਤਸ਼ੀ ਆਦਿ ਅਤੇ ਵਾਰ = ਦਿਨਾਂ ਦਾ ਹਿਸਾਬ ਰੱਖਣ ਵਾਲੇ ਜੋ ਸ਼ਗੁਨ ਅਤੇ ਅਪਸ਼ਗੁਨ ਵਿਚਾਰਦੇ ਹਨ, ਇਹ ਸਾਰੇ ਹੀ ਉਸ ਬ੍ਰਹਮ ਵਿਚ ਕਲਪਿਤ ਹਨ **ਅਥਵਾ** ਰਾਤੀ = ਪ੍ਰੇਮ ਵਿਚ ਭਿੱਜੀ ਹੋਈ ਅਵਸਥਾ ਰੂਪੀ ਰਾਤ ਵਾਲੇ, ਰੁਤੀ = ਖਟ ਰੁੱਤਾਂ ਦੀ ਨਿਆਈਂ ਖਟ ਸੰਪਤੀ ਵਾਲੇ, ਥਿਤੀ = ਪੰਦਰਾਂ ਥਿਤਾਂ ਦੀ ਨਿਆਈਂ ਮਰਯਾਦਾ ਵਿਚ ਰਹਿਣ ਵਾਲੇ ਅਤੇ ਜਿਨ੍ਹਾਂ ਨੇ ਮਨ ਨੂੰ ਸੰਕਲਪਾਂ ਤੋਂ ਵਾਰ = ਵਰਜ ਰੱਖਿਆ ਹੈ, ਉਹ ਸਾਰੇ ਹੀ ਉਸ ਬ੍ਰਹਮ ਵਿਚ ਕਲਪਿਤ ਹਨ।

**ਪਵਣ ਪਾਣੀ; ਅਗਨੀ ਪਾਤਾਲ ॥**

ਸਰਬ ਪ੍ਰਕਾਰ ਦੀ ਪਵਣ = ਵਾਯੂ ਅਤੇ ਵਾਯੂ ਦਾ ਅਭਿਮਾਨੀ ਪਵਨ ਦੇਵਤਾ, ਅਨੇਕ ਪ੍ਰਕਾਰ ਦਾ ਪਾਣੀ = ਜਲ ਤੇ ਇਸ ਦਾ ਅਭਿਮਾਨੀ ਵਰੁਣ ਦੇਵਤਾ। ਸਰਬ ਪ੍ਰਕਾਰ ਦੀ ਅਗਨੀ = ਅੱਗ ਤੇ ਇਸ ਦਾ ਅਭਿਮਾਨੀ ਅਗਨੀ ਦੇਵਤਾ। ਪਾਤਾਲ = ਅਨਿਕ ਹੀ ਪਤਾਲ **ਵਾ:** ਪੁਲਾੜ ਆਦਿ ਪੰਜੇ ਤੱਤ ਉਸ ਪਰਮਾਤਮਾ ਵਿਚ ਇਹ ਸਾਰੇ ਹੀ ਕਲਪਿਤ ਹਨ **ਅਥਵਾ** ਮਾਇਆ ਦੇ ਪਵਣ ਭਾਵ ਰਜੋ ਗੁਣ ਪਾਨੀ ਭਾਵ ਸਤੋ ਗੁਣ ਅਗਨੀ ਭਾਵ ਤਮੋ ਗੁਣ ਅਤੇ ਪਾਤਾਲ (ਪਾ + ਤਾਲ) ਇਨ੍ਹਾਂ ਤਿੰਨਾਂ ਗੁਣਾਂ ਨੂੰ ਪਾ = ਪਾਉਣ ਵਾਲਾ ਜੋ ਅੰਤਹਕਰਣ ਹੈ ਜਿਸਨੇ ਵੀ ਉਸ ਅੰਤਹਕਰਣ ਵਿਚ ਤਾਲ = ਸਰੂਪ ਨੂੰ ਪਾ ਲਿਆ ਹੈ, ਉਸ ਨੇ ਜਾਣ ਲਿਆ ਹੈ ਕਿ ਮਾਇਆ ਦੇ ਤਿੰਨੇ ਗੁਣ, ਤ੍ਰਿਗੁਣੀ ਜੀਵ, ਪਉਣ ਦੀ ਨਿਆਈਂ ਨਿਰਲੇਪ ਰਹਿਣ ਵਾਲੇ, ਪਾਣੀ ਦੀ ਨਿਆਈਂ ਸ਼ਾਤ ਚਿਤ, ਅਗਨੀ ਦੀ ਨਿਆਈਂ ਪ੍ਰਕਾਸ਼ ਵਾਲੇ ਸਭ ਹੀ ਉਸ ਬ੍ਰਹਮ ਵਿਚ ਕਲਪਿਤ ਹਨ।

**ਤਿਸੁ ਵਿਚਿ, ਧਰਤੀ ਥਾਪਿ ਰਖੀ; ਧਰਮਸਾਲ ॥**

ਤਿਸੁ = ਉਸ ਬ੍ਰਹਮ ਵਿਚ ਜੋ ਧਰਤੀ ਦੀ ਨਿਆਈਂ ਮਨੁੱਖ ਦੇਹੀ ਹੈ ਇਹ ਧਰਮਸਾਲ = ਧਰਮ ਦੀ ਜਗ੍ਹਾ ਲਈ ਥਾਪਿ = ਸਥਾਪਨ ਕੀਤੀ ਗਈ ਹੈ, ਇਹ ਵੀ ਬ੍ਰਹਮ ਵਿਚ ਕਲਪਿਤ ਹੈ।

**ਤਿਸੁ ਵਿਚਿ; ਜੀਅ ਜੁਗਤਿ ਕੇ ਰੰਗ ॥**

ਤਿਸ ਵਿਚ ਜੋ ਸਾਰੇ ਜੀਅ = ਜੀਵ (ਰਾਜਸੀ, ਤਾਮਸੀ ਤੇ ਸਾਂਤਕੀ ਸੁਭਾਅ ਵਾਲੇ) ਹਨ ਅਤੇ ਜੋ ਭੇਦ ਗਿਆਨ 'ਚ ਜੁਗਤਿ = ਜੁੜੇ ਹੋਏ ਅਲਪੱਗਯ ਕਹਾਉਂਦੇ ਹਨ ਅਤੇ ਖਟ ਗੁਣਾਂ ਸਹਿਤ ਈਸ਼ਵਰ ਸਰਬੱਗ ਕਹਾਉਂਦਾ ਹੈ। ਇਹ ਸਭ ਜਿਹੜੇ ਰੰਗ = ਸੁਭਾਅ ਹਨ, ਉਸ ਬ੍ਰਹਮ ਵਿਚ ਕਲਪਿਤ ਹਨ। ਚਿਦਾਭਾਸ ਤੇ ਕੂਟਸਥ ਵੀ ਉਸ ਵਿਚ ਕਲਪੇ ਹੋਏ ਹਨ **ਅਥਵਾ** ਤਿਸੁ = ਉਸ ਸਰੀਰ ਰੂਪੀ ਧਰਤੀ ਵਿਚ ਕਿਤਨੇ ਹੀ ਰੰਗ = ਰੰਗਾਂ ਢੰਗਾਂ ਦੇ ਜੀਵ ਤੇ ਕਿਤਨੀਆਂ ਹੀ ਜੁਗਤਿ = ਜੁਗਤੀਆਂ ਕਰਨ ਵਾਲੇ ਹਨ, ਜਿਵੇਂ ਕੋਈ ਉਪਾਸਨਾ ਕਰਦੇ ਹਨ, ਕੋਈ ਕਰਮ-ਕਾਂਡੀ ਹਨ ਤੇ ਕਈ ਗਿਆਨ 'ਚ ਇਸਥਿਤ ਹਨ, ਪਰੰਤੂ ਉਸ ਬ੍ਰਹਮ ਵਿਚ ਸਾਰੇ ਹੀ ਕਲਪਿਤ ਹਨ।

**ਤਿਨ ਕੇ ਨਾਮ; ਅਨੇਕ ਅਨੰਤ ॥**

ਤਿਨ ਕੇ = ਤਿਨ੍ਹਾਂ ਅਨੇਕਾਂ ਜੀਵਾਂ ਦੇ ਅਨੰਤ = ਬੇਅੰਤ ਹੀ ਨਾਮ ਕਲਪੇ ਹੋਏ ਹਨ, ਜਿਵੇਂ ਕਿ ਪੁੰਨੀ, ਪਾਪੀ, ਜੋਗੀ, ਭੋਗੀ, ਸਕਾਮੀ ਅਤੇ ਨਿਸ਼ਕਾਮੀ, ਵੈਰਾਗੀ, ਬਿਬੇਕੀ, ਗਿਆਨੀ ਆਦਿ ਅਨੇਕਾਂ ਨਾਮ ਹਨ, ਪਰ ਇਹ ਸਾਰੇ ਹੀ ਉਸ ਬ੍ਰਹਮ ਵਿਚ ਕਲਪਿਤ ਹਨ।

**ਕਰਮੀ ਕਰਮੀ; ਹੋਇ ਵੀਚਾਰੁ ॥**

ਹੇ ਸਿੱਧੋ! ਇਹ ਜੋ ਕਰਮੀ = ਜੀਵ ਹਨ, ਉਨ੍ਹਾਂ 'ਤੇ ਜਦੋਂ ਸਤਿਗੁਰੂ ਜੀ ਦੀ ਕਰਮੀ = ਕ੍ਰਿਪਾ ਹੁੰਦੀ ਹੈ ਤਾਂ ਉਸ ਬ੍ਰਹਮ ਦੀ ਵੀਚਾਰ ਅੰਦਰ ਫੁਰ ਆਉਂਦੀ ਹੈ ਕਿ :

**ਸਚਾ ਆਪਿ; ਸਚਾ ਦਰਬਾਰੁ ॥**

ਉਥੇ ਸੱਚਾ ਜੋ ਈਸ਼ਵਰ ਦਾ ਸਰੂਪ ਹੈ, ਤੱਤ ਪਦ ਦਾ ਲਖ ਅਰਥ ਰੂਪ ਮੰਨਿਆ ਹੈ ਅਤੇ ਆਪਿ = ਜਿਹੜਾ ਇਹ ਅੰਤਹਕਰਣ ਸਹਿਤ ਜੀਵ ਤੂੰ ਪਦ ਹੈ, ਇਹ ਦੋਵੇਂ ਦਰਬਾਰੁ = ਉਸ ਅਸਪਦ = ਜੋ ਬ੍ਰਹਮ ਦਾ ਵਾਚਕ ਹੈ, ਸੱਚ ਦਾ ਸਰੂਪ ਹਨ। ਇਹ ਸਾਰੀ ਕਲਪਣਾ ਹੀ ਕੀਤੀ ਹੋਈ ਹੈ ਕਿਉਂਕਿ ਉਥੇ ਤਾਂ ਆਪਣਾ ਆਪ ਰੂਪ ਹੀ ਹੈ, ਦੂਜਾ ਕਹਿਣਾ ਨਹੀਂ ਬਣਦਾ; ਜੈਸਾ ਕਿ :

**ਕਿਸ ਨੋ ਕਹੀਐ ਨਾਨਕਾ ਸਭੁ ਕਿਛੁ ਆਪੇ ਆਪਿ ॥** *(ਵਾਰ ਆਸਾ, ਮ: ੨, ਅੰਗ ੪੭੫)*

ਇਸ ਪ੍ਰਕਾਰ ਜਿਹੜੀ ਅਵਸਥਾ ਹੈ, ਕਥਨ ਵਿਚ ਨਹੀਂ ਆਉਂਦੀ।

**ਤਿਥੈ ਸੋਹਨਿ; ਪੰਚ ਪਰਵਾਣੁ ॥**

ਉਥੇ ਉਹ ਪੰਚ = ਚੇਤਨ ਦੇ ਵਿਚ ਸੋਹਨਿ = ਸ਼ੋਭਦੇ ਹੋਏ ਪਰਵਾਣੁ = ਪ੍ਰਵਾਣਨੀਕ ਹਨ। ਜੈਸਾ ਕਿ :

**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** *(ਅੰਗ ੨੭੩)*

**ਨਦਰੀ ਕਰਮਿ; ਪਵੈ ਨੀਸਾਣੁ ॥**

ਜਿਨ੍ਹਾਂ ਉੱਤੇ ਨਦਰੀ = ਸਤਿਗੁਰੂ ਜੀ ਦੀ ਕਰਮਿ = ਕ੍ਰਿਪਾ ਹੁੰਦੀ ਹੈ, ਉਹਨਾਂ ਤਾਈਂ ਲਖ ਰੂਪ ਬ੍ਰਹਮ ਨੀਸਾਣੁ = ਪ੍ਰਗਟ ਹੋ ਜਾਂਦਾ ਹੈ **ਅਥਵਾ** ਨੀਸਾਣੁ = ਨਾਮ ਰੂਪੀ ਟੋਂਬੂ (ਪਰਵਾਨਾ) ਪਵੈ = ਪ੍ਰਾਪਤ ਹੋ ਜਾਂਦਾ ਹੈ।

**ਕਚ ਪਕਾਈ; ਓਥੈ ਪਾਇ ॥**

ਜਿਹੜੇ ਕਚ = ਕੱਚੇ ਵਿਸ਼ੇ ਹਨ **ਵਾ:** ਕੱਚੇ ਸਾਧਨ ਹਨ, ਉਨ੍ਹਾਂ ਦੀ ਜੋ ਨਿਸ਼ਕਾਮ ਕਰਮ ਕਰਕੇ ਪਕਾਈ = ਪਕਿਆਈ ਕਰਨੀ ਹੈ, ਓਥੈ = ਉਥੇ ਇਸ ਅਵਸਥਾ ਵਿਚ ਉਹ ਪਾਇ = ਪ੍ਰਾਪਤ ਹੋ ਜਾਂਦੀ ਹੈ ਅਤੇ ਉਥੇ ਸਰੂਪ ਦੀ ਪਕਿਆਈ ਹੋ ਜਾਂਦੀ ਹੈ **ਵਾ:** ਕਚ = ਕੱਚੀਆਂ ਭੂਮਿਕਾਵਾਂ (ਪਹਿਲੀਆਂ ਤਿੰਨ) ਅਤੇ ਪਕਾਈ = ਪੱਕੀਆਂ ਭੂਮਿਕਾਵਾਂ ਮਗਰਲੀਆਂ ਚਾਰ ਉਸ ਵਿਚ ਕਲਪਿਤ ਰੂਪ ਕਰਕੇ ਪਾਈਆਂ ਜਾਂਦੀਆਂ ਹਨ **ਅਥਵਾ** ਸਤ ਭੂਮਿਕਾਵਾਂ ਜਿਹੜੀਆਂ ਜੀਵ ਦੇ ਅੰਦਰ ਚਿਦਾਭਾਸ ਦੀਆਂ, ਵਿਖੇਪ, ਆਵਰਨ, ਪ੍ਰੋਖ, ਅਪ੍ਰੋਖ, ਅਤਹਰਖ, ਅਤਸੋਗ, ਭ੍ਰਾਂਤੀ ਇਹ ਸਾਰੀਆਂ ਕਲਪੀਆਂ ਹੋਈਆਂ ਹਨ, ਉਥੇ ਸਰੂਪ ਦੀ ਪਕਿਆਈ ਹੋ ਜਾਂਦੀ ਹੈ।

**ਨਾਨਕ ਗਇਆ; ਜਾਪੈ ਜਾਇ ॥੩੪॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਸ ਦੀ ਉਥੇ ਪਹੁੰਚ ਹੋ ਜਾਂਦੀ ਹੈ, ਉਹ ਜਦੋਂ ਗਇਆ = ਜਾਂਦਾ ਹੈ ਤਾਂ ਉਸ ਸਰੂਪ ਰੂਪੀ ਜਾਇ = ਜਗ੍ਹਾ ਨੂੰ ਜਾਪੈ = ਜਾਣ ਲੈਂਦਾ ਹੈ, ਭਾਵ ਉਸ ਨੂੰ ਸਭ ਕੁਝ ਮਿਥਿਆ ਪ੍ਰਤੀਤ ਹੁੰਦਾ ਹੈ। ਉਸ ਨੂੰ ਨਿਸਚਾ ਹੋ ਜਾਂਦਾ ਹੈ ॥੩੪॥ ਜੈਸਾ ਕਿ :

**ਇਹੁ ਜਗੁ ਧੂਏ ਕਾ ਪਹਾਰ ॥ ਤੈ ਸਾਚਾ ਮਾਨਿਆ ਕਿਹ ਬਿਚਾਰਿ ॥**

*(ਬਸੰਤ ਮਹਲਾ ੯, ਅੰਗ ੧੧੮੬-੮੭)*

ਇਸ ਪ੍ਰਕਾਰ ਉਹ ਜਾਣ ਲੈਂਦਾ ਹੈ ਕਿ ਵਾਹਿਗੁਰੂ ਤੋਂ ਬਿਨਾਂ ਹੋਰ ਸਾਰਾ ਪਸਾਰਾ ਮਿਥਿਆ ਹੀ ਹੈ। ਇਥੋਂ ਤੱਕ ਧਰਮ ਖੰਡੀ ਸਤਸੰਗੀ ਦੀ ਅਵਸਥਾ **ਵਾ:** ਤਨੂਮਾਨਸਾ ਭੂਮਿਕਾ **ਵਾ:** ਕਰਮ-ਕਾਂਡ ਦਾ ਕਥਨ ਕੀਤਾ ਗਿਆ ਹੈ। ਇਹ ਜੀਵ ਦੀ ਪਹਿਲੀ ਅਵਸਥਾ ਹੈ, ਇਸ ਤਰ੍ਹਾਂ ਪੰਜ ਅਵਸਥਾਵਾਂ ਭਾਵ ਪੰਜ ਖੰਡਾਂ (ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ, ਸਚਖੰਡ) ਦਾ ੩੪ ਤੋਂ ੩੭ ਪਉੜੀ ਤੱਕ ਕਥਨ ਕੀਤਾ ਗਿਆ ਹੈ।

**ਚੌਂਤੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਧਰਮ ਖੰਡੀਆਂ ਸਤਿਸੰਗੀਆਂ ਦੀ ਅਵਸਥਾ,

ਨਿਧਿਆਸਣ ਤੇ ਤੀਜੀ ਭੂਮਿਕਾ ਤਨੂਮਾਨਸਾ ਕਥਨ ਕੀਤੀ ਹੈ। ਕੋਈ ਰਾਤ ਨੂੰ ਕਰਮ ਕਰਦਾ ਹੈ। ਕੋਈ ਰੁੱਤਾਂ ਵਿਚ, ਕੋਈ ਥਿਤਾਂ ਵਿਚ, ਕੋਈ ਵਾਰਾਂ ਵਿਚ (ਬੁੱਧਵਾਰ) ਆਦਿ ਦਿਨਾਂ ਵਿਚ ਕਰਮ ਕਰਦੇ ਹਨ। ਕੋਈ ਪਵਣ, ਪਾਣੀ, ਅਗਨੀ, ਪਾਤਾਲ ਵਿਚ ਕਰਮ ਕਰਦੇ ਹਨ। ਇਹਨਾਂ ਤੱਤਾਂ ਵਿਚ ਧਰਮ ਦੀ ਸਾਲ = ਜਗ੍ਹਾ ਧਰਤੀ ਸਾਜ ਕੇ ਰੱਖੀ ਹੈ। ਤਿਸ ਧਰਤੀ ਵਿਚ ਅਨੇਕਾਂ ਜੁਗਤੀਆਂ ਤੇ ਰੰਗਾਂ ਵਾਲੇ ਜੀਵ ਪੈਦਾ ਕੀਤੇ ਹਨ। ਅਨੇਕਾਂ ਹੀ ਅੰਤ ਤੋਂ ਰਹਿਤ ਉਹਨਾਂ ਦੇ ਵੱਖਰੇ-ਵੱਖਰੇ ਨਾਮ ਹਨ। ਜੀਵਾਂ ਦੇ ਕਰਮਾਂ ਅਨੁਸਾਰ ਉਥੇ ਵਿਚਾਰ ਹੁੰਦੀ ਹੈ। ਉਹ ਆਪ ਵੀ ਸੱਚਾ ਹੈ ਤੇ ਉਸ ਦਾ ਦਰਬਾਰ ਵੀ ਸੱਚਾ ਹੈ। ਉਥੇ ਪੰਚ = ਮਹਾਤਮਾ ਸ਼ੋਭਨੀਕ ਹੁੰਦੇ ਹਨ। ਪਰਮਾਤਮਾ ਦੀ ਕਿਰਪਾ ਕਰਕੇ ਸੰਸਾਰ ਵਿਚ ਸੰਤਾਂ ਮਹਾਤਮਾਂ ਦੀ ਨੀਸਾਣੁ = ਪ੍ਰਗਟਤਾ ਹੁੰਦੀ ਹੈ। ਉਥੇ ਸੰਤਾਂ ਦੀ ਸੰਗਤ ਵਿਚ ਵਿਸ਼ੇ ਅਨੰਦੀ ਵਾਲੇ ਪੁਰਸ਼ਾਂ ਦੀ ਕਚਿਆਈ ਅਤੇ ਭਜਨਾਨੰਦੀ ਪੁਰਸ਼ਾਂ ਦੀ ਪਕਿਆਈ ਜਾਣੀ ਜਾਂਦੀ ਹੈ **ਵਾ:** ਸਤਿਗੁਰੂ ਜੀ ਉਚਾਰਣ ਕਰਦੇ ਹਨ ਕਿ ਜਦੋਂ ਜੀਵ ਪ੍ਰਲੋਕ ਵਿਚ ਜਾਂਦਾ ਹੈ ਤਾਂ ਉਥੇ ਉਸ ਦੀ ਕਚਿਆਈ ਤੇ ਪਕਿਆਈ ਜਾਣੀ ਜਾਂਦੀ ਹੈ। ਕਿਸੇ ਦੀ ਉਗਾਹੀ ਦੀ ਲੋੜ ਨਹੀਂ ਪੈਂਦੀ। ਜੈਸਾ ਕਿ :

**ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥** *(ਅੰਗ ੧੨੨੮)*

ਇਉਂ ਪਰਮੇਸ਼ਰ ਸਭ ਕੁਝ ਜਾਣਦਾ ਹੈ। ਇਸ ਪਉੜੀ ਵਿਚ ਧਰਮ ਖੰਡੀਆਂ ਦਾ ਧਰਮ = ਕਰਮ ਕਿਹਾ ਹੈ ਅਤੇ ਸਤਿਸੰਗੀਆਂ ਦੀ ਅਵਸਥਾ ਦੱਸੀ ਹੈ।

(ਇਸ ਪਉੜੀ ਦੇ ੧੨੦ ਅੱਖਰ ਹਨ)

# ਪੈਂਤੀਵੀਂ ਪਉੜੀ

## ਧਰਮ ਖੰਡ ਕਾ; ਏਹੋ ਧਰਮੁ ॥

ਧਰਮ ਖੰਡ ਦਾ ਤਾਂ ਇਹੋ ਧਰਮ ਹੈ ਕਿ ਇਥੇ ਧਰਮ ਨੂੰ ਕਮਾਉਣਾ ਕਰੇ **ਅਥਵਾ** ਕਰਮ ਤੋਂ ਪੈਦਾ ਹੋਇਆ ਧਰਮ ਇਸ ਲਈ 'ਧਰਮ ਖੰਡ ਕਾ ਏਹੋ ਧਰਮੁ' ਧਰਮ ਖੰਡੀਆਂ ਦਾ ਕਰਮ ਪਿਛਲੀ ਪਉੜੀ ਵਿਚ ਕਿਹਾ ਗਿਆ ਹੈ ਪਰ ਫਿਰ ਵੀ ਇਸ ਪਉੜੀ ਵਿਚ ਸਿੱਧ ਕਰਮ-ਕਾਂਡ ਬਾਰੇ ਪੁੱਛਣਗੇ, ਜੋ ਸ਼ੁਭ ਸੰਸਕਾਰਾਂ ਦੇ ਸਹਿਤ ਅੰਤਸ਼ਕਰਣ ਨੇ ਹੋਣਾ ਹੈ। ਖੰਡ ਨਾਮ ਹਿੱਸੇ ਦਾ ਹੈ, ਭਾਗ ਦਾ ਹੈ। ਧਰਮ ਖੰਡ = ਹਿੱਸਾ ਜੋ ਸਤ, ਚਿਤ, ਅਨੰਦ ਸਰੂਪ ਹੈ ਭਾਵ ਧਰਮ ਸਕਾਮੀਆਂ ਦੇ ਧਰਮ = ਕਰਮ ਤਾਈਂ ਖੰਡ = ਕੱਟਣ ਵਾਲਾ ਹੈ। ਧਰਮ ਨਾਮ ਸੁਭਾਅ ਦਾ ਵੀ ਹੁੰਦਾ ਹੈ। ਅਖੰਡ ਧਰਮ ਕਮਾਉਣ ਵਾਲਿਆਂ ਦਾ ਜੋ ਧਰਮ = ਸੁਭਾਅ ਹੈ। ਇਸ ਰੀਤੀ ਨਾਲ ਉਹਨਾਂ ਦੇ ਅੰਤਸ਼ਕਰਣ ਵਿਚ ਧਰਮ ਪ੍ਰਕਾਸ਼ਦਾ ਹੈ। ਇਹ ਪਿੱਛੇ ਤੀਸਰੇ ਅਰਥ ਵਿਚ ਸਤਿਸੰਗੀ ਦੀ ਅਵਸਥਾ, ਤੀਸਰੀ ਭੂਮਿਕਾ ਤਨੂਮਾਨਸਾ ਵਿਚ ਦੱਸਿਆ ਹੈ। ਏਥੋਂ ਤਕ ਅਰਥ ਕਰਨ ਵਾਸਤੇ ਚੌਂਤੀਵੀਂ ਪਉੜੀ ਦੇ ਨਾਲ ਸਿਧਾਂਤ ਜੁੜਦਾ ਹੈ ਭਾਵ ਧਰਮ ਖੰਡੀਆਂ ਦਾ ਏਹੋ ਧਰਮ ਹੈ, ਜੋ ਪਿਛਲੀ ਪਉੜੀ ਵਿਚ ਕਥਨ ਕੀਤਾ ਗਿਆ ਹੈ।

ਅੱਗੇ ਇਸ ਵਿਚ ਗਿਆਨ ਖੰਡੀਆਂ ਦੀ ਅਵਸਥਾ ਚੌਥੀ ਭੂਮਿਕਾ ਸਤ੍ਵਾਪਾਤ, ਮਾਨ, ਅਭਿਮਾਨ ਤੋਂ ਰਹਿਤ ਸੇਵਕ ਦੀ ਅਵਸਥਾ ਕਥਨ ਕਰਨਗੇ।

***ਪ੍ਰਸ਼ਨ :*** *ਸਿੱਧਾਂ ਨੇ ਕਿਹਾ ਕਿ ਹੇ ਤਪਾ ਜੀ ! ਕਰਮ-ਕਾਂਡ ਦੀ ਵਿਆਖਿਆ ਤੋਂ ਕਰਮ-ਕਾਂਡ ਦੀ ਗੱਲ ਤਾਂ ਸਾਡੇ ਸਮਝ ਆ ਗਈ। ਹੁਣ ਗਿਆਨ ਖੰਡ ਦਾ ਕਰਤੱਬ ਦੱਸੋ ?*

***ਗੁਰ ਉੱਤਰ :***

## ਗਿਆਨ ਖੰਡ ਕਾ; ਆਖਹੁ ਕਰਮੁ ॥

ਹੇ ਸਿੱਧ ਪੁਰਸ਼ੋ ! ਹੁਣ ਗਿਆਨ ਖੰਡ ਦਾ ਕਰਮੁ = ਕਰਤੱਬ **ਵਾ:** ਪ੍ਰਕਾਰ ਵੀ ਆਖਹੁ = ਆਖਦੇ ਹਾਂ **ਵਾ:** ਕਰਮੁ = ਬਖ਼ਸ਼ਿਸ਼ ਨੂੰ ਵੀ ਆਖਹੁ = ਸਮਝ ਲਵੋ ਕਿ ਉਹ ਗਿਆਨ ਖੰਡ ਵਾਲਾ ਸੰਸਾਰ ਨੂੰ ਕਿਵੇਂ ਵੇਖਦਾ ਹੈ **ਵਾ:** ਉਨ੍ਹਾਂ ਨੂੰ ਦਿਬ ਦ੍ਰਿਸ਼ਟੀ ਵਿਚ ਸੰਸਾਰ ਇਸ ਪ੍ਰਕਾਰ ਦਿੱਸਦਾ ਹੈ ਤੇ ਉਨ੍ਹਾਂ ਅੰਦਰ ਗਿਆਨ ਦਾ ਇਸ ਪ੍ਰਕਾਰ ਪ੍ਰਕਾਸ਼ ਹੈ। ਜੈਸਾ ਕਿ :

**ਮਨ ਭੀਤਰਿ ਹੋਵੈ ਪਰਗਾਸੁ ॥ ਗਿਆਨ ਅੰਜਨੁ ਅਗਿਆਨ ਬਿਨਾਸੁ ॥**

*(ਸਾਰਗ ਮ: ੫, ਅੰਗ ੧੨੩੫)*

## ਕੇਤੇ ਪਵਣ ਪਾਣੀ ਵੈਸੰਤਰ; ਕੇਤੇ ਕਾਨ ਮਹੇਸ ॥

ਕੇਤੇ = ਕਿਤਨੇ ਹੀ ਪ੍ਰਕਾਰ ਦੀ ਪਵਣ = ਪਉਣ ਭਾਵ ਹਵਾ ਹੈ। ਜਿਵੇਂ ਧਰਮ-ਸ਼ਾਸਤ੍ਰਾਂ 'ਚ ੪੯ ਪ੍ਰਕਾਰ ਦੀ ਪੌਣ ਕਹੀ ਗਈ ਹੈ, ਇਸੇ ਤਰ੍ਹਾਂ ਦਸ ਪ੍ਰਕਾਰ ਦੀ ਹਵਾ ਤਾਂ ਸਰੀਰ ਵਿਚ ਹੀ ਨਿਵਾਸ ਕਰਦੀ ਹੈ; ਜੈਸਾ ਕਿ :

**ਪ੍ਰਾਨ ਅਪਾਨ ਸਮਾਨ ਹੈ ਔਰ ਵਯਾਨ ਉਦਾਨ ॥**
**ਕ੍ਰਿਕਲ ਧਨੰਜੈ ਦੇਵਦਤ ਨਾਗ ਕੂਰਮ ਦਸ ਪ੍ਰਾਨ ॥੯॥** *(ਛੱਤੀਸ ਗਿਆਨ)*

੧. ਪ੍ਰਾਨ = ਹਿਰਦੇ ਵਿਚ, ੨. ਅਪਾਨ = ਗੁਦਾ ਵਿਚ, ੩. ਸਮਾਨ = ਨਾਭੀ ਵਿਚ, ੪. ਉਦਿਆਨ = ਕੰਠ ਵਿਚ, ੫. ਵਯਾਨ = ਸਾਰੇ ਸਰੀਰ ਵਿਚ, ੬. ਨਾਗ = ਡਕਾਰ ਲਿਆਉਂਦੀ ਹੈ, ੭. ਕੂਰਮ = ਨੇਤ੍ਰ ਖੋਲ੍ਹਦੀ ਹੈ, ੮. ਕ੍ਰਿਕਲ = ਭੁੱਖ ਲਗਾਉਂਦੀ ਹੈ, ੯. ਦੇਵਦਤ = ਉਬਾਸੀ ਲਿਆਉਦੀ ਹੈ, ੧੦. ਧਨੰਜੈ = ਮਰਨ ਉਪਰੰਤ ਸਰੀਰ ਨੂੰ ਫੁਲਾਉਂਦੀ ਹੈ।

ਇਹ ਦਸ ਪ੍ਰਕਾਰ ਦੀ ਹਵਾ ਸਰੀਰ ਵਿਚ ਹੀ ਵਸਦੀ ਹੈ। ਪਾਣੀ = ਜਲ ਭਾਵ ਕਿੰਨੇ ਹੀ ਪ੍ਰਕਾਰ ਦਾ ਪਾਣੀ ਹੈ, ਜਿਵੇਂ ਮਿੱਠਾ, ਖਾਰਾ, ਕੌੜਾ, ਕਸੈਲਾ, ਗਰਮ, ਠੰਢਾ ਆਦਿ; ਜੈਸਾ ਕਿ :

**ਅਨਿਕ ਪਵਨ ਪਾਵਕ ਅਰੁ ਨੀਰ ॥** *(ਸਾਰਗ ਮ: ੫, ਅੰਗ ੧੨੩੬)*

ਵੈਸੰਤਰ = ਅਗਨੀ ਭਾਵ ਕਿਤਨੇ ਹੀ ਪ੍ਰਕਾਰ ਦੀ ਅਗਨੀ ਹੈ ਜਿਵੇਂ ਦਾਵਾ ਅਗਨ, ਜਠਰਾਗਨਿ, ਡੌਂ ਅਗਨਿ, ਸੂਰਜ ਜਾਂ ਬਿਜਲੀ ਆਦਿ ਦੀ ਅਗਨੀ।

**ਸੱਤ ਪ੍ਰਕਾਰ ਦੀ ਅਗਨੀ :** ਸਮਾਨ ਅਗਨੀ ਸਾਰੀ ਬਨਸਪਤੀ ਵਿਚ ਹੈ। ਦਾਵਾ ਅਗਨ ਜੋ ਚੁਲ੍ਹਿਆਂ ਵਿਚ ਬਲਦੀ ਹੈ। ਜਠਰਾਗਨ ਜੋ ਖਾਧੇ ਪੀਤੇ ਨੂੰ ਹਜ਼ਮ ਕਰਦੀ ਹੈ। ਬੜਵਾਨਲ = ਇਹ ਅਗਨੀ ਸਮੁੰਦਰ ਵਿਚ ਹੁੰਦੀ ਹੈ। ਲੱਖਾਂ ਮਣ ਪਾਣੀ ਫੂਕਦੀ ਹੈ। ਡੌਂ ਅਗਨੀ = ਜਿਹੜੀ ਬ੍ਰਿਛਾਂ ਆਦਿ ਦੇ ਖਹਿਣ ਨਾਲ ਜਾਂ ਬਾਂਸਾਂ ਦੇ ਆਪਸ ਵਿਚ ਖਹਿਣ ਨਾਲ ਜੋ ਅਗਨੀ ਪੈਦਾ ਹੁੰਦੀ ਹੈ, ਉਸ ਨੂੰ ਡੌਂ ਅਗਨੀ ਕਹਿੰਦੇ ਹਨ। ਇਕ ਬੱਦਲਾਂ 'ਚ ਰਹਿਣ ਵਾਲੀ ਬਿਜਲੀ ਰੂਪ ਹੋ ਕੇ ਵਸਦੀ ਹੈ। ਇਕ ਅਗਨੀ ਸੂਰਜ ਦੀ ਕਿਰਣ ਆਰਸੀ ਭਾਵ ਸ਼ੀਸ਼ੇ 'ਤੇ ਪੈਣ ਤੋਂ ਪੈਦਾ ਹੁੰਦੀ ਹੈ; ਜੈਸਾ ਕਿ :

**ਕਈ ਕੋਟਿ ਪਵਣ ਪਾਣੀ ਬੈਸੰਤਰ ॥** *(ਗਉੜੀ ਸੁਖਮਨੀ ਮ: ੫, ਅੰਗ ੨੭੫)*

**ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥** *(ਵਾਰ ਮਾਝ ਦੀ ਮ: ੧, ਅੰਗ ੧੪੭)*

(ਕੇਤੇ ਕਾਨ ਮਹੇਸ) ਕੇਤੇ = ਕਿਤਨੇ ਹੀ ਕਾਨ = ਕ੍ਰਿਸ਼ਨ ਤੇ ਮਹੇਸ = ਸ਼ਿਵਜੀ ਹਨ, ਜਿਵੇਂ **ਸ਼ਿਵਜੀ ਦੇ ਗਿਆਰਾਂ ਅਵਤਾਰ** ਮੰਨੇ ਹਨ (ਮਹੇਸ, ਸ਼ੰਭੂ, ਸ਼ਿਵ, ਹਰਣ, ਅਜ, ਅਪ੍ਰਗਜਿਤ, ਤ੍ਰਬਯੰਕ, ਪਿਨਾਕੀ, ਏਕ ਪਾਦ, ਅਹਿਵ੍ਰਧਨ, ਵਿਸ੍ਰਾਕਪੀ)। ਜਿਵੇਂ ਕਾਗ ਭਸੁੰਡ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਦੱਸਿਆ ਕਿ ਉਸ ਨੇ ਆਪਣੇ ਜੀਵਨ ਵਿਚ ਸ਼੍ਰੀ ਰਾਮ ਚੰਦਰ ਜੀ ਦੇ ੧੨ ਅਵਤਾਰ ਅਤੇ ਕ੍ਰਿਸ਼ਨ ਜੀ ਦੇ ੧੬ ਅਵਤਾਰ ਦੇਖੇ ਹਨ; ਜੈਸਾ ਕਿ :

**ਕੋਟਿ ਮਹੇਸ ਉਪਾਇ ਸਮਾਏ ॥** *(ਭੈਰਉ ਮ: ੫, ਅੰਗ ੧੧੫੬)*

**ਅਨਿਕ ਮਹੇਸ ਬੈਸਿ ਧਿਆਨੁ ਧਰਹਿ ॥** *(ਅੰਗ ੧੨੩੫)*

**ਕਿਤੇ ਕ੍ਰਿਸਨ ਸੇ ਕੀਟ ਕੋਟੈ ਬਨਾਏ ॥** *(ਸ੍ਰੀ ਦਸਮ ਗ੍ਰੰਥ, ਪੰਨਾ ੪੧)*

ਆਦਿ ਸਭ ਕੁਝ ਉਨ੍ਹਾਂ ਗਿਆਨ ਖੰਡੀਆਂ ਨੂੰ ਦ੍ਰਿਸ਼ਟੀ 'ਚ ਦਿਸਣ ਲੱਗ ਪੈਂਦਾ ਹੈ।

## ਕੇਤੇ ਬਰਮੇ ਘਾੜਤਿ ਘੜੀਅਹਿ; ਰੂਪ ਰੰਗ ਕੇ ਵੇਸ ॥

ਕੇਤੇ = ਕਿਤਨੇ ਹੀ ਬਰਮੇ = ਬ੍ਰਹਮੇ ਸੰਸਾਰ ਦੀਆਂ ਘਾੜਤਿ = ਘਾੜਤਾਂ ਘੜੀਅਹਿ = ਘੜਨ ਵਾਲੇ ਅਤੇ ਉਨ੍ਹਾਂ ਦੇ ਭਾਵ ਉਨ੍ਹਾਂ ਦੁਆਰਾ ਰਚੇ ਗਏ ਜੀਵਾਂ ਦੇ ਰੂਪ = ਆਕਾਰ ਰੰਗ = ਕਾਲੇ, ਪੀਲੇ, ਗੋਰੇ ਆਦਿ ਅਤੇ ਵੇਸ = ਭੇਖ ਵੀ ਕੇ = ਕਿਤਨੇ ਹੀ ਹਨ। ਇਹ ਸਭ ਦਿੱਸਣ ਲੱਗ ਜਾਂਦੇ ਹਨ; ਜੈਸਾ ਕਿ :

**ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥** *(ਅੰਗ ੧੧੫੬)*

**ਸਾਖੀ—ਬ੍ਰਹਮਿਆਂ ਦੀ :** ਰਿਖੀ ਬਗਦਾਲਭ ਜੀ ਚਿਰੰਜੀਵੀ ਹੋਏ ਹਨ। ਇਕ ਵਾਰੀ ਚਾਰ ਮੁਖਾਂ

ਵਾਲੇ ਬ੍ਰਹਮਾ ਜੀ ਉਨ੍ਹਾਂ ਦੇ ਆਸ਼੍ਰਮ 'ਤੇ ਗਏ। ਅੱਗੋਂ ਰਿਖੀ ਜੀ, ਬ੍ਰਹਮਾ ਨੂੰ ਬੱਚਾ ਜਿਹਾ ਜਾਣ ਕੇ ਖੜੇ ਨਾ ਹੋਏ ਕਿ ਇਹੋ ਜਿਹੇ ਬ੍ਰਹਮੇ ਤਾਂ ਮੇਰੇ ਜੀਵਨ 'ਚ ਕਈ ਜੰਮੇ ਤੇ ਕਈ ਮਰੇ ਹਨ। ਬ੍ਰਹਮਾ ਨੇ ਵੀ ਆਪਣੇ ਕਰਤੇਪੁਣੇ ਦੇ ਮਾਣ 'ਚ ਰਿਖੀ ਜੀ ਨੂੰ ਨਮਸਕਾਰ ਨਾ ਕੀਤੀ। ਇਨ੍ਹਾਂ ਦੋਹਾਂ ਨੂੰ ਹੰਕਾਰ ਸਹਿਤ ਜਾਣ ਕੇ ਪਰਮਾਤਮਾ ਨੇ ਮਾਇਆਵੀ ਸ਼ਕਤੀ ਦੁਆਰਾ ਐਸਾ ਪ੍ਰਤੀਤ ਕਰਵਾਇਆ, ਐਸੀ ਹਵਾ ਚਲਾਈ ਜੋ ਇਨ੍ਹਾਂ ਦੋਹਾਂ ਨੂੰ ਉਡਾ ਕੇ ਕਿਸੇ ਹੋਰ ਬ੍ਰਹਿਮੰਡ ਵਿਚ ਲੈ ਗਈ, ਜਿਥੇ ਅੱਠ ਮੂੰਹਾਂ ਵਾਲਾ ਬ੍ਰਹਮਾ ਬੈਠਾ ਸੀ। ਉਸ ਨੇ ਵੀ ਮਾਣ ਕਰਕੇ ਬ੍ਰਹਮਾ ਦਾ ਤ੍ਰਿਸਕਾਰ ਕੀਤਾ ਕਿ ਇਹ ਚਾਰ ਮੁਖੀ ਬ੍ਰਹਮਾ ਕੀ ਹੈ ? ਇਸ ਨੂੰ ਵੀ ਹੰਕਾਰ ਸਹਿਤ ਜਾਣ ਕੇ ਪ੍ਰਭੂ ਨੇ ਫਿਰ ਐਸੀ ਹਵਾ ਚਲਾਈ ਕਿ ਇਨ੍ਹਾਂ ਤਿੰਨਾਂ ਨੂੰ ਉਡਾ ਕੇ ਐਸੀ ਜਗ੍ਹਾ ਲੈ ਗਈ ਜਿਥੇ ਸੋਲ੍ਹਾਂ ਮੁਖੀ ਬ੍ਰਹਮਾ ਬੈਠਾ ਹੋਇਆ ਸੀ। ਸੋਲ੍ਹਾਂ ਮੁਖੀ ਬ੍ਰਹਮਾ ਨੇ ਵੀ ਇਨ੍ਹਾਂ ਨੂੰ ਛੋਟੇ ਜਾਣ ਕੇ ਸਤਿਕਾਰ ਨਾ ਕੀਤਾ, ਸਗੋਂ ਹੰਕਾਰ ਕੀਤਾ। ਪ੍ਰਭੂ ਨੇ ਹਵਾ ਚਲਾ ਕੇ ਉਹ ਸਾਰੇ ਉਡਾ ਦਿੱਤੇ। ਇਹ ਸਾਰੇ ਉਥੇ ਪਹੁੰਚੇ ਜਿਥੇ ੩੨ ਮੁਖੀ ਬ੍ਰਹਮਾ ਬੈਠਾ ਸੀ, ਇਹ ਵੀ ਹੰਕਾਰੀ ਹੋ ਗਿਆ, ਫਿਰ ਉਡਾ ਦਿੱਤੇ। ਇਸੇ ਤਰ੍ਹਾਂ ਉੱਡਦੇ ਗਏ ਤੇ ਉਥੇ ਪਹੁੰਚੇ ਜਿਥੇ ਹਜ਼ਾਰ ਮੁਖੀ ਬ੍ਰਹਮਾ ਬੈਠਾ ਸੀ। ਉਸ ਨੇ ਉੱਠ ਕੇ ਅੱਗੋਂ ਦੀ ਸਭ ਦਾ ਸਤਿਕਾਰ ਕੀਤਾ। ਇਹ ਵੀ ਸਾਰੇ ਮੱਥਾ ਟੇਕ ਕੇ ਬੈਠ ਗਏ। ਪ੍ਰੇਮ ਸਹਿਤ ਸਾਰਿਆਂ ਨੂੰ ਨਮਸਕਾਰ ਕੀਤੀ। ਭਾਰੀ ਸਭਾ ਸਜ ਗਈ। ਹਜ਼ਾਰ ਮੁਖੀ ਬ੍ਰਹਮਾ ਨੇ ਨਿਮਰਤਾ ਸਹਿਤ ਸਾਰਿਆਂ ਨੂੰ ਆਉਣ ਦਾ ਕਾਰਨ ਪੁੱਛਿਆ ਤੇ ਇਨ੍ਹਾਂ ਨੇ ਸ਼ਰਮਿੰਦੇ ਹੋ ਕੇ ਕਿਹਾ ਕਿ ਅਸੀਂ ਤਾਂ ਹੰਕਾਰ ਵਸ ਹੋਣ ਕਾਰਨ ਹਵਾ ਨਾਲ ਉੱਡ ਕੇ ਹੀ ਆ ਗਏ ਹਾਂ। ਹੋਰ ਕੋਈ ਖ਼ਾਸ ਕਾਰਨ ਨਹੀਂ। ਇਨ੍ਹਾਂ ਦੀ ਗੱਲ ਸੁਣ ਕੇ ਹਜ਼ਾਰ ਮੁਖੀ ਬ੍ਰਹਮਾ ਬੋਲਿਆ ਕਿ ਭਾਈ ! ਮਾਣ ਕੀ ਕਰਨਾ ਹੈ ? ਮੇਰੇ ਵਰਗੇ ਬ੍ਰਹਮੇ ਤਾਂ ਉਸ ਪ੍ਰਭੂ ਦੇ ਇਕ ਇਕ ਰੋਮ 'ਚ ਕ੍ਰੋੜਾਂ ਹੀ ਬੈਠੇ ਹਨ। ਉਸ ਦੀ ਗੱਲ ਸੁਣ ਕੇ ਸਾਰੇ ਹੈਰਾਨ ਹੋ ਗਏ ਤੇ ਨਿਰਹੰਕਾਰ ਹੋ ਕੇ ਪ੍ਰਭੂ ਦੀ ਉਸਤਤੀ ਕਰਨ ਲੱਗੇ। ਫਿਰ ਐਸੀ ਮਾਇਆਵੀ ਹਵਾ ਚੱਲੀ ਕਿ ਸਾਰਿਆਂ ਨੂੰ ਉਡਾ ਕੇ ਆਪੋ-ਆਪਣਿਆਂ ਠਿਕਾਣਿਆਂ 'ਤੇ ਪਹੁੰਚਾ ਦਿੱਤਾ। ਸਾਖੀ ਤੋਂ ਭਾਵ ਹੈ ਕਿ ਕਿਤਨੇ ਹੀ ਬ੍ਰਹਮੇ ਉਸ ਪ੍ਰਭੂ ਦੇ ਸਾਜੇ ਹੋਏ ਹਨ; ਜੈਸਾ ਕਿ :

**ਸਹੰਸ ਮੁਖਨ ਕਾ ਬ੍ਰਹਮਾ ਦੇਖਾ॥ ਤਊ ਨ ਤੁਮਰਾ ਅੰਤੁ ਬਿਸੇਖਾ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੦੮)*

**ਕਾਲ ਪੁਰਖ ਕੀ ਦੇਹਿ ਮੋ ਕੋਟਿਕ ਬਿਸ਼ਨ ਮਹੇਸ਼॥**
**ਕੋਟਿ ਇੰਦ੍ਰ ਬ੍ਰਹਮਾ ਕਿਤੇ ਰਵਿ ਸਸਿ ਕ੍ਰੋਰ ਜਲੇਸ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੮੨)*

**ਬ੍ਰਹਮਾ ਅਰੁ ਬਿਸ਼ਨ ਕੇਤੇ ਬੇਦ ਔ ਪੁਰਾਨ ਕੇਤੇ ਸਿੰਮ੍ਰਿਤਿ ਸਮੂਹਨ ਕੈ ਹੁਇ ਹੁਇ ਬਿਤਏ ਹੈਂ॥**
*(ਸ੍ਰੀ ਦਸਮ ਗ੍ਰੰਥ, ਪੰਨਾ ੧੮)*

## ਕੇਤੀਆ ਕਰਮਭੂਮੀ, ਮੇਰ ਕੇਤੇ; ਕੇਤੇ ਧੂ ਉਪਦੇਸ॥

ਕੇਤੀਆ = ਕਿਤਨੀਆਂ ਹੀ ਕਰਮ-ਭੂਮੀਆਂ ਹਨ। ਜੈਸਾ ਕਿ :

**ਅਨਿਕ ਬਸੁਧਾ ਅਨਿਕ ਕਾਮਧੇਨ॥** *(ਸਾਰਗ ਮਹਲਾ ੫, ਅੰਗ ੧੨੩੬)*

(ਮੇਰ ਕੇਤੇ) ਮੇਰ = ਸੁਮੇਰ ਪਰਬਤ ਜੋ ਪੁਰਾਣਾ ਅਨੁਸਾਰ ੮੬ ਹਜ਼ਾਰ ਜੋਜਨ ਉੱਚਾ ਅਤੇ ੧੪ ਹਜ਼ਾਰ ਜੋਜਨ ਧਰਤੀ ਵਿਚ ਗੱਡਿਆ ਹੋਇਆ ਹੈ ਪੁਰਾਣਕ ਮੱਤ ਅਨੁਸਾਰ ਜਿਸ ਵਿਚ ਸੋਨੇ ਦੀ ਬਹੁਲਤਾ ਮੰਨੀ ਗਈ ਹੈ, ਜਿਸ ਕਰਕੇ ਉਸ ਨੂੰ ਸੋਨੇ ਦਾ ਪਹਾੜ ਕਿਹਾ ਜਾਂਦਾ ਹੈ। ਜੋ ਉਪਰੋਂ ਚੌੜਾ ਤੇ ਹੇਠਾਂ ਡੰਡੀ ਵਰਗਾ ਭਾਵ ਛੱਤਰੀ ਜੈਸਾ ਹੈ ਜਿਸ ਉਪਰ ਸਵਰਗ ਆਦਿ ਦੇ ਦੇਵਤੇ ਵਸਦੇ ਮੰਨੇ ਜਾਂਦੇ ਹਨ। ਗੁਰਮਤਿ ਵਿਚ ਐਸਾ ਕਥਨ ਕੀਤਾ ਹੈ :

**ਅਨਿਕ ਬਰਨ ਅਨਿਕ ਕਨਿਕ ਸੁਮੇਰ ॥** *(ਸਾਰਗ ਮਹਲਾ ੫, ਅੰਗ ੧੨੩੬)*

**ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥** *(ਗਉੜੀ ਸੁਖਮਨੀ ਮ: ੫, ਅੰਗ ੨੭੬)*

(ਕੇਤੇ ਧ੍ਰੂ ਉਪਦੇਸ) ਕੇਤੇ = ਕਿਤਨੇ ਹੀ ਧ੍ਰੂ = ਧ੍ਰੂ ਮੰਡਲ ਹਨ ਅਤੇ ਕਿਤਨੇ ਹੀ ਉਨ੍ਹਾਂ ਦੇ ਉਪ = ਸਮੀਪ ਰਹਿਣ ਵਾਲੇ ਹੋਰ ਦੇਸ ਹਨ **ਵਾ:** ਕੇਤੇ = ਕਿਤਨੇ ਹੀ ਉਪ = ਉਪਰਲੇ (ਆਕਾਸ਼) ਦੇਸ ਹਨ **ਵਾ:** ਕਿਤਨੇ ਹੀ ਧ੍ਰੂ ਭਗਤ ਹਨ ਅਤੇ ਕਿਤਨੇ ਹੀ ਉਨ੍ਹਾਂ ਨੂੰ ਉਪਦੇਸ਼ ਦੇਣ ਵਾਲੇ ਨਾਰਦ ਮੁਨੀ ਹਨ।

## ਕੇਤੇ ਇੰਦ ਚੰਦ, ਸੂਰ ਕੇਤੇ; ਕੇਤੇ ਮੰਡਲ ਦੇਸ ॥

ਕੇਤੇ = ਕਿਤਨੇ ਹੀ ਸਵਰਗਾਂ ਦੇ ਰਾਜੇ ਇੰਦ = ਇੰਦਰ ਹਨ; ਜੈਸਾ ਕਿ :

**ਚਉਦਹ ਇੰਦ੍ਰ ਵਿਣਾਸੁਕਾਲਿ ਬ੍ਰਹਮੇ ਦਾ ਇਕੁ ਦਿਵਸੁ ਵਿਹਾਵੈ।** *(ਵਾਰ ੧੨, ਪਉੜੀ ੧੦)*

ਚਾਰੇ ਜੁਗਾਂ ਦੀਆਂ ੭੨ ਚੌਕੜੀਆਂ ਤੱਕ ਇੰਦ੍ਰ ਰਾਜ ਕਰਕੇ ਸਮਾਪਤ ਹੋ ਜਾਂਦਾ ਹੈ। ਇਸ ਤਰ੍ਹਾਂ ਜਦੋਂ ੧੪ ਇੰਦ੍ਰ ਸਮਾਪਤ ਹੋ ਜਾਂਦੇ ਹਨ ਤਾਂ ਬ੍ਰਹਮਾ ਦਾ ਇਕ ਦਿਨ ਬਣਦਾ ਹੈ। ਜੈਸਾ ਕਿ :

**ਧੰਧੇ ਹੀ ਬ੍ਰਹਮਾ ਮਰੈ ਲੋਮਸ ਦਾ ਇਕੁ ਰੋਮ ਛਿਜਾਵੈ।** *(ਵਾਰ ੧੨, ਪਉੜੀ ੧੦)*

ਸੌ ਸਾਲ ਬ੍ਰਹਮਾ ਦੀ ਉਮਰ ਹੈ ਤੇ ਇਹ ਧੰਦੇ ਕਰਦਾ ਹੋਇਆ ਬ੍ਰਹਮਾ ਜਦੋਂ ਮਰ ਜਾਂਦਾ ਹੈ ਤਾਂ ਲੋਮਸ ਰਿਖੀ ਸਰੀਰ ਦਾ ਇਕ ਰੋਮ ਪੁੱਟ ਦਿੰਦਾ ਹੈ। ਇਸ ਪ੍ਰਕਾਰ ਬੇਅੰਤ ਹੀ ਬੇਅੰਤ ਹੈ। ਕੇਤੇ = ਕਿਤਨੇ ਹੀ ਚੰਦ = ਚੰਦ੍ਰਮਾ ਤੇ ਸੂਰ = ਸੂਰਜ ਹਨ ਅਤੇ ਕੇਤੇ = ਕਿਤਨੇ ਹੀ ਮੰਡਲ = ੪੦੦ ਕੋਹ ਗੋਲਾਕਾਰ ਇਲਾਕਾ, ਕਿਤਨੇ ਹੀ ਮੰਡਲ ਅਤੇ ਦੇਸ ਹਨ, ਜਿਵੇਂ ਭਾਰਤ, ਚੀਨ, ਰੂਸ, ਪਾਕਿਸਤਾਨ ਆਦਿਕ; ਜੈਸਾ ਕਿ :

**ਅਨਿਕ ਇੰਦ੍ਰ ਊਭੇ ਦਰਬਾਰ ॥** *(ਅੰਗ ੧੨੩੬)*

**ਅਨਿਕ ਸੂਰ ਸਸੀਅਰ ਨਖਿਆਤਿ ॥** *(ਅੰਗ ੧੨੩੬)*

## ਕੇਤੇ ਸਿਧ ਬੁਧ, ਨਾਥ ਕੇਤੇ; ਕੇਤੇ ਦੇਵੀ ਵੇਸ ॥

ਹੇ ਸਿੱਧੋ! ਤੁਸੀਂ ਸਿੱਧ ਲੋਕ ਵੀ ਕੇਤੇ = ਕਿਤਨੇ ਹੀ ਹੋ। ਕੇਤੇ = ਕਿਤਨੇ ਹੀ ਬੁਧ = ਬੁੱਧੀਮਾਨ **ਵਾ:** ਬੁੱਧ ਆਦਿ ਗ੍ਰਹਿ **ਵਾ:** ਬੋਧ ਅਵਤਾਰ **ਵਾ:** ਮਹਾਤਮਾ ਬੁੱਧ ਆਦਿ ਹਨ। ਨਾਥ = ਕਿਤਨੇ ਹੀ (ਗੋਰਖ, ਮਛੰਦਰ, ਚਰਪਟ, ਘੁੱਘੂ, ਮੰਗਲ, ਭਰਥਰੀ, ਗੋਪੀ, ਈਸਰ ਆਦਿ ਨਾਥ ਹਨ) ਅਤੇ ਕੇਤੇ = ਕਿਤਨੇ ਹੀ ਦੇਵੀ = ਦੇਵੀਆਂ ਦੇ ਵੇਸ = ਸਰੂਪ ਹਨ ਭਾਵ ੯ ਕ੍ਰੋੜ ਦੁਰਗਾ ਜਾਂ ੯੬ ਕ੍ਰੋੜ ਦੇਵੀਆਂ ਮੰਨੀਆਂ ਗਈਆਂ ਹਨ; ਜੈਸਾ ਕਿ :

**ਦੁਰਗਾ ਕੋਟਿ ਜਾ ਕੈ ਮਰਦਨ ਕਰੈ ॥** *(ਅੰਗ ੧੧੬੨)*

ਭਗਵਾਨ ਵਿਸ਼ਨੂੰ ਨੇ ਕ੍ਰੋੜਾਂ ਹੀ ਦੁਰਗਾ ਵਟਣਾ ਮਲਣ ਲਈ ਰੱਖੀਆਂ ਹੋਈਆਂ ਹਨ ਜੋ ਦੈਂਤਾਂ ਨੂੰ ਮਾਰ ਕੇ ਮਿਟਾਉਣ ਵਾਲੀਆਂ ਹਨ। ਭਗਵਾਨ ਨਾਲ ਵਿਆਹ ਕਰਾਉਣ ਦੀ ਇੱਛਾ ਧਾਰ ਕੇ ਸੇਵਾ ਕਰਦੀਆਂ ਹਨ ਕਿ ਭਗਵਾਨ ਸਾਨੂੰ ਵਰ ਲਏ **ਅਥਵਾ** ਕੇਤੇ = ਕਿਤਨੇ ਲੋਕ ਦੇਵੀ ਵੇਸ = ਦੇਵੀਆਂ ਦੇ ਭੇਖ ਬਣਾ ਕੇ ਫਿਰਦੇ ਹਨ ਜਿਵੇਂ ਸਹੁ ਸੁਹਾਗਣ ਆਦਿ।

## ਕੇਤੇ ਦੇਵ ਦਾਨਵ, ਮੁਨਿ ਕੇਤੇ; ਕੇਤੇ ਰਤਨ ਸਮੁੰਦ ॥

ਕੇਤੇ = ਕਿਤਨੇ ਹੀ ਦੇਵ = ਦੇਵਤੇ ਹਨ ਜਿਵੇਂ ਤੇਤੀ ਕ੍ਰੋੜ ਦੇਵਤੇ ਮੰਨੇ ਹਨ। ਕੇਤੇ ਦਾਨਵ = ਰਾਖਸ਼ ਵੀ ਕਿਤਨੇ ਹੀ ਹਨ, ਜਿਵੇਂ ਦਨਜ (ਦਕਸ਼) ਦੀ ਪੁੱਤ੍ਰੀ ਅਤੇ ਕਸ਼ਯਪ ਦੀ ਇਸਤਰੀ ਤੋਂ ਪੈਦਾ ਹੋਏ ਮੰਨੇ ਹਨ। ਮੁਨਿ = ਮੁਨੀ ਭਾਵ ਮੰਨਣਸ਼ੀਲ ਵੀ ਕੇਤੇ = ਕਿਤਨੇ ਹੀ ਹਨ; ਜੈਸਾ ਕਿ :

**ਜਨਕ ਜਨਕ ਬੈਠੇ ਸਿੰਘਾਸਨਿ ਨਉ ਮੁਨੀ ਧੂਰਿ ਲੈ ਲਾਵੈਗੋ ॥** *(ਅੰਗ ੧੩੦੯)*

ਜਿਵੇਂ ਨੌਂ ਮੁਨੀ ਮੁੱਖ ਮੰਨੇ ਹਨ ਤੇ ਨੌਂ ਹੀ ਇਹਨਾਂ ਦੀਆਂ ਘਰਵਾਲੀਆਂ ਹਨ :

| *ਮੁਨੀ* | | *ਉਸ ਦੀ ਘਰਵਾਲੀ* | *ਮੁਨੀ* | | *ਉਸ ਦੀ ਘਰਵਾਲੀ* |
|---|---|---|---|---|---|
| ੧. ਮਰੀਚ | — | ਕਲਾ | ੩. ਪੁਲਹ | — | ਗਤਿ |
| ੨. ਅੰਗਰਾ | — | ਸਰਧਾ | ੪. ਕ੍ਰਤੂ | — | ਕ੍ਰਿਆ |
| ੫. ਅਤ੍ਰਿ | — | ਅਨਸੂਆ | ੮. ਅਥਵਣ | — | ਸ਼ਾਤਿ |
| ੬. ਪੁਲਸਤਯ | — | ਹਵਿਭੁਗ | ੯. ਵਸ਼ਿਸ਼ਟ | — | ਅਰੁੰਧਤੀ |
| ੭. ਭ੍ਰਿਗੂ | — | ਖਿਆਤਿ | | | |

ਕੇਤੇ = ਕਿਤਨੇ ਹੀ ਰਤਨ ਹਨ ਜਿਵੇਂ ਸਮੁੰਦਰ ਮੰਥਨ ਸਮੇਂ ੧੪ ਰਤਨ ਨਿਕਲੇ ਸਨ। ਸਮੁੰਦ = ਸਮੁੰਦਰ ਵੀ ਕਿਤਨੇ ਹੀ ਹਨ ਜਿਵੇਂ ਸੱਤ ਸਮੁੰਦਰ, ਖੀਰ, ਦਧਿ, ਬਿਖ, ਜਲ, ਘ੍ਰਿਤ, ਸ਼ਰਾਬ, ਮਧੂ ਸਮੁੰਦਰ ਹਨ; ਜੈਸਾ ਕਿ :

**ਦੋਹਰਾ : ਬਿਖ ਮਦੁਰਾ ਘ੍ਰਿਤ ਖੀਰ ਹੈਂ ਦਧੀ ਮਧੂ ਅਰੁ ਨੀਰ।**
**ਸਪਤ ਸਮੁੰਦ ਪੁਰਾਨ ਮੇਂ ਗੁਨੀਅਨ ਭਨੇ ਗੰਭੀਰ ॥੩॥** *(ਛੱਤੀਸ ਗਿਆਨ)*

**ਅੰਧ ਸੁਸਤ ਰੁਮ ਲਾਲ ਔ ਜੁਗ ਧਰੁਵ ਯਤ ਮਹਾਂਹਿੰਦ।**
**ਨੀਰ ਗੰਭੀਰ ਵਿਸ਼ਾਲ ਅਤਿ ਸਪਤ ਭੁਗੋਲ ਕੇ ਸਿੰਧ ॥੪॥** *(ਛੱਤੀਸ ਗਿਆਨ)*

**ਸੱਤ ਸਮੁੰਦਰ :** ੧. ਅੰਧ ਮਹਾਂਸਾਗਰ, ੨. ਸੁਸਤ ਮਹਾਂਸਾਗਰ, ੩. ਹਿੰਦ ਮਹਾਂਸਾਗਰ, ੪. ਉਤਰੀ ਧ੍ਰਵ ਮਹਾਂਸਾਗਰ, ੫. ਦੱਖਣੀ ਧ੍ਰਵ ਮਹਾਂਸਾਗਰ, ੬. ਲਾਲ ਸਾਗਰ, ੭. ਰੁਮ ਸਾਗਰ **ਅਥਵਾ** ਕਿਤਨੇ ਹੀ ਰਤਨ ਸਮੁੰਦ = ਸਮੁੰਦਰੀ ਰਤਨ ਆਦਿ ਹਨ, ਜੋ ਸਮੁੰਦਰ 'ਚੋਂ ਨਿਕਲਦੇ ਹਨ **ਅਥਵਾ** ਕਿਤਨੇ ਹੀ ਰਤਨ = ਅਤਿ ਗੁਣਵਾਨ ਮਨੁੱਖ ਹਨ ਜਿਨ੍ਹਾਂ ਨੂੰ ਰਤਨ ਕਿਹਾ ਗਿਆ ਹੈ ਜਿਵੇਂ ਅਕਬਰ ਦੇ ਨੌਂ ਰਤਨ ਸੀ, ਕੋਈ ਪੰਥ ਰਤਨ, ਕੌਮੀ ਰਤਨ ਆਦਿ ਹਨ।

## ਕੇਤੀਆ ਖਾਣੀ, ਕੇਤੀਆ ਬਾਣੀ; ਕੇਤੇ ਪਾਤ ਨਰਿੰਦ ॥

ਕੇਤੀਆ = ਕਿਤਨੀਆਂ ਹੀ ਖਾਣੀਆਂ ਹਨ ਜਿਨ੍ਹਾਂ ਦੁਆਰਾ ਸੰਸਾਰ ਦੇ ਜੀਵ ਪੈਦਾ ਹੁੰਦੇ ਹਨ। ਜੈਸਾ ਕਿ :

**ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ ॥** *(ਮਾਰੂ ਮਹਲਾ ੫, ਅੰਗ ੧੦੮੪)*

**ਅੰਡਜ ਜੇਰਜ ਸੇਤਜ ਕੀਨੀ ॥ ਉਤਭੁਜ ਖਾਨਿ ਬਹੁਰਿ ਰਚਿ ਦੀਨੀ ॥**
*(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

**ਅਥਵਾ** ਕਿਤਨੀਆਂ ਹੀ ਖਾਣੀ = ਖਾਣਾਂ ਹਨ ਜਿਵੇਂ ਲੋਹੇ, ਕੋਲੇ, ਸੋਨੇ, ਚਾਂਦੀ ਆਦਿ ਦੀਆਂ ਖਾਣਾਂ। ਕੇਤੀਆ ਬਾਣੀ = ਕਿਤਨੀਆਂ ਹੀ ਬਾਣੀਆਂ ਹਨ ਜਿਵੇਂ ਚਾਰ ਬਾਣੀਆਂ ਇਹ ਕਹੀਆਂ ਹਨ; ਜੈਸਾ ਕਿ :

**ਦੋਹਰਾ : ਪਰਾ ਪਸ਼ੰਤੀ ਮੱਧਮਾ ਚਉਥੀ ਬੈਖਰੀ ਆਹਿ ॥**
**ਬਾਣੀ ਚਹੁੰ ਪ੍ਰਕਾਰ ਕੀ ਨਾਮ ਜਪਤ ਸਫਲਾਹਿ ॥੧੯॥** *(ਛੱਤੀਸ ਗਿਆਨ)*

ਅਰਥਾਤ ਪਰਾ = ਜਿਹੜੀ ਨਾਭੀ ਵਿਚ ਫੁਰਨਾ ਰੂਪ ਹੋ ਕੇ ਫੁਰਦੀ ਹੈ। ਪਸੰਤੀ = ਨਾਭੀ 'ਚੋਂ ਉੱਠ ਕੇ ਹਿਰਦੇ 'ਚ ਧੁਨੀ ਰੂਪ ਹੋ ਕੇ ਸ਼ਬਦਾਂ ਦੀ ਆਵਾਜ਼ ਆਉਂਦੀ ਹੈ। ਮੱਧਮਾ = ਹਿਰਦੇ ਤੋਂ ਕੰਠ 'ਚ ਆਇਆ ਸ਼ਬਦ, ਜਿਵੇਂ ਬਾਬਾ ਮੋਹਨ ਜੀ ਦਾ ਕੰਠ ਵਿਚ ਜਾਪ ਹੁੰਦਾ ਸੀ। ਬੈਖਰੀ = ਮੁੱਖ 'ਚੋਂ ਉਚਾਰਣ ਹੋਇਆ ਸ਼ਬਦ ਭਾਵ ਇਹ ਚਾਰ ਬਾਣੀਆਂ ਨਹੀਂ ਸਗੋਂ ਹੋਰ ਕਿਤਨੀਆਂ ਹੀ ਬਾਣੀਆਂ ਹਨ। ਇਸੇ ਪ੍ਰਕਾਰ **ਚਾਰ ਬਾਣੀਆਂ** ਬ੍ਰਹਿਮੰਡ

ਦੀਆਂ ਵੀ ਮੰਨੀਆਂ ਗਈਆਂ ਹਨ, ਜਿਵੇਂ ਕਿ ੧. ਤਾਂਤਕ ਬਾਨੀ = ਜਿਸ ਵਿਚ ਤੱਤਾਂ ਦੀ ਆਵਾਜ਼ ਸੁਣੀ ਜਾਂਦੀ ਹੈ ਜਿਵੇਂ ਹਵਾ 'ਚੋਂ ਸਾਂ ਸਾਂ, ਅੱਗ 'ਚੋਂ ਭੜ ਭੜ, ਪਾਣੀ 'ਚੋਂ ਚੁਲ ਚੁਲ ਦੀ ਆਵਾਜ਼ ਆਉਂਦੀ ਹੈ। ਆਕਾਸ਼ ਵਿੱਚੋਂ ਪ੍ਰਤੀ ਧੁਨੀ ਅਤੇ ਧਰਤੀ ਵਿੱਚੋਂ ਠਕ ਠਕ ਦੀ ਆਵਾਜ਼ ਆਉਂਦੀ ਹੈ। ੨. ਤ੍ਰਿਗੁਣ ਆਤਮਿਕ ਬਾਨੀ = ਜੋ ਤਿੰਨ ਮਾਇਆ ਦੇ ਗੁਣਾਂ ਨੂੰ ਵਿਸ਼ੇ ਕਰਦੀ ਹੈ; ਜੈਸਾ ਕਿ :

**ਤ੍ਰੈਗੁਣਯ ਵਿਸ਼ਿਆ ਵੇਦਾ, ਨਿਸ ਤ੍ਰੈ ਗੁਣਯੋ ਭਵਾਰਜੁਨ ॥** *(ਗੀਤਾ ਅਧਿਆਇ ੨, ਸਲੋਕ ੪੫)*

ਜਿਵੇਂ ਗਿਆਨ-ਕਾਂਡ ਦੀ ਬਾਨੀ ਸਾਂਤਕੀ ਹੈ। ਕਰਮ-ਕਾਂਡ ਦੀ ਬਾਨੀ ਰਾਜਸੀ ਹੈ। ਯੱਗ ਆਦਿ ਦੀ ਬਾਨੀ ਤਾਮਸੀ ਹੈ। ੩. ਮਹੀਤਤਕ ਬਾਨੀ = ਕਿਸੇ ਨੂੰ ਇਲਹਾਮ ਭਾਵ ਆਕਾਸ਼ਵਾਨੀ ਹੋਣੀ। ੪. ਪ੍ਰਕ੍ਰਿਤਕ ਬਾਨੀ = ਬੰਬ ਆਦਿ ਚੱਲਣ ਤੋਂ ਪ੍ਰਕਿਰਤੀ ਵਿਚ ਹੋਏ ਧਮਾਕੇ ਆਦਿ ਦੀ ਆਵਾਜ਼ ਹੋਣੀ। ਅਜਿਹੀਆਂ ਹੋਰ ਵੀ ਕਿਤਨੀਆਂ ਹੀ ਬਾਣੀਆਂ ਹਨ ਅਤੇ (ਕੇਤੇ ਪਾਤ ਨਰਿੰਦ) ਕੇਤੇ = ਕਿਤਨੇ ਹੀ ਪਾਤ = ਪਾਤਸ਼ਾਹ ਅਤੇ ਨਰਿੰਦ = ਰਾਜੇ ਹਨ **ਵਾ:** ਕੇਤੇ = ਕਿਤਨੇ ਹੀ ਪਾਤ = ਤਖ਼ਤਾਂ ਉੱਤੇ ਬੈਠਣ ਵਾਲੇ ਨਰਿੰਦ = ਰਾਜੇ ਹਨ। ਪਾਤ ਨਾਮ 'ਤਖ਼ਤ' ਦਾ ਵੀ ਹੈ **ਵਾ:** ਕੇਤੇ = ਕਿਤਨੇ ਹੀ ਪਾਤ ਨਰਿੰਦ = ਰਾਜਿਆਂ ਦੀਆਂ ਪਾਤ = ਪੰਗਤੀਆਂ ਹਨ **ਵਾ:** ਕੇਤੇ = ਕਿਤਨੇ ਹੀ ਪਾਤ = ਪਿਆਦੇ ਅਤੇ ਕਿਤਨੇ ਹੀ ਨਰਿੰਦ = ਰਾਜੇ ਹਨ।

## ਕੇਤੀਆ ਸੁਰਤੀ, ਸੇਵਕ ਕੇਤੇ; ਨਾਨਕ, ਅੰਤੁ ਨ, ਅੰਤੁ ॥੩੫॥

ਕੇਤੀਆ ਸੁਰਤੀ = ਕਿਤਨੀਆਂ ਹੀ ਸੁਰਤੀ = ਵੇਦ ਸੁਰਤੀਆਂ ਹਨ ਭਾਵ ਵੇਦ ਦੀਆਂ ਲੱਖ ਸੁਰਤੀਆਂ ਹਨ **ਵਾ:** ਕੇਤੀਆ = ਕਿਤਨੀਆ ਹੀ ਸੁਰਤੀ = ਬ੍ਰਿਤੀਆਂ ਹਨ ਜਿਵੇਂ ਪੰਜ ਪ੍ਰਕਾਰ ਦੀਆਂ ਬਿਰਤੀਆਂ : ਪ੍ਰਮਾਣ, ਵਿਪਰਜੇ, ਨਿੰਦ੍ਰਾ, ਸਿਮ੍ਰਤੀ, ਵਿਕਲਪ ਹਨ **ਵਾ:** ਕਿਤਨੇ ਹੀ ਸੁਰਤੀ = ਵੇਦ ਸੁਰਤੀਆ ਪੜ੍ਹਨ ਵਾਲੇ ਹਨ **ਵਾ:** ਕਿਤਨੇ ਹੀ ਸੁਰਤੀ = ਬ੍ਰਿਤੀ ਟਿਕਾਉਣ ਵਾਲੇ ਹਨ ਅਤੇ ਸੇਵਕ ਕੇਤੇ = ਕਿਤਨੇ ਹੀ ਸੇਵਕ ਹਨ ਜੋ ਭਾਵਨਾ ਨਾਲ ਸੇਵਾ ਕਰਦੇ ਹਨ। ਹੇ ਸਿੱਧ ਪੁਰਸ਼ੋ ! ਜਦੋਂ ਗਿਆਨ ਖੰਡ 'ਚ ਗਿਆਨ ਦੀ ਦ੍ਰਿਸ਼ਟੀ ਖੁੱਲ੍ਹਦੀ ਹੈ ਤਾਂ ਇਸ ਉਪਰੋਕਤ ਕਥਨ ਅਨੁਸਾਰ ਉਸ ਨੂੰ ਇਹ ਸਭ ਕੁਝ ਸੁਤੇ ਨਜ਼ਰ ਆਉਣ ਲੱਗ ਜਾਂਦਾ ਹੈ ਭਾਵ ਗਿਆਨੀ ਦੀ ਦ੍ਰਿਸ਼ਟੀ 'ਚ ਇਹ ਸੰਸਾਰ ਹੱਥ 'ਤੇ ਰੱਖੇ ਆਵਲੇ ਦੀ ਤਰ੍ਹਾਂ ਸਾਫ਼ ਦਿੱਸਦਾ ਹੈ। (ਨਾਨਕ ਅੰਤ ਨ ਅੰਤੁ) ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਸ ਦਿੱਸਣ ਵਾਲੇ ਸੰਸਾਰ ਦਾ ਉਸ ਗਿਆਨ ਖੰਡੀ ਦੀ ਦ੍ਰਿਸ਼ਟੀ ਵਿਚ ਅੰਤ ਨਹੀਂ ਆਉਂਦਾ ਸਗੋਂ ਦ੍ਰਿਸ਼ਟਾ ਦਾ ਅੰਤ ਹੋ ਜਾਂਦਾ ਹੈ **ਵਾ:** ਉਸ ਗਿਆਨ ਖੰਡੀ ਦਾ ਅੰਤ ਲੈਣ ਵਾਲੇ ਦਾ ਅੰਤ ਹੋ ਜਾਂਦਾ ਹੈ **ਅਥਵਾ** ਉਹ ਗਿਆਨ ਖੰਡ ਵਾਲਾ ਇਹ ਜਾਣ ਲੈਂਦਾ ਹੈ ਕਿ ਨਾ ਉਸ ਦੀ ਰਚਨਾ ਦਾ ਅੰਤ ਹੈ ਅਤੇ ਨਾ ਹੀ ਉਸ ਕਰਤਾ (ਪ੍ਰਭੂ) ਦਾ ਅੰਤ ਹੈ ਭਾਵ ਉਸ ਦੀ ਦ੍ਰਿਸ਼ਟੀ 'ਚ ਇਹ ਸ੍ਰਿਸ਼ਟੀ ਅਨਰ ਬਚਨੀ ਹੋ ਜਾਂਦੀ ਹੈ॥੩੫॥

***ਨੋਟ :*** ਇਹ ਸਭ ਉਪਰੋਕਤ ਹਾਲ ਗਿਆਨ ਖੰਡ ਵਾਲਿਆਂ ਦੀ ਅਵਸਥਾ **ਵਾ:** ਚੌਥੀ ਭੂਮਿਕਾ ਸਤ੍ਵਾਪਾਦ ਦਾ ਕਥਨ ਕੀਤਾ ਗਿਆ ਹੈ। ਇਹ ਸਭ ਕੁਝ ਜੋ ਉਪਰ ਕਥਨ ਕੀਤਾ ਗਿਆ ਹੈ, ਇਸ ਅਵਸਥਾ ਵਾਲਿਆਂ ਲਈ ਭਾਵ ਬ੍ਰਹਮ ਬੇਤਿਆਂ ਲਈ ਇਹ ਸਭ ਕੁਝ ਕਲਪਿਤ ਹੀ ਹੈ, ਕਿਉਂਕਿ ਉਨ੍ਹਾਂ ਦੀ ਦ੍ਰਿਸ਼ਟੀ 'ਚ ਤਾਂ ਇੱਕੋ ਹੀ ਬ੍ਰਹਮ ਸਤ ਹੁੰਦਾ ਹੈ।

### ਦੂਸਰਾ ਅਰਥ

### ਧਰਮ ਖੰਡ ਕਾ; ਏਹੋ ਧਰਮੁ ॥

ਪਹਿਲੇ ਅਰਥ ਵਿਚ ਧਰਮ-ਖੰਡੀਆਂ ਦਾ ਧਰਮੁ = ਸੁਭਾਅ ਦੱਸਿਆ ਹੈ। ਧਰਮ-ਖੰਡੀ ਸਤਿਸੰਗੀ ਹੁੰਦੇ

ਹਨ। ਉਹ (ਰਾਤੀ ਰੁਤੀ ਥਿਤੀ) ਪਉੜੀ ਵਿਚ ਦੱਸੇ ਹਨ। ਹੁਣ ਗਿਆਨ ਖੰਡੀਆਂ ਦਾ ਕਰਮ ਦੱਸਦੇ ਹਨ। ਜਦੋਂ ਸਤਿਗੁਰਾਂ ਨੇ ਗੁਰਸਿੱਖਾਂ ਨੂੰ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਇਸੇ ਪਉੜੀ ਦਾ ਸਿਧਾਂਤ ਸਮਝਾਇਆ ਤਾਂ :

***ਪ੍ਰਸ਼ਨ :*** *ਫਿਰ ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਆਪ ਜੀ ਨੇ ਗਿਆਨ ਖੰਡ ਦੀ ਅਵਸਥਾ ਤਾਂ ਦੱਸ ਦਿੱਤੀ ਹੈ ਪਰ ਗਿਆਨ-ਖੰਡੀਆਂ ਦੇ ਕਰਮਾਂ ਜਾਂ ਕਰਤੱਬਾਂ ਬਾਰੇ ਨਹੀਂ ਦੱਸਿਆ। ਇਸ ਕਰਕੇ ਆਪ ਗਿਆਨ-ਖੰਡੀਆਂ ਦੇ ਕਰਮਾਂ ਬਾਰੇ ਵੀ ਦੱਸੋ ?*

***ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਗੁਰਸਿੱਖੋ ! ਗਿਆਨ-ਖੰਡੀਆਂ ਦੇ ਕਰਮ ਅਨੇਕਾਂ ਹੀ ਹਨ, ਕਥਨ ਵਿਚ ਨਹੀਂ ਆਉਂਦੇ। ਜੋ ਗਿਆਨਵਾਨ ਪੁਰਸ਼ ਹਨ, ਕਰਮ ਭਾਵੇਂ ਉਹ ਸਾਰੇ ਵੱਖੋ-ਵੱਖਰੇ ਕਰਦੇ ਹਨ ਪਰ ਉਹਨਾਂ ਦਾ ਗਿਆਨ ਇਕ ਹੀ ਹੈ। ਇਕ ਅਕਾਲ ਪੁਰਖ ਵਿਚ ਹੀ ਉਹਨਾਂ ਦਾ ਨਿਸਚਾ ਹੈ। ਅਗਿਆਨੀ ਥੋੜ੍ਹਿਆਂ ਪੁਰਸ਼ਾਂ ਦੇ ਵੀ ਅਨੇਕਾਂ ਮਤੇ ਹਨ। ਪਰ ਲੱਖਾਂ ਕ੍ਰੋੜਾਂ ਗਿਆਨਵਾਨਾਂ ਦਾ ਮਤਾ ਇਕ ਹੀ ਹੁੰਦਾ ਹੈ।

### ਗਿਆਨ ਖੰਡ ਕਾ; ਆਖਹੁ ਕਰਮੁ ॥

ਹੁਣ ਅਸੀਂ ਗਿਆਨ-ਖੰਡੀਆਂ ਦਾ ਕਰਮ = ਕਰਤੱਬ ਆਖਹੁ = ਆਖਦੇ ਹਾਂ, ਇਸ ਲਈ ਧਿਆਨ ਲਾ ਕੇ ਸੁਣੋ।

### ਕੇਤੇ ਪਵਣ ਪਾਣੀ ਵੈਸੰਤਰ

੧. ਅਣਗਿਣਤ ਹੀ ਬ੍ਰਹਮ ਬੇਤੇ ਪਵਣ ਤੋਂ **ਵਾ:** ਪਉਣ ਅਹਾਰੀ ਹੋ ਕੇ ਦਸਮ ਦੁਆਰ ਵਿਚ ਪ੍ਰਾਣ ਚੜ੍ਹਾਉਣ ਵਾਲੇ ਹਨ **ਵਾ:** ਕਿਤਨੇ ਹੀ ਪਉਣ ਨੂੰ ਭੱਖਣ ਕਰਨ ਵਾਲੇ ਹਨ। ਬਹੁਤ ਸਾਰੇ ਪਾਣੀ = ਜਲ ਵਿਚ ਖੜੇ ਰਹਿੰਦੇ ਹਨ **ਵਾ:** ਕਿਤਨੇ ਹੀ ਜਲਧਾਰਾ ਕਰਦੇ ਹਨ **ਵਾ:** ਬਹੁਤ ਐਸੇ ਹਨ ਜੋ ਨਦੀਆਂ ਦੇ ਕਿਨਾਰੇ ਵਿਚਰਨ ਵਾਲੇ ਹਨ। ਬਹੁਤ ਸਾਰੇ ਨਦੀਆਂ ਦੇ ਕਿਨਾਰੇ ਕੁਟੀਆ ਬਣਾ ਕੇ ਰਹਿਣ ਵਾਲੇ ਹਨ। ਬਹੁਤ ਸਾਰੇ ਬ੍ਰਹਮ ਬੇਤੇ ਅਗਨੀ ਦੀਆਂ ਧੂਣੀਆਂ ਤਪਾਉਂਦੇ ਰਹਿੰਦੇ ਹਨ।

੨. ਬਹੁਤ ਸਾਰੇ ਪਉਣ ਦੀ ਨਿਆਈਂ ਨਿਰਲੇਪ ਰਹਿਣ ਵਾਲੇ ਹਨ। ਬਹੁਤ ਸਾਰੇ ਪਾਣੀ = ਜਲ ਦੀ ਨਿਆਈਂ ਸ਼ਾਂਤ ਰਹਿਣ ਵਾਲੇ ਹਨ। ਬਹੁਤ ਸਾਰੇ ਵੈਸੰਤਰ = ਅਗਨੀ ਦੀ ਨਿਆਈਂ ਤੇਜਸ੍ਵੀ ਸੁਭਾਅ ਵਾਲੇ, ਪ੍ਰਕਾਸ਼ ਵਾਲੇ, ਗਿਆਨਵਾਨ ਹਨ।

੩. ਕਿਤਨੇ ਹੀ ਬ੍ਰਹਮ ਬੇਤੇ ਪਵਣ = ਹਵਾ ਦੀ ਨਿਆਈਂ ਰਜੋ ਗੁਣੀ ਵਿਸ਼ਵਾਮਿੱਤਰ ਆਦਿ ਵਰਗੇ ਹਨ। ਪਾਣੀ ਦੀ ਨਿਆਈਂ ਸਤੋ ਗੁਣੀ ਸੁਭਾਅ ਵਾਲੇ ਵਿਸ਼ਿਸ਼ਟ ਆਦਿ ਅਤੇ ਵੈਸੰਤਰ ਦੀ ਨਿਆਈਂ ਤਮੋ ਗੁਣੀ ਦੁਰਬਾਸ਼ਾ ਰਿਖੀ ਆਦਿਕ ਵਰਗੇ ਹਨ।

੪. ਕਿਤਨੇ ਹੀ ਬ੍ਰਹਮ ਬੇਤੇ ਪਉਣ ਦੀ ਪਰਲੋ ਆਉਣ ਤੋਂ ਪਉਣ ਰੂਪ ਪਾਣੀ ਦੀ ਪਰਲੋ ਆਉਣ 'ਤੇ ਪਾਣੀ ਰੂਪ, ਵੈਸੰਤਰਿ = ਅੱਗ ਦੀ ਪਰਲੋ ਆਉਣ ਤੋਂ ਅੱਗ ਰੂਪ ਹੋ ਜਾਂਦੇ ਹਨ। ਜਿਵੇਂ ਕਾਗ ਭਸੁੰਡ ਰਿਸ਼ੀ ਸੀ। ਕਿਤਨੇ ਹੀ ਬ੍ਰਹਮ ਬੇਤੇ ਸੰਗਤਾਂ ਨੂੰ ਪਉਣ = ਪੱਖਾ ਝੱਲਦੇ ਰਹਿੰਦੇ ਹਨ। ਕਿਤਨੇ ਹੀ ਜਲ ਛਕਾਉਂਦੇ ਰਹਿੰਦੇ ਹਨ। ਕਿਤਨੇ ਹੀ ਲੰਗਰ ਵਿਚ ਵੈਸੰਤਰ = ਚੰਡਾ ਲਾਉਣ ਦੀ ਸੇਵਾ ਕਰਦੇ ਹਨ।

### ਕੇਤੇ ਕਾਨ ਮਹੇਸ ॥

ਕੇਤੇ = ਕਿਤਨੇ ਹੀ ਕਾਨ = ਕ੍ਰਿਸ਼ਨ ਜੀ ਦੇ ਰੂਪ 'ਚ ਤੇ ਕਿਤਨੇ ਹੀ ਮਹੇਸ = ਸ਼ਿਵ ਜੀ ਦੇ ਰੂਪ 'ਚ ਹਨ **ਵਾ:** ਕੇਤੇ = ਕਿਤਨੇ ਹੀ ਕਾਨ = ਕ੍ਰਿਸ਼ਨ ਰੂਪ ਹੋ ਕੇ ਗੀਤਾ ਦਾ ਗਿਆਨ ਦੇਣ ਵਾਲੇ ਅਤੇ ਕਿਤਨੇ ਹੀ ਸ਼ਿਵ ਰੂਪ ਹੋ ਕੇ ਪਾਰਬਤੀ ਆਦਿ ਨੂੰ ਗਿਆਨ ਦੇਣ ਵਾਲੇ ਹਨ ਭਾਵ ਗਿਆਨ ਦੀ ਦਾਤ ਵੰਡਦੇ ਹਨ **ਵਾ:** ਕਿਤਨੇ ਹੀ ਕ੍ਰਿਸ਼ਨ ਜੀ ਵਾਂਗ ਹੰਕਾਰ ਰੂਪ ਕੰਸ ਨੂੰ ਮਾਰਨ ਵਾਲੇ ਹਨ। ਕਿਤਨੇ ਹੀ ਸ਼ਿਵਜੀ ਦੀ ਨਿਆਈਂ

ਹਜ਼ਾਰਾਂ ਵਰ੍ਹੇ ਸਮਾਧੀਆਂ ਲਾਉਣ ਵਾਲੇ ਬ੍ਰਹਮ ਬੇਤੇ ਹਨ **ਵਾ:** ਕਿਤਨੇ ਹੀ ਕ੍ਰਿਸ਼ਨ ਵਾਂਗ ਜਗਿਆਸੂ ਰੂਪ ਗੋਪੀਆਂ ਸਹਿਤ ਬ੍ਰਹਮ ਦਾ ਨਿਰਣਾ ਕਰਨ ਰੂਪ ਨ੍ਰਿਤਕਾਰੀ ਕਰਨ ਵਾਲੇ ਗਿਆਨਵਾਨ ਹਨ। ਕਿਤਨੇ ਹੀ ਸ਼ਿਵਜੀ ਦੀ ਤਰ੍ਹਾਂ ਆਸੁਰੀ ਸੰਪਦਾ ਨੂੰ ਨਾਸ ਕਰਨ ਵਾਲੇ ਬ੍ਰਹਮ ਬੇਤੇ ਹਨ **ਅਥਵਾ** ਕਿਤਨੇ ਹੀ ਕ੍ਰਿਸ਼ਨ ਜੀ ਦੀ ਤਰ੍ਹਾਂ ਭੋਗਾਂ 'ਚ ਵੀ ਨਿਰਲੇਪ ਰਹਿੰਦੇ ਹਨ ਅਤੇ ਸ਼ਿਵਜੀ ਦੀ ਤਰ੍ਹਾਂ ਅਵਧੂਤ ਬ੍ਰਿਤੀ ਰੱਖਦੇ ਹਨ ਭਾਵ ਆਤਮਾ ਰਸ ਵਿਚ ਹੀ ਮਗਨ ਰਹਿੰਦੇ ਹਨ।

**ਸਾਖੀ—ਕ੍ਰਿਸ਼ਨ ਜੀ ਅਤੇ ਦੁਰਬਾਸ਼ਾ ਰਿਖੀ ਦੀ :** ਇਕ ਵਾਰੀ ਗੋਪੀਆਂ ਨੇ ਸ਼੍ਰੀ ਕ੍ਰਿਸ਼ਨ ਜੀ ਨੂੰ ਕਿਹਾ ਕਿ ਅਸੀਂ ਆਪ ਜੀ ਦੇ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦੀਆਂ ਹਾਂ ਤਾਂ ਕ੍ਰਿਸ਼ਨ ਜੀ ਨੇ ਕਿਹਾ ਕਿ ਇਹ ਤਾਂ ਬੜੀ ਚੰਗੀ ਇੱਛਾ ਹੈ। ਤੁਸੀਂ ਸਭ ਜਮੁਨਾ ਪਾਰ ਜਾਵੋ, ਉਹ ਇਕ ਝਾੜੀ ਹੇਠ ਬੈਠ ਕੇ ਤਪ ਕਰ ਰਹੇ ਹਨ। ਉਥੇ ਜਾ ਕੇ ਦਰਸ਼ਨ ਕਰ ਆਵੋ। ਗੋਪੀਆਂ ਨੇ ਪੁੱਛਿਆ ਕਿ ਅਸੀਂ ਜਮਨਾ ਨੂੰ ਕਿਵੇਂ ਪਾਰ ਕਰਾਂਗੀਆਂ ? ਤਦ ਕ੍ਰਿਸ਼ਨ ਜੀ ਨੇ ਕਿਹਾ ਕਿ ਤੁਸੀਂ ਜਦੋਂ ਜਮਨਾ ਦੇ ਕੰਢੇ ਪਹੁੰਚੋ ਤਾਂ ਜਮਨਾ ਨੂੰ ਕਹਿਣਾ ਕਿ ਜੇਕਰ ਕ੍ਰਿਸ਼ਨ ਜੀ ਬਾਲ ਜਤੀ ਹੈ ਤਾਂ ਉਹ ਤੁਹਾਨੂੰ ਰਸਤਾ ਦੇ ਦੇਵੇ। ਸਾਰੀਆਂ ਗੋਪੀਆਂ ਨੇ ਸ਼ਰਧਾ ਸਹਿਤ ਮਠਿਆਈ ਜਾਂ ਹੋਰ ਪਕਵਾਨ ਆਦਿ ਦੇ ਥਾਲ ਤਿਆਰ ਕੀਤੇ ਤੇ ਆਪੋ-ਆਪਣੀ ਥਾਲੀ ਲੈ ਕੇ ਦੁਰਬਾਸ਼ਾ ਰਿਖੀ ਜੀ ਦੇ ਦਰਸ਼ਨਾਂ ਲਈ ਚੱਲ ਪਈਆਂ। ਜਦੋਂ ਜਮਨਾ ਕੰਢੇ ਪੁੱਜੀਆਂ ਤਾਂ ਜਮਨਾ ਨੂੰ ਕਿਹਾ ਕਿ ਜੇਕਰ ਕ੍ਰਿਸ਼ਨ ਜੀ ਬਾਲ ਜਤੀ ਹਨ ਤਾਂ ਹੇ ਜਮਨਾ! ਤੂੰ ਸਾਨੂੰ ਪਾਰ ਜਾਣ ਦਾ ਰਸਤਾ ਦੇ ਦੇ। ਇਹ ਸੁਣਦਿਆਂ ਸਾਰ ਜਮਨਾ ਦਾ ਪਾਣੀ ਗਿੱਟੇ ਗਿੱਟੇ ਹੋ ਗਿਆ ਤੇ ਸਭ ਗੋਪੀਆਂ ਪਾਰ ਹੋ ਕੇ ਕ੍ਰਿਸ਼ਨ ਜੀ ਦੇ ਦੱਸੇ ਅਨੁਸਾਰ ਦੁਰਬਾਸ਼ਾ ਜੀ ਕੋਲ ਪਹੁੰਚੀਆਂ। ਦੁਰਬਾਸ਼ਾ ਜੀ ਦੇ ਚਰਨਾਂ 'ਤੇ ਸਭ ਨੇ ਆਪੋ-ਆਪਣੇ ਥਾਲ ਭੇਟ ਕਰ ਕੇ ਨਮਸਕਾਰਾਂ ਕੀਤੀਆਂ ਅਤੇ ਦਰਸ਼ਨ ਕਰ ਕੇ ਨਿਹਾਲ ਹੋਈਆਂ। ਦੁਰਬਾਸ਼ਾ ਜੀ ਨੇ ਸਭ ਦੇ ਹਾਲ ਪੁੱਛੇ ਤੇ ਅਸ਼ੀਰਵਾਦ ਦਿੱਤੇ ਅਤੇ ਨਾਲ ਹੀ ਨਾਲ ਗੋਪੀਆਂ ਵੱਲੋਂ ਲਿਆਂਦੇ ਗਏ ਮਠਿਆਈ ਆਦਿ ਦੇ ਸਾਰੇ ਥਾਲ ਹੀ ਸਿੱਧੀ ਦੇ ਬਲ ਨਾਲ ਛਕ ਗਏ। ਸਾਰੀ ਮਠਿਆਈ ਛਕ ਕੇ ਦੁਰਬਾਸ਼ਾ ਜੀ ਨੇ ਗੋਪੀਆਂ ਨੂੰ ਜਾਣ ਦੀ ਆਗਿਆ ਦਿੱਤੀ। ਚੱਲਣ ਤੋਂ ਪਹਿਲਾਂ ਗੋਪੀਆਂ ਨੇ ਕਿਹਾ ਕਿ ਮਹਾਰਾਜ ਜੀ! ਉਦੋਂ ਤਾਂ ਅਸੀਂ ਕ੍ਰਿਸ਼ਨ ਜੀ ਦੇ ਦੱਸੇ ਅਨੁਸਾਰ ਇਹ ਕਿਹਾ ਸੀ ਕਿ ਜੇਕਰ ਕ੍ਰਿਸ਼ਨ ਜੀ ਬਾਲ ਜਤੀ ਹਨ ਤਾਂ ਜਮਨਾ ਸਾਨੂੰ ਰਸਤਾ ਦੇ ਦੇ। ਬਸ ਇਹ ਕਹਿੰਦਿਆਂ ਹੀ ਜਮਨਾ ਦਾ ਪਾਣੀ ਗਿੱਟੇ ਗਿੱਟੇ ਹੋ ਗਿਆ ਸੀ। ਦੁਰਬਾਸ਼ਾ ਜੀ ਕਹਿਣ ਲੱਗੇ ਕਿ ਹੁਣ ਤੁਸੀਂ ਇਹ ਕਹਿਣਾ ਕਿ ਜੇਕਰ ਦੁਰਬਾਸ਼ਾ ਪਉਣ ਆਹਾਰੀ ਹੈ ਤਾਂ ਹੇ ਜਮਨਾ! ਤੂੰ ਸਾਨੂੰ ਰਸਤਾ ਦੇ ਦੇ। ਇਹ ਸੁਣ ਕੇ ਨਮਸਕਾਰ ਕੀਤੀ ਤੇ ਆਗਿਆ ਲੈ ਕੇ ਉੱਠ ਆਈਆਂ। ਆਪੋ ਵਿਚ ਕਹਿਣ ਲੱਗੀਆਂ ਕਿ ਜੈਸਾ ਚੇਲਾ ਵੈਸਾ ਗੁਰੂ। ਵਾਪਸ ਜਮਨਾ ਕਿਨਾਰੇ ਆ ਕੇ ਉਵੇਂ ਹੀ ਕਿਹਾ ਕਿ ਹੇ ਜਮਨਾ! ਜੇਕਰ ਦੁਰਬਾਸ਼ਾ ਜੀ ਪਉਣ ਆਹਾਰੀ ਹਨ ਤਾਂ ਤੂੰ ਸਾਨੂੰ ਰਸਤਾ ਦੇ ਦੇ। ਇਹ ਸੁਣਦਿਆਂ ਹੀ ਜਮਨਾ ਗਿੱਟੇ ਗਿੱਟੇ ਹੋ ਗਈ ਤੇ ਸਭ ਪਾਰ ਹੋ ਗਈਆਂ। ਘਰ ਜਾ ਕੇ ਕ੍ਰਿਸ਼ਨ ਜੀ ਨੂੰ ਪੁੱਛਣ ਲੱਗੀਆਂ ਕਿ ਸਾਨੂੰ ਇਹ ਗੱਲ ਸਮਝ ਵਿਚ ਨਹੀਂ ਆਈ ਕਿ ਤੁਸੀਂ ਸਾਡੇ ਸਾਰੀਆਂ ੧੬੧੦੮ ਗੋਪੀਆਂ ਨਾਲ ਭੋਗ ਵਿਲਾਸ ਕਰਦੇ ਹੋਏ ਬਾਲ ਜਤੀ ਕਿਵੇਂ ਹੋਏ ? ਤੇ ਗੁਰੂ ਦੁਰਬਾਸ਼ਾ ਜੀ ਸਾਡੇ ਸਾਹਮਣੇ ਸਾਰੇ ਥਾਲ ਮਠਿਆਈਆਂ ਦੇ ਛਕ ਗਏ, ਉਹ ਪਉਣ ਆਹਾਰੀ ਕਿਵੇਂ ਹੋਏ ? ਤਾਂ ਭਗਵਾਨ ਕ੍ਰਿਸ਼ਨ ਜੀ ਨੇ ਸਮਝਾਇਆ ਕਿ ਮੈਂ ਤੇ ਮੇਰਾ ਗੁਰੂ ਦੁਰਬਾਸ਼ਾ ਜੀ ਭੋਗਤਾ ਹੀ ਅਭੋਗਤਾ ਹਾਂ ਭਾਵ ਦੁਨੀਆਂ ਦੀ ਨਿਗਾਹ 'ਚ ਅਸੀਂ ਪਦਾਰਥ ਭੋਗਦੇ ਹਾਂ ਪਰ ਗਿਆਨ ਦ੍ਰਿਸ਼ਟੀ ਕਰਕੇ ਅਸੀਂ ਨਿਰਲੇਪ ਹਾਂ। ਇਸ ਲਈ ਮੈਂ ਬਾਲ ਜਤੀ ਵੀ ਹਾਂ ਤੇ ਉਹ ਪਉਣ ਆਹਾਰੀ ਹੀ ਹਨ। ਸਾਖੀ ਤੋਂ ਭਾਵ ਜਿਹੜੇ ਗਿਆਨ ਖੰਡ ਵਾਲੇ ਕਿਤਨੇ ਹੀ ਬ੍ਰਹਮ ਗਿਆਨੀ ਹਨ, ਉਹ ਸੰਸਾਰ 'ਚ ਪਦਾਰਥ ਭੋਗਦੇ ਹੋਏ ਵੀ ਨਿਰਲੇਪ ਹਨ। ਜੈਸਾ ਕਿ :

**ਬ੍ਰਹਮ ਗਿਆਨੀ ਸਦਾ ਨਿਰਲੇਪ॥ ਜੈਸੇ ਜਲ ਮਹਿ ਕਮਲ ਅਲੇਪ॥** *(ਅੰਗ ੨੭੨)*

**ਕੇਤੇ ਬਰਮੇ ਘਾੜਤਿ ਘੜੀਅਹਿ; ਰੂਪ ਰੰਗ ਕੇ ਵੇਸ॥**

ਕੇਤੇ = ਕਿਤਨੇ ਹੀ ਗਿਆਨ ਖੰਡ ਵਾਲੇ ਬ੍ਰਹਮ ਬੇਤੇ ਬਰਮੇ = ਬ੍ਰਹਮਾ ਵਾਂਗ ਜਗਿਆਸੂਆਂ ਦੇ ਹਿਰਦਿਆਂ ਵਿਚ ਸ਼ੁਭ ਗੁਣਾਂ ਦੀ ਘਾੜਤ ਘੜੀਅਹਿ = ਘੜਦੇ ਹਨ ਅਤੇ ਕਿਤਨੇ ਹੀ ਦਿਲ ਦੀ ਸਫ਼ਾਈ ਰੂਪੀ ਰੂਪ ਵਾਲੇ ਪ੍ਰਭੂ ਦੇ ਰੰਗ = ਪ੍ਰੇਮ 'ਚ ਰੱਤੇ ਹੋਏ ਗ਼ਰੀਬੀ ਦੇ ਵੇਸ = ਭੇਖ 'ਚ ਰਹਿੰਦੇ ਹਨ। ਜੈਸਾ ਕਿ :

**ਦੀਸਹਿ ਸਭ ਸੰਗਿ ਰਹਹਿ ਅਲੇਪਾ ਨਹ ਵਿਆਪੈ ਉਨ ਮਾਈ॥** *(ਜੈਤਸਰੀ ਮਹਲਾ ੫, ਅੰਗ ੭੦੧)*

**ਦੀਸਹਿ ਸਭ ਮਹਿ ਸਭ ਤੇ ਰਹਤੇ॥**
**ਪਾਰਬ੍ਰਹਮ ਕਾ ਓਇ ਧਿਆਨੁ ਧਰਤੇ॥** *(ਗਉੜੀ ਗੁਆਰੇਰੀ ਮਹਲਾ ੫, ਅੰਗ ੧੮੧)*

**ਕੇਤੀਆ ਕਰਮਭੂਮੀ, ਮੇਰ ਕੇਤੇ; ਕੇਤੇ ਧੂ ਉਪਦੇਸ॥**

ਕਿਤਨੇ ਹੀ ਗਿਆਨਵਾਨ ਕਰਮਭੂਮੀ = ਭਾਰਤ ਵਰਸ਼ ਦੀ ਧਰਤੀ 'ਚ ਰਹਿਣ ਵਾਲੇ ਹਨ। ਕਿਤਨੇ ਹੀ ਮੇਰ = ਸੁਮੇਰ ਪਰਬਤ ਆਦਿ ਪਰਬਤਾਂ ਦੇ ਰਹਿਣ ਵਾਲੇ ਹਨ ਅਤੇ ਕਿਤਨੇ ਹੀ ਧ੍ਰੂ ਲੋਕ ਅਤੇ ਉਸ ਤੋਂ ਵੀ ਉਪਦੇਸ (ਉਪ + ਦੇਸ) ਭਾਵ ਉਪਰਲੇ ਦੇਸ 'ਚ ਰਹਿੰਦੇ ਹਨ **ਅਥਵਾ** ਕਈ ਬ੍ਰਹਮ ਬੇਤੇ ਕਰਮ ਹੀ ਕਰਦੇ ਰਹਿੰਦੇ ਹਨ ਭਾਵ ਸ੍ਰੇਸ਼ਟ ਪਰਉਪਕਾਰੀ ਕਰਮਾਂ 'ਚ ਲੱਗੇ ਹੋਏ ਹਨ। ਕਿਤਨੇ ਹੀ ਭੂਮੀ ਦੀ ਤਰ੍ਹਾਂ ਖਿਮਾ ਦੇ ਗੁਣ ਨੂੰ ਧਾਰੀ ਰੱਖਦੇ ਹਨ। ਕਿਤਨੇ ਹੀ ਮੇਰ = ਸੁਮੇਰ ਦੀ ਤਰ੍ਹਾਂ ਅਚੱਲ ਬਿਰਤੀ ਰੱਖਦੇ ਹਨ। ਜਿਵੇਂ ਸੁਮੇਰ ਪਰਬਤ ਨੂੰ ਪਾਣੀ ਖਾਰ ਨਹੀਂ ਸਕਦਾ, ਅੱਗ ਛੂਹ ਨਹੀਂ ਸਕਦੀ, ਪਉਣ ਉਡਾ ਨਹੀਂ ਸਕਦੀ; ਏਸੇ ਪ੍ਰਕਾਰ ਉਹ ਤੱਤ ਬੇਤੇ ਪਦਾਰਥਾਂ ਰੂਪੀ ਪਾਣੀ ਵਿਚ ਖੁਰਦੇ ਨਹੀਂ। ਕਾਲ ਰੂਪੀ, ਤ੍ਰਿਸ਼ਨਾ ਰੂਪੀ ਅੱਗ ਸਾੜ ਨਹੀਂ ਸਕਦੀ, ਵਾਸ਼ਨਾ ਰੂਪੀ ਪਉਣ ਉਡਾ ਨਹੀਂ ਸਕਦੀ। (ਕੇਤੇ ਧੂ ਉਪਦੇਸ) ਅਤੇ ਕਈ ਧ੍ਰੂ ਭਗਤ ਦੀ ਤਰ੍ਹਾਂ ਅਚੱਲ ਪਦਵੀਆਂ 'ਚ ਟਿਕਣ ਵਾਲੇ ਨਾਮ ਸਿਮਰਨ 'ਚ ਲੱਗੇ ਹੋਏ ਪੱਕੇ ਨਿਸਚੇ ਵਾਲੇ ਹਨ **ਵਾ:** ਕਿਤਨੇ ਹੀ ਧ੍ਰੂ ਭਗਤ ਨੂੰ ਉਪਦੇਸ਼ ਦੇਣ ਵਾਲੇ ਨਾਰਦ ਮੁਨੀ ਵਾਂਗ ਪ੍ਰੇਮਾ-ਭਗਤੀ ਵਾਲੇ ਬ੍ਰਹਮ ਗਿਆਨੀ ਹਨ।

**ਕੇਤੇ ਇੰਦ ਚੰਦ ਸੂਰ ਕੇਤੇ; ਕੇਤੇ ਮੰਡਲ ਦੇਸ॥**

ਕੇਤੇ = ਕਿਤਨੇ ਹੀ ਗਿਆਨਵਾਨ ਇੰਦ = ਇੰਦ੍ਰ ਵਾਂਗ ਰਾਜ ਕਰਨ ਵਾਲੇ ਹਨ। ਕਈ ਚੰਦ = ਚੰਦ੍ਰਮਾ ਦੀ ਤਰ੍ਹਾਂ ਸੀਤਲ ਸੁਭਾਅ ਵਾਲੇ ਹਨ। ਕਈ ਸੂਰ = ਸੂਰਜ ਦੀ ਨਿਆਈਂ ਜਗਿਆਸੂਆਂ ਦੇ ਹਿਰਦਿਆਂ ਵਿਚ ਗਿਆਨ ਰੂਪੀ ਪ੍ਰਕਾਸ਼ ਕਰਨ ਵਾਲੇ ਹਨ **ਵਾ:** ਸੂਰ = ਸੂਰਜ ਵਾਂਗ ਤੇਜ ਪ੍ਰਤਾਪ ਵਾਲੇ ਹਨ ਅਤੇ ਕਿਤਨੇ ਹੀ ਮੰਡਲ = ਸਮੂਹ ਦੇਸਾਂ 'ਚ ਭ੍ਰਮਨ ਕਰਨ ਵਾਲੇ ਹਨ **ਵਾ:** ਦੇਸ = ਸਾਧਨਾ ਨੂੰ ਗ੍ਰਹਿਣ ਕਰਦੇ ਹਨ **ਵਾ:** ਦੇਸ = ਅੰਗਾਂ ਨੂੰ ਸੁਧਾਰਦੇ ਹਨ ਜਿਵੇਂ ਜੋਗੀ ਆਦਿ ਹਨ।

**ਕੇਤੇ ਸਿਧ ਬੁਧ ਨਾਥ ਕੇਤੇ; ਕੇਤੇ ਦੇਵੀ ਵੇਸ॥**

ਕੇਤੇ = ਕਿਤਨੇ ਹੀ ਰਿਧੀਆਂ ਸਿਧੀਆਂ ਦੇ ਮਾਲਕ ਸਿਧ ਸਰੂਪ 'ਚ ਹਨ। ਕਿਤਨੇ ਹੀ ਬੁਧ = ਆਤਮ ਵਿਸ਼ੈਣੀ ਬੁਧ ਰੱਖਦੇ ਹਨ **ਵਾ:** ਬੁਧ = ਗਿਆਨੀ ਹੋ ਕੇ ਗਿਆਨ ਵੰਡਣ ਵਾਲੇ ਹਨ। ਕਿਤਨੇ ਹੀ ਨਾਥ = ਮਨ ਨੂੰ ਨੱਥਣ ਵਾਲੇ ਹਨ **ਵਾ:** ਕਿਤਨੇ ਹੀ ਨਾਥ = ਮਾਲਕ ਪਰਮੇਸ਼ਰ ਦੇ ਬੁਧ = ਬੋਧ (ਗਿਆਨ) ਦੀ ਸਿਧ = ਪ੍ਰਾਪਤੀ ਵਾਲੇ ਹਨ ਅਤੇ ਕੇਤੇ ਦੇਵੀ ਵੇਸ = ਕਿਤਨੇ ਹੀ ਦੇਵੀ ਔਰਤਾਂ ਵਾਲੇ ਵੇਸ = ਭੇਖ ਬਣਾ ਕੇ ਆਪਣੇ ਆਪ ਨੂੰ ਉਹ ਪ੍ਰਭੂ ਦੀਆਂ ਪਤਨੀਆਂ ਸਮਝਦੇ ਹਨ।

ਜਿਵੇਂ ਸ਼ਹੁ ਸੁਹਾਗਣ ਆਦਿ ਜਾਂ ਜਿਵੇਂ ਸੰਤ ਅੱਡਣ ਸ਼ਾਹ ਦੇ ਸਮੇਂ ਭਾਈ ਰੰਗ ਜੀ ਹੋਏ ਹਨ। ਇਕ ਵਾਰੀ ਉਹ ਲਾਹੌਰ ਦੇ ਦੀਵਾਨ ਲਖਪਤ ਤੇ ਜਸਪਤ ਦੇ ਪਰਿਵਾਰ ਨਾਲ ਉਨ੍ਹਾਂ ਦੇ ਰੱਥ 'ਚ ਔਰਤਾਂ ਦੇ ਨਾਲ ਹੀ ਬੈਠ ਕੇ ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਚੱਲ ਪਏ। ਕਿਸੇ ਦੇ ਕਹਿਣ 'ਤੇ ਜਦੋਂ ਅੱਡਣ ਸ਼ਾਹ ਨੇ ਉਨ੍ਹਾਂ ਨੂੰ ਪੁੱਛਿਆ ਕਿ ਰਥ ਵਿਚ ਕਿੰਨੀਆਂ ਔਰਤਾਂ ਸਨ, ਤਾਂ ਆਪ ਜੀ ਨੇ ਬੜੀ ਹਲੀਮੀ ਨਾਲ ਕਿਹਾ ਕਿ ਮਹਾਰਾਜ

ਜੀ ! ਚਾਰ ਔਰਤਾਂ ਦੀਵਾਨ ਦੇ ਪਰਿਵਾਰ ਦੀਆਂ ਸਨ ਤੇ ਪੰਜਵੀਂ ਔਰਤ ਮੈਂ ਸਾਂ, ਜੋ ਉਸ ਪ੍ਰਭੂ ਦੀ ਇਸਤ੍ਰੀ। ਇਹ ਸੁਣ ਕੇ ਸੰਤ ਅੱਡਣ ਸ਼ਾਹ ਜੀ ਬੜੇ ਪ੍ਰਸੰਨ ਹੋਏ। ਨਾਭਾ ਜੀ ਜਿਹਨਾਂ ਨੇ ਭਗਤਮਾਲਾ ਬਣਾਈ ਹੈ, ਪਹਿਲਾਂ ਦੇਵੀ ਦੇ ਵੇਸ ਵਿਚ ਰਿਹਾ ਕਰਦੇ ਸਨ ਉਸੇ ਤਰ੍ਹਾਂ ਬੀਬੀਆਂ ਦੀ ਤਰ੍ਹਾਂ ਗਹਿਣੇ ਆਦਿ ਪਾ ਕੇ। ਕੇਤੇ ਦੇਵੀ ਵੇਸ = ਕਿਤਨੇ ਹੀ ਦੇਵੀ = ਔਰਤਾਂ ਦੇ ਸਰੂਪ 'ਚ ਵੀ ਗਿਆਨਵਾਨ ਹੋਏ ਹਨ, ਜਿਵੇਂ ਕਿ ਸਬਰੀ ਭੀਲਣੀ, ਅਨੁਸੂਈਆ ਸਤੀ, ਗਾਰਗੀ, ਮੀਰਾ ਬਾਈ, ਝਾਲਾਂ ਬਾਈ, ਬੇਬੇ ਨਾਨਕੀ ਜੀ, ਮਾਤਾ ਭਾਗਭਰੀ, ਮਾਤਾ ਭਾਗ ਕੌਰ ਜੀ, ਮਾਤਾ ਸਾਹਿਬ ਕੌਰ ਜੀ, ਬੀਬੀ ਰਾਜ ਕੌਰ ਜੀ, ਮਾਈ ਸੇਵਾ ਆਦਿ।

**ਕੇਤੇ ਦੇਵ ਦਾਨਵ ਮੁਨਿ ਕੇਤੇ; ਕੇਤੇ ਰਤਨ ਸਮੁੰਦ ॥**

ਕੇਤੇ = ਕਿਤਨੇ ਹੀ ਬ੍ਰਹਮ ਬੇਤੇ ਦੇਵਤਿਆਂ ਵਿੱਚੋਂ ਹੋਏ ਹਨ ਭਾਵ ਦੇਵ ਬ੍ਰਿਤੀ ਵਾਲੇ ਹੋ ਕੇ ਸ੍ਰੇਸ਼ਟ ਕਰਮ ਕਰਦੇ ਹਨ। ਕਿਤਨੇ ਹੀ ਦਾਨਵਾਂ ਵਿੱਚੋਂ ਹੋਏ ਹਨ। ਜਿਵੇਂ ਪ੍ਰਹਿਲਾਦ, ਬਿਭੀਖਨ, ਦੇਵਲੂਤ ਤੇ ਬਲ ਆਦਿ ਬ੍ਰਹਮ ਬੇਤੇ ਹਨ। ਮੁਨਿ ਕੇਤੇ = ਕਿਤਨੇ ਹੀ ਮੁਨੀਆਂ 'ਚੋਂ ਹੋਏ ਹਨ, ਜਿਵੇਂ ਅੰਗਰੇ, ਪਲਸਤ, ਵਿਸ਼ਿਸ਼ਟ ਜੀ ਆਦਿ **ਵਾ:** ਮੁਨੀਆਂ ਦੀ ਤਰ੍ਹਾਂ ਕਿਤਨੇ ਹੀ ਮੰਨਣਸ਼ੀਲ ਬ੍ਰਹਮ ਬੇਤੇ ਹਨ ਅਤੇ ਕੇਤੇ = ਕਿਤਨੇ ਹੀ ਰਤਨ ਸਮੁੰਦ = ਸੰਸਾਰ ਰੂਪ ਸਮੁੰਦਰ 'ਚ ਰਤਨਾਂ ਦੀ ਨਿਆਈਂ ਹਨ **ਵਾ:** ਰਤਨ = ਵੈਰਾਗ ਆਦਿ ਸ਼ੁਭ ਗੁਣਾਂ ਦੇ ਸਮੁੰਦਰ ਹਨ **ਵਾ:** ਕਿਤਨੇ ਹੀ ਸਮੁੰਦਰ ਦੇ ਚੌਦਾਂ ਰਤਨ ਵਿੱਚੋਂ ਧਨੰਤਰ, ਲੱਛਮੀ ਆਦਿ ਗਿਆਨਵਾਨ ਹੋਏ ਹਨ।

**ਕੇਤੀਆ ਖਾਣੀ ਕੇਤੀਆ ਬਾਣੀ; ਕੇਤੇ ਪਾਤ ਨਰਿੰਦ ॥**

ਕੇਤੀਆ ਖਾਣੀ = ਕਿਤਨੇ ਹੀ ਬ੍ਰਹਮ ਬੇਤੇ ਵੱਖੋ-ਵੱਖ ਖਾਣੀਆਂ 'ਚੋਂ ਹੋਏ ਹਨ, ਜਿਵੇਂ ਅੰਡਜ ਤੋਂ ਕਾਕ ਭਸੁੰਡ ਜੀ, ਗਰੁੜ ਜੀ ਤੇ ਸੁਕਦੇਵ ਜੀ ਆਦਿ, ਜੇਰਜ ਤੋਂ ਵਿਸ਼ਿਸ਼ਟ ਜੀ ਵਰਗੇ ਅਤੇ ਹੋਰ ਅਨੇਕਾਂ ਪ੍ਰਤੱਖ ਮਹਾਂਪੁਰਸ਼ ਤੱਤ ਬੇਤੇ, ਸੇਤਜ ਤੋਂ ਮਛੇਂਦਰ ਜੋ ਹਨੂੰਮਾਨ ਦੇ ਪਸੀਨੇ ਤੋਂ ਪੈਦਾ ਹੋਇਆ ਤੇ ਗਣੇਸ਼ ਜੀ ਆਦਿ, ਉਤਭੁਜ ਤੋਂ ਕਲਪ ਬ੍ਰਿਛ ਤੇ ਜਮਲਾਰਜਨ ਆਦਿ। ਕੇਤੀਆ ਬਾਣੀ = ਕਿਤਨੇ ਹੀ ਤੱਤ ਬੇਤੇ ਚਾਰੇ ਪ੍ਰਕਾਰ ਦੀ ਬਾਣੀ ਦੁਆਰਾ ਜਾਪ ਕਰਦੇ ਹਨ ਭਾਵ ਕੋਈ ਬੈਖਰੀ ਨਾਲ, ਕੋਈ ਮੱਧਮਾ ਨਾਲ, ਜਿਵੇਂ ਬਾਬਾ ਮੋਹਨ ਜੀ ਮੱਧਮਾ ਬਾਣੀ ਦੁਆਰਾ ਜਪਿਆ ਕਰਦੇ ਸਨ, ਕਈ ਪਸੰਤੀ ਤੇ ਕਈ ਪਰਾ ਬਾਣੀ ਦੁਆਰਾ ਜਾਪ ਕਰਦੇ ਹਨ। ਕੇਤੇ ਪਾਤ ਨਰਿੰਦ = ਕਿਤਨੇ ਹੀ ਬ੍ਰਹਮ ਬੇਤੇ ਪਾਤਸ਼ਾਹ ਤੇ ਰਾਜੇ ਆਦਿ ਬਣ ਕੇ ਵੀ ਭਜਨ ਕਰਦੇ ਹਨ **ਵਾ:** ਪਾਤ = ਤਖ਼ਤਾਂ ਦੇ ਨਰਿੰਦ = ਰਾਜੇ ਹੋ ਕੇ ਭਜਨ ਕਰਦੇ ਹਨ। ਜਿਵੇਂ ਰਾਜਾ ਪ੍ਰਿਥੂ, ਰਾਜਾ ਬਲ ਆਦਿ **ਵਾ:** ਕਿਤਨੇ ਹੀ ਰਾਜਿਆਂ ਦੀਆਂ ਪਾਤ = ਪੰਗਤੀਆਂ ਵਿਚ ਜਨਕ ਆਦਿ ਵਰਗੇ ਹੋਏ ਹਨ।

**ਕੇਤੀਆ ਸੁਰਤੀ, ਸੇਵਕ ਕੇਤੇ; ਨਾਨਕ ਅੰਤੁ ਨ ਅੰਤੁ ॥੩੫॥**

ਕਿਤਨੇ ਹੀ ਸੁਰਤੀ = ਬੇਦ ਸੁਰਤੀਆਂ ਪੜ੍ਹਨ ਵਾਲੇ ਹਨ **ਵਾ:** ਸੁਰਤੀਆਂ ਜੋੜਨ ਵਾਲੇ ਹਨ **ਵਾ:** (ਸੁ + ਰਤੀ) ਸੁ = ਸ੍ਰੇਸ਼ਟ ਰਤੀ = ਪ੍ਰੀਤੀ ਵਾਲੇ ਹਨ। ਕਿਤਨੇ ਹੀ ਸੇਵਕ ਭਾਵੀ ਹਨ, ਜਿਵੇਂ ਹਨੂੰਮਾਨ ਜੀ, ਬਾਬਾ ਬੁੱਢਾ ਜੀ, ਭਾਈ ਬਾਲਾ ਜੀ ਆਦਿ। (ਨਾਨਕ ਅੰਤੁ ਨ ਅੰਤੁ) ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਗੁਰਸਿੱਖੋ ! ਜੇਕਰ ਇਹਨਾਂ ਬ੍ਰਹਮ ਬੇਤਿਆਂ ਦੇ ਕਰਤੱਬਾਂ ਦਾ ਅੰਤ ਜਾਨਣਾ ਚਾਹੀਏ ਤਾਂ ਕੋਈ ਅੰਤ ਨਹੀਂ ਪਾ ਸਕਦਾ। ਅੰਤ ਲੈਣ ਵਾਲੇ ਦਾ ਅੰਤ ਹੋ ਜਾਵੇਗਾ। ਗਿਆਨਵਾਨਾਂ ਦੇ ਕਰਤੱਬ ਭਾਵੇਂ ਬੇਅੰਤ ਹਨ ਪਰ ਗਿਆਨ ਦਾ ਨਿਸਚਾ ਇਕ ਹੀ ਹੈ। ਵਾਹਿਗੁਰੂ ਵਿਚ ਨਿਸਚਾ ਇਕ ਹੀ ਹੈ। ਅਗਿਆਨ ਰਾਈ ਮਾਤਰ ਵੀ ਨਹੀਂ ਹੈ। ਉਹਨਾਂ ਦੀ ਅਵਸਥਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ਉਹਨਾਂ ਦੀ ਅਵਸਥਾ ਬੇਅੰਤ ਤੋਂ ਬੇਅੰਤ ਹੈ ॥੩੫॥

## ਤੀਸਰਾ ਅਰਥ

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜਿਨ੍ਹਾਂ ਬ੍ਰਹਮ ਗਿਆਨੀਆਂ ਨੂੰ ਬ੍ਰਹਮ ਗਿਆਨ ਹੋਇਆ ਹੈ, ਉਹਨਾਂ ਦੀ ਅਵਸਥਾ ਦੱਸੋ ਕਿ ਇਹ ਸਾਰਾ ਸੰਸਾਰ ਉਹਨਾਂ ਨੂੰ ਕਿਵੇਂ ਪ੍ਰਤੀਤ ਹੁੰਦਾ ਹੈ ?*

***ਗੁਰ ਉੱਤਰ :*** ਤਦ ਸਤਿਗੁਰੂ ਜੀ ਫ਼ਰਮਾਉਂਦੇ ਹਨ :

**ਧਰਮ ਖੰਡ ਕਾ; ਏਹੋ ਧਰਮੁ ॥**

ਹੇ ਗੁਰਸਿੱਖੋ ! ਇਹ ਧਰਮ ਖੰਡ ਦਾ ਜਿਥੇ ਨਾਨ੍ਹਾ ਧਰਮ ਨੂੰ ਖੰਡਨ ਕੀਤਾ ਹੋਇਆ ਹੈ ਅਤੇ ਸਤ, ਚਿਤ, ਅਨੰਦ ਸਰੂਪ ਧਰਮ ਨੂੰ ਧਾਰਿਆ ਹੈ। ਇਸ ਅਵਸਥਾ ਦਾ ਵਰਣਨ ਕਰਦੇ ਹਾਂ। ਜਿਵੇਂ ਸੋਨੇ ਵਿਚ ਗਹਿਣੇ ਕਲਪੇ ਹੁੰਦੇ ਹਨ ਪਰ ਅਸਲ ਸੋਨਾ ਹੀ ਹੈ। ਏਸੇ ਤਰ੍ਹਾਂ ਸਾਰੀਆਂ ਵਸਤੂਆਂ, ਸਾਰਾ ਸੰਸਾਰ ਵਾਹਿਗੁਰੂ ਵਿਚ ਕਲਪਿਆ ਹੋਇਆ ਹੈ।

**ਗਿਆਨ ਖੰਡ ਕਾ; ਆਖਹੁ ਕਰਮੁ ॥**

ਜਿਨ੍ਹਾਂ ਨੂੰ ਤਰਤੀਬਰ, ਤਰ ਤਮ ਵੈਰਾਗ ਦੁਆਰਾ ਅਪ੍ਰੋਖ ਗਿਆਨ ਪ੍ਰਾਪਤ ਹੋਇਆ ਹੈ। ਉਨ੍ਹਾਂ ਦੀ ਲਗਾਤਾਰ ਇਕ-ਰਸ ਖੰਡਨ ਤੋਂ ਰਹਿਤ ਕਰਮੁ = ਕਮਾਈ ਦੀ ਖੰਡ = ਭੂਮਿਕਾ ਬਾਬਤ ਆਖਹੁ = ਦੱਸਦੇ ਹਾਂ। ਉਹਨਾਂ ਨੂੰ ਇਹੋ ਜਿਹੀ ਅਵਸਥਾ ਪ੍ਰਾਪਤ ਹੋਈ ਹੈ। ਸਭ ਆਕਾਰਾਂ ਦਾ ਖੰਡਨ ਕਰਕੇ ਧੂੰਏ ਰਹਿਤ ਅਗਨੀ ਦੀ ਨਿਆਈਂ ਬ੍ਰਹਮ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ, ਹੋਰ ਸਾਰੇ ਆਕਾਰਾਂ ਦਾ ਆਭਾਵ ਹੋ ਜਾਂਦਾ ਹੈ। ਜਿਵੇਂ ਪਾਣੀ ਦੇ ਟਿਕਾਅ ਵਿਚ ਆਉਣ ਕਰਕੇ ਲਹਿਰਾਂ, ਝੱਗ, ਬੁਲਬੁਲੇ ਮਿਟ ਜਾਂਦੇ ਹਨ, ਕੇਵਲ ਪਾਣੀ ਹੀ ਰਹਿ ਜਾਂਦਾ ਹੈ, ਏਸੇ ਪ੍ਰਕਾਰ ਮਨ ਦੇ ਸੰਕਲਪ ਮਿਟਣੇ ਕਾਰਨ ਕੇਵਲ ਵਾਹਿਗੁਰੂ ਦਾ ਸਰੂਪ ਹੀ ਰਹਿ ਜਾਂਦਾ ਹੈ।

**ਕੇਤੇ ਪਵਣ ਪਾਣੀ ਵੈਸੰਤਰ; ਕੇਤੇ ਕਾਨ ਮਹੇਸ ॥**

ਕਿਤਨੇ ਹੀ ਪਵਣੁ = ਪਉਣ ਦੇਵਤਾ, ਪਾਣੀ ਦੇਵਤਾ, ਵੈਸੰਤਰ ਦੇਵਤਾ। ਇਹ ਸਾਰੇ ਬ੍ਰਹਮ ਵਿਚ ਕਲਪੇ ਹੋਏ ਹਨ। ਵਾਸਤਵ ਵਿਚ ਇੱਕੋ ਬ੍ਰਹਮ ਹੀ ਹੈ। ਹੋਰ ਕੋਈ ਚੀਜ਼ ਨਹੀਂ ਹੈ ਭਾਵ ਕਿਤਨੇ ਪਉਣ, ਪਾਣੀ, ਅਗਨੀ ਆਦਿ ਤੱਤਾਂ ਦੀ ਕਲਪਨਾ ਹੀ ਹੈ ਵਾਸਤਵ ਵਿਚ ਬ੍ਰਹਮ ਹੀ ਹੈ। ਕਾਨ = ਕ੍ਰਿਸ਼ਨ ਅਤੇ ਮਹੇਸ = ਸ਼ਿਵਜੀ ਆਦਿਕ ਆਕਾਰ ਵੀ ਉਸ ਵਿਚ ਕਲਪੇ ਹੋਏ ਹੀ ਹਨ ਕਿ ਬੰਸਰੀ ਵਾਲਾ ਜਾਂ ਗਊਆਂ ਦਾ ਚਰੱਈਆ ਜਾਂ ਸੁੰਦਰ ਸਰੂਪ ਵਾਲਾ, ਜੈਸਾ ਕਿ :

**ਕਹੂੰ ਬੇਨ ਕੇ ਬਜੱਯਾ ਕਹੂੰ ਧੇਨ ਕੇ ਚਰੱਯਾ, ਕਹੂੰ ਲਾਖਨ ਲਵੱਯਾ ਕਹੂੰ ਸੁੰਦਰ ਕੁਮਾਰ ਹੋ ॥**

*(ਸ੍ਰੀ ਦਸਮ ਗ੍ਰੰਥ, ਪੰਨਾ ੧੩)*

ਏਸੇ ਪ੍ਰਕਾਰ ਕਿਤੇ ਇੰਦ੍ਰੀਆਂ ਰੂਪ ਗਾਵਾਂ ਨੂੰ ਚਾਰਨ ਵਾਲਾ ਸਾਖੀ ਰੂਪ ਚੇਤਨ ਹੋ ਰਿਹਾ ਹੈ। ਕਿਤੇ ਚੇਤਨ ਸਤਾ ਰੂਪ ਬੀਨ ਵਜਾ ਰਿਹਾ ਹੈ। ਕਿਤੇ ਲਖ ਸਰੂਪ ਨੂੰ ਲਖਨ ਵਾਲਾ ਤੱਤ ਬੇਤਾ ਹੋ ਰਿਹਾ ਹੈ। ਕਿਤੇ ਸੁੰਦਰ ਸਤ, ਚਿਤ, ਅਨੰਦ ਸਰੂਪ, ਕੁਮਾਰ = ਇਕ-ਰਸ ਰਹਿਣ ਵਾਲਾ ਹੈ। ਸੋ ਇਸ ਰੀਤ ਨਾਲ ਇਹ ਸਾਰੇ ਜਿੰਨੇ ਵੀ ਕਥਨ ਹਨ, ਇਹ ਸਾਰੇ ਵਿਕਲਪ ਕਥਨ ਹਨ। ਕਿਤਨੇ ਕ੍ਰਿਸ਼ਨ ਅਤੇ ਮਹੇਸ = ਸ਼ਿਵਜੀ ਆਦਿਕ ਸਾਰੇ ਹੀ ਕਲਪਨਾ ਮਾਤਰ ਹੀ ਹਨ, ਵਾਸਤਵ ਵਿਚ ਤਾਂ ਉਹ ਪਰਮੇਸ਼ਰ ਸਾਰੇ ਆਪ ਹੀ ਆਪ ਹੈ।

**ਕੇਤੇ ਬਰਮੇ ਘਾੜਤਿ ਘੜੀਅਹਿ; ਰੂਪ ਰੰਗ ਕੇ ਵੇਸ ॥**

ਕੇਤੇ = ਕਿਤਨੇ ਹੀ ਬਰਮੇ = ਬ੍ਰਹਮੇ ਸੰਸਾਰ ਦੀਆਂ ਘਾੜਤਾਂ ਨੂੰ ਘੜਨ ਵਾਲੇ ਸਾਰੇ ਕਲਪਿਤ ਹਨ। ਬਾਕੀ ਬ੍ਰਹਮ ਅਧਿਸ਼ਠਾਨ ਸੋਨੇ ਦੀ ਨਿਆਈਂ ਹੈ। ਇਹ ਸਾਰੇ ਗਹਿਣਿਆਂ ਦੀ ਨਿਆਈਂ ਕਲਪੇ ਹੋਏ ਹਨ। ਬਹੁਤ ਸਾਰੇ ਸੂਖਮ ਸ੍ਰਿਸ਼ਟੀ ਦੀ ਘਾੜਤ ਨੂੰ ਘੜਨ ਵਾਲੇ, ਹਿਰਨ ਗਰਭ ਰੂਪ ਬਰਮੇ ਵੀ ਕਲਪਿਤ ਹਨ।

ਜਿਸ ਪ੍ਰਕਾਰ ਰੰਗ = ਕਲੀ ਵਿਚ ਰੂਪ = ਰੂਪਾ, ਚਾਂਦੀ ਦਾ ਵੇਸ = ਸਰੂਪ ਕਲਪ ਲਈਏ, ਏਸੇ ਪ੍ਰਕਾਰ ਵਾਹਿਗੁਰੂ ਵਿਚ ਕਲਪੇ ਹੋਏ ਹੀ ਹਨ। ਵਾਸਤਵ ਵਿਚ ਵਾਹਿਗੁਰੂ ਹੀ ਹੈ।

**ਕੇਤੀਆ ਕਰਮਭੂਮੀ ਮੇਰ ਕੇਤੇ; ਕੇਤੇ ਧੂ ਉਪਦੇਸ ॥**

ਕਿਤਨੀਆਂ ਹੀ ਕਰਮ ਭੂਮੀਆਂ ਮੰਨੀਆਂ ਹਨ ਅਤੇ ਕੇਤੇ = ਕਿਤਨੇ ਹੀ ਮੇਰ = ਸੁਮੇਰ ਪਰਬਤ ਹਨ, ਇਹ ਸਾਰੇ ਬ੍ਰਹਮ ਵਿਚ ਕਲਪਿਤ ਰੂਪ ਹੀ ਹਨ। ਕੇਤੇ = ਕਿਤਨੇ ਹੀ ਧ੍ਰੂ ਭਗਤ ਆਦਿਕ, ਕਿਤਨੇ ਹੀ ਉਸ ਨੂੰ ਉਪਦੇਸ਼ ਦੇਣ ਵਾਲੇ ਨਾਰਦ ਮੁਨੀ ਅਦਿਕ ਸਭ ਕਲਪੇ ਹੋਏ ਹਨ।

**ਕੇਤੇ ਇੰਦ ਚੰਦ ਸੂਰ ਕੇਤੇ; ਕੇਤੇ ਮੰਡਲ ਦੇਸ ॥**

ਕਿਤਨੇ ਹੀ ਇੰਦ੍ਰ ਦੇਵਤੇ, ਚੰਦਰਮਾ ਤੇ ਸੂਰ = ਸੂਰਜ ਸਭ ਕਲਪਿਤ ਰੂਪ ਹਨ, ਭਾਵ ਬ੍ਰਹਮ ਦੀ ਸਤਾ ਹੀ ਸਾਰੇ ਪ੍ਰਕਾਸ਼ ਰਹੀ ਹੈ। ਕਿਤਨੇ ਮੰਡਲ = ੪੦੦ ਕੋਹ ਗੋਲਾਕਾਰ ਜਗ੍ਹਾ ਅਤੇ ਕਿਤਨੇ ਦੇਸ = ਭਾਰਤ, ਪਾਕਿਸਤਾਨ, ਚੀਨ, ਨੇਪਾਲ, ਜਰਮਨ ਆਦਿਕ ਸਾਰੇ ਬ੍ਰਹਮ ਵਿਚ ਕਲਪੇ ਹੋਏ ਹੀ ਹਨ।

**ਕੇਤੇ ਸਿਧ ਬੁਧ ਨਾਥ ਕੇਤੇ; ਕੇਤੇ ਦੇਵੀ ਵੇਸ ॥**

ਕਿਤਨੇ ਹੀ ਸਿਧ, ਬੁਧ = ਨਛੱਤ੍ਰ ਨਾਥ = ਗੋਰਖ ਆਦਿ। ਕੇਤੇ = ਕਿਤਨੀਆਂ ਹੀ ਦੇਵੀ = ਦੇਵੀਆਂ ਦੇ ਵੇਸ = ਸਰੂਪ ਜੋ ਹਨ, ਇਹ ਸਾਰੇ ਬ੍ਰਹਮ ਵਿਚ ਕਲਪੇ ਹੋਏ ਹੀ ਹਨ।

**ਕੇਤੇ ਦੇਵ ਦਾਨਵ ਮੁਨਿ ਕੇਤੇ; ਕੇਤੇ ਰਤਨ ਸਮੁੰਦ ॥**

ਕੇਤੇ = ਕਿਤਨੇ ਹੀ ਦੇਵ = ਦੇਵਤੇ ਦਾਨਵ = ਦੈਂਤ ਮੁਨਿ = ਮੰਨਣਸ਼ੀਲ ਮਹਾਤਮਾ ਭਾਵ ਮੁਨੀ ਹਨ। ਕਿਤਨੇ ਹੀ ਰਤਨ ਅਤੇ ਰਤਨਾਂ ਨੂੰ ਪੈਦਾ ਕਰਨ ਵਾਲੇ ਸਮੁੰਦਰ ਆਦਿਕ ਹਨ। ਇਹ ਸਾਰੇ ਬ੍ਰਹਮ ਵਿਚ ਕਲਪਿਤ ਰੂਪ ਹਨ।

**ਕੇਤੀਆ ਖਾਣੀ ਕੇਤੀਆ ਬਾਣੀ; ਕੇਤੇ ਪਾਤ ਨਰਿੰਦ ॥**

ਕੇਤੀਆ = ਕਿਤਨੀਆਂ ਖਾਣੀ = ਖਾਣੀਆਂ ਭਾਵ ਖਾਣਾਂ ਜਿਥੋਂ ਸੋਨਾ, ਚਾਂਦੀ ਆਦਿ ਨਿਕਲਦਾ ਹੈ ਅਤੇ ਕੇਤੀਆ = ਕਿਤਨੀਆਂ ਹੀ ਬਾਣੀ = ਬਾਣੀਆਂ ਹਨ। ਜੈਸੇ ਬੇਦ-ਬਾਣੀ, ਸ਼ਾਸਤ੍ਰ-ਬਾਣੀ, ਗੀਤਾ ਆਦਿ ਦੀ ਬਾਣੀ ਸਭ ਬੇਅੰਤ ਹੀ ਹਨ। ਕੇਤੇ = ਕਿਤਨੇ ਹੀ ਪਾਤ = ਤਖ਼ਤਾਂ ਦੇ ਮਾਲਕ ਨਰਿੰਦ = ਰਾਜੇ ਹਨ। ਇਹ ਸਭ ਬ੍ਰਹਮ ਵਿਚ ਕਲਪੇ ਹੋਏ ਹੀ ਹਨ।

**ਕੇਤੀਆ ਸੁਰਤੀ ਸੇਵਕ ਕੇਤੇ; ਨਾਨਕ ਅੰਤੁ ਨ ਅੰਤੁ ॥੩੫॥**

ਕੇਤੀਆ = ਕਿਤਨੀਆਂ ਹੀ ਵੇਦ ਦੀਆਂ ਸੁਰਤੀਆਂ ਹਨ ਜਿਵੇਂ ਵੇਦ ਦੀ ਲੱਖ ਸੁਰਤੀ ਕਥਨ ਕੀਤੀ ਹੈ ਅਤੇ ਕਿਤਨੇ ਹੀ ਉਸ ਦੇ ਸੇਵਕ = ਉਪਾਸ਼ਕ ਲੋਕ ਹਨ ਪਰ ਅਸਲ ਵਿਚ ਕੁਝ ਵੀ ਨਹੀਂ, ਬ੍ਰਹਮ ਵਿਚ ਸਭ ਕਲਪਿਤ ਰੂਪ ਹੀ ਹਨ। ਗੁਰੂ ਨਾਨਕ ਸਾਹਿਬ ਜੀ ਫ਼ੁਰਮਾਨ ਕਰਦੇ ਹਨ ਕਿ ਜਿਹੜੇ ਉਪਰੋਕਤ ਕਥਨ ਕੀਤੇ ਹਨ, ਜੇ ਇਹਨਾਂ ਦੀ ਵਿਆਖਿਆ ਕਰੀਏ ਤਾਂ ਇਹਨਾਂ ਦਾ ਅੰਤ ਨਹੀਂ। ਜਦੋਂ ਵਾਹਿਗੁਰੂ ਦੇ ਸਰੂਪ ਨੂੰ ਜਾਣ ਲਈਏ, ਉਸ ਵੇਲੇ ਸਾਰੀ ਕਲਪਨਾ ਦਾ ਅੰਤ ਹੋ ਜਾਂਦਾ ਹੈ। ਵਾਸਤਵ ਵਿਚ ਅਧਿਸ਼ਠਾਨ ਰੂਪ ਬ੍ਰਹਮ ਹੀ ਸ਼ੁੱਧ ਸੋਨੇ ਦੀ ਨਿਆਈਂ ਰਹਿ ਜਾਂਦਾ ਹੈ॥੩੫॥ ਜੈਸਾ ਕਿ :

**ਅਲੰਕਾਰ ਮਿਲਿ ਥੈਲੀ ਹੋਈ ਹੈ ਤਾ ਤੇ ਕਨਿਕ ਵਖਾਨੀ ॥** *(ਧਨਾਸਰੀ ਮਹਲਾ ੫, ਅੰਗ ੬੭੨)*

ਇਸ ਪ੍ਰਕਾਰ ਬ੍ਰਹਮ ਗਿਆਨੀਆਂ ਨੂੰ ਸਾਰਾ ਸੰਸਾਰ ਕਲਪਿਤ ਰੂਪ ਹੀ ਪ੍ਰਤੀਤ ਹੁੰਦਾ ਹੈ।

**ਪੈਂਤੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਜੋ ਮੁੱਢਲੀ ਪੰਗਤੀ (ਧਰਮ ਖੰਡ ਕਾ ਏਹੁ ਧਰਮ) ਆਈ ਹੈ, ਇਸ ਦਾ ਸੰਬੰਧ ਪਿਛਲੀ ਚੌਂਤੀਵੀਂ ਪਉੜੀ (ਰਾਤੀ ਰੁਤੀ ਥਿਤੀ ਵਾਰ) ਨਾਲ ਹੈ, ਜਿਸ

ਵਿਚ ਸਤਸੰਗੀ ਜਗਿਆਸੂਆਂ ਦੀ ਤੀਜੀ ਭੂਮਿਕਾ (ਤਨੂਮਾਨਸਾ) ਦਾ ਸਿਧਾਂਤ ਹੈ। ਇਸ ਅਵਸਥਾ ਵਿਚ ਮਨ ਦੀਆਂ ਵਾਸ਼ਨਾਵਾਂ ਸੂਖਮ ਹੋਣ ਕਰਕੇ ਉਹਨਾਂ ਨੂੰ ਇਕ ਪਲ ਵਿਚ ਪ੍ਰਲੋਕ ਵਿਚ ਜਾਣ ਦੀ ਗੰਮਤਾ ਹੋ ਜਾਂਦੀ ਹੈ। ਇਸ ਤੋਂ ਅੱਗੇ ਗਿਆਨ-ਖੰਡੀਆਂ ਦਾ ਕਥਨ ਕੀਤਾ ਹੈ ਅਤੇ ਸੇਵਕ ਦੀ ਚੌਥੀ ਅਵਸਥਾ ਸਤ੍ਵਾਪਤ ਦਾ ਕਥਨ ਹੈ ਅਤੇ ਇਸ ਅਵਸਥਾ ਵਿਚ ਜੋ ਬਖ਼ਸ਼ਿਸ਼ ਹੁੰਦੀ ਹੈ, ਉਹ ਵੀ ਕਹੀ ਹੈ। ਜਿਸ ਵੇਲੇ ਗਿਆਨਵਾਨ ਦੀ ਦ੍ਰਿਸ਼ਟੀ ਖੁੱਲ੍ਹਦੀ ਹੈ ਤਾਂ ਉਸ ਨੂੰ ਕੇਵਲ ੪੯ ਪ੍ਰਕਾਰ ਦੀ ਪਉਣ ਹੀ ਨਹੀਂ, ਬਲਕਿ ਹੋਰ ਭੀ ਅਨੇਕਾਂ ਪ੍ਰਕਾਰ ਦੀ ਪਉਣ ਦਿੱਸਦੀ ਹੈ। ਅਨੇਕਾਂ ਪ੍ਰਕਾਰ ਦੀ ਅਗਨੀ ਦਿਖਾਈ ਦੇਣ ਲੱਗ ਜਾਂਦੀ ਹੈ। ਅਨੇਕਾਂ ਹੀ ਕ੍ਰਿਸ਼ਨ ਤੇ ਸ਼ਿਵਜੀ ਦਿਖਾਈ ਦਿੰਦੇ ਹਨ। ਕਿਤਨੀਆਂ ਹੀ ਕਰਮ-ਭੂਮੀਆਂ ਅਤੇ ਸੁਮੇਰ ਪਰਬਤ ਦਿਖਾਈ ਦੇਣ ਲੱਗ ਪੈਂਦੇ ਹਨ। ਕਿਤਨੇ ਹੀ ਚੰਦਰਮਾ ਸੂਰਜ ਦਿੱਸਦੇ ਹਨ। ਕਿਤਨੇ ਸਿਧ, ਬੁਧ = ਬੋਧਾ ਅਵਤਾਰ, ਨਛੱਤ੍ਰ, ਮਹਾਤਮਾ ਬੁੱਧ ਆਦਿਕ, ਗੋਰਖਾਦਿਕ ਨਾਥ, ਦੇਵੀਆਂ ਆਦਿਕ ਦਿੱਸਦੇ ਹਨ। ਕਿਤਨੇ ਹੀ ਦੇਵਤੇ, ਦੈਂਤ, ਮੁਨੀ ਆਦਿਕ ਦਿੱਸਦੇ ਹਨ। ਕਿਤਨੀਆਂ ਹੀ ਖਾਣੀਆਂ, ਕਿਤਨੀਆਂ ਹੀ ਬਾਣੀਆਂ, ਸਰੀਰ ਤੇ ਬ੍ਰਹਿਮੰਡ ਦੀਆਂ ਦਿੱਸ ਪੈਂਦੀਆਂ ਹਨ। ਉਹ ਤੱਤਵੇਤੇ ਪ੍ਰਭੂ ਵਿਚ ਇਤਨੇ ਲੀਨ ਹਨ ਕਿ ਉਹਨਾਂ ਦੇ ਅਨੰਦ ਦਾ ਕਥਨ ਕਰਕੇ ਅੰਤ ਨਹੀਂ ਪਾਇਆ ਜਾ ਸਕਦਾ। ਅੰਤ ਪਾਉਣ ਵਾਲੇ ਦਾ ਹੀ ਅੰਤ ਹੋ ਜਾਂਦਾ ਹੈ ਭਾਵ ਉਸ ਵਾਹਿਗੁਰੂ ਦਾ ਕੋਈ ਅੰਤ ਨਹੀਂ ਪਾ ਸਕਦਾ। ਸੋ ਇਸ ਪ੍ਰਕਾਰ ਇਸ ਪਉੜੀ ਵਿਚ ਸੇਵਕ ਜਗਿਆਸੂ ਦੀ ਅਵਸਥਾ ਦਾ ਕਥਨ ਕੀਤਾ ਹੈ। ਗਿਆਨ-ਪ੍ਰਾਪਤੀ ਦਾ ਅਧਿਕਾਰੀ ਸੇਵਕ ਜਗਿਆਸੂ ਹੀ ਹੋ ਸਕਦਾ ਹੈ।

(ਇਸ ਪਉੜੀ ਦੇ ੧੬੭ ਅੱਖਰ ਹਨ)

# ਛੱਤੀਵੀਂ ਪਉੜੀ

***ਨੋਟ :*** ਪਉੜੀ ਦੀਆਂ ਦੋ ਤੁਕਾਂ ਵਿਚ ਗਿਆਨ ਖੰਡ, ਸੇਵਕ ਦਾ ਦਰਜਾ ਕਿਹਾ ਹੈ। ਇਸ ਤੋਂ ਅੱਗੇ ਸਰਮ ਖੰਡ ਵਿਚ ਸਿੱਖ ਦਾ ਦਰਜਾ ਉਚਾਰਦੇ ਹਨ। ਹੇ ਸਿੱਧ ਪੁਰਸ਼ੋ! ਜਦੋਂ ਜਗਿਆਸੂ ਗਿਆਨ ਖੰਡ ਵਿਚ ਪਹੁੰਚਦਾ ਹੈ, ਤਾਂ ਉਸ ਵੇਲੇ :

## ਗਿਆਨ ਖੰਡ ਮਹਿ; ਗਿਆਨੁ ਪਰਚੰਡੁ ॥

ਜਦੋਂ ਪਰਮੇਸ਼ਰ ਦਾ ਸੇਵਕ (ਜਗਿਆਸੂ) ਗਿਆਨ ਦੇ ਖੰਡ = ਹਿੱਸੇ ਦੇ ਮਹਿ = ਵਿਚ ਪਹੁੰਚਦਾ ਹੈ, ਉਸ ਵੇਲੇ (ਪਰਚੰਡੁ) ਪਰ = ਵਿਸ਼ੇਸ਼ ਕਰਕੇ ਚੰਡੁ = ਤਿੱਖਾ ਗਿਆਨ ਭਾਵ ਬਹੁਲਤਾ ਵਾਲਾ ਗਿਆਨ ਉਸ ਦੇ ਹਿਰਦੇ ਅੰਦਰ ਪ੍ਰਗਟ ਹੋ ਜਾਂਦਾ ਹੈ।

## ਤਿਥੈ ਨਾਦ ਬਿਨੋਦ; ਕੋਡ ਅਨੰਦੁ ॥

ਤਿਥੈ = ਉਸ ਅਵਸਥਾ ਵਿਚ ਉਨ੍ਹਾਂ ਨੂੰ ਨਾਦ = ਸ੍ਵਣਾਨੰਦ ਬਿਨੋਦ = ਦਰਸ਼ਨਾਨੰਦ ਅਤੇ ਪ੍ਰਾਪਤੀ ਤੋਂ ਕੋਡ = ਕਰੋੜਾਂ ਅਨੰਦ ਪ੍ਰਾਪਤ ਹੁੰਦਾ ਹੈ।

**ਦ੍ਰਿਸ਼ਟਾਂਤ :** ਜਿਵੇਂ ਕਿਸੇ ਦਾ ਬਹੁਤ ਹੀ ਪਿਆਰਾ ਸੰਬੰਧੀ ਕਿਸੇ ਕਾਰਨ ਖੋਇਆ ਗਿਆ ਹੋਵੇ ਤਾਂ ਕੋਈ ਆ ਕੇ ਉਸ ਨੂੰ ਦੱਸੇ ਕਿ ਤੁਸੀਂ ਐਵੇਂ ਹੀ ਚਿੰਤਾ ਕਰਦੇ ਹੋ, ਉਹ ਤਾਂ ਫਲਾਣੇ ਥਾਂ ਹੈ। ਇਹ ਸੁਣ ਕੇ ਜੋ ਅਨੰਦ ਪ੍ਰਾਪਤ ਹੋਇਆ, ਉਸ ਨੂੰ ਨਾਦ = ਸ੍ਵਣਾਨੰਦ ਕਹਿੰਦੇ ਹਨ। ਤਿਥੈ = ਉਥੇ ਜਾ ਕੇ ਜਦੋਂ ਸੰਬੰਧੀ ਨੂੰ ਵੇਖ ਲਿਆ, ਤਾਂ ਉਹ ਬਿਨੋਦ = ਦਰਸ਼ਨਾਨੰਦ ਹੁੰਦਾ ਹੈ ਅਤੇ ਉਸ ਨੂੰ ਪ੍ਰਾਪਤ ਕਰਕੇ ਜੋ ਅਨੰਦ ਪ੍ਰਾਪਤ ਹੁੰਦਾ ਹੈ ਉਹ ਕੋਡ = ਕ੍ਰੋੜਾਂ ਗੁਣਾਂ ਜ਼ਿਆਦਾ ਅਨੰਦ ਹੈ।

**ਦਾ ਦ੍ਰਿਸ਼ਟਾਂਤ :** ਇਸ ਰੀਤ ਨਾਲ ਗਿਆਨ ਖੰਡੀ ਬ੍ਰਹਮ ਬੇਤਿਆਂ ਨੂੰ :

**ਤਿਥੈ ਨਾਦ ਬਿਨੋਦ; ਕੋਡ ਅਨੰਦੁ ॥**

ਤਿਥੈ = ਤਿਸ ਗਿਆਨ ਖੰਡ ਦੀ ਅਵਸਥਾ ਵਿਚ ਉਹਨਾਂ ਨੂੰ ਨਾਦ = ਸ੍ਵਣਾਨੰਦ ਪ੍ਰਾਪਤ ਹੁੰਦਾ ਹੈ। ਜੈਸਾ ਕਿ :

**ਗੁਰਬਾਣੀ ਸੁਨਤ ਮੇਰਾ ਮਨੁ ਦ੍ਰਵਿਆ ਮਨੁ ਭੀਨਾ ਨਿਜ ਘਰਿ ਆਵੈਗੋ ॥** *(ਅੰਗ ੧੩੦੮)*

ਫੇਰ ਪ੍ਰਭੂ ਦੇ ਬਿਨੋਦ = ਦਰਸ਼ਨਾਨੰਦ, ਕੌਤਕ ਵੇਖ ਕੇ ਅਨੰਦ ਪ੍ਰਾਪਤ ਹੁੰਦਾ ਹੈ; ਜੈਸਾ ਕਿ :

**ਧੀਰਉ ਦੇਖਿ ਤੁਮ੍ਾਰੇ ਰੰਗਾ ॥** *(ਅੰਗ ੮੨੪)*

ਜਿਵੇਂ ਪਿੱਛੇ ਧਰਮ ਖੰਡ ਦੀ ਅਵਸਥਾ ਵਿਚ ਰਾਮ, ਕ੍ਰਿਸ਼ਨ, ਸ਼ਿਵ ਆਦਿ ਦੇਵਤੇ ਦਿੱਸ ਪੈਂਦੇ ਹਨ, ਜਿਵੇਂ ਸਰਗੁਣ ਸਰੂਪ ਧਾਰ ਕੇ ਚੋਜ ਕੀਤੇ। ਭਾਈ ਗੁਰਬਖ਼ਸ਼ ਸਿੰਘ (ਰਾਮ ਕੁਇਰ) ਜੀ ਦੀ ਦ੍ਰਿਸ਼ਟੀ ਦੀ ਤਰ੍ਹਾਂ ਦਿਸ ਪੈਣੇ। ਜਿਵੇਂ ਤੁਲਸਾਂ ਦਾਸੀ ਨੂੰ ਗੁਰੂ ਨਾਨਕ ਦੇਵ ਜੀ ਦੇ ਚਰਨ ਛੋਹਣ ਦੇ ਨਾਲ, ਸਿੱਖ ਦਾ ਜਹਾਜ਼ ਬੰਨ੍ਹੇ ਲਾਉਂਦੇ ਬਿਨੋਦ = ਕੌਤਕ ਵੇਖ ਕੇ ਅਨੰਦ ਪ੍ਰਾਪਤ ਹੋਇਆ ਸੀ।

ਬ੍ਰਹਮ ਬੇਤੇ ਨੂੰ ਕੋਡ ਅਨੰਦ = ਕ੍ਰੋੜਾਂ ਗੁਣਾ ਅਨੰਦ ਦੁਨੀਆਂ ਦੇ ਸੁੱਖਾਂ ਨਾਲੋਂ ਕਿਤੇ ਵਧੇਰੇ ਪ੍ਰਾਪਤ ਹੁੰਦਾ ਹੈ। ਜੋ ਦੁਨੀਆਂ ਤੋਂ ਜਸ ਸੁਣਨਾ, ਬਿਨੋਦ = ਕੌਤਕ ਤਮਾਸ਼ੇ ਵੇਖਣੇ, ਜੋ ਉਹਨਾਂ ਦੇ ਵਿੱਚੋਂ ਰਸ ਲੈਣਾ, ਭੋਗਾਂ ਦਾ ਜੋ ਅਨੰਦ ਮਾਨਣਾ, ਇਹਨਾਂ ਨਾਲੋਂ ਨਾਮ ਦਾ ਨਾਦ = ਸ੍ਰਵਣ ਕਰਨ ਵਾਲਿਆਂ ਨੂੰ ਬਿਨੋਦ = ਮੰਨਣ ਤੇ ਨਿਧਿਆਸਣ ਕਰਕੇ ਅਨੰਦ ਪ੍ਰਾਪਤ ਹੋਣਾ। ਇਹ ਸਤ੍ਵਾਪਦ ਚੌਥੀ ਭੂਮਿਕਾ ਸੇਵਕ ਦਾ ਦਰਜਾ ਹੈ ਜੋ ਪੈਂਤੀਵੀਂ ਪਉੜੀ ਵਿਚ ਕਥਨ ਕੀਤਾ ਹੈ। ਇਸ ਪਉੜੀ ਦੀਆਂ ਦੋ ਪੰਗਤੀਆਂ ਦਾ ਅਰਥ ਪਿਛਲੀ ਨਾਲ ਜੋੜਨਾ ਹੈ। ਹੁਣ ਸਰਮ ਖੰਡ ਸਿੱਖ ਦਾ ਦਰਜਾ ਦੱਸਦੇ ਹਨ ਤੇ ਅਸੰਸਕਤ ਭੂਮਿਕਾ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਸਰਮ ਖੰਡ ਭਾਵ ਉਪਾਸਨਾ ਕਾਂਡ ਬਾਰੇ ਸਮਝਾਉ ?*
***ਉੱਤਰ :*** ਉੱਤਰ ਵਿਚ ਸਤਿਗੁਰੂ ਜੀ ਅੱਗੇ ਸਿੱਖ ਦੀ ਅਵਸਥਾ, ਉਪਾਸਨਾ ਕਾਂਡ ਤੇ ਪੰਜਵੀਂ ਭੂਮਿਕਾ ਅਸੰਸਕਤ ਬਾਰੇ ਫ਼ੁਰਮਾਉਂਦੇ ਹਨ :

**[ਅੰਗ ੮]**

## ਸਰਮ ਖੰਡ ਕੀ; ਬਾਣੀ ਰੂਪੁ ॥

ਸਰਮ ਖੰਡੀਆਂ ਦੀ ਬਾਣੀ ਸੱਚ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੁੰਦੀ ਹੈ **ਅਥਵਾ** ਸਰਮ ਨਾਮ ਲੱਜਿਆ ਦਾ ਹੈ, ਭਾਵ ਜਿਹੜੀ ਮਨ ਵਿਚ ਸਰਮ = ਲੱਜਾ ਰੱਖਣੀ ਹੈ, ਆਪਣੇ ਮਾਪਿਆਂ ਦੀ, ਕੁਲ ਦੀ, ਗੁਰੂ ਦੀ **ਵਾ:** ਦੇਸ ਦੀ, ਸਮਾਜ ਆਦਿ ਦੀ ਕਿ ਬੁਰੇ ਕਰਮਾਂ ਦਾ ਤਿਆਗ ਕਰ ਦੇਣਾ ਹੈ ਤੇ ਸ੍ਰੇਸ਼ਟ ਕਰਮ ਅਪਨਾਉਣੇ ਹਨ। ਇਹੋ ਸਰਮ ਖੰਡ ਹੈ। ਜੈਸਾ ਕਿ :

**ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾ ਧੀਆਂ ਜਾਣੈ।** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧)*

ਅਤੇ ਬੁਰੇ ਕਰਮ ਕੀਤਿਆਂ ਤੋਂ ਕਿਤੇ ਪ੍ਰਲੋਕ ਵਿਚ ਸ਼ਰਮਿੰਦਾ ਨਾ ਹੋਣਾ ਪਵੇ।

**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥** *(ਅੰਗ ੧੩੮੧)*

ਤੇ ਇਹੋ ਉਪਾਸਨਾ ਕਾਂਡ ਹੈ ਕਿਉਂਕਿ ਸਰਮ ਨਾਮ ਉੱਦਮ **ਵਾ:** ਮਿਹਨਤ ਦਾ ਵੀ ਹੈ ਅਰਥਾਤ ਸ੍ਰੇਸ਼ਟ ਕਰਮਾਂ ਲਈ ਉੱਦਮ ਕਰਨਾ ਹੀ ਉਪਾਸਨਾ ਕਾਂਡ ਹੈ ਭਾਵ ਗੁਰਮਤਿ ਅਨੁਸਾਰ ਉਪਾਸਨਾ ਦੇ ਅਰਥ, ਪੂਜਾ, ਸੇਵਾ (ਟਹਿਲ) ਜਾਂ ਭਗਤੀ ਹਨ, ਕਹਿਣ ਤੋਂ ਭਾਵ ਕਿ ਜਦੋਂ ਜਗਿਆਸੂ ਟਹਿਲ ਸੇਵਾ ਜਾਂ ਭਗਤੀ ਲਈ ਉੱਦਮ (ਸਰਮ) ਕਰਦਾ ਹੈ ਤਾਂ ਉਹ ਉਪਾਸਨਾ ਕਾਂਡ ਜਾਂ ਸਰਮ ਖੰਡ 'ਚ ਪ੍ਰਵਿਰਤ ਹੁੰਦਾ ਹੈ। ਇਸ ਸਰਮ ਖੰਡ ਦੀ ਅਵਸਥਾ ਵਿਚ ਉਸ ਦੀ ਬਾਣੀ ਸਫ਼ਾਈ ਵਾਲੀ ਹੋ ਜਾਂਦੀ ਹੈ **ਵਾ:** ਸੁੰਦਰ, ਪਿਆਰੀ ਭਾਵ ਮਿੱਠੀ ਬਾਣੀ ਹੋ ਜਾਂਦੀ ਹੈ। ਜੈਸਾ ਕਿ :

**ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ ॥**
*(ਸੂਹੀ ਛੰਤ ਮਹਲਾ ੧ ਘਰੁ ੪, ਅੰਗ ੭੬੬)*

**ਬਲਿਹਾਰੀ ਤਿਨ੍ਹਾਂ ਗੁਰ ਸਿੱਖਾਂ ਗੁਰਮਤਿ ਬੋਲ ਬੋਲਦੇ ਮਿਠਾ।**
*(ਭਾਈ ਗੁਰਦਾਸ ਜੀ, ਵਾਰ ੧੨, ਪਉੜੀ ੧)*

ਭਾਵ ਉਹ ਗੁਰਮੁਖ ਜਦੋਂ ਵੀ ਬੋਲਦੇ ਹਨ ਤਾਂ ਉਹ ਦੂਜੇ ਦੇ ਸਤਿਕਾਰ ਨੂੰ ਮੱਦੇ-ਨਜ਼ਰ ਰੱਖ ਕੇ ਹੀ ਬੋਲਦੇ ਹਨ। ਉਹ ਅੰਦਰੋਂ ਤੇ ਬਾਹਰੋਂ ਇੱਕੋ ਜਿਹੇ ਹੁੰਦੇ ਹਨ। ਜਿਵੇਂ ਭਾਈ ਲਹਿਣਾ ਜੀ, ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ ਆਦਿ ਦੇ ਜੀਵਨ ਸੱਚ ਤੇ ਮਿਠਾਸ ਭਰੇ ਸਨ, ਜੈਸਾ ਕਿ :

**ਇਕੁ ਫਿਕਾ ਨਾ ਗਾਲਾਇ ਸਭਨਾ ਮੈ ਸਚਾ ਧਣੀ ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥** *(ਸਲੋਕ ਸੇਖ ਫਰੀਦ ਜੀ, ਅੰਗ ੧੩੮੪)*

## ਤਿਥੈ ਘਾੜਤਿ ਘੜੀਐ; ਬਹੁਤੁ ਅਨੂਪੁ ॥

ਤਿਥੈ = ਉਥੇ (ਉਸ ਅਵਸਥਾ ਵਿਚ) ਸਰਮਖੰਡੀਆਂ **ਵਾ:** ਸਰਮ ਜਾਂ ਉੱਦਮ ਕਰਨ ਵਾਲਿਆਂ ਦੀ ਸਤਿਗੁਰੂ ਜੀ ਦੁਆਰਾ ਬਹੁਤ ਹੀ ਅਨੂਪੁ = ਸੁੰਦਰ ਘਾੜਤ ਘੜੀਐ = ਘੜੀ ਜਾਂਦੀ ਹੈ ਭਾਵ ਸਤਿਗੁਰੂ ਜੀ ਉਹਨਾਂ ਨੂੰ ਦੈਵੀ ਗੁਣ ਬਖ਼ਸ਼ ਕੇ ਸੁੰਦਰ ਘਾੜਤ ਘੜ ਦਿੰਦੇ ਹਨ **ਅਥਵਾ** ਤਿਥੈ = ਉਥੇ (ਜਿਥੇ ਸਰਮ ਖੰਡੀ ਮਹਾਤਮਾ ਵਸਦੇ ਹਨ) ਜਗਿਆਸੂਆਂ ਦੀ ਸ਼ੁਭ ਗੁਣਾਂ ਦੁਆਰਾ ਬਹੁਤੁ ਅਨੂਪੁ = ਸੁੰਦਰ ਘਾੜਤ ਘੜੀ ਜਾਂਦੀ ਹੈ ਭਾਵ ਉਹਨਾਂ ਦੀ ਸੰਗਤ ਕਰਕੇ ਜਗਿਆਸੂ ਉੱਚੇ ਸੁੱਚੇ ਜੀਵਨ ਵਾਲਾ ਬਣ ਜਾਂਦਾ ਹੈ। ਮਨ ਦੀ ਮੈਲ, ਪਾਪਾਂ ਰੂਪ ਮੈਲ, ਚੰਚਲਤਾਈ, ਅਗਿਆਨ ਰੂਪ ਮੈਲ ਸਭ ਮਿਟ ਜਾਂਦੀ ਹੈ। ਸੋਧੇ ਹੋਏ ਸੋਨੇ ਦੀ ਨਿਆਈਂ ਮਨ ਸ਼ੁੱਧ ਹੋ ਜਾਂਦਾ ਹੈ ਤੇ ਉਸਦੇ ਗਿਆਨ ਰੂਪੀ ਗਹਿਣੇ ਦੀ ਘਾੜਤ ਘੜਨ ਦੀ ਅਨੂਪੁ = ਉਪਮਾ ਤੋਂ ਰਹਿਤ ਭਾਵ ਬਹੁਤ ਸੁੰਦਰ ਘਾੜਤ ਘੜੀ ਜਾਂਦੀ ਹੈ।

## ਤਾ ਕੀਆ ਗਲਾ; ਕਥੀਆ ਨਾ ਜਾਹਿ ॥

ਤਾ ਕੀਆ = ਉਨ੍ਹਾਂ ਸਰਮਖੰਡ ਵਾਲੇ ਉਪਾਸ਼ਕ ਸਿੱਖਾਂ ਦੀਆਂ ਉੱਦਮ, ਕਮਾਈ, ਭਗਤੀ, ਪਿਆਰ ਤੇ ਨਿਮਰਤਾ ਆਦਿ ਗੱਲਾਂ ਕਿਸੇ ਪਾਸੋਂ ਕਥੀਆ ਨ ਜਾਹਿ = ਕਥਨ ਨਹੀਂ ਕੀਤੀਆਂ ਜਾ ਸਕਦੀਆਂ। ਇਕ ਸਿੱਧ ਕਹਿਣ ਲੱਗਾ ਕਿ ਮੈਂ ਕਹਿ ਸਕਦਾ ਹਾਂ। ਤਾਂ ਸਤਿਗੁਰੂ ਜੀ ਨੇ ਕਿਹਾ :

## ਜੇ ਕੋ ਕਹੈ; ਪਿਛੈ ਪਛੁਤਾਇ ॥

ਜੇ = ਜੇਕਰ ਕੋ = ਕੋਈ ਤੇਰੇ ਵਰਗਾ ਮਨੁੱਖ ਕਹੈ = ਕਹਿੰਦਾ ਵੀ ਹੈ ਤਾਂ ਉਹ ਪਿਛੈ = ਪਿੱਛੋਂ ਪਛੁਤਾਇ = ਪਛਤਾਉਂਦਾ ਹੀ ਹੈ ਕਿਉਂਕਿ ਉਹ ਪੂਰੀ ਤਰ੍ਹਾਂ ਕਹਿਣ ਤੋਂ ਅਸਮਰੱਥ ਹੁੰਦਾ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਐਸੇ ਸਰਮਖੰਡੀ ਉਪਾਸ਼ਕਾਂ ਦੀ ਸੰਗਤ ਕਰਨ ਦਾ ਜਗਿਆਸੂਆਂ ਨੂੰ ਕੀ ਫਲ ਮਿਲਦਾ ਹੈ ?*

***ਉੱਤਰ :*** ਤਦ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ :

## ਤਿਥੈ ਘੜੀਐ; ਸੁਰਤਿ ਮਤਿ ਮਨਿ ਬੁਧਿ ॥

ਹੇ ਸਿੱਧ ਪੁਰਸ਼ੋ ! ਤਿਥੈ = ਉਹਨਾਂ ਸਰਮਖੰਡੀ ਉਪਾਸ਼ਕ ਗੁਰਸਿੱਖਾਂ ਦੀ ਸੰਗਤ ਵਿਚ ਸੁਰਤਿ = ਚਿਤ ਮਤਿ = ਮਦ ਭਾਵ ਹੰਕਾਰ ਮਨ ਤੇ ਬੁਧਿ = ਬੁੱਧੀ ਘੜੇ ਜਾਂਦੇ ਹਨ ਭਾਵ ਇਸ ਚਤੁਸ਼ਟੇ ਅੰਤਸ਼ਕਰਣ ਦੀ ਸ਼ੁੱਧੀ ਰੂਪੀ ਘਾੜਤ ਘੜੀ ਜਾਂਦੀ ਹੈ। ਸੁਰਤਿ = ਚਿੱਤ ਵਿੱਚੋਂ ਚਿਤਵਨੀ ਮਿਟ ਜਾਂਦੀ ਹੈ। ਮਤਿ = ਮਦ ਭਾਵ ਹੰਕਾਰ ਮਿਟ ਜਾਂਦਾ ਹੈ, ਮਨਿ = ਮਨ ਦੇ ਸੰਕਲਪ, ਵਿਕਲਪ ਮਿਟ ਜਾਂਦੇ ਹਨ ਅਤੇ ਬੁਧਿ = ਬੁੱਧੀ ਆਤਮ ਵਿਸ਼ੈਣੀ ਹੋ ਜਾਂਦੀ ਹੈ **ਅਥਵਾ** ਤਿਥੈ = ਉਸ ਅਵਸਥਾ ਵਿਚ (ਸਰਮ ਖੰਡ ਜਾਂ ਉਪਾਸ਼ਨਾ ) ਦੀ ਅਵਸਥਾ ਵਿਖੇ ਸਰਮਖੰਡੀ ਦੀ ਸੁਰਤਿ = ਚਿਤ ਮਤਿ = ਅਹੰਕਾਰ, ਮਦ, ਮਨ ਤੇ ਬੁੱਧੀ ਵਾਲੇ ਚਤੁਸ਼ਟੇ ਅੰਤਹਕਰਣ ਦੀ ਸ਼ੁੱਧ ਘਾੜਤ ਘੜੀ ਜਾਂਦੀ ਹੈ ਭਾਵ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ।

## ਤਿਥੈ ਘੜੀਐ; ਸੁਰਾ ਸਿਧਾ ਕੀ ਸੁਧਿ ॥੩੬॥

ਤਿਥੈ = ਉਸ ਅਵਸਥਾ ਵਿਚ ਸਰਮਖੰਡੀ ਭਾਵ ਉਪਾਸ਼ਕ ਦੀ ਸੁਰਾ = ਦੇਵਤਿਆਂ ਤੇ ਸਿਧਾ = ਸਿੱਧਾਂ ਵਰਗੀ ਸੁਧਿ = ਸ਼ੁੱਧੀ (ਪਵਿੱਤ੍ਰਤਾ) **ਵਾ:** ਸੂਝ (ਅਕਲ, ਸਮਝ) ਘੜੀਐ = ਘੜੀ ਜਾਂਦੀ ਹੈ **ਅਥਵਾ** ਤਿਥੈ = ਉਥੇ ਉਨ੍ਹਾਂ ਸਰਮਖੰਡੀਆਂ ਦੀ ਸੰਗਤ ਕਰਕੇ ਜਗਿਆਸੂਆਂ ਦੀ ਸੁਰਾ = ਦੇਵਤਿਆਂ ਤੇ ਸਿਧਾ = ਸਿੱਧਾਂ ਵਾਲੀ

ਸੁਧਿ = ਸਮਝ ਭਾਵ ਗਿਆਤ **ਵਾ:** ਪਵਿੱਤ੍ਰਤਾ (ਸ਼ੁੱਧੀ) ਘੜੀਐ = ਘੜੀ ਜਾਂਦੀ ਹੈ **ਅਥਵਾ** ਹੇ ਸਿੱਧੋ ! ਤਿਥੈ = ਉਥੇ (ਉਸ ਅਵਸਥਾ ਵਿਚ) ਉਨ੍ਹਾਂ ਦੀ ਸੰਗਤ ਵਿਚ ਜੋ ਮਨ ਦੀ ਸੁੱਧੀ ਭਾਵ ਪਵਿੱਤ੍ਰਤਾ ਘੜੀਐ = ਘੜੀ ਜਾਂਦੀ ਹੈ, ਉਸ ਦੇ ਮੁਕਾਬਲੇ ਸੁਰਾ = ਦੇਵਤਿਆਂ ਅਤੇ ਤੁਹਾਡੇ ਸਿਧਾ = ਸਿੱਧਾਂ ਦੀ ਸੁਧਿ = ਪਵਿੱਤ੍ਰਤਾ ਕੀ ਹੈ ? ਭਾਵ ਕੁਝ ਵੀ ਨਹੀਂ ॥੩੬॥

***ਨੋਟ :*** ਇਥੋਂ ਤੱਕ ਸਰਮ ਖੰਡ ਦੀ ਅਵਸਥਾ ਦਾ, ਉਪਾਸ਼ਨਾ ਅਤੇ ਪੰਜਵੀਂ ਭੂਮਿਕਾ ਅਸੰਸਕਤ ਦਾ ਵਰਣਨ ਕੀਤਾ ਗਿਆ ਹੈ।

## ਦੂਸਰਾ ਅਰਥ

### ਗਿਆਨ ਖੰਡ ਮਹਿ; ਗਿਆਨੁ ਪਰਚੰਡੁ ॥

ਹੇ ਭਾਈ ! ਗਿਆਨ ਖੰਡ ਦੀ ਅਵਸਥਾ ਮਹਿ = ਵਿਚ ਜੋ ਗਿਆਨ ਕਥਨ ਕੀਤਾ ਹੈ, ਉਹ ਕੈਸਾ ਗਿਆਨ ਹੈ ? ਉਹ ਜਿੰਨੇ ਵੀ ਨਾਨ੍ਹਾ ਪ੍ਰਕਾਰ ਦੇ ਸੰਸਾਰਕ ਗਿਆਨ ਹਨ, ਉਹਨਾਂ ਨੂੰ ਪਰ = ਵਿਸ਼ੇਸ਼ ਕਰਕੇ ਚੰਡ ਦੇਈਦਾ ਹੈ **ਵਾ:** ਖੰਡ ਦੇਈਦਾ ਹੈ ਭਾਵ ਸਰੂਪ ਦੇ ਗਿਆਨ ਤੋਂ ਬਿਨਾਂ ਅਧਿਅਸਤ ਕਲਪਿਤ ਗਿਆਨ ਸਭ ਛੱਡ ਦੇਈਦੇ ਹਨ।

### ਤਿਥੈ ਨਾਦ ਬਿਨੋਦ; ਕੋਡ ਅਨੰਦੁ ॥

ਤਿਥੈ = ਤਿਸ ਗਿਆਨ ਕਾਂਡ ਵਿਚ ਨਾਦ = ਗੁਰ ਸ਼ਬਦ ਦੇ ਅਭਿਆਸ ਕਰ ਕੇ ਜਦੋਂ ਸਿੱਖ ਦਾ ਚਿੱਤ ਟਿਕ ਜਾਂਦਾ ਹੈ ਤਾਂ ਪ੍ਰਭੂ ਦੇ ਸਰਗੁਣੀ ਬਿਨੋਦ = ਕੌਤਕਾਂ ਦੇ ਆਤਮਾਕਾਰ ਬਿਰਤੀ ਵਿਚ ਪ੍ਰਾਪਤ ਹੋਏ ਗਿਆਨਾਨੰਦ ਨਾਲੋਂ ਵੀ ਕੋਡ = ਕ੍ਰੋੜਾਂ ਗੁਣਾਂ ਅਧਿਕ ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ ਭਾਵ ਉਥੇ ਬਾਕੀ ਸੰਸਾਰਕ ਅਨੰਦਾਂ ਦਾ ਅਭਾਵ ਹੋ ਜਾਂਦਾ ਹੈ।

***ਨੋਟ :*** ਇਨ੍ਹਾਂ ਦੋਨਾਂ ਪੰਗਤੀਆਂ ਦਾ ਪਿਛਲੀ (ਪੈਂਤੀਵੀਂ ਪਉੜੀ) ਦੇ ਦੂਸਰੇ ਅਰਥ ਨਾਲ ਭਾਵ ਸਮਝਣਾ ਉਸ ਪਉੜੀ ਨਾਲ ਜੋੜ ਕੇ ਅਰਥ ਹੋਏ ਹਨ। ਅੱਗੇ ਹੁਣ ਸਰਮ ਖੰਡ **ਵਾ:** ਉਪਾਸ਼ਨਾ ਦਾ **ਵਾ:** ਪੰਜਵੀਂ ਭੂਮਿਕਾ ਅਸੰਸਕਤ ਦਾ ਕਥਨ ਕਰਦੇ ਹਨ।

### ਸਰਮ ਖੰਡ ਕੀ; ਬਾਣੀ ਰੂਪੁ ॥

ਸਰਮ ਨਾਮ ਵੈਰਾਗ ਦਾ ਹੈ। ਮਹਾਂਪੁਰਖਾਂ ਨੂੰ ਜਦੋਂ ਸਰਮ ਖੰਡ = ਵੈਰਾਗ ਵਾਲੇ ਸਰਮ ਖੰਡ ਦੀ ਪ੍ਰਾਪਤੀ ਹੁੰਦੀ ਹੈ, ਉਸ ਵੇਲੇ ਬ੍ਰਹਮ ਲੋਕ ਤੱਕ ਦੇ ਸਾਰੇ ਪਦਾਰਥ ਮਿਥਿਆ ਜਾਣ ਕੇ, ਤਿਆਗ ਕਰਕੇ ਇਕ ਵਾਹਿਗੁਰੂ ਵਿਚ ਲਿਵ ਲਾ ਲੈਂਦੇ ਹਨ ਤਾਂ ਜਗਿਆਸੂ ਦੇ ਤਾਈਂ ਉਹ ਜੋ ਵੀ ਬਾਣੀ ਬੋਲਦੇ ਹਨ, ਉਹ ਪ੍ਰਭੂ ਦੇ ਰੂਪੁ = ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਹੀ ਬੋਲਦੇ ਹਨ।

### ਤਿਥੈ ਘਾੜਤਿ ਘੜੀਐ; ਬਹੁਤੁ ਅਨੂਪੁ ॥

ਤਿਥੈ = ਉਸ ਅਵਸਥਾ ਵਿਚ ਉਨ੍ਹਾਂ ਵੈਰਾਗਵਾਨਾਂ ਦੀ **ਵਾ:** ਉਨ੍ਹਾਂ ਦੀ ਸੰਗਤ ਕਰਨ ਵਾਲਿਆਂ ਦੀ, ਪ੍ਰਮਾਣਗਤ ਸੰਸੇ ਨੂੰ ਮੇਟਣ ਵਾਲੇ ਸ੍ਰਵਣ, ਪ੍ਰਮੇਯਗਤ ਸੰਸੇ ਨੂੰ ਮੇਟਣ ਵਾਲੇ ਮੰਨਣ, ਵਿਪਰਜੇ ਬੁੱਧੀ ਨੂੰ ਨਾਸ ਕਰਨ ਵਾਲੇ ਨਿਧਿਆਸਣ, ਅਤੇ ਤਤ ਤ੍ਵੰ ਦੇ ਸੰਸ਼ੋਧਨ ਦੁਆਰਾ ਅਪ੍ਰੋਖ ਗਿਆਨ ਨਾਲ ਜੀਵ ਈਸ਼ ਦੀ ਅਭੇਦਤਾ ਰੂਪੀ ਬਹੁਤ ਹੀ ਅਨੂਪੁ = ਸੁੰਦਰ (ਉਪਮਾ ਰਹਿਤ) ਘਾੜਤ ਘੜੀਐ = ਘੜੀ ਜਾਂਦੀ ਹੈ।

### ਤਾ ਕੀਆ ਗਲਾ; ਕਥੀਆ ਨਾ ਜਾਹਿ ॥

ਤਾ ਕੀਆ = ਉਹਨਾਂ ਵੈਰਾਗਵਾਨ ਸਰਮਖੰਡੀਆਂ ਦੀਆਂ ਗੱਲਾਂ ਕਿਸੇ ਪਾਸੋਂ ਕਥੀਆਂ ਨਹੀਂ ਜਾਂਦੀਆਂ।

**ਜੇ ਕੋ ਕਹੈ; ਪਿਛੈ ਪਛੁਤਾਇ ॥**

ਜੇਕਰ ਕੋ = ਕੋਈ ਕਹੈ = ਕਥਨ ਕਰੇ ਵੀ ਤਾਂ ਉਹ ਪਿਛੈ = ਪਿੱਛੋਂ ਪਛੁਤਾਇ = ਪਛਤਾਉਂਦਾ ਹੈ ਭਾਵ ਉਹ ਪੂਰਾ ਕਥਨ ਨਹੀਂ ਕਰ ਪਾਉਂਦਾ।

***ਪ੍ਰਸ਼ਨ :*** *ਹੇ ਸੱਚੇ ਪਾਤਸ਼ਾਹ! ਜੇਕਰ ਕੋਈ ਸ਼ਰਧਾ ਸਹਿਤ ਕਥਨੀ ਕਰਕੇ ਉਹਨਾਂ ਦੀ ਉਪਮਾ ਕਰੇ ?*

***ਉੱਤਰ :*** ਤਦ ਉੱਤਰ ਵਿਚ ਫ਼ੁਰਮਾਉਂਦੇ ਹਨ ਕਿ

(ਤਾ ਕੀਆ ਗਲਾ ਕਥੀਆ ਨ ਜਾਹਿ।) ਹੇ ਗੁਰਸਿੱਖੋ! ਜਿਨ੍ਹਾਂ ਨੇ ਸ਼ਰਧਾ ਸਹਿਤ ਹੋ ਕੇ ਤਾ ਕੀਆ = ਉਹਨਾਂ ਦੀਆਂ ਗੱਲਾਂ ਕਥੀਆ = ਕਥਨ ਕੀਤੀਆਂ ਹਨ ਭਾਵ ਉਹਨਾਂ ਦੀ ਉਪਮਾ ਕੀਤੀ ਹੈ ਤਾਂ ਉਹ ਕਥਨੀ ਕਰਨ ਵਾਲੇ ਨ ਜਾਹਿ = ਜੂਨਾਂ ਵਿਚ ਨਹੀਂ ਜਾਂਦੇ ਭਾਵ ਉਹਨਾਂ ਮਹਾਂਪੁਰਖਾਂ ਦੀ ਉਪਮਾ ਕਰ ਕੇ ਉਹ ਮੁਕਤ ਹੋ ਜਾਂਦੇ ਹਨ ਅਤੇ ਜੇ ਕੋ ਕਹੈ ਪਿਛੈ ਪਛੁਤਾਇ = ਜਿਹੜੇ ਕੋਈ ਉਨ੍ਹਾਂ ਦੀ (ਸਰਮਖੰਡੀ ਵੈਰਾਗਵਾਨ ਮਹਾਂਪੁਰਖਾਂ ਦੀ) ਉਪਮਾ ਕਹੈ = ਕਹਿੰਦੇ ਹਨ, ਉਨ੍ਹਾਂ ਸ਼ਰਧਾਵਾਨ ਕਥਨੀ ਕਰਨ ਵਾਲਿਆਂ ਦੇ ਸਾਰੇ ਪਛੁਤਾਇ = ਪਛਤਾਵੇ ਪਿੱਛੇ ਪੈ ਜਾਂਦੇ ਹਨ, ਭਾਵ ਉਨ੍ਹਾਂ ਨੂੰ ਕਦੇ ਕਿਸੇ ਗੱਲੋਂ ਪਸ਼ਚਾਤਾਪ ਨਹੀਂ ਕਰਨਾ ਪੈਂਦਾ। ਉਹਨਾਂ ਦਾ ਜੀਵਨ ਅਨੰਦਮਈ ਬਣ ਜਾਂਦਾ ਹੈ।

**ਤਿਥੈ ਘੜੀਐ; ਸੁਰਤਿ ਮਤਿ ਮਨਿ ਬੁਧਿ ॥**

ਤਿਥੈ = ਉਸ ਅਵਸਥਾ ਵਿਚ ਭਾਵ ਉਨ੍ਹਾਂ ਵੈਰਾਗਵਾਨਾਂ ਦੀ ਸੰਗਤ ਵਿਚ ਸੁਰਤਿ = ਗਿਆਤ ਵਿਚ ਸ੍ਵਣ ਸਾਧਨ, ਗੁਰੂ ਜੀ ਦੀ ਮਤਿ = ਸਿੱਖਿਆ ਮੰਨਣ ਰੂਪ ਸਾਧਨ ਮਨਿ = ਮਨ ਵਿਚ ਨਿਧਿਆਸਣ ਸਾਧਨ ਅਤੇ ਬੁਧਿ = ਬੁੱਧੀ ਵਿਚ ਤੱਤ ਤ੍ਵੰ ਦੇ ਸੰਸ਼ੋਧਨ ਦਾ ਬੋਧ ਘੜੀਐ = ਘੜਿਆ ਜਾਂਦਾ ਹੈ, ਭਾਵ ਇਹ ਸਾਰੇ ਗੁਣਾਂ ਦੀ ਪ੍ਰਾਪਤੀ ਹੁੰਦੀ ਹੈ।

**ਤਿਥੈ ਘੜੀਐ; ਸੁਰਾ ਸਿਧਾ ਕੀ ਸੁਧਿ ॥੩੬॥**

ਹੇ ਗੁਰਸਿੱਖੋ! ਤਿਥੈ = ਉਸ ਅਵਸਥਾ (ਸਰਮ ਖੰਡ ਭਾਵ ਵੈਰਾਗਮਈ ਅਵਸਥਾ) ਵਿਚ ਭਾਵ ਉਨ੍ਹਾਂ ਵੈਰਾਗਵਾਨਾਂ ਦੀ ਸੰਗਤ ਵਿਚ ਸੁਰਾ = ਦੈਵੀ ਸੰਪਦਾ ਅਤੇ ਸਿਧਾ = ਪ੍ਰਾਪਤੀ **ਵਾ:** ਮੁਕਤੀ ਦੀ ਸੁਧਿ = ਗਿਆਤ ਘੜੀਐ = ਘੜੀ ਜਾਂਦੀ ਹੈ **ਵਾ:** ਸਿਧਾ = ਮੁਕਤ ਪੁਰਸ਼ਾਂ ਦੀ ਸਲੋਕ, ਸਮੀਪ, ਸਰੂਪ ਸਯੁਜ, ਚਾਰ ਮੁਕਤੀਆਂ ਦੀ ਸੁਧਿ = ਗਿਆਤ ਘੜੀ ਜਾਂਦੀ ਹੈ। ਉਹ ਇਸ ਪ੍ਰਕਾਰ ਸਮਝ ਲੈਂਦੇ ਹਨ ਕਿ ਇਹ ਅਵਸਥਾ ਤਾਂ ਸਰਗੁਣ ਅਵਸਥਾ ਹੀ ਹੈ। ਇਸ ਢੰਗ ਨਾਲ ਦੈਵੀ ਸੰਪਦਾ ਨੂੰ ਧਾਰ ਕੇ ਸਿਧਾ = ਮੁਕਤ ਪੁਰਖਾਂ ਤੋਂ ਸੁਧ ਸਰੂਪ ਦੀ ਪ੍ਰਾਪਤੀ ਦੀ ਗਿਆਤ, ਸਮਝ ਘੜੀ ਜਾਂਦੀ ਹੈ॥੩੬॥

## ਤੀਸਰਾ ਅਰਥ

**ਗਿਆਨ ਖੰਡ ਮਹਿ; ਗਿਆਨੁ ਪਰਚੰਡੁ ॥**

ਉਹਨਾਂ ਬ੍ਰਹਮ ਬੇਤਿਆਂ ਨੂੰ ਉਸ ਅਵਸਥਾ ਮਹਿ = ਵਿਚ ਜੋ ਅਖੰਡ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਜੋ ਖੰਡ = ਕੱਟਿਆ ਨਹੀਂ ਜਾ ਸਕਦਾ, ਉਹ ਗਿਆਨ ਪਰ = ਵਿਸ਼ੇਸ਼ ਕਰਕੇ ਚੰਡੁ = ਤਿੱਖਾ ਗਿਆਨ ਹੈ ਭਾਵ ਅਪ੍ਰੋਖ ਗਿਆਨ ਹੈ।

**ਤਿਥੈ ਨਾਦ ਬਿਨੋਦ; ਕੋਡ ਅਨੰਦੁ ॥**

ਜਿਹੜੇ ਨਾਦ = ਸੰਸਾਰਕ ਗਾਣੇ ਆਦਿਕਾਂ ਦੇ ਸ੍ਵਣ ਕਰਕੇ ਲੋਕਾਂ ਨੂੰ ਅਨੰਦ ਪ੍ਰਾਪਤ ਹੁੰਦਾ ਹੈ ਜਾਂ ਬਿਨੋਦ = ਦੁਨਿਆਵੀ ਕੌਤਕ, ਨਾਚ, ਤਮਾਸ਼ੇ ਆਦਿਕ ਨਾਲ ਜੋ ਅਨੰਦ ਪ੍ਰਾਪਤ ਹੋਣਾ ਹੈ, ਜਿਨ੍ਹਾਂ ਦੇ ਕਰਕੇ ਪਰਮਾਤਮਾ ਦਾ ਨਾਮ ਭੁੱਲਦਾ ਹੈ। ਜੈਸਾ ਕਿ :

**ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥**
**ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥** *(ਵਾਰ ਜੈਤਸਰੀ, ਅੰਗ ੭੦੭)*

ਇਹ ਜਾਣ ਕੇ ਉਹਨਾਂ ਗੁਰਮੁਖਾਂ ਨੇ ਸੰਸਾਰਕ ਅਨੰਦ ਦਾ ਤਿਆਗ ਕਰ ਦਿੱਤਾ ਹੈ। ਤਿਥੈ = ਤਿਸ ਅਵਸਥਾ ਵਿਚ ਉਨ੍ਹਾਂ ਗੁਰਮੁਖਾਂ ਨੂੰ ਸੰਸਾਰਕ ਅਨੰਦਾਂ ਨਾਲੋਂ ਕੋਡ ਅਨੰਦੁ = ਕ੍ਰੋੜਾਂ ਗੁਣਾ ਵੱਧ ਅਨੰਦ (ਸਰੂਪ ਦੀ ਸਾਖਿਆਤਤਾ ਦਾ) ਹਰ ਸਮੇਂ ਪ੍ਰਾਪਤ ਹੀ ਰਹਿੰਦਾ ਹੈ।

***ਨੋਟ :*** ਇਨ੍ਹਾਂ ਦੋਨਾਂ ਪੰਗਤੀਆਂ ਦਾ ਪਿਛਲੀ ਪੈਂਤੀਵੀਂ ਪਉੜੀ ਨਾਲ ਅਰਥ ਭਾਵ ਸਮਝਣਾ।

## ਸਰਮ ਖੰਡ ਕੀ; ਬਾਣੀ ਰੂਪੁ ॥

ਸੰਸਕ੍ਰਿਤ ਵਿਚ ਸਰਮ ਨਾਮ ਸੁੱਖ ਦਾ ਹੈ। ਜਿਨ੍ਹਾਂ ਨੂੰ ਸਰਮ = ਸੁੱਖ ਰੂਪੀ ਅਖੰਡ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ, ਉਨ੍ਹਾਂ ਦੀ ਸਰੀਰ ਦੀ ਬਾਣੀ = ਬਣਾਵਟ ਵੀ ਵਾਹਿਗੁਰੂ ਦਾ ਰੂਪੁ = ਸਰੂਪ ਹੀ ਬਣ ਗਈ ਹੈ। ਉਹ ਉਲਟ ਕੇ ਵਾਹਿਗੁਰੂ ਦਾ ਸਰੂਪ ਹੀ ਹੋ ਜਾਂਦੇ ਹਨ। ਜਿਹੜੇ ਗੁਰਸਿੱਖ ਸਰਮ ਖੰਡ = ਸਰੂਪ ਦੇ ਖੰਡ ਵਿਚ ਪਹੁੰਚਦੇ ਹਨ **ਵਾ:** ਜਿਨ੍ਹਾਂ ਨੂੰ ਬ੍ਰਹਮਾਨੰਦ ਦਾ ਸਰਮ = ਸੁੱਖ ਪ੍ਰਾਪਤ ਹੋਇਆ ਹੈ, ਉਹਨਾਂ ਦੀ ਬਾਣੀ (ਰੂਪ) ਮਨ ਦੀ ਸਫ਼ਾਈ ਕਰਨ ਵਾਲੀ ਹੈ। ਜਦੋਂ ਉਹ ਬੋਲਦੇ ਹਨ, ਮਨ ਦੇ ਸਾਰੇ ਵਿਕਾਰ ਮੇਟ ਦਿੰਦੇ ਹਨ। ਉਹਨਾਂ ਨੇ ਕਾਮਾਦਿਕ ਸਾਰੇ ਖੰਡ ਦਿੱਤੇ ਹਨ। ਉਹਨਾਂ ਦੇ ਅੱਗੇ ਜਿਹੜੇ ਆਕਾਰ ਹਨ, ਜਿਵੇਂ ਸੇਵਕਾਂ ਨੂੰ ਆਕਾਰ ਦਿੱਸਦੇ ਹਨ, ਇਹ ਹਟ ਜਾਂਦੇ ਹਨ, ਕੇਵਲ ਬਾਣੀ ਰੂਪ ਭਾਵ ਬਾਣੀ ਸਰੂਪ ਵਾਹਿਗੁਰੂ ਹੀ ਪ੍ਰਤੀਤ ਹੁੰਦਾ ਹੈ; ਜੈਸਾ ਕਿ :

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥** *(ਅੰਗ ੩੦੪)*

ਤੇ ਇਉਂ ਆਪ ਬਾਣੀ ਰੂਪ ਹੋ ਗਏ ਹਨ।

## ਤਿਥੈ ਘਾੜਤਿ ਘੜੀਐ; ਬਹੁਤੁ ਅਨੂਪੁ ॥

ਉਹਨਾਂ ਤੱਤ ਬੇਤਿਆਂ ਮਹਾਂਪੁਰਖਾਂ ਦੀ ਸ਼ਰਨ ਵਿਚ ਜਿਹੜੇ ਜਗਿਆਸੂ ਜਾਂਦੇ ਹਨ, ਉਨ੍ਹਾਂ ਦੀ ਸ਼ੁਭ ਇੱਛਾ, ਸੁਵਿਚਾਰਨਾ, ਤਨੂੰਮਾਨਸਾ ਆਦਿਕ ਸੱਤ ਭੂਮਿਕਾ ਦੀ ਪ੍ਰਾਪਤੀ ਰੂਪ ਬ੍ਰਹਮ ਵਿੱਦਿਆ ਦੀ ਘਾੜਤ ਅਨੂਪੁ = ਉਪਮਾ ਤੋਂ ਰਹਿਤ ਬਹੁਤ ਹੀ ਸੁੰਦਰ ਘੜੀ ਜਾਂਦੀ ਹੈ **ਵਾ:** ਤਿਸ ਅਵਸਥਾ ਵਿਚ ਉਹਨਾਂ ਦੀ ਸਤਿਸੰਗਤ ਵਿਚ ਮਿਲਕੇ ਬ੍ਰਹਮ ਗਿਆਨ ਰੂਪ ਗਹਿਣੇ ਦੀ ਅਨੂਪੁ = ਉਪਮਾ ਤੋਂ ਰਹਿਤ ਘਾੜਤ ਘੜੀ ਜਾਂਦੀ ਹੈ।

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਬਾਦਸ਼ਾਹ ਦੀ ਉਹ ਜਗ੍ਹਾ ਜਿਥੇ ਕਰੰਸੀ ਤਿੰਨ ਰੂਪਾਂ ਵਿਚ ਤਿਆਰ ਹੁੰਦੀ ਹੈ, ਉਸ ਦਾ ਨਾਮ ਟਕਸਾਲ ਹੈ (ਟਕ + ਸਾਲ) ਟਕ ਨਾਮ ਟਕੇ ਦਾ ਭਾਵ ਰੁਪਏ ਦਾ ਅਤੇ ਸਾਲ ਨਾਮ ਘਰ ਦਾ। ਜਿਸ ਘਰ ਵਿਚ ਤਿੰਨ ਪ੍ਰਕਾਰ ਦੀ ਕਰੰਸੀ—ਤਾਂਬੇ ਦੇ ਪੈਸੇ, ਚਾਂਦੀ ਦੇ ਰੁਪਏ, ਸੋਨੇ ਦੀਆਂ ਮੋਹਰਾਂ ਘੜੀਆਂ ਜਾਣ ਅਤੇ ਟਕੇ ਘੜੇ ਜਾਣ, ਉਸ ਦਾ ਨਾਮ ਟਕਸਾਲ ਹੈ। ਇਉਂ ਸਤਿਸੰਗਤ ਜਾਂ ਉਹਨਾਂ ਸਤਿਪੁਰਸ਼ਾਂ ਦੀ ਸੰਗਤ ਇਕ ਟਕਸਾਲ ਦੀ ਨਿਆਈਂ ਹੈ।

**ਦਾ ਦ੍ਰਿਸ਼ਟਾਂਤ :** ਜਿਥੇ ਤਾਂਬੇ ਦੇ ਪੈਸਿਆਂ ਦੀ ਨਿਆਈਂ ਨਿਸ਼ਕਾਮ ਕਰਮਾਂ ਦੀ ਘਾੜਤ, ਚਾਂਦੀ ਦੇ ਰੁਪਇਆਂ ਦੀ ਨਿਆਈਂ ਉਪਾਸਨਾ ਦੀ ਘਾੜਤ ਤੇ ਸੋਨੇ ਦੀਆਂ ਮੋਹਰਾਂ ਦੀ ਨਿਆਈਂ ਗਿਆਨ ਦੀ ਘਾੜਤ ਘੜੀ ਜਾਂਦੀ ਹੈ ਜੋ ਬਹੁਤ ਹੀ ਉਪਮਾ ਤੋਂ ਰਹਿਤ ਹੈ **ਵਾ:** ਉਹਨਾਂ ਦੀ ਸੰਗਤ ਵਿਚ ਮਨ, ਬਾਣੀ, ਸਰੀਰ ਦੇ ਅਭਿਮਾਨ ਤੋਂ ਰਹਿਤ ਘਾੜਤ ਘੜੀ ਜਾਂਦੀ ਹੈ ਭਾਵ ਅਭਿਮਾਨ ਮੇਟ ਲਈਦਾ ਹੈ।

**ਤਾ ਕੀਆ ਗਲਾ; ਕਥੀਆ ਨ ਜਾਹਿ ॥**

ਉਸ ਅਵਸਥਾ ਦੀ ਅਕੱਥ ਕਹਾਣੀ ਹੈ, ਉਹਨਾਂ ਦੀ ਉਪਮਾ ਦੀਆਂ ਗੱਲਾਂ ਸ਼ਕਤੀ ਬਿਰਤੀ ਕਰਕੇ **ਵਾ:** ਕਰਮਵਾਦੀਆਂ ਤੇ ਭੇਦਵਾਦੀਆਂ ਪਾਸੋਂ ਕਥਨ ਨਹੀਂ ਹੋ ਸਕਦੀਆਂ **ਅਥਵਾ** ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਲਖਣਾ ਬਿਰਤੀ ਦੁਆਰਾ ਉਸ ਅਵਸਥਾ ਦੀਆਂ ਗੱਲਾਂ ਕਥਨ ਕੀਤੀਆਂ, ਦੱਸੀਆਂ ਹਨ, ਉਹ ਆਵਾਗਉਣ ਸੰਸਾਰ ਦੇ ਚੱਕਰ ਵਿਚ ਨ = ਨਹੀਂ ਜਾਹਿ = ਜਾਂਦੇ।

**ਜੇ ਕੋ ਕਹੈ; ਪਿਛੈ ਪਛੁਤਾਇ ॥**

ਜੇ ਕੋਈ ਕਹੇ ਕਿ ਮੈਂ ਉਨ੍ਹਾਂ ਦੀਆਂ ਗੱਲਾਂ ਕਥ ਸਕਦਾ ਹਾਂ ਤਾਂ ਉਸ ਨੂੰ ਮਗਰੋਂ ਪਛੁਤਾਵਾ ਹੀ ਹੋਵੇਗਾ ਕਿਉਂਕਿ ਸੰਪੂਰਨ ਰੂਪ ਵਿਚ ਕੁਝ ਵੀ ਨਹੀਂ ਕਹਿ ਸਕੇਗਾ। ਅੰਨਵੇ ਗੀਤ ਅਨੁਸਾਰ : ਪਿਛੈ ਪਛੁਤਾਇ = ਜੀਵ ਈਸ਼ ਦਾ ਪਛੁ = ਪੱਖ ਪਿੱਛੇ ਪੈ ਜਾਂਦਾ ਹੈ ਭਾਵ ਏਕਤਾ ਹੋ ਜਾਂਦੀ ਹੈ। ਭਾਇ = ਬਾਰ੍ਹਾਂ ਵੰਨੀ ਦੇ ਸੋਨੇ ਵਾਂਗ ਸ਼ੁੱਧ ਹੋ ਜਾਂਦਾ ਹੈ।

**ਤਿਥੈ ਘੜੀਐ; ਸੁਰਤਿ ਮਤਿ ਮਨਿ ਬੁਧਿ ॥**

ਤਿਨ੍ਹਾਂ ਸਰਮਖੰਡੀ ਮਹਾਂਪੁਰਖਾਂ ਦੀ ਸੰਗਤ ਕਰ ਕੇ ਜੋ ਉਹਨਾਂ ਦੇ ਸ਼ਿਸ਼ ਨੂੰ ਇਕ-ਰਸ ਸੁੱਖ ਦੀ ਪ੍ਰਾਪਤੀ ਹੋਈ ਹੈ, ਸੁਰਤਿ ਨਾਮ ਸੁਰਤੀਆਂ ਦੇ ਮੱਤ ਦਾ ਹੈ। ਜਿਹੜਾ ਮਨ ਦੇ ਵਿਚ ਬੁਧਿ = ਬੋਧ ਹੋਣਾ ਹੈ, ਇਹ ਵੀ ਘਾੜਤ ਉਥੇ ਸਫੁਰਨ ਹੋ ਜਾਂਦੀ ਹੈ **ਵਾ:** ਤਿਥੈ = ਉਥੇ ਸੁ + ਰਤਿ = ਸੁ = ਸ੍ਰੇਸ਼ਟ ਰਤਿ = ਪ੍ਰੀਤੀ ਦੇ ਨਾਲ ਜੋ ਮਤਿ = ਬੁਧੀ ਦੇ ਵਿਚ ਮੰਨਣਾ ਕਰਨਾ ਹੈ। ਪਰਮੇਸ਼ਰ ਦੇ ਬੁਧਿ = ਬੋਧ ਭਾਵ ਗਿਆਨ ਦੀ ਇਹ ਘਾੜਤ ਵੀ ਉਹਨਾਂ ਦੇ ਅੰਦਰ ਸੁਤੇ ਹੀ ਘੜੀ ਜਾਂਦੀ ਹੈ **ਅਥਵਾ** ਪਦਾਰਥਾਂ ਦੀ ਚਿਤਵਨੀ ਕਰਨ ਵਾਲੀ ਸੁਰਤਿ = ਸੁਰਤੀ ਵਿਸਰ ਜਾਂਦੀ ਹੈ ਤੇ ਮਤਿ = ਆਤਮ ਵਿਸ਼ੈਣੀ ਬੁੱਧ ਆ ਜਾਂਦੀ ਹੈ ਅਤੇ ਮਨਿ = ਮੰਨਣ ਕਰਕੇ ਚੇਤਨ ਸਰੂਪ ਦਾ ਬੋਧ ਪ੍ਰਾਪਤ ਹੋ ਜਾਂਦਾ ਹੈ, ਇਉਂ ਉਥੇ ਐਸੀ ਘਾੜਤ ਘੜੀ ਜਾਂਦੀ ਹੈ **ਵਾ:** ਉਥੇ ਸੁਰਤਿ = ਚਿਤ, ਮਨ, ਬੁੱਧ ਅਤੇ ਹੰਕਾਰ ਇਹਨਾਂ ਸਾਰਿਆਂ ਦਾ ਅਭਾਵ ਹੋ ਜਾਂਦਾ ਹੈ। ਐਸੀ ਘਾੜਤ ਘੜੀਦੀ ਹੈ। ਜੀਵਨ ਮੁਕਤਾਂ ਦੀ ਅਵਸਥਾ ਐਸੀ ਹੈ, ਅੰਤਹਕਰਣ ਦਾ ਆਭਾਵ ਕਰਕੇ। ਜਿਵੇਂ ਕਾਗ਼ਜ਼ ਸੜ ਜਾਵੇ ਪਰ ਉਸ ਦੇ ਅੱਖਰ ਪ੍ਰਤੀਤ ਹੁੰਦੇ ਹਨ। ਜਿੰਨਾ ਚਿਰ ਹਵਾ ਦੇ ਨਾਲ ਉੱਡ ਨਾ ਜਾਵੇ, ਇਉਂ ਉਹਨਾਂ ਦੀ ਦੇਹ ਦੀ ਕਿਰਿਆ ਪ੍ਰਤੀਤ ਹੁੰਦੀ ਹੈ ਪਰ ਉਹਨਾਂ ਦੇ ਸੰਚਿਤ ਕਰਮ ਸੜ ਕੇ ਸੁਆਹ ਹੋ ਗਏ ਹਨ। ਉਹ ਮੁਕਤ ਪੁਰਖਾਂ ਦੀ ਕੇਵਲ ਦੇਹ ਦਿਖਾਈ ਦਿੰਦੀ ਹੈ। ਜਿੰਨਾ ਚਿਰ ਪ੍ਰਾਲਬਧ ਹੈ, ਉਤਨਾ ਚਿਰ ਦੇਹ ਦਿਖਦੀ ਰਹੇਗੀ, ਉਥੇ ਉਨ੍ਹਾਂ ਦੀ ਸੰਗਤ ਵਿਚ ਸੁਰਤਿ = ਚਿਤ ਦੀ ਚੰਚਲਤਾਈ ਮਿਟ ਜਾਂਦੀ ਹੈ ਜਿਵੇਂ ਸੰਪੰਧ ਪਉਣ ਭਾਵ ਚੱਲਣ ਵਾਲੀ ਪਉਣ। ਨਿਸਪੰਧ ਪਉਣ (ਖੜੀ ਹਵਾ) ਵਿਚ ਮਿਲ ਕੇ ਟਿਕ ਜਾਂਦੀ ਹੈ। ਇਸੇ ਤਰ੍ਹਾਂ ਉਨ੍ਹਾਂ ਤੱਤ ਬੇਤਿਆਂ ਦੀ ਸੁਰਤ ਬ੍ਰਹਮਾ ਕਾਰ ਹੋ ਕੇ ਟਿਕ ਜਾਂਦੀ ਹੈ। ਮਤਿ = ਮਸਤ ਹੋ ਕੇ ਜਿਥੇ ਦੇਹੋ ਹੰ (ਮੈਂ ਦੇਹ ਹਾਂ) ਕਹਿੰਦਾ ਸੀ, ਹੁਣ ਸੁਧੋ ਹੰ (ਮੈਂ ਸ਼ੁੱਧ ਸਰੂਪ ਹਾਂ) ਅਤੇ ਨਿਰਹੰਕਾਰੋ ਹੰ (ਹੰਕਾਰ ਰਹਿਤ ਹਾਂ) ਕਹਿਣ ਲੱਗ ਪਿਆ। ਮਨ ਮੰਨਣ ਕਰਨ ਲੱਗ ਪਿਆ। ਬੁਧਿ = ਬੁੱਧੀ ਬੋਧ ਵਿਚ ਮਿਲ ਗਈ। ਮਿਥਿਆ ਪਦਾਰਥਾਂ ਨੂੰ ਸੱਤਯ ਨਿਸਚੇ ਕਰਨੋਂ ਹਟ ਗਈ। ਉਥੇ ਸਰਮਖੰਡੀ ਮਹਾਂਪੁਰਖ ਸੁਰਤਿ = ਸ੍ਰਵਣ ਕਰਦੇ ਹਨ ਜਾਂ ਮਤਿ = ਮੰਨਣ ਕਰਦੇ ਹਨ ਜਾਂ ਮਨਿ = ਨਿਧਿਆਸਣ ਕਰਦੇ ਹਨ ਜਾਂ ਹੋਰਾਂ ਨੂੰ ਬੁਧਿ = ਬੋਧ ਦਿੰਦੇ ਹਨ। ਬਸ ਇਹ ਕਿਰਿਆ ਕਰਦੇ ਹਨ।

**ਤਿਥੈ ਘੜੀਐ; ਸੁਰਾ ਸਿਧਾ ਕੀ ਸੁਧਿ ॥੩੬॥**

ਤਿਥੈ = ਤਿਸ ਸਰਮ ਖੰਡੀ ਅਵਸਥਾ ਵਿਚ ਜਿਹੜੇ ਬ੍ਰਹਮ ਗਿਆਨੀ ਇਸਥਿਤ ਹਨ, ਉਥੇ ਸੁਰਾ = ਜੋ

ਸਾਰਿਆਂ ਦੇ ਅੰਦਰ ਦੇਵ ਹੈ **ਵਾ:** ਸਾਰਿਆਂ ਦੇਵਤਿਆਂ ਦਾ ਪ੍ਰਕਾਸ਼ਕ ਹੈ।[੧] ਸਿਧਾ = ਜੋ ਪ੍ਰਾਪਤ ਰੂਪ ਹੈ, ਉਸ ਸੁਧ ਸਰੂਪ ਦੀ ਪ੍ਰਾਪਤੀ ਦੀ ਘਾੜਤ ਬ੍ਰਹਮ ਵਿੱਦਿਆ ਕਰਕੇ ਘੜੀ ਜਾਂਦੀ ਹੈ। ਤਿਥੈ = ਉਥੇ ਸ਼ੁੱਧ ਸਰੂਪ ਵਿਚ ਸੁਰਾ = ਦੇਵਤੇ ਸਿਧਾ = ਸਿੱਧ ਆਦਿਕ ਕੋਈ ਨਹੀਂ ਹੈ। ਸਾਰੇ ਘੜੇ ਜਾਂਦੇ ਹਨ ਭਾਵ ਲੈ ਹੋ ਜਾਂਦੇ ਹਨ। ਇਹ ਸਾਰੇ ਸਰੂਪ ਵਿਚ ਕਲਪਿਤ ਹੀ ਹਨ **ਵਾ:** ਉਥੇ ਕਿਹਾ ਜਾਂਦਾ ਹੈ ਸੁਰਾ = ਦੈਵੀ ਸੰਪਦਾ ਵਾਲੇ ਜਿਹੜੇ ਬਿਬੇਕੀ ਪੁਰਖ ਹਨ ਅਤੇ ਸਿਧਾ = ਮੁਕਤ ਪੁਰਖ ਹਨ, ਉਹਨਾਂ ਦੀ ਗਿਆਤ ਦੀ ਵੀ ਘਾੜਤ ਘੜੀ ਜਾਂਦੀ ਹੈ। ਜਾਣਿਆ ਜਾਂਦਾ ਹੈ ਕਿ ਇਹ ਗਿਆਨਵਾਨ ਹੈ। ਇਹ ਦੈਵੀ ਸੰਪਦਾ ਵਾਲਾ ਹੈ, ਸੋ ਇਸ ਪ੍ਰਕਾਰ ਇਸ ਪਉੜੀ ਦੇ ਅੰਤਰੀਵ ਭਾਵ ਵਿਚ ਵਿਚਾਰ ਕੀਤੀ ਗਈ ਹੈ, ਜਿਸ ਵਿਚ ਸਰਮਖੰਡੀ ਸਿੱਖ ਦੀ ਅਵਸਥਾ ਅਤੇ ਅਸੰਸਕਤ ਪੰਜਵੀਂ ਭੂਮਿਕਾ ਕਹੀ ਹੈ॥੩੬॥

**ਛੱਤੀਵੀਂ ਪਉੜੀ ਦਾ ਮੁੱਖ ਭਾਵ :** ਇਸ ਪਉੜੀ ਵਿਚ ਕਥਨ ਕੀਤਾ ਹੈ ਕਿ ਗਿਆਨ ਖੰਡ ਵਿਚ ਐਸਾ ਤਿੱਖਾ ਗਿਆਨ ਉਥੇ ਪਰਮਾਤਮਾ ਦੇ ਨਾਮ ਦੇ ਸਿਮਰਨ, ਸ੍ਰਵਣ ਤੇ ਦਰਸ਼ਨਾਂ ਦਾ, ਕ੍ਰੋੜਾਂ ਗੁਣਾ ਅਨੰਦ ਹੈ, ਇਹ ਕਿਹਾ ਨਹੀਂ ਜਾ ਸਕਦਾ। ਇਥੋਂ ਤੱਕ ਪਿਛਲੀ ਪਉੜੀ (ਗਿਆਨ ਖੰਡ ਕਾ ਆਖਹੁ ਕਰਮੁ) ਨਾਲ ਸੰਬੰਧ ਹੈ। ਅੱਗੇ ਸਰਮ ਖੰਡ ਵਿਚ ਸਿੱਖ ਦੀ ਅਵਸਥਾ ਤੇ ਪੰਜਵੀਂ ਭੂਮਿਕਾ ਅਸੰਸਕਤ ਕਥਨ ਕੀਤੀ ਹੈ। ਸਰਮ ਖੰਡ ਦੀ ਬਾਣੀ ਜੋ ਮੁੱਖੋਂ ਨਿਕਲਦੀ ਹੈ, ਉਹ ਜਗਿਆਸੂਆਂ ਦੇ ਅੰਤਸ਼ਕਰਣ ਨੂੰ ਸ਼ੁੱਧ ਕਰਨ ਵਾਲੀ ਹੈ। ਨਿਜ ਸਰੂਪ ਦੀ ਪ੍ਰਾਪਤੀ ਕਰਾਉਣ ਵਾਲੀ ਬਾਣੀ ਨਿਕਲਦੀ ਹੈ। ਉਥੇ ਵਿੱਦਿਆ ਦੀ ਘਾੜਤ ਉਪਮਾ ਤੋਂ ਰਹਿਤ ਘੜੀ ਜਾਂਦੀ ਹੈ। ਤਿਨ੍ਹਾਂ ਸਰਮ ਖੰਡੀਆਂ ਦੀਆਂ ਗੱਲਾਂ ਕਥਨ ਨਹੀਂ ਕੀਤੀਆਂ ਜਾ ਸਕਦੀਆਂ। ਜੇ ਕੋਈ ਕਹੇ ਕਿ ਮੈਂ ਕਥਨ ਕਰ ਸਕਦਾ ਹਾਂ ਪਰ ਪੂਰਾ ਕਥਨ ਨਾ ਕਰ ਸਕਣ ਕਰਕੇ ਪਿੱਛੋਂ ਪਛਤਾਉਣਾ ਹੀ ਪਵੇਗਾ। ਤਿਨ੍ਹਾਂ ਦੀ ਸੰਗਤ ਵਿਚ ਸੁਰਤਿ = ਚਿਤ (ਮਤ), ਮਨ, ਬੁੱਧ, ਚਤੁਸ਼ਟੇ ਅੰਤਸ਼ਕਰਣ ਦੀ ਹੰਗਤਾ ਮੇਟ ਕੇ ਪਵਿੱਤਰ ਕਰਨ ਰੂਪ ਘਾੜਤ ਘੜੀ ਜਾਂਦੀ ਹੈ।

(ਇਸ ਪਉੜੀ ਦੇ ੯੭ ਅੱਖਰ ਹਨ)

---

੧. **ਦੇਵਨ ਕੋ ਦੇਵ ਹੈ ਨਿਰੰਜਨ ਅਭੇਵ ਹੈ॥** *(ਸ੍ਰੀ ਦਸਮ ਗ੍ਰੰਥ, ਪੰਨਾ ੩੭)*

# ਸੈਂਤੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਬੇਨਤੀ ਕੀਤੀ ਕਿ ਹੇ ਮਹਾਰਾਜ ਜੀ ! ਜਿਵੇਂ ਆਪ ਜੀ ਨੇ ਉਪਾਸ਼ਨਾ ਕਾਂਡ, ਸਰਮ ਖੰਡ ਪੰਜਵੀਂ ਭੂਮਿਕਾ ਅਸੰਸਕਤ ਦੇ ਬਾਰੇ ਸਮਝਾਇਆ ਹੈ, ਉਵੇਂ ਹੁਣ ਅਗਲੀ ਅਵਸਥਾ ਬਾਰੇ ਵੀ ਸਮਝਾਵੋ ਕਿ ਸਰਮ ਖੰਡ ਤੋਂ ਬਾਅਦ ਜਗਿਆਸੂ ਕਿਥੇ ਪਹੁੰਚਦਾ ਹੈ ?*

***ਗੁਰ ਉੱਤਰ :*** ਤਦ ਸਤਿਗੁਰੂ ਜੀ ਕਹਿਣ ਲੱਗੇ ਕਿ ਹੇ ਸਿੱਧੋ ! ਉਸ ਤੋਂ ਬਾਅਦ ਦੀ ਅਵਸਥਾ ਦਾ ਨਾਮ ਕਰਮ ਖੰਡ ਹੈ। ਇਸੇ ਨੂੰ ਛੇਵੀਂ ਭੂਮਿਕਾ ਪਦਾਰਥ ਅਭਾਵਨੀ ਕਿਹਾ ਗਿਆ ਹੈ। ਇਹ ਸਨਮੁੱਖਤਾ ਦੀ ਅਵਸਥਾ ਹੈ। ਹੁਣ ਅਸੀਂ ਤੁਹਾਨੂੰ ਇਸ ਕਰਮ ਖੰਡ ਬਾਰੇ ਦੱਸਦੇ ਹਾਂ। ਤਦ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਕਰਮ ਖੰਡ ਕੀ; ਬਾਣੀ ਜੋਰੁ ॥

ਹੇ ਸਿੱਧ ਪੁਰਸ਼ੋ ! ਜੋ ਉਪਾਸ਼ਕ ਕਰਮ[੧] ਖੰਡ ਵਿਚ ਪਹੁੰਚਦੇ ਹਨ, ਉਹਨਾਂ ਕੀ = ਦੀ ਬਾਨੀ ਵਿਚ ਜੋਰੁ = ਬਲ ਹੁੰਦਾ ਹੈ, ਭਾਵ ਉਹਨਾਂ ਦੇ ਮੁੱਖੋਂ ਨਿਕਲੇ ਬਚਨ ਸਤ ਹੁੰਦੇ ਹਨ। ਜੈਸਾ ਕਿ :

**ਭਗਤ ਮੁਖੇ ਤੇ ਬੋਲਦੇ ਸੇ ਵਚਨ ਹੋਵੰਦੇ ॥** *(ਗਉੜੀ ਕੀ ਵਾਰ ਮ: ੪, ਅੰਗ ੩੦੬)*

**ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥** *(ਧਨਾਸਰੀ ਮ: ੫, ਅੰਗ ੬੮੧)*

**ਸਾਖੀ—ਭਾਈ ਗੋਦੜੀਆ ਜੀ ਦੀ :** ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਪਾਸ ਇਕ ਬ੍ਰਹਮ ਗਿਆਨੀ ਭਾਈ ਗੋਦੜੀਆ ਜੀ ਰਹਿੰਦੇ ਸਨ, ਜਿਨ੍ਹਾਂ ਦੀ ਬਾਣੀ ਜ਼ੋਰ ਵਾਲੀ ਸੀ। ਜੋ ਵਚਨ ਬੋਲਦੇ ਸਨ, ਪੂਰਾ ਹੋ ਜਾਂਦਾ ਸੀ। ਭਾਈ ਭਗਤੂ ਦੇ ਸਪੁੱਤਰ ਭਾਈ ਗੌਰਾ ਦੇ ਘਰ ਨਿਸ਼ਕਾਮ ਸੇਵਾ ਕਰਦੇ ਸਨ ਤੇ ਬਾਣੀ ਦੇ ਇਤਨੇ ਪ੍ਰੇਮੀ ਸਨ ਕਿ ਹਰ ਰੋਜ਼ ਇੱਕੀ ਪਾਠ ਜਪੁ ਜੀ ਸਾਹਿਬ ਜੀ ਦੇ ਕਰਦੇ ਸਨ। ਬਾਕੀ ਸਮਾਂ ਨਾਮ ਦੀ ਮਸਤੀ ਵਿਚ ਲੀਨ ਰਹਿੰਦੇ। ਇਕ ਦਿਨ ਲੰਗਰ ਲਈ ਚੱਕੀ ਵਿਚ ਦਾਣੇ ਪੀਸ ਰਹੇ ਸਨ। ਭਾਈ ਗੌਰਾ ਇਕ ਨੌਕਰ ਨੂੰ ਬੇਫ਼ਾਇਦਾ ਤਾੜਨਾ ਕਰ ਰਿਹਾ ਸੀ ਤੇ ਭਾਈ ਗੋਦੜੀਆ ਜੀ ਨੂੰ ਉਸ ਗ਼ਰੀਬ 'ਤੇ ਤਰਸ ਆ ਗਿਆ। ਇਹਨਾਂ ਨੇ ਬੜੇ ਪ੍ਰੇਮ ਨਾਲ ਕਿਹਾ ਕਿ ਭਾਈ ! ਗ਼ਰੀਬ ਨੂੰ ਨਾ ਤਾੜ ਤਾਂ ਗੌਰਾ ਹੰਕਾਰ ਵਿਚ ਬੋਲਿਆ ਕਿ ਤੂੰ ਚੱਕੀ ਪੀਸੀ ਜਾ। ਤੈਨੂੰ ਕੀ ਪਤਾ ਕੰਮਾਂ ਕਾਰਾਂ ਦਾ। ਐਸੇ ਤਰ੍ਹਾਂ ਸਖ਼ਤੀ ਦੇ ਹੋਰ ਵੀ ਬਚਨ ਕਹੇ। ਤਾਂ ਭਾਈ ਗੋਦੜੀਆ ਜੀ ਨੇ ਕਿਹਾ ਕਿ ਬੜਾ ਹੰਕਾਰ ਵਿਚ ਆਫਰਿਆ ਹੋਇਆ ਹੈਂ। ਬਚਨ ਆਖਦਿਆਂ ਸਾਰ ਹੀ ਅਫਰੇਵਾਂ ਹੋ ਗਿਆ। ਫਿਰ ਭਾਈ ਗੌਰਾ, ਭਾਈ ਗੋਦੜੀਆ ਜੀ ਅੱਗੇ ਬੇਨਤੀਆਂ ਕਰਨ ਲੱਗਾ ਤਾਂ ਭਾਈ ਗੋਦੜੀਆ ਜੀ ਨੇ ਕਿਹਾ ਕਿ ਆਪਣਾ ਤਾਂ ਝਗੜਾ ਹੀ ਕੋਈ ਨਹੀਂ ਹੈ। ਰੌਲਾ ਤਾਂ ਗ਼ਰੀਬ ਦਾ ਦਿਲ ਦੁਖਾਉਣ ਦਾ ਹੈ। ਤੂੰ ਅੱਗੇ ਤੋਂ ਬਚਨ ਕਰ ਕਿ ਕਿਸੇ ਗ਼ਰੀਬ ਦਾ ਦਿਲ ਨਹੀਂ ਦੁਖਾਵੇਂਗਾ। ਕਿਸੇ ਗ਼ਰੀਬ ਨੂੰ ਤੰਗ ਨਹੀਂ ਕਰੇਂਗਾ। ਗੁਰੂ ਪਰਮੇਸ਼ਰ ਗ਼ਰੀਬਾਂ ਦਾ ਪੱਖੀ ਹੈ, ਜਿਸ ਨੇ ਮੇਰੇ ਬਚਨ ਦੁਆਰਾ ਤੈਨੂੰ ਸਜ਼ਾ ਦਿੱਤੀ ਹੈ। ਇਹ ਸੁਣ ਕੇ ਉਸ ਨੇ ਆਪਣੀ ਭੁੱਲ ਮੰਨੀ, ਤਾਂ ਭਾਈ ਗਦੋੜੀਆ ਜੀ ਕਹਿਣ ਲੱਗੇ ਕਿ ਹੁਣ ਤੂੰ ਭੁੱਲ ਮੰਨੀ ਹੈ। ਇਸ ਲਈ ਗੁਰੂ ਜੀ ਕਿਰਪਾ ਕਰਨਗੇ ਤੇ ਇਹ ਕਹਿੰਦਿਆਂ ਹੀ ਅਫਰੇਵਾਂ ਉਸੇ ਛਿਨ ਦੂਰ ਹੋ

---

੧. ਕਰਮ ਨਾਮ ਕਿਰਪਾ ਦਾ ਹੈ **ਵਾ:** ਫ਼ਾਰਸੀ 'ਚ ਕਰਮ ਨਾਮ ਬਖ਼ਸ਼ਿਸ਼ ਦਾ ਹੈ **ਵਾ:** ਕਰਮ ਨਾਮ ਕਮਾਈ ਦਾ ਵੀ ਹੈ।

ਗਿਆ ਤੇ ਫਿਰ ਗੌਰਾ ਅੱਗੋਂ ਇਨ੍ਹਾਂ ਨੂੰ ਕਹਿਣ ਲੱਗਾ ਕਿ ਤੁਹਾਨੂੰ ਕੋਈ ਪਾਬੰਦੀ ਨਹੀਂ, ਜਿਥੇ ਮਰਜ਼ੀ ਵਿਚਰੋ। ਉਥੋਂ ਭਾਈ ਗੋਦੜੀਆ ਜੀ ਘਰ ਆ ਗਏ। ਨਾਮ ਦੀ ਮਸਤੀ ਵਿਚ ਸਮਾਂ ਲੰਘਦਾ ਗਿਆ। ਇਕ ਦਿਨ ਪਰਿਵਾਰ ਨੇ, ਪੁੱਤਰਾਂ ਨੇ ਖੇਤ ਵਿੱਚੋਂ ਸਰ੍ਹੋਂ ਪੁੱਟਣ ਲਈ ਭੇਜ ਦਿੱਤਾ। ਭਾਈ ਸਾਹਿਬ ਜੀ ਨਾਮ ਦੀ ਮਸਤੀ ਵਿਚ ਸਾਰਾ ਦਿਨ ਸਰ੍ਹੋਂ ਪੁੱਟਦੇ ਰਹੇ ਤੇ ਪਰਿਵਾਰ ਵਾਲਿਆਂ ਨੇ ਪ੍ਰਸ਼ਾਦਾ ਪਾਣੀ ਵੀ ਨਹੀਂ ਭੇਜਿਆ। ਸ਼ਾਮਾਂ ਦੇ ਸਮੇਂ ਇਕ ਆਦਮੀ ਆ ਕੇ ਕਹਿਣ ਲੱਗਾ ਕਿ ਭਾਈ ਜੀ! ਕੀ ਕਰਦੇ ਹੋ? ਸੁਣ ਕੇ ਕਹਿਣ ਲੱਗੇ ਕਿ ਘਰਵਾਲਿਆਂ ਦੀਆਂ ਜੜ੍ਹਾਂ ਪੁੱਟਦਾ ਹਾਂ। ਉਧਰ ਘਰ ਦੇ ਸਾਰੇ ਜੀ ਮਰ ਗਏ। ਫਿਰ ਮੌਜ ਵਿਚ ਵਿਚਰਨ ਲੱਗੇ। ਹਮੇਸ਼ਾ ਸਿਮਰਨ ਵਿਚ ਮਨ ਜੁੜਿਆ ਰਹਿੰਦਾ। ਮਸਤਾਨਾ ਜਿਹਾ ਜਾਣ ਕੇ ਇਕ ਜੱਟ ਨੇ ਕਣਕ ਵੱਢਣ ਲਾ ਦਿੱਤੇ। ਸਾਰਾ ਦਿਨ ਵੱਢੀ ਗਏ। ਜਦੋਂ ਕਿਸੇ ਪ੍ਰੇਮੀ ਨੇ ਆ ਕੇ ਵੇਖਿਆ ਕਿ ਇਹ ਮਹਾਂਪੁਰਸ਼ ਵਾਢੀ ਕਰ ਰਹੇ ਹਨ। ਉਸ ਨੇ ਆ ਕੇ ਜੱਟ ਨੂੰ ਦੱਸਿਆ ਕਿ ਇਹ ਤਾਂ ਮਹਾਂਪੁਰਖ ਹਨ। ਤੂੰ ਇਹਨਾਂ ਦੀ ਸੇਵਾ ਕਰਨ ਦੀ ਬਜਾਏ ਕੰਮ ਲਾਇਆ ਹੋਇਆ ਹੈ। ਇਹਨਾਂ ਨੂੰ ਸ਼ਰਧਾ ਨਾਲ ਕੁਝ ਲਿਆ ਕੇ ਛਕਾਉ ਤਾਂ ਕਿ ਪ੍ਰਸੰਨ ਹੋਣ। ਜੇ ਸਰਾਪ ਦੇ ਦਿੱਤਾ ਤਾਂ ਮੇਟਣ ਵਾਲਾ ਕੋਈ ਨਹੀਂ ਹੈ। ਇਹਨਾਂ ਨੇ ਤਾਂ ਖ਼ੁਦ ਆਪਣੇ ਘਰ ਦੇ ਨਹੀਂ ਬਖ਼ਸ਼ੇ ਤਾਂ ਜੱਟ ਹੱਥ ਜੋੜ ਕੇ ਭਾਈ ਗੋਦੜੀਆ ਨੂੰ ਕਹਿੰਦਾ ਹੈ ਕਿ ਮਹਾਂਪੁਰਖੋ! ਕੀ ਛਕੋਗੇ? ਭਾਈ ਜੀ ਨੇ ਦੇਹ ਦਾ ਖ਼ਿਆਲ ਕੀਤਾ ਕਿ ਇਸ ਨੂੰ ਕੁਝ ਖਾਣ ਲਈ ਦੇਣਾ ਚਾਹੀਦਾ ਹੈ। ਕਹਿਣ ਲੱਗੇ ਕਿ ਦਹੀਂ ਦੀ ਲੋੜ ਹੈ। ਜੱਟ ਦੀ ਮਾਂ ਦਹੀਂ ਲੈ ਕੇ ਆਈ ਪਰ ਲਾਲ ਮਿਰਚਾਂ ਬਹੁਤੀਆਂ ਪਾ ਦਿੱਤੀਆਂ। ਜਦੋਂ ਛਕਣ ਲੱਗੇ ਤਾਂ ਮਿਰਚਾਂ ਬਹੁਤੀਆਂ ਕੌੜੀਆਂ ਲੱਗੀਆਂ ਤਾਂ ਭਾਈ ਸਾਹਿਬ ਜੀ ਸੀ-ਸੀ ਕਰਕੇ ਕਹਿਣ ਲੱਗੇ ਕਿ ਬੁੜੀਏ! ਇਹ ਕੀ ਕੀਤਾ ਏ? ਤੈਨੂੰ ਸੱਪ ਲੜ ਜਾਏ। ਤਾਂ ਮਾਈ ਦੀ ਮੌਤ ਸੱਪ ਲੜ ਕੇ ਹੋ ਗਈ। ਸੋ ਭਾਈ ਸਾਹਿਬ ਜੀ ਆਪਣੇ ਰੰਗ ਵਿਚ ਵਿਚਰਦੇ ਰਹੇ, ਭਾਵ ਨਾਮ ਦੀ ਕਮਾਈ ਵਾਲੇ ਮਹਾਂਪੁਰਖਾਂ ਦੀ ਬਾਣੀ ਵਿਚ ਜ਼ੋਰ ਹੁੰਦਾ ਹੈ। ਜੋ ਵੀ ਬਚਨ ਬੋਲਦੇ ਹਨ, ਪੂਰਾ ਹੋ ਜਾਂਦਾ ਹੈ।

ਕਰਮ ਖੰਡੀ ਕਮਾਈ ਕਰਨ ਵਾਲਿਆਂ ਨੂੰ ਇਕ-ਰਸ ਸਰੂਪ ਦੀ ਪ੍ਰਾਪਤੀ ਹੋ ਜਾਂਦੀ ਹੈ। ਉਹਨਾਂ ਦੇ ਬਚਨਾਂ ਦੀ ਬਰਕਤ ਨਾਲ ਜਗਿਆਸੂਆਂ ਦੇ ਮਨ ਵਾਹਿਗੁਰੂ ਵਿਚ ਜੁੜ ਜਾਂਦੇ ਹਨ। ਬਹੁਤ ਸਾਰੇ ਕਮਾਈ ਵਾਲੇ ਮਹਾਂਪੁਰਖਾਂ ਦੇ ਮੁੱਖੋਂ ਕਥਾ ਜਾਂ ਕੀਰਤਨ ਸੁਣੀਏ ਤਾਂ ਮਨ ਇਕਾਗਰ ਹੋ ਕੇ ਗੁਰ-ਸ਼ਬਦ ਵਿਚ ਲਿਵ ਲੱਗ ਜਾਂਦੀ ਹੈ। ਜਿਸ ਅਵਸਥਾ ਦਾ ਉਹ ਵਖਿਆਨ ਕਰਨ, ਸੁਣ ਕੇ ਮਨ ਉਹੋ ਜਿਹਾ ਹੋ ਜਾਂਦਾ ਹੈ। ਇਸ ਦਾ ਕਾਰਨ ਇਹ ਹੈ ਕਿ ਉਹਨਾਂ ਮਹਾਤਮਾ ਦਾ ਮਨ ਉਹੋ ਜਿਹਾ ਇਕਾਗਰ ਹੈ। ਕਮਾਈ ਕਰਕੇ ਰਸ ਪ੍ਰਾਪਤ ਹੋਇਆ ਹੈ। ਕਮਾਈ ਤੋਂ ਹੀਣਿਆਂ ਦੀ ਬਾਣੀ ਇਉਂ ਹੈ ਜਿਵੇਂ ਫੋਕੀ (ਖ਼ਾਲੀ) ਬੰਦੂਕ ਖੜਕਾ ਤਾਂ ਕਰਦੀ ਹੈ ਪਰ ਮਾਰ ਨਹੀਂ ਕਰਦੀ, ਇਉਂ ਉਹਨਾਂ ਦੀ ਬਾਣੀ ਮਨ ਵਿਚ ਨਹੀਂ ਵਸਦੀ। ਜੈਸਾ ਕਿ :

**ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ ॥** *(ਅੰਗ ੭੫੮)*

**ਅਥਵਾ** ਕਰਮ ਖੰਡ ਵਾਲਿਆਂ ਦੀ ਬਾਣੀ ਜੋਰ = ਜੋੜਨ ਵਾਲੀ ਹੈ ਤੇ ਚਿਤ ਨੂੰ ਇਕਾਗਰ ਕਰ ਦਿੰਦੀ ਹੈ; ਜੈਸਾ ਕਿ :

**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ ॥** *(ਅੰਗ ੭੪੯)*

**ਅਥਵਾ** ਕਰਮ ਖੰਡ ਵਾਲਿਆਂ ਦੀ ਬਾਣੀ ਜੋਰੁ = ਗਿਆਨ ਵਾਲੀ ਹੋ ਜਾਂਦੀ ਹੈ।

## ਤਿਥੈ; ਹੋਰੁ ਨ ਕੋਈ ਹੋਰੁ ॥

ਤਿਥੈ = ਉਸ ਅਵਸਥਾ ਵਿਚ ਪਹੁੰਚ ਕੇ ਹੋਰ ਕੋਈ ਕਿਸੇ ਪ੍ਰਕਾਰ ਦੀਆਂ ਰਿਧੀਆਂ ਸਿਧੀਆਂ **ਵਾ:** ਪਾਖੰਡ, ਭੇਦਵਾਦੀ ਸਕਾਮ ਕਰਮਾਂ, ਦੇਵ ਪੂਜਾ, ਦ੍ਵੈਤ ਆਦਿ ਨਹੀਂ ਪਹੁੰਚ ਸਕਦੇ। ਇਨ੍ਹਾਂ ਸਭ ਨੂੰ ਤਿਥੈ = ਉਥੇ ਹੋਰੁ = ਹੋੜ (ਰੋਕ) ਦਿੱਤਾ ਜਾਂਦਾ ਹੈ **ਅਥਵਾ** ਤਿਥੈ = ਉਸ ਅਵਸਥਾ ਵਾਲਿਆਂ ਦੇ ਬਲ ਨੂੰ ਹੋਰੁ = ਔਰ ਕੋਈ

ਹੋਰੁ = ਹਟਾ ਨਹੀਂ ਸਕਦਾ **ਵਾ:** ਤਿਥੈ = ਉਸ ਅਵਸਥਾ 'ਚ ਪੁੱਜਿਆਂ ਨੂੰ ਹੋਰ ਕੋਈ ਵਿਰੋਧੀ ਤੱਤ ਜਾਂ ਵਿਸ਼ੇ-ਵਿਕਾਰ ਆਦਿ ਹੋਰੁ = ਹੋੜਨ ਵਾਲੇ ਭਾਵ ਮੋੜਨ ਵਾਲੇ ਨਹੀਂ ਹਨ।

## ਤਿਥੈ; ਜੋਧ ਮਹਾਬਲ ਸੂਰ ॥

ਤਿਥੈ = ਉਸ ਕਰਮ ਖੰਡ ਦੀ ਅਵਸਥਾ 'ਚ ਸਰੀਰ ਨੂੰ ਜਿੱਤਣ ਵਾਲੇ ਜੋਧ = ਜੋਧੇ (ਰਥੀ), ਬਾਣੀ, ਇੰਦ੍ਰੀਆਂ ਨੂੰ ਜਿੱਤਣ ਵਾਲੇ ਮਹਾਬਲ = ਮਹਾਂਰਥੀ, ਅਤੇ ਮਨ ਨੂੰ ਜਿੱਤਣ ਵਾਲੇ ਸੂਰ = ਸੂਰਮੇ (ਅਤਿ ਰਥੀ) ਜੋ ਕਰਮ ਖੰਡੀ ਹਨ, ਉਹੋ ਹੀ ਪਹੁੰਚਦੇ ਹਨ।

***ਨੋਟ :*** ਜੋਧ ਮਹਾਬਲ ਸੂਰ ਦੀ ਵਿਆਖਿਆ ਜਪੁ ਜੀ ਸਾਹਿਬ ਜੀ ਦੀ ੨੭ਵੀਂ ਪਉੜੀ ਵਿਚ "ਗਾਵਹਿ ਜੋਧ ਮਹਾਬਲ ਸੂਰਾ" 'ਤੇ ਪੜ੍ਹੋ ਜੀ।

## ਤਿਨ ਮਹਿ; ਰਾਮੁ ਰਹਿਆ ਭਰਪੂਰ ॥

ਤਿਨ = ਤਿਨ੍ਹਾਂ ਕਰਮ ਖੰਡੀਆਂ ਦੇ ਹਿਰਦਿਆਂ ਵਿਚ ਰਾਮੁ = ਪ੍ਰਭੂ ਭਰਪੂਰ = ਵਿਆਪਕ ਹੋ ਰਿਹਾ ਹੈ ਜਿਵੇਂ ਹਨੂੰਮਾਨ ਨੇ ਛਾਤੀ ਪਾੜ ਕੇ ਹਿਰਦੇ 'ਚ ਰਾਮ-ਰਾਮ ਲਿਖਿਆ ਹੋਇਆ ਦਿਖਾਇਆ ਸੀ, ਇਸੇ ਤਰ੍ਹਾਂ ਭਾਈ ਪਾਰੋ ਜੀ ਵਰਗੇ ਮਹਾਨ ਸਿੱਖ, ਪਰਮ ਹੰਸ ਵਾਲੀ ਅਵਸਥਾ 'ਚ ਲੀਨ ਰਹਿੰਦੇ ਸਨ। ਇਕ ਸਿੱਧ ਨੇ ਕਿਹਾ ਕਿ ਰਾਮ ਦੀ ਗੱਲ ਕੀਤੀ ਹੈ ਤਾਂ ਸੀਤਾ ਵੀ ਹੋਵੇਗੀ ? ਤਦ ਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ :

## ਤਿਥੈ; ਸੀਤੋ ਸੀਤਾ ਮਹਿਮਾ ਮਾਹਿ ॥

ਹੇ ਸਿੱਧੋ ! ਤਿਥੈ = ਉਹਨਾਂ ਕਰਮਖੰਡੀ ਉਪਾਸ਼ਕਾਂ ਨੇ ਜੋ ਆਪਣੇ ਮਨਾਂ ਨੂੰ ਪ੍ਰਭੂ ਦੀ ਮਹਿਮਾ = ਵਡਿਆਈ ਮਾਹਿ = ਵਿਚ ਸੀਤੋ = ਸਿਉਂ ਲਿਆ ਹੈ, ਇਹੋ ਬਿਰਤੀ ਹੀ ਸੀਤਾ ਰੂਪ ਹੈ। ਜੈਸਾ ਕਿ :

**ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥** *(ਮਾਰੂ ਮ: ੫, ਅੰਗ ੧੦੧੯)*

ਵਾਹਿਗੁਰੂ ਦੀ ਭਗਤੀ ਨਾਲ ਵਾਹਿਗੁਰੂ ਦੀ ਵਡਿਆਈ ਵਿਚ ਜਿਨ੍ਹਾਂ ਨੇ ਆਪਣੇ ਮਨ ਨੂੰ ਸੀਣਾ ਕੀਤਾ ਹੈ, ਉਹ ਐਸੀ ਅਵਸਥਾ ਵਾਲੇ ਸੀਤਾ ਦੀ ਨਿਆਈਂ ਉਪਾਸ਼ਕ ਲੋਕ ਹਨ। ਉਸ ਅਵਸਥਾ ਵਾਲਿਆਂ ਦੇ ਹਿਰਦੇ ਵਿਚ ਪਰਮੇਸ਼ਰ ਦੀ ਮਹਿਮਾ ਰੂਪ ਚੰਦ੍ਰਮਾਂ ਉਦੈ ਹੋਣ ਕਰਕੇ ਸੀਤੋ ਸੀਤਾ = ਸੀਤਲਤਾ ਹੀ ਸੀਤਲਤਾ ਹੈ **ਵਾ:** ਉਨ੍ਹਾਂ ਭਗਤਾਂ ਦੇ ਹਿਰਦੇ ਵਿਚ ਸੀਤੋ ਸੀਤਾ = ਸ਼ਾਂਤੀ ਹੀ ਸ਼ਾਂਤੀ ਰਹਿੰਦੀ ਹੈ, ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਸ਼ਾਂਤ ਸਰੂਪ ਦੀ ਮਹਿਮਾ ਵਸਦੀ ਹੈ।

## ਤਾ ਕੇ ਰੂਪ; ਨ ਕਥਨੇ ਜਾਹਿ ॥

ਤਾ ਕੇ = ਤਿਨ੍ਹਾਂ ਬਖ਼ਸ਼ਿਸ਼ ਖੰਡ ਵਾਲਿਆਂ ਦੇ ਰੂਪ = ਸਰੂਪ **ਵਾ:** ਰਾਮ ਸੀਤਾ ਦੇ ਰੂਪ **ਵਾ:** ਦਿਲ ਦੀ ਸਫ਼ਾਈ **ਵਾ:** ਗੁਣ ਕਥਨੈ = ਕਥਨ ਨਹੀਂ ਕੀਤੇ ਜਾਹਿ = ਜਾ ਸਕਦੇ **ਵਾ:** ਤਾ = ਉਨ੍ਹਾਂ ਕੇ = ਦੇ ਤਾਈਂ ਜੋ ਸਤ, ਚਿਤ, ਅਨੰਦ ਰੂਪ = ਸਰੂਪ ਪ੍ਰਾਪਤ ਹੋਇਆ ਹੈ, ਉਹ ਕਿਸੇ ਪਾਸੋਂ ਵੀ ਕਥਨ ਨਹੀਂ ਕੀਤਾ ਜਾ ਸਕਦਾ।

## ਨਾ ਓਹਿ ਮਰਹਿ; ਨ ਠਾਗੇ ਜਾਹਿ ॥

ਨਾ ਹੀ ਓਹਿ = ਉਹ ਪਰਮੇਸ਼ਰ ਦੀ ਭਗਤੀ ਕਰਨ ਵੱਲੋਂ ਮਰਹਿ = ਮਰਦੇ ਅਤੇ ਨਾ ਹੀ ਕਿਸੇ ਪ੍ਰਕਾਰ ਦੇ ਵਿਸ਼ੇ-ਵਿਕਾਰਾਂ **ਵਾ:** ਜਮ ਜਾਗਾਤੀਆਂ ਵੱਲੋਂ ਠਾਗੇ = ਠੱਗੇ ਜਾਹਿ = ਜਾਂਦੇ ਹਨ।

## ਜਿਨ ਕੈ; ਰਾਮੁ ਵਸੈ ਮਨ ਮਾਹਿ ॥

ਜਿਨ ਕੈ = ਜਿਨ੍ਹਾਂ ਦੇ ਮਨ ਮਾਹਿ = ਮਨਾਂ ਵਿਚ ਰਾਮੁ = ਪ੍ਰਭੂ ਵਸੈ = ਵਸਦਾ ਹੈ, ਜਿਵੇਂ ਸੀਤਾ ਦੇ ਮਨ ਵਿਚ ਰਾਮ ਵਸਦਾ ਸੀ।

**ਸਾਖੀ—ਸੀਤਾ ਜੀ ਦੀ :** ਜਦੋਂ ਬਨਵਾਸ ਕਾਲ ਸਮੇਂ ਰਾਵਣ ਨੇ ਸੀਤਾ ਜੀ ਦਾ ਅਪਹਰਣ ਕਰ ਲਿਆ ਤੇ ਆਪਣੀ ਲੰਕਾ 'ਚ ਲਿਆ ਕੇ ਅਸ਼ੋਕ ਵਾਟਿਕਾ 'ਚ ਉਸ ਨੂੰ ਰੱਖਿਆ। ਰਾਵਣ ਨੇ ਸੀਤਾ ਨੂੰ ਭਰਮਾਉਣ ਲਈ ਸ਼੍ਰੀ ਰਾਮ ਅਤੇ ਲੱਛਮਣ ਦਾ ਮਾਇਆਵੀ ਸ਼ਕਤੀ ਸਰੀਰ ਬਣਾ ਕੇ ਸਿਰ ਕੱਟ ਕੇ ਸਾਹਮਣੇ ਰੱਖ ਦਿੱਤਾ ਪਰ ਸੀਤਾ ਮਨ ਵਿਚ ਰਾਮ ਵਸਣ ਕਰਕੇ ਰਾਵਣ ਦੀਆਂ ਗੱਲਾਂ ਵਿਚ ਨਹੀਂ ਆਈ। ਉਧਰ ਵਿਆਕੁਲ ਹੋਏ ਰਾਮ ਚੰਦਰ ਜੀ ਨੇ ਹਨੂੰਮਾਨ ਨੂੰ ਸੀਤਾ ਦੀ ਭਾਲ ਵਿਚ ਭੇਜਿਆ। ਹਨੂੰਮਾਨ ਜੀ ਸਮੁੰਦਰ ਲੰਘ ਕੇ ਲੰਕਾ ਵਿਚ ਆਏ ਤੇ ਬਿਭੀਖਣ ਨਾਲ ਮਿਲਾਪ ਹੋਇਆ। ਹਨੂੰਮਾਨ ਜੀ ਦੇ ਪੁੱਛਣ 'ਤੇ ਬਿਭੀਖਣ ਨੇ ਸੀਤਾ ਜੀ ਦਾ ਪਤਾ ਦੱਸਦਿਆਂ ਕਿਹਾ ਕਿ ਉਹ ਅਸ਼ੋਕ ਵਾਟਿਕਾ 'ਚ ਹੈ। ਬਿਭੀਖਣ ਨੇ ਉਥੇ ਪਹੁੰਚਣ ਦੀ ਸਾਰੀ ਜੁਗਤੀ ਹਨੂੰਮਾਨ ਨੂੰ ਸਮਝਾ ਦਿੱਤੀ ਤੇ ਹਨੂੰਮਾਨ ਜੀ ਸਿੱਧੀ ਬਲ ਨਾਲ ਮੱਛਰ ਵਰਗਾ ਸੂਖਮ ਸਰੂਪ ਧਾਰ ਕੇ ਅਸ਼ੋਕ ਵਾਟਿਕਾ 'ਚ ਗਏ ਜਿਥੇ ਸੀਤਾ ਨੂੰ ਰੱਖਿਆ ਗਿਆ ਸੀ। ਹਨੂੰਮਾਨ ਨੇ ਸੀਤਾ ਨੂੰ ਮਨ ਹੀ ਮਨ ਪ੍ਰਣਾਮ ਕੀਤੀ ਤੇ ਦੇਖਿਆ ਕਿ ਕਿਵੇਂ ਸੀਤਾ ਜੀ ਉਥੇ ਬੈਠੇ ਹੋਏ ਮਨ ਹੀ ਮਨ ਰਾਮ ਦਾ ਸਿਮਰਨ ਕਰ ਰਹੇ ਹਨ; ਜੈਸਾ ਕਿ :

**ਜੁਗਤਿ ਬਿਭੀਸ਼ਨ ਸਕਲ ਸੁਨਾਈ। ਚਲੇਓ ਪਵਨ ਸੁਤ ਬਿਦਾ ਕਰਾਈ।**
**ਕਰਿ ਸੋਇ ਰੂਪ ਗਯਉ ਪੁਨਿ ਤਹਵਾਂ। ਬਨ ਅਸੋਕ ਸੀਤਾ ਰਹ ਜਹਿਵਾਂ ॥੩॥**
**ਦੇਖਿ ਮਨਹਿ ਮਹੁੰ ਕੀਨ੍ਹ ਪ੍ਰਨਾਮਾ। ਬੈਠੇ ਹਿੰ ਬੀਤਿ ਜਾਤ ਨਿਸਿ ਜਾਮਾ।**
**ਕ੍ਰਿਸ ਤਨੁ ਸੀਸ ਜਟਾ ਏਕ ਬੇਨੀ। ਜਪਤਿ ਹ੍ਰਿਦਯੰ ਰਘੁਪਤਿ ਗੁਨ ਸ਼੍ਰੇਨੀ ॥੪॥**

*(ਰਾਮ ਚਰਿਤ ਮਾਨਸ, ਸੁੰਦਰ ਕਾਂਡ)*

ਹਨੂੰਮਾਨ ਨੇ ਫਿਰ ਪ੍ਰਤੱਖ ਹੋ ਕੇ ਮਾਤਾ ਸੀਤਾ ਨੂੰ ਮੱਥਾ ਟੇਕਿਆ ਤੇ ਸ਼੍ਰੀ ਰਾਮ ਜੀ ਦੀ ਅੰਗੂਠੀ ਨਿਸ਼ਾਨੀ ਵਜੋਂ ਦੇ ਕੇ ਭਰੋਸਾ ਦਿਵਾਇਆ ਤੇ ਵਾਪਸ ਆ ਗਿਆ। ਜਦੋਂ ਰਾਮ ਚੰਦਰ ਜੀ ਨੇ ਸੀਤਾ ਬਾਰੇ ਪੁੱਛਿਆ ਤਾਂ ਹਨੂੰਮਾਨ ਨੇ ਦੱਸਿਆ ਕਿ ਹੇ ਪ੍ਰਭੂ! ਮਾਤਾ ਸੀਤਾ ਜੀ ਇਸ ਸਮੇਂ ਰਾਵਣ ਦੇ ਅਸ਼ੋਕ ਬਾਗ਼ ਵਿਚ ਰਹਿ ਰਹੇ ਹਨ। ਆਪ ਦੇ ਵਿਜੋਗ ਕਰਕੇ ਸੁੱਕੇ ਤੀਲੇ ਵਰਗਾ ਸਰੀਰ ਹੋ ਗਿਆ ਹੈ ਤੇ ਰੰਗ ਹਲਦੀ ਵਰਗਾ ਪੀਲਾ ਹੋ ਗਿਆ ਹੈ। ਸਵਾਸ ਸਵਾਸ ਆਪ ਜੀ ਦਾ ਹੀ ਚਿੰਤਨ ਕਰ ਰਹੇ ਹਨ। ਇਹ ਸੁਣ ਕੇ ਰਾਮ ਜੀ ਨੇ ਕਿਹਾ ਕਿ ਜੇਕਰ ਉਹ ਸਾਡੇ ਨਾਲ ਇੰਨਾ ਪਿਆਰ ਕਰਦੀ ਹੈ ਤਾਂ ਉਹ ਸਾਡੇ ਵਿਛੋੜੇ 'ਚ ਮਰ ਕਿਉਂ ਨਹੀਂ ਗਈ? ਤਾਂ ਹਨੂੰਮਾਨ ਨੇ ਕਿਹਾ ਕਿ ਹੇ ਪ੍ਰਭੂ! ਉਹ ਕਿਵੇਂ ਮਰ ਜਾਣ? ਕਿਉਂਕਿ ਉਨ੍ਹਾਂ ਦੇ ਪ੍ਰਾਣ ਤਾਂ ਆਪਦੇ ਚਰਨਾਂ ਕਮਲਾਂ 'ਚ ਵਸਦੇ ਹਨ, ਉਥੇ ਤਾਂ ਕੇਵਲ ਸਰੀਰ ਹੀ ਹੈ। ਜਮ ਆਉਂਦਾ ਵੀ ਹੋਵੇਗਾ ਪਰ ਉਥੇ ਉਸ ਨੂੰ ਲਿਜਾਣ ਵਾਸਤੇ ਕੁਝ ਨਹੀਂ ਮਿਲਦਾ ਤੇ ਪ੍ਰਾਣ ਬਿਹੀਨ ਸਰੀਰ ਨੂੰ ਦੇਖ ਕੇ ਮੁੜ ਜਾਂਦਾ ਹੈ; ਜੈਸਾ ਕਿ :

**ਸਵੈਯਾ : ਔਹ ਹਨੂੰਮਾਨ! ਕਹਿਓ ਰਘੁਬੀਰ ਕਛੂ ਸੁਧਿ ਹੈ ਸੀਆ ਕੀ ਛਿਤ ਮਾਹੀ?**
**ਹੇ ਪ੍ਰਭੁ! ਲੰਕ ਕਲੰਕ ਬਿਨਾ ਸੁ ਬਸੈ ਤਹਿ ਰਾਵਣ ਬਾਗ ਕੀ ਛਾਹੀ।**
**ਜੀਵਤ ਹੈ? ਕਹਿਬੇ ਹੀ ਕੋ ਨਾਥ! ਸੋ ਕਿਉ ਨ ਮਰੀ ਹਮਤੇ ਬਿਛੁਰਾਹੀ?**
**ਪ੍ਰਾਨ ਬਸੇ ਪਦ ਪੰਕਜ ਮੇ ਜਮ ਆਵਤ ਹੈ ਪਰ ਪਾਵਤ ਨਾਹੀ ॥੧੦੪॥** *(ਹਨੂੰਮਾਨ ਨਾਟਕ ਅਧਿ. ੬)*

ਭਾਵ ਰਾਮ ਨਾਮ ਦੇ ਸਿਮਰਨ ਦਾ ਇੰਨਾ ਪ੍ਰਭਾਵ ਹੈ ਕਿ ਲੰਕਾ 'ਚ ਇਕੱਲੀ ਬੈਠੀ ਹੋਈ ਸੀਤਾ ਜੀ ਨਾ ਤਾਂ ਰਾਵਣ ਆਦਿ ਤੋਂ ਠੱਗੀ ਗਈ ਤੇ ਨਾ ਹੀ ਜਮ ਤੋਂ ਮਾਰੀ ਗਈ। ਇਸੇ ਪ੍ਰਕਾਰ ਜਿਨ੍ਹਾਂ ਦੇ ਮਨ ਵਿਚ ਰਾਮ ਪਰਮੇਸ਼ਰ ਵਸਦਾ ਹੈ, ਉਹ ਪੁਰਖ ਕਦੇ ਪਰਮੇਸ਼ਰ ਦੀ ਭਗਤੀ ਵੱਲੋਂ ਭਾਵ ਪਰਮੇਸ਼ਰ ਤੋਂ ਬੇਮੁਖ ਹੋਣ ਰੂਪ ਨਹ ਮਰਹਿ = ਨਹੀਂ ਮਰਦੇ ਅਤੇ ਪੰਜੇ ਕਾਮ, ਕ੍ਰੋਧਾਦਿਕ ਤੋਂ ਠੱਗੇ ਨਹੀਂ ਜਾਂਦੇ।

## ਤਿਥੈ; ਭਗਤ ਵਸਹਿ ਕੇ ਲੋਅ ॥

ਤਿਥੈ = ਉਸ ਅਵਸਥਾ ਵਿਚ ਕੇ = ਕਿਤਨੇ ਹੀ ਸਰੂਪ ਦੇ ਲੋਅ = ਪ੍ਰਕਾਸ਼ ਵਾਲੇ **ਵਾ:** ਕੇ ਲੋਅ = ਕਿਤਨੇ

ਹੀ ਲੋਅ = ਲੋਕਾਂ ਦੇ ਭਗਤ ਵਸਹਿ = ਵਸਦੇ ਹਨ, ਭਾਵ ਕੋਈ ਕਿਸੇ ਲੋਕ ਦਾ ਹੈ ਤੇ ਕੋਈ ਕਿਸੇ ਲੋਕ ਦਾ ਹੈ **ਅਥਵਾ** ਤਿਥੈ = ਉਥੇ ਜਿਸ ਅਵਸਥਾ ਵਿਚ ਭਗਤ ਜਨ ਹਨ, ਉਹਨਾਂ ਦੀ ਸੇਵਾ ਟਹਿਲ ਲਈ ਕੇ = ਕਿਤਨੇ ਹੀ ਹੋਰ ਲੋਅ = ਲੋਕ (ਸੇਵਕ) ਵਸਹਿ = ਵਸਦੇ ਹਨ।

## ਕਰਹਿ ਅਨੰਦੁ; ਸਚਾ ਮਨਿ ਸੋਇ ॥

ਉਹ ਕਰਮਖੰਡੀ ਉਪਾਸ਼ਕ ਉਸ ਅਵਸਥਾ 'ਚ ਆਤਮਿਕ ਅਨੰਦ ਪ੍ਰਾਪਤ ਕਰਹਿ = ਕਰਦੇ ਹਨ ਕਿਉਂਕਿ ਉਨ੍ਹਾਂ ਦੇ ਮਨਿ = ਮਨਾਂ ਵਿਚ ਸੋਇ = ਉਹ ਸੱਚਾ ਪ੍ਰਭੂ ਵਸਿਆ ਹੋਇਆ ਹੈ **ਅਥਵਾ** ਸੋਇ = ਉਹ ਭਗਤ ਜਨ (ਕਰਮ ਖੰਡੀ) ਉਸ ਅਵਸਥਾ 'ਚ ਅਨੰਦ ਦਾ ਭੋਗਣਾ ਕਰਦੇ ਹਨ ਕਿਉਂਕਿ ਉਨ੍ਹਾਂ ਦੇ ਮਨਾਂ ਵਿਚ ਪ੍ਰਭੂ ਵਸਿਆ ਹੈ।

***ਨੋਟ :*** ਇਥੋਂ ਤੱਕ ਕਰਮ ਖੰਡ ਜਾਂ ਛੇਵੀਂ ਭੂਮਿਕਾ ਪਦਾਰਥ ਅਭਾਵਨੀ ਦਾ ਜ਼ਿਕਰ ਕੀਤਾ ਗਿਆ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ ! ਆਪ ਜੀ ਨੇ ਕਿਹਾ ਸੀ ਕਿ ਅਸੀਂ ਪੰਜ ਖੰਡਾਂ ਬਾਰੇ ਆਖਾਂਗੇ। ਚਾਰ ਖੰਡ ਤਾਂ ਆਪ ਜੀ ਨੇ ਕਹਿ ਕੇ ਸਮਝਾ ਦਿੱਤੇ ਪਰ ਪੰਜਵੇਂ ਖੰਡ ਬਾਰੇ ਵੀ ਦੱਸੋ ਕਿ ਉਹ ਅਵਸਥਾ ਕਿਹੋ ਜਿਹੀ ਹੈ ਅਤੇ ਸੱਤਵੀਂ ਭੂਮਿਕਾ ਬਾਰੇ ਵੀ ਕਥਨ ਕਰੋ ?*

***ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਨੇ ਕਿਹਾ ਕਿ ਹੇ ਸਿੱਧੋ ! ਅਗਲੀ ਅਵਸਥਾ ਗੁਰਮੁਖ ਦੀ ਸੱਚਖੰਡ ਵਾਲੀ ਹੈ। ਇਹੋ ਹੀ ਸੱਤਵੀਂ ਭੂਮਿਕਾ 'ਤੁਰੀਆ' ਹੈ। ਹੁਣ ਸੱਚਖੰਡ ਬਾਰੇ ਦੱਸਦੇ ਹਾਂ।

## ਸਚਖੰਡਿ ਵਸੈ; ਨਿਰੰਕਾਰੁ ॥

(**ਵਸੈ** ਪਦ ਦੇਹਲੀ ਦੀਪਕ ਹੈ)

ਹੇ ਸਿੱਧ ਪੁਰਸ਼ੋ ! ਜੋ ਨਿਰੰਕਾਰੁ = ਨਿਰਾਕਾਰ ਪ੍ਰਭੂ ਹੈ, ਉਹ ਸੱਚਖੰਡ ਵਿਚ ਵਸੈ = ਵਸਦਾ ਹੈ **ਵਾ:** ਸਚ ਖੰਡਿ = ਸਾਧਸੰਗਤ ਵਿਚ ਵਸਦਾ ਹੈ **ਵਾ:** ਸਾਧਸੰਗਤ ਰੂਪੀ ਅਸਥਾਨ ਸਚ ਦਾ ਖੰਡਿ = ਹਿੱਸਾ ਭਾਵ ਸੱਚ ਦੀ ਪ੍ਰਾਪਤੀ ਕਰਾਉਣ ਵਾਲਾ ਹੈ **ਅਥਵਾ** (ਸਚ + ਖੰਡਿ) ਸਚ = ਸੱਚਾ ਜੋ ਖੰਡਿ = ਭੇਦ-ਭਾਵ ਤੋਂ ਰਹਿਤ **ਵਾ:** ਅਖੰਡ ਸਰੂਪ ਨਿਰੰਕਾਰੁ = ਪ੍ਰਭੂ ਹੈ, ਉਸ ਵਿਚ ਭਗਤ ਜਨ ਵਸੈ = ਵਸਦੇ ਹਨ। ਜੈਸਾ ਕਿ :

**ਤਹ ਸਦਾ ਅਨੰਦ ਅਨਹਤ ਆਖਾਰੇ ॥ ਭਗਤ ਵਸਹਿ ਕੀਰਤਨ ਆਧਾਰੇ ॥**

*(ਗਉੜੀ ਮ: ੫, ਅੰਗ ੨੩੭)*

ਉਹਨਾਂ ਭਗਤ ਜਨਾਂ ਦੀ ਬਿਰਤੀ ਨਿਰੰਕਾਰ ਪ੍ਰਭੂ ਵਿਚ ਵਸ ਜਾਂਦੀ ਹੈ। ਮਾਇਕੀ ਆਕਾਰ ਉਨ੍ਹਾਂ ਦੇ ਸਾਰੇ ਅਭਾਵ ਹੋ ਜਾਂਦੇ ਹਨ। ਨਿਰੰਕਾਰ ਵਿਚ ਉਹਨਾਂ ਦਾ ਚਿੱਤ ਲੀਨ ਹੋ ਜਾਂਦਾ ਹੈ।

## ਕਰਿ ਕਰਿ ਵੇਖੈ; ਨਦਰਿ ਨਿਹਾਲ ॥

ਜਿਨ੍ਹਾਂ ਨੇ ਗੁਰ ਉਪਦੇਸ਼ ਦੁਆਰਾ ਕਮਾਈ ਕੀਤੀ ਹੈ, ਉਨ੍ਹਾਂ ਤੇ ਪ੍ਰਭੂ ਨੇ ਦਇਆ ਦ੍ਰਿਸ਼ਟੀ ਕੀਤੀ ਹੈ, ਜਿਸ ਕਰਕੇ ਉਹ ਉਸ ਦੇ ਸਰਗੁਣ ਸਰੂਪ ਸਾਖਿਆਤ ਕਰਿ = ਕਰਕੇ ਵੇਖੈ = ਵੇਖਦੇ ਹਨ ਅਤੇ ਨਿਰਗੁਣ ਸਰੂਪ ਨੂੰ ਵੀ ਗਿਆਨ ਦ੍ਰਿਸ਼ਟੀ ਦੁਆਰਾ ਅਨੁਭਵ ਕਰ ਕੇ ਨਿਹਾਲ ਹੋ ਜਾਂਦੇ ਹਨ **ਅਥਵਾ** ਉਸ ਅਵਸਥਾ ਵਿਚ ਪ੍ਰਭੂ ਜਦੋਂ ਭਗਤ ਜਨਾਂ ਉੱਤੇ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰਿ = ਕਰਦਾ ਹੈ ਤਾਂ ਉਨ੍ਹਾਂ ਨੂੰ ਨਿਹਾਲ (ਦੁੱਖਾਂ ਤੋਂ ਰਹਿਤ) ਕਰ ਦਿੰਦਾ ਹੈ **ਅਥਵਾ** ਜਿਨ੍ਹਾਂ ਨੇ ਸ੍ਰਵਣ ਕਰਿ = ਕਰਿਆ ਹੈ ਤੇ ਮੰਨਣ ਕਰਿ = ਕਰਿਆ ਹੈ, ਜਦੋਂ ਉਹ ਪ੍ਰਭੂ ਨਦਰਿ = ਕ੍ਰਿਪਾ ਦ੍ਰਿਸ਼ਟੀ ਨਾਲ ਵੇਖੈ = ਵੇਖਦਾ ਹੈ ਤਾਂ ਉਹ ਭਗਤ ਜਨ ਨਿਹਾਲ ਹੋ ਜਾਂਦੇ ਹਨ **ਵਾ:** ਉਹ ਗੁਰਮੁਖ ਹੋਰਨਾਂ ਨੂੰ ਵੀ ਨਦਰਿ = ਦ੍ਰਿਸ਼ਟੀ ਨਾਲ ਵੇਖੈ = ਵੇਖਣਾ ਕਰਿ = ਕਰਕੇ ਨਿਹਾਲ ਕਰ ਦਿੰਦੇ ਹਨ।

## ਤਿਥੈ ਖੰਡ ਮੰਡਲ; ਵਰਭੰਡ ॥

ਤਿਥੈ = ਉਸ ਅਵਸਥਾ ਵਿਚ ਖੰਡ = ਨੌਂ ਖੰਡਾਂ ਦਾ ਮੰਡਲ = ਮੰਡਲਾਂ (ਚਾਰ ਸੌ ਕੋਹ ਦਾ ਗੋਲਾਕਾਰ) **ਵਾ:** ਦੀਪਾਂ ਦਾ ਤੇ ਵਰਭੰਡ = ਬ੍ਰਹਿਮੰਡਾਂ, ਇੱਕੀ ਪੁਰੀਆਂ ਵਾਲਾ, ਆਦਿ ਸਾਰਿਆਂ ਦਾ ਗਿਆਨ ਹੋ ਜਾਂਦਾ ਹੈ **ਅਥਵਾ** ਤਿਥੈ = ਉਥੇ ਸੱਚਖੰਡ ਵਿਚ ਖੰਡ = ਨੌਂ ਖੰਡਾਂ, ਮੰਡਲਾਂ, ਵਰਭੰਡ = ਬ੍ਰਹਿਮੰਡਾਂ ਦੇ ਬੇਅੰਤ ਭਜਨ ਕਰਨ ਵਾਲੇ ਭਗਤ ਜਨ ਨਿਵਾਸ ਕਰਦੇ ਹਨ।

## ਜੇ ਕੋ ਕਥੈ; ਤ ਅੰਤ ਨ ਅੰਤ ॥

ਜੇ = ਜੇਕਰ ਕੋ = ਕੋਈ ਮਨੁੱਖ ਉਹਨਾਂ ਦੇ ਗੁਣਾਂ ਨੂੰ ਕਥੈ = ਕਥਨ ਕਰਕੇ ਅੰਤ ਲੈਣਾ ਚਾਹੇ ਤ = ਤਾਂ ਅੰਤ ਨਹੀਂ ਪਾ ਸਕਦਾ **ਅਥਵਾ** ਜੇਕਰ ਕੋਈ ਉਸ ਅਵਸਥਾ ਵਾਲੇ ਬ੍ਰਹਮ ਬੇਤਿਆਂ ਬਾਰੇ ਕਥੈ = ਕਥਨੀ ਕਰਨਾ ਚਾਹੇ ਕਿ ਕਿਥੋਂ-ਕਿਥੋਂ ਮਹਾਤਮਾ ਜਨ ਆਏ ਹਨ ਤਾਂ ਅੰਤ ਨਹੀਂ ਪਾ ਸਕਦਾ, ਸਗੋਂ ਉਸ ਦਾ ਹੀ ਅੰਤ ਹੋ ਜਾਂਦਾ ਹੈ **ਵਾ:** ਜੇਕਰ ਕੋਈ ਗਿਆਨਵਾਨ ਸ਼ਕਤੀ ਵਿਰਤੀ ਕਰਕੇ ਉਸ ਸਰੂਪ ਦਾ ਕਥਨ ਕਰੇ ਤਾਂ ਅੰਤ ਨਹੀਂ ਪਾ ਸਕਦਾ ਤੇ ਅੰਤ ਨੂੰ ਨੇਤ ਨੇਤ ਹੀ ਕਹਿਣਾ ਪਵੇਗਾ।

## ਤਿਥੈ ਲੋਅ ਲੋਅ; ਆਕਾਰ ॥

ਤਿਥੈ = ਉਸ ਅਵਸਥਾ ਵਿਚ ਉਹ ਗੁਰਮੁਖ ਬ੍ਰਹਮ ਬੇਤੇ ਪ੍ਰਭੂ ਦਾ ਲੋਅ = ਪ੍ਰਕਾਸ਼ ਪਾ ਕੇ ਲੋਅ = ਪ੍ਰਕਾਸ਼ ਦੇ ਆਕਾਰ = ਸਰੂਪ ਵਾਲੇ ਹੋ ਜਾਂਦੇ ਹਨ **ਅਥਵਾ** ਤਿਥੈ = ਉਥੇ (ਸਚਖੰਡ ਵਿਚ) ਲੋਅ ਲੋਅ = ਪ੍ਰਕਾਸ਼ ਹੀ ਪ੍ਰਕਾਸ਼ ਵਾਲੇ ਆਕਾਰ = ਸਰੂਪ ਹਨ, ਭਾਵ ਉਥੇ ਹੱਡ ਚੰਮ ਦੇ ਆਕਾਰ ਨਹੀਂ ਹਨ, ਨਾ ਉਥੇ ਸੂਖਮ, ਨਾ ਕਾਰਨ ਤੇ ਨਾ ਹੀ ਸਥੂਲ ਦੇਹਾਂ ਹਨ।

## ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥

ਉਥੇ ਜੋ ਵੀ ਅਵਤਾਰ, ਪੀਰ, ਪੈਗ਼ੰਬਰ ਆਦਿ ਉਸ ਪ੍ਰਭੂ ਦੇ ਬੂਹੇ 'ਤੇ ਖੜੇ ਹੋਏ ਹਨ, ਉਨ੍ਹਾਂ ਨੂੰ ਪ੍ਰਭੂ ਦਾ ਜਿਵ ਜਿਵ = ਜਿਵੇਂ ਜਿਵੇਂ ਹੁਕਮ ਹੁੰਦਾ ਹੈ ਕਿ ਸੰਸਾਰ ਵਿਚ ਜਾ ਕੇ ਧਰਮ ਚਲਾਉ, ਮਰਯਾਦਾ ਕਾਇਮ ਕਰੋ, ਗ਼ਰੀਬਾਂ ਦੀ ਰੱਖਿਆ ਕਰੋ। ਉਹ ਤਿਵੈ ਤਿਵ = ਤਿਵੇਂ ਤਿਵੇਂ ਹੀ ਕਾਰ = ਕੰਮ ਕਰਦੇ ਹਨ ਭਾਵ ਹੁਕਮ ਦੇ ਭੇਜੇ ਹੋਏ ਸੰਸਾਰ ਵਿਚ ਆਉਂਦੇ ਹਨ ਤੇ ਉਸ ਦੇ ਹੁਕਮ ਵਿਚ ਹੀ ਕਾਰ ਕਰਦੇ ਹਨ। ਐਸੀ ਸ਼ਕਤੀ ਵਾਲੇ ਹੋ ਕੇ ਵੀ ਹੁਕਮ ਵਿਚ ਹੀ ਰਹਿੰਦੇ ਹਨ ਭਾਵ ਹੁਕਮੀ ਬੰਦੇ ਹੋ ਕੇ ਉਸ ਦੇ ਹੁਕਮ ਵਿਚ ਰਹਿੰਦੇ ਹਨ। ਜੈਸਾ ਕਿ :

**ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥** *(ਮਾਰੂ ਮ: ੫, ਅੰਗ ੧੦੦੦)*

**ਹੁਕਮੀ ਬੰਦਾ ਹੋਇਕੈ ਸਾਹਿਬੁ ਦੇ ਹੁਕਮੈ ਵਿਚਿ ਰਹਣਾ।** *(ਭਾਈ ਗੁਰਦਾਸ ਜੀ, ਵਾਰ ੧੮, ਪਉੜੀ ੨੨)*

## ਵੇਖੈ ਵਿਗਸੈ; ਕਰਿ ਵੀਚਾਰੁ ॥

ਉਹ ਪ੍ਰਭੂ ਦੀ ਵੀਚਾਰ ਕਰਿ = ਕਰਕੇ ਉਸ (ਪ੍ਰਭੂ) ਨੂੰ ਵੇਖੈ = ਪ੍ਰਤੱਖ ਵੇਖ ਲੈਂਦੇ ਹਨ ਅਤੇ ਵਿਗਸੈ = ਪ੍ਰਸੰਨਤਾ ਵਿਚ ਭਾਵ ਖੇੜੇ ਵਿਚ ਰਹਿੰਦੇ ਹਨ। ਜੈਸਾ ਕਿ :

**ਨਾਨਕ ਭਗਤਾ ਸਦਾ ਵਿਗਾਸੁ ॥** *(ਅੰਗ ੨)*

ਉਸ ਅਵਸਥਾ ਦੇ ਮਾਲਕ ਸੱਚਖੰਡੀ ਜੀਵ ਸਰਗੁਣ ਸਰੂਪ ਨੂੰ ਵੇਖ ਕੇ ਵਿਗਸੈ = ਖਿੜੇ ਰਹਿੰਦੇ ਹਨ ਅਤੇ ਨਿਰਗੁਣ ਸਰੂਪ ਦੀ ਵੀਚਾਰ ਕਰਿ = ਕਰਦੇ ਹਨ।

## ਨਾਨਕ; ਕਥਨਾ ਕਰੜਾ ਸਾਰੁ ॥੩੭॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ! ਜੋ ਗੁਰਮੁਖਾਂ ਦੀ ਅਵਸਥਾ ਸਾਰ

ਰੂਪ ਦੀ ਪ੍ਰਾਪਤੀ ਵਾਲੀ ਹੈ **ਵਾ:** ਸੱਚਖੰਡ ਦੀ ਪ੍ਰਾਪਤੀ ਵਾਲਿਆਂ ਦੀ ਅਵਸਥਾ ਨੂੰ ਕਥਨਾ = ਕਥਨ ਕਰਨਾ ਲੋਹੇ ਦੇ ਸਾਰੁ = ਫ਼ੌਲਾਦ (ਸਾਰ) ਵਾ: ਸੋਨੇ ਦਾ ਗਹਿਣਾ ਘੜਨ ਵਾਂਗੂੰ ਕਰੜਾ = ਕਠਿਨ ਹੈ ਭਾਵ ਕਥਿਆ ਨਹੀਂ ਜਾ ਸਕਦਾ, ਅਰਥਾਤ ੨੧ ਮਣ ਲੋਹੇ 'ਚੋਂ ਜਿਵੇਂ ਪੰਜ ਸੇਰ ਫ਼ੌਲਾਦ ਨਿਕਲਦਾ ਹੈ, ਉਹੋ ਅਸਲੀ ਸਾਰ ਹੁੰਦਾ ਹੈ। (ਸਾਰ ਲੋਹਾ ਬਣਾਉਣ ਦੀ ਪੁਰਾਣੇ ਸਮੇਂ ਵਿਚ ਰੀਤੀ ਸੀ ਕਿ ਇੱਕੀ ਮਣ ਲੋਹਾ ਅੱਗ ਵਿਚ ਲਾਲ ਕਰ ਲੈਣਾ, ਫਿਰ ਹਥੌੜਿਆਂ ਦੀਆਂ ਸੱਟਾਂ ਮਾਰਨੀਆਂ, ਜੋ ਲੋਹੇ ਦੀ ਮੈਲ ਹੁੰਦੀ, ਉਹ ਸਿਕਰੀ ਬਣ ਕੇ ਉਤਰ ਜਾਂਦੀ ਹੈ। ਇਉਂ ਗਰਮ ਕਰਦਿਆਂ ਤੇ ਕੁੱਟਦਿਆਂ ਜਦੋਂ ਲੋਹਾ ਪੰਜ ਸੇਰ ਰਹਿ ਜਾਵੇ, ਉਸ ਨੂੰ ਸਾਰ ਲੋਹਾ ਕਹਿੰਦੇ ਹਨ **ਅਥਵਾ** ਸਚਖੰਡੀਆਂ ਦੀ ਉਸ ਅਵਸਥਾ ਜਾਂ ਸੱਤਵੀਂ ਭੂਮਿਕਾ ਨੂੰ ਕਥਨਾ = ਕਥਨ ਕਰਨਾ ਸਾਰੁ = ਲੋਹੇ ਦੇ ਸਾਰ ਭਾਵ ਫ਼ੌਲਾਦ ਵਾਂਗੂੰ ਕਰੜਾ = ਕਠਿਨ ਹੈ, ਭਾਵ ਉਹਨਾਂ ਸੰਤ ਭਗਤ ਜਨਾਂ ਦੀ ਮਹਿਮਾ ਜਾਂ ਅਵਸਥਾ ਕਥਨ ਨਹੀਂ ਕੀਤੀ ਜਾ ਸਕਦੀ॥੩੭॥ ਜੈਸਾ ਕਿ :

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥** *(ਗਉੜੀ ਸੁਖਮਨੀ ਮ: ੫, ਅੰਗ ੨੭੨)*

***ਨੋਟ :*** ਇਹ ਉਪਰੋਕਤ ਸਚਖੰਡ ਦੀ ਅਵਸਥਾ ਜਾਂ ਸੱਤਵੀਂ ਭੂਮਿਕਾ ਤੁਰੀਆ ਦਾ ਕਥਨ ਕੀਤਾ ਗਿਆ ਹੈ।

## ਦੂਸਰਾ ਅਰਥ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਆਪ ਨੇ ਜੋ ਪੰਜਾਂ ਖੰਡਾਂ ਬਾਰੇ ਕਥਨ ਕਰਦਿਆਂ ਦੱਸਿਆ ਹੈ ਕਿ ਭਾਵੇਂ ਜਗਿਆਸੂ ਪੌੜੀਆਂ ਚੜ੍ਹਦਾ ਚੜ੍ਹਦਾ ਸਚਖੰਡ ਤੱਕ ਪਹੁੰਚ ਕਰ ਲੈਂਦਾ ਹੈ ਪਰ ਪ੍ਰਾਚੀਨ ਸਮੇਂ ਤੋਂ ਹੀ ਲੋਕ ਵੇਦ-ਸ਼ਾਸਤ੍ਰਾਂ ਵਿਚ ਯਕੀਨ ਰੱਖਦੇ ਆ ਰਹੇ ਹਨ। ਕੀ ਵੇਦ ਪੜ੍ਹਨ ਵਾਲਿਆਂ ਨੂੰ ਜਾਂ ਵੀਚਾਰਨ ਵਾਲਿਆਂ ਨੂੰ ਇਸ ਅਵਸਥਾ ਦੀ ਪ੍ਰਾਪਤ ਨਹੀਂ ਹੋਵੇਗੀ ?*

***ਗੁਰ ਉੱਤਰ :*** ਤਦ ਸਤਿਗੁਰਾਂ ਨੇ ਉੱਤਰ 'ਚ ਆਖਿਆ ਕਿ ਹੇ ਸਿੱਧੋ ! ਕੋਈ ਵੀ ਧਰਮ ਗ੍ਰੰਥ ਬੁਰੇ ਨਹੀਂ ਹੁੰਦੇ, ਪਰ ਉਨ੍ਹਾਂ ਨੂੰ ਵਿਚਾਰਨ ਦਾ ਨਜ਼ਰੀਆ ਵੱਖੋ-ਵੱਖਰਾ ਹੁੰਦਾ ਹੈ। ਵੇਦਾਂ ਦੇ ਵਿਚ ਵੀ ਇਸੇ ਤਰ੍ਹਾਂ ਤਤ ਤੂੰ ਪਦਾਂ ਦਾ ਜ਼ਿਕਰ ਕੀਤਾ ਗਿਆ ਹੈ। ਉਹ ਸਭ ਕੁਝ ਅਸੀਂ ਸੂਤਰ ਮਾਤਰ ਇਸੇ ਪਉੜੀ ਵਿਚ ਕਹਿ ਦਿੱਤਾ ਹੈ, ਇਸ ਨੂੰ ਇਸ ਪ੍ਰਕਾਰ ਸਮਝਣਾ ਕਰੋ। ਤਦ ਫ਼ੁਰਮਾਨ ਕਰਦੇ ਹਨ ਕਿ :

### ਕਰਮ ਖੰਡ ਕੀ; ਬਾਣੀ ਜੋਰੁ ॥

ਹੇ ਸਿੱਧ ਪੁਰਸ਼ੋ ! ਵੇਦ ਦੇ ਪਹਿਲੇ ਹਿੱਸੇ ਵਿਚ ਕਰਮ ਖੰਡ = ਕਰਮ ਕਾਂਡ ਦੀ ਬਾਣੀ ਦਾ ਹੋਰ ਜ਼ੋਰ ਹੈ। ਅੱਸੀ ਹਜ਼ਾਰ ਵੇਦ ਸੁਰਤੀਆਂ ਕਰਮ ਵਿਧਾਨ ਨਾਲ ਸੰਬੰਧਿਤ ਹੀ ਕਹੀਆਂ ਗਈਆਂ ਹਨ। ਵਿਹਤ-ਅਵਿਹਤ ਕਰਮਾਂ ਦੇ ਨਿਰਣੇ ਕਰਕੇ ਦੱਸੇ ਹਨ ਤੇ ਕਰਮ-ਕਾਂਡ ਦੀਆਂ ਵਿਧੀਆਂ ਦੱਸੀਆਂ ਹਨ।

### ਤਿਥੈ; ਹੋਰੁ ਨ ਕੋਈ ਹੋਰੁ ॥

ਤਿਥੈ = ਉਥੇ ਵੇਦ ਦੇ ਉਸ ਭਾਗ ਵਿਚ ਹੋਰ ਕਿਸੇ ਪ੍ਰਕਾਰ ਦਾ ਤਤ ਤੂੰ ਪਦ ਜਾਂ ਅਸਪਦ ਦਾ ਨਿਰਣਾ ਆਦਿ ਹੋਰ ਕੁਝ ਵੀ ਨਹੀਂ ਹੈ।

### ਤਿਥੈ; ਜੋਧ ਮਹਾਬਲ ਸੂਰ ॥

ਤਿਥੈ = ਉਥੇ ਅਨੇਕਾਂ ਜੋਧ = ਯੋਧਿਆਂ, ਮਹਾਂਬਲੀਆਂ, ਸੂਰਮਿਆਂ ਆਦਿ ਦੇ ਵੀ ਜ਼ਿਕਰ ਕੀਤੇ ਗਏ ਹਨ ਕਿ ਕਿਵੇਂ ਉਹ ਕਰਮ-ਕਾਂਡ ਕਰਦੇ ਹੋਏ ਬਲ ਪ੍ਰਾਪਤ ਕਰਦੇ ਸਨ। ਫਿਰ ਸੂਰਜ ਮੰਡਲ ਆਦਿ ਨੂੰ ਵਿੰਨ੍ਹ ਕੇ ਸਵਰਗ ਲੋਕ ਨੂੰ ਪ੍ਰਾਪਤ ਹੁੰਦੇ ਸਨ।

**ਤਿਨ ਮਹਿ; ਰਾਮੁ ਰਹਿਆ ਭਰਪੂਰ ॥**

ਉਨ੍ਹਾਂ ਵਿਚ ਰਾਮੁ = ਪ੍ਰਭੂ (ਵਿਆਪਕ ਰਾਮ) **ਵਾ:** ਭਗਵਾਨ ਸ਼੍ਰੀ ਰਾਮ ਚੰਦਰ ਜੀ ਦਾ ਹਵਾਲਾ ਦਿੱਤਾ ਗਿਆ ਹੈ ਜੋ ਉਪਾਸ਼ਨਾ ਵਿਚ ਆਪਣੀ ਸ਼ਕਤੀ ਤੇ ਗੁਣਾਂ ਕਰਕੇ ਭਰਪੂਰ = ਵਿਆਪਕ ਹੋ ਰਹੇ ਹਨ ਅਰਥਾਤ ਅਜਿਹੇ ਯੋਧਿਆਂ ਆਦਿ ਦੀਆਂ ਹੀ ੧੯੨ ਸਾਖੀਆਂ ਵੇਦ ਅੰਦਰ ਲਿਖੀਆਂ ਹੋਈਆਂ ਹਨ। (***ਨੋਟ :*** ਜੋ ਵੇਦ ਮੂਲ ਰੂਪ ਵਿਚ ਬ੍ਰਹਮਾ ਨੂੰ ਪ੍ਰਾਪਤ ਹੋਏ ਉਨ੍ਹਾਂ ਵੇਦਾਂ ਵਿਚ ਅਵਤਾਰਾਂ ਆਦਿ ਦੀਆਂ ਸਾਖੀਆਂ ਨਹੀਂ ਸਨ ਪਰ ਬਾਅਦ ਵਿਚ ਰਿਖੀਆਂ ਮੁਨੀਆਂ ਨੇ ਇਸ ਵਿਚ ਵਾਧੇ ਕੀਤੇ) ਆਰੀਆ ਸਮਾਜੀਆਂ ਨੇ ਸ਼ਾਇਦ ਉਹੋ ਭਾਗ ਕੱਢ ਕੇ ਵੇਦ ਛਾਪੇ ਹਨ ਤੇ 'ਸਤਿਆਰਥ ਪ੍ਰਕਾਸ਼' 'ਚ ਵੀ ਅਵਤਾਰਾਂ ਦਾ ਖੰਡਨ ਕੀਤਾ ਗਿਆ ਹੈ।

**ਤਿਥੈ; ਸੀਤੋ ਸੀਤਾ ਮਹਿਮਾ ਮਾਹਿ ॥**

ਤਿਥੈ = ਉਥੇ ਸੀਤਾ ਸਦਰਸ਼ ਸਤੀਆਂ ਦਾ ਵੀ ਕਥਨ ਆਉਂਦਾ ਹੈ, ਜਿਨ੍ਹਾਂ ਦੀ ਮਹਿਮਾ ਵੇਦ ਅੰਦਰ ਕਥਨ ਕੀਤੀ ਗਈ ਹੈ।

**ਤਾ ਕੇ ਰੂਪ; ਨ ਕਥਨੇ ਜਾਹਿ ॥**

ਤਾ ਕੇ = ਉਨ੍ਹਾਂ ਸਤੀਆਂ ਦੇ ਰੂਪ ਕਥਨ ਨਹੀਂ ਕੀਤੇ ਜਾ ਸਕਦੇ ਕਿ ਉਹ ਕਿਤਨੀਆਂ ਕੁ ਹਨ।
***ਨੋਟ :*** ਸਤੀਆਂ ਦੀ ਵੀਚਾਰ 'ਅਸੰਖ ਜਾਪ' ਵਾਲੀ ਪਉੜੀ ਵਿੱਚੋਂ ਪੜ੍ਹੋ ਜੀ।

**ਨਾ ਓਹਿ ਮਰਹਿ; ਨ ਠਾਗੇ ਜਾਹਿ ॥**

ਨਾ ਉਹ ਸਤੀਆਂ ਭੈੜੀ ਮੌਤ ਦੇ ਵਸ ਹੁੰਦੀਆਂ ਹਨ ਤੇ ਨਾ ਹੀ ਉਹ ਆਪਣੇ ਸਤ (ਪ੍ਰਤੀਬ੍ਰਤਾ ਧਰਮ) ਕਰਕੇ ਕਿਸੇ ਤੋਂ ਠੱਗੀਆਂ ਜਾਂਦੀਆਂ ਹਨ। ਇਹੋ ਜਿਹੀਆਂ ਮਹਾਨ ਸਤੀਆਂ ਹਨ।

**ਜਿਨ ਕੈ; ਰਾਮੁ ਵਸੈ ਮਨ ਮਾਹਿ ॥**

ਜਿਨ ਕੈ = ਜਿਨ੍ਹਾਂ ਦੇ ਮਨ ਮਾਹਿ = ਮਨਾਂ ਵਿਚ ਰਾਮ ਰੂਪੀ ਪਤੀ ਵਸੈ = ਵਸਿਆ ਹੋਇਆ ਹੈ ਭਾਵ ਉਹ ਨਿਰੀਆਂ ਪਤੀ ਦੀ ਚਿਖਾ 'ਤੇ ਸੜ ਕੇ ਮਰਨ ਵਾਲੀਆਂ ਨਹੀਂ ਸਗੋਂ ਪ੍ਰਭੂ ਰੂਪੀ ਪਤੀ ਨੂੰ ਤਨ, ਮਨ ਕਰਕੇ ਪੂਰੀ ਤਰ੍ਹਾਂ ਸਮਰਪਿਤ ਹਨ, ਜੋ ਪ੍ਰਭੂ ਰੂਪੀ ਪਤੀ ਤੋਂ ਬਿਨਾਂ ਜੀ ਨਹੀਂ ਸਕੀਆਂ। ਜੈਸਾ ਕਿ :

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍ ॥**
**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍ ॥** *(ਵਾਰ ਸੂਹੀ ਕੀ, ਸਲੋਕ ਮ: ੩, ਅੰਗ ੭੮੭)*

ਭਾਵ ਗੁਰਮਤਿ ਵਿਚ ਪਤੀ ਦੀ ਚਿਖਾ ਨਾਲ ਸੜਨ ਦੇ ਕਰਕੇ ਸਤੀ ਹੋ ਜਾਣ ਦਾ ਨਿਖੇਧ ਕੀਤਾ ਗਿਆ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਕੀ ਵੇਦ 'ਚ ਉਪਾਸ਼ਨਾ ਕਾਂਡ ਦਾ ਵੀ ਜ਼ਿਕਰ ਹੈ ?*
***ਉੱਤਰ :*** ਤਦ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ :

**ਤਿਥੈ ਭਗਤ; ਵਸਹਿ ਕੇ ਲੋਅ ॥**

ਹੇ ਸਿੱਧ ਪੁਰਸ਼ੋ ! ਉਥੇ ਉਪਾਸ਼ਨਾ ਕਾਂਡੀ ਕਿਤਨੇ ਹੀ ਭਗਤਾਂ ਦਾ ਜ਼ਿਕਰ ਕੀਤਾ ਗਿਆ ਹੈ ਜਿਹੜੇ ਆਤਮਿਕ ਲੋਅ = ਪ੍ਰਕਾਸ਼ ਦੇ ਸਹਿਤ ਉਥੇ ਵਸਦੇ ਹਨ। ਵੇਦ 'ਚ ਸੋਲ੍ਹਾਂ ਹਜ਼ਾਰ (੧੬੦੦੦) ਵੇਦ ਸ੍ਰੁਤੀਆਂ ਉਪਾਸ਼ਨਾ ਕਾਂਡ ਪ੍ਰਤੀ ਲਿਖੀਆਂ ਗਈਆਂ ਹਨ।

**ਕਰਹਿ ਅਨੰਦੁ; ਸਚਾ ਮਨਿ ਸੋਇ ॥**

ਉਹ ਭਗਤ ਜਨ ਸੋਇ = ਉਸ ਸਚਾ = ਸੱਚੇ ਪ੍ਰਭੂ ਨੂੰ ਮਨਿ = ਹਿਰਦੇ ਵਿਚ ਵਸਾ ਕੇ

ਅਨੰਦੁ = ਭਜਨਾਨੰਦ ਦੀ ਪ੍ਰਾਪਤੀ ਕਰਹਿ = ਕਰਦੇ ਹਨ। ਅਜਿਹਾ ਸਭ ਕੁਝ ਵੇਦ ਦੇ ਪੂਰਬਾਰਧ ਭਾਗ 'ਚ ਲਿਖਿਆ ਮਿਲਦਾ ਹੈ।

**ਸਚਖੰਡਿ ਵਸੈ; ਨਿਰੰਕਾਰੁ ॥**

ਹੇ ਸਿੱਧ ਪੁਰਸ਼ੋ ! ਇਸੇ ਪ੍ਰਕਾਰ ਵੇਦ ਵਿਚ ਬੈਕੁੰਠ ਦਾ ਵੀ ਜ਼ਿਕਰ ਆਉਂਦਾ ਹੈ ਕਿ ਉਹ ਨਿਰੰਕਾਰੁ = ਨਿਰਾਕਾਰ ਪ੍ਰਭੂ ਸਚ ਖੰਡਿ = ਬੈਕੁੰਠ 'ਚ ਵਸੈ = ਵਸਦਾ ਹੈ।

**ਕਰਿ ਕਰਿ ਵੇਖੈ; ਨਦਰਿ ਨਿਹਾਲ ॥**

ਉਹ ਪ੍ਰਭੂ ਕਰਿ = ਸੰਸਾਰ ਦੀ ਉਤਪਤੀ ਕਰਕੇ ਤੇ ਕਰਿ = ਪਾਲਣਾ ਕਰਕੇ ਤੇ ਨਦਰਿ ਨਿਹਾਲ = ਜੀਵਾਂ ਨੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਨਿਹਾਲ ਕਰਨ ਵਾਲਾ ਆਪ ਹੀ ਸਾਰਿਆਂ ਤਾਈਂ ਵੇਖੈ = ਵੇਖ ਰਿਹਾ ਹੈ **ਅਥਵਾ** ਜੋ ਉਸ ਪ੍ਰਭੂ ਦੇ ਨਾਮ ਦਾ ਕਰਿ = ਸ੍ਰਵਣ ਕਰਦੇ ਹਨ ਤੇ ਕਰਿ = ਮੰਨਣ ਕਰਦੇ ਹਨ, ਜਦੋਂ ਉਹ ਉਨ੍ਹਾਂ ਉੱਤੇ ਕ੍ਰਿਪਾ ਦ੍ਰਿਸ਼ਟੀ ਦੀ ਨਦਰ ਕਰਕੇ ਵੇਖੈ = ਵੇਖਦਾ ਹੈ ਤਾਂ ਨਿਹਾਲ ਕਰ ਦਿੰਦਾ ਹੈ।

**ਤਿਥੈ ਖੰਡ ਮੰਡਲ; ਵਰਭੰਡ ॥**

ਤਿਥੈ = ਉਸ ਜਗ੍ਹਾ ਭਗਤ ਜਨ ਕਾਮ ਆਦਿਕਾਂ ਨੂੰ ਖੰਡ = ਖੰਡਦੇ ਤੇ ਸ਼ੁਭ ਗੁਣਾਂ ਦਾ ਮੰਡਲ = ਮੰਡਨ ਕਰਦੇ ਹਨ ਅਤੇ ਵਰਭੰਡ (ਵਰ + ਭੰਡ) ਵਰ = ਸ੍ਰੇਸ਼ਟ ਭੰਡ = ਭਾਂਡੇ ਬਣ ਗਏ ਹਨ **ਵਾ:** ਬਣਾਉਂਦੇ ਹਨ **ਅਥਵਾ** ਤਿਥੈ = ਉਥੇ ਅਨੇਕਾਂ ਖੰਡਾਂ ਦੇ, ਮੰਡਲਾਂ ਭਾਵ ਦੀਪਾਂ ਦੇ ਵਰਭੰਡ (ਵਰ + ਭੰਡ) ਵਰ = ਸ੍ਰੇਸ਼ਟ ਭੰਡ = ਪਾਤਰ ਸੰਤ ਭਗਤ ਜਨ ਹਨ, ਜਿਨ੍ਹਾਂ ਦਾ ਕਥਨ ਨਹੀਂ ਹੋ ਸਕਦਾ। ਉਹ ਵੱਸਦੇ ਹਨ।

**ਜੇ ਕੋ ਕਥੈ; ਤ ਅੰਤ ਨ ਅੰਤ ॥**

ਜੇ = ਜੇਕਰ ਕੋ = ਕੋਈ ਕਥੈ = ਕਥਨ ਕਰੇ ਤਾਂ ਵੀ ਉਹਨਾਂ ਭਗਤਾਂ ਦੀ ਮਹਿਮਾ ਦਾ ਅੰਤ ਨਹੀਂ ਪਾਇਆ ਜਾ ਸਕਦਾ। ਕਥਨ ਕਰਨ ਵਾਲੇ ਦਾ ਅੰਤ ਹੋ ਜਾਂਦਾ ਹੈ।

**ਤਿਥੈ ਲੋਅ ਲੋਅ; ਆਕਾਰ ॥**

ਤਿਥੈ = ਉਥੇ ਵੇਦ ਵਿਚ ਲੋਅ ਲੋਅ = ਤਰ੍ਹਾਂ ਤਰ੍ਹਾਂ ਦੇ ਲੋਕਾਂ ਦੇ ਆਕਾਰ ਵੀ ਲਿਖੇ ਹੋਏ ਹਨ ਕਿ ਕਿੰਨੇ ਪ੍ਰਕਾਰ ਦੇ ਲੋਕ ਭਾਵ ਜੀਵ ਆਦਿ ਉਸ ਦੀ ਸ੍ਰਿਸ਼ਟੀ 'ਚ ਹਨ **ਅਥਵਾ** ਤਿਥੈ = ਉਥੇ ਜਿਨ੍ਹਾਂ ਦੇ ਲੋਅ = ਹਿਰਦੇ ਅੰਦਰ ਗਿਆਨ ਦਾ ਲੋਅ = ਪ੍ਰਕਾਸ਼ ਹੈ, ਉਨ੍ਹਾਂ ਆਕਾਰ = ਸਰੂਪਾਂ ਦਾ ਵੀ ਜ਼ਿਕਰ ਕੀਤਾ ਗਿਆ ਹੈ, ਜਿਵੇਂ ਕਿ ਉਪਾਸ਼ਨਾ ਕਾਂਡ 'ਚ ਹਿਰਨ ਗਰਭ ਦੇ ਪ੍ਰਕਾਸ਼ ਸਰੂਪ ਦਾ ਕਥਨ ਹੈ।

**ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥**

ਇਹ ਵੀ ਦੱਸਿਆ ਗਿਆ ਹੈ ਕਿ ਜੀਵਾਂ ਨੂੰ ਜਿਵੇਂ ਜਿਵੇਂ ਹੁਕਮ ਹੁੰਦਾ ਹੈ, ਉਹੋ ਸਾਰੇ ਉਵੇਂ ਉਵੇਂ ਹੀ ਕਾਰ ਕਰਦੇ ਹਨ।

**ਵੇਖੈ ਵਿਗਸੈ; ਕਰਿ ਵੀਚਾਰੁ ॥**

ਜੋ ਭਗਤ ਜਨ ਸਰਗੁਣ ਸਰੂਪ ਨੂੰ ਵੇਖੈ = ਵੇਖ ਕੇ ਵਿਗਸੈ = ਖਿੜੇ ਰਹਿੰਦੇ ਹਨ ਤੇ ਨਿਰਗੁਣ ਸਰੂਪ ਦੀ ਵੀਚਾਰ ਕਰਦੇ ਹਨ, ਉਹਨਾਂ ਦਾ ਵੀ ਵੇਦ ਅੰਦਰ ਜ਼ਿਕਰ ਹੈ **ਅਥਵਾ** ਹੇ ਸਿੱਧ ਪੁਰਸ਼ੋ ! ਜਿਹੜਾ ਵਿਅਕਤੀ ਇਸ ਨਜ਼ਰੀਏ ਨਾਲ ਵੇਦਾਂ ਦੇ ਗਿਆਨ ਨੂੰ ਵੀ ਦੇਖੇਗਾ, ਉਹ ਵੀ ਸਾਰੀਆਂ ਅਵਸਥਾਵਾਂ ਦੀ ਪ੍ਰਾਪਤੀ ਕਰਕੇ ਵਿਗਸੈ = ਖੇੜੇ ਭਾਵ ਅਨੰਦ ਦੇ ਸਹਿਤ ਹੋ ਸਕਦਾ ਹੈ ਅਤੇ ਆਪਣੇ ਆਤਮਿਕ ਸਰੂਪ ਦੀ ਵੀਚਾਰ ਕਰ ਸਕਦਾ ਹੈ।

**ਨਾਨਕ ਕਥਨਾ; ਕਰੜਾ ਸਾਰੁ ॥੩੭॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ! ਉਸ ਪਰਮੇਸ਼ਰ ਦਾ **ਵਾ:** ਉਹਨਾਂ ਭਗਤਾਂ ਦੀ ਅਵਸਥਾ ਦਾ ਕਥਨਾ = ਕਥਨ ਕਰਨਾ ਸਾਰੁ = ਲੋਹੇ **ਵਾ:** ਸੋਨੇ ਦਾ ਗਹਿਣਾ ਘੜਨ ਵਾਂਗ ਬੜਾ ਕਰੜਾ = ਕਠਿਨ ਹੈ, ਭਾਵ ਕਥਿਆ ਨਹੀਂ ਜਾ ਸਕਦਾ, ਭਾਵ ਸ਼ਕਤੀ ਬਿਰਤੀ ਕਰਕੇ ਕਥਨ ਨਹੀਂ ਕੀਤਾ ਜਾ ਸਕਦਾ। ਇਉਂ ਅਸੀਂ ਜਗਿਆਸੂ ਜਨਾਂ ਨੂੰ ਵੇਦਾਂ ਨਾਲੋਂ ਸੁਖੈਨ ਤਰੀਕੇ ਨਾਲ ਸਿਧਾਂਤ ਵਰਣਨ ਕਰ ਕੇ ਕਥਨ ਕੀਤਾ ਹੈ ਵੇਦਾਂ ਵਾਲੇ ਕਰਮ-ਕਾਂਡ ਵਿਚ ਨਹੀਂ ਪਾਇਆ।

***ਨੋਟ :*** ਪੰਡਤ ਤਾਰਾ ਸਿੰਘ ਜੀ ਨਰੋਤਮ ਨੇ ਇਸੇ ਪ੍ਰਕਾਰ ਦੇ ਅਰਥਾਂ ਵਿਚ ਵੇਦ ਦਾ ਪੂਰਬਾਰਧ ਭਾਗ ਕਥਨ ਕੀਤਾ ਹੈ।

## ਤੀਸਰਾ ਅਰਥ

***ਪ੍ਰਸ਼ਨ :*** *ਗੁਰਸਿੱਖਾਂ ਨੇ ਸਤਿਗੁਰੂ ਜੀ ਨੂੰ ਬੇਨਤੀ ਕਰਕੇ ਸਨਮੁਖ ਤੇ ਗੁਰਮੁਖ ਦੀ ਅਵਸਥਾ ਬਾਰੇ ਪੁੱਛਿਆ ?*
***ਉੱਤਰ :*** ਤਾਂ ਗੁਰਸਿੱਖਾਂ ਨੂੰ ਸਤਿਗੁਰੂ ਜੀ ਨੇ ਸਨਮੁਖ ਤੇ ਗੁਰਮੁਖ ਦੀ ਅਵਸਥਾ ਬਾਰੇ ਇਸ ਪ੍ਰਕਾਰ ਸਮਝਾਉਂਦੇ ਹੋਇਆਂ ਪਹਿਲਾਂ ਸਨਮੁਖ ਦੀ ਅਵਸਥਾ ਦਾ ਉਪਦੇਸ਼ ਬਖ਼ਸ਼ਿਸ਼ ਕੀਤਾ ਹੈ :

**ਕਰਮ ਖੰਡ ਕੀ; ਬਾਣੀ ਜੋਰੁ ॥**

ਹੇ ਗੁਰਸਿੱਖੋ! ਜਿੰਨਾ ਉੱਤੇ ਸਤਿਗੁਰੂ **ਵਾ:** ਪ੍ਰਭੂ ਦੀ ਕਰਮ = ਬਖ਼ਸ਼ਿਸ਼ ਹੋਈ ਹੈ, ਉਹਨਾਂ ਦੇ ਬਾਣੀ = ਬਚਨ ਇਤਨੇ ਗਿਆਨ ਦੇ ਜੋਰੁ = ਤਾਕਤ ਵਾਲੇ ਹੁੰਦੇ ਹਨ, ਜੋ ਕਾਮ ਆਦਿ ਵਿਕਾਰਾਂ ਕੀ = ਦੀ ਜ਼ਹਿਰ ਨੂੰ ਖੰਡ = ਨਾਸ਼ ਕਰ ਦਿੰਦੇ ਹਨ **ਵਾ:** ਬਖ਼ਸ਼ਿਸ਼ਾਂ ਵਾਲਿਆ ਕੀ = ਦੀ ਬਾਣੀ ਇਤਨੀ ਮਿੱਠੀ ਹੁੰਦੀ ਹੈ ਕਿ ਉਸ ਦੇ ਅੱਗੇ ਖੰਡ ਵੀ ਕੀ ਮਿੱਠੀ ਹੈ, **ਵਾ:** ਖੰਡ ਆਦਿਕ ਵਾਲੇ ਪਦਾਰਥ ਵੀ ਕੀ ਮਿੱਠੇ ਹਨ।

**ਤਿਥੈ ਹੋਰੁ ਨ; ਕੋਈ ਹੋਰੁ ॥**

ਤਿਥੈ = ਉਥੇ (ਉਸ ਅਵਸਥਾ ਵਿਚ) ਹੋਰ ਕੋਈ ਵੀ ਮਨ ਦਾ ਸੰਕਲਪ ਜਾਂ ਵਾਸ਼ਨਾ ਨਹੀਂ ਰੱਖਦੇ। ਇਹ ਸਭ ਕੁਝ ਹੋਰੁ = ਹੋੜ ਭਾਵ ਰੋਕ ਦਿੱਤਾ ਜਾਂਦਾ ਹੈ **ਅਥਵਾ** ਉਥੇ ਜੀਵ ਈਸ਼ ਵਿਚ ਹੋਰ ਕੋਈ ਭੇਦ ਨਹੀਂ ਰਹਿੰਦਾ ਤੇ ਪ੍ਰਭੂ ਤੋਂ ਬਿਨਾਂ ਹੋਰ ਕੁਝ ਵੀ ਪ੍ਰਤੀਤ ਨਹੀਂ ਹੁੰਦਾ।

***ਪ੍ਰਸ਼ਨ :*** *ਫਿਰ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਉਸ ਅਵਸਥਾ 'ਚ ਪਹੁੰਚਦੇ ਕੌਣ ਹਨ ?*
***ਉੱਤਰ :*** ਤਦ ਉੱਤਰ ਵਿਚ ਫ਼ੁਰਮਾਉਂਦੇ ਹਨ :

**ਤਿਥੈ; ਜੋਧ ਮਹਾਬਲ ਸੂਰ ॥**

ਹੇ ਗੁਰਸਿੱਖੋ! ਤਿਥੈ = ਉਥੇ ਉਹ ਪਹੁੰਚਦੇ ਹਨ ਜੋ ਜੋਧ = ਜੋਧਿਆ ਦੀ ਨਿਆਈਂ ਤੂੰ ਪਦ ਨੂੰ ਪ੍ਰਾਪਤ ਕਰਨ ਵਾਲੇ, ਮਹਾਬਲ = ਮਹਾਂਬਲੀਆਂ ਦੀ ਨਿਆਈਂ ਤਤ ਪਦ ਨੂੰ ਪ੍ਰਾਪਤ ਕਰਨ ਵਾਲੇ ਤੇ ਸੂਰ = ਸੂਰਮੇ ਅਸਪਦ ਨੂੰ ਪ੍ਰਾਪਤ ਕਰਨ ਵਾਲੇ ਹਨ **ਅਥਵਾ** ਜੋ ਜੋਧ = ਤਮੋ ਗੁਣ ਨੂੰ ਜਿੱਤਣ ਵਾਲੇ ਮਹਾਬਲ = ਰਜੋ ਗੁਣ ਨੂੰ ਜਿੱਤਣ ਵਾਲੇ ਤੇ ਸੂਰ = ਸੂਰਮੇ ਜੋ ਸਤੋ ਗੁਣ ਨੂੰ ਜਿੱਤਣ ਵਾਲੇ ਹਨ ਅਤੇ ਜਿਨ੍ਹਾਂ ਨੇ ਆਪਣੇ ਸਰੂਪ ਦੀ ਸਾਖਿਆਤਤਾ ਕੀਤੀ ਹੈ।

**ਤਿਨ ਮਹਿ; ਰਾਮੁ ਰਹਿਆ ਭਰਪੂਰ ॥**

ਤਿਨ = ਉਨ੍ਹਾਂ ਦੇ ਹਿਰਦਿਆਂ ਦੇ ਮਹਿ = ਵਿਚ ਰਾਮੁ = ਰਮਿਆ ਹੋਇਆ ਪ੍ਰਭੂ ਭਰਪੂਰ = ਵਿਆਪਕ ਹੋ ਰਹਿਆ = ਰਿਹਾ ਹੈ ਭਾਵ ਸਾਖਿਆਤ ਹੋ ਰਿਹਾ ਹੈ। ਜੈਸਾ ਕਿ :

**ਘਟਿ ਘਟਿ ਮੈ ਹਰਿ ਜੂ ਬਸੈ, ਸੰਤਨ ਕਹਿਓ ਪੁਕਾਰਿ ॥** *(ਸਲੋਕ ਮਹਲਾ ੯, ਅੰਗ ੧੪੨੭)*

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥** *(ਧਨਾਸਰੀ ਮਹਲਾ ੯, ਅੰਗ ੬੮੪)*

**ਸਭੁ ਗੋਬਿੰਦੁ ਹੈ ਸਭੁ ਗੋਬਿੰਦ ਹੈ ਗੋਬਿੰਦ ਬਿਨੁ ਨਹੀ ਕੋਈ ॥** *(ਆਸਾ ਸ੍ਰੀ ਨਾਮਦੇਉ ਜੀ, ਅੰਗ ੪੮੫)*

**ਤਿਥੈ; ਸੀਤੋ ਸੀਤਾ ਮਹਿਮਾ ਮਾਹਿ ॥**

ਤਿਥੈ = ਉਥੇ (ਉਸ ਅਵਸਥਾ ਵਿਚ) ਉਨ੍ਹਾਂ ਦਾ ਮਨ ਪ੍ਰਭੂ ਦੀ ਮਹਿਮਾ ਮਾਹਿ = ਵਿਚ ਸੀਤਾ = ਸੀਤਣ ਵਾਲੇ ਹੋ ਕੇ ਸੀਤੋ = ਸੀਤਾ ਹੋਇਆ ਹੈ **ਅਥਵਾ** ਤਿਥੈ = ਉਥੇ (ਉਸ ਅਵਸਥਾ ਵਿਚ) ਪ੍ਰਭੂ ਦੀ ਮਹਿਮਾ ਮਾਹਿ = ਚੰਦਰਮਾ ਦੇ ਵਾਂਗ ਪ੍ਰਕਾਸ਼ਵਾਨ ਦਿਸਦੀ ਹੈ, ਉਸ ਦੀ ਸੀਤਾ = ਸੀਤਲਤਾਈ ਸੀਤੋ = ਅਤਿ ਸੀਤਲ ਹੈ। ਉਥੇ ਠੰਢ ਹੀ ਠੰਢ ਹੈ। ਨਾਮ ਦੀ ਐਸੀ ਠੰਢ ਦੇ ਅੱਗੇ ਠੰਢੀਆਂ ਚੀਜ਼ਾਂ, ਸਰਦ ਰੁੱਤ ਵੀ ਕੁਝ ਨਹੀਂ ਹੈ; ਜੈਸਾ ਕਿ :

**ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥**
**ਸੀਤਲ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥** *(ਜੈਤਸਰੀ ਦੀ ਵਾਰ, ਅੰਗ ੭੦੯)*

**ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥** *(ਵਾਰ ਮਲਾਰ ਕੀ, ਅੰਗ ੧੨੯੧)*

**ਨਹ ਸੀਤਲੰ ਚੰਦ੍ਰ ਦੇਵਹ ਨਹ ਸੀਤਲੰ ਬਾਂਵਨ ਚੰਦਨਹ ॥**
**ਨਹ ਸੀਤਲੰ ਸੀਤ ਰੁਤੇਣ ਨਾਨਕ ਸੀਤਲੰ ਸਾਧ ਸ੍ਵਜਨਹ ॥** *(ਸਲੋਕ ਸਹਸਕ੍ਰਿਤੀ ਮ: ੫, ਅੰਗ ੧੩੫੭)*

**ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥** *(ਗਉੜੀ ਬਾਵਨ ਅਖਰੀ ਮ: ੫, ਅੰਗ ੨੫੪)*

**ਪੰਧਿ ਜੁੜੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ ॥**
*(ਰਾਮਕਲੀ ਕੀ ਵਾਰ ਮ: ੫, ਅੰਗ ੯੬੪)*

**ਤਾ ਕੇ ਰੂਪ; ਨ ਕਥਨੇ ਜਾਹਿ ॥**

ਤਾ = ਉਨ੍ਹਾਂ ਐਸੀ ਅਵਸਥਾ ਵਾਲੇ ਭਗਤ ਜਨਾਂ ਦੇ ਰੂਪ ਕਥਨ ਨਹੀਂ ਕੀਤੇ ਜਾਂਦੇ **ਵਾ:** ਤਾ ਕੇ = ਉਸ ਪ੍ਰਭੂ ਦੇ ਰੂਪ = ਸਰੂਪ ਨੂੰ ਮਨ, ਬਾਣੀ, ਸਰੀਰ ਕਰਕੇ ਕਥਨ ਨਹੀਂ ਕੀਤਾ ਜਾ ਸਕਦਾ। ਮਨ, ਬਾਣੀ, ਸਰੀਰ ਦੇ ਉਹ ਅਵਿਸ਼ੇ ਹੈ। ਕਥਨ ਤੋਂ ਅਕੱਥ ਹੈ। ਸ੍ਵੈ-ਅਨੁਭਵ ਅਗੰਮ ਅਵਸਥਾ ਹੈ ਜਿਸ ਦੀ ਉਨ੍ਹਾਂ ਨੂੰ ਪ੍ਰਾਪਤੀ ਹੋਈ ਹੈ।

**ਨਾ ਓਹਿ ਮਰਹਿ; ਨ ਠਾਗੇ ਜਾਹਿ ॥**

ਉਹ ਕਾਲ ਕਰਕੇ ਮਰਦੇ ਨਹੀਂ ਹਨ ਕਿਉਂਕਿ ਉਨ੍ਹਾਂ ਦਾ ਤਿੰਨਾਂ ਦੇਹਾਂ ਦਾ ਦੇਹ ਅਭਿਮਾਨ ਮਿਟ ਗਿਆ ਹੈ। ਇਸ ਕਰਕੇ ਉਹਨਾਂ ਨੂੰ ਮੌਤ ਮਾਰ ਨਹੀਂ ਸਕਦੀ। ਜੈਸਾ ਕਿ :

**ਮੈ ਨ ਮਰਉ ਮਰਿਬੋ ਸੰਸਾਰਾ ॥** *(ਗਉੜੀ ਕਬੀਰ ਜੀ, ਅੰਗ ੩੨੫)*

ਅਤੇ ਨਾ ਹੀ ਉਹ ਵਿਕਾਰਾਂ ਕਰਕੇ ਠੱਗੇ ਜਾਂਦੇ ਹਨ; ਜੈਸਾ ਕਿ :

**ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠਗ ॥** *(ਅੰਗ ੧੨੮੮)*

ਪਰਮੇਸ਼ਰ ਤੋਂ ਨਾਸਤਕ ਹੋਣ ਰੂਪ ਕਰਕੇ ਉਹ ਮਰਦੇ ਨਹੀਂ ਅਤੇ ਸਵਰਗ ਦੇ ਦਿਬਯ ਭੋਗਾਂ ਦੀ ਇੱਛਾ ਕਰਕੇ ਠੱਗੇ ਨਹੀਂ ਜਾਂਦੇ।

**ਜਿਨ ਕੈ; ਰਾਮੁ ਵਸੈ ਮਨ ਮਾਹਿ ॥**

ਜਿਨ੍ਹਾਂ ਦੇ ਰਾਮੁ = ਰਮੰਤੀ ਰਾਮਾ ਜੋ ਸਾਰੇ ਵਿਆਪਕ ਹੈ। ਮਨ = ਸ਼ਿਰੋਮਣੀ ਹਿਰਦੇ ਦੇ ਮਾਹਿ = ਵਿਚ ਪ੍ਰਤੱਖ ਹੋ ਕੇ ਵਸੈ = ਵਸਦਾ ਹੈ, ਨਿਵਾਸ ਕਰਦਾ ਹੈ। ਉਹ ਸ਼ਿਰੋਮਣੀ ਪਰਮੇਸ਼ਰ ਵਿਚ ਮਿਲ ਗਏ ਹਨ।

## ਤਿਥੈ ਭਗਤ; ਵਸਹਿ ਕੇ ਲੋਅ ॥

ਤਿਥੈ = ਉਥੇ ਉਹ ਭਗਤ ਜਨ ਵਸਹਿ = ਵਸਦੇ ਹਨ, ਜਿਨ੍ਹਾਂ ਦੇ ਹਿਰਦਿਆਂ 'ਚ ਪ੍ਰਭੂ ਨੇ ਆਪਣੇ ਸਰੂਪ ਦਾ ਲੋਅ = ਪ੍ਰਕਾਸ਼ ਕੇ = ਕੀਤਾ ਹੈ। ਜੈਸਾ ਕਿ :

**ਭਗਤ ਵਸਹਿ ਕੀਰਤਨ ਆਧਾਰੇ ॥** *(ਗਉੜੀ ਮਹਲਾ ੫, ਅੰਗ ੨੩੭)*

## ਕਰਹਿ ਅਨੰਦੁ; ਸਚਾ ਮਨਿ ਸੋਇ ॥

ਉਹਨਾਂ ਦੇ ਮਨਿ = ਮਨਾਂ ਵਿਚ ਸੋਇ = ਉਹ ਸੱਚਾ ਪ੍ਰਭੂ ਵਸਿਆ ਹੋਇਆ ਹੈ ਜਿਸ ਕਰਕੇ ਉਹ ਹਮੇਸ਼ਾ ਸਰੂਪਾਨੰਦ ਨੂੰ ਪ੍ਰਾਪਤ ਕਰਦੇ ਹਨ **ਵਾ:** ਸਚਾ ਮਨਿ = ਜਿਨ੍ਹਾਂ ਦੇ ਮਨ ਵਿਚ ਸੱਚ ਹੈ ਸੋਇ = ਉਹ ਸੱਚੇ ਦੇ ਬ੍ਰਹਮਾਨੰਦ ਨੂੰ ਪ੍ਰਾਪਤ ਕਰਹਿ = ਕਰਦੇ ਹਨ। ਪਹਿਲਾਂ ਸਾਧਨ ਕਰਨ ਵੇਲੇ ਭਜਨਾਨੰਦ ਹੁੰਦਾ ਹੈ (ਇਹ ਤਿੰਨ ਪ੍ਰਕਾਰ ਦਾ ਮੰਨਿਆ ਹੈ; ਜੈਸਾ ਕਿ :

**ਬਿਖਿਆਨੰਦ ਸੰਸਾਰ ਹੈ ਭਜਨਾ ਨੰਦ ਹਰੀਦਾਸ ॥**
**ਬ੍ਰਹਮਾਨੰਦ ਜੀਵਨ ਮੁਕਤ ਭਈ ਬਾਸਨਾ ਨਾਸ ॥੧੨॥** *(ਵਿਚਾਰਮਾਲਾ, ਅੱਠਵਾਂ ਬਿਸ੍ਰਾਮ)*

**ਵਿਸ਼ੇ ਅਨੰਦ :** ਵਿਸ਼ਿਆਂ ਦਾ ਅਨੰਦ ਸੰਸਾਰੀ ਜੀਵ ਨੂੰ ਹੈ, ਜੋ ਵਿਸ਼ਈ ਪੁਰਸ਼ ਹੈ ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਕਾਰਨ ਜੰਮਣ ਮਰਨ ਵਿਚ ਰਹਿੰਦਾ ਹੈ।

**ਭਜਨਾਨੰਦ :** ਜਿਹੜੇ ਹਰੀ ਪਰਮਾਤਮਾ ਦੇ ਦਾਸ ਹਨ, ਭਜਨ ਦਾ ਅਨੰਦ ਉਹਨਾਂ ਨੂੰ ਆਉਂਦਾ ਹੈ ਭਾਵ ਕਥਾ, ਕੀਰਤਨ ਵਿਚ ਮਨ ਇਕਾਗਰ ਹੋ ਕੇ ਰਸ ਆਉਣਾ ਜਿਵੇਂ ਨਾਲੇ ਦੇ ਪਾਣੀ ਦਾ ਪ੍ਰਵਾਹ ਹੁੰਦਾ ਹੈ ਜੋ ਵਰਖਾ ਪੈਣ ਦੇ ਕਾਰਨ ਚੱਲਦੇ ਹਨ। ਜਦੋਂ ਵਰਖਾ ਬੰਦ ਹੋ ਗਈ, ਇਹ ਵੀ ਬੰਦ ਹੋ ਜਾਂਦੇ ਹਨ। ਇਸੇ ਤਰ੍ਹਾਂ ਹੀ ਜਿਹੜੇ ਲੋਕ ਜਿੰਨਾ ਚਿਰ ਤੱਕ ਜਪ ਤਪ ਆਦਿ ਕਰਦੇ ਰਹਿੰਦੇ ਹਨ ਜਾਂ ਕਥਾ ਕੀਰਤਨ, ਸ੍ਰਵਣ ਕਰਦੇ ਹਨ, ਉਨਾ ਚਿਰ ਤੱਕ ਅਨੰਦ ਬਣਿਆ ਰਹਿਣਾ। ਪਰ ਬਾਅਦ ਵਿਚ ਕੁਸੰਗਤ ਦੇ ਵਸ ਹੋਣ ਕਰਕੇ ਭਜਨ ਛੱਡ ਜਾਣ ਕਾਰਨ ਉਹਨਾਂ ਦਾ ਅਨੰਦ ਨਾਸ ਹੋ ਜਾਂਦਾ ਹੈ, ਇਉਂ ਭਜਨਾਨੰਦ ਵਿਚ ਬ੍ਰਹਮਾਨੰਦ ਨਾਲੋਂ ਅੰਤਰ ਹੈ।

**ਬ੍ਰਹਮਾਨੰਦ :** ਬ੍ਰਹਮ ਦਾ ਅਨੰਦ ਜੀਵਨ ਮੁਕਤ ਪੁਰਖਾਂ ਨੂੰ ਹੁੰਦਾ ਹੈ ਜਿਨ੍ਹਾਂ ਦੀ ਸਾਰੀ ਵਾਸਨਾ ਖ਼ਤਮ ਹੋ ਜਾਂਦੀ ਹੈ ਅਤੇ ਬ੍ਰਹਮ ਦੀ ਸਾਖਿਆਤਤਾ ਕਰਕੇ ਅਨੰਦ ਦੀ ਪ੍ਰਾਪਤੀ ਹੁੰਦੀ ਹੈ, ਉਹ ਅਨੰਦ ਕਦੇ ਨਾਸ ਨਹੀਂ ਹੁੰਦਾ। ਜਿਵੇਂ ਬੜਵਾ ਅਗਨੀ ਸਮੁੰਦ੍ਰ ਦੇ ਕ੍ਰੋੜਾਂ ਮਣਾਂ ਪਾਣੀ ਨੂੰ (ਜਿਵੇਂ ਤਵੇ 'ਤੇ ਬੂੰਦ ਪੈ ਕੇ ਸੜਦੀ ਹੈ), ਇਸ ਤਰ੍ਹਾਂ ਸਾੜ ਕੇ ਵੀ ਕਾਇਮ ਰਹਿੰਦੀ ਹੈ, ਬੁਝਦੀ ਨਹੀਂ। ਇਸ ਪ੍ਰਕਾਰ ਬ੍ਰਹਮਾਨੰਦ ਲੱਖਾਂ ਅਗਿਆਨ ਦੇ ਜਨਮਾਂ ਜਨਮਾਂਤ੍ਰਾਂ ਦੇ ਸੰਕਲਪਾਂ ਨੂੰ ਨਾਸ ਕਰਕੇ ਵੀ ਸਾਖਿਆਤ ਹੀ ਰਹਿੰਦਾ ਹੈ। ਕਦੇ ਸੰਸਕਾਰਾਂ ਹੇਠ ਦੱਬਦਾ ਨਹੀਂ, ਹਰ ਸਮੇਂ ਗਿਆਨ ਰੂਪ ਅਗਨੀ ਸਾਖਿਆਤ ਰਹਿੰਦੀ ਹੈ। ਕਦੇ ਅਭਾਵ ਨਹੀਂ ਹੁੰਦੀ।

***ਨੋਟ :*** ਇਥੋਂ ਤੱਕ ਸਨਮੁਖ ਦੀ ਅਵਸਥਾ ਕਥਨ ਕੀਤੀ ਹੈ ਅਤੇ ਅੱਗੇ ਗੁਰਮੁਖ ਦੀ ਅਵਸਥਾ ਦਾ ਵਰਣਨ ਕਰਦੇ ਹਨ।

## ਸਚਖੰਡਿ ਵਸੈ; ਨਿਰੰਕਾਰੁ ॥

ਹੇ ਗੁਰਸਿੱਖੋ ! ਉਹ ਗੁਰਮੁਖ ਜਨ ਉਸ ਨਿਰੰਕਾਰੁ = ਨਿਰਾਕਾਰ (ਮਾਇਕੀ ਸਰੀਰਾਂ ਤੋਂ ਰਹਿਤ) ਪ੍ਰਭੂ 'ਚ ਅਭੇਦ ਹੋ ਕੇ ਵਸੈ = ਵਸਦੇ ਹਨ, ਜੋ ਪ੍ਰਭੂ ਸਚਖੰਡਿ (ਸਚ + ਅਖੰਡਿ) ਸਚ = ਸੱਚ ਸਰੂਪ (ਤ੍ਰੈਈ ਕਾਲ ਅਬਾਧੱਤ੍ਵ ਸਤੱਤ੍ਵ) ਅਤੇ ਅਖੰਡਿ = ਖੰਡਣ ਤੋਂ ਰਹਿਤ ਹੈ। ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਗਉੜੀ ਸੁਖਮਨੀ ਮ: ੫, ਅੰਗ ੨੭੮)*

**ਕਰਿ ਕਰਿ ਵੇਖੈ; ਨਦਰਿ ਨਿਹਾਲ ॥**

ਉਹ ਗੁਰਮੁਖ ਜਨ ਕਰਿ = ਸ੍ਰਵਣ ਕਰਕੇ ਤੇ ਕਰਿ = ਮੰਨਣ ਕਰਕੇ ਸਤਿਗੁਰੂ ਜੀ ਦੀ ਨਦਰਿ = ਕ੍ਰਿਪਾ ਦ੍ਰਿਸ਼ਟੀ ਨੂੰ ਪਾ ਕੇ ਆਪਣੇ ਸਰੂਪ ਨੂੰ ਵੇਖੈ = ਵੇਖ ਕੇ ਨਿਹਾਲ = ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ **ਅਥਵਾ** ਉਹ ਗੁਰਮੁਖ ਜਨ ਨਿਸ਼ਕਾਮ ਕਰਮ **ਵਾ:** ਭਗਤੀ ਕਰਿ = ਕਰਕੇ ਤੇ ਦ੍ਰਿਸ਼ਟੀ ਗਿਆਨ ਵਾਲੀ ਕਰਿ = ਕਰਕੇ ਨਿਹਾਲ = ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ ਅਤੇ ਵੇਖੈ (ਵੇ + ਖੈ) ਖੈ = ਨਾਸ ਤੋਂ ਵੇ = ਰਹਿਤ ਸਰੂਪ ਨੂੰ ਪਾ ਲੈਂਦੇ ਹਨ **ਅਥਵਾ** ਉਹ ਗੁਰਮੁਖ ਜਨ ਉਸ ਨਦਰੀ = ਕ੍ਰਿਪਾ ਦੀ ਨਜ਼ਰ ਕਰਨ ਵਾਲੇ ਤੇ ਨਿਹਾਲ ਕਰਨ ਵਾਲੇ ਪ੍ਰਭੂ ਨੂੰ ਇਵੇਂ ਸਾਖਿਆਤ ਕਰ ਲੈਂਦੇ ਹਨ ਜਿਵੇਂ ਕਰਿ = ਹੱਥ ਉੱਤੇ ਕਰਿ = ਹੱਥ ਧਰ ਕੇ ਵੇਖੈ = ਵੇਖੀਦਾ ਹੈ।

**ਤਿਥੈ ਖੰਡ ਮੰਡਲ; ਵਰਭੰਡ ॥**

ਤਿਥੈ = ਉਥੇ ਮੰਡਲ = ਸਮੂਹ ਜਿੰਨਾ ਵੀ ਅਗਿਆਨ ਦਾ ਕਾਰਜ ਪਰਪੰਚ ਸੀ, ਉਸ ਨੂੰ ਗੁਰਮੁਖ ਜਨਾਂ ਨੇ ਖੰਡ = ਖੰਡਨ ਕਰ ਦਿੱਤਾ ਹੈ ਅਤੇ ਉਹ ਵਰ = ਸ੍ਰੇਸ਼ਟ ਭੰਡ = ਪਾਤਰ ਕਹੇ ਜਾ ਸਕਦੇ ਹਨ **ਵਾ:** ਉਥੇ ਮੰਡਲ = ਸਮੂਹ ਜੋ ਵਰਭੰਡ = ਬ੍ਰਹਿਮੰਡ ਆਦਿਕ ਹਨ, ਇਹ ਖੰਡ = ਖੰਡਨ ਹੋ ਜਾਂਦੇ ਹਨ; ਜੈਸਾ ਕਿ :

**ਜਹ ਬਰਭੰਡੁ ਪਿੰਡੁ ਤਹ ਨਾਹੀ ਰਚਨਹਾਰੁ ਤਹ ਨਾਹੀ ॥**
**ਜੋੜਨਹਾਰੋ ਸਦਾ ਅਤੀਤਾ ਇਹ ਕਹੀਐ ਕਿਸੁ ਮਾਹੀ ॥** *(ਰਾਗ ਗਉੜੀ ਪੂਰਬੀ ਕਬੀਰ ਜੀ, ਅੰਗ ੩੩੪)*

**ਵਾ:** ਉਸ ਅਵਸਥਾ ਵਿਚ ਸਤਿਪੁਰਖਾਂ ਨੂੰ ਖੰਡਣ ਕਰਨ ਵਾਲੇ ਜੋ ਕਾਮ, ਕ੍ਰੋਧਾਦਿਕ ਹਨ, ਇਹਨਾਂ ਮੰਡਲ = ਸਮੂਹ ਨੂੰ ਖੰਡ = ਕੱਟ ਦਿੱਤਾ ਹੈ; ਜੈਸਾ ਕਿ :

**ਨ ਕਾਮੰ ਨ ਕ੍ਰੋਧੰ ਨ ਲੋਭੰ ਨ ਮੋਹੰ ॥** *(ਸ੍ਰੀ ਦਸਮ ਗ੍ਰੰਥ, ਪੰਨਾ ੨੧)*

**ਅਥਵਾ** ਤਿਥੈ = ਉਸ ਅਵਸਥਾ ਵਿਚ ਉਹ ਗੁਰਮੁਖ ਜਨਾਂ ਨੂੰ ਖੰਡ = ਨੌਂ ਖੰਡਾਂ, ਮੰਡਲਾਂ ਅਤੇ ਵਰਭੰਡ = ਬ੍ਰਹਿਮੰਡਾਂ ਦਾ ਸਾਖਿਆਤ ਗਿਆਨ ਪ੍ਰਾਪਤ ਹੋ ਜਾਂਦਾ ਹੈ।

**ਜੇ ਕੋ ਕਥੈ; ਤ ਅੰਤ ਨ ਅੰਤ ॥**

ਹੇ ਗੁਰਸਿੱਖੋ ! ਜੇਕਰ ਕੋ = ਕੋਈ ਉਹਨਾਂ ਦੀ ਮਹਿਮਾ ਨੂੰ ਕਥੈ = ਕਥਨ ਕਰਨ ਲੱਗੇ ਤਾਂ ਉਹ ਅੰਤ ਨਹੀਂ ਪਾ ਸਕਦਾ, ਸਗੋਂ ਉਸ (ਕਥਨੀ ਵਾਲੇ) ਦਾ ਅੰਤ ਹੋ ਜਾਂਦਾ ਹੈ। ਉਹਨਾਂ ਦੇ ਸਰੂਪ ਦਾ ਨਿਰਣਾ ਕਰਨ ਵਾਸਤੇ, ਭੇਦਵਾਦੀ ਨਿਆਂਇਕ, ਕਾਲਵਾਦੀ, ਵਿਸੇਖਕ ਅੰਤ ਨਹੀਂ ਪਾ ਸਕਦੇ। ਜੋ ਕਥਨ ਕਰਨ ਵਾਲੇ ਹਨ ਉਹਨਾਂ ਦਾ ਅੰਤ ਹੋ ਜਾਂਦਾ ਹੈ, ਉਹ ਅਨੰਤ ਪਦ ਹੀ ਹੈ।

**ਤਿਥੈ ਲੋਅ ਲੋਅ; ਆਕਾਰ ॥**

ਤਿਥੈ = ਉਥੇ (ਉਸ ਅਵਸਥਾ ਵਿਚ) ਖਟ ਜੋਤੀਆਂ ਆਦਿ ਦਾ ਲੋਅ = ਪ੍ਰਕਾਸ਼ਕ ਜੋ ਹਿਰਨ ਗਰਭ ਹੈ ਅਤੇ ਸਾਰੀ ਸ੍ਰਿਸ਼ਟੀ ਦਾ ਆਕਾਰ ਜੋ ਵੈਰਾਟ ਸਰੂਪ ਹੈ, ਇਨ੍ਹਾਂ ਦਾ ਵੀ ਲੋਅ = ਪ੍ਰਕਾਸ਼ਕ ਉਹ ਪ੍ਰਭੂ (ਵਾਹਿਗੁਰੂ) ਆਪ ਹੀ ਹੈ। ਜੈਸਾ ਕਿ :

**ਸਗਲ ਭਵਣ ਕੀ ਮੂਰਤਿ ਏਕਾ... ॥** *(ਸੋਰਠਿ ਮਹਲਾ ੧ ਦੁਤੁਕੇ, ਅੰਗ ੫੯੬)*

**ਜਿਵ ਜਿਵ ਹੁਕਮੁ; ਤਿਵੈ ਤਿਵ ਕਾਰ ॥**

ਜਿਵ ਜਿਵ = ਜਿਵੇਂ ਜਿਵੇਂ ਉਨ੍ਹਾਂ ਤੱਤ ਬੇਤਿਆਂ ਦਾ ਹੁਕਮ ਹੁੰਦਾ ਹੈ, ਉਹ ਜਗਿਆਸੂ ਜਨ ਤਿਵੈ ਤਿਵ = ਤਿਵੇਂ ਤਿਵੇਂ ਹੀ ਕਾਰ = ਕਰਮ, ਉਪਾਸਨਾ, ਗਿਆਨ ਦੀ ਕਾਰ ਕਰਦੇ ਹਨ ਭਾਵ ਉਹ ਹਮੇਸ਼ਾ ਹੀ ਉਸ ਪ੍ਰਭੂ ਦੀ ਰਜ਼ਾ 'ਚ ਰਹਿੰਦੇ ਹਨ **ਅਥਵਾ** ਉਹ ਗੁਰਮੁਖ ਜਨ ਜਿਵ ਜਿਵ = ਜਿਵੇਂ ਜਿਵੇਂ ਆਪਣੀਆਂ

ਇੰਦ੍ਰੀਆਂ ਨੂੰ ਹੁਕਮ ਕਰਦੇ ਹਨ, ਉਹ ਇੰਦ੍ਰੀਆਂ ਤਿਵੈ ਤਿਵ = ਤਿਵੇਂ ਤਿਵੇਂ ਹੀ ਕਾਰ ਕਰਦੀਆਂ ਹਨ ਭਾਵ ਪੰਜੇ ਗਿਆਨ-ਇੰਦ੍ਰੇ ਤੇ ਪੰਜੇ ਕਰਮ-ਇੰਦ੍ਰੇ ਉਨ੍ਹਾਂ ਗੁਰਮੁਖਾਂ ਦੇ ਅਧੀਨ ਹੋ ਜਾਂਦੇ ਹਨ।

**ਵੇਖੈ ਵਿਗਸੈ; ਕਰਿ ਵੀਚਾਰੁ ॥**

ਉਹ ਗੁਰਮੁਖ ਜਨ ਆਪਣੇ ਸਰੂਪ ਨੂੰ ਵੇਖੈ = ਵੇਖ ਕੇ ਵਿਗਸੈ = ਖਿੜ ਜਾਂਦੇ ਹਨ ਅਤੇ ਉਸ ਅਨੰਦ ਸਰੂਪ ਦੀ ਵੀਚਾਰ ਕਰਿ = ਕਰਦੇ ਹਨ **ਵਾ:** ਜਗਿਆਸੂ ਨੂੰ ਜਿਵੇਂ ਜਿਵੇਂ ਬ੍ਰਹਮ ਬੇਤਾ ਹੁਕਮ ਕਰੇ, ਉਵੇਂ ਹੀ ਕਾਰ = ਨਿਸ਼ਕਾਮ ਕਰਮਾਂ ਨੂੰ ਕਰਿ = ਕਰੇ ਫਿਰ ਵੀਚਾਰੁ = ਸਰੂਪ ਦੀ ਸਾਖਿਆਤਤਾ ਰੂਪੀ ਵੀਚਾਰ ਦੀ ਪ੍ਰਾਪਤੀ ਕਰ ਕੇ, ਨਾਸ ਤੋਂ ਰਹਿਤ ਸਰੂਪ ਨੂੰ ਵੇਖੈ = ਵੇਖ ਕੇ ਵਿਗਸੈ = ਅਨੰਦ ਪ੍ਰਸੰਨ ਹੁੰਦੇ ਹਨ **ਅਥਵਾ** ਉਹ ਗੁਰਮੁਖ ਜਨ ਆਪਣੇ ਸਰੂਪ ਨੂੰ ਵੇਖੈ = ਵੇਖ ਲੈਂਦੇ ਹਨ ਅਤੇ ਉਹਨਾਂ ਦੁਆਰਾ ਹੋਰ ਲੋਕ ਵੀ ਆਪਣੇ ਸਰੂਪ ਦੀ ਵੀਚਾਰ ਕਰਿ = ਕਰਕੇ ਵਿਗਸੈ = ਵਿਗਸਦੇ ਭਾਵ ਪ੍ਰਸੰਨ ਹੁੰਦੇ ਹਨ।

**ਨਾਨਕ ਕਥਨਾ; ਕਰੜਾ ਸਾਰੁ ॥੩੭॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਉਨ੍ਹਾਂ ਗੁਰਮੁਖਾਂ ਦੀ ਅਵਸਥਾ ਦਾ ਕਥਨਾ = ਕਥਨ ਕਰਨਾ ਸਾਰੁ = ਲੋਹੇ **ਵਾ:** ਸੋਨੇ ਦੀ ਕੁਟਾਈ ਘੜਾਈ ਵਾਂਗੂੰ ਬੜਾ ਕਰੜਾ = ਕਠਿਨ ਹੈ ਭਾਵ ਉਨ੍ਹਾਂ ਦੀ ਅਵਸਥਾ ਅਕੱਥ ਹੈ। ਇਸੇ ਤਰ੍ਹਾਂ ਇਸ ਉਪਰੋਕਤ ਪਉੜੀ ਵਿਚ ਸਤਿਗੁਰਾਂ ਨੇ ਜਗਿਆਸੂ ਦੀ ਪੰਜਵੀਂ ਅਵਸਥਾ ਸੱਚਖੰਡ **ਵਾ:** ਸੱਤਵੀਂ ਭੂਮਿਕਾ ਤੁਰੀਆ ਪਦ ਦਾ ਜ਼ਿਕਰ ਕੀਤਾ ਹੈ। ਪਿਛਲੀਆਂ ਤਿੰਨ ਪਉੜੀਆਂ ਵਿਚ ਸਤਿਗੁਰਾਂ ਨੇ ਪੰਜਾਂ ਖੰਡਾਂ ਦਾ ਵਰਣਨ ਕੀਤਾ ਹੈ॥੩੭॥ ਜਿਵੇਂ ਕਿ :

੧. ਧਰਮ ਖੰਡ = ਜੋ ਸਤਸੰਗੀ ਦੀ ਅਵਸਥਾ ਹੈ।
੨. ਗਿਆਨ ਖੰਡ = ਜੋ ਸੇਵਕ ਦੀ ਅਵਸਥਾ ਹੈ।
੩. ਸਰਮ ਖੰਡ = ਜੋ ਸਿੱਖ ਦੀ ਅਵਸਥਾ ਹੈ।
੪. ਕਰਮ ਖੰਡ = ਜੋ ਸਨਮੁਖ ਦੀ ਅਵਸਥਾ ਹੈ।
੫. ਸਚਖੰਡ = ਜੋ ਗੁਰਮੁਖ ਦੀ ਅਵਸਥਾ ਹੈ।

ਇਨ੍ਹਾਂ ਛੇ ਪਉੜੀਆਂ (ਬੱਤੀਵੀਂ ਤੋਂ ਸੈਂਤੀਵੀਂ ਤੱਕ) ਵਿਚ ਹੀ ਗਿਆਨ ਦੀਆਂ ਸੱਤੇ ਭੂਮਿਕਾ ਕਥਨ ਕੀਤੀਆਂ ਗਈਆਂ ਹਨ। ਏਸੇ ਪਉੜੀ ਵਿਚ ਜੋ ਸਨਮੁਖ ਦੀ ਅਵਸਥਾ ਬਖ਼ਸ਼ਿਸ਼ ਦਾ ਖੰਡ ਜੋ ਕਰਮ ਖੰਡ ਹੈ, ਇਹ ਉਸ ਨਾਲ ਸੰਬੰਧਿਤ ਵਿਚਾਰ ਹੈ। ਕਰਮ ਖੰਡ = ਬਖ਼ਸ਼ਿਸ਼ ਦੇ ਖੰਡ ਵਿਚ ਇਸ ਪ੍ਰਕਾਰ ਦੇ ਸਰੂਪ ਦੀ ਪ੍ਰਾਪਤੀ ਵਾਲੇ ਸਤਿਪੁਰਸ਼ ਹਨ। ਉਹਨਾਂ ਦੇ ਹਿਰਦੇ ਰੂਪੀ ਆਕਾਸ਼ ਵਿਚ ਜਿਵੇਂ ਸੂਰਜ ਚੜ੍ਹਨ ਤੋਂ ਹਨੇਰਾ ਚੁੱਕਿਆ ਜਾਂਦਾ ਹੈ, ਇਸ ਪ੍ਰਕਾਰ ਬ੍ਰਹਮ ਗਿਆਨ ਰੂਪੀ ਸੂਰਜ ਚੜ੍ਹਨ ਕਰਕੇ ਅਵਿੱਦਿਆ ਦੀ ਰਾਤ ਮਿਟ ਜਾਂਦੀ ਹੈ। ਭਰਮ ਦਾ ਹਨੇਰਾ ਚੁੱਕਿਆ ਜਾਂਦਾ ਹੈ। ਦੰਭ, ਪਖੰਡ ਰੂਪ ਤਾਰੇ ਛਿਪ ਜਾਂਦੇ ਹਨ। ਰਾਗ ਦ੍ਵੈਖ ਰੂਪੀ ਉੱਲੂ ਵੀ ਅੰਨ੍ਹੇ ਹੋ ਜਾਂਦੇ ਹਨ। ਸਾਰੀ ਦੁਨੀਆਂ ਦੇ ਮੱਤਾਂ ਮਤਾਂਤ੍ਰਾਂ ਦੇ ਰਾਹ ਦਿਸ ਪੈਂਦੇ ਹਨ। ਐਸਾ ਗਿਆਨ ਦਾ ਚਾਨਣਾ ਹੋ ਜਾਂਦਾ ਹੈ। ਇਸ ਪ੍ਰਕਾਰ ਪਰਮੇਸ਼ਰ ਦੇ ਗਿਆਨ ਦਾ ਸੂਰਜ ਚੜ੍ਹ ਜਾਂਦਾ ਹੈ।

**ਸੈਂਤੀਵੀਂ ਪਉੜੀ ਦਾ ਮੁੱਖ ਭਾਵ :** ਕਰਮ ਖੰਡ ਕੀ ਬਾਣੀ ਜੋਰੁ ਵਿਚ ਸਨਮੁਖ ਦੀ ਅਵਸਥਾ ਜੋ ਛੇਵੀਂ ਭੂਮਿਕਾ ਪਦਾਰਥ ਅਭਾਵਨੀ ਹੈ, ਕਰਮ ਕਮਾਈ ਕਰਨ ਵਾਲਿਆਂ ਨੂੰ ਜੋ ਪਰਮੇਸ਼ਰ ਦੀ ਬਖ਼ਸ਼ਿਸ਼ ਹੋਈ ਹੈ ਉਸ ਦਾ ਕਥਨ ਹੈ। ਉਸ ਦੀ ਬਾਣੀ ਵਿਚ ਜੋਰੁ = ਬਲ ਹੁੰਦਾ ਹੈ। ਜੋ ਮੂੰਹ ਤੋਂ ਕਹਿਣ, ਉਹ ਬਚਨ ਵਿਅਰਥ ਨਹੀਂ ਜਾਂਦਾ **ਵਾ:** ਪਰਮੇਸ਼ਰ ਨਾਲ ਜੋੜਨ ਵਾਲੀ ਉਹਨਾਂ ਦੀ ਬਾਣੀ ਹੈ। ਉਸ ਅਵਸਥਾ ਵਿਚ ਹੋਰ ਕਿਸੇ ਪ੍ਰਕਾਰ ਦੀਆਂ ਰਿਧੀਆਂ, ਸਿਧੀਆਂ ਦੀ **ਵਾ:** ਪਖੰਡ ਧਾਰ ਕੇ ਪੂਜਾ ਕਰਾਉਣ ਦੀ ਲੋੜ ਨਹੀਂ ਰਹਿੰਦੀ। ਉਹਨਾਂ

ਦੇ ਬਰਾਬਰ ਹੋਰ ਕੋਈ ਭੇਦਵਾਦੀ, ਕਾਲਵਾਦੀ ਨਹੀਂ ਪਹੁੰਚ ਸਕਦੇ। ਪਰਮੇਸ਼ਰ ਤੋਂ ਬਿਨਾਂ ਹੋਰ ਕੁਝ ਪ੍ਰਤੀਤ ਨਹੀਂ ਹੁੰਦਾ, ਨਾ ਹੀ ਕੁਝ ਸੰਸਕਾਰ ਰਹਿੰਦਾ ਹੈ। ਉਸੇ ਅਵਸਥਾ ਵਿਚ ਜੋਧੇ = ਸ੍ਰਵਣ ਕਰਨ ਵਾਲੇ, ਮਹਾਬਲੀ = ਮੰਨਣ ਵਾਲੇ ਸੂਰ = ਸੂਰਮੇ ਨਿਧਿਆਸਣ ਕਰਨ ਵਾਲੇ **ਅਥਵਾ** ਸਰੀਰ ਨੂੰ ਕੁਸੰਗਤ ਵੱਲੋਂ ਰੋਕਣ ਵਾਲੇ ਜੋਧੇ, ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕਣ ਵਾਲੇ ਮਹਾਂਬਲੀ, ਮਨ ਦੇ ਅਨੰਤ ਫੁਰਨਿਆਂ 'ਤੇ ਜਿੱਤ ਪਾਉਣ ਵਾਲੇ ਸੂਰਮੇ ਪਹੁੰਚਦੇ ਹਨ। ਉਹਨਾਂ ਦੇ ਰੋਮ ਰੋਮ ਤੇ ਹਿਰਦੇ ਵਿਚ ਵਾਹਿਗੁਰੂ ਹੀ ਵਸ ਜਾਂਦਾ ਹੈ। ਉਹਨਾਂ ਦਾ ਮਨ ਵਾਹਿਗੁਰੂ ਦੀ ਸਿਫ਼ਤ ਵਿਚ ਹੀ ਸੀਤਾ ਹੋਇਆ ਹੈ। ਉਹਨਾਂ ਦੇ ਹਿਰਦੇ ਵਿਚ ਠੰਢ ਹੀ ਠੰਢ ਪੈ ਗਈ ਹੈ। ਉਹ ਨਾਸਤਕ ਹੋਣ ਰੂਪ ਮਰਦੇ ਨਹੀਂ ਤੇ ਨਾ ਹੀ ਵਿਕਾਰਾਂ ਕਰਕੇ ਠੱਗੇ ਜਾਂਦੇ ਹਨ। ਉਸ ਬਖ਼ਸ਼ਿਸ਼ ਵਾਲੇ ਖੰਡ ਵਿਚ ਕਿੰਨੇ ਹੀ ਲੋਕਾਂ ਦੇ ਪ੍ਰਕਾਸ਼ ਵਾਲੇ ਭਗਤ ਵਸਦੇ ਹਨ। ਉਹ ਮਨ ਵਿਚ ਸੱਚਾ ਅਨੰਦ ਮਾਣਦੇ ਹਨ। ਏਥੋ ਤੱਕ ਸਨਮੁਖ ਦੀ ਅਵਸਥਾ ਕਹੀ ਹੈ।

ਸਚਖੰਡਿ ਵਸੈ ਨਿਰੰਕਾਰੁ = ਗੁਰਮੁਖ ਦੀ ਅਵਸਥਾ ਅਤੇ ਸੱਤਵੀਂ ਭੂਮਿਕਾ ਤੁਰੀਆ ਦਾ ਕਥਨ ਹੈ। ਉਹਨਾਂ ਨੂੰ ਪਰਮਾਤਮਾ ਦੇ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ। ਜਿਵੇਂ ਹੱਥ 'ਤੇ ਹੱਥ ਧਰ ਕੇ ਵੇਖ ਲਈਦਾ ਹੈ, ਉਵੇਂ ਪਰਮੇਸ਼ਰ ਦੇ ਸਰੂਪ ਨੂੰ ਵੇਖ ਕੇ ਨਿਹਾਲ ਹੋ ਜਾਂਦੇ ਹਨ। ਉਸ ਅਵਸਥਾ ਵਿਚ ਖੰਡਾਂ ਬ੍ਰਹਿਮੰਡਾਂ ਦੀ ਗਿਆਤ ਹੋ ਜਾਂਦੀ ਹੈ। ਉਹਨਾਂ ਦੀ ਐਸੀ ਦਿਬ ਦ੍ਰਿਸ਼ਟੀ ਜਾਗ ਪੈਂਦੀ ਹੈ। ਜੇ ਉਨ੍ਹਾਂ ਦਾ ਕੋਈ ਕਥਨ ਕਰਨਾ ਚਾਹੇ ਤਾਂ ਕਰ ਨਹੀਂ ਸਕਦਾ। ਉਥੇ ਭਗਤਾਂ ਦੇ ਪ੍ਰਕਾਸ਼ ਹੀ ਪ੍ਰਕਾਸ਼ ਸਰੂਪ ਹਨ। ਸੂਖਮ ਅਸਥੂਲ ਤੇ ਕਾਰਨ ਦੇਹਾਂ ਨਹੀਂ ਹਨ। ਉਥੇ ਸਰਗੁਣ ਸਰੂਪ ਨੂੰ ਵੇਖ ਕੇ ਅਨੰਦ ਪ੍ਰਸੰਨ ਰਹਿੰਦੇ ਹਨ ਤੇ ਨਿਰਗੁਣ ਦੀ ਵੀਚਾਰ ਕਰਦੇ ਰਹਿੰਦੇ ਹਨ। ਉਸ ਅਵਸਥਾ ਦਾ ਕਥਨ ਕਰਨਾ ਬਹੁਤ ਔਖਾ ਹੈ ਜਿਵੇਂ ਸਾਰ ਲੋਹੇ ਦੇ ਸ਼ਸਤ੍ਰ ਘੜਨੇ ਜਾਂ ਸੋਨੇ ਦੇ ਗਹਿਣੇ ਘੜਨੇ ਔਖੇ ਹਨ, ਇਸੇ ਪ੍ਰਕਾਰ ਉਹਨਾਂ ਦੀ ਅਵਸਥਾ ਦਾ ਕਥਨ ਕਰਨਾ ਵੀ ਬੜਾ ਔਖਾ ਹੈ। ਇਥੋਂ ਤੱਕ ਸਤਿਗੁਰੂ ਜੀ ਨੇ ਪੰਜਾਂ ਖੰਡਾਂ ਦੀ ਵਿਆਖਿਆ ਕੀਤੀ ਹੈ।

ਗੁਰੂ ਜੀ ਨੇ ਮਹਾਨ ਕ੍ਰਿਪਾ ਕਰਕੇ ਜਪੁ ਜੀ ਸਾਹਿਬ ਦੀ ੧. ਬੱਤੀਵੀਂ ਪਉੜੀ (ਇਕ ਦੂ ਜੀਭੌ ਲਖ ਹੋਹਿ) ਵਿਚ ਪਹਿਲੀ ਭੂਮਿਕਾ ਸ਼ੁਭ ਇੱਛਾ। ੨. ਤੇਤੀਵੀਂ ਪਉੜੀ (ਆਖਣ ਜੋਰੁ) ਵਿਚ ਦੂਜੀ ਭੂਮਿਕਾ ਸੁਵਿਚਾਰਨਾ ਕਹੀ ਹੈ। ੩. ਚੌਂਤੀਵੀਂ ਪਉੜੀ (ਰਾਤੀ ਰੁਤੀ) ਵਿਚ ਤਨੂੰਮਾਨਸਾ ਤੀਜੀ ਭੂਮਿਕਾ ਦਾ ਵਰਣਨ ਹੈ। ੪. ਪੈਂਤੀਵੀਂ ਪਉੜੀ (ਧਰਮ ਖੰਡ ਕਾ) ਵਿਚ ਚੌਥੀ ਭੂਮਿਕਾ ਸਤ੍ਵਾਪਤ ਵਿਚ ਸਤਿਸੰਗੀ ਦੀ ਅਵਸਥਾ ਕਹੀ ਹੈ। ੫. ਛੱਤੀਵੀਂ ਪਉੜੀ (ਗਿਆਨ ਖੰਡ ਮਹਿ) ਵਿਚ ਪੰਜਵੀਂ ਭੂਮਿਕਾ ਅਸੰਸਕਤ ਵਿਚ ਪੰਜਵੀਂ ਅਵਸਥਾ ਜੋ ਸੇਵਕ ਦੀ ਹੈ (ਸਰਮ ਖੰਡ ਦੀ ਬਾਣੀ ਰੂਪ) ਇਸ ਤੋਂ ਅੱਗੇ ਸਿੱਖ ਦੀ ਅਵਸਥਾ ਕਹੀ ਹੈ। ਸੈਂਤੀਵੀਂ ਪਉੜੀ (ਕਰਮ ਖੰਡ ਕੀ) ਵਿਚ ਛੇਵੀਂ ਭੂਮਿਕਾ ਪਦਾਰਥ ਅਭਾਵਨੀ ਵਿਚ ਸਨਮੁਖ ਦੀ ਅਵਸਥਾ ਕਹੀ ਹੈ। ਏਸੇ ਹੀ ਪਉੜੀ ਵਿਚ ਤੁਕ (ਸਚਖੰਡਿ ਵਸੈ ਨਿਰੰਕਾਰੁ) ਤੋਂ ਗੁਰਮੁਖ ਦੀ ਅਵਸਥਾ ਤੁਰੀਆ ਕਹੀ ਹੈ। ਹੁਣ ਅੱਗੇ ਅਠੱਤੀਵੀਂ ਪਉੜੀ (ਜਤ ਪਹਾਰਾ) ਵਿਚ ਗੁਰਮੁਖ ਪਿਆਰੇ ਜਾਂ ਸਤਿਗੁਰੂ ਦੀ ਅਵਸਥਾ ਕਹੀ ਹੈ। (ਨਾਨਕ ਨਦਰੀ ਨਦਰਿ ਨਿਹਾਲ) ਵਿਚ ਤੁਰੀਆ ਅਤੀਤ ਸਤਿਗੁਰਾਂ ਦੀ ਆਪਣੀ ਅਵਸਥਾ ਕਹੀ ਹੈ। ਇਸ ਪ੍ਰਕਾਰ ਸਤਿਗੁਰੂ ਜੀ ਨੇ ਰਹਿਮਤ ਕਰਕੇ (ਇਕ ਦੂ ਜੀਭੌ) ਤੋਂ ਜਪੁ ਜੀ ਸਾਹਿਬ ਦੀ ਸਮਾਪਤੀ ਤੱਕ ਸੱਤ ਭੂਮਿਕਾ = ਮੰਜ਼ਲਾਂ ਕਹੀਆਂ ਹਨ। ਹੁਣ ਅਠੱਤੀਵੀਂ ਪਉੜੀ ਵਿਚ ਬ੍ਰਹਮ ਗਿਆਨ ਦੀ ਪ੍ਰਾਪਤੀ ਵਾਲੀ ਸਮੱਗਰੀ ਦੱਸਦੇ ਹਨ ਅਤੇ ਜੀਵਨ-ਮੁਕਤੀ ਦੀ ਪ੍ਰਾਪਤੀ ਵਾਸਤੇ ਜਿਨ੍ਹਾਂ ਜਿਨ੍ਹਾਂ ਸਾਧਨਾਂ ਦੀ ਲੋੜ ਹੈ, ਉਹ ਸਾਧਨ ਕਥਨ ਕਰਦੇ ਹਨ।

(ਇਸ ਪਉੜੀ ਦੇ ੧੯੪ ਅੱਖਰ ਹਨ)

# ਅਠੱਤੀਵੀਂ ਪਉੜੀ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ ਜੀ ! ਆਪ ਨੇ ਪ੍ਰਭੂ ਜਸ ਕਥਨ ਕਰਨਾ ਸੋਨੇ ਦੀ ਘੜਾਈ ਵਾਂਗ ਕਠਿਨ ਕੰਮ ਕਿਹਾ ਹੈ। ਸੋਨੇ ਨੂੰ ਘੜਨ ਲਈ ਤਾਂ ਇਕ ਸੁਨਿਆਰਾ ਹੁੰਦਾ ਹੈ ਤੇ ਉਸ ਕੋਲ ਹੋਰ ਕਈ ਸਾਧਨ ਜਿਵੇਂ ਕਿ ਭੱਠੀ, ਅਹਿਰਣ, ਹਥੌੜਾ, ਖੱਲਾ, ਕੁਠਾਲੀ ਆਦਿ ਵੀ ਹੁੰਦੇ ਹਨ। ਕੀ ਇਸੇ ਤਰ੍ਹਾਂ ਸ਼ਬਦ ਘੜਨ ਦੀ ਵੀ ਕੋਈ ਸਮੱਗਰੀ ਆਦਿ ਹੁੰਦੀ ਹੈ ਜਿਸ ਨਾਲ ਜੀਵਨ-ਮੁਕਤੀ ਵਾ: ਬ੍ਰਹਮ ਗਿਆਨ ਰੂਪੀ ਗਹਿਣਾ ਘੜਿਆ ਜਾ ਸਕੇ ?*

***ਗੁਰ ਉੱਤਰ :***

## ਜਤੁ ਪਾਹਾਰਾ; ਧੀਰਜੁ ਸੁਨਿਆਰੁ ॥

(**'ਜਤੁ'** ਪੋਲਾ ਬੋਲੋ)

ਜੋ ਵਿਸ਼ੇ ਵਿਕਾਰਾਂ ਤੋਂ ਜਤੀ ਰਹਿਣਾ ਹੈ ਇਹੋ ਪਾਹਾਰਾ = ਭੱਠੀ, ਦੁਕਾਨ ਹੈ ਅਤੇ ਧੀਰਜਤਾ ਰੂਪੀ ਸੁਨਿਆਰ ਹੈ **ਅਥਵਾ** ਹੇ ਸਿੱਧ ਪੁਰਸ਼ੋ ! ਸ਼ਬਦ ਦੀ ਘਾੜਤ ਘੜਨ ਲਈ ਜਤੁ = ਇੰਦ੍ਰੀਆਂ ਦਮਨ ਕਰਨਾ ਹੀ ਪਾਹਾਰਾ = ਭੱਠੀ **ਵਾ:** ਦੁਕਾਨ ਹੈ ਤੇ ਉਨ੍ਹਾਂ ਗੁਰਮੁਖਾਂ ਦਾ ਧੀਰਜ ਹੀ ਸੁਨਿਆਰਾ ਹੈ ਭਾਵ ਜਿਵੇਂ ਸੋਨੇ ਦੀ ਘੜਾਈ ਦਾ ਕੰਮ ਸੁਨਿਆਰ ਦੁਆਰਾ ਸਭ ਤੋਂ ਪਹਿਲਾਂ ਭੱਠੀ ਤੋਂ ਹੀ ਸ਼ੁਰੂ ਹੁੰਦਾ ਹੈ, ਇਵੇਂ ਜੀਵਨ-ਮੁਕਤੀ **ਵਾ:** ਬ੍ਰਹਮ ਗਿਆਨ ਰੂਪੀ ਗਹਿਣਾ ਘੜਨ ਵਾਸਤੇ ਸਭ ਤੋਂ ਪਹਿਲਾਂ ਗੁਰ ਸਿੱਖਿਆ ਪਾ ਕੇ ਇੰਦ੍ਰੀ ਜਿੱਤ ਹੋਣਾ ਤੇ ਧੀਰਜ ਰੱਖਣਾ ਜ਼ਰੂਰੀ ਹੈ। ਇਹ ਵਿਰੱਕਤਾਂ ਤੇ ਗ੍ਰਿਹਸਤੀਆਂ ਦੋਨਾਂ ਲਈ ਜ਼ਰੂਰੀ ਹੈ। ਧਰਮ-ਗ੍ਰੰਥਾਂ ਅਨੁਸਾਰ ਬਿਹੰਗਮ (ਵਿਰੱਕਤ) ਇਸ ਅੱਠ ਪ੍ਰਕਾਰ ਦੇ ਵਿਸ਼ੇ ਤੋਂ ਬਚ ਕੇ ਰਹੇ; ਜੈਸਾ ਕਿ :

**ਮੈਥਨ ਅਸਟ ਪ੍ਰਕਾਰ ਯਹਿ ਨਾਥ ਕਹਿਓ ਸ੍ਰੁਤ ਮਾਹਿ ॥ ਇਨ ਤੇ ਨਿਜ ਬਿਪ੍ਰੀਤ ਜੋ ਬ੍ਰਹਮਚਰਜ ਕਹਿ ਤਾਹਿ ॥**
**ਸ੍ਰਵਣ ਸਿਮਰਨ ਕੀਰਤਨ ਚਿਤਵਨ ਬਾਤ ਇਕੰਤ ॥ ਦ੍ਰਿੜ ਸੰਕਲਪ ਪ੍ਰਯਤਨ ਤਨ ਪ੍ਰਾਪਤ ਅਸਟ ਕਹੰਤ ॥**
*(ਵਿਚਾਰ ਮਾਲਾ ਅਧਿਆਏ ੮)*

ਏਸੇ ਤਰ੍ਹਾਂ ਏਕਾ ਨਾਰੀ (ਪਤਨੀ) ਵਾਲਾ ਗ੍ਰਿਹਸਤੀ ਜਤੀ ਦੇ ਸਮਾਨ ਮੰਨਿਆ ਹੈ, ਭਾਵ ਆਪਣੀ ਵਿਆਹੁਤਾ ਪਤਨੀ ਤੋਂ ਬਿਨਾਂ ਕਿਸੇ ਹੋਰ ਇਸਤ੍ਰੀ ਵੱਲ ਬੁਰੀ ਨਜ਼ਰ ਨਾਲ ਨਾ ਦੇਖਣ ਵਾਲਾ ਗ੍ਰਿਹਸਤੀ ਵੀ ਜਤੀ ਹੈ। ਜੈਸਾ ਕਿ :

**ਸੋ ਗਿਰਹੀ ਜੋ ਨਿਗ੍ਰਹੁ ਕਰੈ ॥ ਜਪੁ ਤਪੁ ਸੰਜਮੁ ਭੀਖਿਆ ਕਰੈ ॥** *(ਰਾਮਕਲੀ ਕੀ ਵਾਰ ਮ: ੫, ਅੰਗ ੯੫੨)*
**ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।** *(ਭਾਈ ਗੁਰਦਾਸ ਜੀ, ਵਾਰ ੬, ਪਉੜੀ ੮)*
**ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾ ਧੀਆਂ ਜਾਣੈ।** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧)*

**ਸਾਖੀ - ਬ੍ਰਿਖ ਕੇਤੂ ਦੀ :** ਜਿਸ ਵੇਲੇ ਪਾਂਡਵਾਂ ਨੇ ਅਸ਼੍ਵਮੇਧ ਜਗ ਕਰਨ ਲਈ ਘੋੜਾ ਛੱਡਿਆ ਤਾਂ ਉਹ ਘੋੜਾ ਤ੍ਰਿਯਾ ਰਾਜ ਵਿਚ ਔਰਤਾਂ ਨੇ ਫੜ ਲਿਆ। ਉਸ ਘੋੜੇ ਨੂੰ ਛੁਡਾਉਣ ਲਈ ਬਹੁਤ ਸਾਰੇ ਸੂਰਮੇ ਗਏ ਪਰ ਉਨ੍ਹਾਂ ਇਸਤ੍ਰੀਆਂ ਦੇ ਸੁੰਦਰ ਸਰੂਪ ਦੇਖ ਕੇ ਸਾਰੇ ਦੇ ਸਾਰੇ ਕਾਮ ਵਾਸ਼ਨਾ ਅਧੀਨ ਉਨ੍ਹਾਂ ਉੱਤੇ ਹੀ ਮੋਹਿਤ ਹੋ ਗਏ। ਘੋੜਾ ਤਾਂ ਕੀ ਛੁਡਾਉਣਾ ਸੀ ਸਗੋਂ ਆਪ ਵੀ ਉਨ੍ਹਾਂ ਔਰਤਾਂ ਦੇ ਰੂਪ ਅਤੇ ਵਿਸ਼ੇ ਭੋਗ

ਦੇ ਗ਼ੁਲਾਮ ਬਣ ਗਏ ਅਤੇ ਸਾਰਿਆਂ ਦੇ ਵੀਰਜਪਾਤ ਹੋ ਗਏ। ਉਸ ਸਮੇਂ ਕਰਨ ਦਾ ਪੁੱਤਰ 'ਬ੍ਰਿਖ ਕੇਤੂ' ਤ੍ਰਿਯਾ ਰਾਜ ਵਿਚ ਗਿਆ। ਇਸ ਨੇ ਆਪਣਾ ਜਤ ਕਾਇਮ ਰੱਖਿਆ। ਔਰਤਾਂ ਦਾ ਰੂਪ ਅਤੇ ਕਾਮੁਕ ਹਾਵ ਭਾਵ ਉਸ ਦੇ ਚਿਤ ਨੂੰ ਡੁਲਾ ਨਾ ਸਕੇ। ਉਸ ਨੇ ਆਪਣੇ ਜਤ ਦੀ ਤਾਕਤ ਦਿਖਾਉਂਦਿਆਂ ਘੋੜਾ ਖੋਹ ਲਿਆਂਦਾ ਅਤੇ ਜੋ ਸੂਰਮੇ ਔਰਤਾਂ ਦੇ ਅਧੀਨ ਹੋ ਕੇ ਫਸ ਚੁੱਕੇ ਸਨ, ਉਨ੍ਹਾਂ ਨੂੰ ਵੀ ਛੁਡਾ ਕੇ ਲੈ ਆਂਦਾ, ਭਾਵ ਜਿਥੇ ਜਤ ਆ ਜਾਂਦਾ ਹੈ, ਉਥੇ ਸ਼ੁਭ ਗੁਣ ਆਪਣੇ ਆਪ ਆ ਜਾਂਦੇ ਹਨ। ਇਸ ਲਈ ਪ੍ਰਭੂ ਭਗਤੀ ਵਾਸਤੇ ਇੰਦ੍ਰੀ ਜਿੱਤ ਹੋਣਾ ਜ਼ਰੂਰੀ ਹੈ ਜੈਸਾ ਕਿ ਦਸਮੇਸ਼ ਪਿਤਾ ਜੀ ਨੇ ਫ਼ੁਰਮਾਇਆ ਹੈ :

**ਛੰਦ॥ ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥**
**ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ॥**
**ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ॥**
**ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ॥੫੧॥** *(ਸ੍ਰੀ ਦਸਮ ਗ੍ਰੰਥ, ਪੰਨਾ ੮੪੨)*

ਵਿਕਾਰੀ ਪੁਰਸ਼ ਦਾ ਮਨ ਕਦੇ ਵੀ ਇਕਾਗਰ ਹੋ ਕੇ ਨਹੀਂ ਟਿਕਦਾ, ਚੰਚਲ ਰਹਿੰਦਾ ਹੈ। ਉਸ ਪਾਸ ਧੀਰਜ ਵੀ ਨਹੀਂ ਹੁੰਦਾ। ਜਿਸ ਦੇ ਵਿਚ ਖ਼ੂਨ ਵੱਧ ਹੋਵੇ, ਉਸ ਦਾ ਮਨ ਚੰਚਲ ਰਹਿੰਦਾ ਹੈ, ਟਿਕਾਅ ਦੇ ਵਿਚ ਨਹੀਂ ਆਉਂਦਾ, ਜਿਸ ਦੇ ਅੰਦਰ ਮੈਲ ਜਮ੍ਹਾਂ ਰਹਿੰਦੀ ਹੋਵੇ, ਉਹ ਸੁਸਤ ਰਹਿੰਦਾ ਹੈ ਤੇ ਸੁੱਤਾ ਰਹਿੰਦਾ ਹੈ। ਉਹ ਵੀ ਇਕਾਗਰ ਨਹੀਂ ਹੋ ਸਕਦਾ। ਜਿਸ ਦੇ ਅੰਦਰ ਬ੍ਰਹਮਚਰਜ ਕਾਇਮ ਹੋਵੇ, ਉਹੋ ਹੀ ਧੀਰਜਧਾਰੀ, ਫੁਰਤੀਲਾ ਤੇ ਹੌਸਲੇ ਵਾਲਾ ਹੁੰਦਾ ਹੈ। ਉੱਦਮ ਨਾਲ ਕਮਾਈ ਵੀ ਕਰ ਸਕਦਾ ਹੈ ਤੇ ਚਿੱਤ ਨੂੰ ਇਕਾਗਰ ਵੀ ਕਰ ਸਕਦਾ ਹੈ। ਇਕਾਂਤ ਸਮੇਂ ਵਿਚ ਵਿਸ਼ੇ ਪ੍ਰਾਪਤ ਹੋ ਜਾਣ, ਜਿਥੇ ਕਿਸੇ ਦਾ ਵੀ ਡਰ ਨਾ ਹੋਵੇ ਉਸ ਵਿਚ ਜਤ ਰੱਖੇ, ਵਿਸ਼ਿਆਂ ਵਿਚ ਪ੍ਰਵਿਰਤ ਨਾ ਹੋਵੇ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਜਤ ਰੱਖ ਕੇ ਸੰਗਲਾਦੀਪ ਦੀਆਂ ਪਦਮਨੀਆਂ ਨੂੰ ਸਿੱਖਿਆ ਦਿੱਤੀ ਸੀ; ਜੈਸਾ ਕਿ :

**ਗਾਛਹੁ ਪੁਤ੍ਰੀ ਰਾਜ ਕੁਆਰਿ॥** *(ਬਸੰਤੁ ਮਹਲਾ ੧ ਅਸਟਪਦੀਆ, ਅੰਗ ੧੧੮੭)*

ਸੋ ਬ੍ਰਹਮ ਗਿਆਨ ਰੂਪੀ ਗਹਿਣੇ ਘੜਨ ਵਾਸਤੇ ਜਿਹੜਾ ਜਤ = ਬ੍ਰਹਮਚਰਜ ਰੱਖਣਾ ਹੈ, ਇਹੋ ਹੀ ਪਾਹਾਰਾ = ਭੱਠੀ ਭਾਵ ਦੁਕਾਨ ਹੈ। ਜਿਸ ਦੇ ਕੋਲ ਦੁਕਾਨ ਹੀ ਨਾ ਹੋਵੇ, ਉਹ ਸੁਨਿਆਰਾ ਬੈਠੇਗਾ ਕਿਥੇ ? ਸੋ ਜਿਸ ਨੇ ਜਤ ਨਹੀਂ ਰੱਖਿਆ, ਉਹ ਕਮਾਈ ਕਿਵੇਂ ਕਰੇਗਾ ? ਇਸ ਕਰਕੇ ਸਭ ਤੋਂ ਪਹਿਲਾਂ ਜਤੀ ਹੋਣਾ ਜ਼ਰੂਰੀ ਹੈ।

***ਨੋਟ :*** ਪਾਹਾਰਾ = ਲੁਹਾਰ ਤੇ ਸੁਨਿਆਰੇ ਆਦਿ ਦੇ ਪਰਹਾਰ ਕਰਨ ਦੀ ਥਾਂ **ਵਾ:** ਕਾਰਖ਼ਾਨਾ, ਜਿਸ ਵਿਚ ਧਾਤੂ ਨੂੰ ਤਪਾ ਕੇ ਹਥੌੜੇ ਦੇ ਪ੍ਰਹਾਰ ਨਾਲ ਸ਼ਸਤਰ ਭਾਵ ਗਹਿਣੇ ਘੜਦੇ ਹਨ।

ਇਸ ਤਰ੍ਹਾਂ ਦੁੱਖ, ਸੁੱਖ, ਹਰਖ, ਸੋਗ ਜਾਂ ਬਿਪਤਾ ਆਦਿ ਹਾਲਾਤ ਸਮੇਂ ਵੀ ਆਪਣਾ ਧੀਰਜ ਕਾਇਮ ਰੱਖਣਾ ਚਾਹੀਦਾ ਹੈ। ਧੀਰਜ ਬਿਹੀਨ ਵਿਅਕਤੀ ਭਗਤੀ ਮਾਰਗ ਵਿਚ ਕਾਮਯਾਬ ਨਹੀਂ ਹੋ ਸਕਦਾ। ਧੀਰਜ ਭਗਤੀ ਦਾ ਇਕ ਅਟੁੱਟ ਅੰਗ ਹੈ। ਜੈਸਾ ਕਿ ਫ਼ੁਰਮਾਨ ਹੈ :

**ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ॥**
**ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ॥੧੨॥** *(ਗਉੜੀ ਕਬੀਰ ਜੀ, ਅੰਗ ੩੩੭)*

**ਧੀਰਜੁ ਜਸੁ ਸੋਭਾ ਤਿਹ ਬਨਿਆ॥** *(ਗਉੜੀ ਬਾਵਨ ਅਖਰੀ ਮ: ੫, ਅੰਗ ੨੫੭)*

## ਅਹਰਣਿ ਮਤਿ; ਵੇਦੁ ਹਥੀਆਰੁ॥

ਅਚੱਲ ਮਤਿ = ਬੁੱਧੀ ਅਹਿਰਣ (ਲੋਹੇ ਦਾ ਭਾਰੀ ਢੇਲਾ ਜਿਸ ਉੱਪਰ ਰੱਖ ਕੇ ਸੁਨਿਆਰਾ ਸੋਨੇ ਨੂੰ ਕੁੱਟਦਾ

ਹੈ) ਹੋਵੇ ਅਤੇ ਵੇਦੁ = ਵੇਦ ਵਾਕ ਦਾ ਗਿਆਨ ਰੂਪੀ ਹਥੀਆਰੁ = ਹਥੌੜਾ ਹੋਵੇ **ਵਾ:** ਜਗਿਆਸੂ **ਵਾ:** ਗੁਰਮੁਖ ਸੁਨਿਆਰੇ ਦੀ ਅਹਿਰਣ ਵਾਂਗੂੰ ਬੁੱਧੀ ਨੂੰ ਅਚੱਲ ਰੱਖੇ ਜਿਵੇਂ ਅਹਿਰਣ ਇਕ ਥਾਂ 'ਤੇ ਅਡੋਲ ਪਈ ਰਹਿੰਦੀ ਹੈ। ਜਿਵੇਂ ਸੁਨਿਆਰਾ ਉਸ ਉੱਤੇ ਸੋਨੇ ਨੂੰ ਰੱਖ ਕੇ ਹਥੌੜੇ ਦੀਆਂ ਸੱਟਾਂ ਨਾਲ ਗਹਿਣੇ ਦੀ ਘਾੜਤ ਘੜਦਾ ਹੈ, ਉਵੇਂ ਵੇਦ ਵਾਕਾਂ **ਵਾ:** ਗੁਰਬਾਣੀ (ਗਿਆਨ) ਦੇ ਵਾਕਾਂ ਦੀਆਂ ਚੋਟਾਂ ਨਾਲ ਗੁਰਮੁਖ ਆਪਣੇ ਸਰੂਪ ਰੂਪੀ ਗਹਿਣੇ ਭਾਵ ਬ੍ਰਹਮ ਗਿਆਨ ਰੂਪੀ ਗਹਿਣੇ ਦੀ ਘਾੜਤ ਕਰੇ। ਵੇਦ ਵਾਕਾਂ ਤੋਂ ਭਾਵ ਗਿਆਨਦਾਯਕ ਮਹਾਂਵਾਕਯ ਹੈ ਨਾ ਕਿ ਕਰਮਕਾਂਡ ਆਦਿ ਦੀਆਂ ਗੁਰਮਤਿ ਵਿਰੋਧੀ ਗੱਲਾਂ। ਗੁਰਬਾਣੀ ਦੁਆਰਾ ਗੁਰਮੁਖਾਂ ਨੇ ਆਪਣੀ ਬੁੱਧੀ ਅਚੱਲ ਕਰਨੀ ਹੈ। ਜੈਸਾ ਕਿ :

**ਗੁਰਮਤਿ ਮਤਿ ਅਚਲੁ ਹੈ ਚਲਾਇ ਨ ਸਕੈ ਕੋਇ ॥** *(ਬਿਹਾਗੜੇ ਕੀ ਵਾਰ, ਅੰਗ ੫੪੮)*

ਭਾਵ ਵੇਦ ਦੇ ਹਥੌੜੇ ਜੋ ਮਨ ਨੂੰ ਦ੍ਰਿੜ੍ਹਤਾ ਤੋਂ ਡੁਲਾਉਣ ਵਾਲੇ ਵਾਕ ਹਨ, ਉਨ੍ਹਾਂ ਨੂੰ ਸੁਣ ਕੇ ਵੀ ਆਪਣੀ ਬੁੱਧੀ ਨੂੰ ਅਹਿਰਣ ਵਾਂਗ ਅਡੋਲ ਰੱਖੇ। ਬਹੁਤ ਕੁਝ ਵੇਦਾਂ 'ਚ ਐਸਾ ਲਿਖਿਆ ਹੈ ਜੋ ਗੁਰਮਤਿ ਵਿਰੋਧੀ ਹੈ ਜਿਵੇਂ ਕਿ ਯੱਗ ਵਿਚ ਜੀਵਾਂ ਦੀ ਬਲੀ ਦੇਣੀ ਵੇਦ ਦਾ ਵਿਧਾਨ ਹੈ। ਵੇਦ 'ਚ ਲਿਖਿਆ ਹੈ ਕਿ ਜਿਸ ਜੀਵ ਨੂੰ ਯੱਗ ਵਿਚ ਕਤਲ ਕੀਤਾ ਜਾਵੇ, ਉਹ ਸੌ ਸਾਲ ਸਵਰਗ ਦੇ ਸੁੱਖ ਭੋਗਦਾ ਹੈ। ਇਵੇਂ ਗੋ ਮੇਧ ਜਗ 'ਚ ਗਊ ਦੀ ਬਲੀ ਦੇਣੀ ਵਿਧਾਨ ਹੈ ਪਰ ਧਰਮ ਵਿਰੋਧੀ ਹੈ। ਅਸ੍ਵਮੇਧ ਜਗ ਵਿਚ ਘੋੜੇ ਦੀ ਬਲੀ ਦੇਣੀ, ਨਰਮੇਧ ਜਗ ਵਿਚ ਮਨੁੱਖ ਦੀ ਬਲੀ ਦੇਣੀ ਹੈ ਤੇ ਹੋਰ ਕ੍ਰਿਤਮ ਪੂਜਾ ਜਾਂ ਦੇਵ ਪੂਜਾ ਲਈ ਬਹੁਤ ਸਾਰੇ ਕਰਮ- ਕਾਂਡ ਕਹੇ ਹਨ ਜੋ ਗੁਰਮਤ ਵਿਰੋਧੀ ਹਨ। ਇਹਨਾਂ ਸਭ ਵੇਦ ਰੂਪੀ ਹਥੌੜਿਆਂ ਦੀਆਂ ਸੱਟਾਂ ਤੋਂ ਵੀ ਗੁਰਮੁਖ ਨੇ ਆਪਣੇ ਮਨ ਬੁੱਧੀ ਨੂੰ ਅਹਿਰਣ ਦੀ ਤਰ੍ਹਾਂ ਅਚੱਲ ਰੱਖਣਾ ਹੈ ਭਾਵ ਗੁਰਮਤਿ ਗਿਆਨ ਨੂੰ ਛੱਡ ਕੇ ਅਜਿਹੇ ਵੈਦਿਕ ਗਿਆਨ ਪਿੱਛੇ ਨਹੀਂ ਭਟਕਣਾ। ਜੈਸਾ ਕਿ :

**ਬੇਦ ਕਤੇਬ ਇਫਤਰਾ ਭਾਈ ਦਿਲੁ ਕਾ ਫਿਕਰੁ ਨ ਜਾਇ ॥**
*(ਤਿਲੰਗ ਬਾਣੀ ਭਗਤ ਕਬੀਰ ਜੀ ਕੀ, ਅੰਗ ੭੨੭)*

**ਬੇਦ ਕਤੇਬ ਤੇ ਰਹਹਿ ਨਿਰਾਰਾ ॥** *(ਗਉੜੀ ਕਬੀਰ ਜੀ, ਅੰਗ ੩੨੯)*

**ਸਿੰਮ੍ਰਿਤਿ ਸ਼ਾਸਤ੍ਰ ਬੇਦ ਸਭੈ ਬਹੁ ਭੇਦ ਕਹੈ ਹਮ ਏਕ ਨ ਜਾਨਯੋ ॥**
*(ਸ੍ਰੀ ਦਸਮ ਗ੍ਰੰਥ, ਪੰਨਾ ੨੫੪)*

ਸਗੋਂ ਆਪਣੀ ਬੁੱਧੀ ਨੂੰ ਅਹਿਰਣ (ਅਚੱਲ) ਕਰਕੇ ਵੇਦੁ = ਗਿਆਨ (ਗੁਰਮਤਿ ਗਿਆਨ) ਦੇ ਹਥੀਆਰੁ = ਹਥੌੜਿਆਂ ਨਾਲ ਆਤਮਿਕ ਰੂਪ ਦੀ ਘਾੜਤ ਘੜਨੀ ਹੈ।

# ਭਉ ਖਲਾ; ਅਗਨਿ ਤਪ ਤਾਉ ॥

(**ਖੱਲਾ** ਅੱਧਕ ਸਹਿਤ ਬੋਲੋ)

ਹੇ ਸਿੱਧ ਪੁਰਸ਼ੋ ! ਆਤਮਿਕ ਸਰੂਪ ਦੀ ਘਾੜਤ ਘੜਨ ਲਈ ਪ੍ਰਭੂ ਦੇ ਭਉ = ਡਰ (ਭੈ) ਨੂੰ ਖਲਾ = ਧੌਂਕਣੀ (ਜੋ ਅੱਗ ਤੇਜ਼ ਕਰਨ ਵਾਸਤੇ, ਹਵਾ ਦੇਣ ਦਾ ਸਾਧਨ, ਖੱਲ ਤੋਂ ਬਣਿਆ ਫੂਕਣਾ ਜਾਂ ਧੌਂਕਣੀ ਹੁੰਦੀ ਹੈ) ਬਣਾਉਣਾ ਕਰੇ ਅਤੇ ਸੇਵਾ **ਵਾ:** ਸਾਧਨਾ ਰੂਪੀ ਤਪ ਨੂੰ ਅਗਨਿ = ਅਗਨੀ ਬਣਾ ਕੇ ਮਨ ਨੂੰ ਤਾਉ = ਤਾਅ ਦੇਣਾ ਕਰੇ; ਜੈਸਾ ਕਿ :

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** *(ਆਸਾ ਮਹਲਾ ੩, ਅੰਗ ੪੨੩)*

**ਅਥਵਾ** ਮਨ ਵਿਚ ਪ੍ਰਭੂ ਦਾ ਭਉ = ਡਰ ਧਾਰਨਾ ਹੀ ਅਗਨੀ ਨੂੰ ਤਪ ਤਾਉ = ਤਪਾਉਣ **ਵਾ:** ਚਮਕਾਉਣ

ਲਈ ਖਲਾ = ਖੱਲਾ (ਫੂਕਣਾ ਜਾਂ ਧੌਂਕਣੀ) ਕਰਨਾ ਕਰੇ। ਅਗਨਿ ਤਪ ਤਾਉ = ਤਪ ਰੂਪ ਅਗਨੀ ਹੈ; ਜੈਸਾ ਕਿ :

**ਤਪੁ ਨਾਮ ਚਿਤ ਕੀ ਇਕਾਗਰਤਾ ਕੋ ਜਾਨੀਐ ॥੨੦॥** *(ਵੈਰਾਗ ਸ਼ਤਕ, ਅਧਿ: ਅਠਵਾਂ)*

ਸੋ ਮਨ ਨੂੰ ਇਕਾਗਰ ਕਰਨ ਰੂਪ ਅਗਨੀ ਹੈ। ਇਸ ਅਗਨੀ ਨੂੰ ਭੈ ਦੀ ਖੱਲ ਨਾਲ ਸੱਤ ਅਸੱਤ ਦਾ ਨਿਰਣਾ ਰੂਪ ਜਾਂ ਅਭਿਆਸ ਰੂਪ ਹਵਾ ਦੇ ਕੇ ਤਾਉਣਾ ਹੈ **ਵਾ:** ਅਭਿਆਸ ਕਰ ਕਰ ਕੇ ਸਾਰ ਗ੍ਹਿਣ ਕਰਨ ਰੂਪ ਇਸ ਦਾ ਤਾਉਣਾ ਹੈ।

## ਭਾਂਡਾ ਭਾਉ; ਅੰਮ੍ਰਿਤੁ ਤਿਤੁ ਢਾਲਿ ॥

ਪ੍ਰਭੂ ਭਾਵ ਸਤਿਗੁਰੂ ਦਾ ਜੋ ਭਾਉ = ਪ੍ਰੇਮ ਹੈ, ਇਸ ਨੂੰ ਭਾਂਡਾ = ਕੁਠਾਲੀ ਬਣਾਉਣਾ ਕਰੇ। ਇਸ ਪਉੜੀ ਵਿਚ ਜਿੰਨੇ ਸ਼ੁਭ ਕਰਮ ਕਹੇ ਹਨ, ਉਹਨਾਂ ਨੂੰ ਕਮਾਉਂਦਿਆਂ ਹੋਇਆਂ ਹੰਕਾਰ ਨਾ ਕਰੇ। ਸਤਿਗੁਰੂ ਦੇ ਪ੍ਰੇਮ ਵਿਚ ਨਿਮਰਤਾ, ਸ਼ਰਧਾ ਸਹਿਤ ਰਹੇ। ਇਹ ਪ੍ਰੇਮ ਰੂਪ ਭਾਂਡਾ ਬਣਾਉਣਾ ਕਰੇ। ਤਿਤੁ = ਤਿਸ ਪ੍ਰੇਮ ਰੂਪੀ ਭਾਂਡੇ ਵਿਚ ਅੰਮ੍ਰਿਤੁ = ਅਮਰ ਕਰਨ ਵਾਲੇ ਸਤਿਗੁਰਾਂ ਦੇ ਉਪਦੇਸ਼ **ਵਾ:** ਨਾਮ ਰੂਪੀ ਸੋਨਾ ਢਾਲਿ = ਢਾਲੇ, ਪ੍ਰਾਪਤ ਕਰੇ **ਵਾ:** ਮਨ ਨੂੰ ਢਾਲਣਾ ਕਰੇ।

## ਘੜੀਐ ਸਬਦੁ; ਸਚੀ ਟਕਸਾਲ ॥

ਸਤਿਸੰਗਤ ਰੂਪੀ ਸੱਚੀ ਟਕਸਾਲ ਵਿਚ ਸਬਦੁ = ਗੁਰ ਉਪਦੇਸ਼ ਦੁਆਰਾ ਆਤਮਿਕ ਗਿਆਨ ਦੀ ਪ੍ਰਾਪਤੀ ਰੂਪ ਗਹਿਣਾ ਘੜੀਐ = ਘੜੀਦਾ ਹੈ **ਵਾ:** ਸਬਦੁ = ਬਾਣੀ ਦੀ ਸ਼ੁਧਤਾ ਨੂੰ ਘੜੀਐ = ਘੜਿਆ ਜਾਂਦਾ ਹੈ। ਜੈਸਾ ਕਿ :

**ਗੁਰਮੁਖਿ ਸੇਵਾ ਘਾਲਿ ਜਿਨ ਘਾਲੀ ॥ ਤਿਸੁ ਘੜੀਐ ਸਬਦ ਸਚੀ ਟਕਸਾਲੀ ॥** *(ਅੰਗ ੧੧੩੪)*

**ਅਥਵਾ** ਸਤਿਸੰਗਤ ਰੂਪੀ ਸੱਚੀ ਟਕਸਾਲ ਵਿਚ ਜੀਵ ਨੂੰ ਹੀ ਸਬਦੁ = ਬ੍ਰਹਮ ਰੂਪ ਵਿਚ ਘੜੀਐ = ਘੜਿਆ ਜਾਂਦਾ ਹੈ ਭਾਵ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ **ਅਥਵਾ** ਸਤਿਸੰਗਤ ਰੂਪੀ ਸੱਚੀ ਟਕਸਾਲ ਵਿਚ ਗੁਰਮੁਖ ਦੇ ਮਨ ਨੂੰ ਸਬਦੁ = ਗੁਰ-ਸ਼ਬਦ ਦੁਆਰਾ ਘੜਿਆ ਜਾਂਦਾ ਹੈ ਭਾਵ ਮਨ ਨੂੰ ਸ਼ੁੱਧ ਕੀਤਾ ਜਾਂਦਾ ਹੈ **ਅਥਵਾ** ਸਬਦੁ = ਬ੍ਰਹਮ ਦੀ ਸੱਚੀ ਟਕਸਾਲ ਜੋ ਸਤਿਗੁਰੂ ਜੀ ਦੀ ਸਤਿਸੰਗਤ ਹੈ, ਉਸ ਵਿਚ ਮਿਲ ਕੇ ਬ੍ਰਹਮ ਵਿੱਦਿਆ ਰੂਪੀ ਭੂਖਣ **ਵਾ:** ਬ੍ਰਹਮ ਗਿਆਨ ਰੂਪੀ ਭੂਖਣ **ਵਾ:** ਜੀਵਨ ਮੁਕਤੀ ਰੂਪੀ ਭੂਖਣ ਘੜੀਐ = ਘੜੀਦਾ ਹੈ **ਅਥਵਾ** ਸਤਿਗੁਰਾਂ ਦੀ ਸਤਿਸੰਗਤ ਰੂਪੀ ਸੱਚੀ ਟਕਸਾਲ ਵਿਚ ਮਿਲ ਕੇ ਜੋ ਸਬਦੁ = ਬ੍ਰਹਮ ਹੈ, ਉਸ ਦੀ ਸਾਖਿਆਤਤਾ ਰੂਪੀ ਗਹਿਣੇ ਦੀ ਘਾੜਤ ਘੜੀਐ = ਘੜੀਦੀ ਹੈ ਭਾਵ ਜੀਵ ਈਸ਼ ਦੀ ਅਭੇਦਤਾ ਹੋ ਜਾਂਦੀ ਹੈ। ਜੈਸਾ ਕਿ :

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥** *(ਸਿਰੀਰਾਗ, ਅੰਗ ੯੩)*

**ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰਹੈ ॥** *(ਆਸਾ ਮਹਲਾ ੧, ਅੰਗ ੩੫੪)*

ਇਸ ਤੁਕ ਵਿਚ "ਟਕਸਾਲ" ਸ਼ਬਦ ਆਇਆ ਹੈ, ਜਿਵੇਂ ਪਾਤਸ਼ਾਹ ਦੀ ਉਹ ਜਗ੍ਹਾ (ਟਕ = ਟਕੇ ਸਾਲ = ਘਰ) ਜਿਥੇ ਤਿੰਨ ਪ੍ਰਕਾਰ ਦੀ ਕਰੰਸੀ ਘੜੀ ਜਾਂਦੀ ਸੀ। ੧. ਤਾਂਬੇ ਦੇ ਪੈਸੇ, ੨. ਚਾਂਦੀ ਦੇ ਰੁਪਏ, ੩. ਸੋਨੇ ਦੀਆਂ ਮੋਹਰਾਂ। ਇਹ ਇਕ ਪ੍ਰਮਾਣ ਹੈ। ਸੰਸਾਰੀ ਪਾਤਸ਼ਾਹ ਭੀ ਨਾਸ਼ਵਾਨ ਹਨ। ਉਹਨਾਂ ਦੇ ਘੜੇ ਟਕੇ ਵੀ ਨਾਸ਼ਵਾਨ ਹਨ। ਸਤਿਗੁਰਾਂ ਦੀ ਬਖ਼ਸ਼ੀ ਸਤਿਸੰਗਤ ਸੱਚੀ ਟਕਸਾਲ ਹੈ, ਜਿਸ ਵਿਚ ੧. ਨਿਸ਼ਕਾਮ ਕਰਮ ਤਾਂਬੇ ਦੇ ਪੈਸਿਆਂ ਦੀ ਨਿਆਈਂ, ੨. ਪ੍ਰੇਮਾ-ਭਗਤੀ, ਉਪਾਸ਼ਨਾ ਚਾਂਦੀ ਦੇ ਰੁਪਇਆਂ ਦੀ ਨਿਆਈਂ,

੩. ਸਰੂਪ ਦੀ ਲੱਖਤਾ ਰੂਪ ਗਿਆਤ, ਸ਼ੁੱਧ ਗਿਆਨ ਸੋਨੇ ਦੀਆਂ ਮੋਹਰਾਂ ਦੀ ਨਿਆਈਂ ਘੜਿਆ ਜਾਂਦਾ ਹੈ। ਸਤਿਸੰਗ ਵਿਚ ਚਾਰ ਨਿਯਮ ਪੱਕੇ ਕਰਾਏ ਜਾਂਦੇ ਹਨ : ਕਹਿਣੀ, ਸਹਿਣੀ, ਬਹਿਣੀ ਤੇ ਰਹਿਣੀ।

੧. **ਕਹਿਣੀ :** ਕਦੇ ਕਿਸੇ ਨੂੰ ਦਿਲ ਦੁਖਾਉਣ ਵਾਲਾ ਬਚਨ ਨਹੀਂ ਕਹਿਣਾ। ਆਪ ਨੂੰ ਇਕ ਵਚਨ ਤੇ ਦੂਜੇ ਨੂੰ ਬਹੁਵਚਨ ਨਾਲ ਬੁਲਾਉਣਾ। ਸਦਾ ਸੱਚ ਬੋਲਣਾ, ਝੂਠ ਅਤੇ ਨਿੰਦਿਆ ਨਾਲ ਰਸਨਾ ਅਪਵਿੱਤ੍ਰ ਨਹੀਂ ਕਰਨੀ। ਇਹ ਸੱਚੀ ਕਹਿਣੀ ਸਿਖਣੀ ਹੈ।

੨. **ਸਹਿਣੀ :** ਦੂਸਰੇ ਦੇ ਬੋਲੇ ਹੋਏ ਕੌੜੇ ਅਤੇ ਫਿੱਕੇ ਦੁਖਦਾਇਕ ਬਚਨਾਂ ਨੂੰ ਸਹਾਰਨਾ, ਅੱਗੋਂ ਭਲਾ ਜੀ, ਭੁੱਲ ਗਿਆ ਜੀ, ਮੁਆਫ਼ ਕਰ ਦਿਉ ਜੀ, ਬਚਨ ਕਹਿਣੇ, ਇਹ ਸਹਿਣੀ ਸਿੱਖਿਆ ਹੈ।

੩. **ਬਹਿਣੀ :** ਸਾਧ ਸੰਗਤ 'ਚ ਕਿਵੇਂ ਬੈਠਣਾ ਹੈ। ਸੰਗਤ ਵਿਚ ਪੈਰਾਂ ਭਾਰ ਬੈਠਣਾ ਜਾਂ ਗੋਡੇ ਮੂਧੇ ਮਾਰ ਕੇ ਬੈਠਣਾ ਨਹੀਂ ਚਾਹੀਦਾ ਅਤੇ ਪੱਟ 'ਤੇ ਲੱਤ ਰੱਖ ਕੇ ਵੀ ਨਹੀਂ ਬੈਠਣਾ ਚਾਹੀਦਾ। ਇਹ ਹੰਕਾਰ ਦਾ ਆਸਣ ਹੈ। ਗੋਡਿਆਂ 'ਚ ਸਿਰ ਦੇ ਕੇ ਨਹੀਂ ਬੈਠਣਾ, ਜਿਵੇਂ ਮਕਾਣ 'ਚ ਬੀਬੀਆਂ ਬੈਠ ਜਾਂਦੀਆਂ ਹਨ। ਸਾਰੇ ਅੰਗਾਂ ਨੂੰ ਇੱਕੋ ਜਿਹਾ ਭਾਰ ਦੇ ਕੇ ਚੌਂਕੜਾ ਮਾਰ ਕੇ ਸਾਵਧਾਨ ਹੋ ਕੇ ਬੈਠਣਾ। ਇਸ ਪ੍ਰਕਾਰ ਬਹਿਣੀ ਸਿੱਖਣੀ ਹੈ।

੪. **ਰਹਿਣੀ :** ਸਤਿਗੁਰੂ ਜੀ ਨੇ ਜੋ ਰਹਿਤਨਾਮਿਆਂ ਵਿਚ ਫ਼ੁਰਮਾਇਆ ਹੈ :

**ਪੰਜ ਕਕਾਰ ਨ ਕਬਹੂੰ ਤਿਆਗੇ ॥ ਲਖ ਬਿਖ ਸਮ ਬਿਖਿਆਨ ਤੇ ਭਾਗੈ ॥**

ਪੰਜ ਕਕਾਰਾਂ ਦੀ ਰਹਿਤ ਵਿਚ ਕਦੇ ਢਿਲਿਆਈ ਨਹੀਂ ਆਉਣ ਦੇਣੀ। ਹਰ ਸਮੇਂ ਕੇਸਾਂ ਉਪਰ ਦਸਤਾਰ ਸਜਾ ਕੇ ਰੱਖਣੀ। ਨੰਗੇ ਕੇਸ ਕੋਈ ਕਾਰ-ਵਿਹਾਰ ਨਹੀਂ ਕਰਨਾ, ਕਿਸੇ ਦਾ ਜੂਠਾ ਨਹੀਂ ਖਾਣਾ। ਅੰਮ੍ਰਿਤ ਵੇਲੇ ਇਸ਼ਨਾਨ ਕਰਨਾ ਤੇ ਸੁੱਚ ਪਵਿੱਤ੍ਰਤਾ ਰੱਖਣੀ। ਜੈਸਾ ਕਿ :

**ਥੋੜਾ ਸਵਣਾ ਖਾਵਣਾ ਥੋੜਾ ਬੋਲਣੁ ਗੁਰਮਤਿ ਪਾਏ।** *(ਭਾਈ ਗੁਰਦਾਸ ਜੀ, ਵਾਰ ੨੮, ਪਉੜੀ ੧੫)*

ਸੋ ਇਸ ਪ੍ਰਕਾਰ ਸਤਿਸੰਗਤ ਰੂਪੀ ਸੱਚੀ ਟਕਸਾਲ ਵਿੱਚੋਂ ਸ਼ਬਦ-ਗੁਰੂ ਦੇ ਉਪਦੇਸ਼ ਦੁਆਰਾ ਕਹਿਣੀ, ਸਹਿਣੀ, ਬਹਿਣੀ, ਰਹਿਣੀ ਆਦਿ ਸ਼ੁਭ ਗੁਣਾਂ ਰੂਪੀ ਸਿੱਕਿਆਂ ਦੀ ਘਾੜਤ ਘੜੀ ਜਾਂਦੀ ਹੈ।

***ਪ੍ਰਸ਼ਨ :*** *ਇਸ ਪ੍ਰਕਾਰ ਦੇ ਗਹਿਣੇ ਦੀ ਘਾੜਤ ਦੀ ਕੋਈ ਕਾਰ ਕਰਦਾ ਵੀ ਹੈ ?*

***ਉੱਤਰ :***

## ਜਿਨ ਕਉ ਨਦਰਿ ਕਰਮੁ; ਤਿਨ ਕਾਰ ॥

ਜਿਨ ਕਉ = ਜਿਨ੍ਹਾਂ ਦੇ ਉਪਰ ਸਤਿਗੁਰੂ ਜੀ ਦੀ ਕ੍ਰਿਪਾ ਨਦਰਿ = ਦ੍ਰਿਸ਼ਟੀ ਹੋਈ ਹੈ, ਉਨ੍ਹਾਂ ਨੇ ਕਰਮੁ = ਕਮਾਈ ਕੀਤੀ ਹੈ। ਤਿਨ = ਤਿਨ੍ਹਾਂ ਨੂੰ ਬ੍ਰਹਮ ਗਿਆਨ ਰੂਪੀ ਗਹਿਣੇ ਘੜਨ ਦੀ ਕਾਰ ਪ੍ਰਾਪਤ ਹੋਈ ਹੈ **ਅਥਵਾ** ਜਿਨ੍ਹਾਂ ਨੇ ਕਰਮੁ = ਨਿਸ਼ਕਾਮ ਕਰਮ ਕੀਤੇ ਹਨ ਉਹਨਾਂ 'ਤੇ ਸਤਿਗੁਰੂ ਜੀ ਦੀ ਨਦਰਿ = ਕ੍ਰਿਪਾ ਦ੍ਰਿਸ਼ਟੀ ਹੋਈ ਹੈ ਅਤੇ ਤਿਨ੍ਹਾਂ ਨੇ ਇਹ ਸ਼ੁਭ ਗੁਣ ਧਾਰਨ ਭਗਤੀ ਦੀ ਕਾਰ ਕੀਤੀ ਹੈ ਜਿਸ ਨਾਲ ਬ੍ਰਹਮ ਗਿਆਨ ਰੂਪੀ ਗਹਿਣਾ ਘੜੀਦਾ ਹੈ।

## ਨਾਨਕ; ਨਦਰੀ ਨਦਰਿ ਨਿਹਾਲ ॥੩੮॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਐਸੀ ਉਪਰੋਕਤ ਕਰਨੀ ਵਾਲੇ ਗੁਰਮੁਖ ਜਨ ਨਦਰੀ = ਪ੍ਰਭੂ ਦੀ ਨਦਰਿ = ਕ੍ਰਿਪਾ ਦ੍ਰਿਸ਼ਟੀ ਪਾ ਕੇ ਨਿਹਾਲ ਹੋ ਜਾਂਦੇ ਹਨ ਭਾਵ ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ **ਅਥਵਾ** ਉਹ ਗੁਰਮੁਖ ਐਸੇ ਸਮਰੱਥ ਹੋ ਜਾਂਦੇ ਹਨ ਕਿ ਹੋਰਨਾਂ ਉੱਤੇ ਵੀ ਆਪਣੀ ਨਦਰਿ = ਦ੍ਰਿਸ਼ਟੀ ਪਾ

ਕੇ ਨਦਰੀ = ਨਜ਼ਰ (ਕ੍ਰਿਪਾ ਦ੍ਰਿਸ਼ਟੀ) ਦੁਆਰਾ ਉਨ੍ਹਾਂ ਨੂੰ ਨਿਹਾਲ ਕਰ ਦਿੰਦੇ ਹਨ **ਅਥਵਾ** ਉਹਨਾਂ ਗੁਰਮੁਖਾਂ ਨੇ ਨਦਰੀ = ਪ੍ਰਭੂ ਦੀ ਨਦਰਿ = ਕ੍ਰਿਪਾ ਦ੍ਰਿਸ਼ਟੀ ਪਾ ਕੇ ਭਾਵ ਬ੍ਰਹਮ ਗਿਆਨ ਰੂਪੀ ਗਹਿਣਾ ਘੜ ਕੇ ਆਪਣੇ ਨਿਜ ਸਰੂਪ ਨੂੰ ਨਿਹਾਲ = ਨਿਹਾਰ (ਦੇਖ) ਲਿਆ ਹੈ ਭਾਵ ਉਨ੍ਹਾਂ ਨੂੰ ਨਿਜ ਸਰੂਪ ਦੀ ਸਾਖਿਆਤਤਾ ਹੋ ਗਈ ਹੈ **ਅਥਵਾ** ਜਿਨ੍ਹਾਂ ਨੂੰ ਨਦਰੀ = ਕ੍ਰਿਪਾ ਦ੍ਰਿਸ਼ਟੀ ਵਾਲੇ ਸਤਿਗੁਰੂ ਜੀ ਨੇ ਨਦਰਿ = ਰਹਿਮਤ ਦੀ ਨਜ਼ਰ ਭਰ ਕੇ ਇਕ ਵਾਰੀ ਤੱਕ ਲਿਆ ਹੈ, ਉਹ ਸਾਰੇ ਹੀ ਨਿਹਾਲ ਹੋ ਗਏ। ਇਹ ਤੁਰੀਆ ਅਤੀਤ ਅਵਸਥਾ ਸਤਿਗੁਰੂ ਜੀ ਦੀ ਹੀ ਹੋ ਸਕਦੀ ਹੈ ॥੩੮॥

## ਦੂਸਰਾ ਅਰਥ

***ਪ੍ਰਸ਼ਨ :*** *ਗੁਰਸਿੱਖਾਂ ਵੱਲੋਂ : ਕਰਤਾਰਪੁਰ ਸਾਹਿਬ ਗੁਰੂ ਦੇ ਪਿਆਰ ਵਾਲੇ ਗੁਰਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਜੀਵਨ-ਮੁਕਤੀ ਦੀ ਪ੍ਰਾਪਤੀ ਸਤਿਗੁਰੂ ਦਾ ਮਿਲਾਪ, ਬ੍ਰਹਮ ਗਿਆਨ ਰੂਪੀ ਗਹਿਣਾ ਘੜਨ ਵਾਸਤੇ ਕਿਹੜੀ ਸਮੱਗਰੀ ਦੀ ਲੋੜ ਪੈਂਦੀ ਹੈ ?*

***ਗੁਰ ਉੱਤਰ :***

**ਜਤੁ ਪਾਹਾਰਾ; ਧੀਰਜੁ ਸੁਨਿਆਰੁ ॥**

ਹੇ ਗੁਰਸਿੱਖੋ ! ਜਤ ਨਾਮ ਤਿਆਗ ਦਾ ਹੈ, ਤਿਆਗ ਨਾਮ ਸੰਨਿਆਸ ਦਾ ਹੈ, ਸੰਨਿਆਸ ਨਾਮ ਵੈਰਾਗ ਦਾ ਹੈ। ਵੈਰਾਗ ਬਿਨਾਂ ਤਿਆਗ ਨਹੀਂ, ਤਿਆਗ ਬਿਨਾਂ ਸੰਨਿਆਸ ਨਹੀਂ, ਸੰਨਿਆਸ ਬਿਨਾਂ ਜਤ ਨਹੀਂ।

**ਵੈਰਾਗ ਦੀਆਂ ਨੌਂ ਕਿਸਮਾਂ ਹਨ :**

੧. **ਕਾਰਨ ਵੈਰਾਗ :** ਕਾਰਨ ਵੈਰਾਗ ਦਾ ਸਰੂਪ ਭਰਥਰੀ ਜੀ ਦੇ ਜੀਵਨ ਵਿੱਚੋਂ ਮਿਲਦਾ ਹੈ। ਪਿੰਗਲਾ ਰਾਣੀ ਦੀ ਬੇਵਫ਼ਾਈ ਦੇਖ ਕੇ, ਜਿਸ ਨੂੰ ਇਹ ਬਹੁਤ ਪਿਆਰ ਕਰਦਾ ਸੀ, ਉਸ ਨੇ ਰਥਵਾਨ ਦੇ ਨਾਲ ਸਰੀਰਕ ਸੰਬੰਧ ਕਾਇਮ ਕਰ ਲਏ ਸਨ। ਭਰਥਰੀ ਨੇ ਸਭ ਕੁਝ ਤਿਆਗ ਕੇ ਵੈਰਾਗ ਧਾਰਨ ਕਰ ਲਿਆ। ਗੋਰਖ ਨਾਥ ਦੀ ਸ਼ਰਨ ਗ੍ਰਹਿਣ ਕਰਕੇ ਯੋਗ ਧਾਰਨ ਕਰ ਲਿਆ। ਇਸਤਰੀ ਦਾ ਆਚਰਨ ਗੰਦਾ ਦੇਖ ਕੇ ਵੈਰਾਗ ਧਾਰਿਆ। ਇਸ ਦਾ ਨਾਮ ਕਾਰਨ ਵੈਰਾਗ ਹੈ; ਜੈਸਾ ਕਿ :

**ਸਾਕਤ ਮੂੜ ਅਚੇਤ ਨ ਚੇਤਹਿ ਦੁਖੁ ਲਾਗੈ ਤਾ ਰਾਮੁ ਪੁਕਾਰਾ ਹੇ ॥੧੩॥**

*(ਮਾਰੂ ਸੋਲਹੇ ਮ: ੧, ਅੰਗ ੧੦੩੦)*

**ਸ੍ਵੈਯਾ ॥ ਜਿਨ ਕੋ ਨਿਤ ਮੈਂ ਚਿਤ ਮੈ ਚਿਤ ਮੋ ਤਿਨ ਕੀ ਰਤਿ ਮੋ ਤਨ ਮਾਂਹਿ ਰਤੀ ਨਾ ॥**
**ਵਹੁ ਆਨ ਪੁਮਾਨ ਕੇ ਸੰਗਿ ਰਤੀ ਪੁਨ ਤਾ ਮਨ ਮੈ ਗਨਕਾ ਗ੍ਰਹ ਕੀਨਾ ॥**
**ਧਿਕ ਹੈ ਅਬਲਾ ਭ੍ਰਿਤ ਕੰਦ੍ਰਪ ਪੈ ਅਰੁ ਮੋਹਿ ਧਿੱਕਾਰ ਜੋ ਮਾਰ ਅਧੀਨਾ ॥**
**ਇਸ ਰੀਤ ਸਮੂਹ ਕੀ ਪ੍ਰੀਤਿ ਤਜੀ ਨ੍ਰਿਪ ਹੋਇ ਜੋਗੀਸ਼ਰ ਈਸੂਰ ਚੀਨਾ ॥੧੩॥** *(ਵੈਰਾਗ ਸ਼ਤਕ)*

੨. **ਮੰਦ ਵੈਰਾਗ :** ਮੰਦ ਵੈਰਾਗ ਇਸ ਪ੍ਰਕਾਰ ਹੈ :

**ਨਾਰ ਮਰੈ ਘਰ ਸੰਪਤ ਨਾਸੀ ॥ ਮੂਡ ਮੁਡਾਏ ਭਏ ਸੰਨਿਆਸੀ ॥**

ਇਸਤਰੀ ਮਰ ਗਈ, ਘਰ ਦੀ ਸੰਪਤੀ, ਬਿਭੂਤੀ ਨਾਸ ਹੋ ਗਈ। ਕੋਈ ਪਦਾਰਥ ਨਾ ਰਿਹਾ। ਸੋਚਣ ਲੱਗ ਪਿਆ ਕਿ ਕੀ ਹੈ ? ਜਗਤ ਮਿਥਿਆ ਹੈ, ਸਭ ਕੁਝ ਨਾਸ਼ਵੰਤ ਹੈ। ਇਹ ਕਹਿ ਕੇ ਸਭ ਕੁਝ ਛੱਡ ਦਿੱਤਾ। ਪਦਾਰਥ ਦੀ ਥੋੜ ਕਾਰਨ ਵੈਰਾਗੀ ਹੋ ਗਿਆ। ਇਸ ਦਾ ਨਾਮ ਮੰਦ ਵੈਰਾਗ ਹੈ। ਇਸ ਦੀ ਬਾਬਤ ਸਤਿਪੁਰਸ਼ਾਂ ਦਾ ਕਥਨ ਹੈ :

**ਆਇਆ ਬੁਲਾ ਪਉਣ ਦਾ ਚੜ੍ਹਿਆ ਕਖ ਅਕਾਸ।**
**ਢਹਿੰਦਾ ਢਹਿੰਦਾ ਢਹਿ ਪਿਆ ਕਖ ਕਖਾਂ ਦੇ ਪਾਸ।** *(ਲੌਕਿਕ ਪ੍ਰਮਾਣ)*

ਜਿਵੇਂ ਪਉਣ ਦੇ ਬੁੱਲੇ ਨਾਲ ਕੱਖ ਉੱਡ ਕੇ ਆਕਾਸ਼ ਨੂੰ ਚੜ੍ਹ ਜਾਂਦਾ ਹੈ ਪਰ ਜਿਸ ਵੇਲੇ ਹਵਾ ਦੀ ਗੰਢ ਖੁੱਲ੍ਹ ਗਈ, ਉਸ ਵੇਲੇ ਕੱਖ ਉਸੇ ਤਰ੍ਹਾਂ ਧਰਤੀ 'ਤੇ ਆ ਡਿਗਦਾ ਹੈ। ਇਸੇ ਰੀਤ ਅਨੁਸਾਰ ਇਸਤਰੀ ਦੇ ਮਰਨ 'ਤੇ ਧਨ ਨਾਸ ਹੋਣ ਤੋਂ ਤਿਆਗੀ ਬਣ ਬੈਠਾ। ਇਹ ਵੈਰਾਗ ਹਿਰਦੇ ਰੂਪੀ ਆਕਾਸ਼ ਵਿਚ ਚੜ੍ਹਿਆ ਤੇ ਮਗਰੋਂ ਜਿਥੇ ਵਿਸ਼ੇ ਸੁੱਖ ਜਾਂ ਪਦਾਰਥ ਪ੍ਰਾਪਤ ਹੋਇਆ, ਉਥੇ ਹੀ ਬਿਰਤੀ ਡਿੱਗ ਜਾਂਦੀ ਹੈ। ਜੈਸਾ ਕਿ :

**ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ ॥**
**ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ ॥** *(ਗਉੜੀ ਕੀ ਵਾਰ ਮ: ੫, ਅੰਗ ੩੨੨)*

ਇਉਂ ਇਕ ਇਸਤਰੀ ਛੱਡ ਕੇ ਸੌ-ਸੌ ਚੇਲੀ ਬਣਾ ਲੈਣੀ। ਇਕ ਟੁੱਟਾ ਜਿਹਾ ਘਰ ਛੱਡ ਕੇ ਕਈ ਕਈ ਪੱਕੇ ਡੇਰੇ ਬਣਾ ਲੈਣੇ। ਇਹ ਮੰਦ ਵੈਰਾਗ ਦਾ ਹਾਲ ਹੈ। ਮੰਦ ਵੈਰਾਗੀ ਨੂੰ ਘਰ ਬਾਰ ਨਹੀਂ ਤਿਆਗਣਾ ਚਾਹੀਦਾ।

੩. **ਏਕ ਇੰਦ੍ਰੇ ਵੈਰਾਗ :** ਮਨ ਤੇ ਇੰਦ੍ਰਿਆਂ ਦਾ ਹਰਿਆਇ ਪਸ਼ੂ ਵਾਂਗ ਹਰ ਸਮੇਂ ਵਿਕਾਰਾਂ ਵਿਚ ਡੋਲਦੇ ਰਹਿਣਾ ਪਰ ਕੁਕਰਮਾਂ ਤੋਂ ਪਾਪਾਂ ਤੋਂ ਸਰੀਰ ਬਚਾ ਕੇ ਰੱਖਣਾ। ਜੈਸਾ ਕਿ :

**ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥** *(ਮਾਰੂ ਮਹਲਾ ੫, ਅੰਗ ੧੦੦੩)*

ਸੋ ਇਸ ਦਾ ਨਾਮ ਏਕ ਇੰਦ੍ਰੇ ਵੈਰਾਗ ਹੈ।

੪. **ਯਤਮਾਨ ਵੈਰਾਗ :** ਸੱਚ ਤੇ ਝੂਠ ਦਾ ਨਿਰਣਾ। ਸੱਚ ਵਸਤੂ ਦਾ ਗ੍ਰਹਿਣ ਅਤੇ ਝੂਠ ਦਾ ਤਿਆਗ ਕਰਨਾ। ਗੁਰਬਾਣੀ ਵਿਚ ਇਸ ਦਾ ਸਰੂਪ ਭਗਤ ਕਬੀਰ ਜੀ ਕਥਨ ਕਰਦੇ ਹਨ :

**ਕਹਤ ਕਬੀਰ ਚੇਤਿ ਰੇ ਅੰਧਾ ॥ ਸਤਿ ਰਾਮੁ ਝੂਠਾ ਸਭੁ ਧੰਧਾ ॥** *(ਗਉੜੀ ਕਬੀਰ ਜੀ, ਅੰਗ ੩੨੬)*

ਇਸ ਦਾ ਨਾਮ ਯਤਮਾਨ ਵੈਰਾਗ ਹੈ।

੫. **ਵਿਤ੍ਰੇਕ ਵੈਰਾਗ :** ਅੰਦਰ ਇਹ ਵਿਚਾਰ ਫੁਰਨੀ ਕਿ ਮੈਂ ਇਤਨੀ ਦੇਰ ਦਾ ਸਤਿਸੰਗਤ, ਭਜਨ, ਸਿਮਰਨ ਕਰ ਰਿਹਾ ਹਾਂ, ਮੇਰੇ ਅੰਦਰੋਂ ਕਿੰਨੇ ਕੁ ਵਿਕਾਰ ਨਾਸ ਹੋਏ ਹਨ ਅਤੇ ਕਿੰਨੇ ਕੁ ਸ਼ੁਭ ਗੁਣ ਆ ਗਏ ਹਨ। ਇਸ ਪ੍ਰਕਾਰ ਕਰਕੇ ਔਗੁਣਾਂ ਦਾ ਤਿਆਗ ਕਰਨਾ ਅਤੇ ਸ਼ੁਭ ਗੁਣਾਂ ਦੇ ਧਾਰਨੀ ਹੋਣਾ। ਇਸ ਦਾ ਸਰੂਪ ਗੁਰਬਾਣੀ ਵਿਚ ਇਉਂ ਹੈ :

**ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥** *(ਅੰਗ ੧੪੬)*

ਇਹ ਵਿਤ੍ਰੇਕ ਵੈਰਾਗ ਹੈ।

੬. **ਵਸੀਕਾਰ ਵੈਰਾਗ :** ਮਨ ਤੇ ਇੰਦ੍ਰੀਆਂ ਨੂੰ ਰੋਕ ਲੈਣਾ। ਮਨ ਵਾਸ਼ਨਾ ਵੱਲੋਂ ਰੋਕ ਲੈਣਾ ਤੇ ਇੰਦ੍ਰੇ ਵਿਸ਼ਿਆਂ ਵੱਲੋਂ ਰੋਕ ਲੈਣੇ। ਇਸ ਦਾ ਸਰੂਪ ਗੁਰਬਾਣੀ ਵਿਚ ਇਸ ਪ੍ਰਕਾਰ ਹੈ :

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥** *(ਅੰਗ ੨੭੪)*

**ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥** *(ਅੰਗ ੮੭)*

੭. **ਤੀਬਰ ਵੈਰਾਗ :** ਸੰਸਾਰ ਦੇ ਸੁੱਖ ਰਾਜ ਸਮੱਗਰੀ ਤਕ ਦੀ ਇੱਛਾ ਨਾਸ ਹੋ ਕੇ ਇਕ ਵਾਹਿਗੁਰੂ ਦੀ

ਪ੍ਰਾਪਤੀ ਲਈ ਵੈਰਾਗ ਸਹਿਤ ਰਹਿਣਾ ਕਿ ਹੇ ਵਾਹਿਗੁਰੂ ਜੀ! ਮੈਨੂੰ ਰਾਜ ਅਤੇ ਵਿਸ਼ੇ ਸੁੱਖ ਪ੍ਰਾਪਤ ਨਾ ਹੋਣ। ਮੈਂ ਇਨ੍ਹਾਂ ਵਿਚ ਖਚਤ ਨਾ ਹੋਵਾਂ, ਜੈਸਾ ਕਿ:

**ਰਖ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ॥** *(ਅੰਗ ੭੦੯)*

੮. **ਤਰ ਤੀਬਰ ਵੈਰਾਗ:** ਸਵਰਗ ਲੋਕ ਦੇ ਭੋਗਾਂ ਦਾ ਤਿਆਗ ਜਿਵੇਂ ਸਵਰਗ ਦੀ ਪ੍ਰਾਪਤੀ ਲਈ ਯੱਗ ਆਦਿਕ ਕਰਮ ਕਰਦੇ ਹਨ ਕਿ ਸਾਨੂੰ ਇੰਦ੍ਰ ਪਦਵੀ ਪ੍ਰਾਪਤ ਹੋ ਜਾਵੇ। ਇਸ ਢੰਗ ਦੇ ਦਿੱਬ ਭੋਗਾਂ ਦੀ ਪ੍ਰਾਪਤੀ ਵਾਸਤੇ ਕੋਈ ਯੱਗ ਆਦਿਕ ਕਰਨ ਦੀ ਇੱਛਾ ਨਾ ਕਰਨੀ। ਇਸ 'ਤੇ ਭਾਈ ਤਿਲਕੂ ਜੀ ਦੀ ਸਾਖੀ ਢੁਕਦੀ ਹੈ ਕਿ ਜਿਸ ਨੇ ਮਹੇਸ਼ੇ ਜੋਗੀ ਦੇ ਸਵਰਗ ਸੁੱਖ ਦਾ ਤਿਆਗ ਕਰ ਕੇ ਗੁਰੂ 'ਤੇ ਦ੍ਰਿੜ੍ਹ ਨਿਸਚਾ ਰੱਖਿਆ ਸੀ ਤੇ ਕਿਹਾ ਸੀ ਕਿ ਮੈਨੂੰ ਸਵਰਗ ਸੁੱਖ ਦੀ ਲੋੜ ਨਹੀਂ ਹੈ, ਜੈਸਾ ਕਿ:

**ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ॥** *(ਅੰਗ ੧੩੭੦)*

੯. **ਤਰ ਤੀਬਰ ਤਰ ਤਮ ਵੈਰਾਗ:** ਜਿਵੇਂ ਕਾਂ ਦੀ ਵਿੱਠ ਜੋ ਵਿਸ਼ਟਾ ਦਾ ਵੀ ਵਿਸ਼ਟਾ ਹੈ, ਇਸ ਤਰੀਕੇ ਨਾਲ ਇਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤੱਕ ਦੇ ਸਾਰੇ ਪਦਾਰਥਾਂ, ਭੋਗਾਂ ਨੂੰ ਕਾਂ ਦੀ ਵਿੱਠ ਸਮਾਨ ਸਮਝਣਾ। ਇਸ ਨੂੰ ਤਰਤੀਬਰ ਤਰ ਤਮ ਵੈਰਾਗ ਕਹਿੰਦੇ ਹਨ ਕਾਂ ਦੀ ਗੰਦਗੀ ਨੂੰ ਖਾਣਾ ਤਾਂ ਇਕ ਪਾਸੇ ਰਿਹਾ, ਕੋਈ ਦੇਖਣਾ ਵੀ ਨਹੀਂ ਚਾਹੁੰਦਾ। ਇਸ ਪ੍ਰਕਾਰ ਦੀ ਨਫ਼ਰਤ ਹੋ ਜਾਣੀ।

**ਬ੍ਰਹਮਾ ਇੰਦ੍ਰ ਆਦਿ ਲੌ ਹੋਤ ਦੇਹ ਧਰ ਭੋਗ॥**
**ਕਾਕ ਬਿਸਟ ਸਮ ਜੇ ਗਿਨੇ ਬੀਤ ਰਾਗ ਤੇ ਲੋਗ॥੧੪॥** *(ਅਧਿਆਤਮ ਪ੍ਰਕਾਸ਼)*

ਇਹ ਨੌਂ ਪ੍ਰਕਾਰ ਦਾ ਵੈਰਾਗ ਹੈ, ਜਿਹੜਾ ਇਸ ਨੂੰ ਧਾਰਨ ਕਰੇ, ਉਸ ਦਾ ਜਤ ਮੰਨਿਆ ਜਾਂਦਾ ਹੈ ਤੇ ਹੋਰ ਵੀ ਤਿੰਨ ਪ੍ਰਕਾਰ ਦਾ ਵੈਰਾਗ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ। ਗਧਾ ਵੈਰਾਗ, ਘੋੜਾ ਵੈਰਾਗ, ਸ਼ੇਰ ਵੈਰਾਗ।

੧. **ਗਧਾ ਵੈਰਾਗ:** ਇਕ ਵਾਰ ਮਨ ਇਹੋ ਜਿਹਾ ਹੋ ਜਾਣਾ ਕਿ ਗ੍ਰਿਹਸਤ ਇਕ ਬੰਧਨ ਹੈ, ਨਾਸ਼ਵਾਨ ਹੈ, ਇਸ ਤੋਂ ਕੀ ਲੈਣਾ ਹੈ। ਇਹ ਸੋਚ ਕੇ ਘਰ ਬਾਰ ਤਿਆਗ ਦੇਣਾ ਪਰ ਛੇਤੀ ਹੀ ਵਿਕਾਰਾਂ ਦੇ ਗ੍ਰਸੇ ਹੋਏ ਨੇ ਖ਼ੁਆਰ ਹੋ ਕੇ ਮੁੜ ਆਉਣਾ ਤੇ ਫਿਰ ਵਿਕਾਰਾਂ ਵਿਚ ਫਸ ਜਾਣਾ। ਜਿਵੇਂ ਖੋਤਾ ਘੁਮਿਆਰ ਦੇ ਘਰੋਂ ਬਾਹਰ ਚਲਾ ਜਾਂਦਾ ਹੈ ਤੇ ਰੂੜੀਆਂ 'ਤੇ ਤੁਰ ਫਿਰ ਕੇ ਫਿਰ ਵਾਪਸ ਆਪਣੇ ਘਰ ਆ ਜਾਂਦਾ ਹੈ।

੨. **ਘੋੜਾ ਵੈਰਾਗ:** ਉਪਰਾਮ ਹੋ ਕੇ ਘਰ ਛੱਡ ਦੇਣਾ ਪਰ ਜਦੋਂ ਭੈਣ, ਭਰਾ, ਸੰਬੰਧੀ ਆ ਕੇ ਕਹਿਣ ਕਿ ਘਰ ਕਿਉਂ ਛੱਡਦਾ ਹੈਂ? ਘਰ ਬੈਠ ਕੇ ਭਜਨ ਕਰ, ਘਰ ਦਾ ਵੀ ਖ਼ਿਆਲ ਰੱਖ ਤੇ ਉਹਨਾਂ ਦੇ ਕਹਿਣ 'ਤੇ ਵਾਪਸ ਮੁੜ ਆਉਣਾ। ਜਿਵੇਂ ਘੋੜਾ ਕਿੱਲੇ ਤੋਂ ਖੁੱਲ੍ਹ ਜਾਵੇ, ਫਿਰ ਉਸ ਨੂੰ ਘੇਰ ਕੇ ਉਥੇ ਹੀ ਘਰ ਵਿਚ ਲਿਆ ਕੇ ਬੰਨ੍ਹ ਲਈਦਾ ਹੈ। ਫਿਰ ਉਸ 'ਤੇ ਕਾਠੀ ਪਾ ਲਈਦੀ ਹੈ। ਇਸ ਪ੍ਰਕਾਰ ਘੋੜੇ ਦੀ ਤਰ੍ਹਾਂ ਉੱਦਮ ਕਰ ਕੇ ਸੰਬੰਧੀਆਂ ਲਈ ਪਰਿਵਾਰ ਵਿਚ ਖੱਚਤ ਹੋ ਜਾਣਾ।

੩. **ਸ਼ੇਰ ਵੈਰਾਗ:** ਜਿਵੇਂ ਸ਼ੇਰ ਇਕ ਵਾਰੀ ਪਿੰਜਰਾ ਤੋੜ ਕੇ ਨਿਕਲ ਜਾਵੇ। ਗਧਾ ਆਪਣੇ ਆਪ ਮੁੜ ਆਉਂਦਾ ਹੈ, ਘੋੜਾ ਜਾ ਕੇ ਲਿਆਉਣਾ ਪੈਂਦਾ ਹੈ ਪਰ ਸ਼ੇਰ ਇਕ ਵਾਰੀ ਨਿਕਲ ਗਿਆ ਤਾਂ ਫਿਰ ਮੁੜਦਾ ਨਹੀਂ। ਇਸ ਪ੍ਰਕਾਰ ਇਕ ਵਾਰ ਘਰ ਛੱਡ ਕੇ ਨਿਕਲਣਾ, ਫੇਰ ਸੰਬੰਧੀਆਂ ਦਾ ਮੋਹ ਨਹੀਂ ਕਰਨਾ **ਅਥਵਾ** ਇਕ ਵਾਰੀ ਦੇਹ ਅਭਿਮਾਨ ਰੂਪ ਪਿੰਜਰਾ ਤੋੜ ਕੇ ਫਿਰ ਇਸ ਦੇਹ ਦਾ ਮੋਹ ਨਾ ਕਰਨਾ। ਇਉਂ ਤਿੰਨ ਪ੍ਰਕਾਰ ਦਾ ਵੈਰਾਗ ਵਿਦਵਾਨਾਂ ਨੇ ਕਿਹਾ ਹੈ।

ਸੋ ਜਿਵੇਂ ਪਿੱਛੇ ਕਿਹਾ ਹੈ ਕਿ ਜਤ ਨਾਮ ਤਿਆਗ ਦਾ ਹੈ, ਤਿਆਗ ਨਾਮ ਸੰਨਿਆਸ ਦਾ ਹੈ, ਸੰਨਿਆਸ ਨਾਮ ਵੈਰਾਗ ਦਾ ਹੈ।

**ਸੰਨਿਆਸ ਵੀ ਦੋ ਪ੍ਰਕਾਰ ਦਾ ਹੁੰਦਾ ਹੈ :**

੧. **ਹੰਸ ਸੰਨਿਆਸ :** ਜਿਵੇਂ ਹੰਸ ਦੁੱਧ ਤੇ ਪਾਣੀ ਨੂੰ ਵੱਖਰਾ ਵੱਖਰਾ ਕਰ ਦਿੰਦਾ ਹੈ। ਦੁੱਧ ਨੂੰ ਗ੍ਰਹਿਣ ਕਰਦਾ ਹੈ ਤੇ ਪਾਣੀ ਨੂੰ ਤਿਆਗ ਦਿੰਦਾ ਹੈ, ਇਸ ਪ੍ਰਕਾਰ ਪਾਣੀ ਦੀ ਨਿਆਈਂ ਜਿਹੜੀ ਮਾਇਆ ਅਸੱਤ ਜੜ੍ਹ ਦੁੱਖ ਰੂਪ ਹੈ, ਇਸ ਦਾ ਤਿਆਗ ਕਰਨਾ। ਦੁੱਧ ਦੀ ਨਿਆਈਂ ਸਤਿਗੁਰੂ ਜੀ ਦੇ ਗਿਆਨ ਨੂੰ **ਵਾ:** ਸਤ, ਚਿਤ, ਅਨੰਦ ਸਰੂਪ ਨੂੰ ਗ੍ਰਹਿਣ ਕਰਨਾ, ਇਹ ਹੰਸ ਸੰਨਿਆਸ ਹੈ। ਅੱਗੇ ਇਹ ਦੋ ਪ੍ਰਕਾਰ ਦਾ ਹੈ : (ੳ) ਕਟੀਚਕ ਸੰਨਿਆਸ : ਕਿਸੇ ਜੰਗਲ ਆਦਿਕ ਅਸਥਾਨਾਂ 'ਤੇ ਕੁਟੀਆ ਬਣਾ ਕੇ ਬੈਠੇ ਰਹਿਣਾ। (ਅ) ਬਹੂਧਕ ਸੰਨਿਆਸ : ਉਧਕ ਨਾਮ ਪਾਣੀ ਦਾ ਹੈ, ਬਹ ਨਾਮ ਵਹਿਣ ਦਾ ਹੈ ਭਾਵ ਵਗਦੇ ਪਾਣੀ ਦੇ ਕਿਨਾਰੇ ਤੁਰੇ ਫਿਰਨਾ। ਇਕ ਜਗ੍ਹਾ ਇਕ ਰਾਤ ਤੋਂ ਵੱਧ ਸਮਾਂ ਨਾ ਗੁਜ਼ਾਰਨਾ, ਇਸ ਨੂੰ ਬਹੂਧਕ ਸੰਨਿਆਸ ਕਹਿੰਦੇ ਹਨ।

੨. **ਪਰਮ ਹੰਸ ਸੰਨਿਆਸ :** ਜੋ ਤਤ ਮਿਥਿਆ ਦਾ ਵਿਵੇਚਨ ਕਰਨ ਵਾਲੇ ਹੁੰਦੇ ਹਨ, ਜਿਸ ਨੂੰ ਸੁਖਮਨੀ ਸਾਹਿਬ ਵਿਚ ਕਿਹਾ ਹੈ :

**ਸਤਿ ਨਿਰਤਿ ਬੂਝੈ ਜੇ ਕੋਇ ॥** *(ਅੰਗ ੨੮੪)*

ਵਾਚ ਅਰਥ ਜੋ ਮਿਥਿਆ ਪ੍ਰਤੀਤੀ ਹੁੰਦੀ ਹੈ ਜੀਵ ਈਸ਼ ਦੇ ਭੇਦ ਗਿਆਨ ਦੀ, ਇਸ ਦਾ ਤਿਆਗ ਕਰ ਦੇਣਾ। ਜੀਵ ਦੀ ਅਲਪਗਤਾ ਤੇ ਛੇ ਵਿਕਾਰ ਤਿਆਗ ਕੇ ਅਤੇ ਈਸ਼ਵਰ ਦੀ ਸਰਬੱਗਤਾ ਤੇ ਛੇ ਗੁਣਾਂ ਦਾ ਤਿਆਗ ਕਰ ਕੇ ਤਤ ਪਦ ਦੀ ਧਾਰਨਾ ਕਰਨੀ, ਇਹ ਪਰਮ ਹੰਸਪੁਣਾ ਹੈ। ਪਰਮ ਹੰਸ ਸੰਨਿਆਸ ਵੀ ਦੋ ਤਰ੍ਹਾਂ ਦਾ ਹੁੰਦਾ ਹੈ :

(ੳ) **ਬਿਬਿਧਖਾ ਸੰਨਿਆਸ :** ਜੋ ਪਉਣ ਜੋਗ ਸੱਚ ਸਰੂਪ ਹੈ, ਉਸ ਦੀ ਪ੍ਰਾਪਤੀ ਵਾਸਤੇ ਸਾਰਾ ਮਾਇਆ ਦਾ ਮੋਹ ਛੱਡ ਕੇ ਸਾਰਿਆਂ ਤੋਂ ਨਿਵੇਕਲੇ ਹੋ ਕੇ ਹਰ ਵੇਲੇ ਸਾਧਨ ਵਿਚ ਲੱਗੇ ਰਹਿਣਾ ਇਹ ਬਿਬਿਧਖਾ ਸੰਨਿਆਸ ਹੈ।

(ਅ) **ਵਿਦਤ ਸੰਨਿਆਸ :** ਪਉਣ ਜੋਗ ਜੋ ਬ੍ਰਹਮ ਹੈ, ਉਸ ਦੀ ਪ੍ਰਾਪਤੀ ਕਰਕੇ ਭਾਵੇਂ ਉਥੇ ਕਿਸੇ ਵੀ ਚੀਜ਼ ਦੇ ਤਿਆਗਣ ਦੀ ਲੋੜ ਨਹੀਂ ਪਰ ਫਿਰ ਵੀ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਸਾਰੇ ਪਦਾਰਥਾਂ ਨੂੰ ਤਿਆਗ ਕੇ ਇਕ ਵਾਹਿਗੁਰੂ, ਬ੍ਰਹਮ ਵਿਚ ਜੁੜੇ ਰਹਿਣਾ, ਇਸ ਦਾ ਨਾਮ ਵਿਦਤ ਸੰਨਿਆਸ ਹੈ। ਇਸ ਪ੍ਰਕਾਰ ਉਪਰੋਕਤ ਚਾਰ ਪ੍ਰਕਾਰ ਦਾ ਤਿਆਗ ਬਣਿਆ। ਇਸ ਪ੍ਰਕਾਰ ਨੌਂ ਪ੍ਰਕਾਰ ਦਾ ਵੈਰਾਗ ਅਤੇ ਚਾਰ ਪ੍ਰਕਾਰ ਦਾ ਤਿਆਗ ਧਾਰਨ ਕਰੇ, ਉਸ ਦਾ ਨਾਮ ਜਤੀ ਹੈ।

**ਜਤੁ ਪਾਹਾਰਾ ਧੀਰਜੁ ਸੁਨਿਆਰੁ ॥**

ਵਾਹਿਗੁਰੂ ਦੀ ਪ੍ਰਾਪਤੀ ਰੂਪ ਗਹਿਣੇ ਘੜਨ ਵਾਸਤੇ ਜਤ ਰੂਪ ਪਾਹਾਰਾ = ਭੱਠੀ ਬਣੀ ਹੋਵੇ। ਧੀਰਜ ਵਾਲਾ ਗੁਣ ਪਰਮਾਤਮਾ ਦੀ ਪ੍ਰਾਪਤੀ ਵਾਸਤੇ ਸੁਨਿਆਰ ਹੈ। ਧੀਰਜੁ = ਚਿੱਤ ਦਾ ਟਿਕਾਉ ਭਾਵ ਸੁੱਖ ਦੁੱਖ ਵਿਚ ਬਿਰਤੀ ਸਮਾਨ ਰੱਖਣੀ। ਜੈਸਾ ਕਿ :

**ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥** *(ਅੰਗ ੯੯)*

ਜੇਕਰ ਕਿਤੇ ਦੁੱਖ ਆ ਜਾਣ ਤਾਂ ਪਰਮਾਤਮਾ ਨੂੰ ਭੁਲਾਏ ਨਾ। ਸੁੱਖ ਆਏ ਤੋਂ ਫ਼ਾਲਤੂ ਦੇ ਖ਼ਰਚੇ, ਬੱਕਰੇ ਕੁੱਕੜ ਵੱਢਣੇ, ਸ਼ਰਾਬਾਂ ਪੀਣੀਆਂ, ਪੁੱਤਰ ਆਦਿ ਜੰਮੇ ਤੋਂ ਐਸੀਆਂ ਖ਼ੁਸ਼ੀਆਂ ਖ਼ੁਆਰੀ ਕਰਨ ਵਾਲੀਆਂ ਨਾ ਕਰੇ। ਪਦਾਰਥ ਗਏ ਤੋਂ, ਸੰਬੰਧੀ ਮਰੇ ਤੋਂ, ਰੋਵੇ ਪਿੱਟੇ ਨਾ, ਕੰਧਾਂ 'ਚ ਟੱਕਰਾਂ ਨਾ ਮਾਰੇ। ਜੈਸਾ ਕਿ :

**ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥**<br>**ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥** *(ਅੰਗ ੩੩੭)*

ਇਸ ਪ੍ਰਕਾਰ ਜੋ ਧੀਰਜ ਹੋਣਾ ਹੈ, ਬ੍ਰਹਮ ਵਿੱਦਿਆ ਰੂਪ ਗਹਿਣੇ ਨੂੰ ਘੜਨ ਵਾਸਤੇ ਇਹ ਸੁੰਦਰ ਸੁਨਿਆਰਪੁਣਾ ਹੈ, ਜਿਵੇਂ ਕਿੰਨੇ ਹੀ ਗੁਰਸਿੱਖਾਂ ਦੀਆਂ ਮਿਸਾਲਾਂ ਸਾਹਮਣੇ ਹਨ। ਜਿਵੇਂ ਗੁਰੂ ਜੀ ਨੇ ਕਸਵੱਟੀਆਂ ਲਾ ਕੇ ਪ੍ਰੀਖਿਆ ਲਈ। ਦਸ ਕਸਵੱਟੀਆਂ ਲਾ ਕੇ ਭਾਈ ਲਹਿਣੇ (ਗੁਰੂ ਅੰਗਦ ਦੇਵ ਜੀ) ਦੀ ਪਰਖ ਕੀਤੀ। ਭਾਈ ਲਹਿਣੇ ਨੇ ਧੀਰਜ ਰੱਖਿਆ। ਗੁਰੂ ਅਮਰਦਾਸ ਜੀ ਨੇ ਬਿਰਧ ਅਵਸਥਾ ਵਿਚ ਦੂਸਰੇ ਪਾਤਸ਼ਾਹ ਜੀ ਦੀ ਸੇਵਾ ਕਰਦਿਆਂ ਬਾਰਾਂ ਸਾਲ ਪਾਣੀ ਦੀਆਂ ਗਾਗਰਾਂ ਢੋਈਆਂ, ਕਸਵੱਟੀਆਂ ਸਹਿੰਦਿਆਂ ਹੋਇਆਂ ਧੀਰਜ ਰੱਖਿਆ। ਭਾਈ ਮੰਝ ਨੇ ਜਿਸ ਵੇਲੇ ਪੰਜਵੇਂ ਪਾਤਸ਼ਾਹ ਤੋਂ ਸਿੱਖੀ ਧਾਰੀ ਸੀ ਤਾਂ ਜ਼ਮੀਨ, ਧਨ, ਮਾਲ, ਚੌਧਰਪੁਣਾ ਸਾਰਾ ਕੁਝ ਹੀ ਨਾਸ ਹੋ ਗਿਆ ਸੀ। ਹੁਕਮ ਮੰਨ ਕੇ ਅੰਮ੍ਰਿਤਸਰ ਸਾਹਿਬ ਵਿਚ ਲੰਗਰ ਦੀਆਂ ਲੱਕੜਾਂ ਲਿਆਉਣ ਦੀ ਸੇਵਾ ਵਿਚ ਲੱਗਿਆ। ਲੰਗਰ 'ਚੋਂ ਪ੍ਰਸ਼ਾਦਾ ਛਕਦਿਆਂ ਰੋਕਿਆ, ਸਿੱਖਾਂ ਤੋਂ ਮੰਗਣੋਂ ਹਟਾਇਆ। ਅਖ਼ੀਰ ਖੂਹ ਵਿਚ ਡਿੱਗਣ ਤੱਕ ਭਾਈ ਸਾਹਿਬ ਨੇ ਧੀਰਜ ਰੱਖਿਆ ਤੇ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰ ਲਈਆਂ; ਜੈਸਾ ਕਿ :

**ਮੰਞ ਪਿਆਰਾ ਗੁਰੂ ਨੂੰ ਗੁਰ ਮੰਞ ਪਿਆਰਾ॥**
**ਮੰਞ ਗੁਰੂ ਕਾ ਬੋਹਿਥਾ ਜਗ ਲੰਘਣਹਾਰਾ॥੧॥** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੨, ਅੰਸੂ ੪੪)*

ਇਸੇ ਪ੍ਰਕਾਰ ਪੰਜੇ ਪਿਆਰਿਆਂ ਨੇ ਸੀਸ ਦੇ ਕੇ ਵੀ ਧੀਰਜ ਰੱਖਿਆ। ਭਾਈ ਮਤੀ ਦਾਸ ਨੇ ਆਰੇ ਦੇ ਹੇਠਾਂ ਵੀ ਧੀਰਜ ਨਹੀਂ ਤੋੜਿਆ। ਭਾਈ ਦਿਆਲਾ ਜੀ ਨੇ ਉਬਲਦੀ ਦੇਗ ਵਿਚ ਧੀਰਜ ਰੱਖਿਆ। ਭਾਈ ਸਤੀ ਦਾਸ ਜੀ ਨੇ ਰੂੰ ਵਿਚ ਲਪੇਟੇ ਹੋਇਆਂ ਸ਼ਹੀਦੀਆਂ ਪ੍ਰਾਪਤ ਕਰ ਲਈਆਂ ਪਰ ਧੀਰਜ ਨਹੀਂ ਛੱਡਿਆ। ਛੋਟੇ ਸਾਹਿਬਜ਼ਾਦਿਆਂ ਨੇ ਨੀਹਾਂ ਵਿਚ ਖੜਿਆਂ ਨੇ ਵੀ ਧੀਰਜ ਨਹੀਂ ਛੱਡਿਆ। ਸੋ ਇਸ ਪ੍ਰਕਾਰ ਵਾਹਿਗੁਰੂ-ਪ੍ਰਾਪਤੀ ਜਾਂ ਗਿਆਨ ਰੂਪੀ ਗਹਿਣਾ ਘੜਨ ਵਾਸਤੇ ਇਹ ਧੀਰਜ ਰੂਪੀ ਸੁਨਿਆਰ ਹੈ।

## ਅਹਰਣਿ ਮਤਿ

ਜਿਹੜੀ ਮਤਿ = ਬੁੱਧੀ ਹੈ, ਇਹ ਅਹਿਰਣ ਵਾਂਗ ਅਚੱਲ ਹੋਣੀ ਚਾਹੀਦੀ ਹੈ। ਵਿਸ਼ੇ ਵਿਸ਼ੈਣੀ ਬੁੱਧ ਅਚੱਲ ਨਹੀਂ ਹੋ ਸਕਦੀ, ਕੇਵਲ ਆਤਮਾ ਵਿਸ਼ੈਣੀ ਬੁੱਧ ਹੀ ਅਚੱਲ ਹੋ ਸਕਦੀ ਹੈ। ਜੈਸਾ ਕਿ :

**ਹਸਤੀ ਸਿਰਿ ਜਿਉ ਅੰਕਸੁ ਹੈ ਅਹਰਣਿ ਜਿਉ ਸਿਰੁ ਦੇਇ॥**
**ਮਨੁ ਤਨੁ ਆਗੈ ਰਾਖਿ ਕੈ ਊਭੀ ਸੇਵ ਕਰੇਇ॥** *(ਅੰਗ ੬੪੭-੪੮)*

## ਵੇਦੁ ਹਥੀਆਰੁ॥

ਵੇਦ ਨਾਮ ਗਿਆਨ ਦਾ ਹੈ। ਜਦੋਂ ਸਤਿਗੁਰੂ ਜੀ ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ ਰੂਪ ਹਥੌੜੇ ਮਾਰਨ; ਕਹਿਣ—ਸਿੱਖਾ! ਸ੍ਰਵਣ, ਮੰਨਣ, ਨਿਧਿਆਸਣ ਕਰ ਤਾਂ ਮਤ ਨੂੰ ਅਹਿਰਣ ਦੀ ਤਰ੍ਹਾਂ ਅਚੱਲ ਰੱਖੇ। ਇਉਂ ਨਾ ਕਹੇ ਕਿ ਇਹ ਕਰਨੇ ਬੜੇ ਮੁਸ਼ਕਲ ਹਨ **ਵਾ:** ਅਚੱਲ ਬੁੱਧ ਰੂਪ, ਅਹਿਰਣ ਅਤੇ ਸਤਿਗੁਰੂ ਜੀ ਦੇ ਮੁੱਖ ਵਾਕ ਰੂਪ ਹਥੌੜਿਆਂ ਨਾਲ ਬ੍ਰਹਮ ਗਿਆਨ ਰੂਪੀ ਗਹਿਣਾ ਘੜਨਾ ਕਰੇ।

## ਭਉ ਖਲਾ

ਪਰਮੇਸ਼ਰ ਨੂੰ ਹਰ ਸਮੇਂ ਹਾਜ਼ਰ ਨਾਜ਼ਰ ਜਾਣ ਕੇ ਜੋ ਭੈ ਅਤੇ ਸਤਿਕਾਰ ਰੱਖਣਾ ਹੈ ਕਿ ਹੇ ਮਨਾਂ! "ਠਾਕੁਰੁ ਲੇਖਾ ਮਗਨਹਾਰ"। ਜੋ ਤੂੰ ਪਾਪ ਕਰਦਾ ਹੈਂ, ਉਸ ਦਾ ਹਿਸਾਬ ਕਿਤਾਬ ਮੰਗਣ ਵਾਲਾ ਵਾਹਿਗੁਰੂ ਇਕ ਦਿਨ ਹਿਸਾਬ ਮੰਗੇਗਾ। ਇਸ ਕਰਕੇ ਉਸ ਨੂੰ ਯਾਦ ਕਰ ਲੈ, ਮਨ ਦੇ ਫੁਰਨੇ ਨਾ ਉਠਾਇਆ ਕਰ। ਇਉਂ ਪਰਮਾਤਮਾ ਨੂੰ ਹਾਜ਼ਰ ਜਾਣ ਕੇ ਜਿਹੜਾ ਭੈ ਅਤੇ ਸਤਿਕਾਰ ਕਰਨਾ ਹੈ, ਇਹੋ ਹੀ ਖਲਾ = ਧੌਂਕਣੀ ਕਰੇ।

**ਅਗਨਿ ਤਪ ਤਾਉ ॥**

ਪਰਮੇਸ਼ਰ ਦੇ ਭੈ ਸਹਿਤ ਸਿਮਰਨ ਕਰਨਾ ਭਉ ਰੂਪੀ ਖੱਲਾ ਵਿੱਚੋਂ ਹੀ ਇਹ ਪੌਣ ਨਿਕਲਦੀ ਹੈ। ਤਪ ਰੂਪ ਅਗਨੀ ਨੂੰ ਤਾਉ = ਤਾਅ ਦੇਣ ਵਾਸਤੇ ਸੇਵਾ ਰੂਪੀ ਤਪ ਹੈ। ਆਗਿਆ ਮੰਨਣ ਦੇ ਬਰਾਬਰ ਕੋਈ ਸੇਵਾ ਨਹੀਂ ਹੈ। ਜੈਸਾ ਕਿ :

**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥ ਗੁਰ ਕੀ ਆਗਿਆ ਮਨ ਮਹਿ ਸਹੈ ॥**

*(ਗਉੜੀ ਸੁਖਮਨੀ, ਅੰਗ ੨੮੬)*

ਸਤਿਗੁਰਾਂ ਨੇ ਜੋ ਆਗਿਆ ਕੀਤੀ, ਭਾਵ ਬਚਨ ਕੀਤਾ, ਉਸ ਨੂੰ ਮੰਨਣਾ ਹੀ ਤਪ ਹੈ। ਇਸ ਵਿਚ

**ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥** *(ਮਾਰੂ ਮ: ੫, ਅੰਗ ੧੦੦੦)*

ਸਤਿਗੁਰੂ ਜੀ ਦੀ ਆਗਿਆ ਵਿਚ ਦੁੱਖ ਨੂੰ ਵੀ ਸੁੱਖ ਕਰਕੇ ਮੰਨਣਾ ਅਤੇ ਕਿਸੇ ਪਿਆਰੀ ਚੀਜ਼ ਦੇ ਵਿਛੁੜਨ ਤੋਂ ਸੋਗ ਨਾ ਹੋਵੇ ਤੇ ਪ੍ਰਾਪਤੀ ਤੋਂ ਖ਼ੁਸ਼ੀ ਨਾ ਹੋਵੇ; ਜੈਸਾ ਕਿ :

**ਜੋ ਜੋ ਹੁਕਮੁ ਭਇਓ ਸਾਹਿਬ ਕਾ, ਸੋ ਮਾਥੈ ਲੈ ਮਾਨਿਓ ॥** *(ਮਾਰੂ ਮ: ੫, ਅੰਗ ੧੦੦੦)*

ਜਿਹੜਾ ਹੁਕਮ ਸਿਰ ਮੱਥੇ ਮੰਨਣਾ ਹੈ, ਇਹ ਸੇਵਾ ਤਪ ਹੈ। ਇਹੋ ਜਿਹਾ ਤਪ ਜਿਸ ਨੂੰ ਤਾਉ = ਤਾਉਣਾ ਕਰੇ। ਇਸ ਤਾਅ ਨਾਲ ਤਪਾਉਣ ਕਰਕੇ ਜਿਵੇਂ ਅੱਗ ਦਾ ਸੇਕ, ਤਪਸ਼ ਸੋਨੇ ਦੀ ਮੈਲ ਕੱਢਦੀ ਹੈ, ਇਸੇ ਤਰ੍ਹਾਂ ਗੁਰੂ ਘਰ ਦੀ ਸੇਵਾ, ਗੁਰਾਂ ਦਾ ਗਿਆਨ **ਵਾ:** ਬ੍ਰਹਮ ਅਭਿਆਸ ਰੂਪੀ ਅੱਗ, ਹਿਰਦੇ ਵਿੱਚੋਂ ਮੰਦ ਭਾਵਨਾ, ਸੰਕਲਪਾਂ ਵਿਕਲਪਾਂ ਦੀ ਮੈਲ ਦੂਰ ਕਰਕੇ ਪਵਿੱਤਰ ਕਰਦੀ ਹੈ।

**ਭਾਂਡਾ ਭਾਉ; ਅੰਮ੍ਰਿਤੁ ਤਿਤੁ ਢਾਲਿ ॥**

ਭਾਂਡਾ = ਬਰਤਨ ਦੀ ਨਿਆਈਂ ਜੀਵ **ਵਾ:** ਤੂੰ ਪਦ ਸੰਸ਼ੋਧਨ ਕੀਤਾ ਹੋਇਆ ਲਖਸ਼ ਭਾਵ ਕੁਠਾਲੀ ਹੈ ਤੇ ਭਾਉ = ਸਭ ਨੂੰ ਪ੍ਰਕਾਸ਼ਨ ਵਾਲਾ ਈਸ਼ਵਰ ਹੈ, ਤਿਸ ਦਾ ਅੰਮ੍ਰਿਤ ਰੂਪ ਜੋ ਲਖਸ਼ ਭਾਗ ਹੈ, ਤਿਤੁ = ਤਿਸ ਵਿਚ ਜੀਵ ਦੇ ਵਾਚ ਭਾਗ ਰੂਪੀ ਮੈਲੇਪਣ ਨੂੰ ਤਿਆਗ ਕੇ ਲਖ ਅਰਥ ਨੂੰ ਢਾਲਿ = ਮੇਲਣਾ ਕਰੇ ਭਾਵ ਜੀਵ ਈਸ਼ ਦੀ ਏਕਤਾ ਕਰੇ **ਵਾ:** ਤੂੰ ਪਦ ਦੇ ਲਖ ਅਰਥ ਦਾ ਜੋ ਗ੍ਰਹਿਣ ਕਰਨਾ ਹੈ, ਇਹੋ ਹੀ ਭਾਂਡਾ = ਕੁਠਾਲੀ ਬਣੀ ਹੋਈ ਹੈ ਅਤੇ ਤਤ ਪਦ ਦਾ ਜੋ ਲਖ ਅਰਥ ਰੂਪ ਅੰਮ੍ਰਿਤੁ ਦੀ ਨਿਆਈਂ ਸੋਨਾ ਬਣਿਆ ਹੋਇਆ ਹੈ, ਇਸ ਨੂੰ ਢਾਲ ਕੇ ਅਵਿੱਦਿਆ ਤੇ ਮਾਇਆ ਦੀ ਮੈਲ ਮੇਟ ਦੇਣੀ। ਜੀਵ ਦੇ ਵਾਚ ਅਰਥ ਦਾ ਤਿਆਗ ਕਰਕੇ, ਲਖ ਅਰਥ ਤੇ ਜਿਹੜੀ ਭਾਵਨਾ ਕਰਨੀ ਹੈ, ਇਹ ਭਾਂਡਾ ਬਣਿਆ ਹੋਇਆ ਹੈ ਅਤੇ ਭਾਉ = ਪ੍ਰਕਾਸ਼ ਰੂਪ ਮਾਇਆ ਸਬਲ ਜੋ ਈਸ਼ਰ ਹੈ ਇਸ ਦੇ ਵਾਚ ਅਰਥ ਦਾ ਤਿਆਗ ਕਰਕੇ ਜਿਹੜਾ ਇਸ ਦਾ ਅਸਪਦ ਹੈ, ਇਹ ਅੰਮ੍ਰਿਤ ਦੀ ਨਿਆਈਂ ਹੈ। ਤੂੰ ਪਦ ਦਾ ਲਖ ਅਰਥ ਰੂਪ ਭਾਂਡਾ, ਜੀਵ ਦੇ ਅੰਤਸ਼ਕਰਣ ਦੇ ਅੰਤਰ ਜੋ ਸੁਭਾਅ ਹੈ, ਉਸ ਨੂੰ ਛੱਡ ਕਰ ਕੇ ਅਤੇ ਭਾਉ = ਪ੍ਰਕਾਸ਼ ਸਰੂਪ ਈਸ਼ਰ ਦੇ ਜੋ ਛੇ ਗੁਣ ਹਨ, ਸ਼ਕਤੀਆਂ ਆਦਿਕ ਛੱਡ ਕੇ ਇਸ ਦੇ ਵਿਚ ਅੰਮ੍ਰਿਤ ਰੂਪ ਜੋ ਅਸ ਪਦ ਹੈ, ਇਹਨਾ ਦੋਹਾਂ ਦੀ ਏਕਤਾ ਕਰਨੀ ਹੈ। ਮੌਤ ਹੋਣ ਵਾਲੀ ਅਸੱਤ, ਜੜ੍ਹ, ਦੁੱਖ ਰੂਪ ਮਾਇਆ ਦੀ ਇੱਛਾ ਦਾ ਤਿਆਗ ਕਰਕੇ ਅਸਪਦ ਵਿਚ ਏਕਤਾ ਪਾਉਣੀ ਹੈ, ਇਹ ਤਿਸ ਵਿਚ ਢਾਲਣਾ ਹੈ, ਇਉਂ ਜੀਵ ਈਸ਼ ਦੀ ਏਕਤਾ ਕਰਨੀ ਹੈ।

**ਘੜੀਐ ਸਬਦੁ ਸਚੀ ਟਕਸਾਲ ॥**

ਹੇ ਗੁਰਸਿੱਖੋ ! ਸਤਿਗੁਰੂ ਸਾਹਿਬ ਜੀ ਦੀ ਸਤਿਸੰਗਤ ਰੂਪੀ ਸੱਚੀ ਟਕਸਾਲ ਵਿਚ ਗੁਰਾਂ ਦੇ ਸ਼ਬਦ ਦੁਆਰਾ ਮਨ ਰੂਪੀ ਗਹਿਣੇ ਨੂੰ ਘੜਨਾ ਕਰੇ; ਜੈਸਾ ਕਿ :

**ਗੁਰਮੁਖਿ ਬਾਣੀ ਅਘੜੁ ਘੜਾਵੈ ॥** *(ਅੰਗ ੯੪੧)*

ਇਸੇ ਪ੍ਰਕਾਰ ਆਤਮਾ ਦੀ ਸਾਖਿਆਤਤਾ ਰੂਪੀ ਗਹਿਣੇ ਨੂੰ ਇਸ ਟਕਸਾਲ 'ਚ ਘੜਨਾ ਕਰੇ, ਇਸ ਵਿਚ ਹੋਰ ਪ੍ਰਕਾਰ ਦੇ ਅਕਾਰਾਂ ਦਾ ਚਿੰਤਨ ਕਰਨਾ ਦੇਹ ਅਧਿਆਸ, ਦੇਹ ਦੀ ਉਪਾਸ਼ਨਾ ਛੱਡ ਕੇ ਬ੍ਰਹਮ ਸਰੂਪ ਵਿਚ ਲੀਨ ਹੋਣਾ ਇਸ ਪ੍ਰਕਾਰ ਸਬਦੁ = ਬ੍ਰਹਮ ਰੂਪ ਵਿਚ ਚਿੱਤ ਨੂੰ ਘੜਨਾ ਕਰੇ **ਅਥਵਾ** ਹੇ ਗੁਰਸਿੱਖੋ ! ਸਬਦੁ = ਬ੍ਰਹਮ ਦੀ ਪ੍ਰਾਪਤੀ ਕਰਾਉਣ ਵਾਲੀ ਬ੍ਰਹਮ ਵਿੱਦਿਆ ਜਾਂ ਸਤਿਸੰਗਤ ਰੂਪੀ ਸੱਚੀ ਟਕਸਾਲ ਵਿਚ ਮਿਲ ਕੇ ਅਸਪਦ ਜੋ ਬ੍ਰਹਮ ਹੀ ਬ੍ਰਹਮ ਹੈ, ਉਸ ਦੀ ਸਖਿਆਤਤਾ ਕਰਨ ਰੂਪ ਗਹਿਣਾ ਘੜਨਾ ਕਰੇ।

**ਜਿਨ ਕਉ ਨਦਰਿ ਕਰਮੁ; ਤਿਨ ਕਾਰ ॥**

ਜਿਨ੍ਹਾਂ ਉੱਤੇ ਸਤਿਗੁਰੂ ਜੀ ਦੀ ਨਦਰਿ = ਕ੍ਰਿਪਾ ਦ੍ਰਿਸ਼ਟੀ ਹੋਈ ਹੈ, ਤਿਨ੍ਹਾਂ ਨੇ ਕਰਮੁ = ਨਿਸ਼ਕਾਮ ਕਰਮ ਕਰਕੇ, ਫਿਰ ਭਗਤੀ ਕਰਕੇ ਗਿਆਨ ਦੀ ਪ੍ਰਾਪਤੀ ਰੂਪ ਕਾਰ ਕੀਤੀ ਹੈ। ਜਿਨ੍ਹਾਂ ਗੁਰਮੁਖਾਂ ਉੱਤੇ ਵਾਹਿਗੁਰੂ ਪਰਮੇਸ਼ਰ ਨੇ ਨਦਰਿ = ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਉਹਨਾਂ 'ਤੇ ਕਰਮੁ = ਬਖ਼ਸ਼ਿਸ਼ ਸਤਿਗੁਰੂ ਜੀ ਨੇ ਕੀਤੀ ਹੈ। ਉਹਨਾਂ ਨੂੰ ਗਿਆਨ ਵਾਲੀ, ਜੀਵਨ ਮੁਕਤੀ ਵਾਲੀ ਦਿਬ ਦ੍ਰਿਸ਼ਟੀ ਜਾਗ ਪਈ ਹੈ, ਉਹਨਾਂ ਦੀ ਕਾਰ = ਕਮਾਈ ਕੀਤੀ ਹੋਈ ਸਫਲੀ ਹੈ, ਉਹਨਾਂ ਨੇ ਜੀਵਨ ਮੁਕਤੀ ਵਾਸਤੇ ਕਾਰ ਕਮਾਉਣੀ ਕੀਤੀ ਹੈ।

**ਨਾਨਕ ਨਦਰੀ ਨਦਰਿ ਨਿਹਾਲ ॥੩੮॥**

ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਣ ਕਰਦੇ ਹਨ ਕਿ ਹੇ ਗੁਰਸਿੱਖੋ ! ਨਦਰੀ = ਪਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਉਹਨਾਂ ਅੰਦਰ ਜਦੋਂ ਗਿਆਨ ਵਾਲੀ ਦ੍ਰਿਸ਼ਟੀ ਜਾਗ ਪੈਂਦੀ ਹੈ, ਉਸ ਵੇਲੇ ਉਹ ਨਿਹਾਲ = ਦੁੱਖਾਂ ਤੋਂ ਰਹਿਤ ਹੋ ਜਾਂਦੇ ਹਨ। ਉਹ ਬ੍ਰਹਮ ਬੇਤੇ ਨਿਗ੍ਹਾ ਕਰਕੇ ਜਿਸ ਵੱਲ ਵੇਖਦੇ ਹਨ, ਬਚਨ ਕਰਨ ਤੋਂ ਬਿਨਾਂ ਹੀ ਉਸ ਪੁਰਸ਼ ਨੂੰ ਨਦਰ ਦੇ ਨਾਲ ਹੀ ਨਿਹਾਲ ਕਰ ਦਿੰਦੇ ਹਨ। ਉਹ ਐਸੀ ਬਖ਼ਸ਼ਿਸ਼ ਦੇ ਮਾਲਕ ਹੋ ਜਾਂਦੇ ਹਨ। ਇਹ ਤੁਰੀਆ ਅਤੀਤ ਸਤਿਗੁਰਾਂ ਦੀ ਆਪਣੀ ਅਵਸਥਾ ਹੈ। ਇਥੋਂ ਤੱਕ ਅਠੱਤੀ ਪਉੜੀਆਂ ਜਪੁ ਜੀ ਸਾਹਿਬ ਦੀਆਂ ਅੰਕਾਂ ਮੁਤਾਬਿਕ ਸਮਾਪਤ ਹੋ ਚੁੱਕੀਆਂ ਹਨ ॥੩੮॥

**ਅਠੱਤੀਵੀਂ ਪਉੜੀ ਦਾ ਮੁੱਖ ਭਾਵ :** 'ਜਤ ਪਾਹਾਰਾ' ਵਾਲੀ ਇਸ ਪਉੜੀ ਵਿਚ ਤੁਰੀਆ ਅਵਸਥਾ ਦੀ ਪ੍ਰਾਪਤੀ ਵਾਲੇ ਗੁਰਮੁਖ ਪਿਆਰਿਆਂ ਅਤੇ "ਨਦਰੀ ਨਦਰਿ ਨਿਹਾਲ" ਵਾਲੀ ਪੰਗਤੀ ਵਿਚ ਤੁਰੀਆ ਅਤੀਤ ਸਤਿਗੁਰਾਂ ਦੀ ਅਵਸਥਾ ਕਥਨ ਹੈ ਅਤੇ ਬ੍ਰਹਮ ਗਿਆਨ ਦੇ ਗਹਿਣੇ ਘੜਨ ਵਾਸਤੇ ਗੁਰਮੁਖ ਪਿਆਰਿਆਂ ਨੂੰ 'ਜਤ ਪਾਹਾਰਾ' ਸੁਨਿਆਰੇ ਦੀ ਦੁਕਾਨ ਜਾਂ ਹੱਟੀ 'ਤੇ ਧੀਰਜ ਨੂੰ ਹੀ ਸੁਨਿਆਰ ਬਣਾਇਆ ਹੈ ਜੋ ਵੇਦਾਂ ਦੇ ਨਾਨ੍ਹਾ ਪ੍ਰਕਾਰ ਦੇ ਵਾਕ ਹਨ, ਇਹ ਹਥੌੜੇ ਹਨ। ਗੁਰਮੁਖਾਂ ਨੇ ਬੁੱਧ ਨੂੰ ਆਤਮ-ਵਿਸ਼ੈਣੀ ਬਣਾ ਕੇ ਅਚੱਲ ਕਰ ਰੱਖਿਆ ਹੈ ਭਾਵ ਵੇਦ ਦੇ ਨਾਨ੍ਹਾ ਪ੍ਰਕਾਰ ਦੇ ਕਰਮ, ਉਪਾਸ਼ਨਾ ਭਾਵ ਗਿਆਨ ਕਰਕੇ ਉਹਨਾਂ ਦਾ ਮਨ ਨਹੀਂ ਡੋਲਦਾ। ਪਰਮਾਤਮਾ ਨੂੰ ਅੰਗ ਸੰਗ ਜਾਣ ਕੇ ਭੈ ਧਾਰਨ ਰੂਪੀ ਧੌਂਕਣੀ, ਹਵਾ ਦੇਣ ਵਾਲੀ ਫੂਕਣੀ ਬਣਾ ਲਿਆ ਹੈ। ਅਭਿਆਸ ਕਰਨ ਰੂਪੀ ਹਵਾ ਦੇ ਕੇ ਬ੍ਰਹਮ ਦ੍ਰਿਸ਼ਟੀ ਰੂਪੀ ਅੱਗ ਬਾਲ ਕੇ ਗੁਰੂ ਘਰ ਦੀ ਨਿਸ਼ਕਾਮ ਸੇਵਾ ਕਰਨ ਰੂਪੀ ਤਪਾਉਣਾ ਕੀਤਾ ਹੈ। ਪ੍ਰੇਮ ਵਿਸ਼ਿਸ਼ਟ ਹਿਰਦਾ ਭਾਂਡਾ ਬਣਾ ਕੇ ਉਪਦੇਸ਼ **ਵਾ:** ਨਾਮ ਰੂਪੀ ਅੰਮ੍ਰਿਤ ਉਸ ਵਿਚ ਪਾ ਕੇ ਗੁਰੂ ਕੀ ਸਾਧਸੰਗਤ ਰੂਪੀ ਸੱਚੀ ਟਕਸਾਲ ਵਿਚ ਬ੍ਰਹਮ ਗਿਆਨ ਰੂਪੀ ਸੋਹਣਾ ਗਹਿਣਾ ਘੜਨਾ ਕੀਤਾ ਹੈ। ਜਿਨ੍ਹਾਂ ਗੁਰਮੁਖਾਂ ਪਿਆਰਿਆਂ 'ਤੇ ਵਾਹਿਗੁਰੂ ਨੇ ਕ੍ਰਿਪਾ ਭਰੀ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੇ ਕਾਰ ਕੀਤੀ ਹੈ। ਉਹ ਤੁਰੀਆ ਅਵਸਥਾ ਵਾਲੇ ਗੁਰਮੁਖ ਬਣੇ ਹਨ ਅਤੇ "ਨਾਨਕ ਨਦਰੀ ਨਦਰਿ ਨਿਹਾਲ" ਇਹ ਸਤਿਗੁਰੂ ਜੀ ਦੀ ਆਪਣੀ ਤੁਰੀਆਤੀਤ ਅਵਸਥਾ ਹੈ ਜੋ ਕ੍ਰਿਪਾ ਭਰੇ ਨੇਤ੍ਰਾਂ ਨਾਲ ਤੱਕ ਕੇ ਨਿੰਦਕ, ਦੁਸ਼ਟ, ਸਾਰੇ ਦੋਖੀਆਂ ਨੂੰ ਨਿਹਾਲ ਕਰ ਦਿੰਦੇ ਹਨ। "ਨਾਨਕ ਨਦਰੀ ਨਦਰਿ ਨਿਹਾਲ" ਇਸ ਤੁਕ 'ਤੇ ਆਧਾਰਿਤ ਕੁਝ ਢੁਕਵੀਆਂ ਸਾਖੀਆਂ ਅੱਗੇ ਦਿੱਤੀਆਂ ਗਈਆਂ ਹਨ। ਸਾਖੀਆਂ ਤੋਂ ਬਾਅਦ "ਸਲੋਕ" ਦੀ ਵੀਚਾਰ ਕੀਤੀ ਗਈ ਹੈ।

(ਇਸ ਪਉੜੀ ਦੇ ੮੫ ਅੱਖਰ ਹਨ)

**ਸਾਖੀ—ਦੁਨੀ ਚੰਦ ਦੇ ਪਿਤਾ ਦਾ ਉਧਾਰ ਕਰਨ ਦੀ :** ਜਗਤ ਦੀ ਕਲਿਆਣ ਕਰਦੇ ਹੋਏ ਗੁਰੂ ਨਾਨਕ ਦੇਵ ਜੀ ਜਿਸ ਵੇਲੇ ਲਾਹੌਰ ਸ਼ਹਿਰ ਵਿਚ ਪਹੁੰਚੇ, ਉਥੇ ਦੁਨੀਚੰਦ ਬਾਣੀਆ ਜੋ ਆਪਣੇ ਪਿਤਾ ਦੇ ਨਮਿੱਤ ਸਰਾਧ ਕਰਾ ਰਿਹਾ ਸੀ, ਇਸ ਨੂੰ ਸਤਿਗੁਰਾਂ ਦੇ ਆਉਣ ਬਾਰੇ ਪਤਾ ਲੱਗਿਆ। ਸਤਿਗੁਰਾਂ ਦੀ ਮਹਿਮਾਂ ਤੋਂ ਇਹ ਪਹਿਲਾਂ ਹੀ ਜਾਣੂ ਸੀ। ਇਸ ਨੇ ਬੇਨਤੀ ਕਰਕੇ ਸਤਿਗੁਰੂ ਜੀ ਨੂੰ ਸਤਿਕਾਰ ਨਾਲ ਆਪਣੇ ਘਰ ਲੈ ਆਂਦਾ। ਸੁੰਦਰ ਜਗ੍ਹਾ ਵਿਚ ਸਤਿਕਾਰ ਸਹਿਤ ਬਿਠਾ ਕੇ ਆਪ ਬ੍ਰਾਹਮਣਾਂ ਦੀਆਂ ਕਤਾਰਾਂ ਨੂੰ ਪਿਤਾ ਨਮਿੱਤ ਸਰਾਧਾਂ ਦਾ ਭੋਜਨ ਛਕਾਉਂਦਾ ਰਿਹਾ ਤਾਂ ਸਤਿਗੁਰਾਂ ਨੇ ਪੁੱਛਿਆ ਕਿ ਹੇ ਦੁਨੀਚੰਦ! ਇਹ ਬ੍ਰਾਹਮਣਾਂ ਦਾ ਇੰਨਾ ਭੀੜ ਭੜੱਕਾ ਹੈ, ਕਿਸ ਕਾਰਨ ਭੋਜਨ ਛਕਾ ਰਿਹਾ ਹੈਂ ? ਤਾਂ ਉਸ ਨੇ ਕਿਹਾ ਕਿ ਹਜ਼ੂਰ! ਅੱਜ ਦੇ ਦਿਨ ਮੇਰਾ ਪਿਤਾ ਪ੍ਰਲੋਕ ਗਿਆ ਸੀ, ਉਸ ਨਮਿੱਤ ਸਰਾਧ ਕੀਤਾ ਹੈ। ਤਾਂ ਸਤਿਗੁਰਾਂ ਨੇ ਪੁੱਛਿਆ ਕਿ ਤੇਰੇ ਪਿਤਾ ਨੂੰ ਭੋਜਨ ਪਹੁੰਚ ਗਿਆ ਕਿ ਨਹੀਂ ? ਤਾਂ ਦੁਨੀਚੰਦ ਨੇ ਕਿਹਾ ਮਹਾਰਾਜ ਜੀ! ਮੈਂ ਤਾਂ ਅਲਪੱਗ ਜੀਵ ਹਾਂ, ਇਸ ਬਾਰੇ ਕੀ ਜਾਣਦਾ ਹਾਂ ? ਪਰ ਵਿਦਵਾਨ ਬ੍ਰਾਹਮਣ ਕਹਿੰਦੇ ਹਨ ਕਿ ਇਸ ਤਰ੍ਹਾਂ ਸਰਾਧ ਕਰਾਉਣ ਤੋਂ ਪਿਤਰ ਤ੍ਰਿਪਤ ਹੋ ਜਾਂਦੇ ਹਨ। ਤਾਂ ਮਹਾਰਾਜ ਜੀ ਨੇ ਕਿਹਾ ਕਿ ਭਾਈ! ਉਹ ਤੇਰਾ ਪਿਤਾ ਤਾਂ ਤਿੰਨ ਦਿਨਾਂ ਦਾ ਭੁੱਖਾ ਬੈਠਾ ਹੈ। ਇਹ ਤਾਂ ਤੇਰਾ ਭਰਮ ਹੀ ਹੈ। ਵੈਸੇ ਕਿਸੇ ਭੁੱਖੇ ਨੂੰ ਰੋਟੀ ਖੁਆਉਣਾ ਪੁੰਨ ਕਰਮ ਹੈ ਪਰ ਇਸ ਭਾਵਨਾ ਨਾਲ ਕਿ ਭੋਜਨ ਛਕਾਉਣ ਨਾਲ ਤੇਰਾ ਪਿਤਾ ਤ੍ਰਿਪਤ ਹੋ ਜਾਵੇਗਾ, ਉਹ ਅੰਧ-ਵਿਸ਼ਵਾਸ ਹੈ। ਦੁਨੀਚੰਦ ਨੇ ਕਿਹਾ ਕਿ ਮਹਾਰਾਜ ਜੀ! ਤੁਸੀਂ ਸਰਬੱਗ ਹੋ। ਤੁਹਾਨੂੰ ਇਹ ਪਤਾ ਹੈ ਕਿ ਮੇਰਾ ਪਿਤਾ ਤਿੰਨ ਦਿਨਾਂ ਦਾ ਭੁੱਖਾ ਹੈ। ਕ੍ਰਿਪਾ ਕਰਕੇ ਦੱਸੋ ਕਿ ਉਹ ਕਿਥੇ ਤੇ ਕਿਸ ਜੂਨ ਵਿਚ ਹੈ ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਇਥੋਂ ਪੰਜ ਕੋਹ ਦੱਖਣ ਵੱਲ ਜਾਵੀਂ, ਬਘਿਆੜ ਦੀ ਜੂਨ ਵਿਚ ਤਿੰਨ ਦਿਨਾਂ ਦਾ ਭੁੱਖਾ ਤੇਰਾ ਪਿਤਾ ਮਿਲੇਗਾ। ਤੂੰ ਇਹ ਭਰਮ ਨਾ ਕਰੀਂ ਕਿ ਉਹ ਤੈਨੂੰ ਮਾਰੇਗਾ। ਤੈਨੂੰ ਉਹ ਕੁਝ ਨਹੀਂ ਕਹੇਗਾ। ਆਪਣੇ ਪਿਤਾ ਦਾ ਨਾਮ ਲੈ ਕੇ ਪੁਕਾਰੀਂ; ਜੈਸਾ ਕਿ :

**ਹੇਤੁ ਬਤਾਵਨ ਬੈਨ ਅਲਾਏ। ਤਵ ਪਿਤ ਬ੍ਰਿਕ ਦੇਹੀ ਕੋ ਪਾਏ॥੧੩॥**
**ਪੰਚ ਕੋਸ ਪਰ ਝਾਰਨ ਮਾਂਹੀ। ਭੂਖੋ ਬੈਠਿ ਰਹਯੋ ਸੋ ਤਾਂਹੀ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪)*

ਜਦੋਂ ਭੋਜਨ ਲੈ ਕੇ ਦੁਨੀਚੰਦ ਤੁਰਨ ਲੱਗਾ ਤਾਂ ਸਤਿਗੁਰੂ ਜੀ ਨੇ ਕਿਹਾ ਕਿ ਕਰਤਾਰ 'ਤੇ ਭਰੋਸਾ ਰੱਖੀਂ, ਡਰੀਂ ਨਾ। ਤੂੰ ਜੋ ਸਾਡੇ ਦਰਸ਼ਨ ਕੀਤੇ ਹਨ, ਸਾਡੀ ਨਜ਼ਰ ਤੇਰੇ 'ਤੇ ਪਈ ਹੈ, ਤੇਰੇ ਦਰਸ਼ਨ ਕਰਦਿਆਂ ਹੀ ਤੇਰਾ ਬਘਿਆੜ ਬਣਿਆ ਪਿਤਾ ਮਨੁੱਖ ਰੂਪ ਹੋ ਜਾਵੇਗਾ। ਦੁਨੀਚੰਦ ਖੀਰ ਦਾ ਬਰਤਨ ਭਰ ਕੇ ਦੱਸੀ ਹੋਈ ਥਾਂ 'ਤੇ ਚਲਾ ਗਿਆ। ਜਦੋਂ ਪੰਜ ਕੋਹ ਦੱਖਣ ਵੱਲ ਝਾੜੀਆਂ ਕੋਲ ਗਿਆ ਤਾਂ ਇਕ ਬਘਿਆੜ ਤਿੰਨ ਦਿਨਾਂ ਦਾ ਭੁੱਖਾ (ਪਿਛਲੇ ਜਨਮ ਦਾ ਇਸ ਦਾ ਪਿਤਾ) ਬੈਠਾ ਵੇਖਿਆ। ਜਦੋਂ ਬਘਿਆੜ ਨੇ ਇਸ ਵੱਲ ਚੰਗੀ ਤਰ੍ਹਾਂ ਵੇਖਿਆ ਤਾਂ ਉਸੇ ਵੇਲੇ ਦੇਹ ਬਦਲ ਗਈ। ਬਘਿਆੜ ਦਾ ਜਾਮਾ ਛੱਡ ਕੇ ਪ੍ਰਕਾਸ਼ ਵਾਲੀ ਮਨੁੱਖ ਦੇਹੀ ਬਣ ਗਈ ਅਤੇ ਖੀਰ ਦਾ ਭਾਂਡਾ ਦੁਨੀਚੰਦ ਨੇ ਅੱਗੇ ਰੱਖ ਕੇ ਪੁੱਛਿਆ ਕਿ ਪਿਤਾ ਜੀ! ਤੁਸੀਂ ਤਾਂ ਬੜੇ ਧਰਮਾਤਮਾ ਸੀ, ਐਸੀ ਜੂਨ ਕਿਉਂ ਮਿਲੀ ਹੈ ? ਤਾਂ ਉਸ ਨੇ ਕਿਹਾ ਕਿ ਜਦੋਂ ਮੇਰੇ ਪ੍ਰਾਨ ਨਿਕਲਣ ਲਗੇ ਸਨ ਤਾਂ ਗਵਾਂਢੀ ਚੁੱਲ੍ਹੇ 'ਤੇ ਮੱਛੀ ਰਿੰਨ੍ਹ ਰਿਹਾ ਸੀ। ਜਦੋਂ ਉਸ ਦੀ ਵਾਸ਼ਨਾ ਆਈ ਤਾਂ ਮੇਰਾ ਮਨ ਮਾਸ ਖਾਣ ਨੂੰ ਲਲਚਾਇਆ। ਉਧਰੋਂ ਸਵਾਸ ਪੂਰੇ ਹੋ ਗਏ ਭਾਵ ਮਰ ਗਿਆ। ਅੰਤ ਨੂੰ ਮਾਸ ਦੀ ਵਾਸ਼ਨਾ ਕਰਕੇ ਮਾਸਾਹਾਰੀ ਜੀਵ ਬਣ ਗਿਆ। ਜੈਸਾ ਕਿ :

**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ॥** *(ਗਉੜੀ ਮ: ੫, ਅੰਗ ੨੪੨)*

**ਜੁਗਿ ਜੁਗਿ ਮੇਰੁ ਸਰੀਰ ਕਾ ਬਾਸਨਾ ਬਧਾ ਆਵੈ ਜਾਵੈ।** *(ਵਾਰ ੧, ਪਉੜੀ ੧੫)*

ਭਾਵ ਮਨ ਵਿਚ ਅੰਤਲੀ ਵਾਸਨਾ ਅਨੁਸਾਰ ਜੂਨਾਂ ਵਿਚ ਜਾਣਾ ਪੈਂਦਾ ਹੈ, ਇਸੇ ਕਰਕੇ ਸਤਿਪੁਰਖ ਜੀਭ ਦੇ ਸੁਆਦ ਨੂੰ ਛੱਡ ਕੇ ਵਾਹਿਗੁਰੂ ਦੇ ਭਜਨ ਵਿਚ ਜੁੜਦੇ ਹਨ ਤੇ ਅੰਤ ਨੂੰ ਪਰਮੇਸ਼ਰ ਦੇ ਸਰੂਪ ਵਿਚ ਲੀਨ ਹੋ ਜਾਂਦੇ ਹਨ। ਇਹ ਕਹਿ ਕੇ ਬੈਕੁੰਠ ਨੂੰ ਜਾਂਦਾ ਹੋਇਆ ਆਪਣੇ ਪੁੱਤਰ ਨੂੰ ਕਹਿਣ ਲੱਗਾ ਕਿ ਤੇਰੇ ਘਰ ਸਰਗੁਣ ਸਰੂਪ ਧਾਰ ਕੇ ਪਰਮੇਸ਼ਰ ਆਇਆ ਹੋਇਆ ਹੈ। ਉਹਨਾਂ ਦੀ ਕ੍ਰਿਪਾ ਦ੍ਰਿਸ਼ਟੀ ਤੇਰੇ 'ਤੇ ਪਈ ਹੈ। ਤੇਰੇ ਦਰਸ਼ਨ ਕਰਕੇ ਉਸ ਕ੍ਰਿਪਾ ਦਾ ਹਿੱਸਾ ਮੈਨੂੰ ਵੀ ਪ੍ਰਾਪਤ ਹੋ ਗਿਆ ਤੇ ਨਦਰੀ ਨਦਰਿ ਨਿਹਾਲ ਹੋ ਗਿਆ ਹਾਂ। ਇਉਂ ਕਹਿ ਕੇ ਬੈਕੁੰਠ ਨੂੰ ਚਲਾ ਗਿਆ। ਸੋਰਠਿ ਰਾਗ ਵਿਚ ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ :

**ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥**
**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥**

*(ਸੋਰਠਿ ਮਹਲਾ ੫, ਅੰਗ ੬੧੨)*

ਇਸ ਪ੍ਰਕਾਰ ਗੁਰੂ ਦੀ ਨਦਰਿ ਨਿਹਾਲ ਕਰ ਦਿੰਦੀ ਹੈ।

**ਸਾਖੀ—ਵਾਪਾਰੀ ਨੂੰ ਤਾਰਨ ਦੀ :** ਇਤਿਹਾਸ ਵਿਚ ਇਕ ਹੋਰ ਸਾਖੀ ਗੁਰੂ ਨਾਨਕ ਸਾਹਿਬ ਜੀ ਦੀ ਮਿਲਦੀ ਹੈ। ਗੁਰੂ ਜੀ ਜਦੋਂ ਬਾਲੇ ਤੇ ਮਰਦਾਨੇ ਸਮੇਤ ਜਾ ਰਹੇ ਸਨ ਤਾਂ ਰਸਤੇ ਵਿਚ ਸਾਹਮਣੇ ਇਕ ਵਾਪਾਰੀ ਮਿਲਿਆ। ਸਤਿਗੁਰਾਂ ਨੇ ਪੁੱਛਿਆ ਕਿ ਭਾਈ! ਇਸ ਗਠੜੀ ਵਿਚ ਕੀ ਬੰਨ੍ਹਿਆ ਹੈ ? ਵਾਪਾਰੀ ਬਹੁਤ ਨਿਮਰਤਾ ਤੇ ਪਿਆਰ ਨਾਲ ਬੋਲਿਆ—ਜੀ ਹਜ਼ੂਰ! ਇਸ ਵਿਚ ਲੂਣ, ਹਲਦੀ, ਘਿਉ, ਤੇਲ ਆਦਿਕ ਵਸਤੂਆਂ ਹਨ। ਉਪਜੀਵਿਕਾ ਵਾਸਤੇ ਨਗਰਾਂ ਵਿਚ ਫਿਰ ਫਿਰ ਕੇ ਸੌਦਾ ਵੇਚਦਾ ਹਾਂ। ਉਸ ਦਾ ਭਲਾ ਕਰਨ ਲਈ ਸਤਿਗੁਰੂ ਜੀ ਬੋਲੇ—ਇਹ ਗਠੜੀ ਖੋਲ੍ਹ ਕੇ ਵਿਖਾ। ਬਚਨ ਮੰਨਦਿਆਂ ਉਸ ਨੇ ਜਲਦੀ ਹੀ ਗਠੜੀ ਖੋਲ੍ਹ ਕੇ ਸਾਹਮਣੇ ਰੱਖ ਦਿੱਤੀ। ਸਤਿਗੁਰਾਂ ਨੇ ਤੋਲਣ ਵਾਲੇ ਪੱਥਰ ਦੇ ਵੱਟਿਆਂ ਵਿੱਚੋਂ ਸਭ ਤੋਂ ਛੋਟਾ ਵੱਟਾ 'ਪਾ' ਦਾ ਵੱਟਾ ਹੱਥ 'ਤੇ ਚੁੱਕ ਲਿਆ। ਗਠੜੀ ਵਿਚ ਪਇਆਂ ਵੱਟਿਆਂ ਵੱਲ ਇਸ਼ਾਰਾ ਕਰਕੇ ਪੁੱਛਿਆ ਕਿ ਭਾਈ! ਇਨ੍ਹਾਂ ਦੇ ਨਾਮ ਦੱਸ। ਤਾਂ ਵਾਪਾਰੀ ਨੇ ਕਿਹਾ ਕਿ ਇਹ ਦੋ ਸੇਰ, ਇਹ ਇਕ ਸੇਰ, ਇਹ ਅੱਧਾ ਸੇਰ ਅਤੇ ਜੋ ਆਪ ਜੀ ਦੇ ਹਸਤ ਕਮਲਾਂ ਵਿਚ ਹੈ, ਇਹ ਪਾਈਆ ਦਾ ਹੈ ਜੋ ਸਭ ਤੋਂ ਛੋਟਾ ਹੈ। ਸੁਣ ਕੇ ਸਤਿਗੁਰੂ ਜੀ ਬਹੁਤ ਖ਼ੁਸ਼ ਹੋਏ। ਇਤਿਹਾਸ ਵਿਚ ਬਚਨ ਆਉਂਦਾ ਹੈ :

**ਚੌਪਈ ॥ ਸੁਨਿ ਗੁਰ ਕਹੈਂ ਧੰਨ ਇਹ ਪਾਊ।**
**ਜਿਨ ਅਪਨੋ ਲਘੁ ਨਾਮ ਧਰਾਊ।** *(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪)*

ਧੰਨ ਇਹ ਪਾਈਆ ਹੈ ਜਿਸ ਨੇ ਆਪਣਾ ਛੋਟਾ ਜਿਹਾ ਨਾਮ ਧਰਾਇਆ ਹੈ। ਇਥੋਂ ਇਹ ਸਿੱਖਿਆ ਲੈਣੀ ਚਾਹੀਦੀ ਹੈ ਕਿ ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨੀਵਿਆਂ 'ਤੇ ਪੈਂਦੀ ਹੈ, ਉਚਿਆਂ 'ਤੇ ਨਹੀਂ। ਨੀਵਿਆਂ ਨੂੰ ਉੱਚੇ, ਪੂਜਣਯੋਗ ਬਣਾ ਦਿੰਦੀ ਹੈ, ਜੈਸਾ ਕਿ :

**ਨੀਚਹੁ ਊਚ ਕਰੈ ਮੇਰਾ ਗੋਬਿੰਦੁ... ॥** *(ਅੰਗ ੧੧੦੬)*

ਅਤੇ ਸਤਿਗੁਰ ਜੀ ਦਾ ਐਸਾ ਵੀ ਕਥਨ ਹੈ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥** *(ਸਿਰੀਰਾਗ ਮਹਲਾ ੫, ਅੰਗ ੧੫)*

ਜਦੋਂ ਕ੍ਰਿਪਾ ਭਰੀ ਨਜ਼ਰ ਦੇ ਨਾਲ ਵਾਪਾਰੀ ਨੂੰ ਤੱਕਿਆ ਤੇ ਅਮੋਲਕ ਰਸਨਾ ਤੋਂ ਵਾਪਾਰੀ ਨੂੰ ਬਚਨ ਸੁਣਾਇਆ। ਵਾਪਾਰੀ ਨੇ ਜਾਣ ਲਿਆ ਕਿ ਨਿਰੰਕਾਰ ਦੇ ਸਰਗੁਣ ਸਰੂਪ, ਪੂਰਨ ਸਤਿਗੁਰੂ ਸੰਸਾਰ ਨੂੰ ਤਾਰਨ

ਵਾਸਤੇ ਵਿਚਰ ਰਹੇ ਹਨ। ਇਸ ਦੇ ਭਾਗ ਜਾਗੇ ਤੇ ਆਪਾ-ਭਾਵ ਮੇਟ ਕੇ ਸਤਿਗੁਰੂ ਜੀ ਦੇ ਪਵਿੱਤਰ ਚਰਨ ਕਮਲਾਂ 'ਤੇ ਸਿਰ ਰੱਖ ਦਿੱਤਾ। ਬੇਹੱਦ ਪ੍ਰੇਮ ਵਿਚ ਨਿਮਗਨ ਹੋ ਕੇ ਚਰਨਾਂ ਤੋਂ ਕਿੰਨੀ ਦੇਰ ਸਿਰ ਨਹੀਂ ਚੁੱਕਿਆ। ਇਹ ਦੇਖ ਕੇ ਹਜ਼ੂਰ ਨੇ ਉਸ ਦੇ ਸੀਸ 'ਤੇ ਆਪਣਾ ਹਸਤ ਕਮਲ ਰੱਖ ਕੇ ਕ੍ਰਿਪਾ ਭਰੀ ਨਜ਼ਰ ਨਾਲ ਤੱਕਦਿਆਂ ਉਸ ਦੇ ਕਪਾਟ ਖੋਲ੍ਹ ਦਿੱਤੇ; ਜੈਸਾ ਕਿ :

**ਤਿਹ ਛਿਨ ਖੁਲ੍ਹਿਗੇ ਬਿਕਟ ਕਪਾਟਾ। ਅਦਭੁਤ ਭਯੋ ਅਪਰ ਹੀ ਠਾਟਾ।**
**ਜਗਯੋ ਗਯਾਨ ਦੁਬਿਧਾ ਸਭਿ ਖੋਈ। ਤੀਨ ਲੋਕ ਕੀ ਸੁਧ ਉਰ ਹੋਈ ॥੨੬॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੫)*

ਉਸੇ ਛਿਨ ਦਿਬ ਦ੍ਰਿਸ਼ਟੀ ਜਾਗੀ। ਹਿਰਦੇ ਵਿੱਚੋਂ ਦ੍ਵੈਸ਼ ਮਿਟ ਗਈ। "ਨਾਨਕ ਨਦਰੀ ਨਦਰਿ ਨਿਹਾਲ" ਕਰ ਦਿੱਤਾ। ਉਸੇ ਛਿਨ ਇਸ 'ਤੇ ਕ੍ਰਿਪਾ ਦ੍ਰਿਸ਼ਟ ਹੋਈ ਦੇਖ ਕੇ ਭਾਈ ਬਾਲੇ ਨੇ ਬੇਨਤੀ ਕੀਤੀ ਕਿ :

**ਇਨ ਵੈਪਾਰੀ ਤਤਛਿਨ ਪਾਈ।**
**ਕਛੁ ਚਿਰ ਕਾਲ ਨ ਸੇਵ ਕਮਾਈ ॥੨੮॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੫)*

ਮਹਾਰਾਜ ਕਹਿਣ ਲੱਗੇ ਕਿ ਹੇ ਬਾਲਿਆ ! ਇਸ ਦੀ ਪਿਛਲੇ ਜਨਮ ਦੀ ਕਮਾਈ ਸੀ। ਦੀਵਾ, ਬੱਤੀ, ਤੇਲ ਤਾਂ ਪਹਿਲਾਂ ਹੀ ਤਿਆਰ ਸੀ, ਕੇਵਲ ਉਸ ਨੂੰ ਅਗਨੀ ਦਾ ਤੀਲ੍ਹਾ ਲਗਾ ਕੇ ਜਲਾਉਣ ਦੀ ਦੇਰ ਸੀ। ਜੈਸਾ ਕਿ ਕਥਨ ਹੈ :

**ਦੋਹਰਾ : ਦੀਪਕ ਬਾਤੀ ਤੇਲ ਯੁਤ, ਪਾਵਕ ਲਾਵਨ ਦੇਰ।**
**ਹੋਇ ਰੌਸ਼ਨੀ ਤੁਰਤ ਮਿਲ ਤਯੋ ਇਸ ਕੋ ਤੂੰ ਹੇਰਿ ॥੩੨॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੫)*

ਇਸ ਪ੍ਰਕਾਰ ਸਤਿਗੁਰਾਂ ਦੀ ਨਦਰ ਨੇ ਨਿਹਾਲ ਕਰ ਦਿੱਤਾ।

**ਸਾਖੀ—ਸ੍ਰੀ ਗੁਰੂ ਅੰਗਦ ਦੇਵ ਜੀ ਦੀ :** ਸ੍ਰੀ ਗੁਰੂ ਨਾਨਕ ਦੇਵ ਜੀ ਕੋਲੋਂ ਗੁਰਤਾ-ਗੱਦੀ ਦੀ ਦਾਤ ਪ੍ਰਾਪਤ ਕਰਕੇ ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਗੁਰੂ ਬਚਨਾਂ ਦਾ ਪਾਲਣ ਕਰਦੇ ਹੋਏ ਆ ਕੇ ਖਡੂਰ ਸਾਹਿਬ ਰਹਿਣ ਲੱਗੇ। ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਜੋਤੀ ਜੋਤਿ ਸਮਾ ਗਏ ਤਾਂ ਪਤਾ ਲੱਗਣ 'ਤੇ ਆਪ ਜੀ ਬੜੇ ਵੈਰਾਗ 'ਚ ਰਹਿਣ ਲੱਗੇ। ਬਾਬਾ ਬੁੱਢਾ ਜੀ ਦੀ ਬੇਨਤੀ ਮੰਨ ਕੇ ਭਾਵੇਂ ਸਿੱਖ ਸੰਗਤਾਂ ਨੂੰ ਦੋਵੇਂ ਵਕਤ ਦਰਸ਼ਨ ਤਾਂ ਦੇਣ ਲੱਗ ਪਏ, ਪਰ ਮਨ ਪ੍ਰਵਿਰਤੀ ਵਿਚ ਨਾ ਲੱਗ ਸਕਿਆ। ਆਪ ਜੀ ਹਰ ਰੋਜ਼ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਆਦਿਕ ਕਰ ਕੇ ਆਤਮਾਨੰਦ ਵਿਚ ਲੀਨ ਹੋ ਜਾਂਦੇ ਤੇ ਨਿਰਵਿਕਲਪ ਸਮਾਧੀ ਲੱਗ ਜਾਂਦੀ। ਸੂਰਜ ਉਦੈ ਹੋਣ ਸਮੇਂ ਜਦੋਂ ਆਪ ਜੀ ਸਮਾਧੀ ਖੋਲ੍ਹਦੇ ਤਾਂ ਪਹਿਲੀ ਦ੍ਰਿਸ਼ਟੀ ਜਿਸ ਉੱਤੇ ਵੀ ਪੈਂਦੀ, ਉਹ ਨਿਹਾਲ ਹੋ ਜਾਂਦਾ ਸੀ। ਜਿਵੇਂ ਕਿ ਭਾਈ ਸੰਤੋਖ ਸਿੰਘ ਜੀ ਚੂੜਾਮਣਿ ਨੇ ਲਿਖਿਆ ਹੈ :

**ਨਿਜ ਅਨੰਦ ਮੈਂ ਨਿਸ਼ਚਲ ਹੋਇ। ਲਗਿ ਸਮਾਧਿ ਨਿਰਵਿਕਲਪ ਜੋਇ ॥੩॥**
**ਭਈ ਪ੍ਰਾਤਿ ਸੂਰਜ ਜਬਿ ਨਿਕਸਹਿਂ। ਕਮਲ ਬਿਲੋਚਨ ਸੁੰਦਰ ਬਿਕਸਹਿਂ।**
**ਪ੍ਰਥਮ ਦ੍ਰਿਸ਼ਟਿ ਜਿਸ ਪਰ ਤਬਿ ਪਰੈ। ਰੋਗੀ ਰੋਗ, ਦੁਖੀ ਦੁਖ ਹਰੈ ॥੪॥**
**ਆਧਿ ਬਯਾਧਿ ਬਾਧਾ ਜੋ ਪਾਵੈ। ਜਾਨਿ ਸਮੋ ਆਗੇ ਚਲਿ ਆਵੈ।**
**ਬਯਾਕੁਲ ਹੋਹਿ ਪੀਰ ਤੇ ਜੇਈ। ਦ੍ਰਿਸ਼ਟਿ ਪਰੇ ਸੁਖ ਪਾਵੈ ਤੇਈ ॥੫॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧, ਅੰਸੂ ੧੦)*

ਭੱਟ ਮਹਾਂਪੁਰਖਾਂ ਨੇ ਵੀ ਸਤਿਗੁਰੂ ਜੀ ਦੀ ਐਸੀ ਸਮਰੱਥਾ ਬਾਰੇ ਗੁਰੂ ਮਹਿਮਾ ਕਰਦਿਆਂ ਫ਼ੁਰਮਾਇਆ ਹੈ :

**ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ ॥**
**ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ ॥**
**ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵ ਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ ॥**
**ਸੁ ਕਹੁ ਟਲ ਗੁਰੁ ਸੇਵੀਐ, ਅਹਿ ਨਿਸਿ ਸਹਜਿ ਸੁਭਾਇ ॥**
**ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥** *(ਸਵਈਏ ਮਹਲੇ ਦੂਜੇ ਕੇ, ਅੰਗ ੧੩੯੨)*

ਭਾਵ ਐਸੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਸਤਿਗੁਰੂ ਜੀ ਜੀਵਾਂ ਨੂੰ ਨਿਹਾਲ ਕਰ ਦਿੰਦੇ ਹਨ।

**ਸਾਖੀ—ਬਲਦੀ ਚਿਖਾ ਵਾਲੇ ਪਾਪੀ ਅਤੇ ਠੱਗਾਂ ਦੇ ਉਧਾਰ ਦੀ :** ਜਗਤ ਜਲੰਦੇ ਨੂੰ ਤਾਰਦੇ ਹੋਏ ਸਤਿਗੁਰੂ ਜੀ ਇਕ ਨਗਰ ਵਿਚ ਗਏ, ਜਿਥੇ ਸਾਰੇ ਹੀ ਠੱਗ ਵਸਦੇ ਸਨ। ਉਸ ਨਗਰ ਵਿਚ ਜਿਹੜਾ ਕੋਈ ਪ੍ਰਦੇਸੀ ਆਉਂਦਾ ਸੀ, ਉਸ ਨੂੰ ਮਾਰ ਮੁਕਾਉਂਦੇ ਤੇ ਉਸ ਦਾ ਧਨ ਪ੍ਰਾਪਤ ਕਰ ਲੈਂਦੇ। ਉਹਨਾਂ ਦੇ ਉਧਾਰ ਵਾਸਤੇ ਸਤਿਗੁਰੂ ਜੀ ਨੇ ਅਸਚਰਜ ਹੀ ਕੌਤਕ ਰਚ ਲਿਆ। ਭਾਈ ਬਾਲਾ ਜੀ ਨੂੰ ਜ਼ਰੀ ਦੇ ਸੁੰਦਰ ਬਸਤਰ ਪਹਿਨਾ ਦਿੱਤੇ ਤੇ ਮਰਾਸੀ ਭਾਈ ਮਰਦਾਨਾ ਜੀ ਨਾਲ ਹੀ ਸਨ। ਸਤਿਗੁਰਾਂ ਦਾ ਪ੍ਰਤਾਪੀ ਚਿਹਰਾ, ਪ੍ਰਭਾਵਸ਼ਾਲੀ ਮਸਤਕ ਚਮਕ ਰਿਹਾ ਸੀ, ਨਵੇਂ ਤੇ ਕੀਮਤੀ ਬਸਤਰ ਪਹਿਨੇ ਜਿਵੇਂ ਕੋਈ ਮੁਕਲਾਵਾ ਲੈਣ ਜਾ ਰਿਹਾ ਹੋਵੇ। ਸ਼ਾਮ ਦੇ ਵਕਤ ਸੱਥ ਵਿਚ ਬੈਠੇ ਠੱਗਾਂ ਦੇ ਕੋਲ ਦੀ ਲੰਘਣ ਲੱਗੇ। ਆਪਣਾ ਆਇਆ ਸ਼ਿਕਾਰ ਸਮਝ ਕੇ ਉਮਰ ਵਿਚ ਸਿਆਣੇ ਠੱਗਾਂ ਨੇ ਇਸ਼ਾਰਾ ਕੀਤਾ ਤਾਂ ਉਹਨਾਂ ਨੇ ਗੱਲਾਂ ਵਿਚ ਭਰਮਾਉਣ ਵਾਸਤੇ ਕਿਹਾ ਕਿ ਨੌਜਵਾਨਾ! ਕਿਸੇ ਸ਼ਾਹੂਕਾਰ ਦਾ ਪੁੱਤਰ ਲੱਗਦਾ ਹੈਂ ? ਸੁੱਖ ਨਾਲ ਵਸਦੇ ਨਗਰ ਵਿਚ ਆਇਆ ਹੈਂ। ਰਾਤ ਪੈ ਰਹੀ ਹੈ, ਫਿਰ ਆਪ ਦੇ ਪਾਸ ਧਨ ਵੀ ਹੋਵੇਗਾ। ਰਸਤੇ ਵਿਚ ਕੋਈ ਚੋਰ, ਠੱਗ ਲੁੱਟ ਲਵੇਗਾ। ਰਾਤ ਸਾਡੇ ਨਗਰ ਵਿਚ ਹੀ ਰਹੋ। ਸਤਿਗੁਰੂ ਜੀ ਨੇ ਕਿਹਾ ਕਿ ਜਿਵੇਂ ਤੁਸੀਂ ਕਹੋ, ਠੀਕ ਹੈ। ਸਾਨੂੰ ਕੋਈ ਅਲੱਗ ਜਗ੍ਹਾ ਦੇ ਦਿਉ, ਜਿਥੇ ਅਸੀਂ ਆਰਾਮ ਕਰ ਸਕੀਏ। ਠੱਗ ਕਹਿਣ ਲੱਗੇ ਕਿ ਜਿਵੇਂ ਤੁਸੀਂ ਵੱਡੇ ਹੋ, ਇਸੇ ਤਰ੍ਹਾਂ ਸਾਡੇ ਪਿੰਡ ਦੇ ਵੱਡੇ ਰੱਜੇ ਪੁੱਜੇ ਚੌਧਰੀ ਸਾਹਿਬ ਜੀ ਹਨ। ਉਹਨਾਂ ਦੇ ਘਰ ਤੁਹਾਡਾ ਨਿਵਾਸ ਕਰਾਂਗੇ। ਚੌਧਰੀ ਆਪਣੇ ਘਰ ਲੈ ਗਿਆ ਤੇ ਬਹੁਤ ਪ੍ਰਸੰਨ ਹੋਇਆ। ਉਪਰੋਂ ਮਿੱਠੀਆਂ ਮਿੱਠੀਆਂ ਗੱਲਾਂ ਮਾਰਨ ਲੱਗਾ। ਜੈਸਾ ਕਿ :

**...ਦਿਲਿ ਕਾਤੀ ਗੁੜੁ ਵਾਤਿ ॥** *(ਅੰਗ ੧੩੮੦)*

**ਰਿਦੈ ਛੁਰੀ ਸੰਧਿਆਨੀ ॥ ਪਰ ਦਰਬੁ ਹਿਰਨ ਕੀ ਬਾਨੀ ॥** *(ਪ੍ਰਭਾਤੀ ਭਗਤ ਬੇਣੀ ਜੀ ਕੀ, ਅੰਗ ੧੩੫੧)*

ਬਾਕੀ ਦੇ ਠੱਗ ਵੀ ਨਾਲ ਘਰ ਤੱਕ ਆਏ ਤੇ ਕਹਿਣ ਲੱਗੇ ਕਿ ਇਹਨਾਂ ਦੇ ਮਸਤਕ ਦੀ ਜੋਤ ਬਹੁਤ ਜਗਦੀ ਹੈ। ਇਹਨਾਂ ਪਾਸੋਂ ਬਹੁਤ ਸਾਰਾ ਧਨ ਪ੍ਰਾਪਤ ਹੋਵੇਗਾ ਤੇ ਚੌਧਰੀ ਨੂੰ ਕਹਿਣ ਲੱਗੇ ਕਿ ਰਾਤ ਸਮੇਂ ਇਨ੍ਹਾਂ ਤਿੰਨਾਂ ਨੂੰ ਮਾਰ ਦੇਵੀਂ ਤੇ ਧਨ ਆਪਣੇ ਕੋਲ ਰੱਖ ਲਵੀਂ ਤੇ ਕੱਲ ਨੂੰ ਅਸੀਂ ਹਿੱਸਾ ਵੰਡ ਲਵਾਂਗੇ, ਜਿਸ ਤਰ੍ਹਾਂ ਪਹਿਲਾਂ ਅਸੀਂ ਕਰਦੇ ਹਾਂ। ਇਵੇਂ ਕਹਿ ਕੇ ਸਾਰੇ ਆਪੋ-ਆਪਣੇ ਘਰਾਂ ਨੂੰ ਚਲੇ ਗਏ। ਰਾਤ ਪੈ ਗਈ। ਚੌਧਰੀ ਵੀ ਸੌਂ ਗਿਆ। ਗੁਰੂ ਜੀ ਅੰਮ੍ਰਿਤ ਵੇਲੇ ਜਾਗੇ ਅਤੇ ਇਸ਼ਨਾਨ ਕਰਕੇ ਨਿਤਨੇਮ ਕਰਨ ਤੋਂ ਬਾਅਦ ਸੂਰਜ ਚੜ੍ਹਨ ਤੋਂ ਪਹਿਲਾਂ ਹੀ ਚੱਲ ਪਏ। ਪਿੰਡ ਵਾਲੇ ਤੇ ਚੌਧਰੀ ਸਭ ਸੁੱਤੇ ਪਏ ਸਨ। ਸਤਿਗੁਰੂ ਜੀ ਨੇ ਐਸੀ ਮਾਇਆ ਰਚ ਦਿੱਤੀ ਕਿ ਇਹਨਾਂ ਸੁੱਤਿਆਂ ਨੂੰ ਜਾਗ ਹੀ ਨਾ ਆਈ ਤੇ ਇਹਨਾਂ ਸੁੱਤਿਆਂ ਨੂੰ ਛੱਡ ਕੇ ਸਤਿਗੁਰੂ ਜੀ ਅੱਗੇ ਨਿਕਲ ਗਏ। ਅਜੇ ਕੁਝ ਕੁ ਮੀਲ ਦੂਰ ਗਏ ਸਨ ਕਿ ਠੱਗ ਜਾਗੇ ਤੇ ਚੌਧਰੀ ਦੇ ਘਰ ਜਾ ਕੇ ਆਪਣਾ ਹਿੱਸਾ ਵੰਡਾਉਣ ਲਈ ਪੁੱਛਣ ਲੱਗੇ ਕਿ ਰਾਤ ਵਾਲੀ ਸਾਮੀ ਦਾ ਕੀ ਬਣਿਆ ? ਚੌਧਰੀ ਹੈਰਾਨ ਹੋ ਕੇ ਕਹਿਣ ਲੱਗਿਆ ਕਿ ਮੈਂ ਤਾਂ ਸੁੱਤਾ ਹੀ ਰਹਿ ਗਿਆ। ਪਤਾ ਹੀ ਨਹੀਂ ਚੱਲਿਆ ਕਿ ਕਦੋਂ ਤੇ ਕਿਧਰ

ਚਲੇ ਗਏ ? ਦੂਸਰੇ ਠੱਗ ਇਸ ਚੌਧਰੀ ਦੇ ਕਹਿਣ 'ਤੇ ਵਿਸ਼ਵਾਸ ਨਾ ਕਰਨ 'ਤੇ ਕਹਿਣ ਲੱਗੇ ਕਿ ਤੂੰ ਬਹੁਤ ਧਨ ਪ੍ਰਾਪਤ ਕਰਕੇ ਲਾਲਚ ਕਰ ਰਿਹਾ ਹੈਂ ਪਰ ਤੇਰੇ ਪਾਸ ਅਸੀਂ ਆਪਣਾ ਹਿੱਸਾ ਨਹੀਂ ਛੱਡਾਂਗੇ। ਇਹਨਾਂ ਨੂੰ ਵਿਸ਼ਵਾਸ ਦਿਵਾਉਣ ਲਈ ਇਸ ਨੇ ਆਪਣੇ ਪੀਰ ਦੀ ਸਹੁੰ ਖਾਧੀ ਤੇ ਸਾਰਿਆਂ ਨੇ ਸੱਚ ਮੰਨਿਆ। ਸਾਰੇ ਮਿਲ ਕੇ ਸੋਚਣ ਲੱਗੇ ਤੇ ਚੌਧਰੀ ਨੂੰ ਕਹਿਣ ਲੱਗੇ ਕਿ ਤੇਰੇ ਕੋਲੋਂ ਜਿਉਂਦੇ ਕਿਵੇਂ ਚਲੇ ਗਏ ? ਤੂੰ ਖਾਣੇ ਵਿਚ ਜ਼ਹਿਰ ਨਹੀਂ ਮਿਲਾਈ ? ਚੌਧਰੀ ਕਹਿੰਦਾ ਹੈ ਕਿ ਜ਼ਹਿਰ ਤਾਂ ਮਿਲਾਉਂਦਾ ਜੇ ਉਹ ਖਾਣਾ ਖਾਂਦੇ। ਖਾਣਾ ਤਾਂ ਕੀ ਖਾਣਾ ਸੀ, ਦੁੱਧ ਵੀ ਨਹੀਂ ਪੀਤਾ, ਨਹੀਂ ਤਾਂ ਜ਼ਹਿਰ ਮਿਲਾ ਦਿੰਦਾ। ਸਿਆਣੇ ਠੱਗ ਕਹਿਣ ਲੱਗੇ ਕਿ ਝਗੜਾ ਛੱਡ ਕੇ ਉਹਨਾਂ ਨੂੰ ਲੱਭਣ ਦਾ ਯਤਨ ਕਰੋ। ਸਤਿਗੁਰਾਂ ਦੇ ਪਵਿੱਤਰ ਚਰਨਾਂ ਦੀ ਪੈੜ ਦੇਖੀ, ਚਾਰ ਜਵਾਨ ਆਦਮੀ ਸ਼ਸਤ੍ਰ ਲੈ ਕੇ ਪਿੱਛੇ ਦੌੜੇ। ਉਧਰ ਸਤਿਗੁਰੂ ਜੀ ਨੇ ਇਕ ਦੋ ਵਾਰੀ ਪਿੱਛੇ ਮੁੜ ਕੇ ਦੇਖਿਆ ਤਾਂ ਮਰਦਾਨੇ ਨੇ ਪੁੱਛਿਆ ਕਿ ਮਹਾਰਾਜ ਜੀ! ਪਿੱਛੇ ਕੀ ਵੇਖਦੇ ਹੋ ? ਗੁਰੂ ਜੀ ਨੇ ਕਿਹਾ ਕਿ ਮਰਦਾਨਿਆ! ਨਿਰੰਕਾਰ ਦੇ ਹੁਕਮ ਵਿਚ ਇਸ ਨਗਰ ਦਾ ਇਕ ਕਾਰਜ ਹੈ। ਇਤਨੇ ਨੂੰ ਚਾਰ ਠੱਗ ਸ਼ਸਤ੍ਰ ਲੈ ਕੇ ਨੇੜੇ ਆ ਪਹੁੰਚੇ। ਦਬਕਾ ਮਾਰ ਕੇ ਕਹਿਣ ਲੱਗੇ ਕਿ ਠਹਿਰ ਜਾਉ! ਸਾਡੇ ਘਰੋਂ ਧਨ ਚੁਰਾ ਕੇ ਕਿਥੇ ਚੱਲੇ ਹੋ ? ਜੋ ਕੁਝ ਤੁਹਾਡੇ ਕੋਲ ਹੈ ਸਾਨੂੰ ਦੇ ਦਿਉ, ਤੁਹਾਨੂੰ ਜਿਉਂਦੇ ਨਹੀਂ ਛੱਡਣਾ। ਇਹ ਸੁਣ ਕੇ ਭਾਈ ਮਰਦਾਨਾ ਜੀ ਘਬਰਾ ਗਏ ਤੇ ਕਹਿਣ ਲੱਗੇ ਕਿ ਮਹਾਰਾਜ ਜੀ! ਇਹਨਾਂ ਨੂੰ ਉਡੀਕਦੇ ਪਏ ਸੀ ? ਹੁਣ ਇਹਨਾਂ ਤੋਂ ਕਿਵੇਂ ਬਚਾਂਗੇ ? ਤਾਂ ਸਤਿਗੁਰਾਂ ਨੇ ਕਿਹਾ ਕਿ ਭਾਈ ਬਾਲਾ, ਮਰਦਾਨਾ ਜੀ! ਵਾਹਿਗੁਰੂ ਵਾਹਿਗੁਰੂ ਕਹੋ। ਕਰਤਾਰ ਭਲੀ ਕਰੇਗਾ। ਇੰਨੀ ਦੇਰ ਨੂੰ ਠੱਗ ਕੋਲ ਆ ਗਏ। ਗ਼ਰੀਬ ਨਿਵਾਜ਼ ਸਤਿਗੁਰਾਂ ਨੇ ਪੁੱਛਿਆ ਕਿ ਕੀ ਕਾਰਨ ਹੈ, ਤੁਸੀਂ ਸਾਡੇ ਮਗਰ ਸ਼ਸਤ੍ਰ ਲੈ ਕੇ ਦੌੜੇ ਹੋ ? ਤਾਂ ਕਹਿਣ ਲੱਗੇ ਕਿ ਰਾਤ ਤਾਂ ਤੁਸੀਂ ਬਚ ਗਏ ਪਰ ਹੁਣ ਤੁਹਾਨੂੰ ਨਹੀਂ ਛੱਡਾਂਗੇ। ਇਹ ਸਾਡੀ ਰੀਤ ਹੈ। ਧਨ ਖੋਹ ਕੇ ਜਿਉਂਦੇ ਨਹੀਂ ਛੱਡਦੇ। ਜੇ ਜਿਉਂਦੇ ਛੱਡੀਏ ਤਾਂ ਹੋ ਸਕਦਾ ਹੈ ਤੁਸੀਂ ਕਿਤੇ ਫ਼ਰਿਆਦ ਆਦਿਕ ਕਰੋ। ਇਸ ਲਈ ਮਰਨ ਲਈ ਤਿਆਰ ਹੋ ਜਾਵੋ। ਮਹਾਰਾਜ ਜੀ ਕਹਿਣ ਲੱਗੇ ਕਿ ਸਾਡੀ ਇਕ ਇੱਛਾ ਹੈ, ਉਹ ਪੂਰੀ ਕਰ ਦੇਵੋ। ਹਜ਼ੂਰ ਕਹਿਣ ਲੱਗੇ ਕਿ ਜੇਕਰ ਸਾਨੂੰ ਮਾਰਨਾ ਹੈ ਤਾਂ ਸਾਡੇ ਸਰੀਰਾਂ ਦੇ ਸਸਕਾਰ ਜ਼ਰੂਰ ਕਰ ਦੇਣਾ, ਕਿਤੇ ਐਵੇਂ ਨਾ ਸੁੱਟ ਜਾਇਉ; ਜੈਸਾ ਕਿ :

**ਗੁਰ ਕੋ ਦਰਸ ਬਿਲੋਕਿ ਕੈ ਬਚਨ ਸੁਨੇ ਜਬ ਕਾਨ।**
**ਕਛੁਕ ਦਯਾ ਉਪਜੀ ਰਿਦੇ ਕਹੈ ਕਿ ਲਿਹੁ ਬਚ ਮਾਨਿ ॥੫੪॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੫)*

ਸਤਿਗੁਰਾਂ ਦੇ ਦਰਸ਼ਨ ਕਰ ਕੇ ਅਤੇ ਜੋ ਆਪਣੇ ਕੰਨਾਂ ਦੁਆਰਾ ਗੁਰੂ ਜੀ ਦੇ ਬਚਨ ਸੁਣੇ ਤਾਂ ਇਹਨਾਂ ਠੱਗਾਂ ਦੇ ਮਨ ਵਿਚ ਕੁਝ ਕੁ ਦਇਆ ਪੈਦਾ ਹੋਈ ਤੇ ਆਪਸ ਵਿਚ ਗੱਲਾਂ ਕਰਦੇ ਹਨ ਕਿ ਚੱਲੋ, ਇਹਨਾਂ ਦੀ ਇਹ ਗੱਲ ਮੰਨ ਲਉ। ਇਉਂ ਕਹਿ ਕੇ ਗੁਰੂ ਜੀ ਤੋਂ ਪੁੱਛਦੇ ਹਨ ਕਿ ਤੁਹਾਡੇ ਸਰੀਰਾਂ ਦਾ ਸਸਕਾਰ ਅੱਗ ਤੋਂ ਬਿਨਾਂ ਕਿਵੇਂ ਕਰਾਂਗੇ ? ਕਿਉਂਕਿ ਅੱਗ ਤਾਂ ਨੇੜੇ ਦਿੱਸਦੀ ਹੀ ਨਹੀਂ। ਉਸ ਵੇਲੇ ਗੁਰੂ ਜੀ ਨੇ ਦੂਰ ਬਲ ਰਹੀ ਇਕ ਪਾਪੀ ਪੁਰਸ਼ ਦੀ ਚਿਖਾ ਵੱਲ ਇਸ਼ਾਰਾ ਕੀਤਾ ਤੇ ਕਿਹਾ ਕਿ ਉਥੋਂ ਜਾ ਕੇ ਅੱਗ ਲੈ ਆਉ। ਉਹਨਾਂ ਚੌਹਾਂ ਵਿੱਚੋਂ ਦੋ ਅੱਗ ਲੈਣ ਲਈ ਚੱਲ ਪਏ ਤੇ ਦੋ ਹੱਥਾਂ ਵਿਚ ਸ਼ਸਤ੍ਰ ਫੜ ਕੇ ਸਾਵਧਾਨੀ ਨਾਲ ਪਹਿਰੇ 'ਤੇ ਖੜ ਗਏ। ਚਿਖਾ ਤੋਂ ਅੱਗ ਲੈਣ ਜਾਂਦਿਆਂ ਰਸਤੇ ਵਿਚ ਭਿਆਨਕ ਸ਼ਕਲਾਂ ਵਾਲੇ ਇਕ ਆਦਮੀ ਨੂੰ ਬੰਨ੍ਹ ਕੇ ਕੁੱਟ ਰਹੇ ਸਨ। ਉਹਨਾਂ ਤੋਂ ਛੁਪ ਕੇ ਉਹ ਦੋਵੇਂ ਚਿਖਾ ਤੋਂ ਅੱਗ ਲੈਣ ਲਈ ਅਗਾਂਹ ਨੂੰ ਤੁਰ ਪਏ। ਚਿਖਾ ਤੋਂ ਅੱਗ ਲੈ ਕੇ ਵਾਪਸ ਮੁੜੇ ਤਾਂ ਵੇਖਿਆ ਕਿ ਉਹੀ ਆਦਮੀ ਪਾਲਕੀ 'ਤੇ ਚੜ੍ਹਿਆ ਹੋਇਆ ਸੁੱਖ ਆਰਾਮ ਨਾਲ ਜਾ ਰਿਹਾ ਹੈ। ਡਰਦਿਆਂ ਡਰਦਿਆਂ ਨੇ ਨੇੜੇ ਹੋ ਕੇ ਪੁੱਛਿਆ ਕਿ ਸੁਖ-ਪਾਲਕੀ ਉਪਰ ਕੌਣ

ਜਾ ਰਿਹਾ ਹੈ ? ਪਹਿਲਾਂ ਕੁੱਟ ਮਾਰ ਹੋ ਰਹੀ ਸੀ, ਹੁਣ ਬਹੁਤ ਆਰਾਮ ਨਾਲ ਜਾ ਰਿਹਾ ਹੈ। ਦੇਵਗਣਾਂ ਨੇ ਕਿਹਾ ਕਿ ਮਾਰ ਕੁੱਟ ਕੇ ਨਰਕਾਂ ਵੱਲ ਲੈ ਕੇ ਜਾਣਾ ਸੀ ਪਰ ਹੁਣ ਇਸ 'ਤੇ ਗੁਰੂ ਨਾਨਕ ਸਾਹਿਬ ਜੀ ਦੀ ਪ੍ਰੇਮ ਭਰੀ ਨਜ਼ਰ ਪੈ ਗਈ ਹੈ। ਛਿਨ ਵਿਚ ਹੀ ਸਾਰੇ ਪਾਪ ਨਾਸ਼ ਹੋ ਗਏ ਹਨ ਤੇ ਇਹ ਨਿਹਾਲ ਹੋ ਗਿਆ ਹੈ। ਇਸ ਲਈ ਇਸ ਨੂੰ ਸੁੱਖ ਪ੍ਰਾਪਤ ਹੋਇਆ ਹੈ ਤੇ ਜਮਾਂ ਤੋਂ ਉਲਟ ਰਾਮਗਣ ਲੈਣ ਵਾਸਤੇ ਆਏ ਹਨ; ਜੈਸਾ ਕਿ :

**ਜਮ ਤੇ ਉਲਟਿ ਭਏ ਹੈ ਰਾਮ॥** *(ਅੰਗ ੩੨੬)*

ਰਾਮਗਣਾਂ ਨੇ ਦੱਸਿਆ ਕਿ ਇਸ ਦੇ ਉਪਰ ਹੁਣ ਗੁਰੂ ਨਾਨਕ ਸਾਹਿਬ ਜੀ ਦੀ ਦ੍ਰਿਸ਼ਟੀ ਪੈਣ ਕਾਰਨ ਇਹ ਪਾਪੀ ਤੋਂ ਪਵਿੱਤਰ ਹੋ ਗਿਆ ਹੈ। ਉਹਨਾਂ ਪੁੱਛਿਆ ਕਿ ਗੁਰੂ ਨਾਨਕ ਦੇਵ ਜੀ ਕੌਣ ਹਨ ? ਤਾਂ ਰਾਮਗਣਾਂ ਨੇ ਕਿਹਾ ਕਿ ਜਿਨ੍ਹਾਂ ਦਾ ਸਸਕਾਰ ਕਰਨ ਲਈ ਤੁਸੀਂ ਅੱਗ ਲੈਣ ਆਏ ਹੋ ? ਜੈਸਾ ਕਿ :

**ਯੌਂ ਸੁਨਿ ਕੈ ਬਿਸਮਾਦਿ ਰਿਦੇ ਹਮ ਕੋ ਧ੍ਰਿਕ 'ਧਾਇ ਚਲੇ ਤਬ ਦੋਊ'।**
**ਆਨਿ ਗਹੇ ਪਦ ਪੰਕਜ ਪਾਨ ਸੋਂ ਬੈਨ ਭਨੇ ਤੁਮਹੋ ਦੁਖ ਖੋਊ॥੬੪॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੫)*

ਰਾਮਗਣਾਂ ਦੇ ਕੋਲੋਂ ਇਸ ਪ੍ਰਕਾਰ ਸੁਣ ਕੇ ਚੋਰ ਬਹੁਤ ਹੈਰਾਨ ਹੋਏ ਤੇ ਆਪਣੇ ਜੀਵਨ ਉੱਤੇ ਲਾਹਨਤਾਂ ਪਾਉਣ ਲੱਗੇ ਤੇ ਉਥੋਂ ਦੌੜ ਕਰਕੇ ਗੁਰੂ ਸਾਹਿਬ ਜੀ ਦੇ ਚਰਨਾਂ ਉਪਰ ਆਣ ਡਿੱਗੇ। ਦੂਜੇ ਦੋਵੇਂ ਦੇਖ ਕੇ ਬਹੁਤ ਹੈਰਾਨ ਹੋਏ, ਕਹਿਣ ਲੱਗੇ ਕਿ ਇਹ ਕੀ ਕਾਰਨ ਹੈ ? ਉਹਨਾਂ ਨੇ ਰਸਤੇ ਵਾਲਾ ਸਾਰਾ ਪ੍ਰਸੰਗ ਸੁਣਾ ਦਿੱਤਾ। ਦੋਹਾਂ ਨੇ ਸਤਿਗੁਰੂ ਜੀ ਦੇ ਪਾਵਨ ਚਰਨ ਫੜੇ ਤੇ ਬੇਨਤੀ ਕੀਤੀ ਕਿ ਹਜ਼ੂਰ ! ਅਸੀਂ ਪਾਪੀ ਹਾਂ। ਸਾਡੀ ਰੋਜ਼ੀ ਬਹੁਤ ਘ੍ਰਿਣਾ ਯੋਗ ਹੈ। ਬਿਨਾਂ ਸੋਚੇ ਸਮਝੇ ਜੀਵਾਂ ਨੂੰ ਮਾਰ ਕੇ ਖੋਂਹਦੇ ਰਹੇ। ਹੁਣ ਸਾਡੇ ਪਾਪ ਬਖ਼ਸ਼ੋ। ਜਿਵੇਂ ਉਸ ਪਾਪੀ ਨੂੰ ਤਾਰਿਆ ਹੈ, ਉਵੇਂ ਸਾਨੂੰ ਵੀ ਤਾਰ ਦਿਉ; ਜੈਸਾ ਕਿ :

**ਬਖਸ਼ਹੁ ਬਡੇ ਕਰੇ ਅਪਰਾਧੂ।**
**ਪਰਉਪਕਾਰੀ ਹੈ ਜਗ ਸਾਧੂ॥੬੭॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੫)*

ਇਨ੍ਹਾਂ ਬੇਨਤੀ ਕੀਤੀ ਕਿ ਜਿਵੇਂ ਉਸ ਚਿਖਾ ਵਾਲੇ ਪਾਪੀ ਨੂੰ ਤਾਰਿਆ ਹੈ, ਹੁਣ ਆਪ ਜੀ ਸਾਨੂੰ ਸਾਡੇ ਨਗਰ ਵਾਲਿਆਂ ਨੂੰ ਕ੍ਰਿਪਾ ਕਰਕੇ ਤਾਰ ਦਿਉ। ਤੁਹਾਡੀ ਸਮਰੱਥਾ ਦਾ ਸਾਨੂੰ ਪਤਾ ਨਾ ਹੋਣ ਕਰਕੇ ਅਸੀਂ ਆਮ ਮਨੁੱਖ ਸਮਝ ਕੇ ਆਪ ਜੀ ਦੀ ਬੇਅਦਬੀ ਕਰ ਬੈਠੇ। ਆਪ ਜੀ ਦਾ ਬਿਰਦ ਬਖ਼ਸ਼ਿੰਦ ਹੈ। ਕ੍ਰਿਪਾ ਕਰਕੇ ਬਖ਼ਸ਼ੋ। ਤਾਂ ਪਰਉਪਕਾਰੀ ਸਤਿਗੁਰੂ ਜੀ ਇਨ੍ਹਾਂ ਨਾਲ ਨਗਰ ਵੱਲ ਨੂੰ ਤੁਰ ਪਏ; ਜੈਸਾ ਕਿ ਇਕ ਵਿਦਵਾਨ ਸੱਜਣ ਨੇ ਲਿਖਿਆ ਹੈ :

**ਬੁਰੇ ਨਾਲ ਬੁਰਿਆਈ ਕਰਨੀ ਮੁਆਫ਼ ਕਰਨ ਕਈ ਸਿਆਣੇ।**
**ਬੁਰੇ ਨਾਲ ਫਿਰ ਨੇਕੀ ਕਰਨੀ ਇਹ ਗੁਰੂ ਨਾਨਕ ਜਾਣੇ।**

ਚੋਰਾਂ, ਠੱਗਾਂ, ਪਾਪੀਆਂ ਨੂੰ ਬਖ਼ਸ਼ਣ ਲਈ ਸਤਿਗੁਰੂ ਜੀ ਫਿਰ ਨਗਰ ਵਿਚ ਗਏ। ਸਾਰੇ ਨਗਰ ਨਿਵਾਸੀਆਂ ਨੂੰ ਇਹਨਾਂ ਚੌਹਾਂ ਠੱਗਾਂ ਨੇ ਦੱਸਿਆ ਕਿ ਅਸੀਂ ਆਹ ਕੁਝ ਵੇਖ ਕੇ ਆਏ ਹਾਂ। ਇਹਨਾਂ ਦੇ ਕਰਮ ਜਾਗੇ। ਇਹਨਾਂ ਨੂੰ ਜਿਉਂਦਿਆਂ ਨੂੰ ਹੀ ਜਮਦੂਤਾਂ ਦਾ ਭੈ ਐਸਾ ਜਾਪਣ ਲੱਗਾ। ਗੁਰੂ ਦੇ ਚਰਨਾਂ ਤੋਂ ਬਿਨਾਂ ਹੋਰ ਕੋਈ ਓਟ ਆਸਰਾ ਨਾ ਦੇਖ ਕੇ ਸਾਰੇ ਨਗਰ ਦੇ ਲੋਕ ਚਰਨੀਂ ਪਏ ਤੇ ਵਾਰ ਵਾਰ ਬੇਨਤੀਆਂ ਕਰਨ ਲੱਗੇ। ਸਤਿਗੁਰਾਂ ਨੇ ਕਿਹਾ ਕਿ ਪਾਪਾਂ ਵਾਲੀ ਕਿਰਤ ਛੱਡੋ। ਪਾਪਾਂ ਨਾਲ ਕਮਾਇਆ ਧਨ ਗ਼ਰੀਬਾਂ ਵਿਚ ਵੰਡ ਦਿਉ। ਹੱਥੀਂ ਧਰਮ ਦੀ ਕਿਰਤ ਕਰੋ, ਦਸਵੰਧ ਕੱਢੋ। ਸੰਤਾਂ, ਅਭਿਆਗਤਾਂ, ਮਹਿਮਾਨਾਂ ਦੀ

ਸੇਵਾ ਕਰਿਆ ਕਰੋ। ਨਗਰ ਵਿਚ ਧਰਮਸਾਲ ਬਣਾਉ। ਉਸ ਵਿਚ ਬੈਠ ਕੇ ਗੁਰਬਾਣੀ ਦਾ ਕੀਰਤਨ ਗਾਇਆ ਕਰੋ। ਸਾਰਿਆਂ ਨੇ ਸਤਿਗੁਰੂ ਜੀ ਦਾ ਹੁਕਮ ਸਿਰ ਮੱਥੇ ਮੰਨ ਕੇ ਧਰਮਸਾਲ ਬਣਾਈ। ਪ੍ਰੇਮਾ-ਭਗਤੀ ਦੇ ਅਧਿਕਾਰੀ ਹੋ ਕੇ ਸਿੱਖੀ ਧਾਰੀ। ਵਾਹਿਗੁਰੂ ਦੇ ਮੰਤ੍ਰ ਵਿਚ ਲਿਵ ਲਾਉਣ ਲੱਗੇ। ਸਤਿਗੁਰੂ ਜੀ ਨੇ ਇਹਨਾਂ 'ਤੇ ਵੀ ਕ੍ਰਿਪਾ ਕਰਕੇ ਜਿਵੇਂ ਚਿਖਾ ਵਾਲੇ ਜੀਵ ਦਾ ਉਧਾਰ ਕੀਤਾ ਸੀ, ਇਹਨਾਂ ਜਿਉਂਦਿਆਂ ਨੂੰ ਜੋ ਪਾਪਾਂ ਦੀ ਚਿਖਾ 'ਤੇ ਚੜ੍ਹੇ ਹੋਏ ਸਨ, ਕ੍ਰਿਪਾ ਭਰੀ ਨਿਗ੍ਹਾ ਨਾਲ ਤੱਕ ਕੇ 'ਨਾਨਕ ਨਦਰੀ ਨਦਰਿ ਨਿਹਾਲ' ਕਰ ਦਿੱਤਾ। (*ਸ੍ਰੀ ਗੁਰ ਨਾਨਕ ਪ੍ਰਕਾਸ਼,* ਉਤਰਾਰਧ, ਅਧਿ: ੫੪)

**ਪਿਛਲੇ ਅਉਗੁਣ ਬਖਸਿ ਲਏ ਪ੍ਰਭੁ, ਆਗੈ ਮਾਰਗਿ ਪਾਵੈ ॥** *(ਅੰਗ ੬੨੪)*

**ਸਾਖੀ—ਸ੍ਰੀ ਗੁਰੂ ਨਾਨਕ ਦੇਵ ਜੀ ਦੀ :** ਜਗਤ ਜਲੰਦੇ ਨੂੰ ਤਾਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਇਕ ਨਗਰ ਵਿਚ ਸਿੱਖ ਦੇ ਪਾਸ ਗਏ। ਉਹ ਬੜਾ ਸੰਤ ਸੇਵੀ ਤੇ ਪ੍ਰੇਮੀ ਸੀ। ਹਰ ਇਕ ਆਏ ਅਤਿਥੀ ਦੀ ਸ਼ਰਧਾ ਭਾਵਨਾ ਨਾਲ ਸੇਵਾ ਕਰਦਾ ਸੀ ਤੇ ਜਾਣ ਕੇ ਹਰ ਕਿਸੇ ਤੋਂ ਪੁੱਛਦਾ ਕਿ ਸੰਤਾਂ ਦੇ ਦਰਸ਼ਨਾਂ ਦਾ ਕੀ ਫਲ ਹੁੰਦਾ ਹੈ ? ਇਹੋ ਪ੍ਰਸ਼ਨ ਇਸ ਨੇ ਸਤਿਗੁਰੂ ਜੀ ਨੂੰ ਵੀ ਕੀਤਾ ਤਾਂ ਗੁਰੂ ਜੀ ਨੇ ਫ਼ੁਰਮਾਇਆ ਕਿ ਹੇ ਭਾਈ ! ਤੂੰ ਜੰਗਲ ਵਿਚ ਜਾਹ। ਉਥੇ ਤੈਨੂੰ ਜੋ ਵੱਡਾ ਤੇ ਭਾਰੀ ਦਰੱਖ਼ਤ ਨਜ਼ਰ ਆਏ, ਵਾਹਿਗੁਰੂ ਆਖ ਕੇ ਉਸ ਦੇ ਹੇਠਾਂ ਬੈਠ ਜਾਈਂ ਤਾਂ ਤੈਨੂੰ ਉੱਤਰ ਮਿਲ ਜਾਵੇਗਾ। ਉਹ ਸਤਿਗੁਰਾਂ ਦਾ ਬਚਨ ਮੰਨ ਕੇ ਉਵੇਂ ਹੀ ਵਾਹਿਗੁਰੂ ਆਖ ਕੇ ਬ੍ਰਿਛ ਹੇਠਾਂ ਆ ਕੇ ਬੈਠ ਗਿਆ। ਹੋਰ ਤਾਂ ਉਥੇ ਇਸ ਨੂੰ ਕੋਈ ਨਜ਼ਰ ਨਾ ਆਇਆ। ਬਸ ਦੋ ਕਾਂ (ਜੋੜਾ) ਨਜ਼ਰ ਆਏ। ਇਸ ਦੇ ਦਰਸ਼ਨ ਕਰ ਕੇ 'ਬਗਲਾ ਬਗਲੀ' ਬਣ ਗਏ। ਜਦੋਂ ਵਾਪਸ ਆ ਗਿਆ ਤਾਂ ਸਤਿਗੁਰਾਂ ਨੂੰ ਆਖਣ ਲੱਗਾ ਕਿ ਮਹਾਰਾਜ ਜੀ ! ਮੈਨੂੰ ਤਾਂ ਉਥੇ ਕੋਈ ਉੱਤਰ ਨਹੀਂ ਮਿਲਿਆ। ਤਾਂ ਸਤਿਗੁਰੂ ਜੀ ਨੇ ਕਿਹਾ ਕਿ ਭਾਈ ਕੱਲ ਫਿਰ ਜਾਵੀਂ। ਉਹ ਦੂਸਰੇ ਦਿਨ ਫਿਰ ਚਲਾ ਗਿਆ ਤੇ ਜਾ ਕੇ ਵੇਖਿਆ ਤਾਂ ਉਸ ਬਗਲਾ ਬਗਲੀ ਦੇ ਜੋੜੇ ਦੀ ਥਾਂ ਹੰਸ ਹੰਸਣੀ ਦਾ ਜੋੜਾ ਬਣ ਗਿਆ; ਜੈਸਾ ਕਿ :

**ਆਇਸੁ ਪਾਇ ਗਯੋ ਤਿਹ ਕਾਲਾ।**
**ਬਕ ਦਰਸ਼ਨ ਕਰਿ ਭਏ ਮਰਾਲਾ।** *(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੪)*

ਇਸ ਨੂੰ ਫਿਰ ਵੀ ਗੱਲ ਸਮਝ ਨਾ ਆਈ ਤੇ ਵਾਪਸ ਆ ਗਿਆ। ਸਤਿਗੁਰਾਂ ਨੇ ਤੀਸਰੇ ਦਿਨ ਫਿਰ ਭੇਜ ਦਿੱਤਾ ਤਾਂ ਵਾਹਿਗੁਰੂ ਆਖ ਕੇ ਬੈਠ ਗਿਆ। ਉਥੇ ਜੋ ਹੰਸ ਹੰਸਣੀ ਬੈਠੇ ਸਨ, ਉਹ ਦਿਬਯ ਸਰੂਪ ਮਨੁੱਖ ਤਨ ਵਾਲੇ ਇਸਤਰੀ ਤੇ ਪੁਰਸ਼ ਬਣ ਗਏ; ਜੈਸਾ ਕਿ :

**ਗਮਨਯੋ ਉਠਿ ਪਰਭਾਤ ਬਹੋਰੀ। ਹੰਸਨ ਦੇਖਯੋ ਜਬਿ ਇਸ ਓਰੀ।**
**ਸੋ ਮਾਨੁੱਖ ਤਨ ਤੂਰਨ ਹੋਏ। ਬੈਠੇ ਤਰੁਵਰ ਕੇ ਤਰ ਦੋਏ ॥੬੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੪)*

ਉਸ ਨੇ ਨਮਸਕਾਰ ਕੀਤੀ ਅਤੇ ਆਪਣਾ ਪ੍ਰਸ਼ਨ ਉਨ੍ਹਾਂ ਅੱਗੇ ਰੱਖ ਕੇ ਬੇਨਤੀ ਕੀਤੀ। ਉਨ੍ਹਾਂ ਨੇ ਕਿਹਾ ਕਿ ਭਲਿਆ ! ਤੈਨੂੰ ਅਜੇ ਵੀ ਸਮਝ ਨਹੀਂ ਆਈ। ਫਿਰ ਸੁਣ, ਅਸੀਂ ਤੈਨੂੰ ਸਾਧੂ ਦੇ ਦਰਸ਼ਨਾਂ ਦਾ ਫਲ ਦੱਸਦੇ ਹਾਂ। ਜਦੋਂ ਤੂੰ ਪਹਿਲੇ ਦਿਨ ਆਇਆ ਤਾਂ ਅਸੀਂ ਹੀ ਕਾਂ ਤੇ ਕਉਣੀ ਦੇ ਰੂਪ ਵਿਚ ਇਥੇ ਬੈਠੇ ਸਾਂ। ਤੇਰੇ ਦਰਸ਼ਨ ਕਰ ਕੇ ਬਗਲਾ ਬਗਲੀ ਬਣ ਗਏ। ਤੂੰ ਦੂਜੇ ਦਿਨ ਆਇਆ ਤਾਂ ਤੇਰੇ ਦਰਸ਼ਨ ਕਰ ਕੇ ਅਸੀਂ ਹੰਸ ਹੰਸਣੀ ਬਣ ਗਏ ਤੇ ਤੂੰ ਅੱਜ ਤੀਜੀ ਵਾਰੀ ਆਇਆ ਹੈਂ ਤਾਂ ਤੇਰੇ ਦਰਸ਼ਨ ਕਰ ਕੇ ਅਸੀਂ ਇਸਤਰੀ ਪੁਰਖ ਦੇ ਸਰੀਰਾਂ ਵਿਚ ਦਿਬਯ ਸਰੂਪ ਹੋ ਕੇ ਸੱਚਖੰਡ ਜਾ ਰਹੇ ਹਾਂ।

**ਪੂਰਬ ਬਾਇਸ ਦੇਹ ਹਮਾਰਾ। ਬਕ ਹੋਵੇ ਤਵ ਦਰਸ ਨਿਹਾਰਾ ॥੬੨॥**
**ਤੁਮ ਕਰੁਣਾ ਪੁਨ ਭਏ ਮਰਾਲਾ। ਦੇਇ ਦਰਸ ਤੁਮ ਕਰੇ ਨਿਹਾਲਾ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੪)*

ਹੇ ਭਲੇ ਪੁਰਸ਼ਾ! ਤੇਰੇ ਘਰ ਵਿਚ ਜੋ ਸੰਤ ਆਏ ਹੋਏ ਹਨ, ਉਹ ਪੂਰਨ ਸਤਿਗੁਰੂ ਹਨ। ਤੂੰ ਹਰ ਰੋਜ਼ ਉਹਨਾਂ ਦੇ ਦਰਸ਼ਨ ਕਰ ਕੇ ਇਥੇ ਆ ਕੇ ਜਦੋਂ ਸਾਨੂੰ ਦੇਖਦਾ ਸੀ ਤਾਂ ਤੇਰੀ ਦ੍ਰਿਸ਼ਟੀ ਨਾਲ ਹੀ ਸਾਡੇ ਭਾਗ ਜਾਗ ਪਏ ਤੇ ਅਸੀਂ ਹੁਣ ਦਿਬਯ ਸਰੂਪ ਤੋਂ ਸੱਚਖੰਡ ਜਾ ਰਹੇ ਹਾਂ। ਤੂੰ ਤਾਂ ਬੜੇ ਭਾਗਾਂ ਵਾਲਾ ਹੈਂ ਜਿਸ ਉੱਤੇ ਸਤਿਗੁਰਾਂ ਦੀ ਕ੍ਰਿਪਾ ਦ੍ਰਿਸ਼ਟੀ ਰੋਜ਼ ਪੈਂਦੀ ਹੈ। ਜਾ ਕੇ ਉਹਨਾਂ ਦੀ ਸੇਵਾ ਕਰ ਕੇ ਲਾਭ ਪ੍ਰਾਪਤ ਕਰ ਤੇ ਸਾਨੂੰ ਵੀ ਉਹਨਾਂ ਦੇ ਦਰਸ਼ਨ ਕਰਵਾ ਤੇ ਉਹ ਸਿੱਖ ਦੋਹਾਂ ਨੂੰ ਨਾਲ ਲੈ ਕੇ ਸਤਿਗੁਰਾਂ ਕੋਲ ਹਾਜ਼ਰ ਹੋਇਆ। ਚਰਨਾਂ 'ਤੇ ਨਮਸਕਾਰ ਕਰ ਕੇ ਤਿੰਨੇ ਬੈਠ ਗਏ ਤਾਂ ਸਤਿਗੁਰਾਂ ਨੇ ਕਿਹਾ ਕਿ ਤੇਰੀ ਤਸੱਲੀ ਹੋ ਗਈ? ਤਾਂ ਇਸ ਨੇ ਕਿਹਾ; ਜੈਸਾ ਕਿ:

**ਕਰਤਾ ਪੁਰਖ ਮਿਲੈ ਜਬਿ ਆਇ।**
**ਕਿਉਂ ਨ ਨਿਸ਼ਾ ਹੋਵਹਿ ਮਨ ਭਾਇ ॥੬੬॥** *(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੪)*

ਜਦੋਂ ਉਸ ਨੇ ਇਹ ਬਚਨ ਕਹੇ ਅਤੇ ਸਤਿਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਤੱਕਿਆ ਤਾਂ ਉਸ ਦੇ ਕਿਵਾੜ ਖੁੱਲ੍ਹ ਗਏ। ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਗਈ। ਸਤਿਗੁਰਾਂ ਨੇ ਕਿਹਾ ਕਿ ਪ੍ਰਾਲਬਧ ਦਾ ਭੋਗ ਭੋਗ ਕੇ ਤੂੰ ਸੱਚਖੰਡ ਨੂੰ ਜਾਵੇਂਗਾ ਤੇ ਇਸ ਜੰਮਣ ਮਰਨ ਵਿਚ ਨਹੀਂ ਆਵੇਂਗਾ। ਦੂਜੇ ਜਿਹੜੇ ਦੋਵੇਂ ਕਾਵਾਂ, ਬਗਲਿਆਂ ਤੇ ਹੰਸਾਂ ਤੋਂ ਇਸਤ੍ਰੀ ਪੁਰਸ਼ ਬਣੇ ਸਨ, ਉਨ੍ਹਾਂ ਵੱਲ ਕਿਰਪਾ ਭਰੇ ਨੇਤ੍ਰ ਕੀਤੇ ਤਾਂ "ਨਦਰੀ ਨਦਰਿ ਨਿਹਾਲ" ਕਰ ਕੇ ਮੁਕਤ ਕਰ ਦਿੱਤੇ। ਇਸੇ ਤਰ੍ਹਾਂ ਹੋਰ ਵੀ ਅਨੇਕਾਂ ਪ੍ਰਸੰਗ ਹਨ।

# ਸਲੋਕੁ ॥

ਕੋਸ਼ਾਂ ਅਨੁਸਾਰ 'ਸਲੋਕ' ਛੰਦ ਦਾ ਨਾਮ ਹੈ। ਸੰਸਕ੍ਰਿਤ ਭਾਸ਼ਾ 'ਚ ਅਨੁਸਟੁਭ ਛੰਦ ਨੂੰ ਸਲੋਕ ਆਖਿਆ ਗਿਆ ਹੈ, ਜਿਸ ਵਿਚ ਸੋਲ੍ਹਾਂ ਸੋਲ੍ਹਾਂ ਅੱਖਰਾਂ ਦੀਆਂ ਦੋ ਸਤਰਾਂ ਅਤੇ ਅੱਠ ਅੱਠ ਅੱਖਰਾਂ ਦੇ ਚਾਰ ਪਦ ਭਾਵ ਕੁੱਲ ਬੱਤੀ ਅੱਖਰ ਮੰਨੇ ਗਏ ਹਨ। ਹਰ ਇਕ ਪਦ ਦਾ ਪੰਜਵਾਂ ਅੱਖਰ ਲਘੂ ਅਤੇ ਛੇਵਾਂ ਗੁਰੂ ਹੁੰਦਾ ਹੈ। ਦੂਜੇ ਅਤੇ ਚੌਥੇ ਪਦ ਵਿਚ ਸੱਤਵਾਂ ਅੱਖਰ ਲਘੂ ਹੋਣਾ ਜ਼ਰੂਰੀ ਹੈ। ਸਤਿਗੁਰਾਂ ਨੇ ਗੁਰਬਾਣੀ ਵਿਚ ਕਈ ਸਲੋਕ ਦੋਹੇ ਦੀ ਚਾਲ ਵਾਲੇ ਚੌਵੀ ਚੌਵੀ ਮਾਤਰਾ ਵਾਲੇ ੧੩ + ੧੧ ਉੱਤੇ ਵਿਸ਼ਰਾਮ ਦੇ ਕੇ ਮਾਤ੍ਰਿਕ ਛੰਦ ਅਤੇ ਲਘੂ ਵਾਲਿਆਂ ਨੂੰ ਵੀ ਸਲੋਕ ਆਖਿਆ ਹੈ **ਅਥਵਾ** ਪਰ ਗੁਰਬਾਣੀ ਵਿਚ ਸਲੋਕਾਂ ਲਈ ਕੋਈ ਛੰਦ ਰੂਪ ਨਿਸਚਿਤ ਨਹੀਂ ਹੈ ਅਤੇ ਨਾ ਹੀ ਪੰਗਤੀਆਂ ਦੀ ਗਿਣਤੀ ਨਿਸਚਿਤ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਕ ਪੰਕਤੀ ਤੋਂ ਲੈ ਕੇ ੨੬ ਪੰਕਤੀਆਂ[੧] ਤਕ ਸਲੋਕ ਮਿਲ ਜਾਂਦੇ ਹਨ। ਇਸ ਲਈ ਇਸ ਨੂੰ ਛੰਦ ਰੂਪ ਕਹਿਣਾ ਅਨੁਚਿਤ ਪ੍ਰਤੀਤ ਹੁੰਦਾ ਹੈ। ਅਸਲ ਵਿਚ ਇਹ ਇਕ ਪ੍ਰਕਾਰ ਦਾ ਤੁਕ ਸਮੂਹ ਹੈ, ਜਿਸ ਵਿਚ ਇੱਕੋ ਭਾਵ ਜਾਂ ਵਿਚਾਰ ਦੀ ਪ੍ਰਧਾਨਤਾ ਰਹਿੰਦੀ ਹੈ। ਕਿਸੇ ਵਿਸ਼ੇ ਨੂੰ ਲੈ ਕੇ ਗੁਰਬਾਣੀ ਵਿਚ ਗੁਰੂ ਸਾਹਿਬ ਆਪਣੇ ਬਚਨਾਂ ਰਾਹੀਂ ਉਪਦੇਸ਼ ਕਰਦੇ ਹਨ ਅਤੇ ਜਦ ਤਕ ਉਸ ਵਿਸ਼ੇ ਦੀ ਪੂਰੀ ਤਰ੍ਹਾਂ ਪ੍ਰਗਟਤਾ ਨਹੀਂ ਹੋ ਜਾਂਦੀ ਤਦ ਤਕ ਉਸ ਸਲੋਕ ਦੀ ਰਚਨਾ ਪ੍ਰਕ੍ਰਿਆ ਚਲਦੀ ਰਹਿੰਦੀ ਹੈ, ਭਾਵੇਂ ਕਿਤਨੀਆਂ ਹੀ ਪੰਕਤੀਆਂ ਵਿਚ ਉਸ ਦਾ ਵਿਸਤਾਰ ਕਿਉਂ ਨਾ ਹੋ ਜਾਵੇ ਕਿਉਂਕਿ ਗੁਰੂ ਸਾਹਿਬਾਨਾਂ ਦੀ ਗੁਰਬਾਣੀ ਸੁਤੰਤਰ ਹੈ। ਸਲੋਕ ਦੋਹੇ ਦੀ ਚਾਲ ਦੇ ਵੀ ਸਤਿਗੁਰਾਂ ਨੇ ਰਚੇ ਹਨ। ਜਿਵੇਂ 'ਸਲੋਕ ਮਹਲਾ ੯' ਦੇ ਸਿਰਲੇਖ ਹੇਠ ਲਿਖੇ ਹਨ **ਵਾ:** ਸਲੋਕ ਦੇ ਕੋਸ਼ਾਂ ਅਨੁਸਾਰ ਕਈ ਅਰਥ ਹਨ। ਜਿਵੇਂ : ਜਸ, ਸ੍ਵੈਲੋਕ ਭਾਵ ਇਕ ਪ੍ਰਕਾਰ ਦੀ ਮੁਕਤੀ (ਸਲੋਕਯ) **ਵਾ:** ਸ੍ਵੈ = ਆਪਣੇ ਆਪ ਤੋਂ ਲੋ = ਪ੍ਰਕਾਸ਼ ਕੁ = ਕਰਨੇ ਵਾਲਾ ਭਾਵ ਬ੍ਰਹਮ, ਭਾਵ ਉਸ ਦੀ ਪ੍ਰਾਪਤੀ ਕਰਾਉਣ ਵਾਲਾ। ਪਰ ਇਥੇ ਸਲੋਕ ਦਾ ਸੰਬੰਧ ਇਕ ਪ੍ਰਕਾਰ ਦੇ ਛੰਦ ਨਾਲ ਹੀ ਹੈ ਜਿਸ ਦਾ ਵਰਣਨ ਉਪਰ ਕੀਤਾ ਗਿਆ ਹੈ।

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਜਿਸ ਜਗਤ ਵਿਚ ਅਸੀਂ ਜਨਮ ਲੈ ਕੇ ਵਿਚਰ ਰਹੇ ਹਾਂ, ਕੀ ਇਸ ਦਾ ਕੋਈ ਗੁਰੂ, ਮਾਤਾ, ਪਿਤਾ ਤੇ ਦਾਈ, ਦਾਇਆ ਵੀ ਹੈ ?*

***ਗੁਰ ਉੱਤਰ :*** ਤਦ ਗੁਰੂ ਜੀ ਉੱਤਰ ਵਿਚ ਫ਼ੁਰਮਾਨ ਕਰਦੇ ਹਨ :

## ਪਵਣੁ ਗੁਰੂ, ਪਾਣੀ ਪਿਤਾ; ਮਾਤਾ ਧਰਤਿ ਮਹਤੁ ॥

(**ਮਹੱਤੁ** ਦਾ ਉਚਾਰਨ ਅੱਧਕ ਸਹਿਤ ਹੈ)

ਗੁਰੂ = ਚੇਤਨ **ਵਾ:** ਬ੍ਰਹਮ ਵਿੱਚੋਂ ਸਭ ਤੋਂ ਪਹਿਲਾਂ ਸ਼ਬਦ ਪੈਦਾ ਹੋਇਆ, ਉਸ ਸ਼ਬਦ ਦਾ ਗੁਣ ਆਕਾਸ਼ ਵਿਚ ਗਿਆ, ਆਕਾਸ਼ ਵਿੱਚੋਂ ਸ਼ਬਦ ਦਾ ਗੁਣ ਪਉਣ ਵਿਚ ਆਇਆ, ਇਸ ਲਈ ਆਦਿ ਕਾਲ ਤੋਂ ਸ਼ਬਦ ਹੀ ਗੁਰੂ ਹੈ;[੨] ਜੈਸਾ ਕਿ :

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥** *(ਸਿਰੀਰਾਗੁ ਮਹਲ ੧, ਅੰਗ ੧੯)*

---

੧. ਜੈਸਾ ਕਿ : "ਮਾਸੁ ਮਾਸੁ ਕਰਿ ਮੂਰਖੁ ਝਗੜੇ" (ਅੰਗ ੧੨੮੯) ਵਾਲੇ ਸਲੋਕ ਦੀਆਂ ੨੬ ਪੰਕਤੀਆਂ ਹਨ।

੨. ਆਦਿ ਕਾਲ ਵਿਚ ਤੱਤਾਂ ਦੀ ਰਚਨਾ ਤੋਂ ਪਹਿਲਾਂ ਸ਼ਬਦ ਹੈ ਜਦ ਤੋਂ ਸ਼ਬਦ ਦੀ ਵਰਤੋਂ ਉਪਦੇਸ਼ ਰੂਪ ਵਿਚ ਪਉਣ ਦੁਆਰਾ ਹੋਣ ਲੱਗੀ ਤਾਂ ਫੇਰ ਪਉਣ ਨੂੰ ਸ਼ਬਦ ਦੇ ਸੰਬੰਧ ਕਰਕੇ ਗੁਰੂ ਆਖਿਆ ਜਾਣ ਲੱਗਾ, ਇਥੇ ਵੀ ਇਹੋ ਹੀ ਸਿਧਾਂਤ ਹੈ।

ਉਸ ਗੁਰੂ ਦੀ ਸੱਤਾ ਪਾ ਕੇ ਪਉਣ ਸਾਰੇ ਤੱਤਾਂ ਦਾ ਗੁਰੂ = ਪਰਧਾਨ ਭਾਵ ਪੂਜਨੀਕ ਹੋਇਆ, ਇਸ ਸਿਧਾਂਤ ਨੂੰ ਭਾਈ ਗੁਰਦਾਸ ਜੀ ਨੇ ਬਿਲਕੁਲ ਸਪੱਸ਼ਟ ਕਰ ਦਿੱਤਾ ਹੈ ਕਿ ਕਈ ਮੱਤਾਂ ਵਾਲਿਆਂ ਨੇ ਪਵਣ ਨੂੰ ਗੁਰੂ ਮੰਨਿਆ ਹੈ, ਪਰ ਗੁਰਮਤਿ ਵਿਚ ਸ਼ਬਦ ਨੂੰ ਹੀ ਗੁਰੂ ਮੰਨਿਆ ਹੈ; ਜੈਸਾ ਕਿ :

**ਪਉਣੁ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ।** *(ਭਾਈ ਗੁਰਦਾਸ ਜੀ, ਵਾਰ ੬, ਪਉੜੀ ੫)*

(ਪਾਣੀ ਪਿਤਾ) ਜਗਤ ਦਾ ਪਿਤਾ ਪਾਣੀ ਹੈ ਭਾਵ ਜਿਵੇਂ ਪਿਤਾ ਤੋਂ ਸੰਤਾਨ ਦੀ ਉਤਪਤੀ ਹੁੰਦੀ ਹੈ, ਉਵੇਂ ਹੀ ਜਗਤ ਦੇ ਸਾਰੇ ਸਰੀਰ ਪਾਣੀ ਦੁਆਰਾ ਹੀ ਪੈਦਾ ਹੋਏ ਹਨ। ਸਰੀਰਾਂ ਦੀ ਉਤਪਤੀ ਰੱਬੀ ਹੁਕਮ ਅਨੁਸਾਰ ਮਾਤਾ ਦੀ ਰਕਤ ਤੇ ਪਿਤਾ ਦੀ ਵੀਰਜ ਤੋਂ ਹੋਈ ਹੈ ਜੋ ਦੋਵੇਂ ਪਾਣੀ ਦੇ ਰੂਪ ਹਨ ਇਸ ਕਰਕੇ ਪਾਣੀ ਪਿਤਾ ਦੀ ਨਿਆਈਂ ਹੈ; ਜੈਸਾ ਕਿ :

**ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥** *(ਮਾਰੂ ਮਹਲਾ ੧, ਅੰਗ ੧੦੨੨)*

**ਰਕਤੁ ਬਿੰਦੁ ਕਾ ਇਹੁ ਤਨੋ...॥** *(ਸਿਰੀਰਾਗੁ ਮਹਲਾ ੧, ਅੰਗ ੬੩)*

**ਸਰੀਰ ਦੀਆਂ ਅੱਠ ਧਾਤਾਂ** ਪਾਣੀ ਤੋਂ ਹੀ ਹਨ।

**ਦੋਹਰਾ : ਰਕਤ ਰੋਮ ਨਾੜੀ ਤੁਚਾ ਅਸਤ ਵੀਰਜ ਖਟ ਜਾਨ।**
**ਮਿੱਝ ਚਰਬੀ ਯੁਤ ਮੇਲਕੇ ਅਸ਼ਟ ਧਾਤੁ ਇਨ ਮਾਨ॥੯॥** *(ਛੱਤੀਸ ਗਿਆਨ)*

੧. ਰਕਤ (ਲਹੂ), ੨. ਰੋਮ, ੩. ਨਾੜੀਆਂ, ੪. ਤੁਚਾ (ਚਮੜੀ), ੫. ਅਸਤਿ (ਹੱਡੀਆਂ), ੬. ਵੀਰਜ, ੭. ਮਿੱਝ, ੮. ਚਰਬੀ। ਇਹ ਸਰੀਰ ਦੀਆਂ ਅੱਠ ਧਾਤਾਂ ਹਨ ਜੋ ਪਾਣੀ ਕਰਕੇ ਹੀ ਹਨ। **ਚਾਰੇ ਖਾਣੀਆਂ** ਤੋਂ ਸੰਸਾਰ ਦੀ ਉਤਪਤੀ ਵਿਚ ਪਾਣੀ ਪ੍ਰਥਮ ਹੈ।

੧. ਅੰਡਜ : ਅੰਡੇ ਵਿਚ ਵੀ ਜੀਵ ਬਣਨ ਤੋਂ ਪਹਿਲਾਂ ਪਾਣੀ ਰੂਪ ਹੀ ਹੁੰਦਾ ਹੈ।
੨. ਜੇਰਜ : ਜੇਰ ਦੁਆਰਾ ਪੈਦਾ ਹੋਣ ਵਾਲੇ ਜੀਵ ਦੇ ਦੁਆਲੇ ਵੀ ਪਾਣੀ ਹੀ ਹੁੰਦਾ ਹੈ।
੩. ਸੇਤਜ : ਪਸੀਨੇ ਤੋਂ ਜੋ ਉਤਪਤੀ ਹੈ। ਪਸੀਨਾ ਵੀ ਪਾਣੀ ਕਰਕੇ ਹੀ ਆਉਂਦਾ ਹੈ।
੪. ਉਤਭੁਜ : ਜੋ ਬਨਸਪਤੀ ਆਦਿ ਦੀ ਉਤਪਤੀ ਹੈ, ਉਹ ਸਾਰੀ ਬਨਸਪਤੀ ਵੀ ਪਾਣੀ ਕਰਕੇ ਹੀ ਪੈਦਾ ਹੁੰਦੀ ਹੈ।

ਭਾਵ ਪਾਣੀ ਤੱਤ ਦਾ ਸੰਸਾਰ ਦੀ ਉਤਪਤੀ ਪਿਤਾ ਸਮਾਨ ਯੋਗਦਾਨ ਹੈ, ਇਸ ਕਰਕੇ ਇਸ ਜਗਤ ਦਾ ਪਿਤਾ ਪਾਣੀ ਹੈ; ਜੈਸਾ ਕਿ :

**ਪਉਣੁ ਗੁਰੂ ਪਾਣੀ ਪਿਤ ਜਾਤਾ॥** *(ਮਾਰੂ ਸੋਲਹੇ ਮਹਲਾ ੧, ਅੰਗ ੧੦੨੧)*

**ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ॥** *(ਸਲੋਕ ਮਹਲਾ ੧, ਅੰਗ ੧੨੪੦)*

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥** *(ਵਾਰ ਆਸਾ ਸਲੋਕੁ ਮਹਲਾ ੧, ਅੰਗ ੪੭੨)*

**ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥** *(ਵਾਰ ਮਲਾਰ ਕੀ ਮਹਲਾ ੧, ਅੰਗ ੧੨੯੦)*

**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥** *(ਸਿਰੀਰਾਗੁ ਮਹਲਾ ੧, ਅੰਗ ੧੯)*

(ਮਾਤਾ ਧਰਤਿ ਮਹਤੁ) ਧਰਤੀ ਮਹਤੁ = ਵੱਡੀ ਮਾਤਾ = ਮਾਂ ਹੈ। ਧਰਤੀ ਵੱਡੀ ਮਾਤਾ ਇਸ ਕਰਕੇ ਹੈ ਕਿ ਇਸ ਦੀ ਗੋਦ ਵਿਚ ਜੀਵ ਜਨਮ ਤੋਂ ਲੈ ਕੇ ਮੌਤ ਤੱਕ ਸੰਭਲਦਾ ਹੈ, ਪਰ ਇਹ ਕਦੇ ਵੀ ਨਹੀਂ ਦੁਰਕਾਰਦੀ। ਜਦੋਂ ਕਿ ਪ੍ਰਤੱਖ ਜਨਨੀ (ਮਾਤਾ) ਜੋ ਬੱਚੇ ਨੂੰ ਜਨਮ ਦਿੰਦੀ ਹੈ, ਉਹ ਬਚਪਨ ਤੋਂ ਬਾਅਦ ਜਵਾਨੀ ਆਉਣ 'ਤੇ ਬੱਚਿਆਂ ਨੂੰ ਨਹੀਂ ਸੰਭਾਲਦੀ। ਇਸ ਧਰਤੀ ਮਾਤਾ ਦੇ ਸਰੀਰ ਉੱਤੇ ਜੀਵ ਸਾਰੀ ਉਮਰ ਵਿਸ਼ਟਾ, ਮੂਤਰ

ਆਦਿ ਸੁੱਟਦਾ ਹੈ ਪਰ ਇਹ ਮਾਤਾ ਕਦੇ ਬੁਰਾ ਨਹੀਂ ਮਨਾਉਂਦੀ, ਜਦੋਂ ਕਿ ਬੱਚੇ ਦੇ ਜਵਾਨ ਹੋਣ 'ਤੇ ਜਨਨੀ (ਮਾਂ) ਬੱਚੇ ਦਾ ਮਲ ਮੂਤਰ ਆਪਣੇ ਸਰੀਰ ਉਪਰ ਬਰਦਾਸ਼ਤ ਨਹੀਂ ਕਰਦੀ। ਜੇ ਕਦੇ ਹੋ ਜਾਵੇ ਤਾਂ ਉਸੇ ਸਮੇਂ ਡਾਂਟਦੀ ਹੈ। ਧਰਤੀ ਮਾਂ ਦੀ ਨਿਆਈਂ ਸਭ ਨੂੰ ਆਪਣੀ ਗੋਦ 'ਚ ਸੰਭਾਲਦੀ ਹੈ ਅਤੇ ਖਾਣ-ਪੀਣ ਦੇ ਸਾਰੇ ਪਦਾਰਥ ਧਰਤੀ ਮਾਂ ਤੋਂ ਹੀ ਮਿਲਦੇ ਹਨ। ਅਖ਼ੀਰ ਮੌਤ ਆ ਜਾਣ 'ਤੇ ਵੀ ਇਹ ਮਾਂ ਆਪਣੇ ਆਂਚਲ 'ਚ ਸਰੀਰ ਨੂੰ ਸਮੇਟ ਲੈਂਦੀ ਹੈ ਜਦੋਂ ਕਿ ਜਨਨੀ ਮਾਂ ਅਜਿਹਾ ਨਹੀਂ ਕਰ ਸਕਦੀ। ਇਸ ਕਰਕੇ ਸਤਿਗੁਰਾਂ ਨੇ ਧਰਤੀ ਨੂੰ ਵੱਡੀ ਮਾਤਾ ਕਿਹਾ ਹੈ। ਜਨਨੀ ਮਾਂ ਬੱਚੇ ਨੂੰ ਪਾਲ ਕੇ ਇਹ ਆਸ ਵੀ ਰੱਖਦੀ ਹੈ ਕਿ ਉਹ ਵੱਡਾ ਹੋ ਕੇ ਮੈਨੂੰ ਸੰਭਾਲੇਗਾ ਪਰ ਧਰਤੀ ਮਾਤਾ ਕੋਈ ਆਸ ਕਿਸੇ ਜੀਵ ਤੋਂ ਨਹੀਂ ਰੱਖਦੀ; ਜੈਸਾ ਕਿ :

**ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥**
**ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥** *(ਗਉੜੀ ਬੈਰਾਗਣਿ ਮ: ੪, ਅੰਗ ੧੬੫)*

**ਧਰਤੀ ਮਾਤ ਮਹਤ ਕਰਿ ਓਤਿਪੋਤਿ ਸੰਜੋਗੁ ਬਣਾਇਆ।** *(ਭਾਈ ਗੁਰਦਾਸ ਜੀ, ਵਾਰ ੬, ਪਉੜੀ ੫)*

ਸਭ ਕੁਝ ਧਰਤੀ ਮਾਂ ਦੀ ਕੁੱਖ ਤੋਂ ਹੀ ਪੈਦਾ ਹੁੰਦਾ ਹੈ; ਜੈਸਾ ਕਿ :

**ਉਦਰ ਸੰਜੋਗੀ ਧਰਤੀ ਮਾਤਾ ॥** *(ਮਾਰੂ ਸੋਲਹੇ ਮਹਲਾ ੧, ਅੰਗ ੧੦੨੧)*

ਇਸ ਕਰਕੇ ਧਰਤੀ ਮਹਤੁ = ਵੱਡੀ ਮਾਤਾ ਹੈ।

## ਦਿਵਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥

(**ਜਗੱਤ** ਪਾਠ ਨਹੀਂ ਕਰਨਾ)

ਹੇ ਸਿੱਧ ਪੁਰਸ਼ੋ! ਦਿਵਸੁ = ਦਿਨ ਅਤੇ ਰਾਤ ਦੋਵੇਂ ਦਾਈ ਅਤੇ ਦਾਇਆ ਦੀ ਨਿਆਈਂ ਖਿਡਾਵਾ ਖਿਡਾਵੀ ਹਨ ਜਿਨ੍ਹਾਂ ਦੀ ਗੋਦ ਵਿਚ ਸਗਲ = ਸਾਰਾ ਜਗਤੁ = ਸੰਸਾਰ ਖੇਲੈ = ਖੇਡਦਾ ਹੈ। ਭਾਵ ਜਿਸ ਤਰ੍ਹਾਂ ਰਾਜਿਆਂ ਆਦਿ ਦੇ ਪਰਿਵਾਰਾਂ 'ਚ ਉਹਨਾਂ ਦੇ ਬੱਚਿਆਂ ਨੂੰ ਦਿਨ ਭਰ ਦਾਇਆ = ਖਿਡਾਵਾ (ਦਾਈ ਦਾ ਪਤੀ) ਖਿਡਾਉਂਦਾ ਹੈ। ਇਧਰ ਉਧਰ ਲੈ ਕੇ ਜਾਂਦਾ ਹੈ ਅਤੇ ਜਦੋਂ ਰਾਤ ਪੈ ਜਾਂਦੀ ਹੈ ਤਾਂ ਦਾਈ ਬੱਚਿਆਂ ਨੂੰ ਸੁਆ ਦਿੰਦੀ ਹੈ, ਇਸੇ ਤਰ੍ਹਾਂ ਦਿਨ ਦਾਇਆ ਰੂਪ ਹੋ ਕੇ ਸੰਸਾਰ ਦੇ ਜੀਵਾਂ ਨੂੰ ਤਰ੍ਹਾਂ ਤਰ੍ਹਾਂ ਦੀਆਂ ਖੇਡਾਂ ਵਿਚ ਇਧਰ ਉਧਰ ਤੋਰੀ ਫਿਰਦਾ ਹੈ ਅਤੇ ਰਾਤ ਥੱਕੇ ਟੁੱਟੇ ਜੀਵਾਂ ਨੂੰ ਦਾਈ ਦੀ ਤਰ੍ਹਾਂ ਨੀਂਦ 'ਚ ਸੁਆ ਦਿੰਦੀ ਹੈ ਅਤੇ ਸਾਰਾ ਜਗਤ ਹੀ ਬਾਲਕ ਦੀ ਨਿਆਈਂ ਧੰਧੇ ਰੂਪ ਖੇਲ ਖੇਲ ਰਿਹਾ ਹੈ। ਜੈਸਾ ਕਿ :

**ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ ॥੧੦॥** *(ਮਾਰੂ ਸੋਲਹੇ ਮਹਲਾ ੧, ਅੰਗ ੧੦੨੧)*

**ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤ੍ਰ ਖਿਲਾਇਆ।** *(ਭਾਈ ਗੁਰਦਾਸ ਜੀ, ਵਾਰ ੬, ਪਉੜੀ ੫)*

**ਦਾਈ ਦਾਇਆ ਰਾਤਿ ਦਿਹੁ ਵਰਤੈ ਵਰਤਾਰਾ ॥** *(ਭਾਈ ਗੁਰਦਾਸ ਜੀ, ਵਾਰ ੨ ਪਉੜੀ ੧੯)*

ਜਗਤੁ = ਜ = ਉਤਪਤ ਗਤੁ = ਨਾਸ ਹੋਣ ਵਾਲਾ ਹੋਵੇ, ਸੋ ਕਹੀਏ ਜਗਤ। ਜੈਸਾ ਕਿ :

**ਜੋ ਜਨਮੈ ਸੋ ਜਾਨਹੁ ਮੂਆ ॥** *(ਆਸਾ ਮਹਲਾ ੫, ਅੰਗ ੩੭੫)*

ਜਗਤ ਜਿਸ ਦਾ ਦੂਸਰਾ ਨਾਮ ਸੰਸਾਰ ਹੈ। ਸੱਸੇ ਦੇ ਕੰਨੇ ਵਿੱਚੋਂ ਐੜਾ ਲੈ ਕੇ 'ਰਾਰੇ' ਨੂੰ ਸੁਵਰਨੀ ਅੱਖਰ ਮੰਨ ਕਰਕੇ ਅਰਥ ਵਿਚ 'ਲੱਲਾ' ਅੱਖਰ ਲੈਣਾ। ਇਹ ਸੰਸਾ + ਆਲ ਬਣ ਜਾਵੇਗਾ। ਸੰਸਾ = ਗ਼ਮ, ਫ਼ਿਕਰ ਆਲ = ਘਰ ਭਾਵ ਜੋ ਸੰਸਿਆਂ ਦਾ ਘਰ ਹੋਵੇ, ਉਸ ਨੂੰ ਸੰਸਾਰ ਕਹਿੰਦੇ ਹਨ। ਜੈਸਾ ਕਿ ਭਾਈ ਗੁਰਦਾਸ ਜੀ ਕਥਨ ਕਰਦੇ ਹਨ।

**ਸੰਸਾ ਇਹੁ ਸੰਸਾਰੁ ਹੈ ਜਨਮ ਮਰਣ ਵਿਚਿ ਦੁਖ ਸਬਾਇਆ।** *(ਵਾਰ ੧, ਪਉੜੀ ੧)*

ਸੰਸਾ ਰੂਪ ਹੋਣ ਕਰਕੇ ਇਸ ਦਾ ਨਾਮ ਸੰਸਾਰ ਹੈ ਜੋ ਪ੍ਰਣਵ ਭਾਵ ਨੂੰ ਪ੍ਰਾਪਤ ਹੋਵੇ ਭਾਵ ਜੋ ਤਬਦੀਲ ਹੁੰਦਾ ਜਾਵੇ। ਜੋ ਅਵਸਥਾ ਲੰਘ ਗਈ, ਉਹ ਦੁਬਾਰਾ ਪ੍ਰਾਪਤ ਨਹੀਂ ਹੁੰਦੀ, ਜਿਵੇਂ ਬਾਲ ਅਤੇ ਕਿਸ਼ੋਰ ਅਵਸਥਾ, ਕਿਸ਼ੋਰ ਤੋਂ ਬਾਲਕ ਨਹੀਂ ਹੋ ਸਕਦਾ। ਕਿਸ਼ੋਰ ਤੋਂ ਜਵਾਨ ਅਵਸਥਾ, ਜੋ ਜਵਾਨ ਹੋ ਕੇ ਕਿਸ਼ੋਰ ਨਹੀਂ ਹੋ ਸਕਦਾ। ਜੋ ਜਵਾਨ ਤੋਂ ਬਿਰਧ ਅਵਸਥਾ ਹੈ। ਬਿਰਧ ਤੋਂ ਜਵਾਨ ਨਹੀਂ ਹੋ ਸਕਦਾ। ਜਿਵੇਂ ਦੁੱਧ ਤੋਂ ਦਹੀਂ ਬਣ ਕੇ ਬਾਅਦ ਵਿਚ ਦੁੱਧ ਨਹੀਂ ਬਣ ਸਕਦਾ, ਇਸੇ ਤਰ੍ਹਾਂ ਦਹੀਂ ਤੋਂ ਲੱਸੀ ਤੇ ਘਿਉ ਬਣ ਜਾਂਦਾ ਹੈ ਪਰ ਮੁੜ ਦਹੀਂ ਨਹੀਂ ਬਣ ਸਕਦਾ।

**ਪ੍ਰਣਵਵਾਦ ਤੇ ਵਿਵਰਤਵਾਦ :** ਇਹ ਸੰਸਾਰ ਵਿਚ ਦੋ 'ਵਾਦ' ਹਨ। ਇਕ ਨੂੰ ਪ੍ਰਣਵਵਾਦ ਕਹਿੰਦੇ ਹਨ ਜੋ ਮੁੜ ਉਸ ਰੂਪ ਵਿਚ ਨਾ ਆ ਸਕੇ। ਸੰਸਾਰ ਵਿਚ ਮਾਇਆ ਦਾ ਪ੍ਰਣਵਵਾਦ ਹੈ ਅਤੇ ਬ੍ਰਹਮ ਦਾ ਵਿਵਰਤਵਾਦ ਹੈ। ਵਿਵਰਤਵਾਦ ਉਸ ਨੂੰ ਕਹਿੰਦੇ ਹਨ ਜੋ ਬਾਹਰ ਦੀ ਸ਼ਕਲ ਬਦਲ ਕੇ ਆਪਣਾ ਰੂਪ ਜਿਉਂ ਦਾ ਤਿਉਂ ਰੱਖੇ। ਜਿਵੇਂ ਮਿੱਟੀ ਤੋਂ ਬਰਤਨ ਬਣ ਕੇ ਵੀ ਮਿੱਟੀ ਨੇ ਆਪਣਾ ਰੂਪ ਨਹੀਂ ਬਦਲਿਆ। ਪਰ ਬਰਤਨ ਵੀ ਬਣ ਗਿਆ। ਪਾਣੀ ਤੋਂ ਅਨੇਕਾਂ ਲਹਿਰਾਂ, ਝੱਗ, ਬੁਦਬੁਦੇ ਬਣ ਗਏ ਪਰ ਪਾਣੀ ਨੇ ਆਪਣਾ ਰੂਪ ਨਹੀਂ ਛੱਡਿਆ। ਲਹਿਰ ਬਣ ਕੇ, ਬੂੰਦ ਬਣ ਕੇ, ਝੱਗ ਬਣ ਕੇ ਫਿਰ ਵੀ ਪਾਣੀ ਹੈ; ਜੈਸਾ ਕਿ :

**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥**

*(ਆਸਾ ਬਾਣੀ ਸ੍ਰੀ ਨਾਮਦੇਉ ਜੀ ਕੀ, ਅੰਗ ੪੮੫)*

ਸੋਨੇ ਤੋਂ ਅਨੰਤ ਗਹਿਣੇ ਬਣਾ ਕੇ, ਨਾਮ ਭਾਵੇਂ ਵੱਖਰੇ-ਵੱਖਰੇ ਹੋ ਗਏ; ਜਿਵੇਂ ਇਹ ਮੁੰਦਰੀ ਹੈ, ਇਹ ਕੜਾ ਹੈ, ਇਹ ਕਾਂਟੇ ਹਨ ਆਦਿ ਪਰ ਸੁਨਿਆਰੇ ਤੋਂ ਪੁੱਛੋ ਕਿ ਕੀ ਹੈ ? ਉਸ ਦੀ ਦ੍ਰਿਸ਼ਟੀ ਵਿਚ ਸੋਨਾ ਹੀ ਸੋਨਾ ਹੈ। ਜਦ ਕੁਠਾਲੀ ਵਿਚ ਢਾਲ ਦੇਈਏ ਤਾਂ ਕੇਵਲ ਸੋਨਾ ਹੀ ਸੋਨਾ ਰਹਿ ਜਾਂਦਾ ਹੈ। ਗਹਿਣਿਆਂ ਦੇ ਨਾਮ ਮਿਟ ਜਾਂਦੇ ਹਨ ਕਿਉਂਕਿ ਕਲਪਿਤ ਸਨ। ਇਸ ਲਈ ਫ਼ੁਰਮਾਨ ਹੈ :

**ਅਲੰਕਾਰ ਮਿਲਿ ਥੈਲੀ ਹੋਈ ਹੈ, ਤਾ ਤੇ ਕਨਿਕ ਵਖਾਨੀ॥** *(ਧਨਾਸਰੀ ਮਹਲਾ ੫, ਅੰਗ ੬੭੨)*

ਇਸ ਪ੍ਰਕਾਰ ਬ੍ਰਹਮ ਸੰਸਾਰ ਦੇ ਅਨੰਤ ਜੀਵ ਰੂਪ ਲਹਿਰਾਂ, ਬੂੰਦਾਂ ਜਾਂ ਮਿੱਟੀ ਦੇ ਅਨੇਕਾਂ ਬਰਤਨ ਜਾਂ ਸੋਨੇ ਦੇ ਅਨੇਕਾਂ ਗਹਿਣੇ ਆਦਿ ਇਸ ਗੱਲ ਦਾ ਸੂਚਕ ਹਨ ਕਿ ਸੰਸਾਰ ਰੂਪ ਹੋ ਕੇ ਬ੍ਰਹਮ ਵਿਚ ਕੋਈ ਤਬਦੀਲੀ ਨਹੀਂ ਹੈ। ਉਸ ਦਾ ਆਪਣਾ ਰੂਪ ਹੀ ਹੈ। ਇਹ ਸੰਸਾਰ ਰੂਪ ਪ੍ਰਪੰਚ ਬ੍ਰਹਮ ਦਾ ਵਿਵਰਤਵਾਦ ਅਤੇ ਮਾਇਆ ਦਾ ਪ੍ਰਣਵਵਾਦ ਹੈ ਕਿਉਂਕਿ **ਪ੍ਰਪੰਚ** ਦਾ ਅਰਥ ਹੈ ਕਿ ਜੋ ਪਰ = ਵਿਸ਼ੇਸ਼ ਕਰਕੇ ਪੰਚ = ਪੰਜ ਚੀਜ਼ਾਂ ਦਾ ਬਣਿਆ ਹੋਵੇ, ਜਿਸ ਵਿਚ ਤਿੰਨ ਅੰਸ਼ਾਂ ਬ੍ਰਹਮ ਦੀਆਂ ਅਸਤੀ, ਭਾਂਤੀ ਪ੍ਰੇਯ ਜਿਸ ਨੂੰ ਸਰਲ ਭਾਸ਼ਾ ਵਿਚ ਸਤ, ਚਿਤ, ਅਨੰਦ ਕਿਹਾ ਜਾਂਦਾ ਹੈ, ਮਾਇਆ ਦੀਆਂ ਦੋ ਅੰਸਾਂ ਨਾਮ ਤੇ ਰੂਪ ਦੋਨੋਂ ਤਬਦੀਲ ਹੋਣ, **ਵਾ:** ਮਿਟ ਜਾਣ ਵਾਲੀਆਂ ਹਨ। ਸਦਾ ਰਹਿਣ ਵਾਲਾ ਪ੍ਰਭੂ ਸਤ, ਚਿਤ, ਅਨੰਦ ਹੈ। ਪ੍ਰਣਵਵਾਦ ਨੂੰ ਪ੍ਰਾਪਤ ਹੋਣ ਕਰਕੇ ਇਸ ਦਾ ਤੀਸਰਾ ਨਾਮ **ਦੁਨੀਆਂ** ਹੈ ਜਿਸ ਦਾ ਅਰਥ ਹੈ ਦੋ ਨੀਹਾਂ, ਜਿਸ 'ਤੇ ਸਾਰਾ ਸੰਸਾਰ ਖੜ੍ਹਾ ਹੈ। ਇਕ ਜੰਮਣ ਤੇ ਦੂਜੀ ਮਰਨ ਦੀ ਨੀਂਹ ਹੈ। ਇਕ ਖ਼ੁਸ਼ੀ ਤੇ ਦੂਜੀ ਗ਼ਮੀ ਦੀ ਹੈ। ਇਕ ਮਿਲਾਪ ਤੇ ਦੂਜੀ ਵਿਛੋੜੇ ਦੀ ਹੈ। ਇਕ ਸੁੱਖ ਅਤੇ ਦੂਜੀ ਦੁੱਖ ਦੀ ਹੈ। ਇਕ ਸੱਚ ਤੇ ਦੂਜੀ ਝੂਠ ਦੀ ਹੈ। ਇਕ ਰਾਗ ਤੇ ਦੂਜੀ ਦ੍ਵੈਖ ਦੀ ਹੈ। ਇਸ ਪ੍ਰਕਾਰ ਹੋਰ ਵੀ ਅਨੰਤ ਪ੍ਰਮਾਣ ਦਿੱਤੇ ਜਾ ਸਕਦੇ ਹਨ। ਪਰ ਵਿਸਤਾਰ ਦੇ ਭੈ ਕਾਰਨ ਹੋਰ ਨਹੀਂ ਦਿੱਤੇ। ਸੋ ਇਸ ਪ੍ਰਕਾਰ ਇਸ ਦਾ ਨਾਮ ਦੁਨੀਆਂ ਵੀ ਹੈ ਜੋ ਐਸੀਆਂ ਦੋ ਨੀਹਾਂ 'ਤੇ ਹੈ। ਸੋ ਇਸ ਲਈ ਸਾਰੇ ਸੰਸਾਰ ਨੂੰ ਦਿਨ ਅਤੇ ਰਾਤ ਦੋਵੇਂ ਦਾਈ ਦਾਇਆ ਬਣ ਕੇ ਖਿਡਾ ਰਹੇ ਹਨ।

***ਪ੍ਰਸ਼ਨ :*** *ਸਤਿਗੁਰੂ ਜੀ ਜਿਹੜੇ ਬੱਚੇ ਸ਼ੁਭ ਕਰਮ ਕਰਦੇ ਹਨ ਅਤੇ ਜਿਹੜੇ ਬੱਚੇ ਸ਼ਰਾਰਤਾਂ ਕਰਦੇ ਹਨ, ਉਹਨਾਂ ਦੇ ਚੰਗੇ ਅਤੇ ਮਾੜੇ ਕਰਮ ਨੂੰ ਦਾਈ ਅਤੇ ਦਾਇਆ ਉਹਨਾਂ ਦੇ ਮਾਪਿਆਂ ਨੂੰ ਦੱਸ ਦਿੰਦੇ ਹਨ। ਫਿਰ ਜੋ*

*ਤੁਸੀਂ ਦਿਨ ਤੇ ਰਾਤ ਨੂੰ ਦਾਈ ਦਾਇਆ ਕਿਹਾ ਹੈ, ਇਹ ਤਾਂ ਕੁਝ ਵੀ ਨਹੀਂ ਦੱਸ ਸਕਦੇ ? ਕਿਉਂਕਿ ਇਹ ਤਾਂ ਜੜ੍ਹ ਹਨ।*

***ਗੁਰ ਉੱਤਰ :*** ਤਾਂ ਸਤਿਗੁਰੂ ਜੀ ਨੇ ਉੱਤਰ ਵਿਚ ਕਿਹਾ :

## ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥

ਹੇ ਸਿੱਧ ਪੁਰਸ਼ੋ! ਸੰਸਾਰ ਵਿਚ ਜੀਵਾਂ ਦੇ ਦਿਨ-ਰਾਤ ਨੂੰ ਕੀਤੇ ਚੰਗਿਆਈਆ = ਚੰਗੇ ਕਰਮ ਤੇ ਬੁਰਿਆਈਆ = ਬੁਰੇ ਕਰਮ ਧਰਮੁ = ਧਰਮ ਰਾਜ ਦੀ ਹਦੂਰਿ = ਹਜ਼ੂਰੀ ਵਿਚ ਵਾਚੈ = ਵਿਚਾਰੇ ਜਾਂਦੇ ਹਨ ਕਿ ਕਿਸ ਜੀਵ ਨੇ ਕੀ ਕੀ ਕਰਮ ਕੀਤੇ ਹਨ ? **ਵਾ:** ਵਾਚੈ = ਕਹੇ ਜਾਂਦੇ ਹਨ, ਪੜ੍ਹੇ ਜਾਂਦੇ ਹਨ **ਅਥਵਾ** ਜੀਵਾਂ ਦੁਆਰਾ ਕੀਤੇ ਗਏ ਚੰਗਿਆਈਆ = ਚੰਗੇ ਕਰਮਾਂ ਅਤੇ ਬੁਰਿਆਈਆ = ਬੁਰੇ ਕਰਮਾਂ ਨੂੰ ਧਰਮੁ = ਧਰਮਰਾਜਾ ਉਸ ਪ੍ਰਭੂ ਦੇ ਹਦੂਰਿ = ਹਜ਼ੂਰੀ ਵਿਚ ਵਾਚੈ = ਵਾਚਦਾ ਹੈ **ਵਾ:** ਵੀਚਾਰਦਾ ਹੈ; ਜੈਸਾ ਕਿ :

**...ਲਿਖਿ ਨਾਵੈ ਧਰਮੁ ਬਹਾਲਿਆ ॥੨॥** *(ਆਸਾ ਦੀ ਵਾਰ, ਅੰਗ ੪੬੩)*

## ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥

ਆਪੋ ਆਪਣੇ ਕਰਮੀ = ਕਰਮਾਂ ਅਨੁਸਾਰ ਕੇ = ਕਈ ਗੁਰਮੁਖ ਜਨ ਉਸ ਪ੍ਰਭੂ **ਵਾ:** ਧਰਮ ਰਾਜੇ ਦੇ ਨੇੜੇ ਹੋ ਜਾਂਦੇ ਹਨ ਅਤੇ ਕੇ = ਕਈ ਮਨਮੁਖ ਦੂਰ ਹੋ ਜਾਂਦੇ ਹਨ ਭਾਵ ਕਈਆਂ ਨੂੰ ਤਾਂ ਧਰਮ ਰਾਜ ਦੇ ਦਫ਼ਤਰ 'ਚ ਨੇੜੇ ਕਰਕੇ ਸਤਿਕਾਰ ਦਿੱਤਾ ਹੈ ਜਿਵੇਂ ਰਾਜੇ ਜਨਕ ਨੂੰ ਸਤਿਕਾਰ ਮਿਲਿਆ ਸੀ; ਜੈਸਾ ਕਿ

**ਨਾਮੁ ਧਿਆਇਨਿ ਸਾਜਨਾ ਜਨਮ ਪਦਾਰਥੁ ਜੀਤਿ ॥**
**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥**

*(ਸਲੋਕ ਵਾਰਾਂ ਤੇ ਵਧੀਕ ਸਲੋਕ ਮਹਲਾ ੫, ਅੰਗ ੧੪੨੫)*

ਅਤੇ ਕਈਆਂ ਮਨਮੁਖਾਂ ਨੂੰ ਦੂਰੋਂ ਹੀ ਨਰਕਾਂ 'ਚ ਸੁੱਟ ਕੇ ਦੰਡਿਤ ਕੀਤਾ ਜਾਂਦਾ ਹੈ; ਜੈਸਾ ਕਿ :

**ਪਾਪੀਆ ਨੋ ਨ ਦੇਈ ਥਿਰੁ ਰਹਿਣ ਚੁਣਿ ਨਰਕ ਘੋਰਿ ਚਾਲਿਅਨੁ ॥**

*(ਸਿਰੀਰਾਗੁ ਕੀ ਵਾਰ, ਅੰਗ ੯੧)*

ਕੇ = ਕਈ ਆਪਣੇ ਬੁਰੇ ਕਰਮਾਂ ਕਰਕੇ ਧਰਮ ਰਾਜ ਦੇ ਨੇੜੇ ਬੁਲਾਏ ਜਾਂਦੇ ਹਨ ਤੇ ਉਨ੍ਹਾਂ ਨੂੰ ਸਜ਼ਾ ਦਿੱਤੀ ਜਾਂਦੀ ਹੈ ਅਤੇ ਕੇ = ਕਈਆਂ ਨੂੰ ਆਪਣੇ ਨੇਕ ਕਰਮਾਂ ਕਾਰਨ ਧਰਮਰਾਜ ਦੇ ਨੇੜੇ ਨਹੀਂ ਜਾਣਾ ਪੈਂਦਾ, ਭਾਵ ਉਨ੍ਹਾਂ ਦਾ ਤਾਂ ਲੇਖਾ ਹੀ ਪਾੜ ਸੁੱਟਿਆ ਹੈ ਅਤੇ ਉਹ ਸਿੱਧੇ ਹੀ ਸੱਚਖੰਡ **ਵਾ:** ਬੈਕੁੰਠ ਭੇਜ ਦਿੱਤੇ ਜਾਂਦੇ ਹਨ; ਜੈਸਾ ਕਿ :

**ਜਹ ਲਾਲਚ ਜਾਗਾਤੀ ਘਾਟ ॥ ਦੂਰਿ ਰਹੀ ਉਹ ਜਨ ਤੇ ਬਾਟ ॥** *(ਆਸਾ ਮਹਲਾ ੫ ਪੰਚਪਦਾ, ਅੰਗ ੩੯੩)*

**ਨਰਕ ਨ ਡੀਠੜਿਆ ਸਿਮਰਤ ਨਾਰਾਇਣ ॥** *(ਆਸਾ ਮਹਲਾ ੫, ਅੰਗ ੪੬੦)*

**ਜਿਹ ਪੈਡੇ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥** *(ਆਸਾ ਮਹਲਾ ੫ ਪੰਚਪਦਾ, ਅੰਗ ੩੯੩)*

ਕੇ = ਕਿਤਨੇ ਹੀ ਪਰਮਾਤਮਾ ਦੇ ਨੇੜੈ = ਨਿਕਟਵਰਤੀ ਹੋ ਕੇ ਛੁਟਕਾਰਾ ਪਾ ਲੈਂਦੇ ਹਨ ਅਤੇ ਕੇ = ਕਿਤਨੇ ਹੀ ਦੂਰਿ ਭਾਵ ਜੂਨਾਂ ਵਿਚ ਚਲੇ ਜਾਂਦੇ ਹਨ।

## ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥

(**ਮਸ ਕਤਿ** ਪਾਠ ਨਹੀਂ ਕਰਨਾ)

***ਨੋਟ :*** ਪਾਠ 'ਮਸੱਕਤਿ' ਅੱਧਕ ਦੇ ਸਹਿਤ ਕਰਨਾ ਹੈ ਕਿਉਂਕਿ ਫ਼ਾਰਸੀ ਦਾ ਸ਼ਬਦ 'ਮਸੱਕਤ' ਹੀ ਹੈ।

ਹੇ ਸਿੱਧ ਪੁਰਸ਼ੋ ! ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਪ੍ਰਭੂ ਦੇ ਨਾਮ ਨੂੰ ਧਿਆਇਆ ਹੈ, ਉਹ ਨਾਮ ਸਿਮਰਨ ਤੇ ਸੇਵਾ ਆਦਿ ਦੀ ਮਸਕਤਿ = ਮਿਹਨਤ ਨੂੰ ਘਾਲਿ = ਕਮਾ ਕੇ ਸੱਚਖੰਡ ਵਿਚ ਗਏ ਹਨ। ਜੈਸਾ ਕਿ :

**ਅਪਣਾ ਨਾਮੁ ਦੇਹਿ ਜਪਿ ਜੀਵਾ ਪੂਰਨ ਹੋਇ ਦਾਸ ਕੀ ਘਾਲ ॥** *(ਧਨਾਸਰੀ ਮਹਲਾ ੫, ਅੰਗ ੬੮੩)*

# ਨਾਨਕ ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ ॥੧॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ ! ਜੋ ਸਿਮਰਨ ਕਰਨ ਵਾਲੇ ਹਨ ਤੇ = ਤਿੰਨ੍ਹਾਂ ਦੇ ਮੁਖ = ਮੂੰਹ ਲੋਕ ਪ੍ਰਲੋਕ ਵਿਚ ਉਜਲੇ = ਪਵਿੱਤਰ ਹਨ ਅਤੇ ਉਨ੍ਹਾਂ ਦੇ ਨਾਲ ਭਾਵ ਉਨ੍ਹਾਂ ਦੀ ਸੰਗਤ ਕਰਕੇ ਹੋਰ ਵੀ ਕੇਤੀ = ਕਿੰਨੀ ਹੀ ਦੁਨੀਆਂ ਛੁਟੀ = ਛੁਟ ਗਈ ਹੈ **ਵਾ:** ਛੁਟਕਾਰਾ ਪਾ ਗਈ ਹੈ ॥੧॥ ਜੈਸਾ ਕਿ :

**ਜਿਤੁ ਸਿਮਰਨਿ ਦਰਗਹ ਮੁਖੁ ਊਜਲ ਸਦਾ ਸਦਾ ਸੁਖੁ ਪਾਈਐ ॥** *(ਸੋਰਠਿ ਮਹਲਾ ੫, ਅੰਗ ੬੨੯)*

**ਮੁਖੁ ਊਜਲ ਸਾਚੇ ਦਰਬਾਰੇ ॥** *(ਪ੍ਰਭਾਤੀ ਮਹਲਾ ੫, ਅੰਗ ੧੩੪੦)*

**ਮੁਖ ਊਜਲ ਹਰਿ ਦਰਗਹ ਸੋਇ ॥** *(ਗਉੜੀ ਸੁਖਮਨੀ, ਅੰਗ ੨੮੩)*

**ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥**
*(ਗਉੜੀ ਬੈਰਾਗਣਿ ਮਹਲਾ ੪, ਅੰਗ ੧੬੬)*

**ਆਪਿ ਤਰੈ ਜਨੁ ਪਿਤਰਾ ਤਾਰੇ ॥** *(ਮਾਰੂ ਮਹਲਾ ੧, ਅੰਗ ੧੦੨੬)*

**ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥**
**ਸੰਗੀ ਸਾਥੀ ਸਗਲ ਤਰਾਂਈ ॥** *(ਆਸਾ ਘਰ ੭ ਮਹਲਾ ੫, ਅੰਗ ੩੯੪)*

**ਸਾਖੀ—ਭਗਤ ਪ੍ਰਹਿਲਾਦ ਦੀ :** ਜਿਸ ਸਮੇਂ ਆਪਣੇ ਪਿਆਰੇ ਭਗਤ ਪ੍ਰਹਿਲਾਦ ਦੀ ਰੱਖਿਆ ਕਰਨ ਵਾਸਤੇ ਅਤੇ ਹਰਨਾਖਸ਼ ਨੂੰ ਉਸ ਦੇ ਕੀਤੇ ਕਰਮਾਂ ਦਾ ਦੰਡ ਦੇਣ ਵਾਸਤੇ ਪ੍ਰਭੂ ਨੇ ਨਰਸਿੰਘ ਰੂਪ ਧਾਰਨ ਕੀਤਾ ਤਾਂ ਆਪ ਨੇ ਹਰਨਾਖਸ਼ ਨਾਲ ਯੁੱਧ ਕਰ ਕੇ ਆਪਣੇ ਤਿੱਖੇ ਨਹੁੰਆਂ ਨਾਲ ਉਸ ਦਾ ਪੇਟ ਪਾੜ ਕੇ ਉਸ ਦਾ ਬੱਧ ਕਰ ਦਿੱਤਾ। ਉਸ ਦੀਆਂ ਆਂਦਰਾਂ ਨੂੰ ਆਪਣੇ ਗਲੇ ਵਿਚ ਪਾ ਕੇ ਬੜਾ ਵਿਕਰਾਲ ਰੂਪ ਧਾਰਨ ਕੀਤਾ ਤੇ ਆਪਣੇ ਪਿਆਰੇ ਭਗਤ ਪ੍ਰਹਿਲਾਦ ਨੂੰ ਦੁਲਾਰਨ ਲੱਗੇ। ਫਿਰ ਪ੍ਰਹਿਲਾਦ ਨੂੰ ਪ੍ਰਭੂ ਨਰਸਿੰਘ ਨੇ ਕਿਹਾ ਕਿ ਮੈਂ ਤੇਰੇ ਉੱਤੇ ਬੜਾ ਪ੍ਰਸੰਨ ਹਾਂ, ਜੋ ਕੁਝ ਵੀ ਮੰਗਣਾ ਹੈ, ਮੰਗ ਲਵੋ। ਭਗਤ ਪ੍ਰਹਿਲਾਦ ਨੇ ਹੱਥ ਜੋੜ ਕੇ ਕਿਹਾ ਕਿ ਹੇ ਪ੍ਰਭੂ ਜੀ ! ਆਪ ਦੇ ਦੀਦਾਰ ਹੋ ਗਏ ਹਨ, ਇਸ ਤੋਂ ਵੱਧ ਹੋਰ ਕੀ ਚਾਹੀਦਾ ਹੈ ? ਬਸ, ਆਪਣੀ ਕ੍ਰਿਪਾ ਇਵੇਂ ਹੀ ਬਣਾਈ ਰੱਖਣਾ। ਨਰਸਿੰਘ ਨੇ ਫਿਰ ਜਦੋਂ ਕੁਝ ਮੰਗਣ ਲਈ ਕਿਹਾ ਤਾਂ ਸਾਹਮਣੇ ਆਪਣੇ ਪਿਤਾ ਦੀ ਪਈ ਲਾਸ਼ ਦੇਖ ਕੇ ਮੰਗ ਲਿਆ ਕਿ ਹੇ ਪ੍ਰਭੂ ! ਭਾਵੇਂ ਮੇਰਾ ਪਿਤਾ ਹੰਕਾਰੀ ਸੀ। ਭਗਤਾਂ ਨੂੰ ਮਰਵਾਉਣ ਵਾਲਾ ਸੀ ਪਰ ਇਕ ਸੱਚ ਇਹ ਵੀ ਹੈ ਕਿ ਮੇਰੇ ਜਨਮ ਪਿਤਾ ਇਹੋ ਹਨ। ਇਸ ਲਈ ਇਨ੍ਹਾਂ ਉੱਤੇ ਵੀ ਆਪ ਜੀ ਕ੍ਰਿਪਾ ਕਰੋ ਅਤੇ ਮੇਰੇ ਪਿਤਾ ਨੂੰ ਮੁਕਤੀ ਬਖ਼ਸ਼ ਦੇਵੋ। ਪ੍ਰਹਿਲਾਦ ਦੀ ਇਹ ਗੱਲ ਸੁਣ ਕੇ ਭਗਵਾਨ ਹੱਸੇ ਤੇ ਕਿਹਾ ਕਿ ਪ੍ਰਹਿਲਾਦ ! ਤੂੰ ਮੰਗਿਆ ਵੀ ਤੇ ਮੰਗਿਆ ਵੀ ਕੁਝ ਨਹੀਂ। ਤਾਂ ਪ੍ਰਹਿਲਾਦ ਨੇ ਕਿਹਾ ਕਿ ਪ੍ਰਭੂ ਜੀ ! ਮੈਂ ਤਾਂ ਆਪ ਪਾਸੋਂ ਆਪਣੇ ਪਿਤਾ ਦੀ ਮੁਕਤੀ ਮੰਗੀ ਹੈ, ਆਪ ਐਸਾ ਕਿਉਂ ਕਹਿੰਦੇ ਹੋ ? ਤਦ ਭਗਵਾਨ ਨੇ ਪ੍ਰਹਿਲਾਦ ਨੂੰ ਦਿੱਬ ਦ੍ਰਿਸ਼ਟੀ ਬਖ਼ਸ਼ੀ ਅਤੇ ਜਦੋਂ ਪ੍ਰਹਿਲਾਦ ਨੇ ਆਪਣੀਆਂ ਕੁਲਾਂ ਵੱਲ ਧਿਆਨ ਮਾਰਿਆ ਤਾਂ ਇਕ ਪਿਤਾ ਦੀ ਤਾਂ ਕੀ ਗੱਲ ਸੀ, ਉਸ ਦੀਆਂ ਇੱਕੀ ਕੁਲਾਂ ਤਰ ਗਈਆਂ ਸਨ। ਤਦ ਭਗਵਾਨ ਨੇ ਕਿਹਾ ਕਿ ਹੇ ਪ੍ਰਹਿਲਾਦ ! ਮੈਂ ਇਸ ਕਰਕੇ ਤੈਨੂੰ ਇਹ ਕਿਹਾ ਸੀ ਕਿ ਕੁਝ ਨਹੀਂ ਮੰਗਿਆ ਕਿਉਂਕਿ ਮੈਂ ਤਾਂ ਤੇਰੇ ਮੰਗਣ ਤੋਂ ਪਹਿਲਾਂ ਹੀ ਤੇਰੀਆਂ ਇੱਕੀ ਕੁਲਾਂ ਤਾਰ

ਦਿੱਤੀਆਂ ਹਨ। ਇਸ ਤਰ੍ਹਾਂ ਨਾਮ ਜਪਣ ਵਾਲਿਆਂ ਦੇ ਆਪਣੇ ਮੁੱਖ ਤਾਂ ਉੱਜਲੇ ਹੁੰਦੇ ਹੀ ਹਨ ਤੇ ਉਨ੍ਹਾਂ ਦੇ ਨਾਲ ਹੋਰ ਵੀ ਕਿੰਨੀ ਹੀ ਦੁਨੀਆਂ ਛੁੱਟ ਜਾਂਦੀ ਹੈ।

## ਦੂਸਰਾ ਅਰਥ

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਆਪ ਨੇ ਜੋ ਸਤਿਗੁਰਾਂ ਦੀ ਮਹਿਮਾ ਕਥਨ ਕੀਤੀ ਹੈ। ਐਸੇ ਪੂਰਨ ਸਤਿਗੁਰਾਂ ਤੋਂ ਨਾਮ ਲੈ ਕੇ ਜੋ ਗੁਰਮੁਖ ਜਨ ਉਸ ਨੂੰ ਜਪਦੇ ਹਨ ਉਹਨਾਂ ਬਾਰੇ ਵੀ ਦੱਸੋ ?*
***ਗੁਰ ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

**ਪਵਣੁ ਗੁਰੂ, ਪਾਣੀ ਪਿਤਾ; ਮਾਤਾ ਧਰਤਿ ਮਹਤੁ ॥**

ਹੇ ਸਿੱਧ ਪੁਰਸ਼ੋ ! ਜਿਨ੍ਹਾਂ ਗੁਰਮੁਖਾਂ ਨੇ ਪਵਣੁ = ਸਵਾਸਾਂ ਦੁਆਰਾ ਭਾਵ ਸਵਾਸ ਸਵਾਸ ਉਸ ਪ੍ਰਭੂ ਦਾ ਨਾਮ ਗੁਰੂ = ਸਤਿਗੁਰਾਂ ਤੋਂ ਲੈ ਕੇ ਜਪਿਆ ਹੈ, ਉਹ ਪਾਣੀ ਦੀ ਨਿਆਈਂ ਸੀਤਲ ਤੇ ਨਿਰਮਲ ਹੋ ਗਏ ਹਨ। ਪਿਤਾ ਵਾਂਗ ਉਪਕਾਰੀ ਬਣ ਗਏ ਹਨ, ਮਾਤਾ ਵਾਂਗੂੰ ਖਿਮਾਧਾਰੀ, ਧਰਤਿ = ਧਰਤੀ ਵਾਂਗੂੰ ਸ਼ਹਿਣਸ਼ੀਲਤਾ ਵਾਲੇ ਭਾਵ ਧੀਰਜਵਾਨ ਅਤੇ ਮਹਤੁ = ਆਕਾਸ਼ ਵਾਂਗੂੰ ਨਿਰਖੋਭ ਅਤੇ ਨਿਰਲੇਪ ਹੋ ਗਏ ਹਨ।

**ਦਿਵਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥**

ਉਹ ਅਵਿੱਦਿਆ ਰੂਪੀ ਰਾਤਿ = ਰਾਤ੍ਰੀ ਨੂੰ ਨਾਸ਼ ਕਰਕੇ ਦਿਵਸੁ = ਪ੍ਰਕਾਸ਼ ਸਰੂਪ ਹੋ ਗਏ ਹਨ। ਉਨ੍ਹਾਂ ਤੱਤ ਬੇਤਿਆਂ ਨੂੰ ਦੁਇ = ਦ੍ਵੈਸ਼ ਜੋ ਦਾਈ = ਦਾਉ ਖੇਲਦੀ ਸੀ, ਉਸ ਨੂੰ ਵਸ ਕਰਨ ਦਾ ਦਾਇਆ = ਦਾਉ ਆ ਗਿਆ ਹੈ ਅਤੇ ਉਨ੍ਹਾਂ ਨੇ ਸਗਲ = ਸਾਰਾ ਹੀ ਜਗਤੁ = ਸੰਸਾਰ ਖੇਲੈ (ਖੇ + ਲੈ) ਖੇ = ਖੇਹ ਰੂਪ ਜਾਣ ਕੇ ਲੈ = ਲੈਅਤਾ ਕਰ ਲਿਆ ਹੈ।

**ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥**

ਉਹ ਆਪਣੇ ਜੀਵਨ ਵਿਚ ਚੰਗਿਆਈਆ = ਸ੍ਰੇਸ਼ਟ ਕਰਮ ਕਰਕੇ ਬੁਰਿਆਈਆ = ਬੁਰਿਆਈਆਂ ਤੋਂ ਵਾਚੈ = ਬਚ ਗਏ ਹਨ ਅਤੇ ਧਰਮ ਉਨ੍ਹਾਂ ਦੀ ਹਦੂਰਿ = ਹਜ਼ੂਰੀ ਵਿਚ ਰਹਿਣ ਲੱਗ ਗਿਆ।

**ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥**

ਜੋ ਵੀ ਕਰਮੀ = ਜਗਿਆਸੂ ਉਨ੍ਹਾਂ ਦੀ (ਆ + ਪਣੀ) ਪਣੀ = ਸ਼ਰਨ ਵਿਚ ਆ = ਆਉਂਦਾ ਹੈ, ਉਸ ਨੂੰ ਉਹ ਆਪੋ = ਆਪਣਾ ਹੀ ਸਰੂਪ ਕਰ ਲੈਂਦੇ ਹਨ। ਇਸ ਲਈ ਉਨ੍ਹਾਂ ਦਾ ਜੋ ਆਪਣਾ ਆਪ ਸਰੂਪ ਹੈ, ਉਸ ਨੂੰ ਕੇ ਨੇੜੈ = ਕਿਸ ਦੇ ਨੇੜੇ ਕਹੀਏ ਜਾਂ ਕੇ ਦੂਰਿ = ਕਿਸ ਤੋਂ ਦੂਰ ਕਹੀਏ ?

**ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥**

ਹੇ ਸਿੱਧ ਪੁਰਸ਼ੋ ! ਜਿਨ੍ਹਾਂ ਗੁਰਮੁਖਾਂ ਨੇ ਉਸ ਪ੍ਰਭੂ ਦਾ ਨਾਮ ਧਿਆਇਆ ਹੈ, ਉਨ੍ਹਾਂ ਦੇ ਜੀਵਨ ਵਿੱਚੋਂ ਹੋਰ ਕਿਸੇ ਪ੍ਰਕਾਰ ਦੀ ਕਰਮ-ਕਾਂਡ ਆਦਿ ਵਾਲੀ ਮਸਕਤਿ = ਮਿਹਨਤ ਤੇ ਘਾਲਿ = ਕਮਾਈ ਚਲੀ ਗਏ = ਗਈ ਹੈ, ਭਾਵ ਉਨ੍ਹਾਂ ਨੂੰ ਹੋਰ ਕੋਈ ਕਰਮ-ਕਾਂਡਾਂ ਦੀ ਲੋੜ ਨਹੀਂ ਹੈ।

**ਨਾਨਕ ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ ॥੧॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ ! ਉਹ ਗੁਰਮੁਖ ਜਨ ਇਸ ਸੰਸਾਰ 'ਚ ਸਾਰਿਆਂ ਦੇ ਮੁਖ = ਮੁਖੀ (ਪ੍ਰਧਾਨ) ਹਨ ਅਤੇ ਉਜਲੇ = ਸ਼ੁੱਧ ਸਰੂਪ ਹਨ ਭਾਵ ਉੱਜਲੇ ਮੁੱਖ ਵਾਲੇ ਹਨ। ਉਹਨਾਂ ਦੇ ਨਾਲਿ ਭਾਵ ਸੰਗਤ ਕਰ ਕੇ ਹੋਰ ਕੇਤੀ = ਕਿਤਨੀ ਹੀ ਦੁਨੀਆਂ ਛੁਟੀ = ਛੁੱਟ ਗਈ ਹੈ ॥੧॥

## ਤੀਸਰਾ ਅਰਥ

***ਪ੍ਰਸ਼ਨ :*** *ਫਿਰ ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ ਜੀ ! ਜਿਸ ਪ੍ਰਭੂ (ਬ੍ਰਹਮ) ਦਾ ਸਿਮਰਨ ਕਰ ਕੇ ਗੁਰਮੁਖ ਜਨ ਆਪ ਤਰਦੇ ਹਨ ਅਤੇ ਹੋਰਨਾਂ ਨੂੰ ਵੀ ਤਾਰਦੇ ਹਨ, ਉਸ ਬ੍ਰਹਮ ਦੀ ਸੱਤਾ ਬਾਰੇ ਵੀ ਕੁਝ ਦੱਸੋ ?*

***ਗੁਰ ਉੱਤਰ :*** ਤਦ ਉੱਤਰ ਵਿਚ ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ :

**ਪਵਣੁ ਗੁਰੂ, ਪਾਣੀ ਪਿਤਾ; ਮਾਤਾ ਧਰਤਿ ਮਹਤੁ ॥**

ਹੇ ਸਿੱਧ ਪੁਰਸ਼ੋ ! ਉਸ ਗੁਰੂ = ਚੇਤਨ ਸਰੂਪ ਬ੍ਰਹਮ ਦੀ ਸੱਤਾ ਪਵਣੁ = ਪੌਣ 'ਚ ਵੀ ਹੈ, ਇਸ ਕਰਕੇ ਉਹ ਸਾਰਿਆਂ ਦੇ ਸੁਆਸ ਰੂਪ ਹੋ ਕੇ ਕੰਮ ਕਰਦੀ ਹੈ। ਉਸੇ ਦੀ ਸੱਤਾ ਨੂੰ ਪਾ ਕੇ ਪਾਣੀ ਸਾਰਿਆਂ ਦਾ ਪਿਤਾ ਸਰੂਪ ਹੋ ਰਿਹਾ ਹੈ ਭਾਵ ਸਾਰਿਆਂ ਦੇ ਪੈਦਾ ਕਰਨ ਵਾਲਾ ਹੈ ਅਤੇ ਉਸ ਦੀ ਸੱਤਾ ਆਪ ਹੀ ਮਾਤਾ ਸਰੂਪ ਹੈ। ਆਪ ਹੀ ਧਰਤਿ = ਧਰਤੀ ਅਤੇ ਮਹਤੁ = ਆਕਾਸ਼ ਉਸ ਦੀ ਸੱਤਾ ਦੇ ਹੀ ਆਸਰੇ ਹਨ ਭਾਵ ਧਰਤੀ, ਆਕਾਸ਼ 'ਚ ਵੀ ਉਸੇ ਦੀ ਸੱਤਾ ਵਿਆਪਕ ਰੂਪ ਹੋ ਰਹੀ ਹੈ। ਜੈਸਾ ਕਿ :

**ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ ॥** *(ਵਾਰ ਮਲਾਰ ਕੀ ਮ: ੧, ਅੰਗ ੧੨੭੯)*

**ਸਿੰਧ ਪਰਬਤ ਮੇਦਨੀ ਬਿਨੁ ਥੰਮ੍ਾ ਗਗਨਿ ਰਹਾਇਆ ॥** *(ਸ੍ਰੀ ਦਸਮ ਗ੍ਰੰਥ, ਚੰਡੀ ਦੀ ਵਾਰ, ਪੰਨਾ ੧੧੯)*

**ਦਿਵਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥**

ਦਿਵਸੁ = ਦਿਨ ਅਤੇ ਰਾਤ ਦੁਇ = ਦੋਵੇਂ ਉਸੇ ਦੀ ਸੱਤਾ ਨੂੰ ਪਾ ਕੇ ਦਾਈ ਅਤੇ ਦਾਇਆ ਰੂਪ ਹੋਏ ਹਨ, ਜਿਨ੍ਹਾਂ ਕਰਕੇ ਸਾਰਾ ਜਗਤੁ = ਸੰਸਾਰ ਖੇਲੈ = ਖੇਲ ਰਿਹਾ ਹੈ।

**ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥**

ਹੇ ਸਿੱਧ ਪੁਰਸ਼ੋ ! ਚੰਗਿਆਈਆ = ਚੰਗੇ ਕਰਮਾਂ ਨੂੰ ਕਰਨਾ, ਬੁਰਿਆਈਆ = ਬੁਰੇ ਕੰਮਾਂ ਤੋਂ ਵਾਚੈ = ਬਚ ਕੇ ਧਰਮ ਕਮਾਉਣਾ ਤੇ ਸਤਿਗੁਰਾਂ ਦੀ ਹਦੂਰਿ = ਹਜ਼ੂਰੀ ਵਿਚ ਰਹਿਣਾ ਭਾਵ ਨਿਕਟਵਰਤੀ ਹੋਣਾ, ਇਹ ਸਭ ਕੁੱਝ ਹੀ ਉਸ ਬ੍ਰਹਮ ਦੀ ਸੱਤਾ ਕਰਕੇ ਹੀ ਹੈ।

**ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥**

ਜਿਹੜੇ ਜੀਵ ਆਪੋ ਆਪਣੇ ਕਰਮੀ = ਕਰਮਾਂ ਕਰਕੇ ਕੇ ਨੇੜੈ = ਕਈ ਉਸ ਪ੍ਰਭੂ ਦੇ ਨੇੜੇ ਹੋ ਜਾਂਦੇ ਹਨ ਤੇ ਕੇ = ਕਈ ਦੂਰਿ = ਦੂਰ ਚਲੇ ਜਾਂਦੇ ਹਨ, ਉਹਨਾਂ ਸਾਰੇ ਜੀਵਾਂ ਵਿਚ ਵੀ ਬ੍ਰਹਮ ਦੀ ਹੀ ਸੱਤਾ ਕੰਮ ਕਰਦੀ ਹੈ।

**ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥**

ਹੇ ਸਿੱਧ ਪੁਰਸ਼ੋ ! ਜਿਨੀ = ਜਿਨ੍ਹਾਂ ਨੇ ਉਸ ਬ੍ਰਹਮ ਦੇ ਨਾਮ ਨੂੰ ਧਿਆਇਆ ਹੈ, ਉਹ ਸਾਰੇ ਮਸਕਤਿ = ਮਿਹਨਤਾਂ ਦੁਆਰਾ ਉਸ ਅਵਸਥਾ ਵਿਚ ਪਹੁੰਚ ਗਏ ਹਨ, ਜਿਥੇ ਉਹ ਬ੍ਰਹਮ ਆਪ ਹੀ ਆਪ ਹੈ। ਜਿਥੇ ਹੋਰ ਕਿਸੇ ਪ੍ਰਕਾਰ ਦੀ ਕੋਈ ਘਾਲਿ = ਘਾਲਣਾ ਘਾਲਣ ਦੀ ਜ਼ਰੂਰਤ ਨਹੀਂ ਹੈ, ਭਾਵ ਉਹ ਮੁਕਤ ਹੋ ਗਏ ਹਨ।

**ਨਾਨਕ ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ ॥੧॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸਿੱਧੋ ! ਜਿਹੜੇ ਉਸ ਬ੍ਰਹਮ ਦਾ ਚਿੰਤਨ ਕਰਨ ਵਾਲੇ ਹਨ ਤੇ = ਉਹਨਾਂ ਗੁਰਮੁਖਾਂ ਦੇ ਮੁਖ = ਮੂੰਹ ਲੋਕ ਪ੍ਰਲੋਕ ਵਿਚ ਉੱਜਲੇ ਹੁੰਦੇ ਹਨ ਭਾਵ ਉਹ ਆਪ ਸੁਰਖ਼ਰੂ ਹੁੰਦੇ ਹਨ ਤੇ ਹੋਰ ਕੇਤੀ = ਕਿੰਨੀ ਹੀ ਦੁਨੀਆਂ ਉਨ੍ਹਾਂ ਦੇ ਨਾਲਿ = ਸੰਗ ਛੁਟੀ = ਛੁੱਟ ਜਾਂਦੀ ਹੈ, ਭਾਵ ਤਰ ਜਾਂਦੀ ਹੈ। ਇਹ ਸਭ ਕੁਝ ਵੀ ਉਸ ਬ੍ਰਹਮ ਦੀ ਚੇਤਨ ਸੱਤਾ ਕਰਕੇ ਹੀ ਹੁੰਦਾ ਹੈ, ਭਾਵ ਉਸ ਦੀ ਸੱਤਾ ਹੀ ਸਾਰਿਆਂ ਦੇ ਵਿਚ ਵਿਆਪਕ ਹੈ ॥੧॥

## ਚੌਥਾ ਅਰਥ

***ਪ੍ਰਸ਼ਨ :*** *ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸੰਗਤਾਂ ਨੇ ਪੁੱਛਿਆ ਕਿ ਗੁਰੂ ਨਾਨਕ ਦੇਵ ਜੀ ਕੈਸੇ ਸਨ ?*
***ਗੁਰ ਉੱਤਰ :*** ਤਾਂ ਸਤਿਗੁਰਾਂ ਨੇ ਇਹ ਸਲੋਕ ਪੜ੍ਹ ਕੇ ਉੱਤਰ ਦਿੱਤਾ ਅਤੇ ਗੁਰਤਾ-ਗੱਦੀ 'ਤੇ ਬਿਰਾਜਮਾਨ ਹੋ ਕੇ 'ਮਾਝ ਰਾਗ ਦੀ ਵਾਰ' ਵਿਚ ਇਸ ਸਲੋਕ ਨਾਲ ਮਿਲਦਾ (ਦਿਵਸ ਦੀ ਥਾਂ 'ਤੇ ਦਿਨਸ), (ਵਾਚੈ ਦੀ ਥਾਂ ਵਾਚੇ), ਕੇਤੀ ਛੁਟੀ ਨਾਲਿ ਦੀ ਥਾਂ 'ਤੇ ਹੋਰ ਕੇਤੀ ਛੁਟੀ ਨਾਲਿ) ਸਿਧਾਂਤ ਇਸ ਵਿਚ ਜਪੁ ਜੀ ਸਾਹਿਬ ਵਾਲੇ ਸਲੋਕ ਦਾ ਹੀ ਜਾਨਣਾ। ਜੋ ਸਿੱਖਾਂ ਦੇ ਪ੍ਰਸ਼ਨ ਕਰਨ ਤੋਂ ਆਪਣੇ ਨਿਰੰਕਾਰ ਗੁਰੂ ਬਾਰੇ ਦੱਸਦੇ ਹਨ ਕਿ ਕੈਸਾ ਹੈ **ਵਾ:** ਗੁਰੂ ਦੇ ਵਿਚ ਕਿਹੋ ਜਿਹੇ ਗੁਣ ਹੁੰਦੇ ਹਨ। ਇਹ ਗੁਰੂ ਲਖਸ਼ਣ ਸਲੋਕ ਹੈ।

**ਪਵਣੁ ਗੁਰੂ, ਪਾਣੀ ਪਿਤਾ; ਮਾਤਾ ਧਰਤਿ ਮਹਤੁ ॥**

(ਪਵਣੁ ਗੁਰੂ) ਸਤਿਗੁਰੂ ਜੀ ਪਉਣ ਦੀ ਨਿਆਈਂ ਹਨ ਭਾਵ ਜਿਸ ਤਰ੍ਹਾਂ ਪਵਣੁ = ਹਵਾ ਸੀਤਲ ਹੋ ਕੇ ਸਭ ਨੂੰ ਠੰਢਕ ਪ੍ਰਦਾਨ ਕਰਦੀ ਹੈ, ਸਵਾਸ ਦਾਇਨੀ ਹੈ, ਸੁਗੰਧੀਆਂ ਦਿੰਦੀ ਹੈ ਤੇ ਦੁਰਗੰਧੀ ਨੂੰ ਦੂਰ ਲੈ ਜਾਂਦੀ ਹੈ। ਸਾਰੀਆਂ ਥਾਵਾਂ 'ਤੇ ਸਭ ਨੂੰ ਸਮਾਨ ਲੱਗਦੀ ਹੈ ਫਿਰ ਵੀ ਨਿਰਲੇਪ ਰਹਿੰਦੀ ਹੈ, ਇਸੇ ਤਰ੍ਹਾਂ ਸਤਿਗੁਰ ਜੀ ਗੁਰਸਿੱਖ ਜਗਿਆਸੂ ਨੂੰ ਸ਼ਾਂਤੀ ਰੂਪ ਠੰਢਕ ਜਾਂ ਸੀਤਲਤਾਈ ਪ੍ਰਦਾਨ ਕਰਦੇ ਹਨ। ਪ੍ਰਾਣਾਂ ਦੀ ਤਰ੍ਹਾਂ ਜੀਵਨ ਦਾਤੇ ਹਨ, ਵਿਸ਼ੇ-ਵਿਕਾਰਾਂ ਦੀ ਦੁਰਗੰਧੀ ਨੂੰ ਦੂਰ ਕਰ ਕੇ ਨਾਮ ਬਾਣੀ ਦੀਆਂ ਸੁਗੰਧੀਆਂ ਖਿਲਾਰਦੇ ਹਨ **ਵਾ:** ਭਗਤੀ ਦੀ ਸੁਗੰਧੀ ਦੇਣ ਵਾਲੇ ਹਨ ਅਤੇ ਹਵਾ ਦੀ ਨਿਆਈਂ ਗ਼ਰੀਬ, ਅਮੀਰ ਜਾਂ ਰਾਣਾ ਰੰਕ ਆਦਿ ਸਾਰਿਆਂ ਨੂੰ ਹਵਾ ਵਾਂਗ ਇਕ ਸਮਾਨ ਹੋ ਕੇ ਆਪਣੀ ਸੰਗਤ ਤੋਂ ਗਿਆਨ ਦੁਆਰਾ ਤਾਰਦੇ ਹਨ ਅਤੇ ਆਪ ਪਾਪਾਂ ਪੁੰਨਾਂ ਤੋਂ ਨਿਰਲੇਪ ਰਹਿੰਦੇ ਹਨ; ਜੈਸਾ ਕਿ :

**ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥**
**ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥** *(ਮਾਰੂ ਮਹਲਾ ੫, ਅੰਗ ੧੦੧੮)*

**ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥** *(ਗਉੜੀ ਸੁਖਮਨੀ ਮ: ੫, ਅੰਗ ੨੭੨)*

ਖੱਤਰੀ, ਬ੍ਰਾਹਮਣ, ਸ਼ੂਦ ਅਤੇ ਵੈਸ਼ ਆਦਿ ਸਾਰਿਆਂ ਨੂੰ ਸਾਂਝਾ ਉਪਦੇਸ਼ ਹੈ।

**ਪਾਣੀ :** ਸਤਿਗੁਰੂ ਜੀ ਪਾਣੀ ਦੀ ਨਿਆਈਂ ਹਨ, ਭਾਵ ਪਾਣੀ ਜਿਵੇਂ ਆਪ ਨਿਰਮਲ ਹੈ ਤੇ ਹੋਰਨਾਂ ਦੀ ਮੈਲ ਨੂੰ ਲਾਹ ਕੇ ਨਿਰਮਲ ਕਰਦਾ ਹੈ, ਇਵੇਂ ਸਤਿਗੁਰੂ ਜੀ ਆਪ ਵੀ ਨਿਰਮਲ ਅਤੇ ਹੋਰਨਾਂ ਨੂੰ ਵੀ ਨਾਮ ਬਾਣੀ ਦੁਆਰਾ ਪਾਪਾਂ ਦੀ ਮੈਲ ਲਾਹ ਕੇ ਨਿਰਮਲ ਤਾਈ ਪ੍ਰਦਾਨ ਕਰਦੇ ਹਨ, ਜੈਸਾ ਕਿ :

**ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥** *(ਗਉੜੀ ਸੁਖਮਨੀ ਮ: ੫, ਅੰਗ ੨੮੬)*

**ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥**
**ਜੈਸੇ ਮੈਲੁ ਨ ਲਾਗੈ ਜਲਾ ॥** *(ਗਉੜੀ ਸੁਖਮਨੀ ਮ: ੫, ਅੰਗ ੨੭੨)*

**ਪਿਤਾ :** ਸਤਿਗੁਰੂ ਜੀ ਪਿਤਾ ਦੀ ਨਿਆਈਂ ਰੱਖਿਅਕ ਹਨ। ਜਿਵੇਂ ਬੱਚਿਆਂ ਨੂੰ ਗ਼ਲਤੀ ਕਰਨ ਉੱਤੇ ਪਿਤਾ ਹਮੇਸ਼ਾ ਰੋਕਦਾ ਹੈ ਤੇ ਸਮਝਾਉਂਦਾ ਹੈ, ਉਵੇਂ ਹੀ ਸਤਿਗੁਰੂ ਜੀ ਸਿੱਖਾਂ ਨੂੰ ਸਮਝਾਉਂਦੇ ਹਨ, ਜੈਸਾ ਕਿ :

**ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ ॥** *(ਆਸਾ ਮਹਲਾ ੪, ਅੰਗ ੪੫੦)*

ਜਿਵੇਂ ਪਿਤਾ ਆਪਣੇ ਬੱਚਿਆਂ ਦੀ ਹਰ ਸਮੇਂ ਰੱਖਿਆ ਕਰਦਾ ਹੈ, ਸਤਿਗੁਰੂ ਜੀ ਵੀ ਪਿਤਾ ਦੀ ਨਿਆਈਂ ਲੋਕ ਪ੍ਰਲੋਕ ਵਿਚ ਆਪਣੇ ਸਿੱਖਾਂ ਦੀ ਰੱਖਿਆ ਕਰਦੇ ਹਨ। ਜੈਸਾ ਕਿ :

**ਮਾਨਸ ਕੀ ਕਹੁ ਕੇਤਕ ਬਾਤ ॥ ਜਮ ਤੇ ਰਾਖੈ ਦੇ ਕਰਿ ਹਾਥ ॥** *(ਭੈਰਉ ਮਹਲਾ ੫, ਅੰਗ ੧੧੪੯)*

ਜਿਵੇਂ ਪਿਤਾ ਆਪਣੀ ਸਾਰੀ ਕਮਾਈ ਆਪਣੇ ਵਾਰਿਸ ਪੁੱਤਰਾਂ ਨੂੰ ਦੇ ਦਿੰਦਾ ਹੈ, ਉਵੇਂ ਸਤਿਗੁਰੂ ਜੀ ਨੇ ਵੀ ਆਪਣਾ ਨਾਮ-ਬਾਣੀ ਦਾ ਖ਼ਜ਼ਾਨਾ ਗੁਰਸਿੱਖ ਜਗਿਆਸੂ ਪੁੱਤਰਾਂ ਨੂੰ ਬਖ਼ਸ਼ਿਆ ਹੈ, ਜੈਸਾ ਕਿ :

**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ॥**
**ਤਾ ਮੇਰੈ ਮਨਿ ਭਇਆ ਨਿਧਾਨਾ॥੧॥** *(ਗਉੜੀ ਮਹਲਾ ੫, ਅੰਗ ੧੮੬)*

**ਮਾਤਾ :** ਸਤਿਗੁਰੂ ਜੀ ਮਾਤਾ ਦੀ ਨਿਆਈਂ ਹਨ, ਜਿਵੇਂ ਮਾਤਾ ਬੱਚੇ ਨੂੰ ਜਨਮ ਦਿੰਦੀ ਹੈ ਤੇ ਫਿਰ ਆਪਣੀ ਗੋਦ ਵਿਚ ਪਾਲਣ ਪੋਸ਼ਣ ਕਰਦੀ ਹੈ। ਆਪਣੇ ਜਿਸਮ ਤੋਂ ਦੁੱਧ ਚੁੰਘਾਉਂਦੀ ਹੈ। ਇਸ ਪ੍ਰਕਾਰ ਸਤਿਗੁਰੂ ਜੀ ਆਪਣੇ ਸਰੂਪ ਵਿੱਚੋਂ ਗੁਰਸਿੱਖੀ ਨੂੰ ਪ੍ਰਗਟ ਕਰਨ ਵਾਲੇ ਹਨ। ਆਪਣੀ ਸ਼ਰਣ ਰੂਪੀ ਗੋਦ 'ਚ ਰੱਖ ਕੇ ਨਾਮ ਰੂਪੀ ਦੁੱਧ ਪਿਆ ਕੇ ਪਾਲਣਾ ਕਰਦੇ ਹਨ, ਜੈਸਾ ਕਿ :

**ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥**
**ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥** *(ਮਾਰੂ ਵਾਰ ਡਖਣੇ ਮ: ੫, ਅੰਗ ੧੧੦੧)*

**ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ॥** *(ਮਲਾਰ ਮ: ੫, ਅੰਗ ੧੨੬੬)*

ਜਿਵੇਂ ਮਾਤਾ ਆਪਣੇ ਬੱਚਿਆਂ ਦੇ ਔਗੁਣਾਂ ਨੂੰ ਨਾ ਚਿਤਾਰਦੀ ਹੋਈ ਸਮਝਾ ਕੇ ਮੁਆਫ਼ ਕਰ ਦਿੰਦੀ ਹੈ, ਉਵੇਂ ਸਤਿਗੁਰੂ ਜੀ ਵੀ ਆਪਣੇ ਗੁਰਸਿੱਖ ਬੱਚਿਆਂ ਦੀਆਂ ਭੁੱਲਾਂ ਨੂੰ ਚੇਤੇ ਨਹੀਂ ਰੱਖਦੇ, ਸਗੋਂ ਖਿਮਾ ਬਖ਼ਸ਼ ਕੇ ਅੱਗੇ ਤੋਂ ਮਾਰਗ ਪਾ ਦਿੰਦੇ ਹਨ; ਜੈਸਾ ਕਿ :

**ਪਿਛਲੇ ਅਉਗੁਣ ਬਖਸ ਲਏ ਪ੍ਰਭੁ ਆਗੈ ਮਾਰਗ ਪਾਵੈ॥** *(ਅੰਗ ੬੨੪)*

**ਆਸਾ॥ ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥** *(ਅੰਗ ੪੭੮)*

**ਧਰਤਿ :** ਸਤਿਗੁਰੂ ਜੀ ਧਰਤੀ ਦੀ ਨਿਆਈਂ ਹਨ। ਜਿਵੇਂ ਧਰਤੀ ਸਾਰੇ ਜੀਵਾਂ ਦਾ ਆਧਾਰ ਹੈ ਅਤੇ ਖਿਮਾ, ਧੀਰਜ ਨੂੰ ਕਦੇ ਨਹੀਂ ਤਿਆਗਦੀ, ਉਸੇ ਤਰ੍ਹਾਂ ਸਤਿਗੁਰੂ ਜੀ ਸਾਰੇ ਜੀਵਾਂ ਲਈ ਅਧਿਆਤਮਿਕ ਜੀਵਨ ਦੇ ਆਧਾਰ ਹਨ ਅਤੇ ਉਵੇਂ ਹੀ ਧਰਤੀ ਵਾਂਗ ਖਿਮਾ, ਧੀਰਜ ਦੇ ਮਾਲਕ ਹਨ। ਜਿਵੇਂ ਧਰਤੀ ਨੂੰ ਚਾਹੇ ਕੋਈ ਖੋਦੇ ਜਾਂ ਚੰਦਨ ਦੇ ਲੇਪ ਚੜ੍ਹਾਵੇ, ਉਹ ਖਿਮਾ ਧੀਰਜ ਨੂੰ ਤਿਆਗਦੀ ਨਹੀਂ; ਜੈਸਾ ਕਿ :

**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੨)*

**ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥**
**ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ, ਮਨਿ ਨ ਮਨੀ ਬਿਪਰੀਤਿ॥** *(ਮਾਰੂ ਮਹਲਾ ੫, ਅੰਗ ੧੦੧੮)*

ਧਰਤੀ ਵਿਚ ਜੋ ਬੀਜੀਦਾ ਹੈ, ਉਹ ਪੈਦਾ ਹੁੰਦਾ ਹੈ, ਇਵੇਂ ਸਤਿਗੁਰੂ ਜੀ ਵੀ ਕਰਮਾਂ ਅਨੁਸਾਰ ਫਲ ਬਖ਼ਸ਼ਦੇ ਹਨ; ਜੈਸਾ ਕਿ :

**ਸਤਿਗੁਰੁ ਧਰਤੀ ਧਰਮ ਹੈ ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ॥**
*(ਗਉੜੀ ਕੀ ਵਾਰ ਸਲੋਕ ਮ: ੪, ਅੰਗ ੩੦੨)*

**ਮਹਤੁ :** ਸਤਿਗੁਰੂ ਜੀ ਸਭ ਤੋਂ ਵੱਡੇ ਹਨ ਜਿਵੇਂ ਵੱਡੇ ਅਕਾਸ਼ ਵਿਚ ਲਕੀਰ ਨਹੀਂ ਨਿਕਲਦੀ, ਇਸੇ ਤਰ੍ਹਾਂ ਸਤਿਗੁਰਾਂ ਦੇ ਹਿਰਦੇ ਰੂਪੀ ਅਕਾਸ਼ ਵਿਚ ਵੀ ਦੁਨੀਆਂ ਦੇ ਸੰਸਕਾਰਾਂ ਦੀ ਲਕੀਰ ਨਹੀਂ ਨਿਕਲਦੀ। ਸੰਸਕ੍ਰਿਤ ਵਿਚ 'ਮਹਤੁ' ਦਾ ਅਰਥ ਵੱਡਾ ਹੈ; ਜੈਸਾ ਕਿ :

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥** *(ਸੂਹੀ ਮਹਲਾ ੫, ਅੰਗ ੭੫੦)*

**ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਈਆ॥** *(ਆਸਾ ਦੀ ਵਾਰ, ਅੰਗ ੪੭੩)*

ਇਸੇ ਪ੍ਰਕਾਰ ਮਹਤੁ = ਮਹ ਤੱਤ ਨਾਮ ਆਕਾਸ਼ ਦਾ ਹੈ। ਸਤਿਗੁਰੂ ਜੀ ਆਕਾਸ਼ ਦੀ ਨਿਆਈਂ ਨਿਰਖੋਭ ਅਤੇ ਸਰਵ-ਵਿਆਪਕ ਹਨ। ਹਰ ਥਾਂ 'ਤੇ ਬੈਠੇ ਆਪਣੇ ਗੁਰਸਿੱਖਾਂ ਦੀਆਂ ਪੁਕਾਰਾਂ ਤੇ ਫ਼ਰਿਆਦਾਂ, ਸਤਿਗੁਰੂ ਜੀ ਅਰਦਾਸਾਂ ਦੇ ਰੂਪ ਵਿਚ ਸੁਣ ਕੇ ਕਬੂਲ ਕਰਦੇ ਹਨ; ਜੈਸਾ ਕਿ :

**ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥**
**ਜੈਸੇ ਧਰ ਊਪਰਿ ਆਕਾਸੁ ॥** *(ਗਉੜੀ ਸੁਖਮਨੀ ਮ: ੫, ਅੰਗ ੨੭੨)*

ਫਿਰ ਜੇਕਰ ਕੋਈ ਆਕਾਸ਼ ਨਾਲ ਦੁਸ਼ਮਣੀ ਕਰਕੇ ਆਕਾਸ਼ ਨੂੰ ਤੀਰ ਮਾਰਨ ਦੀ ਕੋਸ਼ਿਸ਼ ਕਰੇ ਤਾਂ ਉਹ ਤੀਰ, ਤੀਰ ਚਲਾਉਣ ਵਾਲੇ ਨੂੰ ਹੀ ਆ ਕੇ ਲੱਗਦਾ ਹੈ, ਉਵੇਂ ਜੇਕਰ ਕੋਈ ਨਿਰਵੈਰ ਸਤਿਗੁਰਾਂ ਨਾਲ ਵੈਰ ਕਰ ਕੇ ਉਹਨਾਂ ਨੂੰ ਨੁਕਸਾਨ ਪਹੁੰਚਾਉਣਾ ਚਾਹੇ ਤਾਂ ਉਸੇ ਦਾ ਹੀ ਨੁਕਸਾਨ ਹੁੰਦਾ ਹੈ; ਜੈਸਾ ਕਿ :

**ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥**
**ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥** *(ਵਾਰ ਮਾਝ ਕੀ, ਅੰਗ ੧੪੮)*

**ਸਰੁ ਸੰਨ੍ਹੈ ਆਗਾਸ ਨੋ ਫਿਰਿ ਮਥੈ ਆਵੈ।** *(ਭਾਈ ਗੁਰਦਾਸ, ਵਾਰ ੩੪, ਪਉੜੀ ੩)*

**ਦਿਵਸੁ ਰਾਤਿ ਦੁਇ, ਦਾਈ ਦਾਇਆ; ਖੇਲੈ ਸਗਲ ਜਗਤੁ ॥**

ਸਤਿਗੁਰੂ ਜੀ ਦਿਵਸੁ = ਦਿਨ ਦੀ ਨਿਆਈਂ ਹਨ ਜਿਵੇਂ ਰਾਤ ਦੇ ਹਨੇਰੇ ਨੂੰ ਸਮਾਪਤ ਕਰਕੇ ਦਿਨ ਜੀਵਾਂ ਨੂੰ ਪ੍ਰਕਾਸ਼ ਬਖ਼ਸ਼ਦਾ ਹੈ ਤੇ ਰਾਹੀਆਂ ਨੂੰ ਰਾਹ ਦਿੱਸਦੇ ਹਨ, ਉਵੇਂ ਸਤਿਗੁਰੂ ਜੀ ਅਗਿਆਨਤਾ ਦੇ ਹਨੇਰੇ ਨੂੰ ਖ਼ਤਮ ਕਰ ਕੇ ਗੁਰਸਿੱਖ ਜਗਿਆਸੂਆਂ ਨੂੰ ਸੱਚ ਧਰਮ ਦਾ ਰਾਹ ਵਿਖਾਉਂਦੇ ਹਨ **ਵਾ:** ਕਰਮ, ਉਪਾਸਨਾ, ਗਿਆਨ ਦਾ ਰਾਹ ਦਿਖਾਉਂਦੇ ਹਨ **ਵਾ:** ਭਗਤੀ ਦਾ ਮਾਰਗ ਦਿਖਾਉਂਦੇ ਹਨ। ਜਿਵੇਂ ਦਿਨ ਚੜ੍ਹਨ ਨਾਲ ਤਲਾਵਾਂ ਵਿਚ ਕਮਲ ਖਿੜਦੇ ਹਨ ਤੇ ਕਲੀਆਂ ਮਿਚ ਜਾਂਦੀਆਂ ਹਨ, ਉਵੇਂ ਸਤਿਗੁਰੂ ਰੂਪੀ ਦਿਨ ਚੜ੍ਹਨ ਨਾਲ ਗੁਰਸਿੱਖਾਂ ਦੇ ਹਿਰਦਿਆਂ ਰੂਪੀ ਤਲਾਵਾਂ ਵਿਚ ਸ਼ੁਭ ਗੁਣਾਂ ਦੇ ਕਮਲ ਖਿੜ ਜਾਂਦੇ ਹਨ ਤੇ ਵਿਕਾਰ ਰੂਪੀ ਕਲੀਆਂ ਮਿਚ ਜਾਂਦੀਆਂ ਹਨ। ਦੰਭ ਪਖੰਡ ਦੇ ਤਾਰੇ ਛਿਪ ਜਾਂਦੇ ਹਨ, ਮਾਇਆ ਦਾ ਮੋਹ ਰੂਪੀ ਚੰਦਰਮਾ ਫਿੱਕਾ ਪੈ ਜਾਂਦਾ ਹੈ। ਸਾਰੀਆਂ ਵਸਤੂਆਂ ਦਾ ਗਿਆਨ ਬਖ਼ਸ਼ ਦਿੰਦੇ ਹਨ ਕਿ ਇਹ ਸੱਤ ਹੈ ਅਤੇ ਇਹ ਅਸੱਤ ਹੈ। (ਰਾਤਿ ਦੁਇ) ਸਤਿਗੁਰੂ ਜੀ ਵਿਸ਼ੇਸ਼ ਕਰਕੇ ਦੋ ਰਾਤਾਂ (ਪੂਰਨਮਾਸ਼ੀ ਦੀ ਰਾਤ ਅਤੇ ਮੱਸਿਆ ਦੀ ਰਾਤ) ਦੀ ਨਿਆਈਂ ਹਨ ਭਾਵ ਮੱਸਿਆ ਦੀ ਰਾਤ ਵਾਂਗੂੰ ਨਿਰਵਿਕਲਪ ਸਮਾਧੀ ਵਿਚ ਆਪ ਇਸਥਿਤ ਹੁੰਦੇ ਤੇ ਸਿੱਖਾਂ ਨੂੰ ਇਸਥਿਤ ਕਰਦੇ ਹਨ। ਜਿਥੇ ਬ੍ਰਹਮ ਤੋਂ ਪਰ੍ਹੇ ਹੋਰ ਕੋਈ ਖ਼ਿਆਲ ਹੀ ਨਹੀਂ ਹੈ। ਹੋਰ ਸਭ ਕੁਝ ਦਾ ਆਭਾਵ ਹੁੰਦਾ ਹੈ, ਕੇਵਲ ਸ਼ੁਭ ਗੁਣਾਂ ਰੂਪੀ ਤਾਰੇ ਹੀ ਚਮਕਦੇ ਹਨ। ਦੂਸਰੀ ਰਾਤ ਪੂਰਨਮਾਸ਼ੀ ਦੀ ਨਿਆਈਂ ਸਤਿਗੁਰੂ ਜੀ ਹਨ। ਪੂਰਨਮਾਸ਼ੀ ਦੀ ਰਾਤ ਜਿਵੇਂ ਕਵੀਆਂ ਨੂੰ ਖਿੜਾ ਦਿੰਦੀ ਹੈ ਅਤੇ ਦਿਨ ਦੇ ਸੂਰਜ ਦੀ ਤਪਸ਼ ਨੂੰ ਸੀਤਲਤਾਈ ਵਿਚ ਬਦਲ ਦਿੰਦੀ ਹੈ, ਉਵੇਂ ਹੀ ਸਤਿਗੁਰੂ ਜੀ ਗੁਰਸਿੱਖ ਜਗਿਆਸੂਆਂ ਦੀਆਂ ਬੁੱਧੀ ਰੂਪੀ ਕਵੀਆਂ ਨੂੰ ਖਿੜਾ ਦਿੰਦੇ ਹਨ ਅਤੇ ਅਗਿਆਨ ਰੂਪੀ ਸੂਰਜ ਦੀਆਂ ਰਾਗ ਦ੍ਵੈਸ਼ ਰੂਪੀ ਕਿਰਨਾਂ ਤੇ ਤ੍ਰਿਸ਼ਨਾ ਰੂਪੀ ਧੁੱਪ ਨਾਲ ਤਪਦਿਆਂ ਹਿਰਦਿਆਂ ਰੂਪੀ ਆਕਾਸ਼ ਨੂੰ ਗਿਆਨ ਤੇ ਨਾਮ ਬਾਣੀ ਦੀ ਚਾਂਦਨੀ ਦੁਆਰਾ ਸੀਤਲਤਾ ਰੂਪੀ ਪ੍ਰਕਾਸ਼ ਸਹਿਤ ਕਰ ਦਿੰਦੇ ਹਨ। ਵੈਰਾਗ ਰੂਪੀ ਚੰਦਰਮਾ, ਸ਼ੁਭ ਗੁਣਾਂ ਰੂਪੀ ਤਾਰੇ ਚੜ੍ਹਾ ਕੇ ਭਾਵ ਟਹਿਕਾ ਕੇ, ਪ੍ਰੇਮ ਰੂਪੀ ਪਾਣੀ ਦੇ ਸੁੱਕ ਜਾਣ ਤੋਂ ਜੋ ਰਿਦੇ ਤਪ ਰਹੇ ਸਨ, ਜੈਸਾ ਕਿ :

**...ਗੁਰ ਸਸਿ ਦੇਖੇ ਲਹਿ ਜਾਇ ਸਭ ਤਪਨਾ ॥** *(ਅੰਗ ੮੬੦)*

ਗੁਰੂ ਜੀ ਸਾਰੀ ਤਪਸ਼ ਲਾਹ ਦਿੰਦੇ ਹਨ, ਸ਼ੁਭ ਗੁਣਾਂ ਦੇ ਤਾਰਿਆਂ ਸਮੇਤ ਭਗਤੀ ਰੂਪੀ ਚਾਨਣੀ ਦੇ ਸਹਿਤ ਕਰਕੇ ਸਿੱਖਾਂ ਦੇ ਅੰਤਸ਼ਕਰਣ ਰੂਪੀ ਆਕਾਸ਼ ਨੂੰ ਚਮਕਾ ਦਿੰਦੇ ਹਨ। ਚੰਦ੍ਰਮਾ ਵਤ ਸਤਿਗੁਰਾਂ ਦੀ ਰਸਨਾ ਤੋਂ ਨਾਮ ਬਾਣੀ ਦਾ ਅੰਮ੍ਰਿਤ ਝਰਦਾ ਹੈ। ਜੈਸਾ ਕਿ :

**ਗੁਰ ਰਸਨਾ ਅੰਮ੍ਰਿਤੁ ਬੋਲਦੀ ਹਰਿ ਨਾਮਿ ਸੁਹਾਵੀ ॥** *(ਤਿਲੰਗ ਮਹਲਾ ੪, ਅੰਗ ੭੨੬)*

**ਸੋਮਵਾਰਿ ਸਸਿ ਅੰਮ੍ਰਿਤੁ ਝਰੈ ॥**
**ਚਾਖਤ ਬੇਗਿ ਸਗਲ ਬਿਖ ਹਰੈ ॥** *(ਰਾਗ ਗਉੜੀ ਵਾਰ ਕਬੀਰ ਜੀਉ ਕੇ ੭, ਅੰਗ ੩੪੪)*

ਗੁਰਸਿੱਖ ਕੰਨਾਂ ਰੂਪੀ ਡੂਨਿਆਂ ਦੁਆਰਾ ਗੁਰਾਂ ਦੇ ਉਪਦੇਸ਼ ਰੂਪੀ ਅੰਮ੍ਰਿਤ ਨੂੰ ਪੀ ਕੇ, ਵਿਕਾਰਾਂ ਰੂਪੀ ਸੱਪਾਂ ਦੀ ਵਿਸ਼ਿਆਂ ਰੂਪ ਜ਼ਹਿਰ ਮੇਟ ਲੈਂਦੇ ਹਨ, ਜੈਸਾ ਕਿ :

**ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ ॥** *(ਗਉੜੀ ਸੁਖਮਨੀ ਮ: ੫, ਅੰਗ ੨੭੩)*

**ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥** *(ਗਉੜੀ ਸੁਖਮਨੀ ਮ: ੫, ਅੰਗ ੨੮੭)*

ਜਿਸ ਪ੍ਰਕਾਰ ਗੁਰੂ ਨਾਨਕ ਦੇਵ ਜੀ ਨੇ ਦ੍ਰਿਸ਼ਟੀ ਪਾ ਕੇ ਕੌਡੇ ਰਾਖਸ਼ ਦਾ ਕੜਾਹਾ ਠੰਢਾ ਕਰ ਦਿੱਤਾ ਸੀ, ਦਾਈ = ਸਤਿਗੁਰੂ ਜੀ ਦਾਈ ਦੀ ਨਿਆਈਂ ਹਨ। ਜਿਵੇਂ ਦਾਈ ਬੱਚਿਆਂ ਨੂੰ ਸੰਭਾਲਦੀ ਤੇ ਸੁਆ ਦਿੰਦੀ ਹੈ, ਉਵੇਂ ਸਤਿਗੁਰੂ ਜੀ ਆਪਣੀ ਸੰਗਤ ਜਾਂ ਸਰਣ ਰੂਪੀ ਗੋਦ 'ਚ ਰੱਖ ਕੇ ਸੰਭਾਲਦੇ ਹਨ ਅਤੇ ਨਿਰਵਿਕਲਪ ਸਮਾਧੀ ਵਿਚ ਸੁਆਉਂਦੇ ਹਨ। ਸਤਿਗੁਰੂ ਜੀ ਦਾਇਆ = ਖਿਡਾਵੇ ਦੀ ਨਿਆਈਂ ਹਨ। ਜਿਵੇਂ ਦਾਇਆ (ਖਿਡਾਵਾ) ਬੱਚਿਆਂ ਨੂੰ ਖਿਡਾਉਂਦਾ ਹੈ ਤੇ ਬਾਗ਼ਾਂ ਆਦਿ ਦੀ ਸੈਰ ਕਰਾਉਂਦਾ ਹੈ, ਉਵੇਂ ਸਤਿਗੁਰੂ ਜੀ ਗੁਰਸਿੱਖ ਬੱਚਿਆਂ ਨੂੰ ਗਿਆਨ ਦੀਆਂ ਖੇਡਾਂ 'ਚ ਲਗਾ ਕੇ ਖਿਡਾਉਂਦੇ ਹਨ ਤੇ ਅਗੰਮੀ ਗਿਆਨ ਬਖ਼ਸ਼ ਕੇ ਖੰਡਾਂ, ਬ੍ਰਹਿਮੰਡਾਂ, ਦੀਪਾਂ ਤੇ ਲੋਆਂ ਆਦਿ ਦੀਆਂ ਸੈਰਾਂ ਕਰਾ ਦਿੰਦੇ ਹਨ।

(ਖੇਲੈ ਸਗਲ ਜਗਤੁ) ਸਾਰਾ ਹੀ ਜਗਤ ਸਤਿਗੁਰਾਂ ਦੁਆਰਾ ਰਚੇ ਖੇਲ 'ਚ ਖੇਡ ਰਿਹਾ ਹੈ ਅਤੇ ਸਿੱਖ ਦੀ ਬਿਰਤੀ ਨੂੰ (ਖੇ + ਲੈ) ਖੇ = ਆਕਾਸ਼ ਭਾਵ ਚਿਦਾਕਾਸ਼ ਬ੍ਰਹਮ 'ਚ ਲੈ = ਲੈਅਤਾ ਕਰ ਦਿੰਦੇ ਹਨ ਅਰਥਾਤ ਅਭਾਵ ਕਰ ਦਿੰਦੇ ਹਨ **ਅਥਵਾ** ਜੋ ਭਰਮ ਕਰਕੇ ਸੰਸਾਰ ਸਤ ਨਜ਼ਰ ਆਉਂਦਾ ਹੈ, ਇਸ ਨੂੰ ਖੇਲੈ = ਖਿੱਲਰ ਜਾਣ ਵਾਲਾ ਜਣਾ ਦਿੰਦੇ ਹਨ, ਭਾਵ ਮਿਥਿਆ ਦਿਖਾ ਦਿੰਦੇ ਹਨ, ਜੈਸਾ ਕਿ :

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗੁ ਕਉ ਜਾਨਿ ॥** *(ਸਲੋਕ ਮਹਲਾ ੯, ਅੰਗ ੧੪੨੭)*

**ਚੰਗਿਆਈਆ ਬੁਰਿਆਈਆ; ਵਾਚੈ ਧਰਮੁ ਹਦੂਰਿ ॥**

ਸਿੱਖਾਂ ਦੇ ਚੰਗੇ ਕੰਮ ਤੇ ਬੁਰੇ ਕੰਮ ਧਰਮ ਸਰੂਪ ਸਤਿਗੁਰੂ ਜੀ ਪਾਸ ਵਾਚੇ ਜਾਂਦੇ ਹਨ **ਅਥਵਾ** ਸਤਿਗੁਰੂ ਜੀ ਗੁਰਸਿੱਖਾਂ ਨੂੰ ਆਪਣੀ ਹਦੂਰਿ = ਹਜ਼ੂਰੀ ਵਿਚ ਬਿਠਾ ਕੇ ਨਿਸ਼ਕਾਮ ਧਰਮ ਦਾ ਉਪਦੇਸ਼ ਵਾਚੈ = ਆਖਦੇ ਹੋਏ ਸਮਝਾਉਂਦੇ ਹਨ ਕਿ ਸੰਸਾਰ 'ਚ ਕਿਹੜੇ ਚੰਗਿਆਈਆ = ਚੰਗੇ ਕੰਮ ਹਨ ਅਤੇ ਕਿਹੜੇ ਬੁਰਿਆਈਆ = ਬੁਰੇ ਕੰਮ ਹਨ। ਹੇ ਗੁਰਸਿੱਖੋ ! ਧਰਮੀ ਹੋਣਾ ਵੱਡਾ ਹੈ, ਜੈਸਾ ਕਿ :

**ਧਧੈ ਧਰਮੁ ਧਰੇ ਧਰਮਾ ਪੁਰਿ, ਗੁਣਕਾਰੀ ਮਨੁ ਧੀਰਾ ॥** *(ਦਖਣੀ ਓਅੰਕਾਰੁ, ਅੰਗ ੯੩੦)*

ਇਸੇ ਤਰ੍ਹਾਂ ਦਾ ਜੀਵਨ ਹੋਣਾ ਚਾਹੀਦਾ ਹੈ, ਜਿਹੜੇ ਬੰਦੇ ਧਰਮੀ ਨਹੀਂ ਹੋਣਗੇ, ਉਹਨਾਂ ਦੀ ਹਾਲਤ ਬਾਰੇ ਵੀ ਗੁਰ ਫ਼ੁਰਮਾਨ ਹੈ; ਜੈਸਾ ਕਿ :

**ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥**
**ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥** *(ਵਾਰ ਸੂਹੀ ਕੀ ਸਲੋਕਾ ਨਾਲ ਮ: ੩, ਅੰਗ ੭੯੦)*

ਜਿਨ੍ਹਾਂ ਅੰਦਰ ਧਰਮ ਨਹੀਂ ਹੈ, ਉਹ ਸ਼ੈਤਾਨੀਆਂ ਵਿਚ ਵਸਣ ਵਾਲੇ ਲੋਕ ਹਨ; ਜੈਸਾ ਕਿ :

**ਦੀਨ ਛਡਾਇ ਦੁਨੀ ਜੋ ਲਾਏ ॥ ਦੁਹੀ ਸਰਾਈ ਖੁਨਾਮੀ ਕਹਾਏ ॥** *(ਸੂਹੀ ਮਹਲਾ ੫, ਅੰਗ ੭੪੩)*

**ਕਬੀਰ ਦੀਨੁ ਗਵਾਇਆ ਦੁਨੀ ਸਿਉ ਦੁਨੀ ਨ ਚਾਲੀ ਸਾਥਿ ॥**
**ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥** *(ਸਲੋਕ ਭਗਤ ਕਬੀਰ ਜੀਉ ਕੇ, ਅੰਗ ੧੩੬੫)*

**ਦੀਨੁ ਬਿਸਾਰਿਓ ਰੇ ਦਿਵਾਨੇ ਦੀਨੁ ਬਿਸਾਰਿਓ ਰੇ ॥**
**ਪੇਟੁ ਭਰਿਓ ਪਸੂਆ ਜਿਉ ਸੋਇਓ ਮਨੁਖੁ ਜਨਮੁ ਹੈ ਹਾਰਿਓ ॥** *(ਮਾਰੂ ਕਬੀਰ ਜੀਉ, ਅੰਗ ੧੧੦੫)*

ਸੋ ਸਤਿਗੁਰੂ ਸਾਹਿਬ ਜੀ ਗੁਰਸਿੱਖ ਨੂੰ ਧਰਮ ਵਿਚ ਪ੍ਰਪੱਕ ਹੋਣ ਦਾ ਉਪਦੇਸ਼ ਬਖ਼ਸ਼ਦੇ ਹਨ ਕਿ ਜੋ ਵਾਹਿਗੁਰੂ ਨੂੰ ਯਾਦ ਕਰਨਾ ਹੈ, ਇਹ ਸਾਡਾ ਧਰਮ ਹੈ। ਜੈਸਾ ਕਿ :

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥**
**ਕਹੁ ਨਾਨਕ ਅਟਲ ਇਹੁ ਧਰਮੁ ॥** *(ਗਉੜੀ ਮਹਲਾ ੫, ਅੰਗ ੧੯੬)*

ਜੋ ਸਾਰਿਆਂ ਵਹਿਮਾਂ ਭਰਮਾਂ ਨੂੰ ਛੱਡ ਕੇ ਉਸ ਪਰਮੇਸ਼ਰ ਦਾ ਭਜਨ ਕਰਨਾ ਹੈ, ਇਹੀ ਅਟੱਲ ਧਰਮ ਹੈ ਤੇ ਨਾਲ ਹੀ ਸਰੀਰ ਨੂੰ ਸਾਬਤ ਸੂਰਤ ਰੱਖਣਾ; ਜੈਸਾ ਕਿ :

**...ਸਾਬਤ ਸੂਰਤ ਦਸਤਾਰ ਸਿਰਾ ॥** *(ਮਾਰੂ ਸੋਲਹੇ ਮ: ੫, ਅੰਗ ੧੦੮੪)*

ਜਿਸ ਪ੍ਰਕਾਰ ਮਾਤਾ ਦੇ ਪੇਟ ਵਿੱਚੋਂ ਬੱਚਾ ਪੈਦਾ ਹੋਇਆ ਹੈ, ਉਵੇਂ ਉਸ ਦੇ ਕੇਸ ਕਤਲ ਨਾ ਕਰਾਉਣੇ, ਸਾਬਤ ਸੂਰਤ ਰੱਖਣਾ, ਸਿਰ ਨੂੰ ਢੱਕ ਕੇ ਰੱਖਣਾ, ਉਪਰ ਦਸਤਾਰ ਸਜਾਉਣੀ; ਇਹ ਅਕਾਲ ਪੁਰਖ ਵੱਲੋਂ ਜੋ ਧਰਮ ਹੈ, ਜਿਸ ਨੂੰ ਗੁਰੂ ਸਾਹਿਬ ਜੀ ਨੇ ਕਾਇਮ ਰੱਖਣ ਦੀ ਆਗਿਆ ਕੀਤੀ ਹੈ; ਜੈਸਾ ਕਿ :

**ਸੂਰਤਿ ਮੂਰਤਿ ਆਦਿ ਅਨੂਪੁ ॥**
**ਨਾਨਕੁ ਜਾਚੈ ਸਾਚੁ ਸਰੂਪੁ ॥** *(ਧਨਾਸਰੀ ਮਹਲਾ ੧ ਘਰੁ ੨ ਅਸਟਪਦੀਆ, ਅੰਗ ੬੮੬)*

ਇਸ ਪ੍ਰਕਾਰ ਜਿਹੜਾ ਧਰਮੀ ਹੋਣਾ ਹੈ, ਉਸ ਨੂੰ ਗੁਰੂ ਸਾਹਿਬ ਜੀ ਆਪਣੀ ਹਜ਼ੂਰੀ ਵਿਚ ਬਿਠਾ ਕੇ ਉਪਦੇਸ਼ ਬਖ਼ਸ਼ਦੇ ਹਨ ਕਿ ਹੇ ਗੁਰਸਿੱਖ! ਧਰਮੀ ਹੋਣਾ ਕਰ; ਜੈਸਾ ਕਿ :

**ਦੀਨ ਕੈ ਤੋਸੈ ਦੂਨੀ ਨ ਜਾਏ ॥** *(ਸੂਹੀ ਮਹਲਾ ੫, ਅੰਗ ੭੪੩)*

ਸੋ ਇਸ ਪ੍ਰਕਾਰ ਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਗੁਰਸਿੱਖ! ਚੰਗਿਆਈਆ ਬੁਰਿਆਈਆ ਵਾਚੈ = ਨੇਕੀਆਂ, ਭਲਿਆਈਆਂ, ਪਰਉਪਕਾਰ, ਸ਼ੁਭ ਕੰਮਾਂ ਨੂੰ ਹਮੇਸ਼ਾ ਕਰਿਆ ਕਰ ਅਤੇ ਬੁਰਿਆਈਆ = ਬੁਰੇ ਕੰਮਾਂ ਤੋਂ ਵਾਚੈ = ਬਚ ਕੇ ਰਿਹਾ ਕਰ। ਇਹ ਸਿੱਖਿਆ ਦਿੰਦੇ ਹਨ ਕਿ ਰਾਤ ਦਿਨ ਬੁਰੇ ਕਰਮਾਂ ਨੂੰ ਕਰ ਕੇ ਜੀਵਨ ਨੂੰ ਬੁਰਿਆਈਆਂ ਵਿਚ ਨਾ ਪਾਉਣਾ ਕਰ।

**ਸਾਖੀ—ਗੁਰੂ ਅਰਜਨ ਦੇਵ ਜੀ ਦੀ :** ਇਕ ਵਾਰੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦੀਵਾਨ 'ਚ ਬੈਠਿਆਂ ਹੋਇਆਂ ਗੁਰਸਿੱਖਾਂ ਨੂੰ ਉਪਦੇਸ਼ ਦਿੰਦੇ ਹੋਏ ਕਿਹਾ ਕਿ ਤੁਸੀਂ ਝੂਠ ਬੋਲਣਾ ਤੇ ਪਾਪ ਕਰਨਾ ਛੱਡ ਦਿਉ। ਅੱਗੋਂ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ ਜੀ! ਅਸੀਂ ਆਪ ਜੀ ਦੇ ਕਹੇ ਅਨੁਸਾਰ ਚੱਲਣ ਦਾ ਯਤਨ ਤਾਂ ਕਰਦੇ ਹਾਂ ਪਰ ਇਹ ਛੁੱਟਦੇ ਨਹੀਂ ਹਨ। ਫਿਰ ਸਤਿਗੁਰਾਂ ਨੇ ਸਾਰੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਤੁਸੀਂ ਸਾਰੇ ਹੀ ਸ਼ਾਮ ਦੇ ਦੀਵਾਨ 'ਚ ਆ ਕੇ ਦਿਨ ਦੇ ਕੀਤੇ ਹੋਏ ਚੰਗੇ ਅਤੇ ਬੁਰੇ ਕਰਮ ਬੋਲ ਕੇ ਸੁਣਾਇਆ ਕਰੋ। ਜਦੋਂ ਸਿੱਖ ਉਸੇ ਤਰ੍ਹਾਂ ਕਰਨ ਲੱਗੇ ਤਾਂ ਆਪਣੇ ਹੀ ਬੁਰੇ ਕਰਮ 'ਤੇ ਸ਼ਰਮ ਮਹਿਸੂਸ ਹੋਣ ਲੱਗੀ ਤੇ ਹੌਲੀ ਹੌਲੀ ਇਹ ਪਾਪ ਕਰਮ ਘੱਟ ਹੋਣ ਲੱਗੇ ਤੇ ਸਹਿਜੇ ਹੀ ਛੁੱਟ ਗਏ। ਇਸ ਤਰ੍ਹਾਂ ਸਤਿਗੁਰੂ ਬੁਰੇ ਭਲੇ ਕਰਮਾਂ ਦਾ ਨਿਖੇੜਾ ਕਰ ਕੇ ਦੱਸ ਦਿੰਦੇ ਹਨ। ਬੁਰੇ ਕਰਮਾਂ ਨੂੰ ਛੁਡਾ ਦਿੰਦੇ ਹਨ; ਜੈਸਾ ਕਿ :

**ਰਹਤ ਰਹਤ ਰਹਿ ਜਾਇ ਬਿਕਾਰਾ ॥**
**ਗੁਰ ਪੂਰੇ ਕੈ ਸਬਦਿ ਅਪਾਰਾ ॥** *(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੯)*

## ਕਰਮੀ ਆਪੋ ਆਪਣੀ; ਕੇ ਨੇੜੈ ਕੇ ਦੂਰਿ ॥

ਆਪੋ ਆਪਣੇ ਕਰਮੀ = ਕਰਮਾਂ ਅਨੁਸਾਰ ਕੇ = ਕਈ ਸਿੱਖ ਸਤਿਗੁਰਾਂ ਦੇ ਨੇੜੇ ਅਤੇ ਕੇ = ਕਈ ਸਿੱਖ

ਸਤਿਗੁਰਾਂ ਤੋਂ ਦੂਰ ਹੋ ਜਾਂਦੇ ਹਨ, ਜਿਵੇਂ ਭਾਈ ਗੋਂਦਾ ਜੀ ਵਰਗੇ ਗੁਰਸਿੱਖ ਦੂਰ ਰਹਿੰਦੇ ਹੋਏ ਵੀ ਸਤਿਗੁਰਾਂ ਦੇ ਬੜੇ ਨੇੜੇ ਰਹਿੰਦੇ ਸਨ ਅਤੇ ਕਈ ਸਰੀਰ ਕਰਕੇ ਸਤਿਗੁਰਾਂ ਦੇ ਨੇੜੇ ਰਹਿੰਦੇ ਹੋਏ ਵੀ ਸਤਿਗੁਰਾਂ ਤੋਂ ਦੂਰ ਹੁੰਦੇ ਹਨ।

**ਸਾਖੀ—ਗੁਰੂ ਦਸਮੇਸ਼ ਜੀ ਦੇ ਪਹਿਰੇਦਾਰ ਸਿੱਖਾਂ ਦੀ :** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਬੋ ਕੀ ਤਲਵੰਡੀ (ਸ੍ਰੀ ਦਮਦਮਾ ਸਾਹਿਬ) ਸੰਗਤਾਂ ਨੂੰ ਤਾਰ ਰਹੇ ਸਨ ਤਾਂ ਇਕ ਵਾਰ ਰਾਤ ਨੂੰ ਖੇਡ ਪੈ ਰਹੀ ਸੀ। ਦਸ ਸਿੰਘ ਸਤਿਗੁਰਾਂ ਦੇ ਆਸਣ ਦੇ ਪਾਸ ਪਹਿਰੇ ਦੀ ਸੇਵਾ ਨਿਭਾ ਰਹੇ ਸਨ। ਖੇਡੇ ਵਾਲਿਆਂ ਦੀਆਂ ਆਵਾਜ਼ਾਂ ਤੇ ਢੋਲ ਆਦਿ ਵੱਜਦੇ ਸੁਣ ਕੇ ਪਹਿਰੇਦਾਰ ਸਿੰਘ ਆਪਸ ਵਿਚ ਵੀਚਾਰ ਕਰਨ ਲੱਗੇ ਕਿ ਸਤਿਗੁਰੂ ਜੀ ਤਾਂ ਸੌਂ ਰਹੇ ਹਨ, ਚੱਲੋ ਆਪਾਂ ਖੇਡਾ ਦੇਖ ਆਈਏ। ਤਾਂ ਅੱਧੇ ਕੁ ਸਿੱਖ ਕਹਿਣ ਲੱਗੇ ਕਿ ਨਹੀਂ! ਜੇਕਰ ਸਤਿਗੁਰੂ ਜੀ ਜਾਗ ਪਏ ਤੇ ਪਤਾ ਲੱਗ ਗਿਆ ਤਾਂ ਬੁਰਾ ਹੋਵੇਗਾ। ਇਸ ਤਰ੍ਹਾਂ ਵੀਚਾਰਾਂ ਕਰਕੇ ਅੱਧੇ ਸਿੰਘ ਖੇਡਾ ਦੇਖਣ ਚਲੇ ਗਏ ਤੇ ਅੱਧੇ ਗੁਰੂ ਜੀ ਦੀ ਹਜ਼ੂਰੀ ਵਿਚ ਪਹਿਰਾ ਦਿੰਦੇ ਰਹੇ। ਜੋ ਖੇਡਾ ਦੇਖਣ ਗਏ ਸਨ, ਉਹ ਡਰਦੇ ਰਹੇ ਕਿ ਜੇਕਰ ਸਤਿਗੁਰਾਂ ਨੂੰ ਪਤਾ ਲੱਗ ਗਿਆ ਤਾਂ ਪਤਾ ਨਹੀਂ ਸਤਿਗੁਰੂ ਜੀ ਕੀ ਸਜ਼ਾ ਦੇਣਗੇ? ਇਸ ਤਰ੍ਹਾਂ ਉਨ੍ਹਾਂ ਦੇ ਮਨ ਖੇਡੇ 'ਚ ਨਾ ਲੱਗ ਕੇ ਸਤਿਗੁਰਾਂ ਦੇ ਭੈ ਕਾਰਨ ਸਤਿਗੁਰਾਂ ਪਾਸ ਹੀ ਫਿਰਦੇ ਰਹੇ। ਦੂਜੇ ਪਾਸੇ ਜੋ ਪਹਿਰਾ ਦੇ ਰਹੇ ਸਨ, ਉਹ ਮਨਾਂ ਵਿਚ ਸੋਚਦੇ ਰਹੇ ਕਿ ਆਪਾਂ ਗ਼ਲਤੀ ਕੀਤੀ। ਸਤਿਗੁਰੂ ਜੀ ਤਾਂ ਸੌਂ ਹੀ ਰਹੇ ਹਨ। ਜੇਕਰ ਆਪਾਂ ਵੀ ਖੇਡਾ ਦੇਖ ਆਉਂਦੇ ਤਾਂ ਕੀ ਪਤਾ ਚੱਲਣਾ ਸੀ। ਇਸ ਤਰ੍ਹਾਂ ਉਨ੍ਹਾਂ ਦੇ ਮਨ ਖੇਡੇ 'ਚ ਹੀ ਫਿਰਦੇ ਰਹੇ। ਦੂਜੇ ਦਿਨ ਸਤਿਗੁਰਾਂ ਨੇ ਪਹਿਰੇਦਾਰਾਂ ਨੂੰ ਬੁਲਾ ਕੇ ਕਿਹਾ ਕਿ ਜੋ ਹਾਜ਼ਰ ਉਹ ਗ਼ੈਰ-ਹਾਜ਼ਰ, ਜੋ ਗ਼ੈਰ-ਹਾਜ਼ਰ ਉਹ ਹਾਜ਼ਰ ਰਹੇ। ਸਤਿਗੁਰਾਂ ਨੇ ਰਾਤ ਦਾ ਸਾਰਾ ਭੇਦ ਖੋਲ੍ਹ ਕੇ ਕਹਿ ਦਿੱਤਾ ਕਿ ਸਿੱਖੋ! ਤੁਸੀਂ ਸਮਝਦੇ ਹੋ ਕਿ ਗੁਰੂ ਜੀ ਸੌਂ ਰਹੇ ਹਨ ਪਰ ਤੁਹਾਡੀ ਅਸਲੀਅਤ ਇਹੋ ਹੈ ਕਿ ਜੋ ਤੁਸੀਂ ਖੇਡਾ ਦੇਖਣ ਨਹੀਂ ਗਏ, ਉਨ੍ਹਾਂ ਦਾ ਮਨ ਖੇਡੇ ਵਿਚ ਘੁੰਮਦਾ ਰਿਹਾ ਤੇ ਜੋ ਚਲੇ ਗਏ, ਉਨ੍ਹਾਂ ਦੇ ਮਨ ਸਾਡੇ ਭੈ ਕਾਰਨ ਸਾਡੇ ਪਾਸ ਘੁੰਮਦੇ ਰਹੇ। ਇਹ ਸੁਣ ਕੇ ਸਤਿਗੁਰਾਂ ਤੋਂ ਸਿੰਘਾਂ ਨੇ ਖਿਮਾ ਮੰਗੀ; ਜੈਸਾ ਕਿ :

**ਸ੍ਰੀ ਗੁਰ ਸੁਨਿ ਕਰਿ ਸਭਿਨਿ ਸੁਨਾਏ। ਨਿਕਟੇ ਦੂਰ ਦੂਰ ਨਿਕਟਾਏ ॥੪੯॥**
**ਗਏ ਜੁ ਤਿਨਕੋ ਮਨ ਹਮ ਪਾਹੀ। ਗਏ ਨ ਤਿਨ ਮਨ ਖੇਡੇ ਮਾਹੀ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਐਨ ੧, ਅੰਸੂ ੨੬)*

ਇਸ ਤਰ੍ਹਾਂ ਕਈ ਸਤਿਗੁਰਾਂ ਦੇ ਨੇੜੇ ਤੇ ਕਈ ਦੂਰ ਹੁੰਦੇ ਹਨ।

**ਜਿਨੀ ਨਾਮੁ ਧਿਆਇਆ; ਗਏ ਮਸਕਤਿ ਘਾਲਿ ॥**

ਜਿਨ੍ਹਾਂ ਨੇ ਐਸੇ ਸਤਿਗੁਰਾਂ ਪਾਸੋਂ ਨਾਮ ਦੀ ਪ੍ਰਾਪਤੀ ਕਰਕੇ ਨਾਮ ਨੂੰ ਧਿਆਇਆ ਹੈ, ਉਹ ਜਪ ਤਪ ਰੂਪ ਮਸਕਤਿ = ਮਿਹਨਤਾਂ, ਕਮਾਈਆਂ ਨੂੰ ਘਾਲਿ = ਕਮਾ ਕੇ ਸੱਚਖੰਡ ਵਿਚ ਚਲੇ ਗਏ ਹਨ।

**ਨਾਨਕ, ਤੇ ਮੁਖ ਉਜਲੇ; ਕੇਤੀ ਛੁਟੀ ਨਾਲਿ ॥੧॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਗੁਰਸਿੱਖੋ! ਉਹ ਗੁਰਸਿੱਖ ਜਗਿਆਸੂ ਇਸ ਲੋਕ ਵਿਚ ਮੁਖ = ਮੁਖੀ ਤੇ ਪ੍ਰਲੋਕ ਵਿਚ ਜਸ ਰੂਪ ਉਜਲੇ = ਉਜਾਲੇ ਵਾਲੇ ਹੁੰਦੇ ਹਨ ਭਾਵ ਉਹਨਾਂ ਗੁਰਸਿੱਖਾਂ ਦੇ ਮੁੱਖ ਪ੍ਰਲੋਕ **ਵਾ:** ਸੱਚਖੰਡ ਵਿਚ ਉੱਜਲੇ ਹੁੰਦੇ ਹਨ ਤੇ ਹੋਰ ਵੀ ਕੇਤੀ = ਕਿਤਨੀ ਹੀ ਦੁਨੀਆਂ ਉਹਨਾਂ ਦੇ ਨਾਲਿ = ਸੰਗ ਛੁੱਟ ਜਾਂਦੀ ਹੈ ਭਾਵ ਮੁਕਤ ਹੋ ਜਾਂਦੀ ਹੈ। ਜੈਸਾ ਕਿ :

**ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ ॥** *(ਸਿਰੀਰਾਗੁ ਮਹਲਾ ੫, ਅੰਗ ੪੪)*

**ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ॥**
**ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ॥** *(ਸਿਰੀਰਾਗੁ ਮਹਲਾ ੩, ਅੰਗ ੨੮)*

ਇਸ ਤਰ੍ਹਾਂ ਉਹ ਨਾਮ ਜਪਣ ਵਾਲੇ ਆਪ ਵੀ ਤਰ ਜਾਂਦੇ ਹਨ ਅਤੇ ਹੋਰ ਕਿੰਨੀ ਦੁਨੀਆਂ ਵੀ ਉਹਨਾਂ ਦੀ ਸੰਗਤ ਕਰ ਕੇ ਆਵਾਗਵਣ ਤੋਂ ਛੁੱਟ ਜਾਂਦੀ ਹੈ। ਜਿਸ ਤਰ੍ਹਾਂ ਪੈਂਗਲ ਉਪਨਿਸ਼ਦ ਵਿਚ ਲਿਖਿਆ ਹੈ ਕਿ ਨਿਰਮਾਣਤਾ ਆਦਿ ਗੁਣਾਂ ਯੁਕਤ ਜਗਿਆਸੂ ਆਪਣੀਆਂ ਇੱਕੀ ਕੁਲਾਂ ਤਾਰ ਲੈਂਦਾ ਹੈ ਤੇ ਬ੍ਰਹਮ ਦੇ ਜਾਨਣ ਵਾਲਾ ਬ੍ਰਹਮ ਬੇਤਾ ਆਪਣੀਆਂ ੧੦੧ ਕੁਲਾਂ ਨੂੰ ਤਾਰ ਦਿੰਦਾ ਹੈ; ਜੈਸਾ ਕਿ :

**ਅਮਨਿਤ੍ਵਾਦਿ ਸਪੰਨੋ ਮੁਮੁਖਸੂ ਏਕ ਵਿਸ਼ੰਤੀ ਕੁਲੰ ਤਾਰਯਤੀ।**
**ਬ੍ਰਹਮ ਵਿਤ ਮਾਤ੍ਰੇਣ ਕੁਲ ਏਕੋਤ੍ਰ ਸਤੰ ਤਾਰਯਤੀ॥** *(ਪੈਂਗਲ ਉਪਨਿਸ਼ਦ, ਧਿਅ. ੪ ਸੁਰਤੀ ੧)*

**ਇਕ ਸੌ ਇਕ ਕੁਲਾਂ ਦਾ ਵੇਰਵਾ** ਵੀ ਇਸ ਪ੍ਰਕਾਰ ਦਿੱਤਾ ਗਿਆ ਹੈ; ਜੈਸਾ ਕਿ :

**ਪਿਤਾ ਸਾਚ ਚੌਬੀਸ ਬੀਸ ਮਾਤਾ ਕੇ ਜਾਣੋ। ਖੋੜਸ ਤ੍ਰਿਯਾ ਮਹਾਨ ਦ੍ਵਾਦਸ ਸੁਤਾ ਪਛਾਣੋ।**
**ਇਕਾਦਸ ਕੁਲ ਭੈਣ ਦਸ ਭੁਆ ਕੇ ਲੇਖੇ। ਮਾਤ ਭੈਣ ਕੁਲ ਆਠ ਸ੍ਰੁਤੀ ਸਿੰਮ੍ਰਤੀ ਪੇਖੇ।**

ਪਿਤਾ ਦੀਆਂ ੨੪, ਮਾਤਾ ਦੀਆਂ ੨੦, ਪਤਨੀ ਦੀਆਂ ੧੬ ਕੁਲਾਂ, ਪੁੱਤਰੀ ਦੀਆਂ ੧੨, ਭੈਣ ਦੀਆਂ ੧੧, ਭੂਆ ਦੀਆਂ ੧੦, ਮਾਸੀ ਦੀਆਂ ੮। ਕੁੱਲ ੧੦੧ ਕੁਲਾਂ ਤਰ ਜਾਂਦੀਆਂ ਹਨ; ਜੋ ਵੇਦ ਸ੍ਰੁਤੀ ਭਾਵ ਸਿੰਮ੍ਰਿਤੀ ਵਿਚ ਕਿਹਾ ਗਿਆ ਹੈ।

**ਸਲੋਕ ਦਾ ਮੁੱਖ ਭਾਵ :** ਇਸ ਸਲੋਕ ਵਿਚ ਸੰਸਾਰ ਨੂੰ ਉਸ ਦਾ ਬਾਲਕ ਕਥਨ ਕੀਤਾ ਹੈ, ਇਸ ਨੂੰ ਆਪਣੇ ਪ੍ਰੇਮ ਦੇ ਖੇਡ ਵਿਚ ਖਿਡਾ ਰਹੇ ਹਨ। ਪੌਣ ਵਾਂਗ ਨਿਰਲੇਪ, ਪਾਣੀ ਦੀ ਤਰ੍ਹਾਂ ਸ਼ਾਂਤ ਚਿੱਤ, ਪਿਤਾ ਮਾਤਾ ਦੀ ਤਰ੍ਹਾਂ ਸਭ ਨੂੰ ਪਾਲਣ ਵਾਲੇ, ਧਰਤੀ ਦੀ ਨਿਆਈਂ ਖਿਮਾ ਕਰਨ ਵਾਲੇ, ਜਿਨ੍ਹਾਂ ਦੇ ਹੁਕਮ ਵਿਚ ਦਿਨ ਤੇ ਰਾਤ ਦਾਈ ਤੇ ਦਾਏ ਦੀ ਨਿਆਈਂ ਹਨ। ਸਾਰਾ ਸੰਸਾਰ ਉਹਨਾਂ ਦੇ ਹੁਕਮ ਵਿਚ ਆਪੋ-ਆਪਣੀ ਕਿਰਿਆ ਕਰਨ ਰੂਪ ਖੇਲ ਰਿਹਾ ਹੈ। ਸਤਿਗੁਰੂ ਜੀ ਆਪਣੀ ਹਜ਼ੂਰੀ ਵਿਚ ਬੁਲਾ ਕੇ ਆਪਣੇ ਸਿੱਖ ਨੂੰ ਧਰਮ ਵਿਚ ਪ੍ਰਪੱਕ ਹੋਣ ਤੇ ਚੰਗਿਆਈਆਂ ਕਰਨ, ਨਾਮ ਜਪਣ ਅਤੇ ਬੁਰਿਆਈਆਂ ਤੋਂ ਬਚਣ ਦਾ ਉਪਦੇਸ਼ ਦਿੰਦੇ ਹਨ। ਜੋ ਨਿਸ਼ਕਾਮ ਕਰਮ ਤੇ ਧਰਮ ਦੀ ਕਿਰਤ ਕਰਨ, ਨਾਮ ਜਪਣ ਵਾਲੇ ਸਤਿਗੁਰਾਂ ਦੇ ਨੇੜੇ ਹਨ ਅਤੇ ਬੁਰਿਆਈਆਂ ਕਰਨ ਵਾਲੇ, ਬੇਮੁਖ, ਨਾਸਤਕ, ਪਾਪੀ, ਹਤਿਆਰੇ ਦੂਰ ਹਨ। ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਦੀ ਆਗਿਆ ਮੰਨ ਕੇ ਪ੍ਰੇਮਾ-ਭਗਤੀ ਦੀਆਂ ਮਿਹਨਤਾਂ ਕੀਤੀਆਂ, ਸਰੀਰ ਕਰਕੇ ਗੁਰੂ ਘਰ ਦੀ ਸੇਵਾ ਕੀਤੀ। ਗੁਰੂ ਨਾਨਕ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਹਨਾਂ ਦੇ ਮੁਖ ਲੋਕ ਪ੍ਰਲੋਕ ਵਿਚ ਉੱਜਲੇ ਹੁੰਦੇ ਹਨ। ਉਹ ਆਪ ਵੀ ਮੁਕਤ ਹੋ ਗਏ ਹਨ ਤੇ ਬਹੁਤ ਸ੍ਰਿਸ਼ਟੀ ਉਹਨਾਂ ਦੀ ਸੰਗਤ ਕਰਕੇ ਮੁਕਤ ਹੋ ਗਈ; ਜੈਸਾ ਕਿ :

**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥** *(ਗਉੜੀ ਸੁਖਮਨੀ ਮ: ੫, ਅੰਗ ੨੯੫)*

(ਸਲੋਕ ਵਾਲੇ ਤਿੰਨਾਂ ਅੱਖਰਾਂ ਦੇ ਸਮੇਤ ੧੦੩ ਅੱਖਰ ਹਨ)

ਪਤਿਤ, ਪਾਵਨ, ਗ਼ਰੀਬ ਨਿਵਾਜ਼ ਸਤਿਗੁਰੂ ਜੀ ਉਹਨਾਂ ਗੁਰਮੁਖਾਂ, ਤੱਤ ਬੇਤਿਆਂ, ਮਹਾਂਪੁਰਖਾਂ ਦੇ ਪਿੱਛੇ ਸਾਡਾ ਦਾਸਾਂ ਤੇ ਗੁਣਾਂ ਤੋਂ ਹੀਣਿਆਂ ਦਾ ਵੀ ਉਧਾਰ ਕਰੋ ਜੀ, ਕਿਉਂਕਿ ਆਪ ਜੀ ਦਾ ਬਿਰਦ ਹੈ; ਜੈਸਾ ਕਿ :

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥**
*(ਬਿਹਾਗੜਾ ਮਹਲਾ ੫, ਘਰੁ ੨, ਅੰਗ ੫੪੪)*

**ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥**
**ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥**
**ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥**

*(ਗਉੜੀ ਬੈਰਾਗਣਿ ਮ: ੪, ਅੰਗ ੧੬੭)*

**ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ ॥**
**ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ ॥** *(ਰਾਮਕਲੀ ਕੀ ਵਾਰ ਮ: ੫, ਅੰਗ ੯੬੧)*

**ਸਤਿਗੁਰ ਗੁਣੀ ਨਿਧਾਨੁ ਹੈ ਗੁਣ ਕਰਿ ਬਖਸੈ ਅਵਗੁਣਿਆਰੇ।**
**ਸਤਿਗੁਰ ਪੂਰਾ ਵੈਦੁ ਹੈ ਪੰਜੇ ਰੋਗ ਅਸਾਧ ਨਿਵਾਰੇ।**
**ਸੁਖ ਸਾਗਰੁ ਗੁਰੁਦੇਉ ਹੈ ਸੁਖ ਦੇ ਮੇਲਿ ਲਏ ਦੁਖਿਆਰੇ।**
**ਗੁਰ ਪੂਰਾ ਨਿਰਵੈਰੁ ਹੈ ਨਿੰਦਕ ਦੋਖੀ ਬੇਮੁਖ ਤਾਰੇ।**
**ਗੁਰ ਪੂਰਾ ਨਿਰਭਉ ਸਦਾ ਜਨਮ ਮਰਣ ਜਮ ਡਰੈ ਉਤਾਰੇ।**
**ਸਤਿਗੁਰੁ ਪੁਰਖੁ ਸੁਜਾਣੁ ਹੈ ਵਡੇ ਅਜਾਣ ਮੁਗਧ ਨਿਸਤਾਰੇ।**
**ਸਤਿਗੁਰੁ ਆਗੂ ਜਾਣੀਐ ਬਾਂਹ ਪਕੜਿ ਅੰਧਲੇ ਉਧਾਰੇ।**
**ਮਾਣੁ ਨਿਮਾਣੇ ਸਦ ਬਲਿਹਾਰੇ ॥੧੯॥** *(ਭਾਈ ਗੁਰਦਾਸ ਜੀ, ਵਾਰ ੨੬ ਪਉੜੀ ੧੯)*

# ਸ੍ਰੀ ਜਪੁ ਜੀ ਸਾਹਿਬ ਜੀ ਦਾ ਮਹਾਤਮ

**੧.** ਉਥਾਨਕਾ ਅਨੁਸਾਰ ਸ੍ਰੀ ਕਰਤਾਰਪੁਰ ਸਾਹਿਬ ਵਿਖੇ (ਰਾਵੀ ਕਿਨਾਰੇ) ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਗਿਆ ਪਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਪੁ ਜੀ ਸਾਹਿਬ ਦੀਆਂ ਸਾਰੀਆਂ ਪਉੜੀਆਂ ਆਦਿ ਨੂੰ ਤਰਤੀਬ ਅਨੁਸਾਰ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੰਪੂਰਨ ਜਪੁ ਜੀ ਸਾਹਿਬ ਜੀ ਦਾ ਪਾਠ ਸੁਣਾਇਆ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਆਪ ਇਸ ਬਾਣੀ ਦੀ ਮਹਿਮਾ ਆਪਣੇ ਮੁਖਾਰਬਿੰਦ ਤੋਂ ਇਸ ਪ੍ਰਕਾਰ ਆਖੀ, ਜਿਸ ਦਾ ਪੂਰਾ ਵੇਰਵਾ ਕਵੀ ਭਾਈ ਸੰਤੋਖ ਸਿੰਘ ਜੀ ਨੇ *ਸ੍ਰੀ ਗੁਰ ਨਾਨਕ ਪ੍ਰਕਾਸ਼* ਵਿਚ ਦਿੱਤਾ ਹੈ। ਜਪੁ ਜੀ ਸਾਹਿਬ ਦਾ ਮਹਾਤਮ ਉਚਾਰਣ ਕਰਦਿਆਂ ਸਭ ਤੋਂ ਪਹਿਲਾਂ ਮੂਲਮੰਤ੍ਰ ਦਾ ਮਹਾਤਮ ਦਰਸਾਇਆ ਹੈ :

**ਬੈਠਿ ਕਹੇ ਅੰਗਦ ਸੰਗ ਬਚਨਾ। ਪਰਉਪਕਾਰ ਜਿਨਹਿ ਮਨ ਰਚਨਾ।**
**ਅਬ ਤੁਮ ਜਗਤ ਉਧਾਰਨ ਕਾਰਨ। ਮੂਲ ਮੰਤ੍ਰ ਸ਼ੁਭ ਕਰਹੁ ਸੁਧਾਰਨ ॥੯੨॥**

ਇਥੇ ਇਹ ਸਪੱਸ਼ਟ ਹੈ ਕਿ ਮੂਲਮੰਤ੍ਰ ਦੁਆਰਾ ਸ੍ਰਿਸ਼ਟੀ ਦਾ ਉਧਾਰ ਕਰਨ ਲਈ ਗੁਰੂ ਅੰਗਦ ਦੇਵ ਜੀ ਨੂੰ ਪ੍ਰੇਰਣਾ ਦਿੱਤੀ :

**ਮਮ ਬਾਨੀ ਗੁਨਖਾਨੀ ਦੇਖਾ। ਲੀਜੈ ਬੀਨੈ ਬੀਨ ਵਿਸ਼ੇਖਾ।**
**ਹਮਹਿਂ ਸੁਨਾਵਤਿ ਜਾਉ ਉਚਾਰਾ। ਬੰਧ ਮ੍ਰਿਜਾਦ ਕਰਹੁ ਉਪਕਾਰਾ ॥੯੩॥**
**ਹਮ ਤੇ ਜੋ ਜਨਮੈਂ ਪਸ਼ਚਾਤਾ। ਤਿਨ ਸਭਿ ਕੋ ਹੋਵੇ ਗਤਿ ਦਾਤਾ।**
**ਜਿਉਂ ਜਹਾਜ ਚੜ੍ਹ ਸਾਗਰ ਤਰਿਹੀਂ। ਤਿਉਂ ਤਿਹ ਪਢਿ ਸੰਸਾਰ ਉਧਰਿਹੀਂ ॥੯੪॥**
**ਸੁਨਿ ਸ੍ਰੀ ਅੰਗਦ ਬੰਦਨ ਠਾਨੀ। ਬੀਨ ਬੀਨ ਨੀਕੇ ਗੁਰਬਾਨੀ।**
**ਆਨਿ ਸੁਨਾਵਨ ਕੀਨਿ ਸੁਹਾਨੀ। ਤਬਿ 'ਜਪੁ' ਨਾਮ ਧਰਯੋ ਗੁਨਖਾਨੀ ॥੯੫॥**
**ਸ਼੍ਰੀ ਮੁਖ ਤੇ ਮਹਿਮਾ ਪੁਨ ਭਾਖੀ। ਜੋ ਨਰ ਹ੍ਵੈ ਸਿੱਖੀ ਅਭਿਲਾਖੀ।**
**ਨਿਸ ਮਹਿਂ ਉਠੇ ਸਿ ਕਰਹਿ ਸ਼ਨਾਨਾ। ਜਪੁ ਪੜਿਹੈ ਇਕ ਚਿਤ ਸਵਧਾਨਾ ॥੯੬॥**
**ਅਰਥ ਬਿਚਾਰਿ ਕਰਹਿ ਉਰ ਮਾਂਹੀ। ਮੁਕਤਿ ਹੋਇ ਸੋ ਸੰਸੇ ਨਾਹੀ।**
**ਜਪੁਜੀ ਸੇਵਨ ਪ੍ਰੀਤਿ ਸੁ ਜਾਂਹੀ। ਮਮ ਸਮੀਪ ਪ੍ਰਾਪਤਿ ਹੁਇ ਤਾਂਹੀ ॥੯੭॥**
**ਧਰਹਿ ਕਾਮਨਾ ਪਢਿ ਹੈ ਇਕ ਮਨ। ਹੋਹਿ ਸਪੂਰਨ ਤਿਹ ਕੀ ਤਤਛਿਨ।**
**ਜੰਤ੍ਰ ਮੰਤ੍ਰ ਪੁਨ ਤੰਤ੍ਰ ਮਹਾਨਾ। ਭੂਤ ਜਿ ਪ੍ਰੇਤ ਦੈਤ ਬਲਵਾਨਾ ॥੯੮॥**
**ਤਿਹ ਸਮੀਪ ਨਹਿਂ ਆਵੈ ਕੋਈ। ਪਠਨ ਪ੍ਰੀਤਿ ਨਿਤ ਨਰ ਜਿਹ ਹੋਈ।**
**ਮਾਨੁਖ ਦੇਹਿ ਜੀਵ ਜਿਨ ਪਾਈ। ਜਪੁ ਬਿਹੀਨ ਹ੍ਵੈ ਬਾਦ ਗਵਾਈ ॥੯੯॥**
**ਸਿੱਖਨ ਯੋਗ ਮੰਤ੍ਰ ਗੁਰ ਕੇਰਾ। ਇਤ ਉਤ ਨਿਤ ਸੁਖ ਦੇਤਿ ਘਨੇਰਾ।**
**ਹੋਇ ਸਿਖ ਜਪੁ ਕੰਠ ਨ ਕੀਨੋਂ। ਨਾਉਂ ਧਰੀਕ ਬੇਖ ਧਰਿ ਲੀਨੋਂ ॥੧੦੦॥**
**ਇਸ ਤੇ ਔਰ ਨ ਕੋ ਬਿਧਿ ਊਚੀ। ਜਪੁ ਸੇਵਨ ਇਕ ਮਨ ਹੁਇ ਸੂਚੀ ॥**
**ਕਾਮਧੇਨੁ, ਚਿੰਤਾਮਨਿ, ਸੁਰਤਰੁ ॥ ਕਰਿ ਨਹਿਂ ਸਕੇ ਆਧਤਿਲ ਸਮਸਰ ॥੧੦੧॥**
**॥ ਦੋਹਰਾ ॥**
**ਮਹਿਮਾ ਬਰਨੀ ਅਲਪ ਮੈਂ ਕਹਿ ਨ ਜਾਇ ਮਤਿ ਮੰਦ। ਊਚ ਅਗਾਧ ਅਕੱਥ ਹੈ ਜੋ ਜਪੁਜੀ ਸੁਖਕੰਦ ॥੧੦੨॥**

**॥ ਚੌਂਪਈ ॥**
**ਮਨ ਮੂਰਖ ਨਿਤ ਪ੍ਰਤਿ ਜਪੁ ਸੇਵ। ਜਿਹ ਕੋ ਚਾਹੈਂ ਮੁਨਿ ਜਨ ਦੇਵ।**
**ਕਿਤ ਬਿਧਿ ਹੋਵਹਿ ਮਾਨੁਖ ਦੇਹੀ। ਸ੍ਰੀ ਨਾਨਕ ਸਿੱਖੀ ਮਗ ਲੇਹੀਂ ॥੧੦੩॥**
**ਜਪੁਜੀ ਸੇਵ ਕਟਹਿ ਜਮਫਾਸੀ। ਬਹੁਰ ਮਿਲਹਿ ਪਦਵੀ ਅਬਿਨਾਸ਼ੀ।**
**ਅਸ ਸੰਜੋਗ ਚਹਿਤ ਹੈ ਸੋਈ। ਤੁਮ ਕਉ ਤਉ ਸਭਿ ਪ੍ਰਾਪਤਿ ਹੋਈ ॥੧੦੪॥**
**ਬਾਰ ਬਾਰ ਕਯਾ ਕਹੌਂ ਬਨਾਈ। ਹ੍ਵੈ ਅਬ ਅੰਤ ਸਮਾਂ ਦੁਖ ਦਾਈ।**
**ਤਿਹ ਛਿਨ ਪਛੁਤਾਵਹਿਂ ਮਲਿ ਹਾਥਾ। ਹਮ ਕਿਉਂ ਖੋਯੋ ਜਨਮ ਅਕਾਥਾ ॥੧੦੫॥**
**ਨਰ ਤਨ ਦੁਰਲਭ ਇਕ ਇਹ ਪਾਯੋ। ਪੁਨ ਸਤਿਗੁਰ ਸਿਖ ਬੇਖ ਬਨਾਯੋ।**
**ਤੀਜੋ ਕਲਜੁਗ ਕੋ ਹੈ ਕਾਲਾ। ਥੋਰੀ ਸੇਵਾ ਮਹਿਂ ਹੁਇ ਦਯਾਲਾ ॥੧੦੬॥**
**ਐਸ ਸਮੈ ਤੇ ਜੋ ਚੁਕ ਜਾਈ। ਚੜ੍ਹਿ ਕਰਿ ਮੇਰੁ ਰਸਾਤਲ ਪਾਈ।**
**ਜਪੁਜੀ ਕੰਠ ਨਿਤਾਪ੍ਰਤਿ ਰਟੈ। ਜਨਮ ਜਨਮ ਕੇ ਕਲਮਲ ਕਟੈ ॥੧੦੭॥**
**ਸਨੈ ਸਨੈ ਮਨ ਨਿਰਮਲ ਹੋਇ। ਗਤਿ ਪਾਵਹਿ ਭਵ ਬੰਧਨ ਖੋਇ।**
**ਸ਼ਬਦ ਅੱਭਯਾਸ ਕਿਯੋ ਨਰ ਜਾਂਹੀ। ਰਹਯ ਨ ਕਰਨੋ ਕ੍ਰਿਤ ਕਛੁ ਤਾਂਹੀ ॥੧੦੮॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ. ੫੨)*

**੨.** ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਸਿੱਖੀ ਦਾ ਪਹਿਲਾ ਤੀਰਥ ਸ੍ਰੀ ਬਾਉਲੀ ਸਾਹਿਬ, ਸ੍ਰੀ ਗੋਇੰਦਵਾਲ ਸਾਹਿਬ ਚੌਰਾਸੀ ਪਉੜੀਆਂ ਵਾਲਾ ਸਥਾਪਤ ਕੀਤਾ, ਸਭ ਸੰਗਤਾਂ ਦਾ ਉਧਾਰ ਕਰਨ ਵਾਸਤੇ। ਜੈਸਾ ਕਿ :

**ਗੋਬਿੰਦਵਾਲੁ ਗੋਬਿੰਦ ਪੁਰੀ ਸਮ, ਜਲ੍ਨ ਤੀਰਿ ਬਿਪਾਸ ਬਨਾਯਉ ॥**

*(ਸਵਈਏ ਮਹਲੇ ਚਉਥੇ ਕੇ, ਅੰਗ ੧੪੦੦)*

ਸ੍ਰੀ ਬਾਉਲੀ ਸਾਹਿਬ ਵਿਚ ਇਸ਼ਨਾਨ ਕਰਨ ਦਾ ਨਿਯਮ ਦੱਸਦਿਆਂ ਗੁਰੂ ਸਾਹਿਬ ਜੀ ਉਚਾਰਣ ਕਰਦੇ ਹਨ ਕਿ ਪਹਿਲਾਂ ਬਾਹਰ ਸਣੇ ਕੇਸੀਂ ਇਸ਼ਨਾਨ ਕਰੇ, ਫਿਰ ਬਾਉਲੀ ਸਾਹਿਬ ਵਿਚ ਸਣੇ ਕੇਸੀਂ ਟੁੱਭੀ ਲਾ ਕੇ ਬਿਨਾਂ ਕਿਸੇ ਹੋਰ ਗੱਲ ਕਰਨ ਤੋਂ ਪਹਿਲੀ ਪੌੜੀ 'ਤੇ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਚਿੱਤ ਇਕਾਗਰ ਕਰ ਕੇ ਕਰੇ। ਪਾਠ ਸੰਪੂਰਨ ਕਰ ਕੇ ਫਿਰ ਦੁਬਾਰਾ ਸਣੇ ਕੇਸੀਂ ਇਸ਼ਨਾਨ ਕਰੇ ਤੇ ਫਿਰ ਦੂਸਰੀ ਪੌੜੀ 'ਤੇ ਸੰਪੂਰਨ ਪਾਠ ਕਰੇ, ਫਿਰ ਇਸ਼ਨਾਨ ਕਰੇ। ਇਸ ਪ੍ਰਕਾਰ ਚੌਰਾਸੀ ਪੌੜੀਆਂ 'ਤੇ ਚੌਰਾਸੀ ਪਾਠ ਸ੍ਰੀ ਜਪੁ ਜੀ ਸਾਹਿਬ ਦੇ ਅਤੇ ਚੌਰਾਸੀ ਵਾਰੀ ਸਣੇ ਕੇਸੀਂ ਇਸ਼ਨਾਨ ਕਰੇ। ਇਸ਼ਨਾਨ ਕਰਨ ਜਾਂਦਿਆਂ ਤੇ ਅਗਲੀ ਪੌੜੀ 'ਤੇ ਵਾਪਸ ਆਉਂਦਿਆਂ ਵਾਹਿਗੁਰੂ ਦਾ ਸਿਮਰਨ ਕਰੇ। ਪਾਠ ਪੌੜੀ 'ਤੇ ਹੀ ਅਰੰਭੇ ਅਤੇ ਉਥੇ ਹੀ ਭੋਗ ਪਾ ਕੇ ਫਿਰ ਇਸ਼ਨਾਨ ਕਰਨ ਜਾਵੇ। ਇਉਂ ਚੌਰਾਸੀ ਦਾ ਗੇੜ ਕੱਟਿਆ ਜਾਵੇਗਾ। ਇਸ ਪ੍ਰਕਾਰ ਤੀਸਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਵੀ ਜਪੁ ਜੀ ਸਾਹਿਬ ਦਾ ਮਹਾਤਮ ਦਰਸਾਉਂਦੇ ਹਨ। ਬੇਅੰਤ ਹੀ ਸੰਗਤਾਂ ਗੁਰੂ ਜੀ ਦਾ ਬਚਨ ਮੰਨ ਕੇ ਮੁਕਤ ਹੋਈਆਂ, ਹੋ ਰਹੀਆਂ ਹਨ ਤੇ ਹੁੰਦੀਆਂ ਰਹਿਣਗੀਆਂ।

**॥ ਦੋਹਰਾ ॥**
**ਭਗਤਿ ਖਜ਼ਾਨਾ ਖੁਲਿ ਰਹਯੋ ਸਤਿਗੁਰ ਕੇ ਦਰਬਾਰ। ਚਾਰ ਪਦਾਰਥ ਸੰਗਤਿਹਿਂ ਦੇਤਿ ਲਗਤ ਨਹਿ ਬਾਰ ॥੧॥**
**॥ ਚੌਂਪਈ ॥ ਤੀਰਥ ਪਰਮ ਰਚਯੋ ਬਡ ਪੁੰਨਯ। ਸੇਵਤਿ ਭਏ ਪੁਰਖ ਸੋ ਧੰਨਯ।**
**ਮਹਾਂ ਮਹਾਤਮ ਹੈ ਜਿਸ ਕੇਰਾ। ਜਿਸ ਮੱਜੈ ਫਲ ਲਹੈ ਘਨੇਰਾ ॥੨॥**
**ਸੁੰਦਰ ਸੀਤਲ ਨਿਰਮਲ ਖਰੋ। ਅਤਿ ਗੰਭੀਰ ਨੀਰ ਜਿਹ ਭਰੋ।**
**ਦੱਖਣ ਦਿਸ਼ ਮਹਿਂ ਝਰਣਾ ਬਹਯੋ। ਸੁਰਸਰਿ ਕੋ ਪ੍ਰਵਾਹ ਤਹਿਂ ਲਹਯੋ ॥੩॥**

**ਰਚੀ ਚੁਰਾਸੀ ਜਿਹ ਸੌਪਾਨ। ਗਿਨਿ ਜਬਿ ਦੇਖੀ ਕ੍ਰਿਪਾ ਨਿਧਾਨ।**
**ਮੁਖ ਤੇ ਬਾਕ ਕਹਯੋ ਤਿਸਿ ਕਾਲ। ਜੋ ਸਿਖ ਦਰਸਹਿ ਪ੍ਰੇਮ ਬਿਸਾਲ॥੪॥**
**ਬਾਰਿ ਚੁਰਾਸੀ ਕਰਹਿ ਸ਼ਨਾਨ। ਇਤਨੇ ਜਪੁਜੀ ਪਾਠ ਬਖਾਨਿ।**
**ਸਤਿਗੁਰ ਮੂਰਤਿ ਕਰਿਕੈ ਧਯਾਨ। ਮਿਟਹਿ ਚੁਰਾਸੀ ਆਵਨਿ ਜਾਨਿ॥੫॥**
**ਜਯੋਂ ਕਯੋਂ ਪਾਇ ਭਗਤਿ ਗੁਰ ਕੇਰੀ। ਮਿਟਹਿ ਜੂਨ ਤਿਹ ਭ੍ਰਮਨ ਕੁਫੇਰੀ।**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧ ਅੰਸੂ ੫੮)*

**੩.** ਜਿਸ ਵੇਲੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਲਾਹੌਰ ਵਿਖੇ ਰਾਵੀ ਵਿਚ ਅੰਤਿਮ ਇਸ਼ਨਾਨ ਕੀਤਾ, ਉਸ ਵੇਲੇ ਆਪ ਜੀ ਨੇ ਇਕ ਆਸਨ ਬੈਠ ਕੇ ਸ੍ਰੀ ਜਪੁ ਜੀ ਸਾਹਿਬ ਦਾ ਆਪ ਪਾਠ ਕੀਤਾ ਅਤੇ ਪੰਜਾਂ ਸਿੱਖਾਂ (ਭਾਈ ਬਿਧੀ ਚੰਦ ਜੀ, ਭਾਈ ਜੇਠਾ ਜੀ, ਭਾਈ ਲੰਙਾਹ ਜੀ, ਭਾਈ ਪਿਰਾਣਾ ਜੀ, ਭਾਈ ਪੈੜਾ ਜੀ) ਤੋਂ ਵੀ ਸਤਿਗੁਰੂ ਜੀ ਨੇ ਜਪੁ ਜੀ ਦੇ ਪਾਠ ਸੁਣੇ :

**ਗਹਿ ਪਦ ਪਦਮ ਲੰਙਾਹ ਪਖਾਰੇ। ਪ੍ਰਵਿਸ਼ੇ ਜਲ ਮਹਿ ਮੱਜਨ ਧਾਰੇ॥੨੩॥**
**ਵਹਿਰ ਨਿਕਸਿ ਪਟ ਸ਼ੁਸ਼ਕ ਲਿਯੋ ਹੈ। ਦੇਹ ਅਛਾਦਨਿ ਪੁਨਹ ਕਿਯੋ ਹੈ।**
**ਜਪੁਜੀ ਪਾਠ ਕਰਤਿ ਉਰ ਪ੍ਰੇਮਾ। ਜੋ ਸਿੱਖਨਿ ਕੀ ਠਾਨਤਿ ਛੇਮਾ॥੨੪॥**
**ਪੁਨ ਪੰਚਹੁ ਸਿਖ ਕੀਨ ਸ਼ਨਾਨੇ। ਗੁਰ ਬਾਨੀ ਕੋ ਪਾਠ ਬਖਾਨੇ।**
**ਖਰੇ ਭਏ ਸਤਿਗੁਰੁ ਪਰਵਾਰ। ਜਪੁਜੀ ਪਾਠ ਸੁਨਯੋ ਨਿਰਧਾਰ॥੨੫॥**
**ਭੋਗ ਪਾਇ ਕਰਿ ਸੀਸ ਨਿਵਾਯੋ। ਪੁਨ ਸਿੱਖਨਿ ਸਨਿ ਬਾਕ ਅਲਾਯੋ।**
**ਅਬਿ ਹਮ ਚਹਿਂ ਪਰਲੋਕ ਪਿਆਨਾ। ਚਿਤ ਜਿਮ ਚਹਤਿ ਸਕਲ ਹਮ ਠਾਨਾ॥੨੬॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੪, ਅੰਸੂ ੩੭)*

**੪. ਸਾਖੀ—ਭਾਈ ਗੋਪਾਲਾ ਜੀ :** ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਕ ਜਿਨ੍ਹਾਂ ਦੀ ਬਾਬਤ ਭਾਈ ਗੁਰਦਾਸ ਜੀ ਨੇ ਇਉਂ ਫ਼ੁਰਮਾਨ ਕੀਤਾ ਹੈ :

**ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।**
**ਅਰਜਨ ਕਾਇਆ ਪਲਟਿਕੈ ਮੂਰਤਿ ਹਰਗੋਬਿੰਦ ਸਵਾਰੀ।**
**ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।**
**ਦਲ ਭੰਜਨ ਗੁਰ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੪੮)*

ਛੇਵੇਂ ਸਤਿਗੁਰੂ ਜੀ ਨੇ ਚਾਰ ਵੱਡੇ ਜੰਗ ਲੜੇ ਹਨ। ਪਹਿਲਾ ਜੰਗ ਸ੍ਰੀ ਅੰਮ੍ਰਿਤਸਰ ਸਾਹਿਬ ਦਾ ਸੀ। ਜੋ ਮੁਗ਼ਲਸ ਖ਼ਾਂ ਪਠਾਨ ਚੜ੍ਹ ਕੇ ਆਇਆ, ਜਿਸ ਨੂੰ ਸ਼ਾਹਜਹਾਂ ਨੇ ਲਾਹੌਰ ਤੋਂ ਭੇਜਿਆ ਸੀ। ੭੦੦੦ (ਸੱਤ ਹਜ਼ਾਰ) ਫ਼ੌਜ ਕੁਝ ਪਹਿਰਾਂ ਵਿਚ ਹੀ ਖ਼ਤਮ ਕਰ ਕੇ ਗੁਰੂ ਜੀ ਨੇ ਜੰਗ ਸਮਾਪਤ ਕੀਤਾ। ਦਿਨ ਚੜ੍ਹੇ ਬੀਬੀ ਵੀਰੋ ਜੀ ਦੇ ਅਨੰਦ ਕਾਰਜ ਝਬਾਲ ਪਿੰਡ ਵਿਖੇ ਕਰ ਕੇ ਫ਼ੌਜਾਂ ਸਮੇਤ ਹਰਿਗੋਬਿੰਦਪੁਰ ਵਾਲੇ ਸਥਾਨ 'ਤੇ ਚੌਮਾਸ ਕੱਟਣ ਲਈ ਠਹਿਰੇ। ਇਸ ਥਾਂ 'ਤੇ ਭਗਵਾਨ ਦਾਸ ਘੇਰੜ, ਜੋ ਸੂਬੇ ਜਲੰਧਰ ਨਾਲ ਮਿਲ ਕੇ ਜ਼ਮੀਨ 'ਤੇ ਕਬਜ਼ਾ ਕਰੀ ਬੈਠਾ ਸੀ, ਉਸ ਨੂੰ ਇਹ ਜਾਪਿਆ ਕਿ ਕਿਤੇ ਗੁਰੂ ਜੀ ਮੇਰੀ ਜ਼ਮੀਨ 'ਤੇ ਕਬਜ਼ਾ ਨਾ ਕਰ ਲੈਣ। ਸਰਕਾਰ ਦੀ ਸ਼ਹਿ 'ਤੇ ਸਰਕਾਰ ਪੱਖੀ ਹੋਣ ਕਰਕੇ ਗੁਰੂ ਜੀ ਨੂੰ ਘੱਟ ਵੱਧ ਬੋਲਣ ਲੱਗਾ। ਗੁਰੂ ਜੀ ਨੇ ਬਹੁਤ ਕਿਹਾ ਕਿ ਭਗਵਾਨ ਦਾਸ! ਅਸੀਂ ਤਾਂ ਚੌਮਾਸਾ ਕੱਟ ਕੇ ਚਲੇ ਜਾਣਾ ਹੈ ਪਰ ਇਹ ਪਾਪਾਤਮਾ ਨਾ ਸਮਝਿਆ। ਗੁਰੂ ਜੀ ਇਸ ਦੀ ਬਜ਼ੁਰਗੀ ਦਾ ਵੀ ਖ਼ਿਆਲ ਕਰਦੇ ਸਨ। ਮੋਟਾ ਢਿੱਡ, ਛੋਟੀਆਂ ਅੱਖਾਂ, ਛੋਟੀ ਗਰਦਨ ਈਰਖਾ ਦੇ ਭਰੇ ਵੱਡੇ ਵੱਡੇ ਬਚਨ ਬੋਲ ਰਿਹਾ ਸੀ। ਗੁਰੂ ਜੀ ਨੂੰ ਕਹਿਣ ਲੱਗਾ ਕਿ ਅਰਜਨ ਦੇਵ ਦੇ ਪੁੱਤਰ, ਤੂੰ ਕੀ ਸਮਝਿਆ ਕਿ ਇਸ ਜਗ੍ਹਾ ਦਾ ਕੋਈ ਮਾਲਕ ਨਹੀਂ। ਕਿਸ ਨੂੰ ਪੁੱਛ ਕੇ ਡੇਰਾ ਲਾਇਆ

ਹੈ ? ਮਹਾਰਾਜ ਨੇ ਕਿਹਾ ਕਿ ਧਰਤੀ ਦਾ ਮਾਲਕ ਤਾਂ ਪਰਮੇਸ਼ਰ ਹੈ। ਇਹ ਡੇਰਾ ਵੀ ਪਰਮੇਸ਼ਰ ਦੇ ਹੁਕਮ ਵਿਚ ਹੀ ਲੱਗਿਆ ਹੈ। ਭਗਵਾਨ ਦਾਸ ਕਹਿੰਦਾ ਹੈ ਕਿ ਇਸ ਧਰਤੀ ਦਾ ਮਾਲਕ ਤਾਂ ਮੈਂ ਹੀ ਹਾਂ। ਗੁਰੂ ਜੀ ਨੂੰ ਕਹਿਣ ਲੱਗਾ ਕਿ ਤੂੰ ਦਯਾ ਹੀਨ ਹੈ, ਥਾਂ ਥਾਂ ਉਪੱਦਰ ਕਰਨ ਵਾਲਾ, ਜਿਸ ਨੇ ਤਿੰਨ ਪਹਿਰਾਂ ਵਿਚ ਸੱਤ ਹਜ਼ਾਰ ਸ਼ਾਹੀ ਫ਼ੌਜ ਬੇਰਹਿਮੀ ਨਾਲ ਮਾਰ ਦਿੱਤੀ। ਜੇ ਭਲਾ ਚਾਹੁੰਦਾ ਹੈਂ ਤਾਂ ਆਪਣੇ ਆਪ ਇਥੋਂ ਉੱਠ ਕੇ ਚਲਾ ਜਾਹ। ਅੱਗੋਂ ਗੁਰੂ ਜੀ ਨੇ ਕਿਹਾ ਕਿ :

**ਪਰੀ ਰਹਹਿ ਭੂਮੀ ਸਭਿ ਇਹਾਂ। ਗਏ ਤਯਾਗ ਸੇ ਗਿਨੀਅਹਿ ਕਹਾਂ ॥੪੧॥**
**ਤੁਵ ਛਿਤਿ ਤੁਵ ਢਿਗ ਰਹੈ ਸਦਾਮੂ। ਕਰਹਿੰ ਕਿਤਿਕ ਦਿਨ ਹਮ ਬਿਸਰਾਮੂ।**
**ਰਾਖਿ ਮਾਲਕੀ ਆਪਨਿ ਸਦਾ। ਹੁਇ ਆਗਵਨ ਹਮਾਰੋ ਕਦਾ ॥੪੨॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੬, ਅੰਸੂ ੨੮)*

ਪਰ ਇਹ ਪਾਪੀ ਫਿਰ ਵੀ ਨਾ ਹਟਿਆ। ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਤੱਕ ਅਪਮਾਨਜਨਕ ਸ਼ਬਦ ਬੋਲਣ ਲੱਗਾ। ਸਤਿਗੁਰਾਂ ਦੇ ਸਾਹਮਣੇ ਖਲੋ ਕੇ ਗਾਲ੍ਹਾਂ ਕੱਢਣ ਲੱਗ ਪਿਆ। ਫਿਰ ਸਤਿਗੁਰੂ ਜੀ ਨੇ ਸਿੱਖਾਂ ਨੂੰ ਕਿਹਾ; ਜੈਸਾ ਕਿ :

**ਕਰਯੋ ਹੁਕਮ ਸਿੱਖਨਿ ਕੌਂ ਧਰੋ। ਅਧਿਕ ਮਾਰਿ ਜੂਤਨ ਕੀ ਕਰੋ।**
**ਦੇਖਹੁ ਇਸ ਕੀ ਸ਼ਾਹੁ ਸਹਾਇ। ਮਾਰਿ ਮਾਰਿ ਦਿਹੁ ਅਕਲ ਗਵਾਇ ॥੯॥...**
**ਲਾਗੇ ਜੂਤ ਬਜਨਿ ਸਿਰ ਭਾਰੇ। ਕਿਨਹੂੰ ਡਾਰੀ ਪਾਗ ਉਤਾਰੇ ॥੧੧॥**
**ਪਨਹੀ ਹਤਹਿਂ ਵਾਰ ਨਹਿਂ ਪਾਵੈਂ। ਰੋਡੇ ਸਿਰ ਪਰ ਸ਼ਬਦ ਉਠਾਵੈਂ।**
**ਹਾਇ ਹਾਇ ਬਹੁ ਮੂਢ ਉਚਾਰਤਿ। ਤਉ ਗੁਰੂ ਕੋ ਗਾਰਿ ਨਿਕਾਰਤਿ ॥੧੨॥** *(ਰਾਸਿ ੬, ਅੰਸੂ ੨੯)*

ਫਿਰ ਵੀ ਗਾਲ੍ਹਾਂ ਕੱਢਦਾ ਵੇਖ ਕੇ ਸਿੱਖਾਂ ਨੇ ਹੋਰ ਕੁੱਟਿਆ।

**ਐਸੀ ਪਰੀ ਮਾਰ ਤਿਸ ਬਾਰਾ। ਤਤਛਿਨ ਹਾਨਯੋ ਪ੍ਰਾਨ ਬਿਦਾਰਾ।**
**ਲਗੇ ਮੁਸ਼ਟ ਸਿਰ ਮਹਿ ਬਲਵੰਤੇ। ਪਰਤਿ ਜੂਤ ਭਾ ਤਨ ਕੋ ਅੰਤੇ ॥੧੯॥** *(ਰਾਸਿ ੬, ਅੰਸੂ ੨੯)*

ਇਸ ਪ੍ਰਕਾਰ ਜਦੋਂ ਭਗਵਾਨ ਦਾਸ ਮਰ ਗਿਆ ਤਾਂ ਉਸ ਦੇ ਪੁੱਤਰ ਨੂੰ ਇਸ ਦੇ ਮਰਨ ਦਾ ਪਤਾ ਲੱਗਣ ਤੋਂ ਗੁਰੂ ਘਰ ਦੇ ਨਾਲ ਧਰੋਹ ਕਰਨ ਵਾਲੇ ਚੰਦੂ ਦੇ ਪੁੱਤਰ ਕਰਮ ਚੰਦ ਤੇ ਭਗਵਾਨ ਦਾਸ ਘੇਰੜ ਦੇ ਪੁੱਤਰ ਰਤਨ ਚੰਦ ਨੇ ਸੂਬਾ ਜਲੰਧਰ ਅਬਦੁੱਲ ਖ਼ਾਂ ਨੂੰ ਪੰਦਰਾਂ ਹਜ਼ਾਰ ਫ਼ੌਜ ਨਾਲ ਚੜ੍ਹਾ ਕੇ ਲਿਆਂਦਾ। ਬੜਾ ਭਾਰੀ ਯੁੱਧ ਹੋਇਆ। ਥੋੜੀ ਗਿਣਤੀ ਦੇ ਸਿੱਖਾਂ ਦੀ ਫ਼ੌਜ ਜਿਸ ਨੇ ਤੁਰਕਾਂ ਦੀ ਵੱਡੀ ਗਿਣਤੀ ਵਾਲੀ ਫ਼ੌਜ ਦਾ ਮੁਕਾਬਲਾ ਕੀਤਾ ਤੇ ਸਾਰੀ ਫ਼ੌਜ ਮਾਰ ਦਿੱਤੀ। ਸ਼ਾਮ ਤੱਕ ਫ਼ੌਜ ਸਮੇਤ ਵੱਡੇ ਵੱਡੇ ਸੂਰਮੇ ਵੀ ਮਾਰੇ ਗਏ। ਸੂਬਾ ਜਲੰਧਰ ਅਬਦੁੱਲ ਖ਼ਾਂ ਵੀ ਮਾਰਿਆ ਗਿਆ। ਰਤਨ ਚੰਦ ਤੇ ਕਰਮ ਚੰਦ ਵੀ ਮਾਰੇ ਗਏ। ਮੁਸਲਮਾਨਾਂ ਦੇ ਵੱਡੇ ਵੱਡੇ ਜਰਨੈਲਾਂ ਦੀਆਂ ਲਾਸ਼ਾਂ ਇਕ ਥਾਂ 'ਤੇ ਇਕੱਠੀਆਂ ਕਰ ਕੇ ਧਰਤੀ ਵਿਚ ਦੱਬ ਕੇ ਉੱਤੇ ਦਮਦਮਾ ਸਾਹਿਬ ਰਚ ਕੇ ਦੁਸ਼ਮਣਾਂ ਦੀ ਵੀ ਕਲਿਆਣ ਚਾਹੀ। ਸ਼ਹੀਦ ਹੋਏ ਸਿੱਖਾਂ ਦੇ ਸਸਕਾਰ ਕੀਤੇ। ਬਾਕੀਆਂ ਦੀਆਂ ਲਾਸ਼ਾਂ ਬਿਆਸ ਵਿਚ ਰੋੜ੍ਹ ਦਿੱਤੀਆਂ। ਦਮਦਮੇ ਉਪਰ ਦੀਵਾਨ ਸਜਾਇਆ; ਜੈਸਾ ਕਿ :

**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥**

*(ਗਉੜੀ ਕੀ ਵਾਰ ਮ: ੪, ਅੰਗ ੩੦੨)*

ਦੇ ਮਹਾਂਵਾਕ ਅਨੁਸਾਰ ਸਰਬੱਤ ਦੇ ਭਲੇ ਦੀ ਭਾਵਨਾ ਨੂੰ ਮੁੱਖ ਰੱਖਦਿਆਂ ਵੈਰ ਕਰਨ ਵਾਲਿਆਂ ਨਾਲ ਵੀ ਦਇਆ ਕਰ ਕੇ ਉਹਨਾਂ ਦੀ ਕਲਿਆਣ ਕਰਨੀ ਚਾਹੀ। ਇਕ ਦਿਨ ਦੀਵਾਨ ਵਿਚ ਬੈਠੇ ਗੁਰੂ ਸਾਹਿਬ ਜੀ

ਨੇ ਸੰਗਤਾਂ ਨੂੰ ਹੁਕਮ ਕੀਤਾ ਕਿ ਸਾਨੂੰ ਕੋਈ ਜਪੁ ਜੀ ਸਾਹਿਬ ਦਾ ਪਾਠ ਲਗਾਂ, ਮਾਤ੍ਰਾਂ, ਵਿਸ਼ਰਾਮ ਅਤੇ ਉਚਾਰਣ ਸ਼ੁੱਧ ਕਰਕੇ ਸੁਣਾਏ। ਜੋ ਮੰਗੇ ਉਹੀ ਉਸ ਨੂੰ ਦੇਵਾਂਗੇ; ਜੈਸਾ ਕਿ :

**ਇਕ ਦਿਨ ਬੈਠਿ ਦਿਵਾਨ ਮਝਾਰਾ। ਸੁਭਟ ਸਿੱਖ ਤਹਿਂ ਸ਼ੁਭਤਿ ਹਜ਼ਾਰਾ ॥੧੯॥**
**ਸਭਿਨਿ ਸੁਨਾਇ ਮੁਕੰਦ ਬਖਾਨੀ। ਕੋ ਸਿਖ ਸੁੱਧ ਪਠਹਿ ਗੁਰੁ ਬਾਨੀ।**
**ਜਥਾ ਯੋਗ ਮਾਤ੍ਰਾ ਅਰੁ ਬਰਣ। ਪਠਹਿ ਸੰਭਾਰਿ ਸੁਨਾਵਹਿ ਕਰਣ ॥੨੦॥...**
**ਤਉ ਸਿੱਖ ਜੋ ਹੁਇ ਬੁਧਿਵੰਤਾ। ਕਰਤਿ ਪ੍ਰੇਮ ਲਖਿ ਸ਼ੁੱਧ ਪਠੰਤਾ।**
**ਸੋ ਅਬਿ ਸਨਮੁਖ ਥਿਰਹਿ ਹਮਾਰੇ। ਜਪੁਜੀ ਪਾਠ ਕਰਹਿ ਨਿਰਧਾਰੇ ॥੨੩॥**
**ਸ਼ੁੱਧ ਸੁਨਾਈ ਰਿਝਾਵਹਿ ਮੋਹੀ। ਮਨ ਬਾਂਛਤਿ ਫਲ ਪ੍ਰਾਪਤਿ ਹੋਹੀ।**
**ਨਹਿਂ ਅਦੇਯ ਵਸਤੂ ਪੁਨ ਕੌਨ। ਜਿਮ ਜਾਚਹਿ ਹਮ ਦੇ ਹੈਂ ਤੌਨ ॥੨੪॥** *(ਰਾਸਿ ੬, ਅੰਸੂ ੪੬)*

ਇਹ ਸੁਣ ਕੇ ਹਾਫ਼ਜ਼ਾਬਾਦ ਦਾ ਰਹਿਣ ਵਾਲਾ ਗੁਰਮੁਖ ਭਾਈ ਗੋਪਾਲਾ ਹੱਥ ਜੋੜ ਕੇ ਨਿਮਰਤਾ ਸਹਿਤ ਬੇਨਤੀ ਕਰਨ ਲੱਗਾ ਕਿ ਸਤਿਗੁਰੂ ਜੀ ! ਦਾਸ ਦਾ ਸਰੀਰ ਹਾਜ਼ਰ ਹੈ। ਪਾਠ ਕਰਨ ਦਾ ਬਲ ਆਪ ਜੀ ਬਖ਼ਸ਼ੋ; ਜੈਸਾ ਕਿ :

**ਜੋ ਸੇਵਕ ਪ੍ਰਤਿ ਆਇਸੁ ਕਰੀਯਹਿ। ਅਪਨਿ ਕ੍ਰਿਪਾ ਬਲ ਮੋ ਪਰ ਧਰੀਯਹਿ।**
**ਕਰੌਂ ਸੁਨਾਵਨਿ ਮੈਂ ਥਿਰ ਹੋਇ। ਸ਼ੁੱਧ ਪਾਠ ਜਿਮ ਜਪੁ ਕੋ ਜੋਇ ॥੨੬॥** *(ਰਾਸਿ ੬, ਅੰਸੂ ੪੬)*

ਤਾਂ ਸਤਿਗੁਰੂ ਜੀ ਨੇ ਆਪਣੇ ਸਾਹਮਣੇ ਉੱਚਾ ਆਸਣ ਲਵਾ ਕੇ ਸਿੱਖ ਨੂੰ ਸਤਿਕਾਰ ਨਾਲ ਬਿਠਾ ਦਿੱਤਾ। ਭਾਈ ਗੋਪਾਲਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਜਪੁ ਜੀ ਸਾਹਿਬ ਦਾ ਪਾਠ ਅਰੰਭ ਕੀਤਾ। ਜਦੋਂ '੧ਓਂ' ਸ਼ਬਦ ਉਚਾਰਿਆ ਤੇ ਫਿਰ 'ਸਤਿਨਾਮੁ' ਸ਼ਬਦ ਰਸਨਾ ਤੋਂ ਕਿਹਾ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਪ੍ਰੇਮ ਸਹਿਤ ਹੋ ਕੇ ਸ਼ਬਦ ਦੇ ਸਤਿਕਾਰ ਵਿਚ ਨਮਸਕਾਰ ਕੀਤੀ; ਜੈਸਾ ਕਿ :

**ਪੂਰਬ ਕਹਿ 'ਇਕਿ ਓਅੰਕਾਰਾ'। 'ਸਤਿਨਾਮ' ਕੋ ਬਹੁਰ ਉਚਾਰਾ।**
**ਸ੍ਰੀ ਹਰਗੋਵਿੰਦ ਸੁਨਿ ਕਰ ਜੋਰਿ। ਨਮਸਕਾਰ ਕੀਨੀ ਸਿਖ ਓਰਿ ॥੨੯॥** *(ਰਾਸਿ ੬, ਅੰਸੂ ੪੬)*

ਭਾਈ ਗੋਪਾਲਾ ਜੀ ਇਕਾਗਰ ਚਿਤ ਹੋ ਕੇ ਸੰਕਲਪਾਂ ਵਿਕਲਪਾਂ ਤੋਂ ਰਹਿਤ ਸਾਵਧਾਨ ਹੋ ਕੇ ਪ੍ਰੇਮ ਨਾਲ ਪਾਠ ਸੁਣਾ ਰਹੇ ਸਨ। ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

**ਸਨੈ ਸਨੈ ਸਭਿ ਕੀਨਿ ਸੰਭਾਰ। ਮਾਤ੍ਰਾ ਬਰਣ ਭਲੇ ਨਿਰਧਾਰਿ।...॥੩੫॥**

ਸਤਿਗੁਰੂ ਜੀ ਪਾਠ ਸੁਣ ਕੇ ਬਹੁਤ ਪ੍ਰਸੰਨ ਹੋਏ। ਸੋਚਿਆ ਕਿ ਸ਼ੁੱਧ ਪਾਠ ਦੇ ਬਦਲੇ ਸਿੱਖ ਨੂੰ ਕੀ ਵਸਤੂ ਦੇਈਏ। ਵਿਚਾਰ ਕੀਤੀ ਕਿ ਇਸ ਨੂੰ ਪਾਤਸ਼ਾਹੀ ਦੇ ਦੇਈਏ। ਫਿਰ ਮਨ ਵਿਚ ਖ਼ਿਆਲ ਆਇਆ ਕਿ ਇਹ ਤਾਂ ਨਾਸ਼ਵਾਨ ਹੈ। ਸਵਰਗਪੁਰੀ ਦਾ ਰਾਜ, ਸ਼ਿਵਪੁਰੀ, ਬ੍ਰਹਮਪੁਰੀ, ਵਿਸ਼ਨਪੁਰੀ ਸਭ ਨਾਸ਼ਵਾਨ ਹਨ। ਬਾਣੀ ਦੀ ਭੇਟਾ ਇਸ ਤੋਂ ਉੱਤਮ ਚਾਹੀਦੀ ਹੈ। ਇਹਨਾਂ ਪੁਰੀਆਂ ਦੇ ਰਾਜ ਤੋਂ ਇਲਾਵਾ ਬਾਣੀ ਦੇ ਸਤਿਕਾਰ ਵਿਚ ਕੇਵਲ ਗੁਰਤਾ-ਗੱਦੀ ਹੀ ਐਸੀ ਹੈ ਜੋ ਸਿੱਖ ਨੂੰ ਭੇਟਾ ਵਜੋਂ ਦਿੱਤੀ ਜਾਵੇ। ਇਹ ਸੋਚ ਕੇ ਸਿੱਖ ਨੂੰ ਗੁਰਤਾ-ਗੱਦੀ ਦਾ ਤਿਲਕ ਦੇਣ ਦੀ ਇੱਛਾ ਨਾਲ ਆਪ ਜੀ ਨੇ ਗੋਡਾ ਚੁੱਕਿਆ; ਜੈਸਾ ਕਿ :

**ਨਾਨਕ ਨਦਰੀ ਨਦਰਿ ਨਿਹਾਲ। ਇਹ ਤੁਕ ਪਠੀ ਪ੍ਰੀਤਿ ਕੇ ਨਾਲ।**
**ਤਬਿ ਸਤਿਗੁਰ ਮਨ ਮੋਦ ਉਪਾਯੋ। ਜਾਨੂੰ ਉਠਿਬੇ ਹੇਤ ਉਠਾਯੋ ॥੩੭॥**
**ਤਿਲਕਿ ਦੇਨਿ ਕੋ ਚਾਹਯੋ ਰਿਦੈ। ਸਿਖ ਨੇ ਕਰਯੋ ਮਨੋਰਥ ਤਬੈ।** *(ਰਾਸਿ ੬, ਅੰਸੂ ੪੬)*

ਉਸ ਵੇਲੇ ਸਲੋਕ ਪੜ੍ਹਨ ਲੱਗਿਆਂ ਸਿੱਖ ਦੇ ਮਨ ਵਿਚ ਫੁਰਨਾ ਫੁਰਿਆ ਕਿ ਸਤਿਗੁਰੂ ਜੀ ਮੈਨੂੰ ਸਿਰੋਪਾਉ ਬਖ਼ਸ਼ਿਸ਼ ਕਰਨ ਤੋਂ ਪਹਿਲਾਂ ਹੀ ਉੱਠ ਚੱਲੇ ਹਨ। ਜੇ ਸਤਿਗੁਰੂ ਜੀ ਮੈਨੂੰ ਪੁੱਛਣ ਤਾਂ ਮੈਂ ਬੇਨਤੀ ਕਰ ਕੇ

ਕਹਾਂਗਾ ਕਿ ਜੋ ਭਾਈ ਸਭਾਗਾ ਜੀ ਸਵਾ ਸਵਾ ਲੱਖ ਦੇ ਪੰਜ ਘੋੜੇ ਖ਼ਰੀਦ ਕੇ ਲਿਆਇਆ ਹੈ ਤੇ ਗੁਰੂ ਜੀ ਨੂੰ ਭੇਟ ਕੀਤੇ ਹਨ ਅਤੇ ਸਵਾ ਸਵਾ ਲੱਖ ਦੀਆਂ ਸੁਨਹਿਰੀ ਕਾਠੀਆਂ ਪਾਈਆਂ ਹਨ, ਉਹਨਾਂ ਵਿੱਚੋਂ ਇਕ ਘੋੜਾ ਸਤਿਗੁਰੂ ਜੀ ਨੇ ਆਪਣੇ ਲਈ ਰੱਖ ਲਿਆ ਹੈ, ਦੂਜਾ ਘੋੜਾ ਭਾਈ ਬਿਧੀ ਚੰਦ ਨੂੰ ਦੇ ਦਿੱਤਾ ਹੈ, ਤੀਜਾ ਘੋੜਾ ਵੱਡੇ ਸਾਹਿਬਜ਼ਾਦੇ ਬਾਬੇ ਗੁਰਦਿੱਤੇ ਨੂੰ ਦੇ ਦਿੱਤਾ ਹੈ ਤੇ ਚੌਥਾ ਘੋੜਾ ਪੈਂਦੇ ਖ਼ਾਂ ਨੂੰ ਦੇ ਦਿੱਤਾ ਹੈ। ਹੁਣ ਜੋ ਘੋੜਾ ਤਬੇਲੇ ਵਿਚ ਖੜਾ ਹੈ ਸਵਾ ਲੱਖ ਦਾ ਘੋੜਾ ਹੈ, ਸਵਾ ਲੱਖ ਦੀ ਕਾਠੀ ਹੈ। ਜੇਕਰ ਗੁਰੂ ਜੀ ਮੈਨੂੰ ਬਖ਼ਸ਼ ਦੇਣ ਤਾਂ ਸਵਰਗ ਵਰਗਾ ਅਨੰਦ ਮੈਨੂੰ ਇਥੇ ਮਾਤ ਲੋਕ ਵਿਚ ਹੀ ਪ੍ਰਾਪਤ ਹੋ ਜਾਵੇਗਾ। ਪਰ ਮੇਰਾ ਮਨੋਰਥ ਨਿਸਫਲ ਚਲਾ ਗਿਆ ਕਿਉਂਕਿ ਗੁਰੂ ਜੀ ਉੱਠਣ ਲੱਗੇ ਹਨ। ਇਹ ਜਾਣ ਕੇ ਸਤਿਗੁਰੂ ਜੀ ਅਡੋਲ ਹੋ ਕੇ ਬੈਠ ਗਏ। ਇਥੇ ਇਕ ਗੱਲ ਵਰਣਨ ਯੋਗ ਹੈ ਕਿ ਅਠੱਤੀਵੀਂ ਪਉੜੀ ਤੱਕ ਸਿੱਖ ਦਾ ਮਨ ਅਡੋਲ ਰਿਹਾ, ਸੰਕਲਪਾਂ ਆਦਿ ਤੋਂ ਰਹਿਤ ਰਿਹਾ, ਕਿਉਂਕਿ ਗੁਰੂ ਜੀ ਨੇ ਆਪਣੇ ਮਨ ਦੇ ਨਾਲ ਸਿੱਖ ਦੇ ਮਨ ਨੂੰ ਪਕੜਿਆ ਹੋਇਆ ਸੀ। ਜਦੋਂ ਗੁਰੂ ਜੀ ਦੇ ਮਨ ਵਿਚ ਕੁਝ ਦੇਣ ਦਾ ਸੰਕਲਪ ਫੁਰਿਆ, ਉਦੋਂ ਹੀ ਸਿੱਖ ਦੇ ਮਨ ਵਿਚ ਕੁਝ ਲੈਣ ਦਾ ਸੰਕਲਪ ਚੱਲ ਪਿਆ। ਮਹਾਰਾਜ ਜੀ ਨੇ ਪਾਠ ਦੀ ਸੰਪੂਰਨਤਾ ਹੋਣ 'ਤੇ ਕਿਹਾ ਕਿ ਹੇ ਸਿੱਖਾ! ਤੂੰ ਘੋੜੇ ਦਾ ਸੰਕਲਪ ਕੀਤਾ ਹੈ। ਅਸੀਂ ਤਾਂ ਤੈਨੂੰ ਗੁਰਤਾ-ਗੱਦੀ ਬਖ਼ਸ਼ਣ ਦਾ ਸੰਕਲਪ ਕਰ ਲਿਆ ਸੀ ਪਰ ਤੇਰੇ ਕੀ ਵਸ ਹੈ? ਜਿਸ ਦੀ ਵਸਤੂ ਹੈ, ਉਸ ਦੇ ਕੋਲ ਹੀ ਜਾਣੀ ਹੈ। ਸਤਿਗੁਰੂ ਜੀ ਨੇ ਸੋਨੇ ਦੀ ਕਾਠੀ ਦੇ ਸਮੇਤ ਘੋੜਾ ਭਾਈ ਗੋਪਾਲਾ ਜੀ ਨੂੰ ਬਖ਼ਸ਼ ਦਿੱਤਾ, ਹੋਰ ਬਸਤ੍ਰ ਅਤੇ ਜ਼ੇਵਰ ਆਦਿ ਵੀ ਬਖ਼ਸ਼ੇ ਅਤੇ ਕਿਹਾ ਕਿ ਹੇ ਸਿੱਖਾ! ਤੂੰ ਧੰਨਤਾ ਦੇ ਯੋਗ ਹੈਂ ਕਿਉਂਕਿ ਤੂੰ ਸ੍ਰੀ ਜਪੁ ਜੀ ਸਾਹਿਬ ਦਾ ਸ਼ੁੱਧ ਪਾਠ ਸੁਣਾਇਆ ਹੈ। ਤੂੰ ਨਾਸਵਾਨ ਪਦਾਰਥ ਮੰਗਿਆ ਹੈ। ਤੇਰੀ ਬਿਰਤੀ ਸੰਸਾਰਾਕਾਰ ਬਣੀ ਹੋਈ ਹੈ, ਪਰ ਫਿਰ ਵੀ ਮੈਂ ਤੈਨੂੰ ਪ੍ਰਸੰਨ ਹੋ ਕੇ ਬਚਨ ਦਿੰਦਾ ਹਾਂ ਕਿ ਜਾਹ! ਤੇਰਾ ਜੰਮਣਾ ਮਰਣਾ ਮੇਟਿਆ। ਚੌਰਾਸੀ ਦੇ ਗੇੜੇ ਵਿਚ ਨਹੀਂ ਪਵੇਂਗਾ। ਤੂੰ ਆਪ ਤਾਂ ਤਰਿਆ ਹੈਂ, ਤੇਰੀਆਂ ਕੁਲਾਂ ਦਾ ਵੀ ਉਧਾਰ ਹੋਵੇਗਾ। ਜੈਸਾ ਕਿ:

**ਮਾਤ੍ਰਾ ਬਰਨ ਸੰਭਾਰਹਿ ਸਾਰੇ। ਸ੍ਰੀ ਗੁਰ ਬਾਨੀ ਸਿੱਖ ਉਚਾਰੇਂ।**
**ਮਹਾਂ ਮਹਾਤਮ ਕਰਿ ਦਿਖਾਯੋ। ਨਹਿੰ ਤ੍ਰਿਲੋਕ ਮੈਂ ਸਮ ਕੁਛ ਪਾਯੋ ॥੪੮॥** *(ਰਾਸਿ ੬, ਅੰਸੂ ੪੭)*

ਸੋ ਇਸ ਪ੍ਰਕਾਰ ਸਤਿਗੁਰੂ ਜੀ ਨੇ ਸਿੱਖਾਂ ਨੂੰ ਜਪੁ ਜੀ ਸਾਹਿਬ ਦੇ ਸ਼ੁੱਧ ਪਾਠ ਦਾ ਮਹਾਤਮ ਦਰਸਾਇਆ ਹੈ ਕਿ ਉਸ ਦੀ ਭੇਟਾ ਦੇਣ ਲਈ ਤਿੰਨਾਂ ਲੋਕਾਂ ਵਿਚ ਵੀ ਕੋਈ ਪਦਾਰਥ ਨਹੀਂ ਹੈ। ਇਸ ਪ੍ਰਕਾਰ ਜਪੁ ਜੀ ਸਾਹਿਬ ਦਾ ਮਹਾਤਮ ਇਤਿਹਾਸ ਦੇ ਪੰਨਿਆਂ 'ਤੇ ਲਿਖਿਆ ਹੋਇਆ ਪ੍ਰਾਪਤ ਹੁੰਦਾ ਹੈ।

**੫. ਸਾਖੀ—ਭਾਈ ਲੱਖੂ ਜੀ ਦੀ :** ਭਾਈ ਲੱਖੂ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਹੁਤ ਹੀ ਪਿਆਰੇ ਸਿੱਖ ਹੋਏ ਹਨ ਕਿਉਂਕਿ ਭਾਈ ਲੱਖੂ ਜੀ ਜਪੁ ਜੀ ਸਾਹਿਬ ਦੀ ਬਾਣੀ ਦੁਆਰਾ ਬ੍ਰਹਮ ਗਿਆਨੀ ਹੋਏ ਹਨ। ਲਾਹੌਰ ਦੇ ਵਿਚ ਜਿਥੇ ਪਟੋਲੀਏ ਕੰਮ ਕਰਦੇ ਸਨ, ਪਟੋਲੀਏ ਬਜ਼ਾਰ ਵਿਚ ਭਾਈ ਲੱਖੂ ਜੀ ਤੇ ਭਾਈ ਲੱਧਾ ਜੀ ਪਰਉਪਕਾਰੀ ਰਹਿੰਦੇ ਸਨ। ਜੈਸਾ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

**ਬੁਧੂ ਮਹਿਤਾ ਜਾਣੀਅਹਿ ਕੁਲ ਕੁਮ੍ਹਿਆਰ ਭਗਤਿ ਨਿਰੰਕਾਰੀ।**
**ਲਖੂ ਵਿਚਿ ਪਟੋਲੀਆ ਭਾਈ ਲਧਾ ਪਰਉਪਕਾਰੀ।** *(ਵਾਰ ੧੧, ਪਉੜੀ ੨੫)*

ਜ਼ਿਲ੍ਹਾ ਅੰਮ੍ਰਿਤਸਰ ਦੀ ਪੱਟੀ ਤਹਿਸੀਲ ਵਿਚ ਨਗਰ ਮਨਾਵਾਂ ਜੋ ਖੇਮਕਰਨ ਦੇ ਕੋਲ ਹੈ, ਭਾਈ ਲੱਖੂ ਜੀ ਉਸ ਸਥਾਨ 'ਤੇ ਨਿਵਾਸ ਰੱਖਦੇ ਸਨ। ਪਹਿਲੀ ਉਮਰ ਵਿਚ ਡਾਕੇ ਮਾਰਨ ਦਾ ਕੰਮ ਕਰਦੇ ਸਨ ਜਿਸ ਕਰਕੇ ਨਾਮ ਲੱਖੂ ਧਾੜਵੀ ਪ੍ਰਸਿੱਧ ਹੋ ਗਿਆ। ਇਕ ਵਾਰ ਦੀ ਗੱਲ ਹੈ, ਜਦੋਂ ਇਹ ਲੋਕਾਂ ਨੂੰ ਲੁੱਟਣ ਵਾਸਤੇ ਜੰਗਲ ਵਿਚ ਗਏ ਤਾਂ ਇਕ ਸਿੱਖ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚੰਗੀ ਅਵਸਥਾ ਵਾਲੇ ਸਿੱਖ ਭਾਈ ਪਿਰਾਣਾ ਜੀ ਨੇ ਲੰਗਰਾਂ ਵਾਸਤੇ ਲੱਕੜਾਂ ਇਕੱਠੀਆਂ ਕਰ ਕੇ ਉਹਨਾਂ ਦੀ ਭਰੀ ਬੰਨ੍ਹ ਕੇ ਪਾਸ

ਰੱਖੀ ਹੋਈ ਹੈ, ਸਤਿਗੁਰਾਂ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਸਮਾਧੀ ਲਾਈ ਬੈਠੇ ਹਨ ਤਾਂ ਲੱਖੂ ਧਾੜਵੀ ਨੇ ਮੱਥਾ ਟੇਕਿਆ। ਭਾਵਨਾ ਵਿਚ ਆ ਕੇ ਸੁੱਖਣਾ ਸੁੱਖੀ ਕਿ ਜੇ ਅੱਜ ਲੁੱਟ ਦਾ ਚੰਗਾ ਮਾਲ ਮਿਲਿਆ ਤਾਂ ਹੇ ਰੱਬ ਦੇ ਪਿਆਰਿਆ! ਲੋਕੀਂ ਤਾਂ ਦਸਵਾਂ ਹਿੱਸਾ ਵੀ ਨਹੀਂ ਦਿੰਦੇ ਪਰ ਮੈਂ ਤੈਨੂੰ ਤੀਜਾ ਹਿੱਸਾ ਦਿਆਂਗਾ। ਅੱਗੇ ਜੰਗਲ ਵਿਚ ਜਾ ਕੇ ਘਾਤ ਲਾ ਕੇ ਬੈਠ ਗਿਆ ਤਾਂ ਸਬੱਬ ਨਾਲ ਰਿਸ਼ਤੇਦਾਰੀ ਵਿਚ ਵਿਆਹ ਜਾਂਦੀਆਂ ਬੀਬੀਆਂ, ਜਿਨ੍ਹਾਂ ਨੇ ਬਹੁਤ ਕੀਮਤੀ ਗਹਿਣੇ ਅਤੇ ਬਹੁਤ ਕੀਮਤੀ ਬਸਤਰ ਪਾਏ ਹੋਏ ਸਨ। ਲੱਖੂ ਧਾੜਵੀ ਨੇ ਉੱਚੀ ਆਵਾਜ਼ ਵਿਚ ਦੱਬਕਾ ਮਾਰਿਆ। ਅੱਖਾਂ ਲਾਲ ਕਰ ਕੇ ਮੁੱਖੋਂ ਕਿਹਾ ਕਿ ਮੈਂ ਲੱਖੂ ਧਾੜਵੀ ਹਾਂ। ਜੇਕਰ ਖ਼ੈਰ ਚਾਹੁੰਦੀਆਂ ਹੋ ਤਾਂ ਗਹਿਣੇ ਅਤੇ ਬਸਤਰ ਉਤਾਰ ਕੇ ਰੱਖ ਦਿਉ। ਲੱਖੂ ਦਾ ਨਾਮ ਬਹੁਤ ਪ੍ਰਸਿੱਧ ਹੋਇਆ ਸੀ। ਇਸ ਲਈ ਬੀਬੀਆਂ ਡਰ ਗਈਆਂ। ਸਾਹ ਸੁੱਕ ਗਏ, ਰੰਗ ਪੀਲੇ ਪੈ ਗਏ। ਵਸਤਰਾਂ ਤੇ ਗਹਿਣਿਆਂ ਨਾਲੋਂ ਆਪਣੀ ਜਾਨ ਨੂੰ ਕੀਮਤੀ ਸਮਝ ਕੇ ਡਰਦੀਆਂ ਹੋਈਆਂ ਨੇ ਝਾੜੀਆਂ ਉਹਲੇ ਹੋ ਕੇ ਗਹਿਣੇ ਅਤੇ ਬਸਤਰ ਉਤਾਰ ਕੇ ਦੇ ਦਿੱਤੇ। ਲੱਖੂ ਧਾੜਵੀ ਗਹਿਣੇ ਅਤੇ ਬਸਤ੍ਰਾਂ ਦੀ ਪੰਡ ਬੰਨ੍ਹ ਕੇ ਆਪਣੀ ਸੁੱਖੀ ਹੋਈ ਸੁੱਖਣਾ ਅਨੁਸਾਰ ਭਾਈ ਪਿਰਾਣਾ ਪਾਸ ਪਹੁੰਚ ਗਏ। ਬੀਬੀਆਂ ਰੋ ਰਹੀਆਂ ਸਨ ਕਿਉਂਕਿ ਹੋਰ ਕੋਈ ਚਾਰਾ ਨਹੀਂ ਸੀ। ਬਸਤਰ ਵੀ ਨਹੀਂ ਸਨ, ਜਿਸ ਕਰਕੇ ਸ਼ਰਮ ਦੀਆਂ ਮਾਰੀਆਂ ਬੈਠੀਆਂ ਸਨ। ਉਧਰ ਜਦੋਂ ਭਾਈ ਪਿਰਾਣਾ ਜੀ ਦੀ ਸਮਾਧੀ ਖੁੱਲ੍ਹੀ ਤਾਂ ਪਾਸ ਬੈਠੇ ਲੱਖੂ ਧਾੜਵੀ ਨੂੰ ਵੇਖ ਕੇ ਕਹਿਣ ਲੱਗੇ ਕਿ ਤੂੰ ਕੌਣ ਹੈਂ? ਤੇ ਕੀ ਲੈ ਕੇ ਆਇਆ ਹੈਂ? ਤਾਂ ਅੱਗੋਂ ਲੱਖੂ ਧਾੜਵੀ ਨੇ ਕਿਹਾ ਕਿ ਮੈਂ ਲੱਖੂ ਧਾੜਵੀ ਹਾਂ। ਕਈ ਦਿਨਾਂ ਤੋਂ ਮੈਨੂੰ ਕੋਈ ਮਾਲ ਹੱਥ ਨਹੀਂ ਸੀ ਲੱਗਾ। ਅੱਜ ਤੁਹਾਡੀ ਸੁੱਖਣਾ ਸੁੱਖ ਕੇ ਮੇਰੀ ਮੁਰਾਦ ਪੂਰੀ ਹੋ ਗਈ ਹੈ। ਅੱਜ ਕੁਝ ਬੀਬੀਆਂ ਅਤੇ ਬੰਦੇ ਵਿਆਹ 'ਚ ਸ਼ਾਮਲ ਹੋਣ ਲਈ ਜਾ ਰਹੇ ਸਨ। ਭਾਈ ਅੱਗੇ ਲੰਘ ਗਏ। ਬੀਬੀਆਂ ਗੱਲਾਂ ਦੇ ਲਾਲਚ ਵਿਚ ਪਿੱਛੇ ਰਹਿ ਗਈਆਂ। ਰਾਹ ਭੁੱਲ ਗਈਆਂ। ਉਹਨਾਂ ਨੇ ਮੈਨੂੰ ਭਲਾ ਪੁਰਸ਼ ਜਾਣ ਕੇ ਰਾਹ ਪੁੱਛਿਆ ਤੇ ਮੈਂ ਉਹਨਾਂ ਨੂੰ ਗ਼ਲਤ ਰਸਤੇ ਪਾ ਕੇ ਸੰਘਣੇ ਜੰਗਲ ਵਿਚ ਲੈ ਗਿਆ। ਮਾਰਨ ਦੀ ਧਮਕੀ ਦੇ ਕੇ ਗਹਿਣੇ ਅਤੇ ਬਸਤਰ ਲੁੱਟ ਕੇ ਲਿਆਇਆ ਹਾਂ। ਮੈਨੂੰ ਖ਼ੁਸ਼ੀ ਹੈ ਕਿ ਤੁਹਾਡੀ ਸੁੱਖਣਾ ਛੇਤੀ ਫਲ ਗਈ। ਹੁਣ ਤੁਸੀਂ ਤੀਜੇ ਹਿੱਸੇ ਦੀ ਬਜਾਏ ਭਾਵੇਂ ਅੱਧੀ ਲੈ ਲਵੋ ਤਾਂ ਅੱਗੋਂ ਭਾਈ ਪਿਰਾਣਾ ਜੀ ਇਸ ਨੂੰ ਸਿੱਧੇ ਰਸਤੇ ਪਾਉਣ ਵਾਸਤੇ ਸਖ਼ਤੀ ਨਾਲ ਬੋਲੇ ਕਿ ਤੂੰ ਵੱਡਾ ਪਾਪੀ ਹੈਂ। ਖੋਟੀ ਕਿਰਤ ਵਿਚ ਸਾਥ ਦੇਣ ਵਾਲਾ ਵੀ ਖੋਟਾ ਹੋ ਜਾਂਦਾ ਹੈ। ਯਾਦ ਰੱਖੀਂ, ਜੇ ਮੇਰੀ ਸੁੱਖਣਾ ਪੂਰੀ ਹੋ ਸਕਦੀ ਹੈ ਤਾਂ ਕੀ ਮੇਰਾ ਸਰਾਪ ਪੂਰਾ ਨਹੀਂ ਹੋ ਸਕਦਾ? ਤੈਨੂੰ ਸਰਾਪ ਦੇ ਦਿਆਂਗਾ ਤਾਂ ਕਿ ਤੂੰ ਅੱਗੇ ਨੂੰ ਐਸਾ ਪਾਪ ਨਾ ਕਰ ਸਕੇਂ। ਲੱਖੂ ਧਾੜਵੀ ਜੋ ਵੱਡੇ ਵੱਡੇ ਪਾਪ ਕਰ ਕੇ ਕਦੇ ਘਬਰਾਇਆ ਨਹੀਂ ਸੀ, ਅੱਜ ਮਹਾਂਪੁਰਖਾਂ ਦੇ ਤੇਜ ਪ੍ਰਤਾਪ ਅੱਗੇ ਘਬਰਾਇਆ ਤੇ ਚਰਨ ਫੜ ਕੇ ਇੱਕੋ ਗੱਲ ਵਾਰ ਵਾਰ ਕਹਿ ਰਿਹਾ ਸੀ ਕਿ ਮੈਨੂੰ ਪਾਪੀ ਨੂੰ ਬਖ਼ਸ਼ ਲਵੋ। ਸਰਾਪ ਨਾ ਦੇਵੋ। ਮੈਂ ਤੁਹਾਡਾ ਦਾਸ ਹੋਇਆ, ਜੋ ਕਹੋਗੇ, ਉਹ ਹੀ ਕਰਾਂਗਾ। ਤਾਂ ਭਾਈ ਪਿਰਾਣੇ ਨੇ ਕਿਹਾ ਕਿ ਜੇ ਪਰਮੇਸ਼ਰ ਦੀ ਖ਼ੁਸ਼ੀ ਚਾਹੁੰਦਾ ਹੈਂ ਤਾਂ ਬਾਕੀ ਕੰਮ ਤਾਂ ਬਾਅਦ ਵਿਚ ਦੱਸਾਂਗੇ, ਪਹਿਲਾ ਕੰਮ ਇਹ ਕਰ ਕਿ ਗਹਿਣੇ ਅਤੇ ਬਸਤਰ ਜਿਨ੍ਹਾਂ ਬੀਬੀਆਂ ਦੇ ਲੁੱਟ ਕੇ ਲਿਆਇਆ ਹੈਂ, ਉਹਨਾਂ ਨੂੰ ਵਾਪਸ ਕਰਕੇ ਆ। ਅੱਗੋਂ ਵਾਸਤੇ ਪ੍ਰਣ ਕਰ ਕਿ ਕਦੇ ਚੋਰੀ ਅਤੇ ਡਾਕਾ ਨਹੀਂ ਮਾਰਾਂਗਾ ਅਤੇ ਗੁਰੂ ਦਾ ਸਿੱਖ ਬਣ ਕੇ ਜੀਵਨ ਸਫਲਾ ਕਰਾਂਗਾ। ਲੱਖੂ ਧਾੜਵੀ ਨੇ ਹੱਥ ਜੋੜ ਕੇ ਸਵੀਕਾਰ ਕੀਤਾ। ਬਚਨ ਮੰਨ ਕੇ ਗਹਿਣੇ ਅਤੇ ਬਸਤਰਾਂ ਦੀ ਜੋ ਪੰਡ ਬੰਨ੍ਹੀ ਹੋਈ ਸੀ, ਲੈ ਕੇ ਉਥੇ ਪਹੁੰਚਿਆ ਜਿਥੇ ਬਸਤਰਹੀਣ ਇਸ ਦੇ ਜ਼ੁਲਮ ਦਾ ਸ਼ਿਕਾਰ ਹੋਈਆਂ ਬੀਬੀਆਂ ਰੋ ਰਹੀਆਂ ਸਨ ਤੇ ਪੰਡ ਉਨ੍ਹਾਂ ਦੇ ਅੱਗੇ ਸੁੱਟ ਕੇ ਪਿੱਠ ਕਰ ਕੇ ਖੜ ਗਿਆ ਤੇ ਕਿਹਾ ਭੈਣੋਂ! ਹੁਣ ਰੋਣ ਅਤੇ ਡਰਨ ਦੀ ਲੋੜ ਨਹੀਂ। ਜਦੋਂ ਬਸਤਰ ਪਹਿਨ ਲਵੋਗੀਆਂ ਤਾਂ ਦੱਸਣਾ ਕਿਉਂਕਿ ਮੈਂ ਤੁਹਾਡੇ ਕੋਲੋਂ ਹੱਥ ਜੋੜ ਕੇ ਮਾਫ਼ੀ ਮੰਗਣ ਵਾਸਤੇ ਉਤਨੀ ਦੇਰ ਤੱਕ ਇਥੇ ਖੜਾਂਗਾ ਤਾਂ ਜਦੋਂ ਬੀਬੀਆਂ ਨੇ ਗਹਿਣੇ ਬਸਤਰ ਪਾ ਲਏ ਤੇ ਫੇਰ ਬੋਲੀਆਂ ਕਿ ਵੀਰਿਆ! ਇਹ ਕੀ ਕੀਤਾ? ਪਹਿਲਾਂ ਨਿਰਦਈ ਹੋ

ਕੇ ਗਹਿਣੇ ਬਸਤਰ ਉਤਰਵਾਏ ਤੇ ਹੁਣ ਵਾਪਸ ਕਰ ਦਿੱਤੇ ਹਨ ? ਤਾਂ ਇਸ ਨੇ ਹੱਥ ਜੋੜ ਕੇ ਕਿਹਾ ਕਿ ਲੁੱਟਣ ਵਾਲਾ ਲੱਖੂ ਧਾੜਵੀ ਸੀ ਜੋ ਨਿਰਦਈ ਸੀ ਤੇ ਹੁਣ ਇਕ ਮਹਾਂਪੁਰਸ਼ ਦਾ ਸੇਵਕ, ਦਇਆਵਾਨ ਹੋ ਕੇ ਤੁਹਾਨੂੰ ਬਸਤਰ ਗਹਿਣੇ ਮੋੜ ਰਿਹਾ ਹਾਂ ਅਤੇ ਜ਼ਿੰਦਗੀ ਭਰ ਲਈ ਬੁਰਿਆਈਆਂ ਤਿਆਗ ਦਿੱਤੀਆਂ ਹਨ। ਪਹਿਲਾਂ ਮੈਂ ਤੁਹਾਨੂੰ ਰਾਹ ਭੁਲਾ ਕੇ ਸੰਘਣੇ ਜੰਗਲ ਵਿਚ ਲਿਆਇਆ ਸਾਂ, ਮੈਂ ਇਸ ਜੰਗਲ ਦਾ ਭੇਤੀ ਹਾਂ। ਹੁਣ ਤੁਹਾਨੂੰ ਸਿੱਧੇ ਰਸਤੇ ਪਾ ਕੇ ਸੁਰੱਖਿਅਤ ਥਾਂ 'ਤੇ ਪਹੁੰਚਾ ਕੇ ਆਵਾਂਗਾ। ਉਹਨਾਂ ਨੂੰ ਲਿਜਾ ਕੇ ਉਹਨਾਂ ਦੇ ਪਰਿਵਾਰਾਂ ਦੇ ਬੰਦਿਆਂ ਪਾਸ ਛੱਡ ਕੇ ਆਇਆ ਤਾਂ ਸਾਰੇ ਹੈਰਾਨ ਸਨ ਕਿ ਇਕ ਧਾੜਵੀ ਐਨੀ ਛੇਤੀ ਕਿਵੇਂ ਬਦਲ ਗਿਆ ? ਤਾਂ ਉਸ ਨੇ ਦੱਸਿਆ ਕਿ ਮੈਨੂੰ ਇਕ ਮਹਾਂਪੁਰਖ ਮਿਲਿਆ ਹੈ ਜਿਸ ਨੇ ਮੇਰੀ ਜ਼ਿੰਦਗੀ ਇਕ ਮਿਲਣੀ ਵਿਚ ਬਦਲ ਕੇ ਰੱਖ ਦਿੱਤੀ ਹੈ ਤਾਂ ਉਨ੍ਹਾਂ ਦੇ ਮਨ 'ਤੇ ਵੀ ਗਹਿਰਾ ਅਸਰ ਹੋਇਆ ਕਿ ਧੰਨ ਗੁਰੂ ਅਰਜਨ ਦੇਵ ਜੀ ! ਜਿਨ੍ਹਾਂ ਦੇ ਕਰਨੀ ਵਾਲੇ ਸਿੱਖ ਐਨੇ ਵੱਡੇ ਧਾੜਵੀਆਂ ਨੂੰ ਬਦਲ ਦੇਣ, ਉਨ੍ਹਾਂ ਦੇ ਦਰਸ਼ਨ ਕਰਨੇ ਚਾਹੀਦੇ ਹਨ। (ਇਹ ਹੋ ਨਹੀਂ ਸਕਦਾ ਕਿ ਫੇਰ ਉਹ ਵਿਆਹ ਤੋਂ ਬਾਦ ਗੁਰੂ ਜੀ ਦੇ ਦਰਸ਼ਨ ਨਾ ਕਰਨ ਗਏ ਹੋਣ) ਜਦੋਂ ਲੱਖੂ ਭਾਈ ਪਿਰਾਣਾ ਜੀ ਕੋਲ ਵਾਪਸ ਗਏ ਤੇ ਚਰਨ ਫੜ ਕੇ ਕਹਿਣ ਲੱਗੇ ਕਿ ਹੁਣ ਮੈਨੂੰ ਆਪਣਾ ਸਿੱਖ ਬਣਾਉ। ਤਾਂ ਭਾਈ ਪਿਰਾਣਾ ਜੀ ਨੇ ਕਿਹਾ ਕਿ ਕੋਈ ਵੀ ਗੁਰੂ ਕਾ ਸਿੱਖ ਲੋਕਾਂ ਨੂੰ ਆਪਣੇ ਸਿੱਖ ਨਹੀਂ ਬਣਾਉਂਦਾ ਅਤੇ ਜੋ ਆਪਣਾ ਸਿੱਖ ਬਣਾਵੇ, ਉਹ ਗੁਰੂ ਦਾ ਸਿੱਖ ਨਹੀਂ ਹੋ ਸਕਦਾ। ਇਸ ਲਈ ਜੇ ਸਿੱਖ ਬਣਨਾ ਹੀ ਹੈ ਤਾਂ ਫੇਰ ਮੇਰੇ ਨਾਲ ਚੱਲ। ਸਿੱਖੀ ਦੇ ਦਾਤਾ ਗੁਰੂ ਜੀ ਕੋਲੋਂ ਤੈਨੂੰ ਸਿੱਖੀ ਦੀ ਦਾਤ ਲੈ ਕੇ ਦਿੰਦਾ ਹਾਂ ਤਾਂ ਭਾਈ ਪਿਰਾਣਾ ਜੀ ਦੇ ਨਾਲ ਲੱਖੂ ਚੱਲ ਕੇ ਗੁਰੂ ਜੀ ਦੇ ਚਰਨਾਂ ਵਿਚ ਪਹੁੰਚਿਆ। ਗੁਰੂ ਅਰਜਨ ਦੇਵ ਜੀ ਦੇ ਚਰਨੀਂ ਪੈ ਗਿਆ ਤਾਂ ਪਹਿਲਾਂ ਤਾਂ ਸਤਿਗੁਰੂ ਜੀ ਭਾਈ ਪਿਰਾਣਾ ਜੀ ਦੇ ਪਰਉਪਕਾਰ ਤੋਂ ਬਹੁਤ ਪ੍ਰਸੰਨ ਹੋਏ ਕਿ ਤੂੰ ਬਹੁਤ ਵੱਡਾ ਪਰਉਪਕਾਰ ਕਰ ਕੇ ਆਇਆ ਹੈਂ। ਭਾਈ ਗੁਰਦਾਸ ਜੀ ਨੇ ਲਿਖਿਆ ਹੈ : "ਪਰਉਪਕਾਰੀ ਗੁਰੂ ਪਿਆਰੇ"। ਤਾਂ ਸਤਿਗੁਰੂ ਜੀ ਨੇ ਲੱਖੂ ਦੀਆਂ ਮਾੜੀਆਂ ਆਦਤਾਂ ਛੁਡਾ ਕੇ ਜਿੰਨੀਆਂ ਲੋਕਾਂ ਦੀਆਂ ਵਸਤੂਆਂ ਚੁਰਾ ਕੇ ਘਰ ਰੱਖੀਆਂ ਹੋਈਆਂ ਸਨ, ਸਭ ਲੋਕਾਂ ਨੂੰ ਵਾਪਸ ਕਰਵਾ ਦਿੱਤੀਆਂ। ਚਰਣਾਮ੍ਰਿਤ ਦੇ ਕੇ ਸਿੱਖ ਬਣਾਇਆ। ਨਾਮ ਦੀ ਦਾਤ ਬਖ਼ਸ਼ੀ। ਲੱਖੂ ਨੇ ਸਿੱਖ ਬਣ ਕੇ ਇੱਕੀ ਪਾਠ ਜਪੁ ਜੀ ਸਾਹਿਬ ਦੇ ਕਰਨ ਦਾ ਸੰਕਲਪ ਕਰ ਲਿਆ ਅਤੇ ਲਾਹੌਰ ਵਿਚ ਨਿਵਾਸ ਕੀਤਾ ਅਤੇ ਪ੍ਰਣ ਕਰ ਲਿਆ ਸੀ ਕਿ ਰੋਟੀ ਉਸ ਮਾਈ ਦੇ ਹੱਥੋਂ ਖਾਣੀ ਹੈ, ਜਿਸ ਨੇ ਜਪੁ ਜੀ ਸਾਹਿਬ ਕੰਠ ਕੀਤਾ ਹੋਵੇ ਤੇ ਭਾਈ ਸਾਹਿਬ ਦਾ ਇਤਨਾ ਪ੍ਰਭਾਵ ਪਿਆ ਕਿ ਲਾਹੌਰ ਵਿਚ ਰਹਿੰਦੇ ਹਰ ਘਰ ਨੂੰ ਇਹ ਉਤਸ਼ਾਹ ਸੀ ਕਿ ਇਸ ਮਹਾਂਪੁਰਖ ਨੂੰ ਪ੍ਰਸ਼ਾਦਾ ਛਕਾਈਏ। ਲਾਹੌਰ ਦੀਆਂ ਸਾਰੀਆਂ ਬੀਬੀਆਂ ਨੂੰ ਜਪੁ ਜੀ ਸਾਹਿਬ ਕੰਠ ਹੋ ਗਿਆ। ਇਤਨਾ ਪ੍ਰਚਾਰ ਹੋਇਆ ਕਿ ਸਾਰੀਆਂ ਬੀਬੀਆਂ ਨਿਤਨੇਮੀ ਬਣ ਗਈਆਂ। ਇਸੇ ਸ਼ਹਿਰ ਵਿਚ ਭਾਈ ਬੁੱਧੂ (ਜਾਤੀ ਦਾ ਘੁਮਿਆਰ) ਗੁਰੂ 'ਤੇ ਭਰੋਸਾ ਰੱਖਣ ਵਾਲਾ ਸਿੱਖ ਰਹਿੰਦਾ ਸੀ। ਆਏ ਗਏ ਸਿੱਖ ਸਾਧ ਦੀ ਸ਼ਰਧਾ ਨਾਲ ਸੇਵਾ ਕਰਦਾ। ਧਰਮ ਕਿਰਤ ਨੂੰ ਸਫਲਿਆਂ ਕਰਦਾ। ਇਸ ਨੇ ਆਪਣੇ ਕਾਰੋਬਾਰ ਨੂੰ ਵਧਾਉਣ ਲਈ ਹਜ਼ਾਰਾਂ ਰੁਪਏ ਕਰਜ਼ਾ ਚੁੱਕ ਕੇ ਇੱਟਾਂ ਪਕਾਉਣ ਲਈ ਆਵਾ ਤਿਆਰ ਕੀਤਾ। ਇਸੇ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ :

**ਸਿੱਖਜਨਿ ਕੀ ਬਹੁ ਸੇਵਾ ਕਰਿਈ। ਧਰਮ ਕਿਰਤ ਕੀ ਜੀਵਾ ਧਰਿਈ।**
**ਗੁਰੂ ਭਰੋਸੇ ਕਾਰ ਕਰੰਤਾ। ਅਪਨੇ ਸਭਿ ਕਾਰਜ ਨਿਬਹੰਤਾ॥੨॥**

ਭਾਈ ਬੁੱਧੂ ਜੀ ਨੇ ਇੱਟਾਂ ਦਾ ਪੰਜਾਵਾ ਲਾਇਆ। ਬਹੁਤ ਸਾਰਾ ਧਨ ਖ਼ਰਚਿਆ। ਸੈਂਕੜੇ ਬੰਦੇ ਕੰਮਾਂ-ਕਾਰਾਂ ਵਾਸਤੇ ਲੱਗੇ ਹੋਏ ਸਨ, ਜਿਨ੍ਹਾਂ ਨੂੰ ਸ਼ਾਮ ਦੇ ਵਕਤ ਦਿਹਾੜੀ ਦਿੰਦਾ ਸੀ। ਕੁਝ ਕੁ ਮਹੀਨਿਆਂ ਵਿਚ ਕੱਚੀਆਂ ਇੱਟਾਂ ਦੇ ਚਿਣਨ ਦਾ ਕੰਮ ਸਮਾਪਤ ਹੋਇਆ। ਆਵੇ ਨੂੰ ਅੱਗ ਦੇਣ ਤੋਂ ਪਹਿਲਾਂ ਗੁਰੂ ਜੀ ਦੇ ਚਰਨਾਂ ਵਿਚ ਪਹੁੰਚਿਆ ਕਿ ਮੇਰਾ ਕਾਰਜ ਨਿਰਵਿਘਨ ਸਹਿਤ ਸੰਪੂਰਨ ਹੋਵੇ। ਇਹ ਸੋਚ ਕੇ ਇਕ ਰਾਤ

ਰਸਤੇ ਵਿਚ ਬਤੀਤ ਹੋਈ। ਗੁਰੂ ਰਾਮਦਾਸ ਜੀ ਦੀ ਨਗਰੀ ਪਹੁੰਚਿਆ। ਪਹਿਲਾਂ ਖੂਹ 'ਤੇ, ਫਿਰ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕੀਤਾ। ਇਸ ਵਾਰਤਾ ਨੂੰ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਲਿਖਦੇ ਹਨ:

**ਬੁੱਧੂ ਕਰਿ ਬਿਚਾਰ ਉਰ ਨੀਕੇ। ਪ੍ਰਥਮ ਪੂਜੀਐ ਪਦ ਗੁਰ ਜੀ ਕੇ।**
**ਹੁਇ ਨਿਰਬਿਘਨ ਸੁ ਕਾਜ ਸਮਾਪਤਿ। ਇਹੁ ਮਹਿਮਾ ਸਤਿਸੰਗਤਿ ਭਾਖਤਿ ॥੮॥**
**ਇਮਿ ਮਨ ਠਾਨਿ ਕੀਨ ਪ੍ਰਸਥਾਨਾ। ਰਾਮਦਾਸ ਪੁਰਿ ਦਿਸ਼ਿ ਗੁਰੁ ਜਾਨਾ।**
**ਮਗ ਮਹਿਂ ਨਿਸ ਬਿਧਿ ਪਹੁੰਚਯੋ ਆਇ। ਨੀਰ ਕੂਪ ਸੋਂ ਪ੍ਰਥਮ ਨਹਾਇ ॥੯॥**

ਇਸ ਨੇ ਸਤਿਗੁਰੂ ਜੀ ਦੀ ਅਸੀਸ ਲੈਣ ਵਾਸਤੇ ਸਤਿਗੁਰੂ ਜੀ ਦੇ ਚਰਨ ਕਮਲਾਂ 'ਤੇ ਮੱਥਾ ਟੇਕਿਆ ਤੇ ਭੇਟਾ ਰੱਖੀ। ਬੇਨਤੀ ਕੀਤੀ ਕਿ ਮਹਾਰਾਜ! ਅਸੀਸ ਬਖ਼ਸ਼ੋ ਤਾਂ ਕਿ ਮੇਰਾ ਆਵਾ ਪੱਕਾ ਨਿਕਲੇ। ਜੋ ਸਤਿਗੁਰੂ ਜੀ ਨੇ ਅੱਗੋਂ ਹੁਕਮ ਕੀਤਾ, ਉਸ ਦਾ ਜ਼ਿਕਰ ਇਤਿਹਾਸ ਵਿਚ ਇਸ ਪ੍ਰਕਾਰ ਹੈ; ਜੈਸਾ ਕਿ:

**ਕਰੁਨਾ ਭਰੇ ਰਸੀਲੇ ਨੈਨ। ਸੁਨਿ ਇਸ ਕੋ ਪਿਖਿ ਕਰਿ ਕਹਿ ਬੈਨ।**
**ਕਾਰਜ ਤੋਰਿ ਸਿੱਧ ਹੁਇ ਜਾਇ। ਸੇਵਹੁ ਸਿੱਖਜਨ ਕੋ ਮਨ ਲਾਇ ॥੧੫॥**
**ਪਾਕ ਈਂਟਕਾ ਹੋਵਹਿਂ ਨੀਕੇ। ਕਰਹੁ ਮਨੋਰਥ ਪੂਰਨ ਜੀ ਕੇ।**
**ਇਮਿ ਸੁਨਿ ਕੈ ਤਬਿ ਬੰਦਨ ਠਾਨੀ। ਪੁਨ ਆਯਹੁ ਲਵਪੁਰੀ ਮਹਾਨੀ ॥੧੬॥** *(ਰਾਸਿ ੨, ਅੰਸੂ ੪੮)*

ਗੁਰੂ ਜੀ ਨੇ ਭਾਈ ਬੁੱਧੂ 'ਤੇ ਕਿਰਪਾ ਦ੍ਰਿਸ਼ਟੀ ਕੀਤੀ। ਕਿਰਪਾ ਭਰੇ ਨੇਤਰਾਂ ਨਾਲ ਤੱਕ ਕੇ ਕਿਹਾ ਕਿ ਗੁਰਸਿੱਖਾਂ ਦੀ ਭਾਵਨਾ ਨਾਲ ਸੇਵਾ ਕਰਨ ਤੋਂ ਕੰਮ ਸਿੱਧ ਹੋਵੇਗਾ, ਘਰ ਵਿਚ ਲੰਗਰ ਤਿਆਰ ਕਰ ਕੇ ਸਿੱਖਾਂ ਨੂੰ ਛਕਾਉਣ ਨਾਲ ਗੁਰੂ ਦੀ ਖ਼ੁਸ਼ੀ ਹੋਵੇਗੀ। ਖ਼ਿਆਲ ਰੱਖਣਾ ਕੋਈ ਸਿੱਖ ਭੁੱਖਾ ਨਾ ਜਾਵੇ। ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਸਤਿ ਬਚਨ ਕਹਿੰਦਾ ਹੋਇਆ ਵਾਪਸ ਪਰਤਿਆ। ਲਾਹੌਰ ਪਹੁੰਚ ਕੇ ਕੱਚੀਆਂ ਇੱਟਾਂ ਨੂੰ ਪਕਾਉਣ ਲਈ ਆਵੇ ਨੂੰ ਅੱਗ ਦਿੱਤੀ ਤੇ ਕੁਝ ਦਿਨਾਂ ਬਾਅਦ ਸਤਿਗੁਰੂ ਜੀ ਦਾ ਬਚਨ ਚੇਤੇ ਕਰ ਕੇ ਮੈਂ ਸਿੱਖਾਂ ਨੂੰ ਲੰਗਰ ਤਿਆਰ ਕਰ ਕੇ ਛਕਾਵਾਂ, ਜਿਸ ਕਰਕੇ ਮੇਰਾ ਕਾਰਜ ਰਾਸ ਹੋਵੇ ਤੇ ਗੁਰੂ ਜੀ ਦੀ ਖ਼ੁਸ਼ੀ ਲਵਾਂ; ਜੈਸਾ ਕਿ:

**ਸਿਖਜਨ ਕੋ ਅਹਾਰ ਅਚਵਾਵੌਂ। ਸਦਨ ਆਨਿ ਆਛੇ ਤ੍ਰਿਪਤਾਵੌਂ।**
**ਪੁਨ ਬੇਚੌਂ ਸਭਿ ਈਂਟ ਪੁਜਾਵੌਂ। ਧਨ ਦੈਨੋ ਜਿਸੁ ਤੇ ਨਿਤ ਲਜਾਵੌਂ ॥੧੮॥**
**ਸਦਨ ਜਾਇ ਕੈ ਕੀਨਸਿ ਤਯਾਰੀ। ਭੋਜਨ ਸ੍ਵਾਦਲ ਅਨਿਕ ਪ੍ਰਕਾਰੀ।**
**ਸਿਖ ਸੰਗਤਿ ਬਹੁਤੇ ਬੁਲਵਾਏ। ਪਾਂਤਿਹ ਪਾਂਤਿ ਬਨਾਇ ਬਿਠਾਏ ॥੧੯॥**
**ਪ੍ਰਥਮ ਕੀਰਤਨ ਕੋ ਕਰਿਵਾਯਹੁ। ਗਾਇ ਰਬਾਬੀ ਸ਼ਬਦ ਸੁਨਾਯਹੁ।**
**ਕਰਿ ਅਰਦਾਸ ਬ੍ਰਤਾਇ ਅਹਾਰਾ। ਅਚਵਨਿ ਕੀਨ ਅਨੇਕ ਪ੍ਰਕਾਰਾ ॥੨੦॥** *(ਰਾਸਿ ੨, ਅੰਸੂ ੪੮)*

ਤੇ ਇਸ ਪ੍ਰਕਾਰ ਸਿੱਖਾਂ ਨੂੰ ਲੰਗਰ ਛਕਾਉਣਾ ਸ਼ੁਰੂ ਕੀਤਾ। ਭੋਜਨ ਵਰਤਣ ਪਿੱਛੋਂ ਭਾਈ ਲੱਖੂ ਜੀ ਆ ਗਏ ਤੇ ਭੋਜਨ ਬਾਰੇ ਭਾਈ ਬੁੱਧੂ ਨੂੰ ਕਿਹਾ ਕਿ ਸਿੱਖਾਂ ਨੂੰ ਭੋਜਨ ਛਕਾ ਰਿਹਾ ਹੈਂ, ਮੈਂ ਵੀ ਗੁਰੂ ਕਾ ਸਿੱਖ ਹਾਂ, ਮੈਨੂੰ ਵੀ ਛਕਾ। ਇਸ ਨੇ ਬੇਰੁਖ਼ੀ ਨਾਲ ਉੱਤਰ ਦਿੱਤਾ ਕਿ ਤੈਨੂੰ ਸਮੇਂ ਸਿਰ ਆਉਣਾ ਚਾਹੀਦਾ ਸੀ। ਹੁਣ ਤਾਂ ਲੰਗਰ ਵਰਤ ਚੁੱਕਾ ਹੈ। ਭਾਈ ਲੱਖੂ ਉਥੇ ਹੀ ਖੜਾ ਰਿਹਾ। ਜਦੋਂ ਪ੍ਰਸ਼ਾਦਾ ਛਕ ਕੇ ਇਕ ਸਿੱਖ ਨੇ ਅਰਦਾਸ ਕੀਤੀ ਕਿ ਮਹਾਰਾਜ ਜੀ! ਭਾਈ ਬੁੱਧੂ ਜੀ ਨੇ ਆਪ ਜੀ ਦੀਆਂ ਸੰਗਤਾਂ ਨੂੰ ਪ੍ਰਸ਼ਾਦਾ ਛਕਾਇਆ ਹੈ। ਇਸ ਨੇ ਬੜੇ ਪ੍ਰੇਮ ਨਾਲ ਸੇਵਾ ਕੀਤੀ ਹੈ, ਇਸ ਦਾ ਆਵਾ ਪੱਕਾ ਨਿਕਲੇ। ਭਾਈ ਲੱਖੂ ਜੀ ਅਰਦਾਸ ਦੇ ਵਿਚ ਹੀ ਬੋਲ ਪਏ ਕਿ ਸਿੱਖੋ, ਜਿੰਨੀਆਂ ਮਰਜ਼ੀ ਅਰਦਾਸਾਂ ਕਰ ਲਉ, ਬੁੱਧੂ ਦਾ ਆਵਾ ਤਾਂ ਕੱਚਾ ਹੀ ਨਿਕਲੇਗਾ; ਜੈਸਾ ਕਿ:

**ਸੁਨਿ ਸਿਖ ਲਖੂ ਊਚ ਉਬਾਚਾ। ਬੁੱਧੂ ਰਹਯੋ ਪਚਾਵਾ ਕਾਚਾ।**
**ਹੇਰਿ ਛੁਧਾਤੁਰ ਦਿਯ ਨ ਅਹਾਰਾ। ਨਹਿੰ ਪਾਕਹਿ ਭਾ ਦੋਸ਼ ਉਦਾਰਾ॥੨੪॥** *(ਅੰਸੂ ੪੮)*

ਸੁਣ ਕੇ ਬੁੱਧੂ ਨੇ ਕਿਹਾ ਕਿ ਵੱਡਾ ਆਇਆ ਹੈ ਸਿੱਖ ਆਵਾ ਕੱਚਾ ਕਹਿਣ ਵਾਲਾ। ਮੈਨੂੰ ਤਾਂ ਗੁਰੂ ਨੇ ਆਵਾ ਪੱਕਾ ਹੋਣ ਦਾ ਬਚਨ ਦਿੱਤਾ ਹੈ। ਭੋਜਨ ਛਕਣ ਲਈ ਆਪ ਨਹੀਂ ਪਹੁੰਚਿਆ ਤੇ ਉਲਟਾ ਕ੍ਰੋਧ ਵਿਚ ਆ ਕੇ ਮੈਨੂੰ ਸਰਾਪ ਦੇ ਰਿਹਾ ਹੈਂ; ਜੈਸਾ ਕਿ :

**ਸੁਨਿ ਬੁੱਧੂ ਲੱਖੂ ਸੰਗ ਕਹੇ। ਬਡਾ ਨਵੀਨ ਸਿੱਖਯ ਤੂੰ ਅਹੇਂ।**
**ਮਮ ਕਾਰਜ ਹਿਤ ਗੁਰੂ ਉਬਾਚਾ। ਪਕਹਿ ਪਚਾਵਾ ਰਹੈ ਨ ਕਾਚਾ॥੨੫॥**
**ਐਸੋ ਕੌਨ ਜੁ ਬਾਕ ਮਿਟਾਵੈ। ਗੁਰ ਕੋ ਕਹਯੋ ਸਦਾ ਸਫਲਾਵੈ।**
**ਭੋਜਨ ਸਮੈ ਨ ਪਹੁੰਚਯੋ ਆਪ। ਕ੍ਰੋਧ ਕਰੇ ਹਮ ਦੇਤੋ ਸ੍ਰਾਪ॥੨੬॥** *(ਰਾਸਿ ੨, ਅੰਸੂ ੪੮)*

ਤਾਂ ਜਦੋਂ ਭਾਈ ਲੱਖੂ ਨੇ ਕਿਹਾ ਕਿ ਮੈਂ ਗੁਰੂ ਦਾ ਨਿਮਾਣਾ ਸਿੱਖ ਹਾਂ। ਤੇਰਾ ਆਵਾ ਕੱਚਾ ਰਹੇਗਾ, ਇਹ ਬਚਨ ਤਿੰਨ ਵਾਰ ਕਹੇ। ਭਾਈ ਬੁੱਧੂ ਦੇ ਮਨ ਵਿਚ ਭਾਵੇਂ ਸ਼ੰਕਾ ਤਾਂ ਉਸੇ ਦਿਨ ਪੈ ਗਈ ਸੀ, ਜਦੋਂ ਭਾਈ ਲੱਖੂ ਨੇ ਆਵਾ ਕੱਚਾ ਹੋਣ ਦਾ ਬਚਨ ਕੀਤਾ ਪਰ ਕੁਝ ਦਿਨਾਂ ਬਾਅਦ ਜਦੋਂ ਜਾ ਕੇ ਆਵਾ ਦੇਖਿਆ ਤਾਂ ਆਵਾ ਸਚਮੁੱਚ ਕੱਚਾ ਨਿਕਲਿਆ। ਭਾਈ ਬੁੱਧੂ ਬਹੁਤ ਹੈਰਾਨ ਹੋਇਆ ਤੇ ਬਹੁਤ ਜਲਦੀ ਗੁਰੂ ਦੀ ਨਗਰੀ ਅੰਮ੍ਰਿਤਸਰ ਪਹੁੰਚਿਆ ਤੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਤੁਸੀਂ ਤਾਂ ਆਵਾ ਪੱਕਾ ਹੋਣ ਦਾ ਵਰ ਦਿੱਤਾ ਸੀ ਪਰ ਆਵਾ ਕੱਚਾ ਨਿਕਲਿਆ। ਨਫ਼ਾ ਤਾਂ ਕੀ ਹੋਣਾ ਸੀ, ਮੇਰਾ ਮੂਲ ਵੀ ਗਿਆ। ਤੁਹਾਡੇ ਬਚਨਾਂ ਤੋਂ ਬਿਨਾਂ ਮੇਰਾ ਹੋਰ ਕੋਈ ਆਸਰਾ ਨਹੀਂ ਹੈ। ਮੈਂ ਤਾਂ ਕਰਜ਼ਾ ਦਿੰਦਾ ਹੀ ਮਰ ਜਾਵਾਂਗਾ। ਸਤਿਗੁਰੂ ਜੀ ਨੇ ਕਿਹਾ ਕਿ ਤੂੰ ਗੁਰਸਿੱਖ ਸੰਗਤਾਂ ਨੂੰ ਭੋਜਨ ਛਕਾਇਆ ਸੀ ? ਭਾਈ ਬੁੱਧੂ ਨੇ ਕਿਹਾ ਕਿ ਹਾਂ ਸਤਿਗੁਰੂ ਜੀ ! ਆਪ ਜੀ ਦੇ ਕਹੇ ਅਨੁਸਾਰ ਗੁਰਸਿੱਖ ਸੰਗਤਾਂ ਨੂੰ ਲੰਗਰ ਛਕਾ ਕੇ ਸੇਵਾ ਕੀਤੀ। ਗੁਰੂ ਜੀ ਕਹਿਣ ਲੱਗੇ ਕਿ ਸਾਨੂੰ ਲੱਗਦਾ ਹੈ ਕਿ ਤੇਰੇ ਕੋਲੋਂ ਭੋਜਨ ਛਕਾਉਣ ਵੇਲੇ ਕੋਈ ਗ਼ਲਤੀ ਹੋਈ ਹੈ। ਕੀ ਸਾਰੇ ਸਿੱਖ ਤੇਰੇ ਘਰੋਂ ਪ੍ਰਸੰਨ ਹੋ ਕੇ ਗਏ ਸਨ ? ਫਿਰ ਭਾਈ ਬੁੱਧੂ ਜੀ ਨੇ ਹੱਥ ਜੋੜ ਕੇ ਕਿਹਾ ਕਿ ਹੋਰ ਤਾਂ ਪ੍ਰਸੰਨ ਹੋ ਕੇ ਛਕ ਗਏ ਸਨ ਪਰ ਭੋਜਨ ਵਰਤੇ ਤੋਂ ਇਕ ਸਿੱਖ ਆਇਆ ਸੀ ਜਿਸ ਨੂੰ ਮੈਂ ਭੋਜਨ ਨਹੀਂ ਦਿੱਤਾ। ਉਸ ਨੇ ਕਿਹਾ ਸੀ ਕਿ ਤੇਰਾ ਆਵਾ ਕੱਚਾ ਰਹੇਗਾ। ਤਾਂ ਮੈਂ ਉਸ ਨੂੰ ਜਵਾਬ ਦਿੱਤਾ ਕਿ ਐਸਾ ਕੌਣ ਹੈ ਜੋ ਸਤਿਗੁਰਾਂ ਦਾ ਬਚਨ ਮੇਟੇ। ਇਹ ਇਕ ਮੇਰੇ ਕੋਲੋਂ ਭੁੱਲ ਹੋਈ ਹੈ ਪਰ ਹੈਰਾਨੀ ਦੀ ਗੱਲ ਤਾਂ ਸਤਿਗੁਰੂ ਜੀ ਇਹ ਹੈ ਕਿ ਤੁਹਾਡੇ ਬਚਨ ਨੂੰ ਇਕ ਸਿੱਖ ਨੇ ਮੋੜ ਦਿੱਤਾ। ਇਹ ਕੀ ਕਾਰਨ ਹੈ ? ਤਾਂ ਸਤਿਗੁਰੂ ਜੀ ਨੇ ਕਿਹਾ ਕਿ ਬੁੱਧੂ ਸ਼ਾਹ ਭਾਈ ਲੱਖੂ ਦੀ ਲਿਵ ਜੁੜੀ ਹੋਈ ਹੈ। ਇੱਕੀ ਪਾਠ ਜਪੁ ਜੀ ਸਾਹਿਬ ਦੇ ਕਰਨੇ ਕਰਕੇ ਉਸ ਦੀ ਰਸਨਾ ਉਪਰ ਬਰਕਤਾਂ ਹੋ ਗਈਆਂ ਹਨ। ਇਸ ਲਈ ਗੁਰੂ ਨਾਨਕ ਉਸ ਦੀ ਰਸਨਾ ਉਪਰ ਵਸਦਾ ਹੈ ਤੇ ਪਰਮਾਤਮਾ ਦਾ ਆਦਿ ਤੋਂ ਹੀ ਇਹ ਸੁਭਾਅ ਚੱਲਿਆ ਆਉਂਦਾ ਹੈ, ਜੈਸਾ ਕਿ :

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ॥**
**ਏਕ ਸਮੈ ਮੋਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ॥**
*(ਸਾਰੰਗ ਬਾਣੀ ਨਾਮਦੇਵ ਜੀ ਕੀ, ਅੰਗ ੧੨੫੨-੫੩)*

ਇਸ ਕਰਕੇ ਅਸੀਂ ਆਪਣੇ ਗੁਰਸਿੱਖ ਦੇ ਬਚਨ ਦੀ ਲਾਜ ਰੱਖੀ ਹੈ; ਜੈਸਾ ਕਿ :

**ਗੁਰ ਸਿੱਖਯਨ ਕੇ ਬਾਕ ਅੱਚਲ ਹੈਂ। ਕਰੌਂ ਹਟਾਵਨਿ ਨਹਿਂ ਮਮ ਬਲ ਹੈਂ।**
**ਮੋਹਿ ਕਹੇ ਕੋ ਸਿੱਖਯ ਹਟਾਵੈ। ਤਿਨ ਕੋ ਕਹਿਬੋ ਕੌਨ ਮਿਟਾਵੈ॥੪੦॥** *(ਰਾਸਿ ੨, ਅੰਸੂ ੪੯)*

ਪਰ ਹੇ ਬੁੱਧੂ ਸ਼ਾਹ, ਤੂੰ ਵੀ ਭਾਵਨਾ ਧਾਰ ਕੇ ਗੁਰੂ ਸ਼ਰਨ ਵਿਚ ਆਇਆ ਹੈਂ ਅਤੇ ਗੁਰੂ ਦੀ ਸੰਗਤ ਨੂੰ ਪ੍ਰਸ਼ਾਦਾ ਛਕਾਇਆ ਹੈ, ਇਸ ਲਈ ਗੁਰੂ ਦੋਵੇਂ ਥਾਂ ਰੱਖੇਗਾ। ਸਿੱਖ ਦਾ ਕੀਤਾ ਬਚਨ ਤੇ ਤੇਰੀ ਭਾਵਨਾ, ਜੈਸਾ ਕਿ :

**ਦੋਵੈ ਥਾਵ ਰਖੇ ਗੁਰੁ ਸੂਰੇ ॥** *(ਬਿਲਾਵਲੁ ਮਹਲਾ ੫, ਅੰਗ ੮੨੫)*

ਇੱਟਾਂ ਤਾਂ ਤੇਰੀਆਂ ਆਵੇ ਵਿੱਚੋਂ ਕੱਚੀਆਂ ਹੀ ਨਿਕਲਣਗੀਆਂ, ਇਹ ਬਚਨ ਤਾਂ ਸਿੱਖ ਦਾ ਪੂਰਾ ਹੋਵੇਗਾ ਪਰ ਵਿਕਣਗੀਆਂ ਪੱਕੀਆਂ ਦੇ ਭਾਅ। ਪਰ ਅੱਗੇ ਵਾਸਤੇ ਕਿਸੇ ਸਿੱਖ ਦਾ ਨਿਰਾਦਰ ਨਹੀਂ ਕਰਨਾ।

**ਕਾਚੀ ਈਂਟ ਪਚਾਵੇ ਜੋਇ। ਬਿਕਹਿਂ ਮੋਲ ਪਾਕੀ ਕੇ ਸੋਇ ॥੪੪॥**
**ਰਿਣ ਉਤਰਹਿ ਅਰ ਨਫਾ ਸੁ ਪਾਵੈ। ਸਿੱਖਨ ਸੇਵਹੁ ਸੁਖੀ ਰਹਾਵੈਂ।** *(ਰਾਸਿ ੨ ਅੰਸੂ ੪੯)*

ਭਾਈ ਬੁੱਧੂ ਸਤਿ ਬਚਨ ਕਹਿ ਕੇ ਵਾਪਸ ਆ ਗਿਆ। ਕੁਝ ਸਮੇਂ ਮਗਰੋਂ ਐਨੀ ਬਾਰਿਸ਼ ਪਈ ਕਿ ਸੰਮਨ ਬੁਰਜ ਵਾਲੀ ਕੰਧ ਢਹਿ ਪਈ। ਇੱਟਾਂ ਦੀ ਲੋੜ ਪਈ ਤੋਂ ਸਰਕਾਰੀ ਕਰਮਚਾਰੀ ਹੋਰ ਕਿਤੇ ਇੱਟਾਂ ਨਾ ਮਿਲਣ ਕਰਕੇ ਭਾਈ ਬੁੱਧੂ ਜੀ ਕੋਲ ਆਏ ਤਾਂ ਭਾਈ ਬੁੱਧੂ ਜੀ ਦੀਆਂ ਕੱਚੀਆਂ ਇੱਟਾਂ ਨੂੰ ਹੀ ਪੱਕੀਆਂ ਦੇ ਭਾਅ ਖ਼ਰੀਦ ਕੇ ਲੈ ਗਏ। ਇਸ ਪ੍ਰਕਾਰ ਕੱਚੀਆਂ ਇੱਟਾਂ ਪੱਕੀਆਂ ਦੇ ਭਾਅ ਵਿਕੀਆਂ। ਇਹ ਜਪੁ ਜੀ ਸਾਹਿਬ ਦੇ ਮਹਾਤਮ ਵਿਚ ਇਤਿਹਾਸਕ ਤੱਤ ਹਨ ਕਿ ਲੱਖੂ ਧਾੜਵੀ ਵੀ ਬ੍ਰਹਮ ਗਿਆਨ ਪ੍ਰਾਪਤ ਕਰਕੇ ਇਕ ਮਹਾਨ ਮਹਾਂਪੁਰਸ਼ ਹੋ ਨਿਬੜਿਆ।

**੬.** ਜਿਸ ਸਮੇਂ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਦਿੱਲੀ ਚਾਂਦਨੀ ਚੌਂਕ ਵਿਖੇ ਹਿੰਦੂਆਂ ਦੇ ਧਰਮ ਤੇ ਤਿਲਕ ਜੰਞੂ ਦੀ ਰੱਖਿਆ ਲਈ ਸ਼ਹਾਦਤ ਦੇਣ ਲਈ ਤਿਆਰੀ ਕੀਤੀ ਤਾਂ ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲਾ ਜੀ ਨੇ ਵੀ ਸ਼ਹਾਦਤ ਤੋਂ ਪਹਿਲਾਂ ਸ੍ਰੀ ਜਪੁ ਜੀ ਸਾਹਿਬ ਦੇ ਪਾਠ ਕੀਤੇ ਸਨ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੇ ਖੂਹੀ ਦੇ ਜਲ ਨਾਲ ਇਸ਼ਨਾਨ ਕਰ ਕੇ ਬੋਹੜ ਹੇਠ ਬੈਠ ਕੇ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕੀਤਾ ਸੀ (ਜਿਥੇ ਅੱਜ ਕੱਲ ਗੁਰਦੁਆਰਾ ਸ੍ਰੀ ਸੀਸ ਗੰਜ ਸਾਹਿਬ ਸੁਭਾਇਮਾਨ ਹੈ)।

**ਤਬਹਿ ਪਿੰਜਰੇ ਦ੍ਵਾਰ ਉਘਾਰਾ। ਨਿਕਸੇ ਵਹਿਰ ਬਿੱਗਯਾਨ ਉਦਾਰਾ ॥੩੧॥...**
**ਹਿੰਦੂ ਬ੍ਰਿੰਦ ਤੁਰਕ ਸਮੁਦਾਏ। ਖਰੇ ਬਜ਼ਾਰ ਬਿਖੈ ਬਿਸਮਾਏ।**
**ਨਿਕਟਿ ਕੂਪ ਲਘੁ ਤਿਸ ਥਲ ਗਏ। ਜਲ ਨਿਕਸਾਯੋ ਮਜਨ ਕਿਏ ॥੩੩॥**
**ਜਪੁਜੀ ਪਾਠ ਕਰਨਿ ਪੁਨ ਲਾਗੇ। ਬੈਠੇ ਹੁਤੋਂ ਬਿਰਛ ਤਿਸ ਆਗੇ।**
**ਕਹਯੋ ਜਬਹਿ ਹਮ ਸੀਸ ਨਿਵਾਇੰ। ਤਬਿ ਦੇਖਹੁ ਤੁਮ ਤੇਗ ਚਲਾਇ ॥੩੪॥...**
**ਢਰਯੋ ਦੁਪਹਿਰਾ ਜਬਿ ਇਕ ਘਰੀ। ਜਪੁਜੀ ਪਠਤਿ ਸੁ ਪੂਰੀ ਕਰੀ ॥**
**ਭੋਗ ਪਾਇ ਜਬਿ ਸੀਸ ਨਿਵਾਯੋ। ਪੁਨ ਉਪਰ ਕੋ ਜਬਹਿ ਉਠਾਯੋ ॥੩੭॥**
**ਸਈਯਦ ਤਬਿ ਕਰਿ ਕੈ ਬਲ ਬਾਹੂ। ਤੇਗ ਪ੍ਰਹਾਰਿ ਤਾਕਿ ਗਰ ਮਾਂਹੂ।**
**ਕਰੀ ਚਲਾਵਨਿ ਗਈ ਨ ਤਹਿ ਲੌਂ। ਧਰ ਤੇ ਸਿਰ ਉਤਰਯੋ ਗੁਰ ਪਹਿਲੌਂ ॥੩੮॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਾਸਿ ੧੨, ਅੰਸੂ ੬੫)*

**੭.** ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸਿੱਖਾਂ ਨੇ ਬੇਨਤੀ ਕਰ ਕੇ ਸ੍ਰੀ ਜਪੁ ਜੀ ਸਾਹਿਬ ਦਾ ਮਹਾਤਮ ਪੁੱਛਿਆ ਤਾਂ ਸਤਿਗੁਰਾਂ ਨੇ ਇਸ ਪ੍ਰਕਾਰ ਕਿਹਾ ਸੀ ਕਿ :

**ਸ਼੍ਰੀ ਮੁਖ ਤੇ ਫ਼ੁਰਮਾਵਨ ਕੀਨ। ਅੰਮ੍ਰਿਤ ਫਲ ਕਿਸਹੂੰ ਕਰ ਲੀਨ।**
**ਜੋ ਅਚਿ ਲੇਹ ਅਮਰ ਹੁਇ ਜਾਇ। ਭੂਖ ਤ੍ਰਿਖਾ ਭੀ ਦੁਖ ਬਿਨਸਾਇ ॥੧੫॥**
**ਅੰਮ੍ਰਿਤ ਫਲ ਜਿਮ ਦੋਨੋਂ ਕਰੇ। ਤਥਾ ਸ਼ਕਤਿ ਜਪੁਜੀ ਜੁਗ ਧਰੇ।**

**ਤਨ ਕੀ ਰੱਛਾ ਮੁਕਤਿ ਪਦਾਰਥ। ਦੇ ਦੋਨੋਂ ਕੋ ਸਦਾ ਸਕਾਰਥ ॥੧੬॥...**
**ਮੁਕਤਿ ਜੁਗਤਿ ਉਤਮ ਪਦ ਪਾਵੈ। ਸੁਖੀ ਹੋਇ ਨਹਿ ਅਵਗਤ ਜਾਵੈ ॥੨੬॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰਿਤੁ ੫ ਅੰਸੂ ੨੭)*

**॥ ਸ੍ਵੈਯਾ ॥ ਜਪੁ ਜਾਪੁ ਕਿਯੇ ਅਘ ਕੋਟ ਹਰੈ ਨਿਤ ਦਾਨ ਵਧੈ ਬੁਧਿ ਸਾਰ ਧਰੈ।**
**ਮਨ ਭਾਵ ਵਧੈ ਸੁਖ ਕਾਮ ਸਧੈ ਸੁਰ ਸਾਧਨ ਮੈਂ ਤਮ ਪੁੰਜ ਹਰੈ।**
**ਧਨ ਮੈਂ ਤਨ ਮੈਂ ਘਰ ਮੈਂ ਸੁਤ ਮੈਂ ਅਰੁ ਨਾਰਿ ਬਿਖੈ ਸਭ ਦੋਖ ਟਰੈ।**
**ਜਿਹ ਪ੍ਰੀਤ ਨਹੀਂ ਪਰਤੀਤ ਨਹੀਂ ਤਿਸ ਕੋ ਸਿਖ ਦੇਹਿ ਸੁ ਦੋਖ ਕਰੈ ॥੨੨॥**

**ਅਥਵਾ**

**ਤੀਨ ਵਾਰ ਗੁਰ ਇਵ ਕਹੀ ਇਹ ਜਪੁ ਰਤਨ ਅਮੋਲ। ਜਾਂਤੇ ਮੁਝ ਕੌ ਭੇਟਿਓ ਇਹੀ ਅੰਤ ਕੋ ਚੋਲ ॥੩੩॥**
**ਏਕੋ ਓਅੰਕਾਰ ਕਹੁ ਪੁਨ ਸਤਿਗੁਰ ਪ੍ਰਸਾਦਿ। ਸੱਤਿਨਾਮ ਕਰਤਾ ਪੁਰਖ ਜਪਹਿ ਜਾਪ ਅਹਿਲਾਦ ॥੩੪॥**
**ਜਪੇ ਜਾਪ ਤਨ ਤਾਪ ਖਪੁ ਆਰਬਲਾ ਵਧ ਜਾਇ। ਕਰਹਿ ਕਾਮਨਾ ਜਥਾ ਉਰਿ ਤਥਾ ਜਾਪੁ ਤੇ ਪਾਇ ॥੩੫॥**
**ਨਾਰੀ ਸੁਤ ਕੇ ਕਾਰਨੇ ਅੱਖਯਰ ਜਪ ਅਰਧੈਨ। ਸਕਲ ਕਾਮ ਸਾਧਨ ਸਿਧੈ ਸਾਧਕ ਸੁਖ ਬਹੁ ਚੈਨ ॥੩੬॥...**
**ਅਬਿ ਸੁਨੀਏ ਇਕ ਜਪ ਪੜੈ ਸਤਿਗੁਰ ਸਿੱਖ ਕੇ ਸੰਗ। ਭੁਗਤ ਮੁਕਤਿ ਬਖਸੀ ਗੁਰੂ ਦਰਗਹਿ ਜਾਹਿ ਨਿਸੰਗ ॥੩੮॥**
**ਸਭਿ ਪ੍ਰਸੰਗ ਕੇ ਅੰਤ ਮਹਿਂ ਕਹਿਂ ਦਸਮੇਂ ਪਤਸਾਹੁ। ਕਰਯੋ ਨੇਮ ਨਿਤ ਜਪ ਪੜੇ ਸਭਿ ਬਯ ਲਗਿ ਨਿਰਬਾਹੁ ॥੩੯॥**
**ਆਤਮ ਦਰਸੀ ਕੀ ਗਤੀ ਪ੍ਰਾਪਤਿ ਤਿਸ ਕੋ ਹੋਇ। ਰਹੈ ਸੰਗ ਤਿਹ ਸਤਿਗੁਰੂ ਪਾਇ ਸਹਾਇਕ ਸੋਇ ॥੪੦॥**
**ਜਿਉਂ ਧੰਨੇ ਕੀ ਧੇਨੁ ਕੋ ਠਾਕਰ ਚਾਰੇ ਨਿੱਤ। ਕਰਿ ਪ੍ਰਤੀਤ ਨਿਤ ਜਪ ਪੜੇ ਤਿਮ ਤਿਹ ਸਤਿਗੁਰੁ ਮਿੱਤ ॥੪੧॥**
**ਪੜੈ ਸੁਨੈ ਚਿਤ ਲਾਇਕੈ ਜੌਂ ਲਿਖਿ ਦੇਯ ਸਪ੍ਰੀਤ। ਮਨ ਚਿੰਤਤਿ ਫਲ ਪਾਇਕੈ ਤਰਿ ਹੈ ਸੁਖ ਭੈ ਭੀਤ ॥੪੨॥**
**ਭੇਟਾ ਕਰਿ ਉਪਦੇਸ਼ ਗੁਰ ਤਬੀ ਫਲੈ ਗੁਰਸਿੱਖ। ਜਥਾ ਸ਼ਕਤਿ ਜਪ ਕੋ ਜਪੈ ਸਿੱਧ ਹੋਇ ਗੁਰਮੁੱਖ ॥੪੩॥**
**'ਆਦਿ ਸੱਚ ਜੁਗਾਦਿ ਸਚ ਹੈ ਭੀ ਸੱਚ ਬਖਾਨ'। 'ਨਾਨਕ ਹੋਸੀ ਭੀ ਸੱਚ' ਇਹੁ ਪੌੜੀ ਪੜਹੁ ਪ੍ਰਮਾਨ ॥੪੪॥**
**ਸਿਰੈ ਮੰਤ੍ਰ ਸਭਿ ਪੌੜੀਅਨਿ ਇਹ ਪੌੜੀ ਲਖਿ ਸਾਰ। ਅੰਤ ਸਮੈ ਚਲਿਬੇ ਗੁਰੂ ਕੀਨੋ ਇਹੀ ਉਚਾਰ ॥੪੫॥**
**ਸੱਤਿਨਾਮ ਸਤਿਗੁਰ ਪ੍ਰਸਾਦਿ ਸਿੱਧ ਮੰਤ੍ਰ ਇਹ ਜਾਨ। ਰਾਮ ਕੁਇਰ ਭਾਖੈ ਭਲੇ ਸਾਹਿਬ ਸਿੰਘ ਸੁਨਿ ਕਾਨ ॥੪੬॥**
**ਹਮ ਭੀ ਜਬਿ ਕਬਿ ਜਪਤਿ ਹੈਂ ਇਹੀ ਮੰਤ੍ਰ ਬਰ ਸਾਰ। ਗੁਰ ਧਰਿ ਕੈ ਅਵਤਾਰ ਕੋ ਕੀਨੋ ਜਗਤ ਉਧਾਰ ॥੪੭॥**

*(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਰੁਤ ੫, ਅੰਸੂ ੨੮)*

**੮.** **ਬਿਨਾ ਜਪੁ ਜਾਪੁ ਜਪੇ ਜੋ ਜੇਵਹਿ ਪ੍ਰਸਾਦਿ ॥**
**ਸੋ ਬਿਸਟਾ ਕਾ ਕਿਰਮ ਹੋਇ ਜਨਮ ਗਵਾਵੈ ਬਾਦ ॥੧੩॥** *(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ ਜੀ)*

**੯.** **ਬਿਨ ਜਪੁ ਪੜ੍ਹੇ ਪ੍ਰਸਾਦ ਜੁ ਖਾਵੈ। ਬਿਨ ਰਹਿਰਾਸ ਸੰਧਿਆ ਜੋ ਖੋਵਹਿ।**
**ਕੀਰਤਨ ਪੜ੍ਹੇ ਬਿਨ ਰੈਣ ਜੋ ਸੋਵਹਿ।...ਧ੍ਰਿਗ ਤਿਸ ਜਨਮ ਸੁ ਧਰਮ ਬਿਸਾਰਹਿ ॥**

*(ਤਨਖ਼ਾਹਨਾਮਾ, ਭਾਈ ਨੰਦ ਲਾਲ ਜੀ)*

**੧੦.** **ਵਾਹਿਗੁਰੂ ਪੁਨ ਮੰਤ੍ਰ ਸੁ ਜਾਪੁ। ਕਰਿ ਇਸਨਾਨ ਪੜੇ ਜਪ ਜਾਪੁ।**
**ਸੰਧਯਾ ਸਮੈ ਸੁਨੈ ਰਹਰਾਸ। ਕੀਰਤਨ ਕਥਾ ਸੁਨੇ ਹਰਿ ਜਾਸ।**
**ਇਨ ਪੈ ਨੇਮ ਜੁ ਏਕ ਕਰਾਇ। ਸੋ ਸਿਖ ਅਮਰਾਪੁਰੀ ਮਹਿ ਜਾਏ।**

**੧੧.** ਜਪੁ ਜੀ ਮਹਾਤਮ *ਖ਼ਾਲਸਾ ਸਮਾਚਾਰ* ਵਿਚ ੧ ਫ਼ਰਵਰੀ ੧੯੬੨ ਨੂੰ ਦੇਸੀ ਸੰਮਤ ੨੦ ਮਾਘ ਸੰਮਤ ੨੦੧੮ ਜਿਲਦ ੬੩ ਅੰਕ ੧੦ ਦੇ ਵਿਚ ਛਪਿਆ :

**ਇਹ ਜਪ ਕਰਤੇ ਪੁਰਖ ਕਾ ਸਚ ਨਾਨਕ ਕੀਆ ਬਖਾਣ। ਜਗਤ ਉਧਾਰਣ ਕਾਰਨੇ ਧੁਰੋਂ ਹੋਆ ਫ਼ੁਰਮਾਣ ॥**
**ਅੰਮ੍ਰਿਤ ਵੇਲਾ ਸਚ ਨਾਮ ਜਪੁ ਪੜੀਐ ਕਰ ਇਸਨਾਨ। ਹਿਤ ਚਿਤ ਕਰ ਜੋ ਜਪ ਪੜ੍ਹੇ ਦਰਗਹ ਪਾਵੈ ਮਾਨ ॥**

**ਜੰਮਣ ਮਰਣਾ ਕਟੀਐ ਜਪੁ ਸੰਗ ਲਾਵੈ ਧਿਆਨ। ਜਿਉ ਜਿਉ ਕਰ ਜਪੁ ਕੋ ਪੜੇ ਅਉਸਰ ਜਿਤੇ ਨਿਦਾਨੁ॥**
**ਜੋ ਮਨਸਾ ਮਨ ਮਹਿ ਧਰੇ ਸੋ ਪੂਰਨ ਕਰੇ ਭਗਵਾਨ। ਅਹਿਨਿਸਿ ਜਪੁ ਜਪਦਾ ਰਹੇ ਦਾਸ ਨਾਨਕ ਦੀਜੈ ਦਾਨ॥**
**ਭਗ ਟਿਕਾ ਭਗ ਦੀਬਾਣੁ। ਸਰਬ ਕਲਿਆਨ ਪੈਜ ਰਖੇ ਗੁਰ ਨਾਨਕ ਸ਼ਾਹ ਮਿਹਰਵਾਨ॥**

**੧੨. ਨਾਮ ਧਰਯੋ ਗੁਰਸਿਖਯ ਨਿਜ, ਜਪੁਜੀ ਕੰਠ ਨ ਕੀਨ।**
**ਤੰਦੁਲ ਬਿਨ ਤੁਖ ਕਾਮ ਕਿਹ, ਨਿਸ਼ਫਲ ਇਸ ਬਿਧਿ ਚੀਨ॥੩੨॥** *(ਟੀਕਾ ਗਰਬ ਗੰਜਨੀ)*

**੧੩.** 'ਸ੍ਰੀ ਜਪੁ ਜੀ ਸਾਹਿਬ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ ਪ੍ਰਥਮ (ਪਹਿਲੀ) ਬਾਣੀ ਹੈ। ਸਿੱਖ ਧਰਮ ਅਨੁਸਾਰ ਸਿੱਖਾਂ ਦੇ ਨਿਤਨੇਮ ਦੀਆਂ ਅੰਮ੍ਰਿਤ ਵੇਲੇ ਦੀਆਂ ਪੰਜ ਬਾਣੀਆਂ ਵਿੱਚੋਂ ਪਹਿਲੀ ਬਾਣੀ ਹੈ। ਅੰਮ੍ਰਿਤ ਬਾਟਾ ਤਿਆਰ ਕਰਨ ਸਮੇਂ ਦੀਆਂ ਪੰਜ ਬਾਣੀਆਂ ਵਿੱਚੋਂ ਪਹਿਲੀ ਬਾਣੀ ਹੈ। 'ਕੜਾਹ ਪ੍ਰਸਾਦਿ' ਤਿਆਰ ਕਰਨ ਸਮੇਂ ਵੀ ਸ੍ਰੀ ਜਪੁ ਜੀ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ। ਗੁਰਸਿੱਖ ਹਰ ਦੁੱਖ ਸੁੱਖ ਦੇ ਸਮੇਂ, ਨਵੇਂ ਕਾਰੋਬਾਰ ਦੀ ਅਰੰਭਤਾ ਸਮੇਂ, ਮਨੋ ਕਾਮਨਾਵਾਂ ਦੀ ਸਤਿਗੁਰੂ ਜੀ ਪਾਸੋਂ ਪੂਰਤੀ ਲਈ, ਬ੍ਰਹਮ ਗਿਆਨ ਦੀ ਪ੍ਰਾਪਤੀ ਆਦਿ ਲਈ ਜਪੁ ਜੀ ਸਾਹਿਬ ਦੇ ਪਾਠ ਦਾ ਹੀ ਆਸਰਾ ਲੈਂਦੇ ਹਨ। ਇਸ ਤਰ੍ਹਾਂ ਅਨੇਕਾਂ ਪੱਖਾਂ ਕਰਕੇ ਜਪੁ ਜੀ ਸਾਹਿਬ ਦਾ ਬੜਾ ਮਹੱਤਵ ਹੈ। ਇਸ ਵਾਸਤੇ ਹਰ ਸਿੱਖ ਸਿੱਖਣੀ ਲਈ ਹਰ ਰੋਜ਼ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਜਪੁ ਜੀ ਸਾਹਿਬ ਦੀ ਬਾਣੀ ਨਿਤਨੇਮ ਵਿਚ ਸਭ ਤੋਂ ਪਹਿਲਾਂ ਪੜ੍ਹਨੀ ਅਤਿ ਜ਼ਰੂਰੀ ਹੈ। ਗੁਰੂ ਸਾਹਿਬਾਨਾਂ ਨੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਅਤਿਅੰਤ ਮਹਾਤਮ ਜਤਾਉਂਦੇ ਹੋਏ ਸਿੱਖਾਂ ਨੂੰ ਬਹੁਤ ਸਾਰੇ ਥਾਵਾਂ 'ਤੇ ਸ੍ਰੀ ਜਪੁ ਜੀ ਸਾਹਿਬ ਜੀ ਦਾ ਮਹਾਤਮ ਦਰਸਾਇਆ ਉਥੇ ਗੁਰੂ ਸਾਹਿਬ ਜੀ ਨੇ ਸਰੀਰ ਓਹਲੇ ਕਰਨ ਸਮੇਂ ਜਾਂ ਦੋ ਗੁਰੂ ਸਾਹਿਬਾਨਾਂ ਨੇ ਸ਼ਹੀਦੀ ਸਮੇਂ ਵੀ ਜਪੁ ਜੀ ਸਾਹਿਬ ਦੇ ਪਾਠ ਕਰਕੇ ਸਿੱਖਾਂ ਨੂੰ ਜਪੁ ਜੀ ਸਾਹਿਬ ਵੱਲ ਪ੍ਰੇਰਿਆ।

***ਨੋਟ :*** 'ਸ੍ਰੀ ਜਪੁ ਜੀ ਸਾਹਿਬ' ਦੀ ਬਾਣੀ ਵਿਚ ਸਰਬ ਪ੍ਰਥਮ ਮੂਲਮੰਤ੍ਰ ਹੈ। ਫਿਰ ੩੮ ਪਉੜੀਆਂ ਹਨ ਅਤੇ ਅੰਤ ਵਿਚ ਇਕ ਸਲੋਕ ਦਰਜ ਹੈ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪ੍ਰਮੁੱਖ ਤੇ ਪਾਵਨ ਰਚਨਾ ਹੈ। ਇਸ ਵਿਚ ਕੁੱਲ ੪੯੮੩ ਅੱਖਰ ਹਨ। ਇਸ ਵਿਚ ੩੦ ਵਾਰੀ 'ਨਾਨਕ' ਪਦ ਵਰਤਿਆ ਗਿਆ ਹੈ। ਬਾਰ੍ਹਾਂ ਪਉੜੀਆਂ (੬, ੧੨, ੧੩, ੧੪, ੧੬, ੧੭, ੧੯, ੨੩, ੨੮, ੨੯, ੩੦, ੩੬ਵੀਂ) ਵਿਚ 'ਨਾਨਕ' ਪਦ ਨਹੀਂ ਵਰਤਿਆ ਗਿਆ ਅਤੇ ਦੋ ਪਉੜੀਆਂ (੨੧ ਅਤੇ ੨੭ਵੀਂ) ਵਿਚ 'ਨਾਨਕ' ਪਦ ਦੋ ਦੋ ਵਾਰੀ ਵਰਤਿਆ ਗਿਆ ਹੈ। ਸ੍ਰੀ ਜਪੁ ਜੀ ਸਾਹਿਬ ਦੀ ਰਚਨਾ ਗੁਰੂ ਜੀ ਨੇ ਗੁਰਮੁਖੀ ਦੇ ੩੨ (ਬੱਤੀ) ਅੱਖਰਾਂ ਦੁਆਰਾ ਕੀਤੀ ਹੈ ਕਿਉਂਕਿ ਤਿੰਨ ਅੱਖਰ (ਢ, ਯ, ਙ) ਇਸ ਵਿਚ ਨਹੀਂ ਵਰਤੇ ਗਏ। ਸਤਿਗੁਰੂ ਜੀ ਆਪਣੀ ਮਰਜ਼ੀ ਦੇ ਮਾਲਕ ਹਨ।

ਇਤਿ ਸ੍ਰੀ ਜਪੁ ਜੀ ਸਾਹਿਬ ਸਟੀਕ ਸੰਪੂਰਣੰ

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

# ਰਹਰਾਸਿ ਸਾਹਿਬ

## ਤਿੰਨ ਸੋਦਰਾਂ ਦਾ ਭੇਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੋਦਰੁ ਤਿੰਨ ਥਾਵਾਂ 'ਤੇ ਲਿਖਿਆ ਹੋਇਆ ਹੈ। ਪਹਿਲੀ ਵਾਰ 'ਸ੍ਰੀ ਜਪੁ ਜੀ ਸਾਹਿਬ' ਦੀ ਸਤਾਈਵੀਂ ਪਉੜੀ ਵਿਚ ਹੈ ਜੋ ਸਿੱਧਾਂ ਨਾਲ ਚਰਚਾ ਕਰਨ ਸਮੇਂ ਉਚਾਰਿਆ। ਦੂਜੀ ਵਾਰ 'ਸ੍ਰੀ ਰਹਰਾਸਿ ਸਾਹਿਬ' ਵਾਲਾ ਸੋਦਰੁ ਹੈ ਜੋ ਸਤਿਗੁਰੂ ਨਾਨਕ ਦੇਵ ਜੀ ਨੇ 'ਸ੍ਰੀ ਅਕਾਲ ਪੁਰਖ' ਦੇ ਸਨਮੁਖ ਸੱਚਖੰਡ ਵਿਚ ਉਚਾਰਿਆ। ਤੀਜੀ ਵਾਰ ਆਸਾ ਰਾਗ ਦੇ ਅਰੰਭ ਵਿਚ ਹੈ ਜੋ ਬੇਬੇ ਨਾਨਕੀ ਜੀ ਵੱਲੋਂ ਪ੍ਰਭੂ ਦਾ ਦਰ ਘਰ ਪੁੱਛਣ ਸਮੇਂ ਉਚਾਰਿਆ। ਇਹਨਾਂ ਤਿੰਨਾਂ ਸੋਦਰਾਂ ਵਿਚ ਕਈ ਪਾਠ-ਭੇਦ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

| **ਸੋਦਰੁ ਸ੍ਰੀ ਜਪੁ ਜੀ ਸਾਹਿਬ** (ਅੰਗ ੬) | **ਸੋਦਰੁ ਸ੍ਰੀ ਰਹਰਾਸਿ ਸਾਹਿਬ** (ਅੰਗ ੮) | **ਸੋਦਰੁ ਰਾਗ ਆਸਾ** (ਅੰਗ ੩੪੭) |
|---|---|---|
|  | ਸੋਦਰੁ ਰਾਗੁ ਆਸਾ ਮਹਲਾ ੧ ੧ੴ ਸਤਿਗੁਰ ਪ੍ਰਸਾਦਿ ॥ | ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ ਰਾਗੁ ਆਸਾ ਮਹਲਾ ੧ ਘਰੁ ੧ ਸੋਦਰੁ ॥ |
| ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥ ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥ | ਸੋ ਦਰੁ 'ਤੇਰਾ' ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥ ਵਾਜੇ 'ਤੇਰੇ' ਨਾਦ ਅਨੇਕ ਅਸੰਖਾ ਕੇਤੇ 'ਤੇਰੇ' ਵਾਵਣਹਾਰੇ ॥ ਕੇਤੇ 'ਤੇਰੇ' ਰਾਗ ਪਰੀ ਸਿਉ 'ਕਹੀਅਹਿ' ਕੇਤੇ 'ਤੇਰੇ' ਗਾਵਣਹਾਰੇ ॥ | ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ 'ਸਮ੍ਹਾਲੇ' ॥ ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥ ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥ |
| ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾਧਰਮੁ ਦੁਆਰੇ ॥ | 'ਗਾਵਨਿ ਤੁਧਨੋ ਪਵਣੁ' ਪਾਣੀ ਬੈਸੰਤਰੁ ਗਾਵੈ 'ਰਾਜਾਧਰਮੁ' ਦੁਆਰੇ ॥ | 'ਗਾਵਨ੍ਹਿ' ਤੁਧਨੋ 'ਪਉਣੁ' ਪਾਣੀ ਬੈਸੰਤਰੁ ਗਾਵੈ ਰਾਜਾਧਰਮ ਦੁਆਰੇ ॥ |
| 'ਗਾਵਹਿ' ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥ 'ਗਾਵਹਿ' ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ | 'ਗਾਵਨਿ ਤੁਧਨੋ' ਚਿਤੁ ਗੁਪਤੁ 'ਲਿਖਿ ਜਾਣਨਿ' ਲਿਖਿ ਲਿਖਿ ਧਰਮੁ 'ਬੀਚਾਰੇ' ॥ ਗਾਵਨਿ 'ਤੁਧਨੋ' ਈਸਰੁ 'ਬ੍ਰਹਮਾ' ਦੇਵੀ ਸੋਹਨਿ 'ਤੇਰੇ' ਸਦਾ ਸਵਾਰੇ ॥ | 'ਗਾਵਨ੍ਹਿ' ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ 'ਵੀਚਾਰੇ' ॥ 'ਗਾਵਨ੍ਹਿ' ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥ |

| | | |
|---|---|---|
| ‘ਗਾਵਹਿ’ ਇੰਦ ‘ਇਦਾਸਣ’ ਬੈਠੇ ਦੇਵਤਿਆ ਦਰਿ ਨਾਲੇ ॥<br>‘ਗਾਵਹਿ’ ਸਿਧ ਸਮਾਧੀ ਅੰਦਰਿ ਗਾਵਨਿ ਸਾਧ ‘ਵਿਚਾਰੇ’ ॥ | ‘ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ’ ਬੈਠੇ ਦੇਵਤਿਆ ਦਰਿ ਨਾਲੇ ॥<br>‘ਗਾਵਨਿ ਤੁਧਨੋ’ ਸਿਧ ਸਮਾਧੀ ਅੰਦਰਿ ਗਾਵਨਿ ‘ਤੁਧਨੋ’ ਸਾਧ ਬੀਚਾਰੇ ॥ | ‘ਗਾਵਨ੍ਹਿ’ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥<br>‘ਗਾਵਨ੍ਹਿ’ ਤੁਧਨੋ ਸਿਧ ਸਮਾਧੀ ਅੰਦਰਿ ‘ਗਾਵਨ੍ਹਿ’ ਤੁਧਨੋ ਸਾਧ ਬੀਚਾਰੇ ॥ |
| ਗਾਵਨਿ ਜਤੀ ਸਤੀ ਸੰਤੋਖੀ ‘ਗਾਵਹਿ’ ਵੀਰ ਕਰਾਰੇ ॥ | ਗਾਵਨਿ ‘ਤੁਧਨੋ’ ਜਤੀ ਸਤੀ ਸੰਤੋਖੀ ‘ਗਾਵਨਿ ਤੁਧਨੋ’ ਵੀਰ ਕਰਾਰੇ ॥ | ‘ਗਾਵਨ੍ਹਿ’ ਤੁਧਨੋ ਜਤੀ ਸਤੀ ਸੰਤੋਖੀ ‘ਗਾਵਨਿ’ ਤੁਧਨੋ ਵੀਰ ਕਰਾਰੇ ॥ |
| ਗਾਵਨਿ ਪੰਡਿਤ ਪੜਨਿ ‘ਰਖੀਸਰ’ ਜੁਗੁ ਜੁਗੁ ਵੇਦਾ ਨਾਲੇ ॥<br>‘ਗਾਵਹਿ’ ਮੋਹਣੀਆ ਮਨੁ ਮੋਹਨਿ ‘ਸੁਰਗਾ ਮਛ’ ਪਇਆਲੇ ॥<br>‘ਗਾਵਨਿ’ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ | ਗਾਵਨਿ ‘ਤੁਧਨੋ’ ਪੰਡਿਤ ਪੜਨਿ ‘ਰਖੀਸੁਰ’ ਜੁਗੁ ਜੁਗੁ ਵੇਦਾ ਨਾਲੇ ॥<br>‘ਗਾਵਨਿ ਤੁਧਨੋ’ ਮੋਹਣੀਆ ਮਨੁ ਮੋਹਨਿ ‘ਸੁਰਗੁ ਮਛੁ’ ਪਇਆਲੇ ॥<br>‘ਗਾਵਨਿ ਤੁਧਨੋ’ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ | ਗਾਵਨਿ ਤੁਧਨੋ ਪੰਡਿਤ ‘ਪੜੇ’ ਰਖੀਸੁਰ ਜੁਗੁ ਜੁਗੁ ‘ਬੇਦਾ’ ਨਾਲੇ ॥<br>ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥<br>‘ਗਾਵਨ੍ਹਿ’ ਤੁਧਨੋ ਰਤਨ ਉਪਾਏ ਤੇਰੇ ‘ਜੇਤੇ’ ਅਠਸਠਿ ਤੀਰਥ ਨਾਲੇ ॥ |
| ‘ਗਾਵਹਿ’ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥<br>‘ਗਾਵਹਿ’ ਖੰਡ ਮੰਡਲ ‘ਵਰਭੰਡਾ’ ਕਰਿ ਕਰਿ ਰਖੇ ਧਾਰੇ ॥ | ‘ਗਾਵਨਿ ਤੁਧਨੋ’ ਜੋਧ ਮਹਾਬਲ ਸੂਰਾ ‘ਗਾਵਨਿ ਤੁਧਨੋ’ ਖਾਣੀ ਚਾਰੇ ॥<br>‘ਗਾਵਨਿ ਤੁਧਨੋ’ ਖੰਡ ਮੰਡਲ ‘ਬ੍ਰਹਮੰਡਾ’ ਕਰਿ ਕਰਿ ਰਖੇ ‘ਤੇਰੇ’ ਧਾਰੇ ॥ | ‘ਗਾਵਨ੍ਹਿ’ ਤੁਧਨੋ ਜੋਧ ਮਹਾਬਲ ਸੂਰਾ ਗਾਵਨ੍ਹਿ ਤੁਧਨੋ ਖਾਣੀ ਚਾਰੇ ॥<br>ਗਾਵਨ੍ਹਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥ |
| ਸੇਈ ‘ਤੁਧੁਨੋ’ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥<br>ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥ | ਸੇਈ ਤੁਧਨੋ ‘ਗਾਵਨਿ’ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥<br>ਹੋਰਿ ਕੇਤੇ ‘ਤੁਧਨੋ’ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ‘ਬੀਚਾਰੇ’ ॥ | ਸੇਈ ਤੁਧਨੋ ‘ਗਾਵਨ੍ਹਿ’ ਜੋ ਤੁਧੁ ਭਾਵਨ੍ਹਿ ਰਤੇ ਤੇਰੇ ਭਗਤ ਰਸਾਲੇ ॥<br>ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥ |
| ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥<br>ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥<br>ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥<br>ਕਰਿ ਕਰਿ ‘ਵੇਖੈ’ ਕੀਤਾ ਆਪਣਾ ‘ਜਿਵ’ ਤਿਸ ਦੀ ਵਡਿਆਈ ॥<br>ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥ | ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥<br>ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥<br>ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥<br>ਕਰਿ ਕਰਿ ‘ਦੇਖੈ’ ਕੀਤਾ ਆਪਣਾ ‘ਜਿਉ’ ਤਿਸ ਦੀ ਵਡਿਆਈ ॥<br>ਜੋ ਤਿਸੁ ਭਾਵੈ ਸੋਈ ਕਰਸੀ ‘ਫਿਰਿ’ ਹੁਕਮੁ ਨ ਕਰਣਾ ਜਾਈ ॥ | ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥<br>ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥<br>ਰੰਗੀ ਰੰਗੀ ਭਾਤੀ ‘ਜਿਨਸੀ’ ਮਾਇਆ ਜਿਨਿ ਉਪਾਈ ॥<br>ਕਰਿ ਕਰਿ ਦੇਖੈ ਕੀਤਾ ‘ਅਪਣਾ’ ਜਿਉ ਤਿਸ ਦੀ ਵਡਿਆਈ ॥<br>ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥ |

| ਸੋ ਪਾਤਿਸਾਹੁ ਸਾਹਾ 'ਪਾਤਿਸਾਹਿਬੁ' ਨਾਨਕ ਰਹਣੁ ਰਜਾਈ ॥੨੭॥ | ਸੋ ਪਾਤਿਸਾਹੁ ਸਾਹਾ 'ਪਤਿਸਾਹਿਬੁ' ਨਾਨਕ ਰਹਣੁ ਰਜਾਈ ॥੧॥ | ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ ਨਾਨਕ ਰਹਣੁ ਰਜਾਈ ॥੧॥੧॥ |
|---|---|---|

***ਬੇਨਤੀ :*** ਸਤਿਗੁਰ ਮਮ ਬੇਰੀ ਕਟੋ, ਨਿਜ ਬੇਰੀ ਪਰ-ਚਾੜ। ਇਸ ਬੇਰੀ ਹੋਇ ਭਵ ਸਫਲ, ਬਿਨ ਬੇਰੀ ਕਰ ਪਾਰ ॥

**ਰਹਰਾਸਿ ਉਥਾਨਕਾ :** 'ਰਹਰਾਸਿ' **ਵਾ:** 'ਰਹਿਰਾਸ' ਸ਼ਬਦ ਦੇ ਕੋਸ਼ਾਂ ਆਦਿਕ ਵਿਚ ਅਰਥ ਕਈ ਰੂਪਾਂ ਵਿਚ ਦੇਖੇ ਜਾਂਦੇ ਹਨ, ਜਿਵੇਂ ਕਿ :

੧. ਰਹਰਾਸਿ = ਪ੍ਰਾਰਥਨਾ ਜਾਂ ਬੇਨਤੀ ਜਿਵੇਂ ਕਿ :

**ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥** *(ਸਿਧ ਗੋਸਟਿ, ਅੰਗ ੯੩੮)*

੨. ਰਹਰਾਸਿ = ਰੀਤਿ ਜਾਂ ਮਰਯਾਦਾ ਜਿਵੇਂ ਕਿ :

**...ਹਰਿ ਕੀਰਤਿ ਹਮਰੀ ਰਹਰਾਸਿ ॥** *(ਸੋਦਰੁ, ਅੰਗ ੧੦)*

**...ਗੁਰੁਸਿਖਾਂ ਰਹਰਾਸ ਸਿਵਾਪੈ।** *(ਭਾਈ ਗੁਰਦਾਸ ਜੀ)*

**ਇਹ ਰਹਰਾਸ ਕਦੀਮੀ ਚਲਹਿ ॥** *(ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ)*

੩. ਰਹਰਾਸਿ = ਸ੍ਰਿਸ਼ਟਾਚਾਰ, ਸਵਾਗਤ, ਨਮਸਕਾਰ, ਕੁਸ਼ਲ ਪ੍ਰਸ਼ੰਨ ਆਦਿ, ਜਿਵੇਂ ਕਿ :

**ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ ॥** *(ਗਉੜੀ ਕੀ ਵਾਰ, ਅੰਗ ੩੦੫)*

੪. ਰਹਰਾਸਿ = ਫ਼ਾਰਸੀ ਵਿਚ ਇਸ ਦਾ ਅਰਥ ਹੈ 'ਸਿੱਧਾ ਰਸਤਾ' (ਰਾਹੇ ਰਾਸਤ)।

੫. ਰਹਰਾਸਿ = ਇਕ ਗੁਰਬਾਣੀ ਦਾ ਨਾਮ ਹੈ ਜੋ ਸਿੱਖੀ ਵਿਧਾਨ ਅਨੁਸਾਰ ਸੰਧਿਆ ਵੇਲੇ ਪੜ੍ਹੀ ਜਾਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ਼ਬਦ 'ਸੋਦਰੁ' ਤੋਂ ਲੈ ਕੇ 'ਕਾਹੇ ਰੇ ਮਨ ਚਿਤਵਹਿ ਉਦਮੁ' ਤੱਕ ਪੰਜ ਸ਼ਬਦ ਦਰਜ ਕੀਤੇ ਹਨ। ਫਿਰ ਛੇਵੇਂ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚਾਰ ਸ਼ਬਦ ਹੋਰ ਮਿਲਾ ਕੇ 'ਭਈ ਪਰਾਪਤਿ ਮਾਨੁਖ ਦੇਹੁਰੀਆ' ਤੱਕ ਪੜ੍ਹਨ ਦੀ ਮਰਯਾਦਾ ਤੋਰੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਫਿਰ ਰਹਰਾਸਿ ਦਾ ਵਿਸਤਾਰ ਕੀਤਾ ਗਿਆ। ਸ੍ਰੀ ਦਮਦਮੀ ਬੀੜ ਵਿਚ ੯ ਸ਼ਬਦ ਦਰਜ ਕੀਤੇ ਗਏ ਅਤੇ ਦਸਵੇਂ ਪਾਤਸ਼ਾਹ ਜੀ ਦੀ ਬਾਣੀ 'ਚੌਪਈ, ਦੋਹਰੇ, ਸ੍ਵੈਯਾ' ਆਦਿ ਛੰਦ ਤੇ ਅਨੰਦੁ ਸਾਹਿਬ, ਮੁੰਦਾਵਣੀ ਆਦਿ ਸ਼ਬਦ ਮਿਲਾ ਕੇ 'ਜਿਸ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ' ਤੱਕ ਸੰਪੂਰਨ ਕਰ ਦਿੱਤੀ ਗਈ, ਜੋ ਭਾਈ ਮਨੀ ਸਿੰਘ ਜੀ ਨੇ 'ਪੰਜ ਗ੍ਰੰਥੀ' 'ਚ ਲਿਖ ਦਿੱਤਾ। ਉਦੋਂ ਤੋਂ ਗੁਰਸਿੱਖ ਆਪਣੇ ਸੰਧਿਆ ਕਾਲ ਦੇ ਨਿਤਨੇਮ ਦੇ ਰੂਪ 'ਚ ਪੜ੍ਹਦੇ ਆ ਰਹੇ ਹਨ। ਸੰਪ੍ਰਦਾਈ ਰਹਰਾਸਿ ਦਾ ਸਰੂਪ ਉਹੋ ਹੀ ਗੁਰੂ ਦਸਮੇਸ਼ ਕਾਲ ਵਾਲਾ ਹੀ ਚੱਲਿਆ ਆ ਰਿਹਾ ਹੈ। ਭਾਵੇਂ ਸਮੇਂ ਅਨੁਸਾਰ ਪੰਥ ਨੇ ਕਈ ਕੁਝ ਘਾਟਾਂ ਵਾਧਾਂ ਵੀ ਕਰ ਲਈਆਂ ਹਨ। ਜਾਣਕਾਰੀ ਲਈ ਬਾਬਾ ਗੁਰਦਿੱਤਾ ਜੀ ਦਾ ਗੁਟਕਾ ਸਾਹਿਬ ਜੋ ਕਰਤਾਰਪੁਰ ਸ਼ੀਸ਼ ਮਹਿਲ 'ਚ ਹੈ, ਉਸ ਵਿਚ ੯ ਸ਼ਬਦ ਰਹਿਰਾਸ ਜੀ ਦੇ ਦਰਜ ਹਨ ਅਤੇ ਗੁਰੂ ਦਸਮੇਸ਼ ਜੀ ਦਾ ਗੁਟਕਾ ਜੋ ਧੌਲਪੁਰ (ਰਾਜਸਥਾਨ) ਦੇ ਮਹਿਲਾਂ ਵਿਚ ਹੈ, ਉਸ ਵਿਚ ਸੰਪੂਰਨ ਟਕਸਾਲੀ ਰਹਰਾਸਿ ਹੈ। ਸਾਡਾ ਸੰਬੰਧ ਇਥੇ ਉਹਨਾਂ ਸ਼ਬਦਾਂ ਨਾਲ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਬਦ 'ਸੋਦਰੁ' ਤੋਂ 'ਭਈ ਪਰਾਪਤਿ' ਵਾਲੇ ਸ਼ਬਦ ਤੱਕ ਦਰਜ ਹਨ। ਇਹ ਇਥੇ ਰਹਰਾਸਿ ਦੇ ਸ਼ਬਦ ਕਰਕੇ ਹੀ ਲਿਖੇ ਗਏ ਹਨ,

ਜਦੋਂ ਕਿ ਇਹ ਸਾਰੇ ਹੀ ਸ਼ਬਦ ਆਪੋ-ਆਪਣੇ ਰਾਗਾਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਇਥੇ ਇਹ ਸ਼ਬਦ ਉਸ ਰਹਰਾਸਿ ਦੇ ਪ੍ਰਾਚੀਨ ਸਰੂਪ ਨੂੰ ਦਰਸਾਉਂਦੇ ਹਨ। ਉਹਨਾਂ ਸ਼ਬਦਾਂ ਦੀ ਵੀਚਾਰ ਇਸ ਪ੍ਰਕਾਰ ਕੀਤੀ ਜਾ ਰਹੀ ਹੈ। ਇਹ ਸ਼ਬਦ ਸਤਿਗੁਰੂ ਨਾਨਕ ਦੇਵ ਜੀ ਨੇ ਵੇਈਂ ਨਦੀ ਦੁਆਰਾ ਸੱਚਖੰਡ ਪਹੁੰਚ ਕੇ ਪਰਮੇਸ਼ਰ ਦੇ ਸਨਮੁਖ ਉਚਾਰਿਆ ਹੈ।

# ਸੋਦਰੁ ਰਾਗੁ ਆਸਾ ਮਹਲਾ ੧

ਸੋ ਦਰੁ = ਇਹ ਬਾਣੀ ਦਾ ਨਾਮ ਹੈ ਅਤੇ ਇਕ ਛੰਦ ਦੀ ਚਾਲ ਵੀ ਹੈ **ਵਾ:** ਸੋਦਰੁ (ਸੋ + ਦਰੁ) ਸੋ = ਉਸ ਪ੍ਰਭੂ ਦੇ ਦਰੁ = ਦਰਵਾਜ਼ੇ ਦਾ, ਜਿਸ ਵਿਚ ਕਥਨ ਹੋਵੇ ਉਹ ਸੋ ਦਰ ਹੈ, **ਵਾ:** ਸੋ ਦਰੁ = ਜਿਸ ਬਾਣੀ ਦੇ ਪੜ੍ਹਨੇ ਕਰਕੇ ਗਿਆਨ ਰੂਪੀ ਦਰ ਦਾ ਭਾਵ ਸੋ = ਤਤ ਪਦ ਦੇ ਲਖ ਅਰਥ ਰੂਪ ਦਾ ਬੋਧ ਹੋ ਜਾਵੇ ਭਾਵ ਪ੍ਰਭੂ ਦਾ ਗਿਆਨ ਹੋ ਜਾਵੇ ਅਤੇ ਸਤਿਸੰਗਤ ਰੂਪੀ ਦਰਵਾਜ਼ਾ ਤੇ ਸੱਚਖੰਡ ਰੂਪੀ ਘਰ ਦਾ ਕਥਨ ਹੋਵੇ, ਉਸ ਨੂੰ ਸੋ ਦਰ ਕਿਹਾ ਹੈ। ਰਾਗੁ ਆਸਾ = ਸਤਿਗੁਰਾਂ ਨੇ ਇਸ ਸ਼ਬਦ ਦਾ ਉਚਾਰਣ ਆਸਾ ਰਾਗ ਵਿਚ ਕੀਤਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੩੧ ਰਾਗਾਂ ਵਿੱਚੋਂ ਚੌਥੇ ਨੰਬਰ ਦਾ ਰਾਗ ਹੈ। ਜੋ ਰਾਗ ਮਾਲਾ ਅਨੁਸਾਰ ਮੇਘ ਰਾਗ ਦੀ ਰਾਗਣੀ ਮੰਨੀ ਗਈ ਹੈ। ਜੋ ਸੰਪੂਰਨ ਜਾਤ ਦੀ ਇਕ ਦੇਸੀ ਰਾਗਨੀ ਹੈ। ਇਸ ਨੂੰ ਅੰਮ੍ਰਿਤ ਵੇਲੇ ਗਾਇਆ ਜਾਂਦਾ ਹੈ। ਇਸੇ ਕਰਕੇ ਗੁਰਦੁਆਰਿਆਂ ਵਿਚ ਹਰ ਰੋਜ਼ ਅੰਮ੍ਰਿਤ ਵੇਲੇ ਆਸਾ ਦੀ ਵਾਰ ਗਾਉਣ ਦਾ ਵਿਧਾਨ ਹੈ। ਇਸ ਰਾਗਨੀ ਵਿਚ ਸਾਰੇ ਸ਼ੁੱਧ ਸੁਰ ਹਨ। ਵਾਦੀ ਰਿਸ਼ਭ, ਸੰਵਾਦ ਮੱਧਮ, ਗ੍ਰਹਸੁਰ ਸੜਜ ਹੈ। ਇਸ ਦੇ ਸਰਗਮ ਇਸ ਪ੍ਰਕਾਰ ਹਨ :

ਆਰੋਹੀ = ਸ ਰ ਮ ਪ ਧ ਨ ਸ
ਅਵਰੋਹੀ = ਰ ਸ ਨ ਧ ਪ ਮ ਗ ਰ ਸ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਲੇ ੩੧ ਰਾਗਾਂ ਦਾ ਵੇਰਵਾ ਇਸ ਪ੍ਰਕਾਰ ਹੈ :

**ਕਬਿਤ : ਸ੍ਰੀ ਰਾਗ ਮਾਝ ਗਉੜੀ ਆਸਾ ਸੰਗ ਭਈ ਬਉਰੀ ਗੂਜਰੀ ਗੰਧਾਰੀ ਤੇ ਬਿਹਾਗੜਾ ਸੁਹਾਇਓ ਹੈ।**
**ਵਡਹੰਸ ਸੋਰਠਿ ਧਨਾਸਰੀ ਤੇ ਜੈਤਸਰੀ, ਟੋਡੀ ਤੇ ਬੈਰਾੜੀ ਔ ਤਿਲੰਗ ਸੂਹੀ ਛਾਇਓ ਹੈ।**
**ਬਿਲਾਵਲ ਤੇ ਗੌਂਡ ਰਾਮਕਲੀ ਨਟ ਮਾਲੀ ਗਉੜਾ, ਮਾਰੂ ਤੇ ਤੁਖਾਰੀ ਔ ਕਿਦਾਰ ਭੈਰਉ ਪਾਇਓ ਹੈ।**
**ਬਸੰਤ ਸਾਰੰਗ ਮਲਾਰ ਕਾਨੜਾ ਕਲਿਆਨ ਰਾਗ, ਪ੍ਰਭਾਤੀ ਤੇ ਬਿਭਾਸ ਜੈਜਾਵੰਤੀ ਗੁਣ ਗਾਇਓ ਹੈ ॥੧॥**

**ਮਹਲਾ ੧** = ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਇਹ ਸ਼ਬਦ ਉਚਾਰਣ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ 'ਮਹਲਾ; ਸ਼ਬਦ ਪਹਿਲੀ ਵਾਰੀ ਆਇਆ ਹੈ ਤੇ ਵਾਰ ਵਾਰ ਆਵੇਗਾ। ਜਿਥੇ ਵੀ ਇਹ ਸ਼ਬਦ ਆਵੇ, ਇਸ ਦਾ ਸੰਪ੍ਰਦਾਈ ਸ਼ੁੱਧ ਉਚਾਰਣ ਅੱਧਕ ਸਹਿਤ 'ਮਹੱਲਾ' ਕਰਨਾ ਹੈ। 'ਮਹਿਲਾ' ਨਹੀਂ ਆਖਣਾ। ਕਿਉਂਕਿ 'ਮਹੱਲਾ' ਸ਼ਬਦ ਪੁਲਿੰਗ ਹੈ ਤੇ ਇਸ ਨਾਲ ਪਹਿਲਾ, ਦੂਜਾ, ਤੀਜਾ, ਚੌਥਾ, ਪੰਜਵਾਂ ਅਤੇ ਨਾਵਾਂ ਸ਼ਬਦ ਪੁਲਿੰਗ ਹੀ ਠੀਕ ਬੈਠਦੇ ਹਨ। ਜੋ 'ਮਹਲਾ' ਸ਼ਬਦਾਂ ਉਪਰ ਅੱਧਕ ਨਾ ਲੱਗੀ ਹੋਣ ਦੀ ਗੱਲ ਹੈ, ਉਹ ਅੱਧਕ ਸਾਰੀ ਗੁਰਬਾਣੀ ਵਿਚ ਉਚਾਰਣ ਸਮੇਂ ਲੋੜ ਅਨੁਸਾਰ ਲਗਾਈ ਜਾਂਦੀ ਹੈ, ਲੱਗੀ ਹੋਈ ਨਹੀਂ ਹੈ। ਜਿਵੇਂ ਸ਼ਬਦ 'ਮਸਕਤਿ' ਨੂੰ 'ਮਸੱਕਤਿ' ਪੜ੍ਹਿਆ ਜਾਂਦਾ ਹੈ।

**ਜਿਨੀ ਨਾਮੁ ਧਿਆਇਆ ਗਏ 'ਮਸਕਤਿ' ਘਾਲਿ ॥** *(ਅੰਗ ੮)*
**ਨਾਨਕ ਹੁਕਮੈ ਜੇ 'ਬੁਝੈ' ਤ ਹਉਮੈ ਕਹੈ ਨ ਕੋਇ ॥** *(ਅੰਗ ੧)*
**'ਮਲਿ' ਤਖਤੁ ਬੈਠਾ ਸੈ ਡਾਲੀ ॥** *(ਅੰਗ ੬੬੭)*
**'ਸੁਮਤਿ' ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥** *(ਮਾਝ ਮਹਲਾ ੫, ਅੰਗ ੧੦੨)*

**...'ਸਠੀ' ਕੇ ਬੋਢੇਪਾ ਆਵੈ ॥** *(ਮਾਝ ਕੀ ਵਾਰ, ਅੰਗ ੧੩੮)*

**...ਸੁਖਿ 'ਰਜਾ' ਜਾ ਤੁਧੁ ਭਾਇਆ ॥** *(ਅੰਗ ੧੩੮)*

**'ਸਤਰਿ' ਕਾ ਮਤਿ ਹੀਣੁ 'ਅਸੀਹਾਂ' ਕਾ ਵਿਉਹਾਰੁ ਨ ਪਾਵੈ ॥** *(ਅੰਗ ੧੩੮)*

**ਮਿਹਰ ਮਸੀਤਿ ਸਿਦਕੁ 'ਮੁਸਲਾ' ਹਕੁ ਹਲਾਲੁ ਕੁਰਾਣੁ ॥** *(ਮਾਝ ਕੀ ਵਾਰ, ਅੰਗ ੧੪੦)*

ਉਵੇਂ ਹੀ 'ਮਹਲਾ' ਨੂੰ 'ਮਹੱਲਾ' ਉਚਾਰਣ ਕਰਨਾ ਹੈ। 'ਮਹੱਲਾ' ਪਦ ਦਾ ਅਰਥ ਸੰਸਕ੍ਰਿਤ ਵਿਚ 'ਸਰੂਪ' ਹੈ ਅਰਥਾਤ 'ਮਹਲਾ ੧' ਤੋਂ ਭਾਵ ਹੈ ਪਹਿਲਾ ਸਰੂਪ ਜਾਂ ਪਹਿਲੇ ਪਾਤਸ਼ਾਹ (ਸ੍ਰੀ ਗੁਰੂ ਨਾਨਕ ਦੇਵ ਜੀ)। ਇਸੇ ਤਰ੍ਹਾਂ ਹੋਰ ਸਾਰੀਆਂ ਥਾਵਾਂ ਉੱਤੇ ਮਹਲਾ ੨, ਮਹਲਾ ੩ ਆਦਿ ਸ਼ਬਦਾਂ ਨੂੰ ਦੂਜੀ ਪਾਤਸ਼ਾਹੀ ਜਾਂ ਦੂਜਾ ਸਰੂਪ, ਤੀਜੀ ਪਾਤਸ਼ਾਹੀ ਜਾਂ ਤੀਜਾ ਸਰੂਪ ਸਮਝਣਾ ਹੈ। ਜਿਹੜੇ ਲੋਕ 'ਮਹਿਲਾ' ਉਚਾਰਣ ਕਰਕੇ ਇਸਤਰੀ ਸਾਬਤ ਕਰਨ ਦਾ ਯਤਨ ਕਰਦੇ ਹਨ, ਉਹ ਸ਼ਾਇਦ ਇਸ ਦੇ ਨਾਲ ਪਹਿਲਾ, ਦੂਜਾ, ਤੀਜਾ ਉਚਾਰਣ ਕਰਦੇ ਸਮੇਂ ਇਹ ਭੁੱਲ ਜਾਂਦੇ ਹਨ ਕਿ ਜੇਕਰ ਇਸਤਰੀ ਲਿੰਗ ਵਿਚ ਮਹਿਲਾ ਕਹਾਂਗੇ ਤਾਂ ਸਬੰਧਿਤ ਅੰਕਾਂ ਨੂੰ ਵੀ ਪਹਿਲੀ, ਦੂਜੀ, ਤੀਜੀ ਪੜ੍ਹਨਾ ਪਵੇਗਾ। ਪਰ ਐਸਾ ਹੋ ਨਹੀਂ ਸਕਦਾ ਕਿਉਂਕਿ ਇਹਨਾਂ ਅੰਕਾਂ ਦਾ ਉਚਾਰਣ ਸਾਫ਼ ਤੌਰ 'ਤੇ ਕਈ ਥਾਈਂ ਸਤਿਗੁਰਾਂ ਨੇ ਅੱਖਰਾਂ ਦੁਆਰਾ ਲਿਖ ਕੇ ਸਪੱਸ਼ਟ ਕੀਤਾ ਹੈ, ਜਿਵੇਂ ਕਿ :

**ਰਾਗੁ ਸਿਰੀਰਾਗੁ ਮਹਲਾ ਪਹਿਲਾ '੧' ਘਰੁ ੧॥** *(ਅੰਗ ੧੪)*

**ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ ॥** *(ਅੰਗ ੧੬੩)*

**ਵਡਹੰਸ ਮਹਲਾ ੩ ਮਹਲਾ ਤੀਜਾ ॥** *(ਅੰਗ ੫੮੨)*

**ਸੋਰਠਿ ਮਹਲਾ ੪ ਚਉਥਾ ॥** *(ਅੰਗ ੬੦੪)*

**ਸੋਰਠਿ ਮਹਲਾ ੧ ਪਹਿਲਾ ਦੁਤੁਕੀ ॥** *(ਅੰਗ ੬੩੬)*

**ਧਨਾਸਰੀ ਮਹਲਾ ੩ ਤੀਜਾ ॥** *(ਅੰਗ ੬੬੪)*

**ਬਸੰਤੁ ਮਹਲਾ ੩ ਤੀਜਾ ॥** *(ਅੰਗ ੧੧੬੯)*

ਆਦਿ ਬਹੁਤ ਸਾਰੀਆਂ ਥਾਵਾਂ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅਨੇਕਾਂ ਵਾਰੀ ਅੱਖਰਾਂ ਦੁਆਰਾ ਪਹਿਲਾ, ਦੂਜਾ, ਤੀਜਾ, ਚੌਥਾ ਆਦਿ ਲਿਖ ਕੇ ਇਨ੍ਹਾਂ (੧, ੨, ੩, ੪, ੫ ਅਤੇ ੯) ਅੰਕਾਂ ਦਾ ਉਚਾਰਣ ਸਪੱਸ਼ਟ ਕੀਤਾ ਗਿਆ ਹੈ। ਇਸ ਵਾਸਤੇ ਸਿੱਖਾਂ ਨੇ ਕਿਸੇ ਵੀ ਭਰਮ ਵਿਚ ਨਹੀਂ ਪੈਣਾ। 'ਮਹਲਾ ੧' ਦਾ ਸ਼ੁੱਧ ਉਚਾਰਣ 'ਮਹੱਲਾ ਪਹਿਲਾ' ਹੀ ਕਰਨਾ ਹੈ। ਇਸੇ ਤਰ੍ਹਾਂ ਮਹੱਲਾ ਦੂਜਾ, ਮਹੱਲਾ ਤੀਜਾ, ਮਹੱਲਾ ਚੌਥਾ, ਮਹੱਲਾ ਪੰਜਵਾਂ ਅਤੇ ਮਹੱਲਾ ਨਾਵਾਂ ਉਚਾਰਣ ਕਰਨਾ ਹੈ। ਦੂਜੀ ਗੱਲ ਇਹ ਹੈ ਕਿ ਅਰਬੀ ਭਾਸ਼ਾ ਦਾ ਸ਼ਬਦ 'ਮਹੱਲਹ', ਜਿਸ ਦਾ ਉਚਾਰਣ 'ਮਹੱਲਾ' ਹੀ ਬਣਦਾ ਹੈ, ਜਿਵੇਂ 'ਅੱਲਹ' ਸ਼ਬਦ ਨੂੰ 'ਅੱਲ੍ਹਾ' ਪੜ੍ਹਿਆ ਜਾਂਦਾ ਹੈ। ਅਰਬੀ ਵਿਚ 'ਮਹੱਲਹ' ਜਾਂ 'ਮਹੱਲਾ' ਸ਼ਬਦ ਦੇ ਅਰਥ ਹਨ ਹਲੂਲ ਦੀ ਥਾਂ ਜਾਂ ਉਤਰਨ ਦੀ ਥਾਂ ਭਾਵ ਜਿਸ ਸਰੂਪ (ਸਰੀਰ) ਵਿਚ ਉਸ ਵਾਹਿਗੁਰੂ (ਅਕਾਲ ਪੁਰਖ) ਦੀ ਅਗੰਮੀ ਜੋਤ ਉਤਰੀ (ਹਲੂਲ ਹੋਈ), ਉਸ ਸਰੂਪ ਨੂੰ ਮਹਲਾ ੧ (ਪਹਿਲਾ) ਕਿਹਾ ਗਿਆ ਹੈ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਵਿਚ ਅਗੰਮੀ ਜੋਤ ਉਤਰੀ ਤਾਂ ਉਹਨਾਂ ਨੂੰ ਮਹਲਾ ੧ (ਪਹਿਲਾ) ਸ਼ਬਦ ਨਾਲ ਕਿਹਾ ਗਿਆ ਹੈ। ਫਿਰ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸੇ ਰੱਬੀ (ਅਗੰਮੀ) ਜੋਤ ਨੂੰ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਦੇ ਸਰੂਪ (ਸਰੀਰ) ਵਿਚ ਉਤਾਰਿਆ ਤਾਂ ਉਹਨਾਂ ਨੂੰ ਮਹਲਾ ੨ (ਦੂਜਾ) ਕਿਹਾ ਗਿਆ। ਫਿਰ ਇਹੋ ਅਗੰਮੀ (ਰੱਬੀ) ਜੋਤ ਤੀਜੇ, ਚੌਥੇ, ਪੰਜਵੇਂ ਆਦਿ ਦਸਾਂ ਸਰੂਪਾਂ 'ਚ ਉਤਰੀ ਅਤੇ ਉਹ ਗੁਰੂ ਸਰੂਪ ਵੀ ਮਹੱਲਾ ੩ (ਤੀਜਾ) ਮਹਲਾ ੪ (ਚੌਥਾ), ਮਹਲਾ ੫ (ਪੰਜਵਾਂ) ਆਦਿ ਕਹਾਏ। ਏਸੇ ਤਰ੍ਹਾਂ ਧੁਰ ਕੀ ਬਾਣੀ ਜਾਂ ਅਗੰਮੀ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਵਿਚ ਉਤਰੀ ਤਾਂ ਉਹ ਮਹੱਲਾ ੧ (ਪਹਿਲਾ) ਕਹਾਏ। ਇਸੇ ਤਰ੍ਹਾਂ ਜਦੋਂ ਉਹ ਧੁਰ ਕੀ ਬਾਣੀ

ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਆਦਿ ਹੋਰ ਸਰੂਪਾਂ 'ਚ ਉਤਰੀ ਤਾਂ ਉਹ ਵੀ ਮਹਲਾ ਦੂਜਾ, ਮਹਲਾ ਤੀਜਾ ਆਦਿ ਕਹਾਏ।

ਇਸੇ ਸੰਬੰਧ ਵਿਚ ਸੰਨ ੧੯੮੦ ਵਿਚ ਉਸ ਸਮੇਂ ਦੇ ਮੌਜੂਦਾ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਜਥੇਦਾਰ ਤੇ ਸ੍ਰੀ ਹਰਿਮੰਦਰ ਸਾਹਿਬ ਦੇ ਹੈੱਡ ਗ੍ਰੰਥੀ ਤੇ ਸਿੰਘ ਸਾਹਿਬਾਨਾਂ ਦੇ ਹੁਕਮ ਅਨੁਸਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਮੂਹ ਗੁਰਦੁਆਰਾ ਸਾਹਿਬਾਨਾਂ ਦੇ ਪ੍ਰਬੰਧਕ ਮੈਨੇਜਰਾਂ ਨੂੰ ਚਿੱਠੀ ਕੱਢ ਕੇ ਮਹੱਲਾ ਸ਼ਬਦ ਉਚਾਰਨ ਦੀ ਸੰਬੰਧਤਾਂ ਨੂੰ ਹਦਾਇਤ ਕਰਨ ਲਈ ਕਿਹਾ। ਚਿੱਠੀ ਅੱਗੇ ਜਿਉਂ ਦੀ ਤਿਉਂ ਦੇ ਰਹੇ ਹਾਂ ਧੰਨਵਾਦ ਸਹਿਤ ਦ੍ਰਿਸ਼ਟੀ ਗੋਚਰ ਕਰਨ ਲਈ।

ਦਫ਼ਤਰ ਸ਼੍ਰੋਮਣੀ ਗੁ. ਪ੍ਰ. ਕਮੇਟੀ ਦੀ ਪਤ੍ਰਿਕਾ ਨੰਬਰ ੨੪੭੮/੮-੩

ਮਿਤੀ ੧੯-੭-੮੦ ਦਾ ਉਤਾਰਾ :

ਸਮੂਹ ਮੈਨੇਜਰ ਸਾਹਿਬਾਨ,

ਗੁ. ਸਾਹਿਬਾਨ ਸੈਕਸ਼ਨ ੮੫,

ਪ੍ਰਯੋਜਨ : ਗੁਰਬਾਣੀ ਮਹੱਲਾ ਪੱਦ ਦਾ ਉਚਾਰਨ

ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਹੈੱਡ ਗ੍ਰੰਥੀ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਸਿੰਘ ਸਾਹਿਬ ਗਿਆਨੀ ਗੁਰਦਿਆਲ ਸਿੰਘ 'ਅਜਨੋਹਾ' ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਵੱਲੋਂ ਰਿਪੋਰਟ ਪੁੱਜੀ ਹੈ ਕਿ ਕਈ ਗ੍ਰੰਥੀ ਸਿੰਘ ਜਾਂ ਪਾਠੀ ਸਿੰਘ ਗੁਰਬਾਣੀ ਵਿਚ ਗੁਰੂ ਸਾਹਿਬਾਨਾਂ ਲਈ ਵਰਤਿਆ ਮਹੱਲਾ ਪਦ ਦੀ ਥਾਂ ਮਹਿਲਾ ਪਦ ਦਾ ਉਚਾਰਨ ਕਰਦੇ ਹਨ, ਜੋ ਸ਼ੁੱਧ ਨਹੀਂ ਹੈ। ਪੁਰਾਤਨ ਸਮੇਂ ਤੋਂ ਹੀ ਸ੍ਰੀ ਹਰਿਮੰਦਰ ਸਾਹਿਬ, ਸਮੂਹ ਤਖ਼ਤ ਸਾਹਿਬਾਨ, ਇਤਿਹਾਸਕ ਗੁਰਦੁਆਰਾ ਸਾਹਿਬਾਨ ਅਥਵਾ ਸਿੱਖ ਸੰਪਰਦਾਵਾਂ ਦੇ ਅਸਥਾਨਾਂ ਵਿਚ ਮਹੱਲਾ ਉਚਾਰਨ ਦੀ ਪਰੰਪਰਾ ਚੱਲੀ ਆ ਰਹੀ ਹੈ। ਇਸ ਲਈ ਪਰਧਾਨ ਸਾਹਿਬ ਨੇ ਲਿਖਣੇ ਦੀ ਆਗਿਆ ਕੀਤੀ ਹੈ ਕਿ ਸਿੰਘ ਸਾਹਿਬਾਨ ਦੇ ਵਿਚਾਰ ਅਨੁਸਾਰ ਮਹੱਲਾ ਉਚਾਰਨ ਹੀ ਰਹਿਣਾ ਚਾਹੀਦਾ ਹੈ। ਸੋ ਆਪ ਨੇ ਸਮੂਹ ਗ੍ਰੰਥੀ ਸਿੰਘ/ਪਾਠੀ ਸਿੰਘ ਨੂੰ ਹਦਾਇਤ ਕਰਨ ਦੀ ਖੇਚਲ ਕਰਨੀ ਕਿ ਗੁਰਬਾਣੀ ਦਾ ਵਾਕ ਲੈਣ 'ਤੇ ਪਾਠ ਕਰਨ ਸਮੇਂ ਮਹੱਲਾ ਉਚਾਰਨ ਕਰਿਆ ਕਰਨ।

ਸਹੀ/-ਸਕੱਤਰ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।
ਮਿਤੀ ੨੧-੮-੮੦

ਉਤਾਰਾ : ਸਮੂਹ ਗ੍ਰੰਥੀ ਸਿੰਘਾਂ ਪਾਸ ਤੁਰੰਤ ਅਮਲ ਕਰਨ ਹਿਤ।

ਮੈਨੇਜਰ
ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ।

(***ਨੋਟ :*** ਸਿੰਘ ਸਾਹਿਬ ਗਿ. ਮੱਲ ਸਿੰਘ ਜੀ ਜਥੇਦਾਰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) ਜੀ ਨੇ ਆਪਣੀ 'ਮੁਖਵਾਕ ਪ੍ਰਕਾਸ਼' ਭਾਗ ਪਹਿਲਾ ਪੁਸਤਕ ਵਿਚ ੪੫ ਪੰਨੇ ਉੱਪਰ ਵੀ ਇਹੋ ਹੀ ਹਵਾਲਾ ਦਿੱਤਾ ਹੈ।)[੧] ਉਪਰੋਕਤ ਵਿਚਾਰਾਂ ਤੋਂ ਸਪੱਸ਼ਟ ਹੈ ਕਿ ਸ਼ਬਦ 'ਮਹਲਾ' ਨੂੰ ਅਰਬੀ ਦੇ ਉਚਾਰਣ ਮੁਤਾਬਿਕ 'ਮਹੱਲਾ' ਹੀ ਪੜ੍ਹਨਾ ਹੈ, ਜਿਸ ਦੇ ਅਰਥ ਹਨ ਪਾਤਸ਼ਾਹ ਜਾਂ ਉਤਰਨ (ਹਲੂਲ) ਦੀ ਥਾਂ ਅਤੇ ਸੰਸਕ੍ਰਿਤ ਭਾਸ਼ਾ

---

੧. ਜਿਵੇਂ ਕਿ ਸ੍ਰ. ਸਮਸ਼ੇਰ ਸਿੰਘ ਜੀ ਅਸ਼ੋਕ ਨੇ ਵੀ 'ਮਹੱਲਾ ਅੱਧਕ ਸਹਿਤ ਉਚਾਰਨ ਕਰਨਾ ਸ਼ੁੱਧ ਦਰਸਾਇਆ ਹੈ। ਉਹ ਜਿਕਰ ਕਰਦੇ ਹਨ ਕਿ ਸ੍ਰੀ ਆਦਿ ਗ੍ਰੰਥ ਜੀ ਦੀ ਸਭ ਤੋਂ ਪਹਿਲੀ ਕਰਤਾਰਪੁਰੀ ਬੀੜ ਦੇ (੯੩੧/੧) ਪਰ ਫ਼ਾਰਸੀ ਅੱਖਰਾਂ ਵਿਚ ਪ੍ਰਾਨ ਸੰਗਲੀ ਮਹਲਾ ੧ ਲਿਖਿਆ ਹੋਇਆ ਹੈ। ਇਸ ਗੱਲ ਦੀ ਸਾਖ ਭਰਦਾ ਹੈ ਕਿ ਇਹ ਸ਼ਬਦ ਮਹਲਾ ਹੈ ਮਹਿਲਾ ਜਾਂ ਮੇਹਲਾ ਨਹੀਂ, ਇਸ ਲਈ ਅਸ਼ੋਕ ਜੀ ਨੇ ਮਹੱਲਾ ਹੀ ਸ਼ੁੱਧ ਉਚਾਰਨ ਕੀਤਾ ਹੈ।

ਵਿਚ 'ਮਹਲਾ' ਦਾ ਅਰਥ ਸਰੂਪ ਵੀ ਹੈ। ਉਪਰੋਕਤ ਕਿਸੇ ਵੀ ਨਜ਼ਰੀਏ ਨਾਲ ਪੜ੍ਹੀਏ ਤਾਂ 'ਮਹਲਾ' ਸ਼ਬਦ ਦਾ ਸ਼ੁੱਧ ਉਚਾਰਣ 'ਮਹੱਲਾ' ਹੀ ਹੈ। ਨਾਲ ਲੱਗੇ ਅੰਕਾਂ (੧, ੨, ੩) ਆਦਿ ਨੂੰ ਪਹਿਲਾ, ਦੂਜਾ, ਤੀਜਾ ਹੀ ਪੜ੍ਹਨਾ ਸ਼ੁੱਧ ਹੈ। ਇਸ ਲਈ ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਪਦ 'ਮਹਲਾ' ਨੂੰ 'ਮਹੱਲਾ' ਹੀ ਪੜ੍ਹਨਾ ਹੈ।

## ੧ਓ ਸਤਿਗੁਰ ਪ੍ਰਸਾਦਿ ॥

ਇਹ ਬੀਜ ਰੂਪ ਮੰਤ੍ਰ ਹੈ ਅਤੇ ਵਸਤੂ ਨਿਰਦੇਸ਼ਕ ਮੰਗਲ ਹੈ। ਵਸਤੂ ਨਿਰਦੇਸ਼ਕ ਮੰਗਲ ਉਹ ਹੁੰਦਾ ਹੈ ਜਿਸ ਵਿਚ ਵਸਤੂ ਦਾ ਨਿਰਦੇਸ਼ (ਨਿਰਣਾ) ਹੋਵੇ। ਇਸ ਵਿਚ ਬ੍ਰਹਮ ਰੂਪੀ ਵਸਤੂ ਦਾ ਨਿਰਣਾ ਹੈ। ਮੰਗਲ ਚਾਰ ਪ੍ਰਕਾਰ ਦੇ ਹੁੰਦੇ ਹਨ :

੧. **ਵਸਤੂ ਨਿਰਦੇਸ਼ਕ ਮੰਗਲ :** ਜਿਨ੍ਹਾਂ ਵਿਚ ਵਸਤੂ ਦਾ ਨਿਰਦੇਸ਼ (ਨਿਰਣਾ) ਹੋਵੇ, ਜਿਵੇਂ ਕਿ "੧ਓ ਸਤਿਗੁਰ ਪ੍ਰਸਾਦਿ" **ਵਾ:** "ਸਰਬ ਕਲਾ ਸਮਰਥ"।
੨. **ਨਮਸਕਾਰਕ ਮੰਗਲ :** ਜਿਨ੍ਹਾਂ ਵਿਚ ਇਸ਼ਟ ਦੇਵ ਨੂੰ ਨਮਸਕਾਰ ਕੀਤੀ ਗਈ ਹੋਵੇ, ਜਿਵੇਂ ਕਿ "ਡੰਡਉਤਿ ਬੰਦਨ ਅਨਿਕ ਬਾਰ"।
੩. **ਆਸ਼ੀਰਵਾਦ ਰੂਪੀ ਮੰਗਲ :** ਜਿਨ੍ਹਾਂ ਵਿਚ ਅਸ਼ੀਰਵਾਦ ਮੰਗੀ ਹੋਵੇ, ਜਿਵੇਂ ਕਿ " ਡੋਲਨ ਤੇ ਰਾਖਹੁ ਪ੍ਰਭੂ"
੪. **ਆਤਮ ਚਿੰਤਨ ਮੰਗਲ :** ਜਿਥੇ ਆਤਮਿਕ ਸਰੂਪ ਦਾ ਹੀ ਚਿੰਤਨ ਕੀਤਾ ਗਿਆ ਹੋਵੇ, ਜਿਵੇਂ ਕਿ "ਨਾਨਕ ਦੇ ਕਰਿ ਹਥ ॥੧॥"

ਇਸ ਲਈ ਇਹ ਵਸਤੂ ਨਿਰਦੇਸ਼ਕ ਮੰਗਲ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਸਤੂ ਨਿਰਦੇਸ਼ਕ ਮੰਗਲ ਨੂੰ ਚਾਰ ਰੂਪਾਂ ਵਿਚ ਲਿਖਿਆ ਹੈ, ਜਿਵੇਂ ਕਿ :

| | | |
|---|---|---|
| ੧ਓ ਸਤਿਗੁਰ ਪ੍ਰਸਾਦਿ ॥ | — | ੫੨੪ ਵਾਰੀ |
| ੧ਓ ਸਤਿਨਾਮੁ ਗੁਰਪ੍ਰਸਾਦਿ ॥ | — | ੨ ਵਾਰੀ |
| ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥ | — | ੯ ਵਾਰੀ |
| ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥ | — | ੩੩ ਵਾਰੀ |
| | ਕੁੱਲ | ੫੬੮ ਵਾਰੀ |

ਇਸ ਮੰਗਲਾਚਰਣ ਦੇ ਅਰਥ ਇਸ ਪ੍ਰਕਾਰ ਹਨ : (੧ਓ) ੧ = ਉਹ ਪ੍ਰਭੂ ਇਕ ਹੈ **ਵਾ:** ਅਦ੍ਵੈਤ ਸਰੂਪ ਹੈ। ਓ = ਉਚਾਰਣ ਮਾਤਰ ਤੇ ਰੱਖਿਆ ਕਰਨ ਵਾਲਾ ਹੈ। ਸਤਿ = ਨਾਸ ਤੋਂ ਰਹਿਤ ਹੈ; ਜੈਸਾ ਕਿ :

**ਤ੍ਰੈਈ ਕਾਲ ਅਬਾਧੱਤੂੰ ਸਤੱਤੂੰ ॥**

ਗੁਰ = ਚੇਤਨ ਸਰੂਪ ਹੈ।

**ਅਲੁਪਤ ਪ੍ਰਕਾਸ ਤੂੰ ਚੇਤਨ ਤੂੰ।**

ਪ੍ਰਸਾਦਿ = ਅਨੰਦ ਸਰੂਪ ਹੈ।

**ਸੁਖ ਰੂਪ ਤੂੰ ਅਨੰਦ ਤੂੰ।**

**ਅਥਵਾ** ੧ = ਇਕ ਜੋ ਅਦੁੱਤੀ ਬ੍ਰਹਮ ਹੈ। ੴ = ਸਾਰਿਆਂ ਦਾ ਪ੍ਰਕਾਸ਼ਕ ਹੈ ਉਹ "ਸਤਿਗੁਰ ਪ੍ਰਸਾਦਿ" = ਸਤਿਗੁਰਾਂ ਦੀ ਪ੍ਰਸਾਦਿ = ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ **ਅਥਵਾ** ਪਰਮੇਸ਼ਰ (ਪ੍ਰਭੂ) ਤੇ ਸਤਿਗੁਰ ਦੀ ਕ੍ਰਿਪਾ ਇਸ ਵਿਚ ਮੰਗੀ ਹੈ **ਅਥਵਾ** ੧ੴ = ਇਕ ਓਅੰਕਾਰ ਹੀ ਸਾਡਾ ਸਤਿਗੁਰ = ਸਤਿਗੁਰੂ ਹੈ ਅਤੇ ਉਸੇ ਦੀ ਹੀ ਸਾਡੇ ਉੱਤੇ ਪ੍ਰਸਾਦਿ = ਕਿਰਪਾ ਹੈ ਭਾਵ ਆਪਣੇ ਸਤਿਗੁਰੂ ਦੀ ਹੋਂਦ ਦੱਸੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵੇਈਂ ਨਦੀ ਦੁਆਰਾ ਸੱਚਖੰਡ ਪਹੁੰਚ ਕੇ ਉਸ ਪ੍ਰਭੂ ਦੇ ਸਨਮੁਖ ਉਚਾਰਣ ਕਰਦੇ ਹਨ ਕਿ ਹੇ ਪ੍ਰਭੂ (ਵਾਹਿਗੁਰੂ) ਜੀਉ।

## ਸੋ ਦਰੁ ਤੇਰਾ ਕੇਹਾ, ਸੋ ਘਰੁ ਕੇਹਾ; ਜਿਤੁ ਬਹਿ ਸਰਬ ਸਮਾਲੇ ॥

ਸੋ = ਉਹ ਤੇਰਾ ਦਰੁ = ਦਰਵਾਜ਼ਾ ਕੇਹਾ = ਕਿਹੋ ਜਿਹਾ (ਕੈਸਾ) ਕਹੀਏ ? ਅਤੇ ਸੋ = ਉਹ ਤੇਰਾ ਘਰ ਕੇਹਾ = ਕਿਹੋ ਜਿਹਾ (ਕੈਸਾ) ਕਹੀਏ ? ਜਿਤੁ = ਜਿਥੇ ਬੈਠ ਕੇ ਆਪ ਸਰਬ = ਸਾਰਿਆਂ ਜੀਵਾਂ ਨੂੰ ਰੋਜੀ ਆਦਿਕ ਦੇ ਕੇ ਸਮਾਲੇ = ਸੰਭਾਲਦੇ ਹੋ **ਅਥਵਾ** ਸੋ = ਉਹ ਸਾਧਸੰਗਤ ਰੂਪੀ ਤੇਰਾ ਦਰੁ = ਦਰਵਾਜ਼ਾ ਕੇਹਾ = ਕਹੀਦਾ ਹੈ। ਜਿਤੁ = ਜਿਥੇ ਬਹਿ = ਬੈਠ ਕੇ ਸਰਬ = ਸਾਰੇ ਹੀ ਤੈਨੂੰ ਸਮਾਲੇ = ਸਿਮਰਦੇ ਹਨ ਅਤੇ ਸੋ = ਉਹ ਸੱਚਖੰਡ **ਵਾ:** ਬੈਕੁੰਠ ਰੂਪੀ ਤੇਰਾ ਘਰ ਕੇਹਾ = ਕਹੀਦਾ ਹੈ। ਜਿਤੁ = ਜਿਥੇ ਬਹਿ = ਬੈਠ ਕੇ ਆਪ ਸਰਬ = ਸਾਰਿਆਂ ਨੂੰ ਸਮਾਲੇ = ਸੰਭਾਲਦੇ ਹੋ।

## ਵਾਜੇ ਤੇਰੇ ਨਾਦ ਅਨੇਕ ਅਸੰਖਾ; ਕੇਤੇ ਤੇਰੇ ਵਾਵਣਹਾਰੇ ॥

ਹੇ ਪ੍ਰਭੂ ! ਤੇਰੇ ਦਰਵਾਜ਼ੇ ਵਿਚ ਅਨੇਕ = ਅਨੇਕਾਂ ਹੀ ਨਾਦ = ਤੁਰੀ, ਸੰਖ, ਭੇਰੀ, ਨਰਸਿੰਙੇ ਆਦਿ ਵਾਜੇ ਹਨ ਅਤੇ ਤੇਰੇ ਦਰਬਾਰ ਵਿਚ ਕੇਤੇ = ਕਿਤਨੇ ਅਸੰਖਾ = ਅਣਗਿਣਤ ਹੀ ਉਹਨਾਂ ਦੇ ਵਾਵਣਹਾਰੇ = ਵਜਾਉਣ ਵਾਲੇ ਹਨ **ਵਾ:** ਜਿਨ੍ਹਾਂ ਦੇ ਨਾਮ ਨਾਦ = ਧੁਨੀ ਰੂਪੀ ਸ਼ਬਦ ਅਸੰਖਾ = ਅਣਗਿਣਤ ਹੀ ਹਨ।

## ਕੇਤੇ ਤੇਰੇ, ਰਾਗ ਪਰੀ ਸਿਉ ਕਹੀਅਹਿ; ਕੇਤੇ ਤੇਰੇ ਗਾਵਣਹਾਰੇ ॥

ਕੇਤੇ = ਕਿਤਨੇ ਹੀ ਤੇਰੇ ਘਰ ਦਰ ਵਿਚ ਰਾਗ ਹਨ, ਜਿਵੇਂ (੬ ਰਾਗ ਮੁੱਖ ਹਨ)। ਕਿਤਨੀਆਂ ਹੀ ਪਰੀ = ਰਾਗਣੀਆਂ ਹਨ, ਜਿਵੇਂ ੩੦ ਰਾਗਣੀਆਂ ਕਹੀਅਹਿ = ਕਹੀਆਂ ਹਨ। ਕਿਤਨੇ ਹੀ ਉਨ੍ਹਾਂ ਦੇ ਸਿਉ = ਪੁੱਤਰ ਹਨ, ਜਿਵੇਂ ੪੮ ਇਹਨਾਂ ਦੇ ਪੁੱਤਰ ਹਨ ਅਤੇ ਕੇਤੇ = ਕਿਤਨੇ ਹੀ ਇਹਨਾਂ ਰਾਗ ਰਾਗਣੀਆਂ ਆਦਿ ਦੇ ਤੇਰੇ ਦਰ ਉੱਤੇ ਗਾਵਣਹਾਰੇ = ਗਾਵਣ ਵਾਲੇ ਹਨ, ਜਿਵੇਂ ਕਿ (ਨਾਰਦ, ਹਾਹਾ ਹੂਹੂ ਆਦਿ) (ਕਈ ਉਦਾਤ = ਉੱਚੀ ਸੁਰ ਵਿਚ ਗਾਉਂਦੇ ਹਨ ਅਤੇ ਕਈ ਅਨੁਦਾਤ = ਨੀਵੀਂ ਸੁਰ ਵਿਚ ਗਾਉਂਦੇ ਹਨ) ਜੈਸਾ ਕਿ :

**ਖਸਟ ਰਾਗ ਉਨਿ ਗਾਏ ਸੰਗਿ ਰਾਗਨੀ ਤੀਸ ॥**
**ਸਭੈ ਪੁਤ੍ਰ ਰਾਗੰਨ ਕੇ ਅਠਾਰਹ ਦਸ ਬੀਸ ॥** *(ਰਾਗ ਮਾਲਾ, ਅੰਗ ੧੪੩੦)*

**ਸੱਤ ਸੁਰਾਂ** ਜਿਥੋਂ ਜਿਥੋਂ ਰਾਗ ਬੇਤਿਆਂ ਨੇ ਲਈਆਂ ਹਨ, ਉਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

**ਕਬਿਤ : ਮੋਰ ਹੂੰ ਕੀ ਬਾਨੀ ਕੋ ਸੁਧਾਰ ਕੇ ਖਰਜ ਬਣੀ, ਚਾਤ੍ਰਿਕ ਕੇ ਬੋਲ ਤੇ ਰਿਖਭ ਸੁਰ ਕਰੀ ਹੈ।**
**ਅਜਾ ਕੀ ਅਵਾਜ਼ ਤੇ ਗੰਧਾਰ ਕੋ ਵਿਚਾਰ ਕੀਯੋ ਕੂੰਜ ਕੇ ਕੁਰਲਾਪਤੇ ਮੱਧਮ ਸੁਰ ਭਰੀ ਹੈ।**
**ਕੋਕਲਾ ਦੀ ਕੂਕ ਹੂੰ ਤੇ ਪੰਚਮ ਰਚੀ ਹੈ, ਬਿਧ ਧੇਵਟ ਕੀ ਸੁਧ ਸੁਰ ਦਾਦਰ ਤੇ ਧਰੀ ਹੈ।**
**ਮਾਤੇ ਗਜਰਾਜ ਕੀ ਅਵਾਜ ਤੇ ਨਿਖਦ ਕੀਯੋ, ਏਤੇ ਤੋਂ ਨਿਵਾਰ ਕੇ ਸਪਤ ਸੁਰ ਕਰੀ ਹੈ ॥੧੧॥**

*(ਦਮਦਮੀ ਟਕਸਾਲ ਦੀ ਪਹਿਲੀ ਪੋਥੀ, ਪੰਨਾ ੮੧੪)*

## ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ; ਗਾਵੈ ਰਾਜਾਧਰਮੁ ਦੁਆਰੇ ॥

ਹੇ ਪ੍ਰਭੂ ! ਪਵਣੁ = ਪਉਣ, ਪਾਣੀ = ਜਲ ਤੇ ਬੈਸੰਤਰੁ = ਅਗਨੀ ਦੇ ਅਭਿਮਾਨੀ ਦੇਵਤੇ ਤੁਧਨੋ = ਤੈਨੂੰ ਹੀ ਗਾਵਨਿ = ਗਾਉਂਦੇ ਹਨ ਅਤੇ ਤੇਰੇ ਦੁਆਰੇ = ਦਰਵਾਜ਼ੇ ਅੱਗੇ ਬੈਠਾ ਰਾਜਾਧਰਮੁ = ਧਰਮਰਾਜਾ ਵੀ ਤੈਨੂੰ ਹੀ ਗਾਵੈ = ਗਾ ਰਿਹਾ ਹੈ; ਜੈਸਾ ਕਿ :

**ਪਉਣ ਪਾਣੀ ਬੈਸੰਤਰ ਸਿਮਰਹਿ ਸਿਮਰੈ ਸਗਲ ਉਪਾਰਜਨਾ ॥੧॥**

*(ਮਾਰੂ ਸੋਲਹੇ ਮਹਲਾ ੫, ਅੰਗ ੧੦੭੮)*

**ਅਥਵਾ** ਹੇ ਪ੍ਰਭੂ ! ਪਵਣੁ = ਪਉਣ ਦੀ ਨਿਆਈਂ ਰਜੋ ਗੁਣੀ, ਪਾਣੀ ਦੀ ਨਿਆਈਂ ਸਤੋ ਗੁਣ ਤੇ ਬੈਸੰਤਰੁ = ਅਗਨੀ ਦੀ ਨਿਆਈਂ ਤਮੋ ਗੁਣੀ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ ਅਤੇ ਧਰਮ ਦਾ ਨਿਆਂ ਕਰਨ ਵਾਲੇ ਪ੍ਰਿਥੁ, ਜਨਕ ਆਦਿ ਧਰਮੀ ਰਾਜੇ ਤੈਨੂੰ ਗਾਵੈ = ਗਾਉਂਦੇ ਹਨ ਭਾਵ ਰਾਜੇ ਲੋਕ ਧਰਮ ਅਦਾਲਤਾਂ 'ਚ ਤੈਨੂੰ ਗਾਉਂਦੇ ਹਨ। ਪਵਣ, ਪਾਣੀ, ਬੈਸੰਤਰ (ਅਗਨੀ) ਦੇ ਗਾਉਣ ਦੀ ਜਿਹੜੀ ਗੱਲ ਆਈ ਹੈ, ਇਹ ਪਉਣ, ਪਾਣੀ ਤੇ ਅਗਨੀ ਦੇ ਅਭਿਮਾਨੀ ਦੇਵਤੇ ਆਦਿ ਗਾਉਂਦੇ ਹਨ।

**ਅਭਿਮਾਨੀ ਦੇਵਤੇ :** ਜਿਹੜੇ ਮਨੁੱਖ ਆਦਿ ਸਰੀਰਾਂ ਵਿਚ ਜੋ ਜੀਵ ਹੈ, ਉਸ ਦਾ ਨਾਮ ਇਥੇ ਦੇਵਤਾ ਕਿਹਾ ਹੈ। ਉਹੀ ਦੇਵਤਾ ਪਰਮਾਤਮਾ ਦਾ ਗਾਇਨ ਕਰਦਾ ਹੈ ਜਿਵੇਂ ਧਰਤੀ ਦੇ ਅਭਿਮਾਨੀ ਦੇਵਤੇ ਨੇ ਗਊ ਦਾ ਰੂਪ ਧਾਰ ਕੇ ਪਰਮਾਤਮਾ ਦੇ ਦਰ 'ਤੇ ਬੇਨਤੀ ਕੀਤੀ ਕਿ ਮੇਰੀ ਰੱਖਿਆ ਕਰੋ। ਜੈਸਾ ਕਿ :

**ਮ: ੩ ॥ ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ ॥**
**ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ ॥** *(ਅੰਗ ੧੨੭੧)*

ਜੇ ਅਸਥੂਲ ਧਰਤੀ ਨੂੰ ਹੀ ਗਊ ਦਾ ਰੂਪ ਮੰਨਿਆ ਜਾਂਦਾ ਤਾਂ ਉਪਰ ਰਹਿਣ ਵਾਲੇ ਸਾਰੇ ਜੀਵ ਨਾਸ਼ ਹੋ ਜਾਂਦੇ ਹਨ। ਇਹ ਸਿਧਾਂਤ ਦੇ ਉਲਟ ਹੈ। ਇਸ ਕਰਕੇ ਅਭਿਮਾਨੀ ਦੇਵਤੇ ਨੇ ਗਊ ਦਾ ਰੂਪ ਧਾਰਿਆ ਸੀ। ਉਸੇ ਨੂੰ ਹੀ ਹਰਨਕਸ਼ਭ ਪਾਣੀ ਵਿਚ ਲੈ ਗਿਆ ਸੀ। ਜੇਕਰ ਸਾਰੀ ਧਰਤੀ ਨੂੰ ਪਾਣੀ ਵਿਚ ਲੈ ਜਾਂਦਾ ਤਾਂ ਸਾਰੇ ਲੋਕ ਤਬਾਹ ਹੋ ਜਾਂਦੇ। ਵਰਾਹ ਰੂਪ ਧਾਰ ਕੇ ਹਰਨਕਸ਼ਭ ਨੂੰ ਮਾਰਿਆ, ਧਰਤੀ ਦੇ ਅਭਿਮਾਨੀ ਦੇਵਤੇ ਨੂੰ ਦਾੜ੍ਹਾਂ ਅੱਗੇ ਰੱਖ ਕੇ ਲਿਆਂਦਾ। ਜੈਸਾ ਕਿ :

**ਧਰਨੀਧਰ ਈਸ ਨਰਸਿੰਘ ਨਾਰਾਇਣ ॥ ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥** *(ਅੰਗ ੧੦੮੨)*

ਉਸੇ ਤਰ੍ਹਾਂ ਸੂਰਜ, ਚੰਦ ਤੇ ਅੱਗ ਦੇ ਅਭਿਮਾਨੀ ਦੇਵਤੇ ਰਾਵਣ ਨੇ ਕੈਦ ਕਰ ਲਏ ਸਨ; ਜੈਸਾ ਕਿ :

**ਚੰਦੁ ਸੂਰਜੁ ਜਾ ਕੇ ਤਪਤ ਰਸੋਈ ॥**
**ਬੈਸੰਤਰੁ ਜਾ ਕੇ ਕਪਰੇ ਧੋਈ ॥** *(ਆਸਾ ਸ੍ਰੀ ਕਬੀਰ ਜੀਉ, ਅੰਗ ੪੮੧)*

ਜੇਕਰ ਪ੍ਰਤੱਖ ਅਗਨੀ ਕਪੜੇ ਧੋਂਦੀ ਤਾਂ ਸੇਕ ਦੇ ਨਾਲ ਸਾੜ ਨਾ ਦੇਂਦੀ। ਅਭਿਮਾਨੀ ਇਥੇ ਸਵਾਮੀ ਦਾ ਨਾਮ ਹੈ। ਜੈਸਾ ਕਿ ਆਰਤੀ ਸੋਹਿਲੇ ਵਿਚ :

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ, ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨ ਲੋ ਪਵਣੁ ਚਵਰੋ ਕਰੇ, ਸਗਲ ਬਨਰਾਇ ਫੂਲੰਤ ਜੋਤੀ ॥** *(ਅੰਗ ੧੩)*

ਇਥੇ ਅਧਿੱਖ **ਵਾ:** ਅਭਿਮਾਨੀ ਦੇਵਤੇ ਨਹੀਂ ਬਲਕਿ ਪ੍ਰਤੱਖ ਆਕਾਸ਼ ਆਦਿਕ ਵਿਚ ਥਾਲਾਦਿਕ ਦੀ ਭਾਵਨਾ ਕੀਤੀ ਗਈ ਹੈ। ਪਹਿਲਾਂ ਜੋ ਅਭਿਮਾਨੀ ਦੇਵਤਿਆਂ ਦਾ ਲੈ ਜਾਣਾ, ਕੈਦ ਕਰਨਾ ਕਿਹਾ ਹੈ; ਇਸ 'ਤੇ ਜੋ ਕੋਈ ਸ਼ੰਕਾ ਕਰੇ ਕਿ ਜੀਵ ਦੇ ਨਿਕਲਣ ਤੋਂ ਜਿਵੇਂ ਮਨੁੱਖ ਦਾ ਸਰੀਰ ਮੁਰਦਾ ਹੋ ਜਾਂਦਾ ਹੈ ਕਿ ਇਸ ਤਰ੍ਹਾਂ ਧਰਤੀ, ਚੰਦ, ਸੂਰਜ, ਅਗਨੀ ਮੁਰਦੇ ਵਾਂਗੂੰ ਨਹੀਂ ਹੋ ਜਾਂਦੀ। ਇਹ ਆਪਣੇ ਅਸਥਾਨ ਤੋਂ ਫਿਰ ਡਿੱਗ

ਜਾਣੇ ਚਾਹੀਦੇ ਸਨ। ਇਸ ਦਾ ਉੱਤਰ ਇਹ ਹੈ ਕਿ ਜਿਵੇਂ ਵਿਸ਼ਨੂੰ ਭਗਵਾਨ ਆਪਣੇ ਅਵਤਾਰ ਧਾਰ ਕੇ ਵੀ ਬੈਕੁੰਠ ਆਦਿਕ ਵਿਚ ਰਹਿੰਦਾ ਹੈ। ਬ੍ਰਹਮਾ ਸੱਤ ਤੇ ਸ਼ਿਵ ਜੀ ਗਿਆਰਾਂ ਅਵਤਾਰ ਧਾਰ ਕੇ ਵੀ ਆਪਣੇ ਅਸਥਾਨਾਂ ਵਿਚ ਰਹੇ। ਸਰੀਰ ਧਾਰ ਕੇ ਕਾਰਜ ਵੀ ਕੀਤੇ। ਇਸੇ ਤਰ੍ਹਾਂ ਧਰਤੀ, ਸੂਰਜ, ਚੰਦਰਮਾ, ਅਗਨੀ ਦੇ ਅਭਿਮਾਨੀ ਦੇਵਤੇ ਆਪਣੇ ਅਸਥਲ 'ਤੇ ਵੀ ਰਹੇ ਤੇ ਸ਼ਕਤੀਸ਼ਾਲੀ ਰਾਖਸ਼ਾਂ ਦੀ ਕੈਦ ਵਿਚ ਵੀ ਆਏ। ਇਸ ਪ੍ਰਕਾਰ ਮਰਣ ਜਾਂ ਡਿੱਗਣ ਦੀ ਸ਼ੰਕਾ ਨਹੀਂ ਬਣਦੀ। ਇਸ ਵਾਸਤੇ ਪਉਣ, ਪਾਣੀ, ਅਗਨੀ, ਸੂਰਜ ਆਦਿ ਦੇ ਅਭਿਮਾਨੀ ਅਤੇ ਧਰਮਰਾਜ ਸਭ ਆਪ ਜੀ ਨੂੰ ਗਾ ਰਹੇ ਹਨ।

## ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ; ਲਿਖਿ ਲਿਖਿ ਧਰਮੁ ਬੀਚਾਰੇ ॥

ਚਿਤੁ = ਚਿਤ੍ਰ ਜੋ ਜੀਵ ਦੇ ਸੱਜੇ ਮੋਢੇ ਉੱਤੇ ਬੈਠ ਕੇ ਦਿਨ ਦੀ ਗੱਲ ਲਿਖਦਾ ਹੈ ਅਤੇ ਗੁਪਤੁ = ਜੋ ਜੀਵ ਦੇ ਖੱਬੇ ਮੋਢੇ ਉਪਰ ਬੈਠ ਕੇ ਰਾਤ ਦੀ ਗੱਲ ਲਿਖਣਾ ਜਾਣਨਿ = ਜਾਣਦਾ ਹੈ ਤੇ ਜਿਨ੍ਹਾਂ ਦੇ ਲਿਖੇ ਹੋਏ ਲੇਖਾਂ ਨੂੰ ਫਿਰ ਧਰਮੁ = ਧਰਮਰਾਜ ਬੀਚਾਰੇ = ਵੀਚਾਰਦਾ ਹੈ, ਉਹ ਵੀ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ **ਵਾ:** ਹਰ ਇਕ ਜੀਵ ਦੇ ਚਿੱਤ ਦੀ ਗੱਲ ਜਾਣ ਕੇ ਲਿਖਣ ਵਾਲੇ (ਚਿਤ੍ਰ, ਗੁਪਤ) ਵੀ ਆਪ ਜੀ ਨੂੰ ਗਾਉਂਦੇ ਹਨ ਜੋ ਲਿਖੇ ਲੇਖਾਂ ਨੂੰ ਧਰਮਰਾਜ ਵੀਚਾਰਦਾ ਹੈ ਕਿ ਠੀਕ ਲਿਖੇ ਹਨ ਜਾਂ ਨਹੀਂ, **ਵਾ:** ਲਿਖੇ ਹੋਏ ਨੂੰ ਵੀਚਾਰਦਾ ਹੈ ਕਿ ਕਿਸੇ ਨੇ ਕਿੰਨਾ ਧਰਮੁ = ਪੁੰਨ ਕੀਤਾ ਹੈ ਤੇ ਕਿੰਨਾ ਪਾਪ ਕੀਤਾ ਹੈ; ਜੈਸਾ ਕਿ :

**ਪੁੰਨ ਦਾਨੁ ਜੋ ਬੀਜਦੇ ਸਭ ਧਰਮਰਾਇ ਕੈ ਜਾਈ ॥** *(ਅੰਗ ੧੪੧੪)*

## ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ; ਸੋਹਨਿ ਤੇਰੇ ਸਦਾ ਸਵਾਰੇ ॥

ਹੇ ਪ੍ਰਭੂ ! ਤੁਧਨੋ = ਤੈਨੂੰ ਈਸਰੁ = ਸ਼ਿਵਜੀ ਤੇ ਬ੍ਰਹਮਾ ਵੀ ਦੇਵੀ = ਬ੍ਰਹਮਾ ਦੀ ਬ੍ਰਾਹਮਣੀ ਸੁਰੱਸਤੀ, ਸ਼ਿਵਜੀ ਦੀ ਸਤੀ ਪਾਰਬਤੀ, ਵਿਸ਼ਨੂੰ ਦੀ ਲੱਛਮੀ ਆਦਿਕ ਅਤੇ ਨੌਂ ਕ੍ਰੋੜ ਦੁਰਗਾ ਆਦਿਕ ਦੇਵੀਆਂ ਤੈਨੂੰ ਗਾਉਂਦੇ ਹਨ ਭਾਵ ਸਦਾ ਸਵਾਰੇ = ਸਵਾਰ ਸਵਾਰ ਕੇ ਤੇਰੇ ਜਸ ਨੂੰ ਗਾਉਂਦੇ ਹਨ, ਉਹ ਸੋਹਨਿ = ਸੋਭਦੇ ਹਨ; ਜੈਸਾ ਕਿ :

**ਸਿਮਰਹਿ ਬ੍ਰਹਮੇ ਬਿਸਨ ਮਹੇਸਾ ॥**
**ਸਿਮਰਹਿ ਦੇਵਤੇ ਕੋੜਿ ਤੇਤੀਸਾ ॥** *(ਮਾਰੂ ਸੋਲਹੇ ਮਹਲਾ ੫, ਅੰਗ ੧੦੭੯)*

## ਗਾਵਨਿ ਤੁਧਨੋ ਇੰਦ੍ਰ, ਇੰਦ੍ਰਾਸਣਿ ਬੈਠੇ; ਦੇਵਤਿਆ ਦਰਿ ਨਾਲੇ ॥

ਇੰਦ੍ਰ ਆਦਿ ਇੰਦ੍ਰਾਸਣਿ = ਜੋ ਇੰਦ੍ਰ ਦੇ ਆਸਣ (ਸਿੰਘਾਸਣ) ਉਪਰ ਬੈਠੇ ਹਨ, ਉਹ ਵੀ ਦੇਵਤਿਆਂ ਦੇ ਦਰਿ = ਦਲਾਂ ਦੇ ਨਾਲੇ = ਸਮੇਤ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ **ਵਾ:** ਤੇਰੇ ਦਰਿ = ਦਰ ਉੱਤੇ ਤੈਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ; ਗਾਵਨਿ ਤੁਧਨੋ ਸਾਧ ਬੀਚਾਰੇ ॥

੮੪ ਸਿੱਧ ਸਮਾਧੀਆਂ ਅੰਦਰਿ = ਵਿਚ ਇਸਥਿਤ ਹੋ ਕੇ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ ਅਤੇ ਬੀਚਾਰੇ = ਵੀਚਾਰਵਾਨ ਸਾਧੂ ਮਹਾਤਮਾ ਵੀ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ **ਵਾ:** (ਗਾਵਨਿ ਤੁਧਨੋ ਸਾਧ ਬੀਚਾਰੇ) ਤੁਧਨੋ = ਤੈਨੂੰ ਸਾਧੂ ਵੀ ਬੀਚਾਰੇ = ਵੀਚਾਰ ਵੀਚਾਰ ਕੇ **ਵਾ:** ਬੀਚਾਰੇ = ਗ਼ਰੀਬ ਹੋ ਕੇ (ਨਿਮਰਤਾ ਸਹਿਤ) ਗਾਵਨਿ = ਗਾਉਂਦੇ ਹਨ।

[ਅੰਗ ੯]

## ਗਾਵਨਿ ਤੁਧਨੋ ਜਤੀ ਸਤੀ ਸੰਤੋਖੀ; ਗਾਵਨਿ ਤੁਧਨੋ ਵੀਰ ਕਰਾਰੇ ॥

ਹੇ ਪ੍ਰਭੂ ! ਤੁਧਨੋ = ਤੈਨੂੰ ਜਤੀ = ਜਤ ਧਾਰੀ, ਲਛਮਣ, ਗੋਰਖਾਦਿ ਵਰਗੇ ਸਤੀ = ਸੱਤਵਾਦੀ (ਦਸ਼ਰਥ ਤੇ ਹਰੀਚੰਦ ਵਰਗੇ) **ਵਾ:** ਦਾਨੀ **ਵਾ:** ਸਤੀ = ਸਤੀਆਂ (ਅਨੁਸੂਈਆ, ਸੀਤਾ ਵਰਗੀਆਂ ਆਦਿ) ਸੰਤੋਖੀ = ਸੰਤੋਖ ਧਾਰੀ ਚੁਣਕ ਰਿਸ਼ੀ ਜੈਸੇ ਆਦਿ ਸੁਭਾਅ ਵਾਲੇ ਗਾਵਨਿ = ਗਾਉਂਦੇ ਹਨ ਅਤੇ ਤੁਧਨੋ = ਤੈਨੂੰ ਵੀਰ ਕਰਾਰੇ = ਕਰੜੇ ਸੂਰਬੀਰ **ਵਾ:** ਕਰੜੇ ੫੨ ਬੀਰ ਵੀ ਗਾਵਨਿ = ਗਾਉਂਦੇ ਹਨ।

***ਨੋਟ :*** ੫੨ ਬੀਰਾਂ ਅਤੇ ਛੇ ਜਤੀਆਂ ਦਾ ਵੇਰਵਾ ਪਿੱਛੇ ਜਪੁ ਜੀ ਸਾਹਿਬ ਦੀ ੨੭ਵੀਂ ਪਉੜੀ ਵਿਚ ਪੜ੍ਹੋ।

## ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ; ਜੁਗ ਜੁਗ ਵੇਦਾ ਨਾਲੇ ॥

ਤੁਧਨੋ = ਤੈਨੂੰ ਬਿਆਸ ਵਰਗੇ ਪੰਡਿਤ = ਬੁੱਧੀ ਧਾਰੀ, ਵਿਦਵਾਨ ਆਦਿ। ਉਨ੍ਹਾਂ ਤੋਂ ਅੱਗੇ ਪੜ੍ਹਨ ਵਾਲੇ ਵਿਦਿਆਰਥੀ ਜੈਮਿਨੀ ਮੁਨੀ ਵਰਗੇ ਅਤੇ ਰਖੀਸੁਰ = ਗੌਤਮ ਰਿਖੀ ਵਰਗੇ ਵੇਦਾਂ ਦੀਆਂ ਰਿਚਾਂ ਉਚਾਰਣ ਵਾਲੇ ਜੁਗਾਂ ਜੁਗਾਂ ਦੇ ਵੇਦਾਂ ਦੇ ਮਹਾਤਮ ਨਾਲੇ = ਦੁਆਰਾ ਗਾਵਨਿ = ਗਾਉਂਦੇ ਹਨ।

## ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ; ਸੁਰਗੁ ਮਛੁ ਪਇਆਲੇ ॥

ਹੇ ਮਨੁ ਮੋਹਨਿ = ਮਨਾਂ ਨੂੰ ਮੋਹ ਲੈਣ ਵਾਲੇ ਪ੍ਰਭੂ ! ਤੁਧਨੋ = ਤੈਨੂੰ ਸੁਰਗੁ = ਸਵਰਗ ਦੀਆਂ ਮਛੁ = ਮਾਤ ਲੋਕ ਦੀਆਂ ਅਤੇ ਪਇਆਲੇ = ਪਾਤਾਲ ਲੋਕ ਦੀਆਂ ਮਨ ਨੂੰ ਮੋਹਣੀਆ = ਮੋਹਣ ਵਾਲੀਆਂ ਪਦਮਨੀਆਂ ਇਸਤ੍ਰੀਆਂ ਆਦਿ ਵੀ ਗਾਵਨਿ = ਗਾਉਂਦੀਆਂ ਹਨ **ਅਥਵਾ** ਮੋਹਣੀਆ = ਮੋਹਨੀ ਅਵਤਾਰ ਅਤੇ ਮਨੁ ਮੋਹਨਿ = ਕ੍ਰਿਸ਼ਨ ਆਦਿ ਅਵਤਾਰ ਵੀ ਸਵਰਗ ਲੋਕ, ਮਛੁ = ਮਾਤ ਲੋਕ ਪਇਆਲੇ = ਪਾਤਾਲ ਲੋਕ (ਤਿੰਨਾਂ ਲੋਕਾਂ) ਵਿਚ ਵਿਆਪਕ ਜਾਣ ਕੇ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ।

## ਗਾਵਨਿ ਤੁਧਨੋ ਰਤਨ ਉਪਾਏ ਤੇਰੇ; ਅਠਸਠਿ ਤੀਰਥ ਨਾਲੇ ॥

ਹੇ ਪ੍ਰਭੂ! ਤੇਰੇ ਪੈਦਾ ਕੀਤੇ ਹੋਏ ੧੪ ਰਤਨ ਆਦਿ, ਅਠਸਠਿ = ਅਠਾਹਠ ਤੀਰਥ ਅਤੇ ਉਸ ਦੇ ਨਾਲੇ = ਨਾਲ ਵਸਣ ਵਾਲੇ ਸਾਧੂ, ਸੰਤ ਵੀ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ **ਅਥਵਾ** ਜੋ ਇਹ ਚਮਕੀਲੇ ਰਤਨ ਜਵਾਹਰ ਦਿਖਾ ਕੇ ਦੱਸਦੇ ਹਨ ਕਿ ਸਾਨੂੰ ਪੈਦਾ ਕਰਨ ਵਾਲਾ ਵੀ ਕੋਈ ਹੈ, ਜਿਸ ਨੇ ਸਾਡੇ ਵਿਚ ਸੁੰਦਰ ਪ੍ਰਕਾਸ਼ ਪਾਇਆ ਹੈ। ਇਸ ਪ੍ਰਕਾਰ ਪ੍ਰਕਾਸ਼ ਦਿਖਾ ਕੇ ਗਾਉਂਦੇ ਹਨ **ਅਥਵਾ** ਤੇਰੇ ਪੈਦਾ ਕੀਤੇ ਸ਼ੁਭ ਗੁਣਾਂ ਦੀ ਚਮਕ ਵਾਲੇ, ਪੰਥ ਰਤਨ, ਕੌਮ ਰਤਨ ਆਦਿ ਵੀ ਗਾਉਂਦੇ ਹਨ ਤੇ ਅਠਾਹਠ ਤੀਰਥ ਜੋ ਪੁਰਾਣਾਂ ਵਿਚ ਲਿਖੇ ਹਨ, ਆਪੋ-ਆਪਣੇ ਮਹਾਤਮ ਸਮੇਤ ਤੈਨੂੰ ਗਾਉਂਦੇ ਹਨ।

## ਗਾਵਨਿ ਤੁਧਨੋ ਜੋਧ ਮਹਾਬਲ ਸੂਰਾ; ਗਾਵਨਿ ਤੁਧਨੋ ਖਾਣੀ ਚਾਰੇ ॥

ਵੱਡੇ ਵੱਡੇ ਜੋਧ = ਰਥੀ (ਜੋ ਸੌ ਜਾਂ ਹਜ਼ਾਰ ਨਾਲ ਲੜਦਾ ਹੈ), ਮਹਾਬਲ = ਮਹਾਂਰਥੀ (ਜੋ ਦਸ ਹਜ਼ਾਰ ਨਾਲ ਲੜਦਾ ਹੈ) ਤੇ ਸੂਰਮਾ = ਅਤੀਰਥੀ (ਜੋ ਅਣਗਿਣਤ ਨਾਲ ਲੜਦਾ ਹੈ) **ਵਾ:** ਸ੍ਰਵਣ, ਮੰਨਣ, ਨਿਧਿਆਸਣ ਵਾਲੇ ਗੁਰਮੁਖ ਜਨ ਤੁਧਨੋ ਗਾਵਨਿ = ਤੈਨੂੰ ਗਾਉਂਦੇ ਹਨ ਅਤੇ ਤੁਧਨੋ = ਤੈਨੂੰ ਖਾਣੀ ਚਾਰੇ = ਚਾਰੇ ਖਾਣੀਆਂ (ਅੰਡਜ, ਜੇਰਜ, ਸੇਤਜ, ਉਤਭੁਜ) ਦੇ ਜੀਵ ਵੀ ਗਾਵਨਿ = ਗਾਉਂਦੇ ਹਨ।

## ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ; ਕਰਿ ਕਰਿ ਰਖੇ ਤੇਰੇ ਧਾਰੇ ॥

ਹੇ ਪ੍ਰਭੂ ! ਤੁਧਨੋ = ਤੈਨੂੰ ਖੰਡ = ਨੌਂ ਖੰਡਾਂ, ਮੰਡਲ = ਮੰਡਲਾਂ (ਦੇਸਾਂ ਦੇ) ਤੇ ਬ੍ਰਹਿਮੰਡਾਂ ਦੇ ਸਾਰੇ ਜੀਵ

ਗਾਵਨਿ = ਗਾਉਂਦੇ ਹਨ ਜੋ ਕਰਿ = ਉਤਪਤ ਕਰਦੇ ਤੇ ਕਰਿ = ਪਾਲਣਾ ਕਰ ਕੇ ਤੇਰੇ ਹੀ ਧਾਰੇ = ਆਸਰੇ ਰੱਖੇ ਹੋਏ ਹਨ; ਜੈਸਾ ਕਿ :

**ਸਿਮਰਹਿ ਖੰਡ ਦੀਪ ਸਭਿ ਲੋਆ ॥**
**ਸਿਮਰਹਿ ਪਾਤਾਲ ਪੁਰੀਆ ਸਚੁ ਸੋਆ ॥** *(ਮਾਰੂ ਸੋਲਹੇ ਮਹਲਾ ੫, ਅੰਗ ੧੦੭੯)*

## ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ; ਰਤੇ ਤੇਰੇ ਭਗਤ ਰਸਾਲੇ ॥

ਹੇ ਪ੍ਰਭੂ! ਸੇਈ = ਉਹੀ ਤੈਨੂੰ ਗਾਉਂਦੇ ਹਨ ਜੋ ਤੁਧੁ = ਤੁਹਾਨੂੰ ਭਾਵਨਿ = ਭਾਉਂਦੇ ਹਨ, **ਵਾ:** ਭਾਵਨਿ = ਸ਼ਰਧਾ ਰੱਖਦੇ ਹਨ, ਜੋ ਤੇਰੇ ਭਗਤ ਜਨ ਤੇਰੇ ਰੰਗ ਵਿਚ ਰਤੇ = ਰੰਗੇ ਹੋਏ ਰਸਾਲੇ = ਰਸਾਂ ਦੇ ਘਰ ਹਨ।

## ਹੋਰਿ ਕੇਤੇ ਤੁਧਨੋ ਗਾਵਨਿ, ਸੇ ਮੈ ਚਿਤਿ ਨ ਆਵਨਿ; ਨਾਨਕੁ ਕਿਆ ਬੀਚਾਰੇ ॥

ਹੋਰ ਵੀ ਕੇਤੇ = ਕਿਤਨੇ ਹੀ ਤੁਧਨੋ = ਤੈਨੂੰ ਗਾਵਨਿ = ਗਾਉਂਦੇ ਹਨ, ਸੇ = ਉਹ ਜੋ ਮੈ = ਮੇਰੇ ਚਿਤਿ = ਚੇਤੇ ਵਿਚ ਨਹੀਂ ਆਵਨਿ = ਆਉਂਦੇ; ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਦਾ ਕਿਆ = ਕੀ ਬੀਚਾਰੇ = ਵੀਚਾਰ ਕਰੀਏ ?

## ਸੋਈ ਸੋਈ ਸਦਾ ਸਚੁ ਸਾਹਿਬੁ; ਸਾਚਾ ਸਾਚੀ ਨਾਈ ॥

ਹੇ ਸੋਈ = ਸ਼ੋਭਨੀਕ ਪਰਮੇਸ਼ਰ! ਤੂੰ ਸ੍ਰਿਸ਼ਟੀ ਦੇ ਸਾਜਨ ਤੋਂ ਪਹਿਲਾਂ ਵੀ ਸੱਚਾ ਸੀ। ਸੋਈ = ਓਹੀ ਹੁਣ ਤੂੰ ਸੱਚਾ ਸਾਹਿਬੁ = ਮਾਲਕ ਹੈਂ, ਅੱਗੇ ਨੂੰ ਵੀ ਸਦਾ = ਹਮੇਸ਼ਾ ਹੀ ਸੱਚ ਸਰੂਪ ਰਹੇਂਗਾ ਅਤੇ ਸਾਚਾ = ਸੱਚੇ ਪਰਮੇਸ਼ਰ ਤੇਰੀ ਨਾਈ = ਵਡਿਆਈ ਵੀ ਸਾਚੀ = ਸੱਚੀ ਹੈ।

## ਹੈ ਭੀ ਹੋਸੀ, ਜਾਇ ਨ ਜਾਸੀ; ਰਚਨਾ ਜਿਨਿ ਰਚਾਈ ॥

ਹੇ ਪ੍ਰਭੂ ਤੂੰ ਹੈ = ਹੁਣ ਵਰਤਮਾਨ ਕਾਲ ਵਿਚ ਵੀ ਹੈਂ, ਭੀ = ਭੂਤਕਾਲ ਵਿਚ ਵੀ ਸੀ, ਹੋਸੀ = ਅੱਗੇ ਭਵਿੱਖ ਕਾਲ ਵਿਚ ਵੀ ਹੋਵੇਂਗਾ। ਨਾ ਹੀ ਤੂੰ ਜਾਇ = ਜਨਮਦਾ ਹੈ ਤੇ ਨਾ ਹੀ ਮਰ ਕੇ ਕਿਤੇ ਜਾਸੀ = ਜਾਂਦਾ ਹੈ ਅਤੇ ਜਿਨਿ = ਜਿਸ ਸੰਸਾਰ ਦੀ ਰਚਨਾ ਤੂੰ ਰਚਾਈ = ਰਚਾਉਣਾ ਕੀਤੀ ਹੈ ਉਹ ਸੰਸਾਰੀ ਰਚਨਾ ਤਾਂ ਚਲੀ ਜਾਵੇਗੀ ਪਰ ਤੂੰ ਕਿਤੇ ਨਹੀਂ ਜਾਂਦਾ; ਜੈਸਾ ਕਿ :

**ਹੈ ਭੀ ਸਾਚਾ ਹੋਸੀ ਸੋਈ ॥ ਆਪੇ ਸਾਜੇ ਅਵਰੁ ਨ ਕੋਈ ॥** *(ਮਾਰੂ ਮਹਲਾ ੩, ਅੰਗ ੧੦੬੦)*

## ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ; ਮਾਇਆ ਜਿਨਿ ਉਪਾਈ ॥

ਹੇ ਪਰਮੇਸ਼ਰ! ਜਿਨਿ = ਜਿਸ ਮਾਇਆ ਦੁਆਰਾ ਤੂੰ ਸਾਰੀ ਸੰਸਾਰੀ ਰਚਨਾ ਉਪਾਈ = ਪੈਦਾ ਕੀਤੀ ਹੈ, ਉਹ ਸਾਰੀ ਰੰਗੀ ਰੰਗੀ = ਰੰਗਾਂ ਰੰਗਾਂ ਦੀ (ਜਿਵੇਂ ਕਾਲੇ, ਪੀਲੇ, ਸਾਂਵਲੇ, ਗੋਰੇ ਆਦਿ) ਤੇ ਭਾਤੀ = ਭਾਂਤ ਭਾਂਤ **ਵਾ:** ਤਰ੍ਹਾਂ ਤਰ੍ਹਾਂ ਦੀ (ਜਿਵੇਂ ਮਧਰੇ, ਲੰਬੇ, ਪਤਲੇ, ਮੋਟੇ ਛੋਟੇ, ਵੱਡੇ ਆਦਿ) ਪੈਦਾ ਕਰਿ = ਕਰਕੇ ਉਸ ਵਿਚ ਅਨੇਕਾਂ ਜਿਨਸੀ = ਜਿਨਸਾ (ਜਿਵੇਂ ਘੋੜੇ, ਹਾਥੀ, ਬਲਦ, ਗਾਵਾਂ ਆਦਿ) ਬਣਾਉਣਾ ਕਰਿ = ਕੀਤੀਆਂ ਹਨ।

## ਕਰਿ ਕਰਿ ਦੇਖੈ ਕੀਤਾ ਆਪਣਾ; ਜਿਉ ਤਿਸ ਦੀ ਵਡਿਆਈ ॥

ਹੇ ਪਰਮੇਸ਼ਰ! ਤੂੰ ਆਪਣੇ ਦੁਆਰਾ ਪੈਦਾ ਕੀਤੇ ਸੰਸਾਰ ਦੀ ਉਤਪਤੀ ਕਰਿ = ਕਰਕੇ ਤੇ ਪਾਲਣਾ ਕਰਿ = ਕਰਕੇ ਆਪ ਹੀ ਦੇਖੈ = ਵੇਖਦਾ **ਵਾ:** ਪ੍ਰਕਾਸ਼ਦਾ ਹੈਂ ਭਾਵ ਸੰਸਾਰ ਦੀ ਰਚਨਾ ਕਰਕੇ ਉਸ ਨੂੰ

ਅਣਗੌਲਿਆ ਨਹੀਂ ਛੱਡਿਆ ਹੋਇਆ, ਜਿਉ = ਜਿਵੇਂ ਤਿਸ = ਤੁਸਾਂ ਦੀ ਵਡਿਆਈ = ਇੱਛਾ **ਵਾ:** ਰਜਾ ਹੁੰਦੀ ਹੈ ਉਵੇਂ ਹੀ ਕਰਦੇ ਹੋ।

## ਜੋ ਤਿਸੁ ਭਾਵੈ ਸੋਈ ਕਰਸੀ; ਫਿਰਿ ਹੁਕਮੁ ਨ ਕਰਣਾ ਜਾਈ ॥

ਹੇ ਪਰਮੇਸ਼ਰ ! ਜੋ ਤਿਸੁ = ਤੁਸਾਂ ਨੂੰ ਭਾਵੈ = ਭਾਉਂਦਾ ਹੈ ਸੋਈ = ਉਹੋ ਹੀ ਤੁਸੀਂ ਤਿੰਨਾਂ ਕਾਲਾਂ ਵਿਚ ਕਰਸੀ = ਕਰਦੇ ਹੋ ਅਤੇ ਫਿਰਿ = ਮੁੜ ਉਸ ਉਪਰ ਹੁਕਮ ਨਹੀਂ ਕਰਣਾ ਜਾਈ = ਕੀਤਾ ਜਾ ਸਕਦਾ **ਅਥਵਾ** ਤੁਹਾਡੇ ਹੁਕਮ ਨੂੰ ਫਿਰਿ = ਫੇਰਨ ਦਾ ਭਾਵ ਮੋੜਨ ਦਾ ਕੰਮ ਨਹੀਂ ਕੀਤਾ ਜਾ ਸਕਦਾ।

## ਸੋ ਪਾਤਿਸਾਹੁ ਸਾਹਾ ਪਤਿਸਾਹਿਬੁ; ਨਾਨਕ ਰਹਣੁ ਰਜਾਈ ॥੧॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਪਰਮੇਸ਼ਰ ! ਤੂੰ ਸੋ = ਤਤਪਦ ਦਾ ਲਖ ਅਰਥ ਸਰੂਪ ਤੇ ਸਾਹਾ = ਸ਼ਾਹੂਕਾਰਾਂ, ਪਾਤਿਸਾਹੁ = ਪਾਤਸ਼ਾਹਾਂ ਦਾ ਵੀ ਪਾਤਸ਼ਾਹ ਹੈਂ **ਵਾ:** ਜੋ ਸ਼ਾਹ ਵਿਸ਼ਨੂੰ, ਕੁਬੇਰ ਭੰਡਾਰੀ ਆਦਿ ਹਨ ਤੂੰ ਉਨ੍ਹਾਂ ਦਾ ਵੀ ਪਾਤਿਸਾਹਿਬੁ (ਪਤਿ + ਸਾਹਿਬੁ) ਪਤਿ = ਪਤੀ ਅਤੇ ਸਾਰਿਆਂ ਦਾ ਸਾਹਿਬੁ = ਮਾਲਕ ਹੈਂ, ਤੇਰੀ ਰਜਾਈ = ਆਗਿਆ ਵਿਚ ਰਹਿਣ ਕਰਕੇ ਹੀ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

ਸੋ ਸਤਿਗੁਰੂ ਜੀ ਨੇ ਅਕਾਲ ਪੁਰਖ ਦੇ ਸਨਮੁਖ ਇਹ ਸੋਦਰੁ ਉਚਾਰਿਆ। ਅਕਾਲ ਪੁਰਖ ਨੇ ਮੁਸਕਰਾ ਕੇ ਕਿਹਾ ਕਿ ਕਲਜੁਗ ਦੇ ਇਸ ਭਿਆਨਕ ਸਮੇਂ ਵਿਚ ਕੋਈ ਵੀ ਅਵਤਾਰ ਧਾਰਨ ਕਰ ਕੇ ਨਹੀਂ ਪ੍ਰਗਟਣਾ ਚਾਹੁੰਦਾ ਸੀ। ਹੋਰ ਕਿਸੇ ਕੋਲੋਂ ਕਲਜੁਗ ਦਾ ਉਧਾਰ ਨਹੀਂ ਸੀ ਹੋਣਾ। ਤੁਸਾਂ ਨੇ ਬਹੁਤ ਵੱਡਾ ਪਰਉਪਕਾਰ ਕੀਤਾ। ਪਾਪੀ ਜੀਵਾਂ ਨੂੰ 'ਸਤਿਨਾਮ' ਜਪਾ ਕੇ ਉਨ੍ਹਾਂ ਦਾ ਉਧਾਰ ਕੀਤਾ ਹੈ। ਕਲਜੁਗ ਵਿਚ ਹੀ ਸਤਿਜੁਗ ਵਰਤਾ ਦਿੱਤਾ ਹੈ। ਤੁਹਾਡੀ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ। ਸੋ ਹੁਣ ਤੁਸੀਂ ਜਗਤ ਵਿਚ ਵਾਪਸ ਜਾਉ ਤੇ ਉਥੇ ਜਾ ਕੇ 'ਸਤਿਨਾਮ' ਦਾ ਜਾਪ ਜਪਾਉ। ਫੇਰ ਸਤਿਗੁਰੂ ਜੀ ਅਕਾਲ ਪੁਰਖ ਨੂੰ ਨਮਸਕਾਰ ਕਰਕੇ ਵਾਪਸ ਪਰਤੇ ਤੇ ਸਤਿਨਾਮ ਦਾ ਜਾਪ ਜਪਾਇਆ॥੧॥ ਜੈਸਾ ਕਿ :

**ਕਲਿਜੁਗੁ ਬਾਬੇ ਤਾਰਿਆ ਸਤਿਨਾਮੁ ਪੜਿ ਮੰਤ੍ਰ ਸੁਣਾਇਆ॥** *(ਵਾਰ ੧, ਪਉੜੀ ੨੩)*

ਗੁਰੂ ਸਾਹਿਬ ਜੀ ਨੇ ਸੋਦਰੁ ਦੀ ਅੰਮ੍ਰਿਤ ਰੂਪ ਬਾਣੀ ਅਕਾਲ ਪੁਰਖ ਦੇ ਸਨਮੁਖ ਸੱਚਖੰਡ ਜਾ ਕੇ ਉਚਾਰਣ ਕੀਤੀ ਹੈ। ਇਸ ਕਰਕੇ ਖ਼ਿਆਲ, ਅਦਬ, ਭੈ, ਸਤਿਕਾਰ ਵਿਚਾਰ ਸਹਿਤ ਸ਼ੁੱਧ ਪਾਠ ਕਰਨਾ ਚਾਹੀਦਾ ਹੈ।

## ਆਸਾ ਮਹਲਾ ੧ ॥

### ਦੋਵਾਂ ਸ਼ਬਦਾਂ ਦੇ ਪਾਠ-ਭੇਦ

| **ਸੋਦਰੁ** (ਅੰਗ ੯) | **ਰਾਗ ਆਸਾ** (ਅੰਗ ੩੪੮) |
|---|---|
| ਆਸਾ ਮਹਲਾ ੧ | ੧ੴ ਸਤਿਗੁਰ ਪ੍ਰਸਾਦਿ॥ |
| | ਰਾਗੁ ਆਸਾ ਮਹਲਾ ੧ ਚਉਪਦੇ ਘਰੁ ੨ |
| ਸੁਣਿ ਵਡਾ ਆਖੈ 'ਸਭੁ ਕੋਇ'॥ | ਸੁਣਿ ਵਡਾ ਆਖੈ 'ਸਭ ਕੋਈ'॥ |
| ਕੇਵਡੁ ਵਡਾ ਡੀਠਾ 'ਹੋਇ'॥ | ਕੇਵਡੁ ਵਡਾ ਡੀਠਾ 'ਹੋਈ'॥ |
| ਸਿਧਾ ਪੁਰਖਾ ਕੀਆ 'ਵਡਿਆਈਆ'॥ | ਸਿਧਾ ਪੁਰਖਾ ਕੀਆ 'ਵਡਿਆਈਆਂ'॥ |
| ਆਖਣ ਵਾਲਾ ਕਿਆ 'ਵੇਚਾਰਾ'॥ | ਆਖਣ ਵਾਲਾ ਕਿਆ 'ਬੇਚਾਰਾ'॥ |
| ਜਿਸੁ 'ਤੂ' ਦੇਹਿ ਤਿਸੈ ਕਿਆ ਚਾਰਾ॥ | ਜਿਸੁ 'ਤੂੰ' ਦੇਹਿ ਤਿਸੈ ਕਿਆ ਚਾਰਾ॥ |

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਸੁਲਤਾਨਪੁਰ ਵੇਈਂ ਨਦੀ ਦੁਆਰਾ ਜਦੋਂ ਸੱਚਖੰਡ ਪਹੁੰਚੇ ਤੇ ਅਕਾਲ ਪੁਰਖ ਦੇ ਸਨਮੁਖ ਸੋਦਰੁ ਉਚਾਰਿਆ। ਤੀਜੇ ਦਿਨ ਸੰਤ ਘਾਟ ਗੁਰਦਆਰੇ ਪਾਸ ਬਾਹਰ ਨਿਕਲੇ। ਭਾਈ ਭਗੀਰਥ ਜੋ ਤਿੰਨ ਦਿਨਾਂ ਦਾ ਉਥੇ ਖੜਾ ਸੀ, ਉਸ ਨੂੰ ਨਿਹਾਲ ਕੀਤਾ। ਉਥੇ ਮੂਲਮੰਤ੍ਰ ਦਾ ਉਪਦੇਸ਼ ਬਖ਼ਸ਼ਿਆ ਜੋ ਅੱਜ ਵੀ ਉਸ ਯਾਦਗਾਰੀ ਅਸਥਾਨ ਗੁਰਦੁਆਰੇ ਦੀ ਦੀਵਾਰ 'ਤੇ ਸੰਪੂਰਨ "ਨਾਨਕ ਹੋਸੀ ਭੀ ਸਚੁ" ਤਕ ਲਿਖਿਆ ਮਿਲਦਾ ਹੈ। ਬੇਬੇ ਨਾਨਕੀ ਤੇ ਸਾਰੀ ਸੰਗਤ ਨੂੰ ਨਿਹਾਲ ਕੀਤਾ। ਭੈਣ ਨਾਨਕੀ ਦੇ ਪੁੱਛਣ ਤੋਂ ਕਿ ਉਸ ਦਾ ਸਰੂਪ ਕਿੰਨਾ ਕੁ ਵੱਡਾ ਹੈ ? ਤਦ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਣ ਕੀਤਾ :

## ਸੁਣਿ ਵਡਾ; ਆਖੈ ਸਭੁ ਕੋਇ ॥

ਹੇ ਬੇਬੇ (ਭੈਣ) ਜੀ ! ਵੇਦ ਸ਼ਾਸਤ੍ਰ (ਧਰਮ ਗ੍ਰੰਥਾਂ) ਵਿੱਚੋਂ ਭਾਵ ਇਕ ਦੂਜੇ ਕੋਲੋਂ ਸੁਣਿ = ਸ੍ਰਵਨ ਕਰ ਕੇ ਤਾਂ ਸਭ ਕੋਈ ਹੀ ਉਸ ਨੂੰ ਵੱਡਾ ਕਹੀ ਜਾਂਦਾ ਹੈ, ਪਰੰਤੂ :

## ਕੇਵਡੁ ਵਡਾ; ਡੀਠਾ ਹੋਇ ॥

ਉਹ ਪ੍ਰਭੂ ਕੇਵਡੁ = ਕਿਤਨਾ ਕੁ ਵੱਡਾ ਹੈ ? ਇਸ ਗੱਲ ਨੂੰ ਉਹੋ ਹੀ ਜਾਣ ਸਕਦਾ ਹੈ ਜਿਸ ਨੇ ਡੀਠਾ = ਦੇਖਿਆ ਹੋਇ = ਹੋਵੇ। ਜੈਸਾ ਕਿ :

**ਵਡਾ ਵਡਾ ਆਖੈ ਸਭੁ ਕੋਈ ॥ ਗੁਰ ਬਿਨੁ ਸੋਝੀ ਕਿਨੈ ਨ ਹੋਈ ॥** *(ਮਾਰੂ ਮਹਲਾ ੧, ਅੰਗ ੧੦੩੫)*

## ਕੀਮਤਿ ਪਾਇ; ਨ ਕਹਿਆ ਜਾਇ ॥

ਸੱਚ ਤਾਂ ਇਹ ਹੈ ਕਿ ਕਿਸੇ ਪਾਸੋਂ ਵੀ ਉਸ ਪ੍ਰਭੂ ਦੀ ਕੀਮਤ ਨਹੀਂ ਪਾਈ ਜਾ ਸਕਦੀ ਅਤੇ ਨਾ ਹੀ ਸੰਪੂਰਨ ਰੂਪ ਵਿਚ ਉਸ ਦੇ ਸਰੂਪ ਬਾਰੇ ਦੱਸਿਆ ਜਾ ਸਕਦਾ ਹੈ।

## ਕਹਣੈ ਵਾਲੇ; ਤੇਰੇ ਰਹੇ ਸਮਾਇ ॥੧॥

ਹੇ ਭੈਣ ਜੀ (ਬੇਬੇ ਜੀ) ! ਨਿਸਚਾ ਕਰ ਕੇ ਇਹੋ ਆਖਿਆ ਜਾ ਸਕਦਾ ਹੈ ਕਿ ਹੇ ਪ੍ਰਭੂ ! ਤੁਹਾਡੇ ਜਸ ਨੂੰ ਕਹਣੈ = ਆਖਣ ਵਾਲੇ, ਉਚਾਰਣ ਕਰਨ ਵਾਲੇ ਤੇਰੇ ਹੀ ਸਰੂਪ ਵਿਚ ਸਮਾਏ = ਸਮਾ ਕੇ ਲੀਨ ਹੋ ਕੇ ਰਹੇ = ਰਹਿ ਜਾਂਦੇ ਹਨ, ਭਾਵ ਉਹ ਵਿਚਾਰੇ ਤੇਰੇ ਬਾਰੇ ਕੀ ਆਖ ਸਕਦੇ ਹਨ, ਭਾਵ ਕੁਝ ਵੀ ਨਹੀਂ ਆਖ ਸਕਦੇ। ਜਿਵੇਂ ਲੂਣ ਦੀ ਪੁਤਲੀ (ਢੇਲੀ) ਸਮੁੰਦਰ ਦੀ ਥਾਹ ਲੈਣ ਵਾਸਤੇ ਚੱਲੀ ਸੀ ਪਰ ਉਹ ਸਮੁੰਦਰ 'ਚ ਵੜ ਕੇ ਆਪ ਹੀ ਸਮੁੰਦਰ ਦਾ ਰੂਪ ਹੋ ਗਈ। ਜਦੋਂ ਉਸ ਦਾ ਆਪਣਾ ਕੋਈ ਵੱਖਰਾ ਵਜੂਦ ਹੀ ਨਾ ਰਿਹਾ ਤਾਂ ਮੁੜ ਕੇ ਸਮੁੰਦਰ ਬਾਰੇ ਉਸ ਨੇ ਕੀ ਆਖਣਾ ਸੀ ॥੧॥ ਜੈਸਾ ਕਿ :

**ਚਲੀ ਪੂਤਰੀ ਲੌਨ ਕੀ ਥਾਹਿ ਸਿੰਧ ਕੀ ਲੈਨ।**
**ਅਨਾਥ ਆਪ ਆਪੇ ਭਈ ਪਲਟ ਕਹੈ ਕੋ ਬੈਨ ॥** *(ਵਿਚਾਰ ਮਾਲਾ ਬਿਸ੍ਰਾਮ ੪)*

ਜਦੋਂ ਸਤਿਗੁਰੂ ਜੀ ਨੇ ਉਸ ਅਨੰਤ ਪ੍ਰਭੂ ਵਿਚ ਲੀਨ ਹੋਣ ਦੀ ਗੱਲ ਬੇਬੇ ਨਾਨਕੀ ਜੀ ਨੂੰ ਦੱਸੀ ਤਾਂ ਆਪ ਜੀ ਦਾ ਆਪਣਾ ਧਿਆਨ ਵੀ ਉਸ ਪ੍ਰਭੂ ਦੇ ਚਰਨਾਂ ਵਿਚ ਜੁੜ ਗਿਆ।

ਜਿਵੇਂ ਜਹਾਜ਼ ਕਿਧਰੇ ਵੀ ਜਾਂਦਾ ਹੋਵੇ ਪਰ ਕੰਪਾਸ ਦੀ ਸੂਈ (ਕੁਤਬਨੁਮਾ ਸੂਈ) ਹਮੇਸ਼ਾ ਧ੍ਰੂ (ਉੱਤਰ) ਵੱਲ ਰਹਿੰਦੀ ਹੈ, ਉਵੇਂ ਭਾਵੇਂ ਸਤਿਗੁਰੂ ਨਾਨਕ ਦੇਵ ਜੀ ਗਿਆਨ ਬੇਬੇ ਨਾਨਕੀ ਜੀ ਨੂੰ ਦੇ ਰਹੇ ਸਨ, ਪਰ ਧਿਆਨ ਉਸ ਪ੍ਰਭੂ ਦੇ ਵਿਚ ਹੀ ਸੀ। ਜਦੋਂ ਉਸ ਪ੍ਰਭੂ ਦੇ ਚਰਨਾਂ ਵਿਚ ਲੀਨ ਹੋ ਗਏ ਤੇ ਫਿਰ ਇਸ ਤੋਂ ਅੱਗੇ ਜੋ ਉਚਾਰਿਆ, ਉਹ ਪ੍ਰਭੂ ਦੇ ਸਨਮੁਖ ਬਿਰਤੀ ਦੁਆਰਾ ਹੀ ਉਚਾਰਦੇ ਹਨ।

# ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ ਗੁਣੀ ਗਹੀਰਾ ॥

ਹੇ ਮੇਰੇ ਵੱਡੇ ਸਾਹਿਬਾ = ਮਾਲਕਾ ! ਆਪ ਗਹਿਰ = ਨਿਹਚੱਲ ਹੋ, ਗੰਭੀਰਾ = ਡੂੰਘੇ ਸਮੁੰਦਰ ਦੀ ਨਿਆਈਂ ਹੋ, ਗਾੜ੍ਹੇ ਹੋ। ਗੁਣੀ ਗਹੀਰਾ = ਗੁਣਾਂ ਦੇ ਖ਼ਜ਼ਾਨੇ ਹੋ **ਅਥਵਾ** ਹੇ ਮੇਰੇ ਵੱਡੇ ਸਾਹਿਬਾ = ਮਾਲਕਾ ! ਆਪ ਗਹਿਰ = ਗਹਬਰ ਭਾਵ ਕੁੰਜਗਲੀ ਦੀ ਨਿਆਈਂ ਹੋ, ਜੋ ਝਾੜ ਤੇ ਵੇਲਾਂ ਨਾਲ ਢੱਕੀ ਹੁੰਦੀ ਹੈ, ਜਿਸ ਵਿਚ ਵਿਚਾਲਿਓਂ ਲੰਘਣ ਵਾਸਤੇ ਰਸਤਾ ਹੁੰਦਾ ਹੈ, ਗਰਮੀ ਵਿਚ ਠੰਢ ਪ੍ਰਦਾਨ ਕਰਦੀ ਹੈ ਅਤੇ ਉਸ ਦੇ ਵਿੱਚੋਂ ਲੰਘਦਿਆਂ ਗਰਮੀ ਨਹੀਂ ਲੱਗਦੀ ਇਸੇ ਪ੍ਰਕਾਰ ਤੁਹਾਡੀ ਭਗਤੀ ਰੂਪੀ ਕੁੰਜਗਲੀ ਕਰੁਣਾ, ਮੁਦਤਾ, ਮੈਤਰੀ, ਉਪੇਖਿਆ ਆਦਿ ਝਾੜੀਆਂ, ਵੇਲਾਂ ਨਾਲ ਢੱਕੀ ਹੋਈ ਹੈ, ਜਿਸ ਦੀ ਸ਼ਾਂਤੀ ਰੂਪੀ ਛਾਂ ਹੈ ਜੋ ਕਾਲ ਰੂਪੀ ਸੂਰਜ ਦੀ ਮੌਤ ਰੂਪੀ ਤਪਸ਼ ਤੋਂ ਆਪਣੇ ਭਗਤਾਂ ਨੂੰ ਬਚਾ ਕੇ ਰੱਖਦੀ ਹੈ **ਵਾ:** ਗਹਿਰ ਗੰਭੀਰਾ = ਡੂੰਘੇ ਅਤੇ ਨਿਹਚੱਲ ਹੋ, ਸ਼ੁਭ ਗੁਣਾਂ ਦੇ ਗਹੀਰਾ = ਸਮੁੰਦਰ ਹੋ; ਜੈਸਾ ਕਿ :

**ਰੂੜੋ ਗੂੜੋ ਗਹਿਰ ਗੰਭੀਰੋ ਊਚੌ ਅਗਮ ਅਪਾਰੇ ॥** *(ਸੋਰਠਿ ਮਹਲਾ ੫ ਘਰੁ ੨, ਅੰਗ ੬੧੩-੧੪)*

# ਕੋਇ ਨ ਜਾਣੈ, ਤੇਰਾ ਕੇਤਾ; ਕੇਵਡੁ ਚੀਰਾ ॥੧॥ਰਹਾਉ॥

ਹੇ ਪਰਮੇਸ਼ਰ ! ਤੇਰਾ = ਤੁਹਾਡਾ ਮਾਇਆ ਰੂਪੀ ਚੀਰਾ = ਬਸਤਰ ਜਿਸ ਵਿਚ ਤੇਰੀ ਸਾਰੀ ਤ੍ਰਿਗੁਣੀ ਸ੍ਰਿਸ਼ਟੀ ਲਪੇਟੀ ਹੋਈ ਹੈ, ਉਸ ਮਾਇਆ ਰੂਪੀ ਬਸਤਰ ਵਾ: ਚੀਰਾ = ਦਫ਼ਤਰ, ਜਿਥੇ ਸਾਰੇ ਜੀਵਾਂ ਦਾ ਹਿਸਾਬ ਕਿਤਾਬ ਹੁੰਦਾ ਹੈ ਅਤੇ ਸੰਸਾਰ ਰੂਪੀ ਕੇਤਾ = ਘਰ ਦਾ ਵਿਸਤਾਰ ਕੇਵਡੁ = ਕਿੱਡਾ ਕੁ ਵੱਡਾ ਹੈ ? ਇਸ ਗੱਲ ਨੂੰ ਕੋਇ = ਕੋਈ ਵੀ ਜਾਣੈ = ਜਾਣ ਨ = ਨਹੀਂ ਸਕਦਾ; ਜੈਸਾ ਕਿ :

**ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ ॥**
**ਕੋਇ ਨ ਜਾਣੈ ਤੇਰਾ ਚੀਰਾ ॥** *(ਮਾਰੂ ਮਹਲਾ ੧ ਦੱਖਣੀ, ਅੰਗ ੧੦੩੪)*

**ਰਹਾਉ** = ਰਹਾਉ ਸ਼ਬਦ ਦੀ ਵਰਤੋਂ ਗੁਰਬਾਣੀ ਵਿਚ ਬਹੁਤ ਸ਼ਬਦਾਂ ਦੇ ਵਿਚ ਕੀਤੀ ਗਈ ਹੈ ਅਤੇ ਕਈ ਪ੍ਰਕਾਰ ਨਾਲ ਇਸ ਦੇ ਅਰਥਾਂ ਨੂੰ ਸਮਝਿਆ ਜਾਂਦਾ ਹੈ। ਇਸ ਨੂੰ ਅੱਗੇ ਲਿਖੇ ਅਨੁਸਾਰ ਵਿਚਾਰਿਆ ਜਾ ਸਕਦਾ ਹੈ :

੧. ਸੰਗੀਤ ਵਿੱਦਿਆ ਵਿਚ 'ਰਹਾਉ' ਨਾਮ ਅਸਥਾਈ ਦਾ ਹੈ। ਰਾਗਾਂ ਜਾਂ ਸੰਗੀਤ ਦੇ ਚਾਰ ਮੁੱਖ ਭੇਦ ਮੰਨੇ ਹਨ : (ੳ) ਅਸਥਾਈ (ਅ) ਸੰਚਾਈ (ੲ) ਅੰਤਰਾ (ਸ) ਭੋਗ। ਆਮ ਤੌਰ 'ਤੇ ਦੋ ਭੇਦ (ਅਸਥਾਈ ਤੇ ਅੰਤਰਾ) ਮੁਖ ਰੂਪ 'ਚ ਵਰਤੇ ਜਾਂਦੇ ਹਨ। ਸ਼ਬਦ 'ਰਹਾਉ' ਦਾ ਅਰਥ ਅਸਥਾਈ ਹੈ, ਜਿਸ ਨੂੰ ਟੇਕ ਵੀ ਆਖਦੇ ਹਨ ਭਾਵ ਸੰਗੀਤ ਗਾਉਣ ਸਮੇਂ ਰਾਗੀ ਲੋਕ ਜਿਸ ਤੁਕ ਨੂੰ ਟੇਕ ਬਣਾਉਂਦੇ ਹਨ, ਉਹ ਅਸਥਾਈ ਹੁੰਦੀ ਹੈ। ਗੁਰਬਾਣੀ ਸੰਗੀਤ ਰੂਪ ਹੈ ਤੇ ਰਾਗਾਂ ਵਿਚ ਗਾਈ ਜਾਣ ਵਾਲੀ ਹੈ। ਇਸ ਲਈ ਸੰਗੀਤ ਦੇ ਨਜ਼ਰੀਏ ਨਾਲ ਸਤਿਗੁਰਾਂ ਨੇ 'ਰਹਾਉ' ਸ਼ਬਦ ਲਿਖ ਕੇ ਰਾਗੀਆਂ ਜਾਂ ਗਵੱਈਆਂ ਨੂੰ ਹਦਾਇਤ ਕੀਤੀ ਕਿ 'ਰਹਾਉ' ਤੁਕ ਵਾਲੀ ਅਸਥਾਈ ਬਣਾ ਕੇ ਸ਼ਬਦ ਗਾਇਆ ਜਾਵੇ। ਇਹੋ ਹੀ ਸ਼ਬਦ ਦੁਆਰਾ ਮੁੱਖ ਰੂਪ ਵਿਚ ਉਪਦੇਸ਼ ਦਿੱਤਾ ਗਿਆ ਹੁੰਦਾ ਹੈ।

੨. ਕਾਵਯ ਰਚਨਾ ਅਨੁਸਾਰ 'ਰਹਾਉ' ਦੀ ਪੰਗਤੀ ਸਿਧਾਂਤਕ ਪੰਗਤੀ ਹੁੰਦੀ ਹੈ ਭਾਵ ਇਸ ਤੁਕ ਵਿਚ ਸਾਰੇ ਸ਼ਬਦ ਦਾ ਸਿਧਾਂਤ ਰੱਖਿਆ ਗਿਆ ਹੁੰਦਾ ਹੈ। ਇਸੇ ਕਰਕੇ ਗਿਆਨੀ ਲੋਕ ਸ਼ਬਦ ਨੂੰ ਵਿਚਾਰਨ ਸਮੇਂ ਸਭ ਤੋਂ ਪਹਿਲਾਂ 'ਰਹਾਉ' ਵਾਲੀ ਪੰਗਤੀ ਦੇ ਅਰਥ ਕਰਦੇ ਹਨ ਤੇ ਬਾਕੀ ਸ਼ਬਦ ਦੀ ਵੀਚਾਰ ਇਸੇ ਰਹਾਉ ਵਾਲੀ ਸਿਧਾਂਤਕ ਪੰਗਤੀ ਦੇ ਚੌਗਿਰਦ ਹੀ ਕੀਤੀ ਜਾਂਦੀ ਹੈ। ਇਸ ਲਈ ਗੁਰਬਾਣੀ ਨੂੰ ਵਿਚਾਰਨ ਵਾਲਿਆਂ ਲਈ ਵੀ 'ਰਹਾਉ' ਲਿਖ ਕੇ ਸਤਿਗੁਰਾਂ ਨੇ ਇਹ ਦਿਸ਼ਾ ਨਿਰਦੇਸ਼ ਬਖ਼ਸ਼ੇ ਹਨ ਕਿ ਇਸ ਨੂੰ ਸਿਧਾਂਤ ਸਮਝ ਕੇ ਸ਼ਬਦ ਦੀ ਵੀਚਾਰ ਕੀਤੀ ਜਾਵੇ।

੩. 'ਰਹਾਉ' ਦਾ ਅਰਥ ਰਹਿਣਾ ਵੀ ਹੈ ਭਾਵ ਇਹ ਸਮਝ ਲਵੋ ਕਿ ਸੰਸਾਰ ਸਾਰਾ ਹੀ ਨਾਸ਼ਵੰਤ ਹੈ ਤੇ ਕੇਵਲ ਉਹ ਪਰਮਾਤਮਾ ਹੀ ਰਹਿਣ ਵਾਲਾ ਹੈ ਜਿਸ ਦਾ ਜਸ ਸ਼ਬਦ ਦੁਆਰਾ ਗਾਇਆ ਜਾ ਰਿਹਾ ਹੈ।
੪. 'ਰਹਾਉ' ਦਾ ਅਰਥ ਵਿਸ਼ਰਾਮ (;) ਵੀ ਹੈ ਅਰਥਾਤ ਵਿਸ਼ਰਾਮ (ਠਹਿਰਾਉ) ਦੇ ਸਹਿਤ ਗੁਰਬਾਣੀ ਨੂੰ ਪੜ੍ਹਿਆ, ਗਾਇਆ ਤੇ ਵੀਚਾਰਿਆ ਜਾਵੇ।
੫. 'ਰਹਾਉ' ਦਾ ਅਰਥ 'ਟਿਕੋ ਜਾਂ ਅਟਕਾਅ' ਵੀ ਹੈ, ਭਾਵ ਹਦਾਇਤ ਕੀਤੀ ਗਈ ਹੈ ਕਿ ਇਥੇ ਟਿਕੋ ਜਾਂ ਅਟਕੋ।
੬. 'ਰਹਾਉ' ਦਾ ਅਰਥ ਬੀਜਣਾ ਵੀ ਹੈ, ਭਾਵ ਹਿਰਦੇ ਰੂਪੀ ਖੇਤ ਵਿਚ ਨਾਮ ਸਰੂਪ, ਸ਼ਬਦ ਰੂਪੀ ਬੀਜ ਨੂੰ ਬੀਜਣਾ ਕਰੋ।
੭. 'ਰਹਾਉ' ਦਾ ਅਰਥ ਨਾਭੀ ਦੀ ਤਰ੍ਹਾਂ ਹੈ, ਭਾਵ ਜਿਵੇਂ ਸਰੀਰ ਦਾ ਕੇਂਦਰ ਨਾਭੀ ਹੈ **ਵਾ:** ਗੱਡੇ ਦੇ ਪਹੀਏ ਦੀ ਨਾਭੀ ਵਾਂਗ, ਜਿਸ ਦੇ ਉਦਾਲੇ ਸਾਰਾ ਪਹੀਆ ਘੁੰਮਦਾ ਹੈ ਉਵੇਂ ਸ਼ਬਦ ਦਾ ਕੇਂਦਰ 'ਰਹਾਉ' ਵਾਲੀ ਪੰਗਤੀ ਦੇ ਚੌਗਿਰਦੇ ਹੀ ਘੁੰਮਦਾ ਹੈ।
੮. 'ਰਹਾਉ' ਦਾ ਅਰਥ 'ਰਹਿ ਆਉਣਾ' ਵੀ ਹੈ, ਭਾਵ ਇਸ ਗੁਰਬਾਣੀ ਨੂੰ ਪੜ੍ਹਨ, ਗਾਉਣ ਤੇ ਵਿਚਾਰਨ ਵਾਲਿਆਂ ਦੀ ਲੋਕ ਪ੍ਰਲੋਕ ਵਿਚ ਇੱਜ਼ਤ ਰਹਿ ਆਵੇਗੀ।
੯. ਰਹਾਉ (ਰ + ਹਾ + ਉ) ਸ਼ਬਦ ਵਿਚ ਜੋ ਰ = ਰਮਿਆ ਹੋਇਆ, ਹਾ = ਪ੍ਰਗਟ ਹੈ, ਉ = ਓਅੰਕਾਰ ਭਾਵ ਜਿਹੜਾ ਸਾਰੇ ਸੰਸਾਰ 'ਚ ਰਮਿਆ ਹੋਇਆ ਹੈ, ਪ੍ਰਗਟ ਓਅੰਕਾਰ = ਪ੍ਰਭੂ ਹੈ, ਉਸ ਨੂੰ ਮਨ ਵਿਚ ਟਿਕਾਉ। ਇਸ ਪ੍ਰਕਾਰ 'ਰਹਾਉ' ਦੇ ਅਨੇਕਾਂ ਅਰਥ ਹੁੰਦਿਆਂ ਹੋਇਆਂ ਵੀ ਦੋ ਗੱਲਾਂ ਬਿਲਕੁਲ ਸਪੱਸ਼ਟ ਹਨ ਕਿ ਗਾਉਣ ਵਾਲਿਆਂ ਲਈ ਇਹ ਅਸਥਾਈ ਜਾਂ ਟੇਕ ਦਾ ਸੂਚਕ ਹੈ ਅਤੇ ਵਿਚਾਰਨ ਵਾਲਿਆਂ ਲਈ ਇਹ ਸਿਧਾਂਤਕ ਪੰਗਤੀ ਦਾ ਸੂਚਕ ਹੈ। ਆਮ ਸ਼ਬਦਾਂ ਵਿਚ ਇੱਕੋ ਹੀ 'ਰਹਾਉ' ਹੁੰਦਾ ਹੈ ਪਰ ਕਈ ਸ਼ਬਦਾਂ ਵਿਚ ਦੋ ਸਿਧਾਂਤ ਰੱਖੇ ਹਨ। ਇਸ ਕਰਕੇ ਉਥੇ ਰਹਾਉ ਦੂਜਾ ਨੂੰ ਉਵੇਂ ਲਿਖੇ ਅਨੁਸਾਰ 'ਰਹਾਉ ਦੂਜਾ' ਪੜ੍ਹਨਾ ਜ਼ਰੂਰੀ ਹੈ। ਕਈ ਸ਼ਬਦਾਂ ਵਿਚ ਹੋਰ ਵੀ ਵੱਧ ਰਹਾਉ ਹਨ। ਇਵੇਂ ਸਮਝੋ ਕਿ ਸ਼ਬਦ ਵਿਚ ਉਤਨੇ ਹੀ ਸਿਧਾਂਤ ਹਨ। ਜਿਵੇਂ ਅੰਗ ੮੧ ਉੱਤੇ 'ਸਿਰੀਰਾਗੁ ਮਹਲਾ ੪ ਵਣਜਾਰਾ' ਸ਼ਬਦ ਵਿਚ ਛੇ 'ਰਹਾਉ' ਹਨ। ਅੰਗ ੯੬ ਉਤੇ 'ਮਾਝ ਮਹਲਾ ੫ ਚਉਪਦੇ ਘਰੁ ੧॥ ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥' 'ਚ ਚਾਰ ਰਹਾਉ ਹਨ। ਇਤਨੇ ਹੀ ਸਿਧਾਂਤ ਸਮਝੋ।

## ਸਭਿ ਸੁਰਤੀ ਮਿਲਿ; ਸੁਰਤਿ ਕਮਾਈ॥

ਸਭਿ = ਸਾਰੇ ਹੀ ਸੁਰਤੀ = ਬਿਰਤੀ ਲਾਉਣ ਵਾਲੇ ਪਤੰਜਲੀ ਆਦਿ ਭਾਵ ਪੰਡਤਾਂ **ਵਾ:** ਧਿਆਨ ਲਾਉਣ ਵਾਲੇ ਜੋਗੀਆਂ ਨੇ ਮਿਲ ਕਰਕੇ ਕਮਾਈ = ਮਿਹਨਤ ਸੁਰਤਿ = ਬਿਰਤੀ ਨੂੰ ਟਿਕਾਉਣ ਦੀ ਕੀਤੀ ਹੈ **ਵਾ:** ਸਭਿ ਸੁ + ਰਤੀ ਸੁ = ਸ੍ਰੇਸ਼ਟ ਰਤੀ = ਪ੍ਰੀਤੀ ਵਾਲਿਆਂ ਨੇ ਮਿਲ ਕੇ ਉਸ ਪ੍ਰਭੂ ਵਿਚ ਸੁਰਤਿ = ਸ੍ਰੇਸ਼ਟ ਪ੍ਰੀਤੀ ਕਮਾਈ = ਲਗਾਈ ਹੈ।

## ਸਭ ਕੀਮਤਿ ਮਿਲਿ; ਕੀਮਤਿ ਪਾਈ॥

ਅਤੇ ਸਭ ਕੀਮਤ ਪਾਉਣ ਵਾਲੇ ਜੁਗਤੀ ਪ੍ਰਧਾਨ ਨਿਆਇਕਾਂ ਨੇ ਮਿਲ ਕੇ ਤੇਰੀ ਕੀਮਤ ਪਾਈ = ਪਾਉਣੀ ਚਾਹੀ ਹੈ ਕਿ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਪੈਦਾ ਹੋਈ ਹੈ। ਈਸ਼ਵਰ ਇਕ ਦੇਸ਼ ਵਿਚ ਰਹਿੰਦਾ ਹੈ। ਜਿਵੇਂ ਰਾਜਾ ਇਕ ਥਾਂ 'ਤੇ ਬੈਠਾ ਸਾਰਿਆਂ 'ਤੇ ਹਕੂਮਤ ਕਰਦਾ ਹੈ, ਇਵੇਂ ਪਰਮਾਤਮਾ ਇਕ ਦੇਸ਼ੀ ਹੈ।

## ਗਿਆਨੀ ਧਿਆਨੀ; ਗੁਰ ਗੁਰਹਾਈ॥

ਐਸਾ ਕਰਨ ਵਾਲੇ ਜੋ ਵੀ ਗਿਆਨੀ = ਗਿਆਨ ਦਾ ਕਥਨ ਕਰਨ ਵਾਲੇ ਧਿਆਨੀ = ਧਿਆਨ ਲਾਉਣ

ਵਾਲੇ (ਬ੍ਰਿਤੀ ਟਿਕਾਉਣ ਵਾਲੇ) ਅਤੇ (ਗੁਰ ਗੁਰਹਾਈ) ਗੁਰ = ਦੇਵਤਿਆਂ ਅਤੇ ਗੁਰਹਾਈ = ਦੇਵਤਿਆਂ ਨੂੰ ਹਾਈ = ਨਾਸ਼ ਕਰਨ ਵਾਲੇ ਦੈਂਤਾਂ ਨੇ **ਅਥਵਾ** ਗੁਰ = ਜੋ ਪੂਜਨੀਕ ਹੈ ਤੇ ਜੋ ਉਨ੍ਹਾਂ ਦੇ ਗੁਰਹਾਈ = ਗੁਰਭਾਈ ਹਨ।

## ਕਹਣੁ ਨ ਜਾਈ; ਤੇਰੀ ਤਿਲੁ ਵਡਿਆਈ ॥੨॥

ਇਹ ਉਪਰੋਕਤ ਸਾਰਿਆਂ ਤੋਂ ਹੀ ਹੇ ਪ੍ਰਭੂ! ਤੇਰੀ ਤਿਲ ਮਾਤਰ ਵੀ ਵਡਿਆਈ ਕਹੀ ਨਹੀਂ ਜਾਂਦੀ **ਵਾ:** ਕੋਈ ਵੀ ਗਿਆਨੀ, ਧਿਆਨੀ, ਸੁਰਤੀ ਲਾਉਣ ਵਾਲਾ ਜਾਂ ਪੂਜਨੀਕ ਆਦਿ ਤਿਲ ਮਾਤਰ ਵੀ ਤੇਰੀ ਵਡਿਆਈ ਦਾ ਕਥਨ ਨਹੀਂ ਕਰ ਸਕਦਾ ਅਰਥਾਤ ਪਾਉਣ ਦਾ ਯਤਨ ਤਾਂ ਕਰਦੇ ਹਨ ਪਰ ਪਾ ਨਹੀਂ ਸਕਦੇ ਕਿਉਂਕਿ ਆਪ ਜੀ ਬੇਅੰਤ ਸਰੂਪ ਹੋ। ਮਾਇਆ ਆਪ ਵਿਚ ਤਿਲ ਦੀ ਨਿਆਈਂ ਕਲਪਿਤ ਰੂਪ ਕਰਕੇ ਗ੍ਰਹਿਣ ਕੀਤੀ ਹੋਈ ਹੈ, ਇਸ ਕਰਕੇ ਤੇਰੀ ਵਡਿਆਈ ਨਹੀਂ ਕਹੀ ਜਾ ਸਕਦੀ॥੨॥

## ਸਭਿ ਸਤ ਸਭਿ ਤਪ; ਸਭਿ ਚੰਗਿਆਈਆ ॥

ਸਭ = ਸਾਰੇ ਹੀ ਜੋ ਸਤ = ਸੱਤ ਧਾਰਨ ਕਰਨ ਵਾਲੇ ਸੱਤਵਾਦੀ, ਤਪ = ਤਪੱਸਿਆ ਕਮਾਉਣ ਵਾਲੇ ਤਪੱਸਵੀ ਤੇ ਸਾਰੇ ਹੀ ਚੰਗਿਆਈਆ = ਚੰਗੇ ਕਰਮਾਂ ਵਾਲੇ ਜੋ ਭੀ ਹਨ।

## ਸਿਧਾ ਪੁਰਖਾ ਕੀਆ; ਵਡਿਆਈਆ ॥

ਅਤੇ ਜੋ ਵੀ ਰਿਧੀਆਂ ਸਿਧੀਆਂ ਕਰਕੇ ਸਿਧ ਪੁਰਸ਼ਾਂ ਨੂੰ ਲੋਕਾਂ ਕੀਆ = ਦੀਆਂ ਵਡਿਆਈਆਂ ਪ੍ਰਾਪਤ ਹੁੰਦੀਆਂ ਹਨ।

## ਤੁਧੁ ਵਿਣੁ; ਸਿਧੀ ਕਿਨੈ ਨ ਪਾਈਆ ॥

ਹੇ ਪ੍ਰਭੂ! ਤੁਧੁ = ਤੇਰੇ ਤੋਂ ਵਿਣੁ = ਬਿਨਾਂ ਇਨ੍ਹਾਂ ਉਪਰੋਕਤ ਸਾਰੀਆਂ ਵਸਤੂਆਂ ਦੀ ਸਿਧੀ = ਪ੍ਰਾਪਤੀ ਕਿਨੈ = ਕਿਸੇ ਨੇ ਵੀ ਨ ਪਾਈਆ = ਨਹੀਂ ਪਾਉਣਾ ਕੀਤੀ **ਵਾ:** ਉਪਰੋਕਤ ਗੁਣਾਂ ਵਾਲਿਆਂ ਨੇ ਹੇ ਪ੍ਰਭੂ! ਤੁਧੁ = ਤੇਰੀ ਪ੍ਰਾਪਤੀ ਤੋਂ ਵਿਣੁ = ਬਿਨਾਂ ਕਿਸੇ ਨੇ ਵੀ ਸਿਧੀ = ਮੁਕਤੀ ਨਹੀਂ ਪਾਈ।

## ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥੩॥

ਪਰੰਤੂ ਜੇਕਰ ਇਹ ਸਭ ਚੀਜ਼ਾਂ ਉਸ ਪ੍ਰਭੂ ਦੀ ਕਰਮਿ = ਬਖ਼ਸ਼ਿਸ਼ **ਵਾ:** ਪੂਰਬਲੇ ਕਰਮਾਂ ਕਰਕੇ ਮਿਲੈ = ਮਿਲ ਜਾਣ ਤਾਂ ਵੀ ਕਿਸੇ ਦੀਆਂ ਠਾਕਿ = ਰੋਕੀਆਂ ਹੋਈਆਂ ਨਹੀਂ ਰੁਕਦੀਆਂ ਭਾਵ ਜ਼ਰੂਰ ਮਿਲਦੀਆਂ ਹਨ **ਅਥਵਾ** ਜੇਕਰ ਉਸ ਪ੍ਰਭੂ ਦੀ ਕਰਮਿ = ਕ੍ਰਿਪਾ **ਵਾ:** ਬਖ਼ਸ਼ਿਸ਼ ਮਿਲੈ ਨਾਹੀ = ਨਾ ਮਿਲੇ ਤਾਂ ਇਹ ਉਪਰੋਕਤ ਸਭ ਵਸਤੂਆਂ ਠਾਕਿ = ਰੋਕੀਆਂ ਰਹਾਈਆ = ਰਹਿੰਦੀਆਂ ਹਨ, ਭਾਵ ਫਿਰ ਲੱਖਾਂ ਯਤਨਾਂ ਦੁਆਰਾ ਵੀ ਨਹੀਂ ਮਿਲਦੀਆਂ॥੩॥

## ਆਖਣ ਵਾਲਾ; ਕਿਆ ਵੇਚਾਰਾ ॥

ਹੇ ਪ੍ਰਭੂ! ਇਹ ਆਖਣ ਵਾਲਾ ਜਿਹੜਾ ਵਿਚਾਰਾ ਤੁਛ ਜੀਵ ਹੈ (ਇਹ ਤੇਰਾ ਕੀ ਕਥਨ ਕਰ ਸਕਦਾ ਹੈ, ਭਾਵ ਨਹੀਂ ਕਰ ਸਕਦਾ) ਕਿਉਂਕਿ :

## ਸਿਫਤੀ ਭਰੇ; ਤੇਰੇ ਭੰਡਾਰਾ ॥

ਤੇਰੇ ਤਾਂ ਸਿਫਤੀ = ਸਿਫ਼ਤਾਂ ਦੇ ਭੰਡਾਰਾ = ਖ਼ਜ਼ਾਨੇ ਭਰੇ ਪਏ ਹਨ **ਅਥਵਾ** ਤੇਰੇ ਸਿਫ਼ਤਾਂ ਦੇ ਭੰਡਾਰੇ ਜੋ ਵੇਦ ਸ਼ਾਸਤ੍ਰ **ਵਾ:** ਸੰਤ ਹਿਰਦੇ ਆਦਿ ਹਨ, ਉਹ ਭਰੇ ਪਏ ਹਨ।

# ਜਿਸੁ ਤੂ ਦੇਹਿ; ਤਿਸੈ ਕਿਆ ਚਾਰਾ ॥

ਹੇ ਪ੍ਰਭੂ ! ਜਿਸ ਨੂੰ ਵੀ ਤੂੰ ਕ੍ਰਿਪਾ ਕਰਕੇ ਇਹ ਪਦਾਰਥ ਦੇਹਿ = ਦਿੰਦਾ ਹੈਂ ਤਾਂ ਤਿਸੈ = ਉਸ ਨਾਲ ਕਿਸੇ ਦਾ ਕਿਆ ਚਾਰਾ = ਜ਼ੋਰ ਹੈ ? ਭਾਵ ਕੋਈ ਜ਼ੋਰ ਜਾਂ ਯਤਨ ਨਾਲ ਉਸ ਪਾਸੋਂ ਤੇਰੀ ਦਿੱਤੀ ਦਾਤ ਨੂੰ ਖੋਹ ਨਹੀਂ ਸਕਦਾ।

# ਨਾਨਕ; ਸਚੁ ਸਵਾਰਣਹਾਰਾ ॥੪॥੨॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਬੇਬੇ (ਭੈਣ) ਜੀ ! ਉਹ ਸੱਚਾ ਪ੍ਰਭੂ ਉਸ ਨੂੰ (ਜਿਸ 'ਤੇ ਕ੍ਰਿਪਾ ਹੋਈ ਹੈ) ਸਵਾਰਣਹਾਰਾ ਆਪ ਹੈ **ਅਥਵਾ** ਸਚੁ = ਸੱਚੇ ਨਾਮ ਦਾ ਉਪਦੇਸ਼ ਦੇ ਕੇ ਜਗਿਆਸੂਆਂ ਦੇ ਅੰਤਸ਼ਕਰਣ ਨੂੰ ਸਵਾਰਣਹਾਰਾ ਸਤਿਗੁਰੂ ਆਪ ਹੈ ॥੪॥੨॥

## ਦੂਸਰਾ ਅਰਥ

***ਪ੍ਰਸ਼ਨ :*** *ਸਿੱਖ ਮੁਖ ਦੁਆਰਾ : ਹੇ ਸਤਿਗੁਰੂ ਜੀ ! ਜਿਸ ਪਰਮੇਸ਼ਰ ਨੂੰ ਆਪ ਜੀ ਨੇ ਵੱਡਾ ਕਥਨ ਕੀਤਾ ਹੈ, ਕੀ ਉਸ ਪਰਮੇਸ਼ਰ ਨੂੰ ਕੋਈ ਹੋਰ ਵੀ ਕਥਨ ਕਰ ਸਕਦਾ ਹੈ ?*

***ਗੁਰ ਉੱਤਰ :*** ਹੇ ਗੁਰਮੁਖ ਜਨੋਂ ! ਸੁਣੋ, ਸਤਿਗੁਰੂ ਜਾਂ ਬ੍ਰਹਮ ਬੇਤੇ ਲਖਣਾ ਬਿਰਤੀ ਦੁਆਰਾ ਪਰਮੇਸ਼ਰ ਨੂੰ ਵੱਡਾ ਕਰਕੇ ਅਧਿਕਾਰੀਆਂ ਨੂੰ ਆਖ ਰਹੇ ਹਨ।

### ਸੁਣਿ ਵਡਾ; ਆਖੈ ਸਭੁ ਕੋਇ ॥

ਹੇ ਗੁਰਸਿੱਖੋ ! ਜਿਹੜੇ ਜਗਿਆਸੂ ਸ਼ਰਧਾ ਤੇ ਵਿਸ਼ਵਾਸ ਰੂਪ ਕੰਨਾਂ ਨਾਲ **ਵਾ:** ਸੁਣਿ = ਸ੍ਰਵਣ ਦੇ ਖਟ ਚਿੰਨ੍ਹ[੧] ਉਪਕਰਨ, ਉਪਸੰਹਾਰ ਆਦਿਕ ਦੁਆਰਾ ਸਤਿਗੁਰੂ ਜੀ ਤੋਂ ਅੰਮ੍ਰਿਤ ਨਾਮ ਸ੍ਰਵਣ ਕਰਦੇ ਹਨ, ਉਹੀ ਉਸ ਪਰਮੇਸ਼ਰ ਨੂੰ ਸਭ ਤੋਂ ਵੱਡਾ ਵੱਡਾ ਕਹਿੰਦੇ ਹਨ।

### ਕੇਵਡੁ ਵਡਾ; ਡੀਠਾ ਹੋਇ ॥

ਕੇਵਡੁ ਵਡਾ = ਉਹ ਪਰਮਾਤਮਾ ਕਿੰਨਾ ਕੁ ਵੱਡਾ ਆਖੀਏ ? ਜਿਸ ਨੇ ਉਸ ਦਾ ਸਰੂਪ ਅਨੁਭਵ ਦੁਆਰਾ ਆਪਣਾ ਆਤਮਕ ਰੂਪ ਕਰਕੇ ਡੀਠਾ = ਵੇਖਿਆ ਹੈ। ਫਿਰ ਉਹ ਉਸ ਦਾ ਰੂਪ ਹੀ ਹੋਇ = ਹੋ ਜਾਂਦੇ ਹਨ। ਉਹ ਇਹੋ ਜਿਹਾ ਹੈ ਜਿਵੇਂ ਨਦੀਆਂ ਤੇ ਨਾਲੇ ਸਮੁੰਦਰ ਨੂੰ ਵੇਖਣ ਜਾਂਦੇ ਹਨ ਪਰ ਉਸ ਵਿਚ ਮਿਲ ਕੇ ਉਸ ਦਾ ਰੂਪ ਹੀ ਹੋ ਜਾਂਦੇ ਹਨ; ਜੈਸਾ ਕਿ :

**ਜਿਨਿ ਜਾਤਾ ਸੋ ਤਿਸ ਹੀ ਜੇਹਾ ॥**
**ਅਤਿ ਨਿਰਮਾਇਲੁ ਸੀਝਸਿ ਦੇਹਾ ॥** *(ਰਾਮਕਲੀ ਮਹਲਾ ੧ ਦਖਣੀ ਓਅੰਕਾਰ, ਅੰਗ ੯੩੧)*

### ਕੀਮਤਿ ਪਾਇ; ਨ[੨] ਕਹਿਆ ਜਾਇ ॥

ਉਸ ਨੂੰ ਇੰਦਤਾ ਦਾ ਵਿਸ਼ਾ ਕਰਕੇ ਭਾਵ ਉਂਗਲੀ ਦਾ ਇਸ਼ਾਰਾ ਕਰ ਕੇ ਕਿ ਇਤਨਾ ਕੁ ਵੱਡਾ ਹੈ ? ਇਸ ਪ੍ਰਕਾਰ ਨਿਆਂਇਕ ਆਦਿ ਭੇਦਵਾਦੀਆਂ ਅਤੇ ਹੋਰ ਵੀ ਕਿਸੇ ਕੋਲੋਂ ਕੋਈ ਵੀ ਸਾਧਨ ਕਰ ਕੇ ਕੀਮਤ ਨਹੀਂ ਪਾਈ ਜਾ ਸਕਦੀ ਅਤੇ ਨਾ ਹੀ ਕਿਸੇ ਕਾਵਿ ਕੋਸ਼ ਪੜ੍ਹਨ ਵਾਲਿਆਂ ਤੋਂ, ਨਾ ਹੀ ਸ਼ਕਤੀ ਬ੍ਰਿਤੀ ਦੁਆਰਾ ਕਥਨ ਕੀਤਾ ਜਾਂਦਾ ਹੈ। ਇਉਂ ਉਸ ਤੱਤ ਬੇਤਿਆਂ ਨੇ ਅਭੇਦ ਹੋਣ ਰੂਪ ਕੀਮਤਿ ਪਾਇ = ਕੀਮਤ ਤਾਂ ਪਾ

੧. ਇਸ ਦੀ ਵੀਚਾਰ ਇਸੇ ਪੋਥੀ ਦੇ ਪੰਨਾ ੧੪੧ ਉਪਰ ਪੜ੍ਹੋ ਜੀ।
੨. ਇਥੇ 'ਨ' ਅੱਖਰ ਦੇਹਲੀ ਦੀਪਕ ਹੈ।

ਲਈ ਹੈ ਪਰ ਨ ਕਹਿਆ ਜਾਇ = ਉਹਨਾਂ ਤੋਂ ਵੀ ਸ਼ਕਤੀ ਬਿਰਤੀ ਦੁਆਰਾ ਨ ਕਹਿਆ = ਕਥਨ ਨਹੀਂ ਕੀਤਾ ਜਾਂਦਾ, ਕਿਉਂਕਿ ਮਨ ਬੁੱਧੀ ਦੀ ਪਹੁੰਚ ਨਹੀਂ।

**ਕਹਣੈ ਵਾਲੇ ਤੇਰੇ; ਰਹੇ ਸਮਾਇ ॥੧॥**

ਜਿਹੜੇ ਲੱਖਣਾ ਬਿਰਤੀ ਦੁਆਰਾ ਕਹਣੈ = ਕਥਨ ਕਰਨ ਵਾਲੇ ਹਨ, **ਵਾ:** ਉਸ ਪਰਮਾਤਮਾ ਨੂੰ ਜਿਹੜੇ ਗੁਰੂ ਦੁਆਰਾ ਅਭਿਆਸ ਕਰਨ ਰੂਪ ਕਹਿਣ ਵਾਲੇ ਹਨ। ਹੇ ਪਰਮਾਤਮਾ! ਉਹ ਤੇਰੇ ਵਿਚ ਬਿਰਤੀ ਜੋੜ ਕੇ ਰਹੇ ਸਮਾਇ = ਸਮਾਏ ਰਹਿੰਦੇ ਹਨ। ਉਹ ਇਸ ਪ੍ਰਕਾਰ ਅਭੇਦ ਹੋ ਜਾਂਦੇ ਹਨ ਜਿਵੇਂ ਪਾਣੀ ਵਿਚ ਪਾਣੀ ਮਿਲ ਕੇ ਵੱਖ ਨਹੀਂ ਹੋ ਸਕਦਾ ॥੧॥ ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਗਉੜੀ ਸੁਖਮਨੀ ਮਹਲਾ ੧, ਅੰਗ ੨੭੮)*

**ਵਡੇ ਮੇਰੇ ਸਾਹਿਬਾ; ਗਹਿਰ ਗੰਭੀਰਾ ਗੁਣੀ ਗਹੀਰਾ ॥**

ਵਡੇ = ਦੇਸ਼, ਕਾਲ, ਵਸਤੂ, ਪ੍ਰਛੇਦ ਰਹਿਤ ਕਣ ਕਣ ਵਿਚ ਵਿਆਪਕ ਰੂਪ ਮੇਰੇ ਸਾਹਿਬਾ = ਮਾਲਕਾ! ਤੂੰ ਗਹਿਰ = ਨਿਰਹਲ, ਗੰਭੀਰ = ਡੂੰਘੇ ਤੋਂ ਵੀ ਡੂੰਘਾ ਰੂਪ ਹੈਂ। ਗੁਣੀ = ਗੁਣਾਂ ਦਾ ਵੀ ਗਹੀਰਾ = ਖ਼ਜ਼ਾਨਾ ਹੈਂ।

**ਕੋਇ ਨ ਜਾਣੈ, ਤੇਰਾ ਕੇਤਾ; ਕੇਵਡੁ ਚੀਰਾ ॥੧॥ਰਹਾਉ॥**

ਹੇ ਵਾਹਿਗੁਰੂ! ਕੋਈ ਵੀ ਜਾਣ ਨਹੀਂ ਸਕਦਾ ਕਿ ਉਹ ਸਤਿਪੁਰਸ਼ ਤੇਰਾ = ਆਪ ਜੀ ਦਾ ਕੇਤਾ = ਘਰ ਭਾਵ ਸਰੂਪ ਹੋ ਗਏ ਹਨ। ਤੇਰਾ ਕੇਤਾ = ਨਿਸ਼ਾਨ ਬਣ ਗਏ ਹਨ **ਵਾ:** ਕੇਤਾ = ਰੌਸ਼ਨ ਮੁਨਾਰੇ ਵਾਂਗ ਉਹਨਾਂ ਦਾ ਜੀਵਨ ਚਮਕ ਰਿਹਾ ਹੈ ਜਿਵੇਂ ਬੰਦਰਗਾਹ ’ਤੇ ਦੱਸਣ ਵਾਲੇ ਚਾਨਣ ਮੁਨਾਰੇ ਹੁੰਦੇ ਹਨ। ਕੋਈ ਵੀ ਜਹਾਜ਼ ਦਿਸ਼ਾ ਭ੍ਰਮਣ ਕਰਕੇ ਕਿਸੇ ਹੋਰ ਪਾਸੇ ਨਾ ਚਲਿਆ ਜਾਵੇ। ਮੁਨਾਰੇ ਜਹਾਜ਼ ਨੂੰ ਸੇਧ ਦਿੰਦੇ ਹਨ ਕਿ ਇਹ ਬੰਦਰਗਾਹ ਹੈ। ਰਾਤ ਦੇ ਹਨੇਰੇ ਵਿਚ ਜਹਾਜ਼ ਰੌਸ਼ਨ ਮੁਨਾਰੇ ਦਾ ਚਾਨਣ ਦੇਖ ਕੇ ਬੰਦਰਗਾਹਾਂ ’ਤੇ ਲੱਗ ਜਾਂਦੇ ਹਨ; ਬਿਲਕੁਲ ਏਸੇ ਤਰ੍ਹਾਂ ਜਗਤ ਦੇ ਲੋਕਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਰਨ ਲਈ ਬ੍ਰਹਮ ਸਰੂਪ ਦੀ ਪ੍ਰਾਪਤੀ ਰੂਪ ਬੰਦਰਗਾਹ ਵਾਲੇ ਪਾਸੇ ਚਲਾਉਣ ਵਾਸਤੇ ਉਹ ਸਤਿਪੁਰਸ਼ ਚਾਨਣ ਮੁਨਾਰੇ ਵਾਂਗ ਕੇਤਾ = ਨਿਸ਼ਾਨ ਹਨ ਅਤੇ ਕੇਵਡੁ ਚੀਰਾ = ਉਹਨਾਂ ਦਾ ਅੰਤਸ਼ਕਰਣ ਰੂਪ ਚੀਰਾ = ਦਫ਼ਤਰ ਕੇਵਡੁ = ਕਿਤਨਾ ਕੁ ਵੱਡਾ ਹੈ? ਲੱਖਾਂ ਖੰਡ ਬ੍ਰਹਿਮੰਡ ਉਹਨਾਂ ਸਤਿਪੁਰਸ਼ਾਂ ਦੇ ਹਿਰਦੇ ਵਿਚ ਹੀ ਸਮਾਅ ਜਾਂਦੇ ਹਨ, ਇਹੋ ਜਿਹਾ ਅਨੰਦ ਉਹਨਾਂ ਨੂੰ ਮਿਲਿਆ ਹੋਇਆ ਹੈ। **ਅਥਵਾ** ਹੇ ਅਕਾਲ ਪੁਰਖ! ਕੋਇ ਨ ਜਾਣੈ = ਕੋਈ ਵੀ ਨਹੀਂ ਜਾਣ ਸਕਦਾ ਕਿ ਕੇਤਾ = ਕਿੰਨਾ ਕੁ ਵੱਡਾ ਤੇਰਾ ਚੀਰਾ = ਚਿੱਠਾ ਹੈ, ਜਿਸ ਦੇ ਨਾਲ ਸਾਰੀ ਮਰਯਾਦਾ ਚੱਲ ਰਹੀ ਹੈ। ਚੰਦ ਸੂਰਜ ਆਦਿ ਸਮੇਂ ਨਾਲ ਚੜ੍ਹਦੇ ਅਤੇ ਛਿਪਦੇ ਹਨ। ਜੀਵ ਆਉਂਦੇ ਤੇ ਜਾਂਦੇ ਹਨ **ਵਾ:** ਤੁਹਾਡਾ ਵੈਰਾਟ ਰੂਪ ਚੀਰਾ = ਬਸਤ੍ਰ ਕਿਤਨਾ ਕੁ ਵੱਡਾ ਹੈ ਇਸ ਨੂੰ ਕੋਈ ਵੀ ਜਾਣ ਨਹੀਂ ਸਕਦਾ? ਰਹਾਉ = ਵਿਸ਼ਰਾਮ ਦੇ ਕੇ ਸਤਿਗੁਰੂ ਜੀ ਅੱਗੇ ਫ਼ੁਰਮਾਉਂਦੇ ਹਨ ॥੧॥ਰਹਾਉ॥

**ਸਭਿ ਸੁਰਤੀ ਮਿਲਿ; ਸੁਰਤਿ ਕਮਾਈ ॥**

ਸਭ = ਸਾਰੇ ਸੁਰਤੀ = ਵੇਦ ਦੇ ਗਿਆਨੀਆਂ ਨੇ ਆਪਸ ਵਿਚ ਮਿਲ ਕੇ ਕਮਾਈ ਕੀਤੀ ਪਰ ਕਮਾਈ (ਕਮ + ਆਈ) ਕਮ = ਥੋੜ੍ਹੇ ਮਾਤਰ ਹੀ ਸੁਰਤਿ = ਸਮਝ ਆਈ, ਪਰ ਕੀਮਤ ਨਹੀਂ ਪਾ ਸਕੇ; ਜੈਸਾ ਕਿ :

**ਤ੍ਰੈ ਗੁਣ ਵਿਖਿਆ ਵੇਦਾ**

ਵੇਦ ਤਿੰਨਾਂ ਗੁਣਾਂ ਦਾ ਹੀ ਕਥਨ ਕਰਦੇ ਹਨ **ਵਾ:** ਸਭ = ਸਾਰੇ ਸੁਰਤੀ = ਗਿਆਤ ਵਾਲੇ ਪੁਰਖਾਂ ਨੇ ਮਿਲ ਕੇ ਪਰਮਾਤਮਾ ਦੀ ਸੁਰਤਿ = ਗਿਆਤ ਲਈ ਕਮਾਈ ਕੀਤੀ, ਪਰ ਪੂਰੀ ਸਮਝ ਨਹੀਂ ਪਈ। ਘੱਟ ਹੀ ਰਹਿ ਗਈ।

**ਸਭ ਕੀਮਤਿ ਮਿਲਿ; ਕੀਮਤਿ ਪਾਈ ॥**

ਸਭ = ਸਾਰੇ ਕੀਮਤ ਪਾਉਣ ਵਾਲਿਆਂ ਨੇ ਭਾਵ ਜੋਤਸ਼ੀਆਂ ਆਦਿਕ ਲੋਕਾਂ ਨੇ ਮਿਲ ਕਰ ਕੇ ਉਸ ਵਾਹਿਗੁਰੂ ਦੀ ਕੀਮਤ ਪਾਉਣ ਦਾ ਯਤਨ ਕੀਤਾ, ਪਰ (ਕੀ + ਮਤਿ ਪਾਈ) ਉਹਨਾਂ ਨੇ ਕੀ = ਕਿਹੜੀ ਮਤਿ = ਅਕਲ ਪਾਈ = ਪਾਉਣੀ ਸੀ ਭਾਵ ਬਿਲਕੁਲ ਵੀ ਅਕਲ ਨਹੀਂ ਪਾ ਸਕੇ। ਨਿਆਂਇਕ ਜਿਹੜੇ ਸ੍ਰਿਸ਼ਟੀ ਹੀ ਪ੍ਰਮਾਣੂਆਂ ਤੋਂ ਮੰਨਦੇ ਹਨ। ਪ੍ਰਮਾਣੂ ਜੜ੍ਹ ਹਨ। ਪਰਮਾਤਮਾ ਦੀ ਸੱਤਾ ਤੋਂ ਬਿਨਾਂ ਜੁੜ ਕੇ ਦੁਨਕਾ, ਤਿਨਕਾ ਕਿਵੇਂ ਬਣ ਸਕਦੇ ਹਨ।

**ਗਿਆਨੀ ਧਿਆਨੀ; ਗੁਰ ਗੁਰਹਾਈ ॥**

ਏਸੇ ਢੰਗ ਨਾਲ ਜਿਹੜੇ ਆਪਣੇ ਆਪ ਨੂੰ ਗਿਆਨੀ ਕਹਾਉਣ ਵਾਲੇ ਸਾਂਖੀ ਮਤ ਵਾਲੇ ਹਨ। ਧਿਆਨੀ = ਪਤੰਜਲੀ ਜਿਹੜੇ ਬਿਰਤੀ ਦਾ ਨਿਰੋਧ ਕਰਨ ਵਾਲੇ ਅਤੇ ਗੁਰ = ਦੇਵਤਿਆਂ ਦੇ ਗੁਰਹਾਈ = ਨਾਸ਼ ਕਰਨ ਵਾਲੇ ਵੱਡੇ ਵੱਡੇ ਦੈਂਤ, ਦੇਵ ਜਨ ਆਪਣੀ ਪੂਜਾ ਵਿਚ ਫਸ ਗਏ, ਦੈਂਤ ਆਪਣੇ ਬਲ ਵਿਚ ਝੱਲੇ ਹੋ ਗਏ, ਇਸ ਕਰਕੇ ਇਹ ਵੀ ਨਹੀਂ ਜਾਣ ਸਕੇ। ਇਹਨਾਂ ਸਭਨਾਂ ਦੇ ਕੋਲੋਂ ਹੇ ਵਾਹਿਗੁਰੂ!

**ਕਹਣੁ ਨ ਜਾਈ; ਤੇਰੀ ਤਿਲੁ ਵਡਿਆਈ ॥੨॥**

ਤੇਰੀ ਤਿਲ ਮਾਤਰ ਵੀ ਵਡਿਆਈ ਕਹੀ ਨਹੀਂ ਜਾਂਦੀ। ਬ੍ਰਹਮ ਗਿਆਨੀਆਂ ਨੂੰ ਇਹੋ ਜਿਹਾ ਸਰੂਪ ਪ੍ਰਾਪਤ ਹੋਇਆ ਹੈ **ਵਾ:** ਹੇ ਗੁਰਸਿਖੋ! ਤੁਹਾਡੇ ਨਿਜ ਸਰੂਪ ਦੀ ਵਡਿਆਈ ਤਿਲ ਮਾਤਰ ਵੀ ਨਹੀਂ ਕਹੀ ਜਾ ਸਕਦੀ॥੨॥

**ਸਭਿ ਸਤ ਸਭਿ ਤਪ; ਸਭਿ ਚੰਗਿਆਈਆ ॥**

ਸਭਿ = ਸਾਰੇ ਸਤ = ਸੱਤ ਪ੍ਰਤੱਗੀ ਲੋਕ ਸੱਚ ਬੋਲਣ ਵਾਲੇ, ਸਤ ਰੱਖਣ ਵਾਲੇ, ਸੱਚ ਦੀ ਕਮਾਈ ਕਰਨ ਵਾਲੇ, ਸੱਚੇ ਪੁਰਖਾਂ ਦੀ ਸੰਗਤ ਕਰਨ ਵਾਲੇ ਸਾਰੇ ਤਪ = ਤਪੀਸਰ ਅਤੇ ਚੰਗਿਆਈਆ = ਪਰਉਪਕਾਰ ਕਰਨ ਵਾਲੇ ਜਿੰਨੇ ਵੀ ਹਨ।

**ਸਿਧਾ ਪੁਰਖਾ ਕੀਆ; ਵਡਿਆਈਆ ॥**

ਸਿਧ ਪੁਰਖਾਂ ਕੀਆ = ਦੀਆਂ ਜੋ ਰਿਧੀਆਂ ਸਿਧੀਆਂ ਰੂਪ ਵਡਿਆਈਆਂ ਅਤੇ ਕਰਾਮਾਤਾਂ ਹਨ **ਵਾ:** ਸੱਤ ਪ੍ਰਤੱਗੀ ਸਤ ਕਮਾਉਣ ਵਿਚ ਲੱਗੇ ਰਹੇ। ਤਪੀ ਲੋਕ ਤਪ ਕਰਨ ਵਿਚ ਲੱਗੇ ਰਹੇ। ਭਲੇ ਪੁਰਸ਼ ਚੰਗਿਆਈਆਂ ਕਰਨ ਵਿਚ ਲੱਗੇ ਰਹੇ। ਸਿਧ ਪੁਰਸ਼ ਸਿਧੀਆਂ ਦੀਆਂ ਵਡਿਆਈਆਂ ਵਿਚ ਲੱਗੇ ਰਹੇ।

**ਤੁਧੁ ਵਿਣੁ; ਸਿਧੀ ਕਿਨੈ ਨ ਪਾਈਆ ॥**

ਹੇ ਵਾਹਿਗੁਰੂ! ਤੇਰੇ ਆਰਾਧੇ ਤੋਂ ਬਿਨਾਂ ਜਾਂ ਤੇਰੀ ਸ਼ਰਣ ਵਿਚ ਆਉਣ ਤੋਂ ਵਿਣੁ = ਬਗ਼ੈਰ ਕਿਸੇ ਨੇ ਵੀ ਸਿਧੀ = ਮੁਕਤੀ ਭਾਵ ਸਰੂਪ ਦੀ ਪ੍ਰਾਪਤੀ ਨੂੰ ਪਾਉਣਾ ਨਹੀਂ ਕੀਤਾ। ਭਾਵੇਂ ਸ਼ਕਤੀਆਂ ਕਰਕੇ ਸਾਰੇ ਹੀ ਵੱਡੇ ਹਨ **ਵਾ:** ਹੇ ਵਾਹਿਗੁਰੂ! ਤੇਰੀ ਕਿਰਪਾ ਤੋਂ ਬਿਨਾਂ ਸਿਧੀ = ਪ੍ਰਾਪਤੀ ਇਹਨਾਂ ਵਸਤੂਆਂ ਦੀ ਕਿਸੇ ਨੇ ਵੀ ਨਹੀਂ ਪਾਈ। ਸਤੀਆਂ ਨੇ ਸਤ ਦੀ, ਤਪੀਆਂ ਨੇ ਤਪ ਦੀ, ਪੁਰਖਾਂ ਨੇ ਚੰਗਿਆਈਆਂ ਦੀ, ਸਿਧਾਂ ਨੇ ਸਿਧੀਆਂ ਦੀ।

**ਕਰਮਿ ਮਿਲੈ; ਨਾਹੀ ਠਾਕਿ ਰਹਾਈਆ ॥੩॥**

ਹੇ ਵਾਹਿਗੁਰੂ ਜੀ! ਜਿਨ੍ਹਾਂ ਉੱਤੇ ਆਪ ਜੀ ਦੀ ਕਰਮਿ = ਬਖ਼ਸ਼ਿਸ਼ ਹੁੰਦੀ ਹੈ, ਉਹਨਾਂ ਨੂੰ ਬ੍ਰਹਮ ਵਿੱਦਿਆ ਦੀਆਂ ਦਾਤਾਂ ਮਿਲਦੀਆਂ ਹਨ। ਕਿਸੇ ਦੀਆਂ ਠਾਕਿ = ਰੋਕੀਆਂ ਰਹਾਈਆ = ਰਹਿੰਦੀਆਂ ਨਹੀਂ, ਭਾਵ ਕਿਸੇ ਦੀਆਂ ਰੋਕੀਆਂ, ਰੁਕਦੀਆਂ ਨਹੀਂ। ਉਹ ਸਾਰੇ ਅਨੰਦ ਮਾਣਦੇ ਹਨ। ਉਹਨਾਂ ਦੀਆਂ ਬਿਰਤੀਆਂ ਨੂੰ ਆਸੁਰੀ

ਸੰਪਦਾ ਰੋਕ ਨਹੀਂ ਸਕਦੀ, ਭਾਵ ਆਸੁਰੀ ਸੰਪਦਾ ਦੀਆਂ ਰੋਕੀਆਂ ਰਹਾਈਆ = ਨਹੀਂ ਰਹਿੰਦੀਆਂ **ਅਥਵਾ** ਹੇ ਅਕਾਲ ਪੁਰਖ! ਜਦੋਂ ਆਪ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ ਤਾਂ ਉਸ ਸਮੇਂ ਆਪ ਜੀ ਦੇ ਨਾਲ ਜੀਵ ਦਾ ਮਿਲਾਪ ਹੋ ਜਾਂਦਾ ਹੈ, ਨਹੀਂ ਤਾਂ ਬਿਰਤੀਆਂ ਪਰਮਾਤਮਾ ਵੱਲੋਂ ਰੁਕੀਆਂ ਹੀ ਰਹਿੰਦੀਆਂ ਹਨ, ਭਾਵ ਬਿਰਤੀ ਅਨਾਤਮਾਕਾਰ ਹੋ ਕੇ ਵਿਘਨ ਪਾਉਂਦੀ ਹੈ। ਜਦੋਂ ਸਤਿਗੁਰਾਂ ਦੀ ਕਰਮਿ = ਕਿਰਪਾ ਹੋਵੇ ਤਾਂ ਹੀ ਨਿਸ਼ਕਾਮ ਕਰਮਾਂ ਦੁਆਰਾ ਮੁਕਤੀ ਮਿਲੈ = ਮਿਲਦੀ ਹੈ। ਉਸ ਪੁਰਸ਼ ਨੂੰ ਕਿਸੇ ਤਰ੍ਹਾਂ ਵੀ ਠਾਕਿ = ਰੁਕਾਵਟ ਨਹੀਂ ਰਹਿੰਦੀ। ਸਿੱਧਾ ਸੱਚਖੰਡ ਨੂੰ ਪ੍ਰਾਪਤ ਹੋ ਜਾਂਦਾ ਹੈ ॥੩॥ ਜੈਸਾ ਕਿ :

**ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ ॥** *(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੫)*

### ਆਖਣ ਵਾਲਾ; ਕਿਆ ਵੇਚਾਰਾ ॥

ਆਖਣ ਵਾਲਾ ਜਿਹੜਾ ਵਿਚਾਰਾ ਅਧਿਕਾਰੀ ਹੈ, ਉਸ ਦੇ ਤਾਈਂ ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਸਿੱਖ! ਤੂੰ ਪ੍ਰਸ਼ਨ ਆਖਣ ਵਾਲਾ ਸੀ। ਉਸ ਦਾ ਅਸੀਂ ਉੱਤਰ ਦੇ ਕੇ ਕਿਆ ਵੇਚਾਰਾ = ਵੀਚਾਰ ਕਰ ਦਿੱਤਾ ਹੈ **ਵਾ:** ਆਖਣ ਵਾਲਾ ਵਿਚਾਰਾ ਜੀਵ ਕਿਆ = ਕੀ ਕਰ ਸਕਦਾ ਹੈ ? **ਵਾ:** ਜੋ ਸਤਿਗੁਰੂ ਜੀ ਆਖਣ ਵਾਲੇ ਹਨ, ਉਹਨਾਂ ਦੇ ਮੁਖਾਰਬਿੰਦ ਤੋਂ ਜਗਿਆਸੂ ਨੇ ਉਪਦੇਸ਼ ਸੁਣ ਕੇ ਹਿਰਦੇ ਵਿਚ ਕਿਆ ਵੇਚਾਰਾ = ਕੀ ਵੀਚਾਰ ਕੀਤੀ ?

### ਸਿਫਤੀ ਭਰੇ; ਤੇਰੇ ਭੰਡਾਰਾ ॥

ਹੇ ਗੁਰਸਿੱਖ! ਤੁਹਾਡੇ ਅੰਤਸ਼ਕਰਣ ਰੂਪ ਭੰਡਾਰਾ = ਖ਼ਜ਼ਾਨੇ ਨੂੰ ਸਤਿਗੁਰਾਂ ਨੇ ਉਪਦੇਸ਼ ਦੁਆਰਾ ਸਿਫਤੀ = ਸਿਫ਼ਤਾਂ ਦੇ ਨਾਲ ਭਰ ਦਿੱਤਾ ਹੈ, **ਵਾ:** ਹੇ ਗੁਰਸਿੱਖੋ! ਤੁਹਾਡੇ ਸਰੂਪ ਦੀ ਸਿਫ਼ਤ ਦੇ ਉਹਨਾਂ ਗੁਰਮੁਖਾਂ ਦੇ ਹਿਰਦੇ ਰੂਪ ਭੰਡਾਰੇ ਭਰੇ ਹੋਏ ਹਨ।

### ਜਿਸੁ ਤੂ ਦੇਹਿ; ਤਿਸੈ ਕਿਆ ਚਾਰਾ ॥

ਜਿਸ ਨੂੰ ਹੇ ਵਾਹਿਗੁਰੂ ਜੀ! ਆਪ ਜੀ ਗਿਆਨ ਦੀ ਦਾਤ ਬਖ਼ਸ਼ ਦਿੰਦੇ ਹੋ, ਉਹਨਾਂ ਦੇ ਕਿਆ ਚਾਰਾ = ਕੀ ਆਚਾਰ ਹਨ ? ਕੀ ਕਰਤਬ ਹਨ ?

### ਨਾਨਕ; ਸਚੁ ਸਵਾਰਣਹਾਰਾ ॥੪॥੨॥

ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ ਕਿ ਉਹ ਸੱਚੇ ਨਾਮ ਨੂੰ ਜਪਦੇ ਹਨ। ਹੋਰਨਾਂ ਨੂੰ ਸੱਚਾ ਉਪਦੇਸ਼ ਦੇ ਕੇ ਉਹਨਾਂ ਦੇ ਜੀਵਨ ਨੂੰ ਸਵਾਰਨ ਵਾਲੇ ਬਣ ਜਾਂਦੇ ਹਨ। ਇਹੋ ਜਿਹੇ ਸਤਿਪੁਰਸ਼ ਬ੍ਰਹਮ ਬੇਤੇ ਹੁੰਦੇ ਹਨ। ਉਹ ਆਪ ਸਤ ਸਰੂਪ ਹੋ ਗਏ ਅਤੇ ਹੋਰਨਾਂ ਗੁਰਸਿੱਖਾਂ ਦੇ ਜੀਵਨ ਨੂੰ ਸਵਾਰਨ ਵਾਲੇ ਹਨ।

## ਆਸਾ ਮਹਲਾ ੧ ॥

### ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸੋਦਰੁ** (ਅੰਗ ੯) | **ਆਸਾ ਰਾਗੁ** (ਅੰਗ ੩੪੯) |
|---|---|
| 'ਉਤੁ' ਭੂਖੈ ਖਾਇ ਚਲੀਅਹਿ ਦੂਖ ॥<br>'ਦੇਦਾ' ਰਹੈ ਨ ਚੂਕੈ ਭੋਗੁ ॥ | 'ਤਿਤੁ' ਭੂਖੈ ਖਾਇ ਚਲੀਅਹਿ ਦੂਖ ॥<br>'ਦੇਂਦਾ' ਰਹੈ ਨ ਚੂਕੈ ਭੋਗੁ ॥ |

**ਉਥਾਨਕਾ :** ਜਦੋਂ ਦੀਨ ਦੁਨੀਆਂ ਨੂੰ ਤਾਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਬਾਰ੍ਹਾਂ ਸਾਲ ਬਾਅਦ ਆਪਣੀ ਜਨਮ ਭੂਮੀ ਰਾਇ ਭੋਇੰ ਦੀ ਤਲਵੰਡੀ ਆਏ ਤਾਂ ਅੱਠੇ ਪਹਿਰ ਉਸ ਵਾਹਿਗੁਰੂ ਦੇ ਸਿਮਰਨ ਵਾਲੀ ਵੈਰਾਗ ਦੀ ਅਵਸਥਾ 'ਚ ਰਹਿਣ ਲੱਗੇ ਤਾਂ ਮਾਤਾ ਤ੍ਰਿਪਤਾ ਜੀ ਨੇ ਕਿਹਾ ਕਿ ਪੁੱਤਰ ਜੀ! ਹੋਰ ਵੀ ਲੋਕੀਂ

ਭਗਤੀ ਕਰਦੇ ਹਨ ਪਰ ਤੁਸਾਂ ਦਾ ਢੰਗ ਵੱਖਰਾ ਹੀ ਹੈ। ਨਾ ਕਦੇ ਢੰਗ ਨਾਲ ਖਾਂਦੇ ਪੀਂਦੇ ਹੋ ਤੇ ਨਾ ਹੀ ਕੋਈ ਵਿਵਹਾਰਕ ਗੱਲਬਾਤ ਕਰਦੇ ਹੋ। ਚਾਦਰ ਤਾਣ ਕੇ ਸਾਰਾ ਸਾਰਾ ਦਿਨ ਪਏ ਰਹਿੰਦੇ ਹੋ। ਐਸੀ ਭਗਤੀ ਵੀ ਕੀ ਕਿ ਘਰ-ਬਾਰ ਦੀ ਸੁੱਧ ਨਾ ਰਹੇ। ਤਦ ਮਾਤਾ ਜੀ ਨੂੰ ਗਿਆਨ ਬਖ਼ਸ਼ਦੇ ਹੋਇਆਂ ਸਤਿਗੁਰਾਂ ਨੇ ਇਹ ਪਾਵਨ ਸ਼ਬਦ ਉਚਾਰਿਆ :

## ਆਖਾ ਜੀਵਾ; ਵਿਸਰੈ ਮਰਿ ਜਾਉ ॥

ਹੇ ਮਾਤਾ ਜੀ! ਜੇਕਰ ਮੈਂ ਪ੍ਰਭੂ ਦੇ ਨਾਮ ਨੂੰ ਆਖਾ = ਆਖਦਾ ਹਾਂ, ਤਦ ਹੀ ਜੀਵਾ = ਜਿਊਂਦਾ ਹਾਂ। ਜੇਕਰ ਨਾਮ ਵਿਸਰੈ = ਭੁੱਲ ਜਾਵੇ ਤਾਂ ਮਰਿ ਜਾਉ = ਮਰਨਾ ਹੋ ਜਾਂਦਾ ਹੈ; ਜੈਸਾ ਕਿ :

**ਹਰਿ ਕੇ ਨਾਮ ਵਿਟਹੁ ਬਲਿ ਜਾਉ ॥**
**ਤੂੰ ਵਿਸਰਹਿ ਤਦਿ ਹੀ ਮਰਿ ਜਾਉ ॥** *(ਗਉੜੀ ਗੁਆਰੇਰੀ ਮਹਲਾ ੩, ਅੰਗ ੧੫੯)*

**ਮਰਣੰ ਬਿਸਰਣੰ ਗੋਬਿੰਦਹ ॥ ਜੀਵਣੰ ਹਰਿ ਨਾਮ ਧ੍ਯਾਵਣਹ ॥** *(ਮਹਲਾ ੫ ਗਾਥਾ, ਅੰਗ ੧੩੬੧)*

**ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ ॥** *(ਸਿਰੀਰਾਗੁ ਮਹਲਾ ੧, ਅੰਗ ੫੮)*

ਫਿਰ ਮਾਤਾ ਜੀ ਨੇ ਕਿਹਾ ਕਿ ਪੁੱਤਰ, ਹੋਰ ਵੀ ਤਾਂ ਸਾਧੂ ਸੰਤ ਹਨ, ਜੋ ਸਮੇਂ ਸਮੇਂ ਨਾਲ ਨਾਮ ਜਪਦੇ ਹਨ, ਉਹ ਤਾਂ ਹਰ ਵਕਤ ਨਹੀਂ ਜਪਦੇ ? ਤਦ ਉੱਤਰ ਵਿਚ ਫ਼ੁਰਮਾਨ ਕਰਦੇ ਹਨ :

## ਆਖਣਿ ਅਉਖਾ; ਸਾਚਾ ਨਾਉ ॥

ਹੇ ਮਾਤਾ ਜੀ! ਉਹ ਇਸ ਕਰਕੇ ਹਰ ਸਮੇਂ ਨਹੀਂ ਜਪਦੇ, ਕਿਉਂਕਿ ਉਸ ਪ੍ਰਭੂ ਦਾ ਸਾਚਾ ਨਾਉ = ਸੱਚਾ ਨਾਮ ਹਰ ਸਮੇਂ ਆਖਣਿ = ਆਖਣਾ (ਜਪਣਾ) ਬੜਾ ਅਉਖਾ = ਔਖਾ (ਕਠਿਨ) ਹੈ; ਜੈਸਾ ਕਿ :

**ਆਖਣਿ ਅਉਖਾ ਸੁਨਣਿ ਅਉਖਾ ਆਖਿ ਨ ਜਾਪੀ ਆਖਿ ॥** *(ਅੰਗ ੧੨੩੯)*

**ਸਾਖੀ—ਛੱਜੂ ਭਗਤ ਦੀ :** ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਲਾਹੌਰ ਵਿਚ ਛੱਜੂ ਨਾਮ ਦਾ ਇਕ ਭਗਤ ਵਸਦਾ ਸੀ। ਇਹ ਭਾਟੀਆ ਖ਼ਾਨਦਾਨ ਨਾਲ ਸੰਬੰਧ ਰੱਖਦਾ ਸੀ ਤੇ ਸਰਾਫ਼ ਦੀ ਕਿਰਤ ਕਰਦਾ ਸੀ। ਨਾਲ ਨਾਲ ਹਰ ਰੋਜ਼ ਪ੍ਰਭੂ ਦਾ ਸਿਮਰਨ ਕਰ ਕੇ ਆਪਣਾ ਜੀਵਨ ਸਫਲ ਕਰਨ ਦਾ ਯਤਨ ਕਰਦਾ। ਇਕ ਦਿਨ ਲਾਹੌਰ ਵਿਚ ਬੜੀ ਭਾਰੀ ਵਰਖਾ ਹੋਈ। ਕੁਝ ਨਿਤ ਦੀ ਮਜ਼ਦੂਰੀ ਕਰਨ ਵਾਲੇ ਮਜ਼ਦੂਰ ਛੱਜੂ ਦੇ ਮਕਾਨ ਹੇਠ ਆ ਕੇ ਖੜੇ ਹੋ ਗਏ। ਜਦੋਂ ਭਗਤ ਜੀ ਨੇ ਉਨ੍ਹਾਂ ਨੂੰ ਉਦਾਸ ਖੜੇ ਦੇਖਿਆ ਤਾਂ ਪੁੱਛਿਆ ਕਿ ਭਾਈ, ਤੁਹਾਡੀ ਉਦਾਸੀ ਦਾ ਕਾਰਨ ਕੀ ਹੈ ? ਮਜ਼ਦੂਰਾਂ ਨੇ ਕਿਹਾ ਕਿ ਅਸੀਂ ਹਰ ਰੋਜ਼ ਮਜ਼ਦੂਰੀ ਕਰ ਕੇ ਆਪਣੇ ਪਰਿਵਾਰ ਦਾ ਪੇਟ ਭਰਦੇ ਹਾਂ। ਅੱਜ ਵਰਖਾ ਕਾਰਨ ਮਜ਼ਦੂਰੀ ਨਹੀਂ ਮਿਲੀ। ਇਸ ਕਰਕੇ ਦੁਖੀ ਹਾਂ। ਛੱਜੂ ਨੇ ਕਿਹਾ ਕਿ ਤੁਸੀਂ ਚਿੰਤਾ ਨਾ ਕਰੋ, ਮੈਂ ਤੁਹਾਨੂੰ ਕੰਮ ਦਿੰਦਾ ਹਾਂ। ਮਜ਼ਦੂਰੀ ਦੇ ਪੈਸੇ ਤੁਹਾਡੀ ਨਿਤ ਦੀ ਮਜ਼ਦੂਰੀ ਨਾਲੋਂ ਜ਼ਿਆਦਾ (ਚਾਰ ਆਨੇ ਦੇ ਅੱਠ ਆਨੇ) ਦੇਵਾਂਗਾ, ਪਰ ਮਨ ਲਗਾ ਕੇ ਕੰਮ ਕਰਨਾ ਹੈ। ਮਜ਼ਦੂਰਾਂ ਨੇ ਕਿਹਾ ਕਿ ਮਹਾਰਾਜ! ਸਤਿ ਬਚਨ ਹੈ। ਭਗਤ ਛੱਜੂ ਨੇ ਉਨ੍ਹਾਂ ਨੂੰ ਇਕ-ਇਕ ਮਾਲਾ ਦੇ ਕੇ ਵੱਖਰੇ ਵੱਖਰੇ ਬਿਠਾ ਦਿੱਤਾ ਤੇ ਪਰਮੇਸ਼ਰ ਦਾ ਨਾਮ ਜਪਣ ਲਈ ਕਿਹਾ। ਕੁਝ ਕੁ ਸਮਾਂ ਜਪਦੇ ਰਹੇ, ਫਿਰ ਇਧਰ ਉਧਰ ਤੱਕਣ ਲੱਗੇ। ਬੈਠੇ ਬੈਠੇ ਪਾਸੇ ਪਰਤਣ ਲੱਗੇ। ਅਖ਼ੀਰ ਉੱਠ ਕੇ ਵਾਰੀ ਵਾਰੀ ਭਗਤ ਜੀ ਕੋਲ ਆ ਕੇ ਕਹਿਣ ਲੱਗੇ ਕਿ ਮਹਾਰਾਜ! ਆਹ ਸਾਂਭੋ ਆਪਣੀਆਂ ਮਾਲਾਂ। ਇਹੋ ਜਿਹੇ ਔਖੇ ਕੰਮ ਨਾਲੋਂ ਤਾਂ ਭੁੱਖੇ ਰਹਿਣਾ ਹੀ ਚੰਗਾ ਹੈ। ਇਹ ਕਹਿ ਕੇ ਮਾਲਾ ਸੁੱਟ ਕੇ ਚਲੇ ਗਏ, ਭਾਵ ਪ੍ਰਭੂ ਦਾ ਨਾਮ ਜਪਣਾ ਬੜਾ ਔਖਾ ਹੈ। (ਛੱਜੂ ਦੀ ਮਾਰਬਲ ਦੀ ਸਮਾਧੀ ਬਣੀ ਹੈ ਅਤੇ ਉਸ ਦੀ ਦੁਕਾਨ ਵਾਲੀ

ਜਗ੍ਹਾ ਮਹਾਰਾਜਾ ਰਣਜੀਤ ਸਿੰਘ ਨੇ ਸੁੰਦਰ ਮੰਦਰ ਬਣਾ ਦਿੱਤਾ ਸੀ। ਇਸ ਦੇ ਚੁਬਾਰੇ ਤੋਂ ਹੀ ਪੰਜਾਬੀ 'ਚ ਕਹਾਵਤ ਪ੍ਰਚਲਿਤ ਹੈ ਕਿ 'ਜੋ ਸੁੱਖ ਛੱਜੂ ਦੇ ਚੌਬਾਰੇ, ਨ ਬਲਖ ਨ ਬੁਖਾਰੇ'।)

**ਸਾਖੀ—ਪੰਡਤਾਂ ਦੀ :** ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੋਲ ਇਕ ਦਿਨ ਕੁਝ ਬ੍ਰਾਹਮਣਾਂ ਨੇ ਆ ਕੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਆਪ ਦੇ ਅਵਤਾਰ ਹੁੰਦਿਆਂ ਹੋਇਆਂ ਅਸੀਂ ਬੜੇ ਦੁਖੀ ਅਤੇ ਔਖੇ ਹਾਂ। ਹੁਣ ਲੋਕ ਸਾਡਾ ਸਤਿਕਾਰ ਤੇ ਪੂਜਾ ਨਹੀਂ ਕਰਦੇ। ਸਾਰੇ ਗੁਜ਼ਰਾਨ ਬੰਦ ਹੋ ਗਏ ਹਨ। ਆਪ ਸਾਡੇ ਉੱਤੇ ਵੀ ਕਿਰਪਾ ਕਰੋ। ਸਤਿਗੁਰਾਂ ਨੇ ਕਿਹਾ ਕਿ ਅਸੀਂ ਤੁਹਾਨੂੰ ਜੋ ਆਖਾਂਗੇ, ਕੀ ਉਹ ਮੰਨੋਗੇ ? ਤਾਂ ਬ੍ਰਾਹਮਣ ਕਹਿਣ ਲੱਗੇ ਕਿ ਮਹਾਰਾਜ! ਜੇਕਰ ਰੋਜ਼ੀ ਰੋਟੀ ਮਿਲਦੀ ਹੋਵੇ ਤਾਂ ਕਿਉਂ ਨਹੀਂ ਮੰਨਾਂਗੇ ? ਜ਼ਰੂਰ ਮੰਨਾਂਗੇ। ਸਤਿਗੁਰਾਂ ਨੇ ਉਹਨਾਂ ਬ੍ਰਾਹਮਣਾਂ ਨੂੰ ਕਿਹਾ ਕਿ ਤੁਸੀਂ ਹਰ ਰੋਜ਼ ਇਥੇ ਬੈਠ ਕੇ ਤਿੰਨ ਪਹਰ ਪ੍ਰਭੂ ਦਾ ਨਾਮ ਜਪਣਾ ਹੈ। ਉਸ ਦੇ ਬਦਲੇ ਤੁਹਾਨੂੰ ਹਰ ਰੋਜ਼ ਪੰਜ ਪੰਜ ਮੋਹਰਾਂ ਨਕਦ, ਖਾਣ-ਪੀਣ ਨੂੰ ਚੰਗੇ ਭੋਜਨ ਤੇ ਪਹਿਨਣ ਨੂੰ ਚੰਗੇ ਕੱਪੜੇ ਮਿਲ ਜਾਇਆ ਕਰਨਗੇ। ਬ੍ਰਾਹਮਣਾਂ ਨੇ ਕਿਹਾ ਕਿ ਮਹਾਰਾਜ, ਠੀਕ ਹੈ। ਸਤਿਗੁਰਾਂ ਦੇ ਹੁਕਮ ਅਨੁਸਾਰ ਸਾਰੇ ਬ੍ਰਾਹਮਣ ਵੱਖ-ਵੱਖ ਥਾਵਾਂ 'ਤੇ ਬੈਠ ਕੇ ਨਾਮ ਜਪਣ ਲੱਗੇ। ਭਾਈ ਆਲਮ ਸਿੰਘ ਜੀ ਨੂੰ ਉਹਨਾਂ ਦੀ ਨਿਗਰਾਨੀ ਕਰਨ ਲਈ ਕਿਹਾ ਕਿ ਇਨ੍ਹਾਂ ਨੂੰ ਗੋਡਾ ਖੜਾ ਨਹੀਂ ਕਰਨ ਦੇਣਾ ਤੇ ਨਾ ਹੀ ਝੁਕਣ ਦੇਣਾ ਹੈ ਸਾਵਧਾਨ ਰੱਖਣਾ। ਸਾਰਾ ਦਿਨ ਬੀਤ ਜਾਣ 'ਤੇ ਸਤਿਗੁਰਾਂ ਪਾਸ ਹਾਜ਼ਰ ਹੋਏ। ਗੁਰੂ ਜੀ ਨੇ ਉਹਨਾਂ ਨੂੰ ਘਿਉ, ਖੰਡ ਆਦਿ ਵਧੀਆ ਸਨਿਗਧ ਭੋਜਨ ਕਹਿ ਕੇ ਛਕਾਏ ਤੇ ਪੰਜ ਪੰਜ ਮੋਹਰਾਂ ਤੇ ਬਸਤਰ ਦੇ ਕੇ ਕਿਹਾ ਕਿ ਤੁਸੀਂ ਏਸੇ ਤਰ੍ਹਾਂ ਹਰ ਰੋਜ਼ ਨਾਮ ਜਪਣਾ ਹੈ ਪਰ ਬ੍ਰਾਹਮਣ ਬੈਠਣ ਵੱਲੋਂ ਤੰਗ ਹੋਣ ਕਰਕੇ ਕਹਿਣ ਲੱਗੇ ਕਿ ਮਹਾਰਾਜ! ਜੋ ਹੋਇਆ ਇਹੋ ਬਹੁਤ ਹੈ। ਸਾਥੋਂ ਇਹ ਔਖਾ ਕੰਮ ਨਹੀਂ ਹੋ ਸਕਦਾ। ਇਸ ਦੇ ਨਾਲੋਂ ਸਾਡਾ ਪੱਤਰੀ ਵਾਚਣਾ ਹੀ ਠੀਕ ਹੈ। ਉਸ ਦੇ ਨਾਲ ਹੀ ਗੁਜ਼ਾਰਾ ਕਰ ਲਵਾਂਗੇ। ਇਹ ਕਹਿੰਦੇ ਹੋਏ ਨਮਸਕਾਰ ਕਰ ਕੇ ਵਿਦਾ ਹੋ ਗਏ; ਜੈਸਾ ਕਿ :

**ਰਾਹੂ ਕੇਤੂ ਦੁਇ ਬੈਲ ਹਮਾਰੇ ਸਾਝ੍ਹ ਸਤੀ ਹੈ ਖੇਤੀ। ਪੱਤ੍ਰੀ ਹਮਾਰੀ ਬੜੀ ਸ਼ਿਕਾਰਨ ਮਾਰ ਲਿਆਵੈ ਛੇਤੀ।**

ਭਾਵ ਪ੍ਰਭੂ ਦਾ ਨਾਮ ਜਪਣਾ ਬੜਾ ਔਖਾ ਹੈ।

## ਸਾਚੇ ਨਾਮ ਕੀ; ਲਾਗੈ ਭੂਖ ॥

ਹੇ ਮਾਤਾ ਜੀ! ਸਾਨੂੰ ਤਾਂ ਸਾਚੇ = ਸੱਚੇ ਨਾਮ ਦੀ ਭੂਖ = ਭੁੱਖ ਲਾਗੈ = ਲੱਗੀ ਹੋਈ ਹੈ। ਜੈਸਾ ਕਿ :

**ਜੈਸੀ ਭੂਖੇ ਪ੍ਰੀਤਿ ਅਨਾਜ ॥**
**ਤ੍ਰਿਖਾਵੰਤ ਜਲ ਸੇਤੀ ਕਾਜ ॥** *(ਭੈਰਉ ਨਾਮਦੇਉ ਜੀਉ ਘਰੁ ੨, ਅੰਗ ੧੧੬੪)*

## ਉਤੁ ਭੂਖੈ; ਖਾਇ ਚਲੀਅਹਿ ਦੂਖ ॥੧॥

ਉਤੁ = ਉਸ ਭੂਖੈ = ਭੁੱਖ ਦੇ ਕਾਰਨ ਨਾਮ ਰੂਪੀ ਭੋਜਨ ਖਾਣ (ਭਾਵ ਨਾਮ ਜਪਣ) ਦੇ ਕਾਰਨ ਸਾਰੇ ਦੁੱਖ ਚਲੀਅਹਿ = ਚਲੇ ਜਾਂਦੇ ਹਨ, ਭਾਵ ਮਿਟ ਜਾਂਦੇ ਹਨ, ਇਸ ਲਈ ॥੧॥

## ਸੋ ਕਿਉ ਵਿਸਰੈ; ਮੇਰੀ ਮਾਇ ॥

ਹੇ ਮੇਰੀ ਮਾਇ = ਮੇਰੀ ਮਾਤਾ ਜੀ! ਸੋ = ਉਹ ਪ੍ਰਭੂ ਦਾ ਨਾਮ ਮੈਨੂੰ ਕਿਉ ਵਿਸਰੈ = ਭੁੱਲੇ ? ਭਾਵ ਉਸ ਨੂੰ ਕਿਉਂ ਵਿਸਾਰੀਏ ?

## ਸਾਚਾ ਸਾਹਿਬੁ; ਸਾਚੈ ਨਾਇ ॥੧॥ਰਹਾਉ॥

ਜੋ ਮੇਰਾ ਸਾਚਾ ਸਾਹਿਬ = ਸੱਚਾ ਮਾਲਕ ਹੈ ਤੇ ਜਿਸ ਦਾ ਸਰੂਪ ਲਖਣਾ ਵਾਲਾ ਨਾਇ = ਨਾਮ ਵੀ ਸਾਚੈ = ਸੱਚਾ ਹੈ ॥੧॥ਰਹਾਉ॥

***ਪ੍ਰਸ਼ਨ :*** *ਮਾਤਾ ਜੀ ਨੇ ਪੁੱਛਿਆ ਕਿ ਨਾਮ ਦੀ ਹੋਰ ਵਡਿਆਈ ਦੱਸੋ ?*
***ਗੁਰ ਉੱਤਰ :***

## ਸਾਚੇ ਨਾਮ ਕੀ; ਤਿਲੁ ਵਡਿਆਈ ॥

ਜਿਸ ਦੇ ਸਾਚੇ = ਸੱਚੇ ਨਾਮ ਦੀ ਜੋ ਤਿਲੁ = ਥੋੜ੍ਹੇ ਮਾਤਰ ਵੀ ਵਡਿਆਈ = ਮਹਿਮਾ ਹੈ, ਉਸ ਨੂੰ :

## ਆਖਿ ਥਕੇ; ਕੀਮਤਿ ਨਹੀ ਪਾਈ ॥

ਆਖਿ = ਆਖ ਆਖ ਕੇ ਲੋਕੀ ਥਕੇ = ਥੱਕ ਚੁੱਕੇ ਹਨ ਪਰ ਉਸ ਦੇ ਸੱਚੇ ਨਾਮ ਦੀ ਕੀਮਤ ਕਿਸੇ ਨੇ ਵੀ ਨਹੀਂ ਪਾਈ, ਭਾਵ ਉਸ ਪ੍ਰਭੂ ਦੇ ਨਾਮ ਦੀ ਮਹਿਮਾ ਬੇਅੰਤ ਹੈ; ਜੈਸਾ ਕਿ :

**ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥** *(ਸਿਰੀਰਾਗ ਕੇ ਛੰਤ ਮਹਲਾ ੫ ਡਖਣਾ, ਅੰਗ ੮੧)*

**ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ ॥** *(ਧਨਾਸਰੀ ਮਹਲਾ ੩, ਅੰਗ ੬੬੬)*

***ਪ੍ਰਸ਼ਨ :*** *ਮਾਤਾ ਜੀ ਨੇ ਕਿਹਾ ਕਿ ਜੇਕਰ ਸਾਰੇ ਮਿਲ ਕੇ ਪਰਮਾਤਮਾ ਦੀ ਮਹਿਮਾ ਨੂੰ ਕਹਿਣ ਤਾਂ ਬਹੁਤ ਵਧ ਜਾਵੇਗੀ ?*
***ਗੁਰ ਉੱਤਰ :***

## ਜੇ ਸਭਿ ਮਿਲਿ ਕੈ; ਆਖਣ ਪਾਹਿ ॥

ਹੇ ਮਾਤਾ ਜੀ ! ਉਹ ਇਤਨਾ ਬੇਅੰਤ ਹੈ ਕਿ ਇਕ ਜੀਵ ਦੀ ਤਾਂ ਗੱਲ ਹੀ ਕੀ ਹੈ ? ਜੇ = ਜੇਕਰ ਸਭਿ = ਸਾਰੇ ਹੀ ਦੁਨੀਆਂ ਦੇ ਜੀਵ ਭਾਵ ਸਾਰੇ ਹੀ ਮੱਤਾਂ (ਭੇਖਾਂ) ਦੇ ਲੋਕ ਉਸ ਪ੍ਰਭੂ ਨੂੰ ਆਖਣਾ ਪਾਹਿ = ਪਾਉਣ, ਭਾਵ ਉਸ ਪ੍ਰਭੂ ਦੀ ਮਹਿਮਾ ਕਰਨ ਤਾਂ :

## ਵਡਾ ਨ ਹੋਵੈ; ਘਾਟਿ ਨ ਜਾਇ ॥੨॥

ਉਹ ਪ੍ਰਭੂ ਵਡਿਆਈਆਂ ਕਰਨ ਨਾਲ ਵੱਡਾ ਨਹੀਂ ਹੋਵੈ = ਹੋ ਜਾਂਦਾ ਅਤੇ ਨਿੰਦਿਆ ਆਦਿ ਵਿਪਰੀਤ ਬਚਨ ਆਖਣ ਨਾਲ ਘਾਟ ਨ ਜਾਇ = ਘਟ ਨਹੀਂ ਜਾਂਦਾ ॥੨॥ ਜੈਸਾ ਕਿ :

**ਜਿਮੀ ਜਮਾਨ ਕੇ ਬਿਖੇ ਸਮੱਸਤ ਏਕ ਜੋਤ ਹੈ ।**
**ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ।** *(ਸ੍ਰੀ ਦਸਮ ਗ੍ਰੰਥ, ਪੰਨਾ ੨੬)*

## ਨਾ ਓਹੁ ਮਰੈ; ਨ ਹੋਵੈ ਸੋਗੁ ॥

ਹੇ ਮਾਤਾ ਜੀ ! ਉਸ ਪ੍ਰਭੂ ਦੀ ਮਹਿਮਾ ਕੀ ਦੱਸੀਏ ? ਉਹ ਤਾਂ ਐਸਾ ਸਮਰੱਥ ਹੈ ਕਿ ਨਾ ਓਹੁ ਮਰੈ = ਨਾ ਤਾਂ ਉਹ ਕਦੇ ਮਰਦਾ ਹੈ ਅਤੇ ਨਾ ਹੀ ਉਸ ਨੂੰ ਕਦੇ ਸੋਗੁ = ਗਮ ਹੋਵੈ = ਹੁੰਦਾ ਹੈ; ਜੈਸਾ ਕਿ :

**ਮਰੈ ਨਾਹੀ ਸਦ ਸਦ ਹੀ ਜੀਵੈ ॥ ਅਮਰੁ ਭਇਆ ਅਬਿਨਾਸੀ ਥੀਵੈ ॥** *(ਅੰਗ ੧੦੭੪)*

## ਦੇਦਾ ਰਹੈ; ਨ ਚੂਕੈ ਭੋਗੁ ॥

ਉਹ ਪ੍ਰਭੂ ਸਾਰਿਆਂ ਨੂੰ ਹੀ ਦਾਤਾਂ ਦੇਦਾ = ਦਿੰਦਾ ਰਹੈ = ਰਹਿੰਦਾ ਹੈ ਅਤੇ ਉਸ ਦੁਆਰਾ ਦਿੱਤੇ ਹੋਏ ਭੋਗੁ = ਪਦਾਰਥ ਕਦੇ ਚੂਕੈ = ਮੁੱਕਦੇ ਨਹੀਂ ਹਨ, ਭਾਵ ਕਦੇ ਵੀ ਉਹ ਭੋਗੁ = ਪਦਾਰਥ ਦੇਣ ਤੋਂ ਚੂਕੈ = ਚੁੱਕਦਾ ਨਹੀਂ, ਅਰਥਾਤ ਭੁੱਲਦਾ ਨਹੀਂ ਹੈ; ਜੈਸਾ ਕਿ :

**ਦੇਦਾ ਦੇ ਲੈਦੇ ਥਕਿ ਪਾਹਿ॥** *(ਜਪੁ ਜੀ, ਅੰਗ ੨)*
**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥੧॥** *(ਅੰਗ ੧੦)*
**ਰੋਖ ਰੂਹਾਨ ਕੀ ਰੋਜੀ ਨ ਟਾਰੈ॥** *(ਸ੍ਰੀ ਦਸਮ ਗ੍ਰੰਥ, ਪੰਨਾ ੩੪)*
**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ।** *(ਸ੍ਰੀ ਦਸਮ ਗ੍ਰੰਥ, ਪੰਨਾ ੩੫)*

## ਗੁਣ ਏਹੋ; ਹੋਰੁ ਨਾਹੀ ਕੋਇ॥

ਹੇ ਮਾਤਾ ਜੀ! ਅਜਿਹੇ ਗੁਣਾਂ ਵਾਲਾ ਉਹ ਪ੍ਰਭੂ ਹੀ ਹੈ, ਹੋਰ ਕੋਈ ਨਹੀਂ ਹੈ, ਭਾਵ ਉਸ ਵਰਗੇ ਗੁਣਾਂ ਵਾਲਾ ਉਸ ਦਾ ਸਾਨੀ ਹੋਰ ਕੋਈ ਦੂਸਰਾ ਨਹੀਂ ਹੈ।

## ਨਾ ਕੋ ਹੋਆ; ਨਾ ਕੋ ਹੋਇ॥੩॥

ਉਸ ਪ੍ਰਭੂ ਵਰਗਾ ਨਾ ਕੋ = ਕੋਈ ਪਿੱਛੇ ਹੋਇਆ ਹੈ, ਨਾ ਹੁਣ ਹੈ ਤੇ ਨਾ ਹੀ ਕੋ = ਕੋਈ ਹੋਇ = ਹੋਵੇਗਾ॥੩॥

## ਜੇਵਡੁ ਆਪਿ; ਤੇਵਡ ਤੇਰੀ ਦਾਤਿ॥

ਹੇ ਮਾਤਾ ਜੀ! ਜੇਵਡੁ = ਜਿੱਡਾ ਵੱਡਾ ਉਹ ਪ੍ਰਭੂ ਆਪ ਹੈ, ਤੇਵਡ = ਉਤਨੀ ਹੀ ਵੱਡੀ ਤੇਰੀ = ਤਿਸ ਪ੍ਰਭੂ ਦੀ ਦਾਤ ਹੈ।

**ਸਾਖੀ—ਭਗਤ ਸ਼ੇਖ਼ ਫ਼ਰੀਦ ਜੀ ਦੀ:** ਭਗਤ ਸ਼ੇਖ਼ ਫ਼ਰੀਦ ਪਰਮੇਸ਼ਰ ਦੀ ਪ੍ਰਾਪਤੀ ਲਈ ਬੰਦਗੀ ਕਰਨ ਲਈ ਬਾਹਰ ਜੰਗਲਾਂ ਵਿਚ ਗਏ। ਬਹੁਤ ਸਮਾਂ ਅਤਿਅੰਤ ਕਠਿਨ ਬੰਦਗੀ ਕਰਨ ਤੋਂ ਉਹਨਾਂ ਨੂੰ ਅੱਲ੍ਹਾ ਦੀ ਪ੍ਰਾਪਤੀ ਹੋਈ। ਇਕ ਦਿਨ ਫ਼ਰੀਦ ਜੀ ਆਪਣੀ ਮਾਤਾ ਜੀ ਨੂੰ ਮਿਲਣ ਲਈ ਆਏ। ਭਗਤ ਜੀ ਦੇ ਭਰਾਵਾਂ ਨੇ ਸਾਰੀ ਜਾਇਦਾਦ ਪਦਾਰਥ ਆਦਿਕ ਖੋਹ ਲਏ ਸਨ ਤੇ ਮਾਤਾ ਜੀ ਬਾਹਰ ਕੁੱਲੀ ਵਿਚ ਰਹਿਣ ਲੱਗ ਪਏ ਸਨ। ਭਗਤ ਫ਼ਰੀਦ ਜੀ ਦੇ ਮਾਤਾ ਜੀ ਵੀ ਬੰਦਗੀ ਕਰਨ ਵਾਲੇ ਸਨ, ਉਹ ਉਥੇ ਹੀ ਬੈਠ ਕੇ ਖ਼ੁਦਾ ਦੀ ਬੰਦਗੀ ਵਿਚ ਲੱਗੇ ਰਹਿੰਦੇ। ਜਿਸ ਵੇਲੇ ਉਹਨਾਂ ਨੇ ਭਗਤ ਫ਼ਰੀਦ ਜੀ ਨੂੰ ਖ਼ੁਦਾ ਦੀ ਬੰਦਗੀ ਵਾਲੇ ਪਾਸੇ ਲਾਇਆ ਤਾਂ ਉਦੋਂ ਆਪ ਨੇ ਮੁਸੱਲੇ ਦੇ ਹੇਠਾਂ ਸ਼ੱਕਰ ਦੀ ਪੁੜੀ ਲੁਕਾ ਕੇ ਰੱਖ ਦੇਣੀ ਤੇ ਕਹਿਣਾ ਕਿ ਖ਼ੁਦਾ ਤੇਰੀ ਬੰਦਗੀ ਤੋਂ ਖ਼ੁਸ਼ ਹੋ ਕੇ ਤੈਨੂੰ ਸ਼ੱਕਰ ਦਿੰਦਾ ਹੈ। ਫ਼ਰੀਦ ਜੀ ਸ਼ੱਕਰ ਖਾ ਕੇ ਬਹੁਤ ਖ਼ੁਸ਼ ਹੁੰਦੇ। ਜਦੋਂ ਫ਼ਰੀਦ ਜੀ ਆਪਣੀ ਮਾਤਾ ਜੀ ਕੋਲ ਆਏ ਤਾਂ ਮਾਤਾ ਜੀ ਭਗਤ ਜੀ ਦੇ ਦਰਸ਼ਨ ਕਰ ਕੇ ਬਹੁਤ ਖ਼ੁਸ਼ ਹੋਏ ਤੇ ਚਾਅ ਨਾਲ ਕਿਹਾ ਕਿ ਹੇ ਸਪੁੱਤਰ! ਜੇ ਮੇਰੇ ਕੋਲ ਇਕ ਪਾਈਆ ਖੰਡ ਤੇ ਇਕ ਪਾਈਆ ਘਿਉ ਹੁੰਦਾ ਤਾਂ ਤੇਰੇ ਆਉਣ ਦੀ ਖ਼ੁਸ਼ੀ ਵਿਚ ਰੱਬ ਦੇ ਪਿਆਰਿਆਂ ਨੂੰ ਕੜਾਹ ਬਣਾ ਕੇ ਛਕਾਉਂਦੀ। ਜੇ ਰੱਬ ਇੰਨੀ ਦਾਤ ਬਖ਼ਸ਼ੇ ਤਾਂ ਬਹੁਤ ਨਿਆਮਤ ਹੈ। ਭਗਤ ਫ਼ਰੀਦ ਜੀ ਨੇ ਕਿਹਾ ਕਿ ਮਾਤਾ ਜੀ! ਖ਼ੁਦਾ ਤੁਹਾਡੀ ਇੱਛਾ ਪੂਰੀ ਕਰੇਗਾ। ਇਹ ਕਹਿ ਕੇ ਭਗਤ ਜੀ ਬਾਹਰ ਜੰਗਲ ਵਿਚ ਬੰਦਗੀ ਕਰਨ ਲਈ ਚਲੇ ਗਏ। ਉਹਨਾਂ ਦੇ ਜਾਣ ਤੋਂ ਮਗਰੋਂ ਪਰਮਾਤਮਾ ਸੌਦਾਗਰ ਦਾ ਰੂਪ ਧਾਰਨ ਕਰ ਕੇ ਊਠਾਂ ਉੱਤੇ ਖੰਡ ਅਤੇ ਘਿਉ ਆਦਿਕ ਪਦਾਰਥ ਲੱਦ ਕੇ ਲੈ ਆਇਆ। ਆ ਕੇ ਕਿਹਾ ਕਿ ਮਾਤਾ ਜੀ! ਇਹ ਅੰਦਰ ਰੱਖ ਲਵੋ। ਸਾਰੀ ਕੁੱਲੀ ਘਿਉ, ਖੰਡ ਆਦਿਕ ਪਦਾਰਥਾਂ ਨਾਲ ਭਰ ਦਿੱਤੀ। ਜਦੋਂ ਸ਼ਾਮ ਦੇ ਵੇਲੇ ਭਗਤ ਜੀ ਘਰ ਵਾਪਸ ਆਏ ਤਾਂ ਮਾਤਾ ਜੀ ਨੂੰ ਕੁੱਲੀ ਤੋਂ ਬਾਹਰ ਬੈਠਿਆਂ ਵੇਖ ਕੇ ਪੁੱਛਿਆ ਕਿ ਆਪ ਜੀ ਬਾਹਰ ਕਿਉਂ ਬੈਠੇ ਹੋ? ਤਾਂ ਮਾਤਾ ਜੀ ਕਹਿੰਦੇ ਹਨ ਕਿ ਹੇ ਸਪੁੱਤਰ! ਕੋਈ ਰਾਜਾ ਆਇਆ ਸੀ। ਉਸ ਨੇ ਹੀ ਪਦਾਰਥਾਂ ਨਾਲ ਸਾਰੀ ਕੁੱਲੀ ਭਰ ਦਿੱਤੀ। ਭਗਤ ਫ਼ਰੀਦ ਜੀ ਕਹਿਣ ਲੱਗੇ ਕਿ ਉਹ ਤਾਂ ਖ਼ੁਦਾ ਆਪ ਹੀ ਤੁਹਾਡੀ ਮੰਗ ਪੂਰੀ ਕਰਨ ਲਈ ਆਇਆ ਸੀ। ਮਾਤਾ ਜੀ ਨੇ ਕਿਹਾ ਕਿ ਮੈਂ ਤਾਂ ਇਕ ਪਾਈਆ ਮੰਗਿਆ ਸੀ। ਭਗਤ ਜੀ ਕਹਿੰਦੇ ਹਨ ਕਿ ਮਾਤਾ ਜੀ! ਜਿੱਡਾ ਵੱਡਾ ਉਹ ਖ਼ੁਦਾ ਆਪ ਹੈ, ਉਸ ਦੇ ਪਾਈਏ ਵੀ ਉਤਨੇ ਹੀ ਵੱਡੇ ਹਨ। ਸੋ 'ਜੇਵਡੁ ਆਪਿ ਤੇਵਡ ਤੇਰੀ ਦਾਤ॥' ਬਖ਼ਸ਼ਿਸ਼ ਹੈ।

**[ਅੰਗ ੧੦]**

# ਜਿਨਿ ਦਿਨੁ ਕਰਿ ਕੈ; ਕੀਤੀ ਰਾਤਿ ॥

ਜਿਨਿ = ਜਿਸ ਪ੍ਰਭੂ ਨੇ ਜੀਵਾਂ ਦੇ ਕਾਰ ਵਿਹਾਰ ਕਰਨ ਵਾਸਤੇ ਦਿਨ ਬਣਾ ਕਰਕੇ ਫਿਰ ਸਿਮਰਨ ਭਜਨ ਕਰਨ ਵਾਸਤੇ ਰਾਤ ਬਣਾਉਣਾ ਕੀਤੀ ਹੈ :

# ਖਸਮੁ ਵਿਸਾਰਹਿ; ਤੇ ਕਮਜਾਤਿ ॥

ਹੇ ਮਾਤਾ ਜੀ ! ਐਸੇ ਖਸਮੁ = ਮਾਲਕ ਪ੍ਰਭੂ ਨੂੰ ਜੋ ਵੀ ਵਿਸਾਰਹਿ = ਭੁਲਾਉਂਦੇ ਹਨ ਤੇ = ਉਹ ਕਮਜਾਤਿ = ਨਿਮਨ ਜਾਤੀ ਵਾਲੇ, ਭਾਵ ਭੈੜੀ ਜਾਤ ਵਾਲੇ, ਭਾਵ ਘੱਟ ਬੁੱਧੀ ਵਾਲੇ ਹਨ। (ਜਾਤਿ ਨਾਮ ਬੁੱਧੀ ਦਾ ਵੀ ਹੈ) ਭਾਵ ਜਿਵੇਂ ਕੋਈ ਇਸਤ੍ਰੀ ਆਪਣੇ ਖਸਮੁ = ਮਾਲਕ, ਪਤੀ ਨੂੰ ਵਿਸਾਰ ਕੇ ਪਰ-ਪੁਰਸ਼ਾਂ ਨਾਲ ਵਿਭਚਾਰ ਕਮਾਉਂਦੀ ਹੈ, ਉਸ ਨੂੰ 'ਕਮਜਾਤਿ' ਕਿਹਾ ਜਾਂਦਾ ਹੈ। ਇਸੇ ਤਰ੍ਹਾਂ ਪ੍ਰਭੂ ਰੂਪੀ ਮਾਲਕ (ਪਤੀ) ਨੂੰ ਵਿਸਾਰਨ ਵਾਲਿਆਂ ਨੂੰ ਵੀ ਕਮਜਾਤਿ ਕਿਹਾ ਹੈ।

# ਨਾਨਕ; ਨਾਵੈ ਬਾਝੁ, ਸਨਾਤਿ ॥੪॥੩॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਮਾਤਾ ਜੀ ! ਜਿਹੜੇ ਜੀਵ ਉਸ ਪ੍ਰਭੂ ਦੇ ਨਾਵੈ = ਨਾਮ ਤੋਂ ਬਾਝੁ = ਬਿਨਾਂ ਹਨ, ਉਹ ਸਨਾਤਿ = ਭੂਤਨੇ ਹਨ ॥੪॥੩॥ ਜੈਸਾ ਕਿ :

**ਕਲਿ ਮਹਿ ਪ੍ਰੇਤ ਜਿਨੀ ਰਾਮੁ ਨ ਪਛਾਤਾ... ॥** *(ਭੈਰਉ ਮਹਲਾ ੩, ਅੰਗ ੧੧੩੧)*

ਸਾਂਹਸੀ ਆਦਿਕ ਨੀਚ ਕੌਮਾਂ ਨੂੰ ਸਨਾਤ ਕਹਿੰਦੇ ਹਨ **ਵਾ:** ਮੁੰਬਈ (ਬੰਬਈ) ਦੇ ਇਲਾਕੇ ਵਿਚ ਇਕ ਜਾਤ ਦਾ ਨਾਮ 'ਸਨਾਤ' ਹੈ, ਜਿਨ੍ਹਾਂ ਦਾ ਬਣਾਇਆ ਭੋਜਨ ਭੰਗੀ ਵੀ ਨਹੀਂ ਖਾਂਦੇ। ਏਨੀ ਨੀਵੀਂ ਜਾਤ ਮੰਨੀ ਹੈ। ਜਿਹੜੇ ਨਾਮ ਜਪਣ ਤੋਂ ਵਾਂਝੇ ਹਨ, ਨਾਮ ਵਿਹੂਣੇ ਇਹਨਾਂ ਵਰਗੇ ਨੀਵੀਂ ਜਾਤ ਵਾਲੇ ਹਨ।

## (ਦੂਸਰਾ ਅੰਤ੍ਰੀਵ ਅਰਥ)

### ਆਖਾ ਜੀਵਾ; ਵਿਸਰੈ ਮਰਿ ਜਾਉ ॥

ਹੇ ਭਾਈ ! ਜਿਨ੍ਹਾਂ ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਆਖਾ = ਆਖਿਆ ਹੈ, ਉਹ ਵਾਹਿਗੁਰੂ ਦੀ ਪ੍ਰਾਪਤੀ ਕਰਕੇ ਜੀਵਾ = ਜੀਵਨ-ਮੁਕਤ ਭਾਵ ਸੁਰਜੀਤ ਹੋ ਗਏ ਅਤੇ ਜਿਨ੍ਹਾਂ ਨੂੰ ਪ੍ਰਭੂ ਵਿਸਰੈ = ਵਿਸਰ ਜਾਂਦਾ ਹੈ, ਉਹ ਮਰ ਕੇ ਜੂਨਾਂ ਵਿਚ ਜਾਉ = ਜਾਂਦੇ ਹਨ। ਜੈਸਾ ਕਿ :

**ਜੀਵਤ ਪੇਖੇ ਜਿਨੀ ਹਰਿ ਹਰਿ ਧਿਆਇਆ ॥** *(ਸੂਹੀ ਮਹਲਾ ੫, ਅੰਗ ੭੪੦)*

**ਅਥਵਾ** ਜਿਨ੍ਹਾਂ ਨੇ ਪ੍ਰਭੂ ਦੇ ਨਾਮ ਨੂੰ ਆਖਾ = ਆਖਿਆ ਹੈ (ਜਪਿਆ ਹੈ), ਉਹ ਜਿਊਂਦੇ ਹਨ ਅਤੇ ਜਿਨ੍ਹਾਂ ਨੂੰ ਵਿਸਰੈ = ਵਿਸਰ ਜਾਂਦਾ ਹੈ, ਉਹ ਮਰ ਕੇ ਜੂਨਾਂ 'ਚ ਜਾਉ = ਜਾਂਦੇ ਹਨ। ਜੈਸਾ ਕਿ :

**ਸੋ ਜੀਵਤ ਜਿਹ ਜੀਵਤ ਜਪਿਆ ॥** *(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੪)*

**ਅਥਵਾ** ਸਤਿਗੁਰੂ ਜੀ ਪ੍ਰਭੂ-ਪਿਆਰ ਕਰਨ ਵਾਲਿਆਂ ਨੂੰ ਅਸੀਸ ਦਿੰਦੇ ਹਨ ਕਿ ਜੋ ਪ੍ਰਭੂ ਦੇ ਨਾਮ ਨੂੰ ਆਖਾ = ਆਖਦੇ ਹਨ, ਉਹ ਜੀਵਾ = ਜਿਊਂਦੇ ਰਹਿਣ ਅਤੇ ਉਨ੍ਹਾਂ ਦਾ ਮਰ ਕੇ ਜੂਨਾਂ ਵਿਚ ਜਾਣਾ ਵਿਸਰੈ = ਵਿਸਰ ਜਾਵੇ ਭਾਵ ਨਵਿਰਤ ਹੋ ਜਾਵੇ **ਅਥਵਾ** ਜੋ ਪ੍ਰਭੂ ਦੇ ਨਾਮ ਨੂੰ ਆਖਾ = ਆਖ ਕੇ ਜਿਊਂਦੇ ਹਨ, ਉਹ ਦੇਹ ਅਭਿਮਾਨ ਨੂੰ ਵਿਸਰੈ = ਵਿਸਾਰ ਕੇ ਜੀਵਤ ਭਾਵ ਤੋਂ ਮਰ ਜਾਂਦੇ ਹਨ **ਅਥਵਾ** ਗੁਰਮੁਖ ਜਾਂ

ਬ੍ਰਹਮ ਬੇਤੇ ਦੀ ਅਵਸਥਾ 'ਚ ਪਹੁੰਚ ਕੇ ਬ੍ਰਿਤੀ ਐਸੀ ਹੋ ਜਾਂਦੀ ਹੈ ਕਿ ਫਿਰ ਨਾ ਉਹ ਪ੍ਰਭੂ ਨੂੰ ਆਖਾ ਜੀਵਾ = ਜਿਊਣ ਲਈ ਆਖਦੇ ਹਨ ਕਿ ਅਸੀਂ ਬਹੁਤ ਲੰਬੀ ਉਮਰ ਜੀਵਤ ਰਹੀਏ ਅਤੇ ਨਾ ਹੀ ਸੰਸਾਰਕ ਦੁੱਖਾਂ ਤੋਂ ਦੁਖੀ ਹੋ ਕੇ ਮਰਿ ਜਾਉ = ਮਰ ਜਾਣ ਲਈ ਆਖਦੇ ਹਨ। ਇਹ ਦੋਵੇਂ ਇੱਛਾਵਾਂ ਵਿਸਰੈ = ਵਿਸਰ ਜਾਂਦੀਆਂ ਹਨ; ਜੈਸਾ ਕਿ :

**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥** *(ਸਿਰੀਰਾਗੁ ਮਹਲਾ ੧, ਅੰਗ ੨੦)*

**ਆਖਣਿ ਅਉਖਾ; ਸਾਚਾ ਨਾਉ ॥**

ਅੰਨਵੈ ਕਰਕੇ : (ਆਖਣਿ ਸਾਚਾ ਅਉਖਾ ਨਾ + ਉ) ਆਖਣਿ ਸਾਚਾ = ਜਿਹੜੇ ਸੱਚੇ ਨਾਮ ਨੂੰ ਆਖਣਿ = ਆਖਦੇ ਹਨ। (ਅਉਖਾ ਨਾ + ਉ) ਉ = ਉਹ ਮੁੜ ਕੇ ਔਖੇ ਨਾ = ਨਹੀਂ ਹੁੰਦੇ, ਭਾਵ ਮੁਕਤ ਹੋ ਜਾਂਦੇ ਹਨ।

**ਸਾਚੇ ਨਾਮ ਕੀ; ਲਾਗੈ ਭੂਖ ॥**

ਜਿਨ੍ਹਾਂ ਜਗਿਆਸੂਆਂ ਦੇ ਮਨਾਂ ਵਿਚ ਉਸ ਪ੍ਰਭੂ ਦੇ ਸਾਚੇ = ਸੱਚੇ ਨਾਮ ਦੀ ਆਸਾ ਰੂਪੀ ਭੂਖ = ਭੁੱਖ ਲੱਗੀ ਹੁੰਦੀ ਹੈ, **ਵਾ:** ਜਿਨ੍ਹਾਂ ਦੇ ਮਨਾਂ ਅੰਦਰ ਉਸ ਸਾਚੇ = ਸੱਚੇ ਬ੍ਰਹਮ ਜੋ ਭੂਖ (ਭੂ + ਖ) ਭੂ = ਪ੍ਰਿਥਵੀ ਤੇ ਖ = ਆਕਾਸ਼ ਵਿਚ ਵਿਆਪਕ ਹੈ, ਉਸ ਦੇ ਨਾਮ ਦੀ ਲਾਗੈ = ਲਗਨ ਹੁੰਦੀ ਹੈ।

**ਉਤੁ ਭੂਖੈ; ਖਾਇ ਚਲੀਅਹਿ ਦੂਖ ॥੧॥**

ਉਹ ਉਤੁ = ਉਸ ਭੁੱਖ (ਇੱਛਾ) ਕਰਕੇ ਭੂ = ਪ੍ਰਿਥਵੀ ਤੇ ਖ = ਆਕਾਸ਼ ਦੇ ਦਰਮਿਆਨ ਵਿਚਰਨ ਵਾਲੀਆਂ ਜੂਨੀਆਂ ਦੇ ਦੂਖ = ਦੁੱਖਾਂ ਨੂੰ ਖਾਇ = ਅਭਾਵ ਕਰਕੇ ਚਲੀਅਹਿ = ਸੱਚਖੰਡ 'ਚ ਚਲੇ ਜਾਂਦੇ ਹਨ **ਵਾ:** (ਚ + ਲੀਅਹ) ਚ = ਪੁਨਹ ਬ੍ਰਹਮਾਨੰਦ ਵਿਚ ਲੀਅਹਿ = ਲੀਨ ਹੋ ਜਾਂਦੇ ਹਨ। ਖਾਣ ਵਾਲੇ ਦੁੱਖਾਂ ਨੂੰ ਲੈ ਕਰ ਕੇ ਭਾਵ ਨਾਸ਼ ਕਰ ਕੇ ਸੱਚ ਸਰੂਪ ਵਿਚ ਸਮਾਅ ਜਾਈਦਾ ਹੈ ॥੧॥

**ਸੋ ਕਿਉ ਵਿਸਰੈ; ਮੇਰੀ ਮਾਇ ॥**

ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਸੋ = ਉਹ ਪ੍ਰਭੂ ਕਿਉ ਵਿਸਰੈ = ਵਿਸਰਦਾ ਹੈ ? ਗੁਰੂ ਜੀ ਉੱਤਰ ਵਿਚ ਆਖਦੇ ਹਨ ਕਿ ਮੇਰੀ ਮਾਇ = ਮਾਇਆ ਦੀ ਮੇਰ ਕਰਕੇ ਭਾਵ ਜੀਵ ਸਮਝਦਾ ਹੈ ਕਿ ਇਹ ਮਾਇਆ ਮੇਰੀ ਹੈ। ਇਸੇ ਮੈਂ-ਮੇਰੀ ਦੀ ਹੰਗਤਾ ਕਰਕੇ ਉਹ ਪ੍ਰਭੂ ਵਿਸਰ ਜਾਂਦਾ ਹੈ; ਜੈਸਾ ਕਿ :

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥**

*(ਰਾਮਕਲੀ ਮਹਲਾ ੩ ਅਨੰਦੁ, ਅੰਗ ੯੨੧)*

**ਇਨਿ ਮਾਇਆ ਜਗਦੀਸ ਗੁਸਾਈ ਤੁਮਰੇ ਚਰਨ ਬਿਸਾਰੇ ॥** *(ਬਿਲਾਵਲੁ ਕਬੀਰ ਜੀ, ਅੰਗ ੮੫੭)*

***ਪ੍ਰਸ਼ਨ :*** *ਫਿਰ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਉਸ ਪ੍ਰਭੂ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ?*
***ਗੁਰ ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ :

**ਸਾਚਾ ਸਾਹਿਬੁ; ਸਾਚੈ ਨਾਇ ॥੧॥ਰਹਾਉ॥**

ਹੇ ਗੁਰਸਿੱਖੋ ! ਜੋ ਪ੍ਰਭੂ ਸਾਚਾ = ਸੱਚਾ ਸਾਹਿਬ = ਮਾਲਕ ਹੈ, ਉਹ ਸਾਚੈ = ਸੱਚੇ ਨਾਇ = ਨਾਮ ਦੇ ਜਪਣ ਕਰਕੇ ਹੀ ਪ੍ਰਾਪਤ ਹੁੰਦਾ ਹੈ **ਅਥਵਾ** ਸੱਚੇ ਨਾਮ ਦੇ ਚਿੰਤਨ ਕਰਕੇ ਹੀ ਉਸ ਸੱਚੇ ਮਾਲਕ ਦੀ ਸਾਖਿਆਤਤਾ ਹੁੰਦੀ ਹੈ। ਕਲਜੁਗ 'ਚ ਹੋਰ ਕੋਈ ਸਾਧਨ ਨਹੀਂ ਹੈ ॥੧॥ਰਹਾਉ॥

**ਸਾਚੇ ਨਾਮ ਕੀ; ਤਿਲੁ ਵਡਿਆਈ ॥**

ਉਸ ਸੱਚੇ ਪ੍ਰਭੂ ਦੇ ਨਾਮ ਦੀ ਤਿਲੁ = ਤਿਲ ਸਮਾਨ, ਭਾਵ ਰੱਤੀ ਮਾਤਰ ਚਿਤ ਦੀ ਇਕਾਗਰਤਾ ਨਾਲ ਨਾਮ ਜਪਣ ਦੀ ਜਿਨ੍ਹਾਂ ਨੂੰ ਵਡਿਆਈ ਪ੍ਰਾਪਤ ਹੋਈ ਹੈ; ਜੈਸਾ ਕਿ :

**ਏਕ ਚਿੱਤ ਜਿਹ ਇਕ ਛਿਨ ਧਯਾਇਓ ॥**
**ਕਾਲ ਫਾਸ ਕੇ ਬੀਚ ਨ ਆਇਓ ॥੧੦॥** *(ਸ੍ਰੀ ਦਸਮ ਗ੍ਰੰਥ, ਪੰਨਾ ੧੧)*

## ਆਖਿ ਥਕੇ; ਕੀਮਤਿ ਨਹੀ ਪਾਈ ॥

ਸਾਰੇ ਹੀ ਉਨ੍ਹਾਂ ਦੀ ਵਡਿਆਈ ਨੂੰ ਆਖਿ = ਕਹਿ ਕੇ ਥੱਕ ਗਏ, ਪਰ ਉਨ੍ਹਾਂ ਦੀ ਕੀਮਤ ਨਹੀਂ ਪਾਈ ਗਈ; ਜੈਸਾ ਕਿ :

**ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ ॥** *(ਮਾਰੂ ਵਾਰ ਮਹਲਾ ੫ ਡਖਣੇ ਮ: ੫, ਅੰਗ ੧੦੯੭)*
**ਸਾਧ ਕੀ ਮਹਿਮਾ ਬੇਦ ਨ ਜਾਨਹਿ ॥** *(ਗਉੜੀ ਸੁਖਮਨੀ, ਅੰਗ ੨੭੨)*

ਗੁਰਸਿੱਖ ਮੁਖ ਦੁਆਰਾ ਪ੍ਰਸ਼ਨ ਕਰਦੇ ਹਨ :

## ਜੇ ਸਭਿ ਮਿਲਿ ਕੈ; ਆਖਣ ਪਾਹਿ ॥

ਜੇਕਰ ਸਭਿ = ਸਾਰੇ ਹੀ ਮਿਲ ਕੇ ਉਸ ਦੇ ਜਸ ਨੂੰ ਆਖਣਾ ਪਾਉਣ, ਭਾਵ ਕਥਨ ਕਰਨ ਤਾਂ ਕੀ ਫਲ ਮਿਲਦਾ ਹੈ ? ਗੁਰ ਉੱਤਰ :

## ਵਡਾ ਨ ਹੋਵੈ; ਘਾਟਿ ਨ ਜਾਇ ॥੨॥

ਵਡਾ ਨ ਹੋਵੈ = ਉਹ ਮਰਦੇ ਨਹੀਂ, ਜਿਵੇਂ ਦੀਵਾ ਬੁਝਾਉਣ ਨੂੰ ਦੀਵਾ ਵੱਡਾ ਕਰਨਾ ਕਹਿੰਦੇ ਹਨ, **ਵਾ:** ਵਡਾ = ਹੰਕਾਰੀ ਨਹੀਂ ਹੁੰਦੇ ਅਤੇ ਨਾ ਹੀ ਜੂਨਾਂ ਰੂਪੀ ਘਾਟਾਂ **ਵਾ:** ਗਰਭ ਰੂਪੀ ਘਾਟਾਂ ਤੇ ਜਾਇ = ਜਾਂਦੇ ਹਨ **ਵਾ:** ਘਾਟਿ = ਘਾਟੇ 'ਚ ਨਹੀਂ ਜਾਂਦੇ, ਭਾਵ ਲਾਭ ਹੀ ਲਾਭ ਹੈ ॥੨॥

## ਨਾ ਓਹੁ ਮਰੈ; ਨ ਹੋਵੈ ਸੋਗੁ ॥

ਉਹ ਤੱਤ ਬੇਤੇ ਮੌਤ ਕਰਕੇ **ਵਾ:** ਨਾਸਤਕ ਹੋਣ ਰੂਪ ਮਰਦੇ ਨਹੀਂ ਅਤੇ ਸਰੂਪ ਵਿਚ ਲੀਨ ਹੋਇਆਂ ਨੂੰ ਨਾ ਹੀ ਕਦੇ ਸੋਗੁ = ਗਮ ਹੋਵੈ = ਹੁੰਦਾ ਹੈ; ਜੈਸਾ ਕਿ :

**ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੩)*
**ਤਰਤੀ ਸੋਕ ਮਾਤਰ ਆਤਮ ਬਿਤ ॥**

ਹੇ ਸਤਿਗੁਰੂ ਜੀ ! ਐਸੇ ਤੱਤ ਬੇਤਿਆਂ ਦਾ ਕਰਤਬ ਕੀ ਹੈ ?

## ਦੇਦਾ ਰਹੈ; ਨ ਚੂਕੈ ਭੋਗੁ ॥

ਹੇ ਗੁਰਸਿੱਖੋ ! ਐਸੇ ਤੱਤ ਬੇਤੇ ਅਧਿਕਾਰੀਆਂ ਨੂੰ ਹਮੇਸ਼ਾ ਬ੍ਰਹਮਾਨੰਦ ਰੂਪੀ ਬਖ਼ਸ਼ਿਸ਼ਾਂ ਦੇਦਾ = ਦਿੰਦੇ ਰਹੈ = ਰਹਿੰਦੇ ਹਨ। ਉਹ ਕਦੇ ਵੀ ਚੂਕੈ = ਚੁੱਕਦੇ ਨਹੀਂ ਅਤੇ ਆਪ ਉਸ ਬ੍ਰਹਮਾਨੰਦ ਨੂੰ ਭੋਗੁ = ਭੋਗਦੇ ਹਨ ਅਤੇ ਆਪਣੇ ਭਜਨ ਸਿਮਰਨ ਤੋਂ ਨ ਚੂਕੈ = ਉੱਕਦੇ ਨਹੀਂ ਭਾਵ ਜਪਦੇ ਰਹਿੰਦੇ ਹਨ **ਅਥਵਾ** (ਦੇਦਾ ਰਹੈ) ਉਹ ਤੱਤ ਬੇਤੇ ਕਨਿਸ਼ਟ ਅਧਿਕਾਰੀਆਂ ਨੂੰ ਨਿਸ਼ਕਾਮ ਕਰਮਾਂ **ਵਾ:** ਮੱਧਮਾ ਨੂੰ ਉਪਾਸ਼ਨਾ, ਉੱਤਮਾਂ ਨੂੰ ਗਿਆਨ ਦਾ ਉਪਦੇਸ਼ ਦਿੰਦੇ ਰਹਿੰਦੇ ਹਨ। ਜਿਨ੍ਹਾਂ ਨੇ ਆਤਮਾਨੰਦ ਨੂੰ ਭੋਗੁ = ਮਾਣਿਆ ਹੈ, ਉਹ ਕਦੇ ਚੂਕੈ = ਉੱਕਦੇ ਨਹੀਂ, ਭਾਵ ਭੁੱਲਦੇ ਨਹੀਂ; ਜੈਸਾ ਕਿ :

**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੩)*

## ਗੁਣੁ ਏਹੋ; ਹੋਰੁ ਨਾਹੀ ਕੋਇ ॥

ਆਪ ਜਪਣ ਤੇ ਹੋਰਨਾਂ ਨੂੰ ਜਪਾਉਣ ਦਾ ਜੋ ਇਹੋ = ਇਹ ਗੁਣ ਉਨ੍ਹਾਂ ਤਤ ਬੇਤਿਆਂ 'ਚ ਹੈ, ਇਹ ਗੁਣ ਹੋਰ ਕਿਸੇ 'ਚ ਨਹੀਂ ਹੁੰਦਾ, ਭਾਵ ਉਨ੍ਹਾਂ ਨੂੰ ਤੁਰੀਆ ਪਦ ਦੇ ਗੁਣੁ = ਗਿਆਨ ਦਾ ਇਹੋ ਅਨੰਦ ਰਹਿੰਦਾ

ਹੈ ਤੇ ਹੋਰੁ ਜਾਗ੍ਰਤ, ਸੁਪਨ, ਸੁਖੋਪਤੀ ਆਦਿ ਕੋਈ ਵੀ ਤਿੰਨੇ ਅਵਸਥਾ ਨਹੀਂ ਹਨ ਭਾਵ ਐਸੇ ਗੁਣਾਂ ਵਾਲੇ ਤਾਂ ਸਤਿਗੁਰੂ ਜੀ ਆਪ ਹਨ ਤੇ ਹੋਰ ਕਿਸੇ 'ਚ ਐਸੇ ਗੁਣ ਨਹੀਂ ਹਨ।

**ਨਾ ਕੋ ਹੋਆ; ਨਾ ਕੋ ਹੋਇ ॥੩॥**

ਐਸੇ ਸਤਿਗੁਰਾਂ ਜੈਸਾ **ਵਾ:** ਬ੍ਰਹਮ ਬੇਤਿਆਂ ਜੈਸਾ ਨਾ ਕੋਈ ਹੋਇਆ ਹੈ, ਨਾ ਹੁਣ ਹੈ ਤੇ ਨਾ ਹੀ ਕੋਈ ਅੱਗੇ ਨੂੰ ਹੋਵੇਗਾ ॥੩॥

**ਜੇਵਡੁ ਆਪਿ; ਤੇਵਡ ਤੇਰੀ ਦਾਤਿ ॥**

ਜੇਵਡੁ = ਜਿੱਡੇ ਵੱਡੇ ਉਹ ਆਪ ਹਨ, ਤੇਵਡੁ = ਉਤਨੀ ਹੀ ਵੱਡੀ ਤੇਰੀ (ਤੇ + ਰੀ) ਤੇ = ਉਨ੍ਹਾਂ ਰੀ = ਦੀ ਬ੍ਰਹਮ ਗਿਆਨ ਰੂਪੀ ਦਾਤ ਹੈ।

**ਜਿਨਿ ਦਿਨੁ ਕਰਿ ਕੈ; ਕੀਤੀ ਰਾਤਿ ॥**

ਜਿਨਿ = ਜਿਨ੍ਹਾਂ ਸਤਿਗੁਰਾਂ ਭਾਵ ਬ੍ਰਹਮ ਬੇਤਿਆਂ ਨੇ ਜਗਿਆਸੂਆਂ ਦੇ ਹਿਰਦਿਆਂ ਅੰਦਰ ਗਿਆਨ ਰੂਪੀ ਦਿਨ ਚੜ੍ਹਾ ਕੇ ਅਵਿੱਦਿਆ ਰੂਪੀ ਰਾਤ ਅਭਾਵ ਕਰ ਦਿੱਤੀ ਹੈ।

**ਖਸਮੁ ਵਿਸਾਰਹਿ; ਤੇ ਕਮਜਾਤਿ ॥**

ਹੇ ਗੁਰਸਿੱਖੋ ! ਜਿਹੜੇ ਲੋਕ ਖਸਮੁ = ਮਾਲਕ (ਪਰਮਾਤਮਾ) ਭਾਵ ਸਤਿਗੁਰਾਂ ਨੂੰ ਵਿਸਾਰਹਿ = ਵਿਸਾਰ ਦਿੰਦੇ ਹਨ ਤੇ = ਉਹ ਕਮਜਾਤਿ = ਨੀਵੀਂ ਜਾਤਿ = ਬੁੱਧੀ ਵਾਲੇ ਹਨ ਭਾਵ ਮੂਰਖ ਹਨ **ਅਥਵਾ** ਅੰਨਵੈ ਰੀਤ ਅਨੁਸਾਰ (ਖਸਮੁ ਜਾਤ ਵਿਸਾਰਹਿ ਤੇ ਕਮ) ਜਿਨ੍ਹਾਂ ਨੇ ਗਿਆਨ ਦੁਆਰਾ ਖਸਮੁ = ਪਰਮੇਸ਼ਰ ਨੂੰ ਜਾਤ = ਜਾਣਿਆ ਹੈ, ਉਹਨਾਂ ਨੇ ਜੀਵਪੁਣੇ ਦੀ ਕਮ = ਕਮੀ ਅਲਪਗਤਾ ਨੂੰ ਵਿਸਾਰਹਿ = ਵਿਸਾਰ ਦਿੱਤਾ ਹੈ। ਜੀਵ ਭਾਵ ਨੂੰ ਮਿਟਾ ਕੇ ਪਰਮਾਤਮਾ ਦਾ ਰੂਪ ਹੋ ਗਏ ਹਨ।

**ਨਾਨਕ; ਨਾਵੈ ਬਾਝੁ, ਸਨਾਤਿ ॥੪॥੩॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੋ ਜਗਿਆਸੂ ਉਸ ਪ੍ਰਭੂ ਦੇ ਨਾਵੈ = ਨਾਮ ਨੂੰ ਜਪਦੇ ਹਨ, ਉਹ ਸਨਾਤਿ = ਨੀਚਤਾਈ ਤੋਂ ਬਾਝੁ = ਰਹਿਤ ਹੋ ਜਾਂਦੇ ਹਨ ॥੪॥੩॥ ਜੈਸਾ ਕਿ :

**ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ ॥**

*(ਗੋਂਡ ਮਹਲਾ ੪, ਅੰਗ ੮੬੧)*

# ਰਾਗੁ ਗੂਜਰੀ ਮਹਲਾ ੪ ॥

## ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਰਹਰਾਸਿ ਸਾਹਿਬ** (ਅੰਗ ੧੦) | **ਰਾਗੁ ਗੂਜਰੀ** (ਅੰਗ ੪੯੨) |
|---|---|
| ਰਾਗੁ ਗੂਜਰੀ ਮਹਲਾ ੪ ॥<br><br>ਬਿਨਉ ਕਰਉ ਗੁਰ ਪਾਸਿ ॥<br>ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ<br>ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥<br>ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ<br>'ਜਨ' ਨਾਨਕ ਨਾਮੁ ਪਰਗਾਸਿ ॥੪॥੪॥ | ੧ੴ ਸਤਿਗੁਰ ਪ੍ਰਸਾਦਿ ॥<br>ਰਾਗੁ ਗੂਜਰੀ ਮਹਲਾ ੪ 'ਚਉਪਦੇ ਘਰੁ ੧' ॥<br>'ਹਉ' ਬਿਨਉ ਕਰਉ ਗੁਰ ਪਾਸਿ ॥<br>'ਜਿਨ੍' ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ<br>'ਤਿਨ੍' ਧੁਰਿ ਮਸਤਕਿ ਲਿਖਿਆ ਲਿਖਾਸਿ ॥<br>'ਧੰਨੁ' ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ<br>ਮਿਲਿ ਨਾਨਕ ਨਾਮੁ ਪਰਗਾਸਿ ॥੪॥੧॥ |

**ਉਥਾਨਕਾ :** ਭਾਈ ਜੇਠਾ ਜੀ (ਸ੍ਰੀ ਗੁਰੂ ਰਾਮਦਾਸ ਜੀ) ਨੇ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਬਾਰ 'ਚ ਸ੍ਰੀ ਗੋਇੰਦਵਾਲ ਸਾਹਿਬ ਰਹਿ ਕੇ ਬੜੇ ਚਾਅ ਤੇ ਪ੍ਰੇਮ ਸਹਿਤ ਨਿਸ਼ਕਾਮ ਹੋ ਕੇ ਸੇਵਾ ਕੀਤੀ। ਜਦੋਂ ਸਤਿਗੁਰਾਂ ਨੇ ੧੬੧੬ ਬਿਕ੍ਰਮੀ ਵਿਚ ਸ੍ਰੀ ਬਾਉਲੀ ਸਾਹਿਬ ਦੀ ਸੇਵਾ ਅਰੰਭ ਕੀਤੀ ਤਾਂ ਭਾਈ ਜੇਠਾ ਜੀ ਨੇ ਬੜੀ ਹੀ ਲਗਨ ਨਾਲ ਸੇਵਾ ਕੀਤੀ। ਇਕ ਦਿਨ ਸਤਿਗੁਰਾਂ ਦੇ ਮਹਿਲ (ਮਾਤਾ ਰਾਮੋ ਜੀ) ਨੇ ਹਜ਼ੂਰ ਪਾਸ ਬੇਨਤੀ ਕੀਤੀ ਕਿ ਆਪਣੀ ਪੁੱਤਰੀ ਬੀਬੀ ਭਾਨੀ ਹੁਣ ਵਰ ਯੋਗ ਹੋ ਗਈ ਹੈ ਤੇ ਕੋਈ ਵਰ ਲੱਭ ਕੇ ਵਿਆਹ ਕਰ ਦਿਉ। ਸਤਿਗੁਰਾਂ ਨੇ ਸੁਭਾਵਿਕ ਪੁੱਛਿਆ ਕਿ ਵਰ ਕਿਹੋ ਜਿਹਾ ਹੋਵੇ ? ਤਾਂ ਮਾਤਾ ਜੀ ਨੇ ਸਾਹਮਣਿਉਂ ਆ ਰਹੇ ਭਾਈ ਜੇਠਾ ਵੱਲ ਇਸ਼ਾਰਾ ਕਰ ਕੇ ਆਖਿਆ ਕਿ ਇਹੋ ਜਿਹਾ ਵਰ ਹੋਣਾ ਚਾਹੀਦਾ ਹੈ। ਇਹ ਸੁਣ ਕੇ ਸਤਿਗੁਰੂ ਅਮਰਦਾਸ ਜੀ ਨੇ ਕਿਹਾ ਕਿ ਇਹੋ ਜਿਹਾ ਤਾਂ ਫਿਰ ਇਹੋ ਹੀ ਹੈ, ਹੋਰ ਕੋਈ ਨਹੀਂ ਹੋ ਸਕਦਾ। ਸਤਿਗੁਰਾਂ ਨੇ ਪਾਸ ਬੁਲਾ ਕੇ ਭਾਈ ਜੇਠਾ ਜੀ ਤੋਂ ਘਰ ਪਰਿਵਾਰ ਬਾਰੇ ਪੁੱਛਿਆ ਤੇ ਕੁੜਮਾਈ ਕਰ ਦਿੱਤੀ। ਕੁਝ ਸਮੇਂ ਮਗਰੋਂ ਭਾਈ ਜੇਠਾ ਜੀ ਤੇ ਬੀਬੀ ਭਾਨੀ ਜੀ ਦਾ ਵਿਆਹ ਵੀ ਕਰ ਦਿੱਤਾ। ਭਾਈ ਜੇਠਾ ਜੀ ਨੇ ਕਦੇ ਕਿਸੇ ਪ੍ਰਕਾਰ ਜਵਾਈ ਹੋਣ ਵਾਲਾ ਮਾਣ ਨਹੀਂ ਕੀਤਾ ਸਗੋਂ ਆਪ ਦੀ ਸੇਵਾ ਭਾਵਨਾ ਤੇ ਨਿਰਮਾਣਤਾ ਦਿਨ-ਬ-ਦਿਨ ਵਧਦੀ ਹੀ ਗਈ। ਫਿਰ ਸਮਾਂ ਆਇਆ ਕਿ ਸਤਿਗੁਰੂ ਅਮਰਦਾਸ ਜੀ ਨੇ ਚੰਗੀ ਤਰ੍ਹਾਂ ਘੋਖ ਪਰਖ ਕੇ ਗੁਰਤਾ-ਗੱਦੀ ਭਾਈ ਜੇਠਾ ਜੀ ਨੂੰ ਬਖ਼ਸ਼ ਦਿੱਤੀ। ਉਹ ਗੁਰੂ ਰਾਮਦਾਸ ਕਹਾਏ। ਆਪਣੇ ਉਪਰ ਸਤਿਗੁਰਾਂ ਦੀ ਐਸੀ ਕ੍ਰਿਪਾ ਦੇਖ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਸ਼ਬਦ ਉਚਾਰਣ ਕਰਦਿਆਂ ਹੋਇਆਂ ਗੁਰਸਿੱਖਾਂ ਨੂੰ ਸਤਿਗੁਰਾਂ ਪਾਸੋਂ ਵਰ ਮੰਗਣ ਦੀ ਜਾਚ ਸਿਖਾਈ ਹੈ। ਹੋਰ ਕੋਈ ਦਾਜ ਵਗ਼ੈਰਾ ਮੰਗਣ ਦੀ ਮਰਯਾਦਾ ਗੁਰੂ ਘਰ 'ਚ ਨਹੀਂ ਹੈ, ਜੈਸਾ ਕਿ ਸੁਣਨ ਤੇ ਪੜ੍ਹਨ ਨੂੰ ਮਿਲਦਾ ਹੈ। ਸਤਿਗੁਰੂ ਰਾਮਦਾਸ ਜੀ ਆਪਣੇ ਸਤਿਗੁਰਾਂ ਦੇ ਸਨਮੁਖ ਬੇਨਤੀ ਕਰਦੇ ਹੋਏ ਗੁਰਸਿੱਖਾਂ ਨੂੰ ਬੇਨਤੀ ਕਰ ਕੇ ਮੰਗਣ ਦੀ ਜਾਚ ਸਿਖਾਉਂਦੇ ਹਨ।

ਰਾਗੁ ਗੂਜਰੀ ਵਿਚ ਚੌਥੇ ਪਾਤਸ਼ਾਹ (ਸ੍ਰੀ ਗੁਰੂ ਰਾਮਦਾਸ ਜੀ) ਉਚਾਰਣ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੌਥੇ ਪਾਤਸ਼ਾਹ ਜੀ ਦਾ ਇਹ ਪਹਿਲਾ ਸ਼ਬਦ ਹੈ।

## ਹਰਿ ਕੇ ਜਨ ਸਤਿਗੁਰ ਸਤਪੁਰਖਾ; ਬਿਨਉ ਕਰਉ ਗੁਰ ਪਾਸਿ ॥

ਹੇ ਹਰਿ = ਪ੍ਰਭੂ ਦੇ ਜਨ = ਪਿਆਰੇ ! **ਵਾ:** ਪ੍ਰਭੂ ਦੇ ਜਨ = ਜਨਾਉਣ ਵਾਲੇ ਸਤਿਗੁਰੂ ਅਮਰਦਾਸ ਜੀ ! ਆਪ ਸਤਪੁਰਖਾ = ਪਰਮੇਸ਼ਰ ਰੂਪ ਹੋ। ਹੇ ਗੁਰੋ ! ਮੈਂ ਆਪ ਜੀ ਦੇ ਪਾਸਿ = ਕੋਲ ਇਕ ਬਿਨਉ = ਬੇਨਤੀ ਕਰਉ = ਕਰਦਾ ਹਾਂ ਕਿ :

## ਹਮ ਕੀਰੇ ਕਿਰਮ ਸਤਿਗੁਰ ਸਰਣਾਈ; ਕਰਿ ਦਇਆ ਨਾਮੁ ਪਰਗਾਸਿ ॥੧॥

ਹੇ ਸਤਿਗੁਰੂ ਜੀ ! ਹਮ = ਅਸੀਂ ਤਾਂ ਕੀਰੇ ਕਿਰਮੁ = ਛੋਟਿਆਂ ਤੋਂ ਵੀ ਛੋਟੇ ਜੀਵ ਭਾਵ ਤੁਹਾਡੇ ਦਾਸਾਂ ਦੇ ਵੀ ਦਾਸ ਹਾਂ। (ਕੀਰੇ ਉਨ੍ਹਾਂ ਕੀੜਿਆਂ ਨੂੰ ਕਹਿੰਦੇ ਹਨ, ਜਿਨ੍ਹਾਂ ਅੰਦਰ ਹੱਡੀ ਪਸਲੀ ਹੁੰਦੀ ਹੈ। ਕਿਰਮ ਉਨ੍ਹਾਂ ਨੂੰ ਕਹਿੰਦੇ ਹਨ, ਜਿਨ੍ਹਾਂ ਅੰਦਰ ਕੇਵਲ ਮਾਸ ਹੀ ਹੁੰਦਾ ਹੈ) ਹੋਰ ਆਸਰੇ ਛੱਡ ਕੇ ਆਪ ਦੀ ਸਰਣਾਈ = ਸ਼ਰਣ ਵਿਚ ਆਏ ਹਾਂ ਅਤੇ ਆਪ ਦਇਆ ਕਰ ਕੇ ਮੇਰੇ ਹਿਰਦੇ ਵਿਚ ਪ੍ਰਭੂ ਦੇ ਨਾਮ ਦਾ ਪਰਗਾਸਿ = ਪ੍ਰਕਾਸ਼ **ਵਾ:** ਉਜਾਲਾ ਕਰ ਦਿਉ ॥੧॥ ਜੈਸਾ ਕਿ :

**ਤੁਮ੍ ਵਡ ਪੁਰਖ ਵਡ ਅਗਮ ਗੁਸਾਈ, ਹਮ ਕੀਰੇ ਕਿਰਮ ਤੁਮਨਛੇ ॥**

*(ਬਸੰਤੁ ਮਹਲਾ ੪ ਹਿੰਡੋਲ, ਅੰਗ ੧੧੭੮)*

***ਸ਼ੰਕਾ :*** *ਕੀ ਸਤਿਗੁਰੂ ਰਾਮਦਾਸ ਜੀ ਦੇ ਹਿਰਦੇ 'ਚ ਅਜੇ ਪ੍ਰਕਾਸ਼ ਨਹੀਂ ਸੀ ਹੋਇਆ ?*

***ਉੱਤਰ :*** ਭਾਵੇਂ ਸਤਿਗੁਰੂ ਜੀ ਤਾਂ ਗੁਰਤਾ-ਗੱਦੀ ਪ੍ਰਾਪਤ ਕਰ ਕੇ ਨਿਰੀ ਗਿਆਨ ਸਰੂਪ ਅਵਸਥਾ ਦੇ ਮਾਲਕ ਬਣ ਚੁੱਕੇ ਸਨ ਪਰ ਆਪਣੇ ਸਿੱਖਾਂ ਨੂੰ ਸਿਖਾਉਣ ਵਾਸਤੇ ਸਤਿਗੁਰੂ ਜੀ ਆਪ ਵੀ ਜਗਿਆਸੂ ਰੂਪ ਹੋ ਕੇ ਉਚਾਰਣ ਕਰਦੇ ਹਨ ਕਿ ਸਿੱਖ ਨੇ ਆਪਣੇ ਸਤਿਗੁਰੂ ਜੀ ਤੋਂ ਕਿਵੇਂ ਨਾਮ ਦੇ ਪ੍ਰਕਾਸ਼ ਦੀ ਜਾਚਨਾ ਕਰਨੀ ਹੈ।

ਜਿਵੇਂ ਕਿ ਇਕ ਅਧਿਆਪਕ ਜਦੋਂ ਪਹਿਲੀ ਜਮਾਤ 'ਚ ਆਪਣੇ ਵਿਦਿਆਰਥੀਆਂ ਨੂੰ ਪੜ੍ਹਾਉਂਦਾ ਹੈ ਤਾਂ ਉਹ ਬੱਚਿਆਂ ਤੋਂ ਪਹਿਲਾਂ ਅੱਗੇ ਅੱਗੇ ਆਪ ਵੀ ਮੁਹਾਰਨੀ ਆਦਿ ਪੜ੍ਹਦਾ ਹੈ ਤੇ ਪਿੱਛੇ ਪਿੱਛੇ ਬੱਚੇ ਵੀ ਪੜ੍ਹਦੇ ਹਨ। ਫ਼ਰਕ ਇਤਨਾ ਹੁੰਦਾ ਹੈ ਕਿ ਅਧਿਆਪਕਾਂ ਦਾ ਮੁਹਾਰਨੀ ਪੜ੍ਹਨਾ ਆਪਣੇ ਵਿਦਿਆਰਥੀਆਂ ਨੂੰ ਸਿਖਾਉਣ ਲਈ ਹੁੰਦਾ ਹੈ ਤੇ ਵਿਦਿਆਰਥੀਆਂ ਦਾ ਪੜ੍ਹਨਾ ਸਿੱਖਣ ਲਈ ਹੁੰਦਾ ਹੈ। ਇਵੇਂ ਹੀ ਹੋਰ ਅਨੇਕਾਂ ਸ਼ਬਦਾਂ 'ਚ ਸਤਿਗੁਰੂ ਜੀ ਨੇ ਜਗਿਆਸੂ ਰੂਪ ਹੋ ਕੇ ਸ਼ਬਦਾਂ ਦਾ ਉਚਾਰਣ ਕੀਤਾ ਹੈ, ਜਿਨ੍ਹਾਂ ਦੁਆਰਾ ਗੁਰਸਿੱਖ ਨੂੰ ਸਮਝਾਇਆ ਗਿਆ ਹੈ। ਇਸ ਲਈ ਸਤਿਗੁਰਾਂ ਦੀ ਸਮਰੱਥਾ ਜਾਂ ਅਵਸਥਾ ਉੱਤੇ ਕੋਈ ਸ਼ੰਕਾ ਨਹੀਂ ਕਰਨਾ। ਦੂਸਰੀ ਗੱਲ ਇਹ ਹੈ ਕਿ ਇਹ ਸਤਿਗੁਰੂ ਰਾਮਦਾਸ ਮਹਾਰਾਜ ਜੀ ਦੇ ਹਿਰਦੇ ਦੀ ਅਤੀ ਨਿਰਮਾਣਤਾ ਜ਼ਾਹਿਰ ਹੋ ਰਹੀ ਹੈ।

## ਮੇਰੇ ਮੀਤ ਗੁਰਦੇਵ; ਮੋ ਕਉ ਰਾਮ ਨਾਮੁ ਪਰਗਾਸਿ ॥

ਹੇ ਮੇਰੇ ਮੀਤ = ਮਿੱਤਰ ਸਰੂਪ ਗੁਰਦੇਵ = ਸਤਿਗੁਰ ਜੀਓ ! ਮੋਕਉ = ਮੈਨੂੰ ਰਾਮ = ਵਿਆਪਕ ਪ੍ਰਭੂ (ਜੋ ਸਾਰਿਆਂ ਵਿਚ ਰਮਿਆ ਹੋਇਆ ਹੈ) ਦੇ ਨਾਮ ਦਾ ਪਰਗਾਸਿ = ਪ੍ਰਕਾਸ਼ ਕਰ ਦਿਉ। ਜੈਸਾ ਕਿ :

**ਸਤਿਗੁਰ ਸਬਦਿ ਉਜਾਰੋ ਦੀਪਾ ॥**
**ਬਿਨਸਿਓ ਅੰਧਕਾਰ ਤਿਹ ਮੰਦਰਿ ਰਤਨ ਕੋਠੜੀ ਖੁਲ੍ਹੀ ਅਨੂਪਾ ॥** *(ਰਾਗੁ ਬਿਲਾਵਲੁ ਮਹਲਾ ੫, ਅੰਗ ੮੨੧)*

## ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ; ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥

ਹੇ ਸਤਿਗੁਰੂ ਜੀ ! ਗੁਰਮਤਿ = ਗੁਰਾਂ ਦੀ ਸਿੱਖਿਆ ਅਨੁਸਾਰ (ਗੁਰਮਤਿ ਅਨੁਸਾਰ) ਜੋ ਨਾਮ ਦਾ ਪ੍ਰਾਪਤ ਹੋਣਾ ਜਾਂ ਨਾਮ ਦਾ ਜਪਣਾ ਹੈ, ਇਹ ਮੇਰੇ ਪ੍ਰਾਣਾਂ ਦਾ ਸਖਾਈ = ਸਖਾ (ਮਿੱਤਰ) ਹੈ, **ਵਾ:** ਪ੍ਰਾਣਾਂ ਦੀ ਸਹਾਇਤਾ ਕਰਨ ਵਾਲਾ ਸਖਾਈ = ਸਹਾਇਕ ਹੈ ਅਤੇ ਹਰਿ ਕੀਰਤਿ = ਪ੍ਰਭੂ ਦੀ ਕੀਰਤੀ = ਜਸ ਭਾਵ ਕੀਰਤਨ ਭਗਤੀ ਹੀ ਸਾਡੀ ਰਹਰਾਸਿ = ਰਹੁ-ਰੀਤੀ **ਵਾ:** ਮਰਯਾਦਾ **ਵਾ:** ਬੇਨਤੀ ਹੈ **ਵਾ:** ਰਾਸਿ = ਪੂੰਜੀ ਰਹਿ ਆਵੇ ॥੧॥ਰਹਾਉ॥ ਜੈਸਾ ਕਿ :

**ਹਰਿ ਕੀਰਤਿ ਰਹਰਾਸਿ ਹਮਾਰੀ ਗੁਰਮੁਖਿ ਪੰਥੁ ਅਤੀਤੰ ॥** *(ਆਸਾ ਮਹਲਾ ੧, ਅੰਗ ੩੬੦)*

***ਨੋਟ :*** ਇਸ ਸ਼ਬਦ ਵਿਚ ਆਏ ਰਹਰਾਸਿ ਸ਼ਬਦ ਤੋਂ ਹੀ ਇਸ ਬਾਣੀ ਦਾ ਨਾਮ 'ਰਹਰਾਸਿ' ਪਿਆ ਹੈ।

**ਸਾਖੀ—ਗੁਰਮਤਿ ਦੁਆਰਾ ਨਾਮ ਜਪਣ ਦੀ :** ਇਕ ਮਹਾਤਮਾ ਪਾਸ ਰਹਿ ਕੇ ਜਗਿਆਸੂ ਨੇ ਇਕ ਸਾਲ ਸੇਵਾ ਕੀਤੀ ਤੇ ਸੰਤਾਂ ਨੇ ਪ੍ਰਸੰਨ ਹੋ ਕੇ ਨਾਮ ਦੀ ਦਾਤ ਬਖ਼ਸ਼ ਦਿੱਤੀ। ਜਗਿਆਸੂ ਨੇ ਕਿਹਾ ਕਿ ਗੁਰਦੇਵ ! ਇਹ ਨਾਮ ਤਾਂ ਮੈਂ ਪਹਿਲਾਂ ਵੀ ਜਾਣਦਾ ਸਾਂ, ਫਿਰ ਮੈਂ ਇਕ ਸਾਲ ਆਪ ਦੀ ਸੇਵਾ ਕਿਉਂ ਕੀਤੀ ਹੈ ? ਤਦ ਸੰਤਾਂ ਨੇ ਉਸ ਨੂੰ ਇਕ ਕੀਮਤੀ ਲਾਲ ਦੇ ਕੇ ਕਿਹਾ ਕਿ ਇਸ ਨੂੰ ਲੈ ਜਾ ਤੇ ਬਜ਼ਾਰ 'ਚ ਮੁੱਲ ਪਵਾ ਕੇ ਵਾਪਸ ਲੈ ਆਵੀਂ। ਆਪਣੇ ਗੁਰੂ ਦੇ ਬਚਨ ਨੂੰ ਮੰਨ ਕੇ ਉਹ ਲਾਲ ਲੈ ਕੇ ਤੁਰ ਪਿਆ ਤੇ ਸਭ ਤੋਂ ਪਹਿਲਾਂ ਇਕ ਮਾਈ ਨੂੰ ਜਾ ਕੇ ਦਿਖਾਇਆ। ਮਾਈ ਨੇ ਕਿਹਾ ਕਿ ਠੀਕ ਹੈ ਜੇ ਤੂੰ ਦੇਣਾ ਚਾਹੇਂ ਤਾਂ ਦੋ ਬੁੱਕ ਆਟੇ ਦੇ ਮਿਲ ਸਕਦੇ ਹਨ ਤੇ ਮੈਂ ਆਪਣੇ ਬੱਚੇ ਨੂੰ ਗਲੇ ਵਿਚ ਨਜ਼ਰਬੱਟੂ ਦੇ ਤੌਰ 'ਤੇ ਪਾ ਦੇਵਾਂਗੀ। ਫਿਰ ਉਸ ਨੇ ਉਹ ਲਾਲ ਇਕ ਜੱਟ ਨੂੰ ਦਿਖਾਇਆ ਤੇ ਉਸ ਨੇ ਇਕ ਰੁਪਇਆ ਮੁੱਲ ਪਾਇਆ।

ਫਿਰ ਇਕ ਬਾਣੀਏ ਨੂੰ ਜਾ ਦਿਖਾਇਆ, ਉਸ ਨੇ ਇਕ ਸੌ ਰੁਪਏ ਮੁੱਲ ਪਾਇਆ। ਫਿਰ ਅਖ਼ੀਰ ਨੂੰ ਇਕ ਜੌਹਰੀ ਨੂੰ ਜਾ ਦਿਖਾਇਆ। ਉਸ ਜੌਹਰੀ ਨੇ ਉਸ ਕੀਮਤੀ ਲਾਲ ਦੇ ਦਰਸ਼ਨ ਕਰ ਕੇ ਇਕ ਸੌ ਰੁਪਏ ਦਰਸ਼ਨੀ ਭੇਟ ਰੱਖੀ ਤੇ ਮੁੱਲ ਕੁਝ ਵੀ ਨਾ ਦੱਸਿਆ। ਜਦੋਂ ਉਹ ਜਗਿਆਸੂ ਵਾਪਸ ਸੰਤਾਂ ਕੋਲ ਆਇਆ ਤਾਂ ਸੰਤਾਂ ਨੇ ਕਿਹਾ ਕਿ ਹੇ ਭਾਈ! ਪਰਮਾਤਮਾ ਦਾ ਨਾਮ ਵੀ ਇਸ ਲਾਲ ਦੀ ਨਿਆਈਂ ਹੈ। ਜਦੋਂ ਮਾਤਾ ਆਪਣੇ ਸੁੱਤੇ ਹੋਏ ਬੱਚੇ ਨੂੰ ਉਠਾ ਕੇ 'ਸਤਿਨਾਮ ਵਾਹਿਗੁਰੂ' ਕਹਾਉਂਦੀ ਹੈ, ਤਾਂ ਉਸ ਦਾ ਦੋ ਬੁੱਕ ਆਟੇ ਦੇ ਤੁੱਲ ਮੁੱਲ ਪਾਉਣ ਦੀ ਨਿਆਈਂ ਹੈ। ਜਦੋਂ ਜੱਟ ਹਲ ਵਾਹੁੰਦਾ ਹੋਇਆ 'ਵਾਹਿਗੁਰੂ' ਆਖਦਾ ਹੈ ਤਾਂ ਉਹ ਇਕ ਰੁਪਏ ਮਾਤਰ ਹੀ ਮੁੱਲ ਪਾਉਣ ਦੀ ਨਿਆਈਂ ਹੈ। ਜਦੋਂ ਸਤਿਸੰਗਤ 'ਚ ਬੈਠ ਕੇ 'ਵਾਹਿਗੁਰੂ' ਨੂੰ ਜਪੀਦਾ ਹੈ ਤਾਂ ਉਹ ਇਕ ਸੌ ਰੁਪਏ ਦੇ ਤੁਲ ਮੁੱਲ ਪਾਉਣ ਦੀ ਨਿਆਈਂ ਹੈ। ਪਰੰਤੂ ਜਦੋਂ ਇਸੇ ਨਾਮ ਨੂੰ ਸਤਿਗੁਰਾਂ ਪਾਸੋਂ ਪ੍ਰਾਪਤ ਕਰ ਕੇ 'ਵਾਹਿਗੁਰੂ' ਨੂੰ ਜਪੀਦਾ ਹੈ ਤਾਂ ਇਹ ਅਮੋਲਕ ਹੋ ਜਾਂਦਾ ਹੈ, ਜਿਸ ਦੀ ਕੀਮਤ ਨਹੀਂ ਆਖੀ ਜਾ ਸਕਦੀ। ਜਿਵੇਂ ਉਸ ਜੌਹਰੀ ਨੇ ਕੋਈ ਕੀਮਤ ਨਹੀਂ ਆਖੀ, ਭਾਵ ਗੁਰਮਤਿ ਅਨੁਸਾਰ ਨਾਮ ਜਪਣ ਦੀ ਹੀ ਵੱਡੀ ਮਹਿਮਾ ਹੈ।

## ਹਰਿ ਜਨ ਕੇ ਵਡ ਭਾਗ ਵਡੇਰੇ; ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥

ਹੇ ਸਤਿਗੁਰੂ ਜੀ! ਆਪ ਦੀ ਕ੍ਰਿਪਾ ਸਦਕਾ ਮੈਂ ਇਹ ਸਮਝ ਲਿਆ ਹੈ ਕਿ ਉਹ ਹਰਿ = ਪ੍ਰਭੂ ਦੇ ਜਨ = ਦਾਸ ਵੱਡਿਆਂ ਤੋਂ ਵਡੇਰੇ = ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੂੰ ਸੰਸਾਰ ਹਰਿ = ਹਰਿਆ ਭਰਿਆ ਕਰਨ ਵਾਲੇ ਹਰਿ = ਪ੍ਰਭੂ ਦੇ ਨਾਮ ਦੀ ਸ਼ਰਧਾ ਅਤੇ ਹਰਿ = ਪ੍ਰਭੂ ਨਾਮ ਦੀ ਪਿਆਸ ਲੱਗੀ ਹੈ ਜਿਨ੍ਹਾਂ ਦੇ ਮਨ ਵਿਚ ਪਰਮੇਸ਼ਰ ਦੀ ਪ੍ਰਾਪਤੀ ਦੀ ਸ਼ਰਧਾ ਹੈ, ਬਾਣੀ ਕਰਕੇ ਹਰੀ ਨਾਮ ਨੂੰ ਉਚਾਰਦੇ ਹਨ ਅਤੇ ਸਰੀਰ ਕਰਕੇ ਵੀ ਹਰੀ ਦੇ ਦਰਸ਼ਨਾਂ ਦੀ ਪਿਆਸ = ਤ੍ਰੇਹ ਲੱਗੀ ਹੋਈ ਹੈ **ਅਥਵਾ** ਜਿਨ੍ਹਾਂ ਨੂੰ ਮਨ ਬਾਣੀ ਸਰੀਰ ਕਰਕੇ ਸ਼ਰਧਾ ਰੂਪੀ ਪਿਆਸ ਲੱਗੀ ਹੈ, ਭਾਵ ਜਿਨ੍ਹਾਂ ਨੂੰ ਦਰਸ਼ਨਾਂ ਦੀ ਪਿਆਸ ਲੱਗੀ ਹੈ, ਉਹਨਾਂ ਦੀ ਮਹਾਰਾਜ ਨੇ ਹਰਿ ਹਰਿ ਨਾਮ ਦੀ ਸ਼ਰਧਾ ਨਾਲ ਤ੍ਰਿਸ਼ਨਾ ਰੂਪੀ ਪਿਆਸ ਹਰਿ = ਹਰ ਦਿੱਤੀ ਹੈ, ਭਾਵ ਮੇਟ ਦਿੱਤੀ ਹੈ।

## ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ; ਮਿਲਿ ਸੰਗਤਿ ਗੁਣ ਪਰਗਾਸਿ ॥੨॥

ਉਹਨਾਂ ਦਾ ਐਸਾ ਨਿਸਚਾ ਹੈ ਕਿ ਹੇ ਸਤਿਗੁਰੂ ਜੀ! ਹਰਿ ਹਰਿ ਪਰਮੇਸ਼ਰ ਦਾ ਨਾਮ **ਵਾ:** ਹਰਿ = ਹਰੇਕ ਨੂੰ ਹਰਿ = ਹਰੇ ਭਰੇ ਕਰਨ ਵਾਲਾ **ਵਾ:** ਦੁੱਖਾਂ ਨੂੰ ਹਰਨ ਵਾਲਾ ਆਪ ਜੀ ਦਾ ਅੰਮ੍ਰਿਤ ਨਾਮ ਸਾਨੂੰ ਮਿਲੇ ਤਾਂ ਆਤਮ ਤ੍ਰਿਪਤੀ ਕਰਕੇ ਤ੍ਰਿਪਤਾਸਹਿ = ਅਤਿਸ਼ੇ ਕਰਕੇ ਤ੍ਰਿਪਤ ਹੋਈਦਾ ਹੈ। ਹੇ ਸਤਿਗੁਰੂ ਜੀ! ਸਤਿਸੰਗਤ ਨਾਲ ਮਿਲ ਕੇ ਆਪ ਜੀ ਦੀ ਪ੍ਰਾਪਤੀ ਦੇ ਸ਼ੁਭ ਗੁਣ (ਸਤ, ਸੰਤੋਖ, ਦਇਆ, ਧਰਮ, ਵੀਚਾਰ, ਸ਼ਰਧਾ, ਭਗਤੀ, ਪ੍ਰੇਮ ਅਤੇ ਗਿਆਨ ਆਦਿ) ਗੁਣਾਂ ਦਾ ਪਰਗਾਸਿ = ਪ੍ਰਕਾਸ਼ ਹੁੰਦਾ ਹੈ ॥੨॥

## ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ;

ਜੋ ਹਰਿ = ਹਰੀ ਹਰ ਇਕ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹੈ, ਭਾਵ ਜੋ ਸਾਰਿਆਂ ਦੇ ਦੁੱਖਾਂ ਨੂੰ ਹਰਿ = ਨਾਸ਼ ਕਰਨ ਵਾਲਾ ਹੈ। ਐਸਾ ਹਰਿ = ਹਰੀ ਪਰਮੇਸ਼ਰ ਹੈ। ਉਸ ਦੇ ਨਾਮ ਨੂੰ ਜਿਨ = ਜਿਨ੍ਹਾਂ ਨੇ ਰਸੁ = ਪ੍ਰੇਮ ਪੂਰਬਕ ਮਨ, ਬਾਣੀ, ਸਰੀਰ ਕਰਕੇ ਪਾਇਆ = ਪ੍ਰਾਪਤ ਨ = ਨਹੀਂ ਕੀਤਾ।

## ਤੇ ਭਾਗਹੀਣ ਜਮ ਪਾਸਿ ॥

ਤੇ = ਉਹ ਤਾਂ (ਭਾਗ + ਹੀਣ) ਭਾਗ = ਨਿਸ਼ਕਾਮ ਕਰਮਾਂ ਤੋਂ ਹੀਣ = ਬਿਨਾਂ ਹਨ, ਜਿਨ੍ਹਾਂ ਕਰਕੇ ਵਾਹਿਗੁਰੂ ਦੀ ਪ੍ਰਾਪਤੀ ਹੋਣੀ ਸੀ, ਉਹ ਉਸ ਤੋਂ ਹੀਣੇ ਹੋ ਗਏ ਹਨ। ਉਹ ਹੁਣ ਜਮ ਪਾਸਿ = ਜਮਾਂ ਦੇ

ਕੋਲ ਜਾਣਗੇ, **ਵਾ:** ਜਮਾਂ ਦੀ ਪਾਸਿ = ਫਾਹੀ ਉਹਨਾਂ ਨੂੰ ਪਵੇਗੀ **ਵਾ:** ਜਮ ਉਹਨਾਂ ਦੇ ਪਾਸਿ = ਕੋਲ ਹੀ ਖੜਾ ਹੈ ਕਿ ਕਦੋਂ ਉਨ੍ਹਾਂ ਦੇ ਸੁਆਸ ਪੂਰੇ ਹੋਵਣ ਤੇ ਮੈਂ ਮਾਰ ਲਵਾਂ। ਜੈਸਾ ਕਿ :

**ਨਾਮੁ ਪਦਰਥੁ ਜਿਨ ਨਰ ਨਹੀ ਪਾਇਆ ਤੇ ਭਾਗਹੀਣ ਮੁਏ ਮਰਿ ਜਾਵੈ ॥੩॥**

*(ਗੂਜਰੀ ਮਹਲਾ ੪, ਅੰਗ ੪੯੪)*

## ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ;
## ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥

ਜੋ ਸਤਿਗੁਰਾਂ ਦੀ ਸਰਣਿ = ਸ਼ਰਨ ਦੁਆਰਾ ਸਤਿਸੰਗਤ ਵਿਚ ਨਹੀਂ ਆਏ, ਉਹਨਾਂ ਦੇ ਜੀਵੇ = ਜੀਣੇ (ਜੀਵਨ) ਨੂੰ ਧ੍ਰਿਗੁ = ਧ੍ਰਿਗਕਾਰ ਹੈ ਤੇ ਹੋਰ ਜੋ ਜੀਵਾਸਿ = ਜੀਵਨ ਦੀ ਆਸਾ ਲਾਈ ਰੱਖਦੇ ਹਨ, ਉਹ ਵੀ ਧ੍ਰਿਗੁ = ਧ੍ਰਿਗਕਾਰ ਹੈ ॥੩॥ ਜੈਸਾ ਕਿ :

**ਜਿਨ੍ ਐਸਾ ਸਤਿਗੁਰੁ ਸਾਧੁ ਨ ਪਾਇਆ, ਤੇ ਧ੍ਰਿਗੁ ਧ੍ਰਿਗੁ ਨਰ ਜੀਵਾਈਐ ॥**

*(ਬਸੰਤ ਹਿੰਡੋਲ ਮਹਲਾ ੪, ਅੰਗ ੧੧੭੯)*

'ਧ੍ਰਿਗੁ' ਸ਼ਬਦ ਅਪਮਾਨਜਨਕ ਨੂੰ ਕਿਹਾ ਹੈ। ਇਹ ਸ਼ਬਦ ਤਿੰਨ ਕਿਸਮ ਦੇ ਕਹੇ ਜਾਂਦੇ ਹਨ—ਫਿੱਟੇ ਮੂੰਹ, ਲਾਹਨਤ ਅਤੇ ਧ੍ਰਿਕਾਰ। ਸੌ ਵਾਰੀ ਕਿਸੇ ਨੂੰ ਫਿੱਟੇ ਮੂੰਹ ਕਹੀਏ ਤਾਂ ਇਕ ਲਾਹਨਤ ਬਣਦੀ ਹੈ। ਸੌ ਲਾਹਨਤ ਦਾ ਇਕ ਧ੍ਰਿਗ ਬਣਦਾ ਹੈ। ਸੋ ਇਥੇ ਸਤਿਗੁਰਾਂ ਨੇ 'ਧ੍ਰਿਗੁ' ਸ਼ਬਦ ਵਰਤਿਆ ਹੈ ਕਿ ਜੋ ਸਤਿਗੁਰੂ ਜੀ ਦੀ ਸ਼ਰਨ ਜਾਂ ਸੰਗਤ ਵਿਚ ਨਹੀਂ ਆਏ। 'ਧ੍ਰਿਗੁ' ਜੀਵੇ = ਉਹ ਮਨਮੁਖ ਜਿੰਨਾ ਚਿਰ ਪਿੱਛੇ ਜਿਊਂਦੇ ਰਹੇ ਹਨ **ਵਾ:** ਹੁਣ ਜੀ ਰਹੇ ਹਨ, ਉਹਨਾਂ ਨੂੰ 'ਧ੍ਰਿਗੁ' ਹੈ ਅਤੇ ਧ੍ਰਿਗ ਜੀਵਾਸਿ = ਅੱਗੇ ਨੂੰ ਜਿਹੜੀ ਜਿਊਣ ਦੀ ਆਸ ਰੱਖਦੇ ਹਨ ਕਿ ਹੋਰ ਜਿਊਂਦੇ ਰਹੀਏ, ਉਹ ਵੀ ਧ੍ਰਿਗ ਹੈ।

## ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ;
## ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥

ਜਿਨ = ਜਿਨ੍ਹਾਂ ਹਰਿ = ਹਰੀ ਦੇ ਜਨ = ਦਾਸਾਂ ਭਾਵ ਗੁਰਮੁਖਾਂ ਨੇ ਸਤਿਗੁਰੂ ਜੀ ਦੀ ਸੰਗਤ ਪਾਈ ਹੈ, ਤਿਨ = ਉਹਨਾਂ ਦੇ ਮਸਤਕਿ = ਮੱਥੇ ਪਰ ਧੁਰ ਤੋਂ ਹੀ ਲਿਖਾਸਿ = ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ **ਵਾ:** ਕ੍ਰਿਪਾ ਦਾ ਲਿਖਾਸਿ (ਲਿਖ + ਆਸ) ਲਿਖ = ਲੇਖ ਆਸ = ਹੈ ਤਾਂ ਹੀ ਮਨੁੱਖਾ ਸਰੀਰ ਪ੍ਰਾਪਤ ਕਰਕੇ ਉਹਨਾਂ ਨੂੰ ਸਤਿਸੰਗਤ ਮਿਲੀ ਹੈ, ਨਹੀਂ ਤਾਂ ਹਰ ਇਕ ਹੀ ਸਤਸੰਗੀ ਬਣ ਜਾਵੇ; ਜੈਸਾ ਕਿ :

**ਵਡਭਾਗੀ ਸਾਧਸੰਗੁ ਪਰਾਪਤਿ ਤਿਨ ਭੇਟਤ ਦੁਰਮਤਿ ਖੋਈ ॥** *(ਸੋਰਠਿ ਮਹਲਾ ੫, ਅੰਗ ੬੧੭)*

## ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ;
## ਮਿਲਿ ਜਨ ਨਾਨਕ ਨਾਮੁ ਪਰਗਾਸਿ ॥੪॥੪॥

ਆਪ ਜੀ ਦੀ ਸੰਗਤ ਧੰਨ ਧੰਨ ਹੈ ਜਿਸ ਦੁਆਰਾ ਹਰਿ = ਪ੍ਰਭੂ ਦੇ ਨਾਮ ਰਸ ਨੂੰ ਪਾਇਆ = ਪ੍ਰਾਪਤ ਕੀਤਾ ਹੈ **ਵਾ:** ਬ੍ਰਹਮਾਨੰਦ ਰਸ **ਵਾ:** ਹਰੀ ਦਾ ਰਸੁ = ਪ੍ਰੇਮ ਪ੍ਰਾਪਤ ਕੀਤਾ ਹੈ ਅਤੇ ਜਨ = ਭਗਤ ਜਨਾਂ **ਵਾ:** ਗੁਰਮੁਖ ਜਨਾਂ (ਬਾਬਾ ਬੁੱਢਾ ਜੀ ਆਦਿ) ਨਾਲ ਮਿਲਿ = ਮਿਲ ਕੇ ਨਾਮ ਕਰਕੇ ਸਰੂਪ ਦਾ ਪਰਗਾਸਿ = ਪ੍ਰਕਾਸ਼ ਹੋਇਆ ਹੈ **ਵਾ:** ਗਿਆਨ ਪ੍ਰਾਪਤ ਹੋਇਆ ਹੈ। ਉਹ ਸਤਿਸੰਗਤ ਵੀ ਧੰਨ ਹੈ ਅਤੇ ਜਿਨ੍ਹਾਂ ਨੇ ਸੰਗਤ ਪ੍ਰਾਪਤ ਕੀਤੀ ਹੈ, ਉਹ ਪੁਰਖ ਵੀ ਧੰਨ ਹਨ ॥੪॥੪॥ **ਸੰਗਤ ਚਾਰ ਪ੍ਰਕਾਰ ਦੀ ਹੁੰਦੀ ਹੈ :**

੧. **ਸੰਗਤ :** ਦੋ ਚੀਜ਼ਾਂ ਦੇ ਮਿਲਾਪ ਦਾ ਨਾਮ ਹੈ ਜਿਸ ਕਰਕੇ ਜੀਵਨ ਵਿਚ ਕੋਈ ਲਾਭ ਜਾਂ ਘਾਟਾ ਨਾ ਹੋਵੇ, ਉਹ ਸੰਗਤ ਹੈ।

੨. **ਸਾਧ ਸੰਗਤ :** ਕਿਸੇ ਸਾਧੂ, ਸਾਧ = ਸ੍ਰੇਸ਼ਟ ਮਹਾਤਮਾ ਨਾਲ ਮਿਲ ਕਰ ਕੇ ਪਰਉਪਕਾਰ, ਭਜਨ, ਸਿਮਰਨ, ਕਥਾ, ਕੀਰਤਨ, ਨਿਸ਼ਕਾਮ ਸੇਵਾ ਵਿਚ ਲੱਗ ਕੇ ਜੀਵਨ ਉੱਚਾ ਹੋ ਜਾਵੇ, ਉਹ ਸਾਧ ਸੰਗਤ ਹੈ।

੩. **ਕੁਸੰਗਤ :** ਖੋਟੀ ਭਾਵ ਭੈੜੀ ਸੰਗਤ। ਜਿਨ੍ਹਾਂ ਖੋਟੇ ਪੁਰਖਾਂ ਨਾਲ ਮਿਲ ਕੇ ਪੁਰਸ਼ ਸ੍ਰੇਸ਼ਟ ਸੁਭਾਅ ਨੂੰ ਵਿਗਾੜ ਲਵੇ। ਆਪਣੇ ਵੱਡਿਆਂ ਦੀ ਸ਼ਰਮ ਛੱਡ ਦੇਵੇ, ਸ੍ਰੇਸ਼ਟ ਗੁਣਾਂ ਨੂੰ ਛੱਡ ਦੇਵੇ, ਮਾੜੇ ਕਰਮ ਕਰਨ ਲੱਗ ਜਾਵੇ, ਉਹ ਕੁਸੰਗਤ ਹੈ।

੪. **ਸਤਿਸੰਗਤ :** ਜਿਨ੍ਹਾਂ ਨਾਲ ਮਿਲ ਕੇ ਸਤ = ਸੱਚ ਸਰੂਪ ਦੀ ਸੰ = ਭਲੀ ਪ੍ਰਕਾਰ ਗਤ = ਪ੍ਰਾਪਤੀ ਹੋ ਜਾਵੇ, ਉਹ ਸਤਿਸੰਗਤ ਹੈ; ਜੈਸਾ ਕਿ :

**ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥** *(ਸਿਰੀਰਾਗੁ ਮਹਲਾ ੧ ਘਰੁ ੧, ਅੰਗ ੭੨)*

**ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥** *(ਗਉੜੀ ਗੁਆਰੇਰੀ ਮਹਲਾ ੨, ਅੰਗ ੧੬੦)*

# ਰਾਗੁ ਗੂਜਰੀ ਮਹਲਾ ੫ ॥

## ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਰਹਰਾਸਿ ਸਾਹਿਬ** (ਅੰਗ ੧੦) | **ਰਾਗੁ ਗੂਜਰੀ** (ਅੰਗ ੪੯੫) |
|---|---|
| 'ਰਾਗੁ' ਗੂਜਰੀ ਮਹਲਾ ੫ ॥ | ਗੂਜਰੀ ਮਹਲਾ ੫ 'ਚਉਪਦੇ ਘਰੁ ੧' |
| ਸਤਸੰਗਤਿ ਮਿਲੇ 'ਸੁ' ਤਰਿਆ ॥ | ਸਤਸੰਗਤਿ ਮਿਲੇ 'ਸਿ' ਤਰਿਆ ॥ |
| 'ਊਡੇ' ਊਡਿ ਆਵੇ ਸੈ ਕੋਸਾ | 'ਊਡੈ' ਊਡਿ ਆਵੈ ਸੈ ਕੋਸਾ |
| 'ਤਿਨ ਕਵਣੁ' ਖਲਾਵੈ 'ਕਵਣੁ' ਚੁਗਾਵੈ | 'ਉਨ ਕਵਨੁ' ਖਲਾਵੈ ਕਵਨੁ ਚੁਗਾਵੈ |

**ਉਥਾਨਕਾ :** ਜਦੋਂ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਗੁਰਤਾਗੱਦੀ ਗੁਣਾਂ ਦੇ ਆਧਾਰ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਖ਼ਸ਼ ਦਿੱਤੀ ਤੇ ਆਪ ਭਾਦਰੋਂ ਸੁਦੀ ਤੀਜ ਸੰਮਤ ੧੬੩੮ ਨੂੰ ਜੋਤੀ ਜੋਤਿ ਸਮਾ ਗਏ। ਉਨ੍ਹਾਂ ਦਿਨਾਂ ਵਿਚ ਭਾਈ ਗੁਰਦਾਸ ਜੀ ਆਗਰੇ ਵੱਲ ਗੁਰਮਤਿ ਪ੍ਰਚਾਰ ਕਰਨ ਲਈ ਗਏ ਹੋਏ ਸਨ। ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਦਾ ਸੱਚਖੰਡ ਗਮਨ ਸੁਣਿਆ ਤਾਂ ਉਸੇ ਵੇਲੇ ਹੀ ਸੰਗਤਾਂ ਸਮੇਤ ਪੰਜਾਬ ਵੱਲ ਚੱਲ ਪਏ। ਦੁਆਬੇ ਵਾਲੇ ਪਾਸੇ ਤੋਂ ਗੋਇੰਦਵਾਲ ਸਾਹਿਬ ਬਿਆਸ ਨਦੀ ਪਾਰ ਕਰਨੀ ਸੀ। ਸਰਦੀ ਦਾ ਮੌਸਮ ਹੋਣ ਕਰਕੇ ਠੰਢ ਬਹੁਤ ਸੀ। ਸ਼ਾਮ ਦਾ ਸਮਾਂ ਹੋਣ ਕਰਕੇ ਬੇੜੀਆਂ ਦੇ ਮਲਾਹ ਘਰ ਜਾ ਚੁੱਕੇ ਸਨ। ਨੇੜੇ ਪਹੁੰਚ ਕੇ ਇਹ ਚਿੰਤਾ ਹੋਈ ਕਿ ਸਰਦੀ ਦੀ ਰੁੱਤ ਹੈ, ਬੱਚੇ ਅਤੇ ਬੁੱਢੇ ਸੰਗਤ ਦੇ ਸਰੀਰ ਸਰਦੀ ਦੇ ਕਾਰਨ ਬਿਮਾਰ ਹੋ ਸਕਦੇ ਸਨ। ਜਦੋਂ ਸੰਗਤਾਂ ਨੇ ਪੁੱਛਿਆ ਕਿ ਭਾਈ ਸਾਹਿਬ ਜੀ ਹੁਣ ਕੀ ਬਣੇਗਾ ? ਭਾਈ ਸਾਹਿਬ ਜੀ ਨੇ ਕਿਹਾ ਕਿ 'ਵਾਹਿਗੁਰੂ' ਨਾਮ ਤਾਂ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ (ਵਾਹਿਗੁਰੂ ਨਾਮ ਜਹਾਜ਼ ਹੈ ਚੜ੍ਹੇ ਸੋ ਉਤਰੇ ਪਾਰ), ਫਿਰ ਛੋਟੀ ਜਿਹੀ ਨਦੀ ਤਰਨੀ ਕੀ ਔਖੀ ਹੈ। ਭਾਈ ਸਾਹਿਬ ਨੇ ਜਪੁ ਜੀ ਸਾਹਿਬ ਦੀ ਗਿਆਰ੍ਹਵੀਂ ਪਉੜੀ 'ਸੁਣਿਐ ਸਰਾ ਗੁਣਾ ਕੇ ਗਾਹ... ਸੁਣਿਐ ਹਾਥ ਹੋਵੈ ਅਸਗਾਹੁ' ਸੰਗਤ ਨੂੰ ਬਚਨ ਕੀਤਾ ਕਿ ਨਾਮ ਬਾਣੀ ਪੜ੍ਹਦੇ ਹੋਏ ਮੇਰੇ ਮਗਰ ਤੁਰਦੇ ਆਉ। ਬਾਣੀ ਦੇ ਪ੍ਰਤਾਪ ਨਾਲ ਛੋਟੇ ਬੱਚਿਆਂ ਨੂੰ ਪਾਣੀ ਗੋਡਿਆਂ ਤੱਕ ਅਤੇ ਵੱਡਿਆਂ ਨੂੰ ਗਿੱਟਿਆਂ ਤੱਕ ਹੀ ਆਇਆ। ਜਿਸ ਬਿਆਸਾ ਨਦੀ ਨੇ ਕਿਸੇ ਨੂੰ ਪਾਰ ਨਹੀਂ ਸੀ ਲੰਘਣ ਦਿੱਤਾ, ਉਸੇ ਵਿੱਚੋਂ ਗੁਰੂ ਕੇ ਸਿੱਖ ਭਾਈ ਗੁਰਦਾਸ ਜੀ ਬਿਨਾਂ ਬੇੜੀ, ਬਿਨਾਂ ਮਲਾਹ ਤੋਂ ਸਿਦਕ ਦੀ ਬੇੜੀ 'ਤੇ ਗੁਰੂ ਨੂੰ ਮਲਾਹ ਜਾਣ ਕੇ ਸਾਰੀ ਸੰਗਤ ਸਮੇਤ ਪਾਰ ਹੋ ਗਏ। ਰਾਤ ਕੱਟੀ ਤੇ

ਅੰਮ੍ਰਿਤ ਵੇਲਾ ਹੋਇਆ। ਬਾਉਲੀ ਸਾਹਿਬ 'ਤੇ ਇਸ਼ਨਾਨ ਕੀਤਾ, ਨਿਤਨੇਮ ਕਰ ਕੇ ਗੁਰੂ ਅਸਥਾਨਾਂ ਦੀ ਯਾਤਰਾ ਕੀਤੀ। ਅੰਮ੍ਰਿਤਸਰ ਸਾਹਿਬ ਨੂੰ ਤੁਰਨ ਲੱਗੇ। ਗੋਇੰਦਵਾਲ ਦੀ ਧਰਤੀ 'ਤੇ ਬੱਚੇ ਖੇਡਦੇ ਦੇਖੇ ਜੋ ਕਹਿ ਰਹੇ ਸਨ ਕਿ ਜਿੱਤੇਗਾ ਉਹ ਜਿਸ 'ਤੇ ਗੁਰੂ ਦੀ ਕਿਰਪਾ ਹੋਵੇਗੀ। ਭਾਈ ਸਾਹਿਬ ਜੀ ਨੂੰ ਜਿਹੜਾ ਸੰਗਤ ਨੂੰ ਸ਼ਕਤੀ ਨਾਲ ਦਰਿਆ ਪਾਰ ਕਰਾਉਣ ਦਾ ਸੂਖਮ ਜਿਹਾ ਮਾਣ ਹੋਇਆ ਸੀ, ਬੱਚਿਆਂ ਦੀ ਗੱਲ ਸੁਣ ਕੇ ਸਾਰਾ ਨਸ਼ਟ ਹੋ ਗਿਆ। ਪ੍ਰੇਮ ਵਿਚ ਢਲ ਗਏ। ਨਿਮਰਤਾ ਵਿਚ ਆ ਕੇ ਬੱਚਿਆਂ ਦੇ ਪੈਰੀਂ ਪੈ ਗਏ ਤੇ ਕਿਹਾ ਕਿ ਬੱਚਿਉ ! ਧੰਨ ਹੋ ਤੁਸੀਂ, ਜਿਨ੍ਹਾਂ ਨੇ ਗੁਰੂ 'ਤੇ ਇਤਨਾ ਭਰੋਸਾ ਰੱਖਿਆ ਹੈ ਤੇ ਫਿਰ ਅੰਮ੍ਰਿਤਸਰ ਸਾਹਿਬ ਨੂੰ ਰਵਾਨਾ ਹੋਏ। ਫਿਰ ਮਨ ਵਿਚ ਸੰਕਲਪ ਕੀਤਾ ਕਿ ਜੋ ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਥਾਂ 'ਤੇ ਗੁਰਤਾ-ਗੱਦੀ ਦੇ ਮਾਲਕ ਬਣੇ ਹਨ, ਕੀ ਉਹਨਾਂ ਵਿਚ ਪਹਿਲੇ ਗੁਰੂਆਂ ਵਰਗੀਆਂ ਹੀ ਸ਼ਕਤੀਆਂ ਤੇ ਅੰਤਰਯਾਮਤਾ ਹੈ ? ਜੇ ਪੂਰੇ ਸਤਿਗੁਰੂ ਹਨ ਤਾਂ ਨਦੀ ਪਾਰ ਕਰਨ ਦਾ ਵਿਰਤਾਂਤ ਮੈਨੂੰ ਗੁਰੂ ਸਾਹਿਬ ਆਪ ਦੱਸਣ। ਜਦੋਂ ਗੁਰੂ ਅਰਜਨ ਦੇਵ ਜੀ ਦੇ ਕੋਲ ਪਹੁੰਚੇ ਤਾਂ ਗੁਰੂ ਸਾਹਿਬ ਜੀ ਨੇ ਬਹੁਤ ਪਿਆਰ ਤੇ ਸਤਿਕਾਰ ਨਾਲ ਕਿਹਾ ਕਿ ਭਾਈ ਸਾਹਿਬ ! ਤੁਸੀਂ ਧੰਨ ਹੋ। ਸਾਰੀ ਸੰਗਤ ਨੂੰ ਦਰਿਆ ਵਿੱਚੋਂ ਪਾਰ ਕਰ ਲਿਆਏ ਹੋ ਅਤੇ ਨਾਮ 'ਤੇ ਦ੍ਰਿੜ੍ਹ ਨਿਸਚਾ ਕਰਵਾਇਆ ਕਿ ਨਾਮ ਹੀ ਦੋਹਾਂ ਲੋਕਾਂ ਵਿਚ ਤਾਰਨ ਵਾਲਾ ਹੈ। ਫਿਰ ਆਪ ਐਡੇ ਵੱਡੇ ਹੁੰਦੇ ਹੋਏ ਵੀ ਤੁਸੀਂ ਨਿੱਕੇ ਨਿੱਕੇ ਬੱਚਿਆਂ ਦਾ ਗੁਰੂ-ਭਰੋਸਾ ਦੇਖ ਕੇ ਪੈਰੀਂ ਡਿਗ ਪਏ। ਇਹ ਸੁਣ ਕੇ ਭਾਈ ਗੁਰਦਾਸ ਜੀ ਨੂੰ ਪੂਰਨ ਨਿਸਚਾ ਹੋਇਆ। ਸੇਵਾ ਲਈ ਦ੍ਰਿੜ੍ਹ ਹੋ ਗਏ। ਫਿਰ ਦੂਸਰੇ ਪੁੱਤਰ ਪ੍ਰਿਥੀਏ ਤੇ ਮਹਾਂਦੇਵ ਕੋਲ ਨਹੀਂ ਗਏ। ਇਤਨੇ ਨੂੰ ਲੰਗਰ ਤਿਆਰ ਹੋਣ ਕਰਕੇ ਸਤਿਗੁਰੂ ਜੀ ਨੇ ਸੰਗਤ ਸਮੇਤ ਪੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਿਆ। ਸਭ ਨੂੰ ਦੋ ਦੋ ਪ੍ਰਸ਼ਾਦੇ ਮਿੱਸੇ, ਛੋਲਿਆਂ ਵਾਲੇ ਮਿਲੇ। ਭਾਈ ਸਾਹਿਬ ਦੇ ਮਨ ਵਿਚ ਵਿਚਾਰ ਆਈ ਕਿ ਇਕ ਤਾਂ ਮੈਂ ਚੌਥੇ ਪਾਤਸ਼ਾਹ ਜੀ ਦੇ ਮੁਖੀ ਸਿੱਖਾਂ ਵਿੱਚੋਂ ਪ੍ਰਚਾਰਕ ਨਿਯੁਕਤ ਕੀਤਾ ਹੋਇਆ ਸਾਂ, ਦੂਸਰਾ ਸੰਬੰਧ ਵਿਚ ਤੁਹਾਡਾ ਮਾਮਾ ਲੱਗਦਾ ਹਾਂ। ਤੀਜਾ ਸੰਗਤ ਨੂੰ ਨਾਲ ਲੈ ਕੇ ਪ੍ਰਾਹੁਣੇਚਾਰੀ ਵਿਚ ਆਇਆ ਹਾਂ। ਜਦੋਂ ਮੇਰੀ ਹੀ ਐਸੀ ਸੇਵਾ ਹੋਈ ਰੁੱਖੇ ਮਿੱਸੇ ਪ੍ਰਸ਼ਾਦਿਆਂ ਨਾਲ ਤਾਂ ਬਾਕੀ ਸਿੱਖਾਂ ਦੀ ਕੀ ਸੇਵਾ ਕਰਦੇ ਹੋਣਗੇ ? ਇਹ ਜਾਣ ਕੇ ਸਤਿਗੁਰੂ ਜੀ ਹੱਸ ਪਏ ਤੇ ਕਿਹਾ ਕਿ ਭਾਈ ਸਾਹਿਬ ਜੀ ! ਜੋ ਪ੍ਰਾਲਬਧ ਸੀ, ਉਹ ਸਭ ਨੂੰ ਪ੍ਰਾਪਤ ਹੋ ਗਈ। ਅਸਾਂ ਵੀ ਆਪ ਜੀ ਦੇ ਨਾਲ ਸੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕਿਆ ਹੈ, ਕੋਈ ਅਲੱਗ ਬੈਠ ਕੇ ਨਹੀਂ ਛਕਿਆ। ਜੇ ਹੋਰ ਸ਼ੰਕਾ ਦੀ ਨਵਿਰਤੀ ਕਰਨੀ ਹੈ ਤਾਂ ਤੁਹਾਡੀ ਭੈਣ ਤੇ ਮੇਰੇ ਸਤਿਕਾਰਯੋਗ ਮਾਤਾ ਜੀ (ਬੀਬੀ ਭਾਨੀ ਜੀ) ਪਾਸੋਂ ਪਤਾ ਕਰ ਲੈਣਾ। ਮਾਤਾ ਭਾਨੀ ਜੀ ਉਸ ਵੇਲੇ ਲੰਗਰ ਪਰੋਸ ਕੇ ਵਰਤਾ ਰਹੇ ਸਨ। ਭਾਈ ਗੁਰਦਾਸ ਜੀ ਨੇ ਬੀਬੀ ਭਾਨੀ ਜੀ ਨੂੰ ਨਮਸਕਾਰ ਕੀਤੀ। ਬੀਬੀ ਜੀ ਨੇ ਅਸੀਸ ਦਿੱਤੀ। ਭਾਈ ਗੁਰਦਾਸ ਜੀ ਨੇ ਪੁੱਛਿਆ ਕਿ ਬੀਬੀ ਜੀ ! ਇਹ ਉਨ੍ਹਾਂ ਵੱਡਿਆਂ ਦਾ ਲੰਗਰ ਹੈ ਕਿ ਜਿਥੇ ਖੀਰ ਦੇ ਵਿਚ ਵੀ ਘਿਉ ਪਾਇਆ ਜਾਂਦਾ ਸੀ, ਹੁਣ ਰੁੱਖੇ ਮਿੱਸੇ ਪ੍ਰਸ਼ਾਦਿਆਂ 'ਤੇ ਲੰਗਰ ਆ ਗਿਆ ਹੈ। ਤਾਂ ਬੀਬੀ ਭਾਨੀ ਜੀ ਨੇ ਕਿਹਾ ਕਿ ਵੱਡੇ ਪੁੱਤਰ ਪ੍ਰਿਥੀਏ ਤੇ ਨਾਲ ਰਲੇ ਮਹਾਂਦੇਵ ਜੋ ਸੰਗਤਾਂ ਦੀ ਕਾਰ ਭੇਟਾ (ਪਦਾਰਥ) ਉਹ ਸਭ ਸਾਂਭ ਲੈਂਦੇ ਹਨ। ਆਮਦਨ ਘਟ ਗਈ ਹੈ ਤੇ ਸਾਰੀਆਂ ਸੰਗਤਾਂ ਲੰਗਰ ਏਥੋਂ ਛਕਦੀਆਂ ਹਨ। ਇਸ ਲਈ ਲੰਗਰ ਦੀ ਲਾਗਤ ਵਧ ਗਈ ਹੈ। ਇਹ ਸੁਣ ਕੇ ਭਾਈ ਸਾਹਿਬ ਜੀ ਨੇ ਕਿਹਾ ਕਿ ਉੱਦਮ ਕਰਨਾ ਚਾਹੀਦਾ ਹੈ। ਉੱਦਮ ਤੋਂ ਬਿਨਾਂ ਗੱਲ ਨਹੀਂ ਬਣਨੀ ਕਿਉਂਕਿ ਸਤਿਗੁਰੂ ਜੀ ਤਾਂ ਵੇਪਰਵਾਹ ਹਨ। ਭਾਈ ਗੁਰਦਾਸ ਜੀ ਨੂੰ ਪਤਾ ਲੱਗਾ ਕਿ ਪਿਸ਼ੌਰ ਦੇ ਇਲਾਕੇ 'ਚੋਂ ਸੰਗਤ ਆ ਰਹੀ ਹੈ। ਆਪ ਜੀ ਪਹਿਲਾਂ ਹੀ ਇਕ ਅਸਥਾਨ 'ਤੇ ਬੈਠ ਗਏ, (ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਯਾਦਗਾਰ ਪਿਪਲੀ ਸਾਹਿਬ ਗੁਰਦੁਆਰਾ ਹੈ) ਚੌਰ ਸਾਹਿਬ ਤੇ ਹੋਰ ਗੁਰੂ ਘਰ ਦੀਆਂ ਨਿਸ਼ਾਨੀਆਂ ਰੱਖ ਕੇ ਸੰਗਤਾਂ ਨੂੰ ਸੱਚ ਦਾ ਜਾਣੂ ਕਰਾਇਆ ਕਿ ਗੁਰੂ ਰਾਮਦਾਸ ਜੀ ਦੇ ਤਿੰਨ ਸਪੁੱਤਰ ਹਨ—ਪ੍ਰਿਥੀਚੰਦ, ਮਹਾਂਦੇਵ ਅਤੇ ਗੁਰੂ ਅਰਜਨ ਦੇਵ ਜੀ। ਸ੍ਰੀ ਗੁਰੂ ਰਾਮਦਾਸ ਜੀ ਗੁਰਤਾਗੱਦੀ ਛੋਟੇ ਸਪੁੱਤਰ ਗੁਰੂ ਅਰਜਨ ਦੇਵ ਜੀ

ਨੂੰ ਦੇ ਕੇ ਗਏ ਹਨ। ਭੇਟਾ ਗੁਰੂ ਨੂੰ ਹੀ ਅਰਪਨ ਦਾ ਫਲ ਹੈ, ਕਿਸੇ ਪਖੰਡੀ ਨੂੰ ਲੁਟਾਉਣ ਦਾ ਨਹੀਂ, ਪਰ ਫਿਰ ਵੀ ਜੇ ਕਿਸੇ ਨੇ ਆਪਣਾ ਧਨ ਲੁਟਾਉਣਾ ਹੈ ਤਾਂ ਉਹਨਾਂ ਦੀ ਮਰਜ਼ੀ। ਇਹ ਸੁਣ ਕੇ ਸਾਰੀ ਸੰਗਤ ਨੇ ਭੇਟਾ ਗੁਰੂ ਦੇ ਨਮਿਤ ਭਾਈ ਸਾਹਿਬ ਨੂੰ ਸੌਂਪ ਦਿੱਤੀ। ਸੰਗਤਾਂ ਮਗਰ ਤੁਰੀਆਂ ਆ ਰਹੀਆਂ ਸਨ। ਜਦੋਂ ਅੰਮ੍ਰਿਤ ਸਰੋਵਰ ਦੇ ਨੇੜੇ ਪਹੁੰਚੇ ਤਾਂ ਪ੍ਰਿਥੀਏ ਤੇ ਮਹਾਂਦੇਵ ਦੇ ਸੇਵਕ ਸੰਗਤਾਂ ਨੂੰ ਕਹਿਣ ਕਿ ਪ੍ਰਿਥੀਆ ਵੱਡਾ ਗੁਰੂ ਹੈ। ਦੂਜੇ ਕਹਿਣ, ਮਹਾਂਦੇਵ ਵੱਡਾ ਗੁਰੂ ਹੈ। ਗੁਰਸਿੱਖ ਕਹਿਣ ਲੱਗੇ ਕਿ ਭੇਟਾ ਤਾਂ ਸਾਰੀ ਭਾਈ ਗੁਰਦਾਸ ਜੀ ਲੈ ਗਏ ਹਨ। ਜੇ ਚਾਹੁੰਦੇ ਹੋ ਤਾਂ ਅਸੀਂ ਖ਼ਾਲੀ ਦਰਸ਼ਨ ਕਰ ਲੈਂਦੇ ਹਾਂ। ਸੁਣ ਕੇ ਮਸੰਦ ਚੁੱਪ ਕਰ ਗਏ ਤੇ ਵਾਪਸ ਮੁੜ ਆਏ। ਪ੍ਰਿਥੀਆ ਤੇ ਮਹਾਂਦੇਵ ਭਾਈ ਗੁਰਦਾਸ ਜੀ ਨੂੰ ਬੁਰਾ ਭਲਾ ਕਹਿਣ ਲੱਗੇ ਕਿ ਉਹ ਸਾਡਾ ਵੀ ਮਾਮਾ ਹੈ। ਸਾਨੂੰ ਭਾਣਜਿਆਂ ਨੂੰ ਇੱਕੋ ਜਿਹਾ ਕਿਉਂ ਨਹੀਂ ਸਮਝਦਾ? ਸਾਡੇ ਛੋਟੇ ਭਰਾ ਦਾ ਹੀ ਪੱਖ ਕਿਉਂ ਕਰਦਾ ਹੈ? ਪ੍ਰਿਥੀਏ ਤੇ ਮਹਾਂਦੇਵ ਨੇ ਸੋਚਿਆ ਕਿ ਹੁਣ ਇਉਂ ਤਾਂ ਗੱਲ ਨਹੀਂ ਬਣਨੀ, ਬਾਹਰ ਤੋਂ ਉਗਰਾਹੀ ਕਰ ਕੇ ਲਿਆਈਏ। ਇਹ ਪਤਾ ਲੱਗਣ 'ਤੇ ਭਾਈ ਸਾਹਿਬ ਨੇ ਸੰਗਤਾਂ ਨੂੰ ਪੱਤਰ ਲਿਖ ਕੇ ਭੇਜ ਦਿੱਤੇ ਕਿ ਗੁਰੂ ਦਾ ਦਸਵੰਧ ਇਨ੍ਹਾਂ ਨੂੰ ਨਹੀਂ ਦੇਣਾ, ਇਹ ਮਾਇਆ ਦੇ ਲਾਲਚੀ ਹਨ। ਸਤਿਗੁਰੂ ਕੇਵਲ ਸ੍ਰੀ ਗੁਰੂ ਅਰਜਨ ਦੇਵ ਜੀ ਹਨ, ਜਿਸ ਕਰਕੇ ਪ੍ਰਿਥੀਆ ਤੇ ਮਹਾਂਦੇਵ ਦੋਵੇਂ ਖ਼ਾਲੀ ਅੰਮ੍ਰਿਤਸਰ ਵਾਪਿਸ ਆਏ। ਭਾਈ ਸਾਹਿਬ ਜੀ ਦੀ ਹਿੰਮਤ ਤੇ ਉੱਦਮ ਦਾ ਪਤਾ ਲੱਗਣ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਹਨਾਂ ਦੇ ਪਰਥਾਏ ਇਹ ਸ਼ਬਦ ਉਚਾਰਨ ਕੀਤਾ।

ਰਾਗ ਗੂਜਰੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਇਹ ਸ਼ਬਦ ਉਚਾਰਣ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਹ ਪਹਿਲਾ ਸ਼ਬਦ ਹੈ।

## ਕਾਹੇ ਰੇ ਮਨ ਚਿਤਵਹਿ ਉਦਮੁ; ਜਾ ਆਹਰਿ ਹਰਿ ਜੀਉ ਪਰਿਆ ॥

ਰੇ = ਹੇ ਭਾਈ ਗੁਰਦਾਸ ਜੀ! ਤੁਸੀਂ ਆਪਣੇ ਮਨ ਵਿਚ ਕਾਹੇ = ਕਿਸ ਵਾਸਤੇ ਇਹ ਉਦਮੁ ਚਿਤਵਹਿ = ਚਿਤਵਦੇ ਹੋ? ਜਾ = ਜਦੋਂ ਕਿ ਸਭ ਨੂੰ ਰੋਜ਼ੀ ਦੇਣ ਦੇ ਆਹਰਿ = ਉੱਦਮ ਵਿਚ ਤਾਂ ਹਰਿ = ਪ੍ਰਭੂ ਜੀ ਆਪ ਹੀ ਪਰਿਆ = ਪਿਆ ਹੋਇਆ ਹੈ। ਜੈਸਾ ਕਿ :

**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥** *(ਰਾਮਕਲੀ ਕੀ ਵਾਰ ਮ: ੩, ਅੰਗ ੯੫੫)*

**ਜੀਅ ਜੰਤ ਕਉ ਰਿਜਕੁ ਸੰਬਾਹੇ ॥ ਕਰਣ ਕਾਰਣ ਸਮਰਥ ਆਪਾਹੇ ॥** *(ਮਾਰੂ ਸੋਲਹੇ ਮਹਲਾ ੫, ਅੰਗ ੧੦੭੧)*

**ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥**
*(ਸੋਰਠਿ ਮਹਲਾ ੫ ਘਰੁ ੧ ਅਸਟਪਦੀਆ, ਅੰਗ ੬੩੯)*

## ਸੈਲ ਪਥਰ ਮਹਿ ਜੰਤ ਉਪਾਏ; ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥

ਵੇਖੋ ਉਸ ਨੇ ਸੈਲ ਪਥਰ = ਪਹਾੜਾਂ ਦੇ ਪੱਥਰਾਂ **ਵਾ:** ਖ਼ੁਸ਼ਕ ਪੱਥਰਾਂ **ਵਾ:** ਪੱਥਰਾਂ ਦੀਆਂ ਸਿਲਾਂ ਮਹਿ = ਵਿਚ ਸ਼ੱਕਰ ਖੋਰ ਜੰਤ = ਜੀਵਾਂ ਨੂੰ ਉਪਾਏ = ਪੈਦਾ ਕਰ ਕੇ ਤਾ ਕਾ = ਉਨ੍ਹਾਂ ਦਾ ਰਿਜ਼ਕ ਉਨ੍ਹਾਂ ਦੇ ਆਗੈ = ਅੱਗੇ ਧਰਿਆ ਹੈ, **ਵਾ:** ਉਹਨਾਂ ਦੇ ਜਨਮ ਤੋਂ ਵੀ ਆਗੈ = ਪਹਿਲਾਂ ਹੀ ਪੈਦਾ ਕਰਕੇ ਧਰਿਆ = ਰੱਖਿਆ ਹੈ ॥੧॥ ਜੈਸਾ ਕਿ :

**ਪਹਿਲੋਂਦੇ ਤੈਂ ਰਿਜਕੁ ਸਮਾਹਾ ॥ ਪਿਛੋਦੇ ਤੈਂ ਜੰਤੁ ਉਪਾਹਾ ॥** *(ਮਾਝ ਮਹਲਾ ੫ ਘਰੁ ੧, ਅੰਗ ੧੩੦)*

**ਸੁਨਿ ਮਰਦਾਨੇ! ਲੇਤ ਸਦਾ ਸਭ ਕੀ ਸੁਧ ਕਰਤਾਰ।**
**ਦੇਹ ਬਣੀ ਪਸ਼ਚਾਤ ਹੈ ਪੂਰਬ ਬਣਾ ਅਹਾਰ।** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਜਿਵੇਂ ਕਿ ਦਮਦਮੀ ਟਕਸਾਲ ਦੇ ਗਿਆਰ੍ਹਵੇਂ ਮੁਖੀ ਸੰਤ ਬਾਬਾ ਸੁੰਦਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਧਾਰੀਵਾਲ (ਗੁਰਦਾਸਪੁਰ) ਪੁਲ ਦੇ ਨੇੜੇ ਜਦੋਂ ਪੱਥਰ ਤੋੜ ਰਹੇ ਮਜ਼ਦੂਰਾਂ ਪਾਸ ਇਕ ਪੱਥਰ 'ਚੋਂ ਕੀੜਾ ਨਿਕਲਿਆ ਵੇਖਿਆ ਸੀ ਤਾਂ ਉਸ ਨੂੰ ਸ਼ੱਕਰ ਖ਼ੋਰ ਕੀੜਾ ਕਹਿ ਕੇ ਪੱਥਰ 'ਚ ਭੂਰੇ ਰੰਗ ਦਾ ਮਿੱਠਾ ਸ਼ੱਕਰ ਜਿਹਾ ਪਦਾਰਥ ਵੀ ਦਿਖਾ ਕੇ ਸਿੰਘਾਂ ਨੂੰ ਨਿਸਚਾ ਕਰਾਇਆ ਸੀ।

ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਭਾਈ ਗੁਰਦਾਸ ਜੀ ਨੂੰ ਇਹ ਉਪਦੇਸ਼ ਬਖ਼ਸ਼ ਰਹੇ ਸਨ ਤਾਂ ਇੰਨੇ ਨੂੰ ਕਸ਼ਮੀਰ ਦੀ ਸੰਗਤ ਤੇ ਰਾਜ ਪ੍ਰਵਾਰ ਸਮੇਤ ਗੁਰੂ ਘਰ ਦੇ ਪ੍ਰਚਾਰਕ ਭਾਈ ਮਾਧੋਦਾਸ ਜੀ ਵੀ ਆ ਪਹੁੰਚੇ ਤੇ ਸਭ ਨੇ ਆ ਕੇ ਸਤਿਗੁਰੂ ਜੀ ਨੂੰ ਨਮਸਕਾਰਾਂ ਕੀਤੀਆਂ। ਸਤਿਗੁਰੂ ਜੀ ਦੇਖ ਕੇ ਪ੍ਰਸੰਨ ਹੋਏ ਤੇ ਕਸ਼ਮੀਰ ਦੇ ਹਾਲ ਬਾਰੇ ਪੁੱਛਿਆ ਤਾਂ ਮਾਧੋਦਾਸ ਜੀ ਨੇ ਕਸ਼ਮੀਰ ਵਾਲੀ ਸਾਰੀ ਘਟਨਾ ਸਤਿਗੁਰਾਂ ਨੂੰ ਕਹਿ ਸੁਣਾਈ ਜੋ ਇਸ ਪ੍ਰਕਾਰ ਵਾਪਰੀ : ਮਾਧੋਦਾਸ ਜੀ ਕਸ਼ਮੀਰ 'ਚ ਗੁਰਮਤਿ ਦਾ ਪ੍ਰਚਾਰ ਕਰਿਆ ਕਰਦੇ ਸਨ। ਹਰ ਰੋਜ਼ ਸੰਗਤਾਂ ਨੂੰ ਕਥਾ ਸੁਣਾਇਆ ਕਰਦੇ ਸਨ। ਦੇਰ ਰਾਤ ਤੱਕ ਕਥਾ ਦਾ ਪ੍ਰਵਾਹ ਚੱਲਦਾ ਰਹਿੰਦਾ ਸੀ। ਇਕ ਰਾਤ ਚੋਰਾਂ ਨੇ ਕਿਸੇ ਦੇ ਘਰ ਵਿਚ ਚੋਰੀ ਕਰ ਲਈ ਅਤੇ ਉਸ ਨੇ ਰਾਜੇ ਪਾਸ ਫ਼ਰਿਆਦ ਕੀਤੀ। ਰਾਜੇ ਨੇ ਪੁਲਿਸ ਨੂੰ ਚੋਰ ਲੱਭਣ ਦਾ ਹੁਕਮ ਦੇ ਦਿੱਤਾ ਤੇ ਨਾਲ ਹੀ ਢੰਡੋਰਾ ਫਿਰਵਾ ਦਿੱਤਾ ਕਿ ਅੱਧੀ ਰਾਤ ਤੋਂ ਬਾਅਦ ਕੋਈ ਆਦਮੀ ਘਰ ਤੋਂ ਬਾਹਰ ਨਜ਼ਰ ਨਾ ਆਏ, ਐਸਾ ਕਰਨ ਵਾਲੇ ਨੂੰ ਸਜ਼ਾਏ ਮੌਤ ਦਿੱਤੀ ਜਾਵੇਗੀ। ਉਸ ਦਿਨ ਤੋਂ ਮਾਧੋਦਾਸ ਜੀ ਅੱਧੀ ਰਾਤ ਤੋਂ ਪਹਿਲਾਂ ਹੀ ਕਥਾ ਦੀ ਸਮਾਪਤੀ ਕਰ ਕੇ ਸੰਗਤਾਂ ਨੂੰ ਵਿਦਾ ਕਰ ਦਿੰਦੇ। ਇਕ ਰਾਤ ਨੂੰ ਐਸਾ ਪ੍ਰਸੰਗ ਚੱਲਿਆ ਕਿ ਭਾਈ ਸਾਹਿਬ ਨੂੰ ਸਮੇਂ ਦਾ ਖ਼ਿਆਲ ਹੀ ਨਾ ਰਿਹਾ ਤੇ ਸਾਰੀ ਸੰਗਤ ਸਮਾਂ ਉੱਤੇ ਹੁੰਦਾ ਵੇਖ ਕੇ ਡਰਦੀ ਮਾਰੀ ਉੱਠ ਉੱਠ ਕੇ ਚਲੀ ਗਈ। ਇਕ ਲੜਕਾ ਸਮਾਧੀ ਲਾ ਕੇ ਬੈਠਾ ਰਿਹਾ ਕਿਉਂਕਿ ਉਸ ਦਾ ਨਿਯਮ ਸੀ ਕਿ ਉਹ ਕਥਾ ਦੇ ਭੋਗ ਤੋਂ ਪਹਿਲਾਂ ਨਹੀਂ ਉੱਠਦਾ ਸੀ। ਜਦੋਂ ਉਹ ਲੜਕਾ ਦੇਰ ਰਾਤ ਨਾਲ ਘਰ ਵੱਲ ਚੱਲਿਆ ਤਾਂ ਰਾਜੇ ਦੇ ਸਿਪਾਹੀਆਂ ਨੇ ਹੁਕਮ ਦੀ ਉਲੰਘਣਾ 'ਚ ਫੜ ਲਿਆ ਤੇ ਦੂਸਰੇ ਦਿਨ ਰਾਜੇ ਪਾਸ ਪੇਸ਼ ਕੀਤਾ। ਰਾਜੇ ਨੇ ਉਸ ਦੇ ਪਰਿਵਾਰ ਨੂੰ ਸੱਦ ਕੇ ਉਸ ਦੇ ਗੁਨਾਹ ਬਾਰੇ ਦੱਸਿਆ ਤੇ ਸਭ ਨੂੰ ਕਿਹਾ ਕਿ ਇਸ ਨੂੰ ਹੁਣ ਦੰਡ ਮਿਲੇਗਾ। ਤੁਸੀਂ ਸਫ਼ਾਈ ਵਿਚ ਕੁਝ ਕਹਿਣਾ ਹੈ ਤਾਂ ਕਹੋ। ਸਭ ਤੋਂ ਪਹਿਲਾਂ ਮਾਤਾ ਪਿਤਾ ਨੇ ਕਿਹਾ ਕਿ ਮਹਾਰਾਜ ! ਇਹ ਸਾਡਾ ਵੀ ਕਹਿਣਾ ਨਹੀਂ ਮੰਨਦਾ, ਜਿਵੇਂ ਆਪ ਜੀ ਦੀ ਮਰਜ਼ੀ ਹੋਵੇ, ਇਸ ਨੂੰ ਦੰਡ ਦਿਉ। ਇਸ ਵਿਚ ਸਾਡਾ ਕੋਈ ਕਸੂਰ ਨਹੀਂ ਹੈ। ਫਿਰ ਉਸ ਦੀ ਪਤਨੀ ਨੂੰ ਪੁੱਛਿਆ ਤਾਂ ਉਸ ਨੇ ਵੀ ਕਿਹਾ ਕਿ ਮਹਾਰਾਜ ! ਇਸ ਦੀ ਗ਼ਲਤੀ ਵਿਚ ਮੇਰਾ ਕੋਈ ਕਸੂਰ ਨਹੀਂ ਹੈ। ਜੋ ਆਪ ਦੀ ਮਰਜ਼ੀ ਹੋਵੇ, ਇਸ ਨੂੰ ਸਜ਼ਾ ਦਿਉ। ਵੈਸੇ ਵੀ ਇਹ ਘਰ ਦੇ ਕੰਮ ਦਾ ਤਾਂ ਰਿਹਾ ਨਹੀਂ। ਫਿਰ ਬੱਚਿਆਂ ਨੇ ਵੀ ਰਾਜੇ ਦੇ ਪੁੱਛਣ 'ਤੇ ਇਹੋ ਕਿਹਾ ਕਿ ਮਹਾਰਾਜ ! ਸਾਨੂੰ ਤਾਂ ਕਦੇ ਕੋਈ ਚੀਜ਼ ਨਹੀਂ ਲਿਆ ਕੇ ਦਿੰਦਾ। ਅਸੀਂ ਕੀ ਕਹਿ ਸਕਦੇ ਹਾਂ। ਆਪ ਦੀ ਮਰਜ਼ੀ ਹੈ। ਅਖ਼ੀਰ 'ਚ ਰਾਜੇ ਨੇ ਉਸ ਲੜਕੇ ਤੋਂ ਪੁੱਛਿਆ ਕਿ ਤੇਰਾ ਕੋਈ ਹੋਰ ਸੰਬੰਧੀ ਹੋਵੇ ਤਾਂ ਤੂੰ ਮਿਲ ਸਕਦਾ ਹੈਂ। ਤਾਂ ਉਸ ਨੇ ਮਾਧੋਦਾਸ ਨੂੰ ਮਿਲਣ ਦੀ ਇੱਛਾ ਪ੍ਰਗਟਾਈ ਤੇ ਰਾਜੇ ਨੇ ਆਦਮੀ ਭੇਜ ਕੇ ਮਾਧੋਦਾਸ ਨੂੰ ਬੁਲਾ ਕੇ ਪੁੱਛਿਆ ਕਿ ਇਹ ਲੜਕਾ ਤੁਹਾਡਾ ਕੀ ਲੱਗਦਾ ਹੈ ? ਮਾਧੋਦਾਸ ਜੀ ਨੇ ਕਿਹਾ ਕਿ ਰਾਜਨ ! ਆਪ ਨੇ ਸੁਆਲ ਉਲਟਾ ਕਰ ਦਿੱਤਾ ਹੈ। ਜਿਸ ਦਾ ਉੱਤਰ ਬੜਾ ਲੰਬਾ ਹੋ ਜਾਵੇਗਾ। ਤੁਸੀਂ ਪੁੱਛੋ ਕਿ ਇਹ ਮੇਰਾ ਕੀ ਨਹੀਂ ਲੱਗਦਾ ? ਭਾਵ ਮੇਰੇ ਇਸ ਨਾਲ ਬਹੁਤ ਰਿਸ਼ਤੇ ਹਨ। ਇਹ ਸਤਸੰਗੀ ਹੈ, ਕਥਾ ਦਾ ਸਰੋਤਾ ਹੈ ਤੇ ਨਿਤਨੇਮੀ ਹੈ। ਗੁਰੂ ਦਾ ਪ੍ਰੇਮੀ ਹੈ, ਇਹ ਮੇਰੇ ਪੁੱਤਰ ਸਮਾਨ ਹੈ। ਹੋਰ ਤੁਸੀਂ ਕੀ ਪੁੱਛਣਾ ਚਾਹੁੰਦੇ ਹੋ ? ਰਾਜੇ ਨੇ ਕਿਹਾ ਕਿ ਇਸ ਨੇ ਰਾਤ ਸਮੇਂ ਹੁਕਮ ਦੀ ਉਲੰਘਣਾ ਕੀਤੀ ਹੈ, ਇਸ ਲਈ ਇਹ ਸਜ਼ਾ ਦਾ ਹੱਕਦਾਰ ਹੈ। ਤਦ ਮਾਧੋਦਾਸ ਜੀ ਨੇ ਕਿਹਾ ਕਿ ਮਹਾਰਾਜ ! ਸਮੇਂ ਦੀ ਉਲੰਘਣਾ 'ਚ ਇਸ ਦਾ ਕਸੂਰ ਨਹੀਂ ਹੈ। ਕਸੂਰ ਤਾਂ ਮੇਰਾ ਹੈ। ਜੇਕਰ

ਮੈਂ ਭੋਗ ਸਮੇਂ ਸਿਰ ਪਾ ਦਿੰਦਾ ਤਾਂ ਅੱਜ ਇਹ ਆਪ ਦੇ ਦਰਬਾਰ ਵਿਚ ਮੁਜਰਿਮ ਨਾ ਹੁੰਦਾ। ਇਸ ਲਈ ਇਸ ਨੂੰ ਛੱਡ ਦਿਉ। ਇਹ ਬੇਗੁਨਾਹ ਹੈ। ਜੇਕਰ ਸਜ਼ਾ ਦੇਣੀ ਹੀ ਹੈ ਤਾਂ ਮੈਨੂੰ ਦੇ ਦਿਉ ਕਿਉਂਕਿ ਸਮੇਂ ਦੀ ਉਲੰਘਣਾ ਮੈਥੋਂ ਹੋਈ ਹੈ। ਪਰ ਰਾਜੇ ਨੇ ਕਿਹਾ ਕਿ ਨਹੀਂ, ਜੋ ਪਕੜਿਆ ਗਿਆ ਹੈ, ਗੁਨਹਗਾਰ ਉਹੋ ਹੀ ਹੈ ਤੇ ਸਜ਼ਾ ਉਸੇ ਨੂੰ ਮਿਲੇਗੀ। ਰਾਜੇ ਨੇ ਉਸ ਨੂੰ ਸੂਲੀ 'ਤੇ ਚੜ੍ਹਾਉਣ ਦਾ ਹੁਕਮ ਦੇ ਦਿੱਤਾ ਤੇ ਸੁੱਕੇ ਲੱਕੜ ਦੀ ਤਿੱਖੀ ਸੂਲੀ ਜ਼ਮੀਨ 'ਚ ਗੱਡੀ ਗਈ। ਉਸ ਨੂੰ ਪੇਟ ਪਰਨੇ ਉਸ ਉਪਰ ਪਾ ਕੇ ਭਾਰ ਦੇ ਕੇ ਸੂਲੀ ਚੜ੍ਹਾਉਣ ਲੱਗੇ। ਉਸ ਸਮੇਂ ਮਾਧੋਦਾਸ ਨੇ ਸਤਿਗੁਰੂ ਜੀ ਕੋਲ ਅਰਦਾਸਾਂ ਕੀਤੀਆਂ ਕਿ ਇਸ ਬੇਗੁਨਾਹ ਨੂੰ ਬਚਾਉ। ਸਿੱਖ ਦੀ ਅਰਦਾਸ ਸੁਣੀ ਗਈ ਤੇ ਰੱਬੀ ਕ੍ਰਿਸ਼ਮਾ ਵਾਪਰਿਆ। ਉਹ ਲੱਕੜ ਦੀ ਸੂਲੀ ਹਰੀ ਹੋ ਗਈ ਤੇ ਸਾਰੇ ਹੈਰਾਨ ਹੋ ਗਏ। ਰਾਜਾ ਮਾਧੋਦਾਸ ਦੇ ਚਰਨੀਂ ਢਹਿ ਪਿਆ ਤੇ ਖਿਮਾ ਮੰਗੀ। ਇਸ ਲੜਕੇ ਨੂੰ ਛੱਡ ਦਿੱਤਾ ਗਿਆ। ਤਦ ਮਾਧੋਦਾਸ ਨੇ ਰਾਜੇ ਨੂੰ ਕਿਹਾ ਕਿ ਇਹ ਸਭ ਮੇਰੇ ਸਤਿਗੁਰੂ ਜੀ ਦੀ ਕ੍ਰਿਪਾ ਹੋਈ ਹੈ। ਰਾਜੇ ਨੇ ਵੀ ਸਤਿਗੁਰਾਂ ਦੇ ਦਰਸ਼ਨਾਂ ਦੀ ਇੱਛਾ ਪ੍ਰਗਟਾਈ ਤੇ ਮਾਧੋਦਾਸ ਜੀ ਉਸ ਲੜਕੇ ਨੂੰ ਉਸ ਦੇ ਪਰਿਵਾਰ ਸਹਿਤ, ਰਾਜ ਪਰਿਵਾਰ ਤੇ ਹੋਰ ਸੰਗਤਾਂ ਨੂੰ ਨਾਲ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਪਹੁੰਚੇ ਤੇ ਇਹ ਸਾਰਾ ਹਾਲ ਜਦੋਂ ਮਾਧੋਦਾਸ ਨੇ ਸਤਿਗੁਰਾਂ ਨੂੰ ਸੁਣਾਇਆ। (ਕਟਾਹ ਸੂਚੀ ਨਿਆਈਂ ਅਨੁਸਾਰ) ਜਿਵੇਂ ਕੋਈ ਲੋਹੇ ਦਾ ਕੜਾਹਾ ਬਨਾਉਣ ਵਾਲਾ ਲੁਹਾਰ ਕਿਸੇ ਜ਼ਰੂਰਤਮੰਦ ਦੇ ਕਹਿਣ 'ਤੇ ਕੜਾਹੇ ਨੂੰ ਛੱਡ ਕੇ ਵਿੱਚੇ ਸੂਈ ਬਣਾ ਦਿੰਦਾ ਹੈ, ਉਵੇਂ ਸਤਿਗੁਰੂ ਜੀ ਭਾਈ ਗੁਰਦਾਸ ਜੀ ਨੂੰ ਜੋ ਉਪਦੇਸ਼ ਦੇ ਰਹੇ ਸਨ, ਉਸ ਵੱਲੋਂ ਧਿਆਨ ਹਟਾ ਕੇ ਮਾਧੋਦਾਸ ਦੀ ਗੱਲ ਸੁਣ ਕੇ ਉਸ ਪ੍ਰਤੀ ਫ਼ੁਰਮਾਉਂਦੇ ਹਨ ਕਿ :

## ਮੇਰੇ ਮਾਧਉ ਜੀ; ਸਤਸੰਗਤਿ ਮਿਲੇ ਸੁ ਤਰਿਆ ॥

ਹੇ ਮੇਰੇ ਪਿਆਰੇ ਗੁਰਸਿੱਖ ਮਾਧਉ = ਮਾਧੋਦਾਸ ਜੀ ! ਆਪ ਜੈਸੇ ਗੁਰਮੁਖਾਂ ਦਾ ਸਦਕਾ ਜੋ ਵੀ ਸਤਿਸੰਗਤ ਵਿਚ ਮਿਲੇ = ਮਿਲਿਆ ਹੈ, ਸੁ = ਉਹ ਤਰਿਆ = ਤਰ ਗਿਆ ਹੈ।

## ਗੁਰ ਪਰਸਾਦਿ ਪਰਮ ਪਦੁ ਪਾਇਆ;<br>ਸੂਕੇ ਕਾਸਟ ਹਰਿਆ ॥੧॥ਰਹਾਉ॥

ਤੁਸਾਂ ਨੇ ਗੁਰ ਪਰਸਾਦਿ = ਗੁਰੂ ਦੀ ਕਿਰਪਾ ਦੁਆਰਾ ਪਰਮ ਪਦੁ = ਵੱਡੀ ਪੱਦਵੀ (ਕੈਵਲ ਮੋਖਸ਼) ਨੂੰ ਪਾਇਆ = ਪ੍ਰਾਪਤ ਕੀਤਾ ਹੈ, ਜਿਸ ਕਰਕੇ ਸੂਕੇ = ਸੁੱਕੀ ਹੋਈ ਕਾਸਟ = ਲੱਕੜ ਭਾਵ ਸੂਲੀ ਵੀ ਹਰਿਆ = ਹਰੀ ਭਰੀ ਹੋ ਗਈ ॥੧॥ਰਹਾਉ॥

### ਦੂਸਰਾ ਅਰਥ (ਅੰਤ੍ਰੀਵ ਭਾਵ)

ਮਨ ਨੂੰ ਕਲਪਨਾ ਤੋਂ ਹਟਾ ਕੇ ਭਜਨ ਸਿਮਰਨ ਵਿਚ ਇਸਥਿਤ ਕਰਨ ਲਈ ਇਹ ਸ਼ਬਦ ਉਚਾਰਿਆ ਹੈ। ਰਹਰਾਸਿ ਪੜ੍ਹਨ ਵੇਲੇ ਜਾਂ ਸਿਮਰਨ ਭਗਤੀ ਕਰਨ ਵੇਲੇ, ਖਾਣ-ਪੀਣ ਅਤੇ ਕਾਰ-ਵਿਹਾਰ ਦੀ ਚਿਤਵਨੀ ਵਿਚ ਲੱਗੇ ਹੋਏ ਮਨ ਨੂੰ ਸਮਝਾਉਣ ਲਈ ਕਿਹਾ ਹੈ।

**ਕਾਹੇ ਰੇ ਮਨ ਚਿਤਵਹਿ ਉਦਮੁ; ਜਾ ਆਹਰ ਹਰਿ ਜੀਉ ਪਰਿਆ ॥**

ਹੇ ਮਨ ! ਕਿਸ ਲਈ ਮਿਥਿਆ ਕਾਰ-ਵਿਹਾਰਾਂ ਦੇ ਉੱਦਮ ਦੀ ਚਿਤਵੈ = ਚਿਤਵਨੀ ਕਰਦਾ ਹੈਂ, ਜਦੋਂ ਕਿ ਇਤਨੀ ਬੀਤੀ ਹੋਈ ਉਮਰ ਵਿਚ ਦਿਨ ਦੇ ਸਾਰੇ ਸਮੇਂ ਵਿਚ ਮਾਇਆ ਦੇ ਧੰਧੇ ਪੂਰੇ ਨਹੀਂ ਕਰ ਸਕਿਆ ਤੇ ਹੁਣ ਚਿਤਵਨੀ ਕਰਨ ਨਾਲ ਕੀ ਕਰੇਂਗਾ। ਸੱਚ ਤਾਂ ਇਹ ਹੈ ਕਿ ਸਾਰਿਆਂ ਦੇ ਪਾਲਣ ਪੋਸ਼ਣ ਦੇ ਆਹਰ = ਉੱਦਮ ਵਿਚ ਹਰਿ = ਪਰਮੇਸ਼ਰ ਪਰਿਆ = ਪਿਆ ਭਾਵ ਲੱਗਿਆ ਹੋਇਆ ਹੈ; ਜੈਸਾ ਕਿ :

**ਸਲੋਕ ਮ: ੧ ॥ ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥**
**ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥**
**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥**
**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ ਤਿਸੁ ਜੋਹਾਰੀ ਸੁਅਸਤਿ ਤਿਸੁ ਤਿਸੁ ਦੀਬਾਣੁ ਅਭਗੁ ॥**
**ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ ॥੧॥** *(ਆਸਾ ਦੀ ਵਾਰ, ਅੰਗ ੪੬੭)*

**ਜਾਨ ਕੋ ਦੇਤ ਅਜਾਨ ਕੋ ਦੇਤ ਜਮੀਨ ਕੋ ਦੇਤ ਜਮਾਨ ਕੋ ਦੈ ਹੈ ॥**
**ਕਾਹੇ ਕੋ ਡੋਲਤ ਹੈ, ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈ ਹੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੩੫)*

ਇਸ ਸਿਧਾਂਤ ਨਾਲ ਮਿਲਦੀਆਂ ਹੋਰ ਵੀ ਕਈ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ। ਜਿਵੇਂ ਪੱਟੀ ਦੇ ਰਾਜੇ ਦੁਨੀ ਚੰਦ ਨੇ ਬਿਨਾਂ ਕਸੂਰ ਤੋਂ ਗ਼ੁੱਸੇ ਵਿਚ ਆ ਕੇ ਕਿਹਾ ਕਿ ਮੈਨੂੰ ਦਾਤਾ ਨਹੀਂ ਸਮਝਿਆ, ਪਰਮਾਤਮਾ ਨੂੰ ਦਾਤਾ ਸਮਝਿਆ ਹੈ, ਆਪਣੀ ਪੁੱਤਰੀ ਨੂੰ ਇਕ ਕੋਹੜੀ ਨਾਲ ਵਿਆਹ ਦਿੱਤਾ, ਜਿਸ ਨੂੰ ਰਾਜ ਕੌਰ ਵੀ ਕਿਹਾ ਜਾਂਦਾ ਹੈ। ਉਸ ਨੇ ਆਪਣਾ ਨਿਸਚਾ ਪਰਮਾਤਮਾ ਤੋਂ ਨਹੀਂ ਡੁਲਾਇਆ। ਪਤੀਬ੍ਰਤਾ ਧਰਮ ਵਿਚ ਪੱਕੀ ਰਹੀ। ਫਿਰ ਆਪਣੇ ਪਿਤਾ ਦੇ ਰਾਜ ਭਾਗ ਦੀ ਮਾਲਕ ਉਹ ਬੀਬੀ ਬਣੀ।

**ਸੈਲ ਪਥਰ ਮਹਿ ਜੰਤ ਉਪਾਇ; ਤਾ ਕਾ ਰਿਜਕੁ ਆਗੈ ਕਰਿ ਧਰਿਆ ॥**

ਸੈਲ = ਪੱਥਰ ਦੀਆਂ ਖ਼ੁਸ਼ਕ ਸਿਲਾਂ ਪਥਰ = ਤਰੌਤ ਵਾਲੇ ਪਹਾੜ ਜਿਨ੍ਹਾਂ ਵਿੱਚੋਂ ਪਾਣੀ ਝਰਦੇ ਰਹਿੰਦੇ ਹਨ। ਇਹਨਾਂ ਵਿਚ ਪਰਮਾਤਮਾ ਨੇ ਜੰਤ = ਜੀਵ ਕੀੜੇ ਪੈਦਾ ਕਰ ਦਿੱਤੇ ਹਨ। ਤਾ ਕਾ = ਉਹਨਾਂ ਦਾ ਰਿਜਕੁ = ਰੋਜ਼ੀ, ਖ਼ੁਰਾਕ, ਸ਼ੱਕਰ ਆਦਿ ਕਰਿ = ਕਰ ਕੇ ਭਾਵ ਰਚ ਕੇ ਧਰਿਆ = ਰੱਖਿਆ ਹੋਇਆ ਹੈ ਜੈਸਾ ਕਿ :

**ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ ॥**
**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥** *(ਆਸਾ ਬਾਣੀ ਭਗਤ ਧੰਨੇ ਜੀ ਕੀ, ਅੰਗ ੪੮੮)*

**ਮੇਰੇ ਮਾਧਉ ਜੀ; ਸਤਸੰਗਤਿ ਮਿਲੇ ਸੁ ਤਰਿਆ ॥**

ਹੇ ਮੇਰੇ ਸ਼ਿਰੋਮਣੀ (ਮਾ + ਧਉ) = ਮਾ = ਮਾਇਆ ਦੇ ਧਉ = ਪਤੀ ਪਰਮਸ਼ੇਰ ਜੀ ! ਜੋ ਆਪ ਜੀ ਦੀ ਸਤ = ਸਤਯ ਸਰੂਪ ਦੀ ਸੰ = ਭਲੀ ਪ੍ਰਕਾਰ ਗਤਿ = ਪ੍ਰਾਪਤੀ ਕਰਾਉਣ ਵਾਲੀ ਸੰਗਤ ਨਾਲ ਮਿਲਿਆ ਹੈ, ਸੁ = ਉਹ ਸੰਸਾਰ ਸਮੁੰਦਰ ਤੋਂ ਤਰਿਆ = ਤਰ ਗਿਆ, ਭਾਵ ਮੁਕਤ ਹੋ ਗਿਆ ਹੈ।

**ਗੁਰ ਪਰਸਾਦਿ ਪਰਮ ਪਦ ਪਾਇਆ; ਸੂਕੇ ਕਾਸਟ ਹਰਿਆ ॥੧॥ਰਹਾਉ॥**

ਜਿਨ੍ਹਾਂ ਉੱਤੇ ਸਤਿਗੁਰੂ ਜੀ ਨੇ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਉਹਨਾਂ ਨੇ ਪਰਮ ਪਦ = ਕੈਵਲ ਮੋਖਸ਼ ਨੂੰ ਪਾਉਣਾ ਕੀਤਾ ਹੈ, **ਵਾ:** ਸਰੂਪ ਦੀ ਅਭੇਦਤਾ ਰੂਪ ਪਦਵੀ ਨੂੰ ਪ੍ਰਾਪਤ ਕਰ ਲਿਆ ਹੈ ॥੧॥ਰਹਾਉ॥ ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੮)*

ਸੁੱਕੇ ਹੋਏ ਮਨ ਕਾਸਟ = ਕਾਠ ਭਾਵ ਲੱਕੜ ਵਰਗੇ ਖ਼ੁਸ਼ਕ ਤੇ ਨਿਸ਼ਰਧਕ ਸਨ, ਜਿਨ੍ਹਾਂ ਵਿਚ ਪ੍ਰੇਮ ਨਹੀਂ ਸੀ, ਉਹ ਵੀ ਹਰੇ ਭਰੇ ਹੋ ਗਏ। ਉਹਨਾਂ ਵਿਚ ਸ਼ਰਧਾ ਰੂਪੀ ਜੜ੍ਹ, ਪ੍ਰੇਮ ਰੂਪੀ ਅੰਕੁਰ, ਸਤ ਸੰਤੋਖ ਦੇ ਪੱਤੇ, ਕਰੁਣਾ ਆਦਿ ਟਾਹਣੀਆਂ, ਸ਼ਾਂਤੀ ਰੂਪੀ ਛਾਂ, ਧਰਮ ਰੂਪੀ ਫੁੱਲ, ਭਗਤੀ ਰੂਪੀ ਤੁਚਾ ਤੇ ਗਿਆਨ ਰੂਪੀ ਫਲ, ਸ੍ਵੈ ਅਨੁਭਵ ਰਸ ਅਤੇ ਸ਼ੁਭ ਗੁਣਾਂ ਦੀ ਹਰਿਆਵਲਤਾ ਦੇ ਸਹਿਤ ਹਰੇ ਹੋਏ। ਜੈਸਾ ਕਿ :

**ਮਨੁ ਸੁਕਾ ਹਰਿਆ ਹੋਇਆ ਮੇਰੀ ਜਿੰਦੁੜੀਏ ਹਰਿ ਹਰਿ ਨਾਮੁ ਧਿਆਏ ਰਾਮ ॥**
*(ਰਾਗ ਬਿਹਾਗੜਾ ਮਹਲਾ ੪, ਅੰਗ ੫੩੮)*

ਰਹਾਉ = ਵਿਸ਼ਰਾਮ ਦੇ ਕੇ ਸਤਿਗੁਰੂ ਜੀ ਅੱਗੇ ਉਚਾਰਣ ਕਰਦੇ ਹਨ।

# ਜਨਨਿ ਪਿਤਾ ਲੋਕ ਸੁਤ ਬਨਿਤਾ; ਕੋਇ ਨ ਕਿਸ ਕੀ ਧਰਿਆ ॥

ਹੇ ਭਾਈ! ਜਨਨਿ = ਮਾਤਾ, ਪਿਤਾ, ਲੋਕ (ਸੰਬੰਧੀ) ਆਦਿ ਸੁਤ = ਪੁੱਤਰ, ਬਨਿਤਾ = ਇਸਤ੍ਰੀ **ਵਾ:** ਸੁਤ ਬਨਿਤਾ = ਪੁੱਤਰ ਦੀ ਇਸਤ੍ਰੀ ਭਾਵ ਨੂੰਹ ਆਦਿ ਜੋ ਵੀ ਸਾਕ ਸੰਬੰਧੀ ਆਦਿ ਹਨ, ਕੋਈ ਵੀ ਕਿਸੇ ਦੀ ਰੋਜ਼ੀ ਦਾ ਧਰਿਆ = ਆਸਰਾ ਨਹੀਂ ਹੈ, **ਵਾ:** ਕਿਸੇ ਨੂੰ ਵੀ ਕਿਸੇ ਦੀ ਰੋਜ਼ੀ ਦਾ ਆਸਰਾ ਬਣਾ ਕੇ ਪ੍ਰਭੂ ਨੇ ਨਹੀਂ ਰੱਖਿਆ। ਸਭਨਾਂ ਦੀ ਰੋਜ਼ੀ ਪਰਮੇਸ਼ਰ ਨੇ ਆਪਣੇ ਅਧੀਨ ਰੱਖੀ ਹੈ; ਜੈਸਾ ਕਿ :

**ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ, ਬਿਨੁ ਹਰਿ ਰਸ ਮੁਕਤਿ ਨ ਕੀਨਾ ਹੇ ॥**

*(ਮਾਰੂ ਮਹਲਾ ੧, ਅੰਗ ੧੦੨੮)*

**ਨਹ ਚਿੰਤਾ ਮਾਤ ਪਿਤ ਭ੍ਰਾਤਹ ਨਹ ਚਿੰਤਾ ਕਛੁ ਲੋਕ ਕਹ ॥**
**ਨਹ ਚਿੰਤਾ ਬਨਿਤਾ ਸੁਤ ਮੀਤਹ ਪ੍ਰਵਿਰਤਿ ਮਾਇਆ ਸਨਬੰਧਨਹ ॥**
**ਦਇਆਲ ਏਕ ਭਗਵਾਨ ਪੁਰਖਹ ਨਾਨਕ ਸਰਬ ਜੀਅ ਪ੍ਰਤਿਪਾਲਕਹ ॥੧੫॥** *(ਅੰਗ ੧੩੫੫)*

**ਸਾਖੀ—ਇਕ ਸਿੰਘ ਤੋਂ ਛੇ ਮਹੀਨੇ ਕਥਾ ਕਰਾਉਣ ਦੀ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿਚ ਅਨੰਦਪੁਰ ਸਾਹਿਬ ਬੇਅੰਤ ਸੰਗਤਾਂ ਦਰਸ਼ਨ ਕਰਨ ਲਈ ਪੁੱਜਦੀਆਂ ਸਨ। ਦਰਸ਼ਨ ਕਰ ਕੇ ਉਪਦੇਸ਼ ਸੁਣ ਕੇ ਅੰਮ੍ਰਿਤਧਾਰੀ ਹੋ ਕੇ ਜੀਵਨ ਸਫਲਾ ਕਰਦੀਆਂ। ਇਕ ਪਿੰਡ ਦੇ ਗੁਰਸਿੱਖ ਮਾਈ ਭਾਈ ਨੇ ਬੇਨਤੀ ਕੀਤੀ ਕਿ ਕੋਈ ਕਥਾ ਵਾਰਤਾ ਕਰਨ ਵਾਲਾ ਸਿੰਘ ਕੁਝ ਸਮੇਂ ਲਈ ਸਾਨੂੰ ਬਖ਼ਸ਼ ਦਿਉ ਤਾਂ ਕਿ ਜਿਨ੍ਹਾਂ ਨੇ ਨਵੀਂ ਨਵੀਂ ਸਿੱਖੀ ਧਾਰਨ ਕੀਤੀ ਹੈ, ਉਹ ਪ੍ਰਪੱਕ ਹੋ ਜਾਣ। ਦੇਵਨੇਤ ਨਾਲ ਇਕ ਹੋਰ ਨਗਰ ਦੀ ਸੰਗਤ ਨਾਲ ਚੰਗਾ ਕਥਾ ਵਾਚਕ ਰਹਿਤ ਬਹਿਤ ਵਾਲਾ ਨਿਤਨੇਮੀ ਸਿੰਘ ਵੀ ਦਰਸ਼ਨ ਕਰਨ ਲਈ ਆਇਆ। ਉਸ ਦੇ ਘਰ ਵਿਚ ਅਤਿਅੰਤ ਗ਼ਰੀਬੀ ਸੀ। ਉਸ ਵੱਲ ਕ੍ਰਿਪਾ ਦ੍ਰਿਸ਼ਟੀ ਕਰਕੇ ਸਤਿਗੁਰਾਂ ਨੇ ਬਚਨ ਕੀਤਾ ਕਿ ਤੂੰ ਕੁਝ ਸਮਾਂ ਇਸ ਪ੍ਰੇਮੀ ਗੁਰਸਿੱਖਾਂ ਦੇ ਨਗਰ ਵਿਚ ਕਥਾ ਕਰਨੀ ਹੈ। ਅੱਗੋਂ ਸਿੱਖ ਹੱਥ ਜੋੜ ਕੇ ਕਹਿਣ ਲੱਗਾ ਕਿ ਮਹਾਰਾਜ! ਜੋ ਹੁਕਮ ਸਿਰ ਮੱਥੇ ਪਰ ਮੈਂ ਘਰ ਵਿਚ ਇਕੱਲਾ ਕਮਾਉਣ ਵਾਲਾ ਹਾਂ। ਪਰਿਵਾਰ ਪਦਾਰਥ ਵੱਲੋਂ ਤੰਗ ਹੋ ਜਾਵੇਗਾ। ਅੱਗੇ ਜਿਵੇਂ ਆਪ ਜੀ ਦੀ ਮਰਜ਼ੀ। ਇਹ ਸੁਣ ਕੇ ਸਤਿਗੁਰੂ ਜੀ ਚੁੱਪ ਰਹੇ। ਜਿਸ ਨਗਰ ਦੀ ਸੰਗਤ ਨੇ ਬੇਨਤੀ ਕੀਤੀ ਸੀ, ਉਸ ਨੂੰ ਕਿਹਾ ਕਿ ਤੁਸੀਂ ਹੁਣ ਜਾਉ। ਤੁਹਾਡੇ ਪਾਸ ਕੁਝ ਦਿਨਾਂ ਬਾਅਦ ਸਿੰਘ ਭੇਜਾਂਗੇ। ਇਕ ਗੁਪਤ ਪੱਤ੍ਰਿਕਾ ਲਿਖ ਕੇ ਇਸੇ ਕਥਾਵਾਚਕ ਦੇ ਹੱਥੀਂ ਦੇ ਕੇ ਕਿਹਾ ਕਿ ਤੂੰ ਉਸ ਨਗਰ ਵਿਚ ਪੱਤ੍ਰਿਕਾ ਦੇ ਜਾਵੀਂ। ਜਦੋਂ ਪੱਤ੍ਰਿਕਾ ਲੈ ਕੇ ਇਹ ਸਿੰਘ ਉਸ ਨਗਰ ਵਿਚ ਪਹੁੰਚਿਆ ਤੇ ਪਿੰਡ ਵਾਲਿਆਂ ਨੂੰ ਪੱਤ੍ਰਿਕਾ ਦੇ ਦਿੱਤੀ। ਨਗਰ ਦੀ ਸੰਗਤ ਪੱਤ੍ਰਿਕਾ ਪੜ੍ਹ ਕੇ ਬੜੀ ਨਿਹਾਲ ਹੋਈ, ਕਿਉਂਕਿ ਉਸ ਵਿਚ ਲਿਖਿਆ ਹੋਇਆ ਸੀ ਕਿ ਇਸ ਸਿੰਘ ਨੂੰ ਆਪਣੇ ਕੋਲ ਰੱਖ ਕੇ ਛੇ ਮਹੀਨੇ ਜਾਣ ਨਹੀਂ ਦੇਣਾ। ਦੋਨੋਂ ਵੇਲੇ ਕਥਾ ਸੁਣਨੀ ਤੇ ਇਸ ਦੇ ਦੁਆਲੇ ਕਰੜਾ ਪਹਿਰਾ ਰੱਖਣਾ ਕਿ ਕਿਤੇ ਇਹ ਅੱਖ ਬਚਾ ਕੇ ਨਿਕਲ ਨਾ ਜਾਵੇ। ਸੰਗਤ ਨੇ ਉਸੇ ਤਰ੍ਹਾਂ ਕੀਤਾ। ਕਥਾ ਦੋਨੋਂ ਵੇਲੇ ਆਰੰਭ ਹੋ ਗਈ। ਸੰਗਤ ਦੇ ਕਰੜੇ ਪਹਿਰੇ ਅਤੇ ਗੁਰੂ ਦੇ ਕਰੜੇ ਬਚਨਾਂ ਕਰਕੇ ਜਾਣ ਦੀ ਕੋਸ਼ਿਸ਼ ਤਾਂ ਭਾਵੇਂ ਨਹੀਂ ਕੀਤੀ ਪਰ ਕਲਪਨਾ ਹਰ ਰੋਜ਼ ਬਹੁਤ ਕਰਦਾ ਰਿਹਾ ਕਿ ਪਰਿਵਾਰ ਦਾ ਪਾਲਣ ਪੋਸ਼ਣ ਕਿਵੇਂ ਹੁੰਦਾ ਹੋਵੇਗਾ? ਪਰਿਵਾਰ ਤਾਂ ਭੁੱਖਾ ਮਰ ਗਿਆ ਹੋਵੇਗਾ। ਕਮਾਉਣ ਵਾਲਾ ਇਕੱਲਾ ਮੈਂ ਹੀ ਸੀ। ਪਰ ਦੂਸਰੇ ਪਾਸੇ ਇਸ ਦੇ ਆਪਣੇ ਨਗਰ ਦੀ ਸੰਗਤ ਨੂੰ ਸਤਿਗੁਰਾਂ ਨੇ ਐਸਾ ਪ੍ਰੇਰਿਆ ਕਿ ਉਹ ਸੋਚਣ ਲੱਗੇ ਕਿ ਸਾਡੇ ਪਿੰਡ ਦਾ ਸਿੰਘ ਗੁਰੂ ਦਰਸ਼ਨਾਂ ਨੂੰ ਗਿਆ ਸ਼ਾਇਦ ਉਥੇ ਹੀ ਰਹਿ ਗਿਆ। ਹੁਣ ਸਾਡਾ ਵੀ ਫ਼ਰਜ਼ ਬਣਦਾ ਹੈ ਕਿ ਪਰਿਵਾਰ ਨੂੰ ਭੁੱਖਾ ਨਾ ਮਰਨ ਦੇਈਏ। ਸਭ ਤੋਂ ਪਹਿਲਾਂ ਅਨਾਜ ਇਕੱਠਾ ਕਰ ਕੇ ਉਸ ਦੇ ਘਰ ਪਰਿਵਾਰ ਨੂੰ ਦੇ ਦਿੱਤਾ। ਕੱਖਾਂ ਕਾਨਿਆਂ ਦੀ ਛੱਪਰੀ ਢਾਹ ਕੇ ਚੰਗਾ ਮਕਾਨ ਬਣਾ ਦਿੱਤਾ। ਵਰਤੋਂ ਵਾਲੀਆਂ ਸਾਰੀਆਂ ਚੀਜ਼ਾਂ ਘਰ ਵਿਚ ਹਾਜ਼ਰ ਕਰ ਦਿੱਤੀਆਂ।

ਤਾਜ਼ੀ ਸੂਈ ਮੱਝ ਦੁੱਧ ਲਈ ਬੰਨ੍ਹ ਦਿੱਤੀ। ਪਰਿਵਾਰ ਬੜੇ ਅਨੰਦ ਨਾਲ ਰਹਿਣ ਲੱਗਾ, ਗ਼ਰੀਬੀ ਦੂਰ ਹੋ ਗਈ। ਉਧਰ ਛੇ ਮਹੀਨੇ ਪੂਰੇ ਹੋਣ ਕਰਕੇ ਸੰਗਤ ਨੇ ਬੜੇ ਅਦਬ ਸਤਿਕਾਰ ਨਾਲ ਸਿਰੋਪਾਉ ਭੇਟਾ ਆਦਿ ਦੇ ਕੇ ਉਸ ਨੂੰ ਵਿਦਾ ਕਰ ਦਿੱਤਾ। ਸੋਚਦਾ ਹੈ ਕਿ ਮੈਂ ਪਰਿਵਾਰ ਦੇ ਮੱਥੇ ਕਿਵੇਂ ਲੱਗਾਂਗਾ ? ਪਰਿਵਾਰ ਦੇ ਉਲਾਂਭੇ ਮਿਲਣਗੇ ਕਿ ਸਾਨੂੰ ਭੁੱਖਿਆਂ ਮਰਦਾ ਛੱਡ ਗਿਆ। ਮੈਨੂੰ ਯਾਦ ਕਰਕੇ ਰੋਂਦੇ ਹੋਣਗੇ। ਪਰ ਜਦੋਂ ਪਿੰਡ ਪਹੁੰਚਿਆ ਤਾਂ ਕੱਖਾਂ ਕਾਨਿਆਂ ਦੀ ਛੱਪਰੀ ਦੇ ਥਾਂ 'ਤੇ ਸੋਹਣਾ ਮਕਾਨ, ਦੁੱਧ ਦੇਣ ਵਾਲੀ ਮੱਝ, ਘਰ ਦੀ ਵਰਤੋਂ ਦਾ ਲੋੜੀਂਦਾ ਸਾਮਾਨ ਆਦਿ ਪਦਾਰਥਾਂ ਨਾਲ ਘਰ ਭਰਿਆ ਦੇਖ ਕੇ ਹੈਰਾਨ ਹੋ ਗਿਆ। ਵੱਡੇ ਪੁੱਤਰ ਨੇ ਜਦੋਂ ਆਪਣੇ ਪਿਤਾ ਨੂੰ ਆਉਂਦੇ ਵੇਖਿਆ ਤਾਂ ਹਉਕਾ ਲੈ ਕੇ ਉੱਚੀ ਆਵਾਜ਼ ਨਾਲ ਆਪਣੀ ਮਾਂ ਨੂੰ ਕਹਿੰਦਾ ਹੈ ਕਿ ਮਾਂ ! ਬਾਪੂ ਜੀ ਆ ਗਏ। ਆਪਾਂ ਹੁਣ ਫੇਰ ਭੁੱਖੇ ਮਰਾਂਗੇ। ਇਹ ਸੁਣ ਕੇ ਬੜਾ ਹੈਰਾਨ ਹੋਇਆ। ਫਿਰ ਕਲਗ਼ੀਧਰ ਪਾਤਸ਼ਾਹ ਨੂੰ ਯਾਦ ਕਰ ਕੇ ਨਿਸਚਾ ਕੀਤਾ ਕਿ ਸਾਰਿਆਂ ਨੂੰ ਰੋਜ਼ੀ ਦੇਣ ਵਾਲਾ ਤਾਂ ਪਰਮੇਸ਼ਰ ਹੈ। 'ਕੋਇ ਨ ਕਿਸ ਕੀ ਧਰਿਆ' ਕੋਈ ਵੀ ਮਨੁੱਖ ਕਿਸੇ ਦੀ ਰੋਜ਼ੀ ਦਾ ਆਸਰਾ ਬਣਾ ਕੇ ਨਹੀਂ ਰੱਖਿਆ। ਪਰਮਾਤਮਾ ਆਪ ਹੀ ਸਭ ਨੂੰ ਰੋਜ਼ੀ ਦੇਣ ਵਾਲਾ ਹੈ।

ਇਤਨਾ ਭਾਈ ਮਾਧੋਦਾਸ ਪ੍ਰਤੀ ਕਹਿ ਕੇ ਫਿਰ ਹਜ਼ੂਰ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਨੂੰ ਸੰਬੋਧਨ ਕਰ ਕੇ ਅੱਗੇ ਫ਼ੁਰਮਾਨ ਕੀਤਾ ਹੈ :

## ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ; ਕਾਹੇ ਮਨ ਭਉ ਕਰਿਆ ॥੨॥

ਹੇ ਭਾਈ ਗੁਰਦਾਸ ਜੀ ! ਉਹ ਠਾਕੁਰ = ਮਾਲਕ (ਪ੍ਰਭੂ) ਸਿਰਿ ਸਿਰਿ = ਸਿਰ-ਬ-ਸਿਰ ਭਾਵ ਹਰ ਇਕ ਨੂੰ ਰਿਜਕੁ = ਰੋਜ਼ੀ ਸੰਬਾਹੇ = ਪਹੁੰਚਾਉਂਦਾ ਹੈ। ਤੁਸੀਂ ਕਾਹੇ = ਕਿਸ ਵਾਸਤੇ ਆਪਣੇ ਮਨ ਵਿਚ ਲੰਗਰ ਪ੍ਰਤੀ ਭਉ = ਡਰ ਕਰਿਆ = ਧਾਰਨ ਕਰਿਆ ਹੈ, ਭਾਵ ਤੁਹਾਨੂੰ ਚਿੰਤਾ ਕਰਨ ਦੀ ਲੋੜ ਨਹੀਂ, ਚਿੰਤਾ ਤਾਂ ਸਭ ਦੀ ਉਸ ਮਾਲਕ (ਪ੍ਰਭੂ) ਨੂੰ ਹੈ ॥੨॥ ਜੈਸਾ ਕਿ :

**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥** *(ਰਾਮਕਲੀ ਵਾਰ ਮ: ੩, ਅੰਗ ੯੫੫)*

**ਸੋ ਕਰਤਾ ਕਾਦਰ ਕਰੀਮੁ, ਦੇ ਜੀਆ ਰਿਜਕੁ ਸੰਬਾਹਿ ॥** *(ਆਸਾ ਦੀ ਵਾਰ, ਅੰਗ ੪੭੫)*

**ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ ॥** *(ਸੋਰਠਿ ਮਹਲਾ ੪ ਚਉਥਾ, ਅੰਗ ੬੦੫)*

**ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ ॥** *(ਮਾਰੂ ਮਹਲਾ ੩, ਅੰਗ ੧੦੪੫)*

ਫਿਰ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ :

## ਊਡੇ ਊਡਿ ਆਵੈ ਸੈ ਕੋਸਾ; ਤਿਸੁ ਪਾਛੈ ਬਚਰੇ ਛਰਿਆ ॥

ਦੇਖੋ ! ਊਡੇ = ਕੂੰਜਾਂ, ਕੱਤਕ ਦੇ ਮਹੀਨੇ ਵਿਚ ਬਰਫ਼ ਪੈਣ ਤੋਂ ਪਹਾੜਾਂ ਵਿਚ ਅੰਡੇ ਦੇ ਕੇ ਊਡਿ = ਉੱਡ ਕੇ ਸੈ = ਸੈਂਕੜੇ ਕੋਸਾ = ਕੋਹਾਂ ਮੈਦਾਨੀ ਇਲਾਕੇ ਵਿਚ ਚਲੀਆਂ ਆਵੈ = ਆਉਂਦੀਆਂ ਹਨ ਅਤੇ ਤਿਸੁ = ਉਹ ਆਪਣੇ ਪਿੱਛੇ ਪਹਾੜਾਂ ਦੀਆਂ ਖੱਡਾਂ ਵਿਚ ਬਚਰੇ = ਬੱਚਿਆਂ ਨੂੰ ਛਰਿਆ = ਛੱਡ ਆਉਂਦੀਆਂ ਹਨ।

## ਤਿਨ ਕਵਣੁ ਖਲਾਵੈ ਕਵਣੁ ਚੁਗਾਵੈ; ਮਨ ਮਹਿ ਸਿਮਰਨੁ ਕਰਿਆ ॥੩॥

ਤਿਨ = ਉਨ੍ਹਾਂ ਬੱਚਿਆਂ ਨੂੰ ਮਾਵਾਂ ਵਾਂਗ ਕਵਣੁ = ਕੌਣ ਖਲਾਵੈ = ਖੁਆਉਂਦਾ ਹੈ, ਭਾਵ ਜਿਵੇਂ ਮਾਵਾਂ ਬੱਚਿਆਂ ਦੇ ਮੂੰਹ 'ਚ ਗਿਰਾਸ ਪਾ ਕੇ ਖੁਆਉਂਦੀਆਂ ਹਨ **ਵਾ:** ਖਿਡਾਉਂਦੀਆਂ ਹਨ (ਭਾਵ ਮਾਵਾਂ ਵਾਂਗ

ਲਾਡ ਕੌਣ ਲਡਾਉਂਦਾ ਹੈ ?) ਅਤੇ ਕਵਣੁ = ਕੌਣ ਚੁਗਾਵੈ = ਚਿੜੀਆਂ ਵਾਂਗ ਚੋਗਾ ਚੁਗਾਉਂਦਾ ਹੈ ? ਭਾਵ ਕੋਈ ਨਹੀਂ ਹੈ। ਬਸ ਉਨ੍ਹਾਂ ਬੱਚਿਆਂ ਦੀਆਂ ਮਾਵਾਂ (ਕੂੰਜਾਂ) ਆਪਣੇ ਮਨਾਂ ਵਿਚ ਉਨ੍ਹਾਂ ਬੱਚਿਆਂ ਦਾ ਸਿਮਰਨ ਕਰਦੀਆਂ ਹਨ। ਉਨ੍ਹਾਂ ਦੇ ਸਿਮਰਨ ਦਾ ਸਦਕਾ ਹੀ ਉਹਨਾਂ ਬੱਚਿਆਂ ਦੀ ਪਰਵਰਿਸ਼ ਹੁੰਦੀ ਹੈ। ਸਿਮਰਨ ਦੀ ਸ਼ਕਤੀ ਨਾਲ ਅੰਡੇ ਪੱਕਦੇ ਹਨ, ਅੰਡਿਆਂ ਵਿੱਚੋਂ ਬੱਚੇ ਨਿਕਲ ਕੇ ਡਾਰਾਂ ਦੀਆਂ ਡਾਰਾਂ ਬਣ ਕੇ ਮਾਪਿਆਂ ਨਾਲ ਆ ਰਲਦੇ ਹਨ। ਜਿਹੜੇ ਅੰਡੇ ਕੂੰਜ ਦੇ ਚੇਤੇ ਨਾ ਰਹਿਣ, ਉਹ ਗਲ ਜਾਂਦੇ ਹਨ॥੩॥ ਜੈਸਾ ਕਿ :

**ਕਬੀਰ ਚੁਗੈ ਚਿਤਾਰੈ ਭੀ ਚੁਗੈ ਚੁਗਿ ਚੁਗਿ ਚਿਤਾਰੇ ॥**
**ਜੈਸੇ ਬਚਰਹਿ ਕੂੰਜ ਮਨ ਮਾਇਆ ਮਮਤਾ ਰੇ ॥** *(ਸਲੋਕ ਭਗਤ ਕਬੀਰ ਜੀਉ ਕੇ, ਅੰਗ ੧੩੭੧)*

**ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥**
**ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥**
*(ਗਉੜੀ ਬੈਰਾਗਣਿ ਮਹਲਾ ੪, ਅੰਗ ੧੬੮)*

**ਕੂੰਜ ਰਿਦੈ ਸਿਮਰਣੁ ਕਰੈ ਲੈ ਬਚਾ ਉਡਦੀ ਅਸਮਾਣੈ।** *(ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੯)*
**ਕੂੰਜ ਕਰੇਂਦੀ ਸਿਮਰਣੋਂ ਪੂਰਣ ਬਚਾ ਹੋਇ ਉਡੰਦਾ।** *(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੨੮)*

***ਨੋਟ :*** ਏਥੇ ਸਿਮਰਨ ਦੀ ਜੁਗਤ ਅਭਿਆਸੀਆਂ ਲਈ ਕੂੰਜ ਦਾ ਪ੍ਰਮਾਣ ਸਿਮਰਨ ਦੀ ਜੁਗਤ ਕੂੰਜ ਵਤ, ਧਿਆਨ ਦੀ ਜੁਗਤ ਕੱਛੂ ਕੁੰਮੀ ਵਤ, ਗਿਆਨ ਦੀ ਜੁਗਤ ਹੰਸ ਵਤ।

ਜਿਵੇਂ ਹੰਸ ਦੀ ਚੁੰਝ ਵਿਚ ਪਰਮਾਤਮਾ ਨੇ ਐਸੀ ਖਟਾਸ ਪਾਈ ਹੈ, ਜੇਕਰ ਹੰਸ ਦੇ ਅੱਗੇ ਦੁੱਧ ਰੱਖ ਦੇਈਏ ਤਾਂ ਉਸ ਦੀ ਚੁੰਝ ਦੀ ਖਟਾਸ ਨਾਲ ਦੁੱਧ ਦੀਆਂ ਫੁੱਟੀਆਂ ਬੱਝ ਜਾਂਦੀਆਂ ਹਨ ਅਤੇ ਪਾਣੀ ਵੱਖਰਾ ਹੋ ਜਾਂਦਾ ਹੈ। ਉਹ ਦੁੱਧ ਗ੍ਰਹਿਣ ਕਰ ਲੈਂਦਾ ਹੈ ਤੇ ਪਾਣੀ ਛੱਡ ਦਿੰਦਾ ਹੈ। ਏਸੇ ਤਰ੍ਹਾਂ ਪਰਮੇਸ਼ਰ ਨੇ ਕੱਛੂ ਦੀ ਧਿਆਨ ਸ਼ਕਤੀ ਵਿਚ ਐਸੀ ਤਾਕਤ ਪਾਈ ਹੈ; ਜੈਸਾ ਕਿ :

**ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥**
*(ਆਸਾ ਬਾਣੀ ਭਗਤ ਧੰਨੇ ਜੀ ਦੀ, ਅੰਗ ੪੮੮)*

**ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ।**
*(ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੯)*

ਕੁੰਮੀ = ਕੱਛੂ ਦੀ ਘਰਵਾਲੀ ਉਹ ਤਾਂ ਪਾਣੀ ਵਿਚ ਹੀ ਰਹਿੰਦੀ ਹੈ। ਤਨ = ਬੱਚੇ ਬਾਹਰ ਬਰੇਤੀ ਵਿਚ ਹੁੰਦੇ ਹਨ ਭਾਵ ਅੰਡੇ ਬਰੇਤੀ ਵਿਚ ਜਾ ਕੇ ਦਿੰਦੀ ਹੈ। 'ਪੰਖ ਖੀਰ ਤਿਨ ਨਾਹੀ' ਨਾ ਤਾਂ ਉਨ੍ਹਾਂ ਦੇ ਖੰਭ ਹੁੰਦੇ ਹਨ ਅਤੇ ਨਾ ਹੀ ਉਨ੍ਹਾਂ ਨੂੰ ਚੁੰਘਾਉਣ ਵਾਸਤੇ ਖੀਰ = ਦੁੱਧ ਹੁੰਦਾ ਹੈ। ਕੱਛੂ ਅੰਡੇ ਦਾ ਧਿਆਨ ਲਗਾ ਕੇ ਬੈਠਾ ਰਹਿੰਦਾ ਹੈ। ਉਸ ਦੇ ਧਿਆਨ ਨਾਲ ਹੀ ਅੰਡਾ ਪੱਕਦਾ ਹੈ। ਉਸ ਅੰਡੇ ਵਿੱਚੋਂ ਬੱਚਾ ਨਿਕਲ ਆਉਂਦਾ ਹੈ। ਫਿਰ 'ਕਰਿ ਪਰਪਕ ਨਦੀ ਵਿਚਿ ਆਣੈ' ਉਸ ਬੱਚੇ ਨੂੰ ਪਕਾ ਕੇ ਨਦੀ ਵਿਚ ਲੈ ਆਉਂਦਾ ਹੈ ਤੇ ਨਦੀ ਵਿਚ ਆ ਕੇ ਕੱਛੂ ਨਾਲ ਉਸ ਦਾ ਬੱਚਾ ਵੀ ਤੈਰਨ ਲੱਗ ਜਾਂਦਾ ਹੈ। ਇਸ ਪ੍ਰਕਾਰ ਕੁੰਮੀ ਦਾ ਅੰਡਾ ਕੱਛੂ ਦੇ ਧਿਆਨ ਲਾਉਣ ਨਾਲ ਪੱਕਦਾ ਹੈ।

## ਸਭਿ ਨਿਧਾਨ ਦਸ ਅਸਟ ਸਿਧਾਨ; ਠਾਕੁਰ ਕਰ ਤਲ ਧਰਿਆ ॥

ਹੇ ਭਾਈ ਗੁਰਦਾਸ ਜੀ ! ਉਸ ਠਾਕੁਰ = ਵਾਹਿਗੁਰੂ (ਪ੍ਰਭੂ) ਨੇ ਸਭਿ = ਸਾਰੀਆਂ ਨਿਧਾਨ = ਨਿਧੀਆਂ (ਨੌਂ ਨਿਧੀਆਂ) ਤੇ ਦਸ ਅਸ਼ਟ ਸਿਧਾਨ = ਅਠਾਰਾਂ ਸਿੱਧੀਆਂ ਨੂੰ ਆਪਣੇ ਕਰ = ਹੱਥ ਦੀ ਤਲ = ਹਥੇਲੀ ਉੱਤੇ ਧਰਿਆ = ਰੱਖਿਆ ਹੋਇਆ ਹੈ ਕਿ ਜਦੋਂ ਕੋਈ ਭਗਤ ਮੰਗੇ ਤਾਂ ਦੇਣ ਸਮੇਂ ਦੇਰੀ ਨਾ ਲੱਗੇ।

***ਨੋਟ :*** ਅਠਾਰਾਂ ਸਿੱਧੀਆਂ ਦਾ ਵੇਰਵਾ ਜਪੁ ਜੀ ਸਾਹਿਬ ਦੀ ਉਨੱਤੀਵੀਂ ਪਉੜੀ ਵਿਚ ਪੜ੍ਹੋ ਜੀ।

# ਜਨ ਨਾਨਕ ਬਲਿ ਬਲਿ, ਸਦ ਬਲਿ ਜਾਈਐ; ਤੇਰਾ ਅੰਤੁ ਨ ਪਾਰਾਵਰਿਆ ॥੪॥੫॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ ਗੁਰਦਾਸ ਜੀ! ਉਸ ਪ੍ਰਭੂ ਤੋਂ ਮਨ ਕਰਕੇ ਬਲਿ = ਬਲਿਹਾਰ, ਬਾਣੀ ਕਰਕੇ ਬਲਿ = ਬਲਿਹਾਰ ਤੇ ਸਰੀਰ ਕਰਕੇ ਵੀ ਸਦ = ਸੈਂਕੜੇ ਵਾਰੀ **ਵਾ:** ਸਦ = ਹਮੇਸ਼ਾ ਹੀ ਬਲਿ = ਬਲਿਹਾਰ ਜਾਈਏ ਤੇ ਕਹੀਏ ਕਿ ਹੇ ਪ੍ਰਭੂ ! ਤੇਰੇ ਪਾਰਾਵਾਰ ਦਾ ਲੋਕ ਪ੍ਰਲੋਕ ਕਰਕੇ ਅੰਤ ਨਹੀਂ ਆਉਂਦਾ, **ਵਾ:** ਉਸ ਦੇ ਪਾਰਾਵਰਿਆ = ਪਾਰ ਅਤੇ ਵਰਿਆ = ਉਰਾਰ ਦਾ ਭਾਵ ਪਾਰ = ਪ੍ਰਲੋਕ ਤੇ ਵਰਿਆ = ਉਰਾਰ ਇਸ ਲੋਕ ਦਾ ਅੰਤ ਨਹੀਂ ਪਾਇਆ ਜਾਂਦਾ, **ਵਾ:** ਪਾਰਾਵਾਰਿਆ = ਸਮੁੰਦਰ ਦੀ ਨਿਆਈਂ ਉਸ ਪ੍ਰਭੂ ਦਾ ਅੰਤ ਨਹੀਂ ਪਾਇਆ ਜਾਂਦਾ ॥੪॥੫॥ ਜੈਸਾ ਕਿ :

**ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ ॥** *(ਮਾਰੂ ਮਹਲਾ ੫, ਅੰਗ ੧੦੦੫)*

***ਨੋਟ :*** ਇਥੋਂ ਤੱਕ ਰਹਰਾਸਿ ਦੇ ਪੰਜ ਸ਼ਬਦ ਹੋ ਚੁੱਕੇ ਹਨ। ਕਰਤਾਰਪੁਰ ਸਾਹਿਬ ਵਾਲੇ ਸਰੂਪ ਵਿਚ ਰਹਰਾਸਿ ਵਿਚ ਏਹੀ ਪੰਜ ਸ਼ਬਦ ਹਨ, ਜਿਸ ਦਾ ਨਾਮ ਪੋਥੀ ਸਾਹਿਬ ਹੈ। ਇਹ ਗੁਰੂ ਅਰਜਨ ਦੇਵ ਜੀ ਨੇ ਲਿਖਵਾਏ ਸਨ। ਕਰਤਾਰਪੁਰ ਸਾਹਿਬ ਵਾਲੇ ਬਾਬੇ ਗੁਰਦਿੱਤੇ ਦੇ ਗੁਟਕੇ ਵਿਚ ਅਗਲੇ ਚਾਰ ਸ਼ਬਦ ਵੀ ਲਿਖੇ ਹੋਏ ਹਨ। ਸੋ ਇਥੇ ਪ੍ਰਤੀਤ ਹੁੰਦਾ ਹੈ ਕਿ ਛੇਵੇਂ ਪਾਤਸ਼ਾਹ ਜੀ ਦੇ ਸਮੇਂ ਵਿਚ ਇਹ ਨੌਂ ਸ਼ਬਦ ਰਹਰਾਸਿ ਦੇ ਪ੍ਰਚਲਿਤ ਹੋ ਚੁੱਕੇ ਸਨ। ਜਦੋਂ ਦਮਦਮਾ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਮਨੀ ਸਿੰਘ ਨੂੰ ਲਿਖਾਰੀ ਲਾ ਕੇ ਕੰਠੋਂ ਬਾਣੀ ਉਚਾਰਣ ਕੀਤੀ, ਉਸ ਵੇਲੇ ਇਹ ਚਾਰੇ ਸ਼ਬਦ ਅਤੇ ਪੰਜ ਕਰਤਾਰਪੁਰ ਸਾਹਿਬ ਵਾਲੇ ਸਰੂਪ ਦੇ ਸ਼ਬਦ ਪੂਰੇ ਨੌਂ ਸ਼ਬਦ ਕਰਕੇ ਰਹਰਾਸਿ ਨਾਮ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਤ ਰੂਪ ਵਿਚ ਲਿਆਂਦੀ।

# ਰਾਗੁ ਆਸਾ ਮਹਲਾ ੪ ਸੋ ਪੁਰਖੁ

# ੧ੴ ਸਤਿਗੁਰ ਪ੍ਰਸਾਦਿ ॥

## ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਰਹਰਾਸਿ ਸਾਹਿਬ** (ਅੰਗ ੧੦) | **ਆਸਾ ਰਾਗੁ** (ਅੰਗ ੩੪੮) |
|---|---|
| 'ਰਾਗੁ' ਆਸਾ ਮਹਲਾ ੪ 'ਸੋ ਪੁਰਖੁ<br>੧ੴ ਸਤਿਗੁਰ ਪ੍ਰਸਾਦਿ ॥'<br>'ਤੂ' ਘਟ ਘਟ ਅੰਤਰਿ<br>ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ<br>ਤਿਨ 'ਤੂਟੀ' ਜਮ ਕੀ ਫਾਸੀ ॥<br>ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ 'ਜੀ'<br>ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ<br>ਭਰੇ 'ਬਿਅੰਤ' ਬੇਅੰਤਾ ॥ | 'ਆਸਾ ਮਹਲਾ ੪ ॥'<br><br>'ਤੂੰ' ਘਟ ਘਟ ਅੰਤਰਿ<br>ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ 'ਜੀਉ'<br>ਤਿਨ 'ਟੂਟੀ' ਜਮ ਕੀ ਫਾਸੀ ॥<br>ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ 'ਜੀਉ'<br>ਜਿਨ ਸੇਵਿਆ ਜਿਨ ਸੇਵਿਆ ਮੇਰਾ 'ਹਰਿ ਜੀਉ'<br>ਭਰੇ 'ਬੇਅੰਤ' ਬੇਅੰਤਾ ॥ |

**ਉਥਾਨਕਾ :** ਜਦੋਂ ਸ੍ਰੀ ਗੁਰੂ ਰਾਮਦਾਸ ਮਹਾਰਾਜ ਜੀ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਨਿਵਾਸ ਕਰ

ਕੇ ਸੰਗਤਾਂ ਨੂੰ ਨਾਮ ਬਾਣੀ ਦੁਆਰਾ ਤਾਰ ਰਹੇ ਸਨ, ਉਦੋਂ ਇਕ ਦਿਨ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਜਿਸ ਤਰ੍ਹਾਂ ਪਹਿਲੇ ਪਾਤਸ਼ਾਹ ਜੀ ਨੇ ਸੱਚਖੰਡ ਪਹੁੰਚ ਕੇ ਉਸ ਪ੍ਰਭੂ ਦੇ ਸਨਮੁਖ 'ਸੋਦਰੁ' ਉਚਾਰ ਕੇ ਉਸ ਦੇ ਦਰ, ਘਰ ਬਾਰੇ ਦੱਸਿਆ ਹੈ, ਉਵੇਂ ਆਪ ਜੀ ਕ੍ਰਿਪਾ ਕਰਕੇ ਕੋਈ ਐਸੀ ਬਾਣੀ ਦੀ ਬਖ਼ਸ਼ਿਸ਼ ਕਰੋ, ਜਿਸ ਦੁਆਰਾ ਉਸ ਅਕਾਲ ਪੁਰਖ ਦੀ ਪ੍ਰਾਪਤੀ ਅਤੇ ਉਸ ਦੀ ਉਸਤਤੀ ਹੋ ਸਕੇ। ਉਸ ਸਮੇਂ ਸਤਿਗੁਰੂ ਰਾਮਦਾਸ ਜੀ ਨੇ ਕਿਹਾ ਕਿ ਜੇ ਆਪ ਸੰਗਤਾਂ ਦੀ ਐਸੀ ਹੀ ਮਰਜ਼ੀ ਹੈ ਤਾਂ ਫਿਰ ਅਸੀਂ 'ਸੋ ਦਰੁ' ਦੀ ਨਿਆਈਂ 'ਸੋ ਪੁਰਖੁ' ਦੀ ਬਾਣੀ ਉਚਾਰਣ ਕਰਦੇ ਹਾਂ।

ਇਹ ਸ਼ਬਦ ਆਸਾ ਰਾਗ ਵਿਚ ਉਚਾਰਿਆ। ਇਸ ਦਾ ਸਿਰਲੇਖ 'ਸੋ ਪੁਰਖੁ' ਰੱਖਿਆ ਹੈ ਤੇ ਵਾਹਿਗੁਰੂ ਦੇ ਸਨਮੁਖ ਚਿਤ ਨੂੰ ਜੋੜ ਕੇ ਜੋ (ਸੋ) ਤੱਤ ਪਦ ਦਾ ਲੱਖ ਅਰਥ ਰੂਪ ਪੁਰਖੁ = ਪੂਰਨ ਹੈ। ਉਸ ਨੂੰ ਇਕ ਚਿਤ ਹੋ ਕੇ ਆਰਾਧਿਆ ਕਰੋ ਜਿਵੇਂ 'ਸੋ ਦਰੁ' ਵਿਚ ਸੋ = ਉਸ ਪਰਮੇਸ਼ਰ ਦੇ ਦਰ, ਘਰੁ ਦਾ ਕਥਨ ਹੈ, ਉਸੇ ਤਰ੍ਹਾਂ ਇਸ ਬਾਣੀ ਵਿਚ ਸੋ = ਉਸ ਪੁਰਖੁ = ਪੂਰਨ ਵਿਆਪਕ ਦਾ ਕਥਨ ਕਰਦੇ ਹਾਂ। (ਸੋ ਪੁਰਖੁ) ਸੋ = ਉਹ ਪੁਰਖੁ = ਪੂਰਨ **ਵਾ:** ਵਿਆਪਕ (ਪ੍ਰਭੂ) **ਵਾ:** ਸੋ = ਉਹ ਪ੍ਰਭੂ ਜੋ ਪੁ = ਨਰਕਾਂ ਤੋਂ ਰਖੁ = ਰੱਖਿਆ ਕਰਨ ਵਾਲਾ ਹੈ **ਵਾ:** ਸੋ = ਉਹ (ਪ੍ਰਭੂ) ਜੋ ਪੁਰਖੁ = ਪੌਰਖ ਭਾਵ ਪੁਰਸ਼ਾਰਥ (ਉੱਤਮ) ਦਿੰਦਾ ਹੈ **ਵਾ:** ਸੋ ਪੁਰਖੁ = ਕਾਵਯ ਸ਼ਾਸਤ੍ਰ ਅਨੁਸਾਰ ਇਕ ਛੰਦ ਦੀ ਚਾਲ ਹੈ **ਵਾ:** ਸੋ ਪੁਰਖੁ ਬਾਣੀ ਦਾ ਸਿਰਲੇਖ ਹੈ ਜਿਸ ਵਿਚ ਉਸ ਅਕਾਲ ਪੁਰਖ ਦਾ ਜਸ ਕਥਨ ਕੀਤਾ ਗਿਆ ਹੈ। (ੴ ਸਤਿਗੁਰ ਪ੍ਰਸਾਦਿ) ੧ = ਇਕ ਜੋ ਅਦ੍ਵੈਤ ਸਰੂਪ ਓ = ਸਰਬ ਦਾ ਪ੍ਰਕਾਸ਼ਕ ਸਤਿ = ਨਾਸ ਤੋਂ ਰਹਿਤ ਗੁਰ = ਚੇਤਨ ਤੇ ਪ੍ਰਸਾਦਿ = ਅਨੰਦ ਸਰੂਪ ਹੈ **ਵਾ:** ਇਕ ਜੋ ਪ੍ਰਭੂ ਹੈ, ਉਹ ਸਤਿਗੁਰੂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਸੋ ਪੁਰਖੁ ਨਿਰੰਜਨੁ, ਹਰਿ ਪੁਰਖੁ ਨਿਰੰਜਨੁ; ਹਰਿ ਅਗਮਾ ਅਗਮ ਅਪਾਰਾ ॥

ਹੇ ਗੁਰਸਿੱਖੋ ! ਸੋ = ਉਹ ਜੋ ਪੁਰਖੁ = ਪੂਰਨ ਭਾਵ ਵਿਆਪਕ (ਪ੍ਰਭੂ) ਹੈ, ਨਿਰੰਜਨੁ = ਮਾਇਆ ਦੀ ਕਾਲਖ ਤੋਂ ਰਹਿਤ ਸ਼ੁੱਧ ਸਰੂਪ ਹੈ, ਉਹ ਵਾਹਿਗੁਰੂ ਦਾ ਨਿਰਗੁਣ ਸਰੂਪ ਹੈ। ਹਰਿ = ਸੰਸਾਰ ਨੂੰ ਹਰਿਆ ਭਰਿਆ ਕਰਨ ਵਾਲਾ ਹੈ। ਪੁਰਖੁ (ਪੁ + ਰਖੁ) ਪੁ = ਨਰਕਾਂ ਤੋਂ ਰਖ = ਰੱਖਣ ਵਾਲਾ ਹੈ, ਜਿਸ ਦਾ ਸਰਗੁਣ ਸਰੂਪ ਨਿਰੰਜਨੁ = ਬਿਨਾਂ ਰੰਜੀ ਤੋਂ ਹੈ (ਰੰਜੀ ਫ਼ਾਰਸੀ ਵਿਚ ਦੁੱਖ, ਤਕਲੀਫ਼, ਰੋਗ ਨੂੰ ਕਿਹਾ ਜਾਂਦਾ ਹੈ) ਭਾਵ ਉਹ ਅਨੰਦ ਸਰੂਪ ਹੈ। ਉਹ ਹਰਿ = ਪ੍ਰਭੂ ਅਗਮਾ ਅਗਮ ਅਪਾਰਾ = ਮਨ, ਬਾਣੀ ਕਰਕੇ ਪਹੁੰਚ ਤੋਂ ਪਰ੍ਹੇ ਤੇ ਅਪਾਰਾ = ਪਾਰਾਵਾਰ ਤੋਂ ਰਹਿਤ ਹੈ **ਅਥਵਾ** ਉਹ ਪ੍ਰਭੂ ਅਗਮਾ = ਵੇਦਾਂ ਕਰਕੇ ਵੀ ਅਗੰਮ ਹੈ ਤੇ ਪ੍ਰਕਿਰਤੀ ਕਰਕੇ ਵੀ ਅਪਾਰਾ = ਪਾਰਾਵਾਰ ਤੋਂ ਰਹਿਤ ਹੈ। ਜੈਸਾ ਕਿ :

**ਅਗਮ ਅਗਮ ਅਗਾਧਿ ਬੋਧ ਕੀਮਤਿ ਪਰੈ ਨ ਪਾਵਓ ॥** *(ਆਸਾ ਘਰੁ ੯ ਮਹਲਾ ੫, ਅੰਗ ੪੦੧)*

'ਅਧਿਆਹਾਰ' ਕਰਕੇ ਇਸ ਪ੍ਰਕਾਰ ਅਰਥ ਹਨ ਕਿ ਸੋ ਹਰੀ ਨਿਰੰਜਨ ਪੁਰਖੁ ਪਿੱਛੇ ਅਗਮ ਸੀ, ਸੋ ਹਰੀ ਨਿਰੰਜਨ ਪੁਰਖੁ ਹੁਣ ਅਗਮ ਹੈ, ਸੋ ਹਰੀ ਨਿਰੰਜਨ ਪੁਰਖੁ ਅੱਗੇ ਨੂੰ ਵੀ ਅਪਾਰ ਹੋਵੇਗਾ।

### ਦੂਸਰਾ ਅਰਥ

### ਸੋ ਪੁਰਖੁ ਨਿਰੰਜਨੁ

ਹੇ ਜਗਿਆਸੂ ਜਨੋਂ ! ਸੋ = ਉਹ ਪਰਮੇਸ਼ਰ ਪੁਰਖੁ = ਵਿਆਪਕ ਨਿਰੰਜਨੁ = ਸੁੱਧ ਸਰੂਪ ਸਤਿਜੁਗ ਦੇ ਵਿਚ ਵੀ ਸੀ।

### ਹਰਿ ਪੁਰਖੁ ਨਿਰੰਜਨੁ

ਉਹ ਹਰਿ = ਹਰੀ ਪੁਰਖੁ = ਪੂਰਨ ਨਿਰੰਜਨੁ = ਸ਼ੁੱਧ ਸਰੂਪ ਤ੍ਰੇਤੇ ਵਿਚ ਵੀ ਸੀ।

**ਹਰਿ ਅਗਮਾ ਅਗਮ ਅਪਾਰਾ ॥**

ਉਹ ਹਰਿ = ਹਰੀ ਵਾਹਿਗੁਰੂ ਅਗਮ ਤੋਂ ਅਗਮ ਸ਼ਾਸਤ੍ਰਾਂ ਕਰਕੇ ਦੁਆਪਰ ਵਿਚ ਵੀ ਸੀ ਤੇ ਹੁਣ ਕਲਜੁਗ ਵਿਚ ਵੀ ਉਹ ਆਪ ਹੀ ਹੈ। ਅਪਾਰਾ = ਪਾਰਾਵਾਰ ਤੋਂ ਰਹਿਤ ਹੈ। ਉਹੀ ਹੈ, ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ **ਅਥਵਾ** ਸੋ ਪੁਰਖੁ ਨਿਰੰਜਨੁ = ਈਸ਼ਵਰ ਦਾ ਸ਼ੁੱਧ ਸਰੂਪ ਵੀ ਆਪ ਹੀ ਹੈ। ਹਰਿ ਪੁਰਖੁ ਨਿਰੰਜਨੁ = ਜੀਵ ਦਾ ਸ਼ੁੱਧ ਸਰੂਪ ਵੀ ਆਪ ਹੀ ਹੈ। ਹਰਿ ਅਗਮਾ ਅਗਮ ਅਪਾਰਾ = ਅਗੰਮ ਤੋਂ ਅਗੰਮ ਅਪਾਰ ਸਰੂਪ ਅਸਪਦ ਵੀ ਆਪ ਹੀ ਹੈ ਭਾਵ ਸ਼ੁੱਧ ਨਿਰਗੁਨ ਸਰੂਪ ਵੀ ਤੇਰਾ ਅਗੰਮ ਹੈ ਅਤੇ ਸਰਗੁਨ ਸਰੂਪ ਵੀ ਤੇਰਾ ਅਪਾਰ = ਪਾਰ ਵਾਰ ਤੋਂ ਰਹਿਤ ਹੋਣ ਕਰਕੇ ਅਗੰਮ ਹੈ।

ਸ਼ੰਕਾਵਾਦੀ ਨੇ ਸ਼ੰਕਾ ਕੀਤਾ ਕਿ ਇਸ ਵਿਚ ਅਤੀ ਵਿਆਪਤੀ ਦੋਸ਼ ਅਤੇ ਗੌਰਵਤਾ ਆਦਿ ਦੋਸ਼ ਪ੍ਰਤੀਤ ਹੁੰਦੇ ਹਨ, ਤਦ ਇਹ ਅਰਥ ਇਸ ਪ੍ਰਕਾਰ ਹਨ :

## ਅਤੀ ਬਿਆਪਤੀ ਦੋਸ਼ ਦੀ ਨਵਿਰਤੀ ਅਰਥ :

***ਸ਼ੰਕਾਵਾਦੀ ਦਾ ਪ੍ਰਸ਼ਨ :*** *'ਸੋ ਪੁਰਖੁ ਨਿਰੰਜਨੁ' ਇਤਨਾ ਹੀ ਰਹਿਣ ਦਿੰਦੇ, ਫਿਰ ਆਪ ਨੇ 'ਹਰਿ ਪੁਰਖੁ ਨਿਰੰਜਨੁ' ਪਦ ਕਿਉਂ ਕਿਹਾ ਹੈ ?*

***ਉੱਤਰ :*** ਕਿਉਂਕਿ 'ਪੁਰਖੁ ਨਿਰੰਜਨੁ' ਪਦ ਤਾਂ 'ਨਿਰੰਜਨੁ ਪੁਰਖੁ' = ਮਹਾਤਮਾ ਲਈ ਵੀ ਵਰਤਿਆ ਹੈ। ਲੱਛਣ ਬ੍ਰਹਮ ਦਾ ਕੀਤਾ ਸੀ ਤੇ ਘਟ ਜਾਣਾ ਸੀ ਮਹਾਤਮਾ ਉੱਤੇ। ਇਸ ਲਈ ਅਸੀਂ 'ਹਰਿ ਪੁਰਖੁ ਨਿਰੰਜਨੁ' ਵੀ ਕਿਹਾ ਹੈ।

***ਪ੍ਰਸ਼ਨ :*** *ਫਿਰ ਆਪ 'ਹਰਿ ਪੁਰਖੁ ਨਿਰੰਜਨੁ' ਪਦ ਹੀ ਰਹਿਣ ਦਿੰਦੇ, 'ਹਰਿ ਅਗਮਾ' ਕਿਉਂ ਕਿਹਾ ਹੈ ?*

***ਉੱਤਰ :*** ਕਿਉਂਕਿ ਹਰਿ = ਵਿਆਪਕ ਤਾਂ ਪ੍ਰਕਿਰਤੀ ਵੀ ਹੈ ਪਰ ਉਹ ਅਗੰਮ ਨਹੀਂ ਹੈ। ਇਸ ਕਰਕੇ 'ਹਰਿ ਅਗਮਾ' ਕਿਹਾ ਹੈ।

***ਪ੍ਰਸ਼ਨ :*** *ਫਿਰ 'ਅਗਮਾ' ਹੀ ਰਹਿਣ ਦਿੰਦੇ, ਆਪ ਨੇ 'ਅਗਮ' ਕਿਉਂ ਕਿਹਾ ਹੈ ?*

***ਉੱਤਰ :*** ਅਗਮਾ ਤਾਂ ਮਨ ਵੀ ਇੰਦ੍ਰੀਆਂ ਤੋਂ ਪਰ੍ਹੇ, ਪਰ ਉਹ ਬ੍ਰਹਮ ਮਨ ਤੋਂ ਵੀ ਅਗੰਮ ਹੈ, ਇਸ ਲਈ ਅਗਮ ਕਿਹਾ ਹੈ ਜੋ ਗ਼ਮਾਂ ਜਾਂ ਫ਼ਿਕਰਾਂ ਤੋਂ ਰਹਿਤ ਹੈ।

***ਪ੍ਰਸ਼ਨ :*** *ਫਿਰ ਆਪ ਨੇ 'ਅਪਾਰਾ' ਪਦ ਕਿਉਂ ਕਿਹਾ ਹੈ ?*

***ਉੱਤਰ :*** ਕਿਉਂਕਿ ਮਨ ਇੰਦ੍ਰੀਆਂ ਤੋਂ ਅਗੰਮ ਹੈ। ਇਸ ਤੋਂ ਪਰ੍ਹੇ ਤਾਂ ਪ੍ਰਮਾਣੂ **ਵਾ:** ਪ੍ਰਾਣ ਹਨ ਪਰੰਤੂ ਉਹ ਬ੍ਰਹਮ ਪ੍ਰਮਾਣੂਆਂ **ਵਾ:** ਪ੍ਰਾਣਾਂ ਤੋਂ ਵੀ ਅਪਾਰ ਹੈ। ਇਸ ਕਰਕੇ ਅਸੀਂ ਉਸ ਬ੍ਰਹਮ ਦਾ ਲੱਛਣ ਕਰਦਿਆਂ 'ਅਪਾਰਾ' ਕਿਹਾ ਹੈ।

ਇਸ ਤਰ੍ਹਾਂ ਵੀਚਾਰ ਕਰਕੇ ਅਸੀਂ ਕਹਿ ਸਕਦੇ ਹਾਂ ਕਿ ਉਪਰੋਕਤ ਪੰਗਤੀ ਵਿਚ ਅਤੀ ਬਿਆਪਤੀ ਤੇ ਗੌਰਵਤਾ ਆਦਿ ਦੋਸ਼ ਨਹੀਂ ਹਨ।

# ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ; ਹਰਿ ਸਚੇ ਸਿਰਜਣਹਾਰਾ ॥

ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ[੧] ਹੇ ਜਗਤ ਦੇ ਸਿਰਜਣਹਾਰ ਸੱਚੇ ਹਰਿ = ਪ੍ਰਭੂ ਜੀ ! ਤੁਧੁ = ਤੈਨੂੰ

---

੧. ਇਕ ਅਰਥ ਨੂੰ ਦ੍ਰਿੜ੍ਹ ਕਰਾਉਣ ਲਈ ਪਦ ਜੋ ਦੋ ਤਿੰਨ ਵਾਰੀ ਉਸ ਦੀ ਪੁਸ਼ਟੀ ਲਈ ਵਰਤਣ, ਜਿਸ ਦਾ ਅਰਥ ਇੱਕੋ ਹੈ, ਜਿਵੇਂ ਹਾਂ ਹਾਂ, ਮੈਂ ਠੀਕ ਹਾਂ ਆਦਿ। ਇਸ ਨੂੰ ਬੀਪਸਾ ਅਲੰਕਾਰ ਕਹਿੰਦੇ ਹਨ। ਉਦਾਹਰਣ :

**ਤੁਮਰੀ ਜੀ ਅਕਥ ਕਥਾ ਤੂ ਤੂ ਤੂ ਹੀ ਜਾਨਹਿ ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥**

*(ਕਾਨੜਾ ਮਹਲਾ ੪, ਪੜਤਾਲ ਘਰੁ ੫, ਅੰਗ ੧੨੯੬)*

ਸਭਿ ਧਿਆਵਹਿ = ਸਾਰੇ ਹੀ ਧਿਆਉਂਦੇ ਹਨ, ਤੈਨੂੰ ਸਾਰੇ ਹੀ ਧਿਆਉਂਦੇ ਹਨ **ਅਥਵਾ** ਆਪ ਦੇ ਨਿਰਗੁਣ ਸਰੂਪ ਨੂੰ ਸਾਰੇ ਧਿਆਉਂਦੇ ਹਨ ਤੇ ਸਰਗੁਣ ਸਰੂਪ ਨੂੰ ਵੀ ਸਾਰੇ ਹੀ ਧਿਆਉਂਦੇ ਹਨ **ਅਥਵਾ** ਪਿੱਛੇ (ਭੂਤਕਾਲ) 'ਚ ਤੈਨੂੰ ਸਾਰੇ ਧਿਆਉਂਦੇ ਸਨ, ਹੁਣ (ਵਰਤਮਾਨ ਕਾਲ) 'ਚ ਸਾਰੇ ਧਿਆਉਂਦੇ ਹਨ ਅਤੇ ਅੱਗੇ (ਭਵਿੱਖਤ ਕਾਲ) 'ਚ ਵੀ ਸਾਰੇ ਹੀ ਧਿਆਉਣਗੇ **ਅਥਵਾ** ਹੇ ਸਾਰਿਆਂ ਦੇ ਧਿਆਉਣ ਯੋਗ ਤੇ ਸਿਰਜਣਹਾਰ ਸੱਚੇ ਹਰੀ ! ਆਪ ਜੀ ਨੂੰ ਸਾਰੇ ਹੀ ਜੀਵ ਧਿਆਉਂਦੇ ਹਨ **ਅਥਵਾ** ਤੈਨੂੰ ਸਾਰੇ ਹੀ ਮਨ, ਬਾਣੀ ਤੇ ਸਰੀਰ ਕਰਕੇ ਧਿਆਉਂਦੇ ਹਨ **ਅਥਵਾ** ਧਿਆਉਣ ਵਾਲੇ ਹੋ ਕੇ ਸਾਰੇ ਹੀ ਜੀਵ ਤੈਨੂੰ ਸਭਿ (ਸ + ਭਿ) ਸ = ਸਹਿਤ ਭੈ ਦੇ ਧਿਆਉਂਦੇ ਹਨ।

## ਸਭਿ ਜੀਅ ਤੁਮਾਰੇ ਜੀ; ਤੂੰ ਜੀਆ ਕਾ ਦਾਤਾਰਾ ॥

ਹੇ ਪ੍ਰਭੂ ਜੀ ! ਚੌਰਾਸੀ ਲੱਖ ਜੂਨੀਆਂ 'ਚ ਪੈਦਾ ਹੋਏ ਸਭਿ = ਸਾਰੇ ਹੀ ਜੀਅ = ਜੀਵ ਤੁਮਾਰੇ = ਆਪ ਜੀ ਦੇ ਹਨ ਅਤੇ ਤੂੰ ਸਾਰੇ ਜੀਆ = ਜੀਵਾਂ ਦਾ ਦਾਤਾਰਾ = ਦਾਤਾ ਹੈਂ। ਆਪ ਹੀ ਜੀਵਾਂ ਨੂੰ ਰੋਜ਼ੀ, ਗਿਆਨ, ਪਿਆਰ, ਬ੍ਰਹਮ ਵਿੱਦਿਆ ਅਤੇ ਸੁਆਸ ਆਦਿਕ ਦੇਣ ਵਾਲੇ ਦਾਤਾ ਹੈਂ; ਜੈਸਾ ਕਿ :

**ਤੂ ਭੰਨਣ ਘੜਣ ਸਮਰਥੁ ਦਾਤਾਰੁ ਹਹਿ ਤੁਧੁ ਅਗੈ ਮੰਗਣ ਨੋ ਹਥ ਜੋੜਿ ਖਲੀ ਸਭ ਹੋਈ ॥**
**ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ ਤੁਧੁ ਸਭਸੈ ਨੋ ਦਾਨੁ ਦਿਤਾ**
**ਖੰਡੀ ਵਰਭੰਡੀ ਪਾਤਾਲੀ ਪੁਰਈ ਸਭ ਲੋਈ ॥** *(ਬਿਹਾਗੜੇ ਕੀ ਵਾਰ, ਅੰਗ ੫੪੯)*

**ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ ॥** *(ਰਾਗੁ ਸੋਰਠਿ ਵਾਰ ਮਹਲੇ ੪ ਕੀ, ਅੰਗ ੬੫੨)*

**ਤੂੰ ਦਾਤਾ ਜੀਆ ਸਭਨਾ ਕਾ ਬਸਹੁ ਮੇਰੇ ਮਨ ਮਾਹੀ ॥** *(ਗੂਜਰੀ ਮਹਲਾ ੫, ਅੰਗ ੪੯੯)*

## ਹਰਿ ਧਿਆਵਹੁ ਸੰਤਹੁ ਜੀ; ਸਭਿ ਦੂਖ ਵਿਸਾਰਣਹਾਰਾ ॥

ਹੇ ਸੰਤਹੁ = ਸੰਤ, ਭਗਤ, ਅਧਿਕਾਰੀ ਜਨੋਂ ਜੀ ! ਉਸ ਹਰਿ = ਪ੍ਰਭੂ ਨੂੰ ਧਿਆਵਹੁ ਜੋ ਸਭਿ = ਸਾਰੇ ਦੁੱਖਾਂ ਦਾ ਵਿਸਾਰਣਹਾਰਾ = ਵਿਸਰਜਨ ਭਾਵ ਵਿਦਾ ਕਰਨ ਵਾਲਾ ਹੈ **ਵਾ:** ਨਾਸ਼ ਕਰਨ ਵਾਲਾ ਹੈ **ਵਾ:** ਜੋ ਸੰਤ ਜਨ ਉਸ ਵਾਹਿਗੁਰੂ ਨੂੰ ਧਿਆਉਂਦੇ ਹਨ, ਉਨ੍ਹਾਂ ਦੇ ਦੁੱਖਾਂ ਨੂੰ ਪ੍ਰਭੂ ਵਿਸਾਰਣਹਾਰਾ = ਭੁਲਾਉਣ ਵਾਲਾ ਹੈ ਭਾਵ ਨਾਸ਼ ਕਰਨ ਵਾਲਾ ਹੈ; ਜੈਸਾ ਕਿ :

**ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ ਹਰਿ ਪ੍ਰੀਤਮ ਗੁਨ ਗਾਉ ॥** *(ਸਾਰਗ ਮਹਲਾ ੪, ਅੰਗ ੧੨੦੧)*

ਅੰਨਵੈ ਰੀਤ ਅਨੁਸਾਰ ਅਰਥ ਜਿਹੜਾ ਪਰਮੇਸ਼ਰ ਨੂੰ ਵਿਸਾਰਣਹਾਰਾ = ਭੁਲਾਉਣ ਵਾਲਾ ਹੈ, ਉਸ ਨੂੰ ਸਭਿ = ਸਾਰੇ ਦੂਖ = ਦੁੱਖ ਚਿੰਬੜ ਜਾਂਦੇ ਹਨ।

## ਹਰਿ ਆਪੇ ਠਾਕੁਰੁ, ਹਰਿ ਆਪੇ ਸੇਵਕੁ ਜੀ; ਕਿਆ ਨਾਨਕ ਜੰਤ ਵਿਚਾਰਾ ॥੧॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਉਹ ਹਰਿ = ਪ੍ਰਭੂ ਆਪੇ ਹੀ ਸਾਰਿਆਂ ਦਾ ਠਾਕੁਰੁ = ਸੁਆਮੀ (ਮਾਲਕ) ਹੈ ਅਤੇ ਆਪ ਹੀ ਸੇਵਕ ਹੈ। ਇਹ ਵਿਚਾਰਾ ਜੰਤੁ = ਜੀਵ ਕਿਆ = ਕੀ ਹੈ ? ਭਾਵ ਤੁੱਛ ਹੈ **ਵਾ:** ਵਿਚਾਰਨਾ ਕਰੋ ਕਿ ਜੰਤ = ਜੀਵ ਕਿਆ = ਕੀ ਹੈ, ਜੋ ਉਸ ਦਾ ਜਸ ਕਹਿ ਸਕੇ ॥੧॥ ਜੈਸਾ ਕਿ :

**ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ ॥** *(ਬਿਹਾਗੜੇ ਕੀ ਵਾਰ ਮਹਲਾ ੪, ਅੰਗ ੫੫੦)*

**ਆਪੇ ਠਾਕੁਰੁ ਆਪੇ ਸੇਵਕੁ ਸਭੁ ਆਪੇ ਆਪਿ ਗੋਵਿੰਦੇ ॥** *(ਬਿਲਾਵਲੁ ਮਹਲਾ ੪, ਅੰਗ ੮੦੦)*

**ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥** *(ਜੈਤਸਰੀ ਮਹਲਾ ੫ ਵਾਰ ਸਲੋਕਾ ਨਾਲਿ, ਅੰਗ ੭੦੭)*

**[ਅੰਗ ੧੧]**

# ਤੂ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ; ਹਰਿ ਏਕੋ ਪੁਰਖੁ ਸਮਾਣਾ ॥

ਹੇ ਹਰਿ = ਪ੍ਰਭੂ ਤੂੰ ਹੀ ਸਰਬ = ਸਾਰੇ ਘਟਾਂ ਘਟਾਂ (ਸਰੀਰਾਂ) ਅੰਤਰਿ = ਅੰਦਰ ਨਿਰੰਤਰ = ਅੰਤਰੇ ਤੋਂ ਰਹਿਤ ਇਕ-ਰਸ ਹੋ ਕੇ ਤੇ ਪੁਰਖੁ = ਵਿਆਪਕ ਹੋ ਕੇ ਸਮਾਣਾ = ਸਮਾਇਆ ਹੋਇਆ ਹੈਂ **ਵਾ:** ਘਟ = ਚਾਰ ਖਾਣੀਆਂ ਅਤੇ ਘਟ = ਹਿਰਦਿਆਂ ਦੇ ਅੰਦਰ ਹੇ ਵਾਹਿਗੁਰੂ! ਤੂੰ ਸਮਾਇਆ ਹੋਇਆ ਹੈਂ; ਜੈਸਾ ਕਿ :

**ਘਟਿ ਘਟਿ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ ॥** *(ਸਲੋਕ ਮਹਲਾ ੯, ਅੰਗ ੧੪੨੭)*

**ਘਟ ਘਟ ਵਾਸੀ ਸਰਬ ਨਿਵਾਸੀ, ਨੇਰੈ ਹੀ ਤੇ ਨੇਰਾ ॥** *(ਰਾਗ ਸੂਹੀ ਮਹਲਾ ੫ ਛੰਤ, ਅੰਗ ੭੮੪)*

# ਇਕਿ ਦਾਤੇ ਇਕਿ ਭੇਖਾਰੀ ਜੀ; ਸਭਿ ਤੇਰੇ ਚੋਜ ਵਿਡਾਣਾ ॥

ਹੇ ਪ੍ਰਭੂ! ਇਕਿ = ਇਕਨਾਂ ਨੂੰ ਤੂੰ ਪਿਛਲੇ ਪੁੰਨ ਕਰਮਾਂ ਦਾ ਸਦਕਾ ਦਾਤੇ ਬਣਾਇਆ ਹੈ, ਇਕਿ = ਇਕਨਾਂ ਤੂੰ ਪਿਛਲੇ ਪਾਪ ਕਰਮਾਂ ਕਰਕੇ ਭੇਖਾਰੀ = ਮੰਗਤੇ ਬਣਾ ਦਿੱਤਾ ਹੈ। ਇਹ ਸਭਿ = ਸਾਰੇ ਤੇਰੇ ਹੀ ਵਿਡਾਣਾ = ਅਸਚਰਜ ਚੋਜ = ਕੌਤਕ ਹਨ; ਜੈਸਾ ਕਿ :

**ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ ॥** *(ਰਾਮਕਲੀ ਮਹਲਾ ੩, ਅੰਗ ੯੧੨)*

ਹੇ ਵਿਡਾਣਾ = ਅਸਚਰਜ ਪ੍ਰਭੂ! ਇਹ ਸਭ ਤੇਰੇ ਹੀ ਕੌਤਕ ਹਨ **ਅਥਵਾ** ਕੇਵਲ ਇਕ ਦਾਤੇ = ਇਕ ਸਤਿਗੁਰੂ ਜੀ ਹੀ ਦਾਤੇ ਹਨ ਜੋ ਅਦ੍ਵੈਤ ਸਰੂਪ ਦੀ ਪ੍ਰਾਪਤੀ ਲਈ ਬ੍ਰਹਮ ਗਿਆਨ ਦਾ ਦਾਨ ਦੇਣ ਵਾਲੇ ਹਨ। ਇਕਿ ਭੇਖਾਰੀ = ਇਕ ਅਦ੍ਵੈਤ ਸਰੂਪ ਦੀ ਪ੍ਰਾਪਤੀ ਦੇ ਭੇਖਾਰੀ = ਭੁੱਖ ਵਾਲੇ **ਵਾ:** ਲੋੜਵੰਦ ਸਿੱਖ ਹਨ **ਵਾ:** ਇਕ ਈਸ਼ਵਰ ਹੀ ਅੰਤਰਜਾਮੀ ਹੈ ਜੋ ਸਾਰਿਆਂ ਜੀਵਾਂ ਦਾ ਇਕ ਦਾਤਾ ਹੈ; ਜੈਸਾ ਕਿ :

**ਸਭਨਾ ਜੀਆ ਕਾ ਇਕ ਦਾਤਾ ॥** *(ਅੰਗ ੨)*

ਅਤੇ ਉਹੋ ਹੀ ਅਨੇਕਾਂ ਜੀਵਾਂ ਨੂੰ ਉਹਨਾਂ ਦੀ ਵਾਸ਼ਨਾ ਅਨੁਸਾਰ ਦਾਤਾਂ ਦੇਣ ਵਾਲਾ ਹੈ ਅਤੇ ਇਕ ਜੋ ਜੀਵ ਹਨ, ਇਹ ਭੇਖਾਰੀ = ਜਾਚਕ ਬਣਦੇ ਹਨ। ਇਹ ਸਭਿ = ਸਾਰੇ ਤੇਰੇ ਚੋਜ = ਕੌਤਕ ਵਿਡਾਣਾ = ਅਸਚਰਜ ਰੂਪ ਹਨ।

# ਤੂੰ ਆਪੇ ਦਾਤਾ ਆਪੇ ਭੁਗਤਾ ਜੀ; ਹਉ ਤੁਧੁ ਬਿਨੁ ਅਵਰੁ ਨ ਜਾਣਾ ॥

ਹੇ ਪ੍ਰਭੂ! ਤੂੰ ਆਪੇ ਹੀ ਈਸ਼ਵਰ ਰੂਪ ਹੋ ਕੇ ਦਾਤਾ = ਦੇਣ ਵਾਲਾ ਹੈਂ। ਆਪ ਹੀ ਜੀਵ ਰੂਪ ਹੋ ਕੇ ਪਦਾਰਥਾਂ ਦੇ ਭੁਗਤਾ = ਭੋਗਣ ਵਾਲਾ ਹੈਂ **ਅਥਵਾ** ਆਪ ਹੀ ਗੁਰੂ ਰੂਪ ਹੋ ਕੇ ਬ੍ਰਹਮ ਗਿਆਨ ਦੇ ਦਾਤਾ = ਦੇਣ ਵਾਲਾ ਹੈਂ ਤੇ ਆਪ ਹੀ ਬ੍ਰਹਮ ਗਿਆਨੀ ਹੋ ਕੇ ਬ੍ਰਹਮਾਨੰਦ ਨੂੰ ਭੁਗਤਾ = ਭੋਗਣ **ਵਾ:** ਮਾਨਣ ਵਾਲਾ ਹੈਂ ਹਉ = ਮੈਂ ਤੁਧੁ = ਤੇਰੇ ਤੋਂ ਬਿਨੁ = ਬਗ਼ੈਰ ਅਵਰੁ = ਹੋਰ ਕਿਸੇ ਨੂੰ ਨਹੀਂ ਜਾਣਾ = ਜਾਣਦਾ ਭਾਵ ਵੇਖਦਾ; ਜੈਸਾ ਕਿ :

**ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥**

*(ਬਿਲਾਵਲੁ ਮਹਲਾ ੧, ਅੰਗ ੭੯੫)*

# ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ; ਤੇਰੇ ਕਿਆ ਗੁਣ ਆਖਿ ਵਖਾਣਾ ॥

(ਬੀਪਸਾ ਅਲੰਕਾਰ ਅਨੁਸਾਰ) ਹੇ ਪਾਰਬ੍ਰਹਮ! ਤੂੰ ਪਾਪਾਂ ਤੇ ਪੁੰਨਾਂ ਤੋਂ ਪਾਰ = ਪਰ੍ਹੇ ਬ੍ਰਹਮ = ਵਿਆਪਕ ਸਰੂਪ ਹੈਂ ਅਤੇ ਤੂੰ ਤਿੰਨਾਂ ਕਾਲਾਂ 'ਚ ਬੇਅੰਤ, ਬੇਅੰਤ ਤੋਂ ਬੇਅੰਤ ਹੈਂ **ਵਾ:** ਹੇ ਪਾਰਬ੍ਰਹਮ! ਤੂੰ ਸਰਗੁਣ ਸਰੂਪ

ਵਿਚ ਵੀ ਬੇਅੰਤ ਹੈਂ ਅਤੇ ਨਿਰਗੁਣ ਸਰੂਪ ਵਿਚ ਵੀ ਬੇਅੰਤ ਹੈਂ **ਵਾ:** ਤੂੰ ਮਨ, ਬਾਣੀ, ਕਰਮ ਕਰਕੇ ਬੇਅੰਤ ਬੇਅੰਤ ਬੇਅੰਤ ਹੈਂ। ਮੈਂ ਤੇਰੇ ਗੁਣਾਂ ਨੂੰ ਕਿਆ = ਕੀ ਆਖ ਕੇ ਵਖਿਆਨ ਕਰਾਂ, **ਵਾ:** ਤੇਰੇ ਕਿਆ = ਕਿਹੜੇ ਕਿਹੜੇ ਗੁਣ ਆਖਿ = ਮੁੱਖ ਦੁਆਰਾ ਵਖਾਣਾ = ਕਥਨ ਕਰਾਂ; ਜੈਸਾ ਕਿ :

**ਬੇਅੰਤਾ ਬੇਅੰਤ ਗੁਣ ਤੇਰੇ, ਕੇਤਕ ਗਾਵਾ ਰਾਮ ॥** *(ਆਸਾ ਮਹਲਾ ੫, ਅੰਗ ੪੫੩)*

**ਜਿਹਵਾ ਏਕ ਕਵਨ ਗੁਨ ਕਹੀਐ ॥**
**ਬੇਸੁਮਾਰ ਬੇਅੰਤ ਸੁਆਮੀ, ਤੇਰੋ ਅੰਤੁ ਨ ਕਿਨ ਹੀ ਲਹੀਐ ॥** *(ਧਨਾਸਰੀ ਮਹਲਾ ੫, ਅੰਗ ੬੭੪)*

**ਅਥਵਾ** ਹੇ ਬੇਅੰਤ ਗੁਣਾਂ ਵਾਲੇ ਪਾਰਬ੍ਰਹਮ! ਤੇਰੇ ਵਿਚ ਬੇ + ਅੰਤ ਬੇ = ਦ੍ਵੈਤ ਦਾ ਅੰਤ ਹੈ, ਤੇਰੇ ਗੁਣ ਮੈਂ ਕੀ ਕੀ ਵਰਣਨ ਕਰਾਂ ?

## ਜੋ ਸੇਵਹਿ ਜੋ ਸੇਵਹਿ ਤੁਧੁ ਜੀ; ਜਨੁ ਨਾਨਕੁ ਤਿਨ ਕੁਰਬਾਣਾ ॥੨॥

(ਬੀਪਸਾ ਅਲੰਕਾਰ ਅਨੁਸਾਰ) ਹੇ ਪ੍ਰਭੂ ਜੀ! ਜੋ = ਜਿਹੜੇ ਤੁਧੁ = ਤੈਨੂੰ ਸੇਵਹਿ = ਸੇਂਵਦੇ ਹਨ, ਜਿਹੜੇ ਤੈਨੂੰ ਸੇਂਵਦੇ ਹਨ **ਅਥਵਾ** ਜੋ ਤੁਧੁ = ਤੈਨੂੰ ਨਿਰਗੁਣ ਰੂਪ ਕਰਕੇ ਸੇਵਹਿ = ਸੇਂਵਦੇ ਹਨ ਅਤੇ ਜੋ ਸਰਗੁਣ ਸਰੂਪ ਕਰਕੇ ਸੇਵਹਿ = ਸੇਂਵਦੇ ਹਨ। ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਅਸੀਂ ਜਨ ਤਿਨ = ਉਨ੍ਹਾਂ ਤੋਂ ਕੁਰਬਾਣਾ = ਬਲਿਹਾਰ ਜਾਂਦੇ ਹਾਂ ॥੨॥ ਜੈਸਾ ਕਿ :

**ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ ॥**
*(ਰਾਗ ਸੂਹੀ ਅਸਟਪਦੀਆ ਮਹਲਾ ੪, ਘਰੁ ੨, ਅੰਗ ੭੫੮)*

**ਅਥਵਾ** ਹੇ ਪ੍ਰਭੂ ਜੀ! ਜੋ ਤੇਰੀ ਸਰੀਰ ਕਰਕੇ ਸੇਵਾ ਕਰਦੇ ਹਨ, ਮਨ ਕਰਕੇ ਸਿਮਰਨ ਕਰਦੇ ਹਨ ਤੇ ਧਨ ਕਰਕੇ ਵੀ ਸੇਵਾ ਕਰਦੇ ਹਨ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਜਨ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ **ਅਥਵਾ** ਜੋ ਤੇਰੀ ਭੂਤਕਾਲ 'ਚ ਵੀ ਸੇਵਾ ਕਰਦੇ ਸਨ, ਹੁਣ ਵਰਤਮਾਨ ਕਾਲ ਵਿਚ ਵੀ ਸੇਵਾ ਕਰਦੇ ਹਨ ਤੇ ਭਵਿੱਖਤ ਕਾਲ ਵਿਚ ਵੀ ਸੇਵਾ ਕਰਨਗੇ, ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਜਨ ਉਨ੍ਹਾਂ ਤੋਂ ਕੁਰਬਾਨ ਜਾਂਦੇ ਹਾਂ।

## ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ; ਸੇ ਜਨ ਜੁਗ ਮਹਿ ਸੁਖਵਾਸੀ ॥

ਬੀਪਸਾ ਅਲੰਕਾਰ ਅਨੁਸਾਰ : ਹੇ ਹਰਿ = ਸਭ ਨੂੰ ਹਰੇ-ਭਰੇ ਕਰਨ ਵਾਲੇ ਪਰਮੇਸਰ ਜੀ! ਜੋ ਤੁਧੁ = ਤੁਹਾਨੂੰ ਧਿਆਵਹਿ = ਧਿਆਉਂਦੇ ਹਨ। ਹੇ ਹਰਿ = ਪਰਮੇਸ਼ਰ ਜੀ! ਜੋ ਤੁਧੁ = ਤੁਹਾਨੂੰ ਧਿਆਵਹਿ = ਧਿਆਉਂਦੇ ਹਨ **ਅਥਵਾ** ਧਿਆਉਣੇਯੋਗ ਹਰਿ = ਹਰੀ ਵਾਹਿਗੁਰੂ ਅਕਾਲ ਪੁਰਖ ਜੀ, ਜੋ ਧਿਆਨ ਦੁਆਰਾ ਆਪ ਜੀ ਨੂੰ ਧਿਆਉਂਦੇ ਹਨ। ਸੇ = ਉਹ ਜਨ = ਭਗਤ ਇਸ ਕਲਜੁਗ ਮਹਿ = ਵਿਚ ਸੁੱਖਾਂ ਨਾਲ ਵਾਸੀ = ਵਸਦੇ ਹਨ **ਅਥਵਾ** ਹੇ ਹਰੀ ਜੀ! ਜੋ ਤੁਧੁ = ਤੈਨੂੰ ਪਿੱਛੇ (ਭੂਤਕਾਲ) 'ਚ ਵੀ ਧਿਆਉਂਦੇ ਸਨ, ਹੁਣ (ਵਰਤਮਾਨ) ਸਮੇਂ ਵਿਚ ਵੀ ਧਿਆਉਂਦੇ ਹਨ ਤੇ ਅੱਗੇ (ਭਵਿੱਖਤ) 'ਚ ਵੀ ਤੈਨੂੰ ਧਿਆਉਣਗੇ, ਉਹ ਭਗਤ ਜਨ ਚਾਰੇ ਜੁਗਾਂ 'ਚ ਸੁਖੀ ਵਸਣਗੇ **ਅਥਵਾ** ਹੇ ਹਰੀ ਜੀ! ਜੋ ਆਪ ਜੀ ਨੂੰ ਮਨ, ਬਾਣੀ, ਸਰੀਰ ਕਰਕੇ ਧਿਆਉਂਦੇ ਹਨ **ਵਾ:** ਧਿਆਵਣੇਯੋਗ ਹਰੀ ਜੀ! ਜੋ ਭਗਤ ਜਨ ਆਪ ਜੀ ਨੂੰ ਧਿਆਉਂਦੇ ਹਨ, ਉਹ ਭਗਤ ਜਨ ਚਾਰੇ ਜੁਗਾਂ 'ਚ ਸੁੱਖ ਪੂਰਬਕ ਵਸਣਗੇ। ਜੈਸਾ ਕਿ :

**ਗੁਣ ਨਿਧਾਨ ਗੁਨ ਤਿਨ ਹੀ ਗਾਏ ਜਾ ਕਉ ਕਿਰਪਾ ਧਾਰੀ ॥**
**ਸੋ ਸੁਖੀਆ ਧੰਨੁ ਉਸੁ ਜਨਮਾ ਨਾਨਕ ਤਿਸੁ ਬਲਿਹਾਰੀ ॥** *(ਟੋਡੀ ਮਹਲਾ ੫, ਅੰਗ ੭੧੨)*

**ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥** *(ਸਿਰੀਰਾਗੁ ਮਹਲਾ ੩, ਘਰੁ ੧, ਅੰਗ ੨੬)*

# ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ; ਤਿਨ ਤੂਟੀ ਜਮ ਕੀ ਫਾਸੀ ॥

ਬੀਪਸਾ ਅਲੰਕਾਰ ਅਨੁਸਾਰ: ਜਿਨ = ਜਿੰਨਾ ਨੇ ਹਰਿ = ਹਰੀ ਵਾਹਿਗੁਰੂ ਜੀ ਨੂੰ ਧਿਆਇਆ = ਧਿਆਉਣਾ ਕੀਤਾ ਹੈ ਸੇ = ਉਹ ਅਧਿਕਾਰੀ ਜਨ ਮੁਕਤ ਭਏ = ਹੋ ਗਏ, ਉਹ ਅਧਿਕਾਰੀ ਮੁਕਤ ਹੋ ਗਏ ਹਨ ਅਤੇ ਉਨ੍ਹਾਂ ਦੇ ਗਲੋਂ ਜਮਾਂ ਦੀ ਫਾਹੀ ਟੁੱਟ ਗਈ ਹੈ **ਅਥਵਾ** ਜਿਨ੍ਹਾਂ ਨੇ ਹਰਿ = ਪ੍ਰਭੂ ਨੂੰ ਹੁਣ ਧਿਆਇਆ ਹੈ, ਉਹ ਵੀ ਮੁਕਤ ਹੋਣਗੇ ਤੇ ਜੋ ਅੱਗੇ (ਭਵਿੱਖ) 'ਚ ਧਿਆਉਣਗੇ, ਤਿਨ੍ਹਾਂ ਦੇ ਗਲੋਂ ਜਮਾਂ ਦੀ ਫਾਸੀ ਟੁੱਟ ਜਾਵੇਗੀ **ਅਥਵਾ** ਜਿਨ੍ਹਾਂ ਨੇ ਮੁਕਤ ਰੂਪ ਹਰੀ ਨੂੰ ਧਿਆਉਣਾ ਕੀਤਾ ਹੈ, ਸੇ = ਉਹ ਲੋਕ ਸੇ = ਤਿੰਨੇ ਲੋਕਾਂ ਵਿਚ ਮੁਕਤ ਹੋ ਗਏ ਹਨ ਅਤੇ ਉਨ੍ਹਾਂ ਦੇ ਗਲੋਂ ਜਮਾਂ ਦੀ ਫਾਸੀ ਤੂਟੀ = ਟੁੱਟ ਗਈ ਹੈ, **ਵਾ:** ਸੇ = ਉਹ ਜਿਨ੍ਹਾਂ ਨੇ ਮੁ = ਮੋਹ ਨੂੰ ਕਤੁ = ਕੱਟ ਕਰਕੇ ਹੇ ਹਰੀ! ਧਿਆਤਾ, ਧਿਆਨ, ਧੇਯ ਤ੍ਰਿਕੁਟੀ ਨੂੰ ਮੇਟ ਕੇ ਤੈਨੂੰ ਧਿਆਇਆ ਹੈ। ਜੈਸਾ ਕਿ:

**ਧਿਆਨ ਰੂਪਿ ਹੋਇ ਆਸਣੁ ਪਾਵੈ ॥** *(ਅੰਗ ੮੭੭)*

ਸੇ = ਉਹ ਮੁਕਤ ਹੋ ਗਏ ਅਤੇ ਉਹਨਾਂ ਦੀ ਜੰਮਣ ਮਰਨ ਦੀ ਫਾਹੀ ਤੂਟੀ = ਟੁੱਟ ਗਈ ਹੈ; ਜੈਸਾ ਕਿ:

**ਜਿਉ ਜਲ ਮਹਿ ਜਲੁ ਆਇ ਖਟਾਨਾ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੮)*

**ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥** *(ਸਿਰੀਰਾਗੁ ਮਹਲਾ ੫, ਅੰਗ ੪੩)*

**ਪ੍ਰਭ ਕਾਟਿਆ ਜਮ ਕਾ ਫਾਸਾ ॥** *(ਸੋਰਠਿ ਮਹਲਾ ੫, ਅੰਗ ੬੨੨)*

**...ਕਟੀ ਗਲਹੁੰ ਸਿਲਕ ਜਮ ਫਾਸੀ।** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੫)*

# ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ; ਤਿਨ ਕਾ ਭਉ ਸਭੁ ਗਵਾਸੀ ॥

ਬੀਪਸਾ ਅਲੰਕਾਰ ਅਨੁਸਾਰ: ਹੇ ਪਿਆਰੇ ਜੀ! ਜਿਨ੍ਹਾਂ ਨੇ ਨਿਰਭਉ = ਭੈ ਰਹਿਤ ਹਰਿ = ਪ੍ਰਭੂ ਨੂੰ ਧਿਆਇਆ ਹੈ, ਜਿਨ੍ਹਾਂ ਨੇ ਨਿਰਭਉ = ਭੈ ਰਹਿਤ ਹਰਿ (ਪ੍ਰਭੂ) ਨੂੰ ਧਿਆਇਆ ਹੈ, ਉਸ ਪ੍ਰਭੂ ਨੇ ਤਿਨ ਕਾ = ਉਨ੍ਹਾਂ ਦਾ ਭਉ = ਡਰ ਸਾਰਾ ਗਵਾਸੀ = ਗਵਾ ਦਿੱਤਾ, ਭਾਵ ਨਾਸ ਕਰ ਦਿੱਤਾ ਹੈ **ਅਥਵਾ** ਜਿਨ੍ਹਾਂ ਨੇ ਪਿੱਛੇ (ਭੂਤਕਾਲ) ਵਿਚ ਉਸ ਨਿਰਭਉ ਹਰੀ ਨੂੰ ਧਿਆਇਆ ਸੀ, ਜਿਨ੍ਹਾਂ ਨੇ ਹੁਣ (ਵਰਤਮਾਨ) 'ਚ ਉਸ ਨਿਰਭਉ ਹਰੀ ਨੂੰ ਧਿਆਇਆ ਹੈ ਤੇ ਜਿਹੜੇ ਅੱਗੇ (ਭਵਿੱਖਤ ਕਾਲ) 'ਚ ਉਸ ਨਿਰਭਉ ਹਰੀ ਨੂੰ ਧਿਆਉਣਗੇ, ਉਨ੍ਹਾਂ ਦਾ ਜਨਮ ਮਰਨ ਦਾ ਸਾਰਾ ਭਉ = ਡਰ ਗਵਾ ਦਿੰਦਾ ਹੈ **ਅਥਵਾ** ਮਨ, ਬਾਣੀ, ਸਰੀਰ ਕਰਕੇ ਜਿਨ੍ਹਾਂ ਨੇ ਨਿਰਭਉ ਹਰੀ ਨੂੰ ਧਿਆਉਣਾ ਕੀਤਾ ਹੈ, ਉਸ ਨੇ ਉਨ੍ਹਾਂ ਦਾ ਜਨਮ ਮਰਨ ਦਾ ਸਾਰਾ ਭਉ = ਡਰ ਗਵਾ ਦਿੱਤਾ **ਅਥਵਾ** ਜਿਨ੍ਹਾਂ ਨੇ ਨਿਰਭਉ ਹੋਣ ਵਾਸਤੇ ਨਿਰਭਉ = ਭੈ ਰਹਿਤ ਹਰਿ = ਵਾਹਿਗੁਰੂ ਨੂੰ ਧਿਆਉਣਾ ਕੀਤਾ ਹੈ, ਉਨ੍ਹਾਂ ਦਾ ਅਗਿਆਨ ਕਰਕੇ ਪ੍ਰਤੀਤ ਹੋਣ ਵਾਲਾ ਜਨਮ ਮਰਨ ਦਾ ਸਾਰਾ ਭਉ = ਡਰ ਗਵਾ ਦਿੱਤਾ ਹੈ।

# ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ; ਤੇ ਹਰਿ ਹਰਿ ਰੂਪਿ ਸਮਾਸੀ ॥

ਬੀਪਸਾ ਅਲੰਕਾਰ ਅਨੁਸਾਰ: ਜਿਨ੍ਹਾਂ ਨੇ ਮੇਰੇ ਹਰਿ ਜੀ = ਪ੍ਰਭੂ ਜੀ ਨੂੰ ਸੇਵਿਆ = ਸੇਵਨਾ ਕੀਤਾ ਹੈ। ਜਿਨ੍ਹਾਂ ਨੇ ਮੇਰੇ ਹਰੀ ਜੀ ਨੂੰ ਸੇਵਿਆ = ਸੇਵਨਾ ਕੀਤਾ ਹੈ, ਤੇ = ਉਹ ਹਰਿ ਹਰਿ ਦੇ ਰੂਪ 'ਚ ਸਮਾਸੀ = ਸਮਾਉਂਦੇ ਹਨ; ਜੈਸਾ ਕਿ:

**ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥੯੦॥** *(ਸ੍ਰੀ ਦਸਮ ਗ੍ਰੰਥ, ਪੰਨਾ ੫੯)*

**ਅਥਵਾ** ਜਿਨ੍ਹਾਂ ਨੇ ਭੂਤ ਕਾਲ 'ਚ ਹਰਿ ਜੀ ਨੂੰ ਸੇਵਿਆ ਸੀ, ਵਰਤਮਾਨ ਕਾਲ ਵਿਚ ਵੀ ਹਰਿ ਜੀ ਨੂੰ ਸੇਵਿਆ ਹੈ ਤੇ ਭਵਿੱਖਤ ਕਾਲ ਵਿਚ ਵੀ ਹਰਿ ਜੀ ਨੂੰ ਸੇਵਨਗੇ ਤੇ = ਉਹ ਹਰਿ ਹਰਿ ਰੂਪ 'ਚ ਸਮਾਉਂਦੇ ਹਨ **ਅਥਵਾ** ਜਿਨ੍ਹਾਂ ਨੇ ਮਨ, ਬਾਣੀ ਤੇ ਸਰੀਰ ਕਰਕੇ ਹਰੀ ਪਰਮੇਸ਼ਰ ਜੀ ਨੂੰ ਸੇਵਿਆ ਹੈ, ਉਹ ਹਰਿ ਹਰਿ ਦੇ ਰੂਪ 'ਚ ਸਮਾਉਂਦੇ ਹਨ **ਅਥਵਾ** ਜਿਨ੍ਹਾਂ ਜਿਨ੍ਹਾਂ ਨੇ ਸੇਵਨਯੋਗ ਮੇਰੇ ਹਰਿ ਜੀ ਨੂੰ ਸੇਵਨਾ ਕੀਤਾ ਹੈ, ਉਹ ਹਰਿ ਹਰਿ ਦੇ ਰੂਪ 'ਚ ਸਮਾਉਂਦੇ ਹਨ **ਅਥਵਾ** ਜਿਨ = ਜਿਨ੍ਹਾਂ ਨੇ ਮੇਰੇ ਹਰਿ = ਹਰੀ ਵਾਹਿਗੁਰੂ ਦੇ ਨਿਰਗੁਣ ਸਰੂਪ ਦਾ ਸੇਵਨ ਕੀਤਾ ਹੈ, ਜਿੰਨਾ ਮੇਰੇ ਹਰੀ ਦੇ ਸਰਗੁਣ ਸਰੂਪ ਦਾ ਸੇਵਨ ਕੀਤਾ ਹੈ ਤੇ = ਉਹ ਹਰਿ = ਹਰੀ ਜੋ ਸਭ ਨੂੰ ਹਰੇ ਭਰੇ ਕਰਨ ਵਾਲਾ ਹੈ, ਸਾਰੇ ਉਸ ਦੇ ਸਰੂਪ ਵਿਚ ਸਮਾਸੀ = ਸਮਾਅ ਜਾਣਗੇ।

# ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ; ਜਨੁ ਨਾਨਕੁ ਤਿਨ ਬਲਿ ਜਾਸੀ ॥੩॥

ਬੀਪਸਾ ਅਲੰਕਾਰ ਅਨੁਸਾਰ ਹੇ ਪਿਆਰੇ ਜੀ! ਸੇ = ਉਹ ਪੁਰਸ਼ ਧੰਨੁ = ਧੰਨਤਾ ਦੇ ਯੋਗ ਹਨ, ਸੇ = ਉਹ ਪੁਰਸ਼ ਧੰਨੁ = ਧੰਨਤਾ ਦੇ ਯੋਗ ਹਨ ਜਿਨ੍ਹਾਂ ਨੇ ਹਰਿ = ਪ੍ਰਭੂ ਨੂੰ ਧਿਆਉਣਾ ਕੀਤਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੈਂ ਜਨ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ॥੩॥ ਜੈਸਾ ਕਿ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥** *(ਆਸਾ ਸੇਖ ਫਰੀਦ ਜੀਉ ਕੀ ਬਾਣੀ, ਅੰਗ ੪੮੮)*

**ਜੋ ਤੁਧੁ ਸਚੁ ਧਿਆਇਦੇ ਸੇ ਵਿਰਲੇ ਥੋੜੇ ॥** *(ਗਉੜੀ ਕੀ ਵਾਰ ਮਹਲਾ ੪, ਅੰਗ ੩੦੬)*

**ਅਥਵਾ** ਨਿਸਚੇ ਕਰਕੇ ਉਹ ਪੁਰਖ ਧੰਨ ਹਨ, ਉਹ ਪੁਰਸ਼ ਧੰਨ ਹਨ ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਕੀਤਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੈਂ ਜਨ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ **ਅਥਵਾ** ਉਹ ਪੁਰਸ਼ ਪਿੱਛੇ (ਭੂਤਕਾਲ) 'ਚ ਵੀ ਧੰਨ ਸਨ, ਹੁਣ (ਵਰਤਮਾਨ) ਵਿਚ ਵੀ ਧੰਨ ਹਨ ਤੇ ਆਉਣ ਵਾਲੇ (ਭਵਿੱਖਤ ਕਾਲ) ਵਿਚ ਵੀ ਧੰਨ ਹੋਣਗੇ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੈਂ ਜਨ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ **ਅਥਵਾ** ਜਿਨ੍ਹਾਂ ਨੇ ਹਰੀ ਨੂੰ ਧਿਆਉਣਾ ਕੀਤਾ ਹੈ, ਸੇ = ਉਹ ਪੁਰਖ ਮਨ, ਬਾਣੀ, ਸਰੀਰ ਕਰਕੇ ਧੰਨਤਾ ਯੋਗ ਹਨ **ਵਾ:** ਸੇ = ਉਹ ਪੁਰਖ ਤਿੰਨਾਂ ਲੋਕਾਂ ਵਿਚ ਧੰਨੁ = ਧੰਨਤਾ ਦੇ ਯੋਗ ਹਨ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੈਂ ਜਨ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ।

# ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ; ਭਰੇ ਬਿਅੰਤ ਬੇਅੰਤਾ ॥

ਬੀਪਸਾ ਅਲੰਕਾਰ ਅਨੁਸਾਰ : ਹੇ ਪ੍ਰਭੂ ਜੀ! ਤੇਰੀ ਭਗਤੀ ਦੇ ਬਿਅੰਤ = ਅੰਤ ਤੋਂ ਰਹਿਤ ਭੰਡਾਰ ਭਰੇ ਪਏ ਹਨ, ਤੇਰੀ ਭਗਤੀ ਦੇ ਬੇਅੰਤਾ = ਅਣਗਿਣਤ ਭੰਡਾਰ ਭਰੇ ਹੋਏ ਹਨ। ਜੈਸਾ ਕਿ :

**ਤੂੰ ਆਪੇ ਸਚਾ ਸਿਰਜਣਹਾਰਾ ॥ ਭਗਤੀ ਭਰੇ ਤੇਰੇ ਭੰਡਾਰਾ ॥** *(ਮਾਝ ਮਹਲਾ ੪, ਅੰਗ ੧੩੦)*

**ਅਥਵਾ** ਹੇ ਪ੍ਰਭੂ ਜੀ! ਤੇਰੇ ਨਿਰਗੁਣ ਸਰੂਪ ਦੀ ਭਗਤੀ ਦੇ ਭੰਡਾਰੇ, ਤੇਰੇ ਸਰਗੁਣ ਸਰੂਪ ਦੀ ਭਗਤੀ ਦੇ ਭੰਡਾਰੇ ਬੇਅੰਤ ਤੋਂ ਬੇਅੰਤ ਭਰੇ ਪਏ ਹਨ **ਅਥਵਾ** ਹੇ ਪ੍ਰਭੂ ਜੀ! ਪਿੱਛੇ (ਭੂਤਕਾਲ) ਵਿਚ ਵੀ ਤੇਰੀ ਭਗਤੀ ਦੇ ਬੇਅੰਤ ਭੰਡਾਰ ਭਰੇ ਹੋਏ ਸਨ, ਹੁਣ (ਵਰਤਮਾਨ) ਵਿਚ ਵੀ ਤੇਰੀ ਭਗਤੀ ਦੇ ਬੇਅੰਤ ਭੰਡਾਰ ਭਰੇ ਹੋਏ ਹਨ ਤੇ ਅੱਗੇ (ਭਵਿੱਖਤ ਕਾਲ) ਵਿਚ ਵੀ ਤੇਰੀ ਭਗਤੀ ਦੇ ਬੇਅੰਤ ਭੰਡਾਰ ਭਰੇ ਰਹਿਣਗੇ **ਅਥਵਾ** ਹੇ ਬੇਅੰਤ

ਪ੍ਰਭੂ ! ਤੇਰੀ ਪ੍ਰਾਪਤੀ ਕਰਾਉਣ ਵਾਲੀ ਜੋ ਤੇਰੀ ਭਗਤੀ ਹੈ, ਤਿਸ ਭਗਤੀ ਦੇ ਬੇਅੰਤ ਹੀ ਭੰਡਾਰ ਸੰਤਾਂ ਦੇ ਹਿਰਦੇ **ਵਾ:** ਵੇਦ ਸ਼ਾਸਤ੍ਰ ਭਰੇ ਹੋਏ ਹਨ।

## ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ; ਹਰਿ ਅਨਿਕ ਅਨੇਕ ਅਨੰਤਾ ॥

ਬੀਪਸਾ ਅਲੰਕਾਰ ਅਨੁਸਾਰ : ਹੇ ਪ੍ਰਭੂ ਜੀ ! ਤੇਰੇ ਭਗਤ ਤੁਧੁ = ਤੈਨੂੰ ਸਲਾਹਨਿ = ਸਲਾਹੁੰਦੇ ਹਨ। ਤੇਰੇ ਭਗਤ ਤੈਨੂੰ ਸਾਲਹੁੰਦੇ ਹਨ ਕਿਉਂਕਿ ਹੇ ਹਰੀ ! ਤੂੰ ਆਪ ਬੇਅੰਤ ਹੈਂ, ਤੇਰੇ ਗੁਣ ਵੀ ਬੇਅੰਤ ਹਨ ਤੇ ਉਨ੍ਹਾਂ ਗੁਣਾਂ ਦੇ ਉਚਾਰਣ ਵਾਲੇ ਵੀ ਅਨੰਤਾ = ਬੇਅੰਤ ਹਨ। ਜੈਸਾ ਕਿ :

**ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥** *(ਆਸਾ ਦੀ ਵਾਰ, ਅੰਗ ੪੬੮)*

**ਅਥਵਾ** ਪਿੱਛੇ (ਭੂਤਕਾਲ) ਵਿਚ ਵੀ ਤੇਰੇ ਭਗਤ ਤੈਨੂੰ ਸਲਾਹੁੰਦੇ ਸਨ, ਹੁਣ (ਵਰਤਮਾਨ ਕਾਲ) ਵਿਚ ਵੀ ਤੇਰੇ ਭਗਤ ਤੈਨੂੰ ਸਲਾਹੁੰਦੇ ਹਨ ਅਤੇ ਅੱਗੇ (ਭਵਿੱਖਤ ਕਾਲ) ਵਿਚ ਵੀ ਤੇਰੇ ਭਗਤ ਤੈਨੂੰ ਸਲਾਹੁਣਗੇ ਕਿਉਂਕਿ ਤੂੰ ਬੇਅੰਤ ਹੈਂ, ਤੇਰੇ ਗੁਣ ਵੀ ਬੇਅੰਤ ਹਨ ਅਤੇ ਤੇਰੇ ਗੁਣਾਂ ਦੇ ਕਹਿਣ ਵਾਲੇ ਵੀ ਬੇਅੰਤ ਹਨ **ਅਥਵਾ** ਹੇ ਪ੍ਰਭੂ ਜੀ ! ਤੇਰੇ ਭਗਤ ਤੈਨੂੰ ਮਨ, ਬਾਣੀ ਤੇ ਸਰੀਰ ਕਰਕੇ ਸਲਾਹੁੰਦੇ ਹਨ ਕਿਉਂਕਿ ਹੇ ਹਰੀ ! ਤੂੰ ਆਪ ਬੇਅੰਤ ਹੈਂ, ਤੇਰੇ ਗੁਣ ਵੀ ਬੇਅੰਤ ਹਨ ਅਤੇ ਤੇਰੇ ਗੁਣਾਂ ਦੇ ਉਚਾਰਣ ਕਰਨ ਵਾਲੇ ਵੀ ਅਨੇਕ = ਬੇਅੰਤ ਹਨ **ਅਥਵਾ** ਤੇਰੇ ਜੋ ਭਗਤ ਤੇਰੇ ਗੁਣਾਂ ਨੂੰ ਉਚਾਰਣ ਵਾਲੇ ਹਨ, ਉਹ ਭਗਤ ਤੈਨੂੰ ਸਲਾਹੁੰਦੇ ਹਨ ਕਿਉਂਕਿ ਹੇ ਹਰੀ ! ਤੂੰ ਆਪ ਬੇਅੰਤ ਹੈਂ, ਤੇਰੇ ਗੁਣ ਵੀ ਬੇਅੰਤ ਹਨ ਤੇ ਉਨ੍ਹਾਂ ਗੁਣਾਂ ਦੇ ਕਹਿਣ ਵਾਲੇ ਵੀ ਬੇਅੰਤ ਹਨ। ਹੇ ਅਨੰਤ ਪ੍ਰਭੂ ! ਤੇਰੇ ਨਿਰਗੁਣ ਸਰੂਪ ਦੇ ਅਨੇਕਾਂ ਭਗਤ ਤੇਰੇ ਸਰਗੁਣ ਸਰੂਪ ਦੇ ਅਨੇਕਾਂ ਭਗਤ ਤੇਰੀ ਭਗਤੀ ਵਿਚ ਰੰਗੇ ਹੋਏ ਤੈਨੂੰ ਸਲਾਹੁੰਦੇ ਹਨ।

## ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ;<br>ਤਪੁ ਤਾਪਹਿ ਜਪਹਿ ਬੇਅੰਤਾ ॥

ਬੀਪਸਾ ਅਲੰਕਾਰ ਅਨੁਸਾਰ : ਹੇ ਹਰੀ ਜੀ ! ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਹਨ, ਤੇਰੀ ਪੂਜਾ ਅਨੇਕਾਂ ਪੁਰਸ਼ ਕਰਦੇ ਹਨ ਅਤੇ ਬੇਅੰਤ ਹੀ ਪੁਰਸ਼ ਤਪ ਨੂੰ ਤਪਦੇ ਹਨ ਅਤੇ ਗੁਣਾਂ ਨੂੰ ਜਪਦੇ ਹਨ। ਜੈਸਾ ਕਿ :

**ਤਪੁ ਤਾਪਨ ਤਾਪਹਿ ਜਗ ਪੁੰਨ ਆਰੰਭਹਿ, ਅਤਿ ਕਿਰਿਆ ਕਰਮ ਕਮਾਇ ਜੀਉ ॥**

*(ਆਸਾ ਮਹਲਾ ੪, ਅੰਗ ੪੪੫)*

**ਅਥਵਾ** ਤੇਰੀ ਪ੍ਰਾਪਤੀ ਵਾਸਤੇ ਤੇਰੇ ਨਿਰਗੁਣ ਸਰੂਪ ਨੂੰ ਸਾਖੀ ਜਾਨ ਕੇ ਅਨੇਕਾਂ ਜੀਵ ਤੇਰਾ ਪੂਜਣ ਕਰਦੇ ਹਨ ਅਤੇ ਤੇਰੇ ਸਰਗੁਣ ਸਰੂਪ ਦੀ ਪ੍ਰਾਪਤੀ ਵਾਸਤੇ ਅਨੇਕਾਂ ਜੀਵ ਤੇਰਾ ਪੂਜਣ ਕਰਦੇ ਹਨ **ਅਥਵਾ** ਹੇ ਹਰਿ = ਪ੍ਰਭੂ ਜੀ ! ਪਿੱਛੇ (ਭੂਤਕਾਲ) ਵਿਚ ਵੀ ਤੇਰੀ ਪੂਜਾ ਅਨੇਕਾਂ ਲੋਕ ਕਰਦੇ ਸਨ, ਹੁਣ (ਵਰਤਮਾਨ) ਵਿਚ ਵੀ ਤੇਰੀ ਪੂਜਾ ਅਨੇਕਾਂ ਲੋਕ ਕਰਦੇ ਹਨ ਅਤੇ ਅੱਗੇ (ਭਵਿੱਖਤ ਕਾਲ) ਵਿਚ ਵੀ ਤੇਰੀ ਪੂਜਾ ਅਨੇਕਾਂ ਲੋਕ ਕਰਨਗੇ ਅਤੇ ਬੇਅੰਤ ਹੀ ਪੁਰਸ਼ ਤਪ ਨੂੰ ਤਪਦੇ ਹਨ ਤੇ ਗੁਣਾਂ ਨੂੰ ਜਪਦੇ ਹਨ **ਅਥਵਾ** ਹੇ ਹਰਿ = ਪ੍ਰਭੂ ਜੀ ! ਮਨ, ਬਾਣੀ ਅਤੇ ਸਰੀਰ ਕਰਕੇ ਤੇਰੀ ਪੂਜਾ ਅਨੇਕਾਂ ਲੋਕ ਕਰਦੇ ਹਨ ਅਤੇ ਬੇਅੰਤ ਲੋਕ ਤਪ ਨੂੰ ਤਪਦੇ ਹਨ ਅਤੇ ਗੁਣਾਂ ਨੂੰ ਜਪਦੇ ਹਨ **ਅਥਵਾ** ਹੇ ਹਰਿ = ਪ੍ਰਭੂ ਜੀ ! ਤੇਰੀ ਪੂਜਾ ਵੀ ਅਨੇਕ ਪ੍ਰਕਾਰ ਦੀ ਹੈ, ਤੇਰੀ ਪੂਜਾ ਕਰਨ ਵਾਲੇ ਲੋਕ ਵੀ ਅਨੇਕ ਪ੍ਰਕਾਰ ਦੇ ਹਨ ਅਤੇ ਬੇਅੰਤ ਹੀ ਪੁਰਸ਼ ਤਪ ਨੂੰ ਤਪਦੇ ਹਨ ਅਤੇ ਗੁਣਾਂ ਨੂੰ ਜਪਦੇ ਹਨ **ਵਾ:** ਤੇਰੇ ਤਪ ਰਾਜਸੀ, ਤਾਮਸੀ, ਸਾਂਤਕੀ ਭੇਦ ਕਰਕੇ ਅਨੇਕ ਤਰ੍ਹਾਂ ਦੇ ਹਨ। ਇਹਨਾਂ ਤਪਾਂ ਨੂੰ ਕਰਨ ਵਾਲੇ ਵੀ ਅਨੇਕ ਹਨ। ਬਹੁਤ ਸਾਰੇ ਤੇਰੇ ਸਰਗੁਣ ਸਰੂਪ ਦੀ ਪ੍ਰਾਪਤੀ ਲਈ ਤਪ ਤਪਾਉਂਦੇ ਹਨ। ਸਿਆਲ ਦੀ ਰੁੱਤ ਵਿਚ ਜਲਧਾਰਾ, ਵਰਖਾ ਸਹਾਰਨੀ ਅਤੇ ਜੇਠ ਦੇ ਮਹੀਨੇ ਵਿਚ ਆਪਣੇ

ਚਾਰੇ ਪਾਸੇ ਚਾਰ ਧੂਣੀਆਂ ਤਾਉਣੀਆਂ ਤੇ ਪੰਜਵਾਂ ਸੂਰਜ ਦੀ ਧੁੱਪ ਇਹ ਤਾਮਸੀ ਤਪ ਹੈ। ਪਰਮੇਸ਼ਰ ਵਿਚ ਮਨ ਜੋੜਨ ਲਈ ਇੰਦ੍ਰੀਆਂ ਨੂੰ ਰੋਕ ਕੇ ਬੈਠਣਾ ਇਹ ਰਾਜਸੀ ਤਪ ਹੈ ਅਤੇ ਮਨ ਦੇ ਸੰਕਲਪਾਂ ਨੂੰ ਰੋਕ ਕੇ ਚਿਤ ਨੂੰ ਕਥਾ, ਕੀਰਤਨ ਵਿਚ ਜੋੜਨਾ ਇਹ ਸਾਂਤਕੀ ਤਪ ਹੈ। ਜਿਹੜਾ ਕਿਸੇ ਨੂੰ ਨੁਕਸਾਨ ਪਹੁੰਚਾਉਣ ਜਾਂ ਮਾਰਨ ਵਾਸਤੇ ਜਾਪ ਕਰਨਾ ਇਹ ਤਾਮਸੀ ਜਾਪ ਹੈ। ਜਿਹੜਾ ਸਕਾਮ ਹੋ ਕੇ ਜਾਪ ਕਰਨਾ, ਇਹ ਰਾਜਸੀ ਜਾਪ ਹੈ। ਜੋ ਮਨ ਨੂੰ ਟਿਕਾਉਣ ਵਾਸਤੇ ਨਿਸ਼ਕਾਮ ਹੋ ਕੇ ਜਾਪ ਕਰਨਾ ਹੈ, ਇਹ ਸਾਂਤਕੀ ਜਾਪ ਹੈ।

## ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ; ਕਰਿ ਕਿਰਿਆ ਖਟੁ ਕਰਮ ਕਰੰਤਾ॥

ਹੇ ਪ੍ਰਭੂ ਜੀ! ਤੇਰਾ ਜਸ ਕਹਿਣ ਵਾਲੇ ਸਿੰਮ੍ਰਿਤੀਆ ਤੇ ਸ਼ਾਸਤ੍ਰ ਆਦਿ ਗ੍ਰੰਥ ਵੀ ਅਨੇਕਾਂ ਹਨ ਤੇ ਉਨ੍ਹਾਂ ਦੇ ਪੜ੍ਹਨ ਵਾਲੇ ਪੁਰਸ਼ ਵੀ ਅਨੇਕਾਂ ਹਨ ਅਤੇ ਅਨੇਕਾਂ ਹੀ ਕਰੰਤਾ = ਕਰਤਾ ਹੋ ਕੇ ਖਟ ਕਰਮਾਂ ਦੀ ਕ੍ਰਿਆ ਨੂੰ ਕਰਦੇ ਹਨ ਭਾਵ ਖਟ ਪ੍ਰਕਾਰ ਦੇ ਕਰਮ (ਸੰਧਿਆ, ਤਰਪਣ ਆਦਿ ਖਟ ਕਰਮ) ਕਰਦੇ ਹਨ। ਤੇਰੇ ਅਨੇਕਾਂ ਹੀ ਸਰਗੁਣ ਸਰੂਪ ਦੇ ਭਗਤ ਤੇ ਅਨੇਕਾਂ ਹੀ ਨਿਰਗੁਣ ਸਰੂਪ ਦੇ ਭਗਤ ਤੇਰੀ ਪ੍ਰਾਪਤੀ ਵਾਸਤੇ ਬਹੁਤ ਸਿੰਮ੍ਰਤੀਆਂ ਅਤੇ ਸ਼ਾਸਤ੍ਰ ਪੜ੍ਹਦੇ ਹਨ ਕਰਿ ਕਿਰਿਆ = ਕਈ ਜੋਗ ਦੀ ਕਿਰਿਆ ਨਿਉਲੀ, ਨੇਤੀ-ਧੋਤੀ ਆਦਿਕ ਕਰਕੇ ਥੱਲੇ ਦੀਆਂ ਗੋਲਕਾਂ ਸਾਫ਼ ਕਰਦੇ ਹਨ। ਜੋ ਸੋਚਾਚਾਰ ਦੀ ਕਿਰਿਆ ਹੈ। ਸਰੀਰ ਦੀ ਪਵਿੱਤਰਤਾ ਕਰਨ ਵਾਸਤੇ ਆਂਦਰਾ ਨੂੰ ਧੋ ਲੈਂਦੇ ਹਨ। ਮਲਮਲ ਦੀ ਲੰਬੀ ਲੀਰ ਲੈ ਕੇ ਉਸ ਨੂੰ ਅੰਦਰ ਨਿਗਲ ਜਾਣਾ, ਬਲਗਮ ਆਦਿ ਸਾਫ਼ ਕਰਦੇ ਹਨ ਜਾਂ ਸੋਮਪਾਕ ਆਦਿ ਕਿਰਿਆ ਕਰਦੇ ਹਨ। ਖਟ ਕਰਮ ਕਰੰਤਾ = **ਖਟ ਕਰਮ** ਇਹ ਹਨ:

੧. **ਸੰਧਿਆ:** ਸੂਰਜ ਚੜ੍ਹਦੇ ਨਾਲ ਕੋਈ ਜਾਪ ਕਰਨਾ, ਦੁਪਹਿਰੇ ਅਸਤੋਤ੍ਰ ਆਦਿ ਪੜ੍ਹਨੇ ਅਤੇ ਸ਼ਾਮ ਨੂੰ ਸੂਰਜ ਛਿਪਦੇ ਨਾਲ ਆਰਤੀ ਆਦਿਕ ਕਰਨੀ, ਇਹ ਸੰਧਿਆ ਹੈ।

੨. **ਤਰਪਣ:** ਬੁੱਕ ਭਰ ਭਰ ਕੇ ਸੂਰਜ ਨੂੰ ਪਾਣੀ ਦੇਣਾ ਜਾਂ ਚੰਦਨ ਆਦਿਕ ਨੂੰ ਠਾਕੁਰਾਂ ਦੀ ਮੂਰਤੀ 'ਤੇ ਛਿੜਕਣਾ, ਇਸ ਨੂੰ ਤਰਪਣ ਕਹਿੰਦੇ ਹਨ।

੩. **ਗਾਇਤ੍ਰੀ:** ਗਾਇਤ੍ਰੀ ਦਾ ਪਾਠ ਗੋਮੁਖੀ ਲੈ ਕੇ ਗੁਪਤ ਜਾਪ ਕਰਨਾ। ਚੌਵੀ ਅੱਖਰੀ ਗਾਇਤ੍ਰੀ ਨੂੰ ਵੇਦ ਦਾ ਆਦਿ ਮੰਤ੍ਰ ਮੰਨਿਆ ਹੈ। ਉਸ ਦਾ ਜਾਪ ਕਰਨਾ।

੪. **ਅਥਿਤੀ ਪੂਜਨ:** ਜਿਹੜਾ ਅਭਿਆਗਤ ਸੱਦੇ ਤੋਂ ਬਿਨਾਂ ਹੀ ਮਿਲ ਪਵੇ, ਉਸ ਦੀ ਪੂਜਾ ਕਰਨੀ, ਲੰਗਰ ਪਾਣੀ ਛਕਾਉਣਾ, ਆਸਣ ਦੇਣਾ, ਮੁੱਠੀ ਚਾਪੀ ਕਰਨੀ ਆਦਿ ਸਤਿਕਾਰ ਕਰਨਾ।

੫. **ਇਸ਼ਨਾਨ:** ਠਾਕੁਰਾਂ ਆਦਿ ਦਾ ਇਸ਼ਨਾਨ ਕਰਾਉਣਾ।

੬. **ਦੇਵ ਅਰਚਨ:** ਆਪਣੇ ਦੇਵਤੇ ਨੂੰ ਅਰਚਨ = ਭੋਗ ਆਦਿਕ ਲਗਾਉਣਾ।

ਇਸ ਪ੍ਰਕਾਰ ਦੇ ਛੇ ਕਰਮ ਉਹ ਕਰਦੇ ਹਨ **ਵਾ:** ਖਟੁ ਕਰਮ = ੧. ਵਿੱਦਿਆ ਪੜ੍ਹਨੀ, ੨. ਵਿੱਦਿਆ ਪੜ੍ਹਾਉਣੀ, ੩. ਦਾਨ ਦੇਣਾ, ੪. ਦਾਨ ਲੈਣਾ, ੫. ਯੱਗ ਕਰਨਾ, ੬. ਯੱਗ ਕਰਾਉਣਾ। ਇਹ ਛੇ ਕਰਮ ਕਰਦੇ ਕਰਾਉਂਦੇ ਹਨ। ਖਟ ਕਰਮ ਮੰਨੂ ਅਨੁਸਾਰ = ੧. ਵੇਦ ਅਭਿਆਸ, ੨. ਤਪ, ੩. ਗਿਆਨ, ੪. ਇੰਦ੍ਰੇ ਜਿਤ, ੫. ਅਹਿੰਸਾ, ੬. ਗੁਰ ਸੇਵਾ ਆਦਿਕ ਛੇ ਕਰਮ। ਖਟ ਕਰਮ ਅਤ੍ਰੈ ਅਨੁਸਾਰ = ੧. ਜਪ, ੨. ਤਪ, ੩. ਪੂਜਾ, ੪. ਤੀਰਥ, ੫. ਮੰਤ੍ਰ ਸਾਧਨ, ੬. ਸੰਨਿਆਸ ਆਦਿਕ ਛੇ ਕਰਮ।

ਖਟ ਕਰਮ ਕਰੰਤਾ = ਯੱਗਾਂ ਨੂੰ ਕਰਨ ਵਾਲੇ ਹੋ ਕੇ ਕਰਮ = ਨਿਤ, ਨਮਿੱਤ, ਪ੍ਰਾਸ਼ਚਿਤ, ਬਿਧ, ਨਿਖੇਧ ਕਰਮਾਂ ਨੂੰ ਕਰਦੇ ਹਨ। ਖਟ ਕਰਮ ਪ੍ਰਾਸ਼ਰ ਅਨੁਸਾਰ = ੧. ਸੰਧਯਾ, ੨. ਸਨਾਨ, ੩. ਜਪ, ੪. ਹਵਨ, ੫. ਵੇਦ ਪਾਠ, ੬. ਦੇਵ ਪੂਜਨ ਆਦਿ ਛੇ ਕਰਮ।

## ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ; ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥

ਬੀਪਸਾ ਅਲੰਕਾਰ ਅਨੁਸਾਰ : ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਸੇ = ਉਹ ਨਿਰਗੁਣ ਸਰੂਪ ਦੇ ਭਗਤ ਜਨ ਭਲੇ = ਚੰਗੇ ਹਨ। ਸੇ = ਉਹ ਸਰਗੁਣ ਸਰੂਪ ਦੇ ਭਗਤ ਭਲੇ = ਚੰਗੇ ਹਨ ਜੋ ਮੇਰੇ ਹਰਿ ਭਗਵੰਤ ਨੂੰ ਭਾਵਹਿ = ਭਾਉਂਦੇ ਹਨ, ਭਾਵ ਚੰਗੇ ਲੱਗਦੇ ਹਨ **ਅਥਵਾ** ਉਹ ਭਗਤ ਪਿੱਛੇ (ਭੂਤਕਾਲ) ਵਿਚ ਵੀ ਭਲੇ ਸਨ, ਹੁਣ (ਵਰਤਮਾਨ ਕਾਲ ) ਵਿਚ ਵੀ ਭਲੇ ਹਨ ਅਤੇ ਅੱਗੇ (ਭਵਿੱਖਤ ਕਾਲ) ਵਿਚ ਵੀ ਭਲੇ ਹੋਣਗੇ ਜੋ ਮੇਰੇ ਹਰੀ ਭਗਵੰਤ ਨੂੰ ਭਾਵਹਿ = ਭਾਉਂਦੇ ਹਨ **ਅਥਵਾ** ਉਹ ਭਗਤ ਜੋ ਮਨ, ਬਾਣੀ ਤੇ ਸਰੀਰ ਕਰਕੇ ਭਗਤੀ ਕਰਨ ਵਾਲੇ ਹਨ, ਮੇਰੇ ਹਰੀ ਭਗਵੰਤ ਨੂੰ ਭਾਵਹਿ = ਭਾਉਂਦੇ ਹਨ **ਅਥਵਾ** ਉਹ ਭਗਤ ਜੋ ਭਗਤੀ ਦੇ ਕਰਨ ਵਾਲੇ ਹਨ, ਸੇ = ਉਹ ਤਿੰਨਾਂ ਲੋਕਾਂ ਵਿਚ ਮੇਰੇ ਭਗਵੰਤ ਨੂੰ ਭਾਵਹਿ = ਭਾਉਂਦੇ ਹਨ, ਭਾਵ ਚੰਗੇ ਲੱਗਦੇ ਹਨ ॥੪॥

## ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ; ਤੁਧੁ ਜੇਵਡੁ ਅਵਰੁ ਨ ਕੋਈ ॥

ਹੇ ਪ੍ਰਭੂ ਜੀ ! ਤੂੰ ਸਭ ਜਗਤ ਦਾ ਆਦਿ = ਮੁੱਢ ਹੈਂ, ਪੁਰਖੁ = ਪੂਰਨ ਅਪਰੰਪਰੁ = ਪ੍ਰਕਿਰਤੀ ਦੇ ਵੀ ਪਰ੍ਹਾ ਰੂਪ ਹੈਂ, ਜਗਤ ਨੂੰ ਪੈਦਾ ਕਰਤਾ = ਕਰਨ ਵਾਲਾ ਹੈਂ ਅਤੇ ਤੁਧੁ = ਤੇਰੇ ਜੇਵਡੁ = ਜਿੱਡਾ ਅਵਰੁ = ਹੋਰ ਕੋਈ ਨਹੀਂ ਹੈ। ਜੈਸਾ ਕਿ :

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਤੇਰਾ ਪਾਰੁ ਨ ਪਾਇਆ ਜਾਇ ਜੀਉ ॥**

*(ਆਸਾ ਮਹਲਾ ੪ ਛੰਤ, ਅੰਗ ੪੪੮)*

## ਤੂੰ ਜੁਗ ਜੁਗ ਏਕੋ ਸਦਾ ਸਦਾ ਤੂੰ ਏਕੋ ਜੀ; ਤੂੰ ਨਿਹਚਲੁ ਕਰਤਾ ਸੋਈ ॥

ਹੇ ਨਿਹਚਲ = ਨਿਸ਼ਚਲ ਕਰਤਾ ਰੂਪ ਪ੍ਰਭੂ ! ਤੂੰ ਸੋਈ = ਉਹੋ ਹੀ ਹੈਂ, ਜੋ ਪਿੱਛੇ (ਭੂਤਕਾਲ) ਵਿਚ ਵੀ ਜੁਗਾਂ ਜੁਗਾਂ ਵਿਚ ਇਕ ਸੀ, ਹੁਣ (ਵਰਤਮਾਨ ਕਾਲ) ਵਿਚ ਵੀ ਜੁਗਾਂ ਜੁਗਾਂ ਵਿਚ ਵੀ ਇਕ ਤੂੰ ਹੀ ਹੈਂ ਅਤੇ ਅੱਗੇ (ਭਵਿੱਖਤ ਕਾਲ) ਵਿਚ ਵੀ ਜੁਗਾਂ ਜੁਗਾਂ ਵਿਚ ਵੀ ਇਕ ਤੂੰ ਹੀ ਹੋਵੇਂਗਾ **ਅਥਵਾ** ਹੇ ਪ੍ਰਭੂ ਜੀ ! ਸਦਾ ਸਦਾ ਇੱਕੋ ਇਕ ਤੂੰ ਹੀ ਸਾਰੇ ਜੁਗਾਂ ਵਿਚ ਜੁਗ = ਜੁੜ ਰਿਹਾ ਹੈਂ। ਸੋ ਤੂੰ ਨਿਹਚਲੁ = ਅਚੱਲ ਕਰਤਾ ਹੈਂ।

## ਤੁਧੁ ਆਪੇ ਭਾਵੈ ਸੋਈ ਵਰਤੈ ਜੀ; ਤੂੰ ਆਪੇ ਕਰਹਿ ਸੁ ਹੋਈ ॥

ਹੇ ਪ੍ਰਭੂ ਜੀ ! ਜੋ ਤੈਨੂੰ ਆਪੇ ਭਾਵੈ = ਭਾਉਂਦਾ ਹੈ, ਭਾਵ ਚੰਗਾ ਲੱਗਦਾ ਹੈ, ਸੋਈ = ਉਹੋ ਹੀ ਵਰਤੈ = ਵਰਤਦਾ ਹੈ ਤੇ ਜੋ ਤੂੰ ਆਪੇ ਕਰਹਿ = ਕਰਦਾ ਹੈਂ, ਸੁ = ਉਹੀ ਹੋਈ = ਹੁੰਦਾ ਹੈ।

## ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ; ਤੁਧੁ ਆਪੇ ਸਿਰਜਿ ਸਭ ਗੋਈ ॥

ਹੇ ਪ੍ਰਭੂ ਜੀ ! ਤੁਧੁ = ਤੁਸਾਂ ਨੇ ਆਪੇ ਹੀ ਇਹ ਸਾਰੀ ਸ੍ਰਿਸ਼ਟੀ ਜਲ ਦੀਆਂ ਲਹਿਰਾਂ ਦੀ ਨਿਆਈਂ ਉਪਾਈ = ਪੈਦਾ ਕੀਤੀ ਹੈ। ਜੈਸਾ ਕਿ :

**ਜਿਉ ਜਲ ਤਰੰਗ ਉਠਹਿ ਬਹੁ ਭਾਤੀ ਫਿਰਿ ਸਲਲੈ ਸਲਲ ਸਮਾਇਦਾ ॥**

*(ਮਾਰੂ ਸੋਲਹੇ ਮਹਲਾ ੫, ਅੰਗ ੧੦੭੬)*

ਅਤੇ ਤੁਧੁ = ਤੁਸਾਂ ਨੇ ਆਪੇ = ਆਪ ਹੀ ਸ੍ਰਿਸਟੀ ਸਿਰਜਿ = ਸਿਰਜ ਕੇ (ਰਚ ਕੇ) ਫੇਰ ਗੋਈ = ਮਿਲਾਈ **ਵਾ:**

ਬੁਲਾਈ **ਵਾ:** ਛੁਪਾਈ ਹੈ। ਫ਼ਾਰਸੀ ਵਿਚ ਗੋਈ ਨਾਮ ਬੁਲਾਉਣ ਦਾ ਹੈ, ਸਾਰਿਆਂ ਨੂੰ ਆਪਣੇ ਪਾਸ ਬੁਲਾ ਲੈਂਦਾ ਹੈ ਤੇ ਆਪਣੇ ਵਿਚ ਗੋਈ = ਗੁਪਤ ਕਰ ਲੈਂਦਾ ਹੈ, ਛੁਪਾ ਲੈਂਦਾ ਹੈ।

## ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ; ਜੋ ਸਭਸੈ ਕਾ ਜਾਣੋਈ ॥੫॥੧॥

(**ਸਭਸੈ** ਇਕੱਠਾ ਬੋਲੋ)

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਪੁਰਸ਼ੋ! ਉਸ ਕਰਤੇ ਪੁਰਖ ਦੇ ਗੁਣਾਂ ਨੂੰ ਆਪਣੇ ਜੀਅ ਵਿਖੇ ਗਾਵਣਾ ਕਰੋ, ਜੋ ਸਭਸੈ = ਸਾਰਿਆਂ ਦੇ ਜਾਣੋਈ = ਜਾਨਣ ਵਾਲਾ ਹੈ **ਅਥਵਾ** ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਮੈਂ ਜਨ ਉਸ ਸ੍ਰਿਸ਼ਟੀ ਦੇ ਕਰਤੇ (ਪ੍ਰਭੂ) ਦੇ ਗੁਣਾਂ ਨੂੰ ਗਾਉਂਦਾ ਹਾਂ, ਜੋ = ਜਿਹੜਾ ਪ੍ਰਭੂ ਸਭਸੈ = ਸਾਰਿਆਂ ਦੇ ਦਿਲਾਂ ਦੀ ਜਾਣੋਈ = ਜਾਨਣ ਵਾਲਾ ਹੈ ॥੫॥੧॥ ਜੈਸਾ ਕਿ :

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥**

*(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

## ਆਸਾ ਮਹਲਾ ੪ ॥

### ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਰਹਿਰਾਸ ਸਾਹਿਬ** (ਅੰਗ ੧੧) | **ਆਸਾ ਰਾਗੁ** (ਅੰਗ ੩੬੫) |
|---|---|
| ਆਸਾ ਮਹਲਾ ੪ ॥ | ਆਸਾ ਮਹਲਾ ੪ 'ਘਰੁ ੨' ੧ਓ ਸਤਿਗੁਰ ਪ੍ਰਸਾਦਿ ॥ |
| ਜੋ 'ਤੂ' ਦੇਹਿ ਸੋਈ ਹਉ ਪਾਈ ॥ | ਜੋ 'ਤੂੰ' ਦੇਹਿ ਸੋਈ ਹਉ ਪਾਈ ॥ |
| 'ਤੂੰ' ਆਪੇ ਕਰਤਾ | 'ਤੂ' ਆਪੇ ਕਰਤਾ |

ਇਸ ਸ਼ਬਦ ਵਿਚ ਸ੍ਰੀ ਗੁਰੂ ਰਾਮਦਾਸ ਜੀ ਮਹਾਰਾਜ ਨੇ ਸਿੱਖਾਂ ਨੂੰ ਪਰਮਾਤਮਾ ਦੇ ਸਨਮੁਖ ਬੇਨਤੀ ਕਰਨ ਦਾ ਢੰਗ ਦੱਸਿਆ ਹੈ ਕਿ ਜੇਕਰ ਉਸ ਦੀ ਪ੍ਰਾਪਤੀ ਦੀ ਇੱਛਾ ਮਨ ਵਿਚ ਹੈ ਤਾਂ ਇਸ ਪ੍ਰਕਾਰ ਬੇਨਤੀ ਕਰੋ।

## ਤੂੰ ਕਰਤਾ ਸਚਿਆਰੁ; ਮੈਡਾ ਸਾਂਈ ॥

ਹੇ ਪ੍ਰਭੂ! ਤੂੰ ਸਾਰੀ ਸ੍ਰਿਸ਼ਟੀ ਦਾ ਕਰਤਾ = ਕਰਣਹਾਰ ਸਚਿਆਰ = ਸੱਚਾ ਅਤੇ ਮੈਡਾ = ਮੇਰਾ ਸਾਂਈ = ਮਾਲਕ ਹੈਂ (ਮੈਂਡਾ ਸ਼ਬਦ ਲਹਿੰਦੀ ਪੰਜਾਬੀ ਦਾ ਹੈ) **ਅਥਵਾ** ਹੇ ਮੈਡਾ = ਮੇਰੇ ਸਾਂਈ = ਮਾਲਕ! ਤੂੰ ਸ੍ਰਿਸ਼ਟੀ ਦਾ ਕਰਤਾ = ਰਚੈਤਾ ਤੇ ਸਚਿਆਰ = ਸੱਚ ਸਰੂਪ ਹੈਂ ਭਾਵ ਸੱਚ ਦੀ ਸਿੱਖਿਆ ਦੇਣ ਵਾਲਾ ਹੈਂ **ਵਾ:** ਸਚਿਆਈ ਵਿਚ ਚਲਾਉਣ ਵਾਲਾ ਹੈਂ **ਅਥਵਾ** ਜਿਸ ਨੇ ਵੀ ਇਹ ਨਿਸ਼ਚਾ ਕੀਤਾ ਹੈ ਕਿ ਹੇ ਪ੍ਰਭੂ! ਤੂੰ ਮੈਡਾ = ਮੇਰਾ ਸਾਂਈ = ਮਾਲਕ ਹੈਂ ਹੇ ਕਰਤਾ = ਕਰਣਹਾਰ ਤੇ ਸਚਿਆਰੁ = ਸੱਚ ਸਰੂਪ ਪ੍ਰਭੂ, ਤੂੰ ਉਸ ਨੂੰ ਪ੍ਰਾਪਤ ਹੋਇਆ ਹੈਂ।

## ਜੋ ਤਉ ਭਾਵੈ ਸੋਈ ਥੀਸੀ; ਜੋ ਤੂ ਦੇਹਿ ਸੋਈ ਹਉ ਪਾਈ ॥੧॥ਰਹਾਉ॥

ਜੋ ਗੱਲ ਤਉ = ਤੁਸਾਂ ਨੂੰ ਭਾਵੈ = ਭਾਉਂਦੀ ਹੈ (ਚੰਗੀ ਲੱਗਦੀ ਹੈ), ਸੋਈ = ਉਹੋ ਹੀ ਥੀਸੀ = ਹੁੰਦੀ ਹੈ ਅਤੇ ਜੋ ਵੀ ਵਸਤੂ ਤੂ = ਤੁਸੀਂ ਦੇਹਿ = ਦਿੰਦੇ ਹੋ, ਸੋਈ = ਉਹੋ ਹੀ ਹਉ = ਮੈਂ ਪਾਈ ਹੈ ॥੧॥ਰਹਾਉ॥ ਜੈਸਾ ਕਿ :

**ਤੁਮਰਾ ਦੀਆ ਪੈਨਉ ਖਾਂਈ ॥** *(ਆਸਾ ਮਹਲਾ ੫, ਅੰਗ ੩੮੬)*

## ਸਭ ਤੇਰੀ; ਤੂੰ ਸਭਨੀ ਧਿਆਇਆ ॥

ਇਹ ਸਭ = ਸਾਰੀ ਸ੍ਰਿਸ਼ਟੀ ਤੇਰੀ ਹੈ ਅਤੇ ਤੂੰ ਸਭਨੀ = ਸਾਰਿਆਂ ਵੱਲੋਂ ਧਿਆਇਆ ਗਿਆ ਹੈਂ **ਵਾ:** ਆਪ ਜੀ ਨੂੰ ਸਾਰਿਆਂ ਨੇ ਧਿਆਇਆ ਹੈ।

## ਜਿਸਨੋ ਕ੍ਰਿਪਾ ਕਰਹਿ; ਤਿਨਿ ਨਾਮ ਰਤਨੁ ਪਾਇਆ ॥

ਹੇ ਪ੍ਰਭੂ ! ਜਿਸਨੋ = ਜਿਸ 'ਤੇ ਆਪ ਕ੍ਰਿਪਾ ਕਰਹਿ = ਕਰਦੇ ਹੋ, ਤਿਨਿ = ਉਨ੍ਹਾਂ ਨੇ ਸਤਿਗੁਰਾਂ ਪਾਸੋਂ ਨਾਮ ਰੂਪੀ ਰਤਨ ਪਾਇਆ ਹੈ **ਵਾ:** ਵੈਰਾਗ ਰੂਪੀ ਰਤਨ ਪਾਇਆ ਹੈ, **ਵਾ:** ਗਿਆਨ ਰੂਪੀ ਰਤਨ ਪ੍ਰਾਪਤ ਕੀਤਾ ਹੈ; ਜੈਸਾ ਕਿ :

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥** *(ਰਾਮਕਲੀ ਮਹਲਾ ੩ ਅਨੰਦੁ, ਅੰਗ ੯੨੦)*

**ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ ॥**

*(ਜੈਤਸਰੀ ਮਹਲਾ ੪, ਅੰਗ ੬੯੬)*

## ਗੁਰਮੁਖਿ ਲਾਧਾ; ਮਨਮੁਖਿ ਗਵਾਇਆ ॥

ਜੋ ਗੁਰਮੁਖਿ = ਗੁਰਮੁਖਾਂ ਦੀ ਸੰਗਤ ਕਰਨ ਵਾਲੇ ਹਨ, ਉਨ੍ਹਾਂ ਨੇ ਤਾਂ ਆਪ ਜੀ ਦੇ ਨਾਮ ਤੇ ਆਪ ਜੀ ਦੇ ਸਰੂਪ ਨੂੰ ਲਾਧਾ = ਲੱਭ ਲਿਆ ਹੈ **ਵਾ:** ਪ੍ਰਾਪਤ ਕਰ ਲਿਆ ਹੈ ਪਰ ਜੋ ਮਨਮੁਖਿ = ਮਨਮੁਖਾਂ ਦੀ ਕੁਸੰਗਤ ਕਰਨ ਵਾਲੇ ਹਨ, ਉਹਨਾਂ ਨੇ ਆਪ ਦੀ ਪ੍ਰਾਪਤੀ ਭਾਵ ਨਾਮ ਨੂੰ ਗਵਾਇਆ = ਗਵਾ ਲਿਆ ਹੈ **ਵਾ:** ਆਪਣਾ ਮਨੁੱਖਾ ਜਨਮ ਵਿਅਰਥ ਗਵਾ ਲਿਆ ਹੈ ਕਿਉਂਕਿ ਪਰਮਾਤਮਾ ਸਾਰਿਆਂ ਦੇ ਹਿਰਦਿਆਂ ਵਿਚ ਹੈ ਪਰ ਮਨਮੁਖ ਨੂੰ ਪ੍ਰਾਪਤ ਨਹੀਂ ਹੈ। ਜਿਵੇਂ ਮੱਖਣ ਹੁੰਦਾ ਤਾਂ ਦੁੱਧ ਦੇ ਵਿਚ ਹੀ ਹੈ ਪਰ ਜੇ ਕਾਂਜੀ ਦੀ ਬੂੰਦ ਦੁੱਧ ਵਿਚ ਪੈ ਜਾਏ ਤਾਂ ਦੁੱਧ ਫਟ ਜਾਂਦਾ ਹੈ। ਫਿਰ ਯਤਨ ਕੀਤਿਆਂ ਵੀ ਮੱਖਣ ਨਹੀਂ ਨਿਕਲਦਾ। ਇਸੇ ਰੀਤ ਅਨੁਸਾਰ ਕੁਸੰਗਤ ਦੀ ਕਾਂਜੀ ਦੀ ਬੂੰਦ ਪੈ ਜਾਵੇ ਤਾਂ ਉਹਨਾਂ ਮਨਮੁਖਾਂ ਵਿੱਚੋਂ ਪਰਮਾਤਮਾ ਦਾ ਅਨੰਦ ਰੂਪ ਮੱਖਣ ਨਹੀਂ ਨਿਕਲਦਾ, **ਵਾ:** ਸਾਖਿਆਤ ਰੂਪ ਮੱਖਣ ਨਹੀਂ ਨਿਕਲਦਾ। ਉਹਨਾਂ ਦਾ ਮਨ ਫਟੇ ਹੋਏ ਦੁੱਧ ਦੀ ਨਿਆਈਂ ਬਣ ਜਾਂਦਾ ਹੈ, ਵਿਕਾਰੀ ਹੋ ਜਾਂਦਾ ਹੈ। ਜੇ ਠੀਕ ਰੀਤ ਨਾਲ ਦੁੱਧ ਨੂੰ ਜਾਗ ਲਗਾ ਕੇ ਦੁੱਧ ਨੂੰ ਜਮਾ ਲਿਆ ਜਾਵੇ ਤਾਂ ਮੱਖਣ ਨਿਕਲਣ ਵਿਚ ਕੋਈ ਦਿੱਕਤ ਨਹੀਂ। ਸੋ ਜਿਨ੍ਹਾਂ ਗੁਰਮੁਖਾਂ ਨੂੰ ਜਾਗ ਦੀ ਨਿਆਈਂ ਸਤਿਸੰਗਤ ਪ੍ਰਾਪਤ ਹੋਈ ਹੈ, ਉਹਨਾਂ ਨੂੰ ਮੱਖਣ ਦੀ ਨਿਆਈਂ ਪਰਮਾਤਮਾ ਦਾ ਅਨੰਦ ਪ੍ਰਾਪਤ ਹੋਇਆ ਹੈ ਕਿਉਂਕਿ ਉਹਨਾਂ ਨੇ ਬਿਬੇਕ ਰੂਪੀ ਮਧਾਣੀ ਦੁਆਰਾ ਪੁਨਾ ਪੁਨਾ ਅਭਿਆਸ ਦੁਆਰਾ ਰਿੜਕਣਾ ਕਰਕੇ ਹਿਰਦੇ ਰੂਪੀ ਚਾਟੀ ਵਿੱਚੋਂ ਪਰਮਾਤਮਾ ਨੂੰ **ਵਾ:** ਉਸ ਦੇ ਅਨੰਦ ਨੂੰ ਲਾਧਾ = ਲੱਭ ਲਿਆ ਹੈ।

**ਗੁਰਮੁਖ** = ਜੋ ਗੁਰੂ ਵੱਲ ਮੁੱਖ ਰੱਖਦਾ ਹੈ **ਵਾ:** ਸਨਮੁੱਖ ਹੋ ਕੇ ਜਿਉਂਦਾ ਹੈ। ਗੁਰਮੁਖ ਦੇ ਚਾਰ ਲੱਛਣ ਇਹ ਕਹੇ ਹਨ : ੧. ਕਰੁਣਾ = ਦੁਖੀ ਨੂੰ ਦੇਖ ਕੇ ਦਇਆ ਕਰਨੀ। ੨. ਮੁੱਦਤਾ = ਸੁਖੀ ਨੂੰ ਵੇਖ ਕੇ ਖ਼ੁਸ਼ ਹੋਣਾ। ੩. ਮੈਤ੍ਰੀ = ਦੂਜੇ ਦੀ ਪ੍ਰਭੁਤਾ ਦੇਖ ਕੇ ਮੈਤ੍ਰੀ ਭਾਵ ਮਿੱਤਰਤਾ ਵਾਲਾ ਸੁਭਾਅ ਧਾਰਨਾ, ਸ਼ੋਭਾ ਦੇਖ ਕੇ ਪਰਮੇਸਰ ਦੇ ਸ਼ੁਕਰਾਨੇ ਵਿਚ ਇਹੋ ਜਿਹੇ ਸ਼ਬਦ ਕਹਿਣੇ ਕਿ ਵਾਹਿਗੁਰੂ ਤੂੰ ਧੰਨ ਹੈਂ, ਜਿਸ ਨੇ ਇਹ ਪ੍ਰਭਤਾ ਬਖ਼ਸ਼ੀ ਹੈ। ੪. ਹਠ ਦਾ ਤਿਆਗ = ਆਪਣੀ ਗੱਲ ਮਨਾਉਣ ਲਈ ਹਠ ਨਾ ਕਰਨਾ।

**ਮਨਮੁਖ** = ਜੋ ਆਪਣੇ ਮਨ ਦੇ ਪਿੱਛੇ ਚੱਲਦਾ ਹੈ। ਇਸ ਦੇ ਚਾਰ ਮੁੱਖ ਲੱਛਣ ਇਹ ਹਨ : ੧. ਕਰੂਰਤਾ = ਦੁਖੀ ਨੂੰ ਦੇਖ ਕੇ ਖ਼ੁਸ਼ ਹੋਣਾ। ੨. ਦ੍ਵੈਸ਼ ਕਰਨਾ = ਸੁਖੀ ਨੂੰ ਦੇਖ ਕੇ ਈਰਖਾ ਕਰਨੀ। ੩. ਵੈਰ ਭਾਵ = ਦੂਜੇ ਦੀ ਪ੍ਰਭੁਤਾ ਦੇਖ ਕੇ ਦੁਖੀ ਹੋਣਾ, ਸੜਨਾ, ਸੋਚਣਾ ਕਿ ਇਸ ਦੀ ਪ੍ਰਭੁਤਾ ਨਾਸ ਹੋ ਜਾਵੇ।

੪. ਅਯੋਗ ਹਠ = ਆਪਣੀ ਗੱਲ ਮਨਾਉਣ ਲਈ ਅਯੋਗ ਹਠ ਕਰਨਾ **ਅਥਵਾ** ਗੁਰਮੁਖਿ = ਗੁਰਮੁਖਾਂ ਦੀ ਸੰਗਤ ਕਰ ਕੇ ਨਾਮ ਲਾਧਾ = ਲੱਭੀਦਾ ਹੈ ਅਤੇ ਮਨਮੁਖਿ = ਮਨਮੁਖਾਂ ਦੀ ਸੰਗਤ ਕਰ ਕੇ ਨਾਮ ਗਵਾਇਆ = ਗਵਾ ਲਈਦਾ ਹੈ।

## ਤੁਧੁ ਆਪਿ ਵਿਛੋੜਿਆ; ਆਪਿ ਮਿਲਾਇਆ ॥੧॥

ਹੇ ਪ੍ਰਭੂ ! ਤੁਧੁ = ਤੁਸਾਂ ਨੇ ਆਪਿ = ਆਪ ਹੀ ਆਪਣੇ ਆਪ ਨਾਲੋਂ ਮਨਮੁਖਾਂ ਨੂੰ ਵਿਛੋੜਿਆ ਹੈ ਅਤੇ ਆਪਿ = ਆਪ ਹੀ ਗੁਰਮੁਖਾਂ ਨੂੰ ਆਪਣੇ ਆਪ ਨਾਲ ਮਿਲਾਇਆ ਹੈ **ਅਥਵਾ** ਹੇ ਪ੍ਰਭੂ ! ਤੁਧੁ = ਤੁਸਾਂ ਨੇ ਆਪ ਹੀ ਅਗਿਆਨੀਆਂ ਨੂੰ ਅਗਿਆਨ ਕਰਕੇ ਵਿਛੋੜ ਦਿੱਤਾ ਹੈ ਅਤੇ ਆਪ ਹੀ ਗਿਆਨੀਆਂ ਨੂੰ ਗਿਆਨ ਕਰਕੇ ਆਪਣੇ ਨਾਲ ਮਿਲਾਇਆ ਹੈ **ਅਥਵਾ** ਹੇ ਪ੍ਰਭੂ ! ਤੁਧੁ = ਤੁਸਾਂ ਨੇ ਆਪ ਹੀ ਗੁਰਮੁਖਾਂ ਨੂੰ ਕੁਸੰਗਤ, ਵਿਸ਼ੇ-ਵਿਕਾਰ, ਨਿੰਦਿਆ, ਦ੍ਵੈਸ਼, ਈਰਖਾ, ਬਖੀਲੀ ਆਦਿ ਔਗੁਣਾਂ ਤੋਂ ਵਿਛੋੜਿਆ ਹੈ ਅਤੇ ਆਪ ਹੀ ਕ੍ਰਿਪਾ ਕਰਕੇ ਉਨ੍ਹਾਂ ਨੂੰ ਸਤਿਸੰਗਤ, ਸੇਵਾ, ਸਿਮਰਨ ਅਤੇ ਧਰਮ ਦੇ ਦੈਵੀ ਗੁਣਾਂ ਨਾਲ ਮਿਲਾਇਆ ਹੈ ॥੧॥

## ਤੂੰ ਦਰੀਆਉ; ਸਭ ਤੁਝ ਹੀ ਮਾਹਿ ॥

ਹੇ ਪ੍ਰਭੂ ! ਤੂੰ ਦਰੀਆਉ = ਸਮੁੰਦਰ ਦੀ ਨਿਆਈਂ ਹੈਂ (ਫ਼ਾਰਸੀ ਵਿਚ ਦਰੀਆਉ ਸਮੁੰਦਰ ਨੂੰ ਕਹਿੰਦੇ ਹਨ) ਅਤੇ ਸਾਰੇ ਹੀ ਜੀਵ ਤੁਝ ਹੀ = ਤੁਹਾਡੇ ਹੀ ਮਾਹਿ = ਵਿਚ ਹਨ ਭਾਵ ਬ੍ਰਹਮਾ, ਬਿਸ਼ਨ, ਮਹੇਸ਼ ਲਹਿਰਾਂ ਦੀ ਨਿਆਈਂ (ਲਹਿਰੀ ਬਿਸਨ ਮਹੇਸ - ਵਿਚਾਰ ਸਾਗਰ) ਹਨ। ਜੀਵ ਬੁਦਬੁਦਿਆਂ ਦੀ ਨਿਆਈਂ ਤੇ ਸਰੀਰ ਝੱਗ ਦੀ ਨਿਆਈਂ ਹਨ **ਅਥਵਾ** ਹੇ ਪ੍ਰਭੂ ! ਤੂੰ ਦਰੀਆਉ = ਸਮੁੰਦਰ ਦੀ ਨਿਆਈਂ ਹੈ। ਸਾਰੇ ਜੀਵ ਤੇਰੇ ਵਿਚ ਜਲ ਜੰਤੂਆਂ ਦੀ ਨਿਆਈਂ ਹਨ **ਅਥਵਾ** ਹੇ ਪ੍ਰਭੂ ! ਤੁਸੀਂ ਦਰੀਆਉ = ਦ੍ਰਵੀ ਭੂਤ ਸਰੂਪ ਹੋ **ਵਾ:** ਸਦਾ ਹੀ ਢਲਣ ਵਾਲੇ **ਵਾ:** ਪਸੀਜਣ ਵਾਲੇ ਹੋ ਅਤੇ ਸਭ = ਸਾਰੇ ਤੱਤ ਬੇਤੇ ਭਗਤ ਜਨ ਤੁਝ ਹੀ = ਤੇਰੇ ਮਾਹਿ = ਵਿਚ ਹੀ ਸਮਾਏ ਹਨ।

## ਤੁਝ ਬਿਨੁ; ਦੂਜਾ ਕੋਈ ਨਾਹਿ ॥

ਤੁਝੁ = ਤੁਹਾਡੇ ਬਿਨਾਂ ਦੂਜਾ = ਦੂਸਰਾ ਕੋਈ ਹੋਰ ਨਹੀਂ ਹੈ; ਜੈਸਾ ਕਿ :

**ਤੁਧੁ ਬਿਨੁ ਦੂਜਾ ਨਾਹੀ ਕੋਇ ॥ ਤੂ ਕਰਤਾਰੁ ਕਰਹਿ ਸੋ ਹੋਇ ॥**

*(ਤਿਲੰਗ ਘਰੁ ੨ ਮਹਲਾ ੫, ਅੰਗ ੭੨੩)*

## ਜੀਅ ਜੰਤ; ਸਭਿ ਤੇਰਾ ਖੇਲੁ ॥

ਜਿਤਨੇ ਵੀ ਜੀਅ = ਸਥੂਲ ਜੀਵ ਜੋ ਹੱਡੀਆਂ ਵਾਲੇ, ਜੰਤ = ਸੂਖਮ ਜੋ ਕੇਵਲ ਮਾਸ ਵਾਲੇ ਹਨ, ਇਹ ਸਭ ਆਪ ਦਾ ਹੀ ਖੇਲੁ = ਕੌਤਕ ਹੈ **ਅਥਵਾ** ਜੀਅ = ਵੱਡੇ ਭਾਵ ਬ੍ਰਹਮਾਦਿਕ ਅਤੇ ਜੰਤ = ਛੋਟੇ ਭਾਵ ਮੱਛਰਾਦਿ ਜੋ ਹਨ, ਇਹ ਸਭ ਤੇਰਾ ਹੀ ਖੇਲੁ = ਕੌਤਕ ਹੈ; ਜੈਸਾ ਕਿ :

**ਤੁਝ ਬਿਨੁ ਦੂਜਾ ਕੋਇ ਨਾਹਿ ॥ ਸਭੁ ਤੇਰੋ ਖੇਲੁ ਤੁਝ ਮਹਿ ਸਮਾਹਿ ॥** *(ਬਸੰਤ ਮਹਲਾ ੫, ਅੰਗ ੧੧੮੧)*

**ਚੀਟੀ ਤੇ ਕੁੰਚਰ ਅਸਥੂਲਾ ॥ ਸਭ ਪਰ ਕ੍ਰਿਪਾ ਦ੍ਰਿਸ਼ਟਿ ਕਰਿ ਫੂਲਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

**ਅਥਵਾ** ਜੋ ਵੀ ਜੀਅ = ਜੀਵਾਂ ਰੂਪੀ ਜੰਤ = ਵਾਜੇ ਹਨ। ਇਹ ਸਭ ਤੇਰਾ ਹੀ ਰਚਿਆ ਹੋਇਆ ਖੇਲੁ = ਕੌਤਕ ਹੈ। ਜੈਸਾ ਕਿ :

**ਨਾਨਕ ਵਜਦਾ ਜੰਤੁ ਵਜਾਇਆ ॥** *(ਗਉੜੀ ਕੀ ਵਾਰ ਮਹਲਾ ੪, ਅੰਗ ੩੧੨)*

# ਵਿਜੋਗਿ ਮਿਲਿ ਵਿਛੁੜਿਆ; ਸੰਜੋਗੀ ਮੇਲੁ ॥੨॥

ਜਦੋਂ ਵਿਜੋਗਿ = ਵਿਜੋਗੀ ਕਰਮ ਆਉਂਦਾ ਹੈ ਤਾਂ ਮਿਲਿ = ਮਿਲਿਆ ਹੋਇਆ ਧਨ ਪਦਾਰਥ **ਵਾ:** ਸੰਬੰਧੀ ਵਿਛੁੜਿਆ = ਵਿਛੁੜ ਜਾਂਦਾ ਹੈ ਅਤੇ ਜਦੋਂ ਸੰਜੋਗੀ ਕਰਮ ਆਉਂਦਾ ਹੈ ਤਾਂ ਵਿਛੁੜਿਆਂ ਹੋਇਆਂ ਪਦਾਰਥਾਂ ਤੇ ਸੰਬੰਧੀਆਂ ਆਦਿ ਦਾ ਵੀ ਮੇਲ ਹੋ ਜਾਂਦਾ ਹੈ ॥੨॥ ਜੈਸਾ ਕਿ :

**ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ ॥** *(ਮਾਰੂ ਮਹਲਾ ੧, ਅੰਗ ੧੦੩੨)*

**ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ ॥**
**ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ ॥** *(ਰਾਗੁ ਮਾਰੂ ਮਹਲਾ ੧, ਅੰਗ ੯੮੯)*

ਜਿਹੜਾ ਮਨੁੱਖ ਸਤਿਗੁਰਾਂ ਦਾ ਵਿਜੋਗੀ ਭਾਵ ਸਤਿਗੁਰਾਂ ਨਾਲੋਂ ਟੁੱਟਿਆ ਹੋਇਆ ਹੈ, ਉਹ ਪ੍ਰਭੂ ਨਾਲੋਂ ਵਿਛੁੜਿਆ ਹੋਇਆ ਹੈ ਅਤੇ ਜਿਹੜਾ ਸਤਿਗੁਰਾਂ ਦਾ ਸੰਜੋਗੀ ਹੈ ਭਾਵ ਮਿਲਿਆ ਹੋਇਆ ਹੈ, ਉਸ ਦਾ ਪ੍ਰਭੂ ਨਾਲ ਮੇਲ ਹੋ ਜਾਂਦਾ ਹੈ **ਅਥਵਾ** ਵਿਜੋਗਿ = ਵਿਛੋੜਾ ਪਾਉਣ ਵਾਲੀ ਜੋ ਅਸੁਰੀ ਸੰਪਦਾ (ਕਾਮ, ਕ੍ਰੋਧਾਦਿਕ) ਨਾਲ ਜੋ ਮਿਲਿ = ਮਿਲਿਆ ਹੈ, ਉਹ ਪ੍ਰਭੂ ਤੋਂ ਵਿਛੁੜਿਆ ਹੈ ਅਤੇ ਜੋ ਸੰਜੋਗੀ = ਦੈਵੀ ਸੰਪਦਾ (ਸਤ, ਸੰਤੋਖ, ਦਇਆ, ਧਰਮ ਆਦਿ) ਵਾਲਾ ਹੈ, ਉਸ ਦਾ ਪ੍ਰਭੂ ਨਾਲ ਮੇਲ ਹੋ ਜਾਂਦਾ ਹੈ **ਅਥਵਾ** ਜਿਹੜਾ ਵਿਜੋਗੀ ਮਨਮੁਖਾਂ ਨਾਲ ਮਿਲਿਆ ਹੈ, ਉਹ ਪ੍ਰਭੂ ਨਾਲੋਂ ਵਿਛੁੜ ਗਿਆ ਹੈ ਅਤੇ ਜੋ ਸਤਿਸੰਗਤ **ਵਾ:** ਨਾਮ ਦਾ ਸੰਜੋਗੀ ਹੋਇਆ ਹੈ, ਉਹ ਪ੍ਰਭੂ ਨਾਲ ਮਿਲ ਗਿਆ ਹੈ।

# ਜਿਸਨੋ ਤੂ ਜਾਣਾਇਹਿ; ਸੋਈ ਜਨੁ ਜਾਣੈ ॥

ਹੇ ਪ੍ਰਭੂ ! ਜਿਸ ਨੂੰ ਤੂੰ ਆਪਣੀ ਪ੍ਰਾਪਤੀ ਦਾ ਰਸਤਾ ਜਾਣਾਇਹਿ = ਜਣਾਉਂਦਾ ਹੈਂ, ਸੋਈ = ਉਹ ਗੁਰਮੁਖ ਜਨ ਤੇਰੀ ਪ੍ਰਾਪਤੀ ਦੇ ਰਸਤੇ ਨੂੰ ਜਾਣੈ = ਜਾਣਦੇ ਹਨ **ਵਾ:** ਆਪ ਜੀ ਦੇ ਸਰੂਪ ਨੂੰ ਹੇ ਪਰਮੇਸ਼ਰ ! ਜਿਸ ਨੂੰ ਆਪ ਜੀ ਜਨਾਉਣਾ ਚਾਹੋ, ਉਹੀ ਜਾਣ ਸਕਦੇ ਹਨ, ਹਰ ਇਕ ਨਹੀਂ।

# ਹਰਿ ਗੁਣ; ਸਦ ਹੀ ਆਖਿ ਵਖਾਣੈ ॥

ਉਹ ਹਰਿ = ਪ੍ਰਭੂ ਦੇ ਗੁਣਾਂ ਨੂੰ ਸਦ ਹੀ = ਹਮੇਸ਼ਾ ਹੀ ਆਖਿ = ਆਖ ਕੇ **ਵਾ:** ਆਖਿ = ਮੂੰਹ ਦੁਆਰਾ ਕਹਿ ਕੇ ਵਖਾਣੈ = ਕਥਨ ਕਰਦੇ ਹਨ।

# ਜਿਨਿ ਹਰਿ ਸੇਵਿਆ; ਤਿਨਿ ਸੁਖੁ ਪਾਇਆ ॥

ਜਿਨਿ = ਜਿਨ੍ਹਾਂ ਨੇ ਹਰਿ = ਪ੍ਰਭੂ ਨੂੰ ਸੇਵਿਆ ਭਾਵ ਨਾਮ ਜਪਿਆ ਹੈ, ਤਿਨਿ = ਤਿਨ੍ਹਾਂ ਨੇ ਆਤਮਿਕ ਸੁੱਖ ਨੂੰ ਪਾਇਆ ਹੈ **ਅਥਵਾ** ਜਿਨ੍ਹਾਂ ਨੇ ਹਰਿ = ਪ੍ਰਭੂ ਨੂੰ ਸੇਵਿਆ ਭਾਵ ਸਿਮਰਿਆ ਹੈ, ਉਨ੍ਹਾਂ ਨੇ ਸੁਖੁ = ਅਨੰਦ ਸਰੂਪ ਪਰਮਾਤਮਾ ਨੂੰ ਪਾਇਆ ਹੈ।

# ਸਹਜੇ ਹੀ; ਹਰਿ ਨਾਮਿ ਸਮਾਇਆ ॥੩॥

ਉਹ ਸਹਜੇ = ਸੁਤੇ-ਸਿਧ ਹੀ ਹਰਿ = ਪ੍ਰਭੂ ਨਾਮਿ = ਨਾਮੀ ਵਿਚ ਸਮਾਇਆ = ਸਮਾਅ ਜਾਂਦੇ ਹਨ ॥੩॥

**[ਅੰਗ ੧੨]**

# ਤੂ ਆਪੇ ਕਰਤਾ; ਤੇਰਾ ਕੀਆ ਸਭੁ ਹੋਇ ॥

ਹੇ ਪ੍ਰਭੂ ! ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ = ਰਚਣਹਾਰ ਹੈਂ ਅਤੇ ਸਭ ਕੁਝ ਤੇਰਾ ਹੀ ਕੀਆ = ਕੀਤਾ ਹੁੰਦਾ ਹੈ।

## ਤੁਧੁ ਬਿਨੁ; ਦੂਜਾ ਅਵਰੁ ਨ ਕੋਇ ॥

ਤੁਧੁ = ਤੇਰੇ ਤੋਂ ਬਿਨਾਂ ਸੰਸਾਰ ਦੀ ਰਚਨਾ ਰਚਣ ਵਾਲਾ ਦੂਜਾ ਕੋਈ ਅਵਰੁ = ਹੋਰ ਨਹੀਂ ਹੈ; ਜੈਸਾ ਕਿ :

**ਤੂ ਕਰਤਾ ਤੇਰਾ ਸਭੁ ਕੀਆ ॥ ਤੁਝੁ ਬਿਨੁ ਅਵਰੁ ਨ ਕੋਈ ਬੀਆ ॥** *(ਮਾਰੂ ਸੋਲਹੇ ਮਹਲਾ ੫, ਅੰਗ ੧੦੭੯)*

ਜਿਵੇਂ ਖੰਡ ਦੇ ਬਣੇ ਹੋਏ ਖਿਡੌਣੇ, ਚਿੜੀਆਂ, ਕਬੂਤਰ, ਘੋੜੇ ਆਦਿ ਸਾਰੇ ਖੰਡ ਹੀ ਹਨ ਪਰ ਦੇਖਣ ਵਿਚ ਅਲੱਗ ਅਲੱਗ ਲੱਗਦੇ ਹਨ ਜਦੋਂ ਜੀਭ ਨਾਲ ਚੱਖੀਏ ਤਾਂ ਸਾਰਿਆਂ ਵਿੱਚੋਂ ਇਕ ਖੰਡ ਦਾ ਸੁਆਦ ਹੀ ਆਉਂਦਾ ਹੈ, ਇਸੇ ਪ੍ਰਕਾਰ ਸੰਸਾਰ ਅਨੇਕਾਂ ਖਿਡਾਉਣਿਆਂ ਦੀ ਨਿਆਈਂ ਹੈ ਤੇ ਪਰਮਾਤਮਾ ਖੰਡ ਦੀ ਨਿਆਈਂ ਸਾਰਿਆਂ ਵਿਚ ਵਿਆਪਕ ਹੈ।

## ਤੂ ਕਰਿ ਕਰਿ ਵੇਖਹਿ; ਜਾਣਹਿ ਸੋਇ ॥

ਤੂੰ ਆਪ ਹੀ ਸਾਰੇ ਸੰਸਾਰ ਦੀ ਕਰਿ = ਉਤਪਤੀ ਕਰ ਕੇ ਅਤੇ ਕਰਿ = ਪਾਲਣਾ ਕਰ ਕੇ ਸਾਰੇ ਜੀਵਾਂ ਨੂੰ ਵੇਖਹਿ = ਵੇਖ ਰਿਹਾ ਹੈਂ ਅਤੇ ਉਨ੍ਹਾਂ ਦੇ ਚੰਗੇ ਮੰਦੇ ਕੰਮਾਂ ਦੀਆਂ ਸੋਇ = ਕਣਸੋਆਂ ਨੂੰ ਜਾਣਹਿ = ਜਾਣਦਾ ਹੈਂ।

## ਜਨ ਨਾਨਕ; ਗੁਰਮੁਖਿ ਪਰਗਟੁ ਹੋਇ ॥੪॥੨॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਪਰਮਾਤਮਾ! ਤੂੰ ਜਨ = ਗੁਰਮੁਖ ਜਨਾਂ **ਵਾ:** ਭਗਤ ਜਨਾਂ ਦੇ ਹਿਰਦਿਆਂ ਵਿਚ ਪ੍ਰਗਟ = ਪ੍ਰਤੱਖ ਹੁੰਦਾ ਹੈਂ ਭਾਵ ਗੁਰਮੁਖਾਂ ਦੇ ਹਿਰਦਿਆਂ ਵਿਚ ਸਾਖਿਆਤ ਹੋ ਜਾਂਦਾ ਹੈਂ ॥੪॥੨॥

## ਆਸਾ ਮਹਲਾ ੧ ॥

### ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਰਹਰਾਸਿ ਸਾਹਿਬ** (ਅੰਗ ੧੨) | **ਆਸਾ ਰਾਗ** (ਅੰਗ ੩੫੭) |
|---|---|
| ਆਸਾ ਮਹਲਾ ੧<br>ਪ੍ਰਣਵਤਿ ਨਾਨਕ 'ਤਿਨ' ਕੀ ਸਰਣਾ<br>'ਜਿਨ' ਤੂੰ ਨਾਹੀ ਵੀਸਰਿਆ ॥੨॥੩॥ | ਆਸਾ ਮਹਲਾ ੧ 'ਦੁਪਦੇ'<br>ਪ੍ਰਣਵਤਿ ਨਾਨਕ 'ਤਿਨ੍' ਕੀ ਸਰਣਾ<br>'ਜਿਨ੍' ਤੂੰ ਨਾਹੀ ਵੀਸਰਿਆ ॥੨॥੨੯॥ |

**ਉਥਾਨਕਾ :** ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਦੀਨ ਦੁਨੀਆਂ ਨੂੰ ਤਾਰਦੇ ਹੋਏ 'ਨੀਮ ਖਾਰ'[1] ਤੀਰਥ ਪੁੱਜੇ, ਤਾਂ ਉਥੇ ਸਿੱਧਾਂ ਨਾਲ ਮੁਲਾਕਾਤ ਹੋਈ।

***ਪ੍ਰਸ਼ਨ :*** *ਸਿੱਧਾਂ ਨੇ ਪ੍ਰਸ਼ਨ ਕੀਤਾ ਕਿ ਹੇ ਤਪਾ ਜੀ! ਇਹ ਸੰਸਾਰ ਕੀ ਹੈ? ਤੇ ਪ੍ਰਭੂ ਨੇ ਇਸ ਦੀ ਰਚਨਾ ਕੈਸੀ ਕੀਤੀ ਹੈ?*

***ਉੱਤਰ :*** ਤਦ ਉੱਤਰ ਵਿਚ ਸਤਿਗੁਰਾਂ ਨੇ ਆਸਾ ਰਾਗ ਇਹ ਸ਼ਬਦ ਉਚਾਰਣ ਕੀਤਾ :

## ਤਿਤੁ ਸਰਵਰੜੈ ਭਈਲੇ ਨਿਵਾਸਾ; ਪਾਣੀ ਪਾਵਕੁ ਤਿਨਹਿ ਕੀਆ ॥

(**ਭਈ-ਲੇ** ਬੋਲੋ)

ਤਿਤੁ = ਤਿਸ ਸਰਵਰੜੈ = ਸੰਸਾਰ ਰੂਪੀ ਸਰੋਵਰ ਵਿਚ ਸਾਰੀ ਸ੍ਰਿਸ਼ਟੀ ਦੇ ਜੀਵਾਂ ਦਾ ਨਿਵਾਸਾ =

---
੧. ਯੂ. ਪੀ. ਦੇ ਸੀਤਾਪੁਰ ਜ਼ਿਲੇ ਦੇ ਵਿਚ ਇਕ ਪੁਰਾਣਾ ਤੀਰਥ ਹੈ।

ਨਿਵਾਸ ਭਈਲੇ = ਭਇਆ ਭਾਵ ਹੋਇਆ ਹੈ, ਜਿਸ ਨੂੰ ਤਿਨਹਿ = ਉਸ ਪ੍ਰਭੂ ਨੇ ਪਾਨੀ ਤੇ ਪਾਵਕੁ = ਅਗਨੀ ਆਦਿ ਵਿਰੋਧੀ ਤੱਤਾਂ ਤੋਂ ਪੈਦਾ ਕੀਆ = ਕੀਤਾ ਹੈ **ਅਥਵਾ** ਤਿਨਹਿ = ਉਸ ਪ੍ਰਭੂ ਨੇ ਸੰਸਾਰ ਰੂਪੀ ਸਰੋਵਰ ਵਿਚ ਪਦਾਰਥਾਂ ਰੂਪੀ ਪਾਨੀ ਤੇ ਤ੍ਰਿਸ਼ਨਾ ਰੂਪੀ ਪਾਵਕੁ = ਅਗਨੀ ਨੂੰ ਪੈਦਾ ਕੀਆ = ਕੀਤਾ ਹੈ **ਵਾ:** ਪਾਨੀ ਦੀ ਨਿਆਈਂ ਸਤੋ ਗੁਣ ਅਤੇ ਪਾਵਕੁ = ਅਗਨੀ ਦੀ ਨਿਆਈਂ ਤਮੋ ਗੁਣ ਅਤੇ ਰਜੋਗੁਣ ਸੁਭਾਅ ਵਾਲੇ ਜੀਵ ਪੈਦਾ ਕੀਤੇ ਹਨ। ਤਿਤੁ = ਤਿਸ ਸੰਸਾਰ ਰੂਪੀ ਸਰਵਰੜੈ = ਸਰੋਵਰ ਵਿਚ ਜੀਵਾਂ ਦਾ ਨਿਵਾਸਾ = ਨਿਵਾਸ ਭਈਲੇ = ਭਇਆ ਭਾਵ ਹੋਇਆ ਹੈ।

***ਪ੍ਰਸ਼ਨ :*** *ਉਹਨਾਂ ਜੀਵਾਂ ਦੀ ਹਾਲਤ ਕੀ ਹੈ ?*

***ਉੱਤਰ :*** ਪਾਨੀ ਪਾਵਕੁ ਤਿਨਹਿ ਕੀਆ = ਉਨ੍ਹਾਂ ਨੂੰ ਜਿਹੜੇ ਪਦਾਰਥ ਪਰਾਇਆਂ ਦਾ ਭਲਾ ਕਰਨ ਵਾਸਤੇ ਲਾਉਣੇ ਸਨ, ਪਾਨੀ ਵਾਂਗ ਸ਼ਾਂਤੀ ਦੇਣ ਵਾਲੇ ਸੁਖਦਾਇਕ ਹੋਣਾ ਸੀ, ਜਿਵੇਂ ਪਾਨੀ ਪਿਆਸ ਬੁਝਾ ਦਿੰਦਾ ਹੈ, ਇਸ ਪ੍ਰਕਾਰ ਤ੍ਰਿਸ਼ਨਾ ਦੀ ਪਿਆਸ ਬੁਝ ਜਾਣੀ ਸੀ ਪਰ ਉਹਨਾਂ ਪਦਾਰਥਾਂ ਨਾਲ (ਪਾਵਕ ਤਿਨਹਿ ਕੀਆ) ਸ਼ਰਾਬਾਂ ਪੀ ਲਈਆਂ, ਚੋਰੀਆਂ ਯਾਰੀਆਂ, ਝਗੜੇ, ਬਦਫੈਲੀਆਂ, ਕਿਸੇ ਦਾ ਕਤਲ ਕਰਨਾ, ਜੀਵਾਂ ਨੂੰ ਦੁੱਖ ਦੇਣਾ ਆਦਿ ਤਿਨਹਿ = ਉਹਨਾਂ ਜੀਵਾਂ ਨੇ ਤਾਂ ਪਦਾਰਥਾਂ ਨੂੰ ਪਾਵਕ = ਅੱਗ ਵਰਗੇ ਦੁਖਦਾਇਕ ਕੀਆ = ਕਰ ਲਿਆ ਹੈ। ਇਸ ਪ੍ਰਕਾਰ ਉਹਨਾਂ ਨੂੰ ਸੁੱਖ ਕਦੇ ਨਹੀਂ ਪ੍ਰਾਪਤ ਹੁੰਦਾ। ਇਹ ਹਾਲਤ ਹੈ।

## ਪੰਕ ਜੁ ਮੋਹ ਪਗੁ ਨਹੀ ਚਾਲੈ; ਹਮ ਦੇਖਾ ਤਹ ਡੂਬੀਅਲੇ ॥੧॥

ਸੰਸਾਰ ਸਰੋਵਰ ਵਿਖੇ ਜੁ = ਜਿਹੜਾ ਮੋਹ ਰੂਪੀ ਪੰਕ = ਚਿੱਕੜ ਹੈ, ਉਸ ਵਿਚ ਜੀਵ ਫਸੇ ਹੋਏ ਹਨ ਅਤੇ ਮਨ ਰੂਪੀ ਪਗੁ = ਪੈਰ ਸਤਿਸੰਗ ਭਾਵ ਰੱਬ ਦੀ ਪ੍ਰਾਪਤੀ ਵਾਲੇ ਰਸਤੇ ਉੱਤੇ ਨਹੀ ਚਾਲੈ = ਚੱਲਦੇ ਹਨ। ਹਮ ਦੇਖਾ = ਸਾਡੇ ਦੇਖਦਿਆਂ ਦੇਖਦਿਆਂ ਤਹ = ਤਿਸ ਵਿਚ (ਹ + ਮ) ਹ = ਹੰਗਤਾ ਮ = ਮਮਤਾ ਵਾਲੇ ਮਨੁੱਖ ਡੂਬੀਅਲੇ = ਡੁੱਬ ਰਹੇ ਹਨ।

***ਨੋਟ :*** ਉਪਰੋਕਤ 'ਪੰਕ ਜੁ' ਪਾਠ ਵੱਖੋ-ਵੱਖਰਾ ਮੁੱਖ ਪਾਠ ਹੈ। ਜਿਥੇ ਚਿੱਕੜ ਲਈ ਇਕੱਠਾ ਪਾਠ 'ਪੰਕਜ' ਆਉਂਦਾ ਹੈ, ਉਥੇ 'ਜ' ਮੁਕਤਾ ਹੁੰਦਾ ਹੈ ਜਿਵੇਂ 'ਪੰਕਜ ਮੋਹ ਨਿਘਰਤੁ ਹੈ ਪ੍ਰਾਨੀ ਗੁਰੁ ਨਿਘਰਤ ਕਾਢਿ ਕਢਾਵੈਗੋ ॥' (ਅੰਗ ੧੩੧੧)

## ਮਨ, ਏਕੁ ਨ ਚੇਤਸਿ; ਮੂੜ ਮਨਾ ॥
## ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ਰਹਾਉ ॥

ਹੇ ਮੂੜ = ਮੂਰਖ ਮਨਾ ! ਤੂੰ ਉਸ ਏਕੁ = ਇਕ ਮਨ = ਸ਼ਿਰੋਮਣੀ ਪ੍ਰਭੂ ਨੂੰ ਚੇਤਸਿ = ਚੇਤਦਾ ਨਹੀਂ ਹੈਂ। ਉਸ ਹਰਿ = ਪ੍ਰਭੂ ਦੇ ਬਿਸਰਤ = ਵਿਸਰ ਜਾਣ ਕਾਰਨ ਤੇਰੇ ਸਾਰੇ ਸ਼ੁਭ ਗੁਣ ਗਲਿਆ = ਗਲ ਭਾਵ ਨਾਸ਼ ਹੋ ਜਾਣਗੇ ॥੧॥ਰਹਾਉ॥ ਜੈਸਾ ਕਿ :

**ਚਿਤ ਚੇਤਸਿ ਕੀ ਨਹੀ ਬਾਵਰਿਆ ॥**
**ਹਰਿ ਬਿਸਰਤ ਤੇਰੇ ਗੁਣ ਗਲਿਆ ॥** *(ਮਾਰੂ ਮਹਲਾ ੧ ਘਰੁ ੧, ਅੰਗ ੯੯੦)*

ਹਰਿ = ਹਰੇਕ ਤਰ੍ਹਾਂ ਦੇ ਬਿਸਰਤ (ਬਿਸ + ਰਤ) ਬਿਸ = ਵਿਸ਼ਿਆਂ ਵਿਚ ਰਤ = ਪ੍ਰੀਤੀ ਕਰਨ ਕਰਕੇ ਤੇਰੇ ਗਲਿਆ = ਗਲ ਵਿਚ ਗੁਣ = ਰੱਸੀ ਭਾਵ ਫਾਹੀ ਪੈ ਜਾਵੇਗੀ (ਸੰਸਕ੍ਰਿਤ ਭਾਸ਼ਾ ਵਿਚ 'ਗੁਣ' ਨਾਮ ਰੱਸੀ ਦਾ ਵੀ ਹੈ। ਸੰਸਕ੍ਰਿਤ ਵਿਚ 'ਗੁਣਾ' ਨਾਮ ਦਾ ਇਕ ਘਾਹ ਵੀ ਹੈ ਜਿਸ ਦੀ ਛਿਲ ਤੋਂ ਕਮਾਨ ਦੀ ਰੱਸੀ ਬਣਦੀ ਹੈ ਭਾਵ ਫਾਹੀ ਤੋਂ ਹੀ ਹੈ); ਜੈਸਾ ਕਿ :

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥** *(ਸੋਰਠਿ ਮਹਲਾ ੫, ਅੰਗ ੫੯੫)*

## ਨਾ ਹਉ ਜਤੀ ਸਤੀ ਨਹੀਂ ਪੜਿਆ; ਮੂਰਖ ਮੁਗਧਾ ਜਨਮੁ ਭਇਆ ॥

ਇਸ ਪ੍ਰਕਾਰ ਬੇਨਤੀ ਕਰੋ ਕਿ ਹਉ = ਮੈਂ ਨਾ ਹੀ ਜਤੀ = ਜਤ ਰੱਖਣ ਵਾਲਾ, ਨਾ ਹੀ ਸਤੀ = ਸਤਵਾਦੀ ਹਾਂ ਤੇ ਨਾ ਹੀ ਕੁਝ ਬ੍ਰਹਮ ਵਿੱਦਿਆ ਪੜ੍ਹਿਆ ਹੋਇਆ ਹਾਂ, ਇਉਂ ਮੇਰੇ ਮੂਰਖ = ਬੇਸਮਝ ਦਾ ਮੁਗਧਾ = ਅਗਿਆਨਤਾ ਦੇ ਸਹਿਤ ਮਨੁੱਖਾ ਜੀਵਨ ਬੇਅਰਥ ਹੀ ਬਤੀਤ ਭਇਆ = ਹੁੰਦਾ ਜਾ ਰਿਹਾ ਹੈ।

## ਪ੍ਰਣਵਤਿ ਨਾਨਕ ਤਿਨ ਕੀ ਸਰਣਾ; ਜਿਨ ਤੂੰ ਨਾਹੀ ਵੀਸਰਿਆ ॥੨॥੩॥

ਸਤਿਗੁਰੂ ਸਾਹਿਬ ਜੀ ਪ੍ਰਣਵਤਿ = ਬੇਨਤੀ ਪੂਰਬਕ ਕਥਨ ਕਰਦੇ ਹਨ ਕਿ ਹੇ ਪ੍ਰਭੂ ! ਮੈਨੂੰ ਤਿਨ = ਉਨ੍ਹਾਂ ਗੁਰਮੁਖਾਂ ਕੀ = ਦੀ ਸਰਣਾ = ਓਟ ਬਖ਼ਸ਼ੋ ਜਿਨ = ਜਿਨ੍ਹਾਂ ਨੂੰ ਤੂੰ ਕਦੇ ਵੀ ਵੀਸਰਿਆ = ਭੁੱਲਦਾ ਨਹੀਂ ਹੈ ॥੨॥੩॥

### ਦੂਸਰਾ ਅਰਥ

**ਤਿਤੁ ਸਰਵਰੜੈ ਭਈਲੇ ਨਿਵਾਸਾ; ਪਾਣੀ ਪਾਵਕੁ ਤਿਨਹਿ ਕੀਆ ॥**

ਹੇ ਭਾਈ ! ਜਿਨ੍ਹਾਂ ਦਾ ਤਿਤੁ = ਤਿਸ ਪ੍ਰਭੂ ਦੀ ਸਾਧਸੰਗਤ ਰੂਪੀ ਸਰਵਰੜੈ = ਮਾਨ ਸਰੋਵਰ ਵਿਚ ਨਿਵਾਸਾ (ਨਿ + ਵਾਸਾ) ਨਿ = ਵਿਸ਼ੇਸ਼ ਕਰਕੇ ਵਾਸਾ = ਵਸਣਾ ਭਈਲੇ = ਭਇਆ ਭਾਵ ਹੋਇਆ ਹੈ, ਤਿਨਹਿ = ਉਨ੍ਹਾਂ ਗੁਰਮੁਖਾਂ ਨੇ ਪਾਵਕੁ = ਅੱਗ ਰੂਪੀ ਵਿਸ਼ਿਆਂ ਨੂੰ **ਵਾ:** ਮਾਇਆ ਨੂੰ **ਵਾ:** ਪਦਾਰਥਾਂ ਨੂੰ ਪਾਣੀ ਦੀ ਵਤ ਸੀਤਲ ਕਰ ਦਿੱਤਾ ਹੈ **ਵਾ:** ਉਨ੍ਹਾਂ ਗੁਰਮੁਖਾਂ ਨੇ ਵਿਸ਼ਿਆਂ ਰੂਪੀ ਪਾਵਕੁ = ਅਗਨੀ ਨੂੰ ਨਾਮ ਰੂਪੀ ਪਾਣੀ = ਜਲ ਨਾਲ ਸ਼ਾਂਤ ਕਰ ਲਿਆ ਹੈ; ਜੈਸਾ ਕਿ :

**ਜਿਨਿ ਜੁਆਲਾ ਜਗੁ ਜਾਰਿਆ ਸੁ ਜਨ ਕੇ ਉਦਕ ਸਮਾਨਿ ॥**

*(ਸਲੋਕ ਭਗਤ ਕਬੀਰ ਜੀਉ ਕੇ, ਅੰਗ ੧੩੭੩)*

**ਵਾ:** ਉਨ੍ਹਾਂ ਗੁਰਮੁਖਾਂ ਨੇ ਪਾਣੀ ਦੀ ਨਿਆਈਂ ਸਤੋ ਗੁਣ, ਪਾਵਕੁ ਦੀ ਨਿਆਈਂ ਤਮੋ ਗੁਣ ਆਦਿ ਤਿਨਹਿ = ਤਿੰਨਾਂ ਗੁਣਾਂ ਨੂੰ ਆਪਣੇ ਵਸ ਵਿਚ ਕਰ ਲਿਆ ਹੈ।

**ਪੰਕ ਜੁ ਮੋਹ ਪਗੁ ਨਹੀ ਚਾਲੈ; ਹਮ ਦੇਖਾ ਤਹ ਡੂਬੀਅਲੇ ॥੧॥**

ਮੋਹ ਰੂਪੀ ਪੰਕ = ਚਿੱਕੜ ਜੁ = ਪੈਦਾ ਹੋ ਰਿਹਾ ਹੈ। ਇਸ ਵਿਚ ਉਨ੍ਹਾਂ ਦੇ ਮਨ ਦੇ ਸੰਕਲਪ ਵਿਕਲਪ ਰੂਪੀ ਪਗੁ = ਪੈਰ ਨਹੀ ਚਾਲੈ = ਚੱਲਦੇ ਭਾਵ ਚਲਾਇਮਾਨ ਨਹੀਂ ਹੁੰਦੇ, ਭਾਵ ਉਹ ਨਿਰਮੋਹ ਰਹਿੰਦੇ ਹਨ। ਹਮ = ਅਸੀਂ ਦੇਖਾ = ਦੇਖਿਆ ਹੈ ਕਿ ਉਹ ਗੁਰਮੁਖ ਤਹ = ਉਥੇ ਸਾਧਸੰਗਤ ਰੂਪੀ ਜਲ ਵਿਚ ਡੂਬੀਅਲੇ = ਡੁਬਕੀਆਂ ਲਾਉਂਦੇ ਹਨ ॥੧॥ ਜੈਸਾ ਕਿ :

**ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ ॥** *(ਰਾਗ ਗੂਜਰੀ ਵਾਰ ਮਹਲਾ ੫, ਅੰਗ ੫੨੦)*

**ਅਥਵਾ** ਜੋ ਸਤਿਗੁਰਾਂ ਦੇ ਸਰਗੁਣ ਸਰੂਪ ਦੇ ਪਗੁ = ਚਰਣਾਂ ਪੰਕ ਜੁ = ਕਵਲਾਂ ਨਾਲ ਮੋਹ = ਪ੍ਰੇਮ ਕਰਦੇ ਹਨ। ਉਹ ਕਦੇ ਵੀ ਵਿਸ਼ਿਆਂ ਵਿਚ ਚਾਲੈ = ਚਲਾਇਮਾਨ ਨਹੀਂ ਹੁੰਦੇ।

**ਮਨ, ਏਕੁ ਨ ਚੇਤਸਿ; ਮੂੜ ਮਨਾ ॥**

ਉਹ ਮਨ ਵਿਚ ਇਕ ਪ੍ਰਭੂ ਨੂੰ ਹੀ ਚੇਤਸਿ = ਚੇਤਦੇ ਹਨ। ਮੂੜ = ਮੂੜ੍ਹਤਾ ਦੇ ਸਹਿਤ ਮਨਾ = ਮਨੌਤ ਨੂੰ ਨਹੀਂ ਧਾਰਦੇ, ਭਾਵ ਮਨਮੱਤ ਦੇ ਰਾਹ ਨੂੰ ਤਿਆਗ ਕੇ ਗੁਰਮਤਿ ਮਾਰਗ ਉੱਤੇ ਚੱਲਦੇ ਹਨ **ਅਥਵਾ** ਜੋ

ਨ = ਪੁਰਸ਼ ਇਕ ਪ੍ਰਭੂ ਨੂੰ ਮਨ ਵਿਚ ਚੇਤਸਿ = ਚੇਤੇ ਕਰਦੇ ਹਨ, ਉਨ੍ਹਾਂ ਦੇ ਮਨ ਮੂੜ = ਮੂੜ੍ਹੇ ਵਾਂਗ ਭਾਵ ਸਿੰਘਾਸਣ ਵਾਂਗ ਇਸਥਿਤ ਹੋ ਗਏ ਹਨ। ਜੈਸਾ ਕਿ :

**ਜਨ ਨਾਨਕ ਪ੍ਰੀਤਿ ਲਗੀ ਪਗ ਸਾਧ, ਗੁਰ ਮਿਲਿ ਸਾਧੂ ਪਾਖਾਣੁ ਹਰਿਓ ਮਨੁ ਮੂੜਾ ॥**

*(ਜੈਤਸਰੀ ਮਹਲਾ ੪, ਅੰਗ ੬੯੮)*

**ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ਰਹਾਉ॥**

ਉਹ ਗੁਰਮੁਖ ਜਨ ਬਿਸ = ਸੰਸਾਰ ਨੂੰ ਹਰਿ = ਪ੍ਰਭੂ ਰੂਪ ਜਾਣ ਕੇ ਉਸ ਨਾਲ ਰਤ = ਪ੍ਰੀਤੀ ਕਰਦੇ ਹਨ, ਭਾਵ ਵਿਸ਼ਵ ਨੂੰ ਹਰੀ ਦਾ ਹੀ ਰੂਪ ਸਮਝਦੇ ਹਨ, ਉਨ੍ਹਾਂ ਦੇ ਮਨਾਂ ਵਿੱਚੋਂ ਤੇਰੇ = ਤੇਰ-ਮੇਰ ਦੇ ਸਾਰੇ ਗੁਣ ਗਲਿਆ = ਗਲ ਗਏ ਹੁੰਦੇ ਹਨ, ਭਾਵ ਨਾਸ਼ ਹੋ ਜਾਂਦੇ ਹਨ ॥੧॥ਰਹਾਉ॥ ਜੈਸਾ ਕਿ :

**ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥**

*(ਰਾਮਕਲੀ ਮਹਲਾ ੩ ਅਨੰਦੁ, ਅੰਗ ੯੨੨)*

**ਅਥਵਾ** ਹਰਿ = ਪ੍ਰਭੂ ਵਿਚ ਬਿਸ = ਵਿਸ਼ੇਸ਼ ਕਰਕੇ ਰਤ = ਪ੍ਰੀਤੀ ਕਰਨ ਕਰਕੇ ਤੇ = ਉਨ੍ਹਾਂ ਦੇ ਰੇ = ਹੇ ਭਾਈ ! ਗੁਣ = ਵਿਸ਼ੇ ਗਲਿਆ = ਗਲ ਜਾਂਦੇ ਹਨ **ਅਥਵਾ** ਹਰਿ = ਹਰੇਕ ਤਰ੍ਹਾਂ ਦੇ ਜੋ ਬਿਸ = ਜ਼ਹਿਰ ਰੂਪੀ ਗੁਣ = ਵਿਸ਼ੇ ਹਨ, ਤਿਨ੍ਹਾਂ ਦੀ ਜੋ ਰਤ = ਪ੍ਰੀਤੀ ਹੈ, ਉਹ ਗਲਿਆ = ਗਲ ਗਈ ਹੈ, ਭਾਵ ਨਾਸ਼ ਹੋ ਗਈ ਹੈ।

## ਤੀਸਰਾ ਅਰਥ

***ਪ੍ਰਸ਼ਨ :*** *ਹੇ ਗ਼ਰੀਬ ਨਿਵਾਜ਼ ਸਤਿਗੁਰੂ ਜੀ ! ਬ੍ਰਹਮ ਬੇਤਿਆਂ ਦੇ ਲੱਖਣ ਕਹੋ ਜੀ ?*

***ਉੱਤਰ :***

**ਤਿਤੁ ਸਰਵਰੜੈ ਭਈਲੇ ਨਿਵਾਸਾ**

ਹੇ ਭਾਈ ! ਤਿਤੁ = ਤਿਸ ਬ੍ਰਹਮ ਰੂਪੀ ਮਾਨ ਸਰੋਵਰ ਵਿਚ ਭਈਲੇ ਨਿਵਾਸਾ = ਉਨ੍ਹਾਂ ਦੀ ਇਸਥਿਤੀ ਹੋਈ ਹੈ, ਜਿਨ੍ਹਾਂ ਨੇ ਮਨ ਦੀਆਂ (ਨਿ + ਵਾਸਾ) ਵਾਸਾ = ਵਾਸ਼ਨਾਵਾਂ ਨੂੰ ਨਿ = ਨਵਿਰਤ ਕਰ ਦਿੱਤਾ ਹੈ।

**ਪਾਣੀ ਪਾਵਕੁ ਤਿਨਹਿ ਕੀਆ ॥**

ਉਹਨਾਂ ਬ੍ਰਹਮ ਬੇਤਿਆਂ ਨੇ ਪਾਵਕੁ = ਅਗਨੀ ਦੀ ਨਿਆਈਂ ਬ੍ਰਹਮ ਅਭਿਆਸ ਨੂੰ ਕਰਕੇ ਦੇਹ ਅਧਿਆਸ ਨੂੰ ਤਿਨਹਿ = ਤ੍ਰਿਣ ਭਾਵ ਕੱਖਾਂ ਦੀ ਨਿਆਈਂ ਸਾੜ ਦਿੱਤਾ ਹੈ ਅਤੇ ਪਾਣੀ (ਪਾਣੀ = ਹੱਥ ਹਸਤਾਮਲ ਵਤ) ਜਿਵੇਂ ਹੱਥ ਵਿਚ ਕੋਈ ਚੀਜ਼ ਪ੍ਰਾਪਤ ਕਰ ਲਈਏ, ਇਸ ਪ੍ਰਕਾਰ ਮਨ ਵਿਚ ਸਾਖਿਆਤ ਕਰ ਲਿਆ ਹੈ **ਵਾ:** ਉਹਨਾਂ ਬ੍ਰਹਮ ਬੇਤਿਆਂ ਨੇ ਪਾਣੀ ਦੀ ਨਿਆਈਂ ਚਿਤ ਸ਼ਾਂਤ ਕਰ ਲਿਆ ਹੈ ਅਤੇ ਪਾਵਕੁ = ਅੱਗ ਦੀ ਨਿਆਈਂ ਪ੍ਰਕਾਸ਼ ਸਰੂਪ ਬ੍ਰਹਮ ਦਾ ਹਿਰਦੇ ਵਿਚ ਪ੍ਰਕਾਸ਼ ਕਰ ਲਿਆ ਹੈ **ਵਾ:** ਪਾਣੀ ਦੀ ਨਿਆਈਂ ਸ਼ਾਂਤ ਰੂਪ ਤੇ ਅਗਨੀ ਦੀ ਨਿਆਈਂ ਪ੍ਰਕਾਸ਼ ਰੂਪ ਬ੍ਰਹਮ ਨੇ ਉਨ੍ਹਾਂ ਨੂੰ ਆਪਣਾ ਸਰੂਪ ਕਰ ਲਿਆ ਹੈ ਭਾਵ ਤਿੰਨੇ ਗੁਣਾਂ ਦਾ ਅਭਾਵ ਕਰ ਦਿੱਤਾ ਹੈ **ਵਾ:** ਜੋ ਚਿੱਤ ਅੱਗ ਦੀ ਤਰ੍ਹਾਂ ਤਪਦਾ ਸੀ ਤਿਸਨੂੰ ਪਾਣੀ ਦੀ ਨਿਆਈਂ ਸ਼ਾਂਤ ਕਰਕੇ ਬ੍ਰਹਮ ਨੂੰ ਪਾਣੀ = ਹੱਥ ਵਿਚ ਕਰ ਲਿਆ ਹੈ ਭਾਵ ਹਸਤਾਮਲ ਵਤ ਗਿਆਨ ਹੋ ਗਿਆ ਹੈ **ਅਥਵਾ** ਉਹਨਾਂ ਬ੍ਰਹਮ ਬੇਤਿਆਂ ਨੇ ਪਾਣੀ ਵਤ ਸਤੋ ਗੁਣੀ ਪਰਉਪਕਾਰ ਸੁਭਾਅ ਧਾਰਿਆ ਹੈ ਅਤੇ ਅਗਨੀ ਦੀ ਨਿਆਈਂ ਸਾੜਨਾ, ਗਰਮੀ ਅਤੇ ਪ੍ਰਕਾਸ਼ ਆਦਿ ਅਨੁਸਾਰ ਤਿੰਨ ਸੁਭਾਅ ਧਾਰੇ ਹੋਏ ਹਨ; ਜੈਸਾ ਕਿ :

**ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥** *(ਅੰਗ ੧੦੧੮)*

ਅਰਥਾਤ ਇਸ ਪ੍ਰਕਾਰ ਉਹ ਬ੍ਰਹਮ ਬੇਤੇ ਅਗਿਆਨ ਰੂਪੀ ਅੰਗਾਂ ਨੂੰ ਸਾੜ ਦੇਂਦੇ ਹਨ। ਭਗਤੀ ਦੀ ਗਰਮੀ ਤੇ ਬ੍ਰਹਮ ਗਿਆਨ ਦਾ ਪ੍ਰਕਾਸ਼ ਕਰਦੇ ਹਨ।

## ਪੰਕ ਜੁ ਮੋਹ ਪਗੁ ਨਹੀ ਚਾਲੈ

ਉਹਨਾਂ ਬ੍ਰਹਮ ਬੇਤਿਆਂ ਦਾ ਮਨ ਜੁ = ਜੋ ਸਤਿਗੁਰੂ ਜੀ ਦੇ ਪਗੁ = ਚਰਨਾਂ ਪੰਕ = ਕਮਲਾਂ ਵਿਚ ਮੋਹ = ਮੋਹਿਤ ਹੋ ਗਿਆ ਹੈ ਜਿਵੇਂ ਭਾਈ ਗੁਰਬਖ਼ਸ਼ ਸਿੰਘ ਜੀ, ਜੋ ਗੁਰੂ ਦੇ ਦਰਸ਼ਨਾਂ ਤੋਂ ਬਿਨਾਂ ਲੰਗਰ, ਜਲ ਆਦਿ ਨਹੀਂ ਛਕਦੇ ਸਨ, **ਵਾ:** ਪੰਕ = ਕਮਲ ਦੀ ਨਿਆਈਂ ਵਾਹਿਗੁਰੂ ਨੂੰ ਨਿਰਲੇਪ ਜਾਣ ਕੇ ਉਸ ਦੇ ਪ੍ਰੇਮ ਵਿਚ ਬ੍ਰਹਮ ਬੇਤਿਆਂ ਦਾ ਚਿੱਤ ਮੋਹਿਆ ਗਿਆ ਹੈ **ਅਥਵਾ** ਉਹਨਾਂ ਦਾ ਮੋਹ ਰੂਪੀ ਪਾਣੀ ਕਰ ਕੇ ਜੋ ਇਸਤਰੀ, ਪੁੱਤਰ ਆਦਿ ਦਾ ਸਨੇਹ ਰੂਪੀ ਪੰਕ = ਚਿੱਕੜ ਜੁ ਉਤਪੰਨ ਹੋ ਰਿਹਾ ਸੀ। ਉਸ ਵਿਚ ਉਨ੍ਹਾਂ ਬ੍ਰਹਮ ਵੇਤਿਆ ਦੇ ਮਨ ਦਾ ਸੰਕਲਪ ਰੂਪੀ ਪਗੁ = ਪੈਰ ਨਹੀਂ ਚਾਲੈ = ਚਲਦਾ। ਮਨ ਵਾਸ਼ਨਾਵਾਂ ਵਿਚ ਚਾਲੈ = ਚਲਾਏਮਾਨ ਨਹੀਂ ਹੁੰਦਾ **ਵਾ:** ਨਹੀ ਚਾਲੈ = ਜੂਨਾਂ ਵਿਚ ਨਹੀਂ ਜਾਂਦੇ।

## ਹਮ ਦੇਖਾ ਤਹ ਡੂਬੀਅਲੇ ॥੧॥

ਹਮ = ਅਸੀਂ ਦੇਖਾ = ਵੇਖਿਆ ਹੈ ਕਿ ਉਹ ਬ੍ਰਹਮ ਬੇਤੇ ਸਤਿਗੁਰੂ ਮਾਨ ਸਰੋਵਰ ਵਿਚ ਜਾਂ ਬ੍ਰਹਮ ਰੂਪ ਸਰੋਵਰ ਵਿਚ ਡੂਬੀਅਲੇ = ਡੁੱਬਕੀਆਂ ਲਗਾਉਂਦੇ ਹਨ **ਵਾ:** ਹਰ ਸਮੇਂ ਨਿਰਵਿਕਲਪ ਸਮਾਧੀ ਰੂਪ ਡੁੱਬਕੀਆਂ ਲਗਾਉਂਦੇ ਹਨ **ਅਥਵਾ** ਜਿਹੜੇ ਉਹਨਾਂ ਦੇ ਸੰਗੀ ਹਨ, ਹਮ ਦੇਖਾ = ਅਸੀਂ ਉਹਨਾਂ ਦੀ ਹਾਲਤ ਵੀ ਵੇਖੀ ਹੈ ਕਿ ਉਹ ਵੀ ਬ੍ਰਹਮ ਗਿਆਨ ਵਿਚ ਡੁੱਬਕੀਆਂ ਲਗਾਉਂਦੇ ਹਨ **ਅਥਵਾ** ਜਿਹੜੀ ਹੰਗਤਾ ਮਮਤਾ ਸੀ, ਉਹ ਤਾਂ ਡੂਬੀਅਲੇ = ਉਥੇ ਬ੍ਰਹਮ ਅਭਿਆਸ ਕਰਕੇ ਡੁੱਬ ਹੀ ਗਈ ਭਾਵ ਨਾਸ ਹੋ ਗਈ। ਹਮ = ਤਮਾਮ ਸਾਰੀ ਸ੍ਰਿਸ਼ਟੀ ਦੇ ਦੇਖਾ = ਦ੍ਰਿਸ਼ਟਾ ਰੂਪ ਹੋ ਗਏ ਹਨ ਅਤੇ ਅਧਿਕਾਰੀਆਂ ਦੇ ਅਸੁਰੀ ਸੰਪਦਾ ਦੇ ਸੁਭਾਅ ਨੂੰ ਡੋਬ ਦਿੰਦੇ ਹਨ ਅਤੇ ਜਗਿਆਸੂ ਵੀ ਉਥੇ ਬ੍ਰਹਮਾਨੰਦ ਵਿਚ ਗ਼ੋਤੇ ਖਾਂਦੇ ਹਨ ਭਾਵ ਲੀਨ ਹੋ ਜਾਂਦੇ ਹਨ ॥੧॥

## ਮਨ ਏਕੁ ਨ ਚੇਤਸਿ; ਮੂੜ ਮਨਾ ॥

ਇਸ ਰੀਤ ਅਨੁਸਾਰ ਮਨ = ਸ਼ਿਰੋਮਣੀ ਏਕੁ = ਇਕ ਅਦ੍ਵੈਤ ਸਰੂਪ ਪਰਮਾਤਮਾ ਹੈ। ਜਿਹੜੇ ਨ = ਪੁਰਖ ਉਸ ਦਾ ਚਿੰਤਨ ਕਰਦੇ ਹਨ, ਉਹਨਾਂ ਦਾ ਮਨਾ = ਮਨ ਮੂੜ = ਮੂੜੇ ਵਾਂਗ ਇਸਥਿਤ ਹੋ ਗਿਆ ਹੈ ਜਿਵੇਂ ਸਿੰਘਾਸਣ ਉੱਤੇ ਬੈਠ ਜਾਈਦਾ ਹੈ, ਇਉਂ ਆਤਮਾਨੰਦ ਰੂਪੀ **ਵਾ:** ਨਿਰਵਿਕਲਪ ਸਮਾਧੀ ਰੂਪੀ, ਸਰੂਪ ਰੂਪੀ ਸਿੰਘਾਸਣ 'ਤੇ ਇਸਥਿਤ ਹੋ ਗਿਆ ਹੈ ਭਾਵ ਅਧਿਸ਼ਠਾਨ ਸਰੂਪ ਵਿਚ ਇਸਥਿਤ ਹੋ ਗਏ ਹਨ; ਜੈਸਾ ਕਿ :

> **ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**
> **ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥**

*(ਰਾਮਕਲੀ ਬਾਣੀ ਭਗਤਾ ਕੀ ਕਬੀਰ ਜੀਉ, ਅੰਗ ੯੬੯)*

ਉਹ ਨ = ਪੁਰਖ ਮਨ ਨਾਲ ਇਕ ਪਰਮੇਸ਼ਰ ਨੂੰ ਚਿਤਵਦੇ ਰਹਿੰਦੇ ਹਨ। ਉਹਨਾਂ ਦੇ ਮਨ ਦੀ ਮੂੜ = ਮੂਰਖਤਾਈ ਮਨਾ = ਮਨ੍ਹਾਂ ਹੋ ਗਈ। (ਚੇਤਸਿ ਮੂੜ ਮਨਾ) ਜਿਹੜੇ ਬ੍ਰਹਮ ਬੇਤੇ ਮੂਰਖ ਮਨਾਂ ਵਾਲੇ ਬੰਦਿਆਂ ਨੂੰ ਸਿੱਖਿਆ ਦਿੰਦੇ ਹਨ ਕਿ ਤੁਸੀਂ ਵੀ ਬ੍ਰਹਮ ਦਾ ਚਿੰਤਨ ਕਰੋ, ਮਨ ਏਕੁ ਨ = ਉਹਨਾਂ ਸਿੱਖਿਆ ਪ੍ਰਾਪਤ ਕਰਨ ਵਾਲਿਆਂ ਦੇ ਮਨਾਂ ਵਿਚ ਏਕੁ = ਇਕ ਵੀ ਸੰਕਲਪ ਨਹੀਂ ਰਹਿੰਦਾ, ਨਿਰ ਸੰਕਲਪ ਹੋ ਕੇ ਇਸਥਿਤ ਹੋ ਜਾਂਦੇ ਹਨ।

## ਹਰਿ ਬਿਸਰਤ; ਤੇਰੇ ਗੁਣ ਗਲਿਆ ॥੧॥ਰਹਾਉ॥

ਜੋ ਹਰਿ = ਵਾਹਿਗੁਰੂ ਨਾਲ ਬਿਸ = ਵਿਸ਼ੇਸ਼ ਕਰਕੇ ਰਤ = ਪ੍ਰੀਤੀ ਕਰਦੇ ਹਨ, ਉਹਨਾਂ ਦੇ ਗੁਣ = ਵਿਸ਼ੇ ਗਲਿਆ = ਗਲ ਗਏ ਹਨ **ਵਾ:** ਜਿਨ੍ਹਾਂ ਨੇ ਹਰੀ ਨੂੰ ਬਿਸਰਤ = ਵਿਸਾਰ ਦਿੱਤਾ ਹੈ, ਤਿਨ੍ਹਾਂ ਦੇ ਗਲਾਂ ਵਿਚ ਗੁਣ = ਫਾਹੀ ਪੈਂਦੀ ਹੈ (ਸੰਸਕ੍ਰਿਤ ਵਿਚ ਗੁਣ ਨਾਮ ਫਾਹੀ ਦਾ ਹੈ) **ਵਾ:** ਜੋ ਬ੍ਰਹਮ ਗਿਆਨੀ ਹਨ, ਉਹ

ਹਰਿ = ਹਰੀ ਪਰਮਾਤਮਾ ਦਾ ਸਰੂਪ ਹੀ ਬਿਸ = ਸੰਸਾਰ ਨੂੰ ਜਾਣ ਕੇ ਸਭ ਨਾਲ ਰਤ = ਪ੍ਰੀਤੀ ਕਰਦੇ ਹਨ। ਤੇ = ਤਿਨ੍ਹਾਂ ਦੇ ਰੇ = ਹੇ ਭਾਈ ! ਵਿਸ਼ੇ ਗਲ ਗਏ ਹਨ ॥੧॥ਰਹਾਉ॥

**ਨਾ ਹਉ ਜਤੀ ਸਤੀ ਨਹੀ ਪੜਿਆ; ਮੂਰਖ ਮੁਗਧਾ ਜਨਮੁ ਭਇਆ ॥**

ਉਹ ਬ੍ਰਹਮ ਗਿਆਨੀ ਆਪਣਾ ਇਹੋ ਜਿਹਾ ਸੁਭਾਅ ਰੱਖਦੇ ਹਨ ਕਿ ਉਹ ਜਤੀ = ਜਤ ਐਡਾ ਰੱਖਦੇ ਹਨ; ਜੈਸਾ ਕਿ :

**ਦੇਖਿ ਪਰਾਈਆ ਚੰਗੀਆ ਮਾਵਾਂ ਭੈਣਾ ਧੀਆਂ ਜਾਣੈ।** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧)*

**ਏਕਾ ਨਾਰੀ ਜਤੀ ਹੋਇ ਪਰਨਾਰੀ ਧੀ ਭੈਣ ਵਖਾਣੈ।** *(ਭਾਈ ਗੁਰਦਾਸ ਜੀ, ਵਾਰ ੬, ਪਉੜੀ ੧੮)*

ਪਰ ਨਿਮਰਤਾ ਇਤਨੀ ਹੈ ਕਿ ਆਪਣੇ ਜਤਪੁਣੇ ਦੀ ਹੰਗਤਾ ਨਹੀਂ ਜਣਾਉਂਦੇ। ਕਹਿੰਦੇ ਹਨ ਕਿ ਨਾ ਭਾਈ, ਅਸੀਂ ਜਤੀ ਨਹੀਂ ਹਾਂ ਅਤੇ ਸਤੀ = ਸਤ ਪ੍ਰਤੱਗੀ ਇਹੋ ਜਿਹੇ ਹੁੰਦੇ ਹਨ ਕਿ ਸਤਿਬਚਨ ਬੋਲਦੇ ਹਨ। ਝੂਠ ਨਾਲ ਆਪਣੀ ਜ਼ੁਬਾਨ ਮੈਲੀ ਨਹੀਂ ਕਰਦੇ ਅਤੇ ਵਿਅਰਥ ਨਹੀਂ ਬੋਲਦੇ। ਬਚਨ ਕਰਕੇ ਪਾਲਦੇ ਹਨ ਪਰ ਸੁਭਾਅ ਵਿਚ ਨਿਮਰਤਾ ਇਤਨੀ ਹੈ ਕਿ ਕਹਿੰਦੇ ਹਨ ਕਿ ਸਾਡੇ ਵਿਚ ਕੋਈ ਸਤ ਨਹੀਂ ਹੈ। ਨਹੀ ਪੜਿਆ = ਸਾਰੇ ਵੇਦ ਸ਼ਾਸਤ੍ਰ ਉਹਨਾਂ ਦਾ ਗਿਆਨ ਹਸਤਾਮਲ ਵਤ ਸਾਖਿਆਤ ਹੈ। ਇਤਨੀ ਵਿੱਦਿਆ ਪੜ੍ਹ ਕੇ ਵੀ ਕਹਿੰਦੇ ਹਨ ਕਿ ਅਸੀਂ ਪੜ੍ਹੇ ਲਿਖੇ ਨਹੀਂ ਹਾਂ, ਵਿਦਵਾਨ ਨਹੀਂ ਹਾਂ। ਜੈਸਾ ਕਿ :

**ਬਿਦਿਆ ਨ ਪਰਉ ਬਾਦੁ ਨਹੀ ਜਾਨਉ ॥**
**ਹਰਿ ਗੁਨ ਕਥਤ ਸੁਨਤ ਬਉਰਾਨੋ ॥** *(ਬਿਲਾਵਲ ਬਾਣੀ ਭਗਤਾ ਕੀ ਕਬੀਰ ਜੀਉ, ਅੰਗ ੮੫੫)*

ਐਸੇ ਨਿਮਰਤਾ ਦੇ ਬਚਨ ਕਹਿੰਦੇ ਹਨ ਕਿ ਮੂਰਖ ਮੁਗਧਾ ਜਨਮੁ ਭਇਆ = ਕਿ ਹੇ ਵਾਹਿਗੁਰੂ ਜੀ ਪਰਮਾਰਥ ਵੱਲੋਂ ਮੂਰਖ = ਬੇਸਮਝ ਹਾਂ, ਮੁਗਧਾ = ਬੇਸਮਝਾਂ ਦੇ ਘਰ ਵਿਚ ਹੀ ਜਨਮ ਹੋਇਆ ਹੈ **ਵਾ:** ਮੁਗਧਾ = ਬੇਸਮਝੀ ਵਿਚ ਹੀ ਜਨਮ ਦਾ ਪਿਛਲਾ ਸਮਾਂ ਲੰਘ ਗਿਆ ਹੈ **ਅਥਵਾ** (ਮੂਰਖ ਮੁਗਧਾ ਜਨਮੁ ਭਇਆ) (ਮੂ + ਰਖ) ਮੂ = ਮੂੰਹ ਆਦਿਕ ਇੰਦ੍ਰੀਆਂ ਨੂੰ ਹਰ ਸਮੇਂ ਰੋਕ ਕੇ ਰਖ = ਰੱਖਣ ਵਾਲਾ ਹੋਵੇ, ਐਸਾ ਨਾ ਹੋਵੇ ਜਿਵੇਂ ਬੱਕਰੀ ਖਾਣ ਵਾਸਤੇ ਹਰ ਸਮੇਂ ਮੂੰਹ ਮਾਰੀ ਜਾਂਦੀ ਹੈ। ਇਸ ਤਰ੍ਹਾਂ ਨਾ ਮੂੰਹ ਮਾਰਨ ਵਾਲਾ ਹੋਵੇ ਭਾਵ ਹਰ ਵੇਲੇ ਨਾ ਖਾਈ ਜਾਣ ਵਾਲਾ ਹੋਵੇ। ਸੰਜਮ ਵਿਚ ਰਹਿਣ ਵਾਲਾ ਹੋਵੇ; ਜੈਸਾ ਕਿ :

**ਜਹਾਂ ਕਹਾਂ ਕਾ ਅਚੇ ਪਰਸਾਦ। ਮੇਰਾ ਸਿਖ ਨ ਆਦਿ ਜੁਗਾਦਿ।**
*(ਰਹਿਤਨਾਮਾ ਭਾ. ਸਾਹਿਬ ਸਿੰਘ ਜੀ)*

ਸੁਲਤਾਨ ਦਾ ਰੋਟ, ਕਬਰਾਂ ਦੀਆਂ ਸੀਰਨੀਆਂ, ਗੁੱਗੇ ਦੀਆਂ ਸੇਵੀਆਂ, ਦੇਵੀ ਦੀਆਂ ਖਿੱਲਾਂ, ਤਮਾਕੂ ਖਾਣ ਵਾਲੇ ਦਾ ਜੂਠਾ ਖਾਣ ਕਰਕੇ ਧਰਮ ਵਿਚ ਨਿਸਚਾ ਨਹੀਂ ਰਹਿੰਦਾ; ਜੈਸਾ ਕਿ :

**ਵੇਦੀਨਾ ਕੀ ਦੋਸਤੀ ਵੇਦੀਨਾ ਕਾ ਖਾਣੁ ॥** *(ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩, ਅੰਗ ੭੯੦)*

ਬੇਧਰਮੀਆਂ ਨਾਲ ਜੋ ਦੋਸਤੀ ਕਰਨੀ ਹੈ ਅਤੇ ਜੋ ਬੇਧਰਮੀਆਂ ਦਾ ਭੋਜਨ ਖਾਣਾ ਹੈ, ਉਹਨਾਂ ਨੂੰ ਮਹਾਰਾਜ ਕਹਿੰਦੇ ਹਨ :

**ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥** *(ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩, ਅੰਗ ੭੯੦)*

ਤੇ ਉਹ ਵਾਹਿਗੁਰੂ ਪਰਮਾਤਮਾ ਦੀ ਸਿਫ਼ਤ ਦੀ ਸਾਰੁ = ਖ਼ਬਰ ਨਹੀਂ ਜਾਣ ਸਕਦਾ, ਉਸ ਦਾ ਚਿਤ ਹਰ ਵੇਲੇ ਚੰਚਲਤਾਈ ਤੇ ਸ਼ੈਤਾਨੀਆਂ ਵਿਚ ਵਸਦਾ ਹੈ ਕਿਉਂਕਿ ਸੌ ਸਾਖੀ ਵਿਚ ਵੀ ਬਚਨ ਆਉਂਦਾ ਹੈ ਕਿ ਜਿਸ ਦੀ ਕੋਈ ਰਹਿਤ ਮਰਯਾਦਾ ਨਹੀਂ, ਉਸ ਦਾ ਤਿਆਰ ਕੀਤਾ ਭੋਜਨ ਖਾ ਕੇ ਇਹ ਨੁਕਸਾਨ ਹੁੰਦਾ ਹੈ; ਜੈਸਾ ਕਿ :

**ਜਾ ਕੀ ਰਹਿਤ ਨ ਜਾਣੀਐ ਗੁਰਮੰਤ੍ਰ ਨਹ ਚੀਤ। ਤਾ ਕਾ ਭੋਜਨ ਖਾਇ ਕੈ ਬਿਸਰੈ ਹਰਿ ਸਿਉ ਪ੍ਰੀਤ।**

ਵਾਹਿਗੁਰੂ ਨਾਲੋਂ ਪ੍ਰੀਤ ਟੁੱਟ ਜਾਂਦੀ ਹੈ। ਇਸ ਲਈ ਮਲਕ ਭਾਗੋ ਨੂੰ ਸਤਿਗੁਰਾਂ ਨੇ ਕਿਹਾ ਸੀ ਕਿ ਤੇਰੇ ਵਰਗਿਆਂ ਦਾ ਭੋਜਨ ਖਾ ਕੇ ਪੁੰਨੀਆਂ ਦੇ ਪੁੰਨ ਨਸ਼ਟ ਹੋ ਜਾਂਦੇ ਹਨ। ਇਸ ਕਰਕੇ (ਮੂਰਖ ਮੁਗਧਾ ਜਨਮ ਭਇਆ) ਮੂੰਹ ਆਦਿ ਇੰਦ੍ਰੀਆਂ ਨੂੰ ਰੋਕ ਕੇ ਰੱਖੇ। ਧਰਮ ਬਿਪਰੀਤ ਕੋਈ ਪਦਾਰਥ ਨਾ ਖਾਵੇ। ਫਿਰ ਆਪਣੇ ਆਪ ਨੂੰ ਇਹ ਨਿਸਚੇ ਕਰੇ ਕਿ ਹੇ ਵਾਹਿਗੁਰੂ ਜੀ! ਮੈਂ ਮੂਰਖ ਹਾਂ, ਬੇਸਮਝ ਹਾਂ; ਜੈਸਾ ਕਿ:

**ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ॥** *(ਗਉੜੀ ਗੁਆਰੇਰੀ ਮਹਲਾ ੪, ਅੰਗ ੧੬੬)*

ਸਾਰੇ ਗੁਣ ਹੁੰਦਿਆਂ ਹੋਇਆਂ ਐਸੀ ਨਿਮਰਤਾ ਵਿਚ ਵਿਚਰੇ। ਆਪਣੇ ਆਪ ਨੂੰ ਮੁਗਧ = ਬੇਸਮਝ ਸਮਝੇ ਕਿ ਮਹਾਰਾਜ! ਮੈਂ ਵਿਹਾਰਾਂ ਵੱਲੋਂ ਮੁਗਧ = ਬੇਸਮਝ ਹਾਂ। ਸਤਿਗੁਰੂ ਜੀ! ਮੇਰਾ ਇਹ ਜਨਮ ਵਿਅਰਥ ਹੀ ਚਲਾ ਗਿਆ ਹੈ **ਵਾ:** ਮੂਰਖ ਮੁਗਧਾ = ਮੈਂ ਮੂਰਖ ਦਾ ਮੂਰਖਤਾਈ ਦੇ ਵਿਚ ਹੀ ਜਨਮ ਬਿਤੀਤ ਹੋ ਰਿਹਾ ਹੈ ਜੀ।

**ਪ੍ਰਣਵਤਿ ਨਾਨਕ ਤਿਨ ਕੀ ਸਰਣਾ; ਜਿਨ ਤੂੰ ਨਾਹੀ ਵੀਸਰਿਆ॥੨॥੩॥**

ਏਨੇ ਗੁਣ ਹੋਣ 'ਤੇ ਵੀ ਐਸੀ ਨਿਮਰਤਾ ਰੱਖੇ। ਅਕਾਲ ਪੁਰਖ ਅੱਗੇ ਬੇਨਤੀ ਕਰੇ ਕਿ ਜਿਨ੍ਹਾਂ ਨੂੰ ਤੂੰ ਕਦੇ ਭੁੱਲਦਾ ਨਹੀਂ, ਦਾਸ ਉਹਨਾਂ ਦੀ ਚਰਨ ਸ਼ਰਨ ਵਿਚ ਹੈ ਜੀ। ਪ੍ਰਣਵਤ ਨਾਮ ਉਚਾਰਣ ਕਰਨ ਦਾ ਵੀ ਹੈ। ਐਸੀ ਬੇਨਤੀ ਉਚਾਰਣ ਕਰੇ ਕਿ ਮੈਂ ਤਿਨ੍ਹਾਂ ਦੀ ਸ਼ਰਨ ਵਿਚ ਹਾਂ॥੨॥੩॥

# ਆਸਾ; ਮਹਲਾ ੫॥

### ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਰਹਰਾਸਿ ਸਾਹਿਬ** (ਅੰਗ ੧੨) | **ਆਸਾ ਮਹਲਾ ੫ ਦੁਪਦੇ** (ਅੰਗ ੩੭੮) |
|---|---|
| ਆਸਾ ਮਹਲਾ ੫ | ਆਸਾ ਮਹਲਾ ੫ 'ਦੁਪਦੇ' |

ਆਸਾ ਰਾਗ ਦੇ ਇਸ ਸ਼ਬਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਮਨੁੱਖਾ ਜਨਮ ਕਿਸ ਵਾਸਤੇ ਮਿਲਿਆ ਹੈ? ਅਤੇ ਇਸ ਦੀ ਸਫਲਤਾ ਕਿਵੇਂ ਹੁੰਦੀ ਹੈ?

## ਭਈ ਪਰਾਪਤਿ; ਮਾਨੁਖ ਦੇਹੁਰੀਆ॥

ਹੇ ਭਾਈ! ਇਹ ਜਿਹੜੀ ਚੌਰਾਸੀ ਲੱਖ ਜੂਨਾਂ ਵਿੱਚੋਂ ਮਾਨੁਖ = ਮਨੁੱਖਾ ਦੇਹੁਰੀਆ = ਦੇਹੀ ਤੈਨੂੰ ਪ੍ਰਾਪਤ ਭਈ = ਹੋਈ ਹੈ, **ਵਾ:** ਇਹ ਦੇਹੁਰੀਆ = ਦੇਹਲੀ (ਦਹਿਲੀਜ਼) ਦੀ ਨਿਆਈਂ ਹੈ, ਭਾਵ ਜਿਵੇਂ ਦੇਹਲੀ 'ਤੇ ਖੜਾ ਮਨੁੱਖ ਅੰਦਰ ਬਾਹਰ ਦੋਵੇਂ ਪਾਸੇ ਆ ਜਾ ਸਕਦਾ ਹੈ, ਉਵੇਂ ਇਹ ਜੀਵ ਇਸ ਜਨਮ ਤੋਂ ਮੁਕਤੀ **ਵਾ:** ਆਵਾਗਵਨ ਵਿਚ ਦੋਵੇਂ ਪਾਸੇ ਆ ਜਾ ਸਕਦਾ ਹੈ **ਅਥਵਾ** ਇਹ ਜਿਹੜੀ ਮਨੁੱਖਾ ਦੇਹੁਰੀਆ = ਦੇਹ ਮਿਲੀ ਹੈ, ਇਹ ਪਰਾਪਤਿ = ਪਰਾ = ਉਤਕ੍ਰਿਸ਼ਟ ਭਾਵ ਵੱਡੀ ਪਤਿ = ਇੱਜ਼ਤ ਦੇਣ ਵਾਲੀ ਹੈ, ਭਾਵ ਪ੍ਰਭੂ ਦੀ ਪ੍ਰਾਪਤੀ ਕਰਾਉਣ ਵਾਲੀ ਹੈ ਅਤੇ ਇਸ ਦੀ ਬਾਕੀ ਸਾਰੀਆਂ ਦੇਹਾਂ ਉੱਤੇ ਸਰਦਾਰੀ ਹੈ; ਜੈਸਾ ਕਿ:

**ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥**

*(ਆਸਾ ਮਹਲਾ ੫ ਪੰਚਪਦੇ, ਅੰਗ ੩੭੪)*

**ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥** *(ਮਾਰੂ ਸੋਲਹੇ ਮਹਲਾ ੫, ਅੰਗ ੧੦੭੫)*

## ਗੋਬਿੰਦ ਮਿਲਣ ਕੀ; ਇਹ ਤੇਰੀ ਬਰੀਆ॥

ਗੋਬਿੰਦ = ਪਰਮਾਤਮਾ ਨੂੰ ਮਿਲਣ ਵਾਸਤੇ ਇਹ ਤੇਰੀ ਬਰੀਆ = ਵਾਰੀ ਹੈ; ਜੈਸਾ ਕਿ:

**ਮਿਲੁ ਜਗਦੀਸ ਮਿਲਨ ਕੀ ਬਰੀਆ॥**
**ਚਿਰੰਕਾਲ ਇਹ ਦੇਹ ਸੰਜਰੀਆ॥** *(ਗਉੜੀ ਗੁਆਰੇਰੀ ਮਹਲਾ ੫, ਅੰਗ ੧੭੬)*

**ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥ ਘਟ ਭੀਤਰਿ ਤੂ ਦੇਖੁ ਬਿਚਾਰਿ॥**
**ਕਹਤ ਕਬੀਰੁ ਜੀਤਿ ਕੈ ਹਾਰਿ॥ ਬਹੁ ਬਿਧਿ ਕਹਿਓ ਪੁਕਾਰਿ ਪੁਕਾਰਿ॥** *(ਅੰਗ ੧੧੫੯)*

**ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥** *(ਅੰਗ ੧੧੫੯)*

**ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥**
**ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥** *(ਸੋਰਠਿ ਮਹਲਾ ੯, ਅੰਗ ੬੩੧)*

ਸੋ ਇਸ ਦੇਹੀ ਨੂੰ ਪਰਮੇਸ਼ਰ ਦਾ ਨਾਮ ਤੇ ਦਰਸ਼ਨ ਹੀ ਸਫਲਾ ਕਰ ਸਕਦੇ ਹਨ। ਜੇ ਵਾਹਿਗੁਰੂ ਵਿਚ ਮਨ ਨਾ ਜੁੜੇ ਤਾਂ ਇਉ ਜੋਦੜੀਆਂ ਕਰੇ ਕਿ ਹੇ ਵਾਹਿਗੁਰੂ :

**ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸ ਹਰਿ ਰਾਇਆ॥** *(ਗਉੜੀ ਮਹਲਾ ੫, ਅੰਗ ੨੦੬)*

ਇਸ ਉਪਰੋਕਤ ਤੁਕ ਵਿਚ ਆਇਆ ਪਦ 'ਬਰੀਆ' ਤੋਂ ਭਾਵ ਖੁੱਲ੍ਹੀ ਬਾਰੀ **ਵਾ:** ਖੁੱਲ੍ਹਾ ਦਰਵਾਜ਼ਾ ਮਿਲਿਆ ਹੈ।

**ਦ੍ਰਿਸ਼ਟਾਂਤ :** ਇਸ ਉਪਰ ਇਕ ਦ੍ਰਿਸ਼ਟਾਂਤ ਜਿਵੇਂ ਇਕ ਧਰਮ ਧੁਜਾ ਨਾਮ ਦਾ ਧਰਮਾਤਮਾ ਰਾਜਾ ਸੀ। ਉਸ ਦਾ ਜੋ ਕਿਲ੍ਹਾ ਬਣਾਇਆ ਹੋਇਆ ਸੀ, ਉਸ ਦੇ ਚੌਰਾਸੀ ਬੂਹੇ ਰੱਖੇ ਹੋਏ ਸਨ। ਇਕ ਬੂਹਾ ਖੁੱਲ੍ਹਾ ਸੀ ਤੇ ਬਾਕੀ ਬੰਦ ਸਨ। ਇਸੇ 'ਤੇ ਦ੍ਰਿਸ਼ਟਾਂਤ ਕਲਪਿਆ ਹੋਇਆ ਹੈ। ਖੁੱਲ੍ਹੇ ਦਰਵਾਜ਼ੇ ਉੱਤੇ ਸ਼ਹਿਦ ਦਾ ਛੱਤਾ ਲੱਗਿਆ ਹੋਇਆ ਸੀ। ਉਸ ਕਿਲ੍ਹੇ ਵਿਚ ਇਕ ਅੱਖਾਂ ਤੋਂ ਅੰਨ੍ਹਾ, ਹੱਥ ਤੋ ਟੁੰਡਾ ਤੇ ਸਿਰੋਂ ਗੰਜਾ ਆਦਮੀ ਪ੍ਰਵੇਸ਼ ਹੋ ਗਿਆ। ਇਧਰ ਉਧਰ ਠੋਕਰਾਂ ਖਾਂਦਾ ਦੁੱਖਾਂ ਤੋਂ ਦੁਖੀ ਹੋ ਕੇ ਉਸ ਨੇ ਕੂਕ ਪੁਕਾਰ ਕੀਤੀ ਕਿ ਕੋਈ ਮੇਰੇ 'ਤੇ ਤਰਸ ਕਰਕੇ ਮੈਨੂੰ ਕਿਲ੍ਹੇ ਤੋਂ ਬਾਹਰ ਜਾਣ ਦਾ ਰਸਤਾ ਦੱਸ ਦੇਵੇ। ਇਕ ਜਾਣਕਾਰ ਨੇ ਉਸ ਦੀ ਪੁਕਾਰ ਸੁਣ ਕੇ ਉਸ 'ਤੇ ਦਇਆ ਕੀਤੀ ਅਤੇ ਜੁਗਤ ਦੱਸੀ ਕਿ ਜਿਹੜਾ ਤੇਰਾ ਹੱਥ ਸਾਬਤ ਹੈ, ਇਸ ਦੇ ਨਾਲ ਕਿਲ੍ਹੇ ਦੀ ਕੰਧ ਨੂੰ ਟੋਂਹਦਾ ਜਾਵੀਂ। ਤਿਰਾਸੀ ਬੂਹੇ ਬੰਦ ਮਿਲਣਗੇ। ਚੌਰਾਸੀਵਾਂ ਜਿਹੜਾ ਬੂਹਾ ਖੁੱਲ੍ਹਾ ਹੈ, ਉਸ ਦੇ ਵਿਚ ਦੀ ਬਾਹਰ ਲੰਘ ਜਾਵੀਂ। ਇਹ ਦੁਖਿਆਰਾ ਉਸ ਦੀ ਗੱਲ 'ਤੇ ਭਰੋਸਾ ਕਰ ਕੇ ਤੁਰ ਪਿਆ ਤੇ ਟੋਂਹਦਾ ਗਿਆ। ਬੰਦ ਦਰਵਾਜ਼ੇ ਮਿਲਦੇ ਗਏ ਤੇ ਕਰਮਾਂ ਦੀ ਐਸੀ ਮਾਰ ਪਈ ਕਿ ਜਦੋਂ ਖੁੱਲ੍ਹੇ ਬੂਹੇ ਦੇ ਅੱਗੇ ਗਿਆ ਤਾਂ ਹੱਥ ਮਖਿਆਲ ਵਿਚ ਜਾ ਵੱਜਾ। ਮੱਖੀਆਂ ਉੱਡੀਆਂ ਤੇ ਗੰਜ ਵਿਚ ਡੰਗ ਮਾਰਿਆ। ਹੱਥ ਤਾਂ ਇੱਕੋ ਸੀ ਜਿਸ ਨਾਲ ਟੋਂਹਦਾ ਸੀ, ਉਸੇ ਨਾਲ ਖੁਰਕ ਕਰਨ ਲੱਗ ਪਿਆ ਅਤੇ ਤੁਰਦਾ ਗਿਆ। ਮੁੜ ਕੇ ਫਿਰ ਉਸੇ ਚੱਕਰ ਵਿਚ ਪੈ ਗਿਆ।

**ਦਾ ਦ੍ਰਿਸ਼ਟਾਂਤ :** ਅਕਾਲ ਪੁਰਖ ਜੋ ਪਾਤਸ਼ਾਹਾਂ ਦਾ ਪਾਤਸ਼ਾਹ ਹੈ, ਉਸ ਨੇ ਸੰਸਾਰ ਰੂਪੀ ਕਿਲ੍ਹਾ ਬਣਾਇਆ ਹੈ, ਜਿਸ ਦੇ ਚੌਰਾਸੀ ਲੱਖ ਜੂਨਾਂ ਦੇ ਚੌਰਾਸੀ ਬੂਹੇ ਲੱਗੇ ਹੋਏ ਹਨ। ਕਿਲ੍ਹੇ ਦੇ ਇਕ ਮਨੁੱਖੀ ਸਰੀਰ ਤੋਂ ਬਿਨਾਂ ਜੀਵ ਨੂੰ ਕਿਸੇ ਵੀ ਜੂਨ ਵਿਚ ਵਾਹਿਗੁਰੂ ਦੀ ਪ੍ਰਾਪਤੀ ਦਾ ਕੋਈ ਸਾਧਨ ਨਹੀਂ ਹੈ। ਸਭ ਬੰਦ ਬੂਹਿਆਂ ਦੀ ਨਿਆਈਂ ਹਨ, ਇਕ ਮਨੁੱਖਾ ਜਨਮ ਹੀ ਜੀਵ ਲਈ ਖੁੱਲ੍ਹੇ ਦਰਵਾਜ਼ੇ ਦੀ ਨਿਆਈਂ ਹੈ। ਵੈਰਾਗ ਤੇ ਬਿਬੇਕ ਦੇ ਨੇਤ੍ਰਾਂ ਤੋਂ ਹੀਣਾ ਹੋਣ ਕਰਕੇ ਅੰਨ੍ਹਾ ਹੈ। ਸਤ ਸੰਤੋਖ ਆਦਿ ਸ਼ੁਭ ਗੁਣ ਨਾ ਹੋਣ ਕਰਕੇ ਗੰਜਾ ਹੈ ਅਤੇ ਪ੍ਰੇਮ ਰੂਪੀ ਹੱਥ ਨਾ ਹੋਣ ਕਰਕੇ ਟੁੰਡਾ ਹੈ। ਵਿਸ਼ੇ ਰੂਪੀ ਸ਼ਹਿਦ ਦਾ ਛੱਤਾ ਹੈ, ਮਾਇਆ ਰੂਪ ਮੱਖੀ ਦਾ ਸੰਕਲਪ ਰੂਪ ਡੰਗ ਮਾਰਨਾ ਭੋਗਾਂ ਦੀ ਇੱਛਾ ਰੂਪ ਖੁਰਕ ਜੀਵ ਕਰਦਾ ਹੋਇਆ, ਜੈਸਾ ਕਿ :

**ਮਾਖੀ ਰਾਮ ਕੀ ਤੂ ਮਾਖੀ॥**
**ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥** *(ਸਾਰਗ ਮਹਲਾ ੫, ਅੰਗ ੧੨੨੭)*

ਸੋ ਮਨੁੱਖਾ ਜਨਮ ਰੂਪੀ ਦਰਵਾਜ਼ਾ ਵਿਕਾਰਾਂ ਦੀ ਇੱਛਾ ਰੂਪ ਖੁਰਕ ਵਿਚ ਲੰਘ ਗਿਆ ਭਾਵ ਕਾਮ, ਕ੍ਰੋਧ ਦੇ ਫੁਰਨਿਆਂ ਵਿਚ ਉਮਰ ਲੰਘ ਗਈ। ਇਸੇ ਅਣਜਾਣਪੁਣੇ ਵਿਚ ਲੰਮਾ ਚੱਕਰ ਮੁੜ ਉਹੀ ਚੌਰਾਸੀ ਦਾ ਪੈ ਗਿਆ। ਪਰ ਜਿਨ੍ਹਾਂ ਨੇ ਮਨੁੱਖਾ ਜਨਮ ਵਿਚ ਮਾਇਆ ਆਦਿ ਪਦਾਰਥਾਂ ਤੋਂ ਦੁਖੀ ਹੋ ਕੇ ਸਤਿਸੰਗਤ ਦੁਆਰਾ ਸਤਿਗੁਰੂ ਜੀ ਅੱਗੇ ਪੁਕਾਰ ਕੀਤੀ, ਉਨ੍ਹਾਂ ਤਾਈਂ ਕ੍ਰਿਪਾਲੂ ਸਤਿਗੁਰੂ ਜੀ ਨੇ ਨਾਮ ਅੰਮ੍ਰਿਤ ਦੀ ਦਾਤ ਦੇ ਕੇ ਅਤੇ ਨਾਮ ਅਭਿਆਸ ਕਰਾ ਕੇ ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ ਉਨ੍ਹਾਂ ਦੇ ਮਨਾਂ ਨੂੰ ਵਿਕਾਰਾਂ ਵੱਲੋਂ ਮੋੜ ਕੇ ਚੌਰਾਸੀ ਤੋਂ ਖਹਿੜਾ ਛੁਡਾ ਕੇ ਮੁਕਤ ਕਰ ਦਿੱਤਾ। ਸ਼ੁਭ ਗੁਣ ਦੇ ਕੇ ਗੰਜ ਨੂੰ ਠੀਕ ਕਰ ਦਿੱਤਾ। ਪ੍ਰੇਮ ਰੂਪੀ ਹੱਥ ਦੇ ਕੇ ਅੰਗ ਸਾਬਤ ਕਰ ਦਿੱਤੇ। ਵੈਰਾਗ ਤੇ ਬਿਬੇਕ ਦੇ ਨੇਤ੍ਰ ਦੇ ਕੇ ਪਰਮਾਤਮਾ ਦੇ ਦਰਸ਼ਨਾਂ ਦੇ ਅਧਿਕਾਰੀ ਬਣਾ ਦਿੱਤਾ। ਜੈਸਾ ਕਿ :

**ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ ॥੧॥** *(ਅੰਗ ੫੭੭)*

ਹੇ ਭਾਈ ਗੁਰਸਿੱਖਾ! ਤੂੰ ਵੀ ਇਸ ਬਰੀਆ = ਮਨੁੱਖਾ ਸਰੀਰ ਰੂਪੀ ਖੁੱਲ੍ਹੇ ਦਰਵਾਜ਼ੇ ਵਿਚ ਪਰਮਾਤਮਾ ਨੂੰ ਮਿਲਣਾ ਕਰ। ਜੇਕਰ ਹੁਣ ਨਾ ਮਿਲਿਆ ਤਾਂ :

**ਏਥਹੁ ਛੁੜਕਿਆ ਠਉਰ ਨ ਪਾਇ ॥** *(ਆਸਾ ਮਹਲਾ ੩, ਅੰਗ ੩੬੨)*

**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥** *(ਬਿਲਾਵਲੁ ਮਹਲਾ ੩, ਅੰਗ ੭੯੬)*

**ਸੂਧੇ ਸੂਧੇ ਰੇਗਿ ਚਲਹੁ ਤੁਮ, ਨਤਰ ਕੁਧਕਾ ਦਿਵਈ ਹੈ ਰੇ ॥**
*(ਬਿਲਾਵਲੁ ਬਾਣੀ ਭਗਤਾ ਕੀ ਕਬੀਰ ਜੀਉ, ਅੰਗ ੮੫੫)*

# ਅਵਰਿ ਕਾਜ; ਤੇਰੈ ਕਿਤੈ ਨ ਕਾਮ ॥

ਇਹ ਅਵਰਿ = ਹੋਰ ਕਾਜ = ਕੰਮ ਤੇਰੇ ਕਿਤੈ = ਕਿਸੇ ਵੀ ਕਾਮ = ਕੰਮ ਨਹੀਂ ਆਉਣੇ, **ਵਾ:** ਅਵਰਿ = ਹੋਰ ਸੰਸਾਰਕ ਧੰਦੇ, ਕਾਰੋਬਾਰ, ਨੌਕਰੀ, ਵਣਜ, ਵਾਪਾਰ, ਖੇਤੀ ਆਦਿ ਕੋਈ ਵੀ ਕੰਮ ਮੁਕਤ ਹੋਣ ਦੇ ਵਿਚ ਕੰਮ ਨਹੀਂ ਆ ਸਕਦੇ। ਮੁਕਤ ਹੋਣ ਲਈ ਕੇਵਲ :

# ਮਿਲੁ ਸਾਧਸੰਗਤਿ; ਭਜੁ ਕੇਵਲ ਨਾਮ ॥੧॥

ਸਾਧ ਸੰਗਤਿ ਨਾਲ ਮਿਲ ਕੇ ਕੇਵਲ = ਸਿਰਫ ਉਸ ਪ੍ਰਭੂ ਦੇ ਨਾਮ ਨੂੰ ਭਜੁ = ਸਿਮਰਨਾ ਕਰ, ਕਿਉਂਕਿ ਇਹੋ ਤੇਰੇ ਪ੍ਰਲੋਕ ਵਿਚ ਕੰਮ ਆਉਣ ਵਾਲਾ ਹੈ ॥੧॥ ਜੈਸਾ ਕਿ :

**ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**
**ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥**
*(ਗਉੜੀ ਸੁਖਮਨੀ ਮਹਲਾ ੫, ਅੰਗ ੨੬੪)*

# ਸਰੰਜਾਮਿ ਲਾਗੁ; ਭਵਜਲ ਤਰਨ ਕੈ ॥

ਇਸ ਲਈ ਭਉਜਲ ਰੂਪੀ ਸੰਸਾਰ ਤੋਂ ਤਰਨ ਦੇ ਸਰੰਜਾਮਿ = ਉੱਦਮ ਵਿਚ ਲਾਗੁ = ਲੱਗਣਾ ਕਰ **ਵਾ:** ਭਵਜਲ = ਭੈਦਾਇਕ ਜੋ ਸੰਸਾਰ ਸਮੁੰਦਰ ਹੈ, ਜਿਸ ਦੇ ਵਿਚ ਵਿਸ਼ਿਆਂ ਦਾ ਜਲ ਹੈ। ਭਰਮ ਦੀਆਂ ਭੰਬੀਰੀਆਂ ਘੁੰਮਦੀਆਂ ਹਨ। ਲੋਭ ਦੀਆਂ ਲਹਿਰਾਂ ਤੇ ਤ੍ਰਿਸ਼ਨਾ ਦੀ ਅੱਗ ਹੈ। ਇਸ ਤੋਂ ਤਰਨ ਦੇ ਸਰੰਜਾਮਿ = ਬੰਦੋਬਸਤ, ਇੰਤਜ਼ਾਮ **ਵਾ:** ਉੱਦਮ ਵਿਚ ਲੱਗਣਾ ਕਰ **ਵਾ:** ਇਸ ਤੋਂ ਤਰਨ ਦੇ ਕਾਰਜ ਸਿੱਧ ਕਰਨ ਵਿਚ ਲੱਗਣਾ ਕਰ; ਜੈਸਾ ਕਿ :

**ਜਨ ਨਾਨਕ ਕਉ ਗੁਰਿ ਇਹ ਮਤਿ ਦੀਨੀ ਜਪਿ ਹਰਿ ਭਵਜਲੁ ਤਰਨਾ ॥**
*(ਧਨਾਸਰੀ ਮਹਲਾ ੪, ਅੰਗ ੬੭੦)*

ਜੇਕਰ ਪਰਮੇਸ਼ਰ ਦੇ ਸਿਮਰਨ, ਭਜਨ ਕਰਨ ਵਿਚ ਉੱਦਮ ਕਰੇ ਤਾਂ ਬਾਹਰਲੇ ਕੰਮਾਂ ਦਾ ਪ੍ਰਬੰਧ ਤਾਂ ਉਹ ਵਾਹਿਗੁਰੂ ਆਪੇ ਹੀ ਕਰ ਦਿੰਦਾ ਹੈ। ਜੈਸਾ ਕਿ :

**ਸਗਲ ਸਰੰਜਾਮ ਕਰੇ ਪ੍ਰਭੁ ਆਪੇ ॥ ਭਏ ਮਨੋਰਥ ਸੋ ਪ੍ਰਭੁ ਜਾਪੇ ॥** *(ਬਿਲਾਵਲੁ ਮਹਲਾ ੫, ਅੰਗ ੮੦੫)*

**ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ ॥** *(ਸੋਰਠਿ ਮਹਲਾ ੩, ਅੰਗ ੬੩੮)*

## ਜਨਮੁ ਬ੍ਰਿਥਾ ਜਾਤ; ਰੰਗਿ ਮਾਇਆ ਕੈ ॥੧॥ਰਹਾਉ॥

ਮਾਇਆ ਦੇ ਰੰਗਿ = ਪਿਆਰ ਵਿਚ ਤੇਰਾ ਜਨਮ ਬ੍ਰਿਥਾ = ਵਿਅਰਥ ਜਾਤ = ਜਾ ਰਿਹਾ ਹੈ; ਜੈਸਾ ਕਿ :

**ਬੀਤ ਜੈਹੈ ਬੀਤ ਜੈਹੈ ਜਨਮੁ ਅਕਾਜ ਰੇ ॥** *(ਜੈਜਾਵੰਤੀ ਮਹਲਾ ੯, ਅੰਗ ੧੩੫੨)*

**ਵਾ:** ਚੇਤਨ ਮਾਇਆ ਦੇ ਵਿਸ਼ੇ ਅਨੰਦ ਵਿਚ ਸ਼ਬਦ, ਸਪਰਸ਼, ਰੂਪ, ਰਸ, ਗੰਧ ਵਿਚ ਭਜਨ ਸਿਮਰਨ ਤੋਂ ਬਿਨਾਂ ਵਿਅਰਥ ਜਾ ਰਿਹਾ ਹੈ। ਮਾਇਆ ਦੇ ਰੰਗਿ = ਕੌਤਕਾਂ ਵਿਚ **ਵਾ:** ਮਾਇਆ ਇਕੱਠੀ ਕਰਨ ਦੇ ਢੰਗ ਵਿਚ ਅਨੇਕ ਪ੍ਰਕਾਰ ਦੇ ਤਮਾਸ਼ਿਆਂ ਵਿਚ ਜਨਮ ਵਿਅਰਥ ਜਾਤ = ਜਾ ਰਿਹਾ ਹੈ ॥੧॥ਰਹਾਉ॥

## ਜਪੁ ਤਪੁ ਸੰਜਮੁ; ਧਰਮੁ ਨ ਕਮਾਇਆ ॥

ਹੇ ਪ੍ਰਭੂ ! ਨਾ ਮੈਂ ਜਪ ਕੀਤਾ ਹੈ, ਨਾ ਮੈਂ ਤਪ ਕੀਤਾ ਹੈ, ਨਾ ਹੀ ਸੰਜਮੁ = ਇੰਦ੍ਰੀਆਂ ਦਾ ਦਮਨ ਕੀਤਾ ਹੈ ਅਤੇ ਨਾ ਹੀ ਕੋਈ ਸ੍ਵੈ-ਧਰਮ ਨੂੰ ਕਮਾਇਆ ਹੈ, **ਵਾ:** ਹੇ ਵਾਹਿਗੁਰੂ ! ਜਪੁ = ਜੋ ਬਾਣੀ ਕਰਕੇ ਕਰਨਾ ਸੀ ਤਪੁ = ਸਰੀਰ ਕਰਕੇ ਜੋ ਸੇਵਾ ਕਰਨੀ ਸੀ; ਜੈਸਾ ਕਿ :

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** *(ਅੰਗ ੪੨੩)*

**ਰਵਿਦਾਸ ਦਾਸ ਉਦਾਸ ਤਜੁ ਭ੍ਰਮੁ ਤਪਨ ਤਪੁ ਗੁਰ ਗਿਆਨ ॥**
*(ਆਸਾ ਭਗਤ ਰਵਿਦਾਸ ਜੀ, ਅੰਗ ੪੮੬)*

ਸੰਜਮੁ = ਇੰਦ੍ਰੀਆਂ ਦਾ ਦਮਨ ਕਰਨਾ ਸੀ, ਮਾੜੇ ਕੰਮਾਂ ਤੋਂ ਰੋਕਣਾ, ਨਿਯਮ, ਪ੍ਰਹੇਜ਼ ਅਤੇ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਰੋਕ ਕੇ ਰੱਖਣਾ ਸੀ, ਕੁਸੰਗਤ ਵਿਚ ਪੈਰ ਨਹੀਂ ਪਾਉਣਾ ਸੀ, ਹੱਥਾਂ ਨਾਲ ਚੋਰੀ ਨਹੀਂ ਕਰਨੀ ਸੀ, ਅੱਖਾਂ ਨਾਲ ਬੇਗਾਨਾ ਰੂਪ ਨਹੀਂ ਦੇਖਣਾ ਸੀ, ਕੰਨਾਂ ਨਾਲ ਨਿੰਦਿਆ ਨਹੀਂ ਸੁਣਨੀ ਸੀ, ਜ਼ਬਾਨ ਨਾਲ ਕਠੋਰ, ਕੌੜਾ ਬਚਨ, ਝੂਠ ਨਹੀਂ ਸੀ ਬੋਲਣਾ; ਜੈਸਾ ਕਿ :

**ਨਿੰਦਿਆ ਝੂਠ ਨ ਨਿਠਰ ਬਖਾਨੈ ॥**

ਇਸ ਪ੍ਰਕਾਰ ਇੰਦ੍ਰੀਆਂ ਦਾ ਦਮਨ ਕਰਨਾ ਸੀ, ਰੋਕ ਕੇ ਰੱਖਣਾ ਸੀ ਪਰ ਮੈਂ ਕੁਝ ਵੀ ਨਹੀਂ ਕੀਤਾ।

**ਜਪੁ ਤਪੁ ਸੰਜਮੁ ਕਰਮ ਨ ਸਾਧਾ ॥** *(ਆਸਾ ਮਹਲਾ ੫, ਅੰਗ ੩੮੮)*

ਧਰਮੁ ਨ ਕਮਾਇਆ = ਨਾ ਹੀ ਧਰਮ ਨੂੰ ਕਮਾਉਣਾ ਕੀਤਾ। ਧਰਮ ਕਮਾਉਣਾ ਇਹੀ ਸੀ ਕਿ ਧਰਮ ਅਨੁਸਾਰ ਰਹਿਤ ਮਰਯਾਦਾ ਰੱਖਣੀ ਸੀ, ਉਹ ਵੀ ਨਾ ਰੱਖੀ ਭਾਵ ਨਿਸ਼ਕਾਮ ਕਰਮਾਂ ਰੂਪੀ ਧਰਮ ਵੀ ਨਹੀਂ ਕਮਾਇਆ, ਭਾਵ ਪਰਮਾਤਮਾ ਦਾ ਨਾਮ ਜਪਣ ਰੂਪੀ ਸਭ ਤੋਂ ਸ੍ਰੇਸ਼ਟ ਧਰਮ ਵੀ ਨਹੀਂ ਕਮਾਇਆ; ਜੈਸਾ ਕਿ :

**ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥**
**ਕਹੁ ਨਾਨਕ ਅਟਲ ਇਹੁ ਧਰਮੁ ॥** *(ਗਉੜੀ ਮਹਲਾ ੫, ਅੰਗ ੧੯੬)*

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੬੬)*

## ਸੇਵਾ ਸਾਧ; ਨ ਜਾਨਿਆ ਹਰਿ ਰਾਇਆ ॥

ਹੇ ਹਰਿ = ਪ੍ਰਭੂ ਰੂਪੀ ਰਾਇਆ = ਰਾਜਨ ! **ਵਾ:** ਰਾਇਆ = ਪ੍ਰਕਾਸ਼ ਰੂਪੀ ਹਰੀ ! ਮੈਂ ਸਾਧ = ਸੰਤਾਂ ਦੀ ਸੇਵਾ ਕਰਨ ਦਾ ਢੰਗ ਵੀ ਨਹੀਂ ਜਾਨਿਆ **ਅਥਵਾ** ਨਾ ਮੈਂ ਸਾਧ = ਸਾਧਸੰਗਤ ਦੀ ਸੇਵਾ ਕੀਤੀ ਹੈ ਅਤੇ ਨਾ ਹੀ ਹੇ ਹਰੀ ਰੂਪੀ ਰਾਇਆ = ਰਾਜਨ ! ਮੈਂ ਆਪ ਨੂੰ ਜਾਨਿਆ ਹੈ।

## ਕਹੁ ਨਾਨਕ; ਹਮ ਨੀਚ ਕਰੰਮਾ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ ! ਇਸ ਪ੍ਰਕਾਰ ਬੇਨਤੀ ਕਰੋ ਕਿ ਹੇ ਪ੍ਰਭੂ ! ਹਮ = ਅਸੀਂ ਤਾਂ ਨੀਚ ਕਰੰਮਾ = ਨੀਚ ਕਰਮਾਂ ਵਾਲੇ ਹਾਂ।

## ਸਰਣਿ ਪਰੇ ਕੀ; ਰਾਖਹੁ ਸਰਮਾ ॥੨॥੪॥

ਹੇ ਪ੍ਰਭੂ ! ਆਪ ਜੀ ਦੀ ਸ਼ਰਨ ਵਿਚ ਆ ਪਏ ਹਾਂ, ਇਸ ਲਈ ਸ਼ਰਨ ਵਿਚ ਪਰੇ = ਪਏ ਹੋਣ ਦੀ ਸਰਮਾ = ਲਾਜ ਰਾਖਹੁ = ਰੱਖਣਾ ਕਰੋ ਜੀ ॥੨॥੪॥ ਜੈਸਾ ਕਿ :

**ਸਰਣਿ ਪਰੇ ਕੀ ਰਾਖਤਾ ਨਾਹੀ ਸਹਸਾਇਆ ॥** *(ਬਿਲਾਵਲੁ ਮਹਲਾ ੫, ਅੰਗ ੮੧੨)*

**ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥** *(ਬਾਰਹਮਾਹਾ ਮਾਝ ਮਹਲਾ ੫, ਅੰਗ ੧੩੫)*

**ਸਲੋਕ ॥ ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥**
**ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੬੩)*

**ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥** *(ਸੋਰਠਿ ਮਹਲਾ ੫, ਅੰਗ ੬੩੧)*

# ਰਹਰਾਸਿ ਸਾਹਿਬ ਪੜ੍ਹਨ ਦਾ ਮਹਾਤਮ

ਸ੍ਰੀ ਰਹਰਾਸਿ ਸਾਹਿਬ ਸਿੱਖ ਧਰਮ ਦੀ ਮਰਯਾਦਾ ਅਨੁਸਾਰ ਸੰਧਿਆ ਸਮੇਂ (ਸੂਰਜ ਅਸਤ ਸਮੇਂ) ਪੜ੍ਹਨ ਵਾਲੀ ਬਾਣੀ ਹੈ, ਜੋ ਹਰ ਸਿੱਖ ਸਿੱਖਣੀ ਲਈ ਪੜ੍ਹਨੀ ਬਹੁਤ ਜ਼ਰੂਰੀ ਹੈ। ਰਹਿਤਨਾਮਿਆਂ ਵਿਚ ਕਥਨ ਹੈ :

**ਦੋਹਿਰਾ : ਰਹਿਰਾਸ ਸਮੇ ਗੁਰੂ ਹੁਕਮ ਕੋ ਪਢਹਿ ਪ੍ਰੀਤ ਸਤ ਭਾਉ।**
**ਪ੍ਰੇਮ ਸਹਿਤ ਰਸਨਾ ਰਟਹਿ ਪ੍ਰਗਟ ਮਿਲਹਿ ਮੁਹਿ ਆਉ ॥੩੪॥** *(ਰਹਿਤਨਾਮਾ ਭਾਈ ਪ੍ਰਹਿਲਾਦ ਜੀ)*

ਜਿਵੇਂ ਪਹਿਲਾਂ ਵੀ ਦੱਸਿਆ ਜਾ ਚੁੱਕਾ ਹੈ ਕਿ ਸ੍ਰੀ ਰਹਰਾਸਿ ਸਾਹਿਬ ਦੇ ਸਰੂਪ ਵਿਚ ਗੁਰੂ ਕਾਲ ਸਮੇਂ ਵਾਧਾ ਕੀਤਾ ਜਾਂਦਾ ਰਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੋ ਬੀੜ ਸਾਹਿਬ 'ਆਦਿ ਬੀੜ ਸਾਹਿਬ' ਭਾਈ ਗੁਰਦਾਸ ਜੀ ਤੋਂ ਲਿਖਵਾਈ, ਉਸ ਵਿਚ 'ਸੋਦਰੁ ਤੇਰਾ ਕੇਹਾ ਸੋ ਘਰੁ ਕੇਹਾ' ਵਾਲੇ ਸ਼ਬਦ ਤੋਂ ਲੈ ਕੇ 'ਕਾਹੇ ਰੇ ਮਨ ਚਿਤਵਹਿ ਉਦਮੁ' ਤੱਕ ਪੰਜ ਸ਼ਬਦ ਦਰਜ ਕੀਤੇ ਗਏ। ਸੋ ਕਰਤਾਰਪੁਰ ਸਾਹਿਬ ਵਿਚ ਅੱਜ ਵੀ ਬੀੜ ਸਾਹਿਬ ਧੀਰਮੱਲੀਆਂ ਕੋਲ ਸੁਭਾਇਮਾਨ ਹੈ, ਜਿਸ ਨੂੰ ਪੋਥੀ ਸਾਹਿਬ ਕਿਹਾ ਜਾਂਦਾ ਹੈ। ਫਿਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਰਹਰਾਸਿ ਸਾਹਿਬ ਦੇ ਨਿਤਨੇਮ ਵਿਚ ਚਾਰ ਸ਼ਬਦ ਹੋਰ ਮਿਲਾ ਕੇ ਆਪ ਪੜ੍ਹਨੇ ਸ਼ੁਰੂ ਕੀਤੇ ਤੇ ਸਿੱਖਾਂ ਨੂੰ ੯ ਸ਼ਬਦਾਂ ਵਾਲੀ ਰਹਰਾਸਿ 'ਸੋਦਰੁ ਤੇਰਾ ਕੇਹਾ' ਤੋਂ ਲੈ ਕੇ 'ਭਈ ਪਰਾਪਤਿ ਮਾਨੁਖ ਦੇਹੁਰੀਆ' ਤੱਕ ਪੜ੍ਹਨ ਦਾ ਹੁਕਮ ਦਿੱਤਾ ਤੇ ਸਿੱਖਾਂ ਨੇ ਉਸ ਹੁਕਮ ਅਨੁਸਾਰ ਇਹ ਨੌਂ ਸ਼ਬਦਾਂ ਵਾਲੀ ਰਹਰਾਸਿ ਪੜ੍ਹਨੀ ਸ਼ੁਰੂ ਕਰ ਦਿੱਤੀ। ਉਦਾਹਰਣ ਲਈ ਛੇਵੇਂ ਪਾਤਸ਼ਾਹ ਦੇ ਵੱਡੇ ਸਪੁੱਤਰ (ਬਾਬਾ ਗੁਰਦਿੱਤਾ ਜੀ) ਦਾ ਨਿਤਨੇਮ ਵਾਲਾ ਗੁਟਕਾ ਜੋ ਕਰਤਾਰਪੁਰ ਸਾਹਿਬ ਵਿਚ ਮੌਜੂਦ ਹੈ, ਉਸ ਵਿਚ ੯ ਸ਼ਬਦਾਂ ਵਾਲੀ ਰਹਰਾਸਿ ਹੈ ਅਤੇ ਸ੍ਰੀ ਦਮਦਮਾ ਸਾਹਿਬ (ਗੁਰੂ ਕੀ ਕਾਂਸ਼ੀ) ਵਿਖੇ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਕੀਤੀ ਤਾਂ ੯ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੇ ਗਏ ਜੋ ਅੱਜ ਕੱਲ ਸਾਰੇ ਸਰੂਪਾਂ ਵਿਚ ਦਰਜ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਫਿਰ ਰਹਰਾਸਿ ਦੇ ਸਰੂਪ ਦਾ ਵਿਸਤਾਰ ਕੀਤਾ। ਅੱਗੇ ਚੌਪਈ, ਸਵੈਯੇ, ਦੋਹਰੇ, ਅਨੰਦੁ ਸਾਹਿਬ ਦੀਆਂ ੬ ਪਉੜੀਆਂ, ਮੁੰਦਾਵਣੀ ਸਲੋਕ ਮ: ੫, ਤਿਥੈ ਤੂ ਸਮਰਥੁ, ਅੰਤਰਿ ਗੁਰ ਆਰਾਧਣਾ, ਰਖੇ ਰਖਣਹਾਰਿ ਵਾਲੇ ਸ਼ਬਦ ਆਦਿ ਮਿਲਾ ਕੇ ਰਹਿਰਾਸ ਦੇ ਸਰੂਪ ਦਾ ਵਿਸਤਾਰ ਕੀਤਾ ਤੇ ਸਾਰੇ ਸਿੰਘਾਂ ਸਿੰਘਣੀਆਂ ਨੂੰ ਇਹੋ ਵੱਡੀ ਰਹਰਾਸਿ ਪੜ੍ਹਨ ਦੇ ਹੁਕਮ ਦਿੱਤੇ, ਜਿਸ ਨੂੰ ਭਾਈ ਮਨੀ ਸਿੰਘ ਜੀ ਨੇ 'ਪੰਜ ਗ੍ਰੰਥੀ' ਵਿਚ ਦਰਜ ਕਰ ਦਿੱਤਾ। ਦੱਸਿਆ ਜਾਂਦਾ ਹੈ ਕਿ ਗੁਰੂ ਦਸਮੇਸ਼ ਜੀ ਦੇ ਕਮਰਕਸੇ ਦਾ ਨਿਤਨੇਮ ਵਾਲਾ ਗੁਟਕਾ ਜੋ ਧੌਲਪੁਰ (ਰਾਜਸਥਾਨ) ਦੇ ਰਾਜ ਮਹਿਲਾਂ ਵਿਚ ਮੌਜੂਦ ਹੈ, ਉਸ ਵਿਚ ਇਹੋ ਸਾਰੀ ਵੱਡੀ ਰਹਰਾਸਿ ਦਰਜ ਹੈ। ਸਾਰੀਆਂ ਪੁਰਾਤਨ ਜਥੇਬੰਦੀਆਂ, ਨਿਹੰਗ ਸਿੰਘਾਂ ਦੇ ਦਲ, ਦੋਵੇਂ ਟਕਸਾਲਾਂ, ਸੰਤਾਂ, ਮਹਾਂਪੁਰਖਾਂ ਦੇ ਅਸਥਾਨਾਂ ਉੱਤੇ ਉਹੋ ਪੁਰਾਣੀ (ਵੱਡੀ) ਰਹਰਾਸਿ ਪੜ੍ਹੀ ਜਾਂਦੀ ਹੈ। ਪਰ ਅਕਾਲੀ ਲਹਿਰ ਤੋਂ ਪਿੱਛੋਂ ਸ਼੍ਰੋਮਣੀ ਕਮੇਟੀ ਨੇ ਰਹਰਾਸਿ ਦਾ ਸਰੂਪ ਛੋਟਾ ਕਰ ਕੇ ਗੁਟਕੇ ਛਾਪ ਦਿੱਤੇ ਹਨ ਤੇ ਸਿੱਖ ਛੋਟੀ ਰਹਰਾਸਿ ਪੜ੍ਹਨ ਲੱਗ ਪਏ। ਪਰ ਪੁਰਾਣੀਆਂ ਪੰਥਕ ਜਥੇਬੰਦੀਆਂ ਪ੍ਰਾਚੀਨ ਰੂਪ ਵਾਲੀ ਰਹਰਾਸਿ ਹੀ ਪੜ੍ਹਦੀਆਂ ਹਨ ਤੇ ਗੁਰੂ ਦੇ ਹੁਕਮਾਂ ਦਾ ਪਾਲਣ ਕਰਦੀਆਂ ਆ ਰਹੀਆਂ ਹਨ।

**ਸਾਖੀ—ਸੁੰਨ ਸਮਾਧੀ ਵਾਲਿਆਂ ਦੀ :** ਇਕ ਵਾਰੀ ਰਾਵੀ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ (ਪਾਕਿਸਤਾਨ) ਵਿਖੇ ਸੇਵਾ ਕਰਦਿਆਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਬੇਨਤੀ

ਕੀਤੀ ਕਿ ਹੇ ਸਤਿਗੁਰੂ ਜੀ! ਆਪ ਕ੍ਰਿਪਾ ਕਰਕੇ ਮੈਨੂੰ ਸੁੰਨ ਸਮਾਧੀ ਵਾਲਿਆਂ ਦੇ ਦਰਸ਼ਨ ਕਰਾਵੋ। ਉਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ ਪੁਰਖਾ! ਅੱਖਾਂ ਬੰਦ ਕਰ। ਜਦੋਂ ਅੱਖਾਂ ਬੰਦ ਕੀਤੀਆਂ ਤਾਂ ਆਪਣੇ ਆਪ ਨੂੰ ਕਿਸੇ ਹੋਰ ਦੇਸ਼ ਵਿਚ ਪਾਇਆ। ਉਥੇ ਦੇ ਲੋਕਾਂ ਦੇ ਮੂੰਹ ਕਾਲੇ ਦੇਖੇ। ਪੁੱਛਣ 'ਤੇ ਉਨ੍ਹਾਂ ਲੋਕਾਂ ਨੇ ਦੱਸਿਆ ਕਿ ਸੁੰਨ ਸਮਾਧੀਆਂ ਦਾ ਦੇਸ਼ ਤਾਂ ਅੱਗੇ ਹੈ। ਅੱਗੇ ਗਏ ਤਾਂ ਉਥੋਂ ਦੇ ਲੋਕਾਂ ਦੇ ਸੂਰ ਦੇ ਮੂੰਹ ਲੱਗੇ ਦੇਖੇ। ਫਿਰ ਸੁੰਨ ਸਮਾਧੀਆਂ ਬਾਰੇ ਪੁੱਛਿਆ ਤਾਂ ਲੋਕਾਂ ਨੇ ਹੋਰ ਅੱਗੇ ਜਾਣ ਲਈ ਆਖਿਆ। ਜਦੋਂ ਆਪ ਜੀ ਅੱਗੇ ਗਏ ਤਾਂ ਉਥੋਂ ਦੇ ਲੋਕਾਂ ਦੇ ਮੂੰਹ ਪਿਛਲੇ ਪਾਸੇ ਪਿੱਠ ਪਿੱਛੇ ਲੱਗੇ ਦੇਖੇ। ਫਿਰ ਲੋਕਾਂ ਦੇ ਦੱਸਣ 'ਤੇ ਹੋਰ ਅੱਗੇ ਗਏ ਤਾਂ ਦੇਖਿਆ ਕਿ ਲੋਕਾਂ ਦੀਆਂ ਧੌਣਾਂ (ਗਰਦਨਾਂ) ਵਿਚ ਕਿੱਲੇ ਠੁਕੇ ਹੋਏ ਸਨ। ਫਿਰ ਸੁੰਨ ਸਮਾਧੀਆਂ ਬਾਰੇ ਪੁੱਛਿਆ ਤੇ ਉਨ੍ਹਾਂ ਨੇ ਹੋਰ ਅੱਗੇ ਤੋਰ ਦਿੱਤਾ। ਅੱਗੇ ਜਾ ਕੇ ਦੇਖਿਆ ਤਾਂ ਉਥੇ ਸੁੰਦਰ ਸਰੂਪ ਵਾਲੀਆਂ ਅਪੱਛਰਾਂ ਪੁੱਠੇ ਲਟਕਦੇ ਹੋਏ ਮਨੁੱਖਾਂ ਦਾ ਮਾਸ ਖਾ ਰਹੀਆਂ ਸਨ। ਪੁੱਛਣ 'ਤੇ ਉਨ੍ਹਾਂ ਨੇ ਵੀ ਸੁੰਨ ਸਮਾਧੀਆਂ ਦਾ ਦੇਸ਼ ਅੱਗੇ ਦੱਸਿਆ। ਜਦੋਂ ਸਤਿਗੁਰੂ ਅੰਗਦ ਦੇਵ ਜੀ ਨੇ ਅੱਗੇ ਜਾ ਕੇ ਦੇਖਿਆ ਤਾਂ ਉਸ ਜਗ੍ਹਾ ਕੋਈ ਆਦਮੀ ਨਹੀਂ ਸੀ। ਸ਼ਾਮ ਪੈ ਗਈ ਸੀ। ਗੁਰੂ ਜੀ ਉਥੇ ਬੈਠ ਗਏ। ਦੋ ਘੜੀਆਂ ਰਾਤ ਗਈ ਤੇ ਦੇਵ ਲੋਕ ਵਿੱਚੋਂ ਦਿਬ ਸਰੂਪ ਉਤਰੇ। ਆਪਣੇ ਆਪ ਸਭ ਵਿਛਾਉਣੇ ਵਿਛ ਗਏ ਤੇ ਉਸ ਉਪਰ ਬੈਠ ਗਏ। ਗੁਰੂ ਜੀ ਨੂੰ ਵੀ ਉਪਰ ਬੈਠਣ ਦਾ ਇਸ਼ਾਰਾ ਕੀਤਾ। ਗੁਰੂ ਜੀ ਨੇ ਪੁੱਛਿਆ ਕਿ ਤੁਸੀਂ ਕਿਥੋਂ ਆਏ ਹੋ? ਤਾਂ ਉਹਨਾਂ ਨੇ ਕਿਹਾ ਕਿ ਅਸੀਂ ਸੱਚਖੰਡ ਤੋਂ ਆਏ ਹਾਂ। ਗੁਰੂ ਜੀ ਨੇ ਪੁੱਛਿਆ ਕਿ ਤੁਹਾਡੇ ਆਉਣ ਦਾ ਕੀ ਕਾਰਨ ਹੈ? ਤਾਂ ਉਹਨਾਂ ਨੇ ਕਿਹਾ ਕਿ ਸਾਨੂੰ ਬੋਲਣ ਦੀ ਆਗਿਆ ਨਹੀਂ, ਪਰ ਤੁਸੀਂ ਗੁਰੂ ਨਾਨਕ ਦੇਵ ਜੀ ਦੁਆਰਾ ਭੇਜੇ ਹੋਏ ਹੋ, ਇਸ ਲਈ ਦੱਸਦੇ ਹਾਂ ਕਿ ਜਦੋਂ ਦਾ ਗੁਰੂ ਨਾਨਕ ਸਾਹਿਬ ਜੀ ਨੇ ਅਕਾਲ ਪੁਰਖ ਦੇ ਸਨਮੁਖ 'ਸੋ ਦਰੁ' ਉਚਾਰਿਆ ਹੈ ਉਸ ਵੇਲੇ ਤੋਂ ਹੁਕਮ ਹੋਇਆ ਹੈ ਕਿ ਮਾਤ ਲੋਕ ਦੇ ਜਿੰਨੇ ਜੀਵ ਸਾਰੇ 'ਸੋ ਦਰੁ' ਦਾ ਪਾਠ ਕਰਨਗੇ, ਉਨ੍ਹਾਂ ਨੂੰ ਸੱਚਖੰਡ ਦੀ ਪ੍ਰਾਪਤੀ ਹੋਵੇਗੀ। ਸਲੋਕ, ਸਰੂਪ, ਸਮੀਪ, ਸਯੁਜ ਮੁਕਤੀਆਂ ਵਾਲੇ, ਸਰਗੁਣ ਅਵਸਥਾ ਵਾਲੇ ਜਿੰਨੇ ਵੀ ਹੋ, ਸਾਰੇ 'ਸੋ ਦਰੁ' ਦੀ ਬਾਣੀ ਦਾ ਸ਼ਾਮ ਦੇ ਸਮੇਂ ਪਾਠ ਕਰਿਆ ਕਰੋ। ਅਸੀਂ ਆਪਣੇ ਨਾਮ ਸਿਮਰਨ ਦੇ ਅਭਿਆਸ ਦਾ ਮਾਣ ਕਰਦੇ ਹੋਏ ਹੁਕਮ ਨਾ ਮੰਨਿਆ। ਹੁਣ ਸਾਨੂੰ 'ਸੋ ਦਰੁ' ਦੇ ਸਮੇਂ ਸੱਚਖੰਡ ਵਿਚ ਰਹਿਣ ਦੀ ਆਗਿਆ ਨਹੀਂ ਹੈ। ਇਸ ਪਾਠ ਤੋਂ ਮਗਰੋਂ ਫਿਰ ਉਥੇ ਹੀ ਜਾ ਬਿਰਾਜਦੇ ਹਾਂ। ਇਹਨਾਂ ਦੇ ਦਰਸ਼ਨ ਕਰ ਕੇ ਪਰਸਪਰ ਬਚਨ-ਬਿਲਾਸ ਕਰ ਕੇ ਗੁਰੂ ਨਾਨਕ ਜੀ ਪਾਸ ਵਾਪਸ ਆਏ ਤਾਂ ਗੁਰੂ ਨਾਨਕ ਦੇਵ ਜੀ ਨੂੰ ਪੁੱਛਿਆ ਕਿ ਸੁੰਨ ਸਮਾਧੀਆਂ ਵਾਲੇ ਤਾਂ ਵੇਖ ਲਏ ਪਰ ਜਿਹੜੇ ਅਲੱਗ ਅਲੱਗ ਸ਼ਕਲਾਂ ਵਾਲੇ ਮਿਲੇ ਸਨ, ਉਹ ਕੌਣ ਸਨ? ਉਹਨਾਂ ਬਾਰੇ ਦੱਸੋ। ਤਾਂ ਗੁਰੂ ਨਾਨਕ ਸਾਹਿਬ ਜੀ ਨੇ ਦੱਸਿਆ ਕਿ ਉਹ ਗੁਨਾਹਗਾਰ ਲੋਕ ਹਨ, ਜਿਨ੍ਹਾਂ ਨੇ ਬਿਪਤਾ ਦੇ ਸਮੇਂ ਅਰਦਾਸਾਂ ਕੀਤੀਆਂ ਤੇ ਮੰਨਤਾਂ ਮੰਗੀਆਂ ਪਰ ਸੁੱਖਣਾ ਨਾ ਦਿੱਤੀਆਂ। ਉਹਨਾਂ ਦੇ ਮੂੰਹ ਕਾਲੇ ਹੋ ਗਏ। ਜਿਹੜੇ ਲੋਕ ਕਿਸੇ ਗੁਰੂ ਪੀਰ ਅੱਗੇ ਨਹੀਂ ਝੁੱਕੇ, ਸਗੋਂ ਪਰਾਈ ਨਿੰਦਿਆ ਕਰਦੇ ਰਹੇ, ਉਹ ਸੂਰ ਮੂੰਹਾਂ ਵਾਲੇ ਬਣ ਗਏ। ਜਿਨ੍ਹਾਂ ਨੇ ਅਮੀਰ ਬਣ ਕੇ ਵੀ ਗ਼ਰੀਬਾਂ ਤੇ ਲੋੜਵੰਦਾਂ ਦੇ ਮੰਗਣ 'ਤੇ ਮੂੰਹ ਫੇਰ ਲਿਆ ਸੀ, ਉਹਨਾਂ ਦੇ ਮੂੰਹ ਪਿਛਲੇ ਪਾਸੇ ਕਰ ਦਿੱਤੇ ਗਏ। ਜਿਨ੍ਹਾਂ ਨੇ ਕਦੇ ਵੀ ਗੁਰੂਦੁਆਰੇ ਜਾਂ ਸੰਤਾਂ ਭਗਤਾਂ ਅੱਗੇ ਮੱਥਾ ਨਹੀਂ ਟੇਕਿਆ, ਸਗੋਂ ਹੰਕਾਰ ਵਿਚ ਆਕੜੇ ਰਹੇ, ਉਹਨਾਂ ਦੀਆਂ ਧੌਣਾਂ 'ਚ ਕਿੱਲੇ ਠੋਕੇ ਹੋਏ ਹਨ। ਅੱਗੋਂ ਜੋ ਲੋਕ ਪੁੱਠੇ ਲਟਕਦੇ ਸਨ ਜਿਨ੍ਹਾਂ ਨੇ ਧੀਆਂ ਭੈਣਾਂ ਦੇ ਪੈਸੇ ਲੈ ਕੇ ਖਾਧੇ ਸਨ ਤੇ ਉਹੋ ਧੀਆਂ ਭੈਣਾਂ ਅਪੱਛਰਾਂ ਬਣ ਕੇ ਉਹਨਾਂ ਦਾ ਮਾਸ ਖਾ ਕੇ ਬਦਲਾ ਲੈ ਰਹੀਆਂ ਸਨ ਕਿ ਤੁਸੀਂ ਵੀ ਸਾਡਾ ਸਰੀਰ ਜਾਂ ਮਾਸ ਵੇਚਿਆ ਸੀ।

ਸੋ ਇਸ ਪ੍ਰਕਾਰ ਇਹ ਕੌਤਕ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਸਾਹਿਬ ਵਿਚ ਗੁਰੂ ਅੰਗਦ ਦੇਵ ਜੀ ਨੂੰ ਦਿਖਾਇਆ। ਨਿਤਨੇਮ ਦਾ ਫਲ ਅਤੇ ਰਹਰਾਸਿ ਸਾਹਿਬ ਦੇ ਪਵਿੱਤਰ ਪਾਠ ਨਾ ਕਰਨ ਵਾਲੇ ਨੂੰ

ਦੰਡ ਦੱਸਿਆ। ਰਹਰਾਸਿ ਸ਼ਾਮ ਨੂੰ ਪੜ੍ਹਨ ਦੀ ਮਰਯਾਦਾ ਕੀਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕ੍ਰਿਪਾ ਕਰਕੇ ਅੰਮ੍ਰਿਤ ਛਕਾ ਕੇ ਅੰਮ੍ਰਿਤ ਵੇਲੇ ਪੰਜ ਬਾਣੀਆਂ : ਸ੍ਰੀ ਜਪੁ ਜੀ ਸਾਹਿਬ, ਜਾਪੁ ਸਾਹਿਬ, ਤ੍ਵਪ੍ਰਸਾਦਿ ਸ੍ਵਯੇ (ਸ੍ਰਾਵਗ ਸੁਧ ਵਾਲੇ), ਚੌਪਈ ਸਾਹਿਬ (ਹਮਰੀ ਕਰੋ ਹਾਥ ਦੈ ਰੱਛਾ ਤੋਂ ਲੈ ਕੇ ਤੀਰ ਸੱਤਦ੍ਰਵ ਗ੍ਰੰਥ ਸੁਧਾਰਾ) ਤੱਕ ਪਿੱਛੋਂ ਸ੍ਵੈਯਾ (ਪਾਂਇ ਗਹੇ ਜਬ ਤੇ ਤੁਮਰੇ... ਅਤੇ ਦੋਹਰਾ 'ਸਗਲ ਦੁਆਰ ਕਉ ਛਾਡਿ ਕੈ) ਤੇ ਸ੍ਰੀ ਅਨੰਦੁ ਸਾਹਿਬ ਸੰਪੂਰਨ ੪੦ ਪਉੜੀਆਂ ਦਾ ਪਾਠ ਕਰਨ ਦੀ ਮਰਯਾਦਾ ਤੋਰੀ ਅਤੇ ਸ਼ਾਮ ਨੂੰ ਰਹਰਾਸਿ ਸਾਹਿਬ ਸੰਪੂਰਨ ਤੇ ਰਾਤ ਨੂੰ ਸ੍ਰੀ ਕੀਰਤਨ ਸੋਹਿਲੇ ਦੀ ਮਰਯਾਦਾ ਕਾਇਮ ਕੀਤੀ। ਜਿਹੜਾ ਗੁਰੂ ਦੇ ਹੁਕਮ ਵਿਚ ਨਿਤਨੇਮ ਅਨੁਸਾਰ ਇਹ ਮਰਯਾਦਾ ਨਿਭਾਉਂਦਾ ਹੈ, ਉਹ ਧੰਨਤਾ ਯੋਗ ਹੈ। ਉਸ ਨੂੰ ਸੱਚਖੰਡ ਵਿਚ ਮਾਣ ਮਿਲਦਾ ਹੈ। ਇਸ ਤੋਂ ਭਾਵ ਇਹ ਹੈ ਕਿ ਕਿੰਨੀ ਵੀ ਅਵਸਥਾ ਕਿਉਂ ਨਾ ਹੋ ਜਾਵੇ, ਗੁਰਸਿੱਖਾਂ ਨੂੰ ਨਿਤਨੇਮ ਤਿਆਗਣ ਦੀ ਆਗਿਆ ਨਹੀਂ ਹੈ। ਭਜਨ ਦਾ ਮਾਣ ਨਹੀਂ ਕਰਨਾ, ਜਿਵੇਂ ਸੁੰਨ ਸਮਾਧੀਆਂ ਨੇ ਭਜਨ ਦਾ ਮਾਣ ਕੀਤਾ ਸੀ ਤੇ ਉਹਨਾਂ ਨੂੰ ਸੱਚਖੰਡ ਵਿੱਚੋਂ ਬਾਹਰ ਕੱਢ ਦਿੱਤਾ ਜਾਂਦਾ ਹੈ। ਗੁਰੂ ਦੇ ਬਚਨਾਂ ਦਾ ਭੈ ਧਾਰ ਕੇ ਕਦੇ ਗ਼ਲਤੀ ਨਹੀਂ ਕਰਨੀ। ਨਿਤਨੇਮ ਦੇ ਵਿਚ ਪਿਆਰ ਰੱਖਣਾ ਹੈ। ਨਿਤਨੇਮ ਕਦੇ ਛੱਡਣਾ ਨਹੀਂ। ਕਹਿਣ ਤੋਂ ਭਾਵ ਜਿਹੜਾ ਬੰਦਾ ਇਸ ਮਾਤਲੋਕ ਵਿਚ ਰਹਿਰਾਸ ਸਾਹਿਬ ਦਾ ਪਾਠ ਨਹੀਂ ਕਰਦਾ, ਉਸ ਨੂੰ ਸੱਚਖੰਡ ਵਿਚ ਢੋਈ ਪ੍ਰਾਪਤ ਨਹੀਂ ਹੁੰਦੀ, ਭਾਵੇਂ ਉਹ ਕਿਤਨੇ ਹੀ ਪੁੰਨ ਦਾਨ ਕਰੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਰਹਿਤਨਾਮਿਆਂ 'ਚ ਸ੍ਰੀ ਰਹਿਰਾਸ ਸਾਹਿਬ ਦੇ ਪਾਠ ਕਰਨ ਬਾਰੇ ਇਸ ਪ੍ਰਕਾਰ ਹੁਕਮ ਕੀਤੇ ਹਨ। ਯਥਾ :

**ਚੌਪਈ : ਠੰਢੇ ਪਾਣੀ ਜੋ ਨਹੀ ਨ੍ਹਾਵੈ॥ ਬਿਨ ਜਪੁ ਪੜ੍ਹੇ ਪ੍ਰਸਾਦ ਜੁ ਪਾਵੈ॥**
**ਬਿਨ ਰਹਿਰਾਸ ਸੰਧਿਆ ਜੋ ਖੋਵਹਿ॥ ਕੀਰਤਨ ਪੜ੍ਹੇ ਬਿਨ ਰੈਨ ਜੁ ਸੋਵਹਿ॥੧੫॥**
**ਚੁਗਲੀ ਕਰਿ ਜੋ ਕਾਜ ਬਿਗਾਰਹਿ। ਧ੍ਰਿਗ ਤਿਸ ਜਨਮ ਸੁ ਧਰਮ ਬਿਸਾਰਹਿ।**
**ਕਰੈ ਬਚਨ ਜੋ ਪਾਲਹਿ ਨਾਹੀ। ਗੋਬਿੰਦ ਸਿੰਘ ਤਿਸ ਠਉਰ ਕਤ ਨਾਹੀ॥੧੬॥**

*(ਤਨਖ਼ਾਹਨਾਮਾ, ਭਾਈ ਨੰਦ ਲਾਲ ਜੀ)*

**ਪ੍ਰਾਤਾ ਕਾਲ ਗੁਰ ਗੀਤ ਨ ਗਾਵੈ। ਰਹਿਰਾਸ ਬਿਨਾ ਪ੍ਰਸਾਦ ਜੋ ਪਾਵੈ।**
**ਬਾਹਰਮੁਖੀ ਸਿੱਖ ਤਿਸ ਜਾਨੋ। ਸਭ ਬਰਤਨ ਮਿਥਿਆ ਤਿਸ ਮਾਨੋ॥੧੪॥**
**ਲਖ ਚਉਰਾਸੀਹ ਭ੍ਰਮਤਾ ਫਿਰੈ। ਬਾਰ ਬਾਰ ਜਗ ਜਨਮੈ ਮਰੈ।**
**ਗੁਰੂ ਬਚਨ ਸਿਉ ਤੂਟਾ ਜਾਇ। ਦਰਗਹਿ ਤਾਂਕਉ ਮਿਲੈ ਸਜਾਇ॥੧੫॥**

*(ਰਹਿਤਨਾਮਾ, ਭਾਈ ਪ੍ਰਹਿਲਾਦ ਸਿੰਘ ਜੀ)*

ਸ੍ਰੀ ਰਹਰਾਸਿ ਸਟੀਕ ਸਮਾਪਤੰ

# ਕੀਰਤਨ ਸੋਹਿਲਾ

## ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਕੀਰਤਨ ਸੋਹਿਲਾ** (ਅੰਗ ੧੨) | **ਰਾਗੁ ਗਉੜੀ** (ਅੰਗ ੧੫੭) |
|---|---|
| 'ਸੋਹਿਲਾ ਰਾਗੁ' ਗਉੜੀ ਦੀਪਕੀ ਮਹਲਾ ੧<br>'ਸਿਵਰਿਹੁ' ਸਿਰਜਣਹਾਰੋ ॥੧॥<br>ਹਉ ਵਾਰੀ ਜਿਤੁ ਸੋਹਿਲੈ<br>ਦੇਹੁ ਸਜਣ 'ਅਸੀਸੜੀਆ' | ਗਉੜੀ 'ਪੂਰਬੀ' ਦੀਪਕੀ ਮਹਲਾ ੧<br>'ਸਿਵਰਹੁ' ਸਿਰਜਣਹਾਰੋ ॥੧॥<br>ਹਉ ਵਾਰੀ 'ਜਾਉ' ਜਿਤੁ ਸੋਹਿਲੈ<br>ਦੇਹੁ ਸਜਣ 'ਆਸੀਸੜੀਆ' |

**ਪਹਿਲੀ ਉਥਾਨਕਾ :** ਜਿਸ ਪ੍ਰਕਾਰ 'ਸ੍ਰੀ ਜਪੁ ਜੀ ਸਾਹਿਬ' ਸਵੇਰ ਦੀ ਸੰਧਿਆ ਤੇ ਰਹਰਾਸਿ ਸਾਹਿਬ ਸ਼ਾਮ ਦੀ ਸੰਧਿਆ ਦੀ ਬਾਨੀ ਹੈ, ਇਸੇ ਤਰ੍ਹਾਂ 'ਕੀਰਤਨ ਸੋਹਿਲਾ' ਰਾਤੀਂ ਸੌਣ ਸਮੇਂ ਦੀ ਬਾਨੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਦੇ ਪਹਿਲੇ ਤਿੰਨ ਸ਼ਬਦ ਉਚਾਰ ਕੇ ਇਸ ਬਾਨੀ ਦੇ ਪੜ੍ਹਨ ਦੀ ਹਦਾਇਤ ਸਿੱਖਾਂ ਨੂੰ ਕਰ ਦਿੱਤੀ ਸੀ। ਉਦੋਂ ਤੋਂ ਸਿੱਖ ਸੰਗਤਾਂ 'ਕੀਰਤਨ ਸੋਹਿਲੇ' ਦਾ ਪਾਠ ਕਰਦੀਆਂ ਆ ਰਹੀਆਂ ਹਨ। ਇਕ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਰਾਵੀ ਕਿਨਾਰੇ ਸ੍ਰੀ ਕਰਤਾਰਪੁਰ ਸਾਹਿਬ 'ਚ ਬਿਰਾਜ ਰਹੇ ਸਨ ਤੇ ਭਾਈ ਲਹਿਣਾ ਜੀ ਆਪ ਜੀ ਦੇ ਚਰਨਾਂ ਦੀ ਸੇਵਾ ਕਰ ਰਹੇ ਸਨ। ਚਰਨ ਘੁੱਟਦਿਆਂ ਘੁੱਟਦਿਆਂ ਭਾਈ ਲਹਿਣਾ ਜੀ ਦੇ ਹੱਥਾਂ ਨੂੰ ਖ਼ੂਨ ਲੱਗਾ ਅਤੇ ਲੱਗੀਆਂ ਹੋਈਆਂ ਝਰੀਟਾਂ ਵੇਖੀਆਂ, ਇਹ ਦੇਖ ਕੇ ਭਾਈ ਲਹਿਣਾ ਜੀ ਬੜੇ ਡਰ ਗਏ ਤੇ ਬੇਨਤੀ ਕਰ ਕੇ ਸਤਿਗੁਰਾਂ ਨੂੰ ਇਸ ਖ਼ੂਨ ਨਿਕਲਣ ਦਾ ਕਾਰਨ ਪੁੱਛਿਆ ਕਿ ਮਹਾਰਾਜ ਜੀ ! ਆਪ ਜੀ ਤਾਂ ਕਿਧਰੇ ਵੀ ਬਾਹਰ ਨਹੀਂ ਗਏ, ਫਿਰ ਇਹ ਕੰਡੇ ਚਰਨਾਂ ਵਿਚ ਕਿਵੇਂ ਲੱਗੇ ਜਿਨ੍ਹਾਂ ਕਰਕੇ ਖ਼ੂਨ ਨਿਕਲ ਰਿਹਾ ਹੈ; ਜੈਸਾ ਕਿ :

**ਬੂਝਯੋ ਲਹਿਣੇ ਦ੍ਵੈ ਕਰ ਬੰਦੇ। ਕਿਸ ਬਿਧਿ ਕੰਟਕ ਲਗੇ ਮੁਕੰਦੇ।**
**ਵਹਿਰ ਕਹੂੰ ਅਸ ਠੌਰਨ ਮਾਂਹੀ। ਗਮਨੇ ਪ੍ਰਭੂ ! ਆਪ ਕਬਿ ਨਾਂਹੀ ॥੩੫॥**
**ਅਬਿ ਲਾਗੀ ਹੈਂ ਪਰਹਿਂ ਲਖਾਈ। ਇਹ ਕਾਰਨ ਮੁਝ ਦੇਹੁ ਬਤਾਈ।**
**ਸੁਨਿਕੈ ਸ੍ਰੀ ਗੁਰ ਗਿਰਾ ਅਲਾਈ। ਏਕ ਅਯਾਲੀ ਅਜਾ ਚਰਾਈ ॥੩੬॥**
**ਦੋਹਿਰਾ :**
**ਮਨ ਇਕਾਂਤਿ ਹ੍ਵੈ ਪ੍ਰੀਤਿ ਯੁਤ ਪਢਹਿ ਸੋਹਿਲਾ ਸੋਇ। ਕੰਟਕ ਝਾਰ ਅਪਾਰ ਜਹਿਂ ਫਿਰਤਿ ਪ੍ਰੇਮ ਮਹਿਂ ਹੋਇ ॥੩੭॥**
**ਚੌਪਈ : ਹ੍ਵੈ ਸਮੀਪ ਬਿਚਰੌਂ ਤਿਹ ਸੰਗਾ। ਲਗਨੇ ਦੇਉਂ ਨ ਕੰਟਕ ਅੰਗਾ।**
**ਤਹਾਂ ਝਰੀਟ ਲਗੀ ਇਹੁ ਜਾਨਹੁ। ਲਹਿਣੇ ! ਸਾਚ ਬਚਨ ਮਮ ਮਾਨਹੁ ॥੩੮॥**
**ਪਢਹਿ ਸੋਹਿਲਾ ਜੋ ਕਿਤ ਕੋਊ। ਤਿਹ ਸਮੀਪ ਨਿਸ਼ਚੈ ਮੈ ਹੋਊਂ ॥**

ਅਰਥਾਤ ਸਤਿਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਨੂੰ ਦੱਸਿਆ ਕਿ ਜੰਗਲਾਂ ਝਾੜਾਂ ਵਿਚ ਇਕ ਅਯਾਲੀ ਬੱਕਰੀਆਂ ਚਰਾ ਰਿਹਾ ਹੈ। ਇਧਰ ਉਧਰ ਝਾੜਾਂ ਵਿਚ ਫਿਰਦਾ ਬੜੇ ਪ੍ਰੇਮ ਸਹਿਤ 'ਕੀਰਤਨ ਸੋਹਿਲਾ' ਪੜ੍ਹ ਰਿਹਾ ਹੈ। ਸਾਡਾ ਇਹ ਧਰਮ ਹੈ ਕਿ ਜਿਥੇ ਵੀ ਕੋਈ ਪ੍ਰੇਮ ਸਹਿਤ 'ਕੀਰਤਨ ਸੋਹਿਲੇ' ਦਾ ਪਾਠ ਕਰਦਾ ਹੈ

ਅਸੀਂ ਉਸ ਦੇ ਤਨ, ਮਨ, ਧਨ ਦੀ ਉਥੇ ਪਹੁੰਚ ਕੇ ਰਾਖੀ ਕਰਦੇ ਹਾਂ। ਅਸੀਂ ਉਸ ਆਜੜੀ ਦੇ ਪਿੱਛੇ ਪਿੱਛੇ ਤੁਰੇ ਫਿਰਦੇ ਸਾਂ, ਇਸ ਕਰਕੇ ਕੰਡੇ ਵੱਜ ਗਏ ਤੇ ਇਹ ਖ਼ੂਨ ਨਿਕਲ ਆਇਆ। ਉਸ ਅਯਾਲੀ ਨੂੰ ਬੁਲਾ ਕੇ ਫਿਰ ਸਤਿਗੁਰੂ ਜੀ ਨੇ ਸਮਝਾਇਆ ਕਿ ਹੇ ਭਾਈ! 'ਕੀਰਤਨ ਸੋਹਿਲੇ' ਦਾ ਪਾਠ ਦਿਨ ਵੇਲੇ ਨਹੀਂ ਕਰਨਾ ਸਗੋਂ ਰਾਤ ਨੂੰ ਸੌਣ ਸਮੇਂ ਕਰਨਾ ਹੈ। ਜੋ ਵੀ ਪ੍ਰਾਣੀ ਰਾਤੀਂ ਸੌਣ ਸਮੇਂ 'ਕੀਰਤਨ ਸੋਹਿਲਾ' ਬਾਣੀ ਦਾ ਪਾਠ ਕਰੇਗਾ, ਅਸੀਂ ਉਸ ਦੇ ਰਖਵਾਲੇ ਹੋਵਾਂਗੇ। ਉਸ ਨੂੰ ਰਾਤ ਨੂੰ ਭੈੜੇ ਸੁਪਨੇ ਨਹੀਂ ਆਉਣਗੇ, ਦਬਾਅ ਵਗ਼ੈਰਾ ਨਹੀਂ ਹੋਵੇਗਾ। ਜਮ ਦੁੱਖ ਨਹੀਂ ਦੇਣਗੇ। ਅੰਤ ਸਮੇਂ ਮੁਕਤ ਹੋਵੇਗਾ। ਇਸ ਪ੍ਰਕਾਰ ਦੇ ਬਚਨ ਕਹਿ ਕੇ ਸਤਿਗੁਰਾਂ ਨੇ ਸਿੱਖਾਂ ਨੂੰ ਰਾਤੀਂ ਸੌਣ ਸਮੇਂ 'ਕੀਰਤਨ ਸੋਹਿਲਾ' ਪੜ੍ਹਨ ਦੀ ਮਰਯਾਦਾ ਕਾਇਮ ਕੀਤੀ ਤੇ ਬਚਨ ਕੀਤੇ :

**ਕ੍ਰਿਪਾ ਦ੍ਰਿਸ਼ਟਿ ਕੌ ਦੇਖਿ ਗੁਸਾਈਂ। ਤਿਹ ਅਯਾਲਿ ਸੋਂ ਗਿਰਾ ਅਲਾਈ ॥੪੨॥**
**ਦੋਹਰਾ : ਸੋਵਨ ਸਮੈਂ ਬਖਾਨਿਯੇ ਕੰਠ ਸੋਹਿਲਾ ਜੋਇ ॥ ਅਧਿਕ ਖ਼ੁਸ਼ੀ ਬਹੁਰੋ ਕਰੀ ਦ੍ਵੈਤ ਰਿਦੈ ਤੇ ਖੋਇ ॥੪੩॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪੮)*

**ਦੂਜੀ ਉਥਾਨਕਾ :** ਜਿਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸ੍ਰੀ ਰਾਮਸਰ ਸਾਹਿਬ ਵਾਲੇ ਅਸਥਾਨ 'ਤੇ ਬਿਰਾਜਮਾਨ ਹੋ ਕੇ ਭਾਈ ਗੁਰਦਾਸ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਲਿਖਵਾ ਰਹੇ ਸਨ, ਉਸ ਸਮੇਂ ਇਕ ਵਣਜਾਰੇ (ਸੌਦਾਗਰ) ਸਿੱਖ ਨੇ ਆ ਕੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਮੈਂ ਦੇਸ਼ਾਂ ਵਿਦੇਸ਼ਾਂ ਵਿਚ ਫਿਰਦਾ ਰਹਿੰਦਾ ਹਾਂ। ਕ੍ਰਿਪਾ ਕਰਕੇ ਮੈਨੂੰ ਕੋਈ ਐਸੀ ਬਾਣੀ ਬਖ਼ਸ਼ੋ ਜਿਸ ਨਾਲ ਚੋਰਾਂ, ਉਚੱਕਿਆਂ, ਭੂਤਾਂ, ਪ੍ਰੇਤਾਂ, ਬਲਾਵਾਂ ਆਦਿ ਦਾ ਕੋਈ ਡਰ ਨਾ ਰਹੇ ਤੇ ਮੇਰੇ ਤਨ, ਮਨ, ਧਨ ਦੀ ਰੱਖਿਆ ਹੋ ਸਕੇ। ਉਸ ਸਮੇਂ ਸਤਿਗੁਰੂ ਜੀ 'ਸੋਹਿਲੇ' ਦੇ ਸ਼ਬਦ ਲਿਖਵਾ ਰਹੇ ਸਨ। ਤਿੰਨ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੇ (ਜੈ ਘਰਿ ਕੀਰਤਿ ਆਖੀਐ, ਛਿਅ ਘਰ ਛਿਅ ਗੁਰ ਛਿਅ ਉਪਦੇਸ, ਗਗਨ ਮੈ ਥਾਲ) ਲਿਖੇ ਜਾ ਚੁੱਕੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫਿਰ ਚੌਥਾ ਸ਼ਬਦ ਆਪਣੇ ਪਿਤਾ ਸਤਿਗੁਰੂ ਰਾਮਦਾਸ ਜੀ ਵਾਲਾ (ਕਾਮਿ ਕਰੋਧਿ ਨਗਰੁ ਬਹੁ ਭਰਿਆ) ਅਤੇ ਪੰਜਵਾਂ ਸ਼ਬਦ ਆਪਣਾ (ਕਰਉ ਬੇਨੰਤੀ ਸੁਣਹੁ ਮੇਰੇ ਮੀਤਾ) ਉਚਾਰ ਕੇ ਇਹ ਪੰਜੇ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਲਿਖਵਾਏ ਤੇ ਉਸ ਸਮੇਂ ਉਸ ਵਣਜਾਰੇ ਸਿੱਖ ਤੇ ਸੰਗਤਾਂ ਨੂੰ ਸੰਬੋਧਨ ਕਰ ਕੇ ਕਿਹਾ ਕਿ ਚਾਰ ਸ਼ਬਦ ਰੱਖਿਆ ਦੇ ਦੱਸਦੇ ਹਾਂ। ਇਹਨਾਂ ਦਾ ਵੀ ਪਾਠ ਕਰਿਆ ਕਰੋ।

**ਸੋਰਠਿ ਮਹਲਾ ੫ ॥ ਗੁਰ ਕਾ ਸਬਦੁ ਰਖਵਾਰੇ ॥ ਚਉਕੀ ਚਉਗਿਰਦ ਹਮਾਰੇ ॥** *(ਅੰਗ ੬੨੬)*
**ਬਿਲਾਵਲ ਮਹਲਾ ੫ ॥ ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥** *(ਅੰਗ ੮੧੯)*
**ਸਲੋਕ ॥ ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥** *(ਅੰਗ ੨੫੬)*
**ਸਲੋਕ ਮਹਲਾ ੫ ॥ ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥** *(ਅੰਗ ੫੧੯)*

ਜੋ ਵੀ ਸਿੱਖ ਇਨ੍ਹਾਂ ਪੰਜਾਂ ਸ਼ਬਦਾਂ ਵਾਲੇ 'ਕੀਰਤਨ ਸੋਹਿਲਾ' ਦੀ ਬਾਣੀ ਦਾ ਪਾਠ ਹਰ ਰੋਜ਼ ਸੌਣ ਲੱਗਿਆਂ ਕਰੇਗਾ, ਉਸ ਦੇ ਤਨ, ਮਨ, ਧਨ ਦੀ ਰੱਖਿਆ ਗੁਰੂ ਕਰੇਗਾ। ਉਦੋਂ ਤੋਂ ਚਾਰ ਰੱਖਿਆ ਦੇ ਸ਼ਬਦ ਅਤੇ ਇਹ ਪੰਜ ਸ਼ਬਦਾਂ ਵਾਲੀ 'ਸੋਹਿਲਾ' ਬਾਣੀ ਦਾ ਰਾਤੀਂ ਸੌਣ ਸਮੇਂ ਸਿੱਖ ਪਾਠ ਕਰਨ ਲੱਗੇ। ਉਹ ਵਣਜਾਰਾ ਸਿੱਖ ਮੱਥਾ ਟੇਕ ਕੇ ਆਗਿਆ ਲੈ ਕੇ ਵਿਦਾ ਹੋਇਆ ਤੇ ਵਪਾਰ ਲਈ ਚਲਾ ਗਿਆ। ਹਰ ਰੋਜ਼ ਰਾਤੀਂ 'ਕੀਰਤਨ ਸੋਹਿਲਾ' ਪੜ੍ਹ ਕੇ ਸੌਂ ਜਾਇਆ ਕਰੇ। ਕੋਈ ਚੋਰ ਆਦਿ ਉਸ ਦਾ ਨੁਕਸਾਨ ਨਾ ਕਰ ਸਕੇ ਕਿਉਂਕਿ ਉਸ ਦੇ ਆਲੇ-ਦੁਆਲੇ ਲੋਹੇ ਦਾ ਕੋਟ ਹੋ ਜਾਇਆ ਕਰੇ। ਇਕ ਦਿਨ ਬੜਾ ਥੱਕਿਆ ਹੋਇਆ ਸੀ। ਲੇਟਿਆਂ ਲੇਟਿਆਂ ਹੀ ਰਾਤੀਂ 'ਸੋਹਿਲੇ' ਦਾ ਪਾਠ ਕਰਨ ਲੱਗ ਪਿਆ ਤੇ ਨੀਂਦ ਆ ਗਈ। ਕੋਟ ਵਿੱਚੋਂ ਮੋਰੇ ਰਹਿ ਗਏ। ਚੋਰਾਂ ਦਾ ਦਾਅ ਲੱਗ ਗਿਆ। ਉਨ੍ਹਾਂ ਚੋਰਾਂ ਨੇ ਆ ਕੇ ਉਸ ਦੇ ਘੋੜੇ ਖੋਲ੍ਹ ਲਏ। ਜਦੋਂ ਚੱਲਣ ਲੱਗੇ ਤਾਂ ਇਸ ਸਿੱਖ ਨੂੰ ਜਾਗ ਆ ਗਈ। ਇਸ ਨੇ ਉਸੇ ਸਮੇਂ 'ਸੋਹਿਲੇ' ਦਾ ਸੰਪੂਰਨ ਪਾਠ ਕੀਤਾ ਤੇ ਕੋਟ ਮੁਕੰਮਲ

ਹੋ ਗਿਆ। ਚੋਰ ਬਾਹਰ ਨਾ ਜਾ ਸਕੇ ਤੇ ਚੋਰਾਂ ਨੇ ਉਸ ਨੂੰ ਵੱਡਾ ਸ਼ਕਤੀਮਾਨ ਜਾਣ ਕਰਕੇ ਇਸ ਕੋਟ ਬਣਨ ਦਾ ਕਾਰਨ ਪੁੱਛਿਆ ਤੇ ਮੁਆਫ਼ੀ ਮੰਗੀ। ਉਸ ਸਿੱਖ ਨੇ ਦੱਸਿਆ ਕਿ ਭਾਈ, ਮੈਂ ਗੁਰੂ ਦੇ ਹੁਕਮ ਅਨੁਸਾਰ ਹਰ ਰੋਜ਼ ਰਾਤੀਂ ਸੌਣ ਲੱਗਿਆਂ 'ਕੀਰਤਨ ਸੋਹਿਲਾ' ਦਾ ਪਾਠ ਕਰ ਕੇ ਸੌਂਦਾ ਹਾਂ। ਇਸ ਕਰਕੇ ਕੋਟ ਹੋ ਜਾਂਦਾ ਹੈ। ਜਿਹੜਾ ਵੀ ਸਿੱਖ ਰਾਤ ਨੂੰ ਸੌਣ ਸਮੇਂ 'ਕੀਰਤਨ ਸੋਹਿਲਾ' ਪੜ੍ਹ ਕੇ ਸੌਂਵੇਂਗਾ, ਉਸ ਦੇ ਤਨ, ਮਨ, ਧਨ ਦੀ ਰੱਖਿਆ ਸਤਿਗੁਰੂ ਜੀ ਇਸੇ ਤਰ੍ਹਾਂ ਕਰਦੇ ਹਨ। ਸੋਹਿਲੇ ਦਾ ਪਾਠ ਪ੍ਰਤੱਖ ਚੋਰਾਂ ਤੋਂ ਤੇ ਅੰਤ੍ਰੀਵ ਕਾਮ, ਕ੍ਰੋਧ ਰੂਪੀ ਚੋਰਾਂ ਤੋਂ ਬਚਣ ਲਈ ਰਾਤ ਨੂੰ ਸੌਣ ਲੱਗਿਆਂ ਮਨ ਇਕਾਗਰ ਕਰਕੇ ਕਰਨਾ ਹੈ ਤਾਂ ਕਿ ਸ਼ੁਭ ਗੁਣਾਂ ਰੂਪੀ ਧਨ ਨੂੰ ਕੋਈ ਸੰਨ੍ਹ ਲਾ ਕੇ ਲੁੱਟ ਨਾ ਸਕਣ। ਦੈਵੀ ਸੰਪਦਾ ਰੂਪੀ ਧਨ ਅਤੇ ਸ੍ਰਵਣ, ਮੰਨਣ ਰੂਪੀ ਘੋੜਿਆਂ ਨੂੰ ਕੋਈ ਚੁਰਾ ਨਾ ਸਕੇ। (ਇਨ੍ਹਾਂ ਚਾਰੇ ਸ਼ਬਦਾਂ ਦੀ ਸੋਹਿਲੇ ਤੋਂ ਪੜ੍ਹਨ ਦੀ ਰੀਤ ਪਰੰਪਰਾ ਅਨੁਸਾਰ ਹੈ ਜੋ ਸੰਪ੍ਰਦਾ ਵਿਚ ਜਿਉਂ ਦੀ ਤਿਉਂ ਚੱਲੀ ਆ ਰਹੀ ਹੈ।

***ਨੋਟ:*** ਦੋਵੇਂ ਉਥਾਨਕਾ ਵਿਚ ਜੋ ਉਪਰੋਕਤ ਵੀਚਾਰ ਆਈ ਹੈ ਝਰੀਟਾਂ ਲੱਗ ਕੇ ਖ਼ੂਨ ਸਿਮਣਾ ਤੇ ਸਿੱਖ ਦੇ ਸੋਹਿਲੇ ਪੜ੍ਹਨ ਤੋਂ ਚੋਰਾਂ ਤੋਂ ਰੱਖਿਆ ਹੋਣੀ ਇਹ ਦੋਵੇਂ ਰੂਹਾਨੀ ਕੌਤਕ ਸਿੱਖਾਂ ਨੂੰ ਸੋਹਿਲੇ ਨਾਮ ਦੀ ਬਾਨੀ ਦੇ ਨਿੱਤਨੇਮ ਵਿਚ ਪ੍ਰਪੱਕ ਕਰਨ ਲਈ ਹਨ। ਬਾਕੀ ਵਿਸਤਾਰ ਸਹਿਤ 'ਗੁਰਬਾਣੀ ਪਾਠ ਦਰਪਣ' ਦੇ ਪੰਨਾ ੧੬੧ ਤੋਂ ਪੜ੍ਹੋ ਜੀ।

# ਸੋਹਿਲਾ, ਰਾਗੁ ਗਉੜੀ ਦੀਪਕੀ, ਮਹਲਾ ੧

# ੴ ਸਤਿਗੁਰ ਪ੍ਰਸਾਦਿ ॥

'ਸੋਹਿਲਾ' = ਬਾਣੀ ਦਾ ਆਪਣੀ ਰਚਨਾ ਵਿਚ ਨਾਮ ਹੈ, ਭਾਈ ਗੁਰਦਾਸ ਜੀ ਨੇ ਇਸ ਦਾ ਨਾਮ 'ਕੀਰਤਨ ਸੋਹਿਲਾ' ਜਾਂ 'ਆਰਤੀ ਸੋਹਿਲਾ' ਲਿਖਿਆ ਹੈ।

**ਸੰਝੈ ਸੋਦਰੁ ਗਾਵਣਾ ਮਨ ਮੇਲੀ ਕਰਿ ਮੇਲਿ ਮਿਲੰਦੇ।** *(ਵਾਰ ੬, ਪਉੜੀ ੩)*

**ਰਾਤੀ ਕੀਰਤਿ ਸੋਹਿਲਾ ਕਰਿ ਆਰਤੀ ਪਰਸਾਦੁ ਵੰਡੰਦੇ।**

**ਰਾਤ ਆਰਤੀ ਸੋਹਿਲਾ ਮਾਇਆ ਵਿਚਿ ਉਦਾਸੁ ਰਹਾਇਆ।** *(ਵਾਰ ੨੬, ਪਉੜੀ ੪)*

ਭਾਈ ਮਨੀ ਸਿੰਘ ਜੀ ਨੇ ਇਸ ਬਾਣੀ ਦਾ ਨਾਮ 'ਕੀਰਤਨ ਸੋਹਿਲਾ' ਲਿਖਿਆ ਹੈ, ਪਰ ਗੁਰੂ ਅਰਜਨ ਦੇਵ ਜੀ ਨੇ ਸੰਪਾਦਨਾ ਸਮੇਂ ਇਸ ਬਾਣੀ ਦਾ ਨਾਮ (ਸਿਰਲੇਖ) 'ਸੋਹਿਲਾ' ਕਰਕੇ ਲਿਖਿਆ ਹੈ। ਦੋਹਾਂ ਦਾ ਭਾਵ ਇੱਕੋ ਬਾਣੀ ਤੋਂ ਹੈ, ਕੋਈ ਭਰਮ ਨਹੀਂ ਕਰਨਾ। **ਸੋਹਿਲਾ** = ਦੇ ਅਰਥ 'ਜਸ' ਜਾਂ 'ਅਨੰਦ' ਵੀ ਹਨ ਭਾਵ ਇਸ ਬਾਣੀ 'ਚ ਪ੍ਰਭੂ ਦਾ ਜਸ ਗਾਇਆ ਗਿਆ ਹੈ ਤੇ ਜਿਸ ਨੂੰ ਪੜ੍ਹ ਸੁਣ ਕੇ ਆਤਮਿਕ ਅਨੰਦ ਦੀ ਪ੍ਰਾਪਤੀ ਵੀ ਹੁੰਦੀ ਹੈ। **ਸੋਹਿਲਾ** = ਖ਼ੁਸ਼ੀ ਦੇ ਗੀਤ ਜਾਂ ਸੁਹਾਗ ਦੇ ਗੀਤ ਨੂੰ ਵੀ ਕਿਹਾ ਜਾਂਦਾ ਹੈ ਜੋ ਲੜਕੀ ਦੇ ਵਿਆਹ ਸਮੇਂ ਗਾਏ ਜਾਂਦੇ ਹਨ। ਇਨ੍ਹਾਂ ਵਿਚ ਵਿਛੋੜੇ ਦਾ ਦਰਦ ਅਤੇ ਮਿਲਾਪ ਦੀ ਖ਼ੁਸ਼ੀ ਸ਼ਾਮਿਲ ਹੁੰਦੀ ਹੈ। **ਸੋਹਿਲਾ** = ਇਕ ਛੰਦ ਦਾ ਨਾਮ ਵੀ ਹੈ। ਇਥੇ ਇਸ ਬਾਣੀ ਦਾ ਨਾਮ ਸਤਿਗੁਰਾਂ ਨੇ 'ਸੋਹਿਲਾ' ਰੱਖਿਆ ਹੈ। ਇਸ ਬਾਣੀ ਦਾ ਇਹ ਪਹਿਲਾ ਸ਼ਬਦ ਹੈ ਜੋ ਗਉੜੀ ਰਾਗਣੀ ਦੀ ਦੀਪਕੀ ਜਾਤੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਦੇ ਹਨ ਭਾਵ ਜਿਹੜੇ ਪੁਰਸ਼ ਵਾਹਿਗੁਰੂ ਦਾ ਜਸ ਗਾਉਂਦੇ ਹਨ, ਉਹਨਾਂ ਤਾਈਂ ਗਿਆਨ ਰੂਪ ਦੀਪ = ਦੀਵੇ ਕੀ = ਦੀ ਤਰ੍ਹਾਂ ਪ੍ਰਕਾਸ਼ ਕਰਨ ਵਾਲੀ ਇਹ ਗਉੜੀ ਰਾਗਣੀ ਹੈ **ਵਾ:** ਜੋ ਰਾਗੁ = ਪ੍ਰੇਮ ਕਰਨ ਵਾਲੀ ਗਉੜੀ ਦੀ ਨਿਆਈਂ ਬੁੱਧੀ ਹੈ ਤਿਸ ਵਿਚ ਇਹ ਬਾਣੀ ਗਿਆਨ ਦਾ ਦੀਪਕ = ਪ੍ਰਕਾਸ਼ ਕਰਨ ਵਾਲੀ ਹੈ।

੧ = ਜੋ ਅਦ੍ਵੈਤ ਸਰੂਪ ਪ੍ਰਭੂ ਹੈ। ੴ = ਉਚਾਰਣ ਮਾਤ੍ਰ ਨਾਲ ਰੱਖਿਆ ਕਰਨ ਵਾਲਾ ਹੈ। ਉਹ

ਸਤਿ = ਨਾਸ ਤੋਂ ਰਹਿਤ ਗੁਰ = ਚੇਤਨ ਤੇ ਪ੍ਰਸਾਦਿ = ਅਨੰਦ ਸਰੂਪ ਹੈ **ਅਥਵਾ** ਇਕ ਜੋ ਅਦ੍ਵੈਤ ਸਰੂਪ ਪ੍ਰਭੂ ਹੈ, ਉਹ ਸਤਿਗੁਰਾਂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

***ਪ੍ਰਸ਼ਨ :*** *ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਉਸ ਪ੍ਰਭੂ ਦਾ ਜਸ ਕਿਥੇ ਬੈਠ ਕੇ ਗਾਉਣਾ ਚਾਹੀਦਾ ਹੈ?*

***ਗੁਰ ਉੱਤਰ :*** ਤਦ ਉੱਤਰ ਵਿਚ ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

## ਜੈ ਘਰਿ ਕੀਰਤਿ ਆਖੀਐ; ਕਰਤੇ ਕਾ ਹੋਇ ਬੀਚਾਰੋ ॥

ਹੇ ਭਾਈ! ਜੈ = ਜਿਸ ਸਤਿਸੰਗਤ ਰੂਪੀ ਘਰਿ = ਗ੍ਰਹਿ ਵਿਚ ਉਸ ਪ੍ਰਭੂ ਦਾ ਕੀਰਤਿ = ਜਸ ਭਾਵ ਕੀਰਤਨ ਆਖੀਐ = ਆਖਿਆ ਜਾਂਦਾ ਹੈ ਅਤੇ ਫਿਰ ਕਰਤੇ = ਕਰਣਹਾਰ (ਪ੍ਰਭੂ) ਦਾ ਸਤਿ ਅਸਤਿ ਰੂਪੀ ਬੀਚਾਰੋ = ਵੀਚਾਰ ਹੋਇ = ਹੁੰਦਾ ਹੈ।

## ਤਿਤੁ ਘਰਿ ਗਾਵਹੁ ਸੋਹਿਲਾ; ਸਿਵਰਿਹੁ ਸਿਰਜਣਹਾਰੋ ॥੧॥

ਤਿਤੁ = ਉਸ ਸਤਿਸੰਗਤ ਰੂਪੀ ਘਰਿ = ਗ੍ਰਹਿ ਵਿਚ ਤੁਸੀਂ ਮਿਲ ਕੇ ਉਸ ਪ੍ਰਭੂ ਦਾ ਸੋਹਿਲਾ = ਜਸ ਗਾਵਹੁ = ਗਾਵਣਾ ਕਰੋ ਅਤੇ ਸੰਸਾਰ ਦੇ ਸਿਰਜਣਹਾਰੋ = ਪੈਦਾ ਕਰਨ ਵਾਲੇ ਨੂੰ ਸਿਵਰਿਹੁ = ਸਿਮਰੋ ਭਾਵ ਯਾਦ ਕਰਿਆ ਕਰੋ॥੧॥

## ਤੁਮ ਗਾਵਹੁ; ਮੇਰੇ ਨਿਰਭਉ ਕਾ ਸੋਹਿਲਾ ॥

ਹੇ ਭਾਈ! ਤੁਮ = ਤੁਸੀਂ ਮੇਰੇ ਨਿਰਭਉ = ਭੈ ਰਹਿਤ (ਪ੍ਰਭੂ) ਦੀ ਪ੍ਰਾਪਤੀ ਦਾ ਅਨੰਦ ਦੇਣ ਵਾਲਾ ਸੋਹਿਲਾ = ਜਸ ਜ਼ਰੂਰ ਗਾਵਹੁ = ਗਾਵਿਆ ਕਰੋ।

***ਨੋਟ :*** ਤਿੰਨ ਕਰਮ ਪ੍ਰਧਾਨ ਦੱਸੇ ਹਨ : ਗੁਰਬਾਣੀ ਦਾ ਕੀਰਤਨ, ਗੁਰਬਾਣੀ ਦੀ ਕਥਾ, ਸਿਵਰਿਹੁ = ਸਿਮਰਨ (ਗੁਰਮੰਤ੍ਰ ਜਾਂ ਮੂਲਮੰਤ੍ਰ ਦਾ) ਇਹਨਾਂ ਤਿੰਨਾਂ ਵਿਚ ਮਨ ਨੂੰ ਲਾਈ ਰੱਖੇ, ਕਦੇ ਵੀ ਵਿਹਲਾ ਨਾ ਛੱਡੇ; ਜੈਸਾ ਕਿ :

**ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥** *(ਜਪੁ ਜੀ ਸਾਹਿਬ, ਅੰਗ ੨)*

***ਪ੍ਰਸ਼ਨ :*** *ਹੇ ਸਤਿਗੁਰੂ ਜੀ! ਗਾਉਣੇ ਕਰਕੇ ਲਾਭ ਕੀ ਹੋਵੇਗਾ?*

***ਗੁਰ ਉੱਤਰ :***

## ਹਉ ਵਾਰੀ, ਜਿਤੁ ਸੋਹਿਲੈ; ਸਦਾ ਸੁਖੁ ਹੋਇ ॥੧॥ਰਹਾਉ ॥

ਹਉ = ਅਸੀਂ ਤਾਂ ਵਾਰੀ = ਕੁਰਬਾਨ ਭਾਵ ਸਦਕੇ ਜਾਂਦੇ ਹਾਂ। ਜਿਤੁ = ਜਿਸ ਸੋਹਿਲੇ ਨੂੰ ਪੜ੍ਹ ਕੇ **ਵਾ:** ਸੋਹਿਲੈ = ਜਸ ਨੂੰ ਗਾ ਕੇ ਸਦੀਵੀ ਆਤਮਿਕ ਸੁਖ ਪ੍ਰਾਪਤ ਹੋਇ = ਹੁੰਦਾ ਹੈ॥੧॥ਰਹਾਉ॥ ਜੈਸਾ ਕਿ :

**ਸਦਾ ਸੁਖੁ ਕਲਿਆਨੁ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ ॥** *(ਰਾਮਕਲੀ ਮਹਲਾ ੫, ਅੰਗ ੯੨੬)*

**ਜੇ ਲੋੜਹਿ ਸਦਾ ਸੁਖੁ ਭਾਈ ॥ ਸਾਧੂ ਸੰਗਤਿ ਗੁਰਹਿ ਬਤਾਈ ॥** *(ਬਸੰਤ ਮਹਲਾ ੫, ਅੰਗ ੧੧੮੨)*

***ਪ੍ਰਸ਼ਨ :*** *ਫਿਰ ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ! ਜਿਸ ਦਾ ਗਾਉਣ ਨਾਲ ਸਦੀਵੀ ਸੁੱਖ ਮਿਲ ਜਾਂਦਾ ਹੈ, ਉਹ ਪ੍ਰਭੂ ਕੈਸਾ ਹੈ?*

***ਗੁਰ ਉੱਤਰ :*** ਤਦ ਉੱਤਰ ਵਿਚ ਗੁਰੂ ਜੀ ਫ਼ੁਰਮਾਉਂਦੇ ਹਨ:

## ਨਿਤ ਨਿਤ ਜੀਅੜੇ ਸਮਾਲੀਅਨਿ; ਦੇਖੈਗਾ ਦੇਵਣਹਾਰੁ ॥

ਹੇ ਭਾਈ! ਜੋ ਨਿਤ = ਸਦਾ ਰਹਿਣ ਵਾਲਾ ਪ੍ਰਭੂ (ਨਿਤਯ ਸਰੂਪ) ਨਿਤ = ਹਰ ਰੋਜ਼ ਹੀ ਜੀਅੜੇ = ਜੀਵਾਂ

ਨੂੰ ਸਮਾਲੀਅਨਿ = ਸੰਭਾਲਦਾ ਹੈ, ਉਹ ਦੇਵਣਹਾਰੁ = ਦਾਤਾਰ ਪ੍ਰਭੂ ਤੁਹਾਡੇ ਵੱਲ ਵੀ ਕ੍ਰਿਪਾ ਦ੍ਰਿਸ਼ਟੀ ਕਰਕੇ ਜ਼ਰੂਰ ਦੇਖੇਗਾ ਭਾਵ ਤੁਹਾਡੇ ਉੱਤੇ ਵੀ ਬਖ਼ਸ਼ਿਸ਼ ਕਰੇਗਾ।

**ਅਥਵਾ** ਨਿਤ = ਨਿਤਪ੍ਰਤੀ ਹੀ ਜੀਅੜੇ = ਹਿਰਦੇ ਨਾਲ ਨਿਤ = ਨਿਤਯ ਸਰੂਪ ਨੂੰ ਸਮਾਲੀਅਨਿ = ਚੇਤੇ ਕਰਿਆ ਕਰੋ, ਫਿਰ ਉਹ ਵਾਹਿਗੁਰੂ ਕ੍ਰਿਪਾ ਭਰੀ ਦ੍ਰਿਸ਼ਟੀ ਨਾਲ ਦੇਖੈਗਾ = ਦੇਖਣਾ ਕਰੇਗਾ। ਦੇਵਣਹਾਰ = ਜੋ ਨਾਮ, ਧਨ, ਬ੍ਰਹਮ ਗਿਆਨ, ਮੁਕਤੀ ਆਦਿਕ ਸਭ ਦਾਤਾਂ ਨੂੰ ਦੇਣ ਵਾਲਾ ਹੈ, ਭਾਵ ਸਭ ਨੂੰ ਰੋਜ਼ੀ ਦੇਣ ਵਾਲਾ ਹੈ।

## ਤੇਰੇ ਦਾਨੈ ਕੀਮਤਿ ਨਾ ਪਵੈ; ਤਿਸੁ ਦਾਤੇ ਕਵਣੁ ਸੁਮਾਰੁ ॥੨॥

ਹੇ ਭਾਈ! ਤੇਰੇ ਪਾਸੋਂ ਤਾਂ ਉਸ ਦੁਆਰਾ ਦਿੱਤੇ ਗਏ ਦਾਨੈ = ਦਾਨ ਦੀ ਵੀ ਕੀਮਤ ਨਹੀਂ ਪੈ ਸਕਣੀ, ਫਿਰ ਤਿਸੁ = ਉਸ ਦਾਤੇ (ਪ੍ਰਭੂ) ਦੀ ਸੁਮਾਰੁ = ਗਿਣਤੀ ਭਲਾ ਕਵਣੁ = ਕੌਣ ਕਰ ਸਕਦਾ ਹੈ ? ਭਾਵ ਉਸ ਨੇ ਕਿਤਨਾ ਕੁ ਦਾਨ ਦਿੱਤਾ ਹੈ, ਕੋਈ ਗਿਣਤੀ ਨਹੀਂ ਕਰ ਸਕਦਾ॥੨॥ ਜੈਸਾ ਕਿ :

**ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥** *(ਵਡਹੰਸ ਕੀ ਵਾਰ ਮਹਲਾ ੪, ਅੰਗ ੫੯੫)*

**ਅਥਵਾ** ਹੇ ਭਾਈ! ਤੇਰੇ ਪਾਸੋਂ ਉਸ ਪ੍ਰਭੂ ਦੇ ਦਾਨੈ = ਦਾਨੇ **ਵਾ:** ਦਾਨੇ ਦਿਵਾਨੇ ਮਸਤਾਨੇ ਆਦਿ ਦੀ ਵੀ ਕੀਮਤ ਨਹੀਂ ਪੈ ਸਕਦੀ। ਫਿਰ ਉਨ੍ਹਾਂ ਨੂੰ ਦੀਵਾਨਗੀ ਦੇਣ ਵਾਲੇ ਉਸ ਦਾਤੇ = ਪ੍ਰਭੂ ਦੀ ਸੁਮਾਰੁ = ਗਿਣਤੀ ਕੌਣ ਕਰ ਸਕਦਾ ਹੈ, ਭਾਵ ਕੋਈ ਨਹੀਂ ਕਰ ਸਕਦਾ।

**੧. ਦਾਨੇ :** ਅਕਲ ਵਾਲੇ, ਗਿਆਨਵਾਨ ਅਤੇ ਸਮਝਦਾਰ, ਜਿਹੜੇ ਉੱਤੋਂ ਤਾਂ ਵਿਵਹਾਰਕ ਕੰਮਾਂ 'ਚ ਲੱਗੇ ਹੋਏ ਦਿੱਸਦੇ ਹਨ, ਪਰ ਅੰਦਰੋਂ ਹਮੇਸ਼ਾਂ ਪ੍ਰਭੂ ਨਾਲ ਲਿਵ ਜੋੜੀ ਰੱਖਦੇ ਹਨ। ਜੈਸਾ ਕਿ :

**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ੍ ॥** *(ਸਲੋਕ ਸੇਖ ਫਰੀਦ ਕੇ, ਅੰਗ ੧੩੮੪)*

**ਦੀਸਹਿ ਸਭ ਮਹਿ ਸਭ ਤੇ ਰਹਤੇ ॥**
**ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥** *(ਗਉੜੀ ਮ: ੫ ਗੁਆਰੇਰੀ, ਅੰਗ ੧੮੧)*

**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥**
**ਤਿਨ੍ ਨੇਹੁ ਲਗਾ ਰਬ ਸੇਤੀ ਦੇਖਨੇ੍ ਵੀਚਾਰਿ ॥** *(ਆਸਾ ਦੀ ਵਾਰ, ਅੰਗ ੪੭੩)*

**ਗਲ ਨ ਬਾਹਰਿ ਨਿਕਲੈ ਹੁਕਮੀ ਬੰਦੇ ਕਾਰ ਕਰਾਰੀ।** *(ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੨)*

**ਗੁਰਸਿਖੀ ਗੁਰਸਿਖ ਸੁਣ, ਅੰਦਰਿ ਸਿਆਣਾ ਬਾਹਰਿ ਭੋਲਾ।**
**ਵਾਹਿਗੁਰੂ ਗੁਰੁ ਸਬਦੁ ਲੈ, ਪਿਰਮ ਪਿਆਲਾ ਚੁਪਿ ਚਬੋਲਾ।** *(ਭਾਈ ਗੁਰਦਾਸ ਜੀ, ਵਾਰ ੫, ਪਉੜੀ ੧੧)*

**੨. ਦਾਨੇ ਦੀਵਾਨੇ :** ਜਿਹੜੇ ਅੰਦਰੋਂ ਲਿਵ ਲਾਈ ਰੱਖਦੇ ਹਨ, ਪਰ ਬਾਹਰਲੇ ਵਿਵਹਾਰਾਂ ਵੱਲੋਂ ਦੀਵਾਨੇ ਭਾਵ ਮਸਤ ਹੀ ਰਹਿੰਦੇ ਹਨ। ਜੈਸਾ ਕਿ :

**ਸਿਦਕ ਸਬੂਰੀ ਸਾਬਤੇ ਮਸਤੀ ਹੁਸੀਆਰੀ।** *(ਭਾਈ ਗੁਰਦਾਸ ਜੀ, ਵਾਰ ੯, ਪਉੜੀ ੩)*

**ਭਾਇ ਭਗਤਿ ਭੈ ਚਲਣਾ ਮਸਤ ਅਲਮਸਤ ਸਦਾ ਹੁਸਿਆਰੀ।** *(ਭਾਈ ਗੁਰਦਾਸ ਜੀ, ਵਾਰ ੧੧, ਪਉੜੀ ੧)*

**੩. ਦਾਨੇ ਦੀਵਾਨੇ ਮਸਤਾਨੇ :** ਜਿਹੜੇ ਪ੍ਰਭੂ ਦੇ ਅਨੰਦ ਵਿਚ ਐਸੇ ਮਸਤ ਹੁੰਦੇ ਹਨ ਕਿ ਵਿਹਾਰਾਂ ਦੀ ਤੇ ਸਰੀਰ ਦੀ ਸੋਝੀ ਵੀ ਨਹੀਂ ਰਹਿੰਦੀ; ਜੈਸਾ ਕਿ :

**ਬ੍ਰਹਮ ਗਿਆਨੀ ਕੈ ਨਾਹੀ ਧੰਧਾ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੩)*

**ਮਨ ਤੇ ਬਿਸਰਿਓ ਸਗਲੋ ਧੰਧਾ ਗੁਰ ਕੀ ਚਰਣੀ ਲਾਏ ॥** *(ਧਨਾਸਰੀ ਮਹਲਾ ੫, ਅੰਗ ੬੭੧)*

**ਗੁਰਮੁਖਿ ਸੁਖ ਫਲ ਪਿਰਮ ਰਸੁ ਦੇਹ ਬਿਦੇਹ ਪਰਮ ਪਦੁ ਪਾਵੈ।**
*(ਭਾਈ ਗੁਰਦਾਸ ਜੀ, ਵਾਰ ੬, ਪਉੜੀ ੧੧)*

## ਸੰਬਤਿ ਸਾਹਾ ਲਿਖਿਆ; ਮਿਲਿ ਕਰਿ ਪਾਵਹੁ ਤੇਲੁ ॥

ਜਿਸ ਤਰ੍ਹਾਂ ਲੜਕੀ ਦੇ ਵਿਆਹ ਸਮੇਂ ਸੰਬਤਿ = ਸਾਲ ਅਤੇ ਸਾਹਾ = ਵਿਆਹ ਦਾ ਦਿਨ, ਲਿਖਿਆ ਜਾਂਦਾ ਹੈ ਅਤੇ ਵਿਆਹ ਵਾਲੀ ਲੜਕੀ ਦੀਆਂ ਤਾਈਆਂ, ਚਾਚੀਆਂ, ਸਹੇਲੀਆਂ ਆਦਿ ਨੂੰ ਕਿਹਾ ਜਾਂਦਾ ਹੈ ਕਿ ਸਾਰੀਆਂ ਮਿਲਿ ਕਰਿ = ਮਿਲ ਕਰਕੇ ਲੜਕੀ ਦੇ ਸਿਰ ਵਿਚ ਸ਼ਗਨਾਂ ਦਾ ਤੇਲ ਪਾਵਹੁ ਭਾਵ ਤੇਲ ਚੋਵੋ ਅਰਥਾਤ ਇਸ ਨੂੰ ਮਾਈਏ ਦੀ ਰਸਮ ਕਿਹਾ ਜਾਂਦਾ ਹੈ ਕਿ ਵਿਆਹੁਤਾ ਲੜਕੀ ਦੇ ਸਿਰ ਵਿਚ ਤਾਈਆਂ, ਚਾਚੀਆਂ, ਮਾਮੀਆਂ, ਮਾਸੀਆਂ, ਸਖੀਆਂ ਆਦਿ ਦੁਆਰਾ ਵਿਆਹ ਦਾ ਸਮਾਂ ਨਿਸਚਤ ਹੋਣ 'ਤੇ ਸ਼ਗਨਾਂ ਦਾ ਤੇਲ ਚੋਇਆ ਜਾਂਦਾ ਹੈ ਤੇ ਸਾਰੀਆਂ ਔਰਤਾਂ ਸੁਹਾਗ ਦੇ ਗੀਤ ਗਾਉਂਦੀਆਂ ਹਨ ਤੇ ਲੜਕੀ ਨੂੰ ਅਸੀਸਾਂ ਦਿੰਦੀਆਂ ਹਨ।

## ਦੇਹੁ ਸਜਣ ਅਸੀਸੜੀਆ; ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥

ਫਿਰ ਉਹ ਲੜਕੀ ਵੀ ਆਪਣੀਆਂ ਸਖੀਆਂ ਸਹੇਲੀਆਂ ਨੂੰ ਆਖਦੀ ਹੈ ਕਿ ਹੇ ਸਜਣੁ = ਸੱਜਣੀਓਂ ! ਤੁਸੀਂ ਸਾਰੀਆਂ ਮੈਨੂੰ ਅਸੀਸੜੀਆ = ਅਸੀਸਾਂ ਦੇਹੁ = ਦੇਵੋ ਕਿ ਜਿਉ = ਜਿਸ ਕਰਕੇ ਮੇਰਾ ਸਾਹਿਬ = (ਮਾਲਕ) ਪਤੀ ਸਿਉ = ਨਾਲ ਸੁਖਦਾਇਕ ਮੇਲੁ = ਮਿਲਾਪ ਹੋਵੇ ॥੩॥

## ਘਰਿ ਘਰਿ ਏਹੋ ਪਾਹੁਚਾ; ਸਦੜੇ ਨਿਤ ਪਵੰਨਿ ॥

ਫਿਰ ਘਰਾਂ ਘਰਾਂ ਵਿਚ ਏਹੋ ਵਿਆਹ ਪਾਹੁਚਾ = ਗੰਢਾਂ ਦੇ ਸਦੜੇ = ਸੁਨੇਹੇ ਨਾਈ ਆਦਿ ਨਿਤ = ਹਰ ਰੋਜ਼ ਪਵੰਨਿ = ਪਾਉਂਦੇ ਹਨ ਭਾਵ ਦਿੰਦੇ ਹਨ **ਅਥਵਾ** ਘਰਾਂ ਘਰਾਂ ਵਿਚ ਇਹ ਨਾਈ ਆਦਿ ਲਾਗੀ ਪਹੁੰਚ ਕੇ ਨਿਤ = ਨਿਤਾਪ੍ਰਤੀ ਸਦੜੇ = ਸੁਨੇਹੇ ਪਵੰਨਿ = ਪਾਉਂਦੇ ਹਨ ਭਾਵ ਦਿੰਦੇ ਹਨ **ਅਥਵਾ** ਘਰਾਂ ਘਰਾਂ ਵਿਚ ਫਿਰ ਇਹੋ ਗੱਲ ਪਹੁੰਚ ਜਾਂਦੀ ਹੈ ਤੇ ਹਰ ਰੋਜ਼ ਸਦੜੇ = ਸੁਨੇਹੇ ਪਵੰਨਿ = ਪਾਏ ਜਾਂਦੇ ਹਨ ਭਾਵ ਚਿੱਠੀਆਂ ਭੇਜੀਆਂ ਜਾਂਦੀਆਂ ਹਨ।

## ਸਦਣਹਾਰਾ ਸਿਮਰੀਐ; ਨਾਨਕ ਸੇ ਦਿਹ ਆਵੰਨਿ ॥੪॥੧॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਦਣਹਾਰਾ = ਸੱਦਣ ਵਾਲੇ ਭਾਵ ਲਾੜੇ ਦੇ ਮਾਪੇ, ਸਾਹੇ ਦੀ ਚਿੱਠੀ, ਲੜਕੀ ਵਾਲੇ ਕੁੜਮਾਂ ਦੇ ਘਰ ਭੇਜਦੇ ਹਨ। ਉਹ ਪਤੀ ਦਾ ਆਪਣੇ ਘਰਵਾਲੀ ਬਣਨ ਵਾਲੀ ਨੂੰ ਸੱਦਾ ਹੀ ਹੁੰਦਾ ਹੈ। ਇਸ ਕਰਕੇ ਸੱਦਣਹਾਰਾ ਲਾੜਾ ਹੀ ਹੋਇਆ। ਉਸ ਨੂੰ ਸਿਮਰੀਐ = ਯਾਦ ਕਰਦਿਆਂ ਕਰਦਿਆਂ ਆਖ਼ਿਰਕਾਰ ਸੇ = ਉਹ ਵਿਆਹ ਵਾਲਾ ਦਿਹ = ਦਿਨ ਆਵੰਨਿ = ਆ ਜਾਂਦਾ ਹੈ ॥੪॥੧॥

***ਨੋਟ :*** ਇਥੇ ਜੋ ਸਮਾਜ ਵਿਚ ਵਿਆਹਾਂ ਦੀ ਪ੍ਰਚਲਿਤ ਰੀਤ ਦਾ ਭਾਵ ਲੈ ਕੇ ਅੰਤ੍ਰੀਵ ਵਿਆਹ ਦੀ ਗੱਲ ਅਗਲੇ ਅਰਥ (ਦੂਸਰੇ ਅਰਥਾਂ ਵਿਚ) ਕੀਤੀ ਗਈ ਹੈ, ਇਹ ਗੱਲ ਵਰਨਣ ਯੋਗ ਹੈ ਕਿ ਗੁਰਮਤ ਵਿਚ ਵਿਆਹ ਦਾ ਸਾਹਾ ਸੋਧਨ ਲਈ ਕਿਸੇ ਜੋਤਸ਼ੀ ਨੂੰ ਮਹੂਰਤ, ਲਗਨ, ਸ਼ਗਨ, ਦਿਨ, ਥਿਤ ਮਿੱਥਣ ਲਈ ਕਦੇ ਨਹੀਂ ਬੁਲਾਉਣਾ ਚਾਹੀਦਾ। ਜਿਸ ਨੂੰ ਵਾਹਿਗੁਰੂ ਯਾਦ ਨਹੀਂ ਆਉਂਦਾ, ਉਸ ਨੂੰ ਸ੍ਰੇਸ਼ਟ ਸ਼ਗਨ ਵੀ ਅਪਸ਼ਗਨ ਹੋ ਕੇ ਲੱਗਦੇ ਹਨ; ਜੈਸਾ ਕਿ :

**ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ ॥** *(ਆਸਾ ਮਹਲਾ ੫, ਅੰਗ ੪੦੧)*

**ਜਬ ਆਪਨ ਆਪੁ ਆਪਿ ਉਰਿ ਧਾਰੈ ॥**
**ਤਉ ਸਗਨ ਅਪਸਗਨ ਕਹਾ ਬੀਚਾਰੈ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੯੧)*

ਗੁਰਮਤਿ ਵਿਚ ਐਸਾ ਕਥਨ ਹੈ। ਭਾਈ ਗੁਰਦਾਸ ਜੀ ਕਥਨ ਕਰਦੇ ਹਨ :

**ਕਬਿੱਤ : ਗੁਰ ਸਿਖ ਸੰਗਤਿ ਮਿਲਾਪ ਕੋ ਪ੍ਰਤਾਪ ਐਸੋ, ਪਤਿਬ੍ਰਤ ਏਕ ਟੇਕ ਦੁਬਿਧਾ ਨਿਵਾਰੀ ਹੈ ॥**
**ਪੂਛਤ ਨ ਜੋਤਕ ਅਉ ਬੇਦ ਥਿਤਿ ਵਾਰ ਕਛੁ, ਗ੍ਰਿਹ ਅਉ ਨਖਤ੍ਰ ਕੀ ਨ ਸੰਕਾ ਉਰਧਾਰੀ ਹੈ ॥**
**ਜਾਨਤ ਨ ਸਗਨ ਲਗਨ ਆਨ ਦੇਵ ਸੇਵ, ਸਬਦ ਸੁਰਤਿ ਲਿਵ ਨੇਹੁ ਨਿਰੰਕਾਰੀ ਹੈ ॥**
**ਸਿਖ ਸੰਤ ਬਾਲਕ ਸ੍ਰੀ ਗੁਰ ਪ੍ਰਤਿਪਾਲਕ ਹੁਇ, ਜੀਵਨ ਮੁਕਤਿ ਗਤਿ ਬ੍ਰਹਮ ਬੀਚਾਰੀ ਹੈ ॥੪੪੮॥**

*(ਕਬਿੱਤ ਸਵੱਯੇ, ਭਾਈ ਗੁਰਦਾਸ ਜੀ)*

**ਸਉਣ ਸਗੁਨ ਵੀਚਾਰਣੇ ਨਉ ਗ੍ਰਿਹ ਬਾਰਹ ਰਾਸਿ ਵੀਚਾਰਾ।**
**ਕਾਮਣ ਟੂਣੇ ਅਉਸੀਆ ਕਣਸੋਈ ਪਾਸਾਰ ਪਸਾਰਾ।**
**ਗਦਹੁ ਕੁਤੇ ਬਿਲੀਆ ਇਲ ਮਲਾਲੀ ਗਿਦੜ ਛਾਰਾ।**
**ਨਾਰਿ ਪੁਰਖੁ ਪਾਣੀ ਅਗਨਿ ਛਿਕ ਪਦ ਹਿਡਕੀ ਵਰਤਾਰਾ।**
**ਥਿਤਿ ਵਾਰ ਭਦ੍ਰਾ ਭਰਮ ਦਿਸਾਸੂਲ ਸਹਸਾ ਸੈਸਾਰਾ।**
**ਵਲ ਛਲ ਕਰਿ ਵਿਸਵਾਸ ਲਖ ਬਹੁ ਚੁਖੀ ਕਿਉ ਰਵੈ ਭਤਾਰਾ।**
**ਗੁਰਮੁਖਿ ਸੁਖ ਫਲ ਪਾਰਿ ਉਤਾਰਾ ॥੮॥** *(ਭਾਈ ਗੁਰਦਾਸ ਜੀ, ਵਾਰ ੫, ਪਉੜੀ ੮)*

**ਸਜਾ ਖਬਾ ਸਉਣੁ ਨ ਮੰਨਿ ਵਸਾਇਆ। ਨਾਰਿ ਪੁਰਖ ਨੋ ਵੇਖ ਨ ਪੈਰੁ ਹਟਾਇਆ।**
**ਭਾਖ ਸੁਭਾਖ ਵੀਚਾਰਿ ਨ ਛਿਕ ਮਨਾਇਆ। ਦੇਵੀ ਦੇਵ ਨ ਸੇਵ ਨ ਪੂਜ ਕਰਾਇਆ।**
**ਭੰਭਲ ਭੂਸੇ ਖਾਇ ਨ ਮਨ ਭਰਮਾਇਆ। ਗੁਰਸਿੱਖ ਸਚਾ ਖੇਤੁ ਬੀਜੁ ਫਲਾਇਆ ॥੮॥**

*(ਭਾਈ ਗੁਰਦਾਸ ਜੀ, ਵਾਰ ੨੦, ਪਉੜੀ ੮)*

ਸੋ ਇਸ ਪ੍ਰਕਾਰ ਗੁਰਮਤਿ ਅਨੁਸਾਰ ਗੁਰਸਿੱਖਾਂ ਦੇ ਵਿਆਹ ਕਰਨੇ ਤੇ ਕਰਾਉਣੇ ਚਾਹੀਦੇ ਹਨ। ਦਿਖਾਵਾ ਕਰ ਕੇ ਦਾਜ ਦੇਣਾ ਜਾਂ ਮੰਗਣਾ ਗੁਰਮਤਿ ਤੋਂ ਉਲਟ ਹੈ। ਵਿਆਹ ਸਾਦੇ ਢੰਗ ਨਾਲ ਹੋਣੇ ਚਾਹੀਦੇ ਹਨ। ਸ਼ਰਾਬਾਂ, ਕਬਾਬਾਂ ਦੇ ਦੌਰ ਚੱਲਣੇ ਗੁਰਮਤਿ ਤੋਂ ਉਲਟ ਹੈ। ਜੰਞ ਦੇ ਬੰਦੇ ਘੱਟੋ-ਘੱਟ ਹੋਣੇ ਚਾਹੀਦੇ ਹਨ। ਗਾਉਣ ਵਾਲੀਆਂ ਤੋਂ ਗੰਦੇ ਮੰਦੇ ਗੀਤ ਗਵਾ ਕੇ ਬੱਚੇ ਬੱਚੀਆਂ ਦੇ ਸੁਭਾਅ ਵਿਗਾੜਨੇ ਨਹੀਂ ਚਾਹੀਦੇ। ਇਸ ਪ੍ਰਥਾਇ ਕਥਨ ਕੀਤਾ ਹੈ :

**ਸ਼ੁਭ ਕਾਜ ਕੋ ਛੋਡ ਅਕਾਜ ਕਰੈ, ਲਾਜ ਨ ਆਵਤ ਹੈ ਇਨ ਕੋ।**
**ਇਹ ਰਾਂਡ ਬੁਲਾਇ ਨਚਾਵਤ ਹੈ, ਧਨ ਅਰ ਧਾਮ ਲੁਟਾਵਨ ਕੋ।**
**ਮ੍ਰਿਦੰਗ ਕਹੈ ਧ੍ਰਿਕ ਹੈ ਧ੍ਰਿਕ ਹੈ, ਸੁਰ ਤਾਰ ਕਹੈ ਕਿਨ ਕੋ ਕਿਨ ਕੋ।**
**ਤਬ ਹਾਥ ਉਠਾਏ ਕੈ ਰਾਂਡ ਕਹੈ, ਇਨ ਕੋ ਇਨ ਕੋ ਇਨ ਕੋ।** *(ਧਰਮ ਸ਼ਾਸਤ੍ਰ)*

## ਦੂਸਰਾ ਅਰਥ

ਵਿਆਹ ਦੀ ਤਰ੍ਹਾਂ ਮੌਤ ਦਾ ਵੀ ਸਾਲ ਤੇ ਦਿਨ ਆਦਿ ਲਿਖਿਆ ਜਾਂਦਾ ਹੈ, ਉਸ ਸੰਦਰਭ ਵਿਚ ਫ਼ੁਰਮਾਉਂਦੇ ਹਨ ਕਿ :

**ਸੰਬਤਿ ਸਾਹਾ ਲਿਖਿਆ; ਮਿਲਿ ਕਰਿ ਪਾਵਹੁ ਤੇਲੁ ॥**

ਹੇ ਭਾਈ! ਜੀਵ ਰੂਪੀ ਇਸਤ੍ਰੀ ਦਾ ਕਾਲ ਰੂਪੀ ਲਾੜੇ ਨਾਲ ਵਿਆਹੇ ਜਾਣ ਲਈ ਭਾਵ ਮਰ ਜਾਣ ਲਈ ਸੰਬਤਿ = ਸਾਲ ਆਦਿ ਨਿਸਚਿਤ ਸਮਾਂ ਤੇ ਗਿਣ ਕੇ ਸਾਹਾ = ਸੁਆਸਾਂ ਨੂੰ ਲਿਖਿਆ ਗਿਆ ਹੈ। ਇਸ ਲਈ ਜੀਵ ਰੂਪੀ ਇਸਤ੍ਰੀ ਨੂੰ ਚਾਹੀਦਾ ਹੈ ਕਿ ਮਹਾਤਮਾ ਰੂਪੀ ਸੱਜਣੀਆਂ (ਸਖੀਆਂ) ਨਾਲ ਮਿਲ ਕਰਕੇ ਪ੍ਰੇਮ ਰੂਪੀ ਤੇਲ ਆਪਣੇ ਅੰਤਹਕਰਣ ਰੂਪੀ ਸਿਰ ਵਿਚ ਪਾਉਣਾ ਕਰੇ; ਜੈਸਾ ਕਿ :

**ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ ॥** *(ਸਲੋਕ ਸੇਖ ਫਰੀਦ ਕੇ, ਅੰਗ ੧੩੭੭)*

ਬਾਹਰਲੇ ਸਾਹੇ ਤਾਂ ਬਦਲੇ ਜਾ ਸਕਦੇ ਹਨ, ਪਰ ਉਹ ਨਹੀਂ ਟਲਦਾ :

**ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥**

*(ਰਾਗੁ ਸੂਹੀ ਛੰਤ ਮਹਲਾ ੧, ਅੰਗ ੭੬੩)*

ਸਤਿਸੰਗਤ ਨਾਲ ਮਿਲ ਕਰਕੇ ਆਪਣੇ ਅੰਤਹਕਰਣ ਰੂਪੀ ਸਿਰ ਵਿਚ ਵੈਰਾਗ ਰੂਪੀ **ਵਾ:** ਪ੍ਰੇਮ ਰੂਪੀ ਤੇਲ ਪਾਉਣਾ ਕਰੇ; ਅਤੇ

**ਦੇਹੁ ਸਜਣ ਅਸੀਸੜੀਆ; ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

ਇਸ ਪ੍ਰਕਾਰ ਜੀਵ ਰੂਪ ਇਸਤਰੀ ਮਹਾਤਮਾ ਰੂਪ ਸਖੀਆਂ ਨੂੰ ਬੇਨਤੀ ਕਰੇ ਕਿ ਹੇ ਮਹਾਤਮਾ ਰੂਪੀ ਸਜਣ = ਸੱਜਣੀਓਂ (ਸਹੇਲੀਓ) ! ਤੁਸੀਂ ਮੈਨੂੰ ਐਸੀਆਂ ਅਸੀਸੜੀਆ = ਅਸੀਸਾਂ ਦੇਹੁ = ਦੇਵੋ, ਜਿਉ = ਜਿਸ ਅਸੀਸਾਂ ਦਾ ਸਦਕਾ ਮੇਰਾ ਉਸ ਪ੍ਰਭੂ ਰੂਪੀ ਸਾਹਿਬ = ਪਤੀ (ਮਾਲਕ) ਨਾਲ ਮੇਲੁ = ਮਿਲਾਪ ਹੋ ਜਾਵੇ ॥੩॥ ਜੈਸਾ ਕਿ :

**ਆਸੀਸਾ ਦੇਵਹੋ ਭਗਤਿ ਕਰੇਵਹੋ ਮਿਲਿਆ ਕਾ ਕਿਆ ਮੇਲੋ ॥** *(ਵਡਹੰਸ ਮਹਲਾ ੧, ਅੰਗ ੫੮੨)*

**ਘਰਿ ਘਰਿ ਏਹੋ ਪਾਹੁਚਾ; ਸਦੜੇ ਨਿਤ ਪਵੰਨਿ ॥**

ਘਰਾਂ ਘਰਾਂ ਵਿਚ ਲੋਕ ਏਹੋ ਪਾਹੁਚਾ = ਸੁਨੇਹਾ ਦਿੰਦੇ ਹਨ ਕਿ ਅੱਜ ਫਲਾਣਾ ਮਰ ਗਿਆ ਹੈ ਅਤੇ ਨਿਤਾ ਪ੍ਰਤੀ ਮਹਾਤਮਾ ਜਨ ਲੋਕਾਂ ਨੂੰ ਸੁਚੇਤ ਕਰਦੇ ਹੋਏ ਇਹੋ ਸਦੜੇ = ਸੱਦ ਪਵੰਨਿ = ਪਾਉਂਦੇ ਹਨ, ਭਾਵ ਦਿੰਦੇ ਹਨ ਕਿ ਮੌਤ ਸਭ ਨੂੰ ਆ ਰਹੀ ਹੈ **ਵਾ:** ਨਾਈ ਆਦਿ ਮਰਨ ਦੇ ਸੱਦੇ ਇਸ ਤਰ੍ਹਾਂ ਦੇ ਰੋਜ਼ ਲੋਕਾਂ 'ਚ ਦਿੰਦੇ ਹਨ ਕਿ ਫਲਾਣਾ ਮਰ ਗਿਆ ਹੈ।

**ਸਦਣਹਾਰਾ ਸਿਮਰੀਐ; ਨਾਨਕ ਸੇ ਦਿਹ ਆਵੰਨਿ ॥੪॥੧॥**

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਭਾਈ ! ਉਸ ਸਦਣਹਾਰਾ = ਸੱਦਣ ਵਾਲੇ ਪ੍ਰਭੂ ਰੂਪੀ ਪਤੀ ਨੂੰ ਸਿਮਰੀਐ = ਯਾਦ ਕਰੋ (ਸਿਮਰਨ ਕਰੋ) ਕਿਉਂਕਿ ਤੁਹਾਡੇ ਉੱਤੇ ਵੀ ਸੇ = ਉਹ (ਮੌਤ ਵਾਲਾ) ਦਿਹ = ਦਿਨ ਆਵੰਨਿ = ਆ ਰਿਹਾ ਹੈ ਭਾਵ ਮੌਤ ਨੇੜੇ ਆ ਰਹੀ ਹੈ ॥੪॥੧॥ ਜੈਸਾ ਕਿ :

**ਸਦੜੇ ਆਏ ਤਿਨਾ ਜਾਨੀਆ ਹੁਕਮਿ ਸਚੇ ਕਰਤਾਰੋ ॥** *(ਵਡਹੰਸ ਮਹਲਾ ੧ ਦਖਣੀ, ਅੰਗ ੫੮੦)*

## ਤੀਸਰਾ ਅਰਥ

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਉਸ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੋਵੇ ?*

***ਗੁਰ ਉੱਤਰ :*** ਤਦ ਉੱਤਰ ਵਿਚ ਫ਼ੁਰਮਾਉਂਦੇ ਹਨ :

**ਸੰਬਤਿ ਸਾਹਾ ਲਿਖਿਆ; ਮਿਲਿ ਕਰਿ ਪਾਵਹੁ ਤੇਲੁ ॥**

ਹੇ ਭਾਈ ! ਵੇਦਾਂ ਸ਼ਾਸਤਰਾਂ **ਵਾ:** ਸਤਿਨਮ ਰੂਪੀ ਬਾਣੀ ਵਿਚ ਵੀ ਸੰਬਤਿ[1] = ਆਤਮ ਗਿਆਨ ਦੁਆਰਾ ਹੀ ਪਰਮੇਸ਼ਰ ਨਾਲ ਸਾਹਾ ਭਾਵ ਸੰਬਧ ਹੋਣਾ ਲਿਖਿਆ ਹੈ। ਇਸ ਲਈ ਸਤਿਸੰਗਤ ਵਿਚ ਮਿਲ ਕਰਕੇ ਪ੍ਰੇਮ ਰੂਪੀ **ਵਾ:** ਵੈਰਾਗ ਰੂਪੀ ਤੇਲ, ਅੰਤਹਰਕਣ ਰੂਪੀ ਸਿਰ ਵਿਚ, ਸੰਸਕਾਰਾਂ ਰੂਪੀ ਕੇਸ ਪਿੱਛੇ ਹਟਾ ਕੇ ਪਾਵਹੁ = ਪਾਉਣਾ ਕਰੋ **ਵਾ:** ਨਿਸ਼ਕਾਮ ਕਰਮਾਂ ਰੂਪੀ ਕੇਸਾਂ ਵਿਚ ਪ੍ਰੇਮ ਰੂਪੀ ਤੇਲ ਪਾਉਣਾ ਕਰੋ। ਤਾਂ ਸਤਿਗੁਰਾਂ ਦੁਆਰਾ ਬ੍ਰਹਮ ਦੀ ਪ੍ਰਾਪਤੀ ਹੁੰਦੀ ਹੈ।

---

੧. ਸੰਬਤਿ ਪਦ ਨੂੰ ਸੰਸਕ੍ਰਿਤ ਪਦ 'ਸੰਮਮਤਿ' (सम्मति) ਸਮਝ ਕੇ, ਜਿਸ ਦੇ ਅਰਥਾਂ ਵਿੱਚੋਂ ਇਕ ਅਰਥ 'ਆਤਮ ਗਿਆਨ' ਹੈ।

**ਦੇਹੁ ਸਜਣ ਅਸੀਸੜੀਆ; ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥**

ਇਸ ਪ੍ਰਕਾਰ ਸੰਤਾਂ ਮਹਾਤਮਾਂ ਨੂੰ ਬੇਨਤੀਆਂ ਕਰੋ ਕਿ ਹੇ ਸੰਤ ਰੂਪੀ ਸਜਣ = ਸੱਜਣ ਪੁਰਸ਼ੋ ! ਤੁਸੀਂ ਸਾਨੂੰ ਅਸੀਸੜੀਆ = ਆਸੀਸਾਂ ਬਖ਼ਸ਼ੋ ਕਿ ਸਾਡਾ ਉਸ ਮਾਇਆ ਪਤੀ ਸਾਹਿਬ = ਮਾਲਕ ਨਾਲ ਮੇਲੁ = ਮਿਲਾਪ ਹੋ ਜਾਵੇ ॥੩॥

**ਘਰਿ ਘਰਿ ਏਹੋ ਪਾਹੁਚਾ; ਸਦੜੇ ਨਿਤ ਪਵੰਨਿ ॥**

ਘਰਿ ਘਰਿ = ਸ਼ਾਸਤ੍ਰਾਂ-ਸ਼ਾਸਤ੍ਰਾਂ 'ਚੋਂ ਇਹ ਪਾਹੁਚਾ = ਸੁਨੇਹਾ ਦਿੱਤਾ ਗਿਆ ਹੈ ਕਿ ਮਨੁੱਖਾ ਜਨਮ ਬੜਾ ਅਨਮੋਲ ਹੈ, ਇਸ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਕਰੋ, ਭਾਵ ਪ੍ਰੇਮ ਦੁਆਰਾ ਪਰਮਾਤਮਾ ਪਾਇਆ ਜਾਂਦਾ ਹੈ; ਜੈਸਾ ਕਿ :

**ਸਾਚੁ ਕਹੌਂ ਸੁਨ ਲੇਹੁ ਸਭੈ ਜਿਨ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੪)*

ਅਤੇ ਨਾਈਆਂ ਦੀ ਨਿਆਈਂ ਵੈਰਾਗ ਵਾਲੇ ਸੰਤ ਮਹਾਤਮਾ ਦੁਆਰਾ ਵੀ ਇਹ ਸਦੜੇ = ਸੁਨੇਹੇ ਹਰ ਰੋਜ਼ ਪਵੰਨਿ = ਪਾਏ ਜਾਂਦੇ ਹਨ ਭਾਵ ਦਿੱਤੇ ਜਾਂਦੇ ਹਨ। ਜੈਸਾ ਕਿ :

**ਮਾਣਸ ਜਨਮਿ ਹਰਿ ਪਾਈਐ ਹਰਿ ਰਾਵਣ ਵੇਰਾ ਰਾਮ ॥**
**ਗੁਰਮੁਖਿ ਮਿਲੁ ਸੋਹਾਗਣੀ ਰੰਗੁ ਹੋਇ ਘਣੇਰਾ ਰਾਮ ॥**
**ਜਿਨ ਮਾਣਸ ਜਨਮਿ ਨ ਪਾਇਆ ਤਿਨ੍ ਭਾਗੁ ਮੰਦੇਰਾ ਰਾਮ ॥**

*(ਬਿਲਾਵਲੁ ਮਹਲਾ ੪ ਮੰਗਲ, ਅੰਗ ੮੪੪)*

**ਮਾਣਸ ਜਨਮੁ ਵਡ ਪੁੰਨੇ ਪਾਇਆ ਦੇਹ ਸੁ ਕੰਚਨ ਚੰਗੜੀਆ ॥**

*(ਵਡਹੰਸੁ ਮਹਲਾ ੪ ਘੋੜੀਆ, ਅੰਗ ੫੭੫)*

**ਸਦਣਹਾਰਾ ਸਿਮਰੀਐ; ਨਾਨਕ ਸੇ ਦਿਹ ਆਵੰਨਿ ॥੪॥੧॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਵੇਦਾਂ ਸ਼ਾਸਤ੍ਰਾਂ ਦੁਆਰਾ ਸਦਣਹਾਰਾ = ਕਹਿਣ ਵਾਲਾ ਜੋ ਪ੍ਰਭੂ ਹੈ, ਉਹ ਸਤਿਗੁਰਾਂ ਦੁਆਰਾ **ਵਾ:** ਸੰਤਾਂ ਦੁਆਰਾ ਸਿਮਰੀਐ = ਯਾਦ ਕਰ ਰਿਹਾ ਹੈ, ਭਾਵ ਤੈਨੂੰ ਬੁਲਾ ਰਿਹਾ ਹੈ ਕਿ ਤੈਨੂੰ ਮਨੁੱਖਾ ਦੇਹੀ ਮੇਰੀ ਪ੍ਰਾਪਤੀ ਲਈ ਹੀ ਮਿਲੀ ਹੈ ॥੪॥੧॥ ਜੈਸਾ ਕਿ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਆਸਾ ਮਹਲਾ ੫, ਅੰਗ ੧੨)*

ਸਦਣਹਾਰਾ = ਵਾਹਿਗੁਰੂ ਜੋ ਸਤਿਗੁਰਾਂ ਤੇ ਸੰਤਾਂ ਭਗਤਾਂ ਦੁਆਰਾ ਉਪਦੇਸ਼ ਦੇਣ ਰੂਪ ਸੱਦਦਾ ਹੈ ਕਿ ਹੇ ਸਿੱਖ, ਜੇ ਤੂੰ ਮੈਨੂੰ ਮਿਲਣਾ ਹੈ, ਜੈਸਾ ਕਿ :

**ਪਹਿਲਾ ਮਰਣੁ ਕਬੂਲਿ ਜੀਵਣਿ ਕੀ ਛਡਿ ਆਸ ॥**
**ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ ॥** *(ਮਾਰੂ ਵਾਰ ਮਹਲਾ ੫ ਡਖਣੇ ਮ: ੫, ਅੰਗ ੧੧੦੨)*

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**

*(ਸਲੋਕ ਵਾਰਾਂ ਤੇ ਵਧੀਕ ਮਹਲਾ ੧, ਅੰਗ ੧੪੧੨)*

ਸੇ = ਉਹ ਦਿਨ (ਮੁਕਤੀ ਵਾਲੇ ਦਿਨ) ਨੇੜੇ ਆਵੰਨਿ = ਆ ਰਹੇ ਹਨ, ਭਾਵ ਤੂੰ ਉਸ ਵਿਚ ਅਭੇਦ ਹੋ ਜਾਵੇਂਗਾ। ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੭੮)*

# ਰਾਗੁ ਆਸਾ; ਮਹਲਾ ੧ ॥

## ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਕੀਰਤਨ ਸੋਹਿਲਾ** (ਅੰਗ ੧੨) | **ਰਾਗ ਆਸਾ** (ਅੰਗ ੩੫੭) |
|---|---|
| 'ਰਾਗੁ' ਆਸਾ ਮਹਲਾ ੧ ॥ | ਆਸਾ ਮਹਲਾ ੧ ॥ |
| 'ਗੁਰੁ' ਗੁਰੁ ਏਕੋ, ਵੇਸ ਅਨੇਕ ॥ | 'ਗੁਰ' ਗੁਰੁ ਏਕੋ, ਵੇਸ ਅਨੇਕ ॥ |
| 'ਬਾਬਾ' ਜੈ ਘਰਿ ਕਰਤੇ ਕੀਰਤਿ ਹੋਇ ॥ | ਜੈ ਘਰਿ ਕਰਤੇ ਕੀਰਤਿ ਹੋਇ ॥ |
| ਸੋ ਘਰੁ ਰਾਖੁ ਵਡਾਈ 'ਤੋਇ' ॥੧॥ | ਸੋ ਘਰੁ ਰਾਖੁ ਵਡਾਈ 'ਤੋਹਿ' ॥੧॥ |
| ਥਿਤੀ ਵਾਰੀ ਮਾਹੁ ਹੋਆ ॥ | ਥਿਤੀ ਵਾਰੀ ਮਾਹੁ 'ਭਇਆ' ॥ |

ਆਸਾ ਰਾਗ ਵਿਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਸਿੱਖਾਂ ਦੇ ਤਾਈਂ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :

# ਛਿਅ ਘਰ ਛਿਅ ਗੁਰ; ਛਿਅ ਉਪਦੇਸ ॥

ਛਿਅ ਘਰ = ਛੇ ਸ਼ਾਸਤ੍ਰ ਹਨ, ਛਿਅ ਗੁਰ = ਛੇ ਹੀ ਇਨ੍ਹਾਂ ਸ਼ਾਸਤ੍ਰਾਂ ਦੇ ਕਰਤਾ ਹਨ ਅਤੇ ਛਿਅ ਉਪਦੇਸ = ਛੇ ਹੀ ਇਨ੍ਹਾਂ ਦੇ ਵੱਖੋ-ਵੱਖਰੇ ਉਪਦੇਸ਼ ਹਨ :

੧. **ਸ਼ਾਂਖ ਸ਼ਾਸਤ੍ਰ (ਕਰਤਾ ਕਪਲ ਮੁਨੀ ਜੀ) :** ਇਹ ਸ਼ਾਸਤ੍ਰ ਈਸ਼ਵਰ ਨੂੰ ਨਹੀਂ ਮੰਨਦਾ। ਇਹ ਅਨੀਸ਼ਰਵਾਦੀ ਹੈ। ੨੪ ਤੱਤ ਵਾਦੀ ਭਾਵ (ਪੰਜ ਗਿਆਨ ਇੰਦ੍ਰੇ, ਪੰਜ ਕਰਮ ਇੰਦ੍ਰੇ, ਇਕ ਮਨ, ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਮਹੀਤੱਤ ਤੇ ਪ੍ਰਕਿਰਤੀ, ਤ੍ਰਿਧਾ ਹੰਕਾਰ)। ਇਨ੍ਹਾਂ ੨੪ ਤੱਤਾਂ ਨੂੰ ਮੰਨਦਾ ਹੈ। ਇਹ ਇਨ੍ਹਾਂ ੨੪ ਤੱਤਾਂ ਤੋਂ ਹੀ ਸ੍ਰਿਸ਼ਟੀ ਦੀ ਰਚਨਾ ਮੰਨਦਾ ਹੈ। ਪੰਝੀਵਾਂ 'ਪੁਰਖੁ' ਨੂੰ ਮੰਨਦਾ ਹੈ ਪਰ ਉਸ ਅਕਾਲ ਪੁਰਖ ਨੂੰ ਕਿਸੇ ਦਾ ਕਾਰਨ ਕਾਰਜ ਰੂਪ ਨਹੀਂ ਮੰਨਦਾ। ਪ੍ਰਕਿਰਤੀ ਕਰਕੇ ਤਿੰਨਾਂ ਗੁਣਾਂ ਦੀ ਸਾਮਿਅਵਸਥਾ ਨੂੰ ਪ੍ਰਧਾਨ ਮੰਨਦਾ ਹੈ। ਜੈਸਾ ਕਿ :

**ਗੁਣ ਕੀ ਸਾਮਯ ਅਵਸਥਾ ਜੋਈ ॥ ਨਾਮ ਪਰਧਾਨ ਕਹਾਵੈ ਸੋਈ ॥੭੦॥** *(ਮੋਖਸ਼ ਪੰਥ, ਪੰਨਾ ੯)*

ਇਹ ਆਧੀ, ਬਿਆਧੀ, ਉਪਾਧੀ ਦੀ ਨਵਿਰਤੀ ਨੂੰ ਮੋਖ ਮੰਨਦਾ ਹੈ। ਇਸ ਨੇ ਭੋਗ ਰੂਪੀ ਮਾਇਆ ਨੂੰ ਬੰਧਨ ਤੇ ਵਿਚਾਰ ਰੂਪੀ ਮਾਇਆ ਨੂੰ ਮੋਖ ਮੰਨਿਆ ਹੈ। 'ਅਸੰਗੋਹੀ ਅਯੰ ਪੁਰਖਾ' ਇਸ ਦੀ ਸੁਰਤੀ ਹੈ। ਸਾਂਖ ਸ਼ਾਸਤ੍ਰ ਸਾਖੀ ਚੇਤਨ ਸਰੂਪ ਨੂੰ ਜਾਨਣ ਵਾਸਤੇ ਸਹਾਇਕ ਹੈ।

੨. **ਨਿਆਇ ਸ਼ਾਸਤ੍ਰ (ਕਰਤਾ ਗੌਤਮ ਮੁਨੀ ਜੀ) :** ਇਹ ਜੁਗਤੀ ਨੂੰ ਪ੍ਰਧਾਨ ਮੰਨਦਾ ਹੈ। ਇਸ ਅਨੁਸਾਰ ਜੁਗਤੀ ਚਿੰਤਨ ਦੁਆਰਾ ਪੁਰਸ਼ ਦੀ ਬੁੱਧੀ ਤੀਬਰ ਹੁੰਦੀ ਹੈ ਤਦ ਇਹ ਮੰਨਣ ਕਰਨ ਵਿਚ ਸਮਰੱਥ ਹੁੰਦਾ ਹੈ। ਇਹ ਕਰਤਾ ਕਰਤਰੀ ਭਾਵ ਨੂੰ ਸਿਧ ਕਰਦਾ ਹੈ। ਨਿਆਇਕ ਜਾਤੀ ਤੇ ਅਕਾਸ਼ ਨੂੰ ਸੱਤ ਮੰਨਦਾ ਹੈ ਅਨੰਦਮਯ ਕੋਸ਼ ਨੂੰ ਆਤਮਾ ਮੰਨਦਾ ਹੈ, ਆਤਮਾ ਵਿਚ ਗਿਆਨ ਗੁਣ ਮੰਨਦਾ ਹੈ ਪਰ ਆਤਮਾ ਨੂੰ ਗਿਆਨ ਸਰੂਪ ਨਹੀਂ ਮੰਨਦਾ ਜੈਸਾ ਕਿ ਟਟਹੈਣੇ ਦਾ ਅੱਧਾ ਹਿੱਸਾ ਪ੍ਰਕਾਸ਼ ਸਹਿਤ ਤੇ ਅੱਧਾ ਹਿੱਸਾ ਹਨੇਰੇ ਵਾਲਾ ਹੁੰਦਾ ਹੈ, ਇਸੇ ਪ੍ਰਕਾਰ ਹੀ ਆਤਮਾ ਜਾਗ੍ਰਤ ਤੇ ਸੁਪਨ 'ਚ ਗਿਆਨ ਕਰਦਾ ਹੈ ਉਹ ਸੁਖੋਪਤ ਵਿਚ ਗਿਆਨ ਨਹੀਂ ਕਰਦਾ ਭਾਵੇਂ ਕੋਲੋਂ ਕੋਈ ਚੀਜ਼ ਹੀ ਚੁੱਕ ਕੇ ਲੈ ਜਾਵੇ ਉਸ ਸਮੇਂ ਮਨ, ਬੁੱਧ ਅਵਿੱਦਿਆ ਵਿਚ ਲੀਨ ਹੋ ਜਾਂਦੇ ਹਨ, ਜਦੋਂ ਮਨ ਦਾ ਚਮੜੀ ਨਾਲ ਸੰਬੰਧ ਹੁੰਦਾ ਹੈ ਉਸ ਸਮੇਂ ਗਿਆਨ ਹੁੰਦਾ ਹੈ ਪਰ ਵੇਦਾਂਤ ਵਿਚ ਇਸ ਦਾ ਖੰਡਨ ਹੈ, ਜਦੋਂ ਕੋਈ ਇਹ ਕਹਿੰਦਾ ਹੈ ਕਿ ਮੈਂ ਇਤਨਾ ਸੁਖ ਨਾਲ

ਸੁੱਤਾ ਕਿ ਮੈਨੂੰ ਕੋਈ ਸੁਪਨਾ ਵੀ ਨਹੀਂ ਆਇਆ ਉਸ ਸੁਖ ਨਾਲ ਸੌਣ ਤੇ ਸੁਪਨਾ ਨਾ ਆਉਣ ਨੂੰ ਅਨੁਭਵ ਕਰਨ ਵਾਲਾ ਜੋ ਹੈ ਉਹੀ ਚੇਤਨ ਆਤਮਾ ਹੈ ਜੋ ਜਾਗ੍ਰਤ ਸੁਪਨ ਸੁਖੋਪਤ ਤਿੰਨਾਂ ਦਾ ਸਾਖੀ ਹੈ। ਇਸ ਅਨੁਸਾਰ ਜਿਵੇਂ ਛੋਟਾ ਜਿਹਾ ਮਕਾਨ ਵੀ ਕਰਤਾ (ਕਾਰੀਗਰ) ਤੋਂ ਬਿਨਾਂ ਨਹੀਂ ਬਣਦਾ, ਉਵੇਂ ਇਹ ਸੰਸਾਰ ਕਰਤੇ ਤੋਂ ਬਿਨਾਂ ਨਹੀਂ ਬਣਿਆ। ਉਹ ਈਸ਼ਵਰ ਨੂੰ ਕਰਤਾ ਮੰਨਦਾ ਹੈ। ਇਨ੍ਹਾਂ ਨੌਂ ਦਰਬਾਂ—੧. ਪ੍ਰਿਥਵੀ, ੨. ਜਲ, ੩. ਵਾਯੂ, ੪. ਅਗਨੀ, ੫. ਆਕਾਸ਼, ੬. ਕਾਲ, ੭. ਦਿਸ਼ਾ, ੮. ਆਤਮਾ, ੯. ਮਨ ਨੂੰ ਮੰਨਦਾ ਹੈ ਅਤੇ ਸੱਤ ਪਦਾਰਥਾਂ ਨੂੰ ਮੰਨਦਾ ਹੈ : ੧. ਦਰਬ, ੨. ਗੁਣ, ੩. ਕਰਮ, ੪. ਸਮਾਨ, ੫. ਵਿਸ਼ੇਸ਼, ੬. ਸਮਵਾਯ, ੭. ਅਭਾਵ। ਇਹ ਈਸ਼ਵਰ ਨੂੰ ਇਕ ਦੇਸੀ ਮੰਨਦਾ ਹੈ, ਜਿਵੇਂ ਇਕ ਰਾਜਾ ਇਕ ਥਾਂ 'ਤੇ ਬੈਠ ਕੇ ਸਾਰਾ ਰਾਜ ਪ੍ਰਬੰਧ ਚਲਾਉਂਦਾ ਹੈ, ਉਵੇਂ ਈਸ਼ਵਰ ਸ੍ਰਿਸ਼ਟੀ ਚਲਾਉਂਦਾ ਹੈ। ਇਹ ਪ੍ਰਮਾਣੂਆਂ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਮੰਨਦਾ ਹੈ ਤੇ ਕਹਿੰਦਾ ਹੈ ਕਿ ਦੋ ਜੁੜ ਕੇ ਦੁਣਕਾ, ਤਿੰਨ ਜੁੜ ਕੇ ਤਿਣਕਾ ਹੁੰਦਾ ਹੈ। ਇਹ ਪ੍ਰਮਾਣੂਆਂ ਤੋਂ ਸ੍ਰਿਸ਼ਟੀ ਹੈ। ਇਹ ਇੱਕੀ ਪ੍ਰਕਾਰ ਦੇ ਦੁੱਖਾਂ ਦੀ ਨਵਿਰਤੀ ਨੂੰ ਮੁਕਤੀ ਮੰਨਦਾ ਹੈ। ਇੱਕੀ ਪ੍ਰਕਾਰ ਦੇ ਦੁੱਖਾਂ ਦਾ ਵੇਰਵਾ : ਸ੍ਰੋਤ (ਕੰਨ), ਤ੍ਵਚਾ (ਚਮੜੀ), ਨੇਤ੍ਰ, ਰਸਨਾ, ਘ੍ਰਾਣ (ਨੱਕ) ਅਤੇ ਮਨ। ਇਹ ਛੇ ਇੰਦ੍ਰੇ, ਛੇ ਹੀ ਇਨ੍ਹਾਂ ਦੇ ਵਿਸ਼ੇ ਅਤੇ ਛੇ ਹੀ ਇਨ੍ਹਾਂ ਦੇ ਗਿਆਨ (ਅਠਾਰਾਂ ਇਹ ਹਨ), ਉੱਨ੍ਹੀਵਾਂ ਸਰੀਰ, ਵੀਹਵਾਂ ਸੁੱਖ, ਇੱਕੀਵਾਂ ਦੁੱਖ)। ਇਹ ਈਸ਼ਵਰ ਵਾਦੀ ਹੈ ਪਰੰਤੂ ਜੀਵ ਈਸ਼ ਵਿਚ ਭੇਦ ਮੰਨਦਾ ਹੈ ਤੇ ਜੀਵ ਨੂੰ ਜੰਮਣ ਮਰਨ ਵਾਲਾ ਕਥਨ ਕਰਦਾ ਹੈ। ਇਸ ਤੋਂ ਇਹ ਗੁਣ ਲਉ ਕਿ ਈਸ਼ਵਰ ਵਿਚ ਕਰਤਰੀ ਭਾਵ ਸਿੱਧ ਹੁੰਦਾ ਹੈ ਕਿ ਕਰਤਾ ਪਰਮੇਸ਼ਰ ਹੈ।

੩. **ਵਿਸ਼ੇਸ਼ਕ ਸ਼ਾਸਤ੍ਰ (ਕਰਤਾ ਕਣਾਦ (ਕਨਭੁਕ) ਮੁਨੀ ਜੀ) :** ਇਹ ਕਾਲਵਾਦੀ ਹੈ। ਸਮੇਂ ਨੂੰ ਸੱਤ ਮੰਨਦਾ ਹੈ। ਇਹ ਜੁਗਤੀ ਨੂੰ ਹੀ ਪ੍ਰਧਾਨ ਮੰਨਦਾ ਹੈ। ਕਾਫ਼ੀ ਕੁਝ ਇਸ ਦਾ ਨਿਆਂਇ ਸ਼ਾਸਤ੍ਰ ਨਾਲ ਮਿਲਦਾ ਹੈ। ਇਹ ਛੇ ਪਦਾਰਥ ਮੰਨਦਾ ਹੈ ਤੇ ਸੱਤਵੇਂ ਅਭਾਵ ਪਦਾਰਥ ਨੂੰ ਨਹੀਂ ਮੰਨਦਾ। ਇਹ ਅਨੀਸ਼ਰਵਾਦੀ ਹੈ। ਇਸ ਦਾ ਕਹਿਣਾ ਹੈ ਕਿ ਸਮੇਂ ਦੇ ਨਾਲ ਹੀ ਸਾਰੀ ਸ੍ਰਿਸ਼ਟੀ ਖ਼ਤਮ ਹੋ ਜਾਵੇਗੀ। ਹੋਰ ਕਰਤਾ ਕੋਈ ਨਹੀਂ ਹੈ। ਇਸ ਅਨੁਸਾਰ ਜਿਵੇਂ ਪਿਆਜ, ਬਾਥੂ, ਭੱਖੜਾ, ਇਟਸਿਟ, ਸਵਾਂਕ, ਡੀਲਾ ਆਦਿ ਦੇ ਬੀਜ ਧਰਤੀ 'ਤੇ ਪਏ ਰਹਿੰਦੇ ਹਨ ਤੇ ਸਮਾਂ ਆਉਣ 'ਤੇ ਆਪ ਹੀ ਉੱਗ ਆਉਂਦੇ ਹਨ ਤੇ ਫਿਰ ਪੱਕ ਕੇ ਗਿਰ ਜਾਂਦੇ ਹਨ, ਇਵੇਂ ਸਮੇਂ ਦੇ ਨਾਲ ਹੀ ਸ੍ਰਿਸ਼ਟੀ ਪੈਦਾ ਹੋਈ ਤੇ ਖ਼ਤਮ ਹੋ ਜਾਵੇਗੀ; ਜੈਸਾ ਕਿ :

**ਦੋਹਰਾ : ਅੰਨਿ ਅੰਨਿ ਤੇ ਹੋਤੁ ਜਯੋ ਘਾਸਿ ਘਾਸਿ ਤੇ ਹੋਇ।**
**ਤੈਸੇ ਮਨੁਛ ਮਨੁਛ ਤੇ ਅਵਰੁ ਨ ਕਰਤਾ ਕੋਇ।** *(ਸ੍ਰੀ ਦਸਮ ਗ੍ਰੰਥ, ਪੰਨਾ ੧੮੩)*

ਇਸ ਤੋਂ ਸਮੇਂ ਦੀ ਕਦਰ ਕਰਨ ਦੀ ਸਿੱਖਿਆ ਮਿਲਦੀ ਹੈ।

੪. **ਪੂਰਬ ਮੀਮਾਂਸਾ (ਕਰਤਾ ਜੈਮਿਨੀ ਮੁਨੀ ਜੀ) :** ਇਹ ਕਰਮਵਾਦੀ ਹੈ। ਪੰਜ ਪ੍ਰਕਾਰ ਦੇ ਕਰਮ ਮੰਨਦਾ ਹੈ : ੧. ਨਿਤ, ੨. ਨਮਿਤ, ੩. ਕਾਮਕ, ੪. ਪ੍ਰਾਸ਼ਚਿਤ, ੫. ਨਖਿਧ ਕਰਮ, ਜਿਵੇਂ ਬ੍ਰਹਮ ਹੱਤਿਆ ਆਦਿ। ਬਿਧੀ ਕਰਮ ਚਾਰ ਪ੍ਰਕਾਰ ਦਾ ਮੰਨਦਾ ਹੈ ਜਿਸ ਦੁਆਰਾ ਅੰਤਹਕਰਣ ਦੀ ਸ਼ੁੱਧੀ ਦੁਆਰਾ ਮੋਖਸ਼ ਮੰਨਦਾ ਹੈ **ਅਥਵਾ** ਸਵਰਗ ਪ੍ਰਾਪਤੀ ਨੂੰ ਹੀ ਮੋਖਸ਼ ਮੰਨਦਾ ਹੈ। ਸ਼ਾਸਤ੍ਰ ਵਿਹਤ ਕਰਮਾਂ ਨੂੰ ਹੀ ਮੋਖਸ਼ ਦੇ ਸਾਧਨ ਮੰਨਦਾ ਹੈ। ਆਤਮਾ ਨੂੰ ਵੱਖਰਾ ਮੰਨਦਾ ਹੈ ਅਤੇ ਜੜ੍ਹ ਚੇਤਨ ਦੋਨੋਂ ਰੂਪ ਮੰਨਦਾ ਹੈ। ਇਸ ਅਨੁਸਾਰ ਬ੍ਰਹਮਾਦਿਕ ਪਦਵੀਆਂ ਕਰਮਾਂ ਕਰਕੇ ਹਨ ਅਤੇ ਸਵਰਗ ਆਦਿ ਦੀ ਪ੍ਰਾਪਤੀ ਵੀ ਕਰਮਾਂ ਕਰਕੇ ਹੀ ਹੈ। ਕਰਮਾਂ ਦੇ ਅਭਾਵ ਹੋਣ ਤੋਂ ਸ੍ਰਿਸ਼ਟੀ ਦੀ ਪਰਲੋ ਮੰਨਦਾ ਹੈ। ਸ੍ਰੇਸ਼ਟ ਕਰਮਾਂ ਕਰਕੇ ਹੀ, ਗਿਆਨ ਤੋਂ ਬਿਨਾਂ ਮੁਕਤੀ ਮੰਨਦਾ ਹੈ। ਭੋਗੇ ਬਿਨ ਭਾਗੇ ਨਹੀਂ ਕਰਮ ਗਤੀ ਬਲਵਾਨ, ਦਾ ਸਿਧਾਂਤ ਮੰਨਦਾ ਹੈ। ਇਸ ਦੀ ਸੁਰਤੀ ਇਸ ਪ੍ਰਕਾਰ ਹੈ :

**ਅਵੱਸ਼ ਮੇਵ ਭੋਕਤਬਯੰ ਕ੍ਰਿਤਮ ਕਰਮ ਸ਼ੁਭਾਸ਼ੁਭੰ।**
**ਨ ਭੁਕਤੰ ਖੀਯਤੇ ਕਰਮ ਕਲਪ ਕੋਟਿ ਸਤਈ: ਅਪਿ।**

ਇਸ ਤੋਂ ਸ੍ਰੇਸ਼ਟ ਕਰਮ ਕਰਨ ਦੀ ਸਿੱਖਿਆ ਮਿਲਦੀ ਹੈ।

੫. **ਪਤੰਜਲ (ਯੋਗ ਸ਼ਾਸਤ੍ਰ) (ਕਰਤਾ ਪਤੰਜਲ ਮੁਨੀ ਜੀ) :** ਇਹ ਈਸ਼ਵਰਵਾਦੀ ਹੈ। ਇਸ ਦਾ ਉਪਦੇਸ਼ "ਯੋਗਾਸ ਚਿੱਤ ਬ੍ਰਿਤੀ ਨਿਰੋਧਾ" ਹੈ। ਪੰਜ ਪ੍ਰਕਾਰ ਦੀਆਂ ਬਿਰਤੀਆਂ–੧. ਪ੍ਰਮਾਣ, ੨. ਵਿਪਰਜੇ, ੩. ਨਿੰਦ੍ਰਾ, ੪. ਵਿਕਲਪ, ੫. ਸਿੰਮ੍ਰਿਤੀ ਨੂੰ ਰੋਕ ਕੇ ਪੰਜਾਂ ਕਲੇਸ਼ਾਂ–੧. ਅਵਿੱਦਆ, ੨. ਅਸੰਮਤਾ, ੩. ਅਭੀਨਿਵੇਸ਼, ੪. ਰਾਗ, ੫. ਦ੍ਵੈਸ਼ ਦੀ ਨਵਿਰਤੀ ਦੱਸਦਾ ਹੈ। ਦਸਵੇਂ ਦੁਆਰ ਵਿੱਚੋਂ ਪ੍ਰਾਣਾਂ ਨੂੰ ਕੱਢ ਕੇ ਬ੍ਰਹਮ ਲੋਕ ਦੀ ਪ੍ਰਾਪਤੀ ਨੂੰ ਮੁਕਤੀ ਮੰਨਦਾ ਹੈ। ਪ੍ਰਮਾਣੂਆਂ ਦੁਆਰਾ ਜਗਤ ਦੀ ਰਚਨਾ ਤੇ ਜੀਵ ਈਸ਼ ਦੇ ਭੇਦ ਗਿਆਨ ਨੂੰ ਸਤਿ ਮੰਨਦਾ ਹੈ। ਯੋਗਾ ਅਭਿਆਸ ਨਾਲ ਸਰੀਰ ਤੇ ਅੰਤਹਕਰਣ ਦੀ ਸ਼ੁੱਧੀ ਮੰਨਦਾ ਹੈ, ਜਿਵੇਂ ਲੋਹੇ ਨੂੰ ਚੰਗੀ ਤਰ੍ਹਾਂ ਮਾਂਜ ਮਾਂਜ ਕੇ ਚਮਕਾ ਲਿਆ ਜਾਵੇ ਤਾਂ ਉਸ ਵਿਚ ਮੂੰਹ ਦਿੱਸ ਪੈਂਦਾ ਹੈ, ਇਉਂ ਯੋਗ ਨਾਲ ਅੰਤਸ਼ਕਰਣ ਮਾਂਜਿਆ ਜਾਵੇ ਤਾਂ ਆਪਣਾ ਸਰੂਪ ਦਿਸ ਪੈਂਦਾ ਹੈ। ਇਸ ਤੋਂ ਇਹ ਗੁਣ ਗ੍ਰਹਿਣ ਕਰਨਾ ਬਣਦਾ ਹੈ ਕਿ ਬ੍ਰਿਤੀ ਨੂੰ ਰੋਕ ਕੇ ਨਾਮ ਸਿਮਰਨ ਵਿਚ ਲਾਉਣਾ ਚਾਹੀਦਾ ਹੈ।

੬. **ਵੇਦਾਂਤ ਸ਼ਾਸਤ੍ਰ (ਕਰਤਾ ਬਿਆਸ ਰਿਖੀ ਜੀ) :** 'ਦ੍ਰਿਸ਼ਟਾ ਦ੍ਰਿਸ਼ਟ ਦੋਊ ਪਦਾਰਥਾ' ਨੂੰ ਮੰਨਦਾ ਹੈ। ਅਪ੍ਰੋਖ ਗਿਆਨ ਦੁਆਰਾ ਜੀਵ ਈਸ਼ ਦੀ ਏਕਤਾ ਨੂੰ ਮੁਕਤੀ ਮੰਨਦਾ ਹੈ। ਦਿੱਸਣ ਵਾਲੇ ਸੰਸਾਰ ਨੂੰ ਮਿਥਿਆ ਤੇ ਦ੍ਰਿਸ਼ਟਾ ਜੋ ਬ੍ਰਹਮ ਹੈ, ਉਸ ਨੂੰ ਸਤਿ ਮੰਨਦਾ ਹੈ ਤੇ ਉਸ ਨੂੰ ਵਿਆਪਕ ਮੰਨਦਾ ਹੈ। ਅਗਿਆਨ ਤੋਂ ਸ੍ਰਿਸ਼ਟੀ ਦੀ ਰਚਨਾ ਮੰਨਦਾ ਹੈ ਤੇ ਆਤਮਾ ਨੂੰ ਗਿਆਨ ਸਰੂਪ ਮੰਨਦਾ ਹੈ। ਸੁਖੋਪਤ ਅਵਸਥਾ ਵਿਚ ਚੇਤਨ, ਸੱਤਾ ਮਾਤ੍ਰ ਹੋ ਕੇ ਅਵਿੱਦਿਆ ਬ੍ਰਿਤੀ ਨੂੰ ਪ੍ਰਕਾਸ਼ਦਾ ਹੈ ਜੋ ਜਾਗ ਕਰਕੇ ਕਹਿੰਦਾ ਹੈ ਕਿ ਅੱਜ ਕੋਈ ਸੁਪਨਾ ਨਹੀਂ ਆਇਆ। ਜੇ ਆਤਮਾ ਗਿਆਨ ਸਰੂਪ ਨਾ ਹੋਵੇ ਤਾਂ ਇਸ ਨੂੰ ਸੁਖੋਪਤੀ ਵਾਲਾ ਅਨੁਭਵ ਕੌਣ ਦੱਸੇ ? ਕਿਉਂਕਿ ਮਨ ਤੇ ਬੁੱਧ ਜੋ ਜਾਗ੍ਰਤ ਤੇ ਸੁਪਨ ਅਵਸਥਾ ਵਿਚ ਅਨੁਭਵ ਕਰਨ ਵਾਲੇ ਹਨ, ਇਹ ਸੁਖੋਪਤ ਅਵਸਥਾ ਵਿਚ ਅਵਿੱਦਿਆ ਵਿਚ ਲੀਨ ਹੋ ਜਾਂਦੇ ਹਨ ਇਸ ਕਰਕੇ ਇਹ ਆਤਮਾ ਨੂੰ ਗਿਆਨ ਨਹੀਂ ਬਲਕਿ ਗਿਆਨ ਸਰੂਪ ਮੰਨਦਾ ਹੈ। ਇਸ ਵਿਚ ਜਾਗ੍ਰਤ, ਸੁਪਨ, ਸੁਖੋਪਤ ਤਿੰਨ ਅਵਸਥਾਵਾਂ ਵਿਭਚਾਰੀ ਹਨ ਪਰ ਉਹ ਇਕ-ਰਸ ਵਾਲਾ ਹੈ ਅਤੇ ਸਾਰਿਆਂ ਦਾ ਪ੍ਰਕਾਸ਼ਕ ਹੈ। ਇਸ ਵਿੱਚੋਂ ਦ੍ਰਿਸ਼ਟਾ ਰੂਪ ਬ੍ਰਹਮ ਨੂੰ ਸਾਖਿਆਤ ਕਰਨ ਦਾ ਗੁਣ ਗ੍ਰਹਿਣ ਕਰਨਾ।

ਇਸ ਤਰ੍ਹਾਂ ਛੇ ਸ਼ਾਸਤ੍ਰਾਂ ਦੇ ਛੇ ਹੀ ਕਰਤਾ ਤੇ ਛੇ ਹੀ ਉਪਦੇਸ਼ ਹਨ।

***ਪ੍ਰਸ਼ਨ :*** *ਸਿੱਖਾਂ ਨੇ ਸਤਿਗੁਰੂ ਜੀ ਨੂੰ ਪ੍ਰਸ਼ਨ ਕੀਤਾ ਕਿ ਹੇ ਸਤਿਗੁਰੂ ਜੀ ! ਇਹ ਜੋ ਛੇ ਸ਼ਾਸਤ੍ਰ ਹਨ, ਇਹਨਾਂ ਦਾ ਸਿਧਾਂਤ ਵੱਖੋ-ਵੱਖਰਾ ਹੈ, ਫਿਰ ਇਕ ਦਾ ਕਥਨ ਕਰਨ ਵਾਲੇ ਕਿਵੇਂ ਹੋ ਸਕਦੇ ਹਨ ?*

***ਗੁਰ ਉੱਤਰ :*** ਜਿਵੇਂ ਕਿਸੇ ਦੇਸ ਦੇ ਫ਼ੌਜੀ ਇਕੱਠੇ ਹੋ ਕੇ ਵੱਖਰੋ-ਵੱਖਰੇ ਕੰਮ ਵੰਡ ਲੈਣ। ਕੋਈ ਬਾਲਣ ਇਕੱਠਾ ਕਰਕੇ ਲਿਆਉਂਦਾ ਹੈ, ਕੋਈ ਸਬਜ਼ੀ ਬਣਾਉਂਦਾ ਹੈ, ਕੋਈ ਮਸਾਲਾ ਰਗੜਦਾ ਹੈ, ਕੋਈ ਅੱਗ ਬਾਲ ਦਿੰਦਾ ਹੈ, ਕੋਈ ਆਟਾ ਗੁੰਨ੍ਹ ਲੈਂਦਾ ਹੈ, ਕੋਈ ਰੋਟੀ ਪਕਾ ਲੈਂਦਾ ਹੈ। ਇਸ ਪ੍ਰਕਾਰ ਇਹ ਸਾਰੇ ਮਿਲ ਕੇ ਭੁੱਖ ਦੀ ਨਵਿਰਤੀ ਵਾਸਤੇ ਭੋਜਨ ਪਕਾ ਕੇ ਖਾਂਦੇ ਹਨ। ਇਸੇ ਤਰ੍ਹਾਂ ਛੇ ਸ਼ਾਸਤ੍ਰਾਂ ਦਾ ਉਪਦੇਸ਼ ਜਾਣੋ। ਇਨ੍ਹਾਂ ਵਿੱਚੋਂ ੧. ਸਾਂਖ ਸ਼ਾਸਤ੍ਰ ਵਾਲੇ ਚੇਤਨ ਦੇ ਸਰੂਪ ਨੂੰ ਜਾਨਣ ਵਾਸਤੇ ਸਹਾਇਕ ਹੈ। ੨. ਨਿਆਂਇਕ ਕਰਤਰੀ ਭਾਵ ਨੂੰ ਸਿੱਧ ਕਰਨ ਵਿਚ ਸਹਾਇਕ ਹੈ ਕਿ ਕਰਤਾ ਪਰਮੇਸ਼ਰ ਹੈ। ੩. ਵਿਸ਼ੇਖਕ ਸ਼ਾਸਤ੍ਰ ਸਮਾਂ ਐਵੇਂ ਨਾ ਲੰਘਾਉ। ਸਮੇਂ ਦੀ ਕਦਰ ਕਰਨ ਵਿਚ ਸਹਾਇਕ ਹੈ। ੪. ਪੂਰਬ ਮੀਮਾਂਸਾ ਚੰਗੇ ਕੰਮ ਕਰਨ ਲਈ ਸਹਾਇਕ ਹੈ। ੫. ਯੋਗ (ਪਤੰਜਲ) ਚਿੱਤ ਦੀ ਇਕਾਗਰਤਾ ਵਾਸਤੇ ਸਹਾਇਕ ਹੈ, ਅਤੇ ੬. ਵੇਦਾਂਤ ਗਿਆਨ ਵਾਸਤੇ ਸਹਾਇਕ ਹੈ। ਇਸ ਪ੍ਰਕਾਰ ਇਨ੍ਹਾਂ ਛੇਆਂ ਦਾ ਰੋਟੀ ਪਕਾ ਕੇ ਖਾਣ ਵਾਂਗੂੰ ਇਕ ਗਿਆਨ ਦੀ ਪ੍ਰਾਪਤੀ ਦਾ ਹੀ ਸਿੱਟਾ ਨਿਕਲਦਾ ਹੈ।

**ਦ੍ਰਿਸ਼ਟਾਂਤ :** ਜਿਵੇਂ ਛੇ ਨੇਤ੍ਰਹੀਣਾਂ ਨੂੰ (ਜੋ ਹਾਥੀ ਦੇ ਬਾਰੇ ਜਾਨਣਾ ਚਾਹੁੰਦੇ ਸਨ) ਕਿਸੇ ਨੇ ਹਾਥੀ ਵਿਖਾਇਆ। ਇਕ ਨੂੰ ਲੱਤਾਂ ਦਿਖਾਈਆਂ, ਦੂਜੇ ਨੂੰ ਸੁੰਡ, ਤੀਜੇ ਨੂੰ ਪੂੰਛ, ਚੌਥੇ ਨੂੰ ਪੇਟ, ਪੰਜਵੇਂ ਨੂੰ ਕੰਨ, ਛੇਵੇਂ ਨੂੰ ਸਿਰ ਦਿਖਾਇਆ। ਉਹ ਛੇ ਨੇਤ੍ਰਹੀਣ ਵਿਚਾਰ ਕਰਨ ਲੱਗੇ ਕਿ ਹਾਥੀ ਕਿਹੋ ਜਿਹਾ ਹੈ ਤਾਂ ਜੋ ਜੋ ਹਾਥੀ ਦਾ ਅੰਗ ਹੱਥਾਂ ਨਾਲ ਸਪਰਸ਼ ਕਰਕੇ ਸਮਝਿਆ, ਉਹ ਦੱਸਣ ਲੱਗੇ। ਜਿਸ ਨੇ ਲੱਤਾਂ ਟੋਹ ਕੇ ਵੇਖੀਆਂ ਸਨ, ਉਹ ਕਹਿੰਦਾ ਹੈ ਕਿ ਹਾਥੀ ਥਮਲੇ ਵਰਗਾ ਹੁੰਦਾ ਹੈ। ਦੂਜਾ ਜਿਸ ਨੇ ਸੁੰਡ ਵੇਖੀ ਸੀ, ਉਸ ਨੇ ਕਿਹਾ ਕਿ ਹਾਥੀ ਕੇਲੇ ਵਰਗਾ ਹੁੰਦਾ ਹੈ। ਤੀਜੇ ਨੇ ਪੂੰਛ ਦੇਖੀ ਸੀ, ਉਹ ਕਹਿੰਦਾ ਹੈ ਕਿ ਹਾਥੀ ਰੱਸੇ ਵਰਗਾ ਹੁੰਦਾ ਹੈ। ਚੌਥਾ ਜਿਸ ਨੇ ਪੇਟ ਦੇਖਿਆ ਸੀ, ਉਹ ਕਹਿੰਦਾ ਹੈ ਕਿ ਹਾਥੀ ਗਹੀਰੇ (ਗੁਹਾਰੇ) ਵਰਗਾ ਹੁੰਦਾ ਹੈ। ਪੰਜਵਾਂ ਜਿਸ ਨੇ ਕੰਨ ਵੇਖੇ ਸਨ, ਉਹ ਕਹਿੰਦਾ ਹੈ ਕਿ ਹਾਥੀ ਛੱਜ ਵਰਗਾ ਹੁੰਦਾ ਹੈ। ਛੇਵਾਂ ਜਿਸ ਨੇ ਸਿਰ ਵੇਖਿਆ ਸੀ, ਉਸ ਨੇ ਕਿਹਾ ਕਿ ਹਾਥੀ ਮੁਨਾਰੇ ਵਰਗਾ ਹੁੰਦਾ ਹੈ। ਇਉਂ ਉਹਨਾਂ ਦਾ ਮੱਤ-ਭੇਦ ਹੋ ਗਿਆ। ਇਕ ਦੂਜੇ ਨਾਲ ਸਹਿਮਤ ਨਾ ਹੋਣ। ਇੱਕੋ ਹਾਥੀ ਨੂੰ ਛੇ ਪ੍ਰਕਾਰ ਦਾ ਕਿਵੇਂ ਕਿਹਾ ਜਾ ਸਕਦਾ ਹੈ ? ਉਥੇ ਇਕ ਸੁਜਾਖਾ ਬੰਦਾ ਆ ਗਿਆ। ਉਸ ਨੇ ਕਿਹਾ ਕਿ ਲੜੋ ਨਾ, ਤੁਹਾਨੂੰ ਇੱਕੋ ਹਾਥੀ ਦੇ ਵੱਖੋ-ਵੱਖਰੇ ਅੰਗ ਦਿਖਾਏ ਹਨ। ਸਮੁੱਚੇ ਰੂਪ ਵਿਚ ਹਾਥੀ ਇੱਕੋ ਹੀ ਹੈ। ਇਉਂ ਇਹ ਛੇ ਸ਼ਾਸਤ੍ਰ ਇੱਕੋ ਬ੍ਰਹਮ ਦਾ ਹੀ ਕਥਨ ਕਰਦੇ ਹਨ। ਇਸ ਕਰਕੇ ਛਿਅ = ਛੇ ਸ਼ਾਸਤ੍ਰਾਂ ਦਾ ਛੇ-ਅੰਗੀ ਉਪਦੇਸ਼ ਹੈ।

## ਗੁਰੁ ਗੁਰੁ ਏਕੋ; ਵੇਸ ਅਨੇਕ ॥੧॥

ਇਨ੍ਹਾਂ ਛੇਆਂ ਸ਼ਾਸਤ੍ਰਾਂ ਦੇ ਗੁਰੂਆਂ ਦਾ ਗੁਰੂ ਏਕੋ = ਇਕ ਅਕਾਲ ਪੁਰਖ ਹੈ ਕਿਉਂਕਿ ਉਸੇ ਤੋਂ ਸਾਰਿਆਂ ਦੀ ਉਤਪਤੀ ਹੈ। ਵੇਸੁ = ਉਪਦੇਸ਼ ਭਾਵੇਂ ਅਨੇਕਾਂ ਹਨ **ਅਥਵਾ** ਗੁਰੂਆਂ ਦਾ ਗੁਰੂ ਏਕੋ = ਪ੍ਰਭੂ ਹੀ ਹੈ, ਉਸ ਦੇ ਵੇਸੁ = ਲਿਬਾਸ **ਵਾ:** ਰੂਪ **ਵਾ:** ਆਕਾਰ ਭਾਵੇਂ ਅਨੇਕਾਂ ਹਨ **ਅਥਵਾ** ਛੇਆਂ ਸ਼ਾਸਤ੍ਰਾਂ ਦੇ ਗੁਰੂਆਂ ਦਾ ਗੁਰੂ ਇਕ ਬਿਆਸ ਮੁਨੀ ਹੈ। ਵੇਸੁ = ਉਪਦੇਸ਼ ਭਾਵੇਂ ਅਨੇਕਾਂ ਹਨ। ਜਿਵੇਂ ਕਿ ਕਥਾ ਹੈ ਕਿ ਜਦੋਂ ਬਿਆਸ ਜੀ ਨੇ ਵੇਦਾਂ ਦਾ ਟੀਕਾ ਕੀਤਾ ਤਾਂ ਉਸ ਵੇਲੇ ਉਸ ਨੂੰ ਹੰਕਾਰ ਹੋ ਗਿਆ। ਉਸ ਸਮੇਂ ਆਕਾਸ਼ ਵਿੱਚੋਂ ਇਕ ਗ਼ੈਬੀ ਤਲਵਾਰ ਆਈ ਤੇ ਬਿਆਸ ਦੇ ਛੇ ਟੁਕੜੇ ਕਰ ਦਿੱਤੇ। ਉਹਨਾਂ ਛੇਆਂ ਨੇ ਹੀ ਛੇ ਸ਼ਾਸਤ੍ਰ, ਛੇ ਰਿਖੀ ਹੋ ਕੇ ਬਣਾਏ।[੧] ਇਸ ਲਈ ਇਹ ਉਪਰੋਕਤ ਅਰਥ ਵੀ ਟਕਸਾਲੀ ਗਿਆਨੀ ਕਰਦੇ ਹਨ ॥੧॥

## ਬਾਬਾ, ਜੈ ਘਰਿ; ਕਰਤੇ ਕੀਰਤਿ ਹੋਇ ॥

ਬਾਬਾ = ਹੇ ਭਾਈ ! ਜਿਸ ਘਰਿ = ਸ਼ਾਸਤ੍ਰ ਵਿਚ ਉਸ ਕਰਤੇ = ਪ੍ਰਭੂ ਦੀ ਕੀਰਤੀ ਹੋਇ = ਹੋ ਰਹੀ ਹੈ, ਭਾਵ ਵੇਦਾਂਤ ਸ਼ਾਸਤ੍ਰ 'ਚ ਹੀ ਕਰਤੇ ਦੀ ਵਡਿਆਈ ਹੈ। ਵੇਦਾਂਤ ਸ਼ਾਸਤ੍ਰ ਵਿਚ ਜੀਵ ਈਸ਼ ਦੇ ਅਭੇਦ ਗਿਆਨ ਦੁਆਰਾ ਬ੍ਰਹਮ ਦੀ ਵਡਿਆਈ ਹੈ **ਵਾ:** ਸਤਿਸੰਗਤ ਰੂਪੀ ਘਰ ਵਿਚ ਹੀ ਉਸ ਕਰਤੇ ਦੀ ਵਡਿਆਈ ਹੈ।

## ਸੋ ਘਰੁ ਰਾਖੁ; ਵਡਾਈ ਤੋਇ ॥੧॥ਰਹਾਉ ॥

ਸੋ = ਉਸ ਘਰੁ = ਸ਼ਾਸਤ੍ਰ ਵਿਖੇ ਤੂੰ ਆਪਣੇ ਆਪ ਨੂੰ ਰਾਖ = ਰੱਖ, ਇਸ ਵਿਚ ਤੇਰੀ ਵਡਿਆਈ ਹੈ **ਅਥਵਾ** ਸੋ = ਉਸ ਸਤਿਸੰਗਤ ਰੂਪੀ ਘਰ ਵਿਚ ਤੂੰ ਆਪਣੇ ਆਪ ਨੂੰ ਰੱਖ, ਇਸ ਵਿਚ ਤੋਇ = ਤੇਰੀ ਵਡਾਈ = ਵਡਿਆਈ ਹੈ। ਰਹਾਉ = ਵਿਸ਼ਰਾਮ ਦੇ ਕੇ ਸਤਿਗੁਰੂ ਜੀ ਫ਼ੁਰਮਾਉਂਦੇ ਹਨ ॥੧॥ਰਹਾਉ॥

***ਪ੍ਰਸ਼ਨ :*** *ਸਤਿਗੁਰੂ ਜੀ ਇਹ ਛੇ ਸ਼ਾਸਤ੍ਰਾਂ ਵਿਚ ਬ੍ਰਹਮ ਨੂੰ ਕਿਵੇਂ ਵੇਖਣਾ ਹੈ ਅਤੇ ਜੋ ਤੁਸੀਂ ਪਿੱਛੇ ਕਿਹਾ ਹੈ ਕਿ ਵੇਸ ਅਨੇਕ = ਪਰਮੇਸ਼ਰ ਦੇ ਅਨੇਕਾਂ ਹੀ ਸਰੂਪ ਹਨ ਤਾਂ ਦੱਸੋ ਕਿ ਪਰਮੇਸ਼ਰ ਅਨੇਕ ਸਰੂਪ ਕਿਵੇਂ ਹੋਇਆ ?*

---

੧. ਇਹ ਸਾਰਾ ਪ੍ਰਸੰਗ ਸ੍ਰੀ ਦਸਮ ਗ੍ਰੰਥ ਦੇ ਪੰਨਾ ੬੩੪ 'ਤੇ ਅੰਕਤ ਹੈ।

***ਗੁਰ ਉੱਤਰ :*** ਸਤਿਗੁਰੂ ਜੀ ਦ੍ਰਿਸ਼ਟਾਂਤ ਅਲੰਕਾਰ ਦੁਆਰਾ ਉਪਰੋਕਤ ਸਿਧਾਂਤ ਨੂੰ ਇਸ ਪ੍ਰਕਾਰ ਸਮਝਾਉਂਦੇ ਹਨ ਕਿ :

## ਵਿਸੁਏ ਚਸਿਆ ਘੜੀਆ ਪਹਰਾ; ਥਿਤੀ ਵਾਰੀ, ਮਾਹੁ ਹੋਆ ॥

ਵਿਸੁਏ = ਵਿਸਿਆਂ, ਚਸਿਆਂ, ਘੜੀਆਂ, ਪਹਿਰਾਂ, ਥਿੱਤਾਂ, ਵਾਰੀ = ਵਾਰਾਂ ਨੂੰ ਮਿਲ ਕੇ ਮਾਹੁ = ਮਹੀਨਾ ਹੋਆ = ਹੋਇਆ ਹੈ ਅਰਥਾਤ ਇਕ ਵਾਰੀ ਅੱਖ ਖੋਲ੍ਹਣ ਤੇ ਬੰਦ ਕਰਨ ਦੇ ਸਮੇਂ ਨੂੰ ਨਿਮਖ ਕਿਹਾ ਜਾਂਦਾ ਹੈ। ਪੰਦਰਾਂ ਵਾਰ ਅੱਖ ਦਾ ਮੀਟਣਾ ਤੇ ਖੋਲ੍ਹਣਾ ਇਕ ਵਿਸਾ ਹੈ। ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ। ਤੀਹ ਚਸਿਆਂ ਦਾ ਇਕ ਪਲ ਹੁੰਦਾ ਹੈ। ਸੱਠਾਂ ਪਲਾਂ ਦੀ ਇਕ ਘੜੀ ਹੁੰਦੀ ਹੈ। ਦੋ ਘੜੀਆਂ ਦਾ ਮਹੂਰਤ ਹੁੰਦਾ ਹੈ। ਸਾਢੇ ਸੱਤ ਘੜੀਆਂ ਦਾ ਇਕ ਪਹਿਰ ਹੁੰਦਾ ਹੈ। ਅੱਠਾਂ ਪਹਿਰਾਂ ਦਾ ਇਕ ਦਿਨ ਤੇ ਰਾਤ ਹੁੰਦਾ ਹੈ। ਸੱਤਾਂ ਦਿਨਾਂ ਦਾ ਇਕ ਹਫ਼ਤਾ ਹੁੰਦਾ ਹੈ। ਪੰਦਰਾਂ ਦਿਨਾਂ ਦਾ ਇਕ ਪੱਖ ਹੁੰਦਾ ਹੈ (ਅੰਧੇਰ ਤੇ ਚਾਨਣ ਦੋ ਪੱਖ ਹੁੰਦੇ ਹਨ) ਪੰਦਰਾਂ ਹੀ ਥਿੱਤਾਂ ਹੁੰਦੀਆਂ ਹਨ। ਦੋ ਪੱਖਾਂ ਦਾ ਇਕ ਮਹੀਨਾ ਹੁੰਦਾ ਹੈ। ਬਾਰ੍ਹਾਂ ਮਹੀਨਿਆਂ ਦਾ ਇਕ ਸਾਲ ਹੁੰਦਾ ਹੈ। ਬਾਰ੍ਹਾਂ ਸਾਲਾਂ ਦਾ ਇਕ ਕੁੰਭ ਹੁੰਦਾ ਹੈ।

***ਨੋਟ :*** ਸਭ ਤੋਂ ਘੱਟ ਸਮਾਂ ਬਿੰਦ ਹੁੰਦਾ ਹੈ। ਇਸ ਦੀ ਵੀਚਾਰ ਇਸ ਪ੍ਰਕਾਰ ਹੈ : "ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ" (ਅੰਗ ੬੬੦) ਘਟ ਸ਼ਬਦ ਕਹਿਣ ਤੋਂ ਦੋ ਖਿਨ ਬਤੀਤ ਹੁੰਦੇ ਹਨ। ਇਕ ਖਿਨ ਦੇ ਛੇਵੇਂ ਹਿੱਸੇ ਦਾ ਨਾਮ ਚੁਖ ਹੈ। ਚੁਖ ਦੇ ਛੇਵੇਂ ਹਿੱਸੇ ਦਾ ਨਾਮ ਬਿੰਦ ਹੈ।

## ਸੂਰਜੁ ਏਕੋ; ਰੁਤਿ ਅਨੇਕ ॥

ਫਿਰ ਦੋ ਦੋ ਮਹੀਨਿਆਂ ਦੀਆਂ ਅਨੇਕਾਂ ਰੁਤਿ = ਰੁੱਤਾਂ (੬ ਰੁੱਤਾਂ) ਬਣਦੀਆਂ ਹਨ : ੧. ਚੇਤ, ਵਿਸਾਖ = ਬਸੰਤ ਰੁੱਤ। ੨. ਜੇਠ, ਹਾੜ = ਗ੍ਰੀਖਮ ਰੁੱਤ। ੩. ਸਾਵਣ, ਭਾਦਰੋਂ = ਪਾਵਸ (ਵਰਖਾ) ਰੁੱਤ। ੪. ਅੱਸੂ, ਕੱਤਕ = ਸਰਦ ਰੁੱਤ। ੫. ਮੱਘਰ, ਪੋਹ = ਸਿਸੀਅਰ ਰੁੱਤ। ੬. ਮਾਘ, ਫੱਗਣ = ਹਿਮਕਰ ਰੁੱਤ। ਪਰ ਬਣਾਉਣ ਵਾਲਾ ਸੂਰਜ ਏਕੋ ਹੀ ਹੈ;[੧] ਜੈਸਾ ਕਿ :

**ਪਲ ਘੜੀਆ ਮੂਰਤਿ ਪਹਰ ਥਿਤ ਵਾਰ ਗਣਾਏ। ਦੁਇ ਪਖ ਬਾਰਹ ਮਾਹ ਕਰਿ ਸੰਜੋਗ ਬਣਾਏ।**
**ਛਿਅ ਰੁਤੀ ਵਰਤਾਈਆ ਬਹੁ ਚਲਿਤ ਬਣਾਏ। ਸੂਰਜੁ ਇਕੁ ਵਰਤਦਾ ਲੋਕੁ ਵੇਦ ਅਲਾਏ।**

*(ਭਾਈ ਗੁਰਦਾਸ ਜੀ, ਵਾਰ ੨, ਪਉੜੀ ੧੪)*

### [ਅੰਗ ੧੩]

## ਨਾਨਕ ਕਰਤੇ ਕੇ; ਕੇਤੇ ਵੇਸ ॥੨॥੨॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਨ ਕਰਦੇ ਹਨ ਕਿ ਇਸੇ ਤਰ੍ਹਾਂ ਉਸ ਇੱਕੋ ਹੀ ਕਰਤੇ = ਪ੍ਰਭੂ ਦੀ ਪ੍ਰਾਪਤੀ ਕੇ = ਦੇ ਕੇਤੇ = ਕਿਤਨੇ ਹੀ ਵੇਸ = ਉਪਦੇਸ਼ ਹਨ, ਭਾਵ ਉਹ ਕਰਤਾ ਪੁਰਖ ਤਾਂ ਇੱਕੋ ਹੀ ਹੈ ਪਰ ਉਸ ਦੀ ਪ੍ਰਾਪਤੀ ਦੇ ਵੇਸ = ਉਪਦੇਸ਼ ਕੇਤੇ = ਕਿਤਨੇ ਹੀ ਹਨ **ਵਾ:** ਉਸ ਦੇ ਵੇਸ = ਸਰੂਪ ਕਿਤਨੇ ਹੀ ਹਨ ॥੨॥੨॥

### ਦੂਸਰਾ ਅਰਥ (ਅੰਤ੍ਰੀਵ ਅਰਥ)

**ਵਿਸੁਏ ਚਸਿਆ ਘੜੀਆ ਪਹਰਾ; ਥਿਤੀ ਵਾਰੀ ਮਾਹੁ ਹੋਆ ॥**

ਵਿਸੁਏ = ਜਿਹੜਾ ਵਿਸ਼ਵਾਸ ਕਰਕੇ, ਸ਼ਰਧਾ ਧਾਰਨ ਕਰਕੇ ਉਪਦੇਸ਼ ਗ੍ਰਹਿਣ ਕਰਨਾ ਹੈ। ਚਸਿਆ = ਜੋ ਨਿਮਖ ਨਿਮਖ ਸਿਮਰਨ ਕਰਨਾ ਹੈ। ਘੜੀਆ = ਘੜੀ ਦੀ ਨਿਆਈਂ ਜੋ ਚਿੱਤ ਦੀ ਬ੍ਰਿਤੀ ਇਕਾਗਰ ਹੋਣੀ

---

੧. ਇਥੇ ਇਕ ਬ੍ਰਹਿਮੰਡ ਦੀ ਗੱਲ ਕੀਤੀ ਗਈ ਹੈ, ਇਸ ਕਰਕੇ ਇਕ ਸੂਰਜ ਦੀ ਗੱਲ ਕੀਤੀ ਗਈ ਹੈ।

ਹੈ। ਪਹਿਰਾ = ਮਨ 'ਤੇ ਪਹਿਰਾ ਦੇਣਾ। ਥਿਤੀ ਦੀ ਨਿਆਈਂ ਇਸਥਿਤੀ ਹੋਣੀ ਹੈ। ਵਾਰੀ = ਮਨ ਦੀ ਵਾਸ਼ਨਾ ਰੋਕਣੀ ਹੈ। ਮਾਹੁ = ਉਤਸ਼ਾਹ ਪੈਦਾ ਹੋ ਜਾਣਾ। ਹੋਆ = ਵਾਹਿਗੁਰੂ ਦੇ ਸਰੂਪ ਵਿਚ ਅਭੇਦ ਹੋ ਜਾਣਾ **ਵਾ:** ਵਿਸੁਏ ਦੀ ਨਿਆਈਂ ਬ੍ਰਾਹਮਣ, ਚਸਿਆ ਦੀ ਨਿਆਈਂ ਖੱਤ੍ਰੀ, ਘੜੀਆ ਦੀ ਨਿਆਈਂ ਵੈਸ਼, ਪਹਿਰਾ ਦੀ ਨਿਆਈਂ ਸ਼ੂਦਰ, ਥਿਤੀ ਦੀ ਨਿਆਈਂ ਬ੍ਰਹਮਚਾਰੀ, ਵਾਰੀ ਦੀ ਨਿਆਈਂ ਗ੍ਰਿਹਸਤੀ, ਮਾਹੁ ਦੀ ਨਿਆਈਂ ਬਾਣਪ੍ਰਸਤੀ ਅਤੇ ਹੋਆ ਦੀ ਨਿਆਈਂ ਸੰਨਿਆਸੀ ਸਮਝਣੇ।

**ਸੂਰਜੁ ਏਕੋ; ਰੁਤਿ ਅਨੇਕ ॥ ਨਾਨਕ ਕਰਤੇ ਕੇ; ਕੇਤੇ ਵੇਸ ॥੨॥੨॥**

ਸੂਰਜ ਏਕੋ = ਬ੍ਰਹਮ ਰੂਪੀ ਸੂਰਜ ਇੱਕੋ ਹੀ ਹੈ ਅਤੇ ਰੁਤਿ ਅਨੇਕ = ਅਨੇਕਾਂ ਰੁੱਤਾਂ ਦੀ ਨਿਆਈਂ ਸ਼ੁਭ ਇੱਛਾ, ਸੁਵਿਚਾਰਨਾ, ਤਨੂੰਮਾਨਸਾ, ਸਤ੍ਵਾਪਾਤ ਆਦਿਕ ਭੂਮਿਕਾ ਰੂਪੀ ਰੁੱਤਾਂ ਅਨੇਕਾਂ ਹਨ। **ਵਾ:** ਰੁਤਿ ਅਨੇਕ = ਅਨੇਕਾਂ ਰੁੱਤਾਂ ਦੀ ਨਿਆਈਂ ਇਹਨਾਂ ਵਰਣਾਂ ਤੇ ਆਸ਼੍ਰਮਾਂ ਦੇ ਧਰਮਾਂ ਦੀਆਂ ਰੁਤਿ = ਰੀਤੀਆਂ, ਅਨੇਕਾਂ ਭਿੰਨ ਭਿੰਨ ਹਨ ਪਰ ਇਹਨਾਂ ਦਾ ਪ੍ਰਕਾਸ਼ਕ ਚੇਤਨ ਬ੍ਰਹਮ ਰੂਪੀ ਸੂਰਜ ਇੱਕੋ ਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਸ ਪ੍ਰਕਾਰ ਉਹ ਪਰਮੇਸ਼ਰ ਸਾਰਿਆਂ ਵਿਚ ਇੱਕੋ ਹੀ ਹੈ। ਉਸ ਦੇ ਕਿਤਨੇ ਹੀ ਵੇਸ ਧਾਰੇ ਹੋਏ ਹਨ। ਉਹ ਜਿਵੇਂ ਸੂਰਜ ਸਾਰਿਆਂ ਵਿਚ ਹੈ, ਉਸ ਵਿਚ ਨਾ ਕੋਈ ਰਾਤ ਤੇ ਨਾ ਕੋਈ ਦਿਨ ਹੈ। ਨਿਰੰਤਰ ਪ੍ਰਕਾਸ਼ ਕਰੀ ਜਾਂਦਾ ਹੈ। ਧਰਤੀ ਦੇ ਚੱਕਰ ਨਾਲ ਉਹ ਛਿਪਦਾ ਨਹੀਂ। ਧਰਤੀ ਦੇ ਓਹਲੇ ਹੋਣ ਕਰਕੇ ਉਸ ਨੂੰ ਛੁਪਿਆ ਮੰਨਦੇ ਹਨ। ਇਸ ਪ੍ਰਕਾਰ ਵਾਹਿਗੁਰੂ ਤਾਂ ਨਿਰੰਤਰ ਹੀ ਹੈ, ਪਰ ਉਸ ਦੇ ਗੁਪਤ ਹੋਣ ਕਰਕੇ ਅਸੀਂ ਭੁੱਲੇ ਫਿਰਦੇ ਹਾਂ॥੨॥੨॥

# ਰਾਗੁ ਧਨਾਸਰੀ; ਮਹਲਾ ੧ ॥

## ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਕੀਰਤਨ ਸੋਹਿਲਾ** (ਅੰਗ ੧੩) | **ਰਾਗੁ ਧਨਾਸਰੀ** (ਅੰਗ ੬੬੩) |
|---|---|
| 'ਰਾਗੁ' ਧਨਾਸਰੀ ਮਹਲਾ ੧ ॥ | ਧਨਾਸਰੀ ਮਹਲਾ ੧ 'ਆਰਤੀ'<br>੧ਓ ਸਤਿਗੁਰ ਪ੍ਰਸਾਦਿ ॥ |
| ਸਹਸ ਤਵ ਨੈਨ ਨਨ ਨੈਨ 'ਹਹਿ' ਤੋਹਿ ਕਉ ਸਹਸ ਮੂਰਤਿ ਨਨਾ ਏਕ 'ਤੁੋਹੀ'॥<br>'ਤਿਸ ਦੈ' ਚਾਨਣਿ ਸਭ ਮਹਿ ਚਾਨਣੁ ਹੋਇ ॥<br>ਹਰਿ ਚਰਣ 'ਕਵਲ' ਮਕਰੰਦ ਲੋਭਿਤ ਮਨੋ 'ਅਨਦਿਨੁੋ' ਹੋਇ ਜਾ ਤੇ ਤੇਰੈ 'ਨਾਇ' ਵਾਸਾ ॥੪॥੩॥ | ਸਹਸ ਤਵ ਨੈਨ ਨਨ ਨੈਨ 'ਹੈ' ਤੋਹਿ ਕਉ ਸਹਸ ਮੂਰਤਿ ਨਨਾ ਏਕ 'ਤੋਹੀ'॥<br>'ਤਿਸ ਕੈ' ਚਾਨਣਿ ਸਭ ਮਹਿ ਚਾਨਣੁ ਹੋਇ ॥<br>ਹਰਿ ਚਰਣ 'ਕਮਲ' ਮਕਰੰਦ ਲੋਭਿਤ ਮਨੋ 'ਅਨਦਿਨੋ' ਹੋਇ ਜਾ ਤੇ ਤੇਰੈ 'ਨਾਮਿ' ਵਾਸਾ ॥੪॥੧॥੭॥੯॥ |

**ਉਥਾਨਕਾ :** ਜਦੋਂ ਦੀਨ ਦੁਨੀਆਂ ਨੂੰ ਤਾਰਦੇ ਹੋਏ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਜਗਨਨਾਥ ਪੁਰੀ ਪਹੁੰਚੇ ਤਾਂ ਮੁੱਖ ਮੰਦਰ ਦੇ ਸਾਹਮਣੇ 'ਮੰਗੂ ਮੱਠ' ਵਾਲੇ ਅਸਥਾਨ 'ਤੇ ਜਾ ਬੈਠੇ। ਉਹ ਸਮੁੰਦਰ ਦਾ ਕਿਨਾਰਾ ਸੀ। ਸਮੁੰਦਰ ਦਾ ਪਾਣੀ ਖਾਰਾ ਹੋਣ ਕਰਕੇ ਲੋਕੀਂ ਬਹੁਤ ਦੁਖੀ ਸਨ। ਜੀਵਾਂ 'ਤੇ ਤਰਸ ਕਰ ਕੇ ਆਪਣੇ ਪਵਿੱਤਰ ਹੱਥਾਂ ਨਾਲ ਸੋਟਾ ਲੈ ਕੇ ਧਰਤੀ ਵਿੱਚੋਂ ਮਿੱਠਾ ਜਲ ਪ੍ਰਗਟ ਕੀਤਾ। ਉਹ ਜਗਨਨਾਥ ਪੁਰੀ ਵਿਚ ਬਾਉਲੀ ਸਾਹਿਬ ਅਸਥਾਨ ਹੁਣ ਤੱਕ ਸੁਸ਼ੋਭਿਤ ਹੈ। ਸਤਿਗੁਰੂ ਜੀ ਦਾ ਇਹ ਸੁਭਾਅ ਰਿਹਾ ਹੈ। ਵੱਡੇ ਵੱਡੇ ਧਰਮ ਅਸਥਾਨਾਂ 'ਤੇ ਪਹੁੰਚਦੇ। ਧਰਮ ਦੇ ਨਾਂ 'ਤੇ ਹੋ ਰਹੇ ਅਧਰਮ ਦਾ ਖੰਡਨ ਕਰਨ ਲਈ ਇਕ ਨਿਰੰਕਾਰ ਦੀ ਪੂਜਾ ਕਰਵਾਉਣ ਲਈ ਕੋਈ ਨਾ ਕੋਈ ਨਿਰਾਲਾ ਕੌਤਕ ਕਰਦੇ। ਜਿਵੇਂ ਹਰਿਦੁਆਰ ਕੁੰਭ ਦੇ ਮੇਲੇ ਪਾਣੀ

ਸੂਰਜ ਨੂੰ ਦੇਣ ਦੀ ਬਜਾਏ ਲਹਿੰਦੇ ਵੱਲ ਨੂੰ ਦੇਣਾ ਤੇ ਬ੍ਰਾਹਮਣਾਂ ਦੇ ਇਤਰਾਜ਼ ਕਰਨ 'ਤੇ ਸ਼ੁਭ ਸਿੱਖਿਆ ਦੇਣੀ। ਕੁਰੂਕਸ਼ੇਤਰ ਗ੍ਰਹਿਣ ਦੇ ਮੌਕੇ ਅੱਗ ਬਾਲਣੀ ਤੇ ਬ੍ਰਾਹਮਣਾਂ ਦੇ ਇਤਰਾਜ਼ ਤੋਂ ਗੁਰਮਤਿ ਦਾ ਪ੍ਰਚਾਰ ਕਰਨਾ। ਨਾਨੂੰ ਵਰਗੇ ਪੰਡਤਾਂ ਨੂੰ ਸ਼ਬਦ ਚਰਚਾ ਵਿਚ ਹਰਾ ਕੇ ਜੋ ਆਪਣੇ ਆਪ ਨੂੰ ਨਾਨਕ ਕਹਾਉਂਦਾ ਸੀ। ਖ਼ੁਦ ਨੇ ਕਿਹਾ ਕਿ ਮੈਂ ਨਾਨੂੰ ਹਾਂ। ਅਸਲੀ ਨਾਨਕ ਅੱਜ ਆ ਪਹੁੰਚਿਆ ਹੈ। ਮੱਕੇ ਵਿਚ ਜਾ ਕੇ ਕਾਜ਼ੀ ਮੁਲਾਣਿਆਂ ਦਾ ਧਿਆਨ ਖਿੱਚਣਾ। ਚਰਨ ਮੱਕੇ ਵੱਲ ਹੋਣ 'ਤੇ ਕਾਜ਼ੀਆਂ ਨੇ ਸਖ਼ਤ ਇਤਰਾਜ਼ ਕਰਨਾ ਤੇ ਚਰਨਾਂ ਨਾਲ ਮੱਕਾ ਘੁਮਾ ਕੇ ਹਰ ਜਗ੍ਹਾ ਖ਼ੁਦਾ ਦੀ ਹੋਂਦ ਦਰਸਾਉਣੀ। ਏਸੇ ਪ੍ਰਕਾਰ ਸੁਲਤਾਨਪੁਰ ਦੀ ਮਸੀਤ 'ਤੇ ਨਿਮਾਜ਼ ਪੜ੍ਹਨ ਦੇ ਬਹਾਨੇ ਉਹਨਾਂ ਦੇ ਮਨ ਦੀ ਹਾਲਤ ਦੱਸ ਕੇ ਖ਼ੁਦਾ ਦੇ ਅਸਲੀ ਰਾਹ 'ਤੇ ਲਿਆਉਣਾ। ਇਸੇ ਤਰ੍ਹਾਂ ਅੱਜ ਏਥੇ ਜਗਨਨਾਥ ਪੁਰੀ ਵਿਚ ਪੰਡਿਆਂ ਦਾ ਧਿਆਨ ਆਪਣੇ ਵੱਲ ਖਿੱਚਣ ਲਈ ਇਹ ਚੋਜ ਕੀਤਾ। ਜੋ ਪਰਿਕਰਮਾ ਮੰਦਰ ਦੇ ਬਾਹਰਲੀ ਸੀ, ਉਸ 'ਤੇ ਬੈਠ ਗਏ। ਪੰਡੇ ਜਦੋਂ ਆਰਤੀ ਕਰਨ ਲੱਗੇ ਤਾਂ ਆਪ ਜੀ ਚੌਂਕੜਾ ਮਾਰ ਕੇ ਹੀ ਬੈਠੇ ਰਹੇ। ਪੰਡੇ ਹੈਰਾਨ ਹੋ ਕੇ ਕਹਿਣ ਲੱਗੇ ਕਿ ਭਗਵਾਨ ਜਗਨਨਾਥ ਦੀ ਆਰਤੀ ਵਿਚ ਤੁਸੀਂ ਖੜੇ ਨਾ ਹੋ ਕੇ ਅਪਮਾਨ ਕੀਤਾ ਹੈ। ਤੁਸੀਂ ਤਾਂ ਲੋਕਾਂ ਨੂੰ ਮਰਯਾਦਾ ਦੱਸਦੇ ਫਿਰਦੇ ਹੋ, ਫਿਰ ਆਰਤੀ ਵਿਚ ਖੜੇ ਨਾ ਹੋਣਾ ਬਹੁਤ ਬੁਰੀ ਬਾਤ ਹੈ। ਮਹਾਰਾਜ ਜੀ ਨੇ ਕਿਹਾ ਕਿ ਹੇ ਪੰਡਿਤੋ! ਅਸੀਂ ਤਾਂ ਪਹਿਲਾਂ ਹੀ ਆਰਤੀ ਵਿਚ ਸ਼ਾਮਿਲ ਹੀ ਨਹੀਂ, ਬਲਕਿ ਖ਼ੁਦ ਕਰ ਰਹੇ ਹਾਂ। ਸਾਰਾ ਸੰਸਾਰ ਨਿਰੰਕਾਰ ਦੀ ਆਰਤੀ ਦੀ ਸਮੱਗਰੀ ਹੈ। ਏਡੇ ਵੱਡੇ ਪਰਮਾਤਮਾ ਦੀ ਆਰਤੀ ਛੋਟੀ ਜਿਹੀ ਥਾਲੀ ਵਿਚ ਦੀਵੇ ਬਾਲ ਕੇ ਕਿਵੇਂ ਕਰ ਸਕਦੇ ਹੋ ? ਹੇ ਭਾਈ! ਜਿੱਡਾ ਵੱਡਾ ਨਿਰੰਕਾਰ ਹੈ, ਉਸ ਦੀ ਆਰਤੀ ਲਈ ਉਤਨਾ ਵੱਡਾ ਥਾਲ ਚਾਹੀਦਾ ਹੈ। ਕਹਿਣ ਲੱਗੇ ਕਿ ਫਿਰ ਤੁਸੀਂ ਆਪ ਹੀ ਵਰਣਨ ਕਰੋ ਕਿ ਉਸ ਦੀ ਆਰਤੀ ਲਈ ਐਡਾ ਵੱਡਾ ਥਾਲ ਕਿਹੜਾ ਹੈ ? ਤਾਂ ਸਤਿਗੁਰੂ ਸਾਹਿਬ ਜੀ ਨੇ ਇਹ ਸ਼ਬਦ ਉਚਾਰਣ ਕੀਤਾ। (ਗੁਰੂ ਅਰਜਨ ਦੇਵ ਜੀ ਨੇ ਵੀ ਆਰਤੀ ਬਾਬਤ ਫ਼ੁਰਮਾਇਆ ਹੈ ਕਿ ਗੁਰਬਾਣੀ ਦਾ ਕੀਰਤਨ ਕਰਦੇ ਹੋਏ ਜੋ ਹਮੇਸ਼ਾ ਲਈ ਅਨੰਦ ਪ੍ਰਾਪਤ ਹੋਣਾ ਹੈ, ਇਹੀ ਆਰਤੀ ਹੈ) ਜੈਸਾ ਕਿ :

**ਆਰਤੀ ਕੀਰਤਨੁ ਸਦਾ ਅਨੰਦ ॥** *(ਆਸਾ ਮਹਲਾ ੫, ਅੰਗ ੩੯੩)*

ਧਨਾਸਰੀ ਰਾਗ ਵਿਚ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਉਚਾਰਣ ਕਰਦੇ ਹਨ।

## ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ; ਤਾਰਿਕਾ ਮੰਡਲ ਜਨਕ ਮੋਤੀ ॥

(**ਮੈ** ਬਿੰਦੀ ਤੋਂ ਰਹਿਤ ਉਚਾਰੋਂ **ਮੈਂ** ਨਹੀਂ ਕਹਿਣਾ)

ਗਗਨ ਮੈ ਥਾਲ = ਹੇ ਪੰਡਿਤ ਜਨੋਂ! ਉਸ ਪ੍ਰਭੂ ਦੀ ਆਰਤੀ ਜੋ ਕੁਦਰਤ ਆਪ ਹੀ ਕਰ ਰਹੀ ਹੈ। ਜਿਸ ਵਾਸਤੇ ਗਗਨ ਮੈ = ਆਕਾਸ਼ਮਈ (ਅਕਾਸ਼ ਰੂਪ) ਥਾਲ ਹੈ। ਕਿਉਂਕਿ ਥਾਲ ਗੋਲ ਹੁੰਦਾ ਹੈ ਤੇ ਆਕਾਸ਼ ਵੀ ਚਾਰੇ ਪਾਸਿਆਂ ਤੋਂ ਗੋਲਾਕਾਰ ਦਿਸ ਰਿਹਾ ਹੈ। (ਰਵਿ ਚੰਦੁ ਦੀਪਕ ਬਨੇ) ਰਵਿ = ਸੂਰਜ ਤੇ ਚੰਦੁ = ਚੰਦਰਮਾ ਦੋ ਦੀਪਕ = ਦੀਵੇ ਬਣੇ ਹੋਏ ਹਨ। ਜਿਨ੍ਹਾਂ ਵਿਚ ਤੇਲ, ਬੱਤੀ, ਘਿਉ ਆਦਿਕ ਪਾਉਣ ਦੀ ਲੋੜ ਨਹੀਂ। ਆਪਣੇ ਆਪ ਜਗਮਗਾ ਰਹੇ ਹਨ। (ਤਾਰਿਕਾ ਮੰਡਲ ਜਨਕ ਮੋਤੀ[੧]) ਤਾਰਿਕਾ = ਤਾਰਿਆਂ ਦਾ ਜੋ ਮੰਡਲ = ਸਮੂਹ ਹੈ ਜਨਕ = ਮਾਨੋ ਇਹੀ ਪਰਮਾਤਮਾ ਨੂੰ ਮੋਤੀ ਭੇਟ ਹੋ ਰਹੇ ਹਨ, **ਵਾ:** ਤਾਰਿਆਂ ਰੂਪੀ ਮੋਤੀ ਆਕਾਸ਼ ਰੂਪੀ ਥਾਲ ਵਿਚ ਜਨਕ = ਜੜੇ ਹੋਏ ਹਨ **ਵਾ:** ਤਾਰਿਆਂ ਦਾ ਮੰਡਲ, ਜਨਕ = ਪਿਤਾ ਰੂਪ ਪਰਮੇਸ਼ਰ ਦੇ ਤਾਈਂ ਮੋਤੀ ਭੇਂਟ ਹੋ ਰਹੇ ਹਨ।

---

੧. ਇਕ ਚਿੱਟਾ, ਚਮਕੀਲਾ, ਕਰੜਾ, ਸਾਫ਼ ਦਾਣਾ ਜਿਹਾ, ਗੋਲ ਯਾ ਅੰਡਾਕਾਰ ਜੋ ਸਮੁੰਦਰ ਵਿਚ ਇਕ ਪ੍ਰਕਾਰ ਦੇ ਕੀੜੇ ਤੋਂ ਜੋ ਸਿੱਪ ਵਿਚ ਰਹਿੰਦਾ ਹੈ, ਕਿਸੇ ਬਾਹਰਲੇ ਕਿਣ ਕੇ ਆਦਿ ਦੇ ਪ੍ਰਵੇਸ਼ ਕਰ ਜਾਣ ਤੋਂ ਪੈਦਾ ਹੁੰਦਾ ਹੈ, ਅਮੋਲਕ ਰਤਨ।

***ਪ੍ਰਸ਼ਨ :*** *ਗੁਰੂ ਜੀ ! ਧੂਫ ਕਿਹੜੀ ਧੁਖ ਰਹੀ ਹੈ ?*
***ਗੁਰ ਉੱਤਰ :***

# ਧੂਪੁ ਮਲਆਨ ਲੋ, ਪਵਣੁ ਚਵਰੋ ਕਰੇ; ਸਗਲ ਬਨਰਾਇ, ਫੂਲੰਤ ਜੋਤੀ ॥

(ਦੂਸਰਾ ਪਾਠ **ਮਲ ਆਨਲੋ**)

ਧੂਪੁ ਮਲਆਨ ਲੋ = ਮਲਆਨ = ਮਲਿਆਗਰ ਪਰਬਤ ਜੋ ਚੰਦਨ ਦਾ ਹੈ, ਉਸ ਤੋਂ ਜਿਹੜੀ ਲੋ = ਖ਼ੁਸ਼ਬੂ ਆ ਰਹੀ ਹੈ, ਇਹੀ ਧੂਪ ਹੈ (ਦੱਖਣੀ ਭਾਰਤ ਵਿਚ ਬੰਬਈ ਤੋਂ ਰਾਮੇਸ਼ੂਰ ਨੂੰ ਜਾਂਦਿਆਂ ਮਲਿਆਗਰ ਨਾਮੇ ਪਹਾੜ ਹੈ)। ਚੇਤ ਦੇ ਮਹੀਨੇ ਵਿਚ ਬਾਂਸਾਂ ਦੇ ਘਸਣ ਤੋਂ ਜਿਹੜੀ ਜੰਗਲ ਨੂੰ ਡਉ ਅਗਨੀ ਲੱਗਦੀ ਹੈ, ਉਸ ਵੇਲੇ ਚੰਦਨ ਦੇ ਬੂਟਿਆਂ ਨੂੰ ਅੱਗ ਲੱਗਣ ਕਾਰਨ ਜਿਹੜੀ ਖ਼ੁਸ਼ਬੂ ਨਿਕਲਦੀ ਹੈ **ਵਾ:** ਜਿਹੜੀ ਚੰਦਨ ਆਦਿ ਸੁਗੰਧਤ ਬੂਟਿਆਂ ਵਿੱਚੋਂ ਖ਼ੁਸ਼ਬੂ ਆ ਰਹੀ ਹੈ ਇਹੀ ਧੂਪ ਧੁੱਖ ਰਹੀ ਹੈ।

***ਪ੍ਰਸ਼ਨ :*** *ਚੌਰ ਕਿਹੜੀ ਹੋ ਰਹੀ ਹੈ ?*
***ਗੁਰ ਉੱਤਰ :*** ਹੇ ਬ੍ਰਾਹਮਣੋਂ ! ਜਿਹੜੀਆਂ ਤੁਸੀਂ ਨਿੱਕੀਆਂ ਨਿੱਕੀਆਂ ਚਵਰਾਂ ਲੈ ਕੇ ਝੁਲਾਉਂਦੇ ਹੋ, ਨਿਰੰਕਾਰ ਦੀ ਚਵਰ ਬਹੁਤ ਵੱਡੀ ਹੈ। (ਪਵਣੁ ਚਵਰੋ ਕਰੇ) ਜਦੋਂ ਪਵਣੁ = ਹਵਾ ਚੱਲਦੀ ਹੈ, ਇਸ ਨਾਲ ਜੋ ਬਨਸਪਤੀ ਝੂਲਦੀ ਹੈ, ਭਾਵ ਪੌਦੇ ਹਿੱਲਦੇ ਹਨ, ਇਹ ਮਾਨੋ ਪਉਣ ਦੇਵਤਾ ਪਰਮਾਤਮਾ ਨੂੰ ਚੌਰ ਕਰ ਰਿਹਾ ਹੈ। ਜੈਸਾ ਕਿ :

**ਚਉਰੁ ਢੂਲੈ ਪਵਣੈ ਲੈ ਫੇਰੀ ॥** *(ਮਾਰੂ ਮਹਲਾ ੧ ਦਖਣੀ, ਅੰਗ ੧੦੩੩)*

(ਸਗਲ ਬਨਰਾਇ ਫੂਲੰਤ ਜੋਤੀ) ਸਗਲ = ਸਾਰੀ ਅਠਾਰਾਂ ਭਾਰ ਬਨਰਾਇ = ਬਨਸਪਤੀ ਜੋ ਖੇੜੇ ਵਿਚ ਆ ਰਹੀ ਹੈ, ਇਹ ਜੋਤੀ ਪਰਮਾਤਮਾ ਨੂੰ ਫੁੱਲ ਅਰਪਨ ਹੋ ਰਹੇ ਹਨ।

***ਨੋਟ :*** ਅਠਾਰਾਂ ਭਾਰ = ਬੱਤੀ ਸੌ ਸੱਠ ਤੋਲੇ ਦਾ ਇਕ ਭਾਰ ਹੁੰਦਾ ਹੈ। ਪੁਰਾਤਨ ਸਮੇਂ ਦਾ ਭਾਰ ਮਾਪਣ ਦਾ ਢੰਗ ਤਰੀਕਾ ਇਹ ਸੀ ਕਿ ਇਕ ਜਾਤੀ ਬ੍ਰਿਛ ਦਾ ਇਕ ਪੱਤਾ ਲੈਣਾ ਭਾਵੇਂ ਉਸ ਦੀਆਂ ਕਿੰਨੀਆਂ ਹੀ ਕਿਸਮਾਂ ਹੋਣ, ਜਿਵੇਂ ਅੰਬ ਹੈ, ਉਸ ਦਾ ਇਕ ਪੱਤਾ ਲੈਣਾ, ਅਨਾਰ, ਸੰਗਤਰਾ, ਪਿੱਪਲ, ਬੋਹੜ, ਨਿੰਮ ਆਦਿ ਦਾ ਇਕ ਇਕ ਪੱਤਾ ਲੈਣਾ। ਜਦੋਂ ੩੨੬੦ ਤੋਲੇ ਹੋ ਜਾਣ ਤਾਂ ਇਕ ਭਾਰ ਹੋ ਜਾਂਦਾ ਹੈ। ਜਦੋਂ ਅਠਾਰਾਂ ਭਾਰ ਪੱਤੇ ਹੋ ਜਾਣ, ਉਦੋਂ ਬਨਸਪਤੀ ਦੇ ਪੌਦੇ ਗਿਣਤੀ ਤੋਂ ਬਾਕੀ ਨਹੀਂ ਰਹਿੰਦੇ। ਇਹ ਪੁਰਾਣਾ ਤੋਲ ਮਾਪ ਸੀ। ਇਹ ਸਾਰੀ ਬਨਸਪਤੀ ਪਰਮਾਤਮਾ ਨੂੰ ਫੁੱਲ ਅਰਪਨ ਹਨ।

# ਕੈਸੀ; ਆਰਤੀ ਹੋਇ ॥

ਹੇ ਬ੍ਰਾਹਮਣੋਂ ! ਤੁਹਾਡੀਆਂ ਥਾਲੀਆਂ ਵਿਚ ਨਿੱਕੇ ਨਿੱਕੇ ਦੀਵੇ ਜਗਾ ਕੇ ਕਿਸ ਪ੍ਰਕਾਰ ਆਰਤੀ ਹੋ ਸਕਦੀ ਹੈ ? ਆਰਤੀ = ਸੰਸਕ੍ਰਿਤ ਵਿਚ ਆਰਾਤ੍ਰਿਕ ਮੰਨਿਆ ਹੈ। ਜੋ ਰਾਤ ਤੋਂ ਬਿਨਾਂ ਵੀ ਹੋਵੇ, ਭਾਵ ਕਿਸੇ ਦੇਵੀ ਦੇਵਤੇ ਦੀ ਮੂਰਤੀ ਜਾਂ ਕਿਸੇ ਪੂਜਯ ਅੱਗੇ ਦੀਵੇ ਘੁਮਾ ਕੇ ਪੂਜਨ ਕਰਨਾ ਇਸ ਵਿਚ ਦਿਨ ਅਤੇ ਰਾਤ ਦਾ ਕੋਈ ਵਿਧਾਨ ਨਹੀਂ ਤਾਂ ਇਸ ਲਈ ਇਸ ਦੀ ਆਰਾਤ੍ਰਿਕ ਸੰਗਿਆ ਹੈ। ਹਿੰਦੂ ਮੱਤ ਵਿਚ ਦੀਵੇ ਘੁਮਾਉਣ ਦਾ ਨਿਯਮ ਐਸਾ ਹੈ। ਚਾਰ ਵਾਰ ਚਰਨਾਂ ਅੱਗੇ ਦੀਵੇ ਬਾਲ ਕੇ ਘੁਮਾਉਣਾ, ਦੋ ਵਾਰੀ ਨਾਭੀ ਤੇ ਇਕ ਵਾਰੀ ਮੂੰਹ 'ਤੇ, ਸੱਤ ਵਾਰੀ ਸਾਰੇ ਸਰੀਰ ਉੱਤੇ। ਦੀਵਿਆਂ ਦੀ ਗਿਣਤੀ ਇਕ ਤੋਂ ਲੈ ਕੇ ਸੌ ਤੱਕ ਜਗਾਉਣ ਦੀ ਮਰਯਾਦਾ ਹੈ। ਗੁਰੂ ਸਾਹਿਬ ਜੀ ਨੇ ਕਿਰਤਮ ਪੂਜਾ ਦਾ ਖੰਡਨ ਕਰ ਕੇ ਕਰਤੇ ਦੀ ਪੂਜਾ ਦਾ ਵਿਧਾਨ ਕੀਤਾ ਹੈ ਅਤੇ ਪ੍ਰਕਿਰਤਕ ਆਰਤੀ ਦੀ ਮਹਿਮਾ ਦੱਸੀ ਹੈ।

***ਪ੍ਰਸ਼ਨ :*** *ਹੇ ਗੁਰੂ ਸਾਹਿਬ ਜੀ ! ਫਿਰ ਆਪ ਜੀ ਹੀ ਦੱਸੋ ਕਿ ਆਰਤੀ ਕਿਵੇਂ ਹੋ ਸਕਦੀ ਹੈ ?*
***ਗੁਰ ਉੱਤਰ :***

# ਭਵ ਖੰਡਨਾ; ਤੇਰੀ ਆਰਤੀ ॥

ਭਵ = ਜੰਮਣ ਤੇ ਮਰਣ ਖੰਡਨਾ = ਖੰਡਣ ਵਾਲੇ ਪਰਮੇਸ਼ਰ ਜੀ ! ਤੇਰੀ = ਤੁਹਾਡੀ ਤਾਂ ਇਹੋ ਹੀ ਆਰਤੀ ਦੀ ਸਮੱਗਰੀ ਹੈ, ਜੋ ਪ੍ਰਤੱਖ ਸ੍ਰਿਸ਼ਟੀ ਵਿਚ ਹੋ ਰਹੀ ਹੈ **ਵਾ:** (ਅ + ਰਤੀ) ਆ = ਸਾਰੇ ਪਾਸਿਆਂ ਤੋਂ ਮੁੜ ਕੇ ਰਤੀ = ਪ੍ਰੀਤੀ ਕਰਨੀ, **ਵਾ:** ਸਾਰੇ ਪਾਸਿਆਂ ਤੋਂ ਆ ਕੇ **ਵਾ:** ਮੁੜ ਕੇ ਬਿਰਤੀ ਜਿਹੜੀ ਪਰਮੇਸ਼ਰ ਵਿਚ ਰਤੀ = ਰੰਗੀ ਜਾਣੀ ਹੈ, ਇਸੇ ਦਾ ਨਾਮ ਆਰਤੀ ਹੈ।

***ਪ੍ਰਸ਼ਨ :*** *ਪੰਡਤਾਂ ਨੇ ਕਿਹਾ ਕਿ ਅਸੀਂ ਤਾਂ ਭੇਰੀਆਂ ਤੇ ਵਾਜੇ ਵਜਾਉਂਦੇ ਹਾਂ। ਇਥੇ ਕਿਹੜੀਆਂ ਭੇਰੀਆਂ ਤੇ ਵਾਜੇ ਸਿੱਧ ਕਰੋਗੇ ?*

***ਗੁਰ ਉੱਤਰ :***

# ਅਨਹਤਾ ਸਬਦ; ਵਾਜੰਤ ਭੇਰੀ ॥੧॥ਰਹਾਉ॥

ਹੇ ਪੰਡਤ ਜਨੋਂ ! ਉਸ ਅਨਹਤਾ = ਨਾਸ ਤੋਂ ਰਹਿਤ ਪ੍ਰਭੂ ਦੇ ਸ਼ਬਦ ਦੀ ਹੀ ਭੇਰੀ[੧] ਵਾਜੰਤ = ਵੱਜਦੀ ਹੈ **ਅਥਵਾ** ਅਨਹਤਾ = ਨਾਸ਼ ਤੋਂ ਰਹਿਤ ਸਬਦ = ਬ੍ਰਹਮ ਦੀ ਚੇਤਨ ਸੱਤਾ ਦੇ ਨਾਲ, ਜੋ ਸਾਰਿਆਂ ਦੇ ਅੰਦਰੋਂ ਅਵਾਜ਼ ਆ ਰਹੀ ਹੈ, ਇਹੋ ਹੀ ਸੁੰਦਰ ਭੇਰੀ ਵੱਜ ਰਹੀ ਹੈ **ਅਥਵਾ** ਅਨਹਤਾ = ਨਾਸ ਤੋਂ ਰਹਿਤ ਜੋ ਸਬਦਿ = ਬ੍ਰਹਮ ਹੈ, ਤਿਸ ਦਾ ਜੋ ਵਾਜੰਤ = ਉਚਾਰਣਾ ਹੈ, ਇਹੀ ਭੇਰੀ ਹੈ। ਜੋ ਸੰਸਾਰ ਵਿਚ ਤੇਜਸੂ, ਵਿਸੂ ਪ੍ਰਾਗਯ ਨਾਮੇ ਜੀਵ ਆਦਿਕਾਂ ਵਿਚ ਅਤੇ ਵੈਰਾਟ, ਹਿਰਨ ਗਰਭ ਤੇ ਅਬਿਆਕ੍ਰਿਤ ਆਦਿਕ ਵਿਚ ਪਰਮੇਸ਼ਰ ਦੀ ਸੱਤਾ ਨਾਸ ਤੋਂ ਰਹਿਤ ਜੋ ਆਵਾਜ਼ਾਂ ਆ ਰਹੀਆਂ ਹਨ, ਇਹੋ ਹੀ ਭੇਰੀਆਂ ਵੱਜ ਰਹੀਆਂ ਹਨ। ਰਹਾਉ = ਵਿਸ਼ਰਾਮ ਦੇ ਕੇ ਅੱਗੇ ਉਚਾਰਣ ਕਰਦੇ ਹਨ ॥੧॥ਰਹਾਉ॥

## ਦੂਸਰਾ ਅਰਥ

### ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ; ਤਾਰਿਕਾ ਮੰਡਲ ਜਨਕ ਮੋਤੀ ॥

ਗਗਨ = ਦਸਮ ਦੁਆਰ ਮੈ = ਰੂਪੀ ਥਾਲ ਹੈ, ਉਸ ਵਿਚ ਜੋ ਸੂਰਜ ਤੇ ਚੰਦ੍ਰਮਾ ਦਿੱਸਦੇ ਹਨ, ਇਹੀ ਦੀਵੇ ਹਨ ਤੇ ਦਸਵੇਂ ਦੁਆਰ ਵਿਚ ਦਿੱਸਣ ਵਾਲਾ ਤਾਰਿਕਾ ਮੰਡਲ = ਤਾਰਿਆਂ ਦਾ ਮੰਡਲ ਜੋ ਹੈ, ਇਹੋ ਮੋਤੀ ਜਨਕ = ਜੜੇ ਹੋਏ ਹਨ **ਅਥਵਾ** ਜੋਗੀਆਂ ਦੇ ਮੱਤ ਅਨੁਸਾਰ ਅਰਥ : ਦਸਵਾਂ ਦੁਆਰ ਥਾਲ ਹੈ ਜੋ ਦਸਵੇਂ ਦੁਆਰ ਵਿਚ ਕ੍ਰੋੜਾਂ ਚੰਦ੍ਰਮਾਂ ਤੇ ਸੂਰਜਾਂ ਦਾ ਪ੍ਰਕਾਸ਼ ਹੈ। ਇਹ ਚੰਦ ਤੇ ਸੂਰਜ ਦੀਵੇ ਹਨ। ਤਾਰਿਕਾ = ਜੋ ਦਸਵੇਂ ਦੁਆਰ ਵਿਚ ਮਿੱਝ ਦੀਆਂ ਬੋਟੀਆਂ ਚਮਕਦੀਆਂ ਹਨ, ਇਹੀ ਤਾਰਿਆਂ ਦੀ ਨਿਆਈਂ ਮੋਤੀ ਜੜੇ ਹੋਏ ਹਨ।

### ਧੂਪੁ ਮਲਆਨ ਲੋ, ਪਵਣੁ ਚਵਰੋ ਕਰੇ; ਸਗਲ ਬਨਰਾਇ ਫੂਲੰਤ ਜੋਤੀ ॥੧॥

ਯੋਗਾ ਅਭਿਆਸ ਦੇ ਬਲ ਕਰਕੇ ਸਰੀਰ ਵਿੱਚੋਂ ਜੋ ਖ਼ੁਸ਼ਬੂ ਨਿਕਲਦੀ ਹੈ, ਇਹੋ ਹੀ ਮਲਆਨ ਲੋ (ਮਲਿਆਗਰ) = ਚੰਦਨ ਦੀ ਧੂਪ ਧੁਖ ਰਹੀ ਹੈ, ਭਾਵ ਜੋਗਾ ਨੰਦ ਰੂਪੀ ਚੰਦਨ ਦੀ ਧੂਫ ਧੁਖ ਰਹੀ ਹੈ ਤੇ ਉਜਲੇ ਸਵਾਸਾਂ ਰੂਪੀ ਪਵਣ ਹੀ ਚਵਰ ਹੈ (ਦਸਵੇਂ ਦੁਆਰ ਵਿਚ ਚਿੱਟੇ ਚਿੱਟੇ ਰੰਗ ਦੀਆਂ ਤਾਰਾਂ ਜਿਹੀਆਂ ਦਿਸਦੀਆਂ ਹਨ। ਕਿਹਾ ਜਾਂਦਾ ਹੈ ਕਿ ਇਹੋ ਪਵਣ ਦੇਵਤਾ ਚਵਰ ਕਰ ਰਿਹਾ ਹੈ) ਤੇ ਸਾਰੀ ਬਨਰਾਇ = ਬਨਸਪਤੀ ਦੀ ਨਿਆਈਂ ਜੋ ਰੋਮਾਵਲੀ ਹੈ, ਇਹੋ ਉਸ ਜੋਤੀ ਸਰੂਪ ਪ੍ਰਭੂ ਨੂੰ ਫੁੱਲ ਚੜ੍ਹ ਰਹੇ ਹਨ ॥੧॥

---

੧. ਭੇਰੀ੍ ਇਕ ਨਗਾਰਾ, ਜੋ ਨਫ਼ੀਰੀ ਨਾਲ ਵਜਾਇਆ ਜਾਂਦਾ ਹੈ।

**ਕੈਸੀ, ਆਰਤੀ ਹੋਇ ॥ ਭਵ ਖੰਡਨਾ; ਤੇਰੀ ਆਰਤੀ ॥**

ਹੇ ਭਵ ਖੰਡਨਾ = ਜਨਮ ਮਰਨ ਦੇ ਅਭਾਵ ਕਰਨ ਵਾਲੇ ਅਕਾਲ ਪੁਰਖ ! ਅਜਿਹੀ ਆਰਤੀ ਤੋਂ ਬਿਨਾਂ ਹੋਰ ਤੇਰੀ = ਆਪ ਜੀ ਦੀ ਆਰਤੀ ਕੈਸੀ = ਕਿਹੋ ਜਿਹੀ ਹੋਵੇ ?

**ਅਨਹਤਾ ਸਬਦ; ਵਾਜੰਤ ਭੇਰੀ ॥੧॥ਰਹਾਉ॥**

ਜੋ ਅਨਹਤਾ = ਹੱਦ ਤੋਂ ਰਹਿਤ, ਅੰਦਰੋਂ ਹੀ ਨਾੜੀਆਂ ਵਿਚ ਪੌਣ ਦੇ ਚੱਲਣ ਕਰਕੇ ਸ਼ਬਦ ਦੀਆਂ ਆਵਾਜ਼ਾਂ ਆਉਂਦੀਆਂ ਹਨ, ਇਹੋ ਹੀ ਭੇਰੀਆਂ ਵੱਜਦੀਆਂ ਹਨ ॥੧॥ਰਹਾਉ॥

## ਤੀਸਰਾ ਅਰਥ

**ਗਗਨ ਮੈ ਥਾਲੁ; ਰਵਿ ਚੰਦੁ ਦੀਪਕ ਬਨੇ**

ਹੇ ਭਾਈ ! ਗਗਨ = ਜੋ ਚਿਦਾਕਾਸ਼ ਰੂਪੀ ਬ੍ਰਹਮ ਹੈ, ਉਹ ਆਪ ਹੀ ਸਰਬ ਵਿਆਪੀ ਥਾਲ ਰੂਪ ਹੋ ਰਿਹਾ ਹੈ। ਰਵਿ = ਸੂਰਜ ਦੀ ਨਿਆਈਂ ਜੋ ਬਿਬੇਕ ਹੈ ਅਤੇ ਚੰਦੁ ਦੀ ਨਿਆਈਂ ਵੈਰਾਗ **ਵਾ:** ਰਵਿ ਦੀ ਨਿਆਈਂ ਅਪ੍ਰੋਖ ਗਿਆਨ, ਚੰਦੁ ਦੀ ਨਿਆਈਂ ਪ੍ਰੋਖ ਗਿਆਨ ਇਹ ਬ੍ਰਹਮ ਗਿਆਨ ਦਾ ਪ੍ਰਕਾਸ਼ ਕਰਨ ਲਈ ਦੋਵੇਂ ਸੁੰਦਰ ਦੀਪਕ = ਦੀਵੇ ਬਣੇ ਹੋਏ ਹਨ।

**ਤਾਰਿਕਾ ਮੰਡਲ ਜਨਕ ਮੋਤੀ ॥**

ਸ੍ਰੇਸ਼ਟ ਗੁਣਾਂ ਰੂਪੀ ਤਾਰਿਆਂ ਦਾ ਮੰਡਲ ਹੈ, ਵੈਰਾਗਾਦਿਕ ਮੋਤੀ ਜੜੇ ਹੋਏ ਹਨ **ਅਥਵਾ** ਇਹ ਜਾਨਣਾ ਕਰੋ ਕਿ ਪਿਤਾ ਪਰਮੇਸ਼ਰ ਦੀ ਪ੍ਰਾਪਤੀ ਲਈ ਜੋ ਸ੍ਰੇਸ਼ਟ ਗੁਣ ਸਤਿ, ਸੰਤੋਖ, ਦਇਆ, ਧਰਮ ਇਹ ਅੰਦਰ ਪ੍ਰਗਟ ਹੋ ਕੇ ਤਾਰਿਆਂ ਦੀ ਨਿਆਈਂ ਅੰਦਰ ਚਮਕਾਂ ਮਾਰ ਰਹੇ ਹਨ, ਇਹ ਤਾਰਿਆਂ ਦਾ ਮੰਡਲ ਹੈ, **ਵਾ:** ਤਾਰਿਕਾ = ਤਾਰਿਆਂ ਦੀ ਨਿਆਈਂ ਜਿਨ੍ਹਾਂ ਦੇ ਅੰਦਰ ਵੈਰਾਗ ਹੈ, **ਵਾ:** ਤਾਰਿਕਾ = ਤਾਰਿਆਂ ਦੀ ਨਿਆਈਂ ਪਦਾਰਥਾਂ ਵੱਲੋਂ ਤਰਕ ਹੋਈ ਹੈ। ਮਨ ਵਿਸ਼ਿਆਂ ਵੱਲੋਂ ਟੁੱਟ ਗਿਆ ਹੈ। ਉਹ ਗੁਣ ਉਨ੍ਹਾਂ ਦੇ ਅੰਦਰ ਤਾਰਿਆਂ ਵਾਗੂੰ ਚਮਕਦੇ ਹਨ। ਇਹ ਮੰਡਲ, ਸਮੂਹ ਗੁਣ ਮਾਨੋ ਮੋਤੀ ਜੜ੍ਹੇ ਹੋਏ ਹਨ। ਜਨਕ = ਪੈਦਾ ਕਰਨ ਵਾਲਾ ਵਾਹਿਗੁਰੂ ਪਰਮਾਤਮਾ ਨੂੰ ਇਹ ਭੇਟਾ ਹੋ ਰਹੇ ਹਨ।

**ਧੂਪੁ ਮਲਆਨ ਲੋ ਪਵਣੁ ਚਵਰੋ ਕਰੇ**

ਬ੍ਰਹਮ ਅਭਿਆਸ ਮਲਆਨ ਲੋ (ਮਲ + ਆਨਲੋ) ਅਗਨੀ ਨਾਲ ਜੋ ਵਿਸ਼ੇ-ਵਿਕਾਰਾਂ ਦੀ ਮਲ = ਮੈਲ ਸਾੜ ਕੇ ਪਰਮਾਤਮਾ ਦਾ ਜਸ ਪ੍ਰਗਟ ਕਰਨਾ ਹੈ, ਇਹੀ ਧੂਫ ਧੁਖ ਰਹੀ ਹੈ। ਸੁਆਸਾਂ ਨਾਲ ਸਿਮਰਨ ਕਰਨਾ ਇਹੀ ਚਵਰੋ = ਚੌਰ ਹੋ ਰਿਹਾ ਹੈ।

**ਸਗਲ ਬਨਰਾਇ ਫੂਲੰਤ ਜੋਤੀ ॥**

ਅਠਾਰਾਂ ਭਾਰ ਬਨਸਪਤੀ ਦੀ ਨਿਆਈਂ ਜੋ ਅਠਾਰਾਂ ਗੋਤਰ ਹਨ, ਇਹਨਾਂ ਦੇ ਵਿਚ ਜਿੰਨੇ ਸ਼ੁਭ ਗੁਣ (ਦਇਆ, ਧਰਮ ਆਦਿਕ) ਹਨ। ਇਹ ਸੁੰਦਰ ਫੁੱਲ ਫੁੱਲੇ ਹੋਏ ਹਨ। ਇਹ ਫੁੱਲ ਚੜ੍ਹ ਰਹੇ ਹਨ। ਅਤਿਅੰਤ ਕਰਕੇ ਜੋ ਪ੍ਰਕਾਸ਼ ਰੂਪ ਪਰਮੇਸ਼ਰ ਹੈ, ਉਸ ਪਰਮੇਸ਼ਰ ਨੂੰ ਅੱਗੇ ਫੁੱਲ ਅਰਪਨ ਹੋ ਰਹੇ ਹਨ **ਅਥਵਾ** ਸਾਰੀ ਬਨਸਪਤੀ ਦੀ ਨਿਆਈਂ ਜਿਹੜਾ ਰੋਮ ਰੋਮ ਵਿਚ ਪਰਮੇਸ਼ਰ ਦਾ ਚਿੰਤਨ ਹੋਣਾ ਹੈ, ਸਾਰੇ ਖੰਡਾਂ ਬ੍ਰਹਿਮੰਡਾਂ ਵਿਚ ਇਹ ਜੋਤੀ ਸਰੂਪ ਨੂੰ ਅਤਿਅੰਤ ਫੁੱਲ ਚੜ੍ਹ ਰਹੇ ਹਨ।

ਇਸੇ ਪੰਗਤੀ ਦਾ ਅਰਥ ਦੂਜੀ ਰੀਤੀ ਨਾਲ ਵੀ ਕੀਤਾ ਜਾਂਦਾ ਹੈ ਕਿ ਚਿਦਾਕਾਸ਼ ਰੂਪੀ ਥਾਲ ਹੈ। ਵੈਰਾਗ ਤੇ ਬਿਬੇਕ ਦੀਵੇ ਹਨ। ਸਮ, ਦਮ ਸਾਧਨਾਂ ਰੂਪੀ ਤਾਰੇ ਹਨ। ਸ੍ਰਵਣ ਤੇ ਮੰਨਣ ਮੋਤੀ ਜੜ੍ਹੇ ਹੋਏ

ਹਨ। ਨਿਧਿਆਸਣ ਰੂਪ ਧੂਫ ਹੈ। ਤਤ ਤੂੰ ਦਾ ਸੰਸ਼ੋਧਨ ਰੂਪ ਪੌਣ ਚੌਰ ਕਰ ਰਹੀ ਹੈ। ਜੋ ਸਰੂਪ ਸਾਖਿਆਤ ਹੋਣਾ ਹੈ, ਇਹੀ ਫੁੱਲ ਅਰਪੇ ਹੋਏ ਹਨ।

**ਕੈਸੀ; ਆਰਤੀ ਹੋਇ ॥**

ਹੇ ਬ੍ਰਾਹਮਣੋਂ ! (ਆ + ਰਤੀ) ਆ = ਸਾਰੇ ਪਾਸਿਉਂ ਤੋਂ ਬ੍ਰਿਤੀਆਂ ਆ ਕੇ ਪਰਮੇਸ਼ਰ ਵਿਚ ਜੋ ਰਤੀ = ਰੰਗੀਆਂ ਗਈਆਂ ਹਨ, ਇਹੀ ਆਰਤੀ ਹੈ। ਤੁਹਾਡੀ ਛੋਟੀ ਜਿਹੀ ਆਰਤੀ ਉਸ ਐਡੇ ਵੱਡੇ ਪਰਮਾਤਮਾ ਦੀ ਕਿਵੇਂ ਹੋ ਸਕਦੀ ਹੈ ?

**ਭਵ ਖੰਡਨਾ; ਤੇਰੀ ਆਰਤੀ ॥**

ਹੇ ਜੰਮਣ ਤੇ ਮਰਣ ਦੇ ਭੈ ਨੂੰ ਖੰਡਣ ਵਾਲੇ ਪਰਮੇਸ਼ਰ ! ਤੇਰੀ ਆਰਤੀ ਤਾਂ ਇਹ ਹੈ ਜੋ ਅਸੀਂ ਕਹਿ ਰਹੇ ਹਾਂ।

**ਅਨਹਤਾ ਸਬਦ; ਵਾਜੰਤ ਭੇਰੀ ॥੧॥ਰਹਾਉ॥**

ਅਨਹਤਾ (ਅਨ + ਹਤਾ) ਹਤਾ = ਨਾਸ਼ ਤੋਂ ਅਨ = ਰਹਿਤ ਬ੍ਰਹਮ ਦੇ ਸ਼ਬਦ ਹਨ। "ਸਰੂਪ ਦੀ ਸਾਖਿਆਤਤਾ ਵਾਲੇ ਮਹਾਂਵਾਕ" ਇਹੀ ਸ਼ਬਦ ਭੇਰੀਆਂ ਦੇ ਵਾਜੇ ਵੱਜ ਰਹੇ ਹਨ, **ਵਾ:** ਜੋ ਨਾਸ ਤੋਂ ਰਹਿਤ ਚੇਤਨ ਸੱਤਾ ਦੇ ਨਾਲ ਸ਼ਬਦ ਉੱਠ ਰਹੇ ਹਨ, ਇਹੋ ਭੇਰੀਆਂ ਵੱਜ ਰਹੀਆਂ ਹਨ ॥੧॥ਰਹਾਉ॥

***ਪ੍ਰਸ਼ਨ :*** *ਪੰਡਤਾਂ ਨੇ ਕਿਹਾ ਕਿ ਹੇ ਮਹਾਰਾਜ ! ਆਪ ਜੀ ਨੇ ਆਰਤੀ ਦੇ ਪ੍ਰਥਾਏ ਸਾਡੇ ਕਪਾਟ ਖੋਲ੍ਹ ਦਿੱਤੇ ਹਨ। ਹੋ ਰਹੀ ਕੁਦਰਤੀ ਆਰਤੀ ਦਾ ਗਿਆਨ ਕਰਾਇਆ ਹੈ। ਜਿਥੇ ਇੰਨਾ ਕੁਝ ਅੰਤਰੀਵ ਦੱਸਿਆ ਹੈ, ਉਥੇ ਹੁਣ ਇੱਕ ਹੋਰ ਛੋਟੀ ਜਿਹੀ ਬੇਨਤੀ ਹੈ ਕਿ ਅਸੀਂ ਜੋ ਆਰਤੀ ਕਰਦੇ ਹਾਂ, ਉਸ ਦੇ ਪਿੱਛੋਂ ਅਸਤੋਤ੍ਰ ਪੜ੍ਹਦੇ ਹਾਂ। ਹੁਣ ਅੰਤ੍ਰੀਵ ਆਰਤੀ ਦਾ ਅਸਤੋਤ੍ਰ ਵੀ ਆਪ ਜੀ ਉਚਾਰਣ ਕਰੋ।*

***ਗੁਰ ਉੱਤਰ :*** ਤਾਂ ਸਤਿਗੁਰੂ ਜੀ ਨੇ ਅੱਗੇ ਵਾਹਿਗੁਰੂ ਦਾ ਅਸਤੋਤ੍ਰ ਉਚਾਰਣ ਕੀਤਾ :

## ਸਹਸ ਤਵ ਨੈਨ, ਨਨ ਨੈਨ ਹਹਿ ਤੋਹਿ ਕਉ;
## ਸਹਸ ਮੂਰਤਿ, ਨਨਾ ਏਕ ਤੋੁਹੀ ॥

(ਦੂਸਰਾ ਪਾਠ **ਨੈਨਨ ਨ ਨੈਨ**)

ਹੇ ਪ੍ਰਭੂ ! ਸਰਗੁਣ ਸਰੂਪ ਕਰਕੇ ਤਵ = ਆਪ ਜੀ ਦੇ ਸਹਸ = ਹਜ਼ਾਰਾਂ ਨੈਨ = ਨੇਤ੍ਰ ਹਨ ਪਰ ਨਿਰਗੁਣ ਸਰੂਪ ਕਰਕੇ ਤੋਹਿ ਕਉ = ਤੁਹਾਡਾ ਇਕ ਵੀ ਨੈਨ = ਨੇਤ੍ਰ, ਨਨ = ਨਹੀਂ ਹੈ ਅਤੇ ਸਰਗੁਣ ਸਰੂਪ ਕਰਕੇ ਆਪ ਦੀਆਂ ਸਹਸ = ਹਜ਼ਾਰਾਂ ਹੀ ਮੂਰਤਿ = ਮੂਰਤੀਆਂ ਹਨ ਜਿਵੇਂ ਰਾਮ, ਕ੍ਰਿਸ਼ਨ ਆਦਿਕ ਪਰ ਨਿਰਗੁਣ ਸਰੂਪ ਕਰਕੇ ਤੋੁਹੀ = ਤੇਰੀ ਇਕ ਵੀ ਮੂਰਤਿ = ਮੂਰਤੀ ਨਨਾ = ਨਹੀਂ ਹੈ; ਜੈਸਾ ਕਿ :

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥** *(ਗਉੜੀ ਸੁਖਮਨੀ ਮਹਲਾ ੫, ਅੰਗ ੨੮੩)*

**ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ ॥** *(ਜਾਪੁ ਸਾਹਿਬ)*

## ਸਹਸ ਪਦ ਬਿਮਲ, ਨਨ ਏਕ ਪਦ; ਗੰਧ ਬਿਨੁ,
## ਸਹਸ ਤਵ ਗੰਧ; ਇਵ ਚਲਤ ਮੋਹੀ ॥੨॥

ਸਰਗੁਣ ਸਰੂਪ ਕਰਕੇ ਆਪ ਦੇ ਸਹਸ = ਹਜ਼ਾਰਾਂ ਹੀ ਬਿਮਲ = ਨਿਰਮਲ ਭਾਵ ਉੱਜਲ ਪਦ = ਪੈਰ ਹਨ, ਜੋ ਸੰਸਾਰ ਦੇ ਪਾਪਾਂ ਦੀ ਮੈਲ ਨੂੰ ਧੋਣ ਵਾਲੇ ਹਨ ਪਰ ਨਿਰਗੁਣ ਸਰੂਪ ਕਰਕੇ ਆਪ ਦਾ ਇਕ ਵੀ

ਪਦ = ਪੈਰ (ਚਰਨ) ਨਨ = ਨਹੀਂ ਹੈ। ਨਿਰਗੁਣ ਸਰੂਪ ਕਰਕੇ ਤੂੰ ਗੰਧ = ਘ੍ਰਾਣ ਇੰਦ੍ਰੇ (ਨੱਕ) ਤੋਂ ਬਿਨਾਂ ਹੈਂ ਪਰ ਸਰਗੁਣ ਸਰੂਪ ਕਰਕੇ ਤਵ = ਤੇਰੇ ਸਹਸ = ਹਜ਼ਾਰਾਂ ਹੀ ਗੰਧ = ਘ੍ਰਾਣ ਇੰਦ੍ਰੇ (ਨਾਸਕਾਂ) ਹਨ। ਤੇਰੇ ਇਸ ਤਰ੍ਹਾਂ ਦੇ ਚਲਤ = ਕੌਤਕਾਂ ਨੂੰ ਦੇਖ ਕੇ ਮੇਰੀ ਬੁੱਧੀ ਮੋਹੀ = ਮੋਹਿਤ ਹੋ ਰਹੀ ਹੈ **ਵਾ:** ਐਸੇ ਚਲਤ = ਕੌਤਕਾਂ ਨਾਲ ਆਪ ਜੀ ਨੇ ਸ੍ਰਿਸ਼ਟੀ ਮੋਹੀ = ਮੋਹ ਲਈ ਹੈ ॥੨॥ ਜੈਸਾ ਕਿ :

**ਲਾਲ ਬਹੁ ਗੁਣਿ ਕਾਮਣਿ ਮੋਹੀ ॥ ਤੇਰੇ ਗੁਣ ਹੋਹਿ ਨ ਅਵਰੀ ॥** *(ਆਸਾ ਘਰੁ ੬ ਮਹਲਾ ੧, ਅੰਗ ੩੫੯)*

ਕੌਤਕਾਂ ਨਾਲ ਸ੍ਰਿਸ਼ਟੀ ਜੋ ਮੋਹ ਲਈ ਹੈ, ਇਹ ਅਸਤੋਤ੍ਰ ਅਸੀਂ ਆਪ ਜੀ ਦੇ ਗਾਉਂਦੇ ਹਾਂ।

***ਪ੍ਰਸ਼ਨ :*** *ਫਿਰ ਪੰਡਤ ਕਹਿਣ ਲੱਗੇ ਕਿ ਹੇ ਸਤਿਗੁਰੂ ਜੀ ! ਇਕ ਅਖੰਡ ਜੋਤ ਤੋਂ ਅਸੀਂ ਬਾਕੀ ਦੀਵੇ ਜਗਾਉਂਦੇ ਹਾਂ, ਪਰ ਤੁਸੀਂ ਦੱਸੋ ਕਿ ਅਖੰਡ ਜੋਤ ਕਿਹੜੀ ਹੈ ਜੋ ਕਦੇ ਬੁਝਣ ਵਾਲੀ ਨਹੀਂ ਹੈ ?*

***ਗੁਰ ਉੱਤਰ :***

## ਸਭ ਮਹਿ ਜੋਤਿ; ਜੋਤਿ ਹੈ ਸੋਇ ॥

ਹੇ ਪੰਡਤ ਜਨੋਂ ! ਜੋ ਸਭ = ਸਾਰੇ ਖੰਡਾਂ ਬ੍ਰਹਿਮੰਡਾਂ ਦੇ ਜੀਵਾਂ ਅੰਦਰ ਜੋਤ ਸਰੂਪ ਹੋ ਰਿਹਾ ਹੈ, ਸੋਇ = ਉਹੋ ਹੀ ਅਖੰਡ ਜੋਤਿ = ਜੋਤੀ ਹੈ ਜੋ ਕਦੇ ਬੁਝਣ ਵਾਲੀ ਨਹੀਂ ਹੈ। ਜੈਸਾ ਕਿ :

**ਜਾਗਤ ਜੋਤਿ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੨)*

ਚੇਤਨ ਸੱਤਾ ਰੂਪ ਜੋਤ ਜੋ ਸਾਰਿਆਂ ਵਿਚ ਪ੍ਰਕਾਸ਼ ਹੋ ਰਹੀ ਹੈ, ਇਹੀ ਅਖੰਡ ਜੋਤ ਹੈ ਜੋ ਜਗ ਰਹੀ ਹੈ ਤੇ ਕਦੇ ਬੁਝਣ ਵਾਲੀ ਨਹੀਂ ਹੈ।

## ਤਿਸ ਦੈ ਚਾਨਣਿ; ਸਭ ਮਹਿ ਚਾਨਣੁ ਹੋਇ ॥

ਤਿਸ = ਉਸ ਚੇਤਨ ਬ੍ਰਹਮ ਦੇ ਚਾਨਣਿ = ਚੇਤਨ ਸਤਾ ਰੂਪੀ ਪ੍ਰਕਾਸ਼ ਕਰਕੇ ਸਭ = ਸਾਰਿਆਂ ਮਹਿ = ਅੰਦਰ ਚਾਨਣੁ = ਪ੍ਰਕਾਸ਼ ਹੋਇ = ਹੋ ਰਿਹਾ ਹੈ **ਵਾ:** ਖਟ ਜੋਤੀਆਂ ਵਿਚ ਪ੍ਰਕਾਸ਼ ਹੋ ਰਿਹਾ ਹੈ।

***ਪ੍ਰਸ਼ਨ :*** *ਫਿਰ ਪੰਡਤਾਂ ਨੇ ਪ੍ਰਸ਼ਨ ਕੀਤਾ ਕਿ ਸਾਡੀ ਆਰਤੀ 'ਚ ਤਾਂ ਪੰਡਾ ਜੋਤ ਜਗਾਉਂਦਾ ਹੈ ਪਰ ਆਪ ਦੇ ਕੌਣ ਜੋਤ ਜਗਾਉਂਦਾ ਹੈ ?*

***ਗੁਰ ਉੱਤਰ :***

## ਗੁਰ ਸਾਖੀ; ਜੋਤਿ ਪਰਗਟੁ ਹੋਇ ॥

ਹੇ ਪੰਡਤ ਜਨੋਂ ! ਗੁਰ = ਸਤਿਗੁਰਾਂ ਦੀ ਸਾਖੀ = ਸਿੱਖਿਆ ਕਰਕੇ ਹੀ ਇਹ ਜੋਤ ਪ੍ਰਗਟ ਹੁੰਦੀ ਹੈ। ਜੈਸਾ ਕਿ :

**ਸਚੁ ਬੂਝਣੁ ਆਣਿ ਜਲਾਈਐ ॥** *(ਸਿਰੀਰਾਗੁ ਮਹਲਾ ੧ ਘਰੁ ੫, ਅੰਗ ੨੫)*

***ਪ੍ਰਸ਼ਨ :*** *ਫਿਰ ਪੰਡਤਾਂ ਨੇ ਪ੍ਰਸ਼ਨ ਕੀਤਾ ਕਿ ਅਸੀਂ ਤਾਂ ਆਰਤੀ ਸਮੇਂ ਥਾਲ ਫੇਰਦੇ ਹਾਂ, ਤੁਹਾਡਾ ਇਹ ਆਕਾਸ਼ ਰੂਪੀ ਥਾਲ ਕਿਵੇਂ ਫਿਰਦਾ ਹੈ ?*

***ਗੁਰ ਉੱਤਰ :*** ਤਦ ਗੁਰੂ ਜੀ ਫ਼ੁਰਮਾਉਂਦੇ ਹਨ :

## ਜੋ ਤਿਸੁ ਭਾਵੈ; ਸੁ ਆਰਤੀ ਹੋਇ ॥੩॥

ਹੇ ਪੰਡਤ ਜਨੋ ! ਜੋ ਤਿਸੁ = ਉਸ ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਸੁ = ਉਹੋ ਹੀ ਆਰਤੀ ਹੋਇ = ਹੋ

ਰਹੀ ਹੈ, **ਵਾ:** ਪ੍ਰਭੂ ਦਾ ਭਾਣਾ ਹੀ ਥਾਲ ਫੇਰ ਕੇ ਆਰਤੀ ਕਰਨ ਦੀ ਨਿਆਈਂ ਹੈ **ਵਾ:** ਜਿਹੜਾ ਸਮਾਂ ਬਦਲਦਾ ਹੈ ਭਾਵ ਘੁੰਮਦਾ ਹੈ, ਇਹੋ ਹੀ ਥਾਲ ਘੁੰਮ ਰਿਹਾ ਹੈ **ਵਾ:** ਜੋ ਤਾਰੇ ਆਕਾਸ਼ ਵਿਚ ਘੁੰਮ ਰਹੇ ਹਨ, ਇਹੋ ਥਾਲ ਘੁੰਮ ਰਿਹਾ ਹੈ ॥੩॥

## ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ; ਅਨਦਿਨੋ ਮੋਹਿ ਆਹੀ ਪਿਆਸਾ ॥

ਹਰਿ = ਪ੍ਰਭੂ ਦੇ ਚਰਣ ਕੰਵਲਾਂ ਦੇ ਮਕਰੰਦ = ਧੂੜੇ, ਸੁਗੰਧੀ, ਰਸ **ਵਾ:** ਪ੍ਰੇਮ ਵਿਚ ਮੇਰਾ ਮਨ ਰੂਪੀ ਭੌਰਾ ਲੋਭਿਤ = ਲੁਭਾਇਮਾਨ ਹੋ ਰਿਹਾ ਹੈ ਅਤੇ ਅਨਦਿਨੋ = ਰਾਤ ਦਿਨੇ ਭਾਵ ਹਰ ਰੋਜ਼ ਮੋਹਿ = ਮੈਨੂੰ ਆਹੀ = ਇਹੋ ਪਿਆਸ ਲੱਗੀ ਹੈ ਭਾਵ ਇੱਛਾ ਲੱਗੀ ਹੈ **ਵਾ:** ਹੇ ਵਾਹਿਗੁਰੂ ਜੀ! ਜਿਸ ਪ੍ਰਕਾਰ ਬਬੀਹੇ ਨੂੰ ਸਵਾਂਤੀ ਬੂੰਦ ਗ੍ਰਹਿਣ ਕਰਨ ਦੀ ਤੀਬਰ ਇੱਛਾ ਹੁੰਦੀ ਹੈ, ਇਸੇ ਪ੍ਰਕਾਰ ਸਾਨੂੰ ਆਪ ਜੀ ਦੇ ਦਰਸ਼ਨਾਂ ਦੀ ਅਨਦਿਨੋ = ਰਾਤ ਦਿਨੇ ਆਹੀ ਪਿਆਸਾ = ਚਾਹ, ਪਿਆਸ, ਆਸਾ ਜਾਂ ਤੀਬਰ ਇੱਛਾ ਲੱਗੀ ਹੈ ਕਿ ਕਿਸ ਵੇਲੇ ਆਪ ਜੀ ਦੇ ਦਰਸ਼ਨ ਹੋਣ। ਜੈਸਾ ਕਿ :

**ਦਰਸਨ ਪਿਆਸੀ ਦਿਨਸੁ ਰਾਤਿ ਚਿਤਵਉ ਅਨਦਿਨੁ ਨੀਤ ॥**

*(ਜੈਤਸਰੀ ਮਹਲਾ ੫ ਛੰਤ ਘਰੁ ੧, ਅੰਗ ੭੦੩)*

**ਆਸ ਪਿਆਸੀ ਪਿਰ ਕੈ ਤਾਈ ਜਿਉ ਚਾਤ੍ਰਿਕੁ ਬੂੰਦੇਰੇ ॥** *(ਤੁਖਾਰੀ ਛੰਤ ਮਹਲਾ ੫, ਅੰਗ ੧੧੧੭)*

## ਕ੍ਰਿਪਾ ਜਲੁ ਦੇਹਿ, ਨਾਨਕ ਸਾਰਿੰਗ ਕਉ; ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਪ੍ਰਭੂ! ਮੇਰੇ ਮਨ ਰੂਪੀ ਸਾਰਿੰਗ = ਪਪੀਹੇ ਨੂੰ ਕ੍ਰਿਪਾ ਰੂਪੀ ਜਲ ਬਖ਼ਸ਼ ਦੇਹਿ = ਦਿਉ ਜਾ ਤੇ = ਜਿਸ ਕਰਕੇ ਤੇਰੇ ਨਾਇ = ਨਾਮ ਵਿਚ ਵਾਸਾ = ਨਿਵਾਸ ਹੋਇ = ਹੋ ਜਾਵੇ **ਵਾ:** ਜਿਸ ਕਰਕੇ ਤੇਰੇ ਸਰੂਪ ਵਿਚ ਨਾਇ ਵਾਸਾ = ਨਿਵਾਸ ਹੋ ਜਾਵੇ ਭਾਵ ਅਭੇਦ ਹੋ ਜਾਈਏ ॥੪॥੩॥

# ਰਾਗੁ ਗਉੜੀ ਪੂਰਬੀ; ਮਹਲਾ ੪ ॥

### ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਕੀਰਤਨ ਸੋਹਿਲਾ** (ਅੰਗ ੧੩) | **ਰਾਗ ਗਉੜੀ** (ਅੰਗ ੧੭੧) |
|---|---|
| 'ਰਾਗੁ' ਗਉੜੀ ਪੂਰਬੀ ਮਹਲਾ ੪ ॥<br>ਸਾਕਤ ਹਰਿ ਰਸ ਸਾਦੁ ਨ 'ਜਾਣਿਆ' | ਗਉੜੀ ਪੂਰਬੀ ਮਹਲਾ ੪ ॥<br>ਸਾਕਤ ਹਰਿ ਰਸ ਸਾਦੁ ਨ 'ਜਾਨਿਆ' |

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਬਿਆਸ ਦਰਿਆ ਤੋਂ ਬਾਉਲੀ ਸਾਹਿਬ ਵੱਲ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਆ ਰਹੇ ਸਨ। ਮੰਡ ਵਿਚ ਇਕ ਕਿਸਾਨ ਦਾ ਬਾਜਰਾ ਬੀਜਿਆ ਹੋਇਆ ਸੀ। ਉਸ ਨੇ ਆਪ ਜੀ ਨੂੰ ਸਿਆਣਿਆ ਨਹੀਂ ਤੇ ਮਣੇ ਉੱਤੇ ਬੈਠੇ ਨੇ ਕਿਹਾ ਕਿ ਜਾਣ ਵਾਲਿਆ! ਔਹ ਮੇਰੇ ਬਾਜਰੇ ਦੇ ਕਾਂ ਉਡਾਉਂਦਾ ਜਾਵੀਂ। ਸਤਿਗੁਰੂ ਜੀ ਨੇ ਪਹਿਲਾਂ ਤਾਂ 'ਹੇ' ਕਹਿ ਕੇ ਕਾਂ ਉਡਾ ਦਿੱਤੇ ਤੇ ਫਿਰ ਪਾਸ ਆ ਕੇ ਹਲੀਮੀ ਨਾਲ ਕਹਿਣ ਲੱਗੇ ਕਿ ਪ੍ਰੇਮੀਆ! ਜਿਹੜੇ ਕਾਮਾਦਿਕ ਕਾਂ, ਸ਼ੁਭ ਗੁਣਾਂ ਰੂਪੀ ਬਾਜਰੇ ਨੂੰ ਖਾ ਰਹੇ ਹਨ, ਉਨ੍ਹਾਂ ਨੂੰ ਵੀ ਕਦੇ ਉਡਾਉਣ ਦਾ ਯਤਨ ਕਰਿਆ ਕਰ। ਉਸ ਨੇ ਪਛਾਣ ਕੇ ਮੁਆਫ਼ੀ ਮੰਗੀ ਤੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪ ਜੀ ਹੀ ਕ੍ਰਿਪਾ ਕਰਕੇ ਇਨ੍ਹਾਂ ਵਿਕਾਰਾਂ ਤੋਂ ਬਚਣ ਦਾ ਉਪਾਉ ਦੱਸੋ। ਤਦ ਸਤਿਗੁਰਾਂ ਨੇ ਇਹ ਸ਼ਬਦ ਉਚਾਰਣ ਕੀਤਾ।

***ਨੋਟ :*** 'ਹੇ' ਸ਼ਬਦ ਸੰਬੋਧਨ ਕਰਨ ਵਾਸਤੇ ਹੈ ਨਾ ਕਿ ਕਾਂ ਉਡਾਉਣ ਵਾਸਤੇ। ਇਹ ਛੰਦ ਦੀ ਚਾਲ ਕਰਕੇ ਲਿਖਿਆ ਗਿਆ ਹੈ। ਇਸ ਦਾ ਅਰਥ ਤਿਆਗਣਾ ਕਰੋ ਭੀ ਹੈ।

ਗਉੜੀ ਰਾਗਣੀ ਹੈ। ਪੂਰਬੀ ਇਸ ਦੀ ਜਾਤੀ ਹੈ ਤੇ ਚੌਥੇ ਪਾਤਸ਼ਾਹ ਫ਼ੁਰਮਾਉਂਦੇ ਹਨ।

## ਕਾਮਿ ਕਰੋਧਿ ਨਗਰੁ ਬਹੁ ਭਰਿਆ; ਮਿਲਿ ਸਾਧੂ ਖੰਡਲ ਖੰਡਾ ਹੇ ॥

ਹੇ ਭਾਈ! ਤੇਰਾ ਇਹ ਨਗਰੁ = ਸਰੀਰ ਰੂਪੀ ਨਗਰੁ **ਵਾ:** ਅੰਤਹਕਰਣ ਰੂਪੀ ਪਿੰਡ ਕਾਮਿ = ਵਿਸ਼ੇ-ਵਾਸ਼ਨਾ ਤੇ ਕ੍ਰੋਧਿ = ਗ਼ੁੱਸੇ ਨਾਲ ਬਹੁ = ਬਹੁਤ ਭਰਿਆ ਪਿਆ ਹੈ। ਇਸ ਲਈ ਸਾਧੂ = ਸਤਿਗੁਰੂ **ਵਾ:** ਸੰਤਜਨਾਂ ਦੇ ਨਾਲ ਮਿਲ ਕੇ ਇਨ੍ਹਾਂ ਵਿਕਾਰਾਂ ਦੇ ਖੰਡਲ = ਸਮੂਹ ਨੂੰ ਖੰਡਾ = ਟੁਕੜੇ ਟੁਕੜੇ ਕਰ ਦੇਹ; ਜੈਸਾ ਕਿ :

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥** *(ਸੋਰਠਿ ਮਹਲਾ ੩, ਅੰਗ ੬੦੦)*

**ਅਥਵਾ** ਗਿਆਨ ਰੂਪੀ ਖੰਡਾ **ਵਾ:** ਵਿਚਾਰ ਰੂਪੀ ਖੰਡਾ ਲੈ ਕੇ ਇਨ੍ਹਾਂ ਕਾਮਾਦਿਕ ਵਿਕਾਰਾਂ ਨੂੰ ਖੰਡਲ = ਨਾਸ ਕਰਨਾ ਕਰ।

## ਪੂਰਬਿ ਲਿਖਤ ਲਿਖੇ, ਗੁਰੁ ਪਾਇਆ; ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥

ਹੇ = ਹੇ ਭਾਈ! ਪੂਰਬਲੇ ਕਰਮਾਂ ਦੀ ਲਿਖਤ ਦੇ ਅਨੁਸਾਰ ਐਸੇ ਗੁਰ = ਸਤਿਗੁਰੂ ਨੂੰ ਪਾਇਆ = ਪ੍ਰਾਪਤ ਕੀਤਾ ਹੈ ਜਿਨ੍ਹਾਂ ਨੇ ਸਾਡੇ ਮਨ ਰੂਪੀ ਬਸਤ੍ਰ ਨੂੰ ਹਰਿ = ਪ੍ਰਭੂ ਦੀ ਲਿਵ ਰੂਪੀ ਮੰਡਲ = ਮੱਟੀ ਵਿਚ ਪਾ ਕੇ ਨਾਮ ਦੇ ਰੰਗ ਵਿਚ ਮੰਡਾ = ਰੰਗਣਾ ਕੀਤਾ ਹੈ, ਭੂਖਸਤ **ਵਾ:** ਸਜਾਉਣਾ ਕੀਤਾ ਹੈ॥੧॥ ਜੈਸਾ ਕਿ :

**ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥੨॥** *(ਤਿਲੰਗ ਮਹਲਾ ੧ ਘਰੁ ੩, ਅੰਗ ੭੨੨)*

**ਅਥਵਾ** ਜਿਨ੍ਹਾਂ ਨੇ ਸਤਿਸੰਗਤ ਰੂਪੀ ਮੰਡਲ = ਮੱਟੀ ਵਿਚ ਪ੍ਰੇਮ ਰੂਪੀ ਜਲ ਤੇ ਹਰਿ ਨਾਮ ਦੀ ਲਿਵ ਰੂਪੀ ਰੰਗ ਪਾ ਕੇ ਕਾਮਾਦਿਕ ਦੀਆਂ ਲੱਕੜਾਂ ਨੂੰ ਜਪ ਤਪ ਰੂਪੀ ਅਗਨੀ ਨਾਲ ਸਾੜ ਕੇ ਗਿਆਨ ਦਾ ਸੇਕ ਦੇ ਕੇ ਮਨ ਰੂਪੀ ਬਸਤ੍ਰ ਨੂੰ ਮੰਡਾ = ਸਜਾਉਣਾ **ਵਾ:** ਰੰਗਣਾ ਕੀਤਾ ਹੈ, ਭੂਖਸਤ ਕੀਤਾ ਹੈ ਭਾਵ ਸਜਾ ਦਿੱਤਾ ਹੈ।

## ਕਰਿ ਸਾਧੂ ਅੰਜੁਲੀ; ਪੁਨੁ ਵਡਾ ਹੇ ॥

ਹੇ = ਹੇ ਭਾਈ! ਸਾਧੂ = ਸਤਿਗੁਰੂ ਭਾਵ ਸੰਤਾਂ ਨੂੰ ਅੰਜੁਲੀ = ਹੱਥ ਜੋੜ ਕੇ ਨਮਸਕਾਰ ਕਰ, ਇਹ ਵੱਡਾ ਪੁਨੁ = ਪੁੰਨ **ਵਾ:** ਵੱਡਾ ਫਲ ਹੈ।

## ਕਰਿ ਡੰਡਉਤ; ਪੁਨੁ ਵਡਾ ਹੇ ॥੧॥ਰਹਾਉ॥

ਹੇ = ਹੇ ਭਾਈ! ਫੇਰ ਡੰਡਉਤ = ਡੰਡੇਵਤ ਲੰਮਾ ਪੈ ਕੇ ਨਮਸਕਾਰ ਕਰ, ਇਹ ਉਸ ਤੋਂ ਭੀ ਵੱਡਾ ਪੁੰਨ ਹੋਵੇਗਾ॥੧॥ਰਹਾਉ॥ ਜੈਸਾ ਕਿ :

**ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ ॥** *(ਪ੍ਰਭਾਤੀ ਮਹਲਾ ੧, ਅੰਗ ੧੩੨੮)*

**ਤਾ ਕਉ ਕਰਹੁ ਸਗਲ ਨਮਸਕਾਰੁ ॥ ਜਾ ਕੈ ਮਨਿ ਪੂਰਨੁ ਨਿਰੰਕਾਰੁ ॥** *(ਪ੍ਰਭਾਤੀ ਮਹਲਾ ੫, ਅੰਗ ੧੩੩੮)*

**ਭਗਤ ਜਨਾ ਕਉ ਸਦਾ ਨਿਵਿ ਰਹੀਐ ਜਨ ਨਿਵਹਿ ਤਾ ਫਲ ਗੁਨ ਪਾਵੈਗੋ ॥** *(ਕਾਨੜਾ ਮਹਲਾ ੪, ਅੰਗ ੧੩੦੯)*

**ਐਸੀ ਕਿਰਪਾ ਮੋਹਿ ਕਰਹੁ ॥**
**ਸੰਤਹ ਚਰਣ ਹਮਾਰੋ ਮਾਥਾ ਨੈਨ ਦਰਸੁ ਤਨਿ ਧੂਰਿ ਪਰਹੁ ॥** *(ਬਿਲਾਵਲੁ ਮ: ੫, ਅੰਗ ੮੨੮)*

**ਡੰਡਉਤ** ਦੋ ਪ੍ਰਕਾਰ ਦੀ ਹੈ:

੧. **ਅਸ਼ਟਾਂਗ ਡੰਡਉਤ :** ਦੋ ਕੂਹਣੀਆਂ (ਅਰਕਾਂ), ਦੋ ਹੱਥ ਧਰਤੀ ਉੱਤੇ, ਦੋ ਗੋਡੇ ਅਤੇ ਦੋਵੇਂ ਪੈਰ ਜਾਂ ਨੱਕ ਤੇ ਮੱਥਾ। ਇਹ ਅੱਠ ਅੰਗ ਧਰਤੀ 'ਤੇ ਲਾ ਕੇ ਫੇਰ ਮੱਥਾ ਟੇਕਣਾ, ਇਹ ਅਸ਼ਟਾਂਗ ਡੰਡਉਤ ਹੈ।

੨. **ਡੰਡਉਤ :** ਡੰਡ ਵਤ ਭਾਵ ਡੰਡੇ ਦੀ ਤਰ੍ਹਾਂ ਲੰਮੇ ਪੈ ਕੇ ਨਮਸਕਾਰ ਕਰਨੀ ਜਿਵੇਂ ਡੰਡਾ ਸਿੱਧਾ ਧਰਤੀ 'ਤੇ ਪਿਆ ਹੁੰਦਾ ਹੈ, ਇਉਂ ਮਨ ਨੂੰ ਸਿੱਧਾ ਕਰਕੇ ਭਾਵ ਮਾਨ ਰਹਿਤ ਹੋ ਕੇ ਨਮਸਕਾਰ ਕਰਨੀ ਸਫਲੀ ਹੈ। ਜੈਸਾ ਕਿ:

**ਕਹਾ ਭਇਓ ਮੱਲ ਜੌ ਪੈ ਕਾਢਤ ਅਨੇਕ ਡੰਡ, ਸੋ ਤੌ ਨ ਡੰਡੌਤ ਅਸ਼ਟਾਂਗ ਅਥਤੀਸ ਕੌ॥**

*(ਸ੍ਰੀ ਦਸਮ ਗ੍ਰੰਥ, ਪੰਨਾ ੧੮)*

ਭਾਵਨਾ ਤੋਂ ਬਿਨਾਂ ਤਾਂ:

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**
**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ॥** *(ਆਸਾ ਦੀ ਵਾਰ, ਅੰਗ ੪੭੦)*

ਰਹਾਉ = ਵਿਸ਼ਰਾਮ ਦੇ ਕੇ ਸਤਿਗੁਰੂ ਸਾਹਿਬ ਜੀ ਅੱਗੇ ਉਚਾਰਣ ਕਰਦੇ ਹਨ।

## ਸਾਕਤ ਹਰਿ ਰਸ ਸਾਦੁ ਨ ਜਾਣਿਆ; ਤਿਨ ਅੰਤਰਿ ਹਉਮੈ ਕੰਡਾ ਹੇ॥

ਸਾਕਤ = ਕਠੋਰ ਚਿੱਤ **ਵਾ:** ਸਾਕਤ = ਸ਼ਕਤੀ ਮਾਇਆ ਦੇ ਉਪਾਸ਼ਕ ਉਹਨਾਂ ਨੇ ਹਰਿ = ਵਾਹਿਗੁਰੂ ਦੇ ਰਸ = ਪ੍ਰੇਮ ਦੇ ਸਾਦੁ = ਸੁਆਦ ਨੂੰ ਨਾ ਜਾਣਿਆ = ਨਹੀਂ ਜਾਣਿਆ ਹੈ। ਜਿਵੇਂ 'ਕੋਰੜ ਮੋਠ ਜਿਨੇਹਾ' (ਅੰਗ ੬੬੦) - ਕੋਰੜ ਮੋਠ ਨੂੰ ਭਾਵੇਂ ਸੱਤ ਉਬਾਲੇ ਦੇ ਦੇਈਏ ਪਰ ਉਹ ਰਿੱਝਦਾ ਨਹੀਂ। ਇਉਂ ਸਾਕਤਾਂ ਦਾ ਹਿਰਦਾ ਪ੍ਰੇਮ ਦੇ ਵਿਚ ਢਲਦਾ ਨਹੀਂ। ਹਰੀ ਪਰਮੇਸ਼ਰ ਜੋ ਸਾਰਿਆਂ ਵਿਚ ਰਸ = ਪ੍ਰੇਮ ਰੂਪ ਹੈ; ਜੈਸਾ ਕਿ:

**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗ॥** *(ਜਾਪੁ ਸਾਹਿਬ)*

ਅਤੇ ਸਾਦੁ = ਅਨੰਦ ਰੂਪ ਹੈ ਉਸ ਦੇ ਰਸ = ਪ੍ਰੇਮ ਨੂੰ ਨਹੀਂ ਜਾਣਿਆ। ਤਿਨ ਅੰਤਰਿ ਹਉਮੈ ਕੰਡਾ ਹੇ = ਕਿਉਂਕਿ ਉਹਨਾਂ ਦੇ ਅੰਤਰਿ = ਅੰਦਰ ਭਾਵ ਅੰਤਸ਼ਕਰਣ ਵਿਚ ਹਉਮੈ ਦਾ ਕੰਡਾ ਹੇ = ਹੈ। ਜਿਵੇਂ ਬੱਚਿਆਂ ਦੇ ਗਲ ਵਿਚ ਕੰਡਾ ਪੈ ਜਾਂਦਾ ਹੈ, ਫਿਰ ਉਹ ਦੁੱਧ ਨਹੀਂ ਚੁੰਘਦੇ ਕਿਉਂਕਿ ਗਲਾ ਪੱਕ ਜਾਂਦਾ ਹੈ। ਬਿਲਕੁਲ ਇਸੇ ਤਰ੍ਹਾਂ ਸਾਕਤਾਂ ਦੇ ਅੰਤਸ਼ਕਰਣ ਵਿਚ ਕੰਡਾ ਪਿਆ ਹੋਇਆ ਹੈ, ਜਿਸ ਕਰਕੇ ਉਹ ਨਿਸ਼ਕਾਮ ਕਰਮਾਂ ਰੂਪੀ ਦੁੱਧ ਨਹੀਂ ਪੀ ਸਕਦੇ। ਸਤਿਗੁਰਾਂ ਦੇ ਉਪਦੇਸ਼ ਰੂਪੀ ਪ੍ਰਸ਼ਾਦ ਨੂੰ ਨਹੀਂ ਛਕ ਸਕਦੇ ਅਤੇ ਦੈਵੀ ਗੁਣਾਂ ਦਾ ਰਸ ਪ੍ਰਾਪਤ ਨਹੀਂ ਕਰ ਸਕਦੇ, **ਵਾ:** ਜਿਸ ਪ੍ਰਕਾਰ ਪੈਰ ਵਿਚ ਕੰਡਾ ਲੱਗ ਜਾਂਦਾ ਹੈ, ਉਸੇ ਤਰ੍ਹਾਂ ਉਹਨਾਂ ਦੇ ਮਨ ਰੂਪੀ ਪੈਰ ਵਿਚ ਹਉਮੈ ਦਾ ਕੰਡਾ ਲੱਗਿਆ ਹੋਇਆ ਹੈ। ਇਸ ਤਰ੍ਹਾਂ ਉਹਨਾਂ ਨੂੰ ਆਤਮਿਕ, ਅਨੰਦ ਰੂਪੀ ਸੁੱਖ ਦੀ ਪ੍ਰਾਪਤੀ ਨਹੀਂ ਹੁੰਦੀ; ਜੈਸਾ ਕਿ:

**ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ॥** *(ਸਿਰੀਰਾਗੁ ਮਹਲਾ ੫, ਅੰਗ ੨੨)*

## ਜਿਉ ਜਿਉ ਚਲਹਿ, ਚੁਭੈ ਦੁਖੁ ਪਾਵਹਿ;

ਉਹ ਸਾਕਤ ਪੁਰਸ਼ ਜਿਉ ਜਿਉ = ਜਿਵੇਂ ਜਿਵੇਂ ਸੰਸਾਰ ਵਿਚ ਚਲਹਿ = ਚੱਲਦੇ ਹਨ, ਤਿਵੇਂ ਤਿਵੇਂ ਹਉਮੈ ਰੂਪੀ ਕੰਡਾ ਚੁਭੈ = ਚੁਭਦਾ ਹੈ ਅਤੇ ਦੁਖ ਪਾਵਹਿ = ਪਾਉਂਦੇ ਹਨ, **ਵਾ:** ਹੰਕਾਰੀ ਪੁਰਸ਼ਾਂ ਨੂੰ ਈਰਖਾ ਰੂਪੀ ਕੰਡਾ ਚੁੱਭਦਾ ਹੈ ਤੇ ਦੁੱਖ ਪਾਉਂਦੇ ਹਨ; ਜੈਸਾ ਕਿ:

**ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥**
**ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥**

*(ਰਾਮਕਲੀ ਬਾਣੀ ਭਗਤਾ ਕੀ ਕਬੀਰ ਜੀਉ, ਅੰਗ ੬੬੯)*

## ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥

ਅਤੇ ਅੰਤ ਸਮੇਂ ਉਹ ਆਪਣੇ ਸਿਰ ਉੱਤੇ ਜਮਕਾਲ = ਜੋ ਸਾਰਿਆਂ ਦਾ ਕਾਲ ਕਰਨੇ ਵਾਲਾ ਹੈ, ਉਸ ਦਾ ਡੰਡਾ ਸਹਹਿ = ਸਹਾਰਦੇ ਹਨ, **ਵਾ:** ਜੰਮਣ ਮਰਨ ਰੂਪ ਕਾਲ ਦਾ ਡੰਡਾ **ਵਾ:** ਲੋਕ-ਡੰਡ, ਰਾਜ-ਡੰਡ, ਪਿਤਰ-ਡੰਡ, ਦੇਵ-ਡੰਡ ਰੂਪੀ ਡੰਡਾ ਹਰ ਵਕਤ ਸਿਰ 'ਤੇ ਸਹਾਰਦੇ ਹਨ ॥੨॥

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਜੋ ਰੱਬ ਦੇ ਪਿਆਰੇ ਹਨ, ਉਹ ਆਪਣਾ ਅਪਜਸ ਸੁਣ ਕੇ, ਨਿੰਦਾ ਸੁਣ ਕੇ ਸਰਾਪ ਦੇ ਦਿੰਦੇ ਹੋਣਗੇ ? ਕਿਉਂਕਿ ਨਿੰਦਾ ਸੁਣ ਕੇ ਦੁੱਖ ਹੁੰਦਾ ਹੈ।*

***ਗੁਰ ਉੱਤਰ :***

## ਹਰਿ ਜਨ, ਹਰਿ ਹਰਿ ਨਾਮਿ ਸਮਾਣੇ;

ਜੋ ਹਰਿ ਜਨ = ਹਰੀ ਦੇ ਜਨ, ਸੰਤ, ਭਗਤ ਨਾਮ ਜਪਣ ਵਾਲੇ ਹਨ। ਨਾ ਤਾਂ ਕਿਸੇ ਨਾਲ ਉਹ ਈਰਖਾ ਦ੍ਵੈਖ ਕਰਦੇ ਹਨ ਅਤੇ ਨਾ ਹੀ ਕਿਸੇ ਵੱਲੋਂ ਕੀਤੀ ਨਿੰਦਿਆ ਦਾ ਦੁੱਖ ਮੰਨਦੇ ਹਨ ਕਿਉਂਕਿ ਦੁੱਖ ਮੰਨਣ ਵਾਲਾ ਮਨ ਹਰਿ ਹਰਿ = ਹਰੀ ਵਾਹਿਗੁਰੂ ਦੇ ਨਾਮ ਵਿਚ ਮਸਤ ਹਰ ਵੇਲੇ ਸਮਾਣੇ = ਸਮਾਇਆ ਰਹਿੰਦਾ ਹੈ ਭਾਵ ਲੀਨ ਰਹਿੰਦਾ ਹੈ। ਇਸ ਕਰਕੇ ਰੱਬ ਦੇ ਪਿਆਰਿਆਂ ਨੂੰ ਦੁੱਖ ਨਹੀਂ ਹੁੰਦਾ। ਸੰਸਾਰ ਦਾ ਵੱਡਾ ਦੁੱਖ ਤਾਂ ਜੰਮਣ ਮਰਨ ਦਾ ਹੈ।

## ਦੂਖੁ ਜਨਮ ਮਰਣ ਭਵ ਖੰਡਾ ਹੇ ॥

ਹੇ ਭਾਈ ! ਸੰਸਾਰ ਵਿਚ ਜੰਮਣ ਤੇ ਮਰਨ ਦਾ ਜੋ ਦੁੱਖ ਹੈ, ਉਹਨਾਂ ਨੇ ਖੰਡਾ = ਨਾਸ ਕਰ ਦਿੱਤਾ ਹੈ **ਵਾ:** ਉਹਨਾਂ ਨੇ ਜੰਮਣ ਤੇ ਮਰਨ ਦਾ ਦੁੱਖ ਅਤੇ ਭਵ = ਭੈ ਮੇਟ ਲਿਆ ਹੈ।

੧. **ਜਨਮ ਦਾ ਦੁੱਖ :** ਜਿਵੇਂ ਸੁਨਿਆਰਾ ਮੋਟੀ ਤਾਰ ਨੂੰ ਸ਼ਿਕੰਜੇ ਵਿਚ ਲੈ ਕੇ ਖਿੱਚ ਕੇ ਪਤਲੀ ਕਰ ਦਿੰਦਾ ਹੈ, ਇਉਂ ਮਾਤਾ ਦੇ ਉਦਰ ਵਿਚ ਜਦੋਂ ਬੱਚਾ ਜਨਮ ਧਾਰਦਾ ਹੈ, ਇਸ ਪ੍ਰਕਾਰ ਦੁੱਖ ਹੁੰਦਾ ਹੈ। ਕਈ ਬੱਚੇ ਜਨਮ ਦੇ ਸਾਰ ਹੀ ਮਰ ਜਾਂਦੇ ਹਨ, ਕਈ ਮਰੇ ਜੰਮਦੇ ਹਨ, ਕਈ ਥਥਲੇ (ਤੋਤਲੇ), ਕਈ ਬੇਹੋਸ਼ ਹੋ ਕੇ ਜੰਮਦੇ ਹਨ ਤੇ ਕਾਫ਼ੀ ਦੇਰ ਬਾਅਦ ਉਹਨਾਂ ਨੂੰ ਬੋਲਣ ਦੀ ਹੋਸ਼ ਆਉਂਦੀ ਹੈ।

੨. **ਮਰਣ ਦਾ ਦੁੱਖ :** 'ਆਤਮ ਪੁਰਾਣ' ਵਿਚ ਲਿਖਿਆ ਹੈ ਕਿ ਜਿਸ ਬਿੱਛੂ ਦੇ ਡੰਗ ਮਾਰਿਆਂ ਪੱਥਰ ਖਿੱਲ ਹੋ ਜਾਂਦੇ ਹਨ ਭਾਵ ਸੰਖੀਆ ਬਣ ਜਾਂਦੇ ਹਨ, ਇਤਨੀ ਜ਼ਹਿਰ ਬਿੱਛੂ ਵਿਚ ਮੰਨੀ ਜਾਂਦੀ ਹੈ। ਇਹੋ ਜਿਹੇ ੭੦ ਹਜ਼ਾਰ ਬਿੱਛੂ ਇਕੱਠਾ ਡੰਗ ਮਾਰਨ ਤਾਂ ਉਨ੍ਹਾਂ ਦੀ ਜ਼ਹਿਰ ਦੀ ਜੋ ਜਲਣ ਹੁੰਦੀ ਹੈ, ਉਹ ਦੁੱਖ ਅਸਹਿ ਹੁੰਦਾ ਹੈ **ਵਾ:** ਜਿਵੇਂ ਕੰਡਿਆਂ ਵਾਲਾ ਛਾਪਾ ਮੂੰਹ ਵਿਚ ਪਾ ਕੇ ਮੂਲ ਦੁਆਰ ਵਿੱਚੋਂ ਕੱਢ ਦੇਈਏ, ਜਿੰਨੀ ਤਕਲੀਫ਼ ਉਸ ਦੀ ਹੁੰਦੀ ਹੈ ਇਤਨੀ ਹੀ ਤਕਲੀਫ਼ ਜਦੋਂ ਅਸਥੂਲ ਸਰੀਰ ਵਿੱਚੋਂ ਸੂਖਮ ਸਰੀਰ ਦੇ ਵੱਖਰੇ ਹੋਣ ਦਾ ਸਮਾਂ ਆਵੇ ਤਾਂ ਇੰਨਾ ਦੁੱਖ ਹੁੰਦਾ ਹੈ। ਇਹ ਰੱਬ ਦੇ ਪਿਆਰਿਆਂ ਨੇ ਨਾਮ ਜਪ ਕੇ ਬ੍ਰਹਮ ਗਿਆਨ ਵਿਚ ਸਮਾ ਕੇ ਨਾਸ ਕਰ ਦਿੱਤਾ ਹੈ।

## ਅਬਿਨਾਸੀ ਪੁਰਖੁ ਪਾਇਆ ਪਰਮੇਸਰੁ; ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥

ਹੇ ਭਾਈ ! ਉਨ੍ਹਾਂ ਨੇ ਉਸ ਅਬਿਨਾਸੀ = ਨਾਸ ਤੋਂ ਰਹਿਤ ਪੁਰਖੁ = ਵਿਆਪਕ ਪਰਮੇਸ਼ਰ ਨੂੰ ਪਾਇਆ = ਪਾ ਲਿਆ ਹੈ, ਇਸ ਕਰਕੇ ਉਨ੍ਹਾਂ ਦੀ ਨੌਂ ਖੰਡਾਂ ਤੇ ਬ੍ਰਹਿਮੰਡਾਂ ਵਿਚ ਬਹੁ = ਬਹੁਤ ਸੋਭ = ਸ਼ੋਭਾ ਹੋਈ ਹੈ ॥੩॥ ਜੈਸਾ ਕਿ :

**ਤਿਨ੍ ਕੀ ਸੋਭਾ ਸਭਨੀ ਥਾਈ ਜਿਨ੍ ਪ੍ਰਭ ਕੇ ਚਰਣ ਪਰਾਤੇ ॥** *(ਸੂਹੀ ਮਹਲਾ ੫, ਅੰਗ ੭੪੮)*

**ਸੰਤ ਜਨਾ ਕੀ ਬਹੁਤੁ ਬਹੁ ਸੋਭਾ ਜਿਨ ਉਰਿ ਧਾਰਿਓ ਹਰਿ ਰਸਿਕ ਰਸਾਕ ॥**

*(ਕਾਨੜਾ ਮਹਲਾ ੪, ਅੰਗ ੧੨੯੫)*

**ਹਰਿ ਮਨਿ ਤਨਿ ਵਸਿਆ ਸੋਈ ॥ ਜੈ ਜੈ ਕਾਰੁ ਕਰੇ ਸਭੁ ਕੋਈ ॥** *(ਸੋਰਠਿ ਮਹਲਾ ੫, ਅੰਗ ੬੨੯)*

## ਹਮ ਗਰੀਬ ਮਸਕੀਨ ਪ੍ਰਭ ਤੇਰੇ;

ਓਹ ਅਤਿ ਨਿਮਰਤਾ ਵਿਚ ਕਹਿੰਦੇ ਹਨ ਕਿ ਹੇ ਵਾਹਿਗੁਰੂ! ਅਸੀਂ ਤੇਰੇ ਗ਼ਰੀਬ ਹਾਂ, ਮਸਕੀਨ = ਅਤਿਅੰਤ ਗ਼ਰੀਬ ਹਾਂ। ਸਾਡੇ ਪਾਸ ਸ਼ੁਭ ਗੁਣਾਂ ਰੂਪੀ ਭਾਵ ਨਾਮ ਰੂਪੀ ਧਨ ਨਹੀਂ ਹੈ, ਪਰ ਅਸੀਂ ਆਪ ਜੀ ਦੇ ਦਾਸ ਹਾਂ। ਜੈਸਾ ਕਿ :

**ਪ੍ਰਭ ਜੀਉ ਖਸਮਾਨਾ ਕਰਿ ਪਿਆਰੇ ॥ ਬੁਰੇ ਭਲੇ ਹਮ ਥਾਰੇ ॥** *(ਸੋਰਠਿ ਮਹਲਾ ੫, ਅੰਗ ੬੩੧)*

**ਸਾਧ ਕੀ ਸੋਭਾ ਅਤਿ ਮਸਕੀਨੀ ॥**
**ਸੰਤ ਵਡਾਈ ਹਰਿ ਜਸੁ ਚੀਨੀ ॥** *(ਧਨਾਸਰੀ ਮਹਲਾ ੫ ਘਰੁ ੨ ਚਉਪਦੇ, ਅੰਗ ੬੭੬)*

**ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ ॥** *(ਆਸਾ ਸ੍ਰੀ ਕਬੀਰ ਜੀਉ, ਅੰਗ ੪੮੦)*

**ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥** *(ਤਿਲੰਗ ਬਾਣੀ ਨਾਮਦੇਵ ਜੀ, ਅੰਗ ੭੨੭)*

## ਹਰਿ ਰਾਖੁ ਰਾਖੁ ਵਡ ਵਡਾ ਹੇ ॥

ਬੀਪਸਾ ਅਲੰਕਾਰ ਅਨੁਸਾਰ : ਹੇ ਹਰਿ = ਹਰੀ ਵਾਹਿਗੁਰੂ ਰਾਖੁ ਰਾਖੁ = ਰੱਖਿਆ ਕਰੋ, ਰੱਖਿਆ ਕਰੋ। ਵਡ ਵਡਾ ਹੇ = ਆਪ ਜੀ ਵੱਡਿਆਂ ਤੋਂ ਵੀ ਵੱਡੇ ਹੋ, ਜਿਵੇਂ ਹੋਰ ਸੰਤਾਂ ਭਗਤਾਂ ਨੂੰ ਰਾਖੁ = ਰੱਖਦੇ ਆਏ ਹੋ, ਤਿਵੇਂ ਮੇਰੀ ਵੀ ਰਾਖੁ = ਰੱਖਿਆ ਕਰੋ **ਵਾ:** ਰਾਖੁ = ਮਿੱਟੀ, ਧਰਤੀ ਆਦਿਕ ਪੰਜਾਂ ਤੱਤਾਂ ਦੀ ਦੇਹ ਦੇ ਅਧਿਆਸ ਵੱਲੋਂ ਰੱਖ ਲਉ ਅਤੇ ਰਾਖੁ = ਲਾਹਨਤਾਂ ਦੀ ਖੇਹ ਪਵਾਉਣ ਵਾਲੇ ਵਿਕਾਰਾਂ ਤੋਂ ਬਚਾਅ ਕੇ ਰੱਖ ਲਉ। ਆਪ ਵੱਡਿਆਂ ਤੋਂ ਵੱਡੇ ਹੋ। ਜੈਸਾ ਕਿ :

**ਰਖਿਆ ਕਰਹੁ ਗੁਸਾਈ ਮੇਰੇ ਮੈ ਨਾਮੁ ਤੇਰਾ ਆਧਾਰੁ ॥** *(ਆਸਾ ਮਹਲਾ ੫, ਅੰਗ ੩੮੨)*

**ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥** *(ਧਨਾਸਰੀ ਮਹਲਾ ੫, ਅੰਗ ੬੭੪)*

**ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ ॥** *(ਕਾਨੜਾ ਕੀ ਵਾਰ, ਅੰਗ ੧੩੧੫)*

## ਜਨ ਨਾਨਕ ਨਾਮੁ ਅਧਾਰੁ ਟੇਕ ਹੈ; ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਹੇ ਪ੍ਰਭੂ! ਸਾਨੂੰ ਤੇਰੇ ਜਨ = ਦਾਸਾਂ ਨੂੰ ਆਪ ਦੇ ਨਾਮ ਦਾ ਹੀ ਇਸ ਸੰਸਾਰ ਵਿਚ ਅਧਾਰੁ = ਆਸਰਾ ਹੈ ਤੇ ਪ੍ਰਲੋਕ ਵਿਚ ਵੀ ਨਾਮ ਦੀ ਹੀ ਟੇਕ = ਓਟ ਹੈ ॥੪॥੪॥ ਜੈਸਾ ਕਿ :

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥** *(ਤਿਲੰਗ ਨਾਮਦੇਵ ਜੀ, ਅੰਗ ੭੨੭)*

**ਮੈ ਮਨਿ ਤੇਰੀ ਟੇਕ ਮੇਰੇ ਪਿਆਰੇ ਮੈ ਮਨਿ ਤੇਰੀ ਟੇਕ ॥**
**ਅਵਰ ਸਿਆਣਪਾ ਬਿਰਥੀਆ ਪਿਆਰੇ ਰਾਖਨ ਕਉ ਤੁਮ ਏਕ ॥**

*(ਰਾਗੁ ਬਿਲਾਵਲੁ ਮਹਲਾ ੫ ਘਰੁ ੨, ਅੰਗ ੮੦੨)*

ਹੇ ਹਰੀ! ਅਸੀਂ ਤਾਂ ਤੇਰੇ ਨਾਮੇ = ਨਾਮ ਦੇ ਆਸਰੇ ਹੀ ਸਾਰੇ ਸੁੱਖਾਂ ਨੂੰ ਮੰਡਾ = ਸਜਾਉਣਾ ਭਾਵ ਮਾਨਣਾ ਕੀਤਾ ਹੈ **ਅਥਵਾ** ਸਾਨੂੰ ਤਾਂ ਮਨ ਕਰਕੇ ਵੀ ਤੇਰੇ ਨਾਮ ਦਾ ਹੀ ਅਧਾਰੁ = ਆਸਰਾ ਹੈ ਅਤੇ ਤਨ ਕਰਕੇ

ਵੀ ਨਾਮ ਦੀ ਹੀ ਟੇਕ = ਓਟ ਹੈ **ਅਥਵਾ** ਗਰਭ ਵਿਚ ਵੀ ਨਾਮ ਦਾ ਹੀ ਅਧਾਰੁ = ਆਸਰਾ ਸੀ। ਏਥੇ ਵੀ ਨਾਮ ਦੀ ਹੀ ਓਟ ਹੈ। ਅੱਗੇ ਪ੍ਰਲੋਕ ਵਿਚ ਵੀ ਨਾਮ ਕਰਕੇ ਹੀ ਸੁੱਖ ਪਾਵਾਂਗੇ। ਜੈਸਾ ਕਿ :

**ਨਾਮੁ ਅਧਾਰੁ ਦੀਜੈ ਨਾਨਕ ਕਉ ਆਨਦ ਸੂਖ ਘਨੇਰੈ ॥** *(ਦੇਵਗੰਧਾਰੀ ਮ: ੫, ਅੰਗ ੫੩੦)*

**ਹਰਿ ਕੋ ਨਾਮੁ ਸਦਾ ਸੁਖਦਾਈ ॥** *(ਮਾਰੂ ਮਹਲਾ ੯, ਅੰਗ ੧੦੦੮)*

**ਮਾਈ ਮੇਰੇ ਮਨ ਕੋ ਸੁਖੁ ॥**
**ਕੋਟਿ ਅਨੰਦ ਰਾਜ ਸੁਖੁ ਭੁਗਵੈ ਹਰਿ ਸਿਮਰਤ ਬਿਨਸੈ ਸਭ ਦੁਖੁ ॥** *(ਟੋਡੀ ਮਹਲਾ ੫, ਅੰਗ ੭੧੭)*

# ਰਾਗੁ ਗਉੜੀ ਪੂਰਬੀ; ਮਹਲਾ ੫ ॥

## ਦੋਵੇਂ ਸ਼ਬਦਾਂ ਦੇ ਪਾਠ-ਭੇਦ

| **ਸ੍ਰੀ ਕੀਰਤਨ ਸੋਹਿਲਾ** (ਅੰਗ ੧੩) | **ਰਾਗ ਗਉੜੀ** (ਅੰਗ ੨੦੫) |
|---|---|
| 'ਰਾਗ ਗਉੜੀ ਪੂਰਬੀ' ਮਹਲਾ ੫ ॥ | 'ਗਉੜੀ' ਮਹਲਾ ੫ ॥ |
| ਕਰਉ 'ਬੇਨੰਤੀ' 'ਸੁਣਹੁ' ਮੇਰੇ ਮੀਤਾ | ਕਰਉ 'ਬੇਨਤੀ' 'ਸੁਨਹੁ' ਮੇਰੇ ਮੀਤਾ |
| ਅਉਧ ਘਟੈ ਦਿਨਸੁ 'ਰੈਣਾਰੇ' | ਅਉਧ ਘਟੈ ਦਿਨਸੁ 'ਰੈਨਾਰੇ' |
| ਇਹੁ ਸੰਸਾਰੁ ਬਿਕਾਰੁ 'ਸੰਸੇ' ਮਹਿ | ਇਹੁ ਸੰਸਾਰੁ ਬਿਕਾਰੁ 'ਸਹਸੇ' ਮਹਿ |
| ਜਿਸਹਿ ਜਗਾਇ 'ਪੀਆਵੈ ਇਹੁ' ਰਸੁ | ਜਿਸਹਿ ਜਗਾਇ 'ਪੀਆਏ ਹਰਿ' ਰਸੁ |
| ਜਾ ਕਉ ਆਏ ਸੋਈ 'ਬਿਹਾਝਹੁ' | ਜਾ ਕਉ ਆਏ ਸੋਈ 'ਵਿਹਾਝਹੁ' |
| 'ਨਾਨਕ' ਦਾਸੁ 'ਇਹੈ' ਸੁਖੁ ਮਾਗੈ | 'ਨਾਨਕੁ' ਦਾਸੁ 'ਇਹੀ' ਸੁਖੁ ਮਾਗੈ |

***ਨੋਟ :*** ਅੰਗ ੨੦੫ 'ਤੇ ਰਹਾਉ ਦੀਆਂ ਦੋਵੇਂ ਪੰਗਤੀਆਂ ਪਹਿਲਾਂ ਹਨ।

ਰਾਗ ਗਉੜੀ ਪੂਰਬੀ ਜਾਤੀ ਵਿਚ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ।

# ਕਰਉ ਬੇਨੰਤੀ ਸੁਣਹੁ ਮੇਰੇ ਮੀਤਾ; ਸੰਤ ਟਹਲ ਕੀ ਬੇਲਾ ॥

ਹੇ ਮੇਰੇ ਗੁਰਸਿਖ ਮੀਤਾ = ਮਿੱਤਰੋ ! ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣੋ। ਮੈਂ ਤੁਹਾਡੇ ਅੱਗੇ ਬੇਨਤੀ ਕਰਹੁ = ਕਰਦਾ ਹਾਂ ਕਿ ਇਹ ਜੋ ਮਨੁੱਖਾ ਜਨਮ ਦਾ ਬੇਲਾ = ਸਮਾਂ ਪ੍ਰਾਪਤ ਹੋਇਆ ਹੈ, ਇਹ ਸੰਤਾਂ ਦੀ ਭਾਵ ਸਤਿਗੁਰਾਂ ਦੀ ਟਹਲ = ਸੇਵਾ ਕਰਨ ਦਾ ਹੈ। ਹੋਰ ਕਿਸੇ ਜੂਨ ਵਿਚ ਸੇਵਾ ਨਹੀਂ ਹੋ ਸਕਦੀ, ਪਛਤਾਉਣਾ ਹੀ ਪੈਂਦਾ ਹੈ; ਜੈਸਾ ਕਿ :

**ਜਲੁ ਢੋਵਉ ਇਹ ਸੀਸ ਕਰਿ ਕਰ ਪਗ ਪਖਲਾਵਉ ॥...**
**ਦੇਉ ਸੁਹਨੀ ਸਾਧ ਕੈ ਬੀਜਨੁ ਢੋਲਾਵਉ ॥** *(ਬਿਲਾਵਲੁ ਮਹਲਾ ੫, ਅੰਗ ੮੧੩)*

**ਸਾਧ ਕੀ ਟਹਲ ਸੰਤਸੰਗਿ ਹੇਤ ॥** *(ਸੁਖਮਨੀ ਸਾਹਿਬ, ਅੰਗ ੨੭੪)*

**ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥**
**ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥** *(ਬਿਲਾਵਲ ਮ: ੫, ਅੰਗ ੮੧੦)*

**ਸਾਖੀ—ਸੇਵਾ ਤੋਂ ਹੀਣੇ ਮਨੁੱਖ ਦੀ :** ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਜਗਤ ਦਾ ਉਧਾਰ ਕਰਦੇ ਹੋਏ ਜਗਨਨਾਥ ਪੁਰੀ ਗਏ ਤੇ ਉਥੋਂ ਦੇ ਪੰਡਿਆਂ ਨੂੰ ਸੁੱਮਤ ਬਖ਼ਸ਼ੀ। ਫਿਰ ਆਪ ਸਮੁੰਦਰ ਕਿਨਾਰੇ ਜਾ ਕੇ ਸੁੰਦਰ ਜਗ੍ਹਾ ਦੇਖ ਕੇ ਬੈਠ ਗਏ ਅਤੇ ਭਾਈ ਮਰਦਾਨਾ ਜੀ ਤੋਂ ਰਬਾਬ ਵਜਵਾ ਕੇ ਨਿਰੰਕਾਰ ਦਾ ਜਸ ਗਾਉਣ

ਲੱਗ ਪਏ। ਥੋੜ੍ਹੀ ਦੂਰ ਉੱਤੇ ਇਕ ਮਨੁੱਖ ਦਾ ਮੁਰਦਾ ਸਰੀਰ ਪਿਆ ਸੀ। ਉਸ ਨੂੰ ਦੇਖ ਕੇ ਇਕ ਭੁੱਖਾ ਬਘਿਆੜ ਖਾਣ ਵਾਸਤੇ ਆਇਆ। ਉਸ ਨੇ ਮ੍ਰਿਤਕ ਦਾ ਮੱਥਾ ਸੁੰਘਿਆ ਤੇ ਵਾਪਸ ਚਲਾ ਗਿਆ; ਜੈਸਾ ਕਿ :

**ਦੋਹਰਾ : ਇਕ ਮਿਰਤਕ ਮਾਨਵ ਪਰਾ ਬ੍ਰਿੱਕ ਖਾਨ ਤਿਹ ਆਇ।**
**ਅਧਿਕ ਛੁਧਾ ਜਿਹ ਕਉ ਲਗੀ ਚੂਮਯੋ ਮਸਤਕ ਜਾਇ॥੫॥** *(ਉਤਰਾਰਧ ਅਧਿ: ੧੦)*

ਬਘਿਆੜ ਭੁੱਖ ਦਾ ਸਤਾਇਆ ਸੀ। ਉਹ ਦੂਜੀ ਵਾਰ ਫਿਰ ਆ ਕੇ ਮਿਰਤਕ ਸਰੀਰ ਨੂੰ ਸੁੰਘਣ ਲੱਗਾ। ਉਸ ਨੇ ਹੱਥ, ਪੈਰ, ਸਿਰ, ਛਾਤੀ ਆਦਿ ਸਾਰੇ ਅੰਗ ਸੁੰਘੇ ਤੇ ਫਿਰ ਸਿਰ ਮਾਰ ਕੇ ਬਿਨਾਂ ਖਾਧੇ ਹੀ ਵਾਪਸ ਚਲਾ ਗਿਆ। ਜਦੋਂ ਹਜ਼ੂਰ ਨੇ ਨੇਤ੍ਰ ਖੋਲ੍ਹੇ ਤਾਂ ਭਾਈ ਮਰਦਾਨੇ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਇਹ ਭੁੱਖਾ ਬਘਿਆੜ ਸਿਰ ਸੁੰਘ ਕੇ ਵਾਪਸ ਕਿਉਂ ਚਲਾ ਗਿਆ ਹੈ ? ਤਾਂ ਸਤਿਗੁਰਾਂ ਨੇ ਕਿਹਾ ਕਿ ਮਰਦਾਨਿਆ ! ਇਸ ਬਘਿਆੜ ਨੇ ਗੁਰਬਾਣੀ ਦਾ ਸ਼ਬਦ ਸੁਣ ਲਿਆ ਹੈ। ਇਸ ਨੂੰ ਵੀ ਸ਼ਬਦ ਕਰਕੇ ਗਿਆਨ ਹੋ ਗਿਆ ਹੈ। ਇਹ ਬਘਿਆੜ ਸਮਝ ਚੁੱਕਾ ਹੈ ਕਿ ਜਿਸ ਮ੍ਰਿਤਕ ਦਾ ਇਹ ਸਰੀਰ ਹੈ, ਉਸ ਨੇ ਕਦੇ ਗੁਰੂ (ਮੁਰਸ਼ਦ) ਕੋਲ ਜਾ ਕੇ ਸੀਸ ਨਹੀਂ ਨਿਵਾਇਆ। ਪੈਰਾਂ ਨਾਲ ਚੱਲ ਕੇ ਸਤਿਸੰਗਤ 'ਚ ਨਹੀਂ ਗਿਆ। ਹੱਥਾਂ ਨਾਲ ਗੁਰੂ ਜਾਂ ਸੰਤਾਂ ਮਹਾਤਮਾਂ ਦੀ ਸੇਵਾ ਨਹੀਂ ਕੀਤੀ। ਨੇਤ੍ਰਾਂ ਨਾਲ ਗੁਰੂ ਦੇ ਦਰਸ਼ਨ ਨਹੀਂ ਕੀਤੇ। ਮੁੱਖ ਨਾਲ ਨਾਮ ਨਹੀਂ ਜਪਿਆ। ਇਸ ਕਰਕੇ ਉਸ ਤਾਮਸੀ ਜੀਵ ਨੇ ਵੀ ਇਸ ਦੇ ਸਾਰੇ ਅੰਗ ਅਪਵਿੱਤ੍ਰ ਸਮਝ ਕੇ ਇਸ ਨੂੰ ਖਾਧਾ ਨਹੀਂ। ਉਸ ਦੇ ਮਨ 'ਚ ਵਿਚਾਰ ਆਇਆ ਕਿ ਐਸੇ ਪਾਪੀ ਮਨੁੱਖ ਦੇ ਸਰੀਰ ਨੂੰ ਖਾ ਕੇ ਪਤਾ ਨਹੀਂ ਮੈਨੂੰ ਹੋਰ ਵੀ ਕੀ ਅਧੋਗਤੀ ਪ੍ਰਾਪਤ ਹੋਵੇਗੀ ? ਇਸ ਲਈ ਉਹ ਛੱਡ ਕੇ ਚਲਾ ਗਿਆ; ਜੈਸਾ ਕਿ :

**ਦੋਹਰਾ : ਮਿਰਤਕ ਬੇਮੁਖ ਨਾਮ ਤੇ ਨਹਿੰ ਕੀਨੋ ਸਤਿਸੰਗ।**
**ਆਂਖ ਨ ਦਰਸਯੋ ਸੰਤ ਕਬ ਰਿਦੈ ਨ ਹਰਿ ਕੋ ਰੰਗ॥੧੮॥**
**ਚੌਪਈ : ਹਸਤਨ ਸੋਂ ਕਬ ਟਹਿਲ ਨ ਕੀਨੀ। ਹਰਿ ਜਸੁ ਧੁਨਿ ਸ਼੍ਰਵਨਨ ਨਹਿੰ ਦੀਨੀ।**
**ਜਾਨੇ ਸਭੈ ਅੰਗ ਅਪਵਿੱਤ। ਇਸ ਖਾਵਨ ਤੇ ਹੋਇ ਅਧੋਗਤਿ॥੧੯॥**
**ਯਾਂਤੇ ਤਜਯੋ ਸੁਨੋ ਮਰਦਾਨਾ। ਬਿਨਾ ਨਾਮ ਕਬ ਨਹਿੰ ਕੱਲਯਾਨਾ।**
**ਨਿਹਫਲ ਨਰ ਸ਼ਰੀਰ ਹੈ ਸੋਈ। ਜਿਨ ਕਬਹੂੰ ਸਤਿਸੰਗ ਨ ਜੋਈ॥੨੦॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੦)*

ਭਾਵ ਇਹ ਮਨੁੱਖਾ ਜਨਮ ਸਤਿਗੁਰੂ ਜਾਂ ਸੰਤਾਂ ਦੀ ਸੇਵਾ ਕਰਨ ਦਾ ਵੇਲਾ ਹੈ।

**ਧ੍ਰਿਗੁ ਸਿਰੁ ਜੋ ਗੁਰ ਨਾ ਨਿਵੈ ਗੁਰ ਲਗੈ ਨ ਚਰਣੀ।**
**ਧ੍ਰਿਗ ਲੋਇਣ ਗੁਰ ਦਰਸ ਵਿਣੁ ਵੇਖੈ ਪਰ ਤਰਣੀ।**
**ਧ੍ਰਿਗ ਸਰਵਣਿ ਉਪਦੇਸ ਵਿਣੁ ਸੁਣਿ ਸੁਰਤਿ ਨ ਧਰਣੀ।**
**ਧ੍ਰਿਗ ਜਿਹਬਾ ਗੁਰ ਸਬਦ ਵਿਣੁ ਹੋਰ ਮੰਤ੍ਰ ਸਿਮਰਣੀ।**
**ਵਿਣੁ ਸੇਵਾ ਧ੍ਰਿਗ ਹਥ ਪੈਰ ਹੋਰ ਨਿਹਫਲ ਕਰਣੀ।**
**ਪੀਰ ਮੁਰੀਦਾ ਪਿਰਹੜੀ ਸੁਖ ਸਤਿਗੁਰ ਸਰਣੀ।** *(ਭਾਈ ਗੁਰਦਾਸ ਜੀ, ਵਾਰ ੨੭, ਪਉੜੀ ੧੦)*

ਸੇਵਾ ਤੋਂ ਬਿਨਾਂ ਹੱਥਾਂ ਪੈਰਾਂ ਨੂੰ ਦੋਹਾਂ ਲੋਕਾਂ ਵਿਚ ਧ੍ਰਿਕਾਰ ਹੈ।

**ਸਾਖੀ—ਸੇਵਾ ਬਿਹੂਨ ਹੱਥਾਂ ਦੀ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗ਼ੀਧਰ ਪਾਤਸ਼ਾਹ ਗ੍ਰੀਖਮ ਰੁੱਤ ਦੇ ਸਮੇਂ ਭਾਵ ਗਰਮੀ ਦੀ ਰੁੱਤ ਵਿਚ ਆਪ ਜੀ ਸੰਗਤਾਂ ਦੇ ਵਿਚ ਬੈਠੇ ਹੋਏ ਸਨ। ਜੋ ਮਹਾਰਾਜ ਜੀ ਦਾ ਹਜ਼ੂਰੀਆ ਸੇਵਕ, ਜਿਸ ਦਾ ਨਾਮ ਭਾਈ ਜ਼ਾਲਮ ਸਿੰਘ ਸੀ, ਉਸ ਨੂੰ ਆਵਾਜ਼ ਦਿੱਤੀ ਕਿ ਜ਼ਾਲਮ ਸਿੰਘ,

ਜਲ ਲੈ ਕੇ ਆ। ਪਿਆਸ ਲੱਗੀ ਹੈ। ਤੇ ਇਕ ਅਮੀਰ ਘਰਾਣੇ ਦਾ ਬੱਚਾ ਗੁਰੂ ਜੀ ਦੀ ਹਜ਼ੂਰੀ ਵਿਚ ਬੈਠਾ ਸੀ। ਉਸ ਨੇ ਸੋਚਿਆ ਕਿ ਅਰਦਲੀ ਸਿੱਖ ਕੋਲ ਨਹੀਂ ਹੈ। ਇਹ ਕਿਹੜੀ ਬਹੁਤ ਵੱਡੀ ਸੇਵਾ ਹੈ। ਸਤਿਗੁਰਾਂ ਨੇ ਜਲ ਮੰਗਿਆ ਹੈ, ਮੈਂ ਲੈ ਆਉਂਦਾ ਹਾਂ। ਇਹ ਸੋਚ ਕੇ ਜਲ ਦਾ ਬਾਟਾ ਭਰ ਕੇ ਲੈ ਆਇਆ। ਬੇਨਤੀ ਕੀਤੀ ਕਿ ਮਹਾਰਾਜ! ਜਲ ਛਕੋ। ਜਲ ਫੜਦਿਆਂ ਹਜ਼ੂਰ ਦੀ ਦ੍ਰਿਸ਼ਟੀ ਇਸ ਦੇ ਹੱਥਾਂ 'ਤੇ ਪਈ ਕਿ ਹੱਥ ਬੜੇ ਕੋਮਲ ਹਨ। ਹਜ਼ੂਰ ਨੇ ਸੋਚਿਆ ਕਿ ਇਹ ਕਿਰਤੀ ਸਿੱਖ ਨਹੀਂ ਲੱਗਦਾ। ਸਤਿਗੁਰਾਂ ਨੇ ਪੁੱਛਿਆ ਕਿ ਤੂੰ ਕੀ ਕੰਮ ਕਰਦਾ ਹੈਂ? ਇਸ ਨੇ ਉੱਤਰ ਦਿੱਤਾ ਕਿ ਹਜ਼ੂਰ! ਤੁਹਾਡੀ ਕਿਰਪਾ ਨਾਲ ਸਾਨੂੰ ਧਨ ਤੇ ਸੇਵਾ ਕਰਨ ਵਾਲੇ ਵਾਧੂ ਨੌਕਰ ਬਖ਼ਸ਼ੇ ਹੋਏ ਹਨ। ਕਦੀ ਆਪਣਾ ਬਸਤ੍ਰ ਧੋਣ ਦਾ, ਬਸਤ੍ਰ ਵਿਛਾਉਣ ਦਾ, ਕੋਈ ਵੀ ਕੰਮ ਆਪ ਨਹੀਂ ਕਰਨਾ ਪੈਂਦਾ। ਸਭ ਨੌਕਰ ਕਰਦੇ ਹਨ। ਮੈਂ ਕਦੀ ਆਪਣੇ ਲਈ ਪਾਣੀ ਤੱਕ ਵੀ ਨਹੀਂ ਲਿਆਂਦਾ। ਅੱਜ ਪਹਿਲਾ ਦਿਨ ਹੈ ਜ਼ਿੰਦਗੀ ਦਾ ਕਿ ਮੈਂ ਤੁਹਾਡੇ ਲਈ ਇਤਨਾ ਕੁ ਕੰਮ ਕੀਤਾ ਹੈ। ਸਤਿਗੁਰਾਂ ਨੇ ਉਸੇ ਵੇਲੇ ਉਹ ਜਲ ਦਾ ਬਾਟਾ, ਜੋ ਅਜੇ ਉਸ ਦੇ ਹੱਥਾਂ ਵਿਚ ਹੀ ਸੀ, ਛਕਣ ਤੋਂ ਪਹਿਲਾਂ ਹੀ ਵਗ੍ਹਾ ਮਾਰਿਆ। ਪਾਣੀ ਡੁੱਲ੍ਹ ਗਿਆ। ਬਾਟਾ ਰੁੜ੍ਹ ਗਿਆ ਤਾਂ ਇਹ ਅਮੀਰ ਦਾ ਪੁੱਤ ਬੜੇ ਸਰਦਾਰ ਘਰਾਣੇ ਦਾ ਕਦੀ ਤਾਂ ਡੁੱਲ੍ਹੇ ਹੋਏ ਪਾਣੀ ਵੱਲ ਵੇਖਦਾ ਹੈ, ਕਦੇ ਰੁੜ੍ਹੇ ਹੋਏ ਬਾਟੇ ਵੱਲ ਵੇਖਦਾ ਹੈ ਤੇ ਕਦੇ ਸਤਿਗੁਰਾਂ ਵੱਲ ਵੇਖਦਾ ਹੈ। ਸਤਿਗੁਰੂ ਜੀ ਕ੍ਰੋਧ ਦੇ ਵਿਚ ਵੀ ਨਹੀਂ ਸਨ। ਇਹ ਬਣਿਆ ਕੀ? ਸਮਝ ਨਹੀਂ ਆ ਰਹੀ। ਹੌਂਸਲਾ ਕਰ ਕੇ ਪੁੱਛ ਹੀ ਲਿਆ ਕਿ ਹੇ ਸਤਿਗੁਰੂ ਜੀ! ਆਪ ਜੀ ਨੂੰ ਪਿਆਸ ਲੱਗੀ ਤੇ ਆਪ ਜੀ ਨੇ ਜਲ ਮੰਗਿਆ ਪਰ ਆਪ ਜੀ ਨੇ ਜਲ ਛਕਿਆ ਨਹੀਂ ਬਲਕਿ ਡੋਲ ਦਿੱਤਾ ਹੈ। ਪਾਣੀ ਦੇਖਣ ਨਾਲ ਤਾਂ ਪਿਆਸ ਨਹੀਂ ਬੁਝਦੀ। ਆਪ ਜੀ ਨੇ ਜਲ ਕਿਉਂ ਨਹੀਂ ਛਕਿਆ? ਇਹ ਸੁਆਲ ਸੰਗਤ ਦੇ ਮਨਾਂ ਵਿਚ ਵੀ ਸੀ, ਪਰ ਹੋਰ ਕਿਸੇ ਤੋਂ ਪੁੱਛਣ ਦੀ ਹਿੰਮਤ ਨਹੀਂ ਹੋਈ। ਮਹਾਰਾਜ ਜੀ ਨੇ ਉੱਤਰ ਦਿੱਤਾ ਕਿ ਪਾਣੀ ਦੀ ਪਿਆਸ ਤਾਂ ਹੁਣ ਵੀ ਜਿਉਂ ਦੀ ਤਿਉਂ ਹੈ। ਅਪਵਿੱਤ੍ਰ ਅੰਨ-ਪਾਣੀ ਖਾਣ-ਪੀਣ ਨਾਲੋਂ ਭੁੱਖ ਪਿਆਸ ਚੰਗੀ ਹੁੰਦੀ ਹੈ। ਤੂੰ ਦੱਸ ਕਿ ਖਾਣ-ਪੀਣ ਵਾਲੀ ਵਸਤੂ ਕਿਸੇ ਮੁਰਦੇ ਨੂੰ ਛੁਹ ਜਾਏ, ਕੀ ਉਹ ਖਾਣ-ਪੀਣ ਜੋਗੀ ਰਹਿ ਜਾਂਦੀ ਹੈ? ਉਸ ਨੇ ਕਿਹਾ ਕਿ ਮਹਾਰਾਜ! ਜਿਥੋਂ ਮੈਂ ਪਾਣੀ ਲੈ ਕੇ ਆਇਆ ਹਾਂ, ਉਥੇ ਕੋਈ ਮੁਰਦਾ ਨਹੀਂ ਸੀ, ਨਾ ਹੀ ਰਸਤੇ ਵਿਚ ਬੰਦਾ ਤੇ ਕੋਈ ਜਾਨਵਰ ਵੀ ਨਹੀਂ ਸੀ ਮਰਿਆ ਹੋਇਆ। ਇਸ ਲਈ ਪਾਣੀ ਸ਼ੁੱਧ ਸੀ, ਬਾਟਾ ਸ਼ੁੱਧ ਸੀ। ਫਿਰ ਜਲ ਕਿਉਂ ਨਹੀਂ ਛਕਿਆ? ਮਹਾਰਾਜ ਕਹਿਣ ਲੱਗੇ ਕਿ ਪਾਣੀ ਵੀ ਸ਼ੁੱਧ ਸੀ, ਬਾਟਾ ਵੀ ਸ਼ੁੱਧ ਸੀ ਪਰ ਲੈ ਕੇ ਆਉਣ ਵਾਲੇ ਹੱਥ ਸ਼ੁੱਧ ਨਹੀਂ ਸਨ। ਕਹਿਣ ਲੱਗੇ ਕਿ ਬੱਚਾ, ਬਾਣੀ ਵਿਚ ਤੇਰੇ ਜੈਸੇ ਕੁਲੀਨ, ਧਨੀ ਲੋਕਾਂ ਨੂੰ ਮ੍ਰਿਤਕ ਕਰਾਰ ਦਿੱਤਾ ਗਿਆ ਹੈ। ਤੂੰ ਤੁਰਦੀ ਫਿਰਦੀ ਲਾਸ਼ ਹੈਂ। ਗੁਰੂ ਦ੍ਰਿਸ਼ਟੀ ਵਿਚ ਤੂੰ ਮ੍ਰਿਤਕ ਹੈਂ। ਤੇਰੇ ਹੱਥ ਸੇਵਾ ਬਿਹੂਨ ਹਨ; ਜੈਸਾ ਕਿ:

**ਸਲੋਕੁ ॥ ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥**

*(ਗਉੜੀ ਬਾਵਨ ਅਖਰੀ ਮਹਲਾ ੫, ਅੰਗ ੨੫੩)*

ਫਿਰ ਉਸ ਨੇ ਬੇਨਤੀ ਕੀਤੀ ਕਿ ਮੈਨੂੰ ਹੁਣ ਜੀਵਨ ਦਾਨ ਬਖ਼ਸ਼ੋ। ਮੇਰੇ 'ਤੇ ਕ੍ਰਿਪਾ ਕਰੋ ਤਾਂ ਸਤਿਗੁਰਾਂ ਨੇ ਕਿਹਾ ਕਿ ਪਹਿਲਾਂ ਖੰਡੇ ਬਾਟੇ ਦਾ ਅੰਮ੍ਰਿਤ ਛਕ, ਫਿਰ ਸਾਧ ਸੰਗਤ ਦੇ ਜੂਠੇ ਭਾਂਡੇ ਮਾਂਜਣੇ, ਲੰਗਰ ਲਈ ਜਲ ਢੋਣਾ, ਸੰਗਤਾਂ ਨੂੰ ਪੱਖਾ ਝੱਲਣਾ, ਸੰਗਤਾਂ ਦੇ ਬਹਿਣ ਲਈ ਤੱਪੜ ਝਾੜ ਕੇ ਵਿਛਾਉਣੇ, ਲੰਗਰ ਪਕਾਉਣਾ ਤੇ ਛਕਾਉਣਾ, ਬੈਠ ਕੇ ਰਸਨਾ ਨਾਲ ਸਿਮਰਨ ਕਰਨਾ। ਫਿਰ ਅਪਵਿੱਤਰ ਤੋਂ ਪਵਿੱਤਰ ਹੋ ਜਾਵੇਂਗਾ ਅਤੇ ਜਨਮ ਸਫਲਾ ਹੋ ਜਾਵੇਗਾ। ਇਸ ਬੱਚੇ ਨੇ ਤੁਰੰਤ ਅੰਮ੍ਰਿਤ ਛਕਿਆ। ਗੁਰੂ ਦੇ ਬਚਨ ਮੰਨ ਕੇ ਸੇਵਾ ਵਿਚ ਲੱਗ ਗਿਆ ਤੇ ਆਪਣਾ ਜਨਮ ਸਫਲਾ ਕਰ ਗਿਆ। ਇਸ ਪ੍ਰਕਾਰ ਭਾਈ 'ਸੰਤ ਟਹਲ ਕੀ ਬੇਲਾ' ਇਹ ਮਨੁੱਖਾ ਜਨਮ ਗੁਰਸਿੱਖ ਸੰਗਤਾਂ ਦੀ ਸੇਵਾ ਕਰਨ ਦਾ ਸਮਾਂ ਹੈ।

## ਈਹਾ ਖਾਟਿ ਚਲਹੁ ਹਰਿ ਲਾਹਾ; ਆਗੈ ਬਸਨੁ ਸੁਹੇਲਾ ॥੧॥

ਇਸ ਵਾਸਤੇ ਹੇ ਭਾਈ! ਈਹਾ = ਇਸ ਸੰਸਾਰ ਵਿਚ ਹਰੀ ਦੀ ਪ੍ਰਾਪਤੀ ਦਾ, ਨਾਮ, ਸੇਵਾ ਦਾ ਲਾਹਾ = ਨਫਾ ਖਾਟਿ = ਖੱਟ ਕੇ ਇਥੋਂ ਚਲਹੁ = ਚੱਲਣਾ ਕਰੀਏ ਤਾਂ ਫਿਰ ਆਗੈ = ਅੱਗੇ ਪ੍ਰਲੋਕ ਵਿਚ ਬਸਨੁ = ਵਸਣਾ ਸੁਹੇਲਾ = ਸੌਖਾ ਹੋ ਜਾਵੇਗਾ ॥੧॥ ਜੈਸਾ ਕਿ :

**ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥**
**ਕਹੁ ਨਾਨਕ ਬਾਹ ਲੁਡਾਈਐ ॥** *(ਸਿਰੀਰਾਗੁ ਮਹਲਾ ੧ ਘਰੁ ੫, ਅੰਗ ੨੬)*

**ਵਾ:** ਸੰਸਾਰਾਕਾਰ ਬਿਰਤੀ ਹੁੰਦਿਆਂ ਪਰਮਾਤਮਾ ਦੇ ਨਾਮ ਜਪਣ ਦਾ ਲਾਭ ਲੈ ਕੇ ਅੰਤਰਮੁਖ ਬਿਰਤੀ ਕਰ ਕੇ ਚੱਲੇ ਤਾਂ ਆਗੈ = ਅੱਗੇ ਬ੍ਰਹਮਾਕਾਰ ਬਿਰਤੀ ਕਰਕੇ ਬ੍ਰਹਮਾਨੰਦ ਵਿਚ ਸੁਖੀ ਹੋ ਕੇ ਵਸਣਾ ਹੋਵੇਗਾ।

## ਅਉਧ ਘਟੈ; ਦਿਨਸੁ ਰੈਣਾਰੇ ॥

ਹੇ ਭਾਈ! ਦਿਨਸੁ = ਦਿਨ ਅਤੇ ਰੈਣਾਰੇ = ਰਾਤ ਕਰਕੇ ਅਉਧ = ਉਮਰ ਘਟੈ = ਘਟਦੀ ਜਾ ਰਹੀ ਹੈ; ਜੈਸਾ ਕਿ :

**ਚੇਤਨਾ ਹੈ ਤਉ ਚੇਤ ਲੈ ਨਿਸਿ ਦਿਨਿ ਮੈ ਪ੍ਰਾਨੀ ॥**
**ਛਿਨੁ ਛਿਨੁ ਅਉਧ ਬਿਹਾਤੁ ਹੈ ਫੂਟੈ ਘਟ ਜਿਉ ਪਾਨੀ ॥** *(ਤਿਲੰਗ ਮਹਲਾ ੯ ਕਾਫੀ, ਅੰਗ ੭੨੬)*

**ਦਿਨ ਤੇ ਪਹਰ ਪਹਰ ਤੇ ਘਰੀਆਂ ਆਵ ਘਟੈ ਤਨੁ ਛੀਜੈ ॥**
*(ਰਾਗ ਧਨਾਸਰੀ ਬਾਨੀ ਭਗਤ ਕਬਰੀ ਜੀ, ਅੰਗ ੬੯੨)*

**ਜੋ ਦਿਨ ਆਵਹਿ ਸੋ ਦਿਨ ਜਾਹੀ ॥**
**ਕਰਨਾ ਕੂਚੁ ਰਹਨੁ ਥਿਰੁ ਨਾਹੀ ॥** *(ਰਾਗ ਸੂਹੀ ਬਾਣੀ ਸ੍ਰੀ ਰਵਿਦਾਸ ਜੀਉ, ਅੰਗ ੭੯੩)*

**ਛਿਨੁ ਛਿਨੁ ਕਰਿ ਗਇਓ ਕਾਲੁ, ਤੈਸੇ ਜਾਤੁ ਆਜੁ ਹੈ ॥** *(ਜੈਜਾਵੰਤੀ ਮਹਲਾ ੯, ਅੰਗ ੧੩੫੨)*

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ, ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥**
*(ਸਿਰੀਰਾਗੁ ਭਗਤ ਕਬੀਰ ਮਹਲਾ ੪, ਅੰਗ ੯੧)*

## ਮਨ ਗੁਰ ਮਿਲਿ; ਕਾਜ ਸਵਾਰੇ ॥੧॥ਰਹਾਉ॥

ਇਸ ਕਰਕੇ ਹੇ ਮਨਾਂ! ਤੂੰ ਗੁਰ = ਸਤਿਗੁਰਾਂ ਦੁਆਰਾ ਪਰਮੇਸ਼ਰ ਨਾਲ ਮਿਲਣ ਦਾ **ਵਾ:** ਸੰਸਾਰ ਦੁੱਖ ਦੀ ਨਵਿਰਤੀ ਤੇ ਪਰਮਾਨੰਦ ਦੀ ਪ੍ਰਾਪਤੀ ਰੂਪ ਕਾਜ ਸਵਾਰ ਲੈ, **ਵਾ:** ਮੋਖਸ਼ ਰੂਪੀ ਕਾਜ = ਕਾਰਜ ਨੂੰ ਸਵਾਰੇ = ਸਵਾਰ ਲੈ ॥੧॥ਰਹਾਉ॥ ਜੈਸਾ ਕਿ :

**ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥** *(ਰਾਮਕਲੀ ਮਹਲਾ ੫, ਅੰਗ ੯੧੩)*

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥** *(ਸਿਰੀਰਾਗੁ ਕੀ ਵਾਰ ਮਹਲਾ ੪, ਅੰਗ ੯੧)*

## ਇਹੁ ਸੰਸਾਰੁ ਬਿਕਾਰੁ ਸੰਸੇ ਮਹਿ; ਤਰਿਓ ਬ੍ਰਹਮ ਗਿਆਨੀ ॥

ਇਹੁ = ਇਹ ਜੋ ਸੰਸਾਰੁ = ਸੰਸਿਆਂ ਦਾ ਘਰ ਹੈ ਜੋ ਪ੍ਰਣਵ ਵਾਦ ਨੂੰ ਪ੍ਰਾਪਤ ਹੋਣ ਵਾਲਾ ਹੈ, ਭਾਵ ਬਦਲ ਜਾਣ ਵਾਲਾ ਹੈ। ਇਸ ਦੇ ਮਹਿ = ਵਿਚ ਵਿਕਾਰ ਤੇ ਸੰਸੇ ਹਨ। ਕਾਮਾਦਿਕ ਜਲ ਜੰਤੂ ਹਨ। ਰਾਗ, ਦ੍ਵੈਖ ਦੀਆਂ ਚਟਾਨਾਂ, ਸੰਸਿਆਂ ਦੀਆਂ ਲਹਿਰਾਂ, ਤ੍ਰਿਸ਼ਨਾ ਰੂਪ ਬੜਵਾ ਅਗਨੀ ਹੈ।

ਇਸ ਵਿੱਚੋਂ ਬ੍ਰਹਮ ਬੇਤਾ ਜੋ ਸੰਸਾਰ ਨੂੰ ਮਿਥਿਆ ਨਿਸਚੇ ਕਰਨ ਰੂਪ ਤਰਦਾ ਹੈ, ਇਸ ਨੂੰ ਤਰਨ ਦਾ ਇਹੋ ਤਰੀਕਾ ਹੈ; ਜੈਸਾ ਕਿ :

**ਅਗਨਿ ਸਾਗਰ ਬੂਡਤ ਸੰਸਾਰਾ ॥**
**ਨਾਨਕ ਬਾਹ ਪਕਰਿ ਸਤਿਗੁਰਿ ਨਿਸਤਾਰਾ ॥** *(ਬਿਲਾਵਲੁ ਮਹਲਾ ੫, ਅੰਗ ੮੦੪)*
**ਇਹੁ ਸਾਗਰੁ ਸੋਈ ਤਰੈ ਜੋ ਹਰਿ ਗੁਣ ਗਾਏ ॥** *(ਬਿਲਾਵਲੁ ਮਹਲਾ ੫, ਅੰਗ ੮੧੩)*

ਨਾਮ ਰੂਪੀ ਜਹਾਜ਼ ਦੁਆਰਾ ਤਰ ਕੇ ਮੁਕਤੀ ਰੂਪ ਕਿਨਾਰੇ 'ਤੇ ਪਹੁੰਚ ਗਏ।

## ਜਿਸਹਿ ਜਗਾਇ ਪੀਆਵੈ ਇਹੁ ਰਸੁ; ਅਕਥ ਕਥਾ ਤਿਨਿ ਜਾਨੀ ॥੨॥

ਸੰਸਾਰ ਰੂਪੀ ਸੁਪਨੇ ਦੀ ਅਵਸਥਾ ਰੂਪੀ ਰਾਤ ਵਿਚ[1], ਜਿਸਹਿ = ਜਿਸ ਨੂੰ ਅਵਿੱਦਿਆ **ਵਾ:** ਮੋਹ ਰੂਪੀ ਨੀਂਦ ਤੋਂ ਜਗਾਇ = ਜਗਾ ਕੇ ਸਤਿਗੁਰੂ ਜੀ ਨੇ ਇਹ ਆਤਮ ਰਸ **ਵਾ:** ਨਾਮ ਰਸ ਪੀਆਵੈ = ਪਿਲਾਉਣਾ ਕੀਤਾ ਹੈ, ਤਿਨਿ = ਉਨ੍ਹਾਂ ਨੇ ਹੀ ਅਕਥ = ਕਥਨ ਤੋਂ ਰਹਿਤ ਸਰੂਪ ਵਿਚ ਅਭੇਦਤਾ ਦੀ ਕਥਾ ਜਾਨੀ = ਜਾਣੀ ਹੈ **ਅਥਵਾ** ਅਵਿੱਦਿਆ ਰੂਪ ਨੀਂਦ ਤੋਂ ਜਗਾ ਕੇ ਜਿਸ ਨੂੰ ਗਿਆਨ ਅਵਸਥਾ ਵਿਚ ਜਗਾਇਆ ਹੈ ॥੨॥ ਜੈਸਾ ਕਿ :

**ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ ॥**
*(ਕਾਨੜਾ ਅਸਟਪਦੀਆ ਮ: ੪ ਘਰੁ ੧, ਅੰਗ ੧੩੦੮)*

ਇਹ ਨਾਮ ਦਾ ਰਸ ਉਹਨਾਂ ਨੂੰ ਪਿਆਉਣਾ ਕੀਤਾ ਹੈ ਅਤੇ ਜੋ ਕਥਨ ਤੋਂ ਅਕੱਥ ਹੈ, ਉਹ ਸਰੂਪ ਵਿਚ ਅਭੇਦਤਾ ਦੀ ਕਥਾ ਨੂੰ ਉਨ੍ਹਾਂ ਨੇ ਜਾਣਿਆ ਹੈ ਭਾਵ ਵਿਸ਼ਿਆਂ ਰੂਪੀ ਨੀਂਦ ਤੋਂ ਜਗਾ ਕੇ ਨਾਮ ਰਸ ਪਿਆਲਿਆ ਹੈ; ਜੈਸਾ ਕਿ :

**ਇਹ ਰਸ ਛਾਡੇ ਉਹ ਰਸੁ ਆਵਾ ॥ ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥**
*(ਰਾਗ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ, ਅੰਗ ੩੪੨)*
**ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੇ ਜਾਉ ॥** *(ਅੰਗ ੫੫੭)*

## ਜਾ ਕਉ ਆਏ ਸੋਈ ਬਿਹਾਝਹੁ; ਹਰਿ ਗੁਰ ਤੇ ਮਨਹਿ ਬਸੇਰਾ ॥

ਹੇ ਭਾਈ ! ਜਾ ਕਉ = ਜਿਸ ਨਾਮ ਰੂਪੀ **ਵਾ:** ਬ੍ਰਹਮ ਗਿਆਨ ਰੂਪੀ **ਵਾ:** ਮੋਖਸ਼ ਰੂਪੀ ਵਸਤੂ ਨੂੰ ਸਤਿਸੰਗਤ ਰੂਪੀ ਹੱਟ ਤੋਂ **ਵਾ:** ਇਸ ਸੰਸਾਰ ਰੂਪੀ ਹੱਟ ਤੋਂ ਸਤਿਗੁਰਾਂ ਦੇ ਕੋਲੋਂ ਸਵਾਸਾਂ ਰੂਪੀ ਪੂੰਜੀ **ਵਾ:** ਸ਼ਰਧਾ ਰੂਪੀ ਪੂੰਜੀ ਖ਼ਰਚ ਕੇ, ਖ਼ਰੀਦਣ ਵਾਸਤੇ ਤੁਸੀਂ ਆਏ ਹੋ, ਸੋਈ = ਉਹੋ ਹੀ ਬਿਹਾਝਹੁ = ਖ਼ਰੀਦੋ, ਕਿਉਂਕਿ ਗੁਰ ਤੇ = ਗੁਰਾਂ ਦੁਆਰਾ ਹੀ ਹਰਿ = ਪ੍ਰਭੂ ਮਨਹਿ = ਮਨ ਵਿਚ ਆ ਕੇ ਬਸੇਰਾ = ਵਸਦਾ ਹੈ। ਜੈਸਾ ਕਿ :

**ਜਿਸੁ ਵਖਰ ਕਉ ਲੈਨਿ ਤੂ ਆਇਆ ॥ ਰਾਮ ਨਾਮੁ ਸੰਤਨ ਘਰਿ ਪਾਇਆ ॥**
**ਤਜਿ ਅਭਿਮਾਨੁ ਲੇਹੁ ਮਨ ਮੋਲਿ ॥ ਰਾਮ ਨਾਮੁ ਹਿਰਦੇ ਮਹਿ ਤੋਲਿ ॥** *(ਗਉੜੀ ਸੁਖਮਨੀ, ਅੰਗ ੨੮੩)*
**ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥** *(ਆਸਾ ਮਹਲਾ ੫, ਅੰਗ ੩੭੨)*
**ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥ ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥**
*(ਸਿਰੀਰਾਗੁ ਮਹਲਾ ੧, ਅੰਗ ੨੨)*

## ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ; ਬਹੁਰਿ ਨ ਹੋਇਗੋ ਫੇਰਾ ॥੩॥

ਤਾਂ ਤੁਸੀਂ ਨਿਜ = ਆਪਣੇ ਹਿਰਦੇ **ਵਾ:** ਅੰਤਹਕਰਣ ਰੂਪੀ ਘਰ ਵਿਚ ਸਹਜੇ = ਸਹਿਜ ਸੁਭਾਵਿਕ ਹੀ

---

੧. ਜੈਸਾ ਕਿ : **ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥** *(ਸਿਰੀਰਾਗੁ ਮਹਲਾ ੩, ਅੰਗ ੩੬)*
**ਸਭ ਚਲੀ ਰੈਣ ਵਿਹਾਦੀ ॥** *(ਅੰਗ ੭੭)*

ਆਤਮਿਕ ਸੁਖ ਅਤੇ ਮਹਲੁ = ਸਰੂਪ ਨੂੰ ਪਾਵਹੁ = ਪਾ ਲਵੋਗੇ ਅਤੇ ਬਹੁਰਿ = ਮੁੜ ਕੇ ਫਿਰ ਤੁਹਾਡਾ ਇਸ ਸੰਸਾਰ ਭਾਵ ਜੂਨੀਆਂ ਵਿਚ ਫੇਰਾ ਨਹੀਂ ਹੋਇਗੋ = ਹੋਵੇਗਾ ਭਾਵ ਮੋਖਸ਼ ਦੀ ਪ੍ਰਾਪਤੀ ਕਰਕੇ ਜਨਮ ਮਰਣ ਕੱਟਿਆ ਜਾਵੇਗਾ। ਜੈਸਾ ਕਿ :

**ਬਹੁਰਿ ਹਮ ਕਾਹੇ ਆਵਹਿਗੇ ॥ ਆਵਨ ਜਾਨਾ ਹੁਕਮੁ ਤਿਸੈ ਕਾ ਹੁਕਮੈ ਬੁਝਿ ਸਮਾਵਹਿਗੇ ॥**

*(ਰਾਗ ਮਾਰੂ ਬਾਣੀ ਕਬੀਰ ਜੀਉ ਕੀ, ਅੰਗ ੧੧੦੩)*

ਇਸ ਵਾਸਤੇ ਉਸ ਪ੍ਰਭੂ ਅੱਗੇ ਇੰਜ ਬੇਨਤੀ ਕਰੀਏ :

## ਅੰਤਰਜਾਮੀ ਪੁਰਖ ਬਿਧਾਤੇ; ਸਰਧਾ ਮਨ ਕੀ ਪੂਰੇ ॥

ਹੇ ਅੰਤਰਜਾਮੀ = ਅੰਦਰ ਦੀ ਜਾਨਣ ਵਾਲੇ ਪੁਰਖ = ਵਿਆਪਕ ਬਿਧਾਤੇ = ਫਲ ਬਰ ਦਾਤੇ ਪਰਮੇਸ਼ਰ ਜੀ। ਤੁਸੀਂ ਸਾਡੇ ਮਨ = ਹਿਰਦੇ ਕੀ = ਦੀ ਸਰਧਾ = ਭਾਵਨਾ (ਇੱਛਾ) ਪੂਰੇ = ਪੂਰਨ ਕਰੋ ਜੀ।

## ਨਾਨਕ ਦਾਸੁ ਇਹੈ ਸੁਖੁ ਮਾਗੈ; ਮੋਕਉ ਕਰਿ ਸੰਤਨ ਕੀ ਧੂਰੇ ॥੪॥੫॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਮੈਂ ਦਾਸ ਇਹੈ = ਇਹੋ ਸੁੱਖ ਮਾਗੈ = ਮੰਗਦਾ ਹਾਂ ਕਿ ਮੋਕਉ = ਮੈਨੂੰ ਸੰਤਨ = ਸੰਤਾਂ ਦੀ ਧੂਰੇ = ਚਰਨ ਧੂੜੀ ਕਰਿ = ਕਰ ਦਿਉ **ਵਾ:** ਬਣਾ ਦਿਉ **ਅਥਵਾ** ਮੋਕਉ = ਮੈਨੂੰ ਸੰਤਨ = ਸੰਤਾਂ ਦੀ ਧੂਰੇ = ਚਰਨ ਧੂੜੀ ਬਣਾ ਕੇ ਆਤਮਿਕ ਸੁੱਖ ਬਖ਼ਸ਼ੋ ਜੀ ॥੪॥੫॥ ਜੈਸਾ ਕਿ :

**ਖਾਕੁ ਸੰਤਨ ਕੀ ਦੇਹੁ ਪਿਆਰੇ ॥ ਆਇ ਪਇਆ ਹਰਿ ਤੇਰੈ ਦੁਆਰੈ ॥** *(ਮਾਝ ਮਹਲਾ ੫, ਅੰਗ ੯੮)*

**ਕਹੁ ਨਾਨਕ ਪ੍ਰਭ ਲੋਚਾ ਪੂਰਿ ॥ ਸੰਤ ਜਨਾ ਕੀ ਬਾਛਉ ਧੂਰਿ ॥** *(ਤਿਲੰਗ ਘਰੁ ੨ ਮਹਲਾ ੫, ਅੰਗ ੭੨੪)*

**ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮ ਮੇਰੀ ਸਰਧਾ ਪੂਰਿ ॥** *(ਗਉੜੀ ਸੁਖਮਨੀ, ਅੰਗ ੨੮੯)*

ਭਾਵ ਸੰਤਾਂ ਦੀ ਚਰਨ ਧੂੜੀ ਪਤਿਤਾਂ ਨੂੰ ਵੀ ਪਵਿੱਤਰ ਕਰਨ ਵਾਲੀ ਹੈ।

**ਸਾਖੀ—ਸੰਤਾਂ ਦੀ ਚਰਨ ਧੂੜੀ ਬਾਬਤ :** ਇਕ ਸਾਧੂ ਜੋ ਹਰ ਸਾਲ ਗੰਗਾ ਦਾ ਇਸ਼ਨਾਨ ਕਰਨ ਵਾਸਤੇ ਜਾਇਆ ਕਰਦਾ ਸੀ। ਉਸ ਦਾ ਨੇਮ ਸੀ ਕਿ ਭੋਜਨ ਉਸ ਦੇ ਘਰ ਛਕਣਾ ਹੈ ਜਿਸ ਨੇ ਗੰਗਾ ਦਾ ਇਸ਼ਨਾਨ ਕੀਤਾ ਹੋਵੇ। ਇਕ ਵਾਰੀ ਉਹ ਗੰਗਾ ਇਸ਼ਨਾਨ ਲਈ ਗਿਆ ਤਾਂ ਗੰਗਾ ਤੋਂ ਕੁਝ ਕੁ ਕੋਹ ਉਰੇ ਹੀ ਰਾਤ ਪੈ ਗਈ। ਨੇੜੇ ਇਕ ਸੰਤਾਂ ਦੀ ਕੁਟੀਆ ਵੇਖ ਕੇ ਉਹ ਸਾਧੂ ਉਥੇ ਹੀ ਠਹਿਰ ਗਿਆ। ਪ੍ਰਸ਼ਾਦਾ ਪਾਨੀ ਛਕਣ ਤੋਂ ਪਿੱਛੋਂ ਉਸ ਨੇ ਸੁਭਾਵਿਕ ਹੀ ਸੰਤਾਂ ਨੂੰ ਪੁੱਛਿਆ ਕਿ ਆਪ ਗੰਗਾ ਇਸ਼ਨਾਨ ਕਰਨ ਲਈ ਕਿੰਨੇ ਕੁ ਸਮੇਂ ਜਾਂਦੇ ਹੋ ? ਤਾਂ ਸੰਤਾਂ ਨੇ ਕਿਹਾ ਕਿ ਮੈਂ ਤਾਂ ਕਦੇ ਗੰਗਾ ਦਾ ਇਸ਼ਨਾਨ ਕੀਤਾ ਹੀ ਨਹੀਂ। ਇਹ ਸੁਣ ਕੇ ਸਾਧੂ ਬੜਾ ਦੁਖੀ ਹੋਇਆ ਕਿ ਮੇਰਾ ਨੇਮ ਟੁੱਟ ਗਿਆ ਹੈ। ਉਸ ਨੂੰ ਇਸੇ ਦੁੱਖ ਕਰਕੇ ਸਾਰੀ ਰਾਤ ਨੀਂਦ ਨਾ ਆਈ। ਜਦੋਂ ਡੇਢ ਕੁ ਪਹਿਰ ਰਾਤ ਬਾਕੀ ਰਹਿ ਗਈ ਤਾਂ ਸੰਤ ਉੱਠੇ ਤੇ ਇਸ਼ਨਾਨ ਕੀਤਾ ਤੇ ਸਿਮਰਨ ਭਜਨ ਵਿਚ ਸੁਰਤ ਨੂੰ ਜੋੜ ਕੇ ਚੌਂਕੜਾ ਮਾਰ ਕੇ ਬੈਠ ਗਏ। ਇਸ਼ਨਾਨ ਦਾ ਜਲ ਜੋ ਟੋਏ ਵਿਚ ਜਾ ਕੇ ਪਿਆ। ਤਿੰਨ ਗਊਆਂ ਕਾਲੇ ਰੰਗ ਦੀਆਂ ਤੇ ਲਿੱਬੜੀਆਂ ਹੋਈਆਂ ਆਈਆਂ ਤੇ ਆ ਕੇ ਉਸ ਟੋਏ ਵਿਚ ਇਸ਼ਨਾਨ ਕੀਤਾ, ਜਿਥੇ ਸੰਤਾਂ ਦੇ ਨਹਾਉਣ ਵਾਲਾ ਪਾਣੀ ਡਿੱਗਾ ਸੀ। ਉਹ ਸਾਧੂ ਇਹ ਦੇਖ ਕੇ ਬਹੁਤ ਹੈਰਾਨ ਹੋਇਆ ਕਿ ਕਾਲੀਆਂ ਗਊਆਂ ਆਈਆਂ ਸਨ ਤੇ ਇਸ ਟੋਏ ਦੇ ਜਲ 'ਚੋਂ ਸਫ਼ੈਦ ਹੋ ਕੇ ਬਾਹਰ ਨਿਕਲੀਆਂ। ਤਾਂ ਗੰਗਾ ਉਪਾਸ਼ਕ ਸਾਧੂ ਨੇ ਪੁੱਛਿਆ ਕਿ ਤੁਸੀਂ ਕੌਣ ਹੋ ? ਤਾਂ ਗਊਆਂ ਨੇ ਉੱਤਰ ਦਿੱਤਾ ਕਿ ਅਸੀਂ ਗੰਗਾ, ਜਮੁਨਾ, ਸੁਰਸਤੀ ਤਿੰਨ ਨਦੀਆਂ ਹਾਂ। ਲੋਕ ਸਾਡੇ 'ਚ ਨਹਾ ਕੇ ਸਾਨੂੰ ਆਪਣੇ ਪਾਪਾਂ ਨਾਲ ਮਲੀਨ ਕਰ ਦਿੰਦੇ ਹਨ ਤੇ ਅਸੀਂ ਇਹੋ ਜਿਹੇ ਸੰਤਾਂ ਦੀ ਚਰਨ ਧੂੜੀ ਵਾਲੇ ਜਲ 'ਚ ਇਸ਼ਨਾਨ ਕਰ

ਕੇ ਉਹ ਪਾਪ ਲਾਹ ਕੇ ਪਵਿੱਤ੍ਰ ਹੋ ਜਾਂਦੀਆਂ ਹਾਂ। ਇਹ ਸੁਣ ਕੇ ਸਾਧੂ ਨੂੰ ਨਿਸਚਾ ਹੋ ਗਿਆ ਕਿ ਸੰਤਾਂ ਦੀ ਚਰਨ ਧੂੜੀ ਹੀ ਸਾਰੇ ਤੀਰਥਾਂ ਨਾਲੋਂ ਪਵਿੱਤਰ ਹੈ, ਜਿਥੇ ਤੀਰਥ ਵੀ ਆਪ ਆ ਕੇ ਪਵਿੱਤ੍ਰ ਹੁੰਦੇ ਹਨ। ਜੈਸਾ ਕਿ :

**ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥**
**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥**

*(ਮਲਾਰ ਮਹਲਾ ੪, ਅੰਗ ੧੨੬੩)*

**ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥**
**ਹਰਿ ਕਾ ਸੰਤੁ ਮਿਲੈ ਗੁਰ ਸਾਧੂ, ਲੈ ਤਿਸ ਕੀ ਧੂਰਿ ਮੁਖਿ ਲਾਈ॥੩॥**

*(ਮਲਾਰ ਮਹਲਾ ੪, ਅੰਗ ੧੨੬੩)*

**ਨਾਨਕ ਧੂੜਿ ਪੁਨੀਤ ਸਾਧ ਲਖ ਕੋਟਿ ਪਿਰਾਗੇ॥੧੯॥** *(ਗਉੜੀ ਕੀ ਵਾਰ ਮਹਲਾ ੫, ਅੰਗ ੩੨੨)*

ਸਤਿਗੁਰਾਂ ਦੀ ਅਪਾਰ ਬਖ਼ਸ਼ਿਸ਼ ਦਾ ਸਦਕਾ

ਇਤਿ ਸ੍ਰੀ ਕੀਰਤਨ ਸੋਹਿਲਾ॥

# ਰਾਗੁ ਸਿਰੀਰਾਗੁ

ਰਾਗ ਸ਼ੁਰੂ ਕਰਨ ਤੋਂ ਪਹਿਲਾਂ ਰਾਗਾਂ ਬਾਰੇ ਕੁਝ ਵਿਸ਼ੇਸ਼ ਵਿਚਾਰ ਇਸ ਪ੍ਰਕਾਰ ਹੈ:

**ਰਾਗ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਮੁੱਚੀ ਬਾਣੀ ਨੂੰ ਤਤਕਰੇ ਅਨੁਸਾਰ ਮੁੱਖ ਰੂਪ ਵਿਚ ੩੧ ਰਾਗਾਂ ਅਧੀਨ ਵਰਗੀਕ੍ਰਿਤ ਕਰਦਿਆਂ ੩੧ ਹੋਰ ਰਾਗ ਪ੍ਰਕਾਰਾਂ ਦਾ ਪ੍ਰਯੋਗ ਵੀ ਕੀਤਾ ਗਿਆ ਹੈ। ਇਸ ਤਰ੍ਹਾਂ ਇਨ੍ਹਾਂ ਦੀ ਕੁਲ ਗਿਣਤੀ ੬੨ ਹੋ ਜਾਂਦੀ ਹੈ। ਬਾਣੀ ਉਪਰ ਰਾਗਾਂ ਦਾ ਇਹ ਅੰਕਣ ਸੰਬੰਧਿਤ ਬਾਣੀ ਨੂੰ ਨਿਰਧਾਰਤ ਰਾਗਾਂ ਵਿਚ ਗਾਉਣ ਦਾ ਸਪੱਸ਼ਟ ਸੰਕੇਤ ਹੈ, ਜਿਸ ਨੂੰ ਸਿੱਖ ਮਰਿਆਦਾ ਵਿਚ ਬੁਨਿਆਦੀ ਤੌਰ 'ਤੇ ਪ੍ਰਵਾਨ ਕੀਤਾ ਗਿਆ ਹੈ। ਗੁਰਮਤਿ ਸੰਗੀਤ ਪਰੰਪਰਾ ਦੇ ਅੰਤਰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ੩੧ ਮੁੱਖ ਰਾਗਾਂ ਤੋਂ ੩੧ ਰਾਗ ਪ੍ਰਕਾਰਾਂ ਦੇ ਮੌਲਿਕ ਸਰੂਪ ਪ੍ਰਚਾਰ ਵਿਚ ਹਨ। ਇਨ੍ਹਾਂ ਵਿੱਚੋਂ ਬਹੁਤ ਸਾਰੇ ਰਾਗਾਂ ਦੇ ਸਰੂਪ ਦਾ ਭਾਰਤੀ ਸੰਗੀਤ ਦੇ ਗ੍ਰੰਥਾਂ ਤੇ ਵਿਵਹਾਰਕ ਪਰੰਪਰਾ ਵਿਚ ਕਿਤੇ ਉਲੇਖ ਨਹੀਂ। ਸਿੱਖ ਕੀਰਤਨਕਾਰਾਂ ਨੇ ੧੯ਵੀਂ ਸਦੀ ਦੇ ਅੰਤ ਤਕ ਹਿੰਦੁਸਤਾਨੀ ਸੰਗੀਤ ਦੇ ਕਾਫ਼ੀ ਥਾਟ ਦੇ ਸੁਰਾਂ ਤੋਂ ਬਿਲਾਵਲ ਥਾਟ ਦੇ ਸੁਰਾਂ ਵਿਚ ਪਰੰਪਰਾਗਤ ਮੌਲਿਕਤਾ ਨੂੰ ਵਿਵਹਾਰਕ ਰੂਪ ਵਿਚ ਕਾਇਮ ਰੱਖਿਆ। ਫਲਸਰੂਪ ਪੰਜ ਸੌ ਸਾਲ ਤੋਂ ਵੱਧ ਪੁਰਾਤਨ ਰਾਗ ਪਰੰਪਰਾ ਅੱਜ ਸਿੱਖ ਸੰਗੀਤ ਵਿਰਾਸਤ ਵਿਚ ਪ੍ਰਚਾਰ ਅਧੀਨ ਹੈ। ਇਹ ਰਾਗ ਸਰੂਪ ਜਿਥੇ ਗੁਰਮਤਿ ਸੰਗੀਤ ਦੇ ਮੌਲਿਕ ਰਾਗ ਸਰੂਪ ਹਨ, ਉਥੇ ਇਹ ਸਮੁੱਚੀ ਭਾਰਤੀ ਸੰਗੀਤ ਦੀ ਰਾਗ ਪਰੰਪਰਾ ਲਈ ਵੀ ਨਿਵੇਕਲਾ ਤੇ ਵਿਲੱਖਣ ਯੋਗਦਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ੩੧ ਮੁੱਖ ਰਾਗਾਂ ਅਤੇ ੩੧ ਰਾਗ ਪ੍ਰਕਾਰਾਂ ਅਧੀਨ ਰਾਗਾਂ ਦੇ ਵੱਖ-ਵੱਖ ਵਰਗ ਇਸ ਪ੍ਰਕਾਰ ਹਨ:

| | *ਰਾਗ ਦਾ ਨਾਂ* | *ਰਾਗ ਪ੍ਰਕਾਰ* | *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ* |
|---|---|---|---|
| ੧. | ਸਿਰੀਰਾਗੁ | ੧੪ | |
| ੨. | ਮਾਝ | ੯੪ | |
| ੩. | ਗਉੜੀ | (ੳ) ਗਉੜੀ ਗੁਆਰੇਰੀ (੧) | ੧੫੧ |
| | | (ਅ) ਗਉੜੀ ਦਖਣੀ (੨) | ੧੫੨ |
| | | (ੲ) ਗਉੜੀ ਚੇਤੀ (੩) | ੧੫੪ |
| | | (ਸ) ਗਉੜੀ ਬੈਰਾਗਣਿ (੪) | ੧੫੬ |
| | | (ਹ) ਗਉੜੀ ਪੂਰਬੀ ਦੀਪਕੀ (੫) | ੧੫੭ |
| | | (ਕ) ਗਉੜੀ ਪੂਰਬੀ (੬) | ੨੪੨ |
| | | (ਖ) ਗਉੜੀ ਦੀਪਕੀ (੭) | ੧੨ |
| | | (ਗ) ਗਉੜੀ ਮਾਝ (੮) | ੧੭੨ |
| | | (ਘ) ਗਉੜੀ ਮਾਲਵਾ (੯) | ੨੧੪ |
| | | (ਙ) ਗਉੜੀ ਮਾਲਾ (੧੦) | ੨੧੪ |
| | | (ਚ) ਗਉੜੀ ਸੋਰਠਿ (੧੧) | ੩੩੦ |

| | ਰਾਗ ਦਾ ਨਾਂ | ਰਾਗ ਪ੍ਰਕਾਰ | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ |
|---|---|---|---|
| ੪. | ਆਸਾ | — | ੩੪੭ |
| | | (ੳ) ਆਸਾ ਕਾਫੀ (੧੨) | ੩੬੫ |
| | | (ਅ) ਆਸਾਵਰੀ ਘਰੁ ੧੬ ਕੇ (੧੩) | ੩੬੯ |
| | | (ੲ) ਆਸਾਵਰੀ ਘਰੁ ੧੭ (੧੪) | ੪੦੯ |
| ੫. | ਗੂਜਰੀ | — | ੪੮੯ |
| ੬. | ਦੇਵਗੰਧਾਰੀ | — | ੫੨੭ |
| | | (ੳ) ਦੇਵਗੰਧਾਰ (੧੫) | ੫੩੧ |
| ੭. | ਬਿਹਾਗੜਾ | — | ੫੩੭ |
| ੮. | ਵਡਹੰਸੁ | — | ੫੫੭ |
| | | (ੳ) ਵਡਹੰਸੁ ਦਖਣੀ (੧੬) | ੫੮੦ |
| ੯. | ਸੋਰਠਿ | — | ੫੯੫ |
| ੧੦. | ਧਨਾਸਰੀ | — | ੬੬੦ |
| ੧੧. | ਜੈਤਸਰੀ | — | ੬੯੬ |
| ੧੨. | ਟੋਡੀ | — | ੭੧੧ |
| ੧੩. | ਬੈਰਾੜੀ | — | ੭੧੯ |
| ੧੪. | ਤਿਲੰਗ | — | ੭੨੧ |
| | | (ੳ) ਤਿਲੰਗ ਕਾਫੀ (੧੭) | ੭੨੬ |
| ੧੫. | ਸੂਹੀ | — | ੭੨੮ |
| | | (ੳ) ਸੂਹੀ ਕਾਫੀ (੧੮) | ੭੫੧ |
| | | (ਅ) ਸੂਹੀ ਲਲਿਤ (੧੯) | ੭੯੩ |
| ੧੬. | ਬਿਲਾਵਲੁ | — | ੭੯੪ |
| | | (ੳ) ਬਿਲਾਵਲੁ ਦਖਣੀ (੨੦) | ੮੪੩ |
| | | (ਅ) ਬਿਲਾਵਲੁ ਮੰਗਲ (੨੧) | ੮੪੪ |
| ੧੭. | ਗੋਂਡ | — | ੮੫੯ |
| | | (ੳ) ਬਿਲਾਵਲੁ ਗੋਂਡ (੨੨) | ੮੭੪ |
| ੧੮. | ਰਾਮਕਲੀ | — | ੮੭੬ |
| | | (ੳ) ਰਾਮਕਲੀ ਦੱਖਣੀ (੨੩) | ੯੦੭ |
| ੧੯. | ਨਟ ਨਾਰਾਇਨ | — | ੯੭੫ |
| | | (ੳ) ਨਟ (੨੪) | ੯੭੫ |
| ੨੦. | ਮਾਲੀ ਗਉੜਾ | — | ੯੮੪ |
| ੨੧. | ਮਾਰੂ | — | ੯੮੯ |
| | | (ੳ) ਮਾਰੂ ਕਾਫੀ (੨੫) | ੧੦੧੪ |
| | | (ਅ) ਮਾਰੂ ਦੱਖਣੀ (੨੬) | ੧੦੩੩ |

| ਰਾਗ ਦਾ ਨਾਂ | ਰਾਗ ਪ੍ਰਕਾਰ | ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅੰਗ |
|---|---|---|
| ੨੨. ਤੁਖਾਰੀ | — | ੧੧੦੭ |
| ੨੩. ਕੇਦਾਰਾ | — | ੧੧੧੮ |
| ੨੪. ਭੈਰਉ | — | ੧੧੨੫ |
| ੨੫. ਬਸੰਤੁ | — | ੧੧੬੮ |
| | (ੳ) ਬਸੰਤੁ ਹਿੰਡੋਲ (੨੭) | ੧੧੭੧ |
| ੨੬. ਸਾਰਗ | — | ੧੧੯੭ |
| ੨੭. ਮਲਾਰ | — | ੧੨੫੪ |
| ੨੮. ਕਾਨੜਾ | — | ੧੨੯੪ |
| ੨੯. ਕਲਿਆਨ | — | ੧੩੧੯ |
| | (ੳ) ਕਲਿਆਨੁ ਭੋਪਾਲੀ (੨੮) | ੧੩੨੧ |
| ੩੦. ਪ੍ਰਭਾਤੀ | — | ੧੩੨੭ |
| | (ੳ) ਪ੍ਰਭਾਤੀ ਬਿਭਾਸ (੨੯) | ੧੩੪੨ |
| | (ਅ) ਪ੍ਰਭਾਤੀ ਦੱਖਣੀ (੩੦) | ੧੩੪੩ |
| | (ੲ) ਬਿਭਾਸ ਪ੍ਰਭਾਤੀ (੩੧) | ੧੩੪੭ |
| ੩੧. ਜੈਜਾਵੰਤੀ | — | ੧੩੫੨ |

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਸਮੇਂ ਸ੍ਰੀ ਦਮਦਮਾ ਸਾਹਿਬ ਵਿਖੇ ਗੁਰੂ ਕਲਗ਼ੀਧਰ ਪਾਤਸ਼ਾਹ ਜੀ ਨੇ ਵੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਰਜੀਹ ਉੱਤੇ ਹੀ ਸਭ ਤੋਂ ਪਹਿਲਾਂ ਸਮੂਹ ਸਿੱਖ ਜਗਤ ਲਈ ਨਿੱਤਨੇਮ ਦੀਆਂ ਮੂਲ ਬਾਣੀਆਂ ਭਾਈ ਮਨੀ ਸਿੰਘ ਜੀ ਤੋਂ ਲਿਖਵਾਈਆਂ। ਸਭ ਤੋਂ ਪਹਿਲਾਂ ਅੰਮ੍ਰਿਤ ਵੇਲੇ ਦੀ ਬਾਣੀ 'ਸ੍ਰੀ ਜਪੁ ਜੀ ਸਾਹਿਬ', ਫਿਰ ਸ਼ਾਮੀਂ ਸੰਧਿਆ ਵੇਲੇ ਦੀ ਬਾਣੀ 'ਸੋਦਰੁ ਰਹਰਾਸਿ' ਤੇ ਫਿਰ ਰਾਤ ਨੂੰ ਸੌਣ ਸਮੇਂ ਦੀ ਬਾਣੀ 'ਕੀਰਤਨ ਸੋਹਿਲਾ' ਲਿਖੀ ਗਈ। ਇਸ ਤੋਂ ਅੱਗੇ ਸਿਰੀਰਾਗੁ ਆਰੰਭ ਕੀਤਾ ਗਿਆ।

## ਸਿਰੀਰਾਗੁ ਬਾਰੇ ਵੀਚਾਰ

ਰਾਗਾਂ ਸੰਬੰਧੀ ਦੋ ਮੱਤ ਹਨ—ਇਕ ਹਨੂੰਮਾਨ ਮੱਤ ਤੇ ਦੂਸਰਾ ਸ਼ਿਵਜੀ ਦਾ ਮੱਤ। ਹਨੂੰਮਾਨ ਮੱਤ ਅਨੁਸਾਰ ਰਾਗਮਾਲਾ ਵਿਚ ਜਿਨ੍ਹਾਂ ੮੪ ਰਾਗਾਂ ਦਾ ਜ਼ਿਕਰ ਹੈ, ਉਹ ਰਾਗ ਭੈਰਉ ਤੋਂ ਸ਼ੁਰੂ ਹੁੰਦੇ ਹਨ। ਸ਼ਿਵਜੀ ਦੇ ਮੱਤ ਅਨੁਸਾਰ ਪਹਿਲਾ ਰਾਗ ਸਿਰੀਰਾਗੁ ਲਿਖਿਆ ਗਿਆ ਹੈ। ਇਸ ਅਨੁਸਾਰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਭ ਤੋਂ ਪਹਿਲਾ ਰਾਗ ਸਿਰੀਰਾਗੁ ਲਿਖਿਆ ਗਿਆ ਹੈ। ਇਹ ਰਾਗ ਸ਼ਿਵਜੀ ਦੇ ਪੰਜ ਮੁੱਖਾਂ ਵਿੱਚੋਂ ਇਕ ਸਰਬੋਤਮ ਨਾਮੀ ਮੁਖ ਤੋਂ ਨਿਕਲਿਆ ਹੈ ਭਾਵ ਸ਼ਿਵ ਜੀ ਦੇ ਪੰਜ ਮੁਖ ਮੰਨੇ ਗਏ ਹਨ; ਜੈਸਾ ਕਿ :

**ਪੰਚਾਨਨ ਯਾਤੇ ਸਿਵ ਭਏ ਬਚਾਰਿ ਕਰਿ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੨੯੧)*

ਪੰਜ ਰਾਗ ਆਪਣੇ ਪੰਜ ਮੁੱਖਾਂ ਵਿੱਚੋਂ ਉਚਾਰਨ ਕੀਤੇ ਹਨ। ਕਈ ਵਿਦਵਾਨਾਂ ਨੇ ਸਿਰੀਰਾਗੁ ਵਿਚ ਇੰਨੀ ਤਾਕਤ ਮੰਨੀ ਹੈ ਕਿ ਜੇਕਰ ਕੋਈ ਰਾਗੀ ਸਹੀ ਵਕਤ ਸਿਰ ਇਸ ਦਾ ਅਲਾਪ ਕਰੇ ਤਾਂ ਪਾਸ ਪਿਆ ਮੁਰਦਾ ਵੀ ਜਿਊਂਦਾ ਹੋ ਸਕਦਾ ਹੈ। ਸਿਰੀਰਾਗ ਤੋਂ ਮੁਰਦਾ ਜਿਉਣ ਦੀ ਗੱਲ ਹੈ ਜਾਂ ਨਾ, ਦੀ ਦੁਬਿਧਾ ਨੂੰ ਛੱਡ

ਕੇ ਅੰਤਰੀਵ ਭਾਵ ਵਿਚ ਇਹ ਗੱਲ ਸੌ ਫ਼ੀਸਦੀ ਸੱਚ ਹੈ ਕਿ ਪਰਮੇਸ਼ਰ ਦੀ ਯਾਦ ਵੱਲੋਂ ਮੁਰਦਾ ਹੋਇਆ ਜੀਵ, ਪਰਮਾਤਮਾ ਦੀ ਯਾਦ ਵਿਚ ਮੁੜ ਜੀਵਤ ਹੋ ਜਾਂਦਾ ਹੈ। ਜੋ ਪਰਮੇਸ਼ਰ ਦਾ ਪ੍ਰੇਮ ਹੈ, ਉਹ ਸੰਸਾਰ ਦੇ ਸਾਰਿਆਂ ਪ੍ਰੇਮਾਂ ਵਿੱਚੋਂ (ਸਿਰੀ + ਰਾਗੁ) ਸਿਰੀ = ਸ਼ਿਰੋਮਣੀ ਪ੍ਰੇਮ ਹੈ, ਭਾਵ ਪਰਮੇਸ਼ਰ ਦੀ ਪ੍ਰੇਮਾ-ਭਗਤੀ ਕਰਨ ਦੇ ਨਾਲ ਜਗਿਆਸੂ ਨੂੰ ਜੀਵਨ ਦਾਨ ਮਿਲ ਜਾਂਦਾ ਹੈ।

***ਨੋਟ :*** ਇਹ ਸਿਰੀਰਾਗੁ ਦੇ ਅੰਤਰੀਵ ਅਰਥ ਹਨ। ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਸਿਰੀਰਾਗੁ ਪੂਰਬੀ ਠਾਟ ਦਾ ਔੜਵ ਸੰਪੂਰਨ ਰਾਗ ਹੈ ਅਰਥਾਤ ਆਰੋਹੀ ਵਿਚ ਪੰਜ ਅਤੇ ਅਵਰੋਹੀ ਵਿਚ ਸੱਤ ਸੁਰ ਹਨ। ਆਰੋਹੀ ਵਿਚ ਗਾਂਧਾਰ ਅਤੇ ਧੈਵਤ ਵਰਜਿਤ ਹਨ। ਰਿਸ਼ਭ ਵਾਦੀ ਅਤੇ ਪੰਚਮ ਸੰਵਾਦੀ ਸੁਰ ਹਨ। ਰਿਸ਼ਭ ਅਤੇ ਧੈਵਤ ਕੋਮਲ ਹਨ। ਮੱਧਮ ਤੀਬਰ ਹੈ। ਬਾਕੀ ਸੁਰ ਸ਼ੁੱਧ ਹਨ।

ਆਰੋਹੀ — ਸ ਰਾ ਮੀ ਪ ਨ ਸ।
ਅਵਰੋਹੀ — ਸ ਨ ਧਾ ਪ ਮੀ ਗ ਰਾ ਸ।

ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਰਤਨਾਕਰ ਪੁਸਤਕ ਅਨੁਸਾਰ :

ਆਰੋਹ : ਸ, ਰੇ, ਮੇ ਪ, ਨੀ ਸੰ।
ਅਵਰੋਹ : ਸੰ ਨੀ ਧੁ ਪ, ਮੇ ਗ ਰੇ, ਸ।

ਸੰਧੀ ਪ੍ਰਕਾਸ਼ ਹੋਣ ਕਰਕੇ ਇਸ ਰਾਗ ਦੇ ਗਾਇਣ ਦਾ ਸਮਾਂ ਸੂਰਜ ਡੁੱਬਣ ਤੋਂ ਕੁਝ ਪਹਿਲਾਂ ਤੇ ਕੁਝ ਮਗਰੋਂ ਹੈ। ਸਿਰੀਰਾਗ ਦੇ ਗਾਉਣ ਦਾ ਸਮਾਂ ਲੌਢਾ (ਸ਼ਾਮ ਦਾ) ਵੇਲਾ ਹੈ। ਸਿਰੀਰਾਗ ਸ਼ਾਮ ਦਾ ਭਾਵ ਰਾਤਰੀ ਦਾ ਰਾਗ ਹੈ। ਕਰਤਾਰਪੁਰ ਵਾਲੇ ਸਰੂਪ ਵਿਚ ਤੀਹਵਾਂ ਰਾਗ ਪ੍ਰਭਾਤੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗਾਂ ਦੀ ਤਰਤੀਬ ਤੋਂ ਸਮਝਾਇਆ ਹੈ ਕਿ ਅਗਿਆਨੀ ਮਨੁੱਖ ਦੀ ਜ਼ਿੰਦਗੀ, ਜੋ ਅਵਿੱਦਿਆ ਦੀ ਰਾਤ ਤੋਂ ਸ਼ੁਰੂ ਹੋ ਕੇ ਗਿਆਨ ਦਾ ਚਾਨਣਾ ਪ੍ਰਾਪਤ ਕਰਨ ਵਾਸਤੇ ਗੁਰਬਾਣੀ ਦਾ ਉਪਦੇਸ਼ ਰਾਗਾਂ ਵਿਚ ਉਚਾਰਨ ਕੀਤਾ। ਜੈਸਾ ਕਿ :

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥** *(ਸਿਰੀਰਾਗੁ ਮ: ੩, ਅੰਗ ੬੭)*

ਸਤਿਗੁਰਾਂ ਨੇ ਰਾਗਾਂ ਦੀ ਤਰਤੀਬ ਮੁਤਾਬਿਕ ਇਸ਼ਾਰੇ ਨਾਲ ਸਮਝਾਇਆ ਹੈ ਕਿ ਅਵਿੱਦਿਆ ਦੀ ਰਾਤ ਤੋਂ ਗਿਆਨ ਦੀ ਪ੍ਰਭਾਤ ਤਕ ਇਹ ਗੁਰਬਾਣੀ ਦਾ ਉਪਦੇਸ਼ ਹੈ।

***ਪ੍ਰਸ਼ਨ :*** *ਜੇਕਰ ਕੋਈ ਸ਼ੰਕਾ ਕਰੇ ਕਿ ਜੈਜਾਵੰਤੀ ਰਾਗ ਦੀ ਤਰਤੀਬ ਇਸ ਵਿਚ ਨਹੀਂ ਜੁੜਦੀ ਤਾਂ ਉਸ ਦਾ ਉੱਤਰ ਇਹ ਹੈ :*

***ਉੱਤਰ :*** ਜਿਸ ਨੂੰ ਬ੍ਰਹਮ ਗਿਆਨ ਦਾ ਪ੍ਰਕਾਸ਼ ਹੋ ਜਾਵੇ, ਉਸ ਦੀ ਇਸ ਲੋਕ ਵਿਚ ਭੀ ਤੇ ਪਰਲੋਕ ਵਿਚ ਵੀ ਜੈ ਜੈਕਾਰ ਹੋ ਜਾਂਦੀ ਹੈ। ਇਹ ਜੈਜਾਵੰਤੀ ਰਾਗ ਤੋਂ ਭਾਵ ਹੈ।

***ਨੋਟ :*** ਇਹ ਰਾਗਾਂ ਦੀ ਤਰਤੀਬ ਤੋਂ ਗੌਣੀ ਅਰਥ ਲਏ ਹਨ। ਸ੍ਰੀ ਗੁਰੂ ਅਮਰਦਾਸ ਮਹਾਰਾਜ ਜੀ ਸਾਰੇ ਰਾਗਾਂ ਵਿੱਚੋਂ ਸਿਰੀਰਾਗੁ ਨੂੰ ਪ੍ਰਮੁੱਖ ਦੱਸਦੇ ਹੋਏ ਫ਼ੁਰਮਾਉਂਦੇ ਹਨ :

**ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥** *(ਵਾਰ ਸਿਰੀਰਾਗੁ, ਮਹਲਾ ੩, ਅੰਗ ੮੩)*

ਇਸੇ ਤਰ੍ਹਾਂ ਭਾਈ ਗੁਰਦਾਸ ਜੀ ਵੀ ਸਿਰੀਰਾਗੁ ਨੂੰ ਮਹਾਨ ਦੱਸਦੇ ਹੋਏ ਫ਼ੁਰਮਾਉਂਦੇ ਹਨ :

**ਪੰਛੀਅਨ ਮੈ ਹੰਸੁ, ਮ੍ਰਿਗਰਾਜਨ ਮੈ ਸਾਰਦੂਲ, ਰਾਗਨ ਮੈ ਸਿਰੀ ਰਾਗੁ ਪਾਰਸ ਪਖਾਨ ਹੈ ॥...॥੩੭੬॥**
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

# ੧ੴ ਸਤਿਗੁਰ ਪ੍ਰਸਾਦਿ ॥
# ਰਾਗੁ, ਸਿਰੀਰਾਗੁ, ਮਹਲਾ ਪਹਿਲਾ ੧ ਘਰੁ ੧ ॥

੧ੴ ਸਤਿਗੁਰ ਪ੍ਰਸਾਦਿ ॥ ਆਰੰਭ ਵਿਚ ਲਿਖ ਕੇ ਵਸਤੂ ਨਿਰਦੇਸ਼ਕ ਮੰਗਲ ਕੀਤਾ ਹੈ।

੧ = ਜੋ ਅਦ੍ਵੈਤ ਸਰੂਪ ਪਰਮੇਸ਼ਰ ਹੈ। ੴ = ਸਾਰਿਆਂ ਦਾ ਪ੍ਰਕਾਸ਼ਕ ਹੈ।

ਸਤਿ = ਨਾਸ ਤੋਂ ਰਹਿਤ ਭਾਵ ਤ੍ਰੈਕਾਲ ਅਬਾਧ ਹੈ। ਗੁਰ = ਚੇਤਨ ਸਰੂਪ ਹੈ। ਪ੍ਰਸਾਦਿ = ਅਨੰਦ ਸਰੂਪ ਹੈ।[1]

ਮਹਲਾ ੧ ਘਰੁ ੧ ॥ ਮਹਲਾ ੧ ਤੋਂ ਭਾਵ ਇਹ ਸ਼ਬਦ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਚਾਰਣ ਕੀਤਾ ਹੋਇਆ ਹੈ। ਅੱਖਰਾਂ ਵਿਚ 'ਪਹਿਲਾ' ਲਿਖ ਕੇ ਇਹ ਦੱਸਿਆ ਗਿਆ ਹੈ ਕਿ ਜਦੋਂ ਇਸ ਤਰ੍ਹਾਂ 'ਮਹਲਾ ੧' ਆਦਿ ਲਿਖਿਆ ਆਵੇ ਤਾਂ ਉਸ ਨੂੰ ਇਵੇਂ ਹੀ 'ਪਹਿਲਾ' ਪੜ੍ਹਨਾ ਹੈ, ਇਕ ਨਹੀਂ ਪੜ੍ਹਨਾ। '੨' ਆਵੇ ਤਾਂ ਦੂਜਾ ਪੜ੍ਹਨਾ, 'ਦੋ' ਨਹੀਂ ਪੜ੍ਹਨਾ। ਇਵੇਂ ਹੀ 'ਤੀਜਾ', 'ਚੌਥਾ', 'ਪੰਜਵਾਂ' ਤੇ ਨਾਵਾਂ ਪੜ੍ਹਨਾ ਹੈ। ਜਿਥੇ ਦਸਮੇਂ ਪਾਤਸ਼ਾਹ ਦੀ ਬਾਣੀ 'ਚ ੧੦ ਆਵੇ ਤਾਂ 'ਦਸਵੀਂ' ਕਹਿਣਾ 'ਦਸ' ਨਹੀਂ ਪੜ੍ਹਨਾ। ਜਿਵੇਂ ਪੋਠੋਹਾਰੀਏ 'ਮਹਲਾ ੩' ਨੂੰ 'ਮਹਲਾ ਤ੍ਰੈ' ਪੜ੍ਹ ਦਿੰਦੇ ਹਨ। ਇਹ ਅਸ਼ੁੱਧ ਹੈ। ਇਸ ਕਰਕੇ ਰਾਗਾਂ ਦੇ ਅਰੰਭ ਵਿਚ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੱਖਰਾਂ ਦੁਆਰਾ 'ਪਹਿਲਾ' ਲਿਖ ਕੇ ਸ਼ੁੱਧ ਉਚਾਰਣ ਦੱਸਿਆ ਹੈ। ਸਾਰੀ ਗੁਰਬਾਣੀ ਉਚਾਰਣ ਦੀ ਇਹੋ ਵਿਧੀ ਹੈ।

ਘਰੁ = ਇਸੇ ਤਰ੍ਹਾਂ 'ਘਰੁ ੧' ਨੂੰ 'ਘਰ ਪਹਿਲਾ' ਪੜ੍ਹਨਾ ਹੈ। 'ਘਰੁ ੧' ਤੋਂ ਭਾਵ ਹੈ ਕਿ ਗੁਰੂ ਜੀ ਪਹਿਲੇ ਸੁਰਤਾਲ ਵਿਚ ਉਚਾਰਣ ਕਰਦੇ ਹਨ। ਸੰਸਕ੍ਰਿਤ ਗ੍ਰੰਥਾਂ ਵਿਚ ੬੪ ਧਾਮ ਲਿਖੇ ਹਨ, ਜਿਨ੍ਹਾਂ ਵਿੱਚੋਂ ਕਲਾ ਰੁਦ੍ਰ ਦੀਆਂ ਪੋਥੀਆਂ ਵਿਚ ੪੪ ਉਚਾਰਨ ਕੀਤੇ ਗਏ ਹਨ। ਇਸੇ ਤਰ੍ਹਾਂ ਗੁਰੂ ਸਾਹਿਬਾਨ ਨੇ ੧੭ ਘਰਾਂ ਤੱਕ ਬਾਣੀ ਉਚਾਰਨ ਕੀਤੀ ਹੈ। ਸੰਸਕ੍ਰਿਤ 'ਚ 'ਧਾਮ' ਅਤੇ ਗੁਰੂ ਜੀ ਨੇ ਪੰਜਾਬੀ 'ਚ 'ਘਰੁ' ਸ਼ਬਦ ਵਰਤਿਆ ਹੈ। ਘਰ ਭਾਵ ਜਿਸ ਵਿਚ ਨਿਵਾਸ ਹੁੰਦਾ ਹੈ ਜਾਂ ਵਸਤੂਆਂ ਟਿਕਾਈਆਂ ਜਾਂਦੀਆਂ ਹਨ। ਇਸੇ ਤਰ੍ਹਾਂ ਰਾਗ ਦਾ ਕਿਸ ਘਰ ਵਿਚ ਨਿਵਾਸ ਹੈ ਜਾਂ ਰਾਗ ਦੀਆਂ ਸੁਰਾਂ ਅਤੇ ਤਾਲ ਰੂਪ ਵਸਤੂਆਂ ਦਾ ਕਿਥੇ ਟਿਕਾਣਾ ਹੈ। ਚੌਥੇ ਪਾਤਸ਼ਾਹ ਨੇ ੧੬ਵੇਂ ਘਰੁ ਤੱਕ ਗਾਇਨ ਕੀਤਾ ਹੈ ਅਤੇ ਪੰਜਵੇਂ ਪਾਤਸ਼ਾਹ ਨੇ ੧੭ ਘਰੁ ਤੱਕ ਗਾਇਨ ਕੀਤਾ ਹੈ। ਸੁਰ ਅਤੇ ਤਾਲ ਦੋਹਾਂ ਨੂੰ ਜੋੜ ਕੇ ਘਰੁ ਸ਼ਬਦ ਵਰਤਿਆ ਹੈ। ਇਸ ਲਈ 'ਘਰੁ ੧' ਨੂੰ ਘਰ ਪਹਿਲਾ ਹੀ ਪੜ੍ਹਨਾ ਹੈ, ਇਕ ਨਹੀਂ ਪੜ੍ਹਨਾ। ਇਵੇਂ ਹੀ ੧੭ ਘਰਾਂ ਤੱਕ ਪੜ੍ਹਨਾ ਹੈ।

**ਅਥਵਾ** ਘਰੁ = ਪ੍ਰਸਿੱਧ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ 'ਘਰੁ' ਸੰਬੰਧੀ ਲਿਖਦੇ ਹਨ ਕਿ 'ਘਰੁ' ਦੇ ਦੋ ਅਰਥ ਹਨ—ਇਕ ਤਾਲ, ਦੂਜਾ ਸਵਰ ਅਤੇ ਮੂਰਛਨਾ ਦੇ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਇਨ ਦੇ ਪ੍ਰਕਾਰ ਹਨ, ਭਾਈ ਵੀਰ ਸਿੰਘ ਜੀ ਅਨੁਸਾਰ ਸਾਜਾਂ ਵਿਚ ਤਿੰਨ ਗ੍ਰਾਮ ਹੁੰਦੇ ਹਨ, ਗ੍ਰਾਮ ਤੋਂ ਘਰ ਬਣਦਾ ਹੈ, ਸੋ ਤਿੰਨ ਗ੍ਰਾਮ ਦੀ ਸੁਰਾਂ ਦੇ ਟਿਕਾਣੇ ਤੋਂ ਘਰ ਹਨ ਘਰ ਤੋਂ ਭਾਵ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ ਸੁਰ ਦੀ ਸੰਖਯਾ ਦਾ ਸੰਕੇਤ ਹੈ।

**ਉਥਾਨਕਾ :** ਜਗਤ ਗੁਰੂ ਨਾਨਕ ਦੇਵ ਜੀ, ਸੰਗਰੂਰ ਦੇ ਪਾਸ ਜਿਥੇ ਸ਼ਹਿਰ ਦੇ ਬਾਹਰਲੇ ਪਾਸੇ ਗੁਰਦੁਆਰਾ ਨਾਨਕਿਆਣਾ ਸਾਹਿਬ ਬਣਿਆ ਹੋਇਆ ਹੈ, ਇਥੇ ਬੈਠੇ ਹੋਏ ਸਨ। ਇਥੇ ਉਜਾੜ 'ਚ ਬੈਠਿਆਂ

---

੧. ਸ੍ਰੀ ਕਰਤਾਰਪੁਰ ਸਾਹਿਬ ਵਾਲੀ ਬੀੜ ਅਤੇ ਸ੍ਰੀ ਦਮਦਮਾ ਸਾਹਿਬ ਵਾਲੀ ਬੀੜ ਵਿਚ ਇਹੋ ਮੰਗਲ ਹੈ। ਕਈ ਬੀੜਾਂ ਵਿਚ ਕਿਸੇ ਪ੍ਰੇਮੀ ਨੇ ਵੱਡਾ ਮੰਗਲ ਆਪਣੀ ਮੌਜ ਨਾਲ ਲਿਖ ਦਿੱਤਾ ਸੀ, ਪਰ ਸ਼ੁੱਧ ਸਰੂਪ '੧ੴ ਸਤਿਗੁਰ ਪ੍ਰਸਾਦਿ' ਹੀ ਹੈ। ਇਹੋ ਹੀ ਗੁਰਬਾਣੀ ਵਿਚ ਆਏ ਵੱਡੇ ਮੰਗਲ ਦਾ ਸੰਖੇਪ ਰੂਪ ਹੈ।

ਦੀ ਪਰਖ ਕਰਨ ਵਾਸਤੇ ਕਲਿਜੁਗ[੧] ਆਇਆ। ਉਸ ਸਮੇਂ ਬੜੀ ਭਾਰੀ ਹਨੇਰੀ ਉੱਠੀ, ਜਿਸ ਨੂੰ ਦੇਖ ਕੇ ਭਾਈ ਮਰਦਾਨਾ ਜੀ ਬੜੇ ਭੈ-ਭੀਤ ਹੋਏ ਅਤੇ ਆਖਣ ਲੱਗੇ, "ਮਹਾਰਾਜ ! ਲੱਗਦਾ ਹੈ ਕਿ ਹਨੇਰੀ ਤਾਂ ਮੇਰੀ ਜਾਨ ਲੈਣ ਵਾਸਤੇ ਆਈ ਹੈ।" ਸਤਿਗੁਰਾਂ ਨੇ ਕਿਹਾ, "ਮਰਦਾਨਿਆਂ ! ਡਰ ਨਾਹੀ, ਪਰਮੇਸ਼ਰ ਨੂੰ ਚੇਤੇ ਕਰ।" ਹਨੇਰੀ ਦੇ ਭੈ ਕਾਰਨ ਰੱਬ ਰੱਬ ਕਰਦੇ ਮਰਦਾਨੇ ਨੇ ਮੂੰਹ ਲੁਕਾ ਲਿਆ। ਫਿਰ ਬੜਾ ਭਾਰੀ ਬੱਦਲ ਗਰਜਿਆ, ਬਿਜਲੀ ਕੜਕੀ ਤੇ ਚਾਰ ਚੁਫੇਰੇ ਹਨੇਰਾ ਹੀ ਹਨੇਰਾ ਛਾ ਗਿਆ। ਫਿਰ ਗੜਿਆਂ ਦੀ ਵਰਖਾ ਹੋਈ, ਪਰ ਹਜ਼ੂਰ ਪਾਸ ਕੋਈ ਗੜਾ ਨਾ ਗਿਰਿਆ। ਫਿਰ ਕਲਿਜੁਗ ਆਪਣਾ ਰੂਪ ਧਾਰ ਕੇ ਸਾਹਮਣੇ ਆਇਆ। ਉਸ ਦਾ ਸੋਨੇ ਰੰਗਾ ਸਰੀਰ ਸੀ। ਇਕ ਹੱਥ ਨਾਲ ਜ਼ੁਬਾਨ ਪਕੜੀ ਹੋਈ ਸੀ ਤੇ ਦੂਜੇ ਹੱਥ ਨਾਲ ਸ਼ਿਸ਼ਨ (ਲਿੰਗ)। ਇਸ ਨੇ ਸਤਿਗੁਰਾਂ ਦੇ ਉੱਤੇ ਆਪਣਾ ਜ਼ੋਰ ਚਲਾਉਣ ਦਾ ਯਤਨ ਕੀਤਾ ਪਰ ਕੋਈ ਜ਼ੋਰ ਨਾ ਚਲਾ ਸਕਿਆ। ਅਖ਼ੀਰ ਸਤਿਗੁਰਾਂ ਦੇ ਚਰਨੀਂ ਢਹਿ ਪਿਆ ਤੇ ਕਹਿਣ ਲੱਗਾ, "ਸੱਚੇ ਪਾਤਸ਼ਾਹ ਜੀ ! ਇਸ ਸਮੇਂ ਮੇਰਾ ਰਾਜ ਹੈ। ਮੇਰਾ ਨਾਂ ਕਲਿਜੁਗ ਹੈ। ਮੈਂ ਬ੍ਰਹਮਾ ਦਾ ਚੌਥਾ ਪੁੱਤਰ ਹਾਂ। ਪਹਿਲਾ ਸਤਿਜੁਗ ਸੀ। ਲੱਖ ਵਰ੍ਹੇ ਦੀ ਮਨੁੱਖ ਦੀ ਉਮਰ ਸੀ ਤੇ ਸੌ ਵਾਰੀ ਬੀਜਿਆ ਮਨੁੱਖ ਇਕ ਵਾਰੀ ਭੋਗਦਾ ਸੀ ਤੇ ਸੌ ਬੀਜ ਰੂਪ ਹੋ ਕੇ ਫਲਦਾ ਸੀ। ਜਿਹੜਾ ਔਗੁਣ ਕਰੇ, ਸਾਰੇ ਦੇਸ ਨੂੰ ਭੋਗਣਾ ਪੈਂਦਾ ਸੀ। ਤ੍ਰੇਤੇ ਵਿਚ ਦਸ ਹਜ਼ਾਰ ਸਾਲ ਦੀ ਉਮਰ ਸੀ ਤੇ ਇਕ ਆਦਮੀ ਦੇ ਔਗੁਣ ਕਰਨ ਦਾ ਫਲ ਸਾਰੀ ਨਗਰੀ ਨੂੰ ਭੋਗਣਾ ਪੈਂਦਾ ਸੀ। ਦੁਆਪਰ ਵਿਚ ਇਕ ਹਜ਼ਾਰ ਸਾਲ ਦੀ ਉਮਰ ਸੀ ਤੇ ਔਗੁਣ ਦਾ ਫਲ ਸਾਰੀ ਕੁਲ ਨੂੰ ਭੋਗਣਾ ਪੈਂਦਾ ਸੀ, ਪਰ ਹੁਣ ਮੇਰਾ ਰਾਜ ਹੈ। ਮਨੁੱਖ ਦੀ ਇਕ ਸੌ ਸਾਲ ਦੀ ਉਮਰ ਹੈ। ਇਸ ਵਿਚ ਜਿਹੜਾ ਕਰਮ ਕਰੇ, ਉਸ ਦਾ ਫਲ ਉਹ ਆਪ ਹੀ ਭੋਗਦਾ ਹੈ, ਇਹੋ ਜਿਹਾ ਮੇਰਾ ਨਿਯਮ ਹੈ; ਜੈਸਾ ਕਿ :

**ਸਤਿਜੁਗਿ ਪਾਪ ਕਮਾਇਆ ਇਕਸ ਪਿਛੈ ਸਭ ਦੇਸੁ ਦੁਖਾਲਾ।**
**ਤ੍ਰੇਤੈ ਨਗਰੀ ਪੀੜੀਐ ਦੁਆਪੁਰਿ ਪਾਪੁ ਵੰਸੁ ਕਲੂ "ਦਾਲਾ"।** (ਦੂਸਰਾ ਪਾਠ ਗਾਲਾ ਭੀ ਹੈ)
**ਕਲਜੁਗਿ ਬੀਜੈ ਸੋ ਲੁਣੈ ਵਰਤੈ ਧਰਮ ਨਿਆਉ ਸੁਖਾਲਾ।**
**ਫਲੈ ਕਮਾਣਾ ਤਿਹੁ ਜੁਗੀ ਕਲਿਜੁਗਿ ਸਫਲੁ ਧਰਮੁ ਤਤਕਾਲਾ।** *(ਭਾਈ ਗੁਰਦਾਸ ਜੀ, ਵਾਰ ੨੬, ਪਉੜੀ ੭)*

ਕਲਿਜੁਗ ਨੇ ਕਿਹਾ ਕਿ ਮੈਂ ਸਾਰਿਆਂ ਦੇ ਕਰਮ ਧਰਮ ਵਿਗਾੜ ਦਿੱਤੇ ਹਨ, ਕਿਸੇ ਨੂੰ ਨਹੀਂ ਛੱਡਿਆ। ਮਹਾਰਾਜ ਜੀ ! ਆਪ ਜੀ ਨੇ ਮੇਰੇ ਰਾਜ ਵਿਚ ਅਵਤਾਰ ਧਾਰਿਆ ਹੈ। ਕਲਿਜੁਗ ਦਾ ਬੇਸ਼ਰਮੀ ਵਾਲਾ ਰੂਪ ਵੇਖ ਕੇ ਸਤਿਗੁਰਾਂ ਨੇ ਕਿਹਾ ਕਿ ਤੂੰ ਐਸਾ ਸਰੂਪ ਕਿਉਂ ਧਾਰਨ ਕੀਤਾ ਹੈ। ਇਹ ਹਨੇਰੀ ਗੜੇ ਆਦਿਕ ਤੇ ਭਿਆਨਕ ਰੂਪ ਪਿੱਛੇ ਤੇਰਾ ਮਨੋਰਥ ਕੀ ਹੈ ? ਕਲਿਜੁਗ ਨੇ ਕਿਹਾ ਕਿ ਇਸ ਪਿੱਛੇ ਮੇਰੇ ਦੋ ਮਨੋਰਥ ਹਨ। ਪਹਿਲਾ ਮਨੋਰਥ ਕਿ ਤੁਹਾਨੂੰ ਭੈਭੀਤ ਕਰਨਾ, ਆਪਣੇ ਪ੍ਰਭਾਵ ਹੇਠ ਲੈਣਾ। ਉਸ ਦੇ ਵਿਚ ਤਾਂ ਮੈਂ ਸਫਲ ਨਹੀਂ ਹੋ ਸਕਿਆ। ਇਸ ਲਈ ਮੈਂ ਹੁਣ ਤੁਹਾਡੀ ਸ਼ਰਨਾਗਤ ਹਾਂ। ਦੂਸਰਾ ਮਨੋਰਥ ਆਪ ਜਿਨ੍ਹਾਂ ਜੀਵਾਂ ਨੂੰ ਤਾਰਨ ਵਾਸਤੇ ਆਏ ਹੋ, ਮੈਂ ਉਹਨਾਂ ਸਾਰੇ ਜੀਵਾਂ ਦੇ ਸੁਭਾਅ ਦੋ ਰਸਾਂ ਵਿਚ ਵਿਗਾੜ ਦਿੱਤੇ ਹਨ। ਇਹ ਭਿਆਨਕ ਰੂਪ ਧਾਰਨ ਕਰਨਾ ਜੀਵਾਂ ਦੀ ਵਿਗੜੀ ਹੋਈ ਸ਼ਕਲ ਪੇਸ਼ ਕੀਤੀ ਹੈ ਕਿ ਮੇਰੇ ਰਾਜ ਵਿਚ ਖਾਣ ਭੋਗਣ ਵਿਚ ਲੋਕ ਬੇਪੜਤ ਹੁੰਦੇ ਰਹਿਣਗੇ; ਜੈਸਾ ਕਿ :

**ਅਬ ਲੱਛਨ ਨਰ ਜੈਸੇ ਕਰਹੀ। ਤੈਸੇ ਬੇਖ ਆਯੋ ਮੈਂ ਧਰਹੀ।**
**ਦੈਵ ਸੰਪਦਾ ਤਜਿ ਕਰਿ ਸਾਰੀ। ਦ੍ਵੈ ਇੰਦ੍ਰੇ ਸ੍ਵਾਦਨ ਬਸਿ ਕਾਰੀ ॥੪੦॥** *(ਸ੍ਰੀ ਗੁਰ ਨਾਨਕ ਪ੍ਰਕਾਸ਼)*

ਤੇ ਹੁਣ ਆਪ ਜੀ ਕਿਰਪਾ ਕਰੋ। ਮੇਰੀ ਭੇਟਾ ਅੰਗੀਕਾਰ ਕਰੋ ਤਾਂ ਮਹਾਰਾਜ ਨੇ ਪੁੱਛਿਆ ਕਿ ਕੀ ਭੇਟਾ ਦੇਣੀ

੧. ਬਾਈਬਲ ਤੇ ਕੁਰਾਨ ਵਿਚ ਇਕ ਫ਼ਰਿਸ਼ਤੇ ਦਾ ਨਾਮ, ਜੋ ਮਨੁੱਖ ਨੂੰ ਬਦੀ ਵੱਲ ਪ੍ਰੇਰਦਾ ਹੈ, ਜਾਪਦਾ ਹੈ ਕਿ ਇਸੇ ਨੂੰ ਕਲਿਜੁਗ ਕਿਹਾ ਗਿਆ ਹੈ।

ਚਾਹੁੰਦਾ ਹੈਂ ਤਾਂ ਇਸ ਨੇ ਕਿਹਾ ਕਿ ਮਹਾਰਾਜ ਮੇਰੀ ਚਾਰ ਪ੍ਰਕਾਰ ਦੀ ਭੇਟਾ ਪ੍ਰਵਾਨ ਕਰੋ : ੧. ਹੀਰੇ- ਮੋਤੀ ਨਾਲ ਜੜਤ ਅਤੇ ਸੁਗੰਧਿਤ ਪਦਾਰਥਾਂ ਨਾਲ ਲੱਧੇ ਹੋਏ ਸੁੰਦਰ ਮਕਾਨ; ੨. ਮਨ ਨੂੰ ਮੋਹਣ ਵਾਲੀਆਂ ਸੁੰਦਰ ਇਸਤਰੀਆਂ; ੩. ਰਿਧੀਆਂ-ਸਿੱਧੀਆਂ, ਜਿਨ੍ਹਾਂ ਦੇ ਪ੍ਰਭਾਵ ਕਰਕੇ ਲੋਕ ਸੇਵਕ ਬਣ ਜਾਣ; ੪. ਚੱਕਰਵਰਤੀ ਰਾਜ ਭਾਗ, ਫ਼ੌਜਾਂ, ਜਿਸ ਕਰਕੇ ਸਭਨਾਂ ਉਪਰ ਹਕੂਮਤ ਕਰ ਸਕੋ। ਕਿਰਪਾ ਕਰਕੇ ਇਹ ਮੇਰੀਆਂ ਭੇਟਾਵਾਂ ਨੂੰ ਅੰਗੀਕਾਰ ਕਰੋ। ਸਤਿਗੁਰਾਂ ਕਿਹਾ ਕਿ ਅਸੀਂ ਤੇਰੀ ਕੋਈ ਭੇਟਾ ਸਵੀਕਾਰ ਨਹੀਂ ਕਰਨੀ। ਅਸੀਂ ਇਨ੍ਹਾਂ ਪਦਾਰਥਾਂ 'ਚ ਪਰਚਣ ਵਾਸਤੇ ਨਹੀਂ ਆਏ। ਆਮ ਲੋਕਾਂ ਦਾ ਸੁਭਾਅ ਹੈ ਕਿ ਲੋਕ ਮਕਾਨ ਆਦਿ ਬਣਾਉਣ ਵਿਚ, ਦੂਜੇ ਭੋਗਾਂ ਵਿਚ, ਤੀਜੇ ਸਿੱਧੀਆਂ ਵਿਚ ਤੇ ਚੌਥੇ ਰਾਜ ਸਾਜ ਵਿਚ ਫਸੇ ਰਹਿੰਦੇ ਹਨ। ਗੁਰੂ ਜੀ ਨੇ ਚੌਹਾਂ ਦਾ ਖੰਡਨ ਕੀਤਾ ਹੈ ਤੇ ਕਲਿਜੁਗ ਦੀ ਭੇਟਾ ਅੰਗੀਕਾਰ ਨਹੀਂ ਕੀਤੀ। ਇਸ ਤਰ੍ਹਾਂ ਬਚਨ ਬਿਲਾਸ ਹੁੰਦਿਆਂ ਕਲਿਜੁਗ ਸਤਿਗੁਰਾਂ ਦੇ ਚਰਨੀਂ ਢਹਿ ਪਿਆ ਤੇ ਅਧੀਨ ਹੋ ਗਿਆ। ਤਦ ਸਤਿਗੁਰਾਂ ਨੇ ਪੁੱਛਿਆ ਕਿ ਹੇ ਕਲਿਜੁਗ! ਆਪਣੇ ਰਾਜ ਵਿਚ ਤੂੰ ਹੋਰ ਕੀ ਕੀ ਕਰੇਂਗਾ ? ਤਦ ਕਲਿਜੁਗ ਨੇ ਕਿਹਾ ਕਿ ਮਹਾਰਾਜ! ਮੈਂ ਸਾਰੀ ਦੁਨੀਆਂ ਦੇ ਕਰਮ ਭ੍ਰਿਸ਼ਟ ਕਰ ਦੇਵਾਂਗਾ। ਕੋਈ ਸੁੱਚਮ ਨਹੀਂ ਰਹਿਣ ਦਿਆਂਗਾ। ਕਿਸੇ ਦੇ ਵੀ ਮਨ ਨੂੰ ਸਾਫ਼ ਨਹੀਂ ਰਹਿਣ ਦਿਆਂਗਾ। ਪਿਓ ਤੇ ਪੁੱਤਰ ਦੀ ਲੜਾਈ ਕਰਵਾਵਾਂਗਾ, ਨੂੰਹਾਂ ਤੇ ਸੱਸਾਂ ਲੜਿਆ ਕਰਨਗੀਆਂ। ਸਾਰੇ ਲੋਕ ਵਿਭਚਾਰੀ ਹੋ ਜਾਣਗੇ, ਮੰਦੇ ਕਰਮ ਕਰਨਗੇ। ਉੱਚੇ ਜੀਵਨ ਨਹੀਂ ਰਹਿਣਗੇ। ਜੋ ਮੈਂ ਜੀਭ ਤੇ ਇੰਦ੍ਰੀ ਫੜ ਕੇ ਆਪਦੇ ਸਾਹਮਣੇ ਆਇਆ ਹਾਂ, ਇਸ ਦਾ ਭਾਵ ਹੈ ਕਿ ਸਭ ਲੋਕ ਜੀਭ ਅਤੇ ਵਿਸ਼ੇ-ਵਿਕਾਰਾਂ ਦੇ ਸੁਆਦਾਂ 'ਚ ਫਸ ਜਾਣਗੇ, ਮਾਇਆ ਪਿੱਛੇ ਦੌੜ ਕੇ ਪਾਪ ਕਮਾਉਣਗੇ।

'ਰਾਮ ਚਰਿਤ ਮਾਨਸ ਗ੍ਰੰਥ' 'ਚ ਵੀ ਤੁਲਸੀ ਦਾਸ ਜੀ ਨੇ ਇਸ ਪ੍ਰਕਾਰ ਕਲਿਜੁਗ ਦੀ ਹਾਲਤ ਬਾਰੇ ਲਿਖਿਆ ਹੈ :

**ਚੌਪਈ : ਸੋਇ ਸਯਾਨ ਜੋ ਪਰਧਨ ਹਾਰੀ। ਜੋ ਕਰ ਦੰਭ ਬੜ ਆਚਾਰੀ।**
**ਜੋ ਕਹ ਝੂੰਠ ਮਸਖਰੀ ਜਾਨਾ। ਕਲਿਯੁਗ ਸੋਇ ਗੁਨਵੰਤ ਬਖਾਨਾ ॥੩॥...**
**ਚੌਪਈ : ਨਾਰਿ ਬਿਬਸ ਨਰਿ ਸਕਲ ਗੋਸਾਂਈ। ਨਾਚਹਿੰ ਨਰ ਮਰ੍ਕਟ ਕੀ ਨਾਈਂ।**
**ਸੂਦ੍ਰ ਦ੍ਵਿਜਨ੍ਹ ਉਪਦੇਸਹਿੰ ਗਯਾਨਾ। ਮੇਲਿ ਜਨੇਊ ਲੇਹਿੰ ਕੁਦਾਨਾ ॥੩॥੯੮॥**
**ਸਬ ਨਰ ਕਾਮ ਲੋਭ ਰਤ ਕ੍ਰੋਧੀ। ਦੇਵ ਬਿਪ੍ਰ ਸ੍ਰੁਤਿ ਸੰਤ ਬਿਰੋਧੀ।**
**ਗੁਨ ਮੰਦਰਿ ਸੁੰਦਰ ਪਤਿ ਤਯਾਗੀ। ਭਜਹਿੰ ਨਾਰਿ ਪਰ ਪੁਰੁਸ਼ ਅਭਾਗੀ ॥੨॥**
**ਸੌਭਾਗਿਨੀਂ ਬਿਭੂਸ਼ਨ ਹੀਨਾ। ਬਿਧਵਨ੍ਹ ਕੇ ਸਿੰਗਾਰ ਨਬੀਨਾ।**
**ਗੁਰ ਸ਼ਿਸ਼ ਬਧਿਰ ਅੰਧ ਕਾ ਲੇਖਾ। ਏਕ ਨ ਸੁਨਇ ਏਕ ਨਹਿੰ ਦੇਖਾ ॥੩॥...॥੯੯॥**

*(ਰਾਮ ਚਰਿਤ-ਮਾਨਸ, ਸਪਤਨ ਸੋਪਾਨ, ਉਤਰਕਾਂਡ)*

ਇਸੇ ਪ੍ਰਕਾਰ ਭਾਈ ਸੰਤੋਖ ਸਿੰਘ ਜੀ ਚੂੜਾਮਣੀ ਨੇ ਵੀ 'ਸ੍ਰੀ ਗੁਰ ਨਾਨਕ ਪ੍ਰਕਾਸ਼ ਗ੍ਰੰਥ' 'ਚ ਕਲਿਜੁਗ ਦੀ ਹਾਲਤ ਬਾਬਤ ਲਿਖਿਆ ਹੈ :

**ਚੌਪਈ : ਚੋਰੀ, ਯਾਰੀ, ਨਿੰਦਾ ਕੂਰੰ। ਲੰਪਟ ਲੋਭੀ ਤ੍ਰਿਸ਼ਨਾ ਭੂਰੰ।**
**ਬਾਟਪਾਰ ਸੋ ਸੂਰ ਕਹਾਵਹਿ। ਪਿਸ਼ਨ ਬਡੇ ਆਦਰ ਕੋ ਪਾਵਹਿ ॥੭੦॥**
**ਬਹੁ ਬੋਲਤਿ ਸੇ ਗੁਣੀ ਕਹਾਵਹਿ। ਸਾਚ ਕਹੈ ਤਿਸ ਸਠ ਠਹਿਰਾਵਹਿ।**
**ਗੁਨੀਅਨ ਕੇਰ ਨਿਰਾਦਰ ਹੋਊ। ਭੂਪ ਨਿਕਟਿ ਬੈਠਹਿ ਸਠ ਜੋਊ ॥੭੧॥**
**ਭੂਪ ਕਹੈਂ ਹਮ ਕੋ ਨਿਤ ਟੋਟੂ। ਪ੍ਰਜਾ ਕਹੇ ਹਮ ਲੇਹਿਂ ਖਸੋਟੂ ॥**
**ਸੰਨਿਯਾਸੀ ਸੰਚਹਿ ਬਹੁ ਧਨ ਕੋ। ਅਸਨ ਬਸਨ ਅਲਪ ਗ੍ਰਿਹਸਤਿਨ ਕੋ ॥੭੪॥...**
**ਜਹਿ ਸਤਿ ਤਪ ਬ੍ਰਤ ਧਰਮ ਉਪਾਸਨ। ਸਭਿ ਇਕਬਾਰਹਿ ਕਰੌਂ ਬਿਨਾਸਨ ॥੭੫॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੦)*

ਜਦੋਂ ਕਲਿਜੁਗ ਨੇ ਇਸ ਪ੍ਰਕਾਰ ਆਪਣੇ ਰਾਜ ਦੀ ਹਾਲਤ ਗੁਰੂ ਜੀ ਨੂੰ ਦੱਸੀ ਤਾਂ ਗੁਰੂ ਜੀ ਨੇ ਕਿਹਾ ਕਿ ਹੇ ਕਲਿਜੁਗ! ਜਿਸ ਹਿਰਦੇ ਵਿਚ ਸਾਡੇ ਸ਼ਬਦ ਦਾ ਨਿਵਾਸ ਹੋਵੇਗਾ, ਉਥੇ ਤੇਰਾ ਜ਼ੋਰ ਨਹੀਂ ਚੱਲੇਗਾ। ਤਦ ਕਲਿਜੁਗ ਨੇ ਬਚਨ ਕੀਤਾ ਕਿ ਹੇ ਮਹਾਰਾਜ ਜੀ! ਜਿਨ੍ਹਾਂ ਅੰਦਰ ਰੱਬੀ ਭੈਅ ਤੇ ਸ਼ਬਦ ਵਸਿਆ ਹੋਵੇਗਾ, ਉਥੇ ਮੇਰਾ ਜ਼ੋਰ ਨਹੀਂ ਚੱਲੇਗਾ। ਇਸ ਪ੍ਰਕਾਰ ਸਤਿਗੁਰ ਜੀ ਨੇ ਕਲਿਜੁਗ ਦੇ ਮੰਦ ਪ੍ਰਭਾਵ ਤੋਂ ਗੁਰਸਿੱਖਾਂ ਨੂੰ ਬਚਾਉਣ ਲਈ ਨਾਮ ਦੀ ਨੀਂਹ ਰੱਖੀ ਅਤੇ ਸਤਿਗੁਰਾਂ ਨੇ ਵੈਰਾਗਮਈ ਉਪਦੇਸ਼ ਦਿੰਦੇ ਹੋਏ ਸਿਰੀਰਾਗੁ 'ਚ ਇਹ ਸ਼ਬਦ ਉਚਾਰਣ ਕੀਤਾ ਹੈ।

***ਨੋਟ :*** ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ ਕਿ ਕਲਿਜੁਗ ਜਗਨਨਾਥ ਦੇ ਪੰਡਿਆਂ ਦੇ ਰਾਜੇ ਦਾ ਨਾਮ ਸੀ ਜੋ ਪਿੱਛੋਂ ਪੰਜਾਬ ਦੇ ਰਹਿਣ ਵਾਲਾ ਸੀ। ਇਹ ਭੀ ਲਿਖਦੇ ਹਨ ਕਿ ਉਸ ਦੀ ਔਲਾਦ ਦੇ ਲੋਕ ਹੁਣ ਤਕ 'ਕਲਿਜੁਗ' ਕਹਾਉਂਦੇ ਹਨ, ਇਸ ਕਲਿਜੁਗ ਨਾਮੇ ਪੁਰਖ ਨੇ ਗੁਰੂ ਜੀ ਨੂੰ ਭਰਮਾਉਣ ਦੀ ਕੋਸ਼ਿਸ਼ ਕੀਤੀ ਤਾਂ ਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ।

ਪਰੰਤੂ 'ਸ੍ਰੀ ਗੁਰ ਨਾਨਕ ਪ੍ਰਕਾਸ਼' ਵਿਚ ਜਗ੍ਹਾ ਤਾਂ ਭਾਵੇਂ ਜਗਨਨਾਥ ਦੇ ਲਾਗੇ ਜੰਗਲ ਵਿਚ ਇਸੇ ਇਲਾਕੇ ਦੀ ਮੰਨੀ ਹੈ ਪਰ ਵਾਰਤਾ ਸਿੱਧੇ ਤੌਰ 'ਤੇ ਕਲਿਜੁਗ ਦੇ ਅਧਿਅਖ ਦੇਵ ਨਾਲ ਮੰਨੀ ਹੈ, ਪਰ ਪੰਜਾਬ ਵਿਚ ਜ਼ਿਲ੍ਹਾ ਸੰਗਰੂਰ ਦੇ ਕੋਲ ਬਣੇ ਇਤਿਹਾਸਕ ਅਸਥਾਨ ਦੇ ਪੁਖ਼ਤਾ ਸਬੂਤ ਅਨੁਸਾਰ ਕਲਿਜੁਗ ਦੀ ਇਥੇ ਹੀ ਵਾਰਤਾ ਹੋਈ ਮੰਨੀ ਜਾਂਦੀ ਹੈ, ਜਿਸ ਕਾਰਨ ਸੰਤ ਗਿ: ਗੁਰਬਚਨ ਸਿੰਘ ਜੀ ਨੇ ਆਪਣੀ ਕਥਨੀ ਵਿਚ ਇਥੇ ਦੀ ਹੀ ਵਾਰਤਾ ਕਥਨ ਕੀਤੀ ਹੈ।

## ਮੋਤੀ ਤ ਮੰਦਰ ਊਸਰਹਿ; ਰਤਨੀ ਤ ਹੋਹਿ ਜੜਾਉ ॥

ਸ੍ਰੀ ਗੁਰੂ ਨਾਨਕ ਦੇਵ ਜੀ ਕਹਿਣ ਲੱਗੇ ਕਿ ਹੇ ਕਲਿਜੁਗ! ਜੇਕਰ ਮੋਤੀਆਂ ਦੇ ਤ = ਤਾਂ ਮੰਦਰ = ਮਹਿਲ ਊਸਰਹਿ = ਉਸਰੇ ਹੋਏ ਹੋਣ ਭਾਵ ਸੋਨੇ ਦੀਆਂ ਇੱਟਾਂ ਤੇ ਮੋਤੀਆਂ ਨੂੰ ਪੀਸ ਕੇ ਇਨ੍ਹਾਂ ਦੇ ਚੂਨੇ ਨਾਲ ਮੰਦਰ ਬਣਾਏ ਹੋਏ ਹੋਣ ਅਤੇ ਤਿਨ੍ਹਾਂ ਦੇ ਵਿਚ ਰਤਨਾਂ ਦੀ ਜੜਾਉ = ਜੜਤੀ ਜੜੀ ਹੋਹਿ = ਹੋਵੇ **ਵਾ:** ਕੰਧਾਂ ਵਿਚ ਰਤਨਾਂ ਨੂੰ ਜੜਿਆ ਹੋਹਿ = ਹੋਵੇ **ਵਾ:** ਮੋਤੀਆਂ ਦੇ ਚੂਨੇ ਦੀਆਂ ਇੱਟਾਂ ਨਾਲ ਉਸਾਰੀ ਕਰ ਕੇ ਵਿਚ ਰਤਨਾਂ ਦੀ ਜੜਤਕਾਰੀ ਕੀਤੀ ਹੋਵੇ।

## ਕਸਤੂਰਿ ਕੁੰਗੂ ਅਗਰਿ ਚੰਦਨਿ; ਲੀਪਿ ਆਵੈ ਚਾਉ ॥

ਕਸਤੂਰਿ = ਕਸਤੂਰੀ[੧] ਕੁੰਗੂ = ਕੇਸਰ ਅਗਰਿ = ਸੁਗੰਧੀ ਵਾਲੇ ਬ੍ਰਿਛ ਦੀ ਲੱਕੜੀ (ਜਿਸ ਦੀਆਂ ਗੰਢਾਂ ਵਿਚ ਸੁਗੰਧਿਤ ਤੇਲ ਇਕੱਠਾ ਹੋ ਜਾਂਦਾ ਹੈ) ਚੰਦਨ ਆਦਿਕ ਇਨ੍ਹਾਂ ਸੁਗੰਧੀਆਂ ਨਾਲ ਇਹ ਸਾਰੇ ਮੰਦਰ (ਮਕਾਨ) ਲੀਪਿ = ਲਿੱਪੇ ਹੋਣ ਤੇ ਸੁੰਦਰ ਮਕਾਨਾਂ ਵਿਚ ਬੈਠਣ ਕਰਕੇ ਜਾਂ ਪ੍ਰਵੇਸ਼ ਹੋਣ ਕਰਕੇ ਮਨ ਵਿਚ ਚਾਉ = ਉਤਸ਼ਾਹ ਆਵੇ **ਅਥਵਾ** ਇਨ੍ਹਾਂ ਸੁੰਦਰ ਮਕਾਨਾਂ 'ਚ ਕਸਤੂਰੀ, ਕੇਸਰ ਤੇ ਚੰਦਨ ਆਦਿ ਰਗੜ ਕੇ ਆਪਣੇ ਸਰੀਰ ਉੱਤੇ ਪੋਚਾ ਲੇਪਿਆ ਹੋਵੇ ਅਤੇ ਸਾਰਿਆਂ ਨੂੰ ਵੇਖਣ ਦਾ ਚਾਉ = ਉਤਸ਼ਾਹ ਆਵੇ।

## ਮਤੁ ਦੇਖਿ, ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੧॥

ਹੇ ਕਲਿਜੁਗ! ਤੇਰੇ ਦੱਸੇ ਹੋਏ ਮੰਦਰਾਂ **ਵਾ:** ਪਦਾਰਥਾਂ ਨੂੰ ਦੇਖਿ = ਵੇਖ ਕੇ ਮੈਂ ਆਪਣੇ ਆਪ ਨੂੰ ਸਿੱਖਿਆ ਦਿੰਦਾ ਹਾਂ ਕਿ ਮਨਾ! ਤੈਨੂੰ ਮਤੁ = ਮਤਾਂ ਪਦਾਰਥਾਂ ਵਿਚ ਭੂਲਾ = ਭੁੱਲੇ ਹੋਏ ਨੂੰ ਪਰਮਾਤਮਾ ਦਾ ਨਾਮ ਹੀ ਨਾ ਵੀਸਰੈ = ਭੁੱਲ ਜਾਵੇ, ਹੇ ਕਲਿਜੁਗ! ਤੂੰ ਤਾਂ ਸਾਨੂੰ ਪਦਾਰਥਾਂ ਦਾ ਲਾਲਚ ਦਿੰਦਾ ਹੈਂ। ਸਾਡਾ ਇਹ ਨਿਸਚਾ

---

੧. ਕਸਤੂਰਬਾ ਮ੍ਰਿਗ ਦੀ ਨਾਭੀ 'ਚੋਂ ਨਿਕਲਣ ਵਾਲਾ ਸੁਗੰਧਿਤ ਪਦਾਰਥ ਇਹ ਮ੍ਰਿਗ ਉਤਰਾਖੰਡ ਦੇ ਸ੍ਰੀ ਹੇਮਕੁੰਟ ਸਾਹਿਬ ਵਾਲੇ ਪਾਸੇ ਪਹਾੜਾਂ ਵਿਚ ਪਾਏ ਜਾਂਦੇ ਹਨ।

ਹੈ ਕਿ ਤੇਰੇ ਪਦਾਰਥਾਂ ਦਾ ਅਤੇ ਤੇਰਾ ਸਾਨੂੰ ਨਾਮ ਭੀ ਚੇਤੇ ਨਾ ਆਵੇ **ਅਥਵਾ** ਕਲਿਜੁਗ ਨਾਲ ਵਾਰਤਾ ਕਰਦੇ ਹੋਏ ਗੁਰੂ ਸਾਹਿਬ ਜੀ ਅਕਾਲ ਪੁਰਖ ਦੇ ਸਨਮੁਖ ਬਿਰਤੀ ਕਰਕੇ ਬੇਨਤੀ ਕਰਦੇ ਹਨ ਕਿ ਹੇ ਵਾਹਿਗੁਰੂ ! ਇਹ ਕਲਿਜੁਗੀ ਪਦਾਰਥਾਂ ਨੂੰ ਦੇਖਿ = ਵੇਖ ਕੇ ਮਤੁ = ਮਤਾਂ ਤੇਰਾ ਧਿਆਨ ਭੂਲਾ = ਭੁੱਲ ਜਾਵੇ ਤੇ ਵੀਸਰੈ = ਭੁੱਲਿਆਂ ਹੋਇਆਂ ਨੂੰ ਤੇਰਾ ਨਾਉ = ਨਾਮ ਹੀ ਚੇਤੇ ਨਾ ਆਵੇ ॥੧॥

## ਹਰਿ ਬਿਨੁ; ਜੀਉ ਜਲਿ ਬਲਿ ਜਾਉ ॥

ਅਸੀਂ ਤਾਂ ਇਹ ਨਿਸਚੇ ਕੀਤਾ ਹੈ ਕਿ ਹੇ ਕਲਿਜੁਗ ! ਹਰਿ = ਪਰਮੇਸ਼ਰ ਦੇ ਨਾਮ ਤੋਂ ਬਿਨੁ = ਬਗ਼ੈਰ ਇਹ ਜੀਉ = ਜੀਵ ਤ੍ਰਿਸ਼ਨਾ, ਈਰਖਾ, ਕ੍ਰੋਧ ਦੀ ਅਗਨੀ ਨਾਲ ਜਲਿ ਬਲਿ = ਸੜ ਬਲ ਜਾਉ = ਜਾਂਦਾ ਹੈ **ਅਥਵਾ** ਹੇ ਅਕਾਲ ਪੁਰਖ ! ਆਪ ਜੀ ਦੇ ਨਾਮ ਤੋਂ ਬਿਨੁ = ਬਗ਼ੈਰ ਸਾਡਾ ਜੀਉ = ਹਿਰਦਾ ਤ੍ਰਿਸ਼ਨਾ, ਈਰਖਾ ਦੀ ਅਗਨੀ ਕਰਕੇ ਸੜ ਬਲ ਕੇ ਸੁਆਹ ਹੁੰਦਾ ਜਾਉ = ਜਾਂਦਾ ਹੈ।

## ਮੈ ਆਪਨਾ ਗੁਰੁ ਪੂਛਿ ਦੇਖਿਆ; ਅਵਰੁ ਨਾਹੀ ਥਾਉ ॥੧॥ਰਹਾਉ॥

ਹੇ ਕਲਿਜੁਗ ! ਮੈਂ ਆਪਨੇ ਗੁਰੁ = ਗੁਰੂ ਅਕਾਲ ਪੁਰਖ ਨੂੰ ਪੂਛਿ = ਪੁੱਛ ਕੇ ਦੇਖਿਆ = ਵੇਖਿਆ ਹੈ ਕਿ ਨਾਮ ਤੋਂ ਬਗ਼ੈਰ ਅਵਰੁ = ਹੋਰ ਕੋਈ ਵੀ ਥਾਉ = ਥਾਂ ਮੁਕਤ ਹੋਣ ਲਈ ਨਾਹੀ = ਨਹੀਂ ਹੈ ॥੧॥ਰਹਾਉ॥

ਹੁਣ ਸੁਆਲ ਪੈਦਾ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਕੌਣ ਸੀ ? ਜਿਸ ਵੇਲੇ ਸੁਲਤਾਨਪੁਰ ਲੋਧੀ ਵਿਚ ਸਤਿਗੁਰੂ ਜੀ ਵੇਈਂ ਪ੍ਰਵੇਸ਼ ਕਰ ਕੇ ਸਚਖੰਡ ਗਏ ਤਾਂ ਸੰਸਾਰ ਵਿਚ ਗੁਰੂ ਮਰਯਾਦਾ ਕਾਇਮ ਰੱਖਣ ਲਈ ਅਕਾਲ ਪੁਰਖ ਨੇ ਆਪ ਗੁਰੂ ਰੂਪ ਹੋ ਕੇ ਸਤਿਗੁਰਾਂ ਨੂੰ '੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ' ਤਕ ਮਹਾ ਮੰਤ੍ਰ ਬਖ਼ਸ਼ਿਆ ਅਤੇ 'ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥' ਗੁਰੂ ਜੀ ਨੇ ਉਥੇ ਹੀ ਆਪ ਉਚਾਰਿਆ। ਸੁਣ ਕੇ ਅਕਾਲ ਪੁਰਖ ਜੀ ਨੇ ਕਿਹਾ ਕਿ ਹੇ ਨਾਨਕ ! ਤੁਸਾਂ 'ਗੁਰਪ੍ਰਸਾਦਿ' ਤੱਕ ਜਪਣਾ ਕਿਉਂਕਿ ਤੁਸੀਂ ਮੇਰੇ ਸਿੱਖ ਹੋਏ ਅਤੇ ਜੋ ਤੁਹਾਡੇ ਸਿੱਖ ਹੋਣਗੇ, ਉਨ੍ਹਾਂ ਤਾਈਂ ਮੇਰਾ ਉਚਾਰਣ ਕੀਤਾ ਤੇ ਤੁਹਾਡਾ ਇਹ 'ਹੋਸੀ ਭੀ ਸਚੁ' ਤੱਕ ਉਚਾਰਣ ਕੀਤਾ ਸੰਪੂਰਨ ਮੂਲਮੰਤ੍ਰ ਜਪਣਾ ਹੀ ਕਲਿਆਣਕਾਰੀ ਹੋਵੇਗਾ। ਬੇਬੇ ਨਾਨਕੀ ਦੀ ਅਰਾਧਨਾ ਉੱਤੇ ਵੇਈਂ ਤੋਂ ਤੀਜੇ ਦਿਨ ਬਾਹਰ ਆਏ। ਕੜਾਹ ਪ੍ਰਸ਼ਾਦ ਕਰ ਕੇ ਸਾਰੀ ਸੰਗਤ ਨੂੰ ਪਹਿਲਾਂ ਮੂਲਮੰਤ੍ਰ ਪੜ੍ਹਾਇਆ ਤੇ ਪ੍ਰਸ਼ਾਦ ਵੰਡਿਆ। ਫਿਰ ਇਸ ਮੂਲਮੰਤ੍ਰ ਦੀ ਦਾਤ ਦੇਸ ਦੇਸਾਂਤਰਾਂ 'ਚ ਜਾ ਕੇ ਮਨੁੱਖਤਾ ਨੂੰ ਬਖ਼ਸ਼ਿਸ਼ ਕੀਤੀ। ਇਸ ਪ੍ਰਕਾਰ ਅਕਾਲ ਪੁਰਖ ਜੀ ਹੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਹਨ।

ਕਈ ਭੁੱਲੜ ਜਾਂ ਈਰਖਾਲੂ ਲੋਕ, ਜਿਹੜੇ ਇਹ ਕਹਿੰਦੇ ਹਨ ਕਿ ਗੁਰੂ ਜੀ ਦਾ ਖ਼ੁਆਜਾ ਪੀਰ ਗੁਰੂ ਸੀ। ਉਹ ਇਤਿਹਾਸ ਜਾਂ ਗੁਰਮਤਿ ਸਿਧਾਂਤ ਤੋਂ ਅਣਜਾਣ ਹਨ। ਪੰਡਿਤ ਰਮਿੰਦਰ ਸਿੰਘ ਨੇ ਸੰਸਕ੍ਰਿਤ ਗ੍ਰੰਥ 'ਦਸ ਗੁਰ ਜੋਤ ਦਿਵਾਕਰ' 'ਚ ਲਿਖਿਆ ਹੈ ਕਿ ਖ਼ੁਆਜਾ ਪੀਰ ਗੁਰੂ ਨਾਨਕ ਦੇਵ ਜੀ ਨੂੰ ਮਿਲਿਆ ਤੇ ਸਤਿਗੁਰਾਂ ਤੋਂ ਉਪਦੇਸ਼ ਪ੍ਰਾਪਤ ਕੀਤਾ। ਉਸ ਨੇ ਆਪਣੇ ਇਸੇ ਗ੍ਰੰਥ 'ਚ ਪੜ ਜਨਕਾਂ ਦਾ ਤੇ ਜੈ ਮਲ ਫੱਤੇ ਦੀ ਬਹਾਦਰੀ ਦਾ ਵੀ ਜ਼ਿਕਰ ਕੀਤਾ ਹੋਇਆ ਹੈ। ਕਈ ਲੋਕ ਸੰਤਰੇਣ ਦਾਸ ਨੂੰ ਗੁਰੂ ਜੀ ਦਾ ਗੁਰੂ ਆਖਦੇ ਹਨ, ਪਰ ਇਹ ਵੀ ਗ਼ਲਤ ਹੈ ਕਿਉਂਕਿ ਸੰਤਰੇਣ ਦਾਸ ਤਾਂ ਸਤਿਗੁਰਾਂ ਦੇ ਸਾਹਮਣੇ ਭੋਜਨ ਛਕਣ ਦੀ ਵੀ ਹਿੰਮਤ ਨਹੀਂ ਸੀ ਕਰ ਸਕਿਆ ਤੇ ਗੁਰੂ ਜੀ ਨੂੰ ਸੱਚੇ ਸੌਦੇ ਸਮੇਂ ਜਾਣ ਵਾਸਤੇ ਬੇਨਤੀ ਕੀਤੀ ਸੀ; ਜੈਸਾ ਕਿ :

**ਸੋਰਠਾ : ਸੁਨਿ ਮਹੰਤ ਮਤਿਵੰਤਿ, ਕਹੀ ਗਿਰਾ ਜਗਕੰਤ ਸੋਂ।**
**ਕਰਿ ਅਚਵਹਿੰਗੇ ਸੰਤ, ਤੁਮ ਗਮਨਹੁ ਪੁਰਿ ਆਪਨੇ ॥੭੯॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੧੫)*

ਇਸ ਪ੍ਰਕਾਰ ਜਦੋਂ ਮਹੰਤ ਸੰਤਰੇਣ ਨੇ ਗੁਰੂ ਜੀ ਨੂੰ ਜਾਣ ਲਈ ਬੇਨਤੀ ਕੀਤੀ ਤੇ ਸਤਿਗੁਰੂ ਜੀ ਆਪਣੇ

ਨਗਰ ਨੂੰ ਚੱਲ ਪਏ ਤਾਂ ਪਿੱਛੋਂ ਚੇਲਿਆਂ ਨੇ ਪੁੱਛਿਆ ਕਿ ਹੇ ਮਹੰਤ ਜੀ! ਆਪ ਨੇ ਉਨ੍ਹਾਂ (ਗੁਰੂ ਜੀ) ਨੂੰ ਜਾਣ ਲਈ ਕਿਉਂ ਕਿਹਾ? ਤਾਂ ਮਹੰਤ ਸੰਤਰੇਣ ਆਪਣੀ ਬੇਬਸੀ ਦੱਸਦਾ ਹੈ ਕਿ ਮੈਂ ਗੁਰੂ ਨਾਨਕ ਦੇਵ ਜੀ ਦਾ ਤੇਜ ਪ੍ਰਤਾਪ ਨਹੀਂ ਸਹਾਰ ਸਕਿਆ, ਇਸ ਕਰਕੇ ਜਾਣ ਲਈ ਕਿਹਾ ਹੈ:

**ਚੌਂਪਈ: ਸੁਨਿ ਮਹੰਤ ਬੋਲਯੋ ਬਰਬਾਨੀ। ਇਹ ਕੋ ਪਰਮ-ਪੁਰਖ ਸੁਖਦਾਨੀ।**
**ਕਲਾਵਾਨ ਗਯਾਨੀ ਗੁਨਖਾਨੀ। ਦੂਰਯੋ ਰਹੈ ਗਤਿ ਪਰਹਿ ਨ ਜਾਨੀ॥੪॥**
**ਭਯੋ ਅਸਹਿ ਮੁਝ ਤੇਜ ਪ੍ਰਭਾਊ। ਯਾਂਤੇ ਦੀਨੀ ਜਾਨਿ ਰਜਾਊ।**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੧੫)*

ਸੋਚਣ ਦੀ ਗੱਲ ਇਹ ਹੈ ਕਿ ਜਿਹੜਾ ਮਹੰਤ ਸੰਤਰੇਣ ਗੁਰੂ ਜੀ ਦਾ ਤੇਜ ਨਹੀਂ ਸਹਾਰ ਸਕਿਆ, ਉਹ ਉਨ੍ਹਾਂ ਨੂੰ ਚੇਲਾ ਬਣਾਉਣ ਦੀ ਕਿਵੇਂ ਸੋਚ ਸਕਦਾ ਹੈ। ਇਸ ਕਰਕੇ ਇਹ ਸਭ ਗੱਲਾਂ ਗ਼ਲਤ ਹਨ। ਗੁਰੂ ਜੀ ਆਪ ਵੀ ਸਿੱਧਾਂ ਨਾਲ ਗੋਸ਼ਟੀ ਸਮੇਂ ਲਿਖਦੇ ਹਨ ਕਿ ਮੇਰਾ ਗੁਰੂ 'ਸ਼ਬਦ' ਭਾਵ ਅਕਾਲ ਪੁਰਖ ਹੈ।

***ਪ੍ਰਸ਼ਨ:*** **ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥** *(ਸਿਧ ਗੋਸਟਿ, ਅੰਗ ੯੪੨)*

***ਉੱਤਰ:*** **ਸਬਦੁ ਗੁਰੂ ਸੁਰਤਿ ਧੁਨਿ ਚੇਲਾ॥** *(ਸਿਧ ਗੋਸਟਿ, ਅੰਗ ੯੪੩)*

ਇਨ੍ਹਾਂ ਸਭ ਦਲੀਲਾਂ ਦਾ ਸਿੱਟਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਅਕਾਲ ਪੁਰਖ ਹੈ, ਹੋਰ ਕੋਈ ਸਾਧੂ ਸੰਤ ਜਾਂ ਪੀਰ ਫ਼ਕੀਰ ਨਹੀਂ। ਉਸ ਅਕਾਲ ਪੁਰਖ ਨੂੰ ਗੁਰੂ ਦੱਸਦੇ ਹੋਏ ਫ਼ੁਰਮਾਉਂਦੇ ਹਨ: "ਮੈ ਆਪਣਾ ਗੁਰੁ ਪੂਛਿ ਦੇਖਿਆ" ਕਿ ਗੁਰੂ ਜੀ ਦਾ ਗੁਰੂ ਅਕਾਲ ਪੁਰਖ ਸੀ। ਗੁਰੂ ਜੀ ਆਪਣੀ ਬਾਣੀ 'ਚ ਗੁਰੂ ਨੂੰ ਲੁਕਾਉਂਦੇ ਨਹੀਂ, ਜਿਵੇਂ ਕਿ ਚੌਥੇ ਜਾਮੇ ਵਿਚ ਸਤਿਗੁਰਾਂ ਦੇ ਬਚਨ ਹਨ:

**ਜੋ ਗੁਰੁ ਗੋਪੇ ਆਪਣਾ ਸੋ ਭਲਾ ਨਾਹੀ ਪੰਚਹੁ॥** *(ਅੰਗ ੩੦੪)*
**ਜਿਨ ਗੁਰੁ ਗੋਪਿਆ ਆਪਣਾ ਸੇ ਲੈਦੇ ਢਹਾ ਫਿਰਾਹੀ॥** *(ਅੰਗ ੩੦੮)*

ਭਾਵ ਆਪਣਾ ਗੁਰੂ ਛੁਪਾਉਣਾ ਚੰਗੀ ਗੱਲ ਨਹੀਂ ਹੈ। ਫਿਰ ਗੁਰੂ ਜੀ ਆਪਣੇ ਗੁਰੂ ਬਾਰੇ ਆਪ ਲਿਖਦੇ ਹਨ:

**ਅਪਰੰਪਰ ਪਾਰਬ੍ਰਹਮੁ ਪਰਮੇਸਰੁ, ਨਾਨਕ ਗੁਰੁ ਮਿਲਿਆ ਸੋਈ ਜੀਉ॥** *(ਅੰਗ ੫੯੯)*

ਭਾਵ ਜਿਹੜਾ ਪ੍ਰਕਿਰਤੀ ਤੋਂ ਪਰੇ ਪਾਰਬ੍ਰਹਮ ਪਰਮੇਸ਼ਰ ਹੈ, ਸਾਨੂੰ ਉਹ ਗੁਰੂ ਮਿਲਿਆ ਹੈ; ਜੈਸਾ ਕਿ:

**ਗੁਰੁ ਨਾਨਕੁ ਮਿਲਿਆ ਪਾਰਬ੍ਰਹਮੁ, ਤੇਰਿਆ ਚਰਣਾ ਕਉ ਬਲਿਹਾਰਾ॥** *(ਅੰਗ ੭੪੭)*

ਭਾਵ ਗੁਰੂ ਨਾਨਕ ਦੇਵ ਜੀ ਨੂੰ ਪਾਰਬ੍ਰਹਮ ਗੁਰੂ ਮਿਲਣ ਦੀ ਪੁਸ਼ਟੀ ਕਰਦੇ ਹਨ। ਹੋਰ ਵੀ ਅਨੇਕਾਂ ਪ੍ਰਮਾਣ ਗੁਰਬਾਣੀ 'ਚ ਹਨ। ਇਸ ਕਰਕੇ ਸਿੱਧ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰੂ ਅਕਾਲ ਪੁਰਖ ਸੀ, ਹੋਰ ਕੋਈ ਦੇਹਧਾਰੀ ਨਹੀਂ ਸੀ। ਪੁਰਾਣਿਕ ਤੱਥਾਂ ਅਨੁਸਾਰ ਵੀ ਜਦੋਂ ਸਭ ਤੋਂ ਪਹਿਲਾਂ ਬ੍ਰਹਮਾ ਨੂੰ ਸਿੱਖਿਆ ਮਿਲੀ ਤਾਂ ਉਸ ਦਾ ਗੁਰੂ ਵੀ ਬਾਣੀ (ਸ਼ਬਦ) ਹੀ ਸੀ ਕਿਉਂਕਿ ਆਕਾਸ਼ਬਾਣੀ ਦੁਆਰਾ ਹੀ ਪ੍ਰਭੂ ਨੇ ਬ੍ਰਹਮਾ ਨੂੰ ਸਿੱਖਿਆ ਦਿੱਤੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦੀ ਪਾਹੁਲ ਦੀ ਮਰਯਾਦਾ ਕਾਇਮ ਕਰ ਕੇ ਸਿੱਖਾਂ ਲਈ ਹਮੇਸ਼ਾ ਵਾਸਤੇ ਦੇਹਧਾਰੀ ਗੁਰੂ ਦੀ ਪਰੰਪਰਾ ਖ਼ਤਮ ਕਰ ਦਿੱਤੀ ਤੇ ਸ਼ਬਦ-ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲੜ ਲਗਾ ਦਿੱਤਾ। ਇਥੇ ਸਤਿਗੁਰੂ ਜੀ ਆਪਣੇ ਗੁਰੂ ਅਕਾਲ ਪੁਰਖ ਨੂੰ ਪੁੱਛ ਕੇ ਦੇਖਣ ਦੀ ਹੀ ਗੱਲ ਕਰਦੇ ਹਨ।

## ਧਰਤੀ ਤ ਹੀਰੇ ਲਾਲ ਜੜਤੀ; ਪਲਘਿ ਲਾਲ ਜੜਾਉ॥

(**ਪਲਘਿ** ਪੋਲਾ ਬੋਲੋ)

ਹੇ ਕਲਿਜੁਗ! ਜੇਕਰ ਧਰਤੀ ਵਿਚ ਹੀਰੇ ਅਤੇ ਲਾਲ ਜੜੇ ਹੋਏ ਹੋਵਣ ਅਤੇ ਹਾਥੀ ਦੰਦ ਜਾਂ ਸੋਨੇ ਦੇ ਪਲੰਘ ਹੋਣ ਤੇ ਉਨ੍ਹਾਂ ਵਿਚ ਵੀ ਲਾਲ ਜੜਾਉ = ਜੜੇ ਹੋਵਣ।

## ਮੋਹਣੀ, ਮੁਖਿ ਮਣੀ ਸੋਹੈ; ਕਰੇ ਰੰਗਿ ਪਸਾਉ ॥

ਹੇ ਕਲਿਜੁਗ ! ਸੋਹਣੀਆਂ ਇਸਤ੍ਰੀਆਂ ਹੋਣ ਜਿਨ੍ਹਾਂ ਨੇ ਮਣੀਆਂ ਦੇ ਭੂਖਣ ਪਾਏ ਹੋਵਣ। ਜਿਨ੍ਹਾਂ ਦੇ ਮੁਖ ਮਣੀਆਂ ਵਰਗੇ ਸੋਹਣੇ ਹੋਣ, ਭਾਵੇਂ ਉਨ੍ਹਾਂ ਦੇ ਨਾਲ ਮਿਲ ਕੇ ਰੰਗਿ = ਕਉਤਕਾਂ ਦਾ, ਪਸਾਉ = ਪਸਾਰਾ ਕਰ ਲਵੇ। ਭਾਵ ਉਨ੍ਹਾਂ ਨਾਲ ਹੱਸਣਾ, ਬੋਲਣਾ ਤੇ ਵਿਸ਼ੇ ਰਸ ਦੀ ਚੇਸ਼ਟਾ ਕਰ ਲਵੇ ਤਾਂ ਵੀ ਅਸੀਂ ਚੰਗਾ ਨਹੀਂ ਸਮਝਦੇ ਭਾਵੇਂ ਉਹ ਸੁੰਦਰ ਮਣੀ ਵਰਗੇ ਮੁਖ ਵਾਲੀ ਇਸਤ੍ਰੀ ਆਪਣੇ ਰੰਗਿ = ਪਿਆਰ ਦਾ ਪਸਾਉ = ਪਸਾਰਾ ਕਰੇ **ਵਾ:** ਮਣੀਆਂ ਦੇ ਕੱਪੜੇ ਸੋਹਣੇ, ਹੀਰੇ ਮਾਣਕ ਆਦਿ ਗਹਿਣੇ, ਚੂੜਾਮਣੀ ਆਦਿ ਗਹਿਣੇ ਸੋਂਹਦੇ ਹੋਣ, ਉਹਨਾਂ ਦਾ ਰੰਗਿ = ਕਉਤਕ ਕਰੇ ਪਸਾਉ = ਪਸਾਰੇ ਪਸਾਰ ਪੂਰਬਕ ਪ੍ਰਸੰਨ ਹੋ ਕੇ ਕਰੇ।

## ਮਤੁ ਦੇਖਿ, ਭੂਲਾ ਵੀਸਰੈ; ਤੇਰਾ, ਚਿਤਿ ਨ ਆਵੈ ਨਾਉ ॥੨॥

ਹੇ ਕਲਿਜੁਗ ! ਤੇਰੇ ਦੱਸੇ ਹੋਏ ਪਦਾਰਥਾਂ ਨੂੰ ਦੇਖਿ = ਵੇਖ ਕੇ ਮੈਂ ਆਪਣੇ ਆਪ ਨੂੰ ਸਿੱਖਿਆ ਦਿੰਦਾ ਹਾਂ ਕਿ ਹੇ ਮਨਾਂ ! ਤੈਨੂੰ ਮਤੁ = ਮਤਾਂ ਪਦਾਰਥਾਂ ਵਿਚ ਭੂਲਾ = ਭੁੱਲੇ ਹੋਏ ਨੂੰ ਪਰਮਾਤਮਾ ਦਾ ਨਾਮ ਹੀ ਨਾ ਵੀਸਰੈ = ਭੁੱਲ ਜਾਵੇ **ਵਾ:** ਹੇ ਕਲਿਜੁਗ ! ਤੂੰ ਤਾਂ ਸਾਨੂੰ ਪਦਾਰਥਾਂ ਦਾ ਲਾਲਚ ਦਿੰਦਾ ਹੈਂ। ਸਾਡਾ ਇਹ ਨਿਸਚਾ ਹੈ ਕਿ ਤੇਰੇ ਪਦਾਰਥਾਂ ਦਾ ਅਤੇ ਤੇਰਾ ਸਾਨੂੰ ਨਾਮ ਭੀ ਚੇਤੇ ਨਾ ਆਵੇ **ਵਾ:** ਕਲਿਜੁਗ ਨਾਲ ਵਾਰਤਾ ਕਰਦੇ ਹੋਏ ਗੁਰੂ ਸਾਹਿਬ ਜੀ ਅਕਾਲ ਪੁਰਖ ਦੇ ਸਨਮੁਖ ਬਿਰਤੀ ਕਰਕੇ ਬੇਨਤੀ ਕਰਦੇ ਹਨ ਕਿ ਹੇ ਵਾਹਿਗੁਰੂ ! ਇਹ ਕਲਿਜੁਗੀ ਪਦਾਰਥਾਂ ਨੂੰ ਦੇਖਿ = ਵੇਖ ਕੇ ਮਤੁ = ਮਤਾਂ ਤੇਰਾ ਧਿਆਨ ਭੂਲਾ = ਭੁੱਲ ਜਾਵੇ ਤੇ ਵੀਸਰੈ = ਭੁੱਲਿਆ ਹੋਇਆਂ ਨੂੰ ਤੇਰਾ ਨਾਉ = ਨਾਮ ਹੀ ਚੇਤੇ ਨਾ ਆਵੇ ॥੨॥

## ਸਿਧੁ ਹੋਵਾ ਸਿਧਿ ਲਾਈ; ਰਿਧਿ ਆਖਾ ਆਉ ॥

ਹੇ ਕਲਿਜੁਗ ! ਤੇਰੇ ਕਹਿਣ ਅਨੁਸਾਰ ਜੇਕਰ ਸਿਧਿ = ਸਿੱਧੀਆਂ ਲਾਈ = ਲੈ ਕੇ ਸਿਧ ਪੁਰਖ ਬਣ ਜਾਈਏ ਅਤੇ ਰਿਧਿ[੧] = ਰਿਧੀਆਂ ਨੂੰ ਵੀ ਇਹ ਆਖਾ = ਆਖੀਏ ਕਿ ਸਾਡੇ ਪਾਸ ਆਉ = ਆ ਜਾਵੋ **ਵਾ:** ਕਹਿਣ ਮਾਤਰ ਦੇ ਨਾਲ ਹੀ ਕੋਲ ਆ ਜਾਣ; ਜੈਸਾ ਕਿ :

**...ਰਿਧਿ ਸਿਧਿ ਤਾ ਕੀ ਦਾਸੀ ॥** *(ਅੰਗ ੧੩੯੭)*

## ਗੁਪਤੁ ਪਰਗਟੁ ਹੋਇ ਬੈਸਾ; ਲੋਕੁ ਰਾਖੈ ਭਾਉ ॥

ਅਨਿਮਾ ਸਿੱਧੀ ਦੇ ਬਲ ਨਾਲ ਅਣੂ ਜੈਸੇ ਗੁਪਤ ਹੋ ਜਾਈਏ ਤੇ ਮਹਿਮਾ ਸਿੱਧੀ ਨਾਲ ਪ੍ਰਗਟ ਹੋਇ = ਹੋ ਕੇ ਵੱਡਾ ਰੂਪ ਧਾਰ ਕੇ ਬੈਸਾ = ਬੈਠ ਜਾਈਏ; ਅਤੇ ਲੋਕ ਬੜਾ ਭਾਉ = ਪ੍ਰੇਮ ਰਾਖੈ = ਰੱਖਣ ਕਿ ਵੱਡਾ ਭਾਰੀ ਸਿੱਧ ਹੈ ਜੋ ਗੁਪਤ ਪ੍ਰਗਟ ਹੋ ਜਾਂਦਾ ਹੈ।

**ਅਥਵਾ** ਲੋਕਾਂ ਦੀ ਨਿਗ੍ਹਾ ਤੋਂ ਗੁਪਤ ਹੋ ਜਾਈਏ ਜਾਂ ਪ੍ਰਗਟ ਹੋ ਕੇ ਬੈਠ ਜਾਈਏ ਅਤੇ ਲੋਕ ਵੀ ਬੜਾ ਭਾਉ = ਪਿਆਰ ਰਾਖੈ = ਰੱਖਣ ਕਿ ਵੱਡਾ ਭਾਰੀ ਸਿੱਧ ਪੁਰਸ਼ ਹੈ।

## ਮਤੁ ਦੇਖਿ ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੩॥

ਹੇ ਕਲਿਜੁਗ ! ਤੇਰੇ ਦੱਸੇ ਹੋਏ ਪਦਾਰਥਾਂ ਨੂੰ ਦੇਖਿ = ਵੇਖ ਕੇ ਮੈਂ ਆਪਣੇ ਆਪ ਨੂੰ ਸਿੱਖਿਆ ਦਿੰਦਾ ਹਾਂ ਕਿ ਹੇ ਮਨਾਂ ! ਤੈਨੂੰ ਮਤੁ = ਮਤਾਂ ਪਦਾਰਥਾਂ ਵਿਚ ਭੂਲਾ = ਭੁੱਲੇ ਹੋਏ ਨੂੰ ਪਰਮਾਤਮਾ ਦਾ ਨਾਮ ਹੀ ਨਾ ਵੀਸਰੈ = ਭੁੱਲ ਜਾਵੇ **ਵਾ:** ਹੇ ਕਲਿਜੁਗ ! ਤੂੰ ਤਾਂ ਸਾਨੂੰ ਪਦਾਰਥਾਂ ਦਾ ਲਾਲਚ ਦਿੰਦਾ ਹੈ। ਸਾਡਾ ਇਹ ਨਿਸਚਾ

---

੧. ਅੰਨ ਦੀ ਅਤੋਟਤਾ ਦਾ ਨਾਮ ਰਿਧੀ ਹੈ ਭਾਵ ਪੰਜ ਸੇਰ ਅੰਨ ਨੂੰ ਅਨੇਕਾਂ ਵਿਚ ਵਰਤਾਉਣਾ ਫਿਰ ਭੀ ਨਾ ਮੁੱਕਣਾ।

ਹੈ ਕਿ ਤੇਰੇ ਪਦਾਰਥਾਂ ਦਾ ਅਤੇ ਤੇਰਾ ਸਾਨੂੰ ਨਾਮ ਭੀ ਚੇਤੇ ਨਾ ਆਵੇ **ਵਾ:** ਕਲਿਜੁਗ ਨਾਲ ਵਾਰਤਾ ਕਰਦੇ ਹੋਏ ਗੁਰੂ ਸਾਹਿਬ ਜੀ ਅਕਾਲ ਪੁਰਖ ਦੇ ਸਨਮੁਖ ਬਿਰਤੀ ਕਰਕੇ ਬੇਨਤੀ ਕਰਦੇ ਹਨ ਕਿ ਹੇ ਵਾਹਿਗੁਰੂ! ਇਹ ਕਲਿਜੁਗੀ ਪਦਾਰਥਾਂ ਨੂੰ ਦੇਖਿ = ਵੇਖ ਕੇ ਮਤੁ = ਮਤਾਂ ਤੇਰਾ ਧਿਆਨ ਭੂਲਾ = ਭੁੱਲ ਜਾਵੇ ਤੇ ਵੀਸਰੈ = ਭੁੱਲਿਆ ਹੋਇਆਂ ਨੂੰ ਤੇਰਾ ਨਾਉ = ਨਾਮ ਹੀ ਚੇਤੇ ਨਾ ਆਵੇ ॥੩॥

## ਸੁਲਤਾਨੁ ਹੋਵਾ ਮੇਲਿ ਲਸਕਰ; ਤਖਤਿ ਰਾਖਾ ਪਾਉ ॥

ਹੇ ਕਲਿਜੁਗ! ਤੂੰ ਆਖਦਾ ਹੈਂ ਕਿ ਮੇਰੀ ਪਾਤਸ਼ਾਹੀ ਲੈ ਲਵੋ ਪਰ ਜੇਕਰ ਅਸੀਂ ਸੁਲਤਾਨ = ਚੱਕਰਵਰਤੀ ਬਾਦਸ਼ਾਹ ਬਣ ਜਾਈਏ ਤੇ ਮੇਲਿ = ਇਕੱਠੇ ਕਰਕੇ ਲਸਕਰ = ਫ਼ੌਜਾਂ ਨੂੰ ਜਿਸ ਵਿਚ ਘੋੜਸਵਾਰ, ਰਥ, ਪੈਦਲ ਤੇ ਹਾਥੀ ਦੀਆਂ ਸਵਾਰੀਆਂ ਹੋਣ ਅਤੇ ਸਾਰੀ ਦੁਨੀਆਂ ਨੂੰ ਜਿੱਤ ਕੇ ਤਖਤਿ = ਸਿੰਘਾਸਨ ਉੱਤੇ ਆਪਣਾ ਪਾਉ = ਪੈਰ ਰਾਖਾ = ਰੱਖਣਾ ਕਰੀਏ। ਅਤੇ

## ਹੁਕਮੁ ਹਾਸਲੁ ਕਰੀ ਬੈਠਾ; ਨਾਨਕਾ ਸਭ ਵਾਉ ॥

ਤਖ਼ਤ 'ਤੇ ਬੈਠਾ = ਬੈਠੇ ਹੀ ਆਪਣੇ ਹੁਕਮ ਨਾਲ ਸਾਰੇ ਪਦਾਰਥ ਹਾਸਲੁ = ਪ੍ਰਾਪਤ ਕਰੀ = ਕਰ ਲਈਏ ਭਾਵ ਕਾਇਨਾਤ ਦਾ ਮੇਵਾ ਪ੍ਰਾਪਤ ਹੋਵੇ, ਫਲਾਨੀ ਵਲਾਇਤ ਦਾ ਤੋਹਫ਼ਾ ਪ੍ਰਾਪਤ ਹੋਵੇ। ਇੱਡਾ ਵੱਡਾ ਹੁਕਮ ਚੱਲਣ ਲੱਗ ਜਾਵੇ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਹ ਸਭ = ਸਾਰੇ ਪਦਾਰਥ ਵਾਉ = ਹਵਾ ਦੀ ਨਿਆਈਂ ਹਨ। ਜਿਵੇਂ ਹਵਾ ਦਾ ਬੁੱਲਾ ਆਉਂਦਾ ਹੈ ਤੇ ਲੰਘ ਜਾਂਦਾ ਹੈ, ਇਸੇ ਤਰ੍ਹਾਂ ਪਦਾਰਥ ਹਨ।

## ਮਤੁ ਦੇਖਿ, ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੪॥੧॥

ਹੇ ਕਲਿਜੁਗ! ਤੇਰੇ ਦੱਸੇ ਹੋਏ ਪਦਾਰਥਾਂ ਨੂੰ ਦੇਖਿ = ਵੇਖ ਕੇ ਮੈਂ ਆਪਣੇ ਆਪ ਨੂੰ ਸਿੱਖਿਆ ਦਿੰਦਾ ਹਾਂ ਕਿ ਹੇ ਮਨਾਂ! ਤੈਨੂੰ ਮਤੁ = ਮਤਾਂ ਪਦਾਰਥਾਂ ਵਿਚ ਭੂਲਾ = ਭੁੱਲੇ ਹੋਏ ਨੂੰ ਪਰਮਾਤਮਾ ਦਾ ਨਾਮ ਹੀ ਨਾ ਵੀਸਰੈ = ਭੁੱਲ ਜਾਵੇ **ਵਾ:** ਹੇ ਕਲਿਜੁਗ ਤੂੰ ਤਾਂ ਸਾਨੂੰ ਪਦਾਰਥਾਂ ਦਾ ਲਾਲਚ ਦਿੰਦਾ ਹੈ। ਸਾਡਾ ਇਹ ਨਿਸਚਾ ਹੈ ਕਿ ਤੇਰੇ ਪਦਾਰਥਾਂ ਦਾ ਅਤੇ ਤੇਰਾ ਸਾਨੂੰ ਨਾਮ ਭੀ ਚੇਤੇ ਨਾ ਆਵੇ **ਵਾ:** ਕਲਿਜੁਗ ਨਾਲ ਵਾਰਤਾ ਕਰਦੇ ਹੋਏ ਗੁਰੂ ਸਾਹਿਬ ਜੀ ਅਕਾਲ ਪੁਰਖ ਦੇ ਸਨਮੁਖ ਬਿਰਤੀ ਕਰ ਕੇ ਬੇਨਤੀ ਕਰਦੇ ਹਨ ਕਿ ਹੇ ਵਾਹਿਗੁਰੂ! ਇਹ ਕਲਿਜੁਗੀ ਪਦਾਰਥਾਂ ਨੂੰ ਦੇਖਿ = ਵੇਖ ਕੇ ਮਤੁ = ਮਤਾਂ ਤੇਰਾ ਧਿਆਨ ਭੂਲਾ = ਭੁੱਲ ਜਾਵੇ ਤੇ ਵੀਸਰੈ = ਭੁੱਲਿਆ ਹੋਇਆਂ ਨੂੰ ਤੇਰਾ ਨਾਉ = ਨਾਮ ਹੀ ਚੇਤੇ ਨਾ ਆਵੇ ॥੪॥੧॥

੧. ਸੋਹਣੇ ਮੰਦਰਾਂ (ਘਰਾਂ) 'ਚ ਫਸੇ ਰਹਿਣਾ, ੨. ਸੋਹਣੀ ਸੇਜਾ ਦੇਖਣੀ,
੩. ਰਿੱਧੀਆਂ ਸਿੱਧੀਆਂ ਪ੍ਰਾਪਤ ਹੋਣੀਆਂ, ੪. ਪਾਤਸ਼ਾਹੀਆਂ ਦੀ ਪ੍ਰਾਪਤੀ ਹੋਣੀ।

ਇਹ ਚਾਰੇ ਕਲਿਜੁਗ ਦੀਆਂ ਭੇਟਾ ਹਨ। ਇਨ੍ਹਾਂ ਨੂੰ ਸਤਿਗੁਰੂ ਜੀ ਨੇ ਅੰਗੀਕਾਰ ਨਹੀਂ ਕੀਤਾ। ਸਭ ਤੋਂ ਪਹਿਲਾਂ ਇਹ ਵੈਰਾਗਮਈ ਸ਼ਬਦ ਸਤਿਗੁਰਾਂ ਨੇ ਉਚਾਰਿਆ ਹੈ:

### ਦੂਸਰਾ ਅਰਥ (ਜਗਿਆਸੂ ਪ੍ਰਤੀ ਅੰਤਰੀਵ ਭਾਵ ਵਿਚ)

### ਮੋਤੀ ਤ ਮੰਦਰ ਊਸਰਹਿ; ਰਤਨੀ ਤ ਹੋਹਿ ਜੜਾਉ ॥

ਹੇ ਜਗਿਆਸੂ! ਯੋਗ ਮੱਤ ਅਨੁਸਾਰ ਦਸਮ ਦੁਆਰ ਰੂਪੀ ਮੰਦਰ ਪ੍ਰਾਣ ਚੜ੍ਹਾਉਣ ਰੂਪ ਤ = ਤਾਂ ਉਸਾਰ ਲਵੇਂ ਅਤੇ ਦਸਵੇਂ ਦੁਆਰ ਵਿਚ ਪਹੁੰਚ ਕੇ ਮਿੱਝ ਦੀਆਂ ਬਰੀਕ ਬਰੀਕ ਬੋਟੀਆਂ ਮੋਤੀ ਤ = ਅਤੇ ਰਤਨਾਂ ਦੀ ਨਿਆਈਂ ਜੜਾਉ = ਜੜੀਆਂ ਹੋਈਆਂ ਨਜ਼ਰ ਭੀ ਆਉਣ ਲੱਗ ਜਾਣ।

**ਕਸਤੂਰਿ ਕੁੰਗੂ ਅਗਰਿ ਚੰਦਨਿ; ਲੀਪਿ ਆਵੈ ਚਾਉ ॥**

ਅਤੇ ਕਸਤੂਰਿ = ਕਸਤੂਰੀ, ਕੁੰਗੂ = ਕੇਸਰ, ਅਗਰਿ = ਸੁਗੰਧੀ ਵਾਲੀ ਲੱਕੜ ਅਤੇ ਚੰਦਨ ਆਦਿ ਇਹਨਾਂ ਸੁਗੰਧਿਤ ਪਦਾਰਥਾਂ ਦੀ ਖ਼ੁਸ਼ਬੂ ਯੋਗ ਸ਼ਕਤੀ ਅਨੁਸਾਰ ਆਉਣ ਲੱਗ ਜਾਵੇ। ਇਸ ਵਿਚ ਲੀਪਿ = ਲੁਪਾਏਮਾਨ ਹੋ ਕੇ ਤੇਰੇ ਮਨ ਨੂੰ ਚਾਉ = ਉਤਸ਼ਾਹ ਹੋ ਆਵੇ।

**ਮਤੁ ਦੇਖਿ, ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੧॥**

ਹੇ ਜਗਿਆਸੂ ! ਮਤੁ = ਮਤਾਂ ਯੋਗ ਮੱਤ ਦੇ ਪ੍ਰਭਾਵ ਹੇਠ ਤੂੰ ਹਠ ਯੋਗ ਦੀ ਪ੍ਰਕਿਰਿਆ ਵਿਚ ਇਹ ਪਦਾਰਥ ਦੇਖਿ = ਵੇਖ ਕੇ ਪ੍ਰੇਮਾ-ਭਗਤੀ ਵੱਲੋਂ ਭੂਲਾ = ਭੁੱਲ ਜਾਵੇਂ ਅਤੇ ਵੀਸਰੈ = ਭੁੱਲੇ ਹੋਏ ਨੂੰ ਤੇਰਾ = ਤੈਨੂੰ ਹਿਰਦੇ ਵਿਚ ਪਰਮੇਸ਼ਰ ਦਾ ਨਾਉ = ਨਾਮ ਹੀ ਚੇਤੇ ਨਾ ਆਵੇ **ਵਾ:** ਤੈਨੂੰ ਸਰੂਪ ਦੀ ਸਖਿਆਤਤਾ ਕਰਾਉਣ ਵਾਲਾ ਜੋ ਪਰਮੇਸ਼ਰ ਦਾ ਨਾਮ ਹੈ, ਇਹ ਤੇਰੇ ਚੇਤੇ ਨਹੀਂ ਆਵੈ = ਆਵੇਗਾ ॥੧॥

**ਹਰਿ ਬਿਨੁ; ਜੀਉ ਜਲਿ ਬਲਿ ਜਾਉ ॥**

ਹੇ ਜਗਿਆਸੂ ! ਅਸੀਂ ਤਾਂ ਇਹ ਨਿਸਚੇ ਕੀਤਾ ਹੈ ਕਿ ਹਰਿ = ਹਰੀ ਵਾਹਿਗੁਰੂ ਤੋਂ ਬਿਨੁ = ਬਗ਼ੈਰ ਜਿਹੜਾ ਜੀਉ = ਜੀਵਣਾ ਹੈ। ਉਹ ਕਾਮ ਕ੍ਰੋਧ ਦੀ ਅੱਗ ਵਿਚ ਜਲਿ = ਜਲਣਾ ਅਤੇ ਤ੍ਰਿਸ਼ਨਾ ਦੀ ਅੱਗ ਵਿਚ ਬਲਿ = ਸੜ ਕੇ ਸੁਆਹ ਹੋ ਜਾਣਾ ਹੈ।

**ਮੈ ਆਪਣਾ ਗੁਰੁ ਪੂਛਿ ਦੇਖਿਆ; ਅਵਰੁ ਨਾਹੀ ਥਾਉ ॥੧॥ਰਹਾਉ॥**

ਸਤਿਗੁਰੂ ਜੀ ਜਗਿਆਸੂ ਨੂੰ ਉਪਦੇਸ਼ ਦਿੰਦੇ ਹੋਏ ਕਥਨ ਕਰਦੇ ਹਨ ਕਿ ਮੈ = ਅਸੀਂ ਆਪਣੇ ਗੁਰੁ = ਚੇਤਨ ਸਰੂਪ ਬ੍ਰਹਮ ਨੂੰ ਪੂਛਿ = ਪੁੱਛ ਕੇ ਦੇਖਿਆ = ਵੇਖਿਆ ਹੈ ਕਿ ਪ੍ਰੇਮਾ-ਭਗਤੀ ਤੋਂ ਬਿਨਾਂ, ਅਵਰੁ = ਹੋਰ ਕੋਈ ਥਾਉ = ਟਿਕਾਣਾ ਜੀਵ ਨੂੰ ਪਰਮੇਸ਼ਰ ਨਾਲ ਅਭੇਦ ਹੋਣ ਲਈ ਨਾਹੀ = ਨਹੀਂ ਮਿਲਦਾ ॥ਰਹਾਉ॥

**ਧਰਤੀ ਤ ਹੀਰੇ ਲਾਲ ਜੜਤੀ; ਪਲਘਿ ਲਾਲ ਜੜਾਉ ॥**

ਬੁੱਧੀ ਰੂਪੀ ਧਰਤੀ ਵਿਚ ਭਾਵੇਂ ਤ = ਤਾਂ ਹੀਰਿਆਂ ਦੀ ਨਿਆਈਂ ਅਮੋਲਕ ਅਨਹਦ ਸ਼ਬਦਾਂ ਦੀ ਜੜਤੀ ਭਾਵ ਅਨਹਦ ਸ਼ਬਦਾਂ ਦੀ ਆਵਾਜ਼ ਜੜਤੀ = ਜੁੜੀ ਹੋਈ ਇਕ ਰਸ ਸੁਣਾਈ ਦੇਣ ਲੱਗ ਜਾਵੇ ਅਤੇ ਦਸਮ ਦੁਆਰ ਰੂਪੀ ਪਲੰਘ ਉੱਤੇ ਇਸਥਿਤ ਹੋ ਕੇ ਲਾਲ ਦੀ ਨਿਆਈਂ ਦਸਮ ਦੁਆਰ ਵਿਚ ਪ੍ਰਕਾਸ਼ ਜੜਾਉ = ਜੁੜਿਆ ਦਿੱਸਣ ਲੱਗ ਜਾਵੇ। ਅਤੇ

**ਮੋਹਣੀ, ਮੁਖਿ ਮਣੀ ਸੋਹੈ; ਕਰੇ ਰੰਗਿ ਪਸਾਉ ॥**

ਯੋਗ ਸਿੱਧੀ ਦੇ ਬਲ ਨਾਲ ਇਸ ਲੋਕ ਵਿਚ ਬੈਠਿਆਂ ਸਵਰਗ ਲੋਕ ਦੀਆਂ ਅਪੱਛਰਾਂ, ਜਿੰਨ੍ਹਾਂ ਦੇ ਮੁਖ ਮਣੀਆਂ ਦੀ ਨਿਆਈਂ ਸੋਹੈ = ਸ਼ੋਭਨੀਕ ਹੋਣ ਅਤੇ ਜੋ ਦੂਰ ਦੇਸ਼ਾਂ ਵਿਚ ਰਾਗ ਨਾਚ ਦੇ ਰੰਗਿ = ਕੌਤਕਾਂ ਦੇ ਪਸਾਉ = ਪਸਾਰਾ ਕਰਦੀਆਂ ਹੋਣ, ਉਹ ਇਥੇ ਬੈਠਿਆਂ ਹੀ ਦਿੱਸਣ ਲੱਗ ਜਾਣ। ਭਗਤੀ ਤੋਂ ਬਿਨਾਂ ਇਹ ਜੋਗ ਸਿੱਧੀ ਦਾ ਬਲ ਗ਼ਲਤ ਪਾਸੇ ਲੈ ਜਾਣ ਵਾਲਾ ਹੈ।

**ਮਤੁ ਦੇਖਿ, ਭੂਲਾ ਵੀਸਰੈ; ਤੇਰਾ, ਚਿਤਿ ਨ ਆਵੈ ਨਾਉ ॥੨॥**

ਇਹੋ ਜਿਹੇ ਸਿੱਧੀ ਦੇ ਬਲ ਨਾਲ ਕਾਮ ਉਤੇਜਕ ਸਮੱਗਰੀ ਨੂੰ ਦੇਖਣਾ ਜਨਮ ਵਿਅਰਥ ਗਵਾਉਣਾ ਹੈ। ਇਸ ਲਈ ਹੇ ਜਗਿਆਸੂ ! ਮਤੁ = ਮਤਾਂ ਯੋਗ ਮੱਤ ਦੇ ਪ੍ਰਭਾਵ ਹੇਠ ਤੂੰ ਹਠ ਯੋਗ ਦੀ ਪ੍ਰਕਿਰਿਆ ਵਿਚ ਇਹ ਪਦਾਰਥ ਦੇਖਿ = ਵੇਖ ਕੇ ਪ੍ਰੇਮਾ-ਭਗਤੀ ਵੱਲੋਂ ਭੂਲਾ = ਭੁੱਲ ਜਾਵੇਂ ਅਤੇ ਵੀਸਰੈ = ਭੁੱਲੇ ਹੋਏ ਨੂੰ ਤੇਰਾ = ਤੈਨੂੰ ਹਿਰਦੇ ਵਿਚ ਪਰਮੇਸ਼ਰ ਦਾ ਨਾਉ = ਨਾਮ ਹੀ ਚੇਤੇ ਨਾ ਆਵੇ ॥੨॥

**ਸਿਧੁ ਹੋਵਾ ਸਿਧਿ ਲਾਈ; ਰਿਧਿ ਆਖਾ ਆਉ ॥**

ਹੇ ਜਗਿਆਸੂ ! ਯੋਗ ਸਾਧਨਾ ਕਰਕੇ ਸਿੱਧੀਆਂ ਪ੍ਰਾਪਤ ਕਰਕੇ ਭਾਵੇਂ ਸਿੱਧ ਪੁਰਖ ਹੋ ਜਾਵੇਂ ਅਤੇ ਸਿੱਧੀਆਂ ਤੇਰੇ ਨਾਲ ਲਾਈ = ਲੱਗੀਆਂ ਹੋਣ, ਇਹਨਾਂ ਨਾਲ ਰਿਧਿ = ਅੰਨ ਦੀ ਅਤੋਟਤਾ ਨੂੰ ਵੀ ਆਖਾ = ਕਹਿ ਕੇ ਆਉ = ਅਵਾਹਨ ਕਰ ਲਵੇਂ, ਭਾਵ ਪ੍ਰਾਪਤ ਕਰ ਲਵੇਂ।

**ਗੁਪਤੁ ਪਰਗਟੁ ਹੋਇ ਬੈਸਾ; ਲੋਕੁ ਰਾਖੈ ਭਾਉ ॥**

ਅਸਥੂਲ ਸਰੀਰ ਨੂੰ ਗੁਪਤੁ = ਅਲੋਪ ਕਰਨੇ ਦੀ ਸ਼ਕਤੀ ਅਤੇ ਅਲੋਪ ਹੋਏ ਸੂਖਮ ਸਰੀਰ ਨੂੰ ਪ੍ਰਗਟ ਕਰਨ ਦੀ ਸ਼ਕਤੀ, ਲੋਕਾਂ ਵਿਚ ਪ੍ਰਭਾਵ ਪਾਉਣ ਵਾਸਤੇ ਪ੍ਰਗਟ ਹੋਇ = ਹੋ ਕਰਕੇ ਬੈਸਾ = ਬੈਠ ਜਾਵੇਂ, ਜਿਸ ਤੋਂ ਲੋਕ ਭਾਉ = ਪ੍ਰੇਮ ਰਾਖੈ = ਰੱਖਣ, ਭਾਵ ਪ੍ਰਭਾਵਿਤ ਹੋ ਕੇ ਪੂਜਾ ਕਰਨ ਲੱਗ ਜਾਣ।

**ਮਤੁ ਦੇਖਿ ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੩॥**

ਹੇ ਜਗਿਆਸੂ ! ਮਤੁ = ਮਤਾਂ ਯੋਗ ਮੱਤ ਦੇ ਪ੍ਰਭਾਵ ਹੇਠ ਤੂੰ ਹਠ ਯੋਗ ਦੀ ਪ੍ਰਕਿਰਿਆ ਵਿਚ ਇਹ ਪਦਾਰਥ ਦੇਖਿ = ਵੇਖ ਕੇ ਪ੍ਰੇਮਾ-ਭਗਤੀ ਵੱਲੋਂ ਭੂਲਾ = ਭੁਲ ਜਾਵੇਂ ਅਤੇ ਵੀਸਰੈ = ਭੁੱਲੇ ਹੋਏ ਨੂੰ ਤੇਰਾ = ਤੈਨੂੰ ਹਿਰਦੇ ਵਿਚ ਪਰਮੇਸ਼ਰ ਦਾ ਨਾਉ = ਨਾਮ ਹੀ ਚੇਤੇ ਨਾ ਆਵੇ ॥੩॥

**ਸੁਲਤਾਨੁ ਹੋਵਾ ਮੇਲਿ ਲਸਕਰ; ਤਖਤਿ ਰਾਖਾ ਪਾਉ ॥**

ਜੇਕਰ ਸਿੱਧੀ ਦੇ ਬਲ ਨਾਲ ਚਕ੍ਰਵਰਤੀ ਬਾਦਸ਼ਾਹ ਵੀ ਬਣ ਜਾਵੇਂ ਅਤੇ ਤੇਰੇ ਕੋਲ ਬਹੁਤ ਸਾਰੀਆਂ (ਚਾਰ ਕਿਸਮ ਦੀਆਂ) ਲਸਕਰ = ਫ਼ੌਜਾਂ ਮੇਲਿ = ਮਿਲਾ ਕੇ ਪ੍ਰਾਪਤ ਹੋਣ ਤੇ ਤਖਤਿ = ਸਿੰਘਾਸਨ ਉਪਰ ਹੰਕਾਰ ਵਿਚ ਆ ਕੇ ਪਾਉ = ਪੈਰ ਰਾਖਾ = ਰੱਖੇ ਕਿ ਮੇਰੇ ਵਰਗਾ ਕੋਈ ਬਾਦਸ਼ਾਹ ਨਹੀਂ।

**ਹੁਕਮੁ ਹਾਸਲੁ ਕਰੀ ਬੈਠਾ; ਨਾਨਕਾ ਸਭ ਵਾਉ ॥**

ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਇਉਂ ਫ਼ੌਜਾਂ ਅਤੇ ਪਰਜਾ 'ਤੇ ਹੁਕਮ ਹਾਸਲੁ = ਪ੍ਰਾਪਤ ਕਰਨ ਵਾਲਾ ਹੋ ਕੇ ਤਖ਼ਤ ਤੇ ਬੈਠ ਕੇ ਹੁਕਮ ਕਰੇਂ। ਇਹ ਸਭ = ਸਾਰਾ ਕੁਝ ਤਾਂ ਵਾਉ = ਹਵਾ ਦੇ ਬੁੱਲੇ ਦੀ ਤਰ੍ਹਾਂ ਲੰਘ ਜਾਣ ਵਾਲਾ ਹੈ। ਇਹਨਾਂ ਵਿਚ ਕਿਤੇ ਵੀ ਪ੍ਰੇਮਾ-ਭਗਤੀ ਵਾਲਾ ਸੁਖ ਨਹੀਂ ਹੈ। ਇਸ ਕਰਕੇ ਹੇ ਜਗਿਆਸੂ ! ਹਠ ਯੋਗ ਨੂੰ ਛੱਡ ਕੇ ਭਗਤ ਯੋਗ ਅਨੁਸਾਰ ਆਪਣੀ ਜ਼ਿੰਦਗੀ ਸਫਲੀ ਕਰ।

**ਮਤੁ ਦੇਖਿ, ਭੂਲਾ ਵੀਸਰੈ; ਤੇਰਾ ਚਿਤਿ ਨ ਆਵੈ ਨਾਉ ॥੪॥੧॥**

ਹੇ ਜਗਿਆਸੂ ! ਮਤੁ = ਮਤਾਂ ਯੋਗ ਮੱਤ ਦੇ ਪ੍ਰਭਾਵ ਹੇਠ ਤੂੰ ਹਠ ਯੋਗ ਦੀ ਪ੍ਰਕਿਰਿਆ ਵਿਚ ਇਹ ਪਦਾਰਥ ਦੇਖਿ = ਵੇਖ ਕੇ ਪ੍ਰੇਮਾ-ਭਗਤੀ ਵੱਲੋਂ ਭੂਲਾ = ਭੁੱਲ ਜਾਵੇਂ ਅਤੇ ਵੀਸਰੈ = ਭੁੱਲੇ ਹੋਏ ਨੂੰ ਤੇਰਾ = ਤੈਨੂੰ ਹਿਰਦੇ ਵਿਚ ਪਰਮੇਸ਼ਰ ਦਾ ਨਾਉ = ਨਾਮ ਚੇਤੇ ਹੀ ਨਾ ਆਵੇ ॥੪॥੧॥

## ਸਿਰੀਰਾਗੁ, ਮਹਲਾ ੧ ॥

**ਉਥਾਨਕਾ :** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਸੱਚਖੰਡ ਗਏ, ਉਸ ਵੇਲੇ ਸ੍ਰੀ ਅਕਾਲ ਪੁਰਖ ਵਾਹਿਗੁਰੂ ਨੇ ਆਪ ਜੀ ਨੂੰ ਪੁੱਛਿਆ ਕਿ ਆਪ ਜੋ ਮੇਰਾ ਨਾਮ ਦੁਨੀਆਂ ਨੂੰ ਜਪਾਉਂਦੇ ਹੋ, ਉਸ ਨਾਮ ਦੀ ਕਿੰਨੀ ਕੁ ਮਹਿਮਾ ਜਾਣੀ ਹੈ ? ਸੱਚੇ ਪਾਤਸ਼ਾਹ ਨੇ ਕਿਹਾ ਕਿ ਹੇ ਵਾਹਿਗੁਰੂ ! ਤੁਹਾਡੇ ਨਾਮ ਦੀ ਕਿੰਨੀ ਮਹਿਮਾ ਦੱਸੀਏ। ਆਪ ਜੀ ਦਾ ਨਾਮ ਸਭ ਤੋਂ ਸ਼ਿਰੋਮਣੀ ਹੈ ਜਿਸ ਦੇ ਬਰਾਬਰ ਕੋਈ ਵੀ ਸਾਧਨ ਨਹੀਂ ਹੋ ਸਕਦਾ। ਉਸ ਸਮੇਂ ਵਾਹਿਗੁਰੂ ਦੇ ਸਨਮੁਖ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ਕੋਟਿ ਕੋਟੀ ਮੇਰੀ ਆਰਜਾ; ਪਵਣੁ ਪੀਅਣੁ ਅਪਿਆਉ ॥

ਹੇ ਪਰਮੇਸ਼ਰ ! ਕੋਟਿ = ਕਰੋੜਾਂ ਜੁਗਾਂ ਜਾਂ ਕੋਟੀ = ਕਰੋੜਾਂ ਸਾਲਾਂ ਦੀ ਮੇਰੀ ਆਰਜਾ = ਉਮਰ ਹੋ ਜਾਵੇ **ਵਾ:** ਕੋਟਾਂ ਦੇ ਕੋਟ ਗੁਣਾਂ ਕਰਕੇ ਜੋ ਬਣੇ, ਮੇਰੀ ਉਮਰ ਇੰਨੀ ਹੋ ਜਾਵੇ ਭਾਵ ਅਣਗਿਣਤ ਹੋ ਜਾਵੇ ਅਤੇ ਪਵਣੁ = ਹਵਾ ਦਾ ਹੀ ਅਪਿਆਉ = ਭੋਜਨ ਖਾਣਾ ਪੀਅਣੁ = ਪੀਣਾ ਹੋ ਜਾਵੇ ਭਾਵ ਪੌਣ ਅਹਾਰੀ ਹੋ ਜਾਈਏ।

## ਚੰਦੁ ਸੂਰਜੁ ਦੁਇ, ਗੁਫੈ ਨ ਦੇਖਾ; ਸੁਪਨੈ ਸਉਣ ਨ ਥਾਉ ॥

ਫਿਰ ਐਸੀ ਤੰਗ ਗੁਫ਼ਾ 'ਚ ਬੈਠ ਜਾਈਏ ਜਿਥੇ ਕਦੇ ਚੰਦੁ = ਚੰਦਰਮਾ ਤੇ ਸੂਰਜ ਦੁਇ = ਦੋਹਾਂ ਨੂੰ ਵੇਖ ਨਾ ਸਕਾਂ। ਇਤਨੇ ਵੱਡੇ ਜਾਗਣ ਵਾਲੇ ਹੋ ਜਾਈਏ ਕਿ ਸੁਪਨੇ ਵਿਚ ਸੌਣ ਨੂੰ ਥਾਉ = ਥਾਂ ਨਾ ਮਿਲੇ ਭਾਵ ਐਡਾ ਵੱਡਾ ਵੈਰਾਗ ਮਨ 'ਚ ਹੋਵੇ।

## ਭੀ ਤੇਰੀ ਕੀਮਤਿ ਨਾ ਪਵੈ; ਹਉ ਕੇਵਡੁ ਆਖਾ ਨਾਉ ॥੧॥

ਪਰ ਹੇ ਪਰਮੇਸ਼ਰ ! ਤਪੱਸਿਆ ਰੂਪੀ ਸਾਧਨਾ ਨੂੰ ਕਰਕੇ ਵੀ ਕਿਸੇ ਤੋਂ ਤੇਰੀ = ਤੁਹਾਡੀ ਕੀਮਤ ਨਾ = ਨਹੀਂ ਪਵੈ = ਪਾਈ ਜਾ ਸਕਦੀ ਅਤੇ ਜਿਸ ਨਾਮ ਕਰਕੇ ਤੁਸੀਂ ਪ੍ਰਾਪਤ ਹੁੰਦੇ ਹੋ, ਉਸ ਨਾਉ = ਨਾਮ ਨੂੰ ਹਉ = ਮੈਂ ਕੇਵਡੁ = ਕਿੱਡਾ ਕੁ ਵੱਡਾ ਕਰਕੇ ਆਖਾ = ਆਖਣਾ ਕਰਾਂ ॥੧॥

## ਸਾਚਾ ਨਿਰੰਕਾਰੁ; ਨਿਜ ਥਾਇ ॥

ਹੇ ਪ੍ਰਭੂ ! ਤ੍ਰੈਕਾਲ ਅਬਾਧ ਤੇ ਨਿਰਾਕਾਰ ਸਰੂਪ ਆਪ ਨਿਜ ਥਾਇ = ਨਿਜ ਸਰੂਪ ਦੀ ਥਾਂ ਪਰ ਬਿਰਾਜਮਾਨ ਹੋ, ਕਿਸੇ ਦੇ ਆਸਰੇ ਨਹੀਂ ਹੋ।

## ਸੁਣਿ ਸੁਣਿ, ਆਖਣੁ ਆਖਣਾ; ਜੇ ਭਾਵੈ ਕਰੇ ਤਮਾਇ ॥੧॥ਰਹਾਉ॥

ਸਤ ਸ਼ਾਸਤਰਾਂ ਦੁਆਰਾ ਸੁਣਿ = ਸ੍ਰਵਣ ਕਰਕੇ ਸ਼ਰਧਾ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣਿ = ਸ੍ਰਵਣ ਕਰਕੇ ਆਖਣੁ = ਮੁੱਖ ਦੁਆਰਾ **ਵਾ:** ਪ੍ਰੀਤ ਰੂਪੀ ਰਸਨਾ ਦੁਆਰਾ ਕਿਤਨਾ ਕੁ ਵੱਡਾ ਆਖਣਾ = ਕਹਿਣਾ ਕਰੀਏ **ਵਾ:** ਹੇ ਪ੍ਰਭੂ ! ਜੇ ਸਾਡਾ ਸੁਣਨਾ ਤੇ ਆਖਣਾ ਭਾਵ ਜਪਣਾ ਤੁਹਾਨੂੰ ਭਾਵੈ = ਭਾਅ ਜਾਵੇ, ਤਦ ਹੀ ਤੁਸੀਂ ਸਾਡੇ ਜੀਵਾਂ ਤਾਈਂ ਬ੍ਰਹਮ ਗਿਆਨ ਦੀ ਤਮਾਇ = ਬਖ਼ਸ਼ਿਸ਼ ਕਰੇ = ਕਰਦੇ ਹੋ **ਵਾ:** ਜੇ = ਜੇਕਰ ਤੁਹਾਨੂੰ ਭਾਵੈ = ਭਾਅ ਜਾਵੇ ਤਾਂ ਤੁਸੀਂ ਜਗਿਆਸੂ ਨੂੰ ਤਾਰਨ ਦੀ ਤਮਾਇ = ਇੱਛਾ ਕਰੇ = ਕਰਦੇ ਹੋ **ਵਾ:** ਜਗਿਆਸੂ ਦੇ ਅੰਦਰ ਮੋਖ ਇੱਛਾ ਦੀ ਤਮਾਇ = ਖ਼ਾਹਿਸ਼ ਪੈਦਾ ਕਰਦੇ ਹੋ **ਵਾ:** (ਤ + ਮਾਇ) ਤ = ਤਦ ਹੀ ਮਾਇ = ਕ੍ਰਿਪਾ ਦੁਆਰਾ ਅਸੀਂ ਜੀਵ ਕਲਿਆਣ ਦੀ ਪ੍ਰਾਪਤੀ ਕਰ ਸਕਦੇ ਹਾਂ। ਤਦ ਹੀ ਤੁਸੀਂ ਸਾਡੇ ਜੀਵਾਂ ਤਾਈਂ ਬ੍ਰਹਮ ਗਿਆਨ ਦੀ ਤਮਾਇ = ਬਖ਼ਸ਼ਿਸ਼ ਕਰੇ = ਕਰਦੇ ਹੋ ॥੧॥ਰਹਾਉ॥

## ਕੁਸਾ ਕਟੀਆ ਵਾਰ ਵਾਰ; ਪੀਸਣਿ ਪੀਸਾ ਪਾਇ ॥

(**ਕੁਸਾ** ਥੋੜਾ ਕੱਸ ਕੇ ਬੋਲੋ, **ਕੁੱਸਾ** ਨਹੀਂ ਬੋਲਣਾ)

ਜੇਕਰ ਸਰੀਰ ਨੂੰ ਵਾਰ ਵਾਰ = ਮੁੜ ਮੁੜ ਕੇ ਕੁਸਾ = ਕੁੱਠਾ ਭਾਵ ਕੁਹਾ ਕੇ ਕਟੀਆ = ਕੱਟਿਆ ਜਾਵਾਂ, ਤੇ ਪੀਸਣਿ = ਚੱਕੀ ਵਿਚ ਪਾ ਕੇ ਪੀਸਾ = ਪੀਸਿਆ ਜਾਵਾਂ ਫਿਰ ਉਸ ਪੀਸੇ ਹੋਏ ਨੂੰ

## ਅਗੀ ਸੇਤੀ ਜਾਲੀਆ; ਭਸਮ ਸੇਤੀ ਰਲਿ ਜਾਉ ॥

(**ਅੱਗੀ** ਅੱਧਕ ਸਹਿਤ ਬੋਲੋ)

ਅਗੀ = ਅੱਗ ਦੇ ਸੇਤੀ = ਨਾਲ ਜਾਲੀਆ = ਸਾੜ ਦੇਵਾਂ ਅਤੇ ਭਸਮ = ਸੁਆਹ ਸੇਤੀ = ਨਾਲ ਰਲਿ = ਮਿਲ ਜਾਉ = ਜਾਵਾਂ।

***ਅੰਤਰੀਵ ਅਰਥ :*** ਕੁਸਾ ਕਟੀਆ ਵਾਰ ਵਾਰ; ਪੀਸਣਿ ਪੀਸਾ ਪਾਇ॥ ਕਾਂਸ਼ੀ ਵਿਚ ਜਾ ਕੇ ਕੁਸਾ = ਦੱਭ ਦੀ ਨਿਆਈਂ ਕਲਵੱਤਰ ਆਰੇ ਨਾਲ ਸਰੀਰ ਨੂੰ ਵਾਰ ਵਾਰ = ਮੁੜ ਮੁੜ ਕੇ ਭਾਵ ਰੰਚਕ ਰੰਚਕ ਕਟਵਾ ਲਈਏ ਜੈਸਾ ਕਿ :

**ਨਿਮਖ ਨਿਮਖ ਕਰਿ ਸਰੀਰੁ ਕਟਾਵੈ॥** *(ਅੰਗ ੨੬੫)*

ਅਤੇ ਸਾਧਨਾ ਰੂਪੀ ਚੱਕੀ ਵਿਚ ਪਾਇ = ਪਾ ਕੇ **ਅਥਵਾ** ਹਿਮਾਲੇ ਪਰਬਤ ਦੀ ਬਰਫ਼ ਰੂਪੀ ਚੱਕੀ ਵਿਚ ਆਪਣੇ ਆਪ ਨੂੰ ਪਾਇ = ਪਾ ਕੇ ਪਾਂਡਵਾਂ ਦੀ ਨਿਆਈਂ ਪੀਸਾ = ਪਿਸਵਾ ਲਈਏ ਭਾਵ ਗਾਲ ਲਈਏ ਭਾਵ ਸਰੀਰ ਦੀ ਹੋਂਦ ਹੀ ਖ਼ਤਮ ਹੋ ਜਾਵੇ।

ਅਗੀ ਸੇਤੀ ਜਾਲੀਆ; ਭਸਮ ਸੇਤੀ ਰਲਿ ਜਾਉ॥ ਅਗੀ = ਅੱਗ ਭਾਵ ਧੂਣੀਆਂ ਤਪਾਉਣ ਰੂਪ ਸੇਤੀ = ਨਾਲ ਆਪਣੇ ਸਰੀਰ ਨੂੰ ਸੇਕ ਨਾਲ ਜਾਲੀਆ = ਸਾੜ ਲਈਏ, ਅਤੇ ਆਪਣੇ ਸਰੀਰ 'ਤੇ ਭਸਮ = ਰਾਖ ਮਲ ਕੇ ਸਰੀਰ ਨੂੰ ਰਾਖ ਰੂਪ ਹੀ ਬਣਾ ਲਈਏ ਭਾਵ ਸੁਆਹ ਹੀ ਦਿਸੇ ਇਤਨਾ ਭਸਮ ਦੇ ਨਾਲ ਰਲ ਜਾਈਏ, ਇਸ ਪ੍ਰਕਾਰ ਦਾ ਜੋਗੀ ਬਣ ਕੇ ਵੀ...

## ਭੀ ਤੇਰੀ ਕੀਮਤਿ ਨਾ ਪਵੈ; ਹਉ ਕੇਵਡੁ ਆਖਾ ਨਾਉ॥੨॥

ਹੇ ਵਾਹਿਗੁਰੂ! ਏਡੇ ਵੱਡੇ ਸਾਧਨ ਕਰ ਕੇ ਵੀ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਭਾਵ ਤੇਰਾ ਕੋਈ ਮੁੱਲ ਨਹੀਂ ਪਾ ਸਕਦਾ। ਜੈਸਾ ਕਿ :

**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥** *(ਅੰਗ ੮੫੮)*

ਹੇ ਮਹਾਰਾਜ! ਹਉ = ਅਸੀਂ ਆਪ ਦੇ ਨਾਉ = ਨਾਮ ਨੂੰ ਕੇਵਡੁ = ਕਿੱਡਾ ਕੁ ਵੱਡਾ ਆਖੀਏ ਭਾਵ ਕਿਹਾ ਨਹੀਂ ਜਾ ਸਕਦਾ ਭਾਵ ਉਪਰੋਕਤ ਸਾਰੇ ਸਾਧਨ ਕਰ ਕੇ ਵੀ ਹੇ ਪ੍ਰਭੂ! ਤੇਰੇ ਨਾਮ ਦੀ ਬੇਅੰਤ ਮਹਿਮਾ ਕਥਨ ਨਹੀਂ ਕੀਤੀ ਜਾ ਸਕਦੀ॥੨॥

## ਪੰਖੀ ਹੋਇ ਕੈ ਜੇ ਭਵਾ; ਸੈ ਅਸਮਾਨੀ ਜਾਉ॥

ਜੇਕਰ ਸਿੱਧੀ ਦੇ ਬਲ ਨਾਲ ਪੰਖੀ = ਪੰਛੀ ਹੋਇ = ਹੋ ਜਾਈਏ। ਬਿਧ ਨਿਖੇਧ ਰੂਪੀ ਖੰਭਾਂ ਨੂੰ ਲਾ ਕੈ = ਕਰਕੇ ਸਵਰਗ ਚਲੇ ਜਾਈਏ ਜਾਂ ਬ੍ਰਹਮ ਲੋਕ ਵਿਚ ਚਲੇ ਜਾਈਏ **ਵਾ:** ਉਪਾਸਨਾ ਰੂਪੀ ਖੰਭ ਲਗਾ ਕੇ ਭਵਾ = ਭੌਂਦੇ ਫਿਰੀਏ। ਹਿਰਨ ਗਰਭ ਦੀ ਉਪਾਸਨਾ ਕਰ ਕੇ, ਜਿਸ ਬ੍ਰਹਿਮੰਡ 'ਚ ਜਾਣਾ ਚਾਹੀਏ, ਉਥੇ ਜਾ ਰਹੀਏ। ਸੰਕਲਪ ਸਿੱਧੀ ਦੇ ਨਾਲ ਇਉਂ ਪੰਖੀ ਬਣ ਕੇ ਜੇ ਭੌਂਦੇ ਫਿਰੀਏ; ਜੈਸਾ ਕਿ :

ਇਕ ਤਾਂ ਕੀ, ਸੈ = ਸੈਂਕੜੇ ਅਸਮਾਨੀ = ਆਕਾਸ਼ਾਂ 'ਤੇ ਜਾ ਰਹੀਏ। ਸਿੱਧੀਆਂ ਦੁਆਰਾ ਐਡੀ ਵੱਡੀ ਤਾਕਤ ਵਾਲੇ ਹੋ ਜਾਈਏ।

## ਨਦਰੀ ਕਿਸੈ ਨ ਆਵਊ; ਨਾ ਕਿਛੁ ਪੀਆ ਨ ਖਾਉ॥

ਫੇਰ ਇੰਨੇ ਅਲੋਪ ਜਾਂ ਗੁਪਤ ਹੋ ਜਾਈਏ ਕਿ ਕਿਸੇ ਦੀ ਵੀ ਨਦਰੀ = ਦ੍ਰਿਸਟੀ ਵਿਚ ਨਾ ਆਵਊ = ਆਈਏ। ਐਡੇ ਵੱਡੇ ਨਿਰਾਹਾਰੀ ਜਾਂ ਅਤੀਤ ਹੋ ਜਾਈਏ ਕਿ ਨਾ ਹੀ ਕਿਛੁ = ਕੁਝ ਖਾਉ = ਖਾਈਏ ਤੇ ਨਾ ਹੀ ਕੁਝ ਪੀਆ = ਪੀਣਾ ਕਰੀਏ ਭਾਵ ਹਵਾ ਦਾ ਹੀ ਭੱਖਣ ਕਰੀਏ।

## ਭੀ ਤੇਰੀ ਕੀਮਤਿ ਨਾ ਪਵੈ; ਹਉ ਕੇਵਡੁ ਆਖਾ ਨਾਉ॥੩॥

ਫੇਰ ਭੀ = ਵੀ ਤੇਰੀ = ਤੁਹਾਡੀ ਕੀਮਤ ਨਾ = ਨਹੀਂ ਪਵੈ = ਪਾਈ ਜਾ ਸਕਦੀ, ਭਾਵ ਤੁਹਾਡੀ ਪ੍ਰਾਪਤੀ

ਰੂਪੀ ਕੀਮਤ ਨੂੰ ਕੋਈ ਨਹੀਂ ਪਾ ਸਕਦਾ। ਹੇ ਪ੍ਰਭੂ! ਮੈਂ ਆਪ ਦਾ ਨਾਮ ਕਿੱਡਾ ਕੁ ਵੱਡਾ ਆਖਾ = ਕਥਨ ਕਰਾਂ, ਭਾਵ ਕਥਨ ਨਹੀਂ ਕੀਤਾ ਜਾ ਸਕਦਾ॥੩॥

**[ਅੰਗ ੧੫]**

## ਨਾਨਕ ਕਾਗਦ ਲਖ ਮਣਾ; ਪੜਿ ਪੜਿ ਕੀਚੈ ਭਾਉ ॥

(**ਲੱਖ** ਅੱਧਕ ਸਹਿਤ ਤੇ **ਪੜਿ ਪੜਿ** ਭਾਰਾ ਬੋਲੋ)

ਪਹਿਲਾਂ ਸਾਧਨ ਦੱਸ ਕੇ ਹੁਣ ਵਿੱਦਿਆ ਪ੍ਰਤੀ ਕਥਨ ਕਰਦੇ ਹਨ। ਜੇਕਰ ਵਿਦਵਾਨ ਬਣ ਕੇ ਲੱਖਾਂ ਮਣ ਕਾਗ਼ਜ਼ ਇਕੱਠੇ ਕਰ ਲਈਏ। ਫੇਰ ਵੇਦਾਂ, ਸ਼ਾਸਤ੍ਰਾਂ, ਸਿੰਮ੍ਰਿਤੀਆਂ, ਪੁਰਾਣਾਂ, ਕਤੇਬਾਂ ਆਦਿ ਗ੍ਰੰਥਾਂ ਨੂੰ ਪੜ੍ਹ ਪੜ੍ਹ ਕੇ ਭਾਉ = ਭਾਵ ਤੱਤ ਕੱਢਦੇ ਰਹੀਏ ਕਿ ਇਸ ਦਾ ਇਹ ਸਿਧਾਂਤ ਹੈ ਤੇ ਇਸ ਦਾ ਇਹ ਤਾਤਪਰਯ ਹੈ।

## ਮਸੂ ਤੋਟਿ ਨ ਆਵਈ; ਲੇਖਣਿ ਪਉਣੁ ਚਲਾਉ ॥

(**ਮੱਸੂ** ਦਾ ਉਚਾਰਣ ਅੱਧਕ ਸਹਿਤ ਕਰਨਾ ਹੈ)

ਫਿਰ ਲਿਖਣ ਲੱਗਿਆਂ ਮਸੂ = ਸਿਆਹੀ ਦਾ ਵੀ ਤੋਟਿ = ਘਾਟਾ ਨਾ ਆਵਈ = ਆਵੇ, ਤੇ ਪਉਣੁ = ਹਵਾ ਨੂੰ ਲੇਖਣਿ = ਕਲਮ ਬਣਾ ਕੇ ਚਲਾਉ = ਚਲਾਉਣਾ ਕਰੀਏ।

## ਭੀ ਤੇਰੀ ਕੀਮਤਿ ਨਾ ਪਵੈ; ਹਉ ਕੇਵਡੁ ਆਖਾ ਨਾਉ ॥੪॥੨॥

ਫੇਰ ਭੀ = ਵੀ ਤੇਰੀ = ਤੁਹਾਡੇ ਨਾਮ ਦੀ ਕੀਮਤ ਨਾ = ਨਹੀਂ ਪਵੈ = ਪੈ ਸਕਦੀ ਇਸ ਲਈ ਹੇ ਪ੍ਰਭੂ! ਹਉ = ਮੈਂ ਆਪ ਜੀ ਦੇ ਨਾਉ = ਨਾਮ ਨੂੰ ਕਿੰਨਾ ਕੁ ਵੱਡਾ ਆਖਾ = ਕਹਿਣਾ ਕਰਾਂ। ਜੈਸਾ ਕਿ:

**ਜਬ ਹੀ ਸਰਨਿ ਗਹੀ ਕਿਰਪਾ ਨਿਧਿ ਗਜ ਗਰਾਹ ਤੇ ਛੂਟਾ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ॥** *(ਸੋਰਠਿ ਮਹਲਾ ੯, ਅੰਗ ੬੩੨)*

ਨਾਮ ਦੀ ਮਹਿਮਾ ਇੰਨੀ ਵੱਡੀ ਹੈ ਕਿ ਉਸ ਦੇ ਤੁੱਲ ਦੁਨੀਆਂ ਦੀ ਕੋਈ ਵੀ ਚੀਜ਼ ਨਹੀਂ॥੪॥੨॥[੧]

## ਸਿਰੀਰਾਗੁ ਮਹਲਾ ੧ ॥

**ਉਥਾਨਕਾ:** ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੋਪਾਲ ਪਾਂਧੇ ਕੋਲ ਪੜ੍ਹਨ ਭੇਜਿਆ ਗਿਆ ਤਾਂ ਆਪ ਜੀ ਨੇ ਪੜ੍ਹਨ ਦੀ ਥਾਂ ਸਗੋਂ ਪਾਂਧੇ ਨੂੰ ਹੀ ਉਪਦੇਸ਼ ਦੇ ਕੇ ਨਿਹਾਲ ਕੀਤਾ। ਪਾਂਧੇ ਨੇ ਪਿਤਾ ਕਲਿਆਣ ਚੰਦ ਜੀ ਨੂੰ ਕਿਹਾ ਕਿ ਤੁਸੀਂ ਆਪਣੇ ਪੁੱਤਰ ਨੂੰ ਪੜ੍ਹਾਉਣ ਦੇ ਪਿੱਛੇ ਨਾ ਪਵੋ। ਇਹ ਤਾਂ ਬਿਨਾਂ ਪੜ੍ਹਿਆਂ ਹੀ ਸਭ ਨੂੰ ਪੜ੍ਹਾਉਣ ਆਏ ਹਨ। ਸਾਰੀਆਂ ਵਿੱਦਿਆਵਾਂ ਦੇ ਮਾਲਕ ਹਨ। ਇਸ ਪ੍ਰਸੰਗ ਨੂੰ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

**ਦੋਹਰਾ - ਸੁਤ ਕੋ ਸੁਤ ਨਹਿੰ ਜਾਨਿਯੋ, ਹੈ ਕਿਹਕੋ ਅਵਤਾਰ।**
**ਬਿਨਾ ਪਢੇ ਹੀ ਪਢਿ ਰਹਯੋ, ਸਭਿਨਿ ਪਢਾਵਨਹਾਰ॥੨੦॥**
**ਚੌਪਈ - ਇਸ ਪਢਨੇ ਕੇ ਪਰਹੁ ਨ ਖਯਾਲੇ। ਸਭਿ ਕਰਤਾ ਜੋ ਬਿਦਯਾ ਜਾਲੇ॥...**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ ਅਧਿ: ੭)*

---

੧. ***ਨੋਟ:*** ਪਰਮੇਸ਼ਰ ਦੇ ਨਾਮ ਦੀ ਮਹਾਨਤਾ ਬਾਬਤ ਇਥੇ ਰਾਜੇ ਜਨਕ ਦੀ ਸਾਖੀ ਇਸੇ ਸਟੀਕ ਦੀ ਪਹਿਲੀ ਪੋਥੀ ਵਿਚ ਸੋਲ੍ਹਵੀਂ ਪਉੜੀ 'ਤੇ ਪੜ੍ਹੋ ਜੀ।

ਫਿਰ ਬਾਬਾ ਕਲਿਆਣ ਚੰਦ ਜੀ ਨੇ ਸਤਿਗਰਾਂ ਨੂੰ ਕੁਝ ਲੇਖੇ ਦਾ ਹਿਸਾਬ ਕਿਤਾਬ ਸਿੱਖਣ ਵਾਸਤੇ ਕਿਹਾ। ਲੇਖੇ ਦੀ ਗੱਲ ਸੁਣ ਕੇ ਸਤਿਗੁਰੂ ਜੀ ਨੇ ਆਪਣੇ ਪਿਤਾ ਜੀ ਪ੍ਰਥਾਇ ਇਹ ਸ਼ਬਦ ਉਚਾਰਨ ਕੀਤਾ:

## ਲੇਖੈ, ਬੋਲਣੁ ਬੋਲਣਾ; ਲੇਖੈ ਖਾਣਾ ਖਾਉ ॥

ਗੁਰੂ ਮਹਾਰਾਜ ਜੀ ਫ਼ੁਰਮਾਉਂਦੇ ਹਨ ਕਿ ਹੇ ਪਿਤਾ ਜੀ! ਜੋ ਕੁਝ ਵੀ ਅਸੀਂ ਸ਼ਬਦ ਬੋਲਣੁ = ਬੋਲਦੇ ਹਾਂ ਸਭ ਪਰਮੇਸ਼ਰ ਦੇ ਲੇਖੈ = ਹਿਸਾਬ ਵਿਚ ਹੀ ਬੋਲਦੇ ਹਾਂ ਅਤੇ ਖਾਣਾ = ਭੋਜਨ ਦਾ ਖਾਉ = ਖਾਣਾ ਵੀ ਲੇਖੈ = ਹਿਸਾਬ ਵਿਚ ਹੀ ਹੈ **ਅਥਵਾ** ਸਾਰੇ ਜੀਵਾਂ ਦਾ ਬੋਲਣਾ = ਬੋਲਿਆ ਸਭ ਉਸ ਪਰਮਾਤਮਾ ਦੇ ਲੇਖੈ = ਹਿਸਾਬ ਵਿਚ ਹੀ ਹੈ ਅਤੇ ਪ੍ਰਭੂ ਦੇ ਲੇਖੈ ਅੰਦਰ ਹੀ ਸਭ ਖਾਣਾ ਖਾਉ = ਖਾ ਰਹੇ ਹਨ। ਇਸ ਤੋਂ ਵੱਧ ਇਕ ਗਰਾਹੀ ਵੀ ਨਹੀਂ ਖਾਧੀ ਜਾ ਸਕਦੀ। ਜਦੋਂ ਉਸ ਦੀ ਆਗਿਆ ਨਾ ਹੋਵੇ ਤਾਂ ਪਾਣੀ ਦੀ ਇਕ ਘੁੱਟ ਵੀ ਅੰਦਰ ਨਹੀਂ ਜਾ ਸਕਦੀ। ਜੈਸਾ ਕਿ:

**ਅੱਖ ਫਰਕਣੀ ਨਾ ਮਿਲੈ ਮੁਖ ਮੇਂ ਰਹੇ ਗਿਰਾਸ ॥** *(ਲੌਕਿਕ ਪ੍ਰਮਾਣ)*

## ਲੇਖੈ, ਵਾਟ ਚਲਾਈਆ; ਲੇਖੈ, ਸੁਣਿ ਵੇਖਾਉ ॥

ਅਸੀਂ ਜਿੰਨਾ ਵਾਟ = ਰਸਤਾ ਚਲਾਈਆ = ਚੱਲਦੇ ਹਾਂ, ਇਹ ਵੀ ਉਸ ਪ੍ਰਭੂ ਦੇ ਲੇਖੈ = ਹਿਸਾਬ 'ਚ ਹੈ। ਉਸ ਤੋਂ ਵੱਧ ਇਕ ਕਦਮ ਵੀ ਨਹੀਂ ਚੱਲ ਸਕਦੇ। ਜਿੰਨੇ ਵੀ ਬਚਨ ਸੁਣਦੇ ਹਾਂ, ਸਭ ਲੇਖੇ ਵਿਚ ਹਨ। ਇਸ ਮਗਰੋਂ ਕੋਈ ਬਚਨ ਨਹੀਂ ਸੁਣਿਆ ਜਾ ਸਕਦਾ। ਜੋ ਵੇਖਾਉ = ਵੇਖਦੇ ਹਾਂ, ਉਹ ਵੀ ਲੇਖੇ ਵਿਚ ਹੈ। ਜਦੋਂ ਪ੍ਰਭੂ ਨੇਤ੍ਰ ਬੰਦ ਕਰ ਦੇਵੇ ਤਾਂ ਕੁਝ ਵੀ ਦਿਖਾਈ ਨਹੀਂ ਦਿੰਦਾ।

ਇਸੇ ਪ੍ਰਕਾਰ ਕਈਆਂ ਦਾ ਵਿਚਾਰ ਹੁੰਦਾ ਹੈ ਕਿ ਅਸੀਂ ਇੰਨੇ ਸਮੇਂ ਵਿਚ ਇੰਨਾ ਪੈਂਡਾ ਚੱਲਾਂਗੇ। ਵੱਧ ਘੱਟ ਨਹੀਂ ਚੱਲਣਾ। ਇਉਂ ਵਾਟਾਂ ਕਈ ਲੇਖੈ ਵਿਚ ਹੀ ਤੁਰਦੇ ਹਨ। ਮੈਂ ਇੰਨਾ ਚਿਰ ਗਿਆਨ ਨੂੰ ਸੁਣਾਂਗਾ, ਇੰਨਾ ਚਿਰ ਧਿਆਨ ਲਾ ਕੇ ਵੇਖਾਂਗਾ। ਇਉਂ ਵੀ ਲੇਖੇ ਦੀਆਂ ਗੱਲਾਂ ਕਰਨ ਜਾਣਦੇ ਹਨ।

**ਵਾ:** ਜਿਹੜਾ ਸਾਧਸੰਗਤ ਦੇ ਰਸਤੇ 'ਤੇ ਚੱਲਦਾ ਹੈ, ਇਹ ਵਾਟ = ਰਸਤਾ ਲੇਖੈ = ਹਿਸਾਬ ਵਿਚ ਹੈ। ਉਹ ਪੈਰ ਸਫਲੇ ਹਨ ਜੋ ਸਤਿਸੰਗਤ ਵੱਲ ਚੱਲ ਕੇ ਜਾਂਦੇ ਹਨ। ਆਪਣੇ ਆਪ ਨੂੰ ਭਾਉ ਭਗਤੀ 'ਚ ਲਾਉਣਾ ਲੇਖੈ 'ਚ ਹੈ ਭਾਵ ਪ੍ਰਵਾਨੀਕ ਹੈ। ਪਰਮੇਸ਼ਰ ਦੇ ਜੱਸ ਨੂੰ ਸੁਣਨਾ ਪ੍ਰਵਾਨੀਕ ਹੈ। ਸੰਗਤ ਦੇ ਦਰਸ਼ਨ ਕਰਨ ਵਾਲੇ ਨੇਤ੍ਰ ਸਫਲੇ ਹਨ। ਜੈਸਾ ਕਿ:

**ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ ॥**
**ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ ॥** *(ਅੰਗ ੧੩੬੨)*

## ਲੇਖੈ, ਸਾਹ ਲਵਾਈਅਹਿ; ਪੜੇ ਕਿ ਪੁਛਣ ਜਾਉ ॥੧॥

(**ਪੜੇ** ਭਾਰਾ ਬੋਲੋ)

ਜਿਤਨੇ ਜੀਵ ਸਾਹ = ਸੁਆਸ ਲਵਾਈਅਹਿ = ਲੈਂਦੇ ਹਨ, ਇਹ ਸਭ ਲੇਖੈ = ਹਿਸਾਬ ਵਿਚ ਹਨ। ਭਾਵ ਕਿਤਨੇ ਸੁਆਸਾਂ ਨਾਲ ਨਾਮ ਜਪਿਆ ਕਿਤਨੇ ਸੁਆਸਾਂ ਨਾਲ ਪਾਪ ਚਿਤਵੇ ਸਭ ਪਰਮਾਤਮਾ ਦੇ ਲੇਖੈ = ਲੇਖੇ ਹਿਸਾਬ ਵਿਚ ਹਨ। ਉਸ ਦੀ ਮਰਜ਼ੀ ਤੋਂ ਬਿਨਾਂ ਕੋਈ ਇਕ ਸਵਾਸ ਵੀ ਨਹੀਂ ਲੈ ਸਕਦਾ। ਹੇ ਪਿਤਾ ਜੀ! ਭਾਵੇਂ ਪੜ੍ਹਿਆਂ ਨੂੰ ਜਾ ਕੇ ਪੁੱਛ ਲਵੋ **ਅਥਵਾ** ਪੜ੍ਹਿਆਂ ਨੂੰ ਵੀ ਕੀ ਪੁੱਛਣ ਜਾਣਾ ਹੈ ਆਪ ਪੜ੍ਹ ਕੇ ਦੇਖ ਲਓ, ਭਾਵ ਚਾਹੇ ਪੁੱਛ ਲਓ ਉਹ ਇਹੋ ਗੱਲ ਆਖਣਗੇ ਕਿ ਸਭ ਕੁਝ ਵਾਹਿਗੁਰੂ ਦੇ ਹਿਸਾਬ 'ਚ ਹੈ। ਸਵਾਸ ਤਾਂ ਸਭ ਨੂੰ ਲੇਖੈ ਵਿਚ ਹੀ ਮਿਲਦੇ ਹਨ, ਵੱਧ ਘੱਟ ਨਹੀਂ॥੧॥ ਜੈਸਾ ਕਿ:

**ਤ੍ਰਿਣ ਘਾਲੇ ਸਭ ਦਿਵਸ ਸਾਸ, ਨਹ ਬਢਨ ਘਟਨ ਤਿਲੁ ਸਾਰ ॥** *(ਅੰਗ ੨੫੪)*

ਪੜ੍ਹ ਕੇ ਵੇਖ ਲਵੋ **ਅਥਵਾ** ਪੜ੍ਹਿਆਂ ਨੂੰ ਪੁੱਛਣ ਜਾਣਾ ਹੈ, ਸਮਝ ਲਓ ਇਸ ਗੱਲ ਨੂੰ।

ਉਹ ਸਾਹ = ਸਵਾਸ ਸਫਲੇ ਹਨ, ਜਿਨ੍ਹਾਂ ਦੁਆਰਾ ਪਰਮੇਸ਼ਰ ਦੇ ਜੱਸ ਨੂੰ ਗਾਵੀਏ ਜਾਂ ਉਚਾਰੀਏ। ਬਾਕੀ ਸਵਾਸ ਵਿਅਰਥ ਹਨ; ਜੈਸਾ ਕਿ :

**ਨਾਮ ਹੀਨ ਅਸ ਸ੍ਵਾਸ ਸਹਤਿ ਹੈ। ਜਿਹ ਬਿਧਿ ਭਸਰਾ ਫੂਕ ਬਹਤਿ ਹੈ ॥੪॥੨॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਪੂਰਬਾਰਧ, ਅਧਿ ੧)*

ਭਾਵ ਬਿਨਾਂ ਸਿਮਰਨ ਤੋਂ ਸਵਾਸ ਇਵੇਂ ਹਨ ਜਿਵੇਂ ਲੁਹਾਰ ਦਾ ਖੱਲਾ ਅਗਨੀ ਤੇਜ਼ ਕਰਨ ਲਈ ਫੂਕ ਮਾਰਦਾ ਹੈ। ਪੜ੍ਹੇ ਹੋਏ ਜੋ ਵਿਦਵਾਨ ਹਨ, ਉਨ੍ਹਾਂ ਨੂੰ ਪੁੱਛ ਲਵੋ ਜਾਂ ਆਪ ਪੜ੍ਹ ਕੇ ਸਮਝ ਲਵੋ। ਸਭ ਸ਼ਾਸਤ੍ਰਾਂ ਦਾ ਇਹੋ ਸਿਧਾਂਤ ਹੈ।

## ਬਾਬਾ; ਮਾਇਆ ਰਚਨਾ ਧੋਹੁ ॥

ਹੇ ਪਿਤਾ ਜੀ ! ਇਹ ਮਾਇਆ ਦੀ ਰਚਨਾ ਧੋਹੁ = ਧੋਖੇ ਵਾਲੀ ਹੈ, ਛਲਣ ਵਾਲੀ ਹੈ **ਵਾ:** ਬੇਅੰਤ ਜੀਵਾਂ ਦੇ ਤਾਂਈ ਮਾਇਆ ਦੀ ਰਚਨਾ ਨੇ ਛਲਿਆ ਹੈ।

**ਵਾ:** ਹੇ ਬਾਬਾ ! ਜਿਹੜੀ ਮਾਇਆ ਦੀ ਰਚਨਾ ਹੈ, ਇਹ ਧੋਖੇ ਵਾਲੀ ਹੈ, ਛਲਣ ਵਾਲੀ ਹੈ। ਸਾਰੇ ਜੀਵ ਇਸ ਵਿਚ ਛਲੇ ਗਏ ਹਨ।

## ਅੰਧੈ ਨਾਮੁ ਵਿਸਾਰਿਆ; ਨਾ ਤਿਸੁ ਏਹ ਨ ਓਹੁ ॥੧॥ਰਹਾਉ॥

ਅੰਧੈ ਭਾਵ ਅਗਿਆਨੀ ਜੀਵ ਨੇ ਮਾਇਆ ਦੇ ਧੋਖੇ ਵਿਚ ਆ ਕੇ ਪਰਮਾਤਮਾ ਦੇ ਨਾਮ ਨੂੰ ਵਿਸਾਰਿਆ = ਭੁਲਾ ਛੱਡਿਆ ਹੈ। ਨਾ ਤਿਸੁ = ਉਸ ਦਾ ਏਹ = ਇਹ ਮਾਤ ਲੋਕ ਸੁਧਰਿਆ ਤੇ ਨਾ ਹੀ ਓਹੁ = ਉਹ (ਪਰਲੋਕ) ਸੁਧਰਿਆ। ਅਗਿਆਨੀ ਨੇ ਦੋਵੇਂ ਲੋਕ ਹੀ ਗਵਾ ਲਏ।

**ਵਾ:** ਅੰਧੈ = ਅਗਿਆਨੀ ਜੀਵ ਨੇ ਮਨ ਬੁੱਧ ਰੂਪ ਨੇਤ੍ਰਾਂ ਤੇ ਵਿਚਾਰ ਰੂਪੀ ਨਿਗ੍ਹਾ ਤੋਂ ਬਿਨਾਂ ਪਰਮੇਸ਼ਰ ਦਾ ਨਾਮ ਵਿਸਾਰਿਆ = ਭੁਲਾ ਛੱਡਿਆ ਹੈ। ਇਸ ਜੀਵ ਦਾ ਨਾਂ ਤਾਂ ਇਹ ਲੋਕ ਸੁਧਰਿਆ ਤੇ ਨਾ ਹੀ ਪਰਲੋਕ ਸੁਧਰਿਆ। ਭਾਵ ਇਸ ਲੋਕ ਵਿਚ ਰਹਿੰਦਿਆਂ ਸਿਮਰਨ, ਭਜਨ, ਦਇਆ, ਧਰਮ ਨਹੀਂ ਕਮਾਇਆ ॥੧॥ਰਹਾਉ॥ ਜੈਸਾ ਕਿ :

**ਸਿਮਰਨੁ ਭਜਨੁ ਦਇਆ ਨਹੀ ਕੀਨੀ ਤਉ ਮੁਖਿ ਚੋਟਾ ਖਾਹਿਗਾ ॥** *(ਅੰਗ ੧੧੦੬)*

ਤੇ ਦਰਗਾਹ ਵਿਚ ਵੀ ਨਿਰਾਦਰ ਹੀ ਪ੍ਰਾਪਤ ਹੋਵੇਗਾ। ਨਾ ਇਸ ਨੂੰ ਜੀਵ ਦੇ ਸਰੂਪ ਦਾ ਤੇ ਨਾ ਹੀ ਚੇਤਨ ਬ੍ਰਹਮ ਦਾ ਗਿਆਨ ਹੋਇਆ, ਜੋ ਸਾਰਿਆਂ ਅੰਦਰ ਸੱਤਾ ਮਾਤਰ ਹੈ **ਵਾ:** ਆਤਮਾ ਰੂਪ ਨਾ ਉਸ ਈਸ਼ਵਰ ਦੇ ਗਿਆਨ ਦਾ, ਤਤ ਪਦ ਦਾ ਤੇ ਨਾ ਤੂੰ ਪਦ ਦਾ ਗਿਆਨ ਹੋਇਆ।

## ਜੀਵਣ ਮਰਣਾ ਜਾਇ ਕੈ; ਏਥੈ ਖਾਜੈ ਕਾਲਿ ॥

ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੀਵਣ ਮਰਣਾ ਜਾਇ ਕੈ = ਪੈਦਾ ਹੋ ਕੇ ਜੀਵ ਜਿੰਨਾ ਚਿਰ ਮਰਨ ਤੱਕ ਜਿਉਂਦਾ ਹੈ। ਜਿਹੜਾ ਜੀਵ ਇਥੇ ਸੰਬੰਧੀਆਂ ਨਾਲ ਮਿਲ ਕੇ ਆਪਣੇ ਕਾਲਿ = ਸਮੇਂ ਨੂੰ ਖਾਜੈ = ਖਾਈ ਜਾਂਦਾ ਹੈ, ਭਾਵ ਸਮੇਂ ਨੂੰ ਸੰਬੰਧੀਆਂ ਦੇ ਮਿਲਣ ਜੁਲਣ ਵਿਚ ਗਵਾ ਛੱਡਦਾ ਹੈ।

**ਵਾ:** ਜਾਇ ਕੈ = ਜੋ ਪੈਦਾ ਹੋ ਕੇ ਸਤਿਗੁਰੂ ਦੇ ਉਪਦੇਸ਼ ਦੁਆਰਾ ਜੀਵਨ ਧਾਰ ਕੇ ਮਰਨਾ ਕਰਦੇ ਹਨ। ਹੇ ਭਾਈ ! ਉਹ ਇਥੇ ਹੀ ਕਾਲ ਦਾ ਭੱਖਣ ਕਰ ਜਾਂਦੇ ਹਨ। ਉਨ੍ਹਾਂ ਨੂੰ ਕਾਲ ਕੁਝ ਨਹੀਂ ਕਹਿ ਸਕਦਾ।

## ਜਿਥੈ ਬਹਿ ਸਮਝਾਈਐ; ਤਿਥੈ ਕੋਇ ਨ ਚਲਿਓ ਨਾਲਿ ॥

ਜਿਥੈ = ਜਿਸ ਧਰਮਰਾਜੇ ਦੀ ਕਚਹਿਰੀ ਵਿਚ ਬਹਿ = ਬਿਠਾ ਕਰਕੇ ਜੀਵ ਨੂੰ ਕੀਤੇ ਕਰਮਾਂ ਦਾ ਲੇਖਾ

ਸਮਝਾਈਐ = ਸਮਝਾਇਆ ਜਾਂਦਾ ਹੈ, ਤਿਥੈ = ਉਥੇ ਪ੍ਰਲੋਕ ਵਿਚ ਸੰਬੰਧੀਆਂ **ਵਾ:** ਪਦਾਰਥਾਂ ਵਿੱਚੋਂ ਕੋਇ = ਕੋਈ ਭੀ ਨਾਲਿ = ਸਾਥ ਨ = ਨਹੀਂ ਚਲਿਓ = ਚੱਲਦਾ ਭਾਵ ਜਾਂਦਾ।

**ਵਾ:** ਜਿਥੈ = ਜਿਸ ਥਾਂ ਭਾਵ ਪਰਲੋਕ ਵਿਚ ਧਰਮਰਾਜੇ ਦੇ ਕੋਲ ਬਹਿ = ਬੈਠ ਕਰਕੇ ਜੀਵਾਂ ਨੂੰ ਲੇਖਾ ਸਮਝਾਈਐ = ਸਮਝਾਇਆ ਜਾਂਦਾ ਹੈ, ਤਿਥੈ = ਤਿਸ ਦਰਗਾਹ ਵਿਚ ਤੱਤਬੇਤਾ ਕੋਇ = ਕੋਈ ਮਨ, ਬੁੱਧ, ਆਦਿਕ ਇੰਦਰਿਆਂ ਦੀ ਉਪਾਧੀ ਨਾਲਿ = ਸਾਥ ਲੈ ਕੇ ਨਹੀਂ ਜਾਂਦਾ, ਭਾਵ ਜਿਥੇ ਤੱਤਬੇਤੇ ਦਾ ਸਰੀਰ ਛੁੱਟ ਜਾਂਦਾ ਹੈ, ਉਥੇ ਉਪਾਧ ਤੋਂ ਰਹਿਤ ਹੋ ਕੇ ਬ੍ਰਹਮ ਵਿਚ ਅਭੇਦ ਹੋ ਜਾਂਦਾ ਹੈ **ਵਾ:** ਉਥੇ ਉਹਨਾਂ ਦਾ ਸੰਚਤ, ਪਰਾਲੱਬਧ, ਕਿਰੇਮਾਨ ਆਦਿ ਕੋਇ = ਕੋਈ ਭੀ ਕਰਮ ਨਾਲ ਨਹੀਂ ਜਾਂਦਾ, ਕਿਉਂਕਿ ਉਨ੍ਹਾਂ ਨੇ ਇਥੇ ਹੀ ਕਰਮਾਂ ਦੇ ਸੰਸਕਾਰ ਮੇਟ ਲਏ ਹਨ। ਜੈਸਾ ਕਿ :

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥** *(ਅੰਗ ੨੮੧)*

# ਰੋਵਣ ਵਾਲੇ ਜੇਤੜੇ; ਸਭਿ ਬੰਨਹਿ ਪੰਡ ਪਰਾਲਿ ॥੨॥

ਜੇਤੜੇ = ਜਿਤਨੇ ਵੀ ਸੰਬੰਧੀ ਮੋਏ ਹੋਏ ਨੂੰ ਰੋਣ ਵਾਲੇ ਹਨ, ਉਹ ਸਭਿ = ਸਾਰੀਆਂ ਪਰਾਲੀ ਦੀਆਂ ਪੰਡਾਂ ਬੰਨ੍ਹਣ ਵਾਂਗੂੰ ਫੋਕੀਆਂ ਹੀ ਗੱਲਾਂ ਕਰਦੇ ਹਨ, ਜਿਸ ਪ੍ਰਕਾਰ ਪਰਾਲਿ ਵਿਚ ਧਾਨ ਨਹੀਂ ਹੁੰਦਾ, ਇਸੇ ਤਰ੍ਹਾਂ ਰੋਵਣ = ਰੋਣ ਵਾਲੇ = ਵਾਲਿਆਂ ਦੀਆਂ ਗੱਲਾਂ ਵਿਚ ਗਿਆਨ ਨਹੀਂ ਹੁੰਦਾ ॥੨॥ ਜੈਸਾ ਕਿ :

**ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ ॥**
**ਓਹੁ ਨ ਸੁਣਈ ਕਤ ਹੀ ਤੁਮ ਲੋਕ ਸੁਣਾਵਹੁ ॥** *(ਅੰਗ ੪੧੮)*

# ਸਭੁ ਕੋ ਆਖੈ ਬਹੁਤੁ ਬਹੁਤੁ; ਘਟਿ ਨ ਆਖੈ ਕੋਇ ॥

ਸਭੁ = ਸਾਰੇ ਕੋ = ਕੋਈ ਜੀਵ ਆਖੈ = ਕਹਿੰਦੇ ਹਨ ਕਿ ਮੇਰਾ ਬਹੁਤ ਜਿਉਣਾ ਹੋਵੇ, ਮੇਰਾ ਬਹੁਤ ਜੱਸ (ਪ੍ਰਤਾਪ) ਹੋਵੇ। ਕੋਇ = ਕੋਈ ਭੀ ਘਟਿ = ਥੋੜ੍ਹਾ ਜਿਉਣਾ ਅਤੇ ਥੋੜਾ ਜੱਸ ਨਹੀਂ ਆਖੈ = ਆਖਦਾ ਭਾਵ ਮੰਗਣਾ ਕਰਦਾ **ਅਥਵਾ** ਸਭੁ = ਸਾਰੇ ਕੋ = ਕੋਈ ਉਸ ਪਰਮੇਸ਼ਰ ਨੂੰ ਬਹੁਤੁ ਬਹੁਤੁ = ਬੇਅੰਤ ਬੇਅੰਤ ਹੀ ਆਖੈ = ਆਖਦੇ ਹਨ ਕੋਇ = ਕੋਈ ਘੱਟ ਨਹੀਂ ਆਖੈ = ਆਖਦਾ।

# ਕੀਮਤਿ ਕਿਨੈ ਨ ਪਾਈਆ; ਕਹਣਿ ਨ ਵਡਾ ਹੋਇ ॥

ਉਸ ਪਰਮੇਸ਼ਰ ਦੇ ਗੁਣਾਂ ਦੀ ਕੀਮਤ ਕਿਨੈ = ਕਿਸੇ ਨੇ ਨ = ਨਹੀਂ ਪਾਈਆ = ਪਾਉਣੀ ਕੀਤੀ, ਕਿਉਂਕਿ ਬੇਅੰਤ ਹੈ ਅਤੇ ਮੁੱਖ ਦੁਆਰਾ ਕਹਿਣ ਨਾਲ ਪਰਮੇਸ਼ਰ ਵੱਡਾ ਨ = ਨਹੀਂ ਹੋਇ = ਹੁੰਦਾ, ਕਿਉਂਕਿ ਉਹ ਪਹਿਲਾਂ ਹੀ ਵੱਡਾ ਹੈ, ਭਾਵ ਕਿਸੇ ਦੁਆਰਾ ਵਡਿਆਈ ਕਰਨ ਕਰਕੇ ਵੱਡਾ ਨਹੀਂ ਬਣਦਾ ਅਤੇ ਨਿੰਦਿਆ ਕਰਨ ਕਰਕੇ ਘਟਦਾ ਨਹੀਂ ਹੈ। ਜੈਸਾ ਕਿ :

**ਜੇ ਸਭਿ ਮਿਲਿ ਕੈ ਆਖਣ ਪਾਹਿ ॥ ਵਡਾ ਨ ਹੋਵੈ ਘਾਟਿ ਨ ਜਾਇ ॥** *(ਅੰਗ ੯)*

ਤਥਾ : **ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ ॥** *(ਸ੍ਰੀ ਦਸਮ ਗ੍ਰੰਥ, ਅਕਾਲ ਉਸਤਤਿ, ਪੰਨਾ ੨੬)*

# ਸਾਚਾ ਸਾਹਬੁ ਏਕੁ ਤੂ; ਹੋਰਿ ਜੀਆ ਕੇਤੇ ਲੋਅ ॥੩॥

(**ਸਾਹਬੁ** ਹੀ ਸ਼ੁੱਧ ਹੈ)

ਹੇ ਪ੍ਰਭੂ ! ਤੂੰ ਇੱਕੋ ਇਕ ਸਾਚਾ ਸਾਹਬੁ = ਸੱਚਾ ਮਾਲਕ ਹੈਂ। ਭੂਤਕਾਲ 'ਚ ਭੀ ਇੱਕੋ ਸੀ, ਹੁਣ ਵੀ ਇੱਕੋ ਹੈਂ ਤੇ ਭਵਿੱਖ 'ਚ ਵੀ ਇੱਕੋ ਹੀ ਹੋਵੇਂਗਾ। ਹੋਰ ਕੇਤੇ = ਕਿਤਨੇ ਜੀਆ = ਜੀਵ ਭਾਵ ਖੰਡਾ, ਬ੍ਰਹਿਮੰਡਾ

ਦੀਪਾਂ ਆਦਿ ਦੇ ਸਾਰੇ ਲੋਅ = ਲੋਕ ਤੇਰੀ ਆਗਿਆ ਵਿਚ ਹਨ **ਵਾ:** ਸਾਰਿਆ ਨੂੰ ਚੇਤਨ ਸੱਤਾ ਰੂਪ ਲੋਅ = ਪ੍ਰਕਾਸ਼ ਦੇ ਰਿਹਾ ਹੈਂ ॥੩॥

# ਨੀਚਾ ਅੰਦਰਿ ਨੀਚ ਜਾਤਿ; ਨੀਚੀ ਹੂ ਅਤਿ ਨੀਚੁ ॥ ਨਾਨਕੁ ਤਿਨ ਕੈ ਸੰਗਿ ਸਾਥਿ; ਵਡਿਆ ਸਿਉ ਕਿਆ ਰੀਸ ॥

(**ਅਤਿ** ਪੋਲਾ ਬੋਲੋ)

***ਪਹਿਲਾ ਅਰਥ :*** ਜਿਹੜੇ ਨੀਚਾਂ ਅੰਦਰ ਨੀਚ = ਨੀਵੀਂ ਜਾਤਿ = ਜਾਤੀ ਵਾਲੇ ਲੋਕ ਹਨ, ਨੀਚੀ = ਨੀਵਿਆ ਹੂ = ਤੋਂ ਭੀ ਅਤਿ = ਅਤਿਅੰਤ ਨੀਚੁ = ਨੀਵੇਂ ਹਨ **ਵਾ:** ਜਾਤੀ ਵਿਤਕਰੇ ਵਾਲਿਆਂ ਨੇ ਬ੍ਰਾਹਮਣਾਂ ਤੋਂ ਛੱਤ੍ਰੀਆਂ ਨੂੰ, ਛੱਤ੍ਰੀਆਂ ਤੋਂ ਵੈਸ਼ਾਂ ਨੂੰ, ਵੈਸ਼ਾਂ ਤੋਂ ਸ਼ੂਦਰਾਂ ਨੂੰ ਨੀਵਾਂ ਮੰਨਿਆ ਹੈ, ਸ਼ੂਦਰਾਂ 'ਚੋਂ ਭਗਤ ਨਾਮਦੇਵ ਜੀ। ਸ਼ੂਦਰਾਂ ਤੋਂ ਨੀਵੇਂ ਜੁਲਾਹੇ ਮੰਨੇ ਹਨ (ਜੁਲਾਹਿਆਂ 'ਚੋਂ ਭਗਤ ਕਬੀਰ ਜੀ)। ਜੁਲਾਹਿਆਂ ਤੋਂ ਨੀਵੇਂ ਚਮੜੇ ਦਾ ਕੰਮ ਕਰਨ ਵਾਲੇ ਚਮਿਆਰ ਮੰਨੇ ਹਨ (ਚਮਿਆਰਾਂ 'ਚੋਂ ਭਗਤ ਰਵਿਦਾਸ ਜੀ)। ਇਹਨਾਂ ਨੀਚੁ = ਨੀਵੀਂਆਂ ਜਾਤੀਆਂ ਵਿੱਚੋਂ ਅਤਿ = ਅਤਿਅੰਤ ਨੀਚ ਜਾਤੀ ਵਾਲੇ ਚੰਡਾਲ ਮੰਨੇ ਹਨ (ਚੰਡਾਲਾਂ ਵਿੱਚੋਂ ਭੀਲਣੀ ਤੇ ਰਿਸ਼ੀ ਬਾਲਮੀਕ)।

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਅਸੀਂ ਤਿਨ ਕੈ = ਤਿਨਾ ਭਗਤ ਜਨਾਂ ਦੇ ਸੰਗਿ ਦੇ ਸਾਥਿ = ਸਾਥੀ ਹਾਂ, ਜਿਹੜੇ ਵਡਿਆ = ਵੱਡੇ ਜਾਤੀ ਅਭਿਮਾਨੀ ਹਨ, ਭਾਵ ਆਪਣੇ ਆਪ ਨੂੰ ਵਡਿਆ = ਉੱਚੇ ਮੰਨੀ ਬੈਠੇ ਹਨ, ਉਹਨਾਂ ਦੇ ਸਿਉ = ਨਾਲ ਕਿਆ = ਕੀ ਰੀਸ = ਸਮਾਨਤਾ ਕਰਨੀ ਹੈ।

***ਦੂਸਰਾ ਅਰਥ :*** ਬ੍ਰਹਮ ਤੋਂ ਨੀਵੀਂ ਮਾਇਆ, ਮਾਇਆ ਤੋਂ ਨੀਵੇਂ ਤੱਤ, ਤੱਤਾਂ ਦੇ ਨੀਵੇਂ ਕਾਰਜ ਸਰੀਰ, ਸਰੀਰਾਂ ਤੋਂ ਨੀਵੀਂਆਂ ਇੰਦਰੀਆਂ, ਇੰਦਰੀਆਂ ਤੋਂ ਨੀਵੇਂ ਪ੍ਰਾਣ, ਪ੍ਰਾਣਾਂ ਤੋਂ ਨੀਵਾਂ ਮਨ ਆਦਿਕ ਹੈ।

ਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮਨ ਤੋਂ ਪਰੇ ਬੁੱਧ, ਬੁੱਧ ਤੋਂ ਪਰੇ ਆਤਮਾ ਹੈ, ਉਸ ਆਤਮਾ ਦੇ ਸੰਗ ਦੇ ਸਾਥੀ ਹਾਂ, ਜਿਹੜੇ ਵਡਿਆ = ਵੱਡੇ ਦੇਹ ਅਭਿਮਾਨੀ ਹਨ, ਉਹਨਾਂ ਸਿਉ = ਨਾਲ ਕਿਆ = ਕੀ ਰੀਸ = ਸਮਾਨਤਾ ਕਰਨੀ ਹੈ। ਜੈਸਾ ਕਿ :

**ਯਹ ਨਹ ਯਹ ਨਹ ਯਹ ਨਹ ਹੋਈ ॥ ਇਨ ਤੇ ਪਰੇ ਸੱਤ ਹੈ ਸੋਈ ॥**

ਜਿਸ ਵਿਚ ਸਰੀਰ, ਪ੍ਰਾਣ, ਮਨ, ਬੁੱਧ, ਪ੍ਰਕਿਰਤੀ ਆਦਿਕ ਨਹੀਂ ਹੈ ਭਾਵ ਪਰਾ ਰੂਪ ਜੋ ਬ੍ਰਹਮ ਹੈ, ਉਹ ਸੱਤ ਸਰੂਪ ਹੈ, ਅਸੀਂ ਉਸ ਨਾਲ ਪ੍ਰੀਤੀ ਕਰਦੇ ਹਾਂ।

***ਤੀਸਰਾ ਅਰਥ :*** ਜਿਹੜੇ ਸਰੀਰ ਦੇ ਅੰਦਰਿ = ਵਿਚ ਅੰਤਸ਼ਕਰਣ ਦੇ ਅਭਿਮਾਨ ਵੱਲੋਂ ਨੀਚਾ = ਨੀਵੇਂ ਹੋ ਗਏ ਹਨ ਅਤੇ ਜਾਤਿ = ਜਾਤੀ ਅਭਿਮਾਨ ਵੱਲੋਂ ਵੀ ਨੀਵੇਂ ਹੋ ਗਏ ਹਨ ਅਤੇ ਗੁਣਾਂ ਦੇ ਅਭਿਮਾਨ ਹੂ = ਤੋਂ ਵੀ ਨੀਚ = ਨੀਵੇਂ ਹੋ ਗਏ ਹਨ ਅਤੇ ਦੌਲਤ ਦੇ ਅਭਿਮਾਨ ਤੋਂ ਵੀ ਅਤਿ = ਅਤਿਅੰਤ ਨੀਚੁ = ਨੀਵੇਂ ਹੋ ਗਏ ਹਨ।

ਗੁਰੂ ਜੀ ਕਥਨ ਕਰਦੇ ਹਨ ਕਿ ਜਿਹੜੇ ਵਿੱਦਿਆ, ਧਨ, ਪ੍ਰਤਾਪ ਆਦਿ ਦੇ ਹੰਕਾਰ ਤੋਂ ਰਹਿਤ ਹਨ, ਅਸੀਂ ਤਿਨ ਕੈ = ਉਨ੍ਹਾਂ ਦੇ ਸੰਗੀ ਸਾਥੀ ਹਾਂ, ਜਿਹੜੇ ਵਡਿਆ = ਵੱਡੇ ਹੰਕਾਰੀ ਹਨ, ਉਹਨਾਂ ਸਿਉ = ਨਾਲ ਰੀਸ ਕਰਨ ਦੀ ਕਿਆ = ਕੀ ਲੋੜ ਹੈ।

***ਚੌਥਾ ਅਰਥ :*** ਨੀਚਾ ਅੰਦਰਿ = ਪੰਜਾਂ ਤੱਤਾਂ ਤੋਂ ਨੀਵਾਂ ਜੋ ਸਰੀਰ ਹੈ, ਇਸ ਸਰੀਰ ਦੇ ਅੰਦਰਿ = ਵਿਚ ਜਾਤਿ = ਪੈਦਾ ਹੋਏ ਨੀਚ = ਇੰਦਰੇ ਹਨ, ਨੀਚ ਇੰਦਰਿਆਂ ਹੂ = ਤੋਂ ਉਹਨਾਂ ਦੇ ਅਤਿ = ਅਤਿਅੰਤ ਕਾਮ ਆਦਿਕ ਵਿਸ਼ੇ ਹਨ।

ਗੁਰੂ ਜੀ ਕਥਨ ਕਰਦੇ ਹਨ ਕਿ ਜਿਹੜਾ ਇਨ੍ਹਾਂ ਵਿਸ਼ੇ ਵਿਕਾਰਾਂ ਦੇ ਸੰਗ ਦਾ ਸਾਥੀ ਹੈ, ਉਹ ਵਿਕਾਰੀ ਪੁਰਸ਼ ਵਡਿਆ = ਵੱਡੇ ਭਾਵ ਬ੍ਰਹਮ ਬੇਤੇ ਮਹਾਂਪੁਰਖਾਂ ਦੀ ਕਿਆ = ਕੀ ਰੀਸ = ਬਰਾਬਰੀ ਕਰ ਸਕਦਾ ਹੈ।

## ਜਿਥੈ ਨੀਚ ਸਮਾਲੀਅਨਿ; ਤਿਥੈ ਨਦਰਿ ਤੇਰੀ ਬਖਸੀਸ ॥੪॥੩॥

ਜਿਥੇ ਨੀਚ = ਨੀਵੇਂ ਤੇਰੇ ਦਰ ਵਿਚ ਸੰਭਾਲੇ ਜਾਂਦੇ ਹਨ, ਉਥੇ ਤੇਰੀ ਨਦਰਿ 'ਤੇ ਬਖ਼ਸ਼ਿਸ਼ ਹੁੰਦੀ ਹੈ, ਭਾਵ ਉਹ ਤੇਰੀ ਕਿਰਪਾ ਨਾਲ ਬਖ਼ਸ਼ੇ ਜਾਂਦੇ ਹਨ।

ਜਿਥੇ ਪ੍ਰਭੂ ਦੇ ਦਰ ਉੱਤੇ ਉਨ੍ਹਾਂ ਭਗਤੀ ਵਾਲੇ ਨੀਵਿਆਂ ਦੀ ਸੰਭਾਲ ਹੁੰਦੀ ਹੈ, ਹੇ ਪ੍ਰਭੂ ! ਉਥੇ ਤੇਰੀ ਨਦਰਿ ਹੋਈ ਹੈ ਤੇ ਤੂੰ ਬਖ਼ਸ਼ ਲੈਂਦਾ ਹੈਂ। ਉਨ੍ਹਾਂ ਨੂੰ ਤੇਰੇ ਦਰ ਤੋਂ ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਹੁੰਦੀ ਹੈ। ਜਿਵੇਂ ਭਗਤ ਰਵਿਦਾਸ ਜੀ, ਭਗਤ ਕਬੀਰ ਜੀ ਤੇ ਭਗਤ ਨਾਮਦੇਵ ਜੀ ਵਰਗਿਆਂ ਉੱਤੇ ਹੋਈ।

ਉਹ ਬ੍ਰਹਮ ਬੇਤੇ ਜਿਥੇ ਨੀਵੇਂ ਹੋ ਕੇ ਰਹਿੰਦੇ ਹਨ, ਸਾਰਿਆਂ ਦੇ ਆਪਣਾ ਬਣ ਕੇ ਚੱਲਣ ਕਰਕੇ ਭੀ ਸੰਭਾਲੇ ਜਾਂਦੇ ਹਨ, ਉਥੇ ਉਹ ਬ੍ਰਹਮ ਗਿਆਨੀ ਨੀਵਿਆਂ ਨੂੰ ਸੰਭਾਲ ਲੈਂਦੇ ਹਨ। ਉਥੇ ਉਨ੍ਹਾਂ ਨੂੰ ਬ੍ਰਹਮ ਗਿਆਨ ਦੀ ਦ੍ਰਿਸ਼ਟੀ ਕਰਕੇ, ਬ੍ਰਹਮ ਗਿਆਨ ਦੀ ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ ॥੪॥੩॥

## ਸਿਰੀਰਾਗੁ ਮਹਲਾ ੧ ॥

**ਪਹਿਲੀ ਉਥਾਨਕਾ :** ਜਿਸ ਵੇਲੇ ਸਤਿਗੁਰੂ ਜੀ ਨੇ ਅਯੁੱਧਿਆ ਤੋਂ ਬਾਅਦ ਕਾਂਸ਼ੀ ਵਿਚ ਜਾ ਕੇ ਗੰਗਾ ਦੇ ਪਵਿੱਤਰ ਕਿਨਾਰੇ ਤੇ ਨਿਵਾਸ ਕੀਤਾ ਤੇ ਉਥੇ ਬੈਠ ਕੇ ਸੱਚੇ ਪਰਮੇਸ਼ਰ ਦੇ ਨਾਮ ਦਾ ਜੱਸ ਕਰਨਾ ਸ਼ੁਰੂ ਕੀਤਾ, ਸਤਿਗੁਰਾਂ ਦਾ ਆਉਣਾ ਸੁਣ ਕੇ ਕਾਂਸ਼ੀ ਦੇ ਭਾਰੀ ਵਿਦਵਾਨ ਸਤਿਗੁਰਾਂ ਦੇ ਪਾਸ ਆਏ ਤੇ ਨਮਸਕਾਰ ਕਰ ਕੇ ਬੇਨਤੀ ਕੀਤੀ ਕਿ ਮਹਾਰਾਜ ਅਸੀਂ ਵੇਦ ਸ਼ਾਸਤ੍ਰ ਨਿਤਾਪ੍ਰਤੀ ਪੜ੍ਹਦੇ ਸੁਣਦੇ ਰਹਿੰਦੇ ਹਾਂ, ਪਰ ਸਾਡੇ ਹਿਰਦੇ ਅੰਦਰ ਸ਼ਾਂਤੀ ਨਹੀਂ ਆਉਂਦੀ ਅਤੇ ਨਾ ਹੀ ਹੰਕਾਰ ਮਿਟਦਾ ਹੈ, ਸਤਿਗੁਰਾਂ ਨੇ ਉਨ੍ਹਾਂ ਨੂੰ ਉਪਦੇਸ਼ ਦਿੰਦਿਆਂ ਇਹ ਸ਼ਬਦ ਉਚਾਰਨ ਕੀਤਾ।

**ਦੂਸਰੀ ਉਥਾਨਕਾ :** ਰਾਇ ਬੁਲਾਰ ਜੀ ਨੇ ਜਗਤ ਗੁਰੂ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਪਾਸ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਤੁਸੀਂ ਦੁਨੀਆਂ ਨੂੰ ਤਾਰਨ ਆਏ ਹੋ। ਕ੍ਰਿਪਾ ਕਰਕੇ ਮੈਨੂੰ ਵੀ ਪਵਿੱਤਰ ਉਪਦੇਸ਼ ਬਖ਼ਸ਼ਿਸ਼ ਕਰੋ। ਬੇਨਤੀ ਮੰਨ ਕੇ ਸਤਿਗੁਰਾਂ ਨੇ ਇਸੇ ਸ਼ਬਦ ਦੁਆਰਾ ਰਾਇ ਬੁਲਾਰ ਨੂੰ ਬ੍ਰਹਮ ਗਿਆਨ ਦਾ ਉਪਦੇਸ਼ ਦਿੰਦੇ ਹੋਏ ਇਹ ਸ਼ਬਦ ਉਚਾਰਨ ਕੀਤਾ (ਇਹ ਉਥਾਨਕਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ੨੮ਵੀਂ ਕਥਾ ਕਰਦਿਆਂ ਦੱਸਣਾ ਕੀਤੀ ਹੈ।)

## ਲਬੁ ਕੁਤਾ ਕੂੜੁ ਚੂਹੜਾ; ਠਗਿ ਖਾਧਾ ਮੁਰਦਾਰੁ ॥

(**ਲੱਬ** ਅੱਧਕ ਸਹਿਤ ਬੋਲੋ)

ਹੇ ਭਾਈ ! ਜਿਹੜਾ ਖਾਣ ਦਾ ਲਬੁ = ਲਾਲਚ ਹੈ ਇਹ ਕੁੱਤਾ ਹੈ, ਕਿਉਂਕਿ ਖਾਣ ਦੇ ਲਾਲਚੀ ਮਨੁੱਖ ਦੀ ਕੁੱਤਾ ਬਿਰਤੀ ਹੁੰਦੀ ਹੈ। ਜੋ ਕੂੜ = ਝੂਠ ਬੋਲਣਾ ਹੈ ਇਹ ਚੂਹੜਾ = ਚੰਡਾਲ ਹੈ। ਸਾਰਿਆਂ ਦੇ ਤਾਈਂ ਭ੍ਰਿਸ਼ਟ ਕਰਨ ਵਾਲਾ ਹੈ। ਜੋ ਠੱਗੀ ਮਾਰ ਕੇ ਖਾਣਾ ਹੈ, ਉਹ ਮੁਰਦਾਰੁ = ਮਰੇ ਹੋਏ ਪਸ਼ੂ ਦੇ ਮਾਸ ਖਾਣ ਤੁੱਲ ਖਾਣਾ ਹੈ।

## ਪਰ ਨਿੰਦਾ ਪਰ ਮਲੁ ਮੁਖ ਸੁਧੀ; ਅਗਨਿ ਕ੍ਰੋਧੁ ਚੰਡਾਲੁ ॥

(**ਮਲੁ** ਪੋਲਾ ਉਚਾਰੋ ਤੇ **ਸੁੱਧੀ** ਅੱਧਕ ਸਹਿਤ ਨਹੀਂ ਬੋਲਣਾ)

ਪਰਾਈ ਨਿੰਦਾ = ਨਿੰਦਿਆ ਕਰਨੀ ਸੁਧੀ = ਨਿਰੀ ਪਰ ਮਲੁ = ਪਰਾਈ ਮੈਲ ਬਿਸਟਾ ਖਾਣ ਦੇ ਤੁੱਲ ਹੈ।[1]

---

੧. **ਅਲੁ ਮਲੁ ਖਾਈ ਸਿਰਿ ਛਾਈ ਪਾਈ ॥ ਮੂਰਖਿ ਅੰਧੈ ਪਤਿ ਗਵਾਈ ॥** (ਅੰਗ ੪੬੭)

ਅੱਗ ਦੀ ਨਿਆਈਂ ਸਾੜਨ ਵਾਲਾ ਜੋ ਕ੍ਰੋਧ ਹੈ, ਉਹ ਚੰਡਾਲ = ਚੂਹੜਾ ਹੈ, ਜਿਸ ਕਰਕੇ ਸਭ ਲੋਕ ਨੀਚ ਹੋ ਰਹੇ ਹਨ।

**ਸਾਖੀ—ਕ੍ਰੋਧ ਦੇ ਪ੍ਰਥਾਏ :** ਇਕ ਪੰਡਿਤ ਬੜਾ ਵਿਦਵਾਨ ਤੇ ਸਵੈ-ਅਭਿਮਾਨੀ ਸੀ। ਰਾਜੇ ਨੇ ਉਸ ਨੂੰ ਰਾਜ ਦਰਬਾਰ 'ਚ ਬੁਲਾਇਆ ਪਰ ਉਹ ਨਾ ਆਇਆ। ਰਾਜੇ ਨੇ ਵਜ਼ੀਰ, ਅਹਿਲਕਾਰ, ਖ਼ਜ਼ਾਨਚੀ ਤੇ ਦੀਵਾਨ ਆਦਿ ਨੂੰ ਭੇਜਿਆ ਪਰ ਉਹ ਵਿੱਦਿਆ ਹੰਕਾਰੀ ਪੰਡਿਤ ਫਿਰ ਵੀ ਨਾ ਆਇਆ। ਇਕ ਭੰਗੀ ਕਹਿਣ ਲੱਗਾ ਕਿ ਮਹਾਰਾਜ! ਮੈਨੂੰ ਆਗਿਆ ਦਿਓ, ਮੈਂ ਪੰਡਿਤ ਜੀ ਨੂੰ ਲੈ ਕੇ ਆਵਾਂਗਾ। ਰਾਜਾ ਕਹਿਣ ਲੱਗਾ ਕਿ ਜਦੋਂ ਉਹ ਵਜ਼ੀਰਾਂ, ਅਹਿਲਕਾਰਾਂ ਦੇ ਕਹੇ 'ਤੇ ਨਹੀਂ ਆਇਆ ਤਾਂ ਤੇਰੇ ਕਹੇ ਕਿਵੇਂ ਆ ਜਾਵੇਗਾ? ਭੰਗੀ ਨੇ ਕਿਹਾ ਕਿ ਮਹਾਰਾਜ! ਮੈਂ ਜੁਗਤਿ ਜਾਣਦਾ ਹਾਂ। ਮੈਂ ਉਸ ਨੂੰ ਲੈ ਆਵਾਂਗਾ। ਰਾਜੇ ਦੀ ਆਗਿਆ ਪਾ ਕੇ ਭੰਗੀ ਨੇ ਪੰਡਿਤ ਕੋਲ ਜਾ ਕੇ ਚੱਲਣ ਲਈ ਕਿਹਾ। ਉਹ ਕ੍ਰੋਧ ਨਾਲ ਕਹਿਣ ਲੱਗਾ ਕਿ ਜਦੋਂ ਮੈਂ ਰਾਜੇ ਦੇ ਖ਼ਾਸ ਆਦਮੀਆਂ ਦੇ ਕਹਿਣ ਤੋਂ ਨਹੀਂ ਗਿਆ ਤਾਂ ਮੈਂ ਤੇਰੇ ਕਹੇ ਤੋਂ ਕਿਉਂ ਜਾਵਾਂਗਾ? ਭੰਗੀ ਨੇ ਕਿਹਾ ਕਿ ਪੰਡਿਤ ਜੀ! ਜਦੋਂ ਤੁਸੀਂ ਕਥਾ ਕਰਦੇ ਹੁੰਦੇ ਹੋ, ਉਦੋਂ ਆਪ ਹੀ ਕ੍ਰੋਧ ਨੂੰ ਚੰਡਾਲ ਆਖਦੇ ਹੋ। ਇਸ ਸਮੇਂ ਤੁਹਾਡੇ ਅੰਦਰ ਕ੍ਰੋਧ ਜੋ ਬੈਠਾ ਹੈ, ਉਹ ਚੰਡਾਲ ਹੈ ਜੋ ਮੇਰਾ ਭਾਈ ਹੈ। ਹੁਣ ਜਾਂ ਤਾਂ ਕ੍ਰੋਧ ਛੱਡ ਕੇ ਤੁਰ ਪਵੋ, ਨਹੀਂ ਤਾਂ ਭਾਈ ਹੋਣ ਦੇ ਨਾਤੇ ਮੈਂ ਬਾਂਹੋਂ ਫੜ ਕੇ ਲੈ ਜਾਵਾਂਗਾ। ਪੰਡਿਤ ਸਮਝ ਗਿਆ ਤੇ ਕੰਨ ਢਿੱਲੇ ਕਰਕੇ ਰਾਜ ਸਭਾ 'ਚ ਚਲਾ ਗਿਆ।

## ਰਸ ਕਸ ਆਪੁ ਸਲਾਹਣਾ; ਏ ਕਰਮ ਮੇਰੇ ਕਰਤਾਰ ॥੧॥

ਜਿਹੜੇ ਰਸ ਕੱਢ ਕੇ ਖਾਣੇ, ਕਸ = ਕਸੀਸ ਦੇ ਕੇ ਕੱਢੇ ਸ਼ਰਾਬਾਂ ਆਦਿ ਪੀਣੀਆਂ ਤੇ ਫਿਰ ਆਪਣੇ ਮੂੰਹੋਂ ਆਪ ਹੀ ਆਪਣੀ ਸਲਾਹਣਾ = ਸਿਫ਼ਤ ਕਰੀ ਜਾਣੀ ਕਿ ਮੇਰੇ ਵਰਗਾ ਕੋਈ ਨਹੀਂ। ਏ = ਹੇ ਮੇਰੇ ਕਰਤਾਰ = ਪਰਮੇਸ਼ਰ! ਇਹੋ ਜਿਹੇ ਕਰਮਾਂ ਵਿਚ ਜੀਵ ਫਸੇ ਹੋਏ ਹਨ, ਭਾਵ ਮੰਦ ਕਰਮਾਂ 'ਚ ਲੱਗੇ ਹੋਏ ਹਨ।

## ਬਾਬਾ; ਬੋਲੀਐ ਪਤਿ ਹੋਇ ॥

ਬਾਬਾ = ਹੇ ਪਿਆਰਿਓ! ਐਸੇ ਬਚਨ ਬੋਲੀਐ = ਬੋਲਣੇ ਚਾਹੀਦੇ ਹਨ, ਜਿਨ੍ਹਾਂ ਕਰਕੇ ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ ਹੋਇ = ਹੋਵੇ **ਵਾ:** ਪਤੀ ਪਰਮੇਸ਼ਰ ਦੀ ਪ੍ਰਾਪਤੀ ਹੋ ਸਕੇ, ਭਾਵ ਉੱਤਮ ਅਧਿਕਾਰੀ ਤੇ ਜਗਿਆਸੂ ਵਾਲੇ ਉਹ ਵਚਨ ਬੋਲੇ ਜਿਸ ਨਾਲ ਪ੍ਰਤਿਸ਼ਟਾ ਹੋਵੇ ਅਤੇ ਕਨਿਸ਼ਟ ਜਗਿਆਸੂ ਫਿੱਕੇ ਬਚਨ ਨਾ ਬੋਲੇ।

## ਊਤਮ ਸੇ ਦਰਿ ਊਤਮ ਕਹੀਅਹਿ; ਨੀਚ ਕਰਮ ਬਹਿ ਰੋਇ ॥੧॥ਰਹਾਉ॥

ਜਿਨ੍ਹਾਂ ਦੇ ਅੰਦਰ ਸਤ, ਸੰਤੋਖ, ਦਇਆ, ਧਰਮ, ਵਿਚਾਰ ਆਦਿ ਊਤਮ = ਸ੍ਰੇਸ਼ਟ ਗੁਣ ਹਨ, ਉਹੋ ਹੀ ਪ੍ਰਭੂ ਦੇ ਦਰਬਾਰ ਵਿਚ ਊਤਮ = ਸ੍ਰੇਸ਼ਟ ਕਹੇ ਜਾਂਦੇ ਹਨ। ਨੀਚ ਕਰਮ ਕਰਨ ਵਾਲਿਆਂ ਨੂੰ ਬੈਠ ਕੇ ਰੋਇ = ਰੋਣਾ ਹੀ ਪੈਂਦਾ ਹੈ, ਭਾਵ ਰੋ ਰੋ ਕੇ ਨਮੋਸ਼ੀ ਅਤੇ ਪਛੁਤਾਵੇ ਵਿਚ ਸਮਾਂ ਗੁਜ਼ਾਰਨਾ ਪੈਂਦਾ ਹੈ ॥੧॥ਰਹਾਉ॥

## ਰਸੁ ਸੁਇਨਾ, ਰਸੁ ਰੁਪਾ ਕਾਮਣਿ; ਰਸੁ ਪਰਮਲ ਕੀ ਵਾਸੁ ॥

(**ਰੁੱਪਾ** ਪੜ੍ਹੋ, ਅਰਥ ਵਾਸਤੇ **ਕਾਮਣਿ ਰਸੁ** 'ਤੇ ਬਿਸ੍ਰਾਮ ਲੱਗਦਾ ਹੈ।)

ਜਿਹੜਾ ਸੋਨੇ ਜੋੜਨ ਦਾ ਰਸ ਹੈ ਤੇ ਰੁਪਾ = ਚਾਂਦੀ ਇਕੱਤਰ ਕਰਨ ਦਾ ਰਸ ਹੈ ਭਾਵ ਸੋਨੇ ਚਾਂਦੀ ਦੇ ਗਹਿਣੇ ਪਹਿਨਣ ਦਾ ਰਸ ਹੈ ਅਤੇ ਜੋ ਕਾਮਣਿ = ਪਰਾਈਆਂ ਇਸਤਰੀਆਂ ਨਾਲ ਪ੍ਰੇਮ ਕਰਨ ਦਾ ਰਸ ਹੈ। ਇਸੇ ਪ੍ਰਕਾਰ ਵਿਕਾਰਾਂ ਦੀ ਇੱਛਾ ਰੱਖ ਕੇ ਸਰੀਰ ਉੱਤੇ ਪਰਮਲ = ਚੰਦਨ ਕੀ = ਦੀ ਵਾਸੁ = ਵਾਸਨਾ ਭਾਵ ਸੁਗੰਧੀ ਲਗਾਉਣ ਦਾ ਰਸ ਹੈ।

**ਦ੍ਰਿਸ਼ਟਾਂਤ :** ਇਕ ਰਾਜਾ ਬੜਾ ਧਨਵਾਨ ਤੇ ਵਿਕਾਰੀ ਸੀ। ਇਕ ਦਿਨ ਉਸ ਦੇ ਚਿੱਤ 'ਚ ਚਿਤਵਨੀ ਆਈ ਤੇ ਇਕ ਮਹਾਤਮਾ ਨੂੰ ਕਹਿਣ ਲੱਗਾ ਕਿ ਮੈਨੂੰ ਵੀ ਉਪਦੇਸ਼ ਦਿਓ। ਮਹਾਤਮਾ ਨੇ ਕਿਹਾ ਕਿ ਉਜਾੜ ਵਿਚ ਇਕ ਮੰਦਰ ਬਣਵਾਉ, ਉਥੇ ਉਪਦੇਸ਼ ਦੇਵਾਂਗਾ। ਜਦੋਂ ਰਾਜੇ ਨੇ ਮੰਦਰ ਬਣਵਾ ਦਿੱਤਾ ਤਾਂ ਸੰਤਾਂ ਨੇ ਜਾ ਕੇ ਉਸ ਨੂੰ ਇੱਟਾਂ ਥਮ੍ਹਲਿਆਂ ਆਦਿ 'ਨਾਲ ਪੂਰਾ ਭਰ ਦਿੱਤਾ ਤੇ ਦਰਵਾਜ਼ੇ ਵੀ ਭਰੇ ਗਏ। ਫਿਰ ਰਾਜੇ ਨੂੰ ਉਪਦੇਸ਼ ਦੇਣ ਲਈ ਉਥੇ ਲੈ ਗਏ। ਉਸ ਵੇਲੇ ਗੜਿਆਂ ਦੀ ਏਨੀ ਵਰਖਾ ਹੋਈ ਕਿ ਕਿਤੇ ਵੀ ਖੜ੍ਹੇ ਹੋਣ ਨੂੰ ਥਾਂ ਨਾ ਰਿਹਾ। ਸੰਤਾਂ ਨੇ ਰਾਜੇ ਨੂੰ ਮੰਦਰ 'ਚ ਜਾਣ ਲਈ ਕਿਹਾ ਤਾਂ ਰਾਜਾ ਕਹਿਣ ਲੱਗਾ ਕਿ ਮਹਾਰਾਜ! ਮੰਦਰ ਤਾਂ ਪੂਰਾ ਇੱਟਾਂ ਆਦਿ ਨਾਲ ਭਰਿਆ ਪਿਆ ਹੈ। ਅੰਦਰ ਕਿਵੇਂ ਵੜਿਆ ਜਾ ਸਕਦਾ ਹੈ ? ਸੰਤ ਕਹਿਣ ਲੱਗੇ ਕਿ ਰਾਜਨ! ਇਵੇਂ ਤੇਰਾ ਮਨ ਵੀ ਪੂਰੀ ਤਰ੍ਹਾਂ ਵਿਕਾਰਾਂ ਤੇ ਪਦਾਰਥਾਂ ਨਾਲ ਭਰਿਆ ਪਿਆ ਹੈ, ਤੈਨੂੰ ਉਪਦੇਸ਼ ਕਿਥੇ ਦੇਈਏ ? ਤੇਰੇ ਮਨ ਅੰਦਰ ਉਪਦੇਸ਼ ਲਈ ਥਾਂ ਨਹੀਂ ਹੈ। ਮਹਾਤਮਾ ਨੇ ਰਾਜੇ ਦੇ ਵਿਕਾਰ ਮਿਟਾਉਣ ਵਾਸਤੇ ਇਵੇਂ ਸਿੱਖਿਆ ਦਿੱਤੀ ਤੇ ਰਾਜਾ ਸਮਝ ਗਿਆ।

## ਰਸੁ ਘੋੜੇ ਰਸੁ ਸੇਜਾ ਮੰਦਰ; ਰਸੁ ਮੀਠਾ ਰਸੁ ਮਾਸੁ ॥

ਇਵੇਂ ਘੋੜਿਆਂ ਦੀ ਸਵਾਰੀ ਦਾ ਰਸੁ = ਪ੍ਰੇਮ, ਸੋਹਣੀਆਂ ਸੇਜਾਂ ਤੇ ਮੰਦਰ = ਘਰਾਂ ਦਾ ਰਸੁ = ਪ੍ਰੇਮ, ਮਿੱਠੇ ਪਦਾਰਥ ਖਾਣ ਦਾ ਰਸੁ = ਪ੍ਰੇਮ ਤੇ ਮਾਸ ਆਦਿ ਖਾਣ ਦਾ ਰਸੁ = ਪ੍ਰੇਮ ਹੈ।

## ਏਤੇ ਰਸ ਸਰੀਰ ਕੇ; ਕੈ ਘਟਿ ਨਾਮ ਨਿਵਾਸੁ ॥੨॥

ਹੇ ਭਾਈ! ਇਸ ਸਰੀਰ = ਦੇਹ ਕੇ = ਦੇ ਤਾਈਂ ਏਤੇ = ਇਤਨੇ ਰਸ = ਸੁਆਦ ਚਿੰਬੜੇ ਹੋਏ ਹਨ। ਫੇਰ ਕੈ = ਕਿਥੇ ਤੇਰੇ ਘਟਿ = ਹਿਰਦੇ ਵਿਚ ਨਾਮ ਦਾ ਨਿਵਾਸੁ = ਵਾਸਾ ਹੋਵੇ ॥੨॥

**ਦ੍ਰਿਸ਼ਟਾਂਤ :** ਇਕ ਵੈਸ਼ਨੂੰ ਸੀ। ਉਸ ਨੇ ਇਕ ਯੱਗ 'ਚ ਜਾ ਕੇ ਇੰਨੇ ਮਾਲ ਪੂੜੇ ਖਾ ਲਏ ਕਿ ਪੇਟ ਦਰਦ ਹੋਣ ਲੱਗਾ। ਫਿਰ ਹਕੀਮ ਪਾਸ ਜਾ ਕੇ ਕਹਿਣ ਲੱਗਾ ਕਿ ਮੇਰੇ ਪੇਟ ਵਿਚ ਦਰਦ ਹੈ। ਹਕੀਮ ਨੇ ਖਾਣ ਲਈ ਚੂਰਨ ਦਿੱਤਾ। ਉਹ ਹਕੀਮ ਨੂੰ ਕਹਿਣ ਲੱਗਾ ਕਿ ਹਕੀਮ ਸਾਹਿਬ! ਜੇਕਰ ਮੇਰੇ ਪੇਟ ਵਿਚ ਚੂਰਨ ਜੋਗਾ ਥਾਂ ਬਾਕੀ ਹੁੰਦਾ ਤਾਂ ਮੈਂ ਇਕ ਪੂੜਾ ਹੋਰ ਨਾ ਖਾ ਲੈਂਦਾ। ਸੋ ਇਸ ਕਰਕੇ ਜਿਹੜੇ ਥਾਂ ਪਰਮਾਤਮਾ ਦੇ ਨਾਮ ਦਾ ਵਾਸਾ ਹੋਣਾ ਸੀ, ਉਹ ਤਾਂ ਵਿਕਾਰਾਂ ਨਾਲ ਭਰਿਆ ਪਿਆ ਹੈ। ਨਾਮ ਦਾ ਨਿਵਾਸ ਕਿਥੇ ਹੋਵੇ ?

## ਜਿਤੁ ਬੋਲਿਐ ਪਤਿ ਪਾਈਐ; ਸੋ ਬੋਲਿਆ ਪਰਵਾਣੁ ॥

ਹੇ ਭਾਈ! ਜਿਤੁ = ਜਿਨ੍ਹਾਂ ਬਚਨਾਂ ਦੇ ਬੋਲਿਐ = ਬੋਲਣ ਕਰਕੇ ਪਰਲੋਕ ਵਿਚ ਪਤਿ = ਇੱਜ਼ਤ ਪਾਈਐ = ਪਾਈਦੀ ਹੈ, ਸੋ = ਉਹੋ ਬੋਲਿਆ ਪਰਵਾਣੁ = ਪ੍ਰਵਾਨੀਕ ਹੈ।

## ਫਿਕਾ ਬੋਲਿ ਵਿਗੁਚਣਾ; ਸੁਣਿ ਮੂਰਖ ਮਨ ਅਜਾਣ ॥

ਫਿਕਾ = ਬੇਰਸ ਬਚਨ ਬੋਲਿ = ਬੋਲਣੇ ਕਰਕੇ ਵਿਗੁਚਣਾ = ਖ਼ਰਾਬ ਹੀ ਹੋਣਾ ਪੈਂਦਾ ਹੈ। ਆਪਣੇ ਮਨ ਨੂੰ ਸਮਝਾਉ ਕਿ ਹੇ ਮੂਰਖ = ਬੇਸਮਝ, ਅਜਾਣ = ਅਣਜਾਣ ਮਨ ਇਸ ਸ਼ੁੱਭ ਸਿੱਖਿਆ ਨੂੰ ਸੁਣਨਾ ਕਰ **ਵਾ:** ਪਰਮਾਰਥ ਦੇ ਗਿਆਨ ਵੱਲੋਂ ਮੂਰਖ ਅਤੇ ਵਿਵਹਾਰਾਂ ਵੱਲੋਂ ਅਣਜਾਣ ਮਨ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸ਼੍ਰੇਸ਼ਟ ਸਿੱਖਿਆ ਨੂੰ ਸੁਣਿ ਕੇ ਮੰਨਣਾ ਕਰ।

## ਜੋ ਤਿਸੁ ਭਾਵਹਿ ਸੇ ਭਲੇ; ਹੋਰਿ ਕਿ ਕਹਣ ਵਖਾਣ ॥੩॥

ਜੋ = ਜਿਹੜੇ ਤਿਸੁ = ਉਸ ਵਾਹਿਗੁਰੂ ਨੂੰ ਭਾਵਹਿ = ਭਾਉਂਦੇ ਹਨ, ਸੇ = ਉਹ ਭਲੇ = ਚੰਗੇ ਹਨ। ਉਨ੍ਹਾਂ ਦੀ ਬਾਬਤ ਹੋਰ ਕਿ = ਕੀ ਕਹਣ = ਕਹਿ ਕਰਕੇ ਵਖਾਣ = ਵਖਿਆਣ ਕਰੀਏ ॥੩॥

## ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ; ਜਿਨ ਹਿਰਦੈ ਰਹਿਆ ਸਮਾਇ ॥

ਉਨ੍ਹਾਂ ਦੇ ਪਾਸ ਆਤਮ ਵਿਸ਼ੈਣੀ ਮੱਤ ਹੈ, ਪਤਿ = ਪ੍ਰਤਿਸ਼ਟਾ ਹੈ ਅਤੇ ਉਨ੍ਹਾਂ ਤਤ ਬੇਤਿਆਂ ਦੇ ਪੱਲੇ ਨਾਮ ਰੂਪੀ ਧਨ ਹੈ, ਜਿਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਸਮਾ ਰਿਹਾ ਹੈ ਭਾਵ ਲੀਨ ਹੋ ਰਿਹਾ ਹੈ।

## ਤਿਨ ਕਾ ਕਿਆ ਸਾਲਾਹਣਾ; ਅਵਰ ਸੁਆਲਿਉ ਕਾਇ ॥

ਤਿਨ = ਉਨ੍ਹਾਂ ਮਹਾਪੁਰਖਾਂ ਦੀ ਕੀ ਸਾਲਾਹਣਾ = ਸਿਫ਼ਤ ਕਰੀਏ, ਉਹ ਤਾਂ ਵਾਹਿਗੁਰੂ ਦਾ ਹੀ ਰੂਪ ਹਨ, ਭਾਵ ਉਨ੍ਹਾਂ ਦੀ ਮਹਿਮਾ ਅਕੱਥ ਹੈ। ਉਨ੍ਹਾਂ ਤੋਂ ਬਿਨਾਂ ਕਾਇ = ਕਿਸੇ ਹੋਰ ਦੀ ਕੀ ਸੁਆਲਿਉ = ਸਿਫ਼ਤ ਕਰਨੀ ਹੈ **ਵਾ:** ਹੋਰ ਉਨ੍ਹਾਂ ਦੀ ਸੁਆਲਿਉ = ਸੁੰਦਰਤਾ ਕੀ ਕਥਨ ਕਰੀਏ **ਵਾ:** ਉਨ੍ਹਾਂ ਦਾ ਸੁਆਲਿਉ = ਸੁਆਰਿਆ ਹੋਇਆ ਮਨ ਜੋ ਹੈ, ਕਿਸ ਪ੍ਰਕਾਰ ਉਸ ਦਾ ਕਥਨ ਕਰੀਏ ਭਾਵ ਕਿਹਾ ਨਹੀਂ ਜਾ ਸਕਦਾ **ਵਾ:** ਅਵਰ = ਹੋਰ ਜੋ ਅਗਿਆਨੀ ਪੁਰਸ਼ ਹਨ ਉਨ੍ਹਾਂ ਨੂੰ ਕੀ ਸਲਾਹੁਣਾ ਹੈ।

## ਨਾਨਕ ਨਦਰੀ ਬਾਹਰੇ; ਰਾਚਹਿ ਦਾਨਿ ਨ ਨਾਇ ॥੪॥੪॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜੋ ਜੀਵ ਵਾਹਿਗੁਰੂ ਦੀ ਕ੍ਰਿਪਾ ਰੂਪੀ ਨਦਰੀ = ਦ੍ਰਿਸ਼ਟੀ ਤੋਂ ਬਾਹਰੇ = ਬਾਹਰ ਹਨ; ਨਾ ਉਹ ਨਾਇ = ਨਾਮ ਜਪ ਸਕਦੇ ਹਨ, ਨਾ ਦਾਨ ਕਰਨ ਵਿਚ ਰਾਚਹਿ = ਰਚ ਸਕਦੇ ਹਨ ਤੇ ਨਾ ਆਪਣੀ ਕਿਰਤ ਵੰਡ ਕੇ ਛਕ ਸਕਦੇ ਹਨ **ਅਥਵਾ** ਪ੍ਰਭੂ ਦੀ ਨਦਰ ਤੋਂ ਬਾਹਰ ਜੋ ਹਨ, ਉਹ ਦਾਨ ਲੈਣ ਵਿਚ ਹੀ ਰਚੇ ਰਹਿੰਦੇ ਹਨ ਭਾਵ ਮਾਇਆ ਵਿਚ ਹੀ ਰਚੇ ਰਹਿੰਦੇ ਹਨ ਪਰ ਨਾਮ ਨਹੀਂ ਜਪਦੇ **ਅਥਵਾ** ਉਹ ਮਾਇਆ 'ਚ ਰਚੇ ਹਨ, ਉਨ੍ਹਾਂ ਨੂੰ ਨਾਮ ਦਾ ਦਾਨ ਪ੍ਰਾਪਤ ਨਹੀਂ ਹੋਇਆ **ਅਥਵਾ** ਜੋ ਪਰਮੇਸ਼ਰ ਦੀ ਕ੍ਰਿਪਾ ਦ੍ਰਿਸ਼ਟੀ ਕਰ ਕੇ ਸੰਸਾਰ ਤੋਂ ਬਾਹਰ ਹੋ ਗਏ ਹਨ ਉਹ ਪਿਆਰੇ ਦਾਨ ਅਤੇ ਨਾਮ ਰੂਪ ਪ੍ਰਪੰਚ ਵਿਚ ਨਹੀਂ ਰਚਦੇ **ਵਾ:** ਦਾਨ ਲੈਣ ਵਿਚ ਨਹੀਂ ਰਚਦੇ, ਸਗੋਂ ਪ੍ਰਭੂ ਦੇ ਨਾਮ 'ਚ ਹੀ ਲਿਵਲੀਨ ਰਹਿੰਦੇ ਹਨ ਤੇ ਅਨੰਦ ਮਾਣਦੇ ਹਨ ॥੪॥੪॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਨਿਵਾਸ ਕਰ ਰਹੇ ਸਨ, ਉਥੇ ਇਕ ਦਿਨ ਇਕ ਅਮਲੀ ਗੋਰਖ ਮੱਤੀਆ ਜੋਗੀ ਆਇਆ, ਜੋ ਰੀਠੇ ਜਿੰਨੀ ਅਫ਼ੀਮ ਦਾ ਗੋਲਾ ਖਾਂਦਾ ਸੀ ਤੇ ਸ਼ਰਾਬ ਪੀਣ ਦਾ ਆਦੀ ਸੀ। ਸਤਿਗੁਰਾਂ ਨੂੰ ਕਹਿਣ ਲੱਗਾ ਕਿ ਮਹਾਰਾਜ ਜੀ! ਥੋੜ੍ਹੀ ਅਫ਼ੀਮ ਤੇ ਸ਼ਰਾਬ ਦਾ ਸੇਵਨ ਕਰਨਾ ਚਾਹੀਦਾ ਹੈ, ਮਾਸ ਆਦਿ ਵੀ ਖਾਣਾ ਚਾਹੀਦਾ ਹੈ। ਇਸ ਨਾਲ ਸਰੀਰ ਠੀਕ ਤੇ ਨਸ਼ੇ ਨਾਲ ਸਰੂਰ ਵਿਚ ਰਹਿੰਦਾ ਹੈ। ਉਸ ਸਮੇਂ ਗੋਰਖ ਮੱਤੀਏ ਜੋਗੀ ਅਮਲੀ ਨੂੰ ਸਮਝਾਉਂਦੇ ਹੋਏ ਸਤਿਗੁਰਾਂ ਨੇ ਇਹ ਸ਼ਬਦ ਉਚਾਰਣ ਕੀਤਾ :

## ਅਮਲੁ ਗਲੋਲਾ ਕੂੜ ਕਾ; ਦਿਤਾ ਦੇਵਣਹਾਰਿ ॥

ਕੂੜ = ਝੂਠ ਕਾ = ਦਾ ਅਮਲੁ = ਨਸ਼ਾ ਰੂਪ ਜੋ ਅਫ਼ੀਮ ਦਾ ਗਲੋਲਾ = ਗੋਲਾ (ਮਾਵਾ) ਹੈ, ਦੇਵਣਹਾਰਿ = ਦੇਵਣਵਾਲੇ ਅਮਲੀ ਨੇ ਦੂਸਰੇ ਨੂੰ ਨਸ਼ਾ ਦਿੱਤਾ ਹੈ **ਵਾ:** ਇਸੇ ਤਰ੍ਹਾਂ ਕੂੜ = ਝੂਠ ਰੂਪੀ ਅਮਲ ਦਾ ਗਲੋਲਾ = ਗੋਲਾ ਭਾਵ ਸਰੀਰ ਦੇਵਣਹਾਰਿ = ਦੇਣ ਵਾਲੇ ਪਰਮੇਸ਼ਰ ਨੇ ਮਾਇਆ ਦੁਆਰਾ ਕਰਮਾਂ ਅਨੁਸਾਰ ਦਿਤਾ = ਦੇਣਾ ਕੀਤਾ ਹੈ, ਅਗਿਆਨੀ ਪੁਰਸ਼ਾਂ ਨੂੰ ਦੇਹ ਅਭਿਆਸ ਦਾ ਅਮਲ ਚੜ੍ਹ ਰਿਹਾ ਹੈ।

## ਮਤੀ ਮਰਣੁ ਵਿਸਾਰਿਆ; ਖੁਸੀ ਕੀਤੀ ਦਿਨ ਚਾਰਿ ॥

(**ਮਤੀ** ਅੱਧਕ ਸਹਿਤ ਬੋਲੋ)

ਉਨ੍ਹਾਂ ਆਪਣੀ ਮਤੀ = ਬੁੱਧੀ ਵਿੱਚੋਂ ਮੌਤ ਨੂੰ ਵਿਸਾਰਿਆ = ਭੁਲਾ ਛੱਡਿਆ ਹੈ ਤੇ ਛਲ ਕਪਟ ਕਰ ਕੇ, ਠੱਗੀਆਂ ਮਾਰ ਕੇ, ਝੂਠ ਬੋਲ ਕੇ ਉਹ ਚਾਰ ਦਿਨਾਂ ਦੀ ਖ਼ੁਸ਼ੀ ਕੀਤੀ = ਕਰ ਰਹੇ ਹਨ **ਅਥਵਾ** ਝੂਠ **ਵਾ:** ਮਾਇਆ ਦੇ ਨਸ਼ੇ ਵਿਚ ਮਤੀ = ਮਸਤ ਹੋ ਕੇ ਬੁੱਧੀ ਤੋਂ ਮਰਨਾ ਭੁਲਾ ਕੇ ਚਾਰ ਕੁ ਦਿਨ ਸੰਸਾਰਕ ਖ਼ੁਸ਼ੀਆਂ ਮਾਨਣਾ ਕਰਦੇ ਹਨ।

## ਸਚੁ ਮਿਲਿਆ ਤਿਨ ਸੋਫੀਆ; ਰਾਖਣ ਕਉ ਦਰਵਾਰੁ ॥੧॥

ਜਿਹੜੇ ਕੂੜ = ਝੂਠ ਬੋਲਣ ਰੂਪ ਅਫ਼ੀਮ ਦੇ ਮਾਵੇ (ਗੋਲੇ) ਭਾਵ ਨਸ਼ੇ ਦੇ ਸੋਫ਼ੀਆ = ਅਮਲ ਤੋਂ ਰਹਿਤ ਹਨ ਭਾਵ ਝੂਠ ਨਹੀਂ ਬੋਲਦੇ, ਤਿਨ = ਉਨ੍ਹਾਂ ਨੂੰ ਗੁਰੂ ਕ੍ਰਿਪਾ ਦਾ ਸਦਕਾ ਸਤਿਸੰਗ ਰੂਪੀ ਦਰਵਾਰ ਵਿੱਚੋਂ ਹਿਰਦੇ ਵਿਚ ਰਾਖਣ = ਰੱਖਣ ਕਉ = ਵਾਸਤੇ ਸਚੁ = ਸੱਚਾ ਨਾਮ ਮਿਲਿਆ = ਪ੍ਰਾਪਤ ਹੋਇਆ ਹੈ **ਵਾ:** ਉਨ੍ਹਾਂ ਨੂੰ ਸੱਚਖੰਡ ਰੂਪੀ ਦਰਬਾਰ ਵਿਚ ਭੇਟਾ ਰਾਖਣ = ਰੱਖਣ ਕਉ = ਵਾਸਤੇ ਪਰਮੇਸ਼ਰ ਦਾ ਸੱਚਾ ਨਾਮ ਪ੍ਰਾਪਤ ਹੋਇਆ ਹੈ ॥੧॥

***ਪ੍ਰਸ਼ਨ :*** *ਹੇ ਮਹਾਰਾਜ ! ਸੱਚਾ ਕੌਣ ਹੈ ?*
***ਗੁਰ ਉੱਤਰ :***

## ਨਾਨਕ; ਸਾਚੇ ਕਉ ਸਚੁ ਜਾਣੁ ॥

ਹੇ ਭਾਈ ! ਨਿਸਚੈ ਕਰ ਕੇ ਸਾਚੇ = ਸੱਚੇ ਅਕਾਲਪੁਰਖ ਕਉ = ਨੂੰ ਹੀ ਸਚੁ = ਸੱਚਾ ਜਾਣੁ = ਜਾਨਣਾ ਕਰ।

## ਜਿਤੁ ਸੇਵਿਐ ਸੁਖੁ ਪਾਈਐ; ਤੇਰੀ ਦਰਗਹ ਚਲੈ ਮਾਣੁ ॥੧॥ਰਹਾਉ॥

ਜਿਤੁ = ਜਿਸ ਵਾਹਿਗੁਰੂ ਦੇ ਸੇਵਿਐ = ਸਿਮਰਨ ਭਜਨ ਕਰ ਕੇ ਸੁੱਖ ਸਰੂਪ ਨੂੰ ਪਾਈਐ = ਪਾਈਦਾ ਹੈ ਅਤੇ ਜਿਸ ਕਰਕੇ ਵਾਹਿਗੁਰੂ ਦੀ ਦਰਗਾਹ ਵਿਚ ਵੀ ਤੇਰੀ ਮਾਣੁ = ਵਡਿਆਈ ਦੀਆਂ ਗੱਲਾਂ ਚਲੈ = ਚੱਲਣਗੀਆਂ **ਵਾ:** ਪਰਮੇਸ਼ਰ ਦੀ ਦਰਗਾਹ ਵਿਚ ਮਾਣੁ = ਇੱਜ਼ਤ ਸਹਿਤ ਚਲੈ = ਚੱਲਣਾ ਭਾਵ ਜਾਣਾ ਹੁੰਦਾ ਹੈ ॥੧॥ਰਹਾਉ॥

## ਸਚੁ ਸਰਾ ਗੁੜ ਬਾਹਰਾ; ਜਿਸੁ ਵਿਚਿ ਸਚਾ ਨਾਉ ॥

ਹੇ ਭਾਈ ! ਸੱਚ ਰੂਪੀ ਸਰਾ = ਸ਼ਰਾਬ ਕੂੜ ਰੂਪੀ **ਵਾ:** ਮਾਇਆ ਰੂਪੀ ਗੁੜ ਤੋਂ ਬਾਹਰਾ = ਬਗ਼ੈਰ ਹੈ **ਅਥਵਾ** ਸਚ ਰੂਪੀ ਸ਼ਰਾਬ ਵਿਚ ਗਿਆਨ ਰੂਪੀ ਗੁੜ ਬਾਹਰਾ = ਬਾਹਲਾ ਹੈ, ਭਾਵ ਬਹੁਤ ਹੈ ਜਿਸ ਵਿਚ ਪਰਮੇਸ਼ਰ ਦਾ ਨਾਮ ਹੀ ਸੁੰਦਰ ਗੁੜ ਪਿਆ ਹੋਇਆ ਹੈ।

**[ਅੰਗ ੧੬]**

***ਪ੍ਰਸ਼ਨ :*** *ਇਸ ਨੂੰ ਪੀਂਦੇ ਕੌਣ ਹਨ ?*
***ਉੱਤਰ :***

## ਸੁਣਹਿ ਵਖਾਣਹਿ ਜੇਤੜੇ; ਹਉ ਤਿਨ ਬਲਿਹਾਰੈ ਜਾਉ ॥

ਜੇਤੜੇ = ਜਿਤਨੇ ਸੱਚੇ ਨਾਮ ਨੂੰ ਸੁਣਹਿ = ਸੁਣਦੇ ਵਖਾਣਹਿ = ਕਥਨ ਕਰਦੇ ਹਨ, ਉਹ ਨਾਮ ਰੂਪੀ

ਸ਼ਰਾਬ **ਵਾ:** ਰਸ ਨੂੰ ਪੀਂਦੇ ਵੀ ਹਨ ਤੇ ਪਿਲਾਉਂਦੇ ਵੀ ਹਨ। ਹਉ = ਅਸੀਂ ਤਿਨ = ਉਨ੍ਹਾਂ ਪਿਆਰਿਆਂ ਤੋਂ ਬਲਿਹਾਰ = ਕੁਰਬਾਨ ਜਾਉ = ਜਾਂਦੇ ਹਾਂ।

## ਤਾ ਮਨੁ ਖੀਵਾ ਜਾਣੀਐ; ਜਾ ਮਹਲੀ ਪਾਏ ਥਾਉ ॥੨॥

ਹੇ ਭਾਈ ! ਇਹ ਮਨ ਤਾਂ ਹੀ ਖੀਵਾ = ਮਸਤ ਹੋਇਆ ਜਾਣਿਆ ਜਾ ਸਕਦਾ ਹੈ, ਜਾ = ਜਦੋਂ ਸੱਚਖੰਡ ਰੂਪੀ ਮਹਲੀ = ਮਹੱਲ ਵਿਚ ਜੀਵ ਥਾਂ ਪਾ ਲਵੇ; **ਅਥਵਾ** ਇਹ ਜੀਵ ਮਹਲੀ = ਸਰੂਪ ਰੂਪੀ ਮਹਿਲ 'ਚ ਥਾਉ = ਟਿਕਾਣਾ ਪਾ ਲਵੇ।

## ਨਾਉ ਨੀਰੁ ਚੰਗਿਆਈਆ; ਸਤੁ ਪਰਮਲੁ, ਤਨਿ ਵਾਸੁ ॥

ਪਰਮੇਸ਼ਰ ਦੇ ਨਾਮ ਦਾ ਜਪਣਾ ਅਤੇ ਚੰਗਿਆਈਆ = ਚੰਗੇ ਕਰਮ ਕਰਨ ਰੂਪ ਨੀਰੁ = ਪਾਣੀ ਵਿਚ ਇਸਨਾਨ ਕਰਨਾ ਚਾਹੀਦਾ ਹੈ ਜਿਵੇਂ ਅਮਲੀ ਜਾਂ ਸ਼ਰਾਬੀ ਲੋਕ ਨਹਾ ਕੇ ਸਰੀਰ ਉੱਤੇ ਚੰਦਨ ਆਦਿ ਸੁਗੰਧੀਆਂ ਲਾ ਲੈਂਦੇ ਹਨ ਕਿ ਖ਼ੁਸ਼ਬੂ ਆਵੇ ਤੇ ਸ਼ਰਾਬ ਦੀ ਬਦਬੋ ਨਾ ਆਵੇ। ਇੱਧਰ ਸਤਿਗੁਰ ਜੀ ਕਥਨ ਕਰਦੇ ਹਨ ਕਿ ਸੱਚ ਬੋਲਣ ਰੂਪੀ ਪਰਮਲੁ = ਚੰਦਨ ਦੀ ਵਾਸੁ = ਵਾਸ਼ਨਾ ਹੀ ਤਨਿ = ਸਰੀਰ ਤੇ ਲਾਉਣੀ ਚਾਹੀਦੀ ਹੈ ਜਿਸ ਕਰਕੇ ਵਿਸ਼ਿਆਂ **ਵਾ:** ਝੂਠ ਬੋਲਣ ਦੀ ਬਦਬੋ ਨਾ ਆਵੇ ਕਿਉਂਕਿ ਸਤਵਾਦੀ ਲੋਕਾਂ ਦੀ ਕੀਰਤੀ ਰੂਪ ਸੁਗੰਧੀ ਦੇਸ ਦੇਸਾਂਤਰਾਂ ਤਕ ਫੈਲ ਜਾਂਦੀ ਹੈ।

## ਤਾ ਮੁਖੁ ਹੋਵੈ ਉਜਲਾ; ਲਖ ਦਾਤੀ ਇਕ ਦਾਤਿ ॥

ਹੇ ਭਾਈ ! ਪਰਮੇਸ਼ਰ ਦੀ ਦਰਗਹ 'ਚ ਮੁਖੁ = ਮੂੰਹ ਤਾਂ ਉਜਲਾ = ਪਵਿੱਤਰ ਹੁੰਦਾ ਹੈ। ਜੇਕਰ ਲੱਖਾਂ ਦਾਤੀ = ਦਾਤਾਂ ਵਿੱਚੋਂ ਪ੍ਰਭੂ ਪ੍ਰਾਪਤੀ ਦੀ ਇਕ ਦਾਤ **ਵਾ:** ਬ੍ਰਹਮ ਵਿੱਦਿਆ ਦੀ ਇਕ ਦਾਤ ਪ੍ਰਾਪਤ ਹੋ ਜਾਵੇ।

## ਦੂਖ ਤਿਸੈ ਪਹਿ ਆਖੀਅਹਿ; ਸੂਖ ਜਿਸੈ ਹੀ ਪਾਸਿ ॥੩॥

ਹੇ ਭਾਈ ! ਤਿਸੈ = ਉਸ ਪਰਮੇਸ਼ਰ ਦੇ ਪਹਿ = ਕੋਲ ਹੀ ਦੂਖ = ਦੁੱਖਾਂ ਦੀ ਨਵਿਰਤੀ ਲਈ ਜਾ ਕੇ ਬੇਨਤੀ ਆਖੀਅਹਿ = ਕਹਿਣਾ ਕਰੀਏ, ਜਿਸੈ = ਜਿਸ ਪਰਮੇਸ਼ਰ ਦੇ ਪਾਸਿ = ਕੋਲੋਂ ਸਾਰੇ ਹੀ ਸੂਖ = ਸੁਖ ਪ੍ਰਾਪਤ ਹੁੰਦੇ ਹਨ। ਹੋਰ ਤਾਂ ਜਿਤਨੀ ਦੁਨੀਆਂ ਹੈ ਸਭ ਦੁੱਖਾਂ ਦੀਆਂ ਪੰਡਾਂ ਹੀ ਹਨ॥੩॥ ਜੈਸਾ ਕਿ :

**ਦੂਖ ਕੀਆ ਪੰਡਾ ਖੁਲੀਆ ਸੁਖੁ ਨ ਨਿਕਲਿਓ ਕੋਇ ॥**
**ਦੂਖ ਵਿਚਿ ਜੀਉ ਜਲਾਇਆ ਦੁਖੀਆ ਚਲਿਆ ਰੋਇ ॥** *(ਅੰਗ ੧੨੪੦)*

## ਸੋ ਕਿਉ ਮਨਹੁ ਵਿਸਾਰੀਐ; ਜਾ ਕੇ ਜੀਅ ਪਰਾਣ ॥

ਹੇ ਭਾਈ ! ਸੋ = ਉਹ ਪ੍ਰਭੂ ਕਿਉਂ ਮਨ ਤੋਂ ਵਿਸਾਰੀਐ = ਭੁਲਾਈਏ, ਜਾ = ਜਿਸ ਕੇ = ਦੇ ਸਾਰੇ ਜੀਵਾਂ ਨੂੰ ਜੀਅ = ਸੂਖਮ ਸਰੀਰ, ਅਸਥੂਲ ਸਰੀਰ, ਕਾਰਨ ਸਰੀਰ ਤੇ ਪ੍ਰਾਣ ਆਦਿ ਦਿੱਤੇ ਹੋਏ ਹਨ, ਭਾਵ ਜਿਸ ਦੀ ਪਾਈ ਚੇਤਨ ਸੱਤਾ ਦੁਆਰਾ ਪ੍ਰਾਣ ਚੱਲ ਰਹੇ ਹਨ।

## ਤਿਸੁ ਵਿਣੁ ਸਭੁ ਅਪਵਿਤ੍ਰੁ ਹੈ; ਜੇਤਾ ਪੈਨਣੁ ਖਾਣੁ ॥

ਤਿਸੁ = ਉਸ ਵਾਹਿਗੁਰੂ ਦੀ ਪ੍ਰਾਪਤੀ ਤੋਂ ਵਿਣੁ = ਬਗ਼ੈਰ ਸਭੁ = ਸਾਰੇ ਜੀਵ ਅਪਵਿਤ੍ਰੁ = ਨਾਪਾਕ ਹਨ ਅਤੇ ਜੇਤਾ = ਜਿਤਨਾ ਬਸਤਰਾਂ ਦਾ ਪੈਨਣੁ = ਪਹਿਨਣਾ ਭਾਵ ਹੰਢਾਉਣਾ ਤੇ ਛੱਤੀ ਪ੍ਰਕਾਰ ਦੇ ਭੋਜਨਾਂ ਦਾ

ਖਾਣੁ = ਛਕਣਾ ਹੈ, ਇਹ ਸਭ ਨਖਿੱਧ ਹੀ ਹੈ। ਜਿਵੇਂ ਮੁਰਦੇ ਦੇ ਅੰਗਾਂ ਨਾਲ ਲੱਗੀ ਚੀਜ਼ ਅਪਵਿੱਤ੍ਰ ਹੁੰਦੀ ਹੈ, ਉਵੇਂ ਹੀ ਸਾਰੀਆਂ ਚੀਜ਼ਾਂ ਅਪਵਿੱਤ੍ਰ ਹਨ। ਜੈਸਾ ਕਿ :

**ਖਾਇਆ ਮੈਲੁ ਵਧਾਇਆ ਪੈਧੈ ਘਰ ਕੀ ਹਾਣਿ ॥** *(ਅੰਗ ੧੩੩੧)*

ਖਾ ਕੇ ਵੀ ਸਰੀਰ ਦੀ ਮੈਲ ਹੀ ਵਧਾਈ ਹੈ ਤੇ ਪਹਿਨ ਕੇ ਵੀ ਸਰੀਰ ਦੀ ਹਾਨੀ ਹੀ ਕੀਤੀ ਹੈ। ਜੈਸਾ ਕਿ :

**ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥** *(ਅੰਗ ੧੬)*

ਭਾਵ ਪਹਿਨ ਕੇ ਵੀ ਤਨ ਨੂੰ ਦੁੱਖ ਹੀ ਮਿਲਿਆ ਕਿਉਂਕਿ ਮਨ 'ਚ ਵਿਕਾਰ ਹੀ ਚੱਲੇ ਹਨ। ਇਸ ਕਰਕੇ ਸਾਰਾ ਖਾਣਾ ਤੇ ਪਹਿਨਣਾ ਅਪਵ੍ਰਿੱਤ ਹੀ ਹੈ।

## ਹੋਰਿ ਗਲਾਂ ਸਭਿ ਕੂੜੀਆ; ਤੁਧੁ ਭਾਵੈ ਪਰਵਾਣੁ ॥੪॥੫॥

ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਗੱਲਾਂ ਕਰਨੀਆਂ ਸਭ ਕੂੜੀਆ = ਝੂਠੀਆਂ ਹਨ। ਹੇ ਪਰਮੇਸ਼ਰ ! ਜੇ ਤੁਧੁ = ਤੈਨੂੰ ਭਾਵੈ = ਭਾਅ ਜਾਵੇ ਤਦ ਹੀ ਜੀਵ ਪਰਵਾਣੁ = ਪ੍ਰਵਾਨੀਕ ਹੁੰਦਾ ਹੈ। ਹੇ ਪ੍ਰਭੂ ! ਜੇ ਤੈਨੂੰ ਭਾਅ ਜਾਈਏ, ਇਹੋ ਸੱਚੀ ਸ਼ਰਾਬ ਜਾਂ ਅਫ਼ੀਮ ਦਾ ਮਾਵਾ ਹੈ। ਹੋਰ ਸਭ ਨਸ਼ੇ ਆਦਿ ਝੂਠੇ ਹੀ ਹਨ ॥੪॥੫॥

## ਸਿਰੀਰਾਗੁ ਮਹਲੁ[੧] ੧ ॥

**ਉਥਾਨਕਾ :** ਜਦੋਂ ਪਿਤਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੋਪਾਲ ਪਾਂਧੇ ਕੋਲ ਪੜ੍ਹਨ ਵਾਸਤੇ ਭੇਜਿਆ ਤਾਂ ਦੂਜੇ ਦਿਨ ਪਾਂਧੇ ਨੇ ਗੁਰੂ ਜੀ ਨੂੰ ਪੜ੍ਹਨ ਲਈ ਕਿਹਾ। ਤਾਂ ਗੁਰੂ ਜੀ ਨੇ ਕਿਹਾ ਕਿ ਹੇ ਪਾਂਧਾ ਜੀ ! ਆਪ ਉਹ ਵਿੱਦਿਆ ਪੜ੍ਹਾਵੋ ਜੋ ਪਰਲੋਕ ਵਿਚ ਸਹਾਈ ਹੋਵੇ। ਪਰ ਪਾਂਧੇ ਨੇ ਕਿਹਾ ਕਿ ਮੈਂ ਉਹ ਵਿੱਦਿਆ ਤਾਂ ਆਪ ਵੀ ਨਹੀਂ ਪੜ੍ਹੀ। ਮੈਂ ਤੁਹਾਨੂੰ ਲੇਖਾ ਕਰਨ ਦੀ ਵਿੱਦਿਆ ਪੜ੍ਹਾ ਸਕਦਾ ਹਾਂ। ਤਦ ਗੁਰੂ ਮਹਾਰਾਜ ਜੀ ਨੇ ਪੰਜ ਸਾਲ ਦੀ ਉਮਰ ਵਿਚ ਪਾਂਧੇ ਨੂੰ ਬ੍ਰਹਮ ਗਿਆਨ ਬਖ਼ਸ਼ਦੇ ਹੋਏ ਇਹ ਸ਼ਬਦ ਉਚਾਰਨ ਕੀਤਾ। ਪਹਿਲਾਂ ਸਿਆਹੀ ਬਣਾਉਣ ਦੀ ਵਿਧੀ ਉਚਾਰ ਕੇ ਉਪਦੇਸ਼ ਦਿੱਤਾ (***ਨੋਟ :*** 'ਪੁਰਾਤਨ ਜਨਮ ਸਾਖੀ' ਅਨੁਸਾਰ ਜਿਸ ਦਾ ਹਵਾਲਾ ਭਾਈ ਵੀਰ ਸਿੰਘ ਜੀ ਨੇ ਦਿੱਤਾ ਹੈ ਕਿ ਗੋਪਾਲ ਪਾਂਧੇ ਦੇ ਪ੍ਰਥਾਏ ਪਹਿਲਾਂ ਆਸਾ ਰਾਗ ਵਿਚ ਪੱਟੀ ਨਾਮੇ ਬਾਣੀ ਉਚਾਰਨ ਕੀਤੀ ਜਿਸ ਵਿਚ ਪੈਂਤੀ ਅੱਖਰਾਂ ਦੁਆਰਾ ਉਪਦੇਸ਼ ਬਖ਼ਸ਼ਿਆ ਹੈ ਫੇਰ ਇਸੇ ਸ਼ਬਦ ਦੁਆਰਾ ਅਗਲੇ ਦਿਨ ਉਪਦੇਸ਼ ਬਖ਼ਸ਼ਿਆ, ਜਿਥੇ ਅੱਜਕੱਲ੍ਹ ਗੁਰਦੁਆਰਾ ਪੱਟੀ ਸਾਹਿਬ ਮੌਜੂਦ ਹੈ)।

## ਜਾਲਿ ਮੋਹੁ ਘਸਿ ਮਸੁ ਕਰਿ; ਮਤਿ ਕਾਗਦੁ ਕਰਿ ਸਾਰੁ ॥

ਹੇ ਭਾਈ ! ਮੋਹ ਨੂੰ ਜਾਲਿ = ਜਲਾ ਕੇ ਉਸ ਨੂੰ ਅਭਿਆਸ ਕਰਨ ਰੂਪ ਘਸਿ = ਰਗੜ ਕੇ ਮਸੁ = ਸਿਆਹੀ[੨] ਬਣਾਉਣਾ ਕਰ ਅਤੇ ਆਤਮ ਵਿਸ਼ੈਣੀ ਮਤਿ = ਬੁੱਧ ਨੂੰ ਪਰਮੇਸ਼ਰ ਦੀ ਪ੍ਰਾਪਤੀ ਵਾਲਾ ਸਾਰੁ = ਸ੍ਰੇਸ਼ਟ ਕਾਗ਼ਜ਼ ਬਣਾਉਣਾ ਕਰ; ਜੈਸਾ ਕਿ :

---

੧. ਸਿਰੀਰਾਗੁ ਵਿਚ 'ਮਹਲੁ' ਨਾਲ ਤਿੰਨ ਸ਼ਬਦ ਆਉਂਦੇ ਹਨ। ਇਕ ਇਹ ਸ਼ਬਦ "ਜਾਲਿ ਮੋਹੁ ਘਸਿ ਮਸੁ ਕਰਿ"। ਦੂਜਾ "ਧਾਤੁ ਮਿਲੈ ਫੁਨਿ ਧਾਤੁ ਕਉ" ਤੇ ਤੀਜਾ ਸ਼ਬਦ "ਤਨੁ ਜਲਿ ਬਲਿ ਮਾਟੀ ਭਇਆ" ਵਾਲਾ ਹੈ।

੨. ਪੁਰਾਣੇ ਸਮਿਆਂ ਵਿਚ ਸਿਆਹੀ ਤਿਆਰ ਕਰਨ ਦਾ ਇਹ ਤਰੀਕਾ ਹੁੰਦਾ ਸੀ, ਦੀਵੇ ਵਿਚ ਸਰੋਂ ਦਾ ਤੇਲ ਪਾ ਕੇ ਉਸ ਨੂੰ ਬਾਲ ਕੇ ਉੱਪਰ ਮਿੱਟੀ ਦਾ ਚੱਪਣ ਲਟਕਾ ਦਿੱਤਾ ਜਾਂਦਾ ਸੀ ਤੇ ਚੱਪਣ ਵਿਚ ਦੀਵੇ ਦੀ ਲਾਟ ਤੋਂ ਕਾਲਖ ਦਾ ਫੁੱਲ ਲਗਿਆ ਕਰਦਾ ਸੀ ਉਸੇ ਫੁੱਲ ਤੋਂ ਲਿਖਣ ਵਾਲੀ ਸਿਆਹੀ ਬਣਿਆ ਕਰਦੀ ਸੀ **ਅਥਵਾ** ਦੀਵਾ ਜਗਾ ਕੇ ਦੀਵੇ ਦੀ ਲੋਅ ਉੱਪਰ ਠੂਠੀ ਜਾਂ ਕਾਸ਼ੀ ਆਦਿ ਦਾ ਬਰਤਨ ਜੋ ਸਿੱਪੀ ਵਰਗਾ ਹੁੰਦਾ ਸੀ, ਉਸੁ ਨੂੰ ਕੁਝ ਸਮਾਂ ਲਾਟ ਉੱਤੇ ਕਰਦੇ ਸਨ, ਜਿਸ ਨਾਲ ਦੀਵੇ ਦੀ ਲੋਅ ਤੋਂ ਕਾਲੀ ਕਾਲਸ਼ ਠੂਠੀ ਜਾਂ ਬਰਤਨ ਵਿਚ ਜਮਾਂ ਹੁੰਦੀ ਤਾਂ ਵਿੱਚੋਂ ਕਿਸੇ ਚੀਜ਼ ਨਾਲ ਖੁਰਚ ਕੇ ਤੇ ਗੂੰਦ ਆਦਿ ਮਿਲਾ ਕੇ ਚੰਗੀ ਤਰ੍ਹਾਂ ਰਗੜ ਕੇ ਸਿਆਹੀ ਤਿਆਰ ਕੀਤੀ ਜਾਂਦੀ ਸੀ।

**ਦੇਹ ਦੀਵਟੀ ਕੇ ਵਿਖੇ ਮੋਹ ਨੇਹ ਭਰਪੂਰ॥**
**ਬਾਤੀ ਬਿਸ਼ਿਅਨ ਬਾਸ਼ਨਾ, ਗਿਆਨ ਅਗਨ ਤੇ ਦੂਰ॥** *(ਧਰਮ ਸ਼ਾਸਤਰ)*

ਅਰਥਾਤ ਜਿਹੜਾ ਮੋਹ ਰੂਪੀ ਤੇਲ ਹੈ ਤੇ ਵਿਸ਼ਿਆਂ ਰੂਪੀ ਬੱਤੀ ਹੈ, ਅੰਤਹਕਰਣ ਰੂਪੀ ਦੀਵਾ ਹੈ। ਗਿਆਨ ਰੂਪੀ ਅਗਨੀ ਕਰਕੇ, ਸ਼ਰਧਾ ਰੂਪੀ ਠੂਠੀ 'ਚ ਜੋ ਕੱਜਲ ਲਾਉਣਾ ਹੈ, ਇਸ ਪ੍ਰਕਾਰ ਸਿਆਹੀ ਬਣਾਉਣ ਵਾਸਤੇ ਜਿਹੜਾ ਅਭਿਆਸ ਕਰਨਾ ਹੈ, ਉਹ ਘਸਾਉਣੀ ਹੈ ਭਾਵ ਮੋਹ ਨੂੰ ਜਲਾ ਕੇ, ਗਿਆਨ ਰੂਪੀ ਅਗਨੀ ਘਸ ਕੇ ਜੋ ਪ੍ਰਭੂ ਪ੍ਰਾਪਤੀ ਦਾ ਅਭਿਆਸ ਕਰਨਾ ਹੈ, ਇਸ ਦੀ ਸਿਆਹੀ ਬਣਾਉਣਾ ਕਰ। ਜਿਹੜੀ ਆਤਮ ਵਿਸ਼ੈਣੀ ਉੱਤਮ ਮੱਤ ਹੈ ਇਸ ਨੂੰ ਪ੍ਰਭੂ ਪ੍ਰਾਪਤੀ ਵਾਲਾ ਸਾਰੁ = ਸ੍ਰੇਸ਼ਟ ਕਾਗ਼ਜ਼ ਬਣਾਉਣਾ ਕਰ। ਜੈਸਾ ਕਿ :

**ਊਤਮ ਮਤਿ ਮੇਰੈ ਰਿਦੈ ਤੂੰ ਆਉ॥**
**ਧਿਆਵਉ ਗਾਵਉ ਗੁਣ ਗੋਵਿੰਦਾ ਅਤਿ ਪ੍ਰੀਤਮ ਮੋਹਿ ਲਾਗੈ ਨਾਉ॥** *(ਅੰਗ ੩੭੭)*

## ਭਾਉ ਕਲਮ ਕਰਿ ਚਿਤੁ ਲੇਖਾਰੀ; ਗੁਰ ਪੁਛਿ ਲਿਖੁ ਬੀਚਾਰੁ॥

ਜੋ ਹਿਰਦੇ ਵਿਚ ਭਾਉ = ਪ੍ਰੇਮ ਪੈਦਾ ਕਰਨਾ ਹੈ, ਇਹ ਕਲਮ ਬਣਾਉਣਾ ਕਰ ਤੇ ਆਪਣੇ ਸ਼ੁੱਧ ਚਿੱਤ ਨੂੰ ਲਿਖਾਰੀ ਬਣਾਉਣਾ ਕਰ ਅਤੇ ਗੁਰੂ ਸਾਹਿਬ ਨੂੰ ਪੁੱਛ ਕੇ ਸਤਿ ਤੇ ਅਸਤਿ ਦੀ ਨਿਰਣੈ ਰੂਪੀ ਵੀਚਾਰ ਨੂੰ ਲਿਖੁ = ਲਿਖਣਾ ਕਰ। ਜੈਸਾ ਕਿ :

**ਸਾਧੋ ਇਹ ਤਨੁ ਮਿਥਿਆ ਜਾਨਉ॥**
**ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ॥** *(ਅੰਗ ੧੧੮੬)*

ਪਾਂਧੇ ਨੇ ਕਿਹਾ ਕਿ ਮਹਾਰਾਜ! ਆਪ ਹੀ ਸਤਿਗੁਰੂ ਹੋ ਕੇ ਮੈਨੂੰ ਉਪਦੇਸ਼ ਦੇਵੋ। ਤਦ ਸਤਿਗੁਰ ਜੀ ਕਥਨ ਕਰਦੇ ਹਨ ਕਿ

## ਲਿਖੁ ਨਾਮੁ, ਸਾਲਾਹ ਲਿਖੁ; ਲਿਖੁ ਅੰਤੁ ਨ ਪਾਰਾਵਾਰੁ॥੧॥

ਹੇ ਪਾਂਧਾ ਜੀ! ਬੁੱਧੀ ਰੂਪੀ ਕਾਗ਼ਜ਼ ਉੱਤੇ ਪ੍ਰਭੂ ਦੇ ਨਾਮ ਨੂੰ ਲਿਖੁ = ਲਿਖਣਾ ਕਰ ਅਤੇ ਪਰਮੇਸ਼ਰ ਦੀ ਸਾਲਾਹ = ਸਿਫ਼ਤ ਲਿਖੁ = ਲਿਖਣਾ ਕਰ। ਤੇ ਫਿਰ ਲਿਖੁ = ਲਿਖਣਾ ਕਰ ਕਿ ਹੇ ਪ੍ਰਭੂ! ਤੇਰੇ ਅੰਤ ਦਾ ਪਾਰਾਵਾਰ ਨਹੀਂ ਪਾਇਆ ਜਾਂਦਾ, ਤੂੰ ਬੇਅੰਤ ਹੈਂ॥੧॥

## ਬਾਬਾ; ਏਹੁ ਲੇਖਾ ਲਿਖਿ ਜਾਣੁ॥

ਬਾਬਾ = ਹੇ ਬਜ਼ੁਰਗੋ! (ਪੰਜਾਬ ਵਿਚ 'ਬਾਬਾ' ਬਜ਼ੁਰਗਾਂ ਲਈ ਵਰਤੀਦਾ ਹੈ) ਭਾਵ ਪਾਂਧਾ ਜੀ! ਇਹ ਲੇਖਾ ਲਿਖ ਕੇ ਆਪਣੇ ਹਿਰਦੇ ਅੰਦਰ ਜਾਣੁ = ਜਾਨਣਾ ਕਰ।

## ਜਿਥੈ ਲੇਖਾ ਮੰਗੀਐ; ਤਿਥੈ ਹੋਇ ਸਚਾ ਨੀਸਾਣੁ॥੧॥ਰਹਾਉ॥

ਜਿਥੇ ਦਰਗਾਹ ਵਿਚ ਤੇਰੇ ਕੋਲੋਂ ਕਰਮਾਂ ਦਾ ਲੇਖਾ = ਹਿਸਾਬ ਮੰਗੀਐ = ਪੁੱਛਿਆ ਜਾਵੇਗਾ, ਤਿਥੈ = ਉਥੇ ਇਹ ਨਾਮ ਦਾ ਲੇਖਾ ਤੇਰੇ ਨਾਲ ਸੱਚਾ ਨੀਸਾਣੁ = ਟੋਂਬੂ ਹੋਇ = ਹੋਵੇਗਾ॥੧॥ਰਹਾਉ॥ ਜਿਵੇਂ ਪਾਤਸ਼ਾਹ ਦੀ ਨਿਸ਼ਾਨੀ ਹੁੰਦੀ ਹੈ, ਜਿਸ ਨੂੰ ਦੇਖ ਕੇ ਹਿਸਾਬ ਕਿਤਾਬ ਲੈਣ ਵਾਲੇ ਉਸ ਕੋਲੋਂ ਹਿਸਾਬ ਨਹੀਂ ਮੰਗਦੇ। ਕਰ ਵਸੂਲੀ ਵਾਲੇ ਵੀ ਸੰਕੋਚ ਕਰਦੇ ਹਨ।

ਪਾਂਧੇ ਨੇ ਕਿਹਾ ਕਿ ਮਹਾਰਾਜ! ਨਾਮ ਜਪਣ ਵਾਲੇ ਤਾਂ ਸਾਰੇ ਗ਼ਰੀਬ ਤੇ ਫ਼ਕੀਰਾਂ ਦੀ ਨਿਆਈਂ ਨਜ਼ਰ ਆਉਂਦੇ ਹਨ, ਫਿਰ ਨਾਮ ਜਪਣ ਦਾ ਕੀ ਲਾਭ ਹੈ? ਤਦ ਗੁਰੂ ਜੀ ਫ਼ੁਰਮਾਉਂਦੇ ਹਨ ਕਿ

## ਜਿਥੈ ਮਿਲਹਿ ਵਡਿਆਈਆ; ਸਦ ਖੁਸੀਆ ਸਦ ਚਾਉ ॥

ਹੇ ਪਾਂਧਾ ਜੀ ! ਜਿਥੇ ਨਾਮ ਜਪਣ ਵਾਲੇ ਨੂੰ ਦਰਗਾਹ ਵਿਚ ਵਡਿਆਈਆਂ ਮਿਲਦੀਆਂ ਹਨ। ਜਿਹੜੇ ਸਿਮਰਨ ਕਰਨ ਵਾਲੇ ਹਨ, ਉਨ੍ਹਾਂ ਨੂੰ ਇਸ ਲੋਕ ਵਿਚ ਸਦਾ ਖ਼ੁਸ਼ੀਆਂ ਮਿਲਦੀਆਂ ਹਨ, ਉਹ ਸੋਗ ਤੋਂ ਮੁਕਤ ਹੋ ਜਾਂਦੇ ਹਨ। ਬਾਕੀ ਸਾਰਾ ਸੰਸਾਰ ਸੋਗ ਰੂਪੀ ਸਾਗਰ 'ਚ ਡੁੱਬਿਆ ਰਹਿੰਦਾ ਹੈ ਕਿ ਮੈਂ ਘਰ, ਪਰਿਵਾਰ, ਪੁੱਤਰ, ਦੌਲਤ ਆਦਿ ਛੱਡ ਚੱਲਿਆ ਹਾਂ, ਪਰ ਸਿਮਰਨ ਕਰਨ ਵਾਲਿਆਂ ਨੂੰ ਪਰਲੋਕ = ਸੱਚਖੰਡ ਜਾਣ ਦਾ ਚਾਅ ਹਮੇਸ਼ਾ ਹੁੰਦਾ ਹੈ।

## ਤਿਨ ਮੁਖਿ ਟਿਕੇ ਨਿਕਲਹਿ; ਜਿਨ ਮਨਿ ਸਚਾ ਨਾਉ ॥

(**ਟਿੱਕੇ** ਅੱਧਕ ਸਹਿਤ ਬੋਲੋ)

ਸੱਚੀ ਦਰਗਾਹ 'ਚ ਗਇਆਂ ਉਨ੍ਹਾਂ ਗੁਰਮੁਖਾਂ ਦੇ ਮੁੱਖਾਂ ਉੱਤੇ ਜੱਸ ਰੂਪੀ ਟਿਕੇ = ਤਿਲਕ ਲਗਾਏ ਜਾਂਦੇ ਹਨ, ਜਿਨ੍ਹਾਂ ਦੇ ਮਨਾਂ ਵਿਚ ਪ੍ਰਭੂ ਦਾ ਸੱਚਾ ਨਾਮ ਹੁੰਦਾ ਹੈ, ਭਾਵ ਉਨ੍ਹਾਂ ਨੂੰ ਸੱਚੀ ਦਰਗਹ 'ਚ ਵੀ ਮਾਣ ਮਿਲਦਾ ਹੈ। ਜੈਸਾ ਕਿ :

**ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥** *(ਅੰਗ ੧੪੨੫)*

## ਕਰਮਿ ਮਿਲੈ ਤਾ ਪਾਈਐ; ਨਾਹੀ ਗਲੀ ਵਾਉ ਦੁਆਉ ॥੨॥

(**ਗੱਲੀ** ਅੱਧਕ ਸਹਿਤ ਬੋਲੋ)

ਜੇਕਰ ਸਤਿਗੁਰਾਂ ਦੀ ਕਰਮਿ = ਮੇਹਰ ਹੋਵੇ **ਵਾ:** ਚੰਗੇ ਕਰਮ ਹੋਣ ਤਾਂ ਸਤਿਗੁਰੂ ਜੀ ਦਾ ਮਿਲੈ ਮਿਲਾਪ ਹੁੰਦਾ ਹੈ ਤੇ ਸਤਿਗੁਰਾਂ ਦੁਆਰਾ ਨਾਮ ਪਾਈਐ = ਪਾਈਦਾ ਹੈ ਪਰ ਵਾਉ ਦੁਆਉ = ਵਿਅਰਥ ਗੱਲੀ = ਗੱਲਾਂ ਨਾਲ ਪ੍ਰਾਪਤ ਨਾਹੀ = ਨਹੀਂ ਹੁੰਦਾ ਹੈ। ਕਿਉਂਕਿ ਬੇਅਰਥ ਗੱਲਾਂ ਤਾਂ ਹਵਾ ਦੇ ਵਿਚ ਪੱਤ੍ ਖੜਕਣ ਦੀ ਨਿਆਈਂ ਹਨ। ਨਿਰੀਆਂ ਗੱਲਾਂ ਵਰ ਸਰਾਪ ਦੇਣੇ, ਦੁਆ ਜਾਂ ਅਸੀਸਾਂ ਦੇਣੀਆਂ ਵਿਅਰਥ ਹਨ ॥੨॥ ਜੈਸਾ ਕਿ :

**ਦੇਨਿ੍ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥** *(ਅੰਗ ੧੨੮੬)*

ਭਾਵ ਅਸੀਸਾਂ ਦੇਣ ਵਾਲੇ ਮਰ ਜਾਂਦੇ ਹਨ ਤੇ ਜਿਨ੍ਹਾਂ ਨੂੰ ਅਸੀਸਾਂ ਦਿੱਤੀਆਂ ਜਾਂਦੀਆਂ ਹਨ, ਉਹ ਭੀ ਚਲੇ ਜਾਂਦੇ ਹਨ। ਪਾਂਧੇ ਨੇ ਪੁੱਛਿਆ ਕਿ ਹੇ ਮਹਾਰਾਜ ! ਜਿਹੜੇ ਰਾਜੇ ਆਦਿਕ ਨਾਮ ਨਹੀਂ ਜਪਦੇ, ਉਨ੍ਹਾਂ ਨੂੰ ਹਾਕਮ ਕਿਉਂ ਬਣਾਇਆ ਹੈ ? ਉਹ ਹਕੂਮਤ ਕਰਦੇ, ਲੋਕਾਂ ਨੂੰ ਲੁੱਟਦੇ ਖਸੁੱਟਦੇ, ਜੇਲ੍ਹਾਂ 'ਚ ਪਾਉਂਦੇ ਹਨ। ਕਰ ਲਾਉਂਦੇ ਹਨ। ਉਨ੍ਹਾਂ ਨੂੰ ਤਾਂ ਪ੍ਰਭੂ ਵੱਲੋਂ ਦੰਡ ਦੇਣਾ ਚਾਹੀਦਾ ਸੀ। ਤਦ ਸਤਿਗੁਰ ਜੀ ਫ਼ੁਰਮਾਉਂਦੇ ਹਨ ਕਿ

## ਇਕਿ ਆਵਹਿ, ਇਕਿ ਜਾਹਿ ਉਠਿ; ਰਖੀਅਹਿ ਨਾਵ ਸਲਾਰ ॥

ਹੇ ਪਾਂਧਾ ਜੀ ! ਜਿਨ੍ਹਾਂ ਦੇ ਨਾਵ = ਨਾਮ ਸਲਾਰ = ਸਰਕਾਰ, ਪ੍ਰਧਾਨ ਆਦਿ ਰਖੀਅਹਿ = ਰੱਖੀਦੇ ਹਨ, ਉਹ ਹਲਟ ਦੀਆਂ ਟਿੰਡਾਂ ਦੇ ਗੇੜ ਵਾਂਗੂੰ ਇਕ ਆਵਹਿ = ਆ ਰਹੇ ਭਾਵ ਜੰਮ ਰਹੇ ਹਨ ਤੇ ਇਕ ਉਠ ਭਾਵ ਮਰ ਕੇ ਪ੍ਰਲੋਕ ਨੂੰ ਜਾਹਿ = ਜਾਂਦੇ ਹਨ **ਅਥਵਾ** ਇਕ ਤਪ ਕਰਕੇ ਵਾਸ਼ਨਾ ਸਮੇਤ ਆਵਹਿ = ਆ ਕੇ ਹਕੂਮਤ ਕਰਦੇ ਹਨ ਪਰ ਜਦੋਂ ਪੁੰਨ ਨਾਸ਼ ਹੋ ਜਾਣ ਤਾਂ ਇਕ ਸੰਸਾਰ ਤੋਂ ਉੱਠ ਭਾਵ ਕੂਚ ਕਰ ਜਾਹਿ = ਜਾਂਦੇ ਹਨ। ਜਿਵੇਂ ਪਹਾੜ ਤੋਂ ਪੱਥਰ ਸੁੱਟਿਆ ਜਾਂਦਾ ਹੈ, ਉਵੇਂ ਉਹ ਨਰਕਾਂ 'ਚ ਸੁੱਟੇ ਜਾਂਦੇ ਹਨ। ਇਸ ਤਰ੍ਹਾਂ ਚਾਰ ਦਿਨਾਂ ਲਈ ਉਨ੍ਹਾਂ ਦੇ ਨਾਮ ਸਲਾਰ = ਸਰਦਾਰ **ਵਾ:** ਫ਼ੌਜਾਂ ਦੇ ਮਾਲਕ ਬਾਦਸ਼ਾਹ ਆਦਿ ਰਖੀਅਹਿ = ਰੱਖੇ ਜਾਂਦੇ ਹਨ।

## ਇਕਿ ਉਪਾਏ ਮੰਗਤੇ; ਇਕਨਾ ਵਡੇ ਦਰਵਾਰ ॥

(**ਇਕਨਾ** ਪਾਠ ਇਕੱਠਾ ਉਚਾਰੋ)

ਪਰਮੇਸ਼ਰ ਨੇ ਇਕ ਪੁੰਨਾਂ ਤੋਂ ਹੀਣੇ ਮਨੁੱਖ ਮੰਗਤੇ = ਭਿਖਾਰੀ ਉਪਾਏ = ਪੈਦਾ ਕੀਤੇ ਹਨ। ਇਕਨਾ = ਇਕ ਜਿਨ੍ਹਾਂ ਨੇ ਸਕਾਮ ਕਰਮ ਭਾਵ ਸਹਿਤ ਵਾਸ਼ਨਾ ਦੇ ਤਪ, ਦਾਨ ਆਦਿ ਕੀਤੇ ਹੁੰਦੇ ਹਨ, ਉਨ੍ਹਾਂ ਦੀਆਂ ਵੱਡੀਆਂ ਵੱਡੀਆਂ ਕਚਹਿਰੀਆਂ ਲੱਗਦੀਆਂ ਹਨ, ਦਰਬਾਰ ਲੱਗਦੇ ਹਨ। ਉਹ ਇਸ ਪ੍ਰਕਾਰ ਪੁੰਨਾਂ ਦਾ ਫਲ ਭੋਗਦੇ ਹਨ।

## ਅਗੈ ਗਇਆ ਜਾਣੀਐ; ਵਿਣੁ ਨਾਵੈ ਵੇਕਾਰ ॥੩॥

ਅਗੈ = ਅੱਗੇ ਦਰਗਾਹ ਵਿਚ ਗਇਆਂ ਜੀਵ ਜਾਣੇ ਜਾਂਦੇ ਹਨ। ਬਿਨਾਂ ਪਰਮੇਸ਼ਰ ਦੇ ਨਾਮ ਤੋਂ ਸਭ ਵੇਕਾਰ (ਨਿਕੰਮੇ) ਹੀ ਕਰਮ ਹਨ, ਭਾਵ ਨਾਮ ਵਿਹੂਣੇ ਮਨੁੱਖਾਂ ਨੂੰ ਟੇਢੀਆਂ ਜੂਨਾਂ 'ਚ ਧਕੇਲ ਦਿੱਤਾ ਜਾਂਦਾ ਹੈ ॥੩॥

ਜਿਵੇਂ ਨੌਖ ਰਾਜਾ ਇੰਦ੍ਰ ਪਦਵੀ ਦਾ ਮਾਲਕ ਹੋ ਗਿਆ ਸੀ ਪਰ ਜਦੋਂ ਉਸ ਦੇ ਪੁੰਨ ਖ਼ਤਮ ਹੋਏ; ਇੰਦ੍ਰ ਦੀ ਸਤੀ ਰਾਣੀ ਦਾ ਸਤ ਤੋੜਣ ਲਈ, ਰਿਸ਼ੀਆਂ ਦੀ ਪਾਲਕੀ ਬਣਾ ਕੇ ਸਤੀ ਦੇ ਮੰਦਰ ਨੂੰ ਚੱਲਿਆ, ਉਸ ਵੇਲੇ ਰਿਖੀਆਂ ਦੇ ਆਰ ਮਾਰੀ ਤੇ ਕਹਿੰਦਾ ਛੇਤੀ ਚੱਲੋ। ਤਾਂ ਰਿਸ਼ੀਆਂ ਨੇ ਸਰਾਪ ਦੇ ਦਿੱਤਾ ਕਿ ਕਾਮੀ ਪੁਰਸ਼ਾ ਤੂੰ ਸੱਪ ਬਣ ਜਾਵੇਂ। ਫਿਰ ਰਾਜਾ ਸਵਰਗ ਤੋਂ ਹੇਠਾਂ ਡਿੱਗਿਆ ਸੀ।

ਫਿਰ ਪਾਂਧਾ ਕਹਿਣ ਲੱਗਾ ਕਿ ਮਹਾਰਾਜ ! ਜੇਕਰ ਪਰਮੇਸ਼ਰ ਉਨ੍ਹਾਂ ਆਦਮੀਆਂ ਨੂੰ ਡਰ ਦੇਵੇ ਤਾਂ ਇਹ ਜੀਵ ਪਰਮੇਸ਼ਰ ਦਾ ਭਜਨ ਕਰ ਲੈਣ। ਤਦ ਸਤਿਗੁਰਾਂ ਕਿਹਾ ਕਿ

## ਭੈ ਤੇਰੈ ਡਰੁ ਅਗਲਾ; ਖਪਿ ਖਪਿ ਛਿਜੈ ਦੇਹ ॥

ਹੇ ਪਾਂਧਾ ਜੀ ! ਅਸੀਂ ਤੇਰੈ = ਤੇਰੇ ਤਾਈਂ ਭੈ = ਖ਼ੌਫ ਦੀ ਗੱਲ ਦੱਸਦੇ ਹਾਂ ਕਿ ਉਨ੍ਹਾਂ ਨੂੰ ਵੀ ਅਗਲਾ = ਪ੍ਰਲੋਕ ਦਾ ਬਹੁਤ ਡਰੁ = ਭੈ ਹੈ ਅਤੇ ਉਨ੍ਹਾਂ ਦੀ ਦੇਹ = ਦੇਹੀ ਵੀ ਵਿਕਾਰਾਂ ਵਿਚ ਖਪਿ ਖਪਿ = ਗਰਕ ਗਰਕ ਕੇ ਛਿਜੈ = ਨਾਸ਼ ਹੋ ਰਹੀ ਹੈ **ਵਾ:** ਖਪਿ = ਖਪਾਣ ਵਾਲੇ ਕਾਮ ਆਦਿਕ ਵਿਕਾਰਾਂ ਵਿਚ ਖਪਿ = ਖੱਚਤ ਹੋ ਕੇ ਦੇਹ ਨਾਸ਼ ਹੋ ਜਾਂਦੀ ਹੈ **ਅਥਵਾ** ਪਾਂਧਾ ਕਹਿਣ ਲੱਗਾ ਕਿ ਮਹਾਰਾਜ ਤੁਹਾਨੂੰ ਭੈ ਹੈ ? ਤਦ ਸਤਿਗੁਰਾਂ ਕਿਹਾ ਕਿ ਹੇ ਪਾਂਧਾ ਜੀ ! ਸਾਨੂੰ ਤਾਂ ਪਰਲੋਕ ਦਾ ਬੜਾ ਭੈ ਹੈ ਤੇ ਤੇਰੇ ਤਾਈਂ ਵੀ ਭੈ ਹੋਣਾ ਚਾਹੀਦਾ ਹੈ। ਧਰਮ-ਸ਼ਾਸਤ੍ਰਾਂ ਵਿਚ ਪਰਲੋਕ ਦੇ ਭੈ ਦੇ ਬਹੁਤ ਸਾਰੇ ਹਵਾਲੇ ਮਿਲਦੇ ਹਨ ਜਿਵੇਂ ਨਰਕਾਂ ਦੀਆਂ ਅੱਗਾਂ ਦਾ ਜ਼ਿਕਰ, ਬੈਤਰਨੀ ਨਦੀ ਆਦਿ ਦਾ ਵੀ ਜ਼ਿਕਰ ਹੈ। ਕੁਰਾਨ ਅੰਦਰ ਪੁਲ ਦਾ ਜ਼ਿਕਰ ਹੈ। ਜਿਵੇਂ ਬਾਬਾ ਫ਼ਰੀਦ ਜੀ ਨੇ ਕਿਹਾ ਹੈ; ਜੈਸਾ ਕਿ :

**ਵਾਲਹੁ ਨਿਕੀ ਪੁਰ ਸਲਾਤ ਕੰਨੀ ਨ ਸੁਣੀਆਇ ॥** *(ਸਲੋਕ ਫਰੀਦ ਜੀ, ਅੰਗ ੧੩੭੭)*

ਇਸ ਕਰਕੇ ਹੇ ਭਾਈ ! ਜੇ ਤੈਨੂੰ ਅਗਲਾ = ਪਰਲੋਕ ਦਾ ਭੈ ਹੋਵੇ ਤਾਂ ਤੂੰ ਡਰ ਕੇ ਔਗੁਣ ਕਿਉਂ ਕਰੇਂ ? ਭਾਵ ਔਗੁਣਾਂ ਤੋਂ ਹਟ ਜਾਵੇਂ। ਪਰਮੇਸ਼ਰ ਦੇ ਭੈ ਵਿਚ ਖਪਿ ਖਪਿ ਕੇ = ਖੱਚਤ ਹੋ ਕੇ ਦੇਹ ਦਾ ਅਭਿਮਾਨ ਤੇਰਾ ਛਿਜ ਜਾਵੇ ਭਾਵ ਨਾਸ ਹੋ ਜਾਵੇ **ਅਥਵਾ** ਵਿਕਾਰਾਂ 'ਚੋਂ ਜੋ ਜੀਵ ਖੱਚਤ ਹੋ ਰਹੇ ਹਨ, ਉਨ੍ਹਾਂ ਦੀਆਂ ਦੇਹਾਂ ਨਾਸ ਹੋ ਰਹੀਆਂ ਹਨ, ਭਾਵ ਵਿਕਾਰੀ ਸਰੀਰ ਭੋਗਾਂ ਦੇ ਗ੍ਰੱਸੇ ਹੋਏ ਹਨ, ਜਿਨ੍ਹਾਂ ਬਾਬਤ ਗੁਰੂ ਮਹਾਰਾਜ ਜੀ ਨੇ ਫ਼ੁਰਮਾਇਆ ਹੈ; ਜੈਸਾ ਕਿ :

**ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥** *(ਸਲੋਕ ਫਰੀਦ ਜੀ, ਮ: ੩, ਅੰਗ ੧੩੮੦)*

## ਨਾਵ ਜਿਨਾ ਸੁਲਤਾਨ ਖਾਨ; ਹੋਦੇ ਡਿਠੇ ਖੇਹ ॥

ਜਿਨ੍ਹਾਂ ਦੇ ਨਾਵ = ਨਾਮ ਸੁਲਤਾਨ = ਬਾਦਸ਼ਾਹ ਜਾਂ ਖਾਨ = ਪਠਾਣਾਂ ਦਾ ਸਰਦਾਰ ਆਦਿ ਸਨ, ਉਹ ਸਾਰੇ ਖੇਹ = ਮਿੱਟੀ ਹੁੰਦੇ ਦੇਖੇ ਹਨ। ਜੇਕਰ ਇਕ ਹੱਥ ਕੁ ਪੈਰ ਚੁੱਕੀਏ ਤਾਂ ਅਗਲਾ ਕਦਮ ਬਾਦਸ਼ਾਹਾਂ ਦੀ ਕਬਰ ਉੱਤੇ ਹੀ ਟਿਕਦਾ ਹੈ। ਦੂਜਾ ਚੁੱਕੀਏ ਤਾਂ ਵਜ਼ੀਰਾਂ ਦੀ ਕਬਰ ਉੱਤੇ ਟਿਕਦਾ ਹੈ, ਭਾਵ ਐਨੇ ਬਾਦਸ਼ਾਹ, ਅਮੀਰ ਵਜ਼ੀਰ ਹੋ ਗੁਜ਼ਰੇ ਹਨ। ਜੈਸਾ ਕਿ :

**ਚਲਤੇ ਕਬੂਤਰ ਜਨਾਵਰ ਕੀ ਛਾਉਂ ਕੇਤੇ ਖਾਕ ਹੂਏ ਕੋਈ ਪੂਛੇ ਨ ਨਾਉ।** *(ਨਸੀਅਤ ਨਾਮਾ)*

## ਨਾਨਕ ਉਠੀ ਚਲਿਆ; ਸਭਿ ਕੂੜੇ ਤੁਟੇ ਨੇਹ ॥੪॥੬॥

ਸਤਿਗੁਰ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਦੋਂ ਜੀਵ-ਆਤਮਾ ਆਪਣੀ ਉਮਰ ਪੂਰੀ ਕਰਕੇ ਇਸ ਸੰਸਾਰ ਵਿੱਚੋਂ ਉੱਠ ਪਿਆ ਭਾਵ ਚਲਿਆ = ਚੱਲ ਪਿਆ, ਤਦ ਸਾਰੇ ਕੂੜੇ = ਝੂਠੇ ਨੇਹੁ = ਪ੍ਰੇਮ ਤੁਟੇ = ਟੁੱਟ ਜਾਂਦੇ ਹਨ ॥੪॥੧੬॥ 'ਜੱਤ੍ਰ ਆਇਆ ਤੱਤ੍ਰ ਗਛਤੀ' ਭਾਵ ਜਿਧਰੋਂ ਜੀਵ ਆਉਂਦਾ, ਉੱਧਰ ਹੀ ਚਲਿਆ ਜਾਂਦਾ ਹੈ। ਜਿਵੇਂ ਸਤਿਗੁਰਾਂ ਦਾ ਫ਼ੁਰਮਾਨ ਹੈ :

**ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ ॥**
**ਮਨਿ ਮੁਖਿ ਗਲਾ ਗੋਈਆ ਕੀਤਾ ਚਾਉ ਰਲੀ ॥** *(ਅੰਗ ੧੨੮੭)*

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਸੰਸਾਰ ਨੂੰ ਤਾਰਦੇ ਹੋਏ ਜਦੋਂ ਬਾਰਾਂ ਸਾਲਾਂ ਬਾਅਦ ਆਪਣੇ ਨਗਰ ਸ੍ਰੀ ਨਨਕਾਣਾ ਸਾਹਿਬ ਆਏ ਤਾਂ ਆਪ ਜੀ ਭਾਈ ਬਾਲਾ ਜੀ ਦੇ ਪਿਤਾ ਚੰਦਰ ਭਾਨ ਜੀ ਦੇ ਖੂਹ 'ਤੇ ਬੈਠ ਗਏ ਤਾਂ ਭਾਈ ਮਰਦਾਨਾ ਜੀ ਨੇ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ ਜੀ! ਮੈਂ ਨਗਰ ਵਿਚ ਜਾ ਕੇ ਘਰ ਆਪਣੇ ਸੰਬੰਧੀਆਂ ਨੂੰ ਮਿਲ ਆਵਾਂ ਤਾਂ ਸਤਿਗੁਰਾਂ ਨੇ ਕਿਹਾ ਕਿ ਸਾਡੇ ਆਉਣ ਦੀ ਖ਼ਬਰ ਕਿਸੇ ਨੂੰ ਵੀ ਨਹੀਂ ਦੇਣੀ ਤੂੰ ਆਪਣੇ ਸੰਬੰਧੀਆਂ ਨੂੰ ਜਾ ਕੇ ਮਿਲ ਆ, ਜਦ ਭਾਈ ਮਰਦਾਨਾ ਜੀ ਆਗਿਆ ਲੈ ਕੇ ਜਦੋਂ ਨਗਰ ਵਿਚ ਸਤਿਗੁਰਾਂ ਦੇ ਘਰ ਕੋਲ ਦੀ ਲੰਘਣ ਲੱਗੇ ਤਾਂ ਮਾਤਾ ਤ੍ਰਿਪਤਾ ਜੀ ਨੇ ਭਾਈ ਮਰਦਾਨੇ ਨੂੰ ਅਵਾਜ਼ ਦੇ ਕੇ ਕੋਲ ਬੁਲਾਇਆ ਤੇ ਪੁੱਛਿਆ ਕਿ ਮੇਰਾ ਪੁੱਤਰ ਨਾਨਕ ਕਿਥੇ ਹੈ? ਤਾਂ ਮਰਦਾਨਾ ਚੁੱਪ ਰਿਹਾ, ਕੁਝ ਵੀ ਨਾ ਬੋਲਿਆ, ਕਿਉਂਕਿ ਸਤਿਗੁਰਾਂ ਦੀ ਦੱਸਣ ਦੀ ਆਗਿਆ ਨਹੀਂ ਸੀ। ਇੰਨਾ ਸੁਣ ਕੇ ਉਹ ਘਰ ਨੂੰ ਚੱਲ ਪਏ। ਜਿਸ ਵਕਤ ਮਰਦਾਨਾ ਜੀ ਆਪਣੇ ਘਰ ਸੰਬੰਧੀਆਂ ਨੂੰ ਮਿਲ ਕੇ ਵਾਪਸ ਘਰ ਦੇ ਕੋਲੋ ਲੰਘੇ ਤਾਂ ਮਾਤਾ ਜੀ ਸਮਝ ਗਏ ਕਿ ਨਾਨਕ ਜੀ ਵੀ ਇਥੇ ਹੀ ਹੋਣਗੇ ਤੇ ਮਾਤਾ ਜੀ ਵੀ ਪਿੱਛੇ ਪਿੱਛੇ ਚੰਗੇ ਭੋਜਨ ਆਦਿ ਚੁੱਕ ਕੇ ਚੱਲ ਪਏ। ਪਿਤਾ ਬਾਬਾ ਕਲਿਆਣ ਚੰਦ ਜੀ ਘੋੜੀ 'ਤੇ ਚੜ੍ਹ ਕੇ ਮਗਰ ਤੁਰ ਪਏ। ਫਿਰ ਚਾਚਾ ਲਾਲ ਚੰਦ ਜੀ ਵੀ ਪਹੁੰਚ ਗਏ। ਇਸ ਪ੍ਰਕਾਰ ਖੂਹ 'ਤੇ ਸਾਰਾ ਪਰਿਵਾਰ ਆਪ ਜੀ ਪਾਸ ਆ ਗਿਆ ਤੇ ਗੁਰੂ ਜੀ ਨੇ ਮਾਤਾ, ਪਿਤਾ ਤੇ ਚਾਚਾ ਆਦਿ ਸਾਰਿਆਂ ਨੂੰ ਸਤਿਕਾਰ ਨਾਲ ਪ੍ਰਣਾਮ ਕਰ ਕੇ ਪਾਸ ਬਿਠਾਇਆ। ਬਚਨ ਬਿਲਾਸ ਹੋਣ ਲੱਗੇ। ਉਸ ਸਮੇਂ ਮਾਤਾ ਤ੍ਰਿਪਤਾ ਜੀ ਨੇ ਕਿਹਾ ਕਿ ਪੁੱਤਰ, ਮੈਂ ਤੇਰੇ ਵਾਸਤੇ ਕੁਝ ਮਿੱਠੇ ਤੇ ਕੁਝ ਸਲੂਣੇ ਆਦਿ ਭੋਜਨ ਲਿਆਈ ਹਾਂ, ਇਨ੍ਹਾਂ ਨੂੰ ਛਕੋ। ਤਦ ਗੁਰੂ ਜੀ ਫ਼ੁਰਮਾਉਂਦੇ ਹਨ :

## ਸਭਿ ਰਸ ਮਿਠੇ ਮੰਨਿਐ; ਸੁਣਿਐ ਸਾਲੋਣੇ ॥

ਹੇ ਮਾਤਾ ਜੀ! ਪਰਮੇਸ਼ਰ ਦੇ ਨਾਮ ਦਾ ਮੰਨਿਐ = ਮੰਨਣ ਕਰਨਾ ਹੀ ਅਸੀਂ ਸਭਿ = ਸਾਰੇ ਮਿੱਠੇ ਰਸ

ਚੱਖਣਾ ਕੀਤੇ ਹਨ ਤੇ ਨਾਮ ਦਾ ਸ੍ਵਣ ਕਰਨਾ ਹੀ ਸਾਲੋਣੇ = ਨਮਕੀਨ ਭੋਜਨ ਖਾਣਾ ਕੀਤੇ ਹਨ। (ਸ੍ਵਣ ਖਟ ਕਰਮ ਉਪਕਰਨ ਉਪਸੰਹਾਰ, ਅਭਿਆਸ, ਅਪੂਰਬਤਾ, ਫਲ, ਅਰਥ ਵਾਦ, ਉਤਪਤੀ[1] ਕਰਕੇ ਹੁੰਦਾ ਹੈ।)

## ਖਟਤੁਰਸੀ ਮੁਖਿ ਬੋਲਣਾ; ਮਾਰਣ ਨਾਦ ਕੀਏ ॥

(ਖਟ-ਤੁਰਸੀ ਬੋਲੋ)

ਹੇ ਮਾਤਾ ਜੀ! ਜੋ ਪਰਮੇਸ਼ਰ ਦਾ ਜੱਸ ਮੁਖਿ = ਮੁਖੋਂ ਬੋਲਣਾ = ਉਚਾਰਨ ਕਰਨਾ ਹੈ, ਉਹੋ ਸਾਡੇ ਲਈ ਖਟਤੁਰਸੀ = ਖੱਟੇ ਮਿੱਠੇ ਭੋਜਨ ਹਨ, ਮਾਰਣ = ਮਸਾਲਿਆਂ ਵਾਲੇ ਭੋਜਨ ਸਾਡੇ ਲਈ ਇਹੋ ਹੈ ਜਿਹੜਾ ਨਾਦ = ਸ਼ਬਦਾਂ ਦਾ ਕੀਰਤਨ ਰੂਪ ਵਿਚ ਗਾਇਨ ਕਰਨਾ ਹੈ, ਕਿਉਂਕਿ ਸ਼ਬਦਾਂ ਵਿਚ ਅਨੇਕ ਪ੍ਰਕਾਰ ਦਾ ਉਪਦੇਸ਼ ਰੂਪੀ ਸੁਆਦ ਹੈ।

## ਛਤੀਹ ਅੰਮ੍ਰਿਤ ਭਾਉ ਏਕੁ; ਜਾ ਕਉ ਨਦਰਿ ਕਰੇਇ ॥੧॥

ਹੇ ਮਾਤਾ ਜੀ! ਇਹ ਛੱਤੀਹ ਪ੍ਰਕਾਰ ਦੇ ਜੋ ਭੋਜਨ ਹਨ, ਸਾਡੇ ਲਈ ਇਹ ਪਰਮੇਸ਼ਰ ਦੇ ਅੰਮ੍ਰਿਤ ਰੂਪੀ ਨਾਮ ਦਾ ਇਕ ਭਾਉ = ਪਿਆਰ ਹੀ ਹੈ। ਭਾਵ ਵਾਹਿਗੁਰੂ ਦੇ ਪ੍ਰੇਮ ਬਰਾਬਰ ਇਹ ਛੱਤੀਹ ਪ੍ਰਕਾਰ ਦੇ ਭੋਜਨ ਨਹੀਂ ਪਹੁੰਚ ਸਕਦੇ ॥੧॥[2]

ਇਹ ਦਾਤ ਉਨ੍ਹਾਂ ਨੂੰ ਪ੍ਰਾਪਤ ਹੁੰਦੀ ਹੈ, ਜਾ = ਜਿਨ੍ਹਾਂ ਕਉ = ਉੱਤੇ ਵਾਹਿਗੁਰੂ ਜੀ ਆਪਣੀ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇਇ = ਕਰ ਦੇਣ।

ਫਿਰ ਪਿਤਾ ਕਲਿਆਣ ਚੰਦ ਜੀ ਕਹਿਣ ਲੱਗੇ ਕਿ ਪੁੱਤਰ! ਤੁਹਾਡੀ ਮਾਤਾ ਇੰਨੇ ਪਿਆਰ ਨਾਲ ਭੋਜਨ ਲਿਆਈ ਹੈ, ਤੁਸੀਂ ਖਾਂਦੇ ਕਿਉਂ ਨਹੀਂ ਹੋ? ਤਦ ਗੁਰੂ ਜੀ ਇਸ ਪ੍ਰਥਾਇ ਫ਼ੁਰਮਾਉਂਦੇ ਹਨ:

## ਬਾਬਾ; ਹੋਰੁ ਖਾਣਾ ਖੁਸੀ ਖੁਆਰੁ ॥

ਬਾਬਾ = ਹੇ ਪਿਤਾ ਜੀ! ਜੋ ਇਨ੍ਹਾਂ ਹੋਰ ਪਦਾਰਥਾਂ ਦੇ ਖਾਣ ਦੀਆਂ ਖ਼ੁਸ਼ੀਆਂ ਹਨ, ਇਹ ਸਭ ਖੁਆਰੁ = ਦੁਖੀ ਕਰਨ ਵਾਲੀਆਂ ਹਨ।

## ਜਿਤੁ ਖਾਧੈ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥

ਜਿਤੁ = ਜਿਸ ਭੋਜਨ ਦੇ ਖਾਧੈ = ਖਾਣ ਨਾਲ ਤਨੁ = ਸਰੀਰ ਨੂੰ ਪੀੜੀਐ = ਪੀੜਾ ਮਿਲਦੀ ਹੈ ਤੇ ਮਨ ਦੇ ਮਹਿ = ਵਿਚ ਵਿਕਾਰਾਂ ਦੀ ਵਾਸ਼ਨਾ ਚਲਹਿ = ਚੱਲਣ ਲੱਗ ਪੈਂਦੀ ਹੈ। ਭਾਵ ਵੱਧ ਘੱਟ ਖਾਣ ਨਾਲ ਅਨੇਕਾਂ ਰੋਗ ਸਰੀਰ ਨੂੰ ਲੱਗ ਜਾਂਦੇ ਹਨ। ਜਿਵੇਂ ਵੱਧ ਖਾਣ ਨਾਲ ਪੇਟ ਦਰਦ ਜਾਂ ਅਫਾਰਾ ਰੋਗ ਹੋ ਜਾਂਦਾ ਹੈ। ਜਿਸ ਖਾਣੇ ਕਰਕੇ ਸਰੀਰ 'ਚ ਪੀੜਾਂ ਪੈਣੀਆਂ ਸ਼ੁਰੂ ਹੋ ਜਾਂਦੀਆਂ ਹਨ ਅਤੇ ਮਨ ਵਿਚ ਵਿਕਾਰ ਫੁਰਨ ਲੱਗ ਪੈਂਦੇ ਹਨ, ਭਾਵ ਜ਼ਿਆਦਾ ਖਾਣ ਕਰਕੇ ਮਨ ਵਿਚ ਵਿਸ਼ਿਆਂ ਦੀ ਇੱਛਾ ਹੋਣ ਲੱਗ ਪੈਂਦੀ ਹੈ ॥੧॥ਰਹਾਉ॥

ਫਿਰ ਮਾਤਾ ਜੀ ਨੇ ਸਤਿਗੁਰਾਂ ਅੱਗੇ ਪੁਸ਼ਾਕਾਂ ਰੱਖੀਆਂ ਕਿ ਪੁੱਤ੍ਰ ਜੀ! ਇਹ ਕਈ ਰੰਗਾਂ ਦੇ ਬਸਤ੍ਰ ਮੈਂ ਤੁਹਾਡੇ ਵਾਸਤੇ ਲਿਆਈ ਹਾਂ। ਤਦ ਗੁਰੂ ਜੀ ਫ਼ੁਰਮਾਉਂਦੇ ਹਨ:

---

੧. ਸ੍ਵਣ ਦੇ ਖਟ ਚਿੰਨ੍ਹਾਂ ਬਾਰੇ ਪਹਿਲੀ ਪੋਥੀ ਦੀ ਪੰਜਵੀਂ ਪਉੜੀ ਦੇ ਦੂਸਰੇ ਅਰਥ ਵਿਚ ਪੜੋ ਜੀ।

੨. ੬ ਰਸਾਂ ਨੂੰ ਮੇਲ ਕੇ ਇਕ ਇਕ ਤੋਂ ੬-੬ ਰਸ ਤਿਆਰ ਕੀਤੇ ਜਾਂਦੇ ਹਨ। ਖੱਟੇ, ਮਿੱਠੇ, ਕੌੜੇ, ਕਸੈਲੇ ਆਦਿ। ਜੈਸਾ ਕਿ:

**ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥** *(ਸੁਖਮਨੀ ਸਾਹਿਬ, ਅੰਗ ੨੬੯)*

**ਖਟ ਰਸ ਮਿਠ ਰਸ ਮੇਲਿਕੈ ਛਤੀਹ ਭੋਜਨ ਹੋਨਿ ਰਸੋਈ ॥** *(ਭਾਈ ਗੁਰਦਾਸ ਜੀ, ਵਾਰ ੧੭, ਪਉੜੀ ੮)*

## ਰਤਾ ਪੈਨਣੁ, ਮਨੁ ਰਤਾ; ਸੁਪੇਦੀ, ਸਤੁ ਦਾਨੁ ॥

ਹੇ ਮਾਤਾ ਜੀ ! ਜੋ ਵਾਹਿਗੁਰੂ ਦੇ ਨਾਮ 'ਚ ਮਨ ਰਤਾ = ਰੰਗਿਆ ਹੈ, ਇਹੋ ਸਾਡਾ ਰਤਾ = ਲਾਲ ਪੁਸ਼ਾਕਾ ਪਹਿਨਿਆ ਹੈ ਅਤੇ ਜੋ ਸਤੁ = ਸੱਚ ਸਰੂਪ ਦਾ ਦਾਨੁ = ਜਾਨਣਾ ਜਾਂ ਸਤ ਸ਼ਬਦ ਦਾ ਉਪਦੇਸ਼ ਰੂਪੀ ਦਾਨ ਕਰਨਾ ਹੈ ਇਹੋ ਹੀ ਸਾਡੀ ਚਿੱਟੀ ਪੁਸ਼ਾਕ ਪਹਿਨੀ ਹੋਈ ਹੈ।

## ਨੀਲੀ, ਸਿਆਹੀ ਕਦਾ ਕਰਣੀ; ਪਹਿਰਣੁ ਪੈਰ ਧਿਆਨੁ ॥

ਜੋ ਮਨ ਵਿੱਚੋਂ ਪਾਪਾਂ ਦੀ ਸਿਆਹੀ = ਕਾਲਖ ਨੂੰ ਕਦਾ ਕਰਣੀ = ਕੱਟਣਾ ਹੈ, ਇਹੋ ਹੀ ਸਾਡੀ ਨੀਲੀ, ਕਾਲੀ ਪੁਸ਼ਾਕ ਪਹਿਨੀ ਹੋਈ ਹੈ ਅਤੇ ਜੋ ਪ੍ਰਭੂ ਦੇ ਪੈਰੁ = ਚਰਨਾਂ ਦਾ ਧਿਆਨ ਹੈ ਇਹੋ ਸਾਡਾ ਪਹਿਰਣੁ = ਚੋਲਾ (ਪੇਰਾਹਣ) **ਵਾ:** ਤਨੀਆ ਵਾਲਾ ਅੰਗ ਰੱਖਾ ਪਹਿਨਿਆ ਹੋਇਆ ਹੈ।

## ਕਮਰਬੰਦੁ ਸੰਤੋਖ ਕਾ; ਧਨੁ ਜੋਬਨੁ, ਤੇਰਾ ਨਾਮੁ ॥੨॥

ਅਸੀਂ ਸੰਤੋਖ ਧਾਰਨ ਕਾ = ਦਾ ਕਮਰਬੰਦੁ = ਕਮਰਕੱਸਾ ਕੀਤਾ ਹੋਇਆ ਹੈ, ਭਾਵ ਅਸੀਂ ਲੋਭ ਲਹਿਰ ਵੱਲੋਂ ਚਿੱਤ ਨੂੰ ਰੋਕ ਕੇ ਸੰਤੋਖੀ ਜੀਵਨ ਅਪਣਾਇਆ ਹੈ ਅਤੇ ਪਰਮੇਸ਼ਰ ਦੇ ਸਨਮੁਖ ਇਉਂ ਹੀ ਬੇਨਤੀ ਕਰਦੇ ਹਾਂ ਕਿ ਹੇ ਪਰਮੇਸ਼ਰ ! ਤੇਰਾ = ਤੁਹਾਡਾ ਨਾਮ ਹੀ ਸਾਡੀ ਧਨੁ = ਦੌਲਤ ਹੈ ਅਤੇ ਤੇਰੇ ਮਿਲਣ ਲਈ ਸ਼ੌਕ ਅਵਸਥਾ ਹੀ ਸਾਡੀ ਜੋਬਨੁ = ਜਵਾਨੀ ਹੈ।

ਪਿਤਾ ਜੀ ਨੇ ਕਿਹਾ ਕਿ ਪੁੱਤਰ ਜੀ ! ਜੋ ਤੁਸੀਂ ਕਹਿੰਦੇ ਹੋ, ਉਹ ਵਸਤ੍ਰ ਪਹਿਨੇ ਦਿਖਾਈ ਤਾਂ ਨਹੀਂ ਦਿੰਦੇ। ਤਦ ਗੁਰੂ ਜੀ ਕਹਿੰਦੇ ਹਨ ਕਿ ॥੨॥

## ਬਾਬਾ; ਹੋਰੁ ਪੈਨਣੁ ਖੁਸੀ ਖੁਆਰੁ ॥

ਬਾਬਾ = ਹੇ ਪਿਤਾ ਜੀ ! ਜੋ ਮਨ ਦੀ ਖ਼ੁਸ਼ੀ ਲਈ ਪਹਿਨਣਾ ਹੈ, ਇਹ ਖੁਆਰ = ਦੁਖੀ ਕਰਨ ਵਾਲਾ ਹੀ ਹੈ, ਭਾਵ ਜ਼ਰੂਰਤ ਅਨੁਸਾਰ ਸਾਦਾ ਖਾਣਾ ਤੇ ਸਾਦਾ ਪਹਿਨਣਾ ਹੀ ਸੁਖਦਾਈ ਹੈ।

## ਜਿਤੁ ਪੈਧੈ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥

ਜਿਤੁ = ਜਿਸ ਪੁਸ਼ਾਕਾਂ ਨੂੰ ਪੈਧੈ = ਪਹਿਨ ਕੇ ਤਨੁ = ਸਰੀਰ ਨੂੰ ਹੰਕਾਰ ਰੂਪੀ ਪੀੜੀਐ = ਪੀੜਾ ਮਿਲਦੀ ਹੈ ਅਤੇ ਮਨ ਮਹਿ = ਵਿਚ ਕਾਮ, ਕ੍ਰੋਧ ਆਦਿ ਵਿਕਾਰ ਚਲਹਿ = ਚੱਲਣ ਲੱਗ ਪੈਂਦੇ ਹਨ, ਐਸੀ ਪੁਸ਼ਾਕ ਅਸੀਂ ਪਹਿਨਣਾ ਨਹੀਂ ਚਾਹੁੰਦੇ ॥੧॥ਰਹਾਉ॥

ਜਿਵੇਂ ਭਗਤ ਰਵਿਦਾਸ ਜੀ ਨੂੰ ਕਿਸੇ ਪ੍ਰੇਮੀ ਸੇਵਕ ਨੇ ਜੰਞ ਲਿਜਾਣ ਵਾਸਤੇ ਇਕ ਘੋੜਾ ਤੇ ਸੁੰਦਰ ਚਿੱਟੀ ਪੁਸ਼ਾਕ ਦੇ ਦਿੱਤੀ। ਭਗਤ ਜੀ ਜਦੋਂ ਸੁੰਦਰ ਪੁਸ਼ਾਕ ਪਹਿਨ ਕੇ ਘੋੜੇ ਉੱਤੇ ਚੜ੍ਹਨ ਲੱਗੇ ਤਾਂ ਮਨ ਵਿਚ ਹੰਗਤਾ ਦਾ ਫੁਰਨਾ ਫੁਰਿਆ। ਆਪ ਝੱਟ ਘੋੜੇ ਤੋਂ ਉਤਰ ਪਏ ਤੇ ਪੁਸ਼ਾਕ ਲਾਹ ਕੇ ਰੱਖ ਦਿੱਤੀ ਤੇ ਕਿਹਾ ਕਿ ਇਹ ਸਾਂਭੋ ਆਪਣੀ ਪੁਸ਼ਾਕ ਤੇ ਘੋੜਾ, ਮੈਂ ਨਹੀਂ ਜੰਞ ਜਾਣਾ। ਉਸ ਸਮੇਂ ਉਪਦੇਸ਼ ਦਿੰਦੇ ਬਚਨ ਉਚਾਰੇ ਸਨ। ਜੈਸਾ ਕਿ :

> **ਤੁਝਹਿ ਸੁਝੰਤਾ ਕਛੂ ਨਾਹਿ ॥ ਪਹਿਰਾਵਾ ਦੇਖੇ ਊਭਿ ਜਾਹਿ ॥**
> **ਗਰਬਵਤੀ ਕਾ ਨਾਹੀ ਠਾਉ ॥ ਤੇਰੀ ਗਰਦਨਿ ਊਪਰਿ ਲਵੈ ਕਾਉ ॥**

*(ਬਸੰਤੁ ਬਾਣੀ ਰਵਿਦਾਸ ਜੀ, ਅੰਗ ੧੧੯੬)*

ਪਿਤਾ ਜੀ ਨੇ ਕਿਹਾ ਕਿ ਪੁੱਤਰ ! ਤੁਸੀਂ ਘੋੜ ਸਵਾਰੀ ਕਰਿਆ ਕਰੋ। ਪੈਦਲ ਕਿਉਂ ਚੱਲੇ ਫਿਰਦੇ ਹੋ ? ਘੋੜਿਆਂ ਨੂੰ ਸੁੰਦਰ ਕਾਠੀਆਂ ਤੇ ਸੋਨੇ ਦੀਆਂ ਦੁਮਚੀਆਂ ਪਾਇਆ ਕਰੋ। ਤਦ ਫ਼ੁਰਮਾਉਂਦੇ ਹਨ ਕਿ

## ਘੋੜੇ ਪਾਖਰ ਸੁਇਨੇ ਸਾਖਤਿ; ਬੂਝਣੁ ਤੇਰੀ ਵਾਟ ॥

ਹੇ ਪਿਤਾ ਜੀ! ਧਰਮ ਰੂਪੀ ਘੋੜੇ ਉੱਤੇ ਅਸੀਂ ਅਸਵਾਰੀ ਕੀਤੀ ਹੈ ਤੇ ਜਤ ਰੂਪੀ ਪਾਖਰ = ਕਾਠੀ ਪਾਈ ਹੋਈ ਹੈ ਤੇ ਸਤ ਰੂਪੀ ਕੜਿਆਲੀ ਪਾਈ ਹੋਈ ਹੈ **ਵਾ:** ਸਤ ਰੂਪ ਸੋਨੇ ਦੀ ਦੁਮਚੀ ਹੈ। (ਦੁਮਚੀ = ਘੋੜੇ ਦੀ ਦੁੰਮ = ਪੂਛ ਵਿਚ ਪਾਇਆ ਸਾਜ਼ ਜੋ ਅੱਗੇ ਚਮੜੇ ਦੀ ਬੱਧਰੀ ਪਾ ਕੇ ਕਾਠੀ ਨਾਲ ਬੱਧਾ ਹੁੰਦਾ ਹੈ। ਇਸ ਨੂੰ ਬਿਧਕੀ ਵੀ ਕਹਿੰਦੇ ਹਨ। ਇਸੇ ਤਰ੍ਹਾਂ ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਰੂਪ ਦੁਮਚੀ ਹੈ। ਜੋ ਤੇਰੀ ਭਗਤੀ ਦੀ ਬੂਝਣੁ = ਸਮਝ ਹੈ, ਉਹ ਸਾਡਾ ਵਾਟ = ਰਸਤਾ ਹੈ ਜਿਸ 'ਤੇ ਅਸੀਂ ਚੱਲ ਰਹੇ ਹਾਂ **ਵਾ:** ਹੇ ਪਰਮੇਸ਼ਰ ! ਜੋ ਤੇਰੀ = ਤੁਹਾਡੀ ਪ੍ਰਾਪਤੀ ਦਾ ਰਸਤਾ ਬੂਝਣੁ = ਪੁੱਛਣਾ ਹੈ ਇਥੇ ਪ੍ਰਮਾਰਥ ਦੇ ਵਾਟ = ਰਸਤੇ ਤੇ ਅਸੀਂ ਚਲਦੇ ਹਾਂ।

## ਤਰਕਸ ਤੀਰ ਕਮਾਣ ਸਾਂਗ; ਤੇਗਬੰਦ ਗੁਣ ਧਾਤੁ ॥

ਸਾਡਾ ਸੰਤੋਖ ਵਾਲਾ ਹਿਰਦਾ ਤਰਕਸ = ਭੱਥਾ ਹੈ, ਪ੍ਰੇਮ ਰੂਪੀ ਤੀਰ ਹਨ, ਨਿਮਰਤਾ **ਵਾ:** ਆਤਮ ਵਿਸ਼ੈਣੀ ਮੱਤੀ ਰੂਪੀ ਕਮਾਣ = ਧਨੁੱਸ਼ ਹੈ, ਤੇ ਸ਼ਾਂਤੀ ਰੂਪੀ ਸਾਡੇ ਕੋਲ ਸਾਂਗ = ਬਰਛੀ ਹੈ ਅਤੇ ਗਿਆਨ **ਵਾ:** ਭਗਤੀ ਰੂਪੀ ਤੇਗਬੰਦ = ਤਲਵਾਰ ਬੰਨ੍ਹੀ ਹੈ ਭਾਵ ਕਮਰ-ਕੱਸੇ ਕੀਤੀ ਹੋਈ ਹੈ ਅਤੇ ਇਨ੍ਹਾਂ ਗੁਣਾਂ ਨੂੰ ਧਾਰਨ ਕਰ ਕੇ ਕਾਮ-ਕ੍ਰੋਧ ਰੂਪੀ ਦੁਸ਼ਮਣਾਂ ਨੂੰ ਮਾਰਨ ਲਈ ਧਾਤੁ = ਦੌੜਦੇ ਹਾਂ, ਜਿਵੇਂ ਸੂਰਮੇ ਦੌੜ ਕੇ ਦੁਸ਼ਮਣ ਉਤੇ ਧਾਵਾ ਕਰਦੇ ਹਨ **ਵਾ:** ਸ਼ੁਭ ਗੁਣਾਂ ਨੂੰ ਇਕੱਤਰ ਕਰਨ ਲਈ ਧਾਤੁ = ਦੌੜਦੇ ਹਾਂ।

## ਵਾਜਾ ਨੇਜਾ ਪਤਿ ਸਿਉ ਪਰਗਟੁ; ਕਰਮੁ ਤੇਰਾ ਮੇਰੀ ਜਾਤਿ ॥੩॥

ਸਤਿਨਾਮ ਦਾ ਵਾਜਾ ਹੈ, ਨਿਸਚੈ ਰੂਪੀ ਨੇਜਾ = ਬਰਛਾ ਪਕੜਿਆ ਹੋਇਆ ਹੈ। ਪਤਿ = ਪਰਮੇਸ਼ਰ ਦੀ ਪ੍ਰਾਪਤੀ ਹੋਣਾ ਹੀ ਪਰਗਟੁ = ਮਸ਼ਹੂਰ ਹੋਣਾ ਹੈ ਅਤੇ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਾਂ ਕਿ ਹੇ ਪਰਮੇਸ਼ਰ ! ਤੇਰੀ ਕ੍ਰਿਪਾ ਦ੍ਰਿਸ਼ਟੀ ਹੋਣਾ ਹੀ ਮੇਰੀ ਉੱਤਮ ਜਾਤੀ ਹੈ, ਭਾਵ ਹੋਰ ਸਾਡੀ ਕੋਈ ਜਾਤ ਪਾਤ ਨਹੀਂ ਹੈ **ਵਾ:** ਤੇਰੀ ਕਰਮੁ = ਬਖ਼ਸ਼ਿਸ਼ ਹੀ ਮੇਰੀ ਜਾਤ ਹੈ ॥੩॥

## ਬਾਬਾ; ਹੋਰੁ ਚੜਣਾ ਖੁਸੀ ਖੁਆਰ ॥

ਬਾਬਾ = ਹੇ ਪਿਤਾ ਜੀ ! ਪਰਮੇਸ਼ਰ ਨੂੰ ਭੁੱਲ ਕੇ ਹੋਰ ਮਨ ਦੀ ਖ਼ੁਸ਼ੀ ਅਨੁਸਾਰ ਜੋ ਘੋੜੇ ਆਦਿਕ ਸਵਾਰੀਆ ਉੱਤੇ ਚੜ੍ਹਨਾ ਹੈ, ਖੁਆਰ = ਖ਼ਰਾਬ, ਦੁਖੀ ਕਰਨ ਵਾਲਾ ਹੈ।

## ਜਿਤੁ ਚੜਿਐ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥

ਜਿਤੁ = ਜਿਸ ਸਵਾਰੀ ਉੱਤੇ ਚੜਿਐ = ਅਸਵਾਰ ਹੋਣ ਕਰਕੇ ਤਨੁ = ਸਰੀਰ ਵਿਚ ਹੰਕਾਰ ਦੀ ਪੀੜੀਐ = ਪੀੜਾ ਪੈਦਾ ਹੁੰਦੀ ਹੈ ਅਤੇ ਮਨ ਮਹਿ = ਵਿਚ ਕਾਮਾਦਿ ਵਿਕਾਰ ਚਲਹਿ = ਚੱਲਣ ਲੱਗ ਪੈਂਦੇ ਹਨ ॥੧॥ਰਹਾਉ॥

ਫਿਰ ਮਾਤਾ ਪਿਤਾ ਨੇ ਕਿਹਾ ਕਿ ਪੁੱਤਰ ! ਅਸੀਂ ਤੁਹਾਡੇ ਵਾਸਤੇ ਹੀ ਤਾਂ ਇਹ ਸੋਹਣਾ ਘਰ ਬਣਾਇਆ ਹੈ। ਆਪਣਾ ਪਰਿਵਾਰ ਲਿਆਓ ਤੇ ਇਥੇ (ਤਲਵੰਡੀ ਨਗਰ) ਆਰਾਮ ਨਾਲ ਰਹੋ। ਤਦ ਉਚਾਰਨ ਕਰਦੇ ਹਨ :

## ਘਰ ਮੰਦਰ ਖੁਸੀ ਨਾਮ ਕੀ; ਨਦਰਿ ਤੇਰੀ ਪਰਵਾਰੁ ॥

ਹੇ ਮਾਤਾ ਪਿਤਾ ਜੀ ! ਸਾਡੇ ਘਰ = ਕੱਚੇ ਮੰਦਰ = ਪੱਕੇ ਇਹੋ ਹਨ ਜਿਹੜੀ ਨਾਮ ਕੀ = ਦੀ ਖ਼ੁਸ਼ੀ ਚੜ੍ਹੀ

ਰਹਿੰਦੀ ਹੈ ਅਤੇ ਵਾਹਿਗੁਰੂ ਦੇ ਚਰਨਾਂ ਵਿਚ ਇਹੋ ਬੇਨਤੀ ਕਰਦੇ ਹਾਂ ਕਿ ਹੇ ਪਰਮੇਸ਼ਰ! ਤੇਰੀ = ਤੁਹਾਡੀ ਨਦਰਿ = ਕ੍ਰਿਪਾ ਦ੍ਰਿਸ਼ਟੀ ਦੁਆਰਾ ਹੀ ਸਾਡਾ ਸ਼ੁਭ ਗੁਣਾਂ ਦਾ ਪਰਿਵਾਰ ਹੈ।

**[ਅੰਗ ੧੭]**

## ਹੁਕਮੁ ਸੋਈ ਤੁਧੁ ਭਾਵਸੀ; ਹੋਰੁ ਆਖਣੁ ਬਹੁਤੁ ਅਪਾਰੁ ॥

ਹੇ ਪ੍ਰਭੂ! ਜਿਹੜਾ ਤੈਨੂੰ ਪਿੱਛੇ ਭਾਉਂਦਾ ਸੀ, ਹੁਣ ਭਾਉਂਦਾ ਹੈ ਤੇ ਅੱਗੇ ਨੂੰ ਵੀ ਉਹੋ ਹੀ ਭਾਵੇਗਾ, ਇਹੋ ਹੁਕਮ ਕਰਨਾ ਹੈ। ਹੋਰ ਹੰਕਾਰ ਸਹਿਤ ਹੁਕਮ ਕਰਨਾ ਸਾਨੂੰ ਪਸੰਦ ਨਹੀਂ। ਹੋਰ ਜੋ ਪਰਮੇਸ਼ਰ ਦਾ ਬਹੁਤਾ ਆਖਣਾ ਹੈ, ਜੋ ਅਪਾਰੁ = ਪਾਰਾਵਾਰ ਤੋਂ ਰਹਿਤ ਹੈ, ਇਥੋਂ ਹੋਰਨਾਂ ਤੱਕ ਇਸ ਦਾ ਹੁਕਮ ਆਖਣਾ ਹੈ।

## ਨਾਨਕ ਸਚਾ ਪਾਤਿਸਾਹੁ; ਪੂਛਿ ਨ ਕਰੇ ਬੀਚਾਰੁ ॥੪॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਪਿਤਾ ਜੀ! ਦੁਨੀਆਂ ਦਾ ਸੱਚਾ ਪਾਤਿਸ਼ਾਹ ਤਾਂ ਅਕਾਲ ਪੁਰਖ ਹੀ ਹੈ, ਹੋਰ ਸਭ ਝੂਠੇ ਹਨ। ਉਹ (ਵਾਹਿਗੁਰੂ) ਕਿਸੇ ਨੂੰ ਪੁੱਛ ਕੇ ਵੀਚਾਰ ਨਹੀਂ ਕਰਦਾ, ਭਾਵ ਨਿਰਣਾ ਨਹੀਂ ਕਰਦਾ, ਭਾਵ ਉਹ ਸੁਤੰਤ੍ਰ ਹੈ ॥੪॥ ਜੈਸਾ ਕਿ:

**ਬੀਓ ਪੂਛਿ ਨ ਮਸਲਤਿ ਧਰੈ ॥ ਜੋ ਕਿਛੁ ਕਰੈ ਸੁ ਆਪਹਿ ਕਰੈ ॥** *(ਅੰਗ ੮੬੩)*

ਪਿਤਾ ਜੀ ਨੇ ਕਿਹਾ ਕਿ ਪੁੱਤਰ! ਤੂੰ ਐਵੇਂ ਭ੍ਰਮਦਾ ਰਹਿੰਦਾ ਹੈਂ, ਸੋਹਣੇ ਘਰ 'ਚ ਆਰਾਮ ਨਾਲ ਸੌਂਇਆਂ ਕਰ।

## ਬਾਬਾ; ਹੋਰੁ ਸਉਣਾ ਖੁਸੀ ਖੁਆਰੁ ॥

ਹੇ ਪਿਤਾ ਜੀ! ਜੋ ਹੋਰ ਸੇਜਾਂ ਬਣਾ ਬਣਾ ਕੇ ਮੰਦਰਾਂ 'ਚ ਸੌਣ ਦੀ ਖ਼ੁਸ਼ੀ ਹੈ, ਉਹ ਖ਼ਰਾਬ, ਦੁਖੀ ਕਰਨ ਵਾਲੀ ਹੈ।

## ਜਿਤੁ ਸੁਤੈ ਤਨੁ ਪੀੜੀਐ; ਮਨ ਮਹਿ ਚਲਹਿ ਵਿਕਾਰ ॥੧॥ਰਹਾਉ॥੪॥੭॥

ਜਿਤੁ = ਜਿਸ ਨੀਂਦ ਵਿਚ ਸੁਤੈ = ਸੌਣ ਕਰਕੇ ਤਨੁ = ਸਰੀਰ ਵਿਚ ਵਿਕਾਰਾਂ ਰੂਪੀ ਪੀੜੀਐ = ਪੀੜਾ ਹੁੰਦੀ ਹੈ **ਵਾ:** ਅਵਿੱਦਿਆ ਰੂਪੀ ਨੀਂਦ ਵਿਚ ਸੌਣ ਕਰਕੇ ਸਰੀਰ ਚਉਰਾਸੀ ਲੱਖ ਜੂਨਾਂ ਵਿਚ ਦੁੱਖੀ ਹੁੰਦਾ ਹੈ ਅਤੇ ਮਨ ਵਿਚ ਵਿਕਾਰ ਚੱਲਦੇ ਹਨ ਭਾਵ ਮਨ ਵਿਚ ਕਾਮਾਦਿ ਵਿਕਾਰ ਪੈਦਾ ਹੁੰਦੇ ਹਨ। ਐਸੇ ਮੰਦਰਾਂ 'ਚ ਸੌਣਾ ਸਾਨੂੰ ਪਸੰਦ ਨਹੀਂ ਹੈ ॥੧॥ਰਹਾਉ॥੪॥੭॥

## ਸਿਰੀਰਾਗੁ ਮਹਲਾ ੧ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਜਗਿਆਸੂ ਪ੍ਰਤੀ ਸਿੱਖਿਆ ਉਚਾਰਨ ਕਰਦੇ ਹਨ, ਕਰਤਾਰਪੁਰ ਸਾਹਿਬ ਸਿੱਖ ਸੰਗਤਾਂ ਦੇ ਪੁੱਛਣ ਤੋਂ ਕਿ ਪਰਮੇਸ਼ਰ ਦੀ ਪ੍ਰਾਪਤੀ ਵਾਸਤੇ ਬੁੱਧ ਕਿਹੋ ਜਿਹੀ ਹੋਣੀ ਚਾਹੀਦਾ ਹੈ ਤਾਂ ਗੁਰੂ ਜੀ ਨੇ ਉੱਤਰ ਵਿਚ ਇਹ ਸ਼ਬਦ ਉਚਾਰਨ ਕੀਤਾ:

ਪਹਿਲਾਂ ਗੁਰਮੁਖ ਦੀ ਬਿਵਸਥਾ ਕਥਨ ਕਰਦੇ ਹਨ:

## ਕੁੰਗੂ ਕੀ ਕਾਂਇਆ, ਰਤਨਾ ਕੀ ਲਲਿਤਾ; ਅਗਰਿ ਵਾਸੁ ਤਨਿ ਸਾਸੁ ॥

ਹੇ ਭਾਈ! ਕੁੰਗੂ = ਕੇਸਰ ਕੀ = ਦੀ ਨਿਆਈਂ ਕਾਇਆ = ਦੇਹ ਨਿਰਮਲ ਅਤੇ ਉਹ ਦੇਹ ਰਤਨਾਂ ਕੀ = ਦੀ ਨਿਆਈਂ ਲਲਿਤਾ = ਸੁੰਦਰਤਾ ਦੇ ਸਹਿਤ ਹੋਵੇ **ਵਾ:** ਬੁੱਧ ਬੈਰਾਗ ਤੇ ਵਿਵੇਕ ਰੂਪੀ ਕੇਸਰ ਕਰਕੇ

ਨਿਰਮਲ ਹੋਵੇ ਅਤੇ ਬੈਰਾਗ ਦੇ ਬਚਨ ਰੂਪੀ ਰਤਨਾਂ ਦੀ ਨਿਆਈਂ ਲਲਿਤਾ = ਜੀਭ ਪਵਿੱਤ੍ਰ ਹੋਵੇ ਅਤੇ ਵਾਹਿਗੁਰੂ ਦੇ ਸਿਮਰਨ ਕਰਕੇ ਸਰੀਰ ਦੇ ਸਵਾਸਾਂ ਵਿੱਚੋਂ ਅਗਰਿ = ਊਦ ਦੀ ਲੱਕੜੀ ਵਰਗੀ ਭਗਤੀ ਰੂਪ ਮਹਿਕ ਆਵੇ (ਅਗਰ ਇਕ ਸੁਗੰਧੀ ਵਾਲਾ ਬ੍ਰਿਛ ਜੋ ਜ਼ਿਆਦਾਤਰ ਆਸਾਮ ਵਿਚ ਹੁੰਦਾ ਹੈ)।

## ਅਠਸਠਿ ਤੀਰਥ ਕਾ ਮੁਖਿ ਟਿਕਾ; ਤਿਤੁ ਘਟਿ ਮਤਿ ਵਿਗਾਸੁ ॥

(**ਟਿੱਕਾ** ਅੱਧਕ ਸਹਿਤ ਬੋਲੋ)

ਉਨ੍ਹਾਂ ਪਿਆਰਿਆਂ ਦੇ ਦਰਸ਼ਨ ਕਰਨ ਦਾ ਐਸਾ ਫਲ ਹੈ ਕਿ ਜਿਹੋ ਜਿਹਾ ਅਠਸਠਿ = ਅਠਾਹਟ ਤੀਰਥਾਂ ਕਾ = ਦਾ ਇਸ਼ਨਾਨ ਕਰ ਲਿਆ। ਕਿਉਂਕਿ ਅਠਾਹਟ ਤੀਰਥਾਂ ਦੇ ਇਸ਼ਨਾਨ ਦੇ ਫਲ ਦਾ ਜੱਸ ਰੂਪੀ ਟਿਕਾ = ਤਿਲਕ ਉਨ੍ਹਾਂ ਦੇ ਮੁਖ 'ਤੇ ਹੈ **ਵਾ:** ਉਹਨਾਂ ਅੱਗੇ ਅਠਾਹਟ ਤੀਰਥ ਕੀ ਚੀਜ਼ ਹਨ, ਉਹ ਤਾਂ ਮੁਖੀ ਪ੍ਰਭੂ ਦੇ ਸਰੂਪ ਵਿਚ ਟਿਕਾ = ਇਸਥਿਤ ਹੋਏ ਹਨ। ਤਿਤੁ = ਉਨ੍ਹਾਂ ਦੇ ਘਟਿ = ਹਿਰਦੇ 'ਚ ਪਰਮੇਸ਼ਰ ਦੀ ਪ੍ਰਾਪਤੀ ਵਾਲੀ ਮਤਿ = ਬੁੱਧੀ ਦਾ ਵਿਗਾਸੁ = ਖਿੜਾਅ **ਵਾ:** ਪ੍ਰਕਾਸ਼ ਹੈ **ਵਾ:** ਪਰਮੇਸ਼ਰ ਦਾ ਭਜਨ ਕਰਨ ਵਾਲੀ ਪ੍ਰਕਾਸ਼ ਸਹਿਤ ਬੁੱਧੀ ਹੈ।

## ਓਤੁ ਮਤੀ ਸਾਲਾਹਣਾ; ਸਚੁ ਨਾਮੁ ਗੁਣਤਾਸੁ ॥੧॥

ਓਤੁ = ਉਨ੍ਹਾਂ ਵਾਲੀ ਮੱਤ ਲੈ ਕੇ ਹੀ ਪ੍ਰਭੂ ਦੀ ਸਾਲਾਹਣਾ = ਸਿਫ਼ਤ ਕਰਨੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਦੇ ਹਿਰਦੇ ਵਿਚ ਪਰਮੇਸ਼ਰ ਦਾ ਸੱਚਾ ਨਾਮ ਹੈ। ਉਹ ਗੁਣਾਂ ਦੇ ਤਾਸੁ = ਪਾਤਰ ਹਨ **ਵਾ:** ਗੁਣਾਂ ਦੇ ਖ਼ਜ਼ਾਨੇ ਹਨ। ਸੱਚਾ ਨਾਮ ਗੁਣਾਂ ਦਾ ਖ਼ਜ਼ਾਨਾ ਉਹਨਾਂ ਦੀ ਮੱਤ ਵਿਚ ਹੈ॥੧॥

## ਬਾਬਾ; ਹੋਰ ਮਤਿ ਹੋਰ ਹੋਰ ॥

ਬਾਬਾ = ਹੇ ਭਾਈ! ਪਰਮੇਸ਼ਰ ਦੀ ਮੱਤ ਤੋਂ ਬਿਨਾਂ ਜੋ ਹੋਰ ਮੱਤ ਹੈ, ਉਹ ਹੋਰ ਦੀ ਹੋਰ ਹੀ ਹੈ, ਭਾਵ ਪਰਮੇਸ਼ਰ ਤੋਂ ਦੂਰ ਕਰਨੇ ਵਾਲੀ ਹੈ **ਵਾ:** ਹੋਰ ਮੱਤਾਂ ਦਾ ਫਲ ਵੀ ਹੋਰ ਹੀ ਹੁੰਦਾ ਹੈ। ਉਨ੍ਹਾਂ ਦੀ ਸਿੱਖਿਆ ਨੂੰ ਹਿਰਦੇ ਵਿੱਚੋਂ ਹੋਰ = ਹੋੜ੍ਹ ਭਾਵ ਰੋਕ ਦੇਣਾ ਚਾਹੀਦਾ ਹੈ ਭਾਵ ਸੰਸਾਰ 'ਚ ਹੋਰ ਵੀ ਅਨੇਕਾਂ ਮੱਤ ਹਨ, ਜਿਵੇਂ ਜੈਨੀਆਂ ਦਾ ਮੱਤ ਹੋਰ ਹੈ। ਕਪਾਲਕਾਂ ਦਾ ਮੱਤ ਹੋਰ ਹੈ, ਹੱਡੀਆਂ ਦੀ ਮਾਲਾ ਪਾਈ ਫਿਰਦੇ ਹਨ। ਨਯਾਇਕ ਈਸ਼ਵਰ ਨੂੰ ਇਕ ਦੇਸੀ ਮੰਨਦੇ ਹਨ, ਕਾਲਵਾਦੀ ਕਾਲ ਨੂੰ ਮੰਨਣ ਵਾਲੇ ਹਨ। ਇਨ੍ਹਾਂ ਦੇ ਮੱਤ ਹੋਰ ਹਨ। ਇਸ ਕਰਕੇ ਇਨ੍ਹਾਂ ਮੱਤਾਂ ਮਗਰ ਨਹੀਂ ਲੱਗਣਾ ਚਾਹੀਦਾ।

## ਜੇ ਸਉ ਵੇਰ ਕਮਾਈਐ; ਕੂੜੈ ਕੂੜਾ ਜੋਰੁ ॥੧॥ਰਹਾਉ॥

ਜੇ ਸਉ = ਸੈਂਕੜੇ ਵੇਰ = ਵਾਰੀ ਇਨ੍ਹਾਂ ਦੀ ਸਿੱਖਿਆ ਲੈ ਕੇ ਕੋਈ ਵਿਅਕਤੀ ਕਮਾਈਐ = ਕਮਾਈ ਕਰ ਲਵੇ ਫੇਰ ਵੀ ਇਨ੍ਹਾਂ ਝੂਠਿਆਂ ਦਾ ਜੋਰੁ = ਬਲ ਝੂਠਾ ਹੀ ਹੁੰਦਾ ਹੈ। ਜਿਵੇਂ ਸੂਤ ਅੰਦਰ ਗੰਢਾਂ ਦੇ ਕੇ ਮਾਲਾ ਬਣਾ ਲਈਏ, ਉਵੇਂ ਹੀ ਝੂਠਿਆਂ ਦੀਆਂ ਝੂਠੀਆਂ ਗੱਲਾਂ ਹਨ, ਭਾਵ ਐਵੇਂ ਗੱਪਾਂ ਮਾਰਦੇ ਹਨ ਕਿ ਮੈਨੂੰ ਰੱਬ ਦੀ ਪ੍ਰਾਪਤੀ ਹੋ ਗਈ। ਮੈਨੂੰ ਰਿੱਧੀਆਂ ਸਿੱਧੀਆਂ ਮਿਲ ਗਈਆਂ ਹਨ, ਆਦਿ ਸਭ ਝੂਠ ਹੀ ਬੋਲਦੇ ਹਨ॥੧॥ਰਹਾਉ॥ ਅੱਗੇ ਸਤਿਗੁਰੂ ਜੀ ਮਨਮੁਖਾਂ ਦੀ ਹਾਲਤ ਕਥਨ ਕਰਦੇ ਹਨ:

## ਪੂਜ ਲਗੈ ਪੀਰੁ ਆਖੀਐ; ਸਭੁ ਮਿਲੈ ਸੰਸਾਰੁ ॥

ਏਡਾ ਵੱਡਾ ਪੂਜ = ਪੂਜਨੀਕ ਬਣ ਜਾਵੇ ਕਿ ਸਾਰੇ ਲੋਕ ਪੀਰ ਪੀਰ ਆਖੀਐ = ਕਹਿਣ ਲੱਗ ਪੈਣ ਜਾਂ ਹਿੰਦੂਆਂ ਦਾ ਪੂਜਨੀਕ ਗੁਰੂ ਬਣ ਜਾਵੇ ਤੇ ਪੂਜਾ ਹੋਣ ਲੱਗ ਜਾਵੇ। ਮੁਸਲਮਾਨਾਂ ਦਾ ਪੀਰ ਬਣ ਜਾਵੇ ਅਤੇ ਸੰਸਾਰੁ = ਜਗਤ ਦੇ ਸਭੁ = ਸਾਰੇ ਲੋਕ ਉਸ ਨੂੰ ਭੇਟਾ ਦੇ ਕੇ ਮਿਲੈ = ਮਿਲਣ ਤੇ ਨਮਸਕਾਰਾਂ ਕਰਨ।

## ਨਾਉ ਸਦਾਏ ਆਪਣਾ; ਹੋਵੈ ਸਿਧੁ ਸੁਮਾਰੁ ॥

ਆਪਣਾ ਨਾਉ = ਨਾਮ ਵੱਡਾ ਸਦਾਏ = ਅਖਵਾਏ, ਭਾਵ ਗੁਰੂ ਜਾਂ ਪੀਰ ਕਰਕੇ ਜਾਣਿਆ ਜਾਵੇ ਅਤੇ ਸਿੱਧਾਂ ਵਿਚ ਸੁਮਾਰੁ = ਗਿਣਤੀ ਹੋਵੇ।

## ਜਾ ਪਤਿ ਲੇਖੈ ਨਾ ਪਵੈ; ਸਭਾ ਪੂਜ ਖੁਆਰੁ ॥੨॥

(**ਸੱਭਾ** ਬੋਲੋ)

ਜੇਕਰ ਵਾਹਿਗੁਰੂ ਦੀ ਦਰਗਾਹ ਵਿਚ ਇਸ ਦੀ ਪਤਿ = ਇੱਜ਼ਤ ਲੇਖੇ ਵਿਚ ਨ ਪਵੈ = ਪ੍ਰਵਾਨੀਕ ਨਾ ਹੋਵੇ ਤਾਂ ਇਹ ਸਭਾ = ਸਾਰੀ ਪੂਜ = ਪੂਜਾ ਖੁਆਰੁ = ਖ਼ਰਾਬ ਕਰਨੇ ਵਾਲੀ **ਵਾ:** ਦੁੱਖ ਦੇਣ ਵਾਲੀ ਹੈ ॥੨॥

ਜਿਵੇਂ ਕਿਸੇ ਸਾਧੂ ਨੇ ਜੱਖਣੀ ਵਸ ਵਿਚ ਕਰ ਲਈ ਅਤੇ ਹਰ ਰੋਜ਼ ੨੫ ਰੁਪਏ ਉਸ ਦੇ ਆਸਣ ਹੇਠ ਆ ਜਾਇਆ ਕਰਨ। ਇਸ ਪ੍ਰਕਾਰ ਸਾਰੀ ਉਮਰ ਖਾ ਪੀ ਕੇ ਗੁਜ਼ਾਰ ਦਿੱਤੀ। ਜਦੋਂ ਬਿਰਧ ਹੋਇਆ ਤਾਂ ਮੁਕਤੀ ਦਾ ਖ਼ਿਆਲ ਆਇਆ ਤੇ ਮੁਕਤੀ ਦੀ ਇੱਛਾ ਰੱਖ ਕੇ ਸਤਿਸੰਗਤ ਵੱਲ ਜਾਣ ਲੱਗਿਆ ਤਾਂ ਰਸਤੇ ਵਿਚ ਜੱਖਣੀ ਨੇ ਦਬੋਚ ਲਿਆ ਅਤੇ ਚੀਕਾਂ ਪਿਆ ਮਾਰੇ। ਜੱਖਣੀ ਨੇ ਉਸ ਦਾ ਮੂੰਹ ਰੇਤ 'ਚ ਦਬਾ ਰੱਖਿਆ ਸੀ ਤੇ ਕਹਿਣ ਲੱਗੀ ਕਿ ਤੂੰ ਸਾਰੀ ਉਮਰ ਮੈਨੂੰ ਆਪਣੇ ਵਸ 'ਚ ਰੱਖਿਆ ਤੇ ਹੁਣ ਆਪ ਮੁਕਤ ਹੋਣਾ ਚਾਹੁੰਨੈਂ ? ਇਹ ਕਿਵੇਂ ਹੋ ਸਕਦੈ ? ਹੁਣ ਤਾਂ ਮਰਨ ਬਾਅਦ ਤੈਨੂੰ ਪ੍ਰੇਤ ਦੀ ਜੋਨੀ ਮਿਲਣੀ ਹੈ। ਇਸ ਤਰ੍ਹਾਂ ਰੋਂਦਾ ਚੀਕਦਾ ਸਾਧ ਮਰ ਗਿਆ ਤੇ ਦਰਗਾਹ 'ਚ ਸੁਰਖ਼ਰੂ ਨਾ ਹੋ ਸਕਿਆ।

ਇਸੇ ਤਰ੍ਹਾਂ ਬੋਲੇਵਾਲ ਨਿਵਾਸੀ ਕਿਸ਼ਨ ਸਿੰਘ ਤੇ ਇਕ ਗ੍ਰੰਥੀ ਰਣਜੀਤ ਸਿੰਘ ਇਕ ਵਾਰੀ ਜੱਖਣੀ ਨੂੰ ਆਰਾਧਨ ਲੱਗੇ। ਦੋਵੇਂ ਖੂਹ ਉੱਤੇ ਬੈਠ ਕੇ ਤਪ ਕਰਿਆ ਕਰਨ। ਜਦੋਂ ੩੫ ਕੁ ਦਿਨ ਬੀਤ ਗਏ ਤਾਂ ਉਹ ਖੂਹ 'ਚ ਲੱਤਾਂ ਲਮਕਾ ਕੇ ਬੈਠੇ ਸਨ। ਉਸ ਸਮੇਂ ਖੂਹ ਇੰਨਾ ਉਛਲਿਆ ਤੇ ਦੋਵੇਂ ਡਰਦੇ ਮਾਰੇ ਭੱਜ ਉੱਠੇ। ਸਾਹਮਣਿਓਂ ਪਾਥੀਆਂ ਦੀ ਅੱਗ ਲੈ ਕੇ ਇਕ ਰੂਹ ਤੁਰੀ ਆਵੇ ਤੇ ਕਹਿਣ ਲੱਗੀ ਕਿ ਤੁਸੀਂ ਮੈਨੂੰ ਸਿੱਧ ਕਰਨਾ ਚਾਹੁੰਦੇ ਹੋ ? ਉਸ ਵੇਲੇ ਡਰਦਾ ਕਿਸ਼ਨ ਸਿੰਘ ਤਾਂ ਮਹਿਤੇ ਆ ਵੜਿਆ ਤੇ ਰਣਜੀਤ ਸਿੰਘ ਬੇਹੋਸ਼ ਹੋ ਕੇ ਡਿੱਗ ਪਿਆ। ਬੜੇ ਸਾਧਕਾਂ ਦੀ ਇਹ ਹਾਲਤ ਹੋਈ।

ਅੱਗੇ ਦੁਆਰਾ ਫੇਰ ਸਤਿਗੁਰੂ ਜੀ ਗੁਰਮੁਖਾਂ ਦੀ ਅਵਸਥਾ ਕਥਨ ਕਰਦੇ ਹਨ :

## ਜਿਨ ਕਉ ਸਤਿਗੁਰਿ ਥਾਪਿਆ; ਤਿਨ ਮੇਟਿ ਨ ਸਕੈ ਕੋਇ ॥

ਜਿਨ੍ਹਾਂ ਗੁਰਮੁਖਾਂ ਕਉ = ਤਾਂਈ ਸਤਿਗੁਰਾਂ ਨੇ ਥਾਪਿਆ = ਸਥਾਪਨ ਕੀਤਾ ਹੈ, ਭਾਵ ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੂੰ ਜੋ ਵਡਿਆਈ ਸਤਿਗੁਰਾਂ ਨੇ ਦਿੱਤੀ ਹੈ, ਤਿਨ = ਤਿਨ੍ਹਾਂ ਦੀ ਵਡਿਆਈ ਨੂੰ ਕੋਇ = ਕੋਈ ਵੀ ਮਿਟਾ ਨਹੀਂ ਸਕੈ = ਸਕਦਾ।

## ਓਨਾ ਅੰਦਰਿ ਨਾਮੁ ਨਿਧਾਨੁ ਹੈ; ਨਾਮੋ ਪਰਗਟੁ ਹੋਇ ॥

ਉਨ੍ਹਾਂ ਦੇ ਹਿਰਦੇ ਅੰਦਰ ਨਾਮ ਦਾ ਨਿਧਾਨੁ = ਖ਼ਜ਼ਾਨਾ ਹੈ। ਉਹ ਪਰਮੇਸ਼ਰ ਦੇ ਨਾਮ ਕਰਕੇ ਸੰਸਾਰ 'ਚ ਪਰਗਟੁ = ਪ੍ਰਸਿੱਧ ਹੁੰਦੇ ਹਨ।

## ਨਾਉ ਪੂਜੀਐ, ਨਾਉ ਮੰਨੀਐ; ਅਖੰਡੁ ਸਦਾ ਸਚੁ ਸੋਇ ॥੩॥

ਹੇ ਭਾਈ ! ਉਹ ਪਰਮੇਸ਼ਰ ਦੇ ਨਾਉ = ਨਾਮ ਨੂੰ ਹੀ ਸਰੀਰ ਕਰਕੇ ਪੂਜੀਐ = ਪੂਜਦੇ ਹਨ ਤੇ ਨਾਉ = ਨਾਮ ਨੂੰ ਮਨ ਕਰਕੇ ਮੰਨੀਐ = ਮੰਨਦੇ ਹਨ ਅਤੇ ਉਨ੍ਹਾਂ ਨੂੰ ਸੋਇ = ਉਸ ਅਖੰਡੁ = ਕੱਟਣ ਤੋਂ ਰਹਿਤ ਸਦਾ = ਸਦੀਵੀ ਸੱਚ ਸਰੂਪ ਦੀ ਪ੍ਰਾਪਤੀ ਹੁੰਦੀ ਹੈ ॥੩॥

**ਅਥਵਾ** ਜੋ ਸੋਇ = ਤਤ ਪਦ ਦੇ ਲੱਖ ਅਰਥ ਰੂਪ ਦਾ ਜਣਾਉਣ ਵਾਲਾ ਸਦੀਵੀ ਸੱਚਾ ਨਾਮ ਹੈ ਉਹ ਬਿਰਤੀ ਨੂੰ ਅਖੰਡਾਕਾਰ ਕਰਨ ਵਾਲਾ ਹੈ **ਅਥਵਾ** ਜੋ ਸਦਾ ਹੀ ਅਖੰਡ ਸਰੂਪ ਦੀ ਸੱਚੀ ਸੋਇ = ਸੋਭਾ ਵਿਚ ਜੁੜੇ ਰਹਿੰਦੇ ਹਨ, ਉਨ੍ਹਾਂ ਦਾ ਨਿਸਚਾ ਹੈ ਕਿ ਨਾਮ ਕਰਕੇ ਹੀ ਪੂਜਾ ਹੁੰਦੀ ਹੈ ਤੇ ਨਾਮ ਕਰਕੇ ਹੀ ਲੋਕ ਪ੍ਰਲੋਕ ਵਿਚ ਮੰਨੇ ਜਾਈਦਾ ਹੈ। ਅਰਥਾਤ ਜੋ ਸਾਡਾ ਮਨ ਰੂਪੀ ਲੋਹਾ ਵਾਸ਼ਨਾ ਵਿਚ ਟੁੱਕੜੇ-ਟੁੱਕੜੇ ਹੋ ਕੇ ਮਾਇਆ ਦੇ ਮੋਹ ਰੂਪ ਰੇਤੇ ਵਿਚ ਮਿਲਿਆ ਪਿਆ ਸੀ। ਉਸ ਨੂੰ ਚੁੰਬਕ ਪੱਥਰ ਦੀ ਨਿਆਈਂ ਗੁਰਾਂ ਦੇ ਸ਼ਬਦ ਦੁਆਰਾ ਇਕੱਠਾ ਕਰ ਕੇ ਆਖੰਡ ਤੱਤ ਬੋਧ ਰੂਪ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ **ਵਾ:** ਪ੍ਰਭੂ ਨਾਮ ਅਖੰਡੁ = ਕੱਟਣ ਤੋਂ ਰਹਿਤ ਸਦਾ = ਹਮੇਸ਼ਾ ਸੱਤ ਸਰੂਪ ਹੈ; ਜੈਸਾ ਕਿ :

**ਖੰਡਿਓ ਜੋ ਨ ਜਾਇ ਸੋ ਅਖੰਡ ਜੂਕੋ ਖਿਆਲੁ ਕੀਜੈ... ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੨)*

ਅਖੰਡੁ = ਦੇਸ ਕਾਲ ਵਸਤੂ ਪ੍ਰਛੇਦ ਰਹਿਤ ਜੋ ਸੱਚਾ ਤ੍ਰੈਕਾਲ ਅਬਾਧ ਪਰਮੇਸ਼ਰ ਹੈ, ਸੋਇ = ਉਸ ਦੇ ਸੱਚੇ ਨਾਮ ਕਰਕੇ ਹੀ ਗੁਰਮੁਖ ਜਨ ਲੋਕ ਪ੍ਰਲੋਕ ਵਿਚ ਪੂਜੇ ਤੇ ਨਾਮ ਕਰਕੇ ਹੀ ਲੋਕ ਪ੍ਰਲੋਕ ਵਿਚ ਮੰਨੇ ਜਾਂਦੇ ਹਨ।

ਅਰਥਾਤ ਜਿਵੇਂ ਕਾਂਸ਼ੀ ਦੇ ਅੰਦਰ ਇਕ ਜਮਾਂਦਾਰ ਵਸਦਾ ਸੀ। ਘਾਹ ਵੇਚ ਕੇ ਗੁਜ਼ਾਰਾ ਕਰਿਆ ਕਰਦਾ ਸੀ। ਉਸ ਨੂੰ ਕਿਤੋਂ ਮੋਹਰਾਂ ਲੱਭ ਪਈਆਂ ਤੇ ਸ਼ਾਹੂਕਾਰ ਬਣ ਗਿਆ। ਇਕ ਬੱਘੀ ਬਣਾ ਲਈ। ਜਦੋਂ ਬੱਘੀ 'ਚ ਸਵਾਰ ਹੋ ਕੇ ਬਜ਼ਾਰ ਜਾਇਆ ਕਰੇ ਤਾਂ ਲੋਕ ਸਲਾਮਾਂ ਕਰਿਆ ਕਰਨ। ਉਹ ਅੱਗੋਂ ਕਿਹਾ ਕਰੇ 'ਕਹਿ ਦੂੰਗਾ, ਕਹਿ ਦੂੰਗਾ'। ਤਦ ਕਿਸੇ ਸਿਆਣੇ ਨੇ ਪੁੱਛਿਆ ਕਿ ਬਈ ਤੂੰ ਜੋ ਆਖਦਾ ਹੈਂ 'ਕਹਿ ਦੂੰਗਾ', ਇਸ ਦਾ ਕੀ ਮਤਲਬ ਹੈ ? ਤਾਂ ਉਸ ਜਮਾਂਦਾਰ ਨੇ ਕਿਹਾ ਕਿ ਮੈਂ ਤਾਂ ਉਹੋ ਘਾਹ ਖੋਦਣ ਵਾਲਾ ਭੰਗੀ ਹਾਂ। ਅੱਜ ਮੇਰੇ ਕੋਲ ਮਾਇਆ ਦੇਖ ਕੇ ਲੋਕੀਂ ਮੈਨੂੰ ਸਲਾਮਾਂ ਕਰਦੇ ਹਨ। ਮੈਂ ਇਸ ਲਈ 'ਕਹਿ ਦੂੰਗਾ, ਕਹਿ ਦੂੰਗਾ' ਕਹਿੰਦਾ ਹਾਂ ਕਿ ਹੇ ਭਾਈ! ਮੈਂ ਮਾਇਆ ਨੂੰ ਕਹਿ ਦੇਵਾਂਗਾ ਕਿ ਇਹ ਸਾਰੀਆਂ ਸਲਾਮਾਂ ਤੈਨੂੰ ਹਨ। ਮੈਂ ਤਾਂ ਉਹੋ ਹੀ ਹਾਂ। ਇਸ ਪ੍ਰਕਾਰ ਜੋ ਗੁਰਮੁਖ ਹਨ, ਉਹ ਪ੍ਰਭੂ ਦੇ ਨਾਮ ਕਰਕੇ ਹੀ ਪੂਜੇ ਜਾਂਦੇ ਹਨ। ਸਾਰੀ ਵਡਿਆਈ ਤਾਂ ਵਾਹਿਗੁਰੂ ਦੇ ਨਾਮ ਦੀ ਹੀ ਹੈ। ਉਹ ਇਸ ਗੱਲ ਨੂੰ ਸਮਝਦੇ ਹਨ ਤੇ ਹੰਕਾਰ ਨਹੀਂ ਕਰਦੇ।

ਅੱਗੇ ਮਨਮੁਖਾਂ ਦੀ ਅਵਸਥਾ ਕਥਨ ਕਰਦੇ ਹਨ :

## ਖੇਹੂ ਖੇਹ ਰਲਾਈਐ; ਤਾ ਜੀਉ ਕੇਹਾ ਹੋਇ ॥

ਮਨਮੁਖਾਂ ਦਾ ਖੇਹੂ = ਮਿੱਟੀ ਭਾਵ ਸਰੀਰ ਜੋ ਪੰਜ ਤੱਤਾਂ ਦਾ ਬਣਿਆ ਹੈ, ਜਦੋਂ ਪ੍ਰਭੂ ਜੀ ਖੇਹ = ਮਿੱਟੀ 'ਚ ਰਲਾ ਦਿੰਦੇ ਹਨ ਤਾਂ ਉਨ੍ਹਾਂ ਜੀਉ = ਜੀਵਾਂ ਦਾ ਹਾਲ ਕੇਹਾ = ਕਿਹੋ ਜਿਹਾ ਹੋਇ = ਹੁੰਦਾ ਹੈ ? ਭਾਵ ਮਨਮੁਖ ਜੀਵਾਂ ਦੀ ਪਤਾ ਨਹੀਂ ਕਿ ਕਰਮਾਂ ਅਨੁਸਾਰ ਕਿਹੋ ਜਿਹੀ ਹਾਲਤ ਹੁੰਦੀ ਹੋਵੇਗੀ ਅਰਥਾਤ ਬੁਰੀ ਹੁੰਦੀ ਹੈ।

## ਜਲੀਆ ਸਭਿ ਸਿਆਣਪਾ; ਉਠੀ ਚਲਿਆ ਰੋਇ ॥

ਤਦ ਉਨ੍ਹਾਂ ਦੀਆਂ ਸਭਿ = ਸਾਰੀਆਂ ਸ਼ਾਸਤ੍ਰਾਂ **ਵਾ:** ਬੁੱਧੀ ਆਦਿ ਦੀਆਂ ਸਿਆਣਪਾ = ਚਤੁਰਾਈਆਂ ਵੀ ਨਾਲ ਹੀ ਜਲੀਆ = ਸੜ ਜਾਂਦੀਆਂ ਹਨ, ਇਉਂ ਅੰਤ ਸਮੇਂ ਰੋਇ = ਰੋਂਦੇ ਹੋਏ ਉਠੀ = ਉੱਠ ਕੇ, ਪ੍ਰਲੋਕ ਨੂੰ ਚਲਿਆ = ਚਲੇ ਜਾਂਦੇ ਹਨ।

## ਨਾਨਕ ਨਾਮਿ ਵਿਸਾਰਿਐ; ਦਰਿ ਗਇਆ ਕਿਆ ਹੋਇ ॥੪॥੮॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਭਾਈ! ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਵਿਸਾਰਿਐ = ਭੁਲਾ

ਦਿੱਤਾ ਹੈ। ਉਨ੍ਹਾਂ ਦਾ ਦਰਗਾਹ ਵਿਚ ਗਇਆਂ ਕੀ ਹਾਲ ਹੋਵੇਗਾ ? ਭਾਵ ਬੁਰਾ ਹਾਲ ਹੋਵੇਗਾ ॥੪॥੮॥ ਜਿਵੇਂ 'ਆਤਮ ਪੁਰਾਣ' ਵਿਚ ਲਿਖਿਆ ਹੈ ਕਿ ਜਿਸ ਵੇਲੇ ਸਰੀਰ ਛੁੱਟਦਾ ਹੈ, ਉਸ ਵੇਲੇ ਮਨ ਜੜ੍ਹ ਹੋ ਜਾਂਦਾ ਹੈ। ਜਿਵੇਂ ਜ਼ਖ਼ਮ ਤੋਂ ਕੀੜਾ ਡਿੱਗ ਕੇ ਜੜ੍ਹ ਜਿਹਾ ਹੋ ਜਾਂਦਾ ਹੈ। ਇਸ ਪ੍ਰਕਾਰ ਚਾਰ ਘੜੀਆਂ ਲਈ ਤਾਂ ਨਿਰੇ ਪੁੰਨੀ ਦਾ ਮਨ ਵੀ ਬੇਹੋਸ਼ ਹੋ ਜਾਂਦਾ ਹੈ। ਜਦੋਂ ਮੂਰਛਾ ਟੁੱਟਦੀ ਹੈ ਉਸ ਵੇਲੇ ਉਹ ਵਾਸ਼ਨਾ ਫੁਰ ਆਉਂਦੀ ਹੈ ਜਿਸ ਜੂਨ ਵਿਚ ਜਾਣਾ ਹੁੰਦਾ ਹੈ। ਪ੍ਰਭੂ ਵੱਲੋਂ ਫਿਰ ਉਸ ਪਾਸੇ ਤੋਰਿਆ ਜਾਂਦਾ ਹੈ। ਇਸ ਦੀਆਂ ਸਿਆਣਪਾਂ ਜਲ ਜਾਂਦੀਆਂ ਹਨ। ਦਰਗਾਹ ਵਿਚ ਨੰਗੇ ਦੋਜ਼ਖ਼ ਦੇਖ ਕੇ ਡਰਦੇ ਤੇ ਪਛੁਤਾਵਾ ਕਰਦੇ ਹਨ; ਜੈਸਾ ਕਿ :

**ਨੰਗਾ ਦੋਜਕਿ ਚਾਲਿਆ ਤਾ ਦਿਸੈ ਖਰਾ ਡਰਾਵਣਾ ॥**
**ਕਰਿ ਅਉਗਣ ਪਛੋਤਾਵਣਾ ॥੧੪॥** *(ਆਸਾ ਦੀ ਵਾਰ, ਅੰਗ ੪੭੧)*

ਦਰਗਾਹ ਵਿਚ ਉਨ੍ਹਾਂ ਦੀ ਬੁਰੀ ਹਾਲਤ ਹੁੰਦੀ ਹੈ; ਜੈਸਾ ਕਿ :

**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥** *(ਸਲੋਕ ਫਰੀਦ ਜੀ, ਅੰਗ ੧੩੮੦)*

# ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਨਿਵਾਸ ਕਰਦੇ ਸਨ ਤਾਂ ਦੋਵੇਂ ਸਮੇਂ ਦੀਵਾਨ ਸਜਦਾ। ਸਤਿਗੁਰੂ ਪਾਤਸ਼ਾਹ ਆਈਆਂ ਸੰਗਤਾਂ ਨੂੰ ਤੱਤ ਉਪਦੇਸ਼ ਬਖ਼ਸ਼ਿਸ਼ ਕਰਦੇ। ਬਹੁਤ ਸਾਰੇ ਲੋਕ ਇਸਤ੍ਰੀਆਂ ਵਾਲਾ ਲਿਬਾਸ ਧਾਰਨ ਕਰਕੇ ਸੰਗਤ ਵਿਚ ਆਇਆ ਕਰਨ। ਗੁਰੂ ਜੀ ਦੇ ਪੁੱਛਣ 'ਤੇ ਉਨ੍ਹਾਂ ਬੇਨਤੀ ਕੀਤੀ ਕਿ ਸਤਿਗੁਰੂ ਜੀ! ਸਾਡੇ ਸਹੁ (ਪਤੀ) ਦੀ ਗੱਲ ਸੁਣਾਉ। ਸਾਨੂੰ ਕ੍ਰਿਪਾ ਕਰਕੇ ਦੱਸੋ ਕਿ ਉਹ ਸਹੁ (ਮਾਲਕ, ਵਾਹਿਗੁਰੂ) ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ। ਅਸੀਂ ਉਸ ਦੀ ਪ੍ਰਾਪਤੀ ਵਾਸਤੇ ਹੀ ਇਹ ਸੁਹਾਗਣਾਂ ਵਾਲੇ ਵਸਤ੍ਰ ਧਾਰਨ ਕੀਤੇ ਹਨ, ਕਿਉਂਕਿ ਸੁਣਿਆ ਹੈ ਕਿ ਪ੍ਰਭੂ ਸਾਰਿਆਂ ਦਾ ਸਹੁ (ਪਤੀ) ਹੈ। ਤਦ ਸਤਿਗੁਰਾਂ ਨੇ ਉਨ੍ਹਾਂ ਲੋਕਾਂ ਪ੍ਰਤੀ ਇਹ ਸ਼ਬਦ ਉਚਾਰ ਕੇ ਸੱਚੇ ਸਹੁ (ਪਤੀ) ਪ੍ਰਾਪਤੀ ਦਾ ਮਾਰਗ ਦੱਸਿਆ ਕਿ ਕਿਵੇਂ ਉਹ ਜੀਵ ਰੂਪ ਇਸਤਰੀ ਉਸ ਸਹੁ (ਪਤੀ) ਨੂੰ ਪ੍ਰਸੰਨ ਕਰ ਸਕਦੀ ਹੈ :

# ਗੁਣਵੰਤੀ ਗੁਣ ਵੀਥਰੈ; ਅਉਗੁਣਵੰਤੀ ਝੂਰਿ ॥

ਹੇ ਭਾਈ! ਜੋ ਗੁਰਮੁਖ ਰੂਪੀ ਗੁਣਵੰਤੀ ਹੈ, ਉਹ ਆਪਣੇ ਵਾਹਿਗੁਰੂ ਰੂਪੀ ਪਤੀ ਦੇ ਗੁਣਾਂ ਦਾ ਵੀਥਰੈ = ਵਿਸਥਾਰ ਕਰਦੀ ਹੈ। ਜਿਸ ਪ੍ਰਕਾਰ ਗੁਣਵੰਤੀਆਂ ਇਸਤ੍ਰੀਆਂ ਪਤੀ-ਵਰਤਾ ਧਰਮ ਵਿਚ ਕਾਇਮ ਰਹਿ ਕੇ ਆਪਣੇ ਪਤੀ ਦੇ ਗੁਣਾਂ ਦਾ ਵਿਸਥਾਰ ਕਰਦੀਆਂ ਹਨ, ਉਹ ਵੱਡਿਆਂ ਨੂੰ ਪਿਤਾ, ਬਰਾਬਰ ਦਿਆਂ ਨੂੰ ਭਰਾ ਤੇ ਛੋਟਿਆਂ ਨੂੰ ਪੁੱਤਰਾਂ ਸਮਾਨ ਸਮਝਦੀਆਂ ਹਨ ਤੇ ਪਤੀ ਦੇ ਪਰਿਵਾਰ ਦੀ ਸੇਵਾ ਕਰਦੀਆਂ ਹਨ। ਪਰ ਇਸ ਦੇ ਉਲਟ ਜੋ ਮਨਮੁਖ ਰੂਪੀ ਅਵਗੁਣਵੰਤੀ ਹੈ, ਉਹ ਗੁਣਾਂ ਤੋਂ ਰਹਿਤ ਹੋਈ ਆਪਣੇ ਔਗੁਣਾਂ ਉੱਤੇ ਝੂਰਿ = ਪਛਤਾਉਂਦੀ ਹੈ।

**ਸਾਖੀ—ਸਹੁ ਸੁਹਾਗਣ ਦੀ :** ਜਦੋਂ ਦੀਨ ਦੁਨੀਆਂ ਨੂੰ ਤਾਰਦੇ ਹੋਏ ਸਤਿਗੁਰੂ ਨਾਨਕ ਦੇਵ ਜੀ ਨੁਸ਼ਹਿਰੇ ਗਏ, ਉਥੇ ਇਕ ਪੀਰ ਰਹਿੰਦਾ ਸੀ ਜੋ ਸਹੁ ਸੁਹਾਗਣ ਪੀਰ ਕਹਾਉਂਦਾ ਸੀ। ਉਹ ਕਹਿੰਦਾ ਸੀ ਕਿ ਦੂਜ ਦੇ ਚੰਦ੍ਰਮਾ ਵਾਲੀ ਰਾਤ ਉਸ ਨੂੰ ਸਹੁ ਦੇ ਦਰਸ਼ਨ ਹੁੰਦੇ ਹਨ। ਉਹ ਸੁਹਾਗਣਾਂ ਵਾਲੇ ਵਸਤ੍ਰ ਧਾਰਨ ਕਰਦਾ ਸੀ। ਉਸ ਰਾਤ ਕਿਸੇ ਨੂੰ ਅੰਦਰ ਆਉਣ ਦੀ ਆਗਿਆ ਨਹੀਂ ਹੁੰਦੀ ਸੀ। ਦਰਵਾਜ਼ੇ ਉੱਤੇ ਪਹਿਰੇਦਾਰ ਪਹਿਰਾ ਦਿੰਦੇ ਸਨ। ਇਸ ਰਾਤ ਨੂੰ ਉਥੇ ਬੜਾ ਭਾਰੀ ਮੇਲਾ ਭਰਦਾ ਸੀ।

ਸਤਿਗੁਰਾਂ ਨੇ ਇਕ ਬਿਰਧ ਮਾਈ ਦੇ ਘਰ ਉਤਾਰਾ ਕੀਤਾ ਤੇ ਪੁੱਛਿਆ ਕਿ ਮਾਤਾ! ਇਹ ਮੇਲਾ ਕਿਉਂ

ਹੈ ? ਮਾਈ ਨੇ ਉੱਤਰ ਦਿੱਤਾ ਕਿ ਇਥੇ ਇਕ ਸਹੁ ਸੁਹਾਗਣ ਫ਼ਕੀਰ ਰਹਿੰਦਾ ਹੈ। ਅੱਜ ਦੀ ਰਾਤ ਉਸ ਨੂੰ ਸਹੁ (ਪਤੀ) ਦੇ ਦਰਸ਼ਨ ਹੁੰਦੇ ਹਨ। ਸਤਿਗੁਰਾਂ ਨੇ ਕਿਹਾ ਕਿ ਚੱਲ ਮਰਦਾਨਿਆਂ, ਸਹੁ ਸੁਹਾਗਣ ਦੇ ਦਰਸ਼ਨ ਕਰ ਆਈਏ। ਸਤਿਗੁਰੂ ਜੀ ਉਸ ਦੇ ਬੂਹੇ ਅੱਗੇ ਜਾ ਖੜ੍ਹੇ ਹੋਏ ਤੇ ਪਹਿਰੇਦਾਰਾਂ ਨੇ ਅੰਦਰ ਜਾਣ ਤੋਂ ਰੋਕ ਦਿੱਤਾ। ਸਤਿਗੁਰਾਂ ਕਿਹਾ ਕਿ ਭਾਈ, ਪੀਰ ਜੀ ਨੂੰ ਕਹੋ ਕਿ ਦਰਵੇਸ ਮਿਲਣ ਆਏ ਹਨ ਤੇ ਦਰਸ਼ਨ ਕਰਨੇ ਹਨ। ਅੰਦਰੋਂ ਸਹੁ ਸੁਹਾਗਣ ਨੇ ਕਿਹਾ ਕਿ ਅੱਜ ਮੈਨੂੰ ਮੇਰੇ ਸਹੁ ਦੇ ਦਰਸ਼ਨ ਹੋਣੇ ਹਨ। ਅੱਜ ਮੈਂ ਕਿਸੇ ਨੂੰ ਨਹੀਂ ਮਿਲਣਾ। ਪਿੱਛੇ ਮੁੜ ਜਾਵੋ। ਸਤਿਗੁਰਾਂ ਕਿਹਾ ਕਿ ਭਾਈ ਮਰਦਾਨਿਆਂ, ਚੱਲ ਇਥੇ ਕੋਈ ਨਹੀਂ ਹੈ। ਗੁਰੂ ਜੀ ਵਾਪਸ ਮੁੜ ਪਏ ਤੇ ਸਤਿਗੁਰਾਂ ਦੇ ਨਿਕਲਣ ਦੀ ਦੇਰ ਸੀ ਕਿ ਉਸ ਸਮੇਂ ਮੇਲੇ 'ਚ ਲੜਾਈ ਪੈ ਗਈ। ਕਿਸੇ ਨੇ ਦੁਕਾਨਾਂ ਲੁੱਟ ਲਈਆਂ। ਕਿਸੇ ਨੇ ਝੰਡੇ ਪੁੱਟ ਲਏ। ਕਿਸੇ ਨੇ ਪੂਜਾ ਲੁੱਟ ਲਈ। ਲੋਕਾਂ ਨੇ ਦਰਵਾਜ਼ੇ ਤੋੜ ਦਿੱਤੇ ਤੇ ਅੰਦਰ ਧੱਸ ਗਏ। ਅੰਦਰ ਜਾ ਕੇ ਦੇਖਿਆ ਤਾਂ ਉਹ ਪਖੰਡੀ ਸਹੁ ਸੁਹਾਗਣ ਪਰਾਈ ਔਰਤ ਨਾਲ ਵਿਭਚਾਰ ਕਰ ਰਿਹਾ ਸੀ। ਲੋਕੀਂ ਫੜ ਕੇ ਮਾਰਨ ਲੱਗੇ। ਉਸ ਨੂੰ ਮਾਰਦੇ ਮਾਰਦੇ ਬਾਹਰ ਲੈ ਆਏ ਤੇ ਸਾਰੇ ਲੋਕਾਂ ਸਾਹਮਣੇ ਉਸ ਦਾ ਪਾਖੰਡ ਜ਼ਾਹਰ ਹੋ ਗਿਆ। ਲੋਕਾਂ ਨੇ ਉਸ ਦਾ ਨਿਰਾਦਰ ਕੀਤਾ। ਹੁਣ ਉਸ ਨੂੰ ਕੋਈ ਵੀ ਬੁਲਾਇਆ ਨਾ ਕਰੇ, ਲੋਕ ਨਫ਼ਰਤਾਂ ਭਰੀਆਂ ਨਜ਼ਰਾਂ ਨਾਲ ਤੱਕਿਆ ਕਰਨ। ਹੁਣ ਉਹ ਪਛੁਤਾਉਂਦਾ ਫਿਰਿਆ ਕਰੇ। ਇਕ ਸਾਲ ਬਾਅਦ ਗੁਰੂ ਜੀ ਫਿਰ ਇਸੇ ਨਗਰ ਆਏ। ਉਥੇ ਇਕ ਕੋਹੜੀ ਪਿੰਗਲੇ ਨੂੰ ਰਾਜ਼ੀ ਕੀਤਾ ਤੇ ਉਸ ਨੂੰ ਕਿਹਾ ਕਿ ਜੇਕਰ ਤੈਨੂੰ ਕੋਈ ਪੁੱਛੇ ਤਾਂ ਤੂੰ ਆਖੀਂ ਕਿ ਮੈਨੂੰ ਸਹੁ ਸੁਹਾਗਣ ਪੀਰ ਨੇ ਠੀਕ ਕੀਤਾ ਹੈ। ਉਹ ਪਿੰਗਲਾ ਉਵੇਂ ਹੀ ਕਹਿੰਦਾ ਫਿਰੇ ਤੇ ਕਹਿੰਦਾ ਕਹਿੰਦਾ ਸਹੁ ਸੁਹਾਗਣ ਦੇ ਬੂਹੇ ਅੱਗੇ ਆ ਪਹੁੰਚਿਆ। ਸੁਣ ਕੇ ਸਹੁ ਸੁਹਾਗਣ ਹੈਰਾਨ ਹੋਇਆ ਤੇ ਉਸ ਨੂੰ ਪੁੱਛਿਆ ਕਿ ਸੱਚ ਦੱਸ ਤੈਨੂੰ ਠੀਕ ਕਰਨ ਵਾਲਾ ਕੌਣ ਹੈ ? ਕਿਉਂਕਿ ਸਹੁ ਸੁਹਾਗਣ ਤਾਂ ਮੈਂ ਹੀ ਹਾਂ ਪਰ ਮੈਂ ਤਾਂ ਤੈਨੂੰ ਰਾਜ਼ੀ ਨਹੀਂ ਕੀਤਾ। ਤਦ ਪਿੰਗਲੇ ਨੇ ਕਿਹਾ ਕਿ ਮੈਨੂੰ ਉਨ੍ਹਾਂ ਦਾ ਨਾਮ ਦੱਸਣ ਦੀ ਆਗਿਆ ਨਹੀਂ ਹੈ। ਮੈਂ ਤੁਹਾਨੂੰ ਆਪਣੇ ਸਤਿਗੁਰਾਂ ਦੇ ਦਰਸ਼ਨ ਕਰਵਾ ਸਕਦਾ ਹਾਂ। ਸਹੁ ਸੁਹਾਗਣ ਪਿੰਗਲੇ ਨਾਲ ਚੱਲ ਕੇ ਸਤਿਗੁਰਾਂ ਪਾਸ ਆਇਆ ਤੇ ਸਮਝ ਗਿਆ ਕਿ ਮੈਂ ਇਨ੍ਹਾਂ ਦਾ ਹੀ ਸਾਲ ਪਹਿਲਾਂ ਨਿਰਾਦਰ ਕੀਤਾ ਸੀ, ਜਿਸ ਦੀ ਸਜ਼ਾ ਮੈਨੂੰ ਮਿਲ ਗਈ ਹੈ। ਇਹ ਸੋਚ ਕੇ ਸਤਿਗੁਰਾਂ ਦੇ ਚਰਨਾਂ 'ਤੇ ਢਹਿ ਪਿਆ ਤੇ ਮੁਆਫ਼ੀ ਮੰਗੀ। ਬੇਨਤੀ ਕੀਤੀ ਕਿ ਮਹਾਰਾਜ ! ਮੈਨੂੰ ਬਖ਼ਸ਼ ਦਿਓ। ਸਤਿਗੁਰਾਂ ਨੇ ਉਸ ਨੂੰ ਉਪਦੇਸ਼ ਦਿੱਤਾ ਕਿ ਸਤਿਸੰਗਤ ਕਰਿਆ ਕਰ। ਚਿੱਤ ਜੋੜ ਕੇ ਹਰ ਜੱਸ ਕਰਿਆ ਕਰ, ਇਉਂ ਸਹੁ ਦੇ ਦਰਸ਼ਨ ਹੁੰਦੇ ਹਨ। ਪਾਖੰਡ ਕਰਨ ਨਾਲ ਤਾਂ ਆਪਣੇ ਔਗੁਣਾਂ ਉੱਤੇ ਪਛੁਤਾਵਾ ਹੀ ਕਰਨਾ ਪੈਂਦਾ ਹੈ। ਗੁਰੂ ਉਪਦੇਸ਼ ਸੁਣ ਕੇ ਨਿਹਾਲ ਹੋਇਆ। ਇਸੇ ਪ੍ਰਕਾਰ ਸਤਿਗੁਰਾਂ ਨੇ ਰਹਿਤ ਬਹਿਤ ਦਾ ਜੀਵਨ ਬਖ਼ਸ਼ ਕੇ ਸਿੱਖਾਂ ਨੂੰ ਅਜਿਹੇ ਪਾਖੰਡਾਂ ਤੋਂ ਬਚਾਇਆ ਹੈ, ਨਹੀਂ ਤਾਂ ਆਮ ਲੋਕਾਂ ਵਾਂਗ ਬਾਵਰੇ ਹੋਏ, ਜ਼ਨਾਨਾ ਭੇਖ ਧਾਰ ਕੇ, ਨੱਥਾਂ ਗੁੱਤਾਂ ਪਾ ਕੇ ਕੁਰਾਹੇ ਪਏ ਫਿਰਦੇ ਹਨ। ਪਰ ਸਿੱਖਾਂ ਉੱਤੇ ਗੁਰੂ ਜੀ ਨੇ ਮਿਹਰ ਕਰਕੇ ਉੱਚਾ ਸੁੱਚਾ ਪਵਿੱਤਰ ਜੀਵਨ ਬਖ਼ਸ਼ਿਆ ਹੈ।

**ਵਾ:** ਜਿਹੜੀ ਗੁਣਾਂ ਵਾਲੀ ਮਹਾਂਪੁਰਖ ਰੂਪੀ ਸਖੀ ਹੈ, ਉਹ ਗਿਆਨ, ਸ਼ਰਧਾ ਆਦਿ ਪਰਮੇਸ਼ਰ ਪਤੀ ਦੇ ਗੁਣਾਂ ਨੂੰ ਵਿਸਥਾਰ ਨਾਲ ਕਹਿੰਦੀ ਹੈ।

ਜਿਹੜੀ ਔਗੁਣਾਂ ਵਾਲੀ ਹੈ, ਉਸ ਵਿਚ ਸ਼ਰਧਾ ਹੈ ਹੀ ਨਹੀਂ, ਉਹ ਤਾਂ ਝੂਰਿ = ਪਛੁਤਾਵਾ ਹੀ ਕਰਦੀ ਹੈ। 'ਸਰਧਾਵਾਨੰ ਲੱਭਤੇ ਗਿਆਨੰ' ਭਾਵ ਸ਼ਰਧਾਵਾਨ ਹੀ ਗਿਆਨ ਨੂੰ ਪ੍ਰਾਪਤ ਕਰਦੇ ਹਨ। "ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ॥" (ਅੰਗ ੬੫੮) ਭਾਵ ਪ੍ਰਭੂ ਆਪਣੇ ਬਾਪ ਦੇ ਮੁੱਲ ਖ਼ਰੀਦੇ ਆਦਿ ਨਹੀਂ ਹਨ। ਜਿਹੜਾ ਸ਼ਰਧਾ ਧਾਰਨ ਕਰਦਾ ਹੈ, ਉਹੋ ਪ੍ਰਭੂ ਨੂੰ ਪਾਉਂਦਾ ਹੈ।

## ਜੇ ਲੋੜਹਿ ਵਰੁ ਕਾਮਣੀ; ਨਹ ਮਿਲੀਐ ਪਿਰ ਕੂਰਿ ॥

ਹੇ ਕਾਮਣੀ = ਜੀਵ ਰੂਪ ਇਸਤ੍ਰੀ ! ਜੇਕਰ ਤੂੰ ਆਪਣੇ ਵਰੁ = ਪਤੀ ਪਰਮੇਸ਼ਰ ਦੇ ਸੁੱਖ ਨੂੰ ਲੋੜਹਿ =

ਚਾਹੁੰਦੀ ਹੈਂ ਤਾਂ ਝੂਠ ਦਾ ਤਿਆਗ ਕਰ ਕਿਉਂਕਿ ਪਿਰ = ਪਤੀ ਪਰਮੇਸ਼ਰ ਕੂਰਿ = ਝੂਠ ਦੁਆਰਾ ਨਹੀਂ ਮਿਲਦਾ **ਵਾ:** ਕੂੜਿਆਂ ਪੁਰਖਾਂ ਨੂੰ ਪਤੀ ਬਣਾ ਲੈਣ ਨਾਲ ਪਤੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ।

**ਅਥਵਾ** ਮਹਾਂਪੁਰਖ ਤੱਤਬੇਤੇ ਗੁਣਵੰਤੀ ਇਸਤ੍ਰੀਆਂ ਦੀ ਨਿਆਈਂ ਹਨ। ਉਹ ਕਹਿੰਦੀਆਂ ਹਨ ਕਿ ਹੇ ਜੀਵ ਰੂਪ ਕਾਮਣੀ = ਇਸਤ੍ਰੀ! ਜੇ ਤੂੰ ਅਕਾਲ ਪੁਰਖ ਰੂਪੀ ਵਰ ਨੂੰ ਲੋੜਹਿ = ਚਾਹੁੰਦੀ ਹੈਂ ਤਾਂ ਕੂੜੇ ਪਦਾਰਥਾਂ ਦਾ ਤਿਆਗ ਕਰ ਕਿਉਂਕਿ ਕੂੜੇ ਪਦਾਰਥਾਂ 'ਚ ਲੱਗ ਕੇ ਉਸ ਪਤੀ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੋ ਸਕਦੀ **ਵਾ:** ਕੂੜਿਆਂ ਭਾਵ ਹੋਰਨਾਂ ਦੇਵੀ ਦੇਵਤਿਆਂ ਦੀ ਉਪਾਸਨਾ ਕਰਨ ਨਾਲ ਉਸ ਮਾਲਕ ਦੀ ਪ੍ਰਾਪਤੀ ਨਹੀਂ ਹੋ ਸਕਦੀ। ਭਾਵ ਇਨ੍ਹਾਂ ਦੀ ਉਪਾਸਨਾ ਨਾਲ ਵਾਹਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ; ਜੈਸਾ ਕਿ :

**ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇਹਿ ॥**
**ਪਾਹਣੁ ਨੀਰਿ ਪਖਾਲੀਐ ਭਾਈ ਜਲ ਮਹਿ ਬੂਡਹਿ ਤੇਹਿ ॥** *(ਅੰਗ ੬੩੭)*

# ਨਾ ਬੇੜੀ ਨਾ ਤੁਲਹੜਾ; ਨਾ ਪਾਈਐ ਪਿਰੁ ਦੂਰਿ ॥੧॥

ਜੀਵ ਰੂਪੀ ਇਸਤ੍ਰੀ ਲਈ ਤ੍ਰਿਸ਼ਨਾ ਰੂਪੀ ਨਦੀ ਨੂੰ ਤਰਨ ਵਾਸਤੇ ਨਾ ਭਗਤੀ ਰੂਪੀ ਬੇੜੀ ਹੈ ਤੇ ਨਾ ਹੀ ਪ੍ਰੇਮ ਰੂਪੀ ਤੁਲਹੜਾ = ਤੁਲ੍ਹਾ ? ਪਾਣੀ ਤੋਂ ਪਾਰ ਹੋਣ ਲਈ ਰੱਸਿਆ ਨਾਲ ਬੰਨ੍ਹੀਆਂ ਲੱਕੜਾਂ ਨੂੰ ਤੁਲਹਾ ਕਹਿੰਦੇ ਹਨ! **ਲਕ੍** ਆਸਾ ਰੂਪੀ ਨਦੀ ਵਿੱਚੋਂ ਲੰਘਣ ਵਾਸਤੇ ਉਪਾਸ਼ਨਾ ਰੂਪੀ ਬੇੜੀ **ਵਾ:** ਸ਼ੁੱਭ ਇੱਛਾ, ਸੁਬਿਚਾਰਨਾ, ਸਤ੍ਵਾਪਦ ਆਦਿਕ ਸੱਤ ਭੂਮਿਕਾ ਰੂਪੀ ਬੇੜੀ ਵੀ ਨਹੀਂ ਹੈ ਅਤੇ ਰਾਗ ਦਵੈਖ ਰੂਪੀ ਨਾਲਿਆਂ ਵਿੱਚੋਂ ਪਾਰ ਹੋਣ ਲਈ ਪ੍ਰੇਮ ਰੂਪੀ ਤੁਲਹੜਾ੍ ਤੁਲਹਾ ਵੀ ਨਹੀਂ ਹੈ, ਸੰਸਾਰ ਰੂਪੀ ਸਮੁੰਦਰ ਤੋਂ ਤਰਨ ਲਈ ਗਿਆਨ ਰੂਪੀ ਜਹਾਜ਼ ਵੀ ਨਹੀਂ ਹੈ। ਇਸ ਕਰਕੇ ਦੇਸ ਕਾਲ ਵਸਤੂ ਪ੍ਰਛੇਦ ਰਹਿਤ ਪਰਮੇਸ਼ਰ ਪਾਇਆ ਨਹੀਂ ਜਾਂਦਾ ਅਤੇ ਆਪਣੇ ਔਗੁਣਾਂ ਕਰਕੇ ਪਿਰੁ੍ ਪਤੀ ਪਰਮੇਸ਼ਰ ਤੋਂ ਜੀਵ ਰੂਪ ਇਸਤਰੀ ਦੂਰ ਹੋ ਰਹੀ ਹੈ॥੧॥

# ਮੇਰੇ ਠਾਕੁਰ; ਪੂਰੈ ਤਖਤਿ ਅਡੋਲੁ ॥

ਹੇ ਮੇਰੇ ਠਾਕੁਰ = ਅਕਾਲ ਪੁਰਖ ! ਖ਼ਾਹਿਸ਼ ਪੂਰੀ ਕਰਨ ਵਾਲੇ ਸਾਰਿਆਂ ਨੂੰ ਪੈਦਾ ਕਰਨ ਵਾਲੇ, ਲੈਤਾ ਕਰਨ ਵਾਲੇ ਆਪ ਸਰੂਪ ਰੂਪੀ ਤਖ਼ਤ ਉੱਤੇ ਪੂਰੈ = ਪੂਰਨ ਅਡੋਲੁ = ਇਸਥਿਤ ਹੋ। ਜੈਸਾ ਕਿ :

**ਸਰਬ ਪਾਲਕ ਸਰਬ ਘਾਲਕ ਸਰਬ ਕੋ ਪੁਨਿ ਕਾਲ ॥੭੯॥** *(ਸ੍ਰੀ ਦਸਮ ਗ੍ਰੰਥ, ਪੰਨਾ ੪)*

ਭਾਵ ਆਪ ਨੂੰ ਮਾਇਆ ਰੂਪੀ ਹਵਾ ਨਹੀਂ ਡੁਲਾ ਸਕਦੀ। ਆਪ ਨੂੰ ਪਦਾਰਥਾਂ ਦੀ ਖਿੱਚ ਜਾਂ ਕਾਲ ਦਾ ਭੈ ਨਹੀਂ ਡੁਲਾ ਸਕਦਾ, ਜੈਸਾ ਕਿ :

**ਕਾਲ ਹੂੰ ਕੇ ਕਾਲ ਮਹਾ ਕਾਲ ਹੂੰ ਕੇ ਕਾਲ ਹੈਂ ॥੧॥੨੫੩॥** *(ਸ੍ਰੀ ਦਸਮ ਗ੍ਰੰਥ, ਪੰਨਾ ੩੬)*

**ਅਥਵਾ** ਆਪ ਸੁਤੇ ਪ੍ਰਕਾਸ਼ ਹੋ ਅਤੇ ਅਧਿਸ਼ਠਾਨ ਰੂਪੀ ਤਖ਼ਤ ਉੱਤੇ ਅਡੋਲੁ = ਬਿਰਾਜਮਾਨ ਹੋ।

# ਗੁਰਮੁਖਿ ਪੂਰਾ ਜੇ ਕਰੇ; ਪਾਈਐ ਸਾਚੁ ਅਤੋਲੁ ॥੧॥ਰਹਾਉ॥

ਜੇ ਗੁਰਮੁਖਿ = ਮੁਖੀ ਗੁਰੂ ਪੂਰਾ ਉਪਦੇਸ਼ ਦੇਣਾ ਕਰੇ **ਵਾ:** ਜੇ ਗੁਰਾਂ ਦੇ ਮੁਖ ਦੁਆਰਾ ਗੁਰਮੁਖ ਪੁਰਖ ਪੂਰਾ ਉਪਦੇਸ਼ ਧਾਰਨ ਕਰੇ **ਵਾ:** ਪੂਰੇ ਸਤਿਗੁਰੂ ਜੀ ਜੇਕਰ ਪੂਰਨ ਗੁਰਮੁਖ ਬਣਾ ਦੇਣ ਤਾਂ ਅਤੋਲੁ = ਤੋਲਣ ਤੋਂ ਰਹਿਤ ਜੋ ਸਾਚੁ = ਸੱਚਾ ਪਰਮੇਸ਼ਰ ਹੈ **ਵਾ:** ਜੋ ਬੁੱਧੀ ਰੂਪੀ ਤਰਾਜੂ ਤੇ ਸ਼ਾਸਤ੍ਰਾਂ ਤੇ ਪ੍ਰਮਾਣਾਂ ਰੂਪੀ ਵੱਟੇ ਦੁਆਰਾ ਤੋਲਣ ਤੋਂ ਰਹਿਤ ਹੈ, ਉਸ ਨੂੰ ਪਾਈਐ = ਪਾਈਦਾ ਹੈ॥੧॥ਰਹਾਉ॥

## ਪ੍ਰਭੁ ਹਰਿਮੰਦਰ ਸੋਹਣਾ; ਤਿਸੁ ਮਹਿ ਮਾਣਕ ਲਾਲ ॥

ਪ੍ਰਭੁ = ਪਰਮੇਸ਼ਰ ਦਾ ਸਤਿਸੰਗਤ ਰੂਪੀ ਸੋਹਣਾ = ਸੁੰਦਰ ਹਰਿਮੰਦਰ ਹੈ, ਤਿਸੁ = ਉਸ ਮਹਿ = ਵਿਚ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ ਤੇ ਪ੍ਰੇਮ ਰੂਪੀ ਲਾਲ ਹਨ; ਅਤੇ

## ਮੋਤੀ ਹੀਰਾ ਨਿਰਮਲਾ; ਕੰਚਨ ਕੋਟ ਰੀਸਾਲ ॥

ਵੈਰਾਗ ਰੂਪੀ ਮੋਤੀ ਤੇ ਗਿਆਨ **ਵਾ:** ਨਾਮ ਰੂਪੀ ਨਿਰਮਲਾ = ਉੱਜਲ ਹੀਰਾ ਹੈ, ਐਸਾ ਸ਼ੁੱਧ ਕੰਚਨ = ਸੋਨੇ ਦੇ ਕੋਟ = ਕਿਲ੍ਹੇ ਵਰਗਾ ਸੁੰਦਰ ਸਤਿਸੰਗਤ ਰੂਪੀ ਹਰਿਮੰਦਰ ਹੈ।

## ਬਿਨੁ ਪਉੜੀ ਗੜਿ ਕਿਉ ਚੜਉ; ਗੁਰ ਹਰਿ ਧਿਆਨ ਨਿਹਾਲ ॥੨॥

ਇਸ ਸਤਿਸੰਗਤ ਰੂਪੀ ਗੜਿ = ਕਿਲੇ ਉਪਰ ਸ਼ਰਧਾ ਰੂਪੀ ਪੌੜੀ ਤੋਂ ਬਿਨੁ = ਬ਼ਗੈਰ ਜਗਿਆਸੂ ਕਿਉ = ਕਿਸ ਪ੍ਰਕਾਰ ਚੜਉ = ਚੜ੍ਹ ਸਕਦਾ ਹੈ ? ਭਾਵ ਨਹੀਂ ਚੜ੍ਹ ਸਕਦਾ, ਪਰੰਤੂ ਜੇਕਰ ਹਰਿ = ਪਰਮੇਸ਼ਰ ਸਰੂਪ ਗੁਰ = ਸਤਿਗੁਰਾਂ ਦੁਆਰਾ ਦੱਸੇ ਸਾਧਨਾਂ ਦੇ ਧਿਆਨ = ਖ਼ਿਆਲ ਕਰਕੇ ਸ਼ਰਧਾ ਰੂਪੀ ਪੌੜੀ ਰਾਹੀਂ ਸਤਿਸੰਗਤ ਰੂਪੀ ਕਿਲੇ 'ਤੇ ਚੜ੍ਹੇ ਤਾਂ ਸੱਚ ਸਰੂਪ ਨੂੰ ਨਿਹਾਲ = ਨਿਹਾਰ ਭਾਵ ਵੇਖ ਸਕਦਾ ਹੈ॥੨॥

### ਦੂਸਰਾ ਅਰਥ

#### ਪ੍ਰਭੁ ਹਰਿਮੰਦਰ ਸੋਹਣਾ; ਤਿਸੁ ਮਹਿ ਮਾਣਕ ਲਾਲ ॥

ਜੋ ਰਿਦੇ ਰੂਪੀ ਹਰਿਮੰਦਰ ਪ੍ਰਭੂ ਪ੍ਰਾਪਤੀ ਲਈ ਵੈਰਾਗ, ਬਿਬੇਕ, ਖਟ ਸੰਪਤੀ ਮੋਖ ਇੱਛਾ ਦੇ ਸਹਿਤ ਹੈ, ਉਹ ਸੋਹਣਾ = ਸ਼ੋਭਨੀਕ ਹੈ **ਵਾ:** ਮਨੁੱਖਾ ਜਨਮ, ਮਨੁੱਖਾ ਸਰੀਰ ਪਰਮੇਸ਼ਰ ਦੀ ਪ੍ਰਾਪਤੀ ਲਈ ਸ਼ੋਭਨੀਕ ਹਰਿਮੰਦਰ ਹੈ, ਤਿਸ ਵਿਚ ਜੋ ਚਿਤ ਦਾ ਸ਼ੁੱਧ ਹੋਣਾ ਹੈ, ਇਹ ਮਾਣਕ ਹੈ, ਜੋ ਪ੍ਰੇਮ ਪੈਦਾ ਹੋਣਾ ਹੈ, ਇਹ ਲਾਲ ਦੀ ਨਿਆਈਂ ਹੈ।

#### ਮੋਤੀ ਹੀਰਾ ਨਿਰਮਲਾ; ਕੰਚਨ ਕੋਟ ਰੀਸਾਲ ॥

ਜੋ ਤਰਤੀਬਰ ਤਰ ਤਮ ਵੈਰਾਗ ਪੈਦਾ ਹੋਣਾ ਹੈ, ਇਹ ਮੋਤੀ ਹੈ, ਹਰੀ ਦਾ ਨਾਮ ਰੂਪੀ ਹੀਰਾ ਹੈ, ਜੋ ਨਿਰਮਲਾ = ਮਾਇਆ ਦੀ ਮੈਲ ਤੋਂ ਰਹਿਤ ਕਰਨ ਵਾਲਾ ਹੈ ਭਾਵ ਉੱਜਲ ਕਰਨ ਵਾਲਾ ਹੈ, ਜਿਵੇਂ ਕੰਚਨ = ਸੋਨੇ ਦਾ ਕੋਟ = ਕਿਲਾ ਹੁੰਦਾ ਹੈ, ਇਉਂ ਚਤੁਸ਼ਟਾ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ ਤੇ ਫੇਰ ਰੀਸਾਲ = ਸੁੰਦਰ ਸਰੂਪ ਦੀ ਸਖਿਆਤਤਾ ਹੋ ਜਾਂਦੀ ਹੈ।

#### ਬਿਨੁ ਪਉੜੀ ਗੜਿ ਕਿਉ ਚੜਉ; ਗੁਰ ਹਰਿ ਧਿਆਨ ਨਿਹਾਲ ॥੨॥

ਪਰੰਤੂ ਭੂਮਿਕਾ ਰੂਪੀ ਪੌੜੀ ਤੋਂ ਬ਼ਗੈਰ ਕਿਵੇਂ ਕੋਈ ਬ੍ਰਹਮ ਗਿਆਨ ਰੂਪ ਕਿਲੇ ਦੇ ਉਤੇ ਚੜ੍ਹ ਸਕਦਾ ਹੈ ਭਾਵ ਨਹੀਂ ਚੜ੍ਹ ਸਕਦਾ, ਪਰ ਜੇਕਰ ਅਕਾਲ ਪੁਰਖ ਦਾ ਰੂਪ ਸਤਿਗੁਰਾਂ ਦੁਆਰਾ ਪਰਮੇਸ਼ਰ ਦੇ ਨਾਮ ਵਿਚ ਧਿਆਨ ਲਾਵੇ ਤਾਂ ਫੇਰ ਭੂਮਿਕਾ ਰੂਪੀ ਪੌੜੀ ਦੁਆਰਾ ਬ੍ਰਹਮ ਗਿਆਨ ਰੂਪ ਕਿਲੇ 'ਤੇ ਚੜ੍ਹ ਸਕਦਾ ਹੈ ਤੇ ਸੱਚ ਸਰੂਪ ਨੂੰ ਦੇਖ ਲੈਂਦਾ ਹੈ॥੨॥

### ਤੀਸਰਾ ਅਰਥ

#### ਪ੍ਰਭੁ ਹਰਿਮੰਦਰ ਸੋਹਣਾ; ਤਿਸੁ ਮਹਿ ਮਾਣਕ ਲਾਲ ॥

ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ, ਸਾਰਿਆਂ ਦਾ (ਮੰਦਰ) ਅਧਿਸ਼ਠਾਨ ਰੂਪ ਸੋਹਣਾ = ਸੁੰਦਰ

ਪ੍ਰਭੁ = ਪਰਮੇਸ਼ਰ ਹੈ। ਜੋ ਗੁਰਮੁਖ ਜਨ ਤਿਸੁ = ਉਸ ਦੇ ਧਿਆਨ ਵਿਚ ਜੁੜਦੇ ਹਨ ਤੇ ਮਾਣਕ ਦੀ ਨਿਆਈਂ ਸ੍ਰਵਣ, ਮੰਨਣ, ਨਿਧਿਆਸਣ ਕਰਦੇ ਹਨ, ਉਹ ਪਰਮੇਸ਼ਰ ਦੇ ਲਾਲ = ਪਿਆਰੇ ਹਨ।

**ਮੋਤੀ ਹੀਰਾ ਨਿਰਮਲਾ; ਕੰਚਨ ਕੋਟ ਰੀਸਾਲ ॥**

ਨਾਮ ਰੂਪੀ ਹੀਰੇ ਦੀ ਪ੍ਰਾਪਤੀ ਵਾਲੇ ਹਨ ਅਤੇ ਹੋਰਨਾਂ ਨੂੰ ਵੀ ਮਾਇਆ ਦੀ ਮੈਲ ਤੋਂ ਰਹਿਤ ਕਰ ਕੇ ਨਿਰਮਲਾ = ਉੱਜਲ ਕਰਨ ਵਾਲੇ ਹਨ, ਕਿਉਂਕਿ ਉਹ ਸੋਨੇ ਦੇ ਕਿਲੇ ਵਤ ਸੁੰਦਰ ਸ਼ੁਭ ਗੁਣਾਂ ਦੇ ਸਹਿਤ ਹਨ **ਵਾ:** ਸ਼ੁੱਧ ਸਰੂਪ ਦਾ ਘਰ ਹਨ।

**ਬਿਨੁ ਪਉੜੀ ਗੜਿ ਕਿਉ ਚੜਉ; ਗੁਰ ਹਰਿ ਧਿਆਨ ਨਿਹਾਲ ॥੨॥**

ਬ੍ਰਹਮ ਵਿੱਦਿਆ ਰੂਪੀ ਪੌੜੀ ਤੋਂ ਬਿਨੁ = ਬਗ਼ੈਰ ਬ੍ਰਹਮ ਦੀ ਪ੍ਰਾਪਤੀ ਰੂਪ ਕਿਲੇ 'ਤੇ ਕਿਵੇਂ ਕੋਈ ਚੜ੍ਹ ਸਕਦਾ ਹੈ ? ਭਾਵ ਨਹੀਂ ਚੜ੍ਹ ਸਕਦਾ। ਪਰੰਤੂ ਜੇਕਰ ਪਰਮੇਸ਼ਰ ਸਰੂਪ ਗੁਰਾਂ ਦੁਆਰਾ ਧਿਆਨ ਲਾਵੇ ਤਾਂ ਬ੍ਰਹਮ ਵਿੱਦਿਆ ਰੂਪ ਪੌੜੀ ਦੁਆਰਾ ਬ੍ਰਹਮ ਦੀ ਪ੍ਰਾਪਤੀ ਰੂਪ ਕਿਲੇ 'ਤੇ ਚੜ੍ਹ ਕੇ, ਉਸ ਦੇ ਸਰੂਪ ਨੂੰ ਦੇਖ ਸਕਦਾ ਹੈ ॥੨॥

## ਚੌਥਾ ਅਰਥ

**ਪ੍ਰਭੁ ਹਰਿਮੰਦਰ ਸੋਹਣਾ; ਤਿਸੁ ਮਹਿ ਮਾਣਕ ਲਾਲ ॥**

ਪਰਮੇਸ਼ਰ ਦਾ ਦਸਮ ਦੁਆਰ ਰੂਪੀ ਹਰਿਮੰਦਰ ਬੜਾ ਸੋਹਣਾ = ਸ਼ੋਭਨੀਕ ਹੈ, ਤਿਸੁ = ਉਸ ਵਿਚ ਜੋ ਮਿੱਝ ਦੀਆਂ ਚਿੱਟੀਆਂ ਬੋਟੀਆਂ ਚਮਕਦੀਆਂ ਹਨ, ਉਹ ਮਾਣਕ ਦੀ ਨਿਆਈਂ ਹਨ ਤੇ ਜੋ ਲਾਲ ਰੰਗ ਦੀਆਂ ਬੋਟੀਆਂ ਹਨ, ਉਹ ਲਾਲਾਂ ਦੀ ਨਿਆਈਂ ਹਨ। ਅਤੇ

**ਮੋਤੀ ਹੀਰਾ ਨਿਰਮਲਾ; ਕੰਚਨ ਕੋਟ ਰੀਸਾਲ ॥**

ਜੋ ਮਿੱਝ ਦੇ ਨਿੱਕੇ ਨਿੱਕੇ ਕਿਣਕੇ ਪ੍ਰਤੀਤ ਹੁੰਦੇ ਹਨ, ਇਹ ਚਿੱਟੇ ਮੋਤੀ, ਮੋਤੀਆਂ ਦੀ ਨਿਆਈਂ ਹਨ, ਜੋ ਨੀਲੇ, ਹਰੇ ਆਦਿ ਰੰਗਾਂ ਦੇ ਕਿਣਕੇ ਪ੍ਰਤੀਤ ਹੁੰਦੇ ਹਨ ਇਹ ਹੀਰਿਆਂ ਦੀ ਨਿਆਈਂ ਹਨ ਅਤੇ ਜੋ ਦਸਵੇਂ ਦੁਆਰ ਵਿਚ ਨਿਰਮਲਾ = ਉੱਜਲ (ਚਿੱਟਾ) ਪ੍ਰਕਾਸ਼ ਹੋ ਰਿਹਾ ਹੈ ਇਹ ਸੋਨੇ ਦੇ ਕੋਟ ਦੀ ਨਿਆਈਂ ਸੁੰਦਰ ਦਿੱਸਦਾ ਹੈ **ਵਾ:** ਐਸਾ ਜੋ ਸ਼ੁੱਧ ਸੋਨੇ ਵਰਗਾ ਦਸਮ ਦੁਆਰ ਰੂਪੀ ਰੀਸਾਲ = ਸੁੰਦਰਤਾ ਦਾ ਕਿਲਾ ਹੈ।

**ਬਿਨੁ ਪਉੜੀ ਗੜਿ ਕਿਉ ਚੜਉ; ਗੁਰ ਹਰਿ ਧਿਆਨ ਨਿਹਾਲ ॥੨॥**

ਉਸ ਦਸਮੇ ਦੁਆਰ ਰੂਪੀ ਗੜਿ = ਕਿਲੇ ਦੇ ਉਪਰ ਪ੍ਰਾਣਾਯਾਮ ਰੂਪੀ ਪੌੜੀ ਤੋਂ ਬਗ਼ੈਰ ਜੋਗੀ ਜਨ ਕਿਸ ਪ੍ਰਕਾਰ ਚੜ੍ਹ ਸਕਦਾ ਹੈ ? ਭਾਵ ਨਹੀਂ ਚੜ੍ਹ ਸਕਦਾ ਪਰੰਤੂ ਜੇਕਰ ਗੁਰੂ ਰੂਪ ਜੋਗੀ ਦੁਆਰਾ ਹਰਿ = ਪਰਮੇਸ਼ਰ ਦਾ ਧਿਆਨ ਲਾਵੇ ਤਾਂ ਫੇਰ ਪ੍ਰਾਣਾਯਾਮ ਰੂਪੀ ਪੌੜੀ ਦੁਆਰਾ ਦਸਮ ਦੁਆਰ ਰੂਪੀ ਕਿਲੇ 'ਤੇ ਜਾ ਕੇ ਆਪਣੇ ਸਰੂਪ ਨੂੰ ਨਿਹਾਲ = ਵੇਖ ਸਕਦਾ ਹੈ **ਵਾ:** ਵੇਖ ਲਈਦਾ ਹੈ ॥੨॥

ਗੁਰਪੁਰਬ ਦੇ ਸਮੇਂ ਪਟਨਾ ਸਾਹਿਬ ਵਿਚ ਮਹਾਂਪੁਰਖਾਂ ਨੂੰ ਭਾਈ ਬੇਲਾ ਸਿੰਘ ਮਿਲਿਆ, ਜੋ ਹੋਤੀ ਮਰਦਾਨ ਵਾਲੇ ਸੰਤਾਂ ਦੇ ਸੰਗੀਆਂ 'ਚੋਂ ਸੀ ਤੇ ਬਾਬਾ ਜਵਾਲਾ ਸਿੰਘ ਜੀ ਦੇ ਵੀ ਦਰਸ਼ਨ ਕਰਦਾ ਰਿਹਾ, ਉਸ ਨੇ ਸੰਤਾਂ ਨੂੰ ਦੱਸਿਆ ਕਿ ਮਹਾਂਪੁਰਖੋ! ਜਦੋਂ ਮੈਂ ਧਿਆਨ ਲਾਉਂਦਾ ਹਾਂ ਤਾਂ ਬਿਰਤੀ ਟਿਕਣ ਤੋਂ ਪਹਿਲਾਂ ਮੈਨੂੰ ਸਫ਼ੈਦ (ਚਿੱਟਾ) ਰੰਗ ਦਿੱਸਦਾ ਹੈ, ਫਿਰ ਲਾਲ ਰੰਗ ਦਿੱਸਦਾ ਹੈ, ਫਿਰ ਸੁਨਹਿਰੀ ਰੰਗ ਦਿੱਸਦਾ, ਇਕ ਸੁਨਹਿਰੀ ਸਿੰਘਾਸਨ ਦਿੱਸਦਾ ਹੈ, ਜਿਸ ਉਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬੈਠਿਆਂ ਦੇਖਦਾ ਹਾਂ, ਫਿਰ ਦਸਵੇਂ ਪਾਤਸ਼ਾਹ ਸਿੰਘਾਸਨ ਉਪਰ ਦਰਸ਼ਨ ਦਿੰਦੇ ਹਨ। ਇਕ ਦਿਨ ਮੈਨੂੰ ਸਤਿਗੁਰੂ ਜੀ ਨੇ ਪੁੱਛਿਆ ਕਿ ਸਿੱਖਾ! ਕੀ ਚਾਹੁੰਦਾ

ਹੈਂ ? ਤਾਂ ਮੈਂ ਕਿਹਾ ਕਿ ਮਹਾਰਾਜ ! ਆਪ ਜੀ ਦੇ ਦਰਸ਼ਨ ਹੋ ਗਏ ਹਨ, ਹੋਰ ਕੀ ਚਾਹੀਦਾ ਹੈ। ਤਦ ਸਤਿਗੁਰੂ ਜੀ ਨੇ ਬਚਨ ਕੀਤੇ ਕਿ ਸਿੱਖਾ ! ਚੰਗਾ, ਜੇ ਕੁਝ ਨਹੀਂ ਚਾਹੀਦਾ ਤਾਂ ਇਸ ਸਰੀਰ ਤੋਂ ਬਾਅਦ ਤੇਰਾ ਜਨਮ ਨਹੀਂ ਹੋਵੇਗਾ। ਤੇਰੇ ਜੰਮਣ-ਮਰਣ ਦੇ ਬੰਧਨ ਕੱਟੇ ਗਏ। ਇਸ ਤਰ੍ਹਾਂ ਦੀਆਂ ਅਲੌਕਿਕ ਘਟਨਾਵਾਂ ਹੋਰ ਸਿੱਖਾਂ ਨਾਲ ਭੀ ਘਟੀਆ ਹਨ, ਜੋ ਸਤਿਗੁਰਾਂ ਦਾ ਪ੍ਰਤਾਪ ਨਾ ਸਹਾਰ ਸਕੇ ਤੇ ਬੇਹੋਸ਼ ਹੋ ਗਏ, ਇਹ ਸਤਿਗੁਰਾਂ ਦੀਆਂ ਅਲੌਕਿਕ ਖੇਡਾਂ ਹਨ।

ਇਕ ਦਿੱਲੀ ਨਿਵਾਸੀ ਗੁਰਸਿੱਖ ਨੂੰ ਸ੍ਰੀ ਹਜ਼ੂਰ ਸਾਹਿਬ 'ਚ ਗੁਰੂ ਦਸਮੇਸ਼ ਜੀ ਦੇ ਪ੍ਰਤੱਖ ਦਰਸ਼ਨ ਹੋਏ, ਜੋ ਸਤਿਗੁਰਾਂ ਦਾ ਤੇਜ ਪ੍ਰਤਾਪ ਨਾ ਸਹਾਰਦਾ ਹੋਇਆ ਬੇਹੋਸ਼ ਹੋ ਗਿਆ ਸੀ, ਗਰਦਨ ਮੁੜ ਗਈ, ਫਿਰ ਸੰਗਤ ਵਿਚ ਅਰਦਾਸ ਕਰਨ ਨਾਲ ਠੀਕ ਹੋਇਆ ਸੀ।

## ਗੁਰੁ ਪਉੜੀ ਬੇੜੀ ਗੁਰੂ; ਗੁਰੁ ਤੁਲਹਾ ਹਰਿ ਨਾਉ ॥

ਆਸਾ ਰੂਪੀ ਨਦੀ ਤੋਂ ਪਾਰ ਕਰਨ ਵਾਸਤੇ ਸਤਿਗੁਰਾਂ ਕੋਲ ਭਗਤੀ ਰੂਪੀ ਬੇੜੀ ਤੇ ਭੂਮਿਕਾ ਰੂਪੀ ਪਉੜੀ ਹੈ। ਗੁਰਾਂ ਦੇ ਪਾਸ ਹਰਿ ਨਾਉ = ਹਰੀ ਵਾਹਿਗੁਰੂ ਦਾ ਨਾਮ ਰੂਪੀ ਤੁਲਹਾ ਹੈ ਜੋ ਰਾਗ, ਦਵੈਸ਼, ਸੰਕਲਪ, ਵਿਕਲਪ ਰੂਪੀ ਨਾਲਿਆਂ ਤੋਂ ਪਾਰ ਕਰਨ ਵਾਲਾ ਹੈ।

## ਗੁਰੁ ਸਰੁ ਸਾਗਰੁ ਬੋਹਿਥੋ; ਗੁਰੁ ਤੀਰਥੁ ਦਰੀਆਉ ॥

ਗੁਰੂ ਜੀ ਸੰਸਾਰ ਸਾਗਰੁ = ਸਮੁੰਦਰ ਨੂੰ ਪਾਰ ਕਰਨ ਵਾਸਤੇ ਆਪ ਬੋਹਿਥੋ = ਜਹਾਜ਼ ਦੀ ਸਰੁ = ਨਿਆਈਂ ਹਨ ਗੁਰੂ ਸਾਹਿਬ ਚੱਲਦੇ ਦਰੀਆਉ ਵਾਂਗ ਪਵਿੱਤ੍ਰ ਤੀਰਥ ਹਨ **ਵਾ:** ਗੁਰੂ ਸਾਹਿਬ ਤੀਰਥਾਂ ਨਾਲੋਂ ਪਵਿੱਤ੍ਰ ਦ੍ਰਵੀਭੂਤ ਚੱਲਦੇ ਪ੍ਰਵਾਹ ਵਾਂਗੂੰ ਹਨ।

## ਜੇ ਤਿਸੁ ਭਾਵੈ ਊਜਲੀ; ਸਤ ਸਰਿ ਨਾਵਣੁ ਜਾਉ ॥੩॥

(**ਨਾਵਣੁ** ਭਾਰਾ ਬੋਲੋ)

ਜੇ ਸਤਿਗੁਰਾਂ ਨੂੰ ਭਾ ਜਾਵੇ ਤਾਂ ਗੁਰੂ ਤੀਰਥ 'ਚ ਇਸ਼ਨਾਨ ਕੀਤਿਆਂ ਮੱਤ ਊਜਲੀ = ਪਵਿੱਤਰ ਹੋ ਜਾਂਦੀ ਹੈ। 'ਦੁਰਮਤਿ ਮੈਲ ਹਰੇ' ਵਾਲੀ ਕ੍ਰਿਪਾ ਹੋ ਜਾਂਦੀ ਹੈ। ਜੇ ਸਤਿਗੁਰਾਂ ਨੂੰ ਭਾ ਜਾਵੇ ਤਾਂ ਮਤਿ ਉੱਜਲੀ ਭਾਵ ਆਤਮ ਵਿਸ਼ੈਣੀ ਹੋ ਜਾਂਦੀ ਹੈ। ਗੁਰਾਂ ਦੇ ਸਤਿਸੰਗਤ ਰੂਪੀ ਸਰੋਵਰ 'ਚ ਨਹਾਉਣ ਨਾਲ ਸਾਰੇ ਲਾਭ ਪ੍ਰਾਪਤ ਹੁੰਦੇ ਹਨ **ਵਾ:** ਗੁਰੂ ਜੀ ਸਤ ਸੰਤੋਖ ਆਦਿ ਗੁਣਾਂ ਦੇ ਸਰ = ਸਰੋਵਰ ਹਨ। ਜੋ ਇਸ ਵਿਚ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਇਸ਼ਨਾਨ ਕਰਦੇ ਹਨ, ਉਨ੍ਹਾਂ ਨੂੰ ਲਾਭ ਪ੍ਰਾਪਤ ਹੁੰਦਾ ਹੈ ॥੩॥ ਜੈਸਾ ਕਿ :

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥ ਅੰਤਰਗਤਿ ਤੀਰਥਿ ਮਲਿ ਨਾਉ ॥** *(ਅੰਗ ੪)*

## ਪੂਰੋ ਪੂਰੋ ਆਖੀਐ; ਪੂਰੈ ਤਖਤਿ ਨਿਵਾਸ ॥

ਪੂਰੋ = ਪੂਰਨ ਸਤਿਗੁਰੂ ਜੀ ਪੂਰੋ = ਪੂਰਨ ਗਿਆਨ ਵਾਲੇ ਆਖੀਐ = ਆਖੀਦੇ ਹਨ। ਜੋ ਪੂਰੈ = ਪੂਰਨ ਸਰੂਪ ਰੂਪੀ ਤਖਤਿ = ਸਿੰਘਾਸਨ ਉੱਤੇ ਸਿੱਖ ਦਾ ਨਿਵਾਸ = ਵਾਸਾ ਕਰਾ ਦਿੰਦੇ ਹਨ।

**ਅਥਵਾ** ਪੂਰਨ ਪਰਮੇਸ਼ਰ ਹੈ ਤੇ ਪੂਰਾ ਉਸ ਦਾ ਨਾਮ ਕਹੀਦਾ ਹੈ। ਉਹ ਪੂਰੇ ਸੰਸਾਰ ਰੂਪੀ ਤਖ਼ਤ ਉੱਤੇ ਨਿਵਾਸ ਕਰ ਰਿਹਾ ਹੈ।

**ਅਥਵਾ** ਪੂਰਨ ਪਰਮੇਸ਼ਰ ਹੈ ਤੇ ਉਸ ਦਾ ਕਥਨ ਦਾ ਦਾਨ ਵੀ ਪੂਰਾ ਹੈ। ਉਹ ਪੂਰੇ ਸੰਸਾਰ ਰੂਪੀ ਤਖ਼ਤ ਉੱਤੇ ਨਿਵਾਸ ਕਰ ਰਿਹਾ ਹੈ।

***ਅਥਵਾ :*** ਸਤਿਗੁਰੂ ਜੀ ਪੂਰਨ ਹਨ। ਉਹਨਾਂ ਦਾ ਬ੍ਰਹਮ ਗਿਆਨ ਪੂਰਨ ਕਹੀਦਾ ਹੈ ਤੇ ਪੂਰੇ = ਪੂਰਨ ਸਰੂਪ ਰੂਪੀ ਤਖਤਿ = ਸਿੰਘਾਸਨ ਉੱਤੇ ਗੁਰੂ ਜੀ ਨਿਵਾਸ ਕਰਦੇ ਹਨ।

## ਪੂਰੈ ਥਾਨਿ ਸੁਹਾਵਣੈ; ਪੂਰੈ ਆਸ ਨਿਰਾਸ ॥

ਪੂਰੈ = ਪੂਰਨ ਸਤਿਗੁਰਾਂ ਦਾ ਸਤਿਸੰਗਤ ਰੂਪੀ ਥਾਂ ਸੁਹਾਵਣੈ = ਸ਼ੋਭਨੀਕ ਹੈ। ਗੁਰੂ ਸਾਹਿਬ ਨਿਰਾਸਿਆਂ ਦੀਆਂ ਆਸਾਂ ਪੂਰਨ ਕਰਨ ਵਾਲੇ ਹਨ।

***ਅਥਵਾ :*** ਉਸ ਦਾ ਪੂਰੈ = ਪੂਰਨ ਥਾਨਿ = ਅਸਥਾਨ ਸਾਧਸੰਗਤ ਹੈ, ਜੋ ਸੁਹਾਵਣੈ = ਸ਼ੋਭਨੀਕ ਹੈ। ਸਤਿਗੁਰੂ ਜੀ ਆਏ ਨਿਰਾਸਿਆਂ ਦੀਆਂ ਆਸਾਂ ਪੂਰੀਆਂ ਕਰਦੇ ਹਨ।

***ਅਥਵਾ :*** ਜਿਨ੍ਹਾਂ ਦਾ ਅੰਤਹਕਰਣ ਸ਼ੁੱਧ ਹੈ, ਉਹ ਥਾਂ ਉਸ ਦੀ ਪ੍ਰਾਪਤੀ ਦਾ ਸ਼ੋਭਨੀਕ ਹੈ। ਜਿਹੜੇ ਦੁਨੀਆਂ ਤੋਂ ਨਿਰਾਸ ਹਨ, ਉਸ ਨੂੰ ਪਰਮੇਸ਼ਰ ਆਪਣੀ ਪ੍ਰਾਪਤੀ ਕਰਾ ਕੇ ਆਸਾਂ ਪੂਰ ਦਿੰਦਾ ਹੈ।

***ਅਥਵਾ :*** ਪੂਰਾ ਜਿਨ੍ਹਾਂ ਦਾ ਅੰਤਹਕਰਣ ਸ਼ੁੱਧ ਹੈ ਤੇ ਉਹ ਹਿਰਦਾ ਸ਼ੋਭਨੀਕ ਹੋ ਰਿਹਾ ਹੈ, ਜਿਸ ਵਿਚ ਗੁਰੂ ਜੀ ਵਸੇ ਹੋਏ ਹਨ। ਉਹ ਦੁਨੀਆਂ ਤੋਂ ਨਿਰਾਸ ਹੋਇਆਂ ਨੂੰ ਬ੍ਰਹਮ ਦੀ ਪ੍ਰਾਪਤੀ ਕਰਾ ਕੇ ਆਸਾਂ ਪੂਰ ਦਿੰਦੇ ਹਨ।

## ਨਾਨਕ ਪੂਰਾ ਜੇ ਮਿਲੈ; ਕਿਉ ਘਾਟੈ ਗੁਣ ਤਾਸ ॥੪॥੯॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜੇਕਰ ਬ੍ਰਹਮ ਸ੍ਰੋਤਰੀ, ਬ੍ਰਹਮ ਨੇਸ਼ਟੀ ਪੂਰਨ ਗੁਰੂ ਮਿਲ ਜਾਵੇ ਤਾਂ ਫਿਰ ਗੁਣਾਂ ਦਾ ਖ਼ਜ਼ਾਨਾ ਕਿਉਂ ਘਟੇਗਾ ? ਭਾਵ ਨਹੀਂ ਘਟੇਗਾ। ਉਹ ਬ੍ਰਹਮ ਗਿਆਨ ਦੇ ਖ਼ਜ਼ਾਨੇ ਵਾਲਾ ਹੋ ਕੇ ਕਿਉਂ ਘਟੇਗਾ ? ਭਾਵ ਨਹੀਂ ਘਟੇਗਾ।

**ਅਥਵਾ :** ਜੇਕਰ ਪ੍ਰਭੂ ਜੀ ਪੂਰਾ = ਪੂਰਨ ਸਤਿਗੁਰੂ ਦੁਆਰਾ ਮਿਲ ਪੈਣ, ਫੇਰ ਭਾਰੀ ਗੁਣਾਂ ਦਾ ਪਾਤਰ ਬਣ ਜਾਂਦਾ ਹੈ **ਵਾ:** ਖ਼ਜ਼ਾਨਾ ਬਣ ਜਾਂਦਾ ਹੈ। ਉਹ ਫਿਰ ਕਿਉਂ ਘਟੇਗਾ ਭਾਵ ਨਹੀਂ ਘਟੇਗਾ, ਬਸ਼ਰਤੇ ਹਉਮੈ ਵਿੱਚੋਂ ਚਲੀ ਜਾਵੇ[੧] **ਵਾ:** ਉਹ ਜਮ ਮਾਰਗ ਜੂਨਾਂ ਰੂਪੀ ਘਾਟੇ 'ਚ ਕਿਉਂ ਜਾਵੇਗਾ।

**ਅਥਵਾ :** ਜੇ ਪਰਮੇਸ਼ਰ ਪੂਰਨ ਗੁਰਾਂ ਦੁਆਰਾ ਮਿਲ ਪਵੇ ਤਾਂ ਕਿਉਂ ਘਾਟਾ ਪਵੇਗਾ ? ਗੁਣਾਂ ਦਾ ਪਾਤਰ **ਵਾ:** ਖ਼ਜ਼ਾਨਾ ਉਹ ਪੁਰਖ ਬਣ ਜਾਵੇਗਾ।

**ਅਥਵਾ :** ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੇਕਰ ਪੂਰਨ ਸਤਿਗੁਰੂ ਮਿਲ ਪੈਣ, ਹੇ ਭਾਈ ! ਫਿਰ ਉਹ ਕਿਉਂ ਘਟੇਗਾ ? ਉਹ ਤਾਂ ਗੁਣਾਂ ਦਾ ਪਾਤਰ **ਵਾ:** ਖ਼ਜ਼ਾਨਾ ਬਣ ਜਾਵੇਗਾ ਤੇ ਉਸ ਨੂੰ ਸਰੂਪ ਦੀ ਸਾਖਿਆਤਤਾ ਹੋ ਜਾਵੇਗੀ ॥੪॥੯॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਦੁਨੀਆਂ ਨੂੰ ਤਾਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਪਾਕਪਟਨ 'ਚ ਗਏ। ਉਥੇ ਸ਼ੇਖ਼ ਫ਼ਰੀਦ ਜੀ ਦਾ ਪੋਤਾ ਚੇਲਾ ਸ਼ੇਖ਼ ਬ੍ਰਹਮ ਰਹਿੰਦਾ ਸੀ, ਜਿਸ ਨੂੰ ਸ਼ੇਖ਼ ਇਬਰਾਹੀਮ ਵੀ ਕਹਿੰਦੇ ਸਨ। ਉਸ ਨੇ ਸਤਿਗੁਰਾਂ ਨੂੰ ਮਿਲ ਕੇ ਪਰਮੇਸ਼ਰ ਦੀ ਪ੍ਰਾਪਤੀ ਦਾ ਤਰੀਕਾ ਪੁੱਛਿਆ। ਉਸ ਨੂੰ ਸਮਝਾਉਂਦੇ ਹੋਇਆਂ ਸਤਿਗੁਰਾਂ ਨੇ ਜਗਿਆਸੂ ਰੂਪ ਇਸਤਰੀ ਤੇ ਮਹਾਤਮਾ ਰੂਪ ਸਖੀ ਦੇ ਸੰਵਾਦ ਦੁਆਰਾ ਇਹ ਪਾਵਨ ਸਬਦ ਉਚਾਰਨ ਕਰਕੇ ਉਪਦੇਸ਼ ਦਿੱਤਾ :

## ਆਵਹੁ ਭੈਣੇ ਗਲਿ ਮਿਲਹ; ਅੰਕਿ ਸਹੇਲੜੀਆਹ ॥

ਹੇ ਭੈਣੋਂ ! ਆਵਹੁ = ਆਉ ਤੇ ਪ੍ਰੇਮ ਦੇ ਸਹਿਤ ਗਲਿ = ਕੰਠ ਨਾਲ ਮਿਲਹ = ਮਿਲੋ। ਪਰਮੇਸ਼ਰ ਸਾਰਿਆਂ

---

੧. **ਕੋਇ ਨ ਆਖੈ ਘਟਿ ਹਉਮੈ ਜਾਈਐ ॥** *(ਅੰਗ ੧੪੬)*

ਦਾ ਪਤੀ ਹੈ ਤੇ ਸਭ ਜੀਵ ਰੂਪ ਇਸਤਰੀਆਂ ਆਪਸ ਵਿਚ ਭੈਣਾਂ ਦੀ ਨਿਆਈਂ ਹਨ **ਵਾ:** ਹੇ ਸੰਤ ਸਰੂਪ ਭੈਣੋ! ਆਵੋ ਤੇ ਪਰਮੇਸ਼ਰ ਪ੍ਰਾਪਤੀ ਦੀਆਂ ਗੱਲਾਂ ਕਰਨ ਰੂਪ ਗਲੇ ਮਿਲਣਾ ਕਰੀਏ **ਵਾ:** ਉਹਦੇ ਸਰੂਪ ਰੂਪੀ ਕੰਠ ਵਿਚ ਅਭੇਦ ਨਿਸਚੇ ਦੀ ਵੀਚਾਰ ਕਰਨ ਰੂਪ ਗਲੇ ਮਿਲਣਾ ਕਰੀਏ, ਕਿਉਂਕਿ ਤੁਸੀਂ ਮੇਰੇ ਅੰਕਿ = ਪਿਆਰੇ ਪਤੀ (ਅਕਾਲ ਪੁਰਖ) ਦੀਆਂ ਸਹੇਲੀਆਂ ਹੋ **ਵਾ:** ਅੰਕਿ = ਹਿਰਦੇ ਦੀਆਂ ਸੱਜ ਸਹੇੜੀਆਂ ਸਹੇਲੀਆਂ ਹੋ।

## ਮਿਲਿ ਕੈ ਕਰਹ ਕਹਾਣੀਆ; ਸੰਮ੍ਰਥ ਕੰਤ ਕੀਆਹ ॥

ਉਸ ਪਿਆਰੇ ਸੰਮ੍ਰਥ = ਸਰਬ ਸ਼ਕਤੀਵਾਨ ਕੰਤ = ਪਤੀ ਪਰਮੇਸ਼ਰ ਕੀਆਹ = ਦੀਆਂ ਆਪਾਂ ਮਿਲ ਕੈ = ਕਰਕੇ ਕਹਾਣੀਆ = ਕਥਾਵਾਂ ਕਰਹ = ਕਰੀਏ **ਵਾ:** ਜਿਥੇ ਸਾਰੇ (ਕੰ + ਅੰਤ) ਕੰ = ਸੁੱਖਾਂ ਦੀਆਂ ਇੱਛਾਵਾਂ ਦਾ ਅੰਤ ਹੋ ਜਾਂਦਾ ਹੈ, ਭਾਵ ਵਾਹਿਗੁਰੂ ਦੀ ਪ੍ਰਾਪਤੀ ਕਰਕੇ ਹੋਰ ਸੁਖ ਦੀ ਇੱਛਾ ਨਹੀਂ ਰਹਿ ਜਾਂਦੀ, ਐਸੇ ਸਮਰਥ ਪਤੀ ਪਰਮੇਸ਼ਰ ਦੀ ਪ੍ਰਾਪਤੀ ਦੀਆਂ ਮਿਲ ਕੇ ਕਥਾ ਕਹਾਣੀਆਂ ਕਰੀਏ।

## ਸਾਚੇ ਸਾਹਿਬ ਸਭਿ ਗੁਣ; ਅਉਗਣ ਸਭਿ ਅਸਾਹ ॥੧॥

ਉਸ ਸਾਚੇ = ਸੱਤ ਸਰੂਪ ਸਾਹਿਬ = ਮਾਲਕ ਵਿਚ ਸਭਿ = ਸਾਰੇ ਗੁਣ ਹਨ ਜੋ ਤ੍ਰੈਕਾਲ ਨਾਸ ਰਹਿਤ ਹੈ ਅਤੇ ਇਉਂ ਕਹੀਏ ਕਿ ਅਸਾਹ = ਸਾਡੇ ਵਿਚ ਤਾਂ ਸਭ ਔਗੁਣ ਹੀ ਔਗੁਣ ਹਨ। ਕੋਈ ਗੁਣ ਨਹੀਂ ਹੈ ਅਰਥਾਤ ਗੁਣ ਛੱਡ ਕੇ ਆਪਣੇ ਔਗੁਣਾਂ ਦਾ ਵਖਿਆਨ ਕਰਨਾ ॥੧॥ ਜਿਵੇਂ :

**ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥**
**ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥** *(ਅੰਗ ੧੨੫੩)*

ਇਉਂ ਬੇਨਤੀ ਕਰੀਏ ਕਿ :

## ਕਰਤਾ; ਸਭੁ ਕੋ ਤੇਰੈ ਜੋਰਿ ॥

ਹੇ ਕਰਤਾ = ਅਕਾਲ ਪੁਰਖ! ਸਭ ਕੋ = ਕੋਈ ਤੇਰੇ ਜੋਰਿ = ਬਲ ਨਾਲ ਹੀ ਇਸਥਿਤ ਹੈ **ਵਾ:** ਸਭ ਭਗਤ ਜਨ ਤੇਰੇ ਜੋਰਿ = ਬਲ ਨਾਲ ਹੀ ਹਨ, ਭਾਵ ਤੇਰੇ ਜ਼ੋਰ ਨਾਲ ਹੀ ਸਭ ਦੇ ਪ੍ਰਾਣ ਚੱਲਦੇ ਹਨ, ਭਾਵ ਜਿਉਂਦੇ ਜਾਗਦੇ ਹਨ। ਕੋਈ ਮੁਰਦਾ ਕੁਝ ਨਹੀਂ ਕਰ ਸਕਦਾ **ਵਾ:** ਹੇ ਕਰਤਾ = ਅਕਾਲ ਪੁਰਖ! ਜਿਨ੍ਹਾਂ ਭੀ ਸਾਰਿਆਂ ਨੂੰ ਪ੍ਰਮਾਰਥ ਤੇ ਵਿਵਹਾਰਕ ਗਿਆਨ ਹੈ, ਉਹ ਸਭ ਤੇਰੇ ਹੀ ਬਲ ਕੋ = ਦਾ ਸਦਕਾ ਹੈ, ਭਾਵ ਇਹ ਗਿਆਨ ਆਪ ਜੀ ਦਾ ਬਖ਼ਸ਼ਿਆ ਹੋਇਆ ਹੈ।

## ਏਕੁ ਸਬਦੁ ਬੀਚਾਰੀਐ; ਜਾ ਤੂ, ਤਾ ਕਿਆ ਹੋਰਿ ॥੧॥ਰਹਾਉ॥

ਹੇ ਕਰਤਾ ਪੁਰਖ! ਜੇਕਰ ਤੇਰੇ ਇਕ ਸ਼ਬਦ ਦੀ ਵੀਚਾਰ ਕਰੀਏ **ਵਾ:** ਹੇ ਕਰਤਾ ਪੁਰਖ! ਜੇ ਇੱਕੋ ਸਬਦੁ = ਗੁਰ-ਉਪਦੇਸ਼ ਦੀ ਵੀਚਾਰ ਕਰੀਏ **ਵਾ:** ਏਕੁ ਸਬਦੁ = ਬ੍ਰਹਮ ਦੀ ਵੀਚਾਰ ਕਰੀਏ। ਜਾ = ਜਦੋਂ ਤੂੰ ਸਾਨੂੰ ਪ੍ਰਾਪਤ ਹੋ ਜਾਵੇਂ ਤਾਂ ਹੋਰ ਕਿਸੇ ਨੂੰ ਮਿਲਣ ਦੀ ਕੀ ਲੋੜ ਹੈ? ਜਾ = ਜਦੋਂ ਤੂੰ ਸਾਨੂੰ ਪ੍ਰਾਪਤ ਹੋ ਗਿਆ ਤਾਂ ਸਾਨੂੰ ਹੋਰ ਕਿਸੇ ਦੇਵੀ ਦੇਵਤੇ ਦੀ ਉਪਾਸਨਾ ਦੀ ਕੀ ਲੋੜ ਹੈ? **ਵਾ:** ਜਾ = ਜਦੋਂ ਤੂੰ ਸਾਨੂੰ ਪ੍ਰਾਪਤ ਹੋ ਗਿਆ ਤਾਂ ਸਾਡੇ ਅੰਦਰ ਹੋਰਿ = ਦਵੈਤ ਜਾਂ ਵਾਸ਼ਨਾ ਆਦਿ ਕੀ ਰਹਿਣਗੀਆਂ ॥੧॥ਰਹਾਉ॥

## ਜਾਇ ਪੁਛਹੁ ਸੋਹਾਗਣੀ; ਤੁਸੀ ਰਾਵਿਆ ਕਿਨੀ ਗੁਣੀ ॥

ਜਾਇ = ਜਾ ਕੇ ਪਰਮੇਸ਼ਰ ਦੀ ਪ੍ਰਾਪਤੀ ਵਾਲੀਆਂ ਸੰਤ ਰੂਪੀ ਸੋਹਾਗਣੀ = ਸੁਹਾਗਵੰਤੀਆਂ ਨੂੰ ਪੁੱਛੀਏ

ਕਿ ਤੁਸੀਂ ਕਿਨੀ ਗੁਣੀ = ਕਿਹੜੇ ਗੁਣਾਂ ਦੁਆਰਾ ਪਰਮੇਸ਼ਰ ਪਤੀ ਦੇ ਅਨੰਦ ਨੂੰ ਰਾਵਿਆ = ਮਾਨਿਆ ਹੈ। ਤਾਂ ਉਹ ਉੱਤਰ ਵਿਚ ਕਹਿਣਗੀਆਂ ਕਿ :

## ਸਹਜਿ ਸੰਤੋਖਿ ਸੀਗਾਰੀਆ; ਮਿਠਾ ਬੋਲਣੀ ॥

ਹੇ ਸਖੀਓ ! ਅਸੀਂ ਸਹਜਿ = ਸ਼ਾਤੀ, ਧਰਮ, ਧੀਰਜ, ਗਿਆਨ ਤੇ ਸੰਤੋਖ ਆਦਿ ਸ਼ੁਭ ਗੁਣਾਂ ਰੂਪੀ ਸੀਗਾਰੀਆ = ਸ਼ਿੰਗਾਰਾ ਦੇ ਸਹਿਤ ਹੋ ਕੇ ਤੇ ਮਿਠਾ = ਪਿਆਰੇ ਬਚਨ ਬੋਲਣੀ = ਬੋਲ ਕੇ ਪ੍ਰਭੂ ਪਤੀ ਦੀ ਪ੍ਰਾਪਤੀ ਦੇ ਅਨੰਦ ਨੂੰ ਮਾਨਿਆ ਹੈ। ਅਰਥਾਤ ਗੁਰੂ ਜੀ ਪ੍ਰਭੂ-ਪ੍ਰਾਪਤੀ ਦੇ ਸਾਧਨਾਂ ਵਿਚ ਮਿੱਠਾ ਬੋਲਣ ਦੀ ਮਹੱਤਤਾ ਦੱਸਦੇ ਹਨ।

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥** *(ਅੰਗ ੪੭੦)*

**ਨਿੰਮ੍ਰਤਾ ਨਿਵਾਸ ਦਾਸ ਦਾਸਨ ਦਾਸਾਨ ਮਤਿ, ਮਧੁਰ ਬਚਨ ਮੁਖਿ ਬੇਨਤੀ ਬਖਾਨੀਐ ॥੧੩੭॥**
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

**[ਅੰਗ ੧੮]**

## ਪਿਰੁ ਰੀਸਾਲੂ ਤਾ ਮਿਲੈ; ਜਾ ਗੁਰ ਕਾ ਸਬਦੁ ਸੁਣੀ ॥੨॥

ਹੇ ਸਖੀਓ ! ਜੋ ਪਿਰੁ = ਪਤੀ ਪਰਮੇਸ਼ਰ ਰੀਸਾਲੂ = ਸੁੰਦਰ **ਵਾ:** ਰਸਾਂ ਦਾ ਘਰ ਹੈ, ਉਹ ਤਦ ਹੀ ਮਿਲਦਾ ਹੈ ਜਾ = ਜੇਕਰ ਗੁਰ = ਸਤਿਗੁਰਾਂ ਕਾ = ਦਾ ਸਬਦੁ =ਉਪਦੇਸ਼ ਸੁਣੀ = ਸ੍ਵਣ ਕਰੀਏ **ਵਾ:** ਸ਼ਰਧਾ ਤੇ ਭਰੋਸੇ ਰੂਪੀ ਕੰਨਾਂ ਦੁਆਰਾ ਜਦੋਂ ਗੁਰਾਂ ਦਾ ਸ਼ਬਦ ਸੁਣੀਏ, ਭਾਵ ਗੁਰੂ ਸ਼ਬਦ ਨੂੰ ਕੰਨਾਂ ਨਾਲ ਸ੍ਵਨ ਕਰੀਏ **ਵਾ:** ਮਨ ਦੇ ਸੰਕਲਪਾਂ ਨਾਲ ਸ੍ਵਣ ਕਰੀਏ, ਜਿਸ ਨਾਲ ਮਨ ਅੰਦਰ ਅਜਪਾ ਜਾਪ ਪ੍ਰਗਟ ਹੋ ਜਾਵੇ। ਭਾਵ ਫਿਰ ਪਾਰਸ ਕਲਾ ਦੀ ਨਿਆਈਂ ਮਨ, ਬੁੱਧ, ਚਿੱਤ, ਅਹੰਕਾਰ (ਅੰਤਹਕਰਣ) ਵਿਚ ਬ੍ਰਹਮ ਜੋਤ ਦਾ ਪ੍ਰਕਾਸ਼ ਹੋ ਜਾਂਦਾ ਹੈ ॥੨॥

## ਕੇਤੀਆ ਤੇਰੀਆ ਕੁਦਰਤੀ; ਕੇਵਡ ਤੇਰੀ ਦਾਤਿ ॥

ਹੇ ਪਰਮੇਸ਼ਰ ! ਤੇਰੀਆਂ ਕੁਦਰਤੀ = ਸ਼ਕਤੀਆਂ ਕੇਤੀਆ = ਕਿੰਨੀਆਂ ਹੀ ਹਨ ਭਾਵ ਬੇਅੰਤ ਹਨ; ਕੇਤੀਆ = ਕਿੰਨੀਆਂ ਹੀ ਤੇਰੀਆਂ ਕੁਦਰਤੀ = ਸ਼ਕਤੀਆਂ ਹਨ, ਜਿਵੇਂ ਲੱਛਮੀ, ਸੁਰਸਤੀ, ਬ੍ਰਹਮਣੀ ਆਦਿ ਅਤੇ ਕੇਵਡ = ਕਿੱਡੀ ਵੱਡੀ ਤੇਰੀ ਦਾਤ ਹੈ ਭਾਵ ਬੇਅੰਤ ਹੈ। ਜਿਵੇਂ ਆਪਣੀਆਂ ਦਾਤਾਂ ਦੁਆਰਾ ਸਾਰਿਆਂ ਨੂੰ ਰੋਜ਼ੀ ਦਿੰਦਾ ਹੈਂ, ਪਾਲਣਾ ਕਰਦਾ ਹੈਂ ਤੇ ਗਿਆਨ ਜਾਂ ਪ੍ਰਮਾਰਥ, ਬ੍ਰਹਮ ਵਿੱਦਿਆ ਜਾਂ ਭਗਤੀ ਆਦਿ ਦੀਆਂ ਬਖ਼ਸ਼ਿਸ਼ਾਂ ਕਰਦਾ ਹੈਂ।

## ਕੇਤੇ ਤੇਰੇ ਜੀਅ ਜੰਤ; ਸਿਫਤਿ ਕਰਹਿ ਦਿਨੁ ਰਾਤਿ ॥

ਕੇਤੇ = ਕਿਤਨੇ ਹੀ ਤੇਰੇ = ਤੁਹਾਡੇ ਪੈਦਾ ਕੀਤੇ ਹੋਏ ਜੀਵ = ਅਸਥੂਲ ਤੇ ਜੰਤ = ਸੂਖਮ ਜੀਵ ਹਨ ਭਾਵ ਕੀੜੀ ਤੋਂ ਲੈ ਕੇ ਹਾਥੀ ਵਰਗੇ ਜੀਵ ਪੈਦਾ ਕੀਤੇ ਹੋਏ ਹਨ[੧]।

ਇਹ ਕਰੋੜਾਂ ਜੀਵ ਦਿਨ ਰਾਤ ਤੇਰੀ ਆਪੋ-ਆਪਣੀ ਬੋਲੀ ਤੇ ਸਮਝ ਅਨੁਸਾਰ ਸਿਫਤਿ = ਵਡਿਆਈ ਕਰਹਿ = ਕਰਦੇ ਹਨ। ਹੇ ਪ੍ਰਭੂ ! ਸਾਰੇ ਜੀਵ ਤੈਨੂੰ ਚੇਤੇ ਕਰ ਰਹੇ ਹਨ।

## ਕੇਤੇ ਤੇਰੇ ਰੂਪ ਰੰਗ; ਕੇਤੇ ਜਾਤਿ ਅਜਾਤਿ ॥੩॥

ਹੇ ਪ੍ਰਭੂ ! ਤੂੰ ਆਪਣੇ ਕਿਤਨੇ ਹੀ ਰੂਪ **ਵਾ:** ਅਕਾਰ ਬਣਾਏ ਹੋਏ ਹਨ ਜੋ ਗੋਰੇ, ਕਾਲੇ, ਪੀਲੇ, ਚਿੱਟੇ

---

੧. **ਚੀਟੀ ਤੇ ਕੁੰਚਰ ਅਸਥੂਲਾ ॥ ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

ਆਦਿ ਅਨੇਕਾਂ ਰੰਗਾਂ ਦੇ ਹਨ। ਕਿਤੇ ਰਾਮਚੰਦ੍ਰ ਜੀ, ਕਿਤੇ ਕ੍ਰਿਸ਼ਨ ਜੀ, ਕਿਤੇ ਨਰਸਿੰਘ, ਕਿਤੇ ਮੱਛ ਤੇ ਬਰਾਹ ਆਦਿ ਰੂਪ ਬਣਾਏ। ਕੇਤੇ = ਕਿਤਨੇ ਚੰਗੀਆਂ ਜਾਤੀਆਂ ਹਨ ਅਤੇ ਕਿੰਨੇ ਅਜਾਤਿ = ਨੀਵੀਂਆਂ ਜਾਤੀਆਂ ਵਾਲੇ ਹਨ **ਵਾ:** ਕਿਤਨੇ ਜਾਤਿ = ਗਿਆਤ ਵਾਲੇ ਤੇ ਕਿੰਨੇ ਅਜਾਤਿ = ਅਗਿਆਤ ਹਨ **ਵਾ:** ਕਿੰਨੇ ਜਾਤਿ = ਗਿਆਨ ਵਾਲੇ ਚੇਤਨ ਤੇ ਕਿੰਨੇ ਅਜਾਤਿ = ਜੜ੍ਹ ਹਨ ॥੩॥

## ਸਚੁ ਮਿਲੈ ਸਚੁ ਊਪਜੈ; ਸਚ ਮਹਿ ਸਾਚਿ ਸਮਾਇ ॥

ਜੇਕਰ ਸਚੁ = ਸੱਚਾ ਨਾਮ ਗੁਰਾਂ ਦੁਆਰਾ ਮਿਲ ਜਾਵੇ ਤਾਂ ਹਿਰਦੇ 'ਚ ਸੱਚ ਊਪਜੈ = ਪੈਦਾ ਹੁੰਦਾ ਹੈ। ਫਿਰ ਸ੍ਰਵਣ ਮੰਨਣ ਨਿਧਿਆਸਣ ਦੁਆਰਾ ਸੱਚੇ ਨਾਮ 'ਚ ਨਿਸਚਾ ਹੋ ਕੇ ਸਾਚਿ = ਬ੍ਰਹਮ 'ਚ ਸਮਾਅ ਜਾਈਦਾ ਹੈ **ਵਾ:** ਸੱਚ ਸਰੂਪ ਦੀ ਸਾਖਿਆਤਤਾ 'ਚ ਮਨ ਸਮਾਅ ਜਾਂਦਾ ਹੈ।

## ਸੁਰਤਿ ਹੋਵੈ ਪਤਿ ਊਗਵੈ; ਗੁਰਬਚਨੀ ਭਉ ਖਾਇ ॥

ਜੇ ਚੰਗੀ ਸੁਰਤਿ = ਗਿਆਤ ਹੋਵੇ ਤਾਂ ਪਰਮਾਰਥ ਦੀ ਪ੍ਰਾਪਤੀ ਨਿਰਵਿਕਾਰ ਜੀਵਨ 'ਚ ਊਗਵੈ = ਉਤਪੰਨ ਹੁੰਦੀ ਹੈ ਅਤੇ ਪਰਲੋਕ ਵਿਚ ਪਤਿ = ਇੱਜ਼ਤ ਦੀ ਪ੍ਰਾਪਤੀ ਰੂਪ ਦਾਤ ਮਿਲਦੀ ਹੈ। ਅਤੇ ਗੁਰਬਚਨੀ = ਗੁਰੂ ਬਚਨਾਂ ਦੁਆਰਾ ਭੈ ਧਾਰ ਕੇ ਪ੍ਰਭੂ ਦਾ ਸਿਮਰਨ ਕਰੇ, ਤਾਂ ਸ੍ਰਵਣ ਮੰਨਣ ਤੇ ਨਿਧਿਆਸਣ ਕਰਨੇ ਕਰਕੇ ਜਮਾਂ ਦਾ ਭਉ = ਡਰ ਖਾਇ = ਨਾਸ਼ ਹੋ ਜਾਂਦਾ ਹੈ। ਫਿਰ ਤੱਤ ਪਦ ਦਾ ਸੰਸੋਧਨ ਕਰਕੇ ਸੱਚ ਵਿਚ ਬਿਰਤੀ ਸਮਾਅ ਜਾਂਦੀ ਹੈ।

## ਨਾਨਕ ਸਚਾ ਪਾਤਿਸਾਹੁ; ਆਪੇ ਲਏ ਮਿਲਾਇ ॥੪॥੧੦॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਚਾ = ਸੱਤ ਸਰੂਪ ਪਰਮੇਸ਼ਰ ਜੋ ਪਾਤਸ਼ਾਹਾਂ ਦਾ ਪਾਤਸ਼ਾਹ ਹੈ। ਬਾਕੀ ਸਭ ਦੁਨੀਆਂ ਦੇ ਬਾਦਸ਼ਾਹ ਕੂੜੇ ਹਨ[1]।

ਉਹ ਆਪੇ ਹੀ ਆਪਣੇ ਨਾਲ ਮੇਲ ਲੈਂਦਾ ਹੈ। ਹੋਰ ਵਿਚੋਲਿਆਂ (ਪਾਖੰਡੀ ਸਾਧਾਂ) ਦੀ ਲੋੜ ਨਹੀਂ ਰਹਿੰਦੀ। ਭਾਵ ਹੇ ਸ਼ੇਖ਼ ਜੀ! ਉਹ ਵਾਹਿਗੁਰੂ ਐਸੀਆਂ ਗੁਣਵੰਤੀ, ਗਿਆਨਵਾਨ ਸੁਹਾਗਣਾਂ ਰੂਪੀ ਸਖੀਆਂ ਨੂੰ ਆਪ ਹੀ ਆਪਣੇ ਨਾਲ ਮੇਲ ਲੈਂਦਾ ਹੈ।

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ 'ਚ ਬਿਰਾਜਮਾਨ ਸਨ। ਸੰਗਤਾਂ ਦਰਸ਼ਨ ਤੇ ਉਪਦੇਸ਼ ਦੁਆਰਾ ਹਰ ਰੋਜ਼ ਨਿਹਾਲ ਹੁੰਦੀਆਂ ਸਨ। ਇਕ ਦਿਨ ਦੀਵਾਨ ਵਿਚ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਆਪ ਕ੍ਰਿਪਾ ਕਰਕੇ ਐਸਾ ਉਪਦੇਸ਼ ਬਖ਼ਸ਼ੋ ਕਿ ਸਾਡੇ ਮਨਾਂ ਵਿੱਚੋਂ ਹਉਮੈ ਰੂਪੀ ਬਲਾ ਮਿਟ ਜਾਵੇ **ਵਾ:** ਸੰਤਾਂ ਭਗਤਾਂ ਦੇ ਕਿਹੜੇ ਔਗੁਣ ਨਾਸ਼ ਹੋਏ ਹਨ, ਉਸ ਸਮੇਂ ਸਿੱਖਾਂ ਪ੍ਰਤੀ ਸਤਿਗੁਰਾਂ ਨੇ ਇਹ ਸ਼ਬਦ ਉਚਾਰਨ ਕੀਤਾ :

## ਭਲੀ ਸਰੀ ਜਿ ਉਬਰੀ; ਹਉਮੈ ਮੁਈ ਘਰਾਹੁ ॥

ਬਹੁਤ ਭਲੀ = ਚੰਗੀ ਸਰੀ = ਹੋਈ ਜਿ = ਜੋ ਉਨ੍ਹਾਂ ਮਹਾਤਮਾ ਦੀ ਗੁਰ ਉਪਦੇਸ਼ ਦੁਆਰਾ ਬੁੱਧੀ **ਵਾ:** ਜ਼ਿੰਦਗੀ ਅਵਿੱਦਿਆ ਆਦਿ ਔਗੁਣਾਂ ਤੋਂ ਉਬਰੀ = ਬਚ ਗਈ ਅਤੇ ਹਉਮੈ = ਹੰਗਤਾ, ਮਮਤਾ ਵੀ ਦੇਹ

---

੧. **ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥** *(ਅੰਗ ੮੫੬)*

ਰੂਪੀ ਘਰਾਹੁ = ਘਰ ਵਿੱਚੋਂ ਮੁਈ = ਮਰ ਗਈ ਹੈ, ਭਾਵ ਜੋ ਹਉਮੈ ਦੇਹ ਰੂਪੀ ਘਰਵਾਲੀ ਬਣੀ ਬੈਠੀ ਸੀ, ਜੋ ਕਹਿੰਦੀ ਸੀ ਮੈਂ ਦੇਹ ਹਾਂ ਜਾਂ ਦੇਹ ਮੇਰੀ ਹੈ, ਮੇਰਾ ਪਰਿਵਾਰ, ਮੇਰੇ ਸੰਬੰਧੀ ਆਦਿ ਕਹਿੰਦੀ ਸੀ, ਉਹ ਮਰ ਗਈ ਹੈ।

## ਦੂਤ ਲਗੇ ਫਿਰਿ ਚਾਕਰੀ; ਸਤਿਗੁਰ ਕਾ ਵੇਸਾਹੁ ॥

ਸਤਿਗੁਰੂ ਦੀ ਕ੍ਰਿਪਾ ਦਾ ਸਦਕਾ ਕਾਮ ਕ੍ਰੋਧਾਦਿਕ ਦੂਤ ਜੋ ਦੁੱਖ ਦੇਣ ਵਾਲੇ ਸਨ, ਉਹ ਹੁਣ ਉਨ੍ਹਾਂ ਦੀ ਚਾਕਰੀ = ਨੌਕਰੀ **ਵਾ:** ਸੇਵਾ 'ਚ ਲੱਗ ਗਏ ਹਨ। ਜਦ ਤੋਂ ਉਨ੍ਹਾਂ ਨੇ ਸਤਿਗੁਰੂ ਜੀ ਕਾ = ਦਾ ਵੇਸਾਹੁ = ਭਰੋਸਾ ਕੀਤਾ ਹੈ **ਵਾ:** ਉਨ੍ਹਾਂ ਦੇ ਦਿਲ ਵਿਚ ਸਤਿਗੁਰ ਪਾਸੋਂ ਨਾਮ ਨੂੰ ਵੇਸਾਹੁ = ਖ਼ਰੀਦਿਆ ਹੈ **ਵਾ:** ਉਦੋਂ ਤੋਂ ਸਾਰੇ ਕਾਮਾਦਿ ਵਿਕਾਰ ਸੇਵਾ 'ਚ ਲੱਗ ਗਏ ਹਨ, ਜਿਨ੍ਹਾਂ ਕਾਮ ਆਦਿਕ ਵਿਕਾਰਾਂ ਦੀ ਮਾਰੀ ਸਾਰੀ ਦੁਨੀਆਂ ਫਿਰਦੀ ਹੈ। ਜੈਸਾ ਕਿ :

**ਕਾਮ ਕਾਮ ਸਭ ਜਗ ਕਹੇ, ਕਾਮ ਨ ਜਾਨਉ ਕੋਇ।**
**ਜੇਤੀ ਮਨ ਕੀ ਕਾਮਨਾ, ਕਾਮ ਕਹਾਵੈ ਸੋਇ ॥** *(ਧਰਮ ਸ਼ਾਸ਼ਤਰ)*

ਪਰ ਸਤਿਗੁਰਾਂ ਦੇ ਭਰੋਸੇ ਨਾਲ ਇਹ ਕਾਮ ਕ੍ਰੋਧਾਦਿਕ ਵਿਕਾਰ ਸੇਵਾ 'ਚ ਲੱਗ ਜਾਂਦੇ ਹਨ। ਜੀਵਾਂ ਦੇ ਮਨਾਂ 'ਚ ਜਿੰਨੀ ਵੀ ਧਨ, ਜ਼ਮੀਨ ਆਦਿ ਦੀ ਕਾਮਨਾ ਹੈ, ਉਹ ਸਭ ਕਾਮ ਹੀ ਹੈ। ਕਾਮਨਾ ਦਾ ਬੱਧਾ ਹੀ ਜੀਵ ਸੰਸਾਰ 'ਚ ਆਉਂਦਾ ਹੈ। ਜਦੋਂ ਗੁਰੂ ਦੀ ਕ੍ਰਿਪਾ ਹੋਵੇ ਤਾਂ ਕਾਮ = ਕਾਮਨਾ ਦੇ ਵਸ ਹੀ ਪ੍ਰਮਾਰਥ ਦੀ ਇੱਛਾ ਪੈਦਾ ਹੁੰਦੀ ਹੈ ਤੇ ਵਿਕਾਰਾਂ ਦੀ ਇੱਛਾ ਮਿਟ ਜਾਂਦੀ ਹੈ। ਇਸ ਤਰ੍ਹਾਂ ਕਾਮ ਸੇਵਕ ਹੋ ਜਾਂਦਾ ਹੈ। ਜਦੋਂ ਕੋਈ ਕਿਸੇ ਵੀ ਪਿਆਰੀ ਚੀਜ਼ ਨੂੰ ਛੇੜੇ ਤਾਂ ਕ੍ਰੋਧ ਆਉਂਦਾ ਹੈ ਤੇ ਮਨ ਦੁਖੀ ਹੁੰਦਾ ਹੈ। ਜੇਕਰ ਮਨ ਭਜਨ ਸਿਮਰਨ ਵੱਲੋਂ ਆਲਸ ਕਰੇ ਤਾਂ ਸਾਧੂ ਪੁਰਸ਼ ਵੀ ਕ੍ਰੋਧਿਤ ਹੋ ਜਾਂਦੇ ਹਨ। ਜਿਵੇਂ ਇਕ ਸੰਤ ਦੇ ਚਿੱਤ ਨੇ ਇਕ ਦਿਨ ਆਲਸ ਕੀਤੀ ਤੇ ਸਰਦੀ ਦੀ ਰੁੱਤ ਵਿਚ ਅੰਮ੍ਰਿਤ ਵੇਲੇ ਨਾ ਉਠਿਆ। ਜਦੋਂ ਉਠਿਆ ਤਾਂ ਉਸ ਨੇ ਕ੍ਰੋਧਿਤ ਹੋ ਕੇ ਜੁੱਲੀ ਸਮੇਤ ਸਰੋਵਰ 'ਚ ਇਸ਼ਨਾਨ ਕੀਤਾ ਤੇ ਸਾਰਾ ਦਿਨ ਉੱਤੇ ਕੰਬਲ ਓਢ ਕੇ ਰੱਖਿਆ ਤੇ ਆਪਣੇ ਮਨ ਨੂੰ ਕਹਿਣ ਲੱਗਾ ਕਿ ਕੱਲ੍ਹ ਨੂੰ ਫਿਰ ਆਲਸ ਨਹੀਂ ਕਰੇਗਾ। ਇਸੇ ਕਰਕੇ ਜੁੱਲੀ ਗਿੱਲੀ ਰੱਖਣੀ ਹੈ। ਮਨ ਆਲਸ ਛੱਡ ਗਿਆ, ਇਉਂ ਕ੍ਰੋਧ ਵੀ ਸੇਵਕ ਬਣ ਗਿਆ। ਜੋ ਲੋਭ ਪਹਿਲਾਂ ਪਦਾਰਥਾਂ 'ਚ ਆਉਂਦਾ ਸੀ, ਹੁਣ ਉਹ ਪਰਮੇਸ਼ਰ ਦੀ ਪ੍ਰਾਪਤੀ ਲਈ ਲੋਭ ਵਾਲਾ ਹੋ ਗਿਆ ਤੇ ਉਹ ਵੀ ਸੇਵਕ ਬਣ ਗਿਆ। ਸੰਬੰਧੀਆਂ ਦਾ ਮੋਹ ਵੀਚਾਰ ਦੇ ਮੋਹ 'ਚ ਬਦਲ ਗਿਆ ਅਤੇ ਦੇਹ ਦਾ ਹੰਕਾਰ ਤੂੰ ਭਾਵ 'ਚ ਬਦਲ ਗਿਆ। ਜੈਸਾ ਕਿ :

**ਕਬੀਰ ਤੂੰ ਤੂੰ ਕਰਤਾ ਤੂੰ ਹੂਆ ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂੰ ॥** *(ਅੰਗ ੧੩੭੫)*

ਵਾਲੀ ਗੱਲ ਹੋ ਗਈ, ਭਾਵ ਇਹ ਸਭ ਦੂਤ ਸੇਵਕ ਬਣ ਗਏ।

**ਸਾਖੀ—ਮਹਾਰਾਜਾ ਰਣਜੀਤ ਸਿੰਘ ਜੀ ਦੀ :** ਇਕ ਵਾਰੀ ਮਹਾਰਾਜਾ ਰਣਜੀਤ ਸਿੰਘ ਨੇ ਅਫ਼ਗ਼ਾਨਿਸਤਾਨ ਦੇ ਆਕੀ ਪਠਾਣਾਂ ਨੂੰ ਕੈਦ ਕਰ ਲਿਆ ਤੇ ਖ਼ੁਫ਼ੀਆ ਤੌਰ 'ਤੇ ਰਾਤੀਂ ਉਨ੍ਹਾਂ ਕੋਲ ਜਾ ਕੇ ਕਿਹਾ ਕਿ ਜੇ ਮੈਂ ਚਾਹਾਂ ਤਾਂ ਤੁਹਾਨੂੰ ਫਾਂਸੀ ਦੇ ਕੇ ਮਾਰ ਸਕਦਾ ਹਾਂ। ਪਰ ਜੇਕਰ ਤੁਸੀਂ ਔਗੁਣ ਛੱਡ ਕੇ ਚੰਗੇ ਸੈਨਿਕਾਂ ਦਾ ਕਿਰਦਾਰ ਨਿਭਾਉਣ ਨੂੰ ਤਿਆਰ ਹੋ ਤਾਂ ਮੈਂ ਤੁਹਾਨੂੰ ਤੁਹਾਡੇ ਗੁਣਾਂ ਦਾ ਸਦਕਾ ਆਪਣੀਆਂ ਫ਼ੌਜਾਂ ਦੇ ਜਰਨੈਲ ਵੀ ਬਣਾ ਸਕਦਾ ਹਾਂ। ਫ਼ੈਸਲਾ ਤੁਹਾਡੇ ਹੱਥ ਹੈ। ਉਸ ਸਮੇਂ ਉਨ੍ਹਾਂ ਆਕੀ ਪਠਾਣਾਂ ਨੇ ਆਪਣੀ ਆਕੜ ਛੱਡ ਕੇ ਮਹਾਰਾਜੇ ਦਾ ਬਚਨ ਮੰਨ ਲਿਆ ਤੇ ਫ਼ੌਜ 'ਚ ਸੇਵਾ ਕਰਨ ਲੱਗੇ। ਇਵੇਂ ਹੀ ਦੁਖਦਾਈ ਕਾਮਾਦਿਕ ਵੀ ਉਲਟ ਕੇ ਸੇਵਕ ਬਣ ਜਾਂਦੇ ਹਨ।

# ਕਲਪ ਤਿਆਗੀ, ਬਾਦਿ ਹੈ; ਸਚਾ ਵੇਪਰਵਾਹੁ ॥੧॥

ਜਿੰਨੀ ਉਨ੍ਹਾਂ ਦੇ ਅੰਦਰ ਕਲਪ = ਕਲਪਨਾ ਫੁਰਦੀ ਸੀ ਤੇ ਜਿਸ ਦੇ ਕਾਰਨ ਬਾਦਿ = ਝਗੜੇ ਚੱਲਦੇ ਰਹਿੰਦੇ ਸਨ ਭਾਵ ਔਗੁਣ ਕਰਦੇ ਸੀ, ਉਹ ਕਲਪਨਾ ਤਿਆਗ ਦਿੱਤੀ ਹੈ[1]।

ਭਾਵ ਗਿਆਨ ਦੀ ਵੀਚਾਰ ਵਾਲੇ ਕਲਪਨਾਂ ਤੋਂ ਰਹਿਤ ਰਹਿੰਦੇ ਹਨ। ਸਾਰੀਆਂ ਕਲਪਨਾਵਾਂ ਦਾ ਅਭਾਵ ਹੋਣਾ ਹੀ ਇਸਥਿਤੀ ਹੈ। ਚਿੰਤਾਵਾਂ ਦਾ ਅਭਾਵ ਪਰਮਾਨੰਦ ਦੀ ਪ੍ਰਾਪਤੀ ਹੈ। ਉਹ ਸੱਚਾ ਪ੍ਰਭੂ ਬੜਾ ਬੇਪ੍ਰਵਾਹ ਹੈ ॥੧॥

# ਮਨ ਰੇ; ਸਚੁ ਮਿਲੈ ਭਉ ਜਾਇ ॥

ਹੇ ਮਨ! ਸੱਚੇ ਨਾਮ ਦੇ ਮਿਲਣ ਨਾਲ ਜੰਮਣ ਮਰਣ ਦਾ ਭਉ = ਭੈ ਚਲਾ ਜਾਂਦਾ ਹੈ **ਵਾ:** ਵਾਰ ਵਾਰ ਜੂਨੀਆਂ 'ਚ ਭਉ = ਭਾਉਣਾ ਖ਼ਤਮ ਹੋ ਜਾਂਦਾ ਹੈ, ਭਾਵ ਪ੍ਰਭੂ ਸਿਮਰਨ ਨਾਲ ਸੱਤੇ ਪ੍ਰਕਾਰ ਦਾ ਭੈ ਖ਼ਤਮ ਹੋ ਜਾਂਦਾ ਹੈ।

**ਸੱਤ ਪ੍ਰਕਾਰ ਦਾ ਡਰ**

**ਯਹ ਭੈ ਪਰਲੋਕ ਭੈ ਜਨਮ ਬੇਦਨਾ ਜਾਤਿ ॥**
**ਅਨ ਰੱਖਿਆ ਅਰੁ ਗੁਪਤ ਭੈ ਅਕਸ ਮਾਤਰ ਭੈ ਸਾਤ ॥**

**੧. ਯਹ ਭੈ :** ਯਹ = ਇਹ ਸੰਸਾਰ ਦਾ ਭੈ = ਡਰ ਭਾਵ ਇਸ ਜਗਤ ਵਿਚ ਜਿਤਨੇ ਵੀ ਮੱਛਰ ਤੋਂ ਲੈ ਕੇ ਬ੍ਰਹਮ ਤਕ ਅਰਥਾਤ ਛੋਟੇ ਵੱਡੇ ਜੀਵ ਜੰਤ ਹਨ ਉਹ ਸਾਰੇ ਇਕ ਦੂਸਰੇ ਦੇ ਭੈ ਵਿਚ ਹਨ, ਜਿਵੇਂ ਚੂਹੇ ਨੂੰ ਬਿੱਲੀ ਦਾ, ਬਿੱਲੀ ਨੂੰ ਕੁੱਤੇ ਦਾ, ਕੁੱਤੇ ਨੂੰ ਮਨੁੱਖ ਦਾ ਆਦਿ ਭੈ ਬਣਿਆ ਰਹਿੰਦਾ ਹੈ।

**੨. ਪ੍ਰਲੋਕ ਭੈ :** ਪ੍ਰਲੋਕ ਦਾ ਭੈ = ਡਰ, ਭਾਵ ਧਰਮ ਸ਼ਾਸਤ੍ਰਾਂ ਅਤੇ ਗੁਰਬਾਣੀ ਅਨੁਸਾਰ ਪੜ੍ਹ ਸੁਣ ਕੇ ਇਹ ਭੈ ਆਉਣਾ ਕਿ ਜੀਵ ਨੂੰ ਕੀਤੇ ਮਾੜੇ ਕਰਮਾਂ ਅਨੁਸਾਰ ਪ੍ਰਲੋਕ ਵਿਚ ਸਜ਼ਾਵਾਂ ਮਿਲਣਗੀਆਂ; ਜੈਸਾ ਕਿ :

**ਪਾਪ ਕਰੇਦੜ ਸਰਪਰ ਮੁਠੇ ॥ ਅਜਰਾਈਲਿ ਫੜੇ ਫੜਿ ਕੁਠੇ ॥**
**ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥** *(ਅੰਗ ੧੦੧੯)*

**੩. ਜਨਮ ਵੇਦਨਾ :** ਜਨਮ ਸਮੇਂ ਦੀ ਵੇਦਨਾ = ਪੀੜਾ ਦਾ ਭੈ, ਭਾਵ ਧਰਮ ਸ਼ਾਸਤ੍ਰਾਂ ਅੰਦਰ ਜਨਮ ਸਮੇਂ ਦੇ ਕਸ਼ਟਾਂ ਨੂੰ ਸੁਨਿਆਰੇ ਦੇ ਜਿੰਦਰੀ ਵਿੱਚੋਂ ਤਾਰ ਖਿੱਚਣ ਸਮਾਨ ਜਨਮ ਵੇਲੇ ਦਾ ਕਸ਼ਟ ਦੱਸਿਆ ਹੈ; ਜੈਸਾ ਕਿ ਗੁਰਬਾਣੀ ਅੰਦਰ ਵੀ ਕਥਨ ਹੈ :

**ਜਨਮ ਮਰਨ ਕਾ ਦੁਖੁ ਘਣੋ ਨਿਤ ਸਹਸਾ ਦੋਈ ॥** *(ਅੰਗ ੪੨੨)*

**੪. ਜਾਤਿ :** ਜਾਤਿ = ਜਾਤੀ ਦਾ ਭੈ ਬਣਿਆ ਰਹਿਣਾ, ਭਾਵ ਕਈ ਵਾਰ ਇਕ ਜਾਤੀ ਦੇ ਜੀਵਾਂ ਨੂੰ ਕਿਸੇ ਮੁਸੀਬਤ ਸਮੇਂ ਭੈ ਬਣ ਆਉਣਾ, ਜਿਵੇਂ ਔਰੰਗਜ਼ੇਬ ਨੇ ਬ੍ਰਾਹਮਣ ਜਾਤੀ ਵਾਲਿਆਂ ਨੂੰ ਭੈ ਦਿੱਤਾ ਸੀ।

**੫. ਅਨਰੱਖਿਆ ਭੈ :** ਜਿਥੇ ਕੋਈ ਵੀ ਜੀਵ ਦੀ ਰੱਖਿਆ ਨਹੀਂ ਕਰ ਸਕਦਾ, ਉਥੋਂ ਦਾ ਭੈ ਬਣਿਆ ਰਹਿਣਾ ਕਿ ਉਥੇ ਮੇਰੀ ਕੋਈ ਰੱਖਿਆ ਨਹੀਂ ਕਰੇਗਾ।

**੬. ਗੁਪਤ ਭੈ :** ਜਿਵੇਂ ਘਾਹ ਆਦਿ ਕੱਖਾਂ ਵਿਚ ਤੁਰੇ ਫਿਰਦਿਆਂ ਸੱਪ ਆਦਿ ਜ਼ਹਿਰੀਲੇ ਜੀਵਾਂ ਦਾ ਮਨ ਵਿਚ ਗੁਪਤ ਭੈ ਬਣਿਆ ਰਹਿਣਾ ਜਾਂ ਰਾਤ ਦੇ ਸਮੇਂ ਹਨੇਰੇ ਅੰਦਰ ਮਨੁੱਖ ਦੇ ਮਨ ਵਿਚ ਭੂਤਾਂ ਪ੍ਰੇਤਾਂ ਆਦਿ ਦਾ ਗੁਪਤ ਰੂਹਾਂ ਦਾ ਭੈ ਬਣਿਆ ਰਹਿਣਾ।

---

੧. **ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ ਘਟਿ ਘਟਿ ਸਾਚਾ ਸਰਬ ਜੀਆ ॥** *(ਅੰਗ ੬੪੦)*

**੭. ਅਕਸਮਾਤ੍ਰ ਭੈ :** ਅਕਸਮਾਤ੍ਰ = ਅਚਨਚੇਤ ਕਿਸੇ ਘਟਨਾ ਵਾਪਰਨ ਦਾ ਭੈ ਬਣਿਆ ਰਹਿਣਾ। ਜਿਵੇਂ ਅਸਮਾਨੀ ਬਿਜਲੀ ਕੜਕਣ ਤੇ ਡਿੱਗਣ ਦਾ ਡਰ ਜਾਂ ਕਿਸੇ ਵਹੀਕਲ 'ਤੇ ਜਾਣ ਸਮੇਂ ਦੁਰਘਟਨਾ ਵਾਪਰਨ ਦਾ ਭੈ ਬਣਿਆ ਰਹਿਣਾ। ਇਹ ਸੱਤ ਪ੍ਰਕਾਰ ਦਾ ਦੁਨਿਆਵੀ ਭੈ ਮੰਨਿਆ ਹੈ, ਇਸ ਤੋਂ ਇਲਾਵਾ ਇਕ ਮੌਤ ਦਾ ਭੈ ਹੈ ਜੋ ਸਾਰਿਆਂ ਨੂੰ ਵਿਆਪ ਰਿਹਾ ਹੈ, ਮੌਤ ਤੋਂ ਸਾਰੇ ਹੀ ਡਰਦੇ ਹਨ; ਜੈਸਾ ਕਿ :

**ਮਰਣੈ ਤੇ ਜਗਤੁ ਡਰੈ ਜੀਵਿਆ ਲੋੜੈ ਸਭੁ ਕੋਇ ॥** *(ਅੰਗ ੫੫੫)*

## ਭੈ ਬਿਨੁ ਨਿਰਭਉ ਕਿਉ ਥੀਐ; ਗੁਰਮੁਖਿ ਸਬਦਿ ਸਮਾਇ ॥੧॥ਰਹਾਉ॥

ਜਿੰਨੀ ਦੇਰ ਤੱਕ ਮਨੁੱਖ ਵਾਹਿਗੁਰੂ ਦਾ ਭੈ ਨਹੀਂ ਧਾਰਦਾ, ਓਨੀ ਦੇਰ ਤੱਕ ਨਿਰਭਉ = ਭੈ ਤੋਂ ਰਹਿਤ ਕਿਵੇਂ ਥੀਐ = ਹੋ ਸਕਦਾ ਹੈ ? ਭਾਵ ਨਹੀਂ ਹੋ ਸਕਦਾ **ਵਾ:** ਸਤਿਗੁਰਾਂ ਦੇ ਭੈ ਤੋਂ ਬਿਨਾਂ ਜੀਵ ਕਾਲ ਦੇ ਭੈ ਤੋਂ **ਵਾ:** ਜਮਾਂ ਦੇ ਭੈ ਤੋਂ **ਵਾ:** ਸੱਤੇ ਪ੍ਰਕਾਰ ਦੇ ਭੈਅ ਤੋਂ ਕਿਵੇਂ ਨਿਰਭਉ ਹੋ ਸਕਦਾ ਹੈ ਭਾਵ ਨਹੀਂ ਹੋ ਸਕਦਾ।[੧]

ਜੇਕਰ ਗੁਰਮੁਖਿ = ਮੁਖੀ ਸਤਿਗੁਰਾਂ ਦੁਆਰਾ ਸਬਦਿ = ਉਪਦੇਸ਼ ਵਿਚ ਸਮਾਇ = ਲੀਨ ਹੋ ਜਾਵੇ ਤਾਂ ਦੁਨੀਆਂ ਦੇ ਸਾਰੇ ਭੈਆਂ ਤੋਂ ਰਹਿਤ ਹੋ ਸਕਦਾ ਹੈ ਤੇ ਨਿਰਭਉ ਪਦ ਦੀ ਪ੍ਰਾਪਤੀ ਹੋ ਸਕਦੀ ਹੈ।

## ਕੇਤਾ ਆਖਣੁ ਆਖੀਐ; ਆਖਣਿ ਤੋਟਿ ਨ ਹੋਇ ॥

ਕਿਤਨੇ ਆਖਣੁ = ਅਖਾਣਾਂ (ਪ੍ਰਸੰਗ) ਨੂੰ ਭਾਵੇਂ ਕਿੰਨਾ ਹੀ ਕਹੀਏ **ਵਾ:** ਸ਼ਾਸਤਰਾਂ ਸਿਮ੍ਰਤੀਆਂ ਦੇ ਅਖਾਣਾਂ ਨੂੰ ਭਾਵੇਂ ਕਿੰਨਾ ਹੀ ਕਹੀਏ। ਤਦ ਵੀ ਹੇ ਪ੍ਰਭੂ ! ਆਖਣ ਨਾਲ ਤੇਰੇ ਕਥਨ ਦਾ ਤੋਟਿ = ਘਾਟਾ ਨਹੀਂ ਆ ਸਕਦਾ, ਕਿਉਂਕਿ ਤੂੰ ਅਕੱਥ ਤੇ ਬੇਅੰਤ ਹੈਂ **ਵਾ:** ਜੋ ਵੀ ਪਰਮੇਸ਼ਰ ਦਾ ਜੱਸ ਕਹਿੰਦਾ ਹੈ, ਉਸ ਨੂੰ ਤੋਟ ਨਹੀਂ ਆਉਂਦੀ; ਜੈਸਾ ਕਿ :

**ਰਸਨਾ ਧਰੈ ਕਈ ਜੋ ਕੋਟਾ। ਤਦਪਿ ਗਨਤ ਤਿਹ ਪਰਤ ਸੁ ਤੋਟਾ।**

*(ਸ੍ਰੀ ਦਸਮ ਗ੍ਰੰਥ, ਬਚਿੱਤਰ ਨਾਟਕ, ਪੰਨਾ ੫੯)*

## ਮੰਗਣ ਵਾਲੇ ਕੇਤੜੇ; ਦਾਤਾ ਏਕੋ ਸੋਇ ॥

ਉਸ ਦੇ ਦਰ ਤੋਂ ਮੰਗਣ ਵਾਲੇ ਕੇਤੜੇ = ਕਿੰਨੇ ਹੀ ਹਨ। ਪਰ ਸੋਇ = ਉਹ ਦਾਤਾ = ਦਾਤਾਂ ਦੇਣ ਵਾਲਾ ਇੱਕੋ ਅਕਾਲ ਪੁਰਖ ਹੀ ਹੈ, ਭਾਵ ਤੱਤ ਪਦ ਦਾ ਅਲਖ ਰੂਪ ਜੋ ਅਪਰੰਪਰ ਮਾਲਕ ਹੈ।

## ਜਿਸ ਕੇ ਜੀਅ ਪਰਾਣ ਹੈ; ਮਨਿ ਵਸਿਐ ਸੁਖੁ ਹੋਇ ॥੨॥

ਜਿਸ ਵਾਹਿਗੁਰੂ ਕੇ = ਦੇ ਸਾਰਿਆਂ ਜੀਅ = ਜੀਵਾਂ ਨੂੰ ਪ੍ਰਾਣ ਦਿੱਤੇ ਹੋਏ ਹਨ, ਭਾਵ ਜਿਸ ਦਾ ਸਦਕਾ ਸੂਖਮ ਜਾਂ ਅਸਥੂਲ ਸਰੀਰਾਂ 'ਚ ਪ੍ਰਾਨ ਵਸ ਰਹੇ ਹਨ, ਹੇ ਭਾਈ ! ਜੇਕਰ ਉਹ (ਪ੍ਰਭੂ) ਮਨ ਵਿਚ ਵਸ ਜਾਵੇ ਤਾਂ ਸੁੱਖਾਂ ਦੀ ਪ੍ਰਾਪਤੀ ਹੋਇ = ਹੁੰਦੀ ਹੈ ॥੨॥

## ਜਗੁ ਸੁਪਨਾ ਬਾਜੀ ਬਨੀ; ਖਿਨ ਮਹਿ ਖੇਲੁ ਖੇਲਾਇ ॥

ਇਹ ਸਾਰਾ ਸੰਸਾਰ ਸੁਪਨੇ ਜਾਂ ਬਾਜ਼ੀਗਰ ਦੀ ਬਾਜੀ = ਖੇਲ ਦੀ ਨਿਆਈਂ ਹੈ, ਭਾਵ ਜਿਵੇਂ ਕੋਈ ਕੰਗਾਲ

---

੧. **ਜਹ ਅਨਭਉ ਤਹ ਭੈ ਨਹੀ ਜਹ ਭਉ ਤਹ ਹਰਿ ਨਾਹਿ ॥**
**ਕਹਿਓ ਕਬੀਰ ਬਿਚਾਰਿ ਕੈ ਸੰਤ ਸੁਨਹੁ ਮਨ ਮਾਹਿ ॥੧੮੦॥** *(ਅੰਗ ੧੩੭੪)*

ਵਿਅਕਤੀ ਸੁਪਨੇ 'ਚ ਰਾਜਾ ਬਣ ਕੇ ਬਹੁਤ ਸਾਰੀ ਸੰਪੱਤੀ ਬਿਭੂਤੀ ਦਾ ਮਾਲਕ ਬਣ ਬੈਠੇ ਤੇ ਹੰਕਾਰ ਕਰੇ, ਪਰ ਅੱਖਾਂ ਖੁੱਲ੍ਹਣ 'ਤੇ ਕੰਗਾਲ ਹੀ ਹੁੰਦਾ ਹੈ। ਇਸੇ ਤਰ੍ਹਾਂ ਕੋਈ ਬਾਜ਼ੀਗਰ ਜਿਵੇਂ ਕਨਾਤ ਦੇ ਅੰਦਰ ਹੀ ਅਨੇਕਾਂ ਤਰ੍ਹਾਂ ਦੇ ਰੂਪ ਰੰਗ ਬਣਾ ਕੇ ਦਿਖਾ ਦਿੰਦਾ ਹੈ ਪਰ ਹਕੀਕਤ ਕੁਝ ਵੀ ਨਹੀਂ ਹੁੰਦੀ, ਇਵੇਂ ਮਾਇਆ ਰੂਪੀ ਕਨਾਤ ਤਾਣ ਕੇ ਈਸ਼ਵਰ ਨੇ ਇਹ ਜਗਤ ਰੂਪੀ ਬਾਜ਼ੀ ਬਣਾਈ ਹੋਈ ਹੈ ਤੇ ਉਹ ਇਕ ਖਿਨ ਵਿਚ ਹੀ ਖੇਲਾਂ ਖਿਲਾ ਰਿਹਾ ਹੈ ਤੇ ਸਾਰੇ ਜੀਵ ਖੇਲ ਰਹੇ ਹਨ ਅਤੇ ਅੰਤ ਨੂੰ ਖਿਨ 'ਚ ਸਾਰੀ ਖੇਡ ਖ਼ਤਮ ਹੋ ਜਾਂਦੀ ਹੈ ਭਾਵ ਜਿਵੇਂ ਕੋਈ ਨੌਕਰੀ ਚਾਕਰੀ ਕਰਦਾ ਹੈ, ਕੋਈ ਗ਼ਰੀਬੀ ਤੇ ਅਮੀਰੀ 'ਚ ਖੇਲ ਰਿਹਾ ਹੈ।

## ਸੰਜੋਗੀ, ਮਿਲਿ ਏਕ ਸੇ; ਵਿਜੋਗੀ ਉਠਿ ਜਾਇ ॥

ਜਿਹੜੇ ਸਤਿਗੁਰੂ ਦੇ ਸ਼ਬਦ ਦੇ ਸੰਜੋਗੀ = ਮਿਲਾਪੀ ਹੋਏ ਹਨ, ਸੇ = ਉਹ ਇਕ ਪਰਮੇਸ਼ਰ ਨਾਲ ਮਿਲ ਜਾਂਦੇ ਹਨ **ਵਾ:** ਜਿਹੜੇ ਸੰਤਾਂ ਦੇ ਸੰਜੋਗੀ ਹੋਏ ਹਨ, ਸੇ = ਉਹ ਇਕ ਪਰਮੇਸ਼ਰ ਨਾਲ ਮਿਲ ਜਾਂਦੇ ਹਨ **ਵਾ:** ਜਿਹੜੇ ਸ਼ੁਭ ਗੁਣਾਂ ਸਤ, ਸੰਤੋਖ ਆਦਿ ਦੇ ਸੰਜੋਗੀ ਹਨ, ਉਹ ਇਕ ਅਦਵੈਤ ਪ੍ਰਭੂ ਨਾਲ ਮਿਲ ਜਾਂਦੇ ਹਨ। ਜਿਹੜੇ ਵਿਜੋਗੀ = ਵਿਛੋੜੇ ਵਾਲੇ ਹਨ, ਉਹ ਉਠਿ ਜਾਇ = ਦੁਨੀਆਂ ਤੋਂ ਕੂਚ ਕਰ ਜਾਂਦੇ ਹਨ **ਵਾ:** ਵਿਜੋਗੀ = ਵਿਛੋੜੇ ਵਾਲੇ ਜੀਵ ਉੱਠ ਉੱਠ ਕੇ ਜੂਨਾਂ 'ਚ ਜਾਂਦੇ ਹਨ **ਵਾ:** ਕੁਸੰਗੀ ਲੋਕ ਸਤਿਸੰਗਤ ਤੋਂ ਵਿਜੋਗੀ = ਵਿਛੁੜੇ ਹਨ, ਉਹ ਉਠ ਜਾਇ = ਦੁਨੀਆਂ ਤੋਂ ਕੂਚ ਕਰ ਜਾਂਦੇ ਹਨ **ਵਾ:** ਪਰਾਲਬਧ ਤੋਂ ਵਿਜੋਗ ਸਮੇਂ ਜੀਵ ਵਾਸਨਾ ਅਨੁਸਾਰ ਗਮਨ ਕਰਦੇ ਹਨ ਤੇ ਹੋਰ ਦੁਨੀਆਂ 'ਚ ਚਲੇ ਜਾਂਦੇ ਹਨ।

## ਜੋ ਤਿਸੁ ਭਾਣਾ ਸੋ ਥੀਐ; ਅਵਰੁ ਨ ਕਰਣਾ ਜਾਇ ॥੩॥

ਜੋ ਕੁਝ ਤਿਸੁ = ਉਸ ਵਾਹਿਗੁਰੂ ਨੂੰ ਪਿੱਛੇ ਭਾਉਂਦਾ ਸੀ, ਉਹ ਹੁੰਦਾ ਸੀ। ਜੋ ਹੁਣ ਭਾਉਂਦਾ ਹੈ, ਉਹੋ ਹੁੰਦਾ ਹੈ ਤੇ ਜੋ ਅੱਗੇ ਨੂੰ ਭਾਵੇਗਾ ਸੋ ਥੀਐ = ਉਹੋ ਹੋਵੇਗਾ ਅਤੇ ਹੋਰ ਅਲਪੱਗ ਜੀਵਾਂ ਤੋਂ ਸਰਬੱਗ ਪ੍ਰਭੂ ਦੇ ਸਨਮੁਖ ਕੁਝ ਨਹੀਂ ਕੀਤਾ ਜਾਇ = ਜਾ ਸਕਦਾ। ਉਹ ਸਾਰੇ ਜੀਵਾਂ ਨੂੰ ਉਨ੍ਹਾਂ ਦੇ ਕਰਮਾਂ ਅਨੁਸਾਰ ਹੀ ਸੁਖ ਦਿੰਦਾ ਹੈ ॥੩॥ ਜੈਸਾ ਕਿ :

**ਸੁਖੁ ਦੁਖੁ ਪੂਰਬ ਜਨਮ ਕੇ ਕੀਏ ਸੋ ਜਾਣੈ ਜਿਨਿ ਦਾਤੈ ਦੀਏ ॥** *(ਅੰਗ ੧੦੩੦)*

## ਗੁਰਮੁਖਿ ਵਸਤੁ ਵੇਸਾਹੀਐ; ਸਚੁ ਵਖਰੁ ਸਚੁ ਰਾਸਿ ॥

ਗੁਰਮੁਖਾਂ ਦੀ ਸੰਗਤ ਕਰ ਕੇ ਆਤਮਾ ਅਨੰਦ ਰੂਪੀ ਵਸਤੂ ਨੂੰ ਵੇਸਾਹੀਐ = ਖ਼ਰੀਦੀਏ **ਵਾ:** ਸ਼ਰਧਾ ਰੂਪੀ ਵਸਤੂ ਨੂੰ ਖ਼ਰੀਦੀਏ **ਵਾ:** ਨਾਮ ਰੂਪੀ ਵਸਤੂ ਨੂੰ ਖ਼ਰੀਦੀਏ। ਜਿਨ੍ਹਾਂ ਕੋਲ ਸ਼ਰਧਾ ਰੂਪੀ ਸੱਚੀ ਰਾਸਿ = ਪੂੰਜੀ ਹੈ, ਉਨ੍ਹਾਂ ਨੂੰ ਨਾਮ ਰੂਪੀ ਸੱਚਾ ਵਖਰੁ = ਸੌਦਾ ਪ੍ਰਾਪਤ ਹੋਇਆ ਹੈ **ਵਾ:** ਜਿਨ੍ਹਾਂ ਨੂੰ ਬ੍ਰਹਮ ਵਿੱਦਿਆ ਰੂਪੀ ਸੱਚਾ ਵਖਰੁ = ਪਦਾਰਥ ਮਿਲਿਆ ਹੈ ਉਹੋ ਸੱਚੀ ਰਾਸਿ = ਪੂੰਜੀ ਹੈ **ਵਾ:** ਜਿਨ੍ਹਾਂ ਕੋਲ ਨਿਸ਼ਕਾਮ ਕਰਮਾਂ ਰੂਪੀ ਪੂੰਜੀ ਹੈ ਉਨ੍ਹਾਂ ਨੂੰ ਨਾਮ ਰੂਪੀ ਵਖਰੁ = ਸੌਦਾ ਲਾਭਦਾਇਕ ਪ੍ਰਾਪਤ ਹੋਇਆ ਹੈ।

## ਜਿਨੀ ਸਚੁ ਵਣੰਜਿਆ; ਗੁਰ ਪੂਰੇ ਸਾਬਾਸਿ ॥

ਜਿਨੀ = ਜਿਨ੍ਹਾਂ ਨੇ ਸਚੁ ਵਣੰਜਿਆ = ਸੱਚ ਨੂੰ ਖ਼ਰੀਦਿਆ ਹੈ **ਵਾ:** ਸਤਿਗੁਰਾਂ ਦੁਆਰਾ ਤਨ ਮਨ ਧਨ ਦੇ ਕੇ ਖ਼ਰੀਦਿਆ ਹੈ। ਉਹ ਪੂਰੇ ਸਤਿਗੁਰਾਂ ਨੂੰ ਸ਼ਾਬਾਸ਼ ਹੈ। ਭਾਵ ਪੂਰੇ ਸਤਿਗੁਰਾਂ ਦਾ ਧੰਨਵਾਦ ਹੈ **ਵਾ:** ਜਿਨ੍ਹਾਂ ਨੇ ਪੂਰੇ ਸਤਿਗੁਰਾਂ ਦੁਆਰਾ ਸੱਚ ਨੂੰ ਵਣੰਜਿਆ = ਖ਼ਰੀਦਿਆ ਹੈ, ਉਨ੍ਹਾਂ ਨੂੰ ਵੀ ਸ਼ਾਬਾਸ਼ ਹੈ, ਭਾਵ ਉਹ ਤੱਤ ਬੇਤੇ ਤੇ ਉਨ੍ਹਾਂ ਦੇ ਮਾਤਾ ਪਿਤਾ ਵੀ ਧੰਨ ਹਨ।

## ਨਾਨਕ ਵਸਤੁ ਪਛਾਣਸੀ; ਸਚੁ ਸਉਦਾ ਜਿਸੁ ਪਾਸਿ ॥੪॥੧੧॥

ਸਤਿਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ ਕਿ ਉਹੋ ਹੀ ਆਤਮਨੰਦ ਰੂਪੀ ਵਸਤੂ ਨੂੰ ਤਿੰਨਾਂ ਕਾਲਾਂ 'ਚ ਪਛਾਣਦੇ ਹਨ, ਜਿਨ੍ਹਾਂ ਪਾਸਿ = ਕੋਲ ਸੱਚੇ ਨਾਮ ਦਾ ਸੌਦਾ ਹੈ। ਜੋ ਅਗਿਆਨੀ ਅੰਧੇ ਹਨ, ਉਹ ਨਹੀਂ ਪਛਾਣ ਸਕਦੇ ॥੪॥੧੧॥ ਜੈਸਾ ਕਿ :

**ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥**
**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ ॥** *(ਅੰਗ ੯੫੪)*

## ਸਿਰੀਰਾਗੁ ਮਹਲੁ[1] ੧ ॥

ਸਿਰੀਰਾਗੁ ਵਿਚ ਮਹਲੁ ੧ = ਪਹਿਲੇ ਸਰੂਪ ਜਾਂ ਪਾਤਸ਼ਾਹ ਉਚਾਰਨ ਕਰਦੇ ਹਨ।

ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ ! ਸਿਫ਼ਤ ਕਰਨ ਵਾਲੇ ਨੂੰ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ। ਤਦ ਫ਼ੁਰਮਾਉਂਦੇ ਹਨ ਕਿ

## ਧਾਤੁ ਮਿਲੈ ਫੁਨਿ ਧਾਤੁ ਕਉ; ਸਿਫਤੀ ਸਿਫਤਿ ਸਮਾਇ ॥

ਜਿਸ ਪ੍ਰਕਾਰ ਸੋਨੇ ਦੀ ਢਾਲੀ ਹੋਈ ਧਾਤੁ = ਧਾਤੂ ਫੁਨਿ = ਫੇਰ ਸੋਨੇ ਦੀ ਧਾਤ ਕਉ = ਤਾਈਂ ਚਾਂਦੀ ਦੀ ਚਾਂਦੀ ਤਾਈਂ, ਤਾਂਬੇ ਦੀ ਤਾਂਬੇ ਤਾਈਂ ਆਦਿ ਮਿਲੈ = ਮਿਲ ਜਾਂਦੀ ਹੈ **ਵਾ:** ਜਿਸ ਪ੍ਰਕਾਰ ਧਾਤੁ = ਧਾਉਣ ਵਾਲੇ ਨਦੀਆਂ ਨਾਲਿਆਂ ਕਉ = ਦੇ ਪਾਣੀ ਧਾਤੁ = ਦੌੜ ਕੇ ਸਮੁੰਦਰ ਵਿਚ ਜਾ ਮਿਲਦੇ ਹਨ। ਉਸੇ ਪ੍ਰਕਾਰ ਸਿਫਤੀ = ਸਿਫ਼ਤਾਂ ਕਰਨ ਵਾਲੇ ਗੁਰਮੁਖ ਜਨ ਸਿਫਤਿ = ਸਿਫ਼ਤਾਂ ਵਾਲੇ ਪਰਮੇਸ਼ਰ ਵਿਚ ਸਮਾਇ = ਅਭੇਦ ਹੋ ਜਾਂਦੇ ਹਨ; ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ ੨੭੮)*

**ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ ਨਯਾਰੇ ਨਯਾਰੇ ਹੁਇਕੈ ਫੇਰਿ ਆਗ ਮੈ ਮਿਲਾਹਿਗੇ ॥੮੫॥**
*(ਸ੍ਰੀ ਦਸਮ ਗ੍ਰੰਥ, ਪੰਨਾ ੧੯)*

ਭਾਵ ਜਿਸ ਤਰ੍ਹਾਂ ਧੂੜ ਦੇ ਕਿਨਕੇ ਧੂੜ ਵਿਚ ਹੀ ਮਿਲ ਜਾਂਦੇ ਹਨ ਤੇ ਅੱਗ ਦੇ ਕਿਨਕੇ ਅੱਗ ਵਿਚ ਹੀ ਮਿਲ ਜਾਂਦੇ ਹਨ, ਉਸੇ ਤਰ੍ਹਾਂ ਭਿੰਨ ਭਿੰਨ ਜੀਵ ਵੀ ਬ੍ਰਹਮ ਵਿਚ ਸਮਾਅ ਜਾਂਦੇ ਹਨ। ਜੈਸਾ ਕਿ :

**ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤ ਦੇਹ ਧਰ ਸਭਹੂੰ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

**ਵਾ:** ਜਿਸ ਪ੍ਰਕਾਰ ਧਾਤੁ = ਧਾਉਣ ਵਾਲੀ ਮਿੱਟੀ, ਮਿੱਟੀ 'ਚ ਮਿਲ ਜਾਂਦੀ ਹੈ **ਵਾ:** ਧਾਤੁ = ਧਾਉਣ ਵਾਲੀ ਹਵਾ ਹਵਾ 'ਚ ਮਿਲ ਜਾਂਦੀ ਹੈ। ਜਿਵੇਂ ਇਹ ਮਿੱਟੀ, ਪਾਣੀ, ਹਵਾ, ਅੱਗ, ਆਕਾਸ਼ ਆਦਿ ਸਾਰੇ ਤੱਤ ਤੱਤਾਂ 'ਚ ਮਿਲ ਜਾਂਦੇ ਹਨ ਤੇ ਧਾਤੁ = ਮਾਇਆ ਦੀ ਇੱਛਾ ਵਾਲੇ ਮਾਇਆ 'ਚ ਮਿਲ ਜਾਂਦੇ ਹਨ **ਵਾ:** ਧਾਤ = ਧਾ ਜਾਣ ਵਾਲੇ ਹਲਕਾਰੇ, ਹਲਕਾਰੇ ਨਾਲ ਮਿਲ ਜਾਂਦੇ ਹਨ ਤੇ ਕਾਲਕ ਪਦਾਰਥ ਕਾਲਕ ਪਦਾਰਥਾਂ 'ਚ ਮਿਲ ਜਾਂਦੇ ਹਨ, ਇਸੇ ਤਰ੍ਹਾਂ ਸਿਫਤੀ = ਪ੍ਰਭੂ ਦੀ ਸਿਫ਼ਤ ਕਰਨ ਵਾਲੇ, ਪ੍ਰਭੂ ਦੀ ਸਿਫ਼ਤ ਵਿਚ ਸਮਾਅ ਜਾਂਦੇ ਹਨ **ਵਾ:** ਜਿਵੇਂ ਚੇਤਨ ਦੀ ਅੰਸ਼ ਚੇਤਨ ਵਿਚ ਹੀ ਸਮਾਅ ਜਾਂਦੀ ਹੈ, ਇਵੇਂ ਸਿਫ਼ਤ ਕਰਨ ਵਾਲੇ ਪਰਮੇਸ਼ਰ ਵਿਚ ਸਮਾਅ ਜਾਂਦੇ ਹਨ। ਅੱਗੇ ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਉਪਦੇਸ਼ ਦਿੰਦੇ ਹਨ।

## ਲਾਲੁ ਗੁਲਾਲੁ ਗਹਬਰਾ; ਸਚਾ ਰੰਗੁ ਚੜਾਉ ॥

ਜਿਵੇਂ ਗੁਲਾਲੁ = ਪੋਸਤ ਦੀ ਭਾਤ ਦਾ ਫੁੱਲ ਜੋ ਲਾਲੁ = ਸੂਹਾ ਹੁੰਦਾ ਹੈ, ਜਿਸ ਵਿਚ ਕੋਈ ਦਾਗ਼ ਨਹੀਂ

---

੧. ਸਿਰੀਰਾਗੁ 'ਚ ਤਿੰਨ ਸ਼ਬਦ 'ਮਹਲ' ਕਰਕੇ ਹੀ ਆਉਂਦੇ ਹਨ। ਕੰਨਾ ਨਹੀਂ ਹੈ।

ਹੁੰਦਾ ਅਤੇ ਗਹਬਰਾ = ਸੰਘਣਾ ਭਾਵ ਗਾੜ੍ਹਾ ਹੁੰਦਾ ਹੈ। ਇਸੇ ਪ੍ਰਕਾਰ ਸੱਚੇ ਪਰਮੇਸ਼ਰ ਦੇ ਨਾਮ ਦੇ ਰੰਗ ਨੂੰ ਚਾੜ੍ਹੋ **ਵਾ:** ਸੱਚੇ ਪ੍ਰਭੂ ਦੇ ਪ੍ਰੇਮ ਦੁਆਰਾ ਸਿਫ਼ਤ ਪਿਆਲੇ ਤਾਈਂ ਸੱਚਾ ਲਾਲੁ ਭਾਵ ਮਨ ਕਰਕੇ ਗੁਲਾਲੁ ਭਾਵ ਵੈਰਾਗ ਇੰਦ੍ਰੀਆਂ ਕਰਕੇ, ਬਾਣੀ ਕਰਕੇ, ਗਹਬਰਾ = ਗਾੜ੍ਹਾ, ਸਰੀਰ ਕਰਕੇ ਰੰਗ ਚੜ੍ਹਾਵੋ। ਫਿਰ ਤੁਹਾਨੂੰ ਅਨੰਦ ਦੀ ਪ੍ਰਾਪਤੀ ਹੋਵੇਗੀ **ਵਾ:** (ਲਾਲੁ ਗੁਲਾਲੁ ਗਹਬਰਾ) ਗੁ = ਇੰਦ੍ਰੀਆਂ ਕਰਕੇ ਦੁਨੀਆਂ ਦੀ ਲਾਲੁ = ਲਾਲਸਾਈ ਪੂਰੀ ਹੋ ਜਾਵੇਗੀ। ਜੋ ਬ੍ਰਹਮ ਲੋਕ ਦੀ ਲਾਲਸਾ, ਵਿਸ਼ੇ ਭੋਗ ਦੀ ਲਾਲਸਾ, ਸਵਰਗ ਦੀ ਲਾਲਸਾ ਆਦਿ ਹੈ, ਇਸ ਤੋਂ ਕਿਤੇ ਗਾੜ੍ਹਾ ਸੱਚੇ ਪ੍ਰਭੂ ਦੇ ਨਾਮ ਦਾ ਰੰਗ ਚਾੜ੍ਹੋ। ਉਸ ਦੇ ਬਰਾਬਰ ਲੋਕ ਪ੍ਰਲੋਕ ਦਾ ਕੋਈ ਸੁੱਖ ਅਨੰਦ ਨਹੀਂ ਹੈ **ਵਾ:** ਲਾਲ ਭਾਵ ਸ੍ਰਵਨ ਕਰਕੇ **ਵਾ:** ਲਾਲੁ = ਪਿਆਰੇ ਦਾ ਗੁਲਾਲੁ ਭਾਵ ਮੰਨਣ ਕਰਕੇ ਗਹਬਰਾ ਭਾਵ ਨਿਧਿਆਸਣ ਕਰਕੇ ਸੱਚੇ ਦਾ ਰੰਗ ਚੜ੍ਹਾਉ **ਵਾ:** ਲਾਲੁ ਭਾਵ ਰਜੋ ਗੁਣ, ਗੁਲਾਲੁ ਭਾਵ ਸਤੋ ਗੁਣ ਗਹਬਰਾ = ਗਾੜ੍ਹਾ ਭਾਵ ਤਮੋ ਗੁਣ ਦਾ ਜੋ ਸੁਭਾਅ ਹੈ ਉਸ ਨੂੰ ਮੇਟ ਕੇ ਸੱਚੇ ਨਾਮ ਦਾ ਰੰਗ ਚੜ੍ਹਾਵੋ।

## ਸਚੁ ਮਿਲੈ ਸੰਤੋਖੀਆ; ਹਰਿ ਜਪਿ ਏਕੈ ਭਾਇ ॥੧॥

ਇਸ ਪ੍ਰਕਾਰ ਜਦੋਂ ਸੱਚ ਨਾਲ ਮਨ ਮਿਲ ਜਾਵੇਗਾ ਤਾਂ ਚਿੱਤ ਵੀ ਸੰਤੋਖੀਆ = ਸੰਤੁਸ਼ਟ ਹੋ ਜਾਵੇਗਾ। ਏਕੈ ਭਾਇ = ਇਕ ਰਸ ਹਰਿ (ਪ੍ਰਭੂ) ਦਾ ਜਾਪ ਕਰੇ ਤਾਂ ਹਿਰਦੇ ਅੰਦਰ ਭਾਇ = ਪ੍ਰਕਾਸ਼ ਹੋ ਜਾਵੇਗਾ **ਵਾ:** ਇਕ ਦਾ ਸਰੂਪ ਹੀ ਭਾਇ = ਹੋ ਜਾਵੋਗੇ ॥੧॥

## ਭਾਈ ਰੇ; ਸੰਤ ਜਨਾ ਕੀ ਰੇਣੁ ॥

ਰੇ ਭਾਈ = ਹੇ ਭਰਾਵੋ ! ਜੋ ਰੱਬ ਦੇ ਪਿਆਰੇ ਸੰਤ ਜਨ ਹਨ, ਉਨ੍ਹਾਂ ਦੇ ਚਰਨਾਂ ਕੀ = ਦੀ ਰੇਣੁ = ਧੂੜੀ ਬਣਨਾ ਕਰੋ।

## ਸੰਤ ਸਭਾ ਗੁਰੁ ਪਾਈਐ; ਮੁਕਤਿ ਪਦਾਰਥੁ ਧੇਣੁ ॥੧॥ਰਹਾਉ॥

(**ਸਭਾ** ਪੋਲਾ ਬੋਲੋ)

ਸੰਤ = ਮਹਾਤਮਾ ਲੋਕਾਂ ਦੀ ਸਭਾ = ਸੰਗਤ ਵਿਚ ਮਿਲ ਕੇ ਗੁਰਾਂ ਦੇ ਉਪਦੇਸ਼ ਨੂੰ ਪਾਈਦਾ ਹੈ **ਅਥਵਾ** ਸੰਤਾਂ (ਮਹਾਤਮਾਂ) ਦੀ ਸਭਾ ਵਿੱਚੋਂ ਗੁਰੂ ਸਾਹਿਬ ਦੇ ਦਰਸ਼ਨ ਪਾਈਦੇ ਹਨ **ਵਾ:** ਸੰਤ ਸਭਾ ਦੁਆਰਾ ਗੁਰੁ = ਚੇਤਨ ਸਰੂਪ ਨੂੰ ਪਾ ਲਈਦਾ ਹੈ। ਸਾਧਸੰਗਤ ਮੁਕਤੀ ਰੂਪੀ ਪਦਾਰਥ ਦੇਣ ਵਾਸਤੇ ਕਾਮਧੇਨੁ ਹੈ। ਭਾਵ ਕਾਮਧੇਨੁ = ਮਨ ਬਾਂਛਤ ਫਲ ਦੇਣ ਵਾਲੀ ਸਵਰਗ ਦੀ ਗਊ ਜੋ ਹੈ, ਇਹ ਸਾਧਸੰਗਤ ਹੀ ਹੈ ਜੋ ਮੁਕਤੀ ਪਦਾਰਥ ਵੀ ਦਿੰਦੀ ਹੈ ਅਤੇ ਸਾਰੇ ਹੋਰ ਵੀ ਸਦਗੁਣ ਪ੍ਰਾਪਤ ਹੁੰਦੇ ਹਨ ॥੧॥ਰਹਾਉ॥

## ਊਚਉ ਥਾਨੁ ਸੁਹਾਵਣਾ; ਊਪਰਿ ਮਹਲੁ ਮੁਰਾਰਿ ॥
## ਸਚੁ ਕਰਣੀ ਦੇ ਪਾਈਐ; ਦਰੁ ਘਰੁ ਮਹਲੁ ਪਿਆਰਿ ॥

***ਪਹਿਲਾ ਅਰਥ :*** ਪਰਮੇਸ਼ਰ ਦਾ ਊਚਉ = ਉੱਚਾ ਥਾਨੁ = ਅਸਥਾਨ ਭਾਵ ਸੱਚਖੰਡ, ਜੋ ਬ੍ਰਹਮ ਲੋਕ, ਦੇਵ ਲੋਕ ਤੇ ਬੈਕੁੰਠ ਨਾਲੋਂ ਵੀ ਉੱਚਾ ਸੁਹਾਵਣਾ = ਸ਼ੋਭਨੀਕ ਹੈ। ਉਸ ਮੁਰਾਰਿ = ਪ੍ਰਭੂ ਦਾ ਸੱਚਖੰਡ, ਜੋ ਸਭ ਪੁਰੀਆਂ ਆਦਿ ਤੋਂ ਉੱਪਰ ਹੈ।

ਸਚੁ ਕਰਣੀ = ਸੱਚੀ ਕਮਾਈ ਦੇ ਕਰਨ ਕਰਕੇ ਸੱਚਖੰਡ ਨੂੰ ਪਾਈਐ = ਪਾਈਦਾ ਹੈ। ਉਸ ਦੇ ਸਤਿਸੰਗਤ ਰੂਪੀ ਦਰੁ = ਦੁਆਰੇ ਵਿਚ, ਸਰੂਪ ਰੂਪੀ ਘਰ ਵਿਚ ਤੇ ਮਹਲੁ = ਤੁਰੀਆ ਪਦ ਵਿਚ ਜੇ ਪਿਆਰ ਹੋਵੇ ਤਾਂ ਫਿਰ ਇਹ ਦਾਤ ਪਾਈਦੀ ਹੈ।

***ਦੂਸਰਾ ਅਰਥ :*** ਦਸਮ ਦੁਆਰ ਰੂਪੀ ਊਚਉ = ਉੱਚਾ ਥਾਨੁ = ਥਾਂ ਸੁਹਾਵਣਾ = ਸ਼ੋਭਨੀਕ ਹੈ। ਉਸ ਦੇ ਉਪਰ ਮੁਰਾਰਿ = ਪ੍ਰਭੂ ਦਾ ਤ੍ਰਿਕੁਟੀ ਰੂਪੀ ਮਹਲੁ = ਅਸਥਾਨੁ ਹੈ।

ਜੇ ਸਚੁ = ਸੱਚੀ ਪ੍ਰਾਣਾਯਾਮ ਰੂਪੀ ਕਰਣੀ = ਕਮਾਈ ਕਰੀਏ ਤਾਂ ਦਸਮ ਦੁਆਰ ਦੇ ਅਨੰਦ ਨੂੰ ਪਾਈਦਾ ਹੈ ਅਤੇ ਦਰੁ = ਅੰਤਹਕਰਣ ਦੇ ਅੰਦਰ ਪਿਆਰ ਨੂੰ ਘਰ ਭਾਵ ਗ੍ਰਹਿਣ ਕਰ ਲਿਆ ਜਾਵੇ ਤਾਂ ਮਹਲੁ = ਸਰੂਪ ਦਾ ਅਨੰਦ ਦਸਵੇਂ ਦੁਆਰ 'ਚ ਪਾ ਲਈਦਾ ਹੈ।

***ਤੀਸਰਾ ਅਰਥ :*** ਪਰਮੇਸ਼ਰ ਦੀ ਸਾਧਸੰਗਤ ਰੂਪੀ ਉੱਚੀ ਥਾਂ ਸਾਰਿਆਂ ਤੋਂ ਸੁਹਾਵਣਾ = ਸ਼ੋਭਨੀਕ ਹੈ, ਇਸ ਦੇ ਉਪਰ ਮੁਰਾਰਿ = ਪਰਮੇਸ਼ਰ ਦਾ ਮਹਲੁ = ਟਿਕਾਣਾ ਹੈ।

ਸੱਚੀ ਭਗਤੀ ਰੂਪੀ ਕਰਣੀ ਦੇ ਕਰਨ ਨਾਲ ਪ੍ਰਭੂ ਪਾਈਦਾ ਹੈ, ਜੋ ਪ੍ਰਭੂ ਸਾਰਿਆਂ ਦਰੁ = ਦਰਾਂ ਵਿਚ ਘਰੁ = ਘਰਾਂ ਵਿਚ ਰਹਿੰਦਾ ਹੈ। ਉਸ ਦੇ ਮਹਲੁ = ਸਰੂਪ ਦਾ ਜੋ ਪਿਆਰ ਹੈ, ਇਹ ਸੱਚੀ ਭਗਤੀ ਦੇ ਕਰਨ ਕਰਕੇ ਪਾਈਦਾ ਹੈ, ਆਪੇ ਪ੍ਰਾਪਤ ਨਹੀਂ ਹੁੰਦਾ।

***ਚੌਥਾ ਅਰਥ :*** ਊਚਉ = ਉੱਚਾ ਜੋ ਚੇਤਨ ਹੈ, ਉਸ ਦਾ ਸਰੂਪ ਰੂਪੀ ਥਾਨੁ = ਸਥਾਨ ਸੁਹਾਵਣਾ = ਸ਼ੋਭੀਨਕ ਹੈ। ਉਸ ਮੁਰਾਰਿ = ਚੇਤਨ ਪ੍ਰਭੂ ਦਾ ਮਹਲੁ = ਸਰੂਪ ਤਿੰਨਾਂ ਗੁਣਾਂ ਤੋਂ ਊਪਰਿ = ਉੱਪਰ ਅਤੀਤ ਹੈ। ਭਾਵ ਸੱਚ ਚਿਤ ਅਨੰਦ ਸਰੂਪ ਹੈ।

ਸਚੁ = ਨਿਸ਼ਕਾਮ ਕਰਮਾਂ ਦੀ ਕਰਣੀ = ਕਮਾਈ ਕਰ ਕੇ **ਵਾ:** ਸੱਚੇ ਨਾਮ ਦੀ ਕਮਾਈ ਕਰ ਕੇ ਉਸ ਪਰਮੇਸ਼ਰ ਦੇ ਅਨੰਦ ਨੂੰ ਪਾਈਦਾ ਹੈ। ਉਨ੍ਹਾਂ ਨੂੰ ਫਿਰ ਗਿਆਨ ਰੂਪੀ ਦਰੁ = ਦਰਵਾਜ਼ਾ, ਸਰੂਪ ਰੂਪੀ ਘਰ, ਤੁਰੀਆ ਪਦ ਰੂਪੀ ਮਹੱਲ ਪਰਮੇਸ਼ਰ ਦੇ ਪਿਆਰ ਦੁਆਰਾ ਪ੍ਰਾਪਤ ਹੁੰਦਾ ਹੈ।

## ਗੁਰਮੁਖਿ ਮਨੁ ਸਮਝਾਈਐ; ਆਤਮ ਰਾਮੁ ਬੀਚਾਰਿ ॥੨॥

ਗੁਰਮੁਖਿ = ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਮਨ ਨੂੰ ਸਮਝਾਈਐ = ਸਮਝਾਉਣਾ ਕਰੀਏ, ਤਦੋਂ ਆਤਮ ਰਾਮ ਦੀ ਵੀਚਾਰ ਪ੍ਰਾਪਤ ਹੁੰਦੀ ਹੈ **ਵਾ:** ਗੁਰਮੁਖ ਜਨ ਆਤਮਾ ਰੂਪ ਰਾਮ ਦੀ ਵੀਚਾਰ ਕਰ ਕੇ ਮਨ ਨੂੰ ਸਮਝਾਉਂਦੇ ਹਨ **ਵਾ:** ਗੁਰਮੁਖਾਂ ਦੀ ਸੰਗਤ ਕਰ ਕੇ ਮਨ ਨੂੰ ਸਮਝਾਈਦਾ ਹੈ। ਜੋ ਸਰਬ ਦਾ ਆਤਮ = ਆਪਣਾ ਆਪ ਰੂਪ ਰਾਮੁ = ਪਰਮੇਸ਼ਰ ਹੈ, ਉਸ ਦੀ ਵੀਚਾਰ ਹਿਰਦੇ ਵਿਚ ਧਾਰਨ ਕਰੋ, ਭਾਵ ਆਤਮਾ ਹੀ ਰਾਮ ਹੈ ਤੇ ਰਾਮ ਹੀ ਆਤਮਾ ਹੈ। ਇਸ ਤੋਂ ਭਿੰਨ ਸਭ ਅਨਾਤਮਾ ਜੜ੍ਹ ਹਨ। ਚੇਤਨ ਤੋਂ ਭਿੰਨ ਸਭ ਅਚੇਤਨ (ਜੜ੍ਹ) ਹਨ। ਇਸ ਕਰਕੇ ਆਪਣਾ ਆਪ ਰੂਪ ਜੋ ਜੀਵ ਦਾ ਸਾਖੀ ਹੈ ਉਹੋ ਆਤਮ ਰਾਮ ਹੈ। ਜੋ ਰਾਮ ਸਾਰੇ ਖੰਡਾਂ ਬ੍ਰਹਿਮੰਡਾਂ ਦਾ ਮਾਲਕ ਹੈ, ਉਹੀ ਚੇਤਨ ਹੈ **ਵਾ:** ਜੋ ਰਾਮ ਬ੍ਰਹਮ ਆਤਮਾ ਹੈ, ਉਸ ਦੀ ਵੀਚਾਰ ਕਰੇ ਤੇ ਜੀਵ ਈਸ਼ ਦੀ ਏਕਤਾ ਕਰੇ॥੨॥ ਜੈਸਾ ਕਿ :

**ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥** *(ਅੰਗ ੧੧੫੩)*

## ਤ੍ਰਿਬਿਧਿ ਕਰਮ ਕਮਾਈਅਹਿ; ਆਸ ਅੰਦੇਸਾ ਹੋਇ ॥

ਜਦ ਕੋਈ ਤ੍ਰਿਬਿਧਿ = ਤਿੰਨ ਪ੍ਰਕਾਰ ਦੇ ਕਰਮਾਂ (ਉੱਤਮ, ਮੱਧਮ, ਕਨਿਸ਼ਟ) ਕਰੇ ਤਾਂ ਪਹਿਲਾਂ ਆਸ = ਇੱਛਾ ਲੱਗਦੀ ਹੈ ਕਿ ਮੈਨੂੰ ਸਵਰਗ ਦੇ ਸੁੱਖ ਪ੍ਰਾਪਤ ਹੋਣਗੇ ਜਾਂ ਸੰਸਾਰ ਦੀਆਂ ਕਾਮਨਾਵਾਂ ਪੂਰੀਆਂ ਹੋਣਗੀਆਂ। ਫਿਰ ਅੰਦੇਸਾ = ਸੰਸਾ ਬਣਿਆ ਰਹਿੰਦਾ ਹੈ ਕਿ ਕਿਤੇ ਕੋਈ ਵਿਘਨ ਨਾ ਪੈ ਜਾਵੇ। ਇਹ ਸੰਸਾ ਬਣਿਆ ਰਹਿੰਦਾ ਹੈ ਕਿ ਸਰੀਰ ਸਵਰਗ 'ਚੋਂ ਕਿਤੇ ਡਿਗ ਨਾ ਜਾਵੇ **ਵਾ:** ਤ੍ਰਿਬਿਧਿ = ਰਾਜਸੀ, ਤਾਮਸੀ ਤੇ ਸਾਤਕੀ ਜੋ ਤਿੰਨ ਪ੍ਰਕਾਰ ਦੇ ਕਰਮ ਕਰਦੇ ਰਹੀਏ ਤਦ ਵਿਸ਼ੇ ਭੋਗ ਆਦਿ ਸੁੱਖਾਂ ਦੀ ਜਾਂ ਸਵਰਗ ਦੇ ਸੁੱਖਾਂ ਦੀ ਆਸ਼ਾ ਬਣੀ ਰਹਿੰਦੀ ਹੈ ਤੇ ਨਾਲ ਹੀ ਕੋਈ ਵਿਘਨ ਨਾ ਪੈ ਜਾਵੇ, ਇਹ ਅੰਦੇਸਾ = ਸੰਸਾ ਵੀ ਬਣਿਆ ਰਹਿੰਦਾ ਹੈ।

## ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ; ਸਹਜਿ ਮਿਲਿਐ ਸੁਖੁ ਹੋਇ ॥

ਸੱਚੇ ਸਤਿਗੁਰੂ ਤੋਂ ਬਿਨਾਂ ਤ੍ਰਿਕੁਟੀ = (ਗਿਆਤਾ ਗਿਆਨ ਗੇ, ਧਿਆਤਾ ਧਿਆਨ ਧੇ, ਤੇ ਕਰਤਾ ਕਰਮ

ਕਿਰਿਆ, ਪ੍ਰਮਾਤਾ ਪ੍ਰਮਾਣ ਪ੍ਰਮੇਯ) ਨਹੀਂ ਛੁੱਟਦੀ। ਇਸੇ ਤਰ੍ਹਾਂ ਇੜਾ, ਪਿੰਗਲਾ ਤੇ ਸੁਖਮਨਾ ਇਨ੍ਹਾਂ ਦੀ ਦਸਵੇਂ ਦੁਆਰ 'ਚ ਤ੍ਰਿਕੁਟੀ ਸਤਿਗੁਰਾਂ ਤੋਂ ਬਿਨਾਂ ਨਹੀਂ ਛੁੱਟ ਸਕਦੀ। ਸਤਿਗੁਰੂ ਦੇ ਸਰੂਪ 'ਚ ਜੇ ਸਹਿਜੇ ਮਿਲਾਂਗੇ ਤਾਂ ਸੁਖ ਸਰੂਪ ਦੀ ਪ੍ਰਾਪਤੀ ਹੋਵੇਗੀ।

## ਨਿਜ ਘਰਿ ਮਹਲੁ ਪਛਾਣੀਐ; ਨਦਰਿ ਕਰੇ ਮਲੁ ਧੋਇ ॥੩॥

ਨਿਜ ਘਰਿ = ਆਪਣੇ ਸਰੂਪ ਰੂਪੀ ਘਰ ਨੂੰ ਤਾਂ ਪ੍ਰਾਪਤ ਹੋਈਦਾ ਹੈ ਜੇ ਸਤਿਸੰਗਤ ਰੂਪੀ ਮਹੱਲ ਪਛਾਣ ਲਈਏ। ਸਤਿਸੰਗਤ ਦੁਆਰਾ ਜੇ ਸਤਿਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਕਰ ਦੇਣ ਤਾਂ ਨਾਮ ਰੂਪੀ ਸਾਬਣ ਤੇ ਪ੍ਰੇਮ ਦੇ ਜਲ ਨਾਲ ਪਾਪਾਂ ਰੂਪੀ ਮਲੁ = ਮੈਲ ਨੂੰ ਧੋਇ = ਧੋ ਲਈਦਾ ਹੈ ॥੩॥

## ਬਿਨੁ ਗੁਰ ਮੈਲੁ ਨ ਉਤਰੈ; ਬਿਨੁ ਹਰਿ ਕਿਉ ਘਰ ਵਾਸੁ ॥

ਬਿਨਾਂ ਸਤਿਗੁਰਾਂ ਤੋਂ ਜੀਵ ਦੀ ਵਾਸ਼ਨਾ, ਹੰਗਤਾ ਤੇ ਅਵਿੱਦਿਆ ਰੂਪੀ ਮੈਲ ਨਹੀਂ ਉਤਰੈ = ਉਤਰਦੀ। ਬਿਨਾਂ ਹਰੀ (ਪ੍ਰਭੂ) ਦੀ ਪ੍ਰਾਪਤੀ ਦੇ ਬੈਕੁੰਠ ਰੂਪੀ ਘਰ **ਵਾ:** ਨਿੱਜ ਸਰੂਪ ਰੂਪੀ ਘਰ ਵਿਚ ਕਿਵੇਂ ਵਾਸਾ ਹੋ ਸਕਦਾ ਹੈ, ਭਾਵ ਨਹੀਂ ਹੋ ਸਕਦਾ।

## ਏਕੋ ਸਬਦੁ ਵੀਚਾਰੀਐ; ਅਵਰ ਤਿਆਗੈ ਆਸ ॥

ਇਸ ਕਰਕੇ ਗੁਰੂ ਸਾਹਿਬ ਦਾ ਜੋ ਬ੍ਰਹਮ ਦੀ ਪ੍ਰਾਪਤੀ ਵਾਲਾ ਇੱਕੋ ਸਬਦੁ = ਉਪਦੇਸ਼ ਹੈ, ਉਸ ਦੀ ਵੀਚਾਰ ਕਰੀਏ। ਅਵਰ = ਹੋਰ ਦੇਵੀ ਦੇਵਤਿਆਂ ਦੀ ਆਸ ਤਿਆਗ ਦੇਈਏ।

## ਨਾਨਕ ਦੇਖਿ ਦਿਖਾਈਐ; ਹਉ ਸਦ ਬਲਿਹਾਰੈ ਜਾਸੁ ॥੪॥੧੨॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਸ ਪ੍ਰਕਾਰ ਸਰੂਪ ਨੂੰ ਦੇਖੀਏ **ਵਾ:** ਗੁਰੂ ਜੀ ਆਪ ਸਰੂਪ ਦੇਖਣ ਵਾਲੇ ਹਨ ਤੇ ਸਿੱਖਾਂ ਤਾਈਂ ਪ੍ਰਗਟ ਕਰਕੇ ਦਿਖਾਈਐ = ਦਿਖਾ ਦਿੰਦੇ ਹਨ। ਅਸੀਂ ਉਸ ਅਕਾਲ ਪੁਰਖ ਤੋਂ ਸਦ = ਸੈਂਕੜੇ ਵਾਰੀ ਬਲਿਹਾਰ ਜਾਂਦੇ ਹਾਂ **ਵਾ:** ਹਮੇਸ਼ਾ ਬਲਿਹਾਰ ਜਾਂਦੇ ਹਾਂ **ਵਾ:** ਤੁਸੀਂ ਭੀ ਉਸ ਤੋਂ ਬਲਿਹਾਰ ਜਾਓ ਤਾਂ ਤੁਹਾਨੂੰ ਵੀ ਬ੍ਰਹਮ ਸਰੂਪ ਦੀ ਪ੍ਰਾਪਤੀ ਹੋ ਜਾਵੇਗੀ ॥੪॥੧੨॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਇਕ ਪਾਖੰਡੀ ਸ੍ਰੀ ਕਰਤਾਰਪੁਰ ਸਾਹਿਬ ਵਿਚ ਚੰਦਨ ਦੇ ਪਊਏ ਪਾ ਕੇ ਤੇ ਆਪਣੇ ਆਪ ਨੂੰ ਸੁਗੰਧੀਆਂ ਨਾਲ ਮਹਿਕਾ ਕੇ ਆਇਆ। ਉਹ ਜੋਗਾਨੰਦ ਦਿਖਾ ਕੇ ਲੋਕਾਂ ਨੂੰ ਪ੍ਰਸੰਨ ਕਰਨਾ ਚਾਹੁੰਦਾ ਸੀ। ਉਸ ਦੇ ਪ੍ਰਥਾਇ ਸਤਿਗੁਰੂ ਜੀ ਨੇ ਸੁਹਾਗਣਾਂ ਤੇ ਦੁਹਾਗਣਾਂ ਦੇ ਦ੍ਰਿਸ਼ਟਾਂਤ ਦੇ ਕੇ ਰੂਪਕ ਅਲੰਕਾਰ ਦੁਆਰਾ ਇਹ ਸ਼ਬਦ ਉਚਾਰਨ ਕੀਤਾ ਤੇ ਪਰਮਾਰਥ ਦਾ ਉਪਦੇਸ਼ ਬਖ਼ਸ਼ਿਆ।

## ਧ੍ਰਿਗੁ ਜੀਵਣੁ ਦੋਹਾਗਣੀ; ਮੁਠੀ ਦੂਜੈ ਭਾਇ ॥

ਉਸ ਦੋਹਾਗਣੀ = ਛੁੱਟੜ ਇਸਤ੍ਰੀ ਦੇ ਜੀਵਨ ਨੂੰ ਧ੍ਰਿਗੁ[੧] = ਧ੍ਰਿਕਾਰ ਹੈ **ਵਾ:** ਉਸ ਦੋਹਾਗਣੀ = ਦੂਸਰੇ ਪੁਰਖਾਂ ਤੋਂ ਸੁੱਖ ਦੀ ਪ੍ਰਾਪਤੀ ਦੀ ਇੱਛਾ ਵਾਲੀ ਇਸਤ੍ਰੀ ਨੂੰ ਧ੍ਰਿਗੁ = ਧ੍ਰਿਕਾਰ ਹੈ, ਜੋ ਦੂਜੈ ਭਾਇ = ਦੂਸਰੇ ਪਿਆਰ ਕਰਕੇ ਮੁਠੀ = ਠੱਗੀ ਗਈ ਹੈ। ਇਸੇ ਪ੍ਰਕਾਰ ਉਨ੍ਹਾਂ ਮਨਮੁਖਾਂ ਦੇ ਜੀਵਨ ਨੂੰ ਧ੍ਰਿਕਾਰ ਹੈ ਜੋ ਪ੍ਰਭੂ ਨਾਮ ਦੀ ਕਮਾਈ ਨਹੀਂ ਕਰਦੇ ਤੇ ਛੁੱਟੜ ਇਸਤ੍ਰੀਆਂ ਦੀ ਤਰ੍ਹਾਂ ਨਿਖਸਮੇ ਹੋ ਰਹੇ ਹਨ ਤੇ ਦੂਜੈ = ਦਵੈਤ

੧.ਜੇਕਰ ਸੌ ਵਾਰੀ ਫਿੱਟੇ ਮੂੰਹ ਕਹੀਏ ਤਾਂ ਇਕ ਲਾਹਨਤ ਹੁੰਦੀ ਹੈ ਤੇ ਸੌ ਵਾਰੀ ਲਾਹਨਤ ਕਹੀਏ ਤਾਂ ਇਕ ਧ੍ਰਿਗ ਹੁੰਦਾ ਹੈ।

ਭਾਇ = ਭਾਵ ਕਰਕੇ ਲੁੱਟੇ ਗਏ ਹਨ **ਵਾ:** ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਆਦਿ ਵਿਕਾਰਾਂ ਕਰਕੇ ਲੁੱਟੇ ਗਏ ਹਨ।

## ਕਲਰ ਕੇਰੀ ਕੰਧ ਜਿਉ; ਅਹਿ ਨਿਸਿ ਕਿਰਿ, ਢਹਿ ਪਾਇ ॥

ਜਿਉ = ਜਿਸ ਤਰ੍ਹਾਂ ਕਲਰ = ਸ਼ੋਰੇ ਤੇ ਖਾਰ ਵਾਲੀ ਮਿੱਟੀ ਕੇਰੀ = ਦੀ ਕੰਧ ਹੁੰਦੀ ਹੈ ਜਿਸ ਨੂੰ ਕੇਰੀ ਲੱਗੀ ਹੁੰਦੀ ਹੈ ਭਾਵ ਢਾਹ ਲੱਗੀ ਹੁੰਦੀ ਹੈ। ਅਹਿ ਨਿਸਿ = ਦਿਨ ਰਾਤ ਉਹ ਕਿਰਿ = ਕਿਰਦੀ (ਗਿਰਦੀ) ਰਹਿੰਦੀ ਹੈ ਤੇ ਅੰਤ ਨੂੰ ਢਹਿ ਪਾਇ = ਪੈਂਦੀ ਹੈ **ਵਾ:** ਇਸੇ ਪ੍ਰਕਾਰ ਜਿਹੜੇ ਕੱਲਰੀ ਕੰਧ ਦੀ ਨਿਆਈਂ ਨਿਸ਼ਰਧਕ ਪੁਰਸ਼ ਹਨ, ਜਿਨ੍ਹਾਂ ਦੇ ਜੀਵਨ ਰੂਪੀ ਕੰਧ ਨੂੰ ਨਿਸ਼ਰਧਾ ਦਾ ਕੱਲਰ ਲੱਗਾ ਹੋਇਆ ਹੈ, ਉਹ ਦਿਨ ਰਾਤ ਵਿਸ਼ਿਆਂ ਕਰਕੇ ਕਿਰਦੇ ਹਨ ਤੇ ਅੰਤ ਜੀਵਨ ਦੀ ਕੰਧ ਢਹਿ ਢੇਰੀ ਹੋ ਪੈਂਦੀ ਹੈ ਤੇ ਜੂਨੀਆਂ ਵਿਚ ਡਿਗ ਜਾਂਦੇ ਹਨ।

## ਬਿਨੁ ਸਬਦੈ ਸੁਖੁ ਨਾ ਥੀਐ; ਪਿਰ ਬਿਨੁ ਦੂਖੁ ਨ ਜਾਇ ॥੧॥

ਹੇ ਭਾਈ ! ਗੁਰ-ਸ਼ਬਦ ਦੀ ਕਮਾਈ ਕੀਤੇ ਬਿਨੁ = ਬਗ਼ੈਰ ਆਤਮ ਸੁੱਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਬਿਨਾਂ ਪਿਰ = ਪਤੀ ਦੀ ਪ੍ਰਾਪਤੀ **ਵਾ:** ਸੇਵਾ ਤੋਂ ਜੀਵ ਰੂਪੀ ਇਸਤ੍ਰੀ ਦੇ ਵਿਛੋੜੇ ਦਾ ਦੁੱਖ ਨਹੀਂ ਜਾ ਸਕਦਾ। ਭਾਵ ਜੀਵ ਗੁਰੂ-ਸ਼ਬਦ ਦੀ ਕਮਾਈ ਬਿਨਾਂ ਸੁਖੀ ਨਹੀਂ ਹੋ ਸਕਦਾ। ਹੋਰ ਦੇਵੀ ਦੇਵਤਿਆਂ ਦੀ ਉਪਾਸਨਾ ਕਰ ਕੇ ਆਤਮ ਸੁੱਖ ਦੀ ਪ੍ਰਾਪਤੀ ਨਹੀਂ ਹੋ ਸਕਦੀ ॥੧॥

## ਮੁੰਧੇ; ਪਿਰ ਬਿਨੁ ਕਿਆ ਸੀਗਾਰੁ ॥

ਹੇ ਮੁੰਧੇ = ਮੁਗਧ ਇਸਤ੍ਰੀ ! ਪਿਰ = ਪਤੀ ਤੋਂ ਬਿਨਾਂ ਕੀ ਸੀਗਾਰ ਸ਼ੋਭਦਾ ਹੈ। ਜਿਵੇਂ ਪਤੀ ਵਿਹੂਣੀ ਇਸਤ੍ਰੀ ਦਾ ਸ਼ਿੰਗਾਰ ਵਿਭਚਾਰ ਕਾਰਨ ਹੀ ਹੈ, ਉਵੇਂ ਗੁਰੂ ਤੋਂ ਮਨਮੁਖ ਦੇ ਭੇਖ ਤੇ ਦਿਖਾਵੇ ਵਾਲੇ ਕਰਮ-ਕਾਂਡ ਪਾਖੰਡ ਮਾਤਰ ਹਨ, ਭਾਵ ਬੇਅਰਥ ਤੇ ਲਾਭ ਵਿਹੂਣੇ ਹਨ।

**[ਅੰਗ ੧੯]**

## ਦਰਿ ਘਰਿ ਢੋਈ ਨ ਲਹੈ; ਦਰਗਹ ਝੂਠੁ ਖੁਆਰੁ ॥੧॥ਰਹਾਉ॥

ਜਿਵੇਂ ਦੋਹਾਗਣੀ ਇਸਤ੍ਰੀ ਨੂੰ ਪਤੀ ਦੇ ਦਰਿ = ਦਰ ਤੇ ਘਰਿ = ਗ੍ਰਿਹ ਰਹਿਣ ਲਈ ਕੋਈ ਢੋਈ = ਜਗ੍ਹਾ ਪ੍ਰਾਪਤ ਨਹੀਂ ਹੁੰਦੀ, ਇਵੇਂ ਮਨਮੁਖ ਲੋਕਾਂ ਨੂੰ ਪ੍ਰਭੂ ਪਤੀ ਦੇ ਘਰ ਤੇ ਦਰ ਦੀ ਢੋਈ ਪ੍ਰਾਪਤ ਨਹੀਂ ਹੁੰਦੀ। ਉਹ ਦੋਹਾਗਣਾਂ ਰੂਪੀ ਮਨਮੁਖ ਦਰਗਹ ਵਿਚ ਝੂਠੇ ਤੇ ਖ਼ਰਾਬ **ਵਾ:** ਦੁਖੀ ਸਿਧ ਹੁੰਦੇ ਹਨ **ਵਾ:** ਝੂਠੇ ਪੁਰਸ਼ ਜਾਂ ਝੂਠੇ ਪਦਾਰਥਾਂ 'ਚ ਮੋਹ ਲਾਉਣ ਵਾਲੇ ਪੁਰਸ਼ ਦਰਗਹ 'ਚ ਖ਼ਰਾਬ, ਦੁਖੀ ਹੁੰਦੇ ਹਨ ॥੧॥ਰਹਾਉ॥

## ਆਪਿ ਸੁਜਾਣੁ ਨ ਭੁਲਈ; ਸਚਾ ਵਡ ਕਿਰਸਾਣੁ ॥

ਉਹ ਸੁਜਾਣੁ = ਸੁਜਾਣ ਅੰਤਰਜਾਮੀ ਪ੍ਰਭੂ ਆਪ ਸਭ ਦੇ ਘਟ ਘਟ ਦੀ ਜਾਨਣੇ ਵਾਲਾ ਹੈ। ਉਹ ਭੁੱਲਦਾ ਨਹੀਂ ਹੈ। ਉਹ ਕਦੇ ਕਿਸੇ ਦੇ ਕਰਮਾਂ ਦੇ ਦੁੱਖ ਸੁੱਖ ਭੁੱਲ ਕੇ ਹੋਰ ਨੂੰ ਨਹੀਂ ਦਿੰਦਾ ਭਾਵ ਅਭੁੱਲ ਹੈ। ਉਹ ਸੰਸਾਰ ਰੂਪੀ ਖੇਤੀ ਕਰਨ ਵਾਲਾ ਸੱਚਾ ਤੇ ਵੱਡਾ ਕਿਰਸਾਣੁ = ਜ਼ਿਮੀਂਦਾਰ ਹੈ।

***ਨੋਟ :*** ਇਥੇ 'ਭੁਲਈ' ਸ਼ਬਦ ਦੇ ਭੱਭੇ ਨੂੰ ਔਂਕੜ ਹੀ ਸ਼ੁੱਧ ਹੈ, ਦੁਲੈਂਕੜ ਨਹੀਂ ਲਾਉਣੀ।

ਹੁਣ ਅੱਗੇ ਖੇਤੀ ਦੇ ਅਲੰਕਾਰ ਦੁਆਰਾ ਉਪਦੇਸ਼ ਦਿੰਦੇ ਹਨ :

# ਪਹਿਲਾ ਧਰਤੀ ਸਾਧਿ ਕੈ; ਸਚੁ ਨਾਮੁ ਦੇ ਦਾਣੁ ॥

**ਦ੍ਰਿਸ਼ਟਾਂਤ :** ਜੇਕਰ ਕਿਸੇ ਨੇ ਉਸ ਦਾ ਸਾਂਝੀਵਾਲ ਬਣਨਾ ਹੋਵੇ ਤਾਂ ਉਹ ਕੰਮ ਕਰਦਾ ਹੋਇਆ ਪਹਿਲਾਂ ਧਰਤੀ ਨੂੰ ਚੰਗੀ ਤਰ੍ਹਾਂ ਸਾਧਿ = ਸ਼ੁੱਧ ਕਰਕੇ ਭਾਵ ਸਾਫ਼ ਕਰਕੇ ਜ਼ਮੀਨ ਚੰਗੀ ਤਰ੍ਹਾਂ ਵਾਹੀ ਹੋਵੇ ਪਾਣੀ ਦੇ ਕੇ ਤ੍ਰਿਪਤ ਕੀਤੀ ਹੋਵੇ। ਰੂੜੀ ਖਾਦ ਪਾ ਕੇ ਚੰਗੀ ਤਰ੍ਹਾਂ ਨਰਮ ਜ਼ਮੀਨ ਬਣਾਈ ਹੋਵੇ। ਸਾਧ ਕੇ ਭਾਵ ਸੁਹਾਗਾ ਮਾਰ ਕੇ ਪੱਧਰ ਕੀਤੀ ਹੋਵੇ। ਕੱਖ, ਪਿਆਜ਼ੀ, ਅੱਕ ਆਦਿ ਨਿਦਾਨ ਪੁੱਟੇ ਹੋਣ, ਤਾਂ ਬੀਜਣ ਯੋਗ ਬਣਦੀ ਹੈ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਬੁੱਧੀ ਰੂਪੀ ਧਰਤੀ ਸਾਧੀ ਜਾਵੇ। ਉਸ ਵਿਚ ਕਪਟ ਰੂਪੀ ਅੱਕ, ਧੋਖਾ ਰੂਪੀ ਪਿਆਜ਼ੀ, ਪਰ ਦੁੱਖ ਰੂਪੀ ਖੱਬਲ ਦੀਆਂ ਤਿੜਾਂ ਤੇ ਵਿਕਾਰ ਰੂਪੀ ਕੱਖ ਪੁੱਟੇ ਹੋਣ। ਪ੍ਰੇਮ ਰੂਪੀ ਜਲ ਨਾਲ ਸਿੰਚੀ ਹੋਵੇ, ਸਤਿਸੰਗ ਰੂਪੀ ਸੁਹਾਗੇ ਤੇ ਵੀਚਾਰ ਰੂਪੀ ਹਲ ਨਾਲ ਵਾਹੀ ਹੋਵੇ। ਇਸ ਪ੍ਰਕਾਰ ਜਦੋਂ ਬੁੱਧੀ ਰੂਪੀ ਧਰਤੀ ਚੰਗੀ ਤਰ੍ਹਾਂ ਸਾਧੀ ਜਾਵੇ ਤਾਂ ਫਿਰ ਸਤਿਗੁਰੂ ਜੀ ਸੱਚੇ ਨਾਮ ਦਾ ਦਾਣਾ ਬੀਜ ਦਿੰਦੇ ਹਨ, ਜੋ ਹਜ਼ਾਰ ਗੁਣਾ ਹੋ ਕੇ ਫਲਣ ਵਾਲਾ ਸ਼ੁੱਧ ਬੀਜ ਰੂਪ ਹੈ। ਫਿਰ ਜਿਸ ਦੀ ਬੁੱਧੀ ਰੂਪੀ ਧਰਤੀ ਜਿੰਨੀ ਸਾਧੀ ਹੋਈ ਹੋਵੇਗੀ, ਓਨਾ ਨਾਮ ਰੂਪੀ ਬੀਜ ਜ਼ਿਆਦਾ ਫਲੀਭੂਤ ਹੁੰਦਾ ਹੈ। ਜੇਕਰ ਵਿਕਾਰ ਆਦਿ ਰੂਪ ਨਿਦਾਨ ਬਰਕਰਾਰ ਹਨ ਭਾਵ ਔਗੁਣ ਨਹੀਂ ਤਿਆਗੇ ਤਾਂ ਮਹਾਤਮਾ ਤੋਂ ਉਪਦੇਸ਼ ਲੈ ਕੇ ਵੀ ਬੁੱਧ ਰੂਪੀ ਧਰਤੀ ਸੱਖਣੀ ਰਹਿ ਜਾਂਦੀ ਹੈ। ਪਹਿਲਾਂ ਬੁੱਧੀ ਰੂਪੀ ਧਰਤੀ ਨੂੰ ਸਾਧਿ ਕੇ ਹੀ ਸੱਚੇ ਨਾਮ ਦਾ ਦਾਣਾ ਬੀਜਿਆ ਜਾਂਦਾ ਹੈ।

# ਨਉ ਨਿਧਿ ਉਪਜੈ ਨਾਮੁ ਏਕੁ; ਕਰਮਿ ਪਵੈ ਨੀਸਾਣੁ ॥੨॥

ਐਸਾ ਏਕੁ = ਇਕ ਨਾਮ ਰੂਪੀ ਬੀਜ ਬੀਜਣ ਤੋਂ ਨਉ ਨਿਧੀਆਂ **ਵਾ:** ਨਵਧਾ ਭਗਤੀ ਰੂਪੀ ਖੇਤੀ ਉਪਜੈ = ਉਪਜਦੀ ਹੈ, ਭਾਵ ਪ੍ਰਭੂ ਨੌਂ ਨਿਧੀਆਂ ਬਖ਼ਸ਼ ਦਿੰਦਾ ਹੈ। ਜਦੋਂ ਸ਼ੁਭ ਕਰਮਾਂ ਦਾ **ਵਾ:** ਕਰਮਿ = ਕਿਰਪਾ ਦਾ ਨੀਸਾਣੁ = ਲੇਖ, ਨੀਸਾਨੀ ਮੱਥੇ ਉਪਰ ਪਵੈ = ਪੈ ਜਾਵੇ ॥੨॥ ਨੌਂ ਨਿਧੀਆਂ ਦਾ ਵੇਰਵਾ ਇਉਂ ਹੈ; ਜੈਸਾ ਕਿ :

**ਅਸਨ ਬਸਨ ਭੂ ਕਨਕ ਪੁਨ ਦਾਸੀ ਚੌਂਪ ਗੁਲਾਮ।**
**ਰਥਵਾਹੇ ਹਿੰਡਾਏ ਜਾਨੀਏ ਯੇ ਨਵਨਿਧਿ ਕੇ ਨਾਮ।** *(ਗੁਰਮੁਖ ਪ੍ਰਕਾਸ਼, ਪੰਨਾ ੪੯੫)*

ਇਸ ਪ੍ਰਕਾਰ ਸਭ ਬਖ਼ਸ਼ਿਸ਼ਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਸ਼ਾਸਤ੍ਰਾਂ ਅਨੁਸਾਰ ਨਉ-ਨਿਧੀਆਂ ਇਸ ਪ੍ਰਕਾਰ ਕਥਨ ਕੀਤੀਆਂ ਗਈਆਂ ਹਨ। ਜੈਸਾ ਕਿ :

**ਦੋਹਰਾ : ਪਦਮ ਮਕਰ ਮਹਾਂਪਦਮ ਹੈ ਕੱਛਪ ਕੁੰਦ ਮੁਕੰਦ।**
**ਨੀਲ ਖਰਬ ਸੰਖ ਨਵਨਿਧਿ, ਦਾਤਾ ਹਰਿ ਬਖ਼ਸ਼ੰਦ ॥੫॥** *(ਛੱਤੀਸ ਗਿਆਨ, ਕ੍ਰਿਤ ਅੰਬਾਲਵੀ)*

ਅਰਥਾਤ ੧. ਪਦਮ = ਸੋਨਾ ਚਾਂਦੀ, ੨. ਮਹਾਂਪਦਮ = ਹੀਰੇ ਜਵਾਹਰਾਤ, ੩. ਮਕਰ = ਸ਼ਾਸਤ੍ਰੀ ਵਿੱਦਿਆ ਦੀ ਪ੍ਰਾਪਤੀ 'ਤੇ ਮਾਣ, ੪. ਕੱਛਪ = ਕੱਪੜੇ ਦਾਣੇ ਦੀ ਸੌਦਾਗਰੀ, ੫. ਮੁਕੰਦ = ਰਾਗ ਆਦਿ ਕੋਮਲ ਹੁਨਰਾਂ ਦੀ ਪ੍ਰਾਪਤੀ, ੬. ਕੁੰਦ = ਸੋਨੇ ਦੀ ਸੌਦਾਗਰੀ, ੭. ਨੀਲ = ਮੋਤੀ ਮੂੰਗੇ ਦੀ ਸੌਦਾਗਰੀ, ੮. ਖਰਬ = ਕੁਬੇਰ ਦੀ ਇਕ ਨਿਧਿ, ੯. ਸੰਖ = ਸੋਹਣੇ ਖਾਣੇ ਤੇ ਕੱਪੜੇ।

ਅਰਥਾਤ ਜਿਸ ਪ੍ਰਕਾਰ ਜ਼ਿਮੀਂਦਾਰ ਦੀ ਖੇਤੀ ਚੰਗੀ ਹੋ ਜਾਵੇ ਤਾਂ ਜੋ ਕਰਜ਼ਾ ਚੁੱਕਿਆ ਹੁੰਦਾ ਹੈ, ਉਹ ਲਹਿ ਜਾਂਦਾ ਹੈ ਅਤੇ ਦਾਣਿਆਂ ਦੇ ਢੇਰ ਘਰ ਵਿਚ ਲੱਗ ਜਾਂਦੇ ਹਨ। ਸਾਰੇ ਦਲਿੱਦਰ ਦੂਰ ਹੋ ਜਾਂਦੇ ਹਨ। ਇਸ ਪ੍ਰਕਾਰ ਜਦੋਂ ਸਤਿਗੁਰਾਂ ਦੀ ਕ੍ਰਿਪਾ ਤੇ ਪਰਮ ਬਖ਼ਸ਼ਿਸ਼ ਹੁੰਦੀ ਹੈ ਤੇ ਇਸ ਦੇ ਮੱਥੇ ਉੱਤੇ ਨੀਸਾਣੁ = ਲੇਖ ਪੈ ਜਾਂਦੇ ਹਨ, ਭਾਵ ਸ਼ੁਭ ਗੁਣਾਂ ਦੀ ਖੇਤੀ ਚੰਗੀ ਹੁੰਦੀ ਹੈ। ਨਾਮ ਰੂਪੀ ਬੋਹਲ ਲੱਗ ਜਾਂਦੇ ਹਨ। ਸਾਰੇ ਜਨਮ ਮਰਨ ਰੂਪੀ ਦਲਿੱਦਰ ਦੂਰ ਹੋ ਜਾਂਦੇ ਹਨ। ਦੇਵ ਰਿਣ ਜਾਂ ਪਿਤ੍ਰ ਰਿਣ ਆਦਿ ਕਰਜ਼ੇ ਉਤਰ ਜਾਂਦੇ ਹਨ ਤੇ ਪਰਮੇਸ਼ਰ ਹਿਰਦੇ 'ਚ ਪ੍ਰਗਟ ਹੋ ਜਾਂਦਾ ਹੈ।

## ਗੁਰ ਕਉ ਜਾਣਿ ਨ ਜਾਣਈ; ਕਿਆ ਤਿਸੁ ਚਜੁ ਅਚਾਰੁ ॥

ਪੂਰੇ ਗੁਰੂ ਕਉ = ਨੂੰ ਬ੍ਰਹਮ ਸਰੂਪ ਜਾਣਿ = ਜਾਨਣਾ ਸੀ ਪਰ ਜਿਸ ਨੇ ਨ = ਨਹੀਂ ਜਾਣਈ = ਜਾਣਿਆ ਤਿਸ = ਉਸ ਦੇ ਪੱਲੇ ਕੋਈ ਸਿੱਖੀ ਧਾਰਨ ਜਾਂ ਗਿਆਨ ਦਾ ਚੱਜ ਨਹੀਂ ਹੈ ਤੇ ਨਾ ਹੀ ਨਿਸ਼ਕਾਮ ਕਰਮ ਰੂਪੀ ਆਚਾਰੁ = ਸ੍ਰੇਸ਼ਟ ਕਰਤੱਵ ਹੈ।

## ਅੰਧੁਲੈ ਨਾਮੁ ਵਿਸਾਰਿਆ; ਮਨਮੁਖਿ ਅੰਧ ਗੁਬਾਰੁ ॥

ਉਸ ਅੰਧੁਲੈ = ਅਗਿਆਨੀ ਨੇ ਪਰਮੇਸ਼ਰ ਦੇ ਨਾਮ ਨੂੰ ਵਿਸਾਰ, ਅਰਥਾਤ ਭੁਲਾ ਦਿੱਤਾ ਹੈ। ਤੇ ਉਹ ਮਨਮੁਖਿ ਗੁਬਾਰੁ = ਅਗਿਆਨਤਾ ਦੇ ਗਾੜ੍ਹੇ ਹਨੇਰੇ ਕਾਰਨ ਅੰਧ = ਅੰਨ੍ਹਾ ਹੋ ਰਿਹਾ ਹੈ, ਭਾਵ ਜੋ ਪ੍ਰਭੂ ਤੋਂ ਭੁੱਲੇ ਅਗਿਆਨੀ ਹਨ, ਉਹ ਅਸਲੀ ਅੰਧੇ ਹਨ। ਜੈਸਾ ਕਿ :

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥** *(ਅੰਗ ੯੫੪)*

## ਆਵਣੁ ਜਾਣੁ ਨ ਚੁਕਈ; ਮਰਿ ਜਨਮੈ ਹੋਇ ਖੁਆਰੁ ॥੩॥

ਉਸ ਅਗਿਆਨੀ ਦਾ ਆਉਣਾ ਤੇ ਜਾਣਾ ਭਾਵ ਜਨਮ ਤੇ ਮਰਨ ਨਹੀਂ ਚੁੱਕਦਾ। ਹਲਟ ਦੀਆਂ ਟਿੰਡਾਂ ਵਾਂਗ ਆਵਾਗਮਨ 'ਚ ਤੁਰਿਆ ਰਹਿੰਦਾ ਹੈ। ਮੌਤ ਦੇ ਮਾਰੇ ਮਰਦੇ ਤੇ ਵਾਸਨਾ ਦੇ ਬੱਧੇ ਜਨਮਦੇ ਰਹਿੰਦੇ ਹਨ ਤੇ ਜੂਨਾਂ 'ਚ ਖੁਆਰੁ = ਖ਼ਰਾਬ **ਵਾ:** ਦੁਖੀ ਹੁੰਦੇ ਹਨ॥੩॥ ਜੈਸਾ ਕਿ :

**ਜੈਸੇ ਹਰਹਟ ਕੀ ਮਾਲਾ ਟਿੰਡ ਲਗਤ ਹੈ, ਇਕ ਸਖਨੀ ਹੋਰ ਫੇਰ ਭਰੀਅਤ ਹੈ ॥** *(ਅੰਗ ੧੩੨੯)*

## ਚੰਦਨੁ ਮੋਲਿ ਅਣਾਇਆ; ਕੁੰਗੂ, ਮਾਂਗ ਸੰਧੂਰੁ ॥

ਜਿਸ ਤਰ੍ਹਾਂ ਕਿਸੇ ਇਸਤ੍ਰੀ ਨੇ ਚੰਦਨ ਮੋਲਿ = ਮੁੱਲ ਅਣਾਇਆ = ਲਿਆਂਦਾ ਹੋਵੇ ਅਤੇ ਕੁੰਗੂ = ਕੇਸਰ ਤੇ ਸੰਧੂਰ ਮਾਂਗ = ਚੀਰਨੀ ਵਿਚ ਪਾ ਲਿਆ ਹੋਵੇ। ਜਿਵੇਂ ਹਿੰਦੂ ਔਰਤਾਂ ਮਾਂਗ ਵਿਚ ਸੰਧੂਰ ਪਾਉਂਦੀਆਂ ਹਨ, ਇਸ ਨੂੰ ਸੁਹਾਗ ਦੀ ਨਿਸ਼ਾਨੀ ਸਮਝਿਆ ਜਾਂਦਾ ਹੈ।

## ਚੋਆ ਚੰਦਨੁ ਬਹੁ ਘਣਾ; ਪਾਨਾ ਨਾਲਿ ਕਪੂਰੁ ॥

ਬਹੁ = ਬਹੁਤ ਘਣਾ = ਜ਼ਿਆਦਾ ਚੰਦਨ ਚੋਆ = ਅਤਰ ਲਾ ਲਿਆ ਤੇ ਹੋਠ (ਬੁੱਲ) ਰੰਗਣ ਲਈ ਪਾਨ ਪੱਤਿਆਂ ਨਾਲ ਮਿਲਾ ਕੇ ਕਪੂਰ ਚੱਬ ਲਿਆ।

## ਜੇ ਧਨ ਕੰਤਿ ਨ ਭਾਵਈ; ਤ ਸਭਿ ਅਡੰਬਰ ਕੂੜੁ ॥੪॥

ਇੰਨੇ ਸ਼ਿੰਗਾਰ ਕਰਨ 'ਤੇ ਵੀ ਜੇਕਰ ਧਨ = ਇਸਤ੍ਰੀ ਕੰਤਿ = ਪਤੀ ਨੂੰ ਨ ਭਾਵਈ = ਨਾ ਚੰਗੀ ਲੱਗੀ ਤਾਂ ਉਸ ਦੇ ਸਾਰੇ ਅਡੰਬਰ = ਦਿਖਾਵੇ ਕੂੜੁ = ਝੂਠੇ ਹਨ॥੪॥

### ਦੂਸਰਾ ਅਰਥ

**ਚੰਦਨੁ ਮੋਲਿ ਅਣਾਇਆ; ਕੁੰਗੂ, ਮਾਂਗ ਸੰਧੂਰੁ ॥**

ਹੇ ਭਾਈ ! ਤੂੰ ਚੰਦਨ ਦੇ ਪਊਏ ਤਾਂ ਮੁੱਲ ਖ਼ਰੀਦ ਲਏ ਤੇ ਬਾਵਾ ਜੀ ਬਣ ਗਏ ਕਿ ਚੰਦਨ ਦੇ ਪਊਆ (ਖੜਾਵਾਂ) **ਵਾ:** ਚੰਦਨ ਦੇ ਪਊਆਂ ਉੱਤੇ ਹੀ ਤੁਰਨਾ ਹੈ, ਜੁੱਤੀ ਨਹੀਂ ਪਾਉਣੀ। ਮਾਂਗ ਭਾਵ ਜਟਾਵਾਂ ਵਿਚ ਕੇਸਰ ਤੇ ਸੰਧੂਰ ਦੀ ਥਾਂ ਭਸਮ ਪਾ ਲਈ ਹੈ।

**ਚੋਆ ਚੰਦਨੁ ਬਹੁ ਘਣਾ; ਪਾਨਾ ਨਾਲਿ ਕਪੂਰੁ ॥**

ਦਸਵੇਂ ਦੁਆਰ ਵਿੱਚੋਂ ਜੋਗਾਨੰਦ ਚੋਣ ਲੱਗ ਪਿਆ ਤੇ ਕਹਿੰਦਾ ਹੈਂ ਕਿ ਮੇਰੇ ਵਰਗਾ ਕੋਈ ਜੋਗੀ ਨਹੀਂ ਹੈ। ਪਾਨਾ ਨਾਲਿ ਕਪੂਰੁ = ਪਾਨ ਕੌਣ ਹੈ ? ਭਾਵ ਅਹੰਬ੍ਰਹੱਮਸਮੀ, ਤੱਤਮਸੀ, ਅਯੰਆਤਮਾ ਬ੍ਰਹਮ ਤੇ ਪ੍ਰਗਜਾਨਮਾਨੰਦ ਬ੍ਰਹਮ ਵਾਕ ਉਚਾਰਣ ਲੱਗ ਪਿਆ ਭਾਵ ਵੇਦ ਦੇ ਕਪੂਰ ਨਾਲ ਸੁਰਤੀ ਸਿਮਰਤੀ ਦੇ ਵਾਕਾਂ ਨੂੰ ਉਚਾਰਨ ਲੱਗ ਪਿਆ, ਇਹ ਪਾਨਾ ਨੂੰ ਕਪੂਰ ਲਾ ਲਿਆ।

**ਜੇ ਧਨ ਕੰਤਿ ਨ ਭਾਵਈ; ਤ ਸਭਿ ਅਡੰਬਰ ਕੂੜੁ ॥੪॥**

ਜੇ = ਜੇਕਰ ਇਹ ਜੀਵ ਰੂਪੀ ਧਨ = ਇਸਤ੍ਰੀ ਪ੍ਰਭੂ ਕੰਤਿ = ਪਤੀ ਨੂੰ ਨਾ ਭਾਵਈ = ਚੰਗੀ ਲੱਗੀ ਤਾਂ ਇਹ ਬਨਾਵਟ ਜਾਂ ਉੱਦਮ ਝੂਠਾ ਹੀ ਹੈ॥੪॥

## ਤੀਸਰਾ ਅਰਥ

**ਚੰਦਨੁ ਮੋਲਿ ਅਣਾਇਆ; ਕੁੰਗੂ, ਮਾਂਗ ਸੰਧੂਰੁ ॥**

ਅਠਾਰਾਂ ਪੁਰਾਣ ਰੂਪੀ ਚੰਦਨੁ ਮੋਲਿ = ਮੁੱਲ ਅਣਾਇਆ = ਮੰਗਵਾ ਲਏ ਭਾਵ ਇਕੱਠੇ ਕਰ ਲਏ। ਕੁੰਗੂ = ਕੇਸਰ ਰੂਪ ਸਿੰਮ੍ਰਤੀਆਂ ਵੀ ਇਕੱਠੀਆਂ ਕਰ ਲਈਆਂ। ਮਾਂਗ ਵਿਚ ਸੰਧੂਰ ਦੀ ਨਿਆਈਂ ਤਿਲਕ ਤੇ ਛਾਪਾ ਲਾਉਣ ਲੱਗ ਪਿਆ।

**ਚੋਆ ਚੰਦਨੁ ਬਹੁ ਘਣਾ; ਪਾਨਾ ਨਾਲਿ ਕਪੂਰੁ ॥**

ਚੋਆ ਚੰਦਨ ਰੂਪੀ ਸੁਰਤੀ ਸਿੰਮ੍ਰਤੀਆਂ ਬਹੁਤ ਸਾਰੀਆਂ ਚੇਤੇ ਕਰ ਲਈਆਂ, ਪਾਨ ਤੇ ਕਪੂਰ ਰੂਪੀ ਸੰਧੀ, ਵੇਦਾਂਤ, ਵਿਆਕਰਣ ਆਦਿ ਰਟ ਲਏ ਕਿ ਇਹ ਆਹ ਸੰਧੀ ਹੈ, ਆਹ ਵਿਭਕਤੀ ਹੈ ਆਦਿ।

**ਜੇ ਧਨ ਕੰਤਿ ਨ ਭਾਵਈ; ਤ ਸਭਿ ਅਡੰਬਰ ਕੂੜੁ ॥੪॥**

ਜੇਕਰ ਇਹ ਧਨ = ਜੀਵ ਰੂਪੀ ਇਸਤ੍ਰੀ ਕੰਤਿ = ਪ੍ਰਭੂ ਪਤੀ ਨੂੰ ਨਹੀਂ ਭਾਉਂਦੀ ਤਾਂ ਇਹ ਸਾਰੇ ਅਡੰਬਰ = ਦਿਖਾਏ ਜਾਂ ਉੱਦਮ ਆਦਿ ਕੂੜੁ = ਝੂਠੇ ਹਨ॥੪॥

## ਚੌਥਾ ਅਰਥ

**ਚੰਦਨੁ ਮੋਲਿ ਅਣਾਇਆ; ਕੁੰਗੂ, ਮਾਂਗ ਸੰਧੂਰੁ ॥**

ਚੰਦਨ ਦਾ ਮੁੱਲ ਲਿਆਉਣਾ ਇਹੋ ਹੈ ਕਿ ਜਿਥੇ ਜੋਗੀ ਬੈਠਦਾ ਹੈ, ਜੋਗਾ ਅਭਿਆਸ ਨਾਲ ਸਰੀਰ ’ਚੋਂ ਖ਼ੁਸ਼ਬੂਆਂ ਆਉਣ ਲੱਗ ਪੈਂਦੀਆਂ ਹਨ। ਮਾਂਗ ਭਾਵ ਬਿਰਤੀਆਂ ਨੂੰ ਕੁੰਗੂ = ਕੇਸਰ ਤੇ ਸੰਧੂਰ ਦੀ ਨਿਆਈਂ ਮਸਤ ਕਰ ਲਿਆ ਭਾਵ ਜੋਗਾ ਅਭਿਆਸ ਦੇ ਜ਼ੋਰ ਨਾਲ ਅਮਲ ਚੜ੍ਹ ਗਿਆ। ਜਿੱਧਰ ਤੱਕਦੇ ਹਨ ਮਸਤ ਕਰ ਦਿੰਦੇ ਹਨ।

**ਚੋਆ ਚੰਦਨੁ ਬਹੁ ਘਣਾ; ਪਾਨਾ ਨਾਲਿ ਕਪੂਰੁ ॥**

ਚੋਆ ਚੰਦਨੁ = ਦਸਵੇਂ ਦੁਆਰ ਤੋਂ ਬਹੁਤ ਸਾਰਾ ਜੋਗਾਨੰਦ ਚੁਆ ਲਿਆ ਅਤੇ ਪਾਨਾ ਦੀ ਨਿਆਈਂ ਮਹਾਂਵਾਕਾਂ ਨਾਲ, ਤੇ ਕਪੂਰ ਦੀ ਨਿਆਈਂ ਸੁਰਤੀ ਸਿੰਮ੍ਰਤੀ ਦੇ ਅਰਥ ਗ੍ਰਹਿਣ ਕਰ ਲਏ।

**ਜੇ ਧਨ ਕੰਤਿ ਨ ਭਾਵਈ; ਤ ਸਭਿ ਅਡੰਬਰ ਕੂੜੁ ॥੪॥**

ਜੇ = ਜੇਕਰ ਧਨ = ਇਸਤ੍ਰੀ ਦੀ ਨਿਆਈਂ ਇਹ ਜੋਗੀ ਉਸ ਮਾਲਕ ਪਤੀ ਨੂੰ ਨਾ ਭਾਵਈ = ਭਾਇਆ ਤਾਂ ਇਹ ਸਾਰੇ ਅਡੰਬਰ = ਦਿਖਾਵੇ ਜਾਂ ਸਾਧਨ ਜਾਂ ਭੇਖ ਆਦਿ ਕੂੜੁ = ਝੂਠੇ ਹਨ॥੪॥

## ਸਭਿ ਰਸ ਭੋਗਣ ਬਾਦਿ ਹਹਿ; ਸਭਿ ਸੀਗਾਰ ਵਿਕਾਰ ॥

ਜੋਗਾਨੰਦ ਨਾਲ ਸਾਰੇ ਰਸਾਂ ਕਸਾਂ ਦਾ ਭੋਗਣਾ ਬਾਦਿ = ਵਿਅਰਥ ਹੈ ਤੇ ਅਡੰਬਰ ਰੂਪੀ ਸਾਰੇ ਸ਼ਿੰਗਾਰ ਵਿਕਾਰ = ਖੋਟੀ ਕਾਰ ਦਾ ਕਾਰਨ ਹਨ, ਭਾਵ ਇਹ ਸਾਧਨ ਵਿਕਾਰ ਪੈਦਾ ਕਰਨ ਵਾਲੇ ਹਨ।

## ਜਬ ਲਗੁ ਸਬਦਿ ਨ ਭੇਦੀਐ; ਕਿਉ ਸੋਹੈ ਗੁਰਦੁਆਰਿ ॥

ਜਬ = ਜਦੋਂ ਲਗੁ = ਤਕ ਗੁਰਾਂ ਦੇ ਸ਼ਬਦ ਦੁਆਰਾ ਮਨ ਨੂੰ ਨ ਭੇਦੀਐ = ਨਹੀਂ ਵਿੰਨ੍ਹ ਲੈਂਦੇ **ਵਾ:** ਸ਼ਬਦ ਦਾ ਭੇਦ ਪ੍ਰਾਪਤ ਨਹੀਂ ਹੁੰਦਾ **ਵਾ:** ਜਦੋਂ ਤਕ ਮਨ ਬ੍ਰਹਮ 'ਚ ਅਭੇਦ ਨਹੀਂ ਹੋਇਆ, ਓਨਾ ਚਿਰ ਗੁਰੂ ਦੁਆਰੇ ਕਿਉਂ ਸ਼ੋਭਾ ਪਾਵੇਂਗਾ **ਵਾ:** ਓਨਾ ਚਿਰ ਸਰੂਪ ਵਿਚ ਕਿਵੇਂ ਸ਼ੋਭਾ ਪਾਵੇਂਗਾ **ਵਾ:** ਗੁਰੂ = ਚੇਤਨ ਹੈ ਤੇ ਉਸ ਦੇ ਦੁਆਰ = ਗਿਆਨ 'ਚ ਇਸਥਿਤ ਹੋ ਕੇ ਕਿਵੇਂ ਸ਼ੋਭਾ ਪਾਵੇਂਗਾ ਭਾਵ ਨਹੀਂ ਸ਼ੋਭਾ ਪਾਵੇਂਗਾ।

## ਨਾਨਕ ਧੰਨੁ ਸੋਹਾਗਣੀ; ਜਿਨ ਸਹ ਨਾਲਿ ਪਿਆਰੁ ॥੫॥੧੩॥

ਸਤਿਗੁਰੂ ਕਥਨ ਕਰਦੇ ਹਨ ਕਿ ਉਹ ਸੰਤ ਰੂਪੀ ਸੁਹਾਗਣਾਂ ਧੰਨ ਹਨ ਜਿਨ੍ਹਾਂ ਦਾ ਪ੍ਰਭੂ ਸਹ = ਪਤੀ ਨਾਲਿ = ਸਾਥ ਪਿਆਰੁ = ਸਨੇਹ ਹੈ ॥੫॥੧੩॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਸਤਿਗੁਰੂ ਨਾਨਕ ਦੇਵ ਜੀ ਨੇ ਉਜਾੜ ਵਿਚ ਪਈ ਮ੍ਰਿਤਕ ਦੇਹ ਨੂੰ ਦੇਖ ਕੇ ਇਹ ਵੈਰਾਗਮਈ ਸ਼ਬਦ ਉਚਾਰਣ ਕੀਤਾ :

## ਸੁੰਞੀ ਦੇਹ ਡਰਾਵਣੀ; ਜਾ ਜੀਉ ਵਿਚਹੁ ਜਾਇ ॥

ਉਦੋਂ ਇਹ ਦੇਹੀ ਸੁੰਞੀ = ਖ਼ਾਲੀ ਡਰਾਵਣੀ = ਵਿਕਰਾਲ ਭਾਵ ਡਰ ਦੇਣ ਵਾਲੀ ਰਹਿ ਜਾਂਦੀ ਹੈ, ਜਾ = ਜਦੋਂ ਜੀਉ = ਜੀਵ ਆਤਮਾ **ਵਾ:** ਸੂਖਮ ਸਰੀਰ ਇਸ ਵਿਚਹੁ ਨਿਕਲ ਕੇ ਜਾਇ = ਚਲਾ ਜਾਂਦਾ ਹੈ, ਭਾਵ ਪ੍ਰਾਣ ਨਿਕਲਣ ਉਪਰੰਤ ਸੁੰਞੀ = ਖ਼ਾਲੀ ਦੇਹੀ ਭੈਦਾਇਕ ਹੋ ਜਾਂਦੀ ਹੈ। ਲੋਕ ਡਰਦੇ ਹਨ, ਕੋਈ ਭੂਤ ਤੇ ਕੋਈ ਪ੍ਰੇਤ ਕਹਿੰਦਾ ਹੈ। ਕਈ ਲੋਕੀਂ ਕਾਨੇ ਮਿਣ ਕੇ ਪਾਸ ਰੱਖਦੇ ਹਨ ਕਿ ਮੁਰਦਾ ਵੱਧ ਨਾ ਜਾਵੇ। ਸਭ ਇਸ ਤੋਂ ਭੈ ਕਰਦੇ ਹਨ।

## ਭਾਹਿ ਬਲੰਦੀ, ਵਿਝਵੀ; ਧੂਉ ਨ ਨਿਕਸਿਓ ਕਾਇ ॥

ਸਰੀਰ ਵਿਚ ਅੰਨ ਆਦਿ ਪਚਾਉਣ ਵਾਲੀ ਭਾਹਿ = ਜਠਰ ਅਗਨੀ ਬਲੰਦੀ = ਜੋ ਬਲਦੀ ਸੀ, ਜੀਵ ਆਤਮਾ ਤੇ ਪ੍ਰਾਣ ਨਿਕਲਣ ਦੇ ਨਾਲ ਹੀ ਉਹ ਵਿਝਵੀ = ਬੁਝ ਗਈ, ਭਾਵ ਸਰੀਰ ਠੰਢਾ ਹੋ ਗਿਆ। ਹੁਣ ਕੋਈ ਧੂਉ = ਸਵਾਸਾਂ ਰੂਪੀ ਧੂੰਆਂ ਨਹੀਂ ਨਿਕਲਦਾ ਭਾਵ ਸਵਾਸ ਵੀ ਨਹੀਂ ਚੱਲਦੇ।

## ਪੰਚੇ ਰੁੰਨੇ ਦੁਖਿ ਭਰੇ; ਬਿਨਸੇ ਦੂਜੈ ਭਾਇ ॥੧॥

ਪੰਚੇ = ਪੰਜੇ ਨਿਕਟਵਰਤੀ ਸੰਬੰਧੀ - ਮਾਂ, ਪਿਉ, ਇਸਤ੍ਰੀ, ਪੁੱਤਰ, ਭਰਾ। ਇਹ ਪੰਜੇ ਦੁੱਖਾਂ ਵਿਚ ਭਰੇ ਰੋਂਦੇ ਹਨ। ਇਸ ਪ੍ਰਕਾਰ ਦੂਜੈ ਭਾਇ = ਦਵੈਤ ਭਾਵ ਕਰਕੇ ਸੰਸਾਰ ਦੇ ਸਾਰੇ ਜੀਵ ਬਿਨਸੇ = ਨਾਸ ਹੋ ਰਹੇ ਹਨ ॥੧॥

## ਮੂੜੇ; ਰਾਮੁ ਜਪਹੁ ਗੁਣ ਸਾਰਿ ॥

ਮੂੜੇ = ਹੇ ਮੂਰਖ ! ਗੁਣ ਸਾਰਿ = ਸ੍ਰੇਸ਼ਟ ਗੁਣਾਂ ਨੂੰ ਧਾਰਨ ਕਰਨ ਲਈ, ਰਾਮੁ = ਪਰਮੇਸ਼ਰ ਦਾ ਨਾਮ ਜਪਹੁ = ਜਪਣਾ ਕਰ, ਕਿਉਂਕਿ ਇਸ ਦੇਹੀ ਦਾ ਹਾਲ ਅੰਤ ਨੂੰ ਇਹੋ ਹੋਣਾ ਹੈ।

## ਹਉਮੈ ਮਮਤਾ ਮੋਹਣੀ; ਸਭ ਮੁਠੀ ਅਹੰਕਾਰਿ ॥੧॥ਰਹਾਉ॥

ਹਉਮੈ = ਦੇਹ ਦੀ ਹੰਗਤਾ, ਪਦਾਰਥਾਂ ਦੀ ਮਮਤਾ ਭਾਵ ਮੋਹ ਤੇ ਮੋਹਣੀ = ਮਾਇਆ ਕਰਕੇ ਅਤੇ ਅਹੰਕਾਰਿ = ਹੰਕਾਰ ਕਰਕੇ ਸਭ = ਸਾਰੀ ਸ੍ਰਿਸ਼ਟੀ ਮੁਠੀ = ਠੱਗੀ ਜਾਂਦੀ ਹੈ, ਭਾਵ ਸਾਰੀ ਦੁਨੀਆਂ ਇਨ੍ਹਾਂ ਔਗੁਣਾਂ ਕਰਕੇ ਹੀ ਅੰਤ ਨੂੰ ਜੀਵਨ ਸਮਾਪਤ ਕਰਕੇ ਚਲੀ ਜਾਂਦੀ ਹੈ॥੧॥ਰਹਾਉ॥

## ਜਿਨੀ ਨਾਮੁ ਵਿਸਾਰਿਆ; ਦੂਜੀ ਕਾਰੈ ਲਗਿ ॥

ਦੂਜੀ = ਦੂਜੀਆਂ ਦਵੈਤ ਜਾਂ ਦੁਬਿਧਾ ਵਾਲੀਆਂ ਕਾਰੈ = ਕਾਰਾਂ ਵਿਚ ਲੱਗ ਕੇ ਜਿਨੀ = ਜਿਨ੍ਹਾਂ ਨੇ ਪਰਮੇਸ਼ਰ ਦੇ ਨਾਮ ਨੂੰ ਜਿਉਂਦਿਆਂ ਹੀ ਵਿਸਾਰਿਆ = ਭੁਲਾ ਦਿੱਤਾ ਹੈ।

## ਦੂਬਿਧਾ ਲਾਗੇ ਪਚਿ ਮੁਏ; ਅੰਤਰਿ ਤ੍ਰਿਸਨਾ ਅਗਿ ॥

ਉਹ ਦੁਬਿਧਾ = ਦੁਚਿੱਤੀ **ਵਾ:** ਦੋਬਿਧੀਆਂ ਵਿਚ ਲੱਗ ਕੇ ਪਚਿ ਮੁਏ = ਖੱਚਤ ਹੋ ਕੇ **ਵਾ:** ਖਪ ਕੇ ਮਰ ਜਾਂਦੇ ਹਨ, ਕਿਉਂਕਿ ਉਨ੍ਹਾਂ ਅੰਦਰ ਤ੍ਰਿਸਨਾ ਰੂਪੀ ਅੱਗ ਸੀ ਜਿਸ ਨਾਲ ਸੜ ਜਾਂਦੇ ਹਨ।

## ਗੁਰਿ ਰਾਖੇ ਸੇ ਉਬਰੇ; ਹੋਰਿ ਮੁਠੀ ਧੰਧੈ ਠਗਿ ॥੨॥

ਜਿਨ੍ਹਾਂ ਦੀ ਗੁਰਿ = ਸਤਿਗੁਰੂ ਜੀ ਲੋਕ ਪ੍ਰਲੋਕ ਵਿਚ ਰਾਖੇ = ਰੱਖਿਆ ਕਰਨ ਵਾਲੇ ਹੋਏ ਹਨ ਸੇ = ਉਹੋ ਹੀ ਵਿਕਾਰਾਂ, ਜਮਾਂ ਤੋਂ ਉਬਰੇ = ਬਚੇ ਹਨ।[੧]

ਹੋਰਿ = ਹੋਰ ਸਾਰੀ ਦੁਨੀਆਂ ਧੰਧੈ ਠਗਿ = ਧੰਦਿਆਂ ਰੂਪੀ ਠੱਗਾਂ ਨੇ ਮੁਠੀ = ਲੁੱਟ ਲਈ ਹੈ, ਭਾਵ ਧੰਦੇ ਨਹੀਂ ਮੁੱਕਦੇ, ਬੰਦੇ ਮੁੱਕ ਜਾਂਦੇ ਹਨ॥੨॥ ਜੈਸਾ ਕਿ :

**ਜਿਹ ਧੰਧੇ ਮਹਿ ਓਇ ਲਪਟਾਏ॥ ਉਨ ਤੇ ਦੁਗੁਣ ਦਿੜੀ ਉਨ ਮਾਏ॥** *(ਅੰਗ ੧੭੮)*

## ਮੁਈ ਪਰੀਤਿ ਪਿਆਰੁ ਗਇਆ; ਮੁਆ ਵੈਰੁ ਵਿਰੋਧੁ ॥

ਬੰਦੇ ਦੀ ਜੋ ਸੰਬੰਧੀਆਂ ਨਾਲ ਪ੍ਰੀਤ ਸੀ, ਉਹ ਵੀ ਮੁਈ = ਮਰ ਗਈ ਤੇ ਮਰਦਿਆਂ ਹੀ ਪਿਆਰ ਵੀ ਗਇਆ = ਚਲਾ ਗਿਆ ਅਤੇ ਲੋਕਾਂ ਨਾਲ ਜੋ ਵੈਰ ਜਾਂ ਵਿਰੋਧੁ = ਝਗੜੇ ਆਦਿ ਸਨ, ਉਹ ਵੀ ਨਾਲ ਹੀ ਮੁਆ = ਮਰ ਗਏ। ਲੋਕ ਕਹਿੰਦੇ ਹਨ ਕਿ ਜਦੋਂ ਬੰਦਾ ਮਰ ਹੀ ਗਿਆ, ਹੁਣ ਵੈਰ-ਵਿਰੋਧ ਕਿਸ ਨਾਲ ਕਰਨਾ ਹੈ।

## ਧੰਧਾ ਥਕਾ ਹਉ ਮੁਈ; ਮਮਤਾ ਮਾਇਆ ਕ੍ਰੋਧੁ ॥

ਧੰਧਿਆਂ ਵੱਲੋਂ ਵੀ ਥੱਕ ਗਿਆ ਹੈ ਤੇ ਹਉ = ਹਉਮੈ ਵੀ ਨਾਲ ਹੀ ਮਰ ਗਈ ਹੈ, ਮਮਤਾ = ਜੋ ਪਦਾਰਥਾਂ ਦੀ ਹੋੜ ਸੀ, ਇਹ ਵੀ ਮਰ ਗਈ ਤੇ ਕ੍ਰੋਧ ਵੀ ਦੇਹੀ ਛੱਡ ਗਿਆ ਹੈ।

## ਕਰਮਿ ਮਿਲੈ ਸਚੁ ਪਾਈਐ; ਗੁਰਮੁਖਿ ਸਦਾ ਨਿਰੋਧੁ ॥੩॥

ਕਰਮਿ = ਜੇ ਚੰਗੇ ਕਰਮ ਹੋਣ ਜੀਵ ਦੇ ਤਾਂ ਔਗੁਣਾਂ ਨੂੰ ਛੱਡ ਕੇ ਸੱਚੇ ਸਤਿਗੁਰਾਂ ਦੀ ਸ਼ਰਣ ਵਿਚ ਆਉਂਦਾ ਹੈ ਤੇ ਜੇ ਸਤਿਗੁਰਾਂ ਪਾਸੋਂ ਸੱਚਾ ਨਾਮ ਮਿਲੇ ਤਾਂ ਸਤਿ ਸਰੂਪ ਨੂੰ ਪਾਈਦਾ ਹੈ। ਹੇ ਭਾਈ! ਜਿਵੇਂ ਮਨੁੱਖ ਨੇ ਮਰ ਕੇ ਸਭ ਕੁਝ ਛੱਡ ਦਿੱਤਾ ਪਰ ਰੱਬ ਦੇ ਪਿਆਰੇ ਜੋ ਗੁਰਮੁਖ ਹਨ, ਉਹ ਜਿਉਂਦਿਆਂ ਹੀ ਸਦਾ

---

੧. **ਸਿਰ ਊਪਰਿ ਠਾਢਾ ਗੁਰੁ ਸੂਰਾ॥ ਨਾਨਕ ਤਾ ਕੇ ਕਾਰਜ ਪੂਰਾ॥** *(ਅੰਗ ੨੯੩)*

ਆਪਣੇ ਮਨ ਨੂੰ ਨਿਰੋਧੁ = ਰੋਕ ਕੇ ਰੱਖਦੇ ਹਨ, ਭਾਵ ਉਹ ਆਪਣੇ ਮਨ ਚਿਤ ਦੀ ਵਿਰਤੀ ਨੂੰ ਵਿਕਾਰਾਂ ਜਾਂ ਔਗੁਣਾਂ ਵੱਲ ਨਹੀਂ ਜਾਣ ਦਿੰਦੇ ਤੇ ਆਪਣਾ ਜੀਵਨ ਸਫਲ ਕਰ ਲੈਂਦੇ ਹਨ ॥੩॥

## ਸਚੀ ਕਾਰੈ ਸਚੁ ਮਿਲੈ; ਗੁਰਮਤਿ ਪਲੈ ਪਾਇ ॥

ਜਿਹੜੇ ਮਨੁੱਖ ਸਚੀ ਕਾਰੈ = ਭਗਤੀ ਰੂਪੀ ਸੱਚੀ ਕਾਰ ਕਰਦੇ ਹਨ, ਉਨ੍ਹਾਂ ਨੂੰ ਗੁਰਾਂ ਦੁਆਰਾ ਸਚੁ = ਸਚਾ ਨਾਮ ਪ੍ਰਾਪਤ ਹੁੰਦਾ ਹੈ **ਵਾ:** ਸੱਚ ਸਰੂਪ ਪ੍ਰਾਪਤ ਹੁੰਦਾ ਹੈ। ਉਹ ਗੁਰਾਂ ਦੀ ਮਤਿ ਦੁਆਰਾ ਅੰਮ੍ਰਿਤ ਨਾਮ ਨੂੰ ਹਿਰਦੇ ਰੂਪੀ ਪੱਲੇ 'ਚ ਪਾ ਲੈਂਦੇ ਹਨ।

## ਸੋ ਨਰੁ ਜੰਮੈ ਨਾ ਮਰੈ; ਨਾ ਆਵੈ ਨਾ ਜਾਇ ॥

ਸੋ = ਉਹ ਮਨੁੱਖ ਫਿਰ ਨਾ ਜੰਮੈ = ਜੰਮਦੇ ਹਨ ਤੇ ਨਾ ਹੀ ਵਾਰ ਵਾਰ ਮਰੈ = ਮਰਦੇ ਹਨ, ਭਾਵ ਉਨ੍ਹਾਂ ਦਾ ਆਵਾਗਮਨ ਖ਼ਤਮ ਹੋ ਜਾਂਦਾ ਹੈ। ਫਿਰ ਨਾ ਉਹ ਵਾਸ਼ਨਾ ਦੇ ਬੱਧੇ ਦੁਨੀਆਂ ਵਿਚ ਆਉਂਦੇ ਹਨ ਤੇ ਨਾ ਹੀ ਮਰ ਕੇ ਜਾਂਦੇ ਹਨ। ਜੈਸਾ ਕਿ :

**ਏਕਹਿ ਆਵਨ ਫਿਰਿ ਜੋਨਿ ਨ ਆਇਆ ॥** *(ਅੰਗ ੨੫੨)*

ਭਾਵ ਉਹ ਸਤਿਗੁਰੂ ਦੇ ਸਰੂਪ 'ਚ ਮਿਲ ਜਾਂਦੇ ਹਨ। ਦੇਹੀ ਦੇ ਤੱਤ ਤੱਤਾਂ 'ਚ ਮਿਲ ਜਾਂਦੇ ਹਨ ਤੇ ਜੋਤੀ ਸਰੂਪ ਪਰਮੇਸ਼ਰ ਵਿਚ ਪ੍ਰਤੱਖ ਜੋਤਿ ਵਿਚ ਮਿਲ ਜਾਂਦੀ ਹੈ।

## ਨਾਨਕ ਦਰਿ ਪਰਧਾਨੁ ਸੋ; ਦਰਗਹਿ ਪੈਧਾ ਜਾਇ ॥੪॥੧੪॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ ਗੁਰਮੁਖ ਦਰਿ = ਦਰਗਾਹ ਵਿਚ ਪਰਧਾਨੁ = ਮੁਖੀ ਹੁੰਦੇ ਹਨ, ਭਾਵ ਦਰਗਹਿ = ਸਚਖੰਡ ਵਿਚ ਵੀ ਉਨ੍ਹਾਂ ਨੂੰ ਮੰਨਿਆ ਜਾਂਦਾ ਹੈ **ਵਾ:** ਉਨ੍ਹਾਂ ਨੂੰ ਸੰਤਾਂ ਭਗਤਾਂ ਵਿਚ **ਵਾ:** ਦੁਨੀਆਂ ਵਿਚ ਪਰਧਾਨੁ = ਮੁਖੀ ਮੰਨਿਆ ਜਾਂਦਾ ਹੈ ਤੇ ਉਨ੍ਹਾਂ ਨੂੰ ਦਰਗਾਹ ਵਿਚ ਜੱਸ ਰੂਪੀ ਪੁਸ਼ਾਕਾ ਪੈਧਾ = ਪਹਿਨਾਇਆ ਜਾਂਦਾ ਹੈ, ਭਾਵ ਉਹ ਗੁਰਮੁਖ ਲੋਕ ਤੇ ਪਰਲੋਕ ਵਿਚ ਮਾਣ ਪਾਉਂਦੇ ਹਨ ॥੪॥੧੪॥ ਜੈਸਾ ਕਿ :

**ਤਿਨ ਮੁਖਿ ਟਿਕੇ ਨਿਕਲਹਿ, ਜਿਨ ਮਨਿ ਸਚਾ ਨਾਉ ॥** *(ਸਿਰੀ ਰਾਗੁ ਮਹਲੁ ੧, ਅੰਗ ੧੬)*

### ਦੂਸਰਾ ਅਰਥ

ਜੋ ਜੀਵ ਦੇ ਅੰਦਰ ਜੀਵ ਭਾਵ ਬਣਿਆ ਹੋਇਆ ਹੈ ਕਿ ਮੈਂ ਦੇਹ ਹਾਂ, ਮੈਂ ਜੀਵ ਹਾਂ, ਮੈਂ ਸੂਖਮ ਦੇਹ ਵਾਲਾ ਹਾਂ, ਮੈਂ ਸਥੂਲ ਦੇਹ ਵਾਲਾ ਹਾਂ, ਮੈਂ ਕਾਰਨ ਦੇਹ ਵਾਲਾ ਹਾਂ ਆਦਿ ਇਹ ਜੀਵ ਭਾਵ ਹੈ, ਇਹ ਅਲਪੱਗ ਜੀਵ ਅਵਿੱਦਿਆ ਦੇ ਪ੍ਰਤਾਪ ਕਰਕੇ ਜੋ ਚੇਤਨ ਦਾ ਪ੍ਰਤੀਬਿੰਬ ਅਵਿੱਦਿਆ ਵਿਚ ਪਿਆ ਹੋਇਆ ਹੈ, ਉਸ ਭਾਵ ਦੇ ਤਾਈਂ ਜੀਵ ਲੋਕਾਂ ਨੂੰ ਮਿਲਦੇ ਹਨ ਇਹ ਜੀਵ ਭਾਵ ਤੇ ਅਲਪੱਗਤਾ ਦੇ ਸਹਿਤ ਆਪਣੇ ਆਪ ਨੂੰ ਪ੍ਰਸੰਨਤਾ ਦੇ ਸਹਿਤ ਵੇਖ ਰਿਹਾ ਹੈ, ਜਿਨ੍ਹਾਂ ਵੀ ਦੇਹਾਂ ਵਿਚ ਜੀਵਾਂ ਦਾ ਅਕਾਰ ਦਿਸ ਰਿਹਾ ਹੈ, ਉਨ੍ਹਾਂ ਨੂੰ ਸੰਬੰਧੀ ਮੰਨੀ ਬੈਠਾ ਹੈ, ਦੇਹ ਨਾਲ ਪਿਆਰ ਕਰਨ ਵਾਲਿਆਂ ਨੂੰ ਪਿਆਰੇ ਤੇ ਵੈਰ ਕਰਨ ਵਾਲਿਆਂ ਨੂੰ ਵੈਰੀ ਸਮਝਦਾ ਹੈ। ਇਹ ਜੀਵ ਅਗਿਆਨ ਕਰਕੇ ਹੀ ਹੈ।

### ਸੁੰਞੀ ਦੇਹ ਡਰਾਵਣੀ; ਜਾ ਜੀਉ ਵਿਚਹੁ ਜਾਇ ॥

ਉਦੋਂ ਇਹ ਦੇਹ = ਕਾਇਆ ਸੱਤ ਪ੍ਰਕਾਰ ਦੇ ਡਰਾਵਣੀ = ਭੈ ਤੋਂ ਸੁੰਞੀ = ਖ਼ਾਲੀ ਭਾਵ ਰਹਿਤ ਹੋ ਜਾਂਦੀ ਹੈ, ਜਾ = ਜਦੋਂ ਜੀਉ = ਜੀਵ ਦੇ ਹਿਰਦੇ ਵਿਚਹੁ = ਅੰਦਰੋਂ ਜੀਵ ਭਾਵ ਚਲਿਆ ਜਾਇ = ਜਾਂਦਾ ਹੈ ਤੇ ਫੇਰ ਅਨੰਦ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ।

**ਭਾਹਿ ਬਲੰਦੀ, ਵਿਝਵੀ; ਧੂਉ ਨ ਨਿਕਸਿਓ ਕਾਇ ॥**

ਜਿਹੜੀ ਤ੍ਰਿਸ਼ਨਾ ਲੋਕ ਪ੍ਰਲੋਕ ਦੇ ਪਦਾਰਥਾਂ ਨੂੰ ਪਾ ਕੇ ਵੀ ਤ੍ਰਿਪਤ ਨਹੀਂ ਹੁੰਦੀ ਸੀ ਭਾਵ ਜੋ ਭਾਹਿ = ਅੱਗ ਦੀ ਨਿਆਈਂ ਬਲੰਦੀ = ਬਲ ਰਹੀ ਸੀ, ਉਹ ਹੁਣ ਵਿਝਵੀ = ਬੁਝ ਗਈ ਹੈ, ਭਾਵ ਸੰਤੋਖ ਦੀ ਪ੍ਰਾਪਤੀ ਹੋ ਗਈ ਹੈ, ਜਿਸ ਕਰਕੇ ਕਾਇ = ਕਿਸੇ ਪ੍ਰਕਾਰ ਦਾ ਸੰਕਲਪ ਵਿਕਲਪ ਰੂਪੀ ਧੂਉ = ਧੂੰਆਂ ਨ = ਨਹੀਂ ਨਿਕਸਿਓ = ਨਿਕਲਦਾ।

**ਪੰਚੇ ਰੁੰਨੇ ਦੁਖਿ ਭਰੇ; ਬਿਨਸੇ ਦੂਜੈ ਭਾਇ ॥੧॥**

ਪੰਚੇ = ਪੰਜੇ ਕਰਮ ਇੰਦਰੇ ਜਾਂ ਪੰਜੇ ਗਿਆਨ ਇੰਦਰੇ **ਵਾ:** ਇਨ੍ਹਾਂ ਦੇ ਭੋਗਾਂ ਵਿਚ ਲਾਉਣ ਵਾਲੇ ਪੰਜੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਵਿਕਾਰ ਆਦਿ ਦੁਖ ਵਿਚ ਭਰੇ = ਭਰ ਕੇ ਰੁੰਨੇ = ਰੋਣ ਲੱਗ ਪੈਂਦੇ ਹਨ ਕਿ ਹੁਣ ਅਸੀਂ ਕਿਸ ਅਗਿਆਨੀ ਜੀਵ ਨੂੰ ਚਿੰਬੜੀਏ ਕਿਉਂਕਿ ਇਹ ਤਾਂ ਸਾਨੂੰ ਛੱਡ ਗਿਆ ਹੈ, ਫੇਰ ਉਨ੍ਹਾਂ ਦਾ ਦੂਜੈ = ਦਵੈਤ ਭਾਇ = ਭਾਵ ਵੀ ਬਿਨਸੇ = ਨਾਸ਼ ਹੋ ਜਾਂਦਾ ਹੈ ॥੧॥

**ਮੂੜੇ; ਰਾਮੁ ਜਪਹੁ ਗੁਣ ਸਾਰਿ ॥**

ਹੇ ਭਾਈ ! ਆਪਣੇ ਸਰੂਪ ਵਿਚ ਮੂੜੇ = ਮੂੜ੍ਹੇ ਵਾਂਗ ਇਸਥਿਤ ਹੋ ਕੇ ਰਾਮੁ = ਪਰਮੇਸ਼ਰ ਦੇ ਨਾਮ ਨੂੰ ਜਪਹੁ = ਜਪਣਾ ਕਰੋ, ਕਿਉਂਕਿ ਇਹ ਸਾਰੇ ਗੁਣਾਂ 'ਚੋਂ ਸਾਰਿ = ਸ੍ਰੇਸ਼ਟ ਗੁਣ ਹੈ **ਵਾ:** ਸਾਰਿ = ਸ੍ਰੇਸ਼ਟਤਾਈ ਦੇਣ ਵਾਲੇ ਪਰਮੇਸ਼ਰ ਦੇ ਗੁਣਾਂ ਨੂੰ ਕੀਰਤਨ ਰੂਪ ਵਿਚ ਜਪਣਾ ਕਰੋਗੇ ਤਾਂ ਆਪਣੇ ਸਰੂਪ ਵਿਚ ਮੂੜੇ ਵਾਂਗ ਇਸਥਿਤ ਹੋ ਜਾਵੋਗੇ।

**ਹਉਮੈ ਮਮਤਾ ਮੋਹਣੀ; ਸਭ ਮੁਠੀ ਅਹੰਕਾਰਿ ॥੧॥ਰਹਾਉ॥**

ਜੋ ਦੇਹ ਦੀ ਹਉਮੈ = ਹੰਗਤਾ, ਪਦਾਰਥਾਂ ਦੀ ਮਮਤਾ = ਮੇਰ ਅਤੇ ਮੋਹਣੀ = ਮੋਹ ਲੈਣ ਵਾਲੀ ਮਾਇਆ ਅਤੇ ਧਨ, ਗੁਣਾਂ ਆਦਿ ਦੇ ਅਹੰਕਾਰਿ = ਹੰਗਤਾ ਵਾਲੀ ਬਿਰਤੀ ਸੀ, ਉਹ ਸਭ = ਸਾਰੀ ਗੁਰਮੁਖ ਜਨਾਂ ਨੇ ਮੁਠੀ = ਠੱਗ ਲਈ ਹੈ, ਭਾਵ ਨਵਿਰਤ ਕਰ ਦਿੱਤੀ ਹੈ ॥੧॥ਰਹਾਉ॥

**ਜਿਨੀ ਨਾਮੁ ਵਿਸਾਰਿਆ; ਦੂਜੀ ਕਾਰੈ ਲਗਿ ॥**

ਜਿਨੀ = ਜਿਨ੍ਹਾਂ ਗੁਰਮੁਖ ਜਨਾਂ ਨੇ ਪਰਮੇਸ਼ਰ ਦੇ ਨਾਮ ਵਿਚ ਲੱਗ ਕਰਕੇ ਦੂਜੀ ਕਾਰੈ = ਦਵੈਤ ਭਾਵ ਦੀਆਂ ਕਾਰਾਂ ਨੂੰ ਵਿਸਾਰਿਆ = ਭੁਲਾ ਦਿੱਤਾ ਹੈ।

**ਦੁਬਿਧਾ ਲਾਗੇ ਪਚਿ ਮੁਏ; ਅੰਤਰਿ ਤ੍ਰਿਸਨਾ ਅਗਿ ॥**

ਉਨ੍ਹਾਂ ਦਾ ਮਨ ਜੋ ਪਹਿਲਾਂ ਦੁਬਿਧਾ = ਦਵੈਤ ਵਿਚ ਲਾਗੇ = ਲੱਗਾ ਸੀ, ਹੁਣ ਦੁਬਿਧਾ ਆਦਿ ਵਿਕਾਰਾਂ ਵੱਲੋਂ ਪਚਿ = ਖਚਤ ਹੋ ਕੇ ਮੁਏ = ਮਰ ਗਿਆ ਹੈ ਅਤੇ ਹਿਰਦੇ ਅੰਤਰ = ਵਿਚ ਜੋ ਤ੍ਰਿਸ਼ਨਾ ਦੀ ਅਗਿ = ਅਗਨੀ ਸੀ ਉਹ ਵੀ ਨਵਿਰਤ ਹੋ ਗਈ।

**ਗੁਰਿ ਰਾਖੇ ਸੇ ਉਬਰੇ; ਹੋਰਿ ਮੁਠੀ ਧੰਧੈ ਠਗਿ ॥੨॥**

ਜਿਨ੍ਹਾਂ ਦੇ ਸਤਿਗੁਰੂ ਜੀ ਰਾਖੇ = ਰੱਖਿਅਕ ਹੋਏ ਹਨ, ਸੇ = ਉਹ ਤਿੰਨਾਂ ਲੋਕਾਂ ਵਿਚ ਉਬਰੇ = ਉੱਭਰੇ ਭਾਵ ਪ੍ਰਗਟ ਹੋ ਗਏ ਹਨ ਅਤੇ ਹੋਰ ਜਿਤਨੀ ਵੀ ਸ੍ਰਿਸ਼ਟੀ ਹੈ ਉਹ ਸੰਸਾਰਕ ਧੰਧੈ = ਧੰਦਿਆਂ ਰੂਪੀ ਠੱਗਾਂ ਦੁਆਰਾ ਮੁਠੀ = ਲੁੱਟੀ ਗਈ ਹੈ **ਵਾ:** ਉਨ੍ਹਾਂ ਨੇ ਧੰਦਿਆਂ ਸਮੇਤ ਹੋਰ ਸੁਭਾਅ ਦੇਣ ਵਾਲੀ ਅਵਿੱਦਿਆ ਨੂੰ ਬ੍ਰਹਮ ਵਿੱਦਿਆ ਦਾ ਅਭਿਆਸ ਕਰ ਕੇ ਲੁੱਟ ਲਿਆ ਹੈ ॥੨॥

**ਮੁਈ ਪਰੀਤਿ ਪਿਆਰੁ ਗਇਆ; ਮੁਆ ਵੈਰੁ ਵਿਰੋਧੁ ॥**

ਉਨ੍ਹਾਂ ਦੇ ਮਨਾਂ ਵਿੱਚੋਂ ਆਪਣੇ ਸਰੀਰ ਦੀ ਪਰੀਤਿ = ਪ੍ਰੀਤੀ ਵੀ ਮੁਈ = ਮਰ ਗਈ ਹੈ ਤੇ ਸੰਬੰਧੀਆਂ

ਆਦਿ ਦਾ ਪਿਆਰੁ = ਸਨੇਹ ਵੀ ਚਲਾ ਗਿਆ ਹੈ ਅਤੇ ਮਨਾਂ ਵਿੱਚੋਂ ਵੀ ਵੈਰ ਤੇ ਵਿਰੋਧੁ = ਝਗੜਾ ਵੀ ਮੁਆ = ਮਰ ਭਾਵ ਖ਼ਤਮ ਹੋ ਗਿਆ ਹੈ; ਜੈਸਾ ਕਿ :

**ਗੁਰਮੁਖਿ ਵੈਰ ਵਿਰੋਧ ਗਵਾਵੈ ॥** *(ਅੰਗ ੯੪੨)*

**ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ ॥** *(ਅੰਗ ੫੨੮)*

**ਧੰਧਾ ਥਕਾ ਹਉ ਮੁਈ; ਮਮਤਾ ਮਾਇਆ ਕ੍ਰੋਧੁ ॥**

ਜੋ ਜੰਮਣ ਮਰਨ ਦਾ ਕਾਰਨ ਮਾਇਆ ਦਾ ਧੰਧਾ ਸੀ, ਉਹ ਵੀ ਥਕਾ = ਥੱਕ ਗਿਆ ਭਾਵ ਨਵਿਰਤ ਹੋ ਗਿਆ ਹੈ ਅਤੇ ਜੋ ਸੂਖਮ, ਕਾਰਨ, ਸਥੂਲ ਦੇਹ ਦੀ ਹਉ = ਹੰਗਤਾ ਸੀ ਉਹ ਵੀ ਮੁਈ = ਮਰ ਗਈ ਭਾਵ ਨਵਿਰਤ ਹੋ ਗਈ ਅਤੇ ਜੋ ਪਦਾਰਥਾਂ ਦੀ ਮਮਤਾ = ਮੇਰ, ਮਾਇਆ ਦਾ ਮੋਹ ਤੇ ਕ੍ਰੋਧ ਆਦਿ ਵੀ ਨਵਿਰਤ ਹੋ ਗਏ ਹਨ।

**ਕਰਮਿ ਮਿਲੈ ਸਚੁ ਪਾਈਐ; ਗੁਰਮੁਖਿ ਸਦਾ ਨਿਰੋਧੁ ॥੩॥**

ਜੇਕਰ ਪ੍ਰਭੂ ਦੀ ਕਰਮਿ = ਕ੍ਰਿਪਾ ਹੋ ਜਾਵੇ ਤਾਂ ਸਤਿਗੁਰੂ ਜੀ ਮਿਲਦੇ ਹਨ ਤੇ ਪੂਰੇ ਸਤਿਗੁਰਾਂ ਪਾਸੋਂ ਸਚੁ = ਸਤ ਸਰੂਪ ਦਾ ਬੋਧ ਪਾਈਐ = ਪਾਈਦਾ ਹੈ, ਇਸ ਪ੍ਰਕਾਰ ਗੁਰਮੁਖ ਜਨ ਸਦਾ ਵਾਸਤੇ ਆਪਣੇ ਮਨ ਨੂੰ ਵਿਸ਼ੇ ਵਾਸ਼ਨਾ ਵੱਲੋਂ ਨਿਰੋਧੁ = ਰੋਕ ਲੈਂਦੇ ਹਨ, ਭਾਵ ਸਾਰੇ ਔਗੁਣਾਂ ਉੱਤੇ ਫ਼ਤਹਿ ਪਾ ਲੈਂਦੇ ਹਨ ॥੩॥

**ਸਚੀ ਕਾਰੈ ਸਚੁ ਮਿਲੈ; ਗੁਰਮਤਿ ਪਲੈ ਪਾਇ ॥**

ਜਿਹੜੀ ਗੁਰਮੁਖ ਦੀ ਕਾਰੈ = ਕਾਰ ਭਾਵ ਪਰਮੇਸ਼ਰ ਦੀ ਸੱਚੀ ਭਗਤੀ ਕਰਨੀ ਹੈ, ਇਸ ਕਾਰ ਕਰਕੇ ਉਹ ਸਚ = ਸੱਤਯ ਸਰੂਪ ਵਿਚ ਮਿਲੈ = ਮਿਲ ਜਾਂਦੇ ਹਨ ਅਤੇ ਗੁਰਮਤਿ ਨੂੰ ਹਿਰਦੇ ਰੂਪੀ ਪਲੈ = ਪੱਲੇ ਵਿਚ ਪਾਇ = ਪਾ ਲੈਂਦੇ ਹਨ।

**ਸੋ ਨਰੁ ਜੰਮੈ ਨਾ ਮਰੈ; ਨਾ ਆਵੈ ਨਾ ਜਾਇ ॥**

ਫੇਰ ਗੁਰਮਤਿ ਧਾਰਨ ਦਾ ਇਹ ਫਲ ਪ੍ਰਾਪਤ ਹੁੰਦਾ ਹੈ ਕਿ ਸੋ = ਉਹ ਗੁਰਮੁਖ ਨਰੁ = ਪੁਰਸ਼ ਮੌਤ ਦੇ ਮਾਰੇ ਹੋਏ ਨਾ ਮਰੈ = ਮਰਦੇ ਹਨ ਤੇ ਨਾ ਹੀ ਵਾਸ਼ਨਾ ਕਰਕੇ ਜੰਮੈ = ਜੰਮਦੇ ਹਨ। ਨਾ ਹੀ ਜੂਨਾਂ ਵਿਚ ਆਵੈ = ਆਉਂਦੇ ਹਨ ਤੇ ਨਾ ਹੀ ਪ੍ਰਲੋਕ ਵਿਚ ਹਿਸਾਬ ਕਿਤਾਬ ਦੇਣ ਲਈ ਜਾਇ = ਜਾਂਦੇ ਹਨ।

**ਨਾਨਕ ਦਰਿ ਪਰਧਾਨੁ ਸੋ; ਦਰਗਹਿ ਪੈਧਾ ਜਾਇ ॥੪॥੧੪॥**

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਸੋ = ਉਹ ਗਿਆਨ ਸਰੂਪ ਦੇ ਦਰਿ = ਦੁਆਰ ਵਿਚ ਇਸਥਿਤ ਹੋ ਕੇ ਪਰਧਾਨੁ = ਮੁਖੀ ਹੋ ਜਾਂਦੇ ਹਨ, ਕਿਉਂਕਿ ਉਨ੍ਹਾਂ ਨੇ ਸਾਰੇ ਵਿਕਾਰ ਜਿੱਤ ਲਏ ਹੁੰਦੇ ਹਨ, ਫੇਰ (ਦਰ + ਗਹ) ਦਰ = ਅੰਦਰ ਅੰਤਸ਼ਕਰਣ ਰੂਪੀ ਗਹ = ਜਗ੍ਹਾ ਵਿਚ ਉਨ੍ਹਾਂ ਨੂੰ ਸਰੂਪਾਨੰਦ ਰੂਪੀ ਸਿਰਪਾਓ ਦਾ ਪੁਸ਼ਾਕਾ ਪੈਧਾ = ਪਹਿਨਾਇਆ ਜਾਂਦਾ ਹੈ **ਵਾ:** ਦਰਗਾਹ ਸਚਖੰਡ ਵਿਚ ਜੱਸ ਰੂਪੀ ਪੁਸ਼ਾਕਾ ਪਹਿਨਾਇਆ ਜਾਂਦਾ ਹੈ ਭਾਵ ਐਸੇ ਗੁਰਮੁਖ ਜਨਾਂ ਦਾ ਦਰਗਾਹ ਵਿਚ ਗਇਆਂ ਦਾ ਵੀ ਸਤਿਕਾਰ ਹੁੰਦਾ ਹੈ ॥੪॥੧੪॥

# ਸਿਰੀਰਾਗੁ ਮਹਲ[੧] ੧ ॥

ਇਹ ਸ਼ਬਦ ਵੀ ਪੂਰਬ ਮ੍ਰਿਤਕ ਸਰੀਰ ਪ੍ਰਥਾਇ ਹੀ ਉਚਾਰਣ ਕੀਤਾ ਹੈ :

---

੧. ਇਥੇ ਵੀ ਸਤਿਗੁਰਾਂ ਨੇ ਸਿਰੀਰਾਗੁ ਵਿਚ ਤੀਜੇ ਸ਼ਬਦ 'ਚ 'ਮਹਲ ੧' ਸ਼ਬਦ ਵਰਤਿਆ ਹੈ। ਅੰਗ ੧੬, ੧੮, ੧੯ ਉਪਰ ੬ਵਾਂ, ੧੨ਵਾਂ, ੧੫ਵਾਂ ਸ਼ਬਦ 'ਮਹੱਲ' ਸ਼ੁੱਧ ਹੈ। (ਦੇਖੋ, ਪਾਠ ਦਰਪਣ ਪੋਥੀ, ਪੰਨਾ ੨੨੪)

## ਤਨੁ ਜਲਿ ਬਲਿ ਮਾਟੀ ਭਇਆ; ਮਨੁ ਮਾਇਆ ਮੋਹਿ ਮਨੂਰੁ ॥

ਮੌਤ ਉਪਰੰਤ ਜਦੋਂ ਸਰੀਰ ਨੂੰ ਚਿਖਾ ਵਿਚ ਰੱਖਿਆ ਜਾਂਦਾ ਹੈ ਤਾਂ ਸਰੀਰ ਅਗਨੀ ਨਾਲ ਜਲ ਬਲ ਕੇ ਮਾਟੀ = ਸੁਆਹ ਹੋ ਜਾਂਦਾ ਹੈ ਤੇ ਮਾਇਆ ਦਾ ਮੋਹਿਆ ਹੋਇਆ ਜੋ ਮਨ ਹੈ, ਉਹ ਮਨੂਰ = ਲੋਹੇ ਦੀ ਮੈਲ ਦੀ ਨਿਆਈਂ ਪਾਪਾਂ ਦੀ ਮੈਲ ਕਰਕੇ ਭਾਰੀ ਹੋ ਜਾਂਦਾ ਹੈ ਅਰਥਾਤ ਮਨ ਮੌਤ ਸਮੇਂ ਜੜ੍ਹ ਜਾਂ ਮੂਰਛਿਤ ਹੋ ਜਾਂਦਾ ਹੈ। ਜਿਵੇਂ ਵਿਸ਼ਿਸ਼ਟ ਪੁਰਾਣ 'ਚ ਲਿਖਿਆ ਹੈ ਕਿ ਮੂਰਛਿਤ ਮਨ ਪੱਥਰਾਂ ਦੀ ਜੂਨੀਆਂ 'ਚ ਜੁਗਾਂ ਤੱਕ ਜੜ੍ਹ ਪਏ ਰਹਿੰਦੇ ਹਨ। ਜਦੋਂ ਮੂਰਛਾ ਖੁੱਲ੍ਹਦੀ ਹੈ ਤਾਂ ਕੀਤੀਆਂ ਕਰਤੂਤਾਂ ਵੀ ਪ੍ਰਗਟ ਹੋ ਜਾਂਦੀਆਂ ਹਨ। ਜੇ ਚੰਗੇ ਕਰਮ ਹੋਣ ਤਾਂ ਰਾਮਗਣ ਆ ਕੇ ਲੈ ਜਾਂਦੇ ਹਨ, ਜੇ ਮਾੜੇ ਕਰਮ ਹੋਣ ਤਾਂ ਜਮ ਲੈ ਜਾਂਦੇ ਹਨ ਅਤੇ ਦੰਡ ਦਿੰਦੇ ਹਨ। ਜੈਸਾ ਕਿ :

**ਖੰਡੇ ਧਾਰ ਗਲੀ ਅਤਿ ਭੀੜੀ ॥ ਲੇਖਾ ਲੀਜੈ ਤਿਲ ਜਿਉ ਪੀੜੀ ॥** *(ਅੰਗ ੧੦੨੮)*

ਵਿਸ਼ਿਸ਼ਟ ਪੁਰਾਣ 'ਚ ਲਿਖਿਆ ਹੈ ਕਿ ਜਿਹੜੇ ਨਿਰੇ ਪੁੰਨੀ ਆਦਮੀ ਹੁੰਦੇ ਹਨ, ਜਦੋਂ ਉਨ੍ਹਾਂ ਦਾ ਵੀ ਸਰੀਰ ਛੁੱਟਦਾ ਹੈ ਤਾਂ ਉਨ੍ਹਾਂ ਨੂੰ ਵੀ ਚਾਰ ਘੜੀਆਂ ਲਈ ਮੂਰਛਾ ਆ ਜਾਂਦੀ ਹੈ ਅਤੇ ਉਸ ਸਮੇਂ ਜਿਸ ਪਾਸੇ ਜਾਣਾ ਹੁੰਦਾ ਹੈ, ਫਿਰ ਉਹ ਸਾਰੇ ਰਾਹ ਦਿਖਾਉਂਦੇ ਹਨ ਜਮ ਆਦਿਕ ਜਾਂ ਰਾਮ ਗਣ ਆਦਿਕ।

## ਅਉਗਣ ਫਿਰਿ ਲਾਗੂ ਭਏ; ਕੂਰਿ ਵਜਾਵੈ ਤੂਰੁ ॥

ਅਉਗਣ = ਜੋ ਪਾਪ ਕੀਤੇ ਹੋਏ ਸਨ, ਉਹ ਫਿਰ ਉਲਟ ਕੇ ਲਾਗੂ = ਵੈਰੀ ਹੋ ਜਾਂਦੇ ਹਨ ਭਾਵ ਸ਼ਤਰੂ ਬਣ ਜਾਂਦੇ ਹਨ। ਜਿਹੜੇ ਕੂਰਿ = ਝੂਠ ਦੇ ਤੂਰੁ = ਵਾਜੇ ਵਜਾਵੈ = ਵਜਾਉਂਦਾ ਸੀ, ਉਹ ਝੂਠ ਹੁਣ ਇਸ ਦੇ ਸਿਰ ਚੜ੍ਹ ਕੇ ਵਾਜੇ ਵਜਾਉਂਦਾ ਹੈ ਕਿ ਫ਼ਲਾਣੇ ਸਮੇਂ ਦਾ ਬੋਲਿਆ ਇਹ ਝੂਠ ਹੈ ਤੇ ਇਸ ਨੂੰ ਇਹ ਸਜ਼ਾ ਦਿੱਤੀ ਜਾਵੇ।

## ਬਿਨੁ ਸਬਦੈ ਭਰਮਾਈਐ; ਦੁਬਿਧਾ ਡੋਬੇ ਪੂਰੁ ॥੧॥

ਬਿਨਾਂ ਸ਼ਬਦ ਦੀ ਕਮਾਈ ਤੋਂ ਜੀਵ ਨੂੰ ਜੂਨਾਂ 'ਚ ਭਰਮਾਇਆ ਜਾਂਦਾ ਹੈ। ਇਸ ਦੁਬਿਧਾ = ਦੁਚਿੱਤੀ ਜਾਂ ਦਵੈਤ ਨੇ ਪੂਰਾਂ ਦੇ ਪੂਰ[1] ਡੋਬ ਦਿੱਤੇ ਹਨ **ਵਾ:** ਇਸ ਦੁਬਿਧਾ ਨੇ ਸੰਸਾਰ ਸਾਗਰ ਰੂਪੀ ਵੈਤਰਨੀ ਨਦੀ ਵਿਚ ਉਨ੍ਹਾਂ ਲੋਕਾਂ ਦੇ ਪੂਰਾਂ ਦੇ ਪੂਰ ਡੋਬ ਦਿੱਤੇ ਜੋ ਕਿਰੇਮਾਨ ਰੂਪੀ ਤੁਲੇ ਬਣਾਈ ਬੈਠੇ ਤੇ ਆਸਾ ਰੂਪੀ ਬੇੜੀਆਂ 'ਤੇ ਚੜ੍ਹੇ ਫਿਰਦੇ ਸਨ ॥੧॥

## ਮਨ ਰੇ; ਸਬਦਿ ਤਰਹੁ ਚਿਤੁ ਲਾਇ ॥

ਰੇ = ਹੇ ਮਨ ! ਜੇ ਤੂੰ ਸੰਸਾਰ ਸਾਗਰ ਤੋਂ ਤਰਨਾ ਚਾਹੁੰਦਾ ਹੈਂ ਤਾਂ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਚਿਤੁ = ਹਿਰਦਾ ਲਾਇ = ਲਾਉਣਾ ਕਰ।

## ਜਿਨਿ ਗੁਰਮੁਖਿ ਨਾਮੁ ਨ ਬੂਝਿਆ; ਮਰਿ ਜਨਮੈ ਆਵੈ ਜਾਇ ॥੧॥ਰਹਾਉ॥

ਜਿਨ੍ਹਾਂ ਨੇ ਗੁਰਮੁਖਿ = ਮੁਖੀ ਸਤਿਗੁਰੂ ਦੇ ਮੁਖਾਰਬਿੰਦ ਤੋਂ ਨਿਕਲਿਆ ਨਾਮ ਗੁਰਸਿੱਖਾਂ ਦੀ ਸੰਗਤ ਵਿੱਚੋਂ ਨਹੀਂ ਬੂਝਿਆ = ਪੁੱਛਿਆ **ਵਾ:** ਸਮਝਿਆ, ਉਹ ਵਾਸ਼ਨਾ ਦੇ ਬੱਧੇ ਸੰਸਾਰ ਵਿਚ ਜੰਮਦੇ-ਮਰਦੇ ਤੇ ਆਉਂਦੇ-ਜਾਂਦੇ ਰਹਿੰਦੇ ਹਨ, ਭਾਵ ਪੂਰਨ ਸਤਿਗੁਰੂ ਨਾਨਕ ਦੇਵ ਜੀ ਦੇ ਮੁਖਾਰਬਿੰਦ ਤੋਂ ਨਿਕਲਿਆ

---

੧. ਪੂਰੁ = ਜਿੰਨੇ ਲੋਕ ਬੇੜੀ ਵਿਚ ਇਕ ਵਾਰ ਬੈਠੇ ਹੁੰਦੇ ਹਨ, ਉਸ ਨੂੰ ਬੇੜੀ ਦਾ ਪੂਰ ਕਿਹਾ ਜਾਂਦਾ ਹੈ।

ਵਾਹਿਗੁਰੂ ਮੰਤ੍ਰ ਰੂਪੀ ਨਾਮ **ਵਾ:** ਗੁਰਬਾਣੀ ਰੂਪੀ ਨਾਮ ਨੂੰ ਸਮਝਿਆਂ ਤੇ ਜਪਿਆਂ ਹੀ ਸਿੱਖਾਂ ਦੀ ਕਲਿਆਨ ਹੈ ॥੧॥ਰਹਾਉ॥

## ਤਨੁ ਸੂਚਾ ਸੋ ਆਖੀਐ; ਜਿਸੁ ਮਹਿ ਸਾਚਾ ਨਾਉ ॥

ਹੇ ਭਾਈ ! ਸੋ = ਉਹ ਤਨੁ = ਸਰੀਰ ਸੂਚਾ = ਪਵਿੱਤ੍ਰ ਆਖੀਐ = ਕਹੀਦਾ ਹੈ, ਜਿਸ ਵਿਚ ਸੱਚੇ ਅਕਾਲ ਪੁਰਖ ਦਾ ਨਾਉ = ਨਾਮ ਵਸਿਆ ਹੋਵੇ ਅਰਥਾਤ ਲੋਕ ਤਨ ਨੂੰ ਪਵਿੱਤ੍ਰ ਕਰਨ ਲਈ ਤੀਰਥਾਂ ਉੱਤੇ ਜਾਂਦੇ ਹਨ ਤੇ ਨਹਾ ਨਹਾ ਕੇ ਆਪਣੇ ਆਪ ਨੂੰ ਪਵਿੱਤ੍ਰ ਹੋਇਆ ਸਮਝਦੇ ਹਨ। ਪਰ ਸਰੀਰ ਦੀ ਪਵਿੱਤ੍ਰਤਾ ਭੀ ਸਰੀਰ ਦੁਆਰਾ ਨਾਮ ਜਪਿਆਂ ਹੀ ਹੈ ਅਤੇ ਪਾਪਾਂ ਤੋਂ ਬਚ ਕੇ ਹੀ ਸਰੀਰ ਨੂੰ ਪਵਿੱਤ੍ਰ ਰੱਖਿਆ ਜਾ ਸਕਦਾ ਹੈ। ਜੈਸਾ ਕਿ :

**ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥** *(ਅੰਗ ੧੯੮)*

## ਭੈ ਸਚਿ ਰਾਤੀ ਦੇਹੁਰੀ; ਜਿਹਵਾ ਸਚੁ ਸੁਆਉ ॥

ਜਿਨ੍ਹਾਂ ਦੀ ਦੇਹੁਰੀ = ਦੇਹ ਭਾਵ ਬੁੱਧੀ ਵਾਹਿਗੁਰੂ ਦੇ ਭੈ ਵਿਚ ਰਾਤੀ = ਰੰਗੀ ਹੋਈ ਹੈ ਉਨ੍ਹਾਂ ਨੇ ਜਿਹਵਾ ਕਰਕੇ ਸਚੁ = ਸੱਚੇ ਨਾਮ ਦਾ ਸੁਆਉ = ਸਵਾਦ ਲਿਆ ਹੈ **ਵਾ:** ਸੱਚੇ ਨਾਮ ਦਾ ਸੁਆਉ = ਲਾਭ ਪ੍ਰਾਪਤ ਕੀਤਾ ਹੈ।

## ਸਚੀ ਨਦਰਿ ਨਿਹਾਲੀਐ; ਬਹੁੜਿ ਨ ਪਾਵੈ ਤਾਉ ॥੨॥

ਜਦੋਂ ਸੱਚੇ ਪਰਮੇਸ਼ਰ ਦੀ ਉਨ੍ਹਾਂ ਉੱਤੇ ਨਦਰਿ = ਕ੍ਰਿਪਾ ਦ੍ਰਿਸ਼ਟੀ ਹੋਈ ਤਾਂ ਉਹ ਨਿਹਾਲੀਐ = ਨਿਹਾਲ ਹੋ ਜਾਂਦੇ ਹਨ **ਵਾ:** ਨਿਹਾਲੀਐ = ਵਾਹਿਗੁਰੂ ਦੇ ਸਰੂਪ ਨੂੰ ਨਿਹਾਰ (ਦੇਖ) ਲੈਂਦੇ ਹਨ। ਫਿਰ ਬਹੁੜਿ = ਮੁੜ ਕੇ ਉਹ ਮਾਤਾ ਦੇ ਗਰਭ ਦੇ ਤਾਉ ਵਿਚ ਨਹੀਂ ਪਾਏ ਜਾਂਦੇ **ਵਾ:** ਨਰਕਾਂ ਦੀ ਅੱਗ ਦੇ ਤਾਉ = ਤਪਸ਼ ਵਿਚ ਨਹੀਂ ਪਾਏ ਜਾਂਦੇ **ਵਾ:** ਕ੍ਰੋਧ ਤੇ ਈਰਖਾ ਦੀ ਅੱਗ ਦੇ ਤਾਉ ਵਿਚ ਨਹੀਂ ਤਪਦੇ, ਭਾਵ ਗੁਰਮੁਖਾਂ ਦੇ ਮਨ ਸਦਾ ਸੁਖੀ ਤੇ ਠੰਢੇ ਰਹਿੰਦੇ ਹਨ ॥੨॥

***ਪ੍ਰਸ਼ਨ :*** *ਇਹ ਸਾਰਾ ਜਗਤ ਕਿਵੇਂ ਪੈਦਾ ਹੋਇਆ ਹੈ ?*
***ਉੱਤਰ :***

## ਸਾਚੇ ਤੇ ਪਵਨਾ ਭਇਆ; ਪਵਨੈ ਤੇ ਜਲੁ ਹੋਇ ॥

ਹੇ ਭਾਈ ! ਸਾਚੇ = ਸੱਚੇ ਪਰਮੇਸ਼ਰ ਤੇ = ਤੋਂ ਆਕਾਸ਼ ਪਵਨਾ = ਹਵਾ ਤੱਤ ਪੈਦਾ ਭਇਆ = ਹੋਇਆ ਫੇਰ ਪਵਨੈ = ਪੌਣ ਤੇ = ਤੋਂ ਜਲੁ = ਪਾਣੀ, ਅਗਨੀ ਪ੍ਰਿਥਵੀ ਆਦਿਕ ਤੱਤ ਪੈਦਾ ਹੋਇ = ਹੋਏ[੧] **ਵਾ:** ਸੱਚੇ ਪਰਮੇਸ਼ਰ ਤੇ = ਤੋਂ ਪਵਨਾ = ਸ਼ਬਦ ਪੈਦਾ ਹੋਇਆ ਤੇ ਫੇਰ ਪਵਨੈ = ਸ਼ਬਦ ਤੋਂ ਜਲੁ = ਪਾਣੀ, ਅਗਨੀ ਆਦਿਕ ਤੱਤ ਪੈਦਾ ਹੋਏ। ਅਰਥਾਤ ਇਕ ਅਦਵੈਤ ਪ੍ਰਭੂ ਨੂੰ ਇੱਛਾ ਹੋਈ ਕਿ ਮੈਂ ਏਕ ਤੋਂ ਅਨੇਕ ਹੋ ਜਾਵਾਂ। ਜੈਸਾ ਕਿ :

**ਏਕੈ ਰੂਪ ਅਨੂਪ ਸਰੂਪਾ ॥ ਰੰਕ ਭਯੋ ਰਾਵ ਕਹੀ ਭੂਪਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

ਤਦ ਉਸ ਨੇ ਮਾਇਆ ਦੀ ਰਚਨਾ ਕੀਤੀ। ਜੈਸਾ ਕਿ :

**ਏਕ ਬ੍ਰਹਮ ਚੈਤੰਨ ਅਖੰਡ ਤਾਂ ਤੇ ਉਪਜੀ ਇੱਛਾ।**
**ਤਾਂਹੀ ਕੋ ਮਾਇਆ ਕਹੀਅਤ ਹੈ ਨੀਕੇ ਸੁਨੀਐ ਸਿੱਛਾ ॥੨੩॥** *(ਅਧਿਆਤਮ ਪ੍ਰਕਾਸ਼)*

---

੧. ਵੇਦਾਂਤ ਦਰਸ਼ਨ ਵਿਚ ਦੱਸਿਆ ਹੈ ਕਿ ਜਿਥੇ ਵੇਦ ਵਿਚ ਤਿੰਨ ਤੱਤ ਕਹੇ ਹੋਣ, ਉਥੇ ਦੋ ਦਾ ਅਧਯਾਹਾਰ ਕਰ ਕੇ ਪੰਜ ਤੱਤ ਸਮਝੋ।

ਮਾਇਆ ਵਿਚ ਉਸ ਚੇਤਨ ਬ੍ਰਹਮ ਦਾ ਅਭਾਸ ਹੋਇਆ। ਜਿਹੜੀ ਸਤੋ ਅੰਸ਼ ਹੋਈ ਉਸ ਨੂੰ ਈਸ਼ਵਰ ਕਿਹਾ ਗਿਆ ਤੇ ਇਵੇਂ ਤ੍ਰਿਗੁਣੀ ਮਾਇਆ ਹੋ ਗਈ। ਜਿਹੜੀ ਸਤੋ ਅੰਸ਼ ਵਿਚ ਚੇਤਨ ਦਾ ਅਭਾਸ ਪਿਆ ਤਾਂ ਉਹ ਮਾਇਆ ਸਬਲ ਈਸ਼ਵਰ ਹੋ ਗਿਆ ਤੇ ਜਿਹੜੀ ਰਜੋ ਤੇ ਤਮੋ 'ਚ ਅਭਾਸ ਪਿਆ ਉਹ ਅਵਿੱਦਿਆ ਕਰਕੇ ਜੀਵ ਕਹਾਉਣ ਲੱਗ ਪਿਆ। ਇਸ ਤਰ੍ਹਾਂ ਜੀਵ ਤੇ ਈਸ ਦਾ ਭੇਦ ਹੋਇਆ, ਜੋ ਅੰਤਹਕਰਣ ਵਿਸ਼ਿਸ਼ਟ ਚੇਤਨ ਹੈ। ਇਹ ਜੀਵ ਕਹਾਉਂਦਾ ਹੈ ਤੇ ਮਾਇਆ ਉਪਾਧਿ ਚੇਤਨ ਜੋ ਹੈ ਉਹ ਈਸ਼ਵਰ ਕਹਾਉਂਦਾ ਹੈ। ਇਸ ਪ੍ਰਕਾਰ ਸਾਰੀ ਪ੍ਰਕਿਰਤੀ ਪੈਦਾ ਹੋਈ। ਪ੍ਰਕਿਰਤੀ ਵਿਚ ਜਿਹੜਾ ਭਾਗ ਤਮੋ ਸੀ ਉਸ ਤੋਂ ਆਕਾਸ਼ ਪੈਦਾ ਕੀਤਾ। ਆਕਾਸ਼ ਵਿਚ ਫਿਰ ਪਉਣ (ਹਵਾ) ਪੈਦਾ ਕੀਤੀ, ਫਿਰ ਪਵਨ ਵਿਚ ਅਗਨੀ ਪੈਦਾ ਕੀਤੀ। ਅਗਨੀ ਵਿਚ ਪਾਨੀ ਪੈਦਾ ਕੀਤਾ ਤੇ ਪਾਨੀ ਵਿਚ ਧਰਤੀ ਪੈਦਾ ਕੀਤੀ।

## ਜਲ ਤੇ ਤ੍ਰਿਭਵਣੁ ਸਾਜਿਆ; ਘਟਿ ਘਟਿ ਜੋਤਿ ਸਮੋਇ ॥

ਪਾਨੀ ਤੋਂ ਫਿਰ ਤ੍ਰਿਭਵਣੁ = ਤਿੰਨੇ ਭਵਣਾਂ ਨੂੰ ਸਾਜਿਆ = ਰਚਿਆ।

ਇਉਂ ਉਸ ਪਰਮੇਸ਼ਰ ਦੀ ਜੋਤਿ ਘਟਾਂ ਘਟਾਂ ਸਮੋਇ = ਸਮਾਈ ਹੋਈ ਹੈ, ਭਾਵ ਉਸ ਦੀ ਜੋਤ ਨਾਲ ਹੀ ਸਾਰੇ ਜੀਵ ਜਿਊਂਦੇ ਹਨ ਤੇ ਦਰੱਖ਼ਤ ਆਦਿ ਜੜ੍ਹ ਵਸਤੂਆਂ, ਜੋ ਫੁੱਲਾਂ, ਫਲਾਂ ਤੇ ਪੱਤਿਆਂ ਸਮੇਤ ਟਹਿਕਦੇ ਹਨ, ਉਨ੍ਹਾਂ 'ਚ ਵੀ ਉਸ ਪ੍ਰਭੂ ਦੀ ਜੋਤਿ ਹੈ, ਭਾਵ ਜੜ੍ਹ ਜਾਂ ਚੇਤਨ ਸਭ ਵਿਚ ਉਸ ਪ੍ਰਭੂ ਦੀ ਜੋਤਿ ਹੈ। ਜੈਸਾ ਕਿ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ ੧੩)*

### ਦੂਸਰਾ ਅਰਥ

**ਸਾਚੇ ਤੇ ਪਵਨਾ ਭਇਆ; ਪਵਨੈ ਤੇ ਜਲੁ ਹੋਇ ॥**

ਜਿਸ ਨੇ ਪ੍ਰਭੂ ਦਾ ਨਾਮ ਜਪਿਆ ਹੈ, ਉਨ੍ਹਾਂ ਦਾ ਮਨ ਸਾਚੇ = ਸੱਚੇ ਨਾਮ ਨੂੰ ਜਪਣ ਕਰਕੇ ਪਵਨਾ = ਪਵਿੱਤ੍ਰ ਭਇਆ = ਹੋ ਗਿਆ ਹੈ ਅਤੇ ਪਵਨੈ = ਪਵਿੱਤ੍ਰ ਹੋਣ ਕਰਕੇ ਜਲੁ = ਪਾਣੀ ਦੀ ਨਿਆਈਂ ਸ਼ਾਂਤ ਹੋ ਗਿਆ, ਭਾਵ ਸਾਰੀਆਂ ਵਾਸ਼ਨਾਵਾਂ ਮਿਟ ਗਈਆਂ ਹਨ।

**ਜਲ ਤੇ ਤ੍ਰਿਭਵਣੁ ਸਾਜਿਆ; ਘਟਿ ਘਟਿ ਜੋਤਿ ਸਮੋਇ ॥**

ਸ਼ਾਂਤ ਚਿੱਤ ਹੋਣ ਕਰਕੇ ਤ੍ਰਿਭਵਣੁ = ਤਿੰਨਾਂ ਭਵਨਾਂ ਦੇ ਪ੍ਰਕਾਸ਼ਕ (ਪ੍ਰਭੂ) ਦੇ ਗਿਆਨ ਨੂੰ ਸਾਜਿਆ = ਸਜਾਉਣਾ ਕੀਤਾ ਹੈ, ਭਾਵ ਗਿਆਨ ਪ੍ਰਗਟ ਹੋਇਆ ਹੈ। ਗਿਆਨ ਪ੍ਰਗਟ ਹੋਣਾ ਹੀ ਪ੍ਰਭੂ ਦਾ ਸਜਾਉਣਾ ਹੈ। ਉਸ ਗਿਆਨ ਦੀ ਜੋਤ ਘਟਿ ਘਟਿ = ਘਟਾਂ ਘਟਾਂ ਭਾਵ ਸਾਰਿਆਂ ਵਿਚ ਸਮਾਈ ਹੋਈ ਹੈ।

### ਤੀਸਰਾ ਅਰਥ

**ਸਾਚੇ ਤੇ ਪਵਨਾ ਭਇਆ; ਪਵਨੈ ਤੇ ਜਲੁ ਹੋਇ ॥**

ਜਿਨ੍ਹਾਂ ਨੂੰ ਸੱਚੇ ਦਾ ਸ੍ਰਵਨ ਹੋਇਆ ਹੈ, ਉਨ੍ਹਾਂ ਦਾ ਮਨ ਪਵਨਾ = ਪਵਿੱਤ੍ਰ ਹੋ ਗਿਆ ਹੈ, ਮਨ ਪਵਿੱਤ੍ਰ ਹੋਣ ਕਰਕੇ ਜਲ ਦੀ ਨਿਆਈਂ ਚਿੱਤ ਸ਼ਾਂਤ ਹੋ ਗਿਆ, ਜਿਸ ਕਰਕੇ ਪਰਮੇਸ਼ਰ ਦਾ ਮੰਨਣ ਹੋ ਗਿਆ।

**ਜਲ ਤੇ ਤ੍ਰਿਭਵਣੁ ਸਾਜਿਆ; ਘਟਿ ਘਟਿ ਜੋਤਿ ਸਮੋਇ ॥**

ਫਿਰ ਮੰਨਣ ਤੋਂ ਨਿਧਿਆਸਣ ਕਰਕੇ ਉਨ੍ਹਾਂ ਦੇ ਅੰਦਰ ਤਿੰਨਾਂ ਭਵਨਾਂ ਦਾ ਗਿਆਨ ਸਾਜਿਆ = ਸਜਾ

ਦਿੱਤਾ, ਭਾਵ ਸੱਚ ਸਰੂਪ ਸਾਖਿਆਤ ਹੋ ਗਿਆ ਅਤੇ ਉਨ੍ਹਾਂ ਨੂੰ ਘਟਾਂ ਘਟਾਂ ਵਿਚ ਜੋਤੀ ਸਰੂਪ ਸਮੋਇ = ਮਿਲਿਆ ਹੋਇਆ ਪ੍ਰਤੀਤ ਹੋਣ ਲੱਗ ਪਿਆ ਹੈ।

## ਨਿਰਮਲੁ ਮੈਲਾ ਨਾ ਥੀਐ; ਸਬਦਿ ਰਤੇ ਪਤਿ ਹੋਇ ॥੩॥

ਹੇ ਭਾਈ! ਉਹ ਤਾਂ ਹਮੇਸ਼ਾ ਨਿਰਮਲੁ = ਮੈਲ ਰਹਿਤ ਸਰੂਪ ਹੈ ਜੋ ਕਦੇ ਮੈਲਾ ਨਹੀਂ ਹੁੰਦਾ। ਇਕ-ਰਸ ਰਹਿੰਦਾ ਹੈ। ਜਿਹੜੇ ਸਤਿਗੁਰਾਂ ਦੇ ਸ਼ਬਦ 'ਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਪਤਿ = ਪ੍ਰਭੂ ਪਤੀ ਦੀ ਪ੍ਰਾਪਤੀ ਹੋਇ = ਹੋ ਜਾਂਦੀ ਹੈ **ਵਾ:** ਸ਼ਬਦ ਵਿਚ ਰੰਗਿਆਂ ਹੋਇਆਂ ਨੂੰ ਜੀਵ ਈਸ਼ ਦੀ ਏਕਤਾ ਵਾਲੀ ਪਤਿ = ਇੱਜ਼ਤ ਪ੍ਰਾਪਤ ਹੁੰਦੀ ਹੈ ॥੩॥

## ਇਹੁ ਮਨੁ ਸਾਚਿ ਸੰਤੋਖਿਆ; ਨਦਰਿ ਕਰੇ ਤਿਸੁ ਮਾਹਿ ॥

ਜਿਨ੍ਹਾਂ ਨੇ ਇਹ ਮਨ ਸਾਚਿ = ਸੱਚੇ ਨਾਮ ਕਰਕੇ ਸੰਤੋਖਿਆ = ਸੰਤੁਸ਼ਟ ਕਰ ਲਿਆ ਹੈ ਭਾਵ ਤ੍ਰਿਸ਼ਨਾ ਵੱਲੋਂ ਮਨ ਹਟ ਕੇ ਸੰਤੋਖੀ ਬਣ ਗਿਆ ਹੈ, ਉਨ੍ਹਾਂ ਦੇ ਹਿਰਦਿਆਂ ਵਿਚ ਸਤਿਗੁਰੂ ਜੀ ਨਦਰ ਕਰਦੇ ਹਨ, ਭਾਵ ਗਿਆਨ ਦ੍ਰਿਸ਼ਟੀ ਖੋਲ੍ਹਦੇ ਹਨ ਤੇ ਫਿਰ ਆਪਣੇ ਸਰੂਪ ਦੀ ਨਜ਼ਰ ਪਾਉਂਦੇ ਹਨ ਜੋ ਸਰੂਪ ਸਾਰਿਆਂ ਵਿਚ ਪ੍ਰਕਾਸ਼ਮਾਨ ਹੈ।

**[ਅੰਗ ੨੦]**

## ਪੰਚ ਭੂਤ ਸਚਿ ਭੈ ਰਤੇ; ਜੋਤਿ ਸਚੀ ਮਨ ਮਾਹਿ ॥

ਜਿਸ ਦੇ ਭੈ ਵਿਚ ਪੰਜੇ ਤੱਤ ਵੀ ਰੰਗੇ ਹੋਏ ਹਨ, ਭਾਵ ਸਾਰੇ ਤੱਤ ਉਸ ਦੇ ਹੁਕਮ 'ਚ ਹਨ। ਪੌਣ ਸਾਹ ਰੂਪ ਹੋ ਕੇ ਮਰਯਾਦਾ 'ਚ ਚੱਲਦੀ ਹੈ। ਅਗਨੀ ਜਠਰ ਅਗਨੀ ਰੂਪ ਹੋ ਕੇ ਸਰੀਰਾਂ ਵਿਚ ਅੰਨ ਆਦਿ ਪਚਾਉਂਦੀ ਹੈ। ਆਕਾਸ਼ ਸਾਰਿਆਂ ਨੂੰ ਵਿਹਲ ਦੇਣ ਵਾਲਾ ਹੈ, ਪਾਣੀ ਸਾਰਿਆਂ ਦਾ ਜੀਵਨ ਰੂਪ ਹੈ ਤੇ ਪਿਆਸ ਬੁਝਾਉਂਦਾ ਹੈ ਤੇ ਧਰਤੀ ਸਭ ਦੇ ਆਰਾਮ ਕਰਨ ਵਾਲੀ ਹੈ। ਭਾਵ ਇਹ ਸਾਰੇ ਪੰਜ ਤੱਤ ਉਸ ਦੇ ਭੈ ਵਿਚ ਹਨ **ਵਾ:** ਪੰਚੇ ਭੂਤ ਭਾਵ ਪੰਜੇ ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਸੱਚੇ ਨਾਮ ਦੇ ਜਪਣ ਕਰਕੇ ਸੱਚੇ ਪ੍ਰਭੂ ਦੇ ਭੈ ਵਿਚ ਰਤੇ = ਰੰਗੇ ਜਾਂਦੇ ਹਨ, ਭਾਵ ਹੁਣ ਸਤਾਉਂਦੇ ਨਹੀਂ ਹਨ ਕਿਉਂਕਿ ਉਨ੍ਹਾਂ ਨੂੰ ਸੱਚੇ ਦੀ ਜੋਤਿ ਮਨ ਵਿਚ ਪ੍ਰਗਟ ਹੋ ਆਈ ਹੈ, ਭਾਵ ਸੋਹੰ ਪ੍ਰਕਾਸ਼ ਪ੍ਰਗਟ ਹੋ ਆਇਆ ਹੈ।

## ਨਾਨਕ ਅਉਗਣ ਵੀਸਰੇ; ਗੁਰਿ ਰਾਖੇ ਪਤਿ ਤਾਹਿ ॥੪॥੧੫॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਸਤਿਗੁਰੂ ਜੀ ਉਨ੍ਹਾਂ ਦੇ ਔਗੁਣ ਵੀਸਰੇ = ਭੁਲਾ ਦਿੰਦੇ ਹਨ **ਵਾ:** ਜੋ ਔਗੁਣਾਂ ਵਾਲੇ ਆਦਮੀ ਹਨ, ਉਹ ਵਾਹਿਗੁਰੂ ਨੂੰ ਵਿਸਾਰ ਬੈਠੇ ਹਨ **ਵਾ:** ਜਿਨ੍ਹਾਂ ਦੇ ਗੁਣ ਔਗੁਣ ਵੀਸਰੇ = ਭੁੱਲ ਗਏ ਹਨ, ਉਨ੍ਹਾਂ ਦੀ ਸਤਿਗੁਰੂ ਜੀ ਪਤਿ = ਲੱਜਿਆ ਰੱਖਦੇ ਹਨ, ਭਾਵ ਉਨ੍ਹਾਂ ਦੇ ਸਤਿਗੁਰੂ ਜੀ ਲੋਕ ਪਰਲੋਕ ਵਿਚ ਸਹਾਈ ਹੁੰਦੇ ਹਨ ॥੪॥੧੫॥

# ਸਿਰੀਰਾਗੁ ਮਹਲਾ ੧

**ਉਥਾਨਕਾ :** ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ 'ਚ ਸਿੱਖਾਂ ਨੂੰ ਉਪਦੇਸ਼ ਦਿੰਦੇ ਹੋਏ ਉਚਾਰਣ ਕੀਤਾ :

## ਨਾਨਕ ਬੇੜੀ ਸਚ ਕੀ; ਤਰੀਐ ਗੁਰ ਵੀਚਾਰਿ ॥

ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਗੁਰਾਂ ਦੀ ਵੀਚਾਰ ਸੱਚ ਕੀ = ਦੀ ਬੇੜੀ ਹੈ ਅਤੇ ਗੁਰੂ-

ਵੀਚਾਰ ਰੂਪੀ ਸੱਚੀ ਬੇੜੀ ਦੁਆਰਾ ਹੀ ਸੰਸਾਰ ਸਮੁੰਦਰ ਨੂੰ ਤਰੀਦਾ ਹੈ **ਅਥਵਾ** ਭਗਤੀ, ਸਾਧਸੰਗਤ ਰੂਪੀ ਬੇੜੀ ਤੇ ਚੜ੍ਹ ਕੇ ਆਸਾ ਰੂਪ ਨਦੀ **ਵਾ:** ਵੈਤਰਨੀ ਨਦੀ **ਵਾ:** ਰਾਗ ਦਵੈਸ਼ ਰੂਪੀ ਨਾਲਿਆਂ ਤੋਂ ਗੁਰ = ਸਤਿਗੁਰਾਂ ਦੇ ਉਪਦੇਸ਼ ਦੀ ਵੀਚਾਰ ਦੁਆਰਾ ਤਰੀਐ = ਤਰੀਦਾ ਹੈ।

## ਇਕਿ ਆਵਹਿ ਇਕਿ ਜਾਵਹੀ; ਪੂਰਿ ਭਰੇ ਅਹੰਕਾਰਿ ॥

ਜੋ ਗੁਰੂ ਦੀ ਵੀਚਾਰ ਰੂਪੀ ਸੱਚੀ ਬੇੜੀ 'ਤੇ ਨਹੀਂ ਚੜ੍ਹੇ **ਵਾ:** ਭਗਤੀ ਰੂਪੀ ਬੇੜੀ 'ਤੇ ਨਹੀਂ ਚੜ੍ਹੇ, ਉਹ ਇਕ ਜਨਮ ਧਾਰ ਕੇ ਸੰਸਾਰ ਵਿਚ ਆਵਹਿ = ਆਉਂਦੇ ਹਨ ਤੇ ਇਕ ਆਪਣੇ ਕਰਮਾਂ ਦਾ ਫਲ ਭੋਗ ਕੇ ਸੰਸਾਰ ਤੋਂ ਪ੍ਰਲੋਕ ਨੂੰ ਚਲੇ ਜਾਵਹੀ = ਜਾਂਦੇ ਹਨ। ਇਸ ਤਰ੍ਹਾਂ ਸੰਸਾਰ ਵਿਚ ਅਹੰਕਾਰੀ ਪੁਰਸ਼ਾਂ ਦੇ ਪੂਰਾਂ ਦੇ ਪੂਰ ਭਰੇ ਆ ਤੇ ਜਾ ਰਹੇ ਹਨ।

## ਮਨ ਹਠਿ ਮਤੀ, ਬੂਡੀਐ; ਗੁਰਮੁਖਿ ਸਚੁ ਸੁ ਤਾਰਿ ॥੧॥

(**ਸੁ ਤਾਰਿ** ਵੱਖ ਵੱਖ ਬੋਲੋ)

ਜੋ ਮਨੁੱਖ ਆਪਣੇ ਮਨ ਦੀ ਹਠਿ = ਅੜੀ ਕਰਕੇ ਸਤਿਗੁਰਾਂ ਦੀ ਆਗਿਆ ਵਿਚ ਨਹੀਂ ਚੱਲਦੇ, ਬਲਕਿ ਮਨ ਦੀ ਮਤੀ = ਮੱਤ ਨਾਲ ਚੱਲਦੇ ਹਨ, ਉਹ ਸੰਸਾਰ ਸਾਗਰ ਵਿਚ ਬੂਡੀਐ = ਡੁੱਬ ਜਾਂਦੇ ਹਨ **ਵਾ:** ਸੁ = ਉਹ ਵਿਸ਼ੇ-ਵਿਕਾਰ ਰੂਪੀ ਪਾਣੀ ਵਿਚ ਡੁੱਬ ਜਾਂਦੇ ਹਨ। ਜੋ ਗੁਰਮੁਖ ਹੁੰਦੇ ਹਨ ਉਹ ਸੱਚ ਨੂੰ ਧਾਰਨ ਕਰਕੇ ਆਪੇ ਨੂੰ ਤਾਰ ਲੈਂਦੇ ਹਨ **ਵਾ:** ਗੁਰਮੁਖ ਆਪ ਵੀ ਤੇ ਹੋਰਨਾਂ ਨੂੰ ਵੀ ਸੱਚੇ ਨਾਮ ਦੇ ਜਹਾਜ਼ 'ਤੇ ਚਾੜ੍ਹ ਕੇ ਤਾਰ ਦਿੰਦੇ ਹਨ ॥੧॥

## ਗੁਰ ਬਿਨੁ; ਕਿਉ ਤਰੀਐ ਸੁਖੁ ਹੋਇ ॥

ਹੇ ਭਾਈ! ਸਤਿਗੁਰੂ ਸਾਹਿਬ ਤੋਂ ਬਿਨਾਂ ਕਿਵੇਂ ਤਰ ਸਕੋਗੇ ਤੇ ਸੁਖ ਦੀ ਪ੍ਰਾਪਤੀ ਕਿਵੇਂ ਹੋ ਸਕੇਗੀ? ਭਾਵ ਨਹੀਂ ਹੋ ਸਕਦੀ।

## ਜਿਉ ਭਾਵੈ ਤਿਉ ਰਾਖੁ ਤੂ; ਮੈ ਅਵਰੁ ਨ ਦੂਜਾ ਕੋਇ ॥੧॥ਰਹਾਉ॥

ਹੰਕਾਰ ਛੱਡ ਕੇ ਤੇ ਸਤਿਗੁਰਾਂ ਦੀ ਸ਼ਰਣ 'ਚ ਆ ਕੇ ਇਉਂ ਬੇਨਤੀਆਂ ਕਰੋ ਕਿ ਹੇ ਸਤਿਗੁਰੂ ਜੀ! ਜਿਉ = ਜਿਵੇਂ ਆਪ ਜੀ ਨੂੰ ਭਾਵੈ = ਭਾਉਂਦਾ ਹੈ, ਤਿਉ = ਤਿਵੇਂ ਤੂ = ਤੁਸੀਂ ਸਾਨੂੰ ਰੱਖ ਲਵੋ। ਅਸੀਂ ਆਪ ਦੀ ਸ਼ਰਣ ਆਏ ਹਾਂ ਕਿਉਂਕਿ ਸਾਨੂੰ ਅਵਰੁ = ਹੋਰ, ਕੋਇ = ਕੋਈ ਦੂਜਾ ਅਸਥਾਨ **ਵਾ:** ਦਰ ਨਹੀਂ ਹੈ ਜਿਸ ਕੋਲ ਜਾ ਕੇ ਬਚਣ ਦੀ ਫ਼ਰਿਆਦ ਕਰੀਏ। ਤੁਸੀਂ ਹੀ ਸਾਡਾ ਲੋਕ ਪ੍ਰਲੋਕ ਦਾ ਆਸਰਾ ਹੋ ॥੧॥ਰਹਾਉ॥

## ਆਗੈ ਦੇਖਉ ਡਉ ਜਲੈ; ਪਾਛੈ ਹਰਿਓ ਅੰਗੂਰੁ ॥

ਜਿਵੇਂ ਆਗੈ = ਅੱਗੇ ਬਨਾਂ ਵੱਲ ਦੇਖਦੇ ਹਾਂ ਤਾਂ ਬਾਂਸਾਂ ਦੇ ਖਹਿਣ ਨਾਲ ਡਉ = ਦਾਵਾ ਅਗਨੀ ਪੈਦਾ ਹੋ ਕੇ ਜੰਗਲ ਜਲੈ = ਸੜ ਰਹੇ ਹਨ ਅਤੇ ਜਦੋਂ ਪਾਛੈ = ਪਿੱਛੋਂ ਬਰਸਾਤ ਰੁੱਤ ਆਉਂਦੀ ਹੈ ਤਾਂ ਸੜੇ ਹੋਏ ਬ੍ਰਿਛਾਂ ਵਿਚ ਹਰਿਓ = ਹਰੀ ਅੰਗੂਰੁ = ਅੰਕੁਰ ਭਾਵ ਨਵੀਆਂ ਕਰੂੰਬਲਾਂ ਫੁੱਟ ਰਹੀਆਂ ਹਨ, ਅਰਥਾਤ ਬ੍ਰਿਛ ਹਰੇ ਹੋ ਰਹੇ ਹਨ, ਫਿਰ ਹਰਿਆਲੀ ਹੋ ਜਾਂਦੀ ਹੈ।

**ਅਥਵਾ** ਇਸੇ ਤਰ੍ਹਾਂ ਜਦੋਂ ਆਗੈ = ਅੱਗੇ ਪ੍ਰਲੋਕ ਵੱਲ ਦੇਖੀਦਾ ਹੈ ਤਾਂ ਡਉ = ਚਿਖਾ ਦੀ ਅਗਨੀ 'ਚ ਲੋਕ ਜਲੈ = ਸੜ ਰਹੇ ਹਨ ਅਤੇ ਜਦੋਂ ਪਾਛੈ = ਪਿੱਛੇ ਸੰਸਾਰ ਵਿਚ ਦੇਖੀਦਾ ਹੈ ਤਾਂ ਹੋਰ ਅੰਗੂਰੁ = ਅੰਕੁਰ

ਹਰਿਓ = ਹਰੇ ਹੁੰਦੇ ਨਜ਼ਰ ਆਉਂਦੇ ਹਨ ਭਾਵ ਨਵੇਂ ਬੱਚੇ ਜਨਮ ਲੈ ਰਹੇ ਹਨ, ਅਰਥਾਤ ਹੋਰ ਨਵੀਂ ਅੰਗੂਰੀ ਪੈਦਾ ਹੋ ਰਹੀ ਹੈ।

**ਅਥਵਾ** ਜਦੋਂ ਵੇਦਾਂ ਸ਼ਾਸਤ੍ਰਾਂ ਦੁਆਰਾ ਦੇਖੀਏ ਤਾਂ ਆਗੈ = ਅੱਗੇ ਨਰਕ ਰੂਪੀ ਡਉ ਅੱਗਨੀ 'ਚ ਪੈ ਕੇ ਪਾਪੀ ਜੀਵ ਸੜ ਰਹੇ ਹਨ ਪਰ ਜਦੋਂ ਪਾਛੈ = ਪਿੱਛੋਂ ਇਸ ਲੋਕ ਵਿਚ ਦੇਖੀਦਾ ਹੈ ਤਾਂ ਪਾਪਾਂ ਦੇ ਅੰਗੂਰ-ਅੰਕੁਰ ਪਾਪੀ ਜੀਵ ਸੰਸਾਰ ਵਿਚ ਹਰੇ ਦਿਸ ਰਹੇ ਹਨ, ਉਨ੍ਹਾਂ ਦੇ ਪੁੰਨ ਕਰਮਾਂ ਰੂਪੀ ਹਰੇ ਅੰਕੁਰ ਫੁੱਟ ਰਹੇ ਹਨ **ਵਾ:** ਪੁੰਨੀ ਜੀਵਾਂ ਦੇ ਪੁੰਨ ਕਰਮਾਂ ਰੂਪੀ ਹਰੇ ਅੰਕੁਰ ਫੁੱਟ ਰਹੇ ਹਨ।

**ਅਥਵਾ** ਜਦੋਂ ਆਗੈ = ਅੱਗੇ ਸਤਿਗੁਰਾਂ ਦੇ ਉਪਦੇਸ਼, ਆਗਿਆ ਵਿਚ ਚੱਲ ਕੇ ਗਿਆਨ ਦ੍ਰਿਸ਼ਟੀ ਨਾਲ ਦੇਖਦੇ ਹਾਂ ਤਾਂ ਇਹ ਸਾਰਾ ਸੰਸਾਰ ਬ੍ਰਹਮ ਅਭਿਆਸ ਰੂਪੀ ਅਗਨੀ ਵਿਚ ਮਿਥਿਆ ਕਰਨ ਰੂਪ ਸੜ ਰਿਹਾ ਹੈ, ਜਦੋਂ ਦੇਹ ਅਧਿਆਸ ਤੋਂ ਪਾਛੈ = ਪਿੱਛੇ ਹਟ ਕੇ ਦੇਖੀਏ ਤਾਂ ਪ੍ਰੇਮ ਰੂਪੀ ਅੰਕੁਰ ਹਰਾ ਹੋ ਜਾਂਦਾ ਹੈ, ਭਾਵ ਸੱਚ ਸਰੂਪ ਦੀ ਸਖਿਆਤਤਾ ਹੁੰਦੀ ਹੈ।

## ਜਿਸ ਤੇ ਉਪਜੈ, ਤਿਸ ਤੇ ਬਿਨਸੈ; ਘਟਿ ਘਟਿ ਸਚੁ ਭਰਪੂਰਿ ॥

ਜਿਸ ਤੇ = ਜਿਸ ਵਾਹਿਗੁਰੂ ਦੇ ਹੁਕਮ ਤੋਂ ਸੰਸਾਰ ਉਪਜੈ = ਪੈਦਾ ਹੋਇਆ ਹੈ, ਤਿਸ ਤੇ = ਉਸੇ ਦੇ ਹੁਕਮ ਤੋਂ ਹੀ ਬਿਨਸੈ = ਨਾਸ ਹੋ ਜਾਂਦਾ ਹੈ। ਉਹ ਕਿਥੇ ਰਹਿੰਦਾ ਹੈ ? ਗੁਰੂ ਜੀ ਕਹਿੰਦੇ ਹਨ ਕਿ ਉਹ ਘਟਾਂ ਘਟਾਂ ਵਿਚ ਸੱਚਾ ਭਰਪੂਰ ਹੈ, ਪਰਿਪੂਰਣ ਹੈ। **ਅਥਵਾ** (ਜਿਸ ਤੇ ਉਪਜੈ) ਜਿਸ ਪਰਮੇਸ਼ਰ ਦੇ ਗਿਆਨ ਕਰਕੇ ਪਰਮਾਨੰਦ ਪੈਦਾ ਹੋਇਆ ਹੈ ਤੇ ਉਸ ਦੇ ਗਿਆਨ ਕਰਕੇ ਹੀ ਅਗਿਆਨ ਦਾ ਨਾਸ ਹੋ ਜਾਂਦਾ ਹੈ। ਗਿਆਨ ਕਰਕੇ ਉਹ ਸੱਚਾ ਘਟਾਂ ਘਟਾਂ ਵਿਚ ਭਰਪੂਰ ਨਜ਼ਰ ਆਉਂਦਾ ਹੈ।

## ਆਪੇ ਮੇਲਿ ਮਿਲਾਵਹੀ; ਸਾਚੈ ਮਹਲਿ ਹਦੂਰਿ ॥੨॥

ਜਿਨ੍ਹਾਂ ਨੂੰ ਆਪ ਪਰਮੇਸ਼ਰ ਗੁਰਾਂ ਦੁਆਰਾ ਆਪਣੇ ਸਰੂਪ ਦੇ ਮੇਲ ਵਿਚ ਮਿਲਾਵਹੀ = ਮਿਲਾ ਲੈਂਦਾ ਹੈ, ਉਹ ਸਾਚੈ = ਸੱਚੇ ਮਹਲਿ = ਸਰੂਪ ਨੂੰ ਹਦੂਰਿ = ਨੇੜੇ ਹੀ ਜਾਣ ਲੈਂਦਾ ਹੈ **ਵਾ:** ਉਹ ਸੱਚ ਸਰੂਪ ਰੂਪੀ ਮਹੱਲ ਵਿੱਚੋਂ ਤੁਰੀਆ ਪਦ ਪਾ ਕੇ ਹਦੂਰਿ = ਨਿਕਟਵਰਤੀ ਹੋ ਗਏ ਹਨ ਤੇ ਹਜ਼ੂਰ ਉਨ੍ਹਾਂ ਦੇ ਹਾਜ਼ਰ ਨਾਜ਼ਰ ਭਾਵ ਸਾਖਿਆਤ ਰਹਿੰਦੇ ਹਨ॥੨॥

## ਸਾਹਿ ਸਾਹਿ ਤੁਝੁ ਸੰਮਲਾ; ਕਦੇ ਨ ਵਿਸਾਰੇਉ ॥

ਹੇ ਪ੍ਰਭੂ ! ਤੈਨੂੰ ਸਾਹਿ ਸਾਹਿ = ਸਵਾਸ ਸਵਾਸ ਸੰਮਲਾ = ਯਾਦ ਕਰਦੇ ਰਹੀਏ ਅਤੇ ਕਦੇ ਵੀ ਤੁਹਾਨੂੰ ਨਾ ਵਿਸਾਰੀਏ, ਆਪ ਜੀ ਐਸੀ ਕ੍ਰਿਪਾ ਦ੍ਰਿਸ਼ਟੀ ਕਰ ਦੇਵੋ।

## ਜਿਉ ਜਿਉ ਸਾਹਬੁ ਮਨਿ ਵਸੈ; ਗੁਰਮੁਖਿ ਅੰਮ੍ਰਿਤੁ ਪੇਉ ॥

ਜਿਉ ਜਿਉ = ਜਿਵੇਂ ਜਿਵੇਂ ਗੁਰੂ ਸਾਹਿਬ ਦੀ ਸ਼ਰਧਾ ਮਨ ਵਿਚ ਵਸਦੀ ਹੈ **ਵਾ:** ਜਿਵੇਂ ਜਿਵੇਂ ਸਾਹਬੁ = ਮਾਲਕ ਪ੍ਰਭੂ ਸਾਹਿਬ ਦੀ ਭਗਤੀ ਮਨ ਵਿਚ ਵਸਦੀ ਹੈ, **ਵਾ:** ਜਿਉਂ ਜਿਉਂ ਮਾਲਕ ਪਰਮੇਸ਼ਰ ਦਾ ਅਨੰਦ ਮਨ ਵਿਚ ਵਸਦਾ ਹੈ, ਤਿਉਂ ਤਿਉਂ ਗੁਰਮੁਖ ਜਨ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪੇਉ = ਪੀਂਦੇ ਹਨ **ਵਾ:** ਗੁਰਮੁਖਾਂ ਦੀ ਸੰਗਤ ਕਰਕੇ ਉਹ ਅੰਮ੍ਰਿਤ ਨਾਮ ਨੂੰ ਪੀਂਦੇ ਹਨ।

## ਮਨੁ ਤਨੁ ਤੇਰਾ ਤੂ ਧਣੀ; ਗਰਬੁ ਨਿਵਾਰਿ ਸਮੇਉ ॥੩॥

ਸਨਮੁਖ ਬਿਰਤੀ ਜੋੜ ਕੇ ਕਹੋ ਕਿ ਹੇ ਸਤਿਗੁਰੂ ਜੀ ! ਸਾਡਾ ਮਨ ਵੀ ਤੇਰਾ ਹੈ ਤੇ ਤਨੁ = ਸਰੀਰ ਵੀ

ਤੇਰਾ ਹੈ ਤੇ ਤੂੰਹੀ ਸਾਡਾ ਧਣੀ = ਮਾਲਕ ਹੈਂ। ਇਸ ਤਰ੍ਹਾਂ ਗਰਬੁ = ਹੰਕਾਰ ਨਿਵਾਰਿ = ਨਵਿਰਤ ਕਰਕੇ ਉਸ ਪ੍ਰਭੂ ਵਿਚ ਸਮੇਉ = ਸਮਾਅ ਜਾਈਦਾ ਹੈ ॥੩॥

## ਜਿਨਿ ਏਹੁ ਜਗਤੁ ਉਪਾਇਆ; ਤ੍ਰਿਭਵਣੁ ਕਰਿ ਆਕਾਰੁ ॥

ਹੇ ਭਾਈ ! ਜਿਸ ਵਾਹਿਗੁਰੂ ਨੇ ਇਹ ਸਾਰਾ ਸੰਸਾਰ ਉਪਾਇਆ = ਪੈਦਾ ਕੀਤਾ ਹੈ ਅਤੇ ਸਵਰਗ ਲੋਕ, ਮਾਤ ਲੋਕ, ਪਾਤਾਲ ਲੋਕ ਇਨ੍ਹਾਂ ਤਿੰਨਾਂ ਲੋਕਾਂ (ਤ੍ਰਿਭਵਣ) ਦੇ ਆਕਾਰ ਬਣਾਏ ਹਨ **ਵਾ:** ਜਾਗ੍ਰਤ, ਸੁਪਨ, ਸੁਖੋਪਤੀ **ਵਾ:** ਬਾਲਪਨ, ਜੋਬਨ, ਬ੍ਰਿਧ ਅਵਸਥਾ **ਵਾ:** ਦੇਵਤੇ, ਦੈਂਤ ਤੇ ਮਨੁੱਖ **ਵਾ:** ਸੂਖਮ, ਅਸਥੂਲ ਤੇ ਕਾਰਨ ਸਰੀਰ **ਵਾ:** ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਆਦਿ ਇਨ੍ਹਾਂ ਸਾਰਿਆਂ ਦੇ ਵੀ ਆਕਾਰੁ = ਸਰੂਪ ਬਣਾਏ ਹਨ।

## ਗੁਰਮੁਖਿ ਚਾਨਣੁ ਜਾਣੀਐ; ਮਨਮੁਖਿ ਮੁਗਧੁ ਗੁਬਾਰੁ ॥

ਗਿਆਨਵਾਨ ਗੁਰਮੁਖਾਂ ਨੇ ਸੰਗਤ ਕਰਕੇ ਉਸ ਪਰਮੇਸ਼ਰ ਦੇ ਚਾਨਣੁ = ਪ੍ਰਕਾਸ਼ ਨੂੰ ਜਾਨਿਆ ਹੈ ਅਤੇ ਅਗਿਆਨੀ ਮਨਮੁਖਿ ਮੁਗਧੁ = ਮੂਰਖ ਜੀਵਾਂ ਦੇ ਹਿਰਦੇ ਵਿਚ ਅਗਿਆਨ ਦਾ ਗੁਬਾਰੁ = ਗਾੜ੍ਹਾ ਹਨੇਰਾ ਪਿਆ ਹੋਇਆ ਹੈ।

## ਘਟਿ ਘਟਿ ਜੋਤਿ ਨਿਰੰਤਰੀ; ਬੂਝੈ ਗੁਰਮਤਿ ਸਾਰੁ ॥੪॥

ਹੇ ਭਾਈ ! ਘਟਾਂ ਘਟਾਂ ਵਿਚ ਉਸ ਪਰਮੇਸ਼ਰ ਦੀ ਜੋਤਿ ਨਿਰੰਤਰੀ = ਇਕ-ਰਸ ਹੈ **ਵਾ:** ਅੰਤਰੇ ਭਾਵ ਭੇਦ ਤੋਂ ਰਹਿਤ ਹੈ। ਜਿਹੜਾ ਗੁਰਮਤ ਨੂੰ ਬੂਝੈ = ਸਮਝਣ ਵਾਲਾ ਹੈ, ਉਸ ਨੂੰ ਸਾਰੁ = ਸਿਧਾਂਤ ਦਾ ਪਤਾ ਲੱਗਦਾ ਹੈ **ਵਾ:** ਗੁਰਮਤ ਦੁਆਰਾ ਬੁੱਝ ਕੇ ਭਾਵ ਸਮਝ ਕੇ ਸਾਰ ਰੂਪ ਦੀ ਪ੍ਰਾਪਤੀ ਕਰੀਦੀ ਹੈ ॥੪॥

## ਗੁਰਮੁਖਿ ਜਿਨੀ ਜਾਣਿਆ; ਤਿਨ ਕੀਚੈ ਸਾਬਾਸਿ ॥

ਜਿਨ੍ਹਾਂ ਨੇ ਗੁਰਮੁਖ ਰੂਪ ਅਧਿਕਾਰੀ ਬਣ ਕੇ ਉਸ ਪ੍ਰਭੂ ਨੂੰ ਜਾਣ ਲਿਆ ਹੈ, ਉਨ੍ਹਾਂ ਦਾ ਸਾਬਾਸਿ = ਧੰਨਵਾਦ ਕੀਚੈ = ਕਰੀਏ, ਉਨ੍ਹਾਂ ਦੇ ਮਾਤਾ-ਪਿਤਾ ਵੀ ਧੰਨਤਾ ਦੇ ਯੋਗ ਤੇ ਉਹ ਆਪ ਵੀ ਧੰਨ ਹਨ। ਜੈਸਾ ਕਿ :

**ਧੰਨੁ ਧੰਨੁ ਧੰਨੁ ਜਨੁ ਆਇਆ ॥ ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥** *(ਅੰਗ ੨੯੪)*

**ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥** *(ਅੰਗ ੩੨)*

## ਸਚੇ ਸੇਤੀ ਰਲਿ ਮਿਲੇ; ਸਚੇ ਗੁਣ ਪਰਗਾਸਿ ॥

ਉਹ ਗੁਰਮੁਖ ਜਨ ਸੱਚੇ ਨਾਮ ਦੇ ਜਪਣ ਕਰਕੇ ਸੱਚੇ ਪ੍ਰਭੂ ਨਾਲ ਰਲ ਮਿਲ ਕੇ ਇਕ ਰੂਪ ਹੋ ਗਏ ਹਨ। ਜਿਵੇਂ ਨਦੀਆਂ ਨਾਲੇ ਸਾਗਰ 'ਚ ਮਿਲ ਕੇ ਸਾਗਰ ਦਾ ਰੂਪ ਹੋ ਜਾਂਦੇ ਹਨ, ਇਵੇਂ ਉਹ ਪ੍ਰੇਮ ਰੂਪੀ ਨਦੀ ਵਿਚ ਮਿਲ ਕੇ ਬ੍ਰਹਮ ਰੂਪੀ ਸਾਗਰ 'ਚ ਲੀਨ ਹੋ ਗਏ ਹਨ। ਸਚੇ ਸਤਿਗੁਰਾਂ ਨੇ ਉਨ੍ਹਾਂ ਦੇ ਅੰਦਰ ਸਤ, ਸੰਤੋਖ, ਦਇਆ, ਧਰਮ ਆਦਿ ਸਾਰੇ ਗੁਣਾਂ ਦਾ ਪ੍ਰਕਾਸ਼ ਕਰ ਦਿੱਤਾ ਹੈ ਤੇ ਉਹ ਹੋਰਨਾਂ ਅਧਿਕਾਰੀਆਂ ਦੇ ਹਿਰਦਿਆਂ ਵਿਚ ਵੀ ਸੱਚੇ ਦੇ ਗਿਆਨ ਰੂਪੀ ਗੁਣ ਦਾ ਪ੍ਰਕਾਸ਼ ਕਰਦੇ ਹਨ।

## ਨਾਨਕ ਨਾਮਿ ਸੰਤੋਖੀਆ; ਜੀਉ ਪਿੰਡੁ ਪ੍ਰਭ ਪਾਸਿ ॥੫॥੧੬॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਦਾ ਮਨ ਨਾਮ ਕਰਕੇ ਸੰਤੋਖੀਆ = ਸੰਤੁਸ਼ਟ ਹੋ ਗਿਆ ਹੈ **ਵਾ:** ਉਨ੍ਹਾਂ ਨੇ ਜਗਿਆਸੂ ਦੀ ਬੁੱਧੀ ਨਾਮ ਦੁਆਰਾ ਸੰਤੋਖ ਦੇ ਸਹਿਤ ਕਰ ਦਿੱਤੀ ਹੈ। ਉਹ ਮਹਾਂਪੁਰਖ ਜਾਣਦੇ ਹਨ ਕਿ ਜੀਵ-ਆਤਮਾ ਤੇ ਪਿੰਡੁ = ਸਰੀਰ ਸਾਨੂੰ ਪ੍ਰਭੂ ਪਾਸੋਂ ਹੀ ਪ੍ਰਾਪਤ ਹੋਇਆ ਹੈ

ਇਸ ਕਰਕੇ ਉਹ ਵਾਹਿਗੁਰੂ ਦੇ ਪਾਸ ਹੀ ਅਰਪ ਦਿੰਦੇ ਹਨ, ਭਾਵ ਹੰਗਤਾ ਮਮਤਾ ਮੇਟ ਕੇ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੇ ਹਨ ਜਿਵੇਂ ਪਾਣੀ 'ਚ ਪਾਣੀ ਸਮਾਅ ਜਾਂਦਾ ਹੈ॥੫॥੧੯॥ ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ ੨੭੮)*

# ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਕਰਤਾਰਪੁਰ ਸਾਹਿਬ ਵਸਾਇਆ ਤਾਂ ਇਥੇ ਸਾਹਿਬਜ਼ਾਦੇ ਬਾਬਾ ਸ਼੍ਰੀ ਚੰਦ ਜੀ ਤੇ ਬਾਬਾ ਲਖਮੀ ਦਾਸ ਜੀ ਅਤੇ ਮਾਤਾ ਸੁਲੱਖਣੀ ਜੀ (ਗੁਰੂ ਕੇ ਮਹਿਲ) ਤੇ ਹੋਰ ਸਿੱਖ ਸੇਵਕ ਆ ਕੇ ਆਪ ਜੀ ਨੂੰ ਮਿਲੇ। ਉਦੋਂ ਪੱਖੋ ਕੇ ਰੰਧਾਵਿਆਂ ਦਾ ਅਜਿੱਤਾ ਰੰਧਾਵਾ ਜੋ ਹਿਤੇ ਰੰਧਾਵੇ ਦਾ ਸਪੁੱਤਰ ਸੀ, ਉਹ ਵੀ ਸਤਿਗੁਰਾਂ ਦੀ ਸ਼ਰਨ 'ਚ ਆਇਆ। ਇਕ ਪਹਿਰ ਤੱਕ ਸਤਿਗੁਰਾਂ ਦੇ ਚਰਨਾਂ 'ਚ ਸਿਰ ਰੱਖ ਕੇ ਪਿਆ ਰਿਹਾ। ਸਤਿਗੁਰਾਂ ਨੇ ਕੋਈ ਬਚਨ ਨਹੀਂ ਕੀਤਾ ਤੇ ਅਜਿੱਤੇ ਨੇ ਸਿਰ ਨਹੀਂ ਉਠਾਇਆ। ਇਕ ਪਹਿਰ ਬਾਅਦ ਸਤਿਗੁਰਾਂ ਨੇ ਬਚਨ ਕੀਤੇ ਕਿ ਉੱਠ ਪਿਆਰਿਆ! ਤੇਰੀ ਮਨੋਕਾਮਨਾ ਪੂਰੀ ਹੋਵੇ। ਉਦੋਂ ਸਤਿਗੁਰਾਂ ਦੀ ਆਗਿਆ ਨਾਲ ਉਸ ਨੇ ਜਦੋਂ ਸਿਰ ਚੁੱਕਿਆ ਤਾਂ ਸਤਿਗੁਰਾਂ ਨੇ ਬਹੁਤ ਸਾਰੀਆਂ ਸ਼ਕਤੀਆਂ ਉਸ ਨੂੰ ਬਖ਼ਸ਼ ਦਿੱਤੀਆਂ। ਇਸ ਤਾਈਂ ਮੋਇਆਂ ਨੂੰ ਜਿਊਂਦੇ ਕਰਨ ਦੀ ਸ਼ਕਤੀ ਵੀ ਪ੍ਰਾਪਤ ਹੋ ਗਈ। ਜੋ ਉਸ ਨੇ ਅਚੱਲ ਬਟਾਲੇ ਸਾਹਿਬ ਵਿਖੇ ਹਨੇਰੀ ਨਾਲ ਮਰੇ ਪੰਛੀਆਂ ਨੂੰ ਤਲਾਅ ਵਿੱਚੋਂ ਚਾਦਰ ਉੱਤੇ ਤੈਰਦਿਆਂ ਹੋਇਆਂ ਜਿਊਂਦੇ ਕਰ ਕੇ ਅਜ਼ਮਾਈ ਸੀ। ਜਦੋਂ ਇਸ ਨੇ ਸਤਿਗੁਰਾਂ ਕੋਲੋਂ ਇਹ ਸਾਰੀਆਂ ਬਖ਼ਸ਼ਿਸ਼ਾਂ ਪ੍ਰਾਪਤ ਕੀਤੀਆਂ ਤਾਂ ਉਸ ਸਮੇਂ ਅਜਿੱਤੇ ਰੰਧਾਵੇ ਦੇ ਪ੍ਰਥਾਇ ਅਤੇ ਸਮੂਹ ਸੰਸਾਰ ਦੇ ਭਲੇ ਲਈ ਸਤਿਗੁਰਾਂ ਨੇ ਇਹ ਸ਼ਬਦ ਸ੍ਰੀ ਕਰਤਾਰਪੁਰ ਸਾਹਿਬ ਵਿਖੇ ਉਚਾਰਣ ਕੀਤਾ ਸੀ :

## ਸੁਣਿ ਮਨ ਮਿਤ੍ਰ ਪਿਆਰਿਆ; ਮਿਲੁ ਵੇਲਾ ਹੈ ਏਹ ॥

ਹੇ ਮਨ ਰੂਪੀ ਪਿਆਰੇ ਮਿਤ੍ਰ! ਸੁਣ **ਵਾ:** ਹੇ ਸਾਡੇ ਮਨ ਦੇ ਪਿਆਰੇ ਸੱਜਣ, ਸਾਡੇ ਉਪਦੇਸ਼ ਨੂੰ ਸੁਣ **ਵਾ:** ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣ ਕੇ ਮਨਿ = ਮੰਨਣਾ ਕਰ, ਫਿਰ ਅਕਾਲ ਪੁਰਖ ਨੂੰ ਆਪਣਾ ਮਿੱਤਰ ਬਣਾ ਤੇ ਕਮਾਈ ਕਰਕੇ ਅੰਤਰਜਾਮੀ ਦੀ ਸਾਖਿਆਤ ਕਰ। ਜੋ ਮਨੁੱਖਾ ਜਨਮ ਹੈ, ਏਹ = ਇਹ ਪ੍ਰਭੂ ਨੂੰ ਮਿਲਣ ਦਾ ਵੇਲਾ = ਸਮਾਂ ਹੈ, ਭਾਵ ਚੌਰਾਸੀ ਲੱਖ ਜੂਨੀਆਂ ਵਿੱਚੋਂ ਇਹੋ ਸਮਾਂ ਪ੍ਰਭੂ-ਪ੍ਰਾਪਤੀ ਦਾ ਹੈ। ਜੈਸਾ ਕਿ :

**ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *(ਅੰਗ ੧੨)*

ਭਾਵ ਮਨੁੱਖਾ ਜਨਮ ਹੀ ਉਸ ਪ੍ਰਭੂ ਨਾਲ ਮਿਲਣ ਦੀ ਵਾਰੀ ਜਾਂ ਮੌਕਾ ਹੈ। ਐਵੇਂ ਵਿਹਲੇ ਰਹਿ ਕੇ ਇਸ ਨੂੰ ਨਹੀਂ ਗਵਾਉਣਾ ਚਾਹੀਦਾ।

## ਜਬ ਲਗੁ ਜੋਬਨਿ ਸਾਸੁ ਹੈ; ਤਬ ਲਗੁ ਇਹੁ ਤਨੁ ਦੇਹ ॥

ਜਬ = ਜਦੋਂ ਲਗੁ = ਤਕ ਜੋਬਨਿ = ਜਵਾਨ ਅਵਸਥਾ ਤੇ ਦੇਹ = ਸਰੀਰ ਵਿਚ ਸਾਸੁ = ਸੁਆਸ ਸਰੀਰ 'ਚ ਚੱਲਦੇ ਹਨ, ਤਬ = ਤਦੋਂ ਲਗੁ = ਤੱਕ ਤੂੰ ਵਾਹਿਗੁਰੂ ਦਾ ਸਿਮਰਨ ਕਰ ਕਿਉਂਕਿ ਉਦੋਂ ਤੱਕ ਇਹ ਦੇਹ **ਵਾ:** ਸਰੀਰ ਤੇਰੇ ਨਾਲ ਹੈ **ਵਾ:** ਤਬ ਲਗੁ = ਉਦੋਂ ਤੀਕਰ ਤੂੰ ਉਸ ਪਰਮੇਸ਼ਰ ਦੇ ਤਨੁ = ਸਰੂਪ ਵਿਚ ਬੁੱਧ ਰੂਪੀ ਦੇਹ ਨੂੰ ਲਾਉਣਾ ਕਰ। ਤੇਰੇ ਤਾਈਂ ਅਸੀਂ ਇਹ ਤਨੁ = ਸਰੂਪ ਦਾ ਉਪਦੇਸ਼ ਦੇਹ = ਦਿੰਦੇ ਹਾਂ, ਕਿਉਂਕਿ ਬਾਲਪਣ ਅਣਜਾਣੇ ਵਿਚ ਤੇ ਬਿਰਧ ਅਵਸਥਾ ਜੜ੍ਹਤਾ ਵਿਚ ਗੁਜ਼ਰ ਜਾਂਦੇ ਹਨ। ਇਹ ਜੋਬਨ ਅਵਸਥਾ ਹੀ ਭਜਨ ਸਿਮਰਨ ਲਈ ਸੁਨਹਿਰੀ ਮੌਕਾ ਹੁੰਦੀ ਹੈ।

## ਬਿਨੁ ਗੁਣ, ਕਾਮਿ ਨ ਆਵਈ; ਢਹਿ ਢੇਰੀ ਤਨੁ ਖੇਹ ॥੧॥

ਹੇ ਭਾਈ ! ਬਿਨਾਂ ਸ਼ੁਭ ਗੁਣ ਧਾਰੇ ਤੋਂ ਇਹ ਦੇਹੀ ਕਿਸੇ ਕੰਮ ਨਹੀਂ ਆਵੇਗੀ, ਅਜਾਈਂ ਚਲੀ ਜਾਵੇਗੀ ਔਗੁਣਾਂ ਵਾਲੇ ਸਰੀਰ ਨੂੰ ਕੋਈ ਚੰਗਾ ਨਹੀਂ ਸਮਝਦਾ। ਇਨ੍ਹਾਂ ਔਗੁਣਾਂ ਕਰਕੇ ਹੀ ਗਲੀਂ ਜ਼ੰਜੀਰਾਂ ਪੈਂਦੀਆਂ ਹਨ। ਇਸ ਕਰਕੇ ਸ਼ੁਭ ਗੁਣ, ਜਿਵੇਂ ਕਿ ਪ੍ਰੇਮ, ਸ਼ਰਧਾ, ਵਿਸ਼ਵਾਸ, ਗਿਆਨ, ਦਇਆ, ਧਰਮ ਆਦਿ ਜੋ ਹਨ, ਉਨ੍ਹਾਂ ਬਿਨਾਂ ਇਹ ਦੇਹੀ ਕਿਸੇ ਕੰਮ ਨਹੀਂ ਆਵੇਗੀ। ਅੰਤ ਨੂੰ ਇਹ ਸਰੀਰ ਢਹਿ ਢੇਰੀ ਹੋ ਕੇ ਖੇਹ = ਮਿੱਟੀ ਹੋ ਜਾਵੇਗਾ। ਜਿਵੇਂ ਬਾਲ ਅਵਸਥਾ ਢਹਿ ਗਈ ਤਾਂ ਕਿਸ਼ੋਰ ਅਵਸਥਾ ਆ ਗਈ, ਕਿਸ਼ੋਰ ਅਵਸਥਾ ਢਹਿਣ ਤੋਂ ਯੁਵਾ ਅਵਸਥਾ ਆ ਗਈ, ਯੁਵਾ ਅਵਸਥਾ ਦੇ ਢਹਿਣ ਤੋਂ ਬਿਰਧ ਅਵਸਥਾ ਆ ਜਾਂਦੀ ਹੈ। ਜਦੋਂ ਬਿਰਧ ਅਵਸਥਾ ਢਹਿੰਦੀ ਹੈ ਤਾਂ ਮੌਤ ਆਉਣ 'ਤੇ ਇਹ ਤਨ = ਸਰੀਰ ਚਿਖਾ ਵਿਚ ਰੱਖ ਕੇ ਖੇਹ = ਮਿੱਟੀ ਕੀਤਾ ਜਾਂਦਾ ਹੈ ਜਾਂ ਕਬਰਾਂ 'ਚ ਰੱਖ ਕੇ ਮਿੱਟੀ ਕਰ ਦਿੱਤਾ ਜਾਂਦਾ ਹੈ॥੧॥

## ਮੇਰੇ ਮਨ; ਲੈ ਲਾਹਾ ਘਰਿ ਜਾਹਿ ॥

ਹੇ ਭਾਈ ! ਆਪਣੇ ਮਨ ਨੂੰ ਇਉਂ ਸਿੱਖਿਆ ਦੇਵੋ ਕਿ ਹੇ ਮੇਰੇ ਮਨ ! ਇਸ ਸੰਸਾਰ ਵਿੱਚੋਂ ਸਤਿਗੁਰਾਂ ਪਾਸੋਂ ਅੰਮ੍ਰਿਤ ਨਾਮ ਦਾ ਲਾਹਾ = ਲਾਭ ਲੈ ਕੇ ਪ੍ਰਲੋਕ ਰੂਪੀ ਘਰ ਵਿਚ ਜਾਣਾ ਕਰ **ਵਾ:** ਸਤਿਸੰਗਤ ਤੋਂ ਲਾਭ ਲੈ ਕੇ ਅੰਤਰਮੁਖ ਬਿਰਤੀ ਰੂਪੀ ਘਰ ਵਿਚ ਜਾਣਾ ਕਰ **ਵਾ:** ਸਤਿਗੁਰਾਂ ਪਾਸੋਂ ਗਿਆਨ ਦਾ ਲਾਹਾ ਲੈ ਕੇ ਆਪਣੇ ਸਰੂਪ ਰੂਪੀ ਘਰ ਵਿਚ ਜਾਣਾ ਕਰ।

## ਗੁਰਮੁਖਿ ਨਾਮੁ ਸਲਾਹੀਐ; ਹਉਮੈ ਨਿਵਰੀ ਭਾਹਿ ॥੧॥ਰਹਾਉ॥

ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ **ਵਾ:** ਗੁਰਮੁਖ ਹੋ ਕੇ ਪ੍ਰਭੂ ਦੇ ਨਾਮ ਦੀ ਹਰ ਵਕਤ ਸਿਫ਼ਤ ਸਲਾਹਣਾ ਕਰਦੇ ਰਹੀਏ। ਫਿਰ ਜਿਹੜੀ ਹਉਮੈ ਦੀ ਭਾਹਿ = ਅੱਗ ਹੈ, ਉਹ ਨਿਵਰੀ = ਨਵਿਰਤ ਹੋ ਜਾਵੇਗੀ ਜਿਸ ਕਰਕੇ ਜੀਵ ਸੜ ਰਹੇ ਹਨ[੧] **ਵਾ:** ਹਉਮੈ ਵਸ ਪੈਦਾ ਹੋਈ ਤ੍ਰਿਸ਼ਨਾ ਅਗਨੀ ਬੁਝ ਜਾਵੇਗੀ **ਵਾ:** ਹਉਮੈ ਵਸ ਜਨਮ ਮਰਨ ਆਉਣ ਕਾਰਨ ਪ੍ਰਾਪਤ ਹੋਈ ਗਰਭ ਅਗਨੀ ਨਿਵਰੀ = ਨਵਿਰਤ ਹੋ ਜਾਵੇਗੀ॥੧॥ਰਹਾਉ॥

## ਸੁਣਿ ਸੁਣਿ ਗੰਢਣੁ ਗੰਢੀਐ; ਲਿਖਿ ਪੜਿ ਬੁਝਹਿ ਭਾਰੁ ॥

ਜਿਹੜੇ ਲੋਕ ਵੇਦਾਂ, ਸ਼ਾਸਤ੍ਰਾਂ ਤੇ ਪੁਰਾਣਾਂ ਆਦਿ ਗ੍ਰੰਥਾਂ ਨੂੰ ਸੁਣ ਸੁਣ ਕੇ ਉਨ੍ਹਾਂ ਵਿੱਚੋਂ ਅੱਖਰਾਂ ਨੂੰ ਗੰਢਣੁ = ਜੋੜ ਕੇ ਫੇਰ ਆਪ ਕਵਿਤਾ ਆਦਿ ਗੰਢੀਐ = ਗੰਢ ਲੈਣੀ ਭਾਵ ਨਵੀਂ ਕਵਿਤਾ ਤਿਆਰ ਕਰ ਲੈਣੀ ਤੇ ਆਪਣੇ ਲਿਖਿ = ਲਿਖੇ ਹੋਏ ਪੜ ਕੇ ਬੁਝਹਿ = ਸਮਝ ਲੈਣਾ ਕਿ ਮੈਨੂੰ ਸਿਧਾਂਤ ਆਉਂਦੇ ਹਨ ਮੈਂ ਵਿਦਵਾਨ ਜਾ ਗਿਆਨੀ ਹਾਂ ਇਉਂ ਹਉਮੈ ਦਾ ਭਾਰੁ = ਬੋਝ ਚੁੱਕੀ ਫਿਰਦੇ ਹਨ। ਅਰਥਾਤ ਜਿਹੜੇ ਲੋਕੀਂ ਪ੍ਰਭੂ ਦਾ ਸਿਮਰਨ ਤਾਂ ਨਹੀਂ ਕਰਦੇ ਪਰ ਢੌਂਗੀਪੁਣਾ ਕਰਦੇ ਹੋਏ ਕਿਸੇ ਤੋਂ ਦੋ ਸਾਖੀਆਂ ਸੁਣ ਸੁਣਾ ਕੇ ਗੰਢਣ ਗੰਢੀ ਜਾਂਦੇ ਹਨ ਕਿ ਮੈਂ ਵੀ ਵਿਦਵਾਨ ਬਣ ਗਿਆ ਹਾਂ, ਵੱਡਾ ਗਿਆਨੀ ਬਣ ਗਿਆ ਹਾਂ। ਕਈ ਲੋਕੀਂ ਵਿੱਦਿਆ ਪੜ੍ਹ ਲਿਖ ਕੇ ਹਉਮੈ ਦਾ ਭਾਰ ਚੁੱਕੀ ਫਿਰਦੇ ਹਨ ਕਿ ਮੈਂ ਬੜਾ ਲਿਖਾਰੀ ਜਾਂ ਪੜ੍ਹਿਆ ਲਿਖਿਆ ਹਾਂ।

## ਤ੍ਰਿਸਨਾ ਅਹਿਨਿਸਿ ਅਗਲੀ; ਹਉਮੈ ਰੋਗੁ ਵਿਕਾਰੁ ॥

ਉਨ੍ਹਾਂ ਨੂੰ ਅਹਿਨਿਸਿ = ਰਾਤ ਦਿਨੇ ਰਸਾਂ ਕਸਾਂ ਦੀ ਅਗਲੀ = ਬਹੁਤ ਸਾਰੀ ਤ੍ਰਿਸ਼ਨਾ ਲੱਗੀ ਰਹਿੰਦੀ ਹੈ, ਜਿਸ ਕਰਕੇ ਹਉਮੈ = ਹੰਗਤਾ ਰੂਪੀ ਰੋਗ ਅਤੇ ਕਾਮਾਦਿਕ ਵਿਕਾਰਾਂ ਵਿਚ ਗ੍ਰਸੇ ਰਹਿੰਦੇ ਹਨ **ਵਾ:** ਹਉਮੈ ਦੇ ਰੋਗ ਕਾਰਨ ਵਿਕਾਰ ਫੁਰਦੇ ਰਹਿੰਦੇ ਹਨ।

---

੧. **ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ ॥** *(ਮ: ੫, ਅੰਗ ੨੬੦)*

## ਓਹੁ ਵੇਪਰਵਾਹੁ ਅਤੋਲਵਾ; ਗੁਰਮਤਿ ਕੀਮਤਿ ਸਾਰੁ ॥੨॥

(ਦੂਸਰਾ ਪਾਠ **ਕੀ ਮਤਿ ਸਾਰੁ**)

ਉਹ ਪ੍ਰਭੂ ਵੇਪਰਵਾਹੁ = ਕਿਸੇ ਦੀ ਪ੍ਰਵਾਹ ਕਰਨ ਵਾਲਾ ਨਹੀਂ ਹੈ ਤੇ ਅਤੋਲਵਾ = ਕਿਸੇ ਸਾਧਨਾ ਰੂਪੀ ਵੱਟਿਆਂ ਨਾਲ ਤੋਲਿਆ ਨਹੀਂ ਜਾ ਸਕਦਾ **ਵਾ:** ਸ਼ਾਸਤ੍ਰ ਪ੍ਰਮਾਣ ਰੂਪੀ ਵੱਟੇ ਨਾਲ ਤੇ ਬੁੱਧੀ ਰੂਪੀ ਤਰਾਜ਼ੂ ਨਾਲ ਤੋਲਿਆ ਨਹੀਂ ਜਾ ਸਕਦਾ। ਜੇ ਗੁਰਮਤਿ ਨੂੰ ਧਾਰਨ ਕਰੀਏ ਤਾਂ ਸਾਰੁ = ਸ੍ਰੇਸ਼ਟ ਬ੍ਰਹਮ ਦੀ ਪ੍ਰਾਪਤੀ ਰੂਪ ਕੀਮਤ ਜਾਣੀਦੀ ਹੈ **ਅਥਵਾ** (ਗੁਰਮਤਿ ਕੀ ਮਤਿ ਸਾਰੁ) ਗੁਰਮਤਿ = ਗੁਰਾਂ ਦੀ ਸਿੱਖਿਆ ਧਾਰਨ ਕਰਨ ਵਾਲਿਆਂ ਕੀ = ਦੀ ਮਤਿ = ਬੁੱਧੀ ਸਾਰੁ = ਸ੍ਰੇਸ਼ਟ ਹੋ ਜਾਂਦੀ ਹੈ **ਵਾ:** ਆਪਾ ਗਵਾ ਕੇ ਉਸ ਸਾਰ ਰੂਪ ਪ੍ਰਭੂ ਨੂੰ ਪਾਉਣਾ ਹੀ ਉਸ ਦੀ ਕੀਮਤ ਹੈ। ਇਹ ਕਹਿਣ ਦੀ ਗੱਲ ਨਹੀਂ ਸਗੋਂ ਆਪ ਹੀ ਅਨੁਭਵ ਕੀਤੀ ਜਾ ਸਕਦੀ ਹੈ ॥੨॥ ਜੈਸਾ ਕਿ :

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ ॥** *(ਅੰਗ ੮੮੩)*

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ ੩੩੪)*

ਸਾਰੁ ਰੂਪ ਬ੍ਰਹਮ ਦੀ ਪ੍ਰਾਪਤੀ ਰੂਪ ਕੀਮਤ ਜਾਣੀਦੀ ਹੈ।

## ਲਖ ਸਿਆਣਪ ਜੇ ਕਰੀ; ਲਖ ਸਿਉ ਪ੍ਰੀਤਿ ਮਿਲਾਪੁ ॥

ਹੇ ਭਾਈ ! ਜੇਕਰ ਲੱਖਾਂ ਪੁਸਤਕਾਂ ਦੀਆਂ ਸਿਆਣਪਾਂ ਚੇਤੇ ਕਰ ਲਈਏ ਅਤੇ ਲੱਖਾਂ ਮਨੁੱਖਾਂ ਸਿਉ = ਨਾਲਿ ਪ੍ਰੀਤਿ = ਪ੍ਰੀਤੀ ਪਾ ਕੇ ਮਿਲਾਪ ਕਰ ਲਈਏ।

## ਬਿਨੁ ਸੰਗਤਿ ਸਾਧ, ਨ ਧ੍ਰਾਪੀਆ; ਬਿਨੁ ਨਾਵੈ ਦੂਖ ਸੰਤਾਪੁ ॥

ਤਦ ਵੀ ਬਿਨਾਂ ਸਾਧ = ਸ੍ਰੇਸ਼ਟ ਸਤਿਗੁਰਾਂ ਦੀ ਸੰਗਤ **ਵਾ:** ਸਾਧਸੰਗਤ ਕੀਤਿਆਂ ਮਨ ਨ ਧ੍ਰਾਪੀਆ = ਨਹੀਂ ਰੱਜਦਾ **ਵਾ:** ਸਾਧ = ਸ੍ਰੇਸ਼ਟ ਪੁਰਸ਼ਾਂ ਦੀ ਸੰਗਤ ਕੀਤੇ ਬਿਨਾਂ ਮਨ ਨਹੀਂ ਰੱਜਦਾ ਅਤੇ ਬਿਨਾਂ ਪਰਮਾਤਮਾ ਦੇ ਨਾਮ ਤੋਂ ਜਨਮ ਮਰਣ ਦਾ ਦੁੱਖ ਬੜਾ ਸੰਤਾਪੁ = ਸਤਾਉਂਦਾ ਹੈ, ਭਾਵ ਨਾਮ ਤੋਂ ਬਿਨਾਂ ਦੁੱਖਾਂ ਸੰਤਾਪਾਂ ਤੋਂ ਛੁਟਕਾਰਾ ਸੰਭਵ ਨਹੀਂ।

## ਹਰਿ ਜਪਿ ਜੀਅਰੇ ਛੁਟੀਐ; ਗੁਰਮੁਖਿ ਚੀਨੈ ਆਪੁ ॥੩॥

ਜੀਅਰੇ = ਹੇ ਜੀਵ ! ਹਰਿ = ਪ੍ਰਭੂ ਦੇ ਨਾਮ ਨੂੰ ਹਿਰਦੇ ਅੰਦਰ ਜਪ ਕੇ ਹੀ ਛੁੱਟੀਦਾ ਹੈ, ਭਾਵ ਮੁਕਤ ਹੋਈਦਾ ਹੈ ਤੇ ਗੁਰਾਂ ਦੁਆਰਾ ਆਪੁ = ਆਪਣੇ ਆਤਮਿਕ ਸਰੂਪ ਨੂੰ ਚੀਨੈ = ਜਾਣ ਲਈਦਾ ਹੈ ॥੩॥ ਜੈਸਾ ਕਿ :

**ਆਤਮਾ ਪਰਾਤਮਾ ਏਕੋ ਕਰੈ। ਅੰਤਰ ਕੀ ਦੁਬਿਧਾ ਅੰਤਰਿ ਮਰੈ ॥** *(ਅੰਗ ੬੬੧)*

## ਤਨੁ ਮਨੁ ਗੁਰ ਪਹਿ ਵੇਚਿਆ; ਮਨੁ ਦੀਆ ਸਿਰੁ ਨਾਲਿ ॥

ਜਿਨ੍ਹਾਂ ਨੇ ਸਤਿਗੁਰਾਂ ਪਾਸ ਆਪਣਾ ਤਨੁ = ਸਰੀਰ ਤੇ ਮਨ ਵੇਚਿਆ = ਭੇਟ ਕਰ ਦਿੱਤਾ ਹੈ ਉਨ੍ਹਾਂ ਨੇ ਆਪਣਾ ਮਨ ਤਾਂ ਦੀਆ = ਦਿੱਤਾ ਹੀ ਹੈ ਹੰਕਾਰ ਰੂਪੀ ਸਿਰ ਵੀ ਨਾਲ ਹੀ ਦੇ ਦਿੱਤਾ ਹੈ **ਵਾ:** ਆਪਣਾ ਮਨ ਸਿਰ ਦੇ ਸਮੇਤ ਹੀ ਭੇਟ ਕਰ ਦਿੱਤਾ, ਭਾਵ ਹੰਗਤਾ ਛੱਡ ਦਿੱਤੀ ਹੈ, ਭਾਵ ਦੇਹ ਦੀ ਹੰਗਤਾ ਵੀ ਗਵਾ ਲਈ ਹੈ। ਕੋਈ ਹੰਕਾਰ ਭਾਵ ਨਹੀਂ ਰੱਖਿਆ।

## ਤ੍ਰਿਭਵਣੁ ਖੋਜਿ ਢੰਢੋਲਿਆ; ਗੁਰਮੁਖਿ ਖੋਜਿ ਨਿਹਾਲਿ ॥

ਉਨ੍ਹਾਂ ਨੇ ਤ੍ਰਿਭਵਣੁ = ਤਿੰਨਾਂ ਭਵਨਾਂ (ਸਵਰਗ ਲੋਕ, ਮਾਤ ਲੋਕ ਤੇ ਪਾਤਾਲ ਲੋਕ) ਨੂੰ ਖੋਜ ਕੇ ਵੇਖਿਆ

ਹੈ। ਤ੍ਰਿਭਵਣੁ ਭਾਵ ਜਾਗ੍ਰਤ ਸੁਪਨ ਸੁਖੋਪਤੀ **ਵਾ:** ਅਸਥੂਲ, ਸੂਖਮ ਤੇ ਕਾਰਨ ਦੇਹ ਆਦਿ ਨੂੰ ਵੇਦਾਂ ਸ਼ਾਸਤ੍ਰਾਂ ਦੁਆਰਾ ਢੂੰਡ ਕੇ ਵੇਖਿਆ ਹੈ **ਵਾ:** ਪਰਮੇਸ਼ਰ ਦੀ ਪ੍ਰਾਪਤੀ ਦਾ ਖੋਜਿ = ਰਸਤਾ ਤ੍ਰਿਭਵਣੁ = ਤਿੰਨਾਂ ਲੋਕਾਂ ਵਿਚ ਢੰਢੋਲਿਆ = ਲੱਭਿਆ ਮਗਰ ਪ੍ਰਾਪਤ ਨਾ ਹੋਇਆ, ਪਰੰਤੂ ਜਦੋਂ ਗੁਰਮੁਖਾਂ **ਵਾ:** ਮੁਖੀ ਗੁਰਾਂ ਦੁਆਰਾ ਆਤਮਿਕ ਸਰੂਪ ਨੂੰ ਖੋਜਿ = ਖੋਜਿਆ ਤਾਂ ਉਸ ਦੀ ਪ੍ਰਾਪਤੀ ਕਰਕੇ ਨਿਹਾਲ ਹੋ ਗਏ, ਭਾਵ ਕ੍ਰਿਤ ਕ੍ਰਿਤ ਹੋ ਗਏ।

## ਸਤਗੁਰਿ ਮੇਲਿ ਮੇਲਾਇਆ; ਨਾਨਕ ਸੋ ਪ੍ਰਭੁ ਨਾਲਿ ॥੪॥੧੭॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਜਦੋਂ ਜੀਵ ਨੂੰ ਪਰਮੇਸ਼ਰ ਨੇ ਸਤਿਗੁਰਾਂ ਦੇ ਮੇਲਿ = ਮਿਲਾਪ ਦੁਆਰਾ ਆਪਣੇ ਸਰੂਪ ਨਾਲ ਮੇਲਾਇਆ = ਮਿਲਾ ਲਿਆ ਤਾਂ ਜੀਵ ਨੂੰ ਸੋ = ਉਹ ਪ੍ਰਭੁ = ਪਰਮੇਸ਼ਰ ਆਪਣੇ ਨਾਲਿ = ਸਾਥ ਹੀ ਪ੍ਰਤੀਤ ਹੋਇਆ ਭਾਵ ਅੰਗ ਸੰਗ ਪ੍ਰਤੀਤ ਹੋਇਆ ॥੪॥੧੭॥ ਜੈਸਾ ਕਿ :

**ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥ ਨਾਨਕ ਕਉ ਮਿਲਿਆ ਅੰਤਰਜਾਮੀ ॥੪॥** *(ਅੰਗ ੧੯੭)*

**ਸਤਿਗੁਰੂ ਦਰਸਨੁ ਦੇਖਦੋ ਪਰਮਾਤਮੁ ਸੋਈ ॥** *(ਭਾਈ ਗੁਰਦਾਸ ਜੀ ਵਾਰ ੯, ਪਉੜੀ ੧੦)*

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਅਜਿੱਤੇ ਨੂੰ ਕਹਿਣ ਲੱਗੇ ਕਿ ਜਿਨ੍ਹਾਂ ਨੇ ਜੀਵਨ ਮੁਕਤੀ ਦਾ ਇਹੋ ਜਿਹਾ ਅਨੰਦ ਪ੍ਰਾਪਤ ਕੀਤਾ ਹੈ, ਹੇ ਭਾਈ ਅਜਿੱਤੇ! ਉਨ੍ਹਾਂ ਦੀ ਅਵਸਥਾ ਇਸ ਪ੍ਰਕਾਰ ਦੀ ਹੋ ਗਈ ਹੈ। ਫਿਰ ਇਹ ਸ਼ਬਦ ਉਚਾਰਦੇ ਹਨ :

## ਮਰਣੈ ਕੀ ਚਿੰਤਾ ਨਹੀ; ਜੀਵਣ ਕੀ ਨਹੀ ਆਸ ॥

ਉਨ੍ਹਾਂ ਗੁਰਮੁਖਾਂ ਨੂੰ ਫਿਰ ਮੌਤ ਦੀ ਕੋਈ ਚਿੰਤਾ ਨਹੀਂ ਹੁੰਦੀ ਜਿਵੇਂ ਆਮ ਸੰਸਾਰੀ ਜੀਵਾਂ ਨੂੰ ਹੈ ਕਿ ਕਿਤੇ ਹੁਣੇ ਨਾ ਮਰ ਜਾਈਏ, ਅਜੇ ਤਾਂ ਧਉਲੇ ਵੀ ਨਹੀਂ ਆਏ। ਕਿਉਂਕਿ ਉਹ ਤਾਂ ਪਹਿਲਾਂ ਹੀ ਆਪਾ ਭਾਵ ਨੂੰ ਮਾਰ ਚੁੱਕੇ ਹਨ। ਦੇਹ ਦੀ ਹੰਗਤਾ ਮਮਤਾ ਤੋਂ ਮੁਕਤ ਹੋ ਗਏ ਹਨ ਅਤੇ ਜੀਵਨ ਦੀ ਆਸਾ ਵੀ ਨਹੀਂ ਰੱਖੀ ਹੈ। ਉਹ ਮਹਾਂਪੁਰਖ ਤਾਂ ਇੱਛਾਵਾਂ ਤੋਂ ਨਿਰਾਸ਼ੇ ਹੋ ਗਏ ਹਨ ਭਾਵ ਮੁਕਤ ਹੋ ਗਏ ਹਨ। ਉਹ ਤਾਂ ਜੀਵਨ ਮਰਨ ਨੂੰ ਇੱਕੋ ਜਿਹਾ ਜਾਣਦੇ ਹਨ। ਜੈਸਾ ਕਿ :

**ਜੀਵਣ ਮਰਣੁ ਕੋ ਸਮਸਰਿ ਵੇਖੈ ॥ ਬਹੁੜਿ ਨ ਮਰੈ ਨਾ ਜਮੁ ਪੇਖੈ ॥੨॥** *(ਬਿਲਾਵਲ ਮ: ੩, ਅੰਗ ੭੯੮)*

## ਤੂ ਸਰਬ ਜੀਆ ਪ੍ਰਤਿਪਾਲਹੀ; ਲੇਖੈ ਸਾਸ ਗਿਰਾਸ ॥

ਉਹ ਨਿਸਚੇ ਨਾਲ ਆਖਦੇ ਹਨ ਕਿ ਹੇ ਪ੍ਰਭੂ! ਤੂੰ ਸਰਬ = ਸਾਰੇ ਜੀਵਾਂ ਦੀ ਪ੍ਰਤਿਪਾਲਣਾ ਕਰਨ ਵਾਲਾ ਹੈਂ। ਜੈਸਾ ਕਿ :

**ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥**
**ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥** *(ਅੰਗ ੬੭੩)*

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥** *(ਅੰਗ ੧੦)*

ਜੀਵ ਜਿੰਨੇ ਵੀ ਸ੍ਵਾਸ ਲੈ ਰਹੇ ਹਨ ਤੇ ਜਿੰਨੇ ਵੀ ਗਿਰਾਸ = ਗਿਰਾਹੀਆਂ ਭੋਜਨ ਖਾ ਰਹੇ ਹਨ, ਉਹ ਸਭ ਉਸ ਦੇ ਲੇਖੈ = ਹਿਸਾਬ 'ਚ ਹਨ।

## ਅੰਤਰਿ ਗੁਰਮੁਖਿ ਤੂ ਵਸਹਿ; ਜਿਉ ਭਾਵੈ ਤਿਉ ਨਿਰਜਾਸਿ ॥੧॥

ਹੇ ਪ੍ਰਭੂ ਜੀ! ਗੁਰਮੁਖਾਂ ਦੇ ਹਿਰਦੇ ਅੰਤਰਿ = ਅੰਦਰ ਤਾਂ ਤੂ = ਤੁਸੀਂ ਆਪ ਵਸਹਿ = ਵਸਦੇ ਹੋ। ਉਹ

ਹੱਡ ਚੰਮ ਦੇ ਸਰੀਰ ਨੂੰ ਆਪਣਾ ਆਪ ਨਹੀਂ ਮੰਨਦੇ ਬਲਕਿ ਤੇਰੀ ਜੋਤ ਸਰੂਪ ਨੂੰ ਮੰਨਦੇ ਹਨ। ਜਿਉ = ਜਿਵੇਂ ਆਪ ਨੂੰ ਭਾਵੈ = ਭਾਉਂਦਾ ਹੈ, ਤਿਉਂ = ਤਿਵੇਂ ਹੀ ਨਿਰਜਾਸਿ = ਨਿਰਣੈ ਕਰਦੇ ਹੋ **ਅਥਵਾ** ਜਿਵੇਂ ਆਪ ਜੀ ਨੂੰ ਭਾਉਂਦਾ ਹੈ, ਗੁਰਮੁਖਾਂ ਨੇ ਉਵੇਂ ਹੀ ਨਿਰਜਾਸਿ = ਨਿਰਣਾ ਜਾਣ ਲਿਆ ਹੈ ਅਰਥਾਤ ਆਪਣੀ ਸਲਾਹ ਜਾਂ ਇੱਛਾ ਛੱਡ ਦਿੱਤੀ ਹੈ ॥੧॥

## ਜੀਅਰੇ; ਰਾਮ ਜਪਤ ਮਨੁ ਮਾਨੁ ॥

ਉਹ ਗੁਰਮੁਖ ਜਨ ਆਪਣੇ ਆਪ ਨੂੰ ਗਿਆਨ ਕਰਾਉਂਦੇ ਇਉਂ ਕਹਿੰਦੇ ਹਨ ਕਿ ਜੀਅਰੇ = ਹੇ ਜੀਵ ! ਪਰਮੇਸ਼ਰ ਦਾ ਨਾਮ ਜਪਿਆ ਕਰ ਤਾਂ ਵਾਹਿਗੁਰੂ ਵਿਚ ਤੇਰਾ ਮਨ ਮੰਨ ਜਾਵੇਗਾ। ਭਾਵ ਨਾਮ ਸਿਮਰਨ ਤੋਂ ਬਿਨਾਂ ਮਨ ਮੰਨਦਾ ਨਹੀਂ ਹੈ। ਤੇ ਉਹ ਆਪਣੇ ਸੰਕਲਪਾਂ ਵਿਕਲਪਾਂ ਜਾਂ ਦਲੀਲਾਂ ਨੂੰ ਛੱਡਦਾ ਨਹੀਂ ਤੇ ਇਕਾਗਰ ਨਹੀਂ ਹੁੰਦਾ। ਇਕਾਗਰਤਾ ਬਿਨਾਂ ਅਨੰਦ ਦੀ ਪ੍ਰਾਪਤੀ ਨਹੀਂ ਹੁੰਦੀ ਜਿਵੇਂ ਪਾਣੀ ਦੇ ਟਿਕਣ ਤੋਂ ਬਿਨਾਂ ਪ੍ਰਤੀਬਿੰਬ ਨਹੀਂ ਹੁੰਦਾ।

**[ਅੰਗ ੨੧]**

## ਅੰਤਰਿ ਲਾਗੀ ਜਲਿ ਬੁਝੀ; ਪਾਇਆ ਗੁਰਮੁਖਿ ਗਿਆਨੁ ॥੧॥ਰਹਾਉ॥

ਮਨ ਦੇ ਅੰਦਰ ਜੋ ਪਦਾਰਥਾਂ ਦੀ ਪ੍ਰਾਪਤੀ ਤੇ ਵਿਸ਼ੇ-ਵਿਕਾਰਾਂ ਦੀ ਤ੍ਰਿਸ਼ਨਾ ਰੂਪੀ ਅਗਨੀ ਲਾਗੀ = ਲੱਗੀ ਹੋਈ ਸੀ, ਉਹ ਨਾਮ ਰੂਪੀ ਜਲ ਦੁਆਰਾ ਬੁਝ ਗਈ ਹੈ। ਜਦੋਂ ਗੁਰਮੁਖਿ = ਮੁਖੀ ਗੁਰਾਂ ਦੁਆਰਾ ਗਿਆਨ ਪਾਇਆ = ਪ੍ਰਾਪਤ ਹੁੰਦਾ ਹੈ, ਭਾਵ ਗੁਰਾਂ ਤੋਂ ਨਾਮ ਤੇ ਗਿਆਨ ਦੀ ਦਾਤ ਪ੍ਰਾਪਤ ਕਰਕੇ ਸਾਰੀ ਤ੍ਰਿਸ਼ਨਾ ਅਗਨੀ ਬੁਝ ਜਾਂਦੀ ਹੈ ॥੧॥ਰਹਾਉ॥

## ਅੰਤਰ ਕੀ ਗਤਿ ਜਾਣੀਐ; ਗੁਰ ਮਿਲੀਐ ਸੰਕ ਉਤਾਰਿ ॥

ਹੇ ਭਾਈ ! ਜਦੋਂ ਸੰਕ = ਸ਼ੰਕਾ ਉਤਾਰਿ = ਲਾਹ ਭਾਵ ਦੂਰ ਕਰ ਕੇ ਗੁਰ = ਸਤਿਗੁਰਾਂ ਨੂੰ ਮਿਲਿਐ = ਮਿਲ ਪਈਏ ਤਾਂ ਆਪਣੇ ਅੰਤਰ = ਅੰਦਰ ਕੀ = ਦੀ ਗਤਿ = ਹਾਲਤ ਨੂੰ ਜਾਣੀਐ = ਸਮਝ ਲਈਦਾ ਹੈ **ਅਥਵਾ** ਅੰਤਰ = ਅੰਦਰ ਦੀ ਗਤਿ = ਹਾਲਤ **ਵਾ:** ਅਵਸਥਾ ਨੂੰ ਜਾਣ ਲਈਦਾ ਹੈ ਕਿ ਇਸ ਸਰੀਰ ਅੰਦਰ ਕੀ ਹੈ, ਭਾਵ ਫਿਰ ਮਿਥਿਆ ਸਰੀਰ ਦਾ ਹੰਕਾਰ ਨਹੀਂ ਕਰਦਾ। ਉਹ ਜਾਣ ਲੈਂਦਾ ਹੈ ਕਿ ਇਸ ਵਿਚ ਹੱਡ, ਮਾਸ, ਲਹੂ, ਨਾੜੀਆਂ, ਮਿੱਝ ਤੇ ਗੰਦਗੀ ਆਦਿ ਹੀ ਹੈ। ਜੈਸਾ ਕਿ :

**ਬਿਸਟਾ ਅਸਤ ਰਕਤੁ ਪਰੇਟੇ ਚਾਮ ॥ ਇਸੁ ਊਪਰਿ ਲੇ ਰਾਖਿਓ ਗੁਮਾਨ ॥** *(ਅੰਗ ੩੭੪)*

**ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੁੰਦ ਕਾ ਗਾਰਾ ॥**
**ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ ॥** *(ਅੰਗ ੬੫੯)*

**ਅਥਵਾ** ਉਹ ਪਰਮਾਤਮਾ ਮਨ ਅੰਦਰ ਦੀ ਗਤਿ = ਹਾਲਤ ਜਾਂ ਭੇਦ ਨੂੰ ਜਾਣਦਾ ਹੈ, ਭਾਵ ਉਹ ਅੰਤਰਜਾਮੀ ਹੈ। ਜੈਸਾ ਕਿ :

**ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ ॥** *(ਅੰਗ ੧੨੨੮)*

**ਘਟ ਘਟ ਕੇ ਅੰਤਰ ਕੀ ਜਾਨਤ। ਭਲੇ ਬੁਰੇ ਕੀ ਪੀਰ ਪਛਾਨਤ ॥** *(ਸ੍ਰੀ ਦਸਮ ਗ੍ਰੰਥ, ਪੰਨਾ ੧੩੮੭)*

ਹੇ ਭਾਈ ! ਸੰਕ ਉਤਾਰਿ = ਸ਼ੰਕਾ ਉਤਾਰ ਕੇ ਹੀ ਗੁਰ ਮਿਲੀਐ = ਸਤਿਗੁਰਾਂ ਨੂੰ ਮਿਲਣਾ ਚਾਹੀਦਾ ਹੈ, ਭਾਵ ਜੇਕਰ ਗੁਰੂ ਪ੍ਰਤੀ ਵੀ ਸ਼ੰਕਾ ਬਣਾਈ ਹੀ ਰੱਖਣੀ ਹੈ ਤਾਂ ਫਿਰ ਮਿਲਣ ਦਾ ਕੀ ਫ਼ਾਇਦਾ ਹੈ ?

**ਸਾਖੀ—ਨਾਰਦ ਮੁਨੀ ਦੀ :** ਇਕ ਵਾਰੀ ਨਾਰਦ ਮੁਨੀ ਭਗਵਾਨ ਦੇ ਦਰਸ਼ਨ ਕਰਨ ਲਈ ਆਇਆ ਤੇ ਹਰ ਰੋਜ਼ ਭਗਵਾਨ ਦੇ ਦਰਸ਼ਨ ਕਰ ਕੇ ਸੰਗਤ ਵਿਚ ਬੈਠ ਜਾਇਆ ਕਰੇ। ਜਦੋਂ ਉਹ ਉਥੋਂ ਉੱਠ ਕੇ ਜਾਇਆ ਕਰੇ ਤਾਂ ਭਗਵਾਨ ਉਸ ਥਾਂ ਤੋਂ ਸਵਾ ਗਜ਼ ਲੰਬੀ, ਚੌੜੀ ਤੇ ਡੂੰਘੀ ਮਿੱਟੀ ਪੁਟਵਾ ਕੇ ਘੁਮਿਆਰਾਂ ਤੋਂ ਬਾਹਰ ਸੁਟਵਾਇਆ ਕਰਨ ਤੇ ਉਸ ਦੀ ਜਗ੍ਹਾ ਨਵੀਂ ਮਿੱਟੀ ਪੁਆ ਦਿਆ ਕਰਨ। ਇਕ ਦਿਨ ਇਹ ਮਿੱਟੀ ਲਈ ਜਾਂਦੇ ਘੁਮਿਆਰ ਨਾਰਦ ਜੀ ਨੂੰ ਮਿਲੇ। ਨਾਰਦ ਨੇ ਪੁੱਛਿਆ ਕਿ ਇਹ ਮਿੱਟੀ ਤੁਸੀਂ ਕਿਥੇ ਲਈ ਜਾ ਰਹੇ ਹੋ। ਉਹ ਨਾਰਦ ਨੂੰ ਜਾਣਦੇ ਨਹੀਂ ਸਨ। ਉਨ੍ਹਾਂ ਕਿਹਾ ਕਿ ਇਕ ਨਾਰਦ ਮੁਨੀ ਹੈ ਜੋ ਬ੍ਰਹਮਾ ਦਾ ਪੁੱਤਰ ਹੈ। ਉਹ ਨਿਗੁਰਾ ਹੈ। ਜਿਥੇ ਉਹ ਬੈਠਦਾ ਹੈ ਉਹ ਥਾਂ ਅਪਵਿੱਤ੍ਰ ਹੋ ਜਾਂਦਾ ਹੈ। ਭਗਵਾਨ ਜੀ ਹਰ ਰੋਜ਼ ਉਸ ਥਾਂ ਤੋਂ ਮਿੱਟੀ ਪੁਟਵਾ ਕੇ ਬਾਹਰ ਸੁਟਵਾਉਂਦੇ ਹਨ। ਉਹ ਆਉਣੋਂ ਨਹੀਂ ਹੱਟਦਾ, ਭਗਵਾਨ ਮਿੱਟੀ ਪੁਟਵਾਉਣੋਂ ਨਹੀਂ ਹੱਟਦੇ ਤੇ ਉਸ ਥਾਂ 'ਤੇ ਨਵੀਂ ਮਿੱਟੀ ਪੁਵਾਉਂਦੇ ਹਨ। ਇਹ ਸੁਣ ਕੇ ਨਾਰਦ ਭਗਵਾਨ ਪਾਸ ਗਿਆ ਤੇ ਕਹਿਣ ਲੱਗਾ ਕਿ ਮਹਾਰਾਜ! ਮੈਂ ਤੁਹਾਡਾ ਅਨਿੰਨ ਸੇਵਕ ਹਾਂ। ਤੁਸੀਂ ਮੈਨੂੰ ਹੀ ਦੱਸ ਦਿੰਦੇ ਤਾਂ ਮੈਂ ਗੁਰੂ ਧਾਰਨ ਕਰ ਲੈਂਦਾ ਤੇ ਆਪ ਜੀ ਨੂੰ ਇਹ ਮਿੱਟੀ ਪੁਟਵਾਉਣ ਤੇ ਭਰਾਉਣ ਦਾ ਕਸ਼ਟ ਨਾ ਹੁੰਦਾ। ਭਗਵਾਨ ਨੇ ਕਿਹਾ ਕਿ ਹੇ ਨਾਰਦ! ਤੇਰੇ ਅੰਦਰ ਬ੍ਰਹਮਾ ਦਾ ਪੁੱਤਰ ਹੋਣ ਦਾ ਹੰਕਾਰ ਸੀ। ਇਸ ਕਰਕੇ ਅਸੀਂ ਤੈਨੂੰ ਕੁਝ ਨਹੀਂ ਆਖਿਆ। ਪਰ ਹੁਣ ਤੈਨੂੰ ਪਤਾ ਲੱਗ ਹੀ ਗਿਆ ਹੈ ਤਾਂ ਗੁਰੂ ਧਾਰਨ ਕਰ ਲੈ। ਨਾਰਦ ਨੇ ਪੁੱਛਿਆ ਕਿ ਮਹਾਰਾਜ! ਕਿਸ ਨੂੰ ਗੁਰੂ ਧਾਰਨ ਕਰਾਂ? ਤਾਂ ਭਗਵਾਨ ਨੇ ਕਿਹਾ ਕਿ ਜੋ ਵੀ ਸੁਤੇ-ਸਿੱਧ ਤੈਨੂੰ ਰਸਤੇ ਵਿਚ ਪਹਿਲਾਂ ਮਿਲ ਜਾਵੇ, ਉਸ ਨੂੰ ਗੁਰੂ ਧਾਰਨ ਕਰ ਲੈਣਾ, ਸ਼ੰਕਾ ਨਹੀਂ ਕਰਨਾ ਤੇ ਸ਼ਰਧਾ ਰੱਖਣੀ ਹੈ। ਇਧਰੋਂ ਨਾਰਦ ਗਿਆ ਤੇ ਉਧਰੋਂ ਭਗਵਾਨ ਨੇ ਵਿਸ਼ਿਸ਼ਟ ਮੁਨੀ ਨੂੰ ਪ੍ਰੇਰਿਆ ਤੇ ਉਹ ਫੰਧਕ ਬਣ ਕੇ ਨਾਰਦ ਦੇ ਸਾਹਮਣੇ ਆਇਆ। ਮੋਢੇ ਉੱਤੇ ਜਾਲ ਰੱਖਿਆ ਸੀ ਤੇ ਕੁਝ ਕੁ ਮੱਛੀਆਂ ਫੜੀਆਂ ਹੋਈਆਂ ਸਨ। ਨਾਰਦ ਨੇ ਭਗਵਾਨ ਦਾ ਬਚਨ ਮੰਨ ਕੇ ਇਸ ਫੰਧਕ ਨੂੰ ਆਪਣਾ ਗੁਰੂ ਮੰਨ ਲਿਆ ਤੇ ਚਰਨਾਂ ਉੱਤੇ ਮੱਥਾ ਟੇਕ ਦਿੱਤਾ। ਜਦ ਗਿਆਨ ਦੀ ਦਾਤ ਮੰਗੀ ਤਾਂ ਫੰਧਕ ਬਣੇ ਵਿਸ਼ਿਸ਼ਟ ਮੁਨੀ ਜੀ ਮੱਛੀਆਂ ਕੱਢ ਕੇ ਕਹਿਣ ਲੱਗੇ ਕਿ ਇਹ ਸਭ ਤੋਂ ਸੋਹਣੀ ਹੈ, ਇਹ ਸਭ ਤੋਂ ਕੀਮਤੀ ਹੈ, ਇਸ ਦੇ ਰੰਗ ਦਾ ਮੁੱਲ ਹੈ, ਆਦਿ ਗੱਲਾਂ ਕਰਨ ਲੱਗੇ। ਉਸ ਸਮੇਂ ਨਾਰਦ ਦੇ ਮਨ ਵਿਚ ਸ਼ੰਕਾ ਪੈਦਾ ਹੋ ਗਿਆ ਕਿ ਗੁਰੂ ਤਾਂ ਧਾਰਿਆ, ਪਰ ਚੰਗਾ ਨਹੀਂ ਮਿਲਿਆ। ਗੁਰੂ ਜੋ ਮਾਛੀ (ਫੰਧਕ) ਹੈ ਤੇ ਮੱਛੀਆਂ ਦੀਆਂ ਹੀ ਗੱਲਾਂ ਜਾਣਦਾ ਹੈ। ਤੇ ਭਗਵਾਨ ਕੋਲ ਆ ਕੇ ਵੀ ਇਹੋ ਕਹਿ ਦਿੱਤਾ ਕਿ ਮੈਨੂੰ ਚੰਗਾ ਨਹੀਂ ਬਲਕਿ ਮਾਛੀ ਗੁਰੂ ਮਿਲਿਆ ਹੈ। ਭਗਵਾਨ ਨੇ ਕਿਹਾ ਕਿ ਨਾਰਦ! ਤੈਨੂੰ ਹੁਣ ਚੌਰਾਸੀ ਲੱਖ ਜੂਨੀਆਂ 'ਚ ਜਾਣਾ ਪਵੇਗਾ, ਕਿਉਂਕਿ ਤੂੰ ਗੁਰੂ ਪ੍ਰਤੀ ਅਪਮਾਨਜਨਕ ਸ਼ਬਦ ਕਹੇ ਹਨ ਤੇ ਗੁਰੂ ਦੀ ਨਿੰਦਿਆ ਕੀਤੀ ਹੈ। ਨਾਰਦ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਮੇਰਾ ਇਸ ਸਜ਼ਾ ਤੋਂ ਛੁਟਕਾਰਾ ਕਿਵੇਂ ਹੋ ਸਕਦਾ ਹੈ? ਤਾਂ ਭਗਵਾਨ ਨੇ ਕਿਹਾ ਕਿ ਇਹ ਤਾਂ ਤੇਰਾ ਗੁਰੂ ਹੀ ਦੱਸ ਸਕਦਾ ਹੈ, ਜਾ ਕੇ ਪੁੱਛ ਆ।

ਨਾਰਦ ਮੁਨੀ ਫਿਰ ਫੰਧਕ ਬਣੇ ਗੁਰੂ ਵਿਸ਼ਿਸ਼ਟ ਜੀ ਕੋਲ ਗਿਆ ਤੇ ਦੰਡ ਤੋਂ ਬਚਣ ਦਾ ਉਪਾਅ ਸ਼ਰਧਾ ਧਾਰ ਕੇ ਪੁੱਛਿਆ ਤਾਂ ਗੁਰੂ ਨੇ ਸਮਝਾਇਆ ਕਿ ਹੇ ਨਾਰਦ! ਤੂੰ ਭਗਵਾਨ ਨੂੰ ਕਹੀਂ ਕਿ ਮਹਾਰਾਜ! ਜੋ ਮੈਂ ਚੌਰਾਸੀ ਲੱਖ ਜੂਨੀਆਂ ਭੋਗਣੀਆਂ ਹਨ ਕ੍ਰਿਪਾ ਕਰਕੇ ਉਨ੍ਹਾਂ ਦਾ ਨਕਸ਼ਾ ਬਣਾ ਕੇ ਦਿਖਾ ਦੇਵੋ। ਜਦੋਂ ਭਗਵਾਨ ਧਰਤੀ ਉੱਤੇ ਨਕਸ਼ਾ ਬਣਾ ਦੇਣ ਤਾਂ ਤੂੰ ਉਸ ਉੱਤੇ ਲੇਟਣ ਲੱਗ ਜਾਵੀਂ। ਭਗਵਾਨ ਪੁੱਛਣਗੇ ਤਾਂ ਕਹਿ ਦੇਵੀਂ ਕਿ ਮਹਾਰਾਜ, ਉਹ ਜੂਨੀਆਂ ਵੀ ਤੁਸੀਂ ਬਣਾਈਆਂ ਹਨ ਤੇ ਇਹ ਨਕਸ਼ੇ ਵਿਚ ਵੀ ਤੁਸੀਂ ਹੀ ਬਣਾਈਆਂ ਹਨ। ਮੈਂ ਇਥੇ ਹੀ ਸਾਰੀਆਂ ਜੂਨੀਆਂ ਲਿਟ ਕੇ ਕੱਟ ਲੈਂਦਾ ਹਾਂ। ਨਾਰਦ ਸਭ ਕੁਝ ਸਮਝ ਕੇ ਭਗਵਾਨ ਪਾਸ ਆਇਆ ਤੇ ਗੁਰੂ ਦੇ ਸਮਝਾਏ ਅਨੁਸਾਰ ਨਕਸ਼ਾ ਬਣਾਉਣ ਲਈ ਕਿਹਾ। ਜਦੋਂ ਭਗਵਾਨ ਨੇ ਨਕਸ਼ਾ ਬਣਾ ਦਿੱਤਾ ਤਾਂ ਨਾਰਦ ਉਸ ਉੱਤੇ ਲੇਟਣ ਲੱਗ ਪਿਆ। ਭਗਵਾਨ ਦੇ ਪੁੱਛਣ 'ਤੇ ਕਿਹਾ ਕਿ

ਮਹਾਰਾਜ! ਜੋ ਚੌਰਾਸੀ ਲੱਖ ਜੂਨੀਆਂ ਆਪ ਨੇ ਮੈਨੂੰ ਭੁਗਤਾਉਣੀਆਂ ਹਨ, ਮੈਂ ਆਪਦੀ ਕ੍ਰਿਪਾ ਨਾਲ ਇਥੇ ਹੀ ਕੱਟ ਲੈਂਦਾ ਹਾਂ। ਭਗਵਾਨ ਨੇ ਕਿਹਾ ਕਿ ਇਹ ਕਿਵੇਂ ਹੋ ਸਕਦਾ ਹੈ? ਤੈਨੂੰ ਮੇਰੀਆਂ ਬਣਾਈਆਂ ਚੌਰਾਸੀ ਲੱਖ ਜੂਨੀਆਂ 'ਚ ਫਿਰਨਾ ਪਵੇਗਾ। ਤਦ ਨਾਰਦ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮਹਾਰਾਜ! ਉਹ ਜੂਨੀਆਂ ਵੀ ਆਪ ਨੇ ਬਣਾਈਆਂ ਹਨ ਤੇ ਇਸ ਨਕਸ਼ੇ ਵਿਚ ਵੀ ਆਪ ਨੇ ਹੀ ਬਣਾਈਆਂ ਹਨ। ਫਿਰ ਕੀ ਫ਼ਰਕ ਪੈਂਦਾ ਹੈ। ਆਪ ਕ੍ਰਿਪਾ ਕਰਕੇ ਇਥੇ ਹੀ ਜੂਨੀਆਂ ਕੱਟ ਦੇਵੋ। ਮੈਂ ਚੌਰਾਸੀ ਲੱਖ ਜੂਨਾਂ ਦੇ ਬਣੇ ਨਕਸ਼ੇ ਦੀਆਂ ਸਾਰੀਆਂ ਜੂਨੀਆਂ 'ਚ ਫਿਰ ਲਿਆ ਹੈ। ਭਗਵਾਨ ਹੱਸ ਪਏ ਤੇ ਕਹਿਣ ਲੱਗੇ ਕਿ ਨਾਰਦ, ਸੱਚ ਦੱਸ ਇਹ ਜੁਗਤ ਕਿਸ ਨੇ ਦੱਸੀ ਹੈ? ਤਾਂ ਹੱਥ ਜੋੜ ਕੇ ਕਹਿਣ ਲੱਗਾ ਕਿ ਮਹਾਰਾਜ! ਮੇਰਾ ਭਰਮ ਦੂਰ ਹੋ ਗਿਆ ਹੈ। ਮੈਨੂੰ ਮੇਰੇ ਮਾਛੀ ਗੁਰੂ ਨੇ ਹੀ ਇਹ ਗਿਆਨ ਦਿੱਤਾ ਹੈ ਜਦੋਂ ਮੈਂ ਸ਼ਰਧਾ ਸਹਿਤ ਪੁੱਛਿਆ। ਤਦ ਭਗਵਾਨ ਕਹਿਣ ਲੱਗੇ ਕਿ ਨਾਰਦ! ਇਸ ਸ਼ਰਧਾ ਦੀ ਹੀ ਤਾਂ ਗੱਲ ਹੈ। ਗੁਰੂ ਨੂੰ ਜਦੋਂ ਵੀ ਮਿਲੋ ਤਾਂ ਸ਼ੰਕਾ ਦੂਰ ਕਰਕੇ ਮਿਲੋ। ਜਾਹ! ਤੂੰ ਦੰਡ ਤੋਂ ਮੁਕਤ ਹੋਇਆ। ਦੂਜੀ ਗੱਲ ਹੋਰ ਕਿ ਤੇਰੇ ਗੁਰੂ ਕੋਈ ਮਾਛੀ ਨਹੀਂ, ਉਹ ਤਾਂ ਮਹਾਂ ਗਿਆਨੀ ਗੁਰੂ ਵਿਸ਼ਿਸ਼ਟ ਜੀ ਹਨ। ਨਾਰਦ ਨੂੰ ਆਪਣੇ ਗੁਰੂ 'ਤੇ ਪੂਰਨ ਨਿਸਚਾ ਹੋ ਗਿਆ।

ਇਸੇ ਪ੍ਰਕਾਰ ਦਸਵੇਂ ਪਾਤਸ਼ਾਹ ਨੇ ਜਦੋਂ ਇਕ ਕਾਂ ਦੇ ਬੱਚੇ ਦੀ ਗਰਦਨ ਮਰੋੜ ਕੇ ਕਲਿਆਣ ਬਖ਼ਸ਼ੀ ਸੀ ਤਾਂ ਸਿੱਖਾਂ ਦੇ ਪੁੱਛਣ ਉੱਤੇ ਦੱਸਿਆ ਸੀ ਕਿ ਭਾਈ! ਇਹ ਅਨੰਦਪੁਰ ਸਾਹਿਬ 'ਚ ਸਾਡਾ ਲਾਂਗਰੀ ਸਿੱਖ ਸੀ। ਸਿੱਖਾਂ ਨਾਲ ਲੜਦਾ ਰਹਿੰਦਾ ਸੀ ਤੇ ਇਕ ਸਿੱਖ ਦੇ ਸਰਾਪ ਨਾਲ ਕਾਂ ਬਣਿਆ ਸੀ। ਸਮਾਂ ਆਉਣ 'ਤੇ ਅੱਜ ਇਸ ਨੂੰ ਕਲਿਆਣ ਪ੍ਰਾਪਤ ਹੋਈ ਹੈ। ਇਸ ਤਰ੍ਹਾਂ ਅਨੇਕਾਂ ਹੋਰ ਪ੍ਰਸੰਗ ਹਨ। ਸਭ ਦਾ ਭਾਵ ਇਹੋ ਹੈ ਕਿ ਸਿੱਖ ਜਦੋਂ ਵੀ ਗੁਰੂ ਜੀ ਨੂੰ ਮਿਲੇ ਤਾਂ ਸ਼ੰਕਾ ਦੂਰ ਰੱਖ ਕੇ ਅਤੇ ਸ਼ਰਧਾ ਧਾਰ ਕੇ ਹੀ ਮਿਲੇ, ਇਸ ਵਿਚ ਹੀ ਸਿੱਖ ਦੀ ਕਲਿਆਣ ਹੈ।

## ਮੁਇਆ ਜਿਤੁ ਘਰਿ ਜਾਈਐ; ਤਿਤੁ ਜੀਵਦਿਆ ਮਰੁ ਮਾਰਿ ॥

ਮੁਇਆ = ਮਰ ਕੇ ਜਿਤੁ = ਜਿਸ ਪ੍ਰਲੋਕ ਰੂਪੀ ਘਰ ਵਿਚ ਜਾਈਐ = ਜਾਈਦਾ ਹੈ, ਤਿਤੁ = ਉਸ ਘਰ ਵਿਚ ਜਾਣਾ ਤਾ ਸਫਲਾ ਹੈ ਜੇਕਰ ਜੀਵਦਿਆ = ਜਿਉਂਦਿਆਂ ਹੀ ਮਾਰਿ = ਕਾਮ ਆਦਿਕਾਂ ਨੂੰ ਮਰੁ = ਮਾਰ ਜਾਣਾ ਕਰੇ, ਭਾਵ ਜਿਵੇਂ ਮਰ ਕੇ ਸਾਰੇ ਵਿਕਾਰ, ਵੈਰ, ਵਿਰੋਧ, ਨਿੰਦਾ ਤੇ ਝਗੜੇ ਛੁੱਟ ਜਾਂਦੇ ਹਨ, ਉਵੇਂ ਜਿਉਂਦਿਆਂ ਹੀ ਆਪਣੇ ਆਪ ਨੂੰ ਮਰਿਆ ਸਮਝੇ। ਇਸ ਪ੍ਰਕਾਰ ਕਾਮਾਦਿਕਾਂ ਨੂੰ ਜਿਉਂਦਿਆਂ ਹੀ ਸਾਧਨਾ ਕਰੇ **ਵਾ:** ਜਿਉਂਦਿਆਂ ਹੀ ਮਨ ਨੂੰ ਮਾਰਨਾ ਕਰੇ।

## ਅਨਹਦ ਸਬਦਿ ਸੁਹਾਵਣੇ; ਪਾਈਐ ਗੁਰ ਵੀਚਾਰਿ ॥੨॥

ਇਸ ਪ੍ਰਕਾਰ ਚਿਤ ਬਿਰਤੀ ਇਕਾਗਰ ਕਰੋਗੇ ਤਾਂ ਅਨਹਦ = ਇਕ ਰਸ ਜੋ ਗੁਰੂ ਦੇ ਸ਼ਬਦ ਸੁਹਾਵਣੇ = ਸ਼ੋਭਨੀਕ ਹਨ **ਵਾ:** ਅਨਹਦ = ਹੱਦ ਤੋਂ ਰਹਿਤ ਜੋ ਗੁਰ-ਸ਼ਬਦ ਸ਼ੋਭਨੀਕ ਹਨ, ਉਨ੍ਹਾਂ ਦੀ ਦਾਤ ਗੁਰੂ ਸਾਹਿਬ ਦੀ ਵੀਚਾਰ ਦੁਆਰਾ ਪ੍ਰਾਪਤ ਕਰੋਗੇ॥੨॥ ਜੈਸਾ ਕਿ:

**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥** *(ਅੰਗ ੨੬੧)*

ਇਸ ਤਰ੍ਹਾਂ ਗੁਰੂ ਦੀ ਵੀਚਾਰ ਜਦੋਂ ਮਨ ਵਿਚ ਵਸ ਜਾਵੇ ਤਾਂ ਸਾਰੇ ਬੰਧਨ ਮੁੱਕ ਜਾਂਦੇ ਹਨ। ਸੰਸੇ ਟੁੱਟ ਜਾਂਦੇ ਹਨ। ਵੈਰ, ਵਿਰੋਧ ਮਿਟ ਜਾਂਦੇ ਹਨ ਤੇ ਮੌਤ ਦਾ ਭੈ ਵੀ ਖ਼ਤਮ ਹੋ ਜਾਂਦਾ ਹੈ ਤੇ ਵਾਹਿਗੁਰੂ 'ਚ ਲੀਨ ਹੋ ਜਾਈਦਾ ਹੈ। ਅਜਪਾ ਜਾਪ ਦਾ ਰਸ ਆਉਂਦਾ ਹੈ। ਜੈਸਾ ਕਿ:

**ਧਰਤਿ ਪਾਤਾਲੁ ਆਕਾਸੁ ਹੈ ਮੇਰੀ ਜਿੰਦੁੜੀਏ ਸਭ ਹਰਿ ਹਰਿ ਨਾਮੁ ਧਿਆਵੈ ਰਾਮ ॥**
**ਪਉਣੁ ਪਾਣੀ ਬੈਸੰਤਰੋ ਮੇਰੀ ਜਿੰਦੁੜੀਏ ਨਿਤ ਹਰਿ ਹਰਿ ਹਰਿ ਜਸੁ ਗਾਵੈ ਰਾਮ ॥** *(ਅੰਗ ੫੪੦)*

## ਅਨਹਦ ਬਾਣੀ ਪਾਈਐ; ਤਹ ਹਉਮੈ ਹੋਇ ਬਿਨਾਸੁ ॥

ਅਨਹਦ = ਜੋ ਹੱਦ ਤੋਂ ਰਹਿਤ ਪਰਮੇਸ਼ਰ ਹੈ, ਉਸ ਦੀ ਵਿਸਮਾਦਮਈ ਬਾਣੀ ਨੂੰ ਪਾਈਦਾ ਹੈ ਅਤੇ ਤਹ = ਉਸ ਹਿਰਦੇ ਵਿੱਚੋਂ ਹਉਮੈ = ਹੰਗਤਾ ਦਾ ਬਿਨਾਸ ਹੋ ਜਾਂਦਾ ਹੈ, ਭਾਵ ਹਿਰਦੇ 'ਚੋਂ ਹਉਮੈ ਹਵਾ 'ਚ ਰੱਖੇ ਮੁਸ਼ਕ ਕਪੂਰ ਵਾਂਗੂੰ ਖ਼ਤਮ ਹੋ ਜਾਂਦੀ ਹੈ। ਜਿਥੇ ਵਾਹਿਗੁਰੂ ਮੰਤ੍ਰ ਦਾ ਜਾਪ ਹੋਵੇ, ਉਥੇ ਹਉਮੈ ਨਹੀਂ ਠਹਿਰਦੀ। ਜੈਸਾ ਕਿ :

**ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।** *(ਭਾਈ ਗੁਰਦਾਸ ਜੀ, ਵਾਰ ੧੩, ਪਉੜੀ ੨)*

## ਸਤਗੁਰੁ ਸੇਵੇ ਆਪਣਾ; ਹਉ ਸਦ ਕੁਰਬਾਣੈ ਤਾਸੁ ॥

ਹੇ ਭਾਈ! ਜੋ ਆਪਣੇ ਸਤਿਗੁਰੂ ਜੀ ਨੂੰ ਸੇਂਵਦੇ ਹਨ, ਭਾਵ ਆਪਣਾ ਪਿਆਰਾ ਜਾਣ ਕੇ, ਪਿਤਾ ਦੀ ਨਿਆਈਂ ਪੂਜਨੀਕ ਜਾਣ ਕੇ ਜਾਂ ਆਤਮਾ ਰੂਪ ਜਾਣ ਕੇ ਮੰਨਦੇ ਹਨ, ਹਉ = ਮੈਂ ਤਾਸੁ = ਉਨ੍ਹਾਂ ਤੋਂ ਸਦ = ਸੈਂਕੜੇ ਵਾਰੀ ਜਾਂ ਸਦਾ ਹੀ ਕੁਰਬਾਣੈ = ਬਲਿਹਾਰ ਜਾਂਦਾ ਹਾਂ।

## ਖੜਿ ਦਰਗਹ ਪੈਨਾਈਐ; ਮੁਖਿ ਹਰਿ ਨਾਮ ਨਿਵਾਸੁ ॥੩॥

ਉਨ੍ਹਾਂ ਦੇ ਦਰਗਹ ਵਿਚ ਖੜਿ[1] = ਲਿਜਾ ਕੇ ਜੱਸ ਰੂਪੀ ਪੁਸ਼ਾਕ ਪੈਨਾਈਐ = ਪਹਿਨਾਈ ਜਾਂਦੀ ਹੈ। ਜਿਨ੍ਹਾਂ ਦੇ ਮੁਖਿ = ਮੁਖ ਵਿਚ ਹਰਿ ਪਰਮੇਸ਼ਰ ਦੇ ਨਾਮ ਦਾ ਨਿਵਾਸੁ = ਵਾਸਾ ਹੈ **ਵਾ:** ਜਿਨ੍ਹਾਂ ਦੇ ਅੰਤਹਕਰਣ 'ਚ ਨਾਮ ਦਾ ਨਿਵਾਸੁ = ਵਾਸਾ ਹੈ ॥੩॥

## ਜਹ ਦੇਖਾ ਤਹ ਰਵਿ ਰਹੇ; ਸਿਵ ਸਕਤੀ ਕਾ ਮੇਲੁ ॥

ਜਹ = ਜਿਥੇ ਵੀ ਦੇਖੀਦਾ ਹੈ, ਤਹ = ਉਥੇ ਸੰਸਾਰ ਦੇ ਸਾਰੇ ਲੋਕ ਮਾਇਆ ਵਿਚ ਹੀ ਰਵਿ ਰਹੇ = ਰਮੇ ਹੋਏ ਹਨ, ਭਾਵ ਫਸੇ ਹੋਏ ਹਨ, ਉਥੇ ਸਭ ਜਗ੍ਹਾ ਸਿਵ = ਪੁਰਖ ਅਤੇ ਸਕਤੀ = ਮਾਇਆ ਦਾ ਮੇਲ ਹੈ, ਭਾਵ ਕੋਈ ਕਾਮਨਾ ਵਸ ਸ਼ਿਵ ਦੀ ਉਪਾਸਨਾ ਕਰਦੇ ਹਨ ਤੇ ਕੋਈ ਮਾਇਆ ਵਾਸਤੇ ਦੇਵੀਆਂ ਦੀ ਪੂਜਾ ਕਰਦੇ ਹਨ।

## ਤ੍ਰਿਹੁ ਗੁਣ ਬੰਧੀ ਦੇਹੁਰੀ; ਜੋ ਆਇਆ ਜਗਿ ਸੋ ਖੇਲੁ ॥

ਇਹ ਜੋ ਦੇਹੁਰੀ = ਦੇਹ ਮਾਇਆ ਦੇ ਤ੍ਰਿਹੁ = ਤਿੰਨਾਂ ਗੁਣਾਂ (ਰਜ, ਤਮ, ਸਤ) ਕਰਕੇ ਬੰਧੀ = ਬਣੀ ਹੋਈ ਹੈ **ਵਾ:** ਜੋ ਦੇਹੁਰੀ = ਬੁੱਧੀ ਹੈ। ਤ੍ਰਿਹੁ ਗੁਣ = ਮਾਇਆ ਦੇ ਤਿੰਨਾਂ ਗੁਣਾਂ ਦੀ ਉਪਾਸਨਾ ਵਿਚ, ਜੋ ਵੀ ਸੰਸਾਰ 'ਚ ਆਇਆ ਹੈ, ਸੋ = ਉਹ ਖੇਲੁ = ਖੇਡ ਮਾਤਰ ਹੀ ਹੈ, ਭਾਵ ਕਿਸੇ ਨੇ ਵੀ ਦੁਨੀਆਂ 'ਚ ਸਦਾ ਕਾਇਮ ਨਹੀਂ ਰਹਿਣਾ।

## ਵਿਜੋਗੀ ਦੁਖਿ ਵਿਛੁੜੇ; ਮਨਮੁਖਿ ਲਹਹਿ ਨ ਮੇਲੁ ॥੪॥

ਪਰਮਾਤਮਾ ਤੋਂ ਵਿਛੁੜੇ = ਭੁੱਲਿਆਂ ਹੋਇਆ ਦੀ ਸੰਗਤ ਕਰਨ ਵਾਲੇ ਵਾਹਿਗੁਰੂ ਤੋਂ ਵਿਜੋਗੀ = ਵਿਛੜਣ ਕਰਕੇ ਦੁਖਿ = ਕਸ਼ਟ ਸਹਾਰਦੇ ਹਨ **ਵਾ:** ਜਿਹੜੇ ਵਿਜੋਗੀ = ਵਿਛੋੜਾ ਪਾਉਣ ਵਾਲੇ ਕਾਮ ਆਦਿਕਾਂ ਨਾਲ ਮਿਲ ਕੇ ਰਹਿੰਦੇ ਹਨ। ਉਨ੍ਹਾਂ ਨੂੰ ਜੰਮਣ ਮਰਣ ਦਾ ਦੁਖ ਬਣਿਆ ਰਹਿੰਦਾ ਹੈ ਅਤੇ ਵਾਹਿਗੁਰੂ ਦੇ ਸਰੂਪ ਨਾਲੋਂ ਵਿਛੜੇ ਰਹਿੰਦੇ ਹਨ। ਜਿਨ੍ਹਾਂ ਨੇ ਮਨਮੁਖਿ = ਮਨ ਨੂੰ ਮੁਖੀ ਬਣਾਇਆ ਹੋਇਆ ਹੈ, ਉਹ ਸਰੂਪ ਦੇ ਮਿਲਾਪ ਦੀ ਪ੍ਰਾਪਤੀ ਨਹੀਂ ਕਰ ਸਕਦੇ ॥੪॥

---

੧. ਮਾਝੇ ਦੀ ਬੋਲੀ ਵਿਚ ਲਿਜਾਣ ਨੂੰ ਖੜਨਾ ਕਹਿੰਦੇ ਹਨ।

## ਮਨੁ ਬੈਰਾਗੀ ਘਰਿ ਵਸੈ; ਸਚ ਭੈ ਰਾਤਾ ਹੋਇ ॥

ਜਿਹੜਾ ਮਨ ਬੈਰਾਗੀ ਪੁਰਸ਼ ਦੀ ਨਿਆਈਂ ਭ੍ਰਮਦਾ ਰਹਿੰਦਾ ਹੈ, ਉਹ ਹਿਰਦੇ ਰੂਪੀ ਘਰ ਵਿਚ ਜਾਂ ਸੱਚ ਸਰੂਪ ਰੂਪੀ ਘਰ ਵਿਚ ਉਦੋਂ ਹੀ ਠਹਿਰਦਾ ਹੈ ਜਦੋਂ ਸਚ = ਸੱਚੇ ਦੇ ਭੈ ਵਿਚ ਰਾਤਾ = ਰੰਗਿਆ ਹੋਵੇ, ਭਾਵ ਸੱਚੇ ਪ੍ਰਭੂ ਦੇ ਭੈ ਵਿਚ ਰੰਗੇ ਜਾਣ 'ਤੇ ਹੀ ਬੈਰਾਗੀਆਂ ਦੀ ਤਰ੍ਹਾਂ ਭ੍ਰਮਦਾ ਚੰਚਲ ਮਨ ਆਪਣੇ ਨਿਜ ਸਰੂਪ ਰੂਪੀ ਘਰ ਵਿਚ ਵਸਦਾ ਹੈ।

**ਅਥਵਾ** ਜੇਕਰ ਮਨ ਸੰਸਾਰ ਦੇ ਪਦਾਰਥਾਂ ਵੱਲੋਂ ਵੈਰਾਗੀ ਹੋ ਜਾਵੇ ਭਾਵ ਉਪਰਾਮ ਹੋ ਜਾਵੇ, ਤਦ ਹੀ ਇਹ ਸਤਿਸੰਗਤ ਰੂਪੀ ਘਰ ਵਿਚ ਵਸਦਾ ਹੈ **ਵਾ:** ਬੈਰਾਗੀ ਹੋ ਕੇ ਮਨ ਅੰਤਹਕਰਣ ਦੀ ਅੰਤਰਮੁਖੀ ਬਿਰਤੀ ਕਰਕੇ ਤੁਰੀਆ ਪਦ ਰੂਪੀ ਘਰ ਵਿਚ ਵਸਦਾ ਹੈ। ਪਰ ਇਹ ਤਦ ਹੀ ਸੰਭਵ ਹੈ ਜੇਕਰ ਇਹ ਮਨ ਸੱਚ ਦੇ ਭੈ ਵਿਚ ਰਾਤਾ = ਰੰਗਿਆ ਹੋਇਆ ਹੋਵੇ।

**ਦ੍ਰਿਸ਼ਟਾਂਤ :** ਜਿਵੇਂ ਕਿਸੇ ਬਾਦਸ਼ਾਹ ਦੀ ਸਭਾ ਲੱਗੀ ਹੋਵੇ ਤੇ ਉਸ ਦਾ ਛੋਟਾ ਸਾਹਿਬਜ਼ਾਦਾ (ਪੁੱਤਰ) ਉਸ ਸਭਾ ਜਾਂ ਦਰਬਾਰ 'ਚ ਚਲਾ ਜਾਵੇ ਤਾਂ ਸਾਰੇ ਸਭਾ-ਸਦ ਉਸ ਨੂੰ ਕੁੱਛੜ ਚੁੱਕ ਲੈਂਦੇ ਹਨ। ਉਹ ਆਪ-ਮੁਹਾਰੇ ਜਿੱਧਰ ਮਨ ਕਰੇ ਤੁਰਿਆ ਫਿਰਦਾ ਹੈ। ਕੋਈ ਵੀ ਉਸ ਨੂੰ ਕੁਝ ਨਹੀਂ ਕਹਿੰਦਾ। ਪਰ ਜੇਕਰ ਕੋਈ ਸਿਆਣਾ ਪੁਰਸ਼ ਉਸ ਬਾਲਕ ਨੂੰ ਚੁੱਕ ਕੇ ਉਸ ਦੇ ਪਿਤਾ ਬਾਦਸ਼ਾਹ ਦੀ ਗੋਦ 'ਚ ਦੇ ਦੇਵੇ ਤਾਂ ਬਾਦਸ਼ਾਹ ਉਸ ਨੂੰ ਸੰਭਾਲ ਕੇ ਆਪਣੇ ਪਾਸ ਬਿਠਾ ਲੈਂਦਾ ਹੈ ਤੇ ਉਹ ਉਥੇ ਬੈਠਾ ਰਹਿੰਦਾ ਹੈ।

**ਦਾ ਦ੍ਰਿਸ਼ਟਾਂਤ :** ਇਸੇ ਤਰ੍ਹਾਂ ਪਰਮੇਸ਼ਰ ਦਾ ਪੁੱਤਰ ਇਹ ਮਨ ਵੀ ਬਾਲਕ ਦੀ ਨਿਆਈਂ ਚੰਚਲ ਤੁਰਿਆ ਫਿਰਦਾ ਹੈ। ਜਦੋਂ ਸਤਿਗੁਰੂ ਜੀ ਇਸ ਨੂੰ ਗਿਆਨ ਦੁਆਰਾ ਪਿਤਾ ਪਰਮੇਸ਼ਰ ਤਾਈਂ ਮਿਲਾ ਦਿੰਦੇ ਹਨ ਤਾਂ ਇਹ ਸ਼ਾਂਤ ਹੋ ਕੇ ਟਿਕ ਜਾਂਦਾ ਹੈ, ਭਾਵ ਇਹ ਭ੍ਰਮਦਾ ਮਨ ਫਿਰ ਆਪਣੇ ਨਿਜ ਸਰੂਪ ਰੂਪੀ ਘਰ 'ਚ ਵਸ ਜਾਂਦਾ ਹੈ।

## ਗਿਆਨ ਮਹਾ ਰਸੁ ਭੋਗਵੈ; ਬਾਹੁੜਿ ਭੂਖ ਨ ਹੋਇ ॥

ਹੇ ਭਾਈ ! ਜੇਕਰ ਗੁਰਾਂ ਦੇ ਗਿਆਨ ਕਰਕੇ ਮਹਾ ਰਸੁ = ਬ੍ਰਹਮ ਗਿਆਨ ਦੇ ਅਨੰਦ ਨੂੰ ਭੋਗਵੈ = ਮਾਨਣਾ ਕਰੇ ਤਾਂ ਫਿਰ ਬਾਹੁੜਿ = ਮੁੜ ਕੇ ਪਦਾਰਥਾਂ ਦੇ ਰਸਾਂ ਕਸਾਂ ਤੇ ਪਹਿਨਣ ਭੋਗਣ ਆਦਿ ਦੀ ਭੂਖ = ਭੁੱਖ ਨਹੀਂ ਰਹਿੰਦੀ।

## ਨਾਨਕ ਇਹੁ ਮਨੁ ਮਾਰਿ ਮਿਲੁ; ਭੀ ਫਿਰਿ ਦੁਖੁ ਨ ਹੋਇ ॥੫॥੧੮॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਇਸ ਮਨ ਦੇ ਮੰਦੇ ਸੁਭਾਅ ਨੂੰ ਮਾਰ ਕੇ ਹੀ ਉਸ ਪ੍ਰਭੂ ਨਾਲ ਮਿਲੁ = ਮਿਲਣਾ ਕਰ ਭੀ = ਬਹੁੜੋ ਫਿਰ ਤੈਨੂੰ ਜਨਮ ਮਰਣ ਦਾ ਦੁੱਖ ਨਹੀਂ ਹੋਵੇਗਾ **ਵਾ:** ਗਰਭ 'ਚ ਪੈਣ ਦਾ **ਵਾ:** ਨਰਕਾਂ ਦਾ ਦੁੱਖ ਪ੍ਰਾਪਤ ਨਹੀਂ ਹੋਵੇਗਾ ਭਾਵ ਮੁਕਤ ਹੋ ਜਾਵੇਂਗਾ ॥੫॥੧੮॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਰਾਵੀ ਦੇ ਸੁੰਦਰ ਕਿਨਾਰੇ 'ਤੇ ਵਸੇ ਸ੍ਰੀ ਕਰਤਾਰਪੁਰ ਸਾਹਿਬ ਵਿਚ ਜੀਵਾਂ ਨੂੰ ਜੀਅ ਦਾਨ ਬਖ਼ਸ਼ਦੇ ਹੋਏ ਇਸ ਪਵਿੱਤ੍ਰ ਸ਼ਬਦ ਦਾ ਉਚਾਰਣ ਕਰਦੇ ਹਨ :

## ਏਹੁ ਮਨੋ ਮੂਰਖੁ ਲੋਭੀਆ; ਲੋਭੇ ਲਗਾ ਲੋੁਭਾਨੁ ॥

ਹੇ ਭਾਈ ! ਏਹੁ = ਇਹ ਮਨ ਮੂਰਖਾਂ ਦਾ ਮੂਰਖ ਤੇ ਲੋਭੀਆਂ ਦਾ ਲੋਭੀ **ਵਾ:** ਪਦਾਰਥਾਂ ਵਿਚ ਲੁਭਾਇਮਾਨ ਹੈ ਕਿਉਂਕਿ ਲੋਭੇ = ਪਦਾਰਥਾਂ ਦੇ ਲੋਭ ਵਿਚ ਲੱਗਿਆ ਹਰ ਸਮੇਂ ਲੋੁਭਾਨੁ = ਲੁਭਾਇਮਾਨ ਹੋਇਆ ਰਹਿੰਦਾ ਹੈ **ਵਾ:** ਦੂਜਿਆਂ ਨੂੰ ਵੀ ਪਦਾਰਥਾਂ ਦੇ ਲੋਭ ਵਿਚ ਲੁਭਾਇਮਾਨ ਕਰ ਰਿਹਾ ਹੈ।

## ਸਬਦਿ ਨ ਭੀਜੈ ਸਾਕਤਾ; ਦੁਰਮਤਿ ਆਵਨੁ ਜਾਨੁ ॥

ਹੇ ਸਾਕਤਾ = ਕਠੋਰ ਚਿਤ ਵਾਲੇ ਪੁਰਸ਼ਾ ! ਜਿੰਨਾ ਚਿਰ ਤੇਰਾ ਮਨ ਸਬਦਿ = ਗੁਰ ਉਪਦੇਸ਼ ਜਾਂ ਸ਼ਬਦ ਦੇ ਪ੍ਰੇਮ ਰਸ ਵਿਚ ਨਹੀਂ ਭੀਜੈ = ਭਿੱਜਦਾ ਭਾਵ ਸ਼ਬਦ ਦੀ ਕਮਾਈ ਨਹੀਂ ਕਰਦਾ, ਉਤਨਾ ਚਿਰ ਦੁਰਮਤਿ = ਖੋਟੀ ਮੱਤ ਕਰਕੇ ਆਵਨੁ ਜਾਨੁ = ਆਵਾ- ਗਮਨ ਬਣਿਆ ਰਹਿੰਦਾ ਹੈ, ਭਾਵ ਖੋਟੀ ਮੱਤ ਕਰਕੇ ਜੀਵਾਂ ਦਾ ਜਨਮ ਮਰਣ ਨਹੀਂ ਮਿਟਦਾ ਤੇ ਚੌਰਾਸੀ ਦੇ ਗੇੜ 'ਚ ਪਏ ਰਹਿੰਦੇ ਹਨ।

## ਸਾਧੂ ਸਤਗੁਰੁ ਜੇ ਮਿਲੈ; ਤਾ ਪਾਈਐ ਗੁਣੀ ਨਿਧਾਨੁ ॥੧॥

ਜੇਕਰ ਅਧਿਕਾਰੀ ਨੂੰ ਸਾਧੂ = ਸ੍ਰੇਸ਼ਟ ਸਤਿਗੁਰੂ ਜੀ ਮਿਲ ਜਾਣ ਤਾਂ ਗੁਣੀ = ਗੁਣਾਂ ਦੇ ਨਿਧਾਨੁ = ਖ਼ਜ਼ਾਨੇ ਅਕਾਲ ਪੁਰਖ ਨੂੰ ਪਾਈਦਾ ਹੈ ॥੧॥

## ਮਨ ਰੇ; ਹਉਮੈ ਛੋਡਿ ਗੁਮਾਨੁ ॥

ਹੇ ਮਨ ! ਗੁਰਾਂ ਦੀ ਸਿੱਖਿਆ ਦੁਆਰਾ ਹਉਮੈ = ਹੰਗਤਾ ਤੇ ਗੁਮਾਨੁ = ਹੰਕਾਰ ਨੂੰ ਛੱਡਣਾ ਕਰ **ਵਾ:** ਜੋ ਹਉਮੈ = ਹੰਗਤਾ ਫੁਰਦੀ ਹੈ ਕਿ ਮੈਂ ਦੇਹ ਹਾਂ ਤੇ ਮੇਰੇ ਵਰਗਾ ਕੋਈ ਨਹੀਂ, ਇਸ ਦਾ ਗੁਮਾਨ ਕਰਦਾ ਹੈਂ, ਇਹ ਸਭ ਕੁਝ ਛੱਡਣਾ ਕਰ।

## ਹਰਿ ਗੁਰੁ ਸਰਵਰੁ ਸੇਵਿ ਤੂ; ਪਾਵਹਿ ਦਰਗਹ ਮਾਨੁ ॥੧॥ਰਹਾਉ॥

ਹੇ ਭਾਈ ! ਜੋ ਹਰਿ = ਅਕਾਲ ਪੁਰਖ ਸਰੂਪ ਗੁਰੁ = ਸਤਿਗੁਰੂ ਜੀ ਸਰਵਰੁ = ਮਾਨ ਸਰੋਵਰ ਦੀ ਨਿਆਈਂ ਹਨ, ਤੂੰ ਉਨ੍ਹਾਂ ਨੂੰ ਸੇਵਿ = ਸੇਵਨਾ ਕਰ, ਭਾਵ ਉਨ੍ਹਾਂ ਦੀ ਸੰਗਤ ਕਰ, ਉਨ੍ਹਾਂ ਕੋਲ ਉਪਦੇਸ਼ ਰੂਪੀ ਜਲ ਹੈ ਤੇ ਹੀਰੇ ਮੋਤੀਆਂ ਤੇ ਲਾਲਾਂ ਵਰਗੇ ਸ੍ਰਵਣ, ਮੰਨਣ ਨਿਧਿਆਸਣ ਹਨ, ਉਨ੍ਹਾਂ ਦਾ ਸੇਵਨ ਕਰ। ਇਸ ਤਰ੍ਹਾਂ ਤੂੰ ਦਰਗਹ = ਸੱਚਖੰਡ ਵਿਚ ਮਾਨੁ = ਸਤਿਕਾਰ ਪਾ ਲਵੇਂਗਾ **ਵਾ:** ਦਰਗਹ = ਸੰਸਾਰ ਰੂਪੀ ਦਰਗਾਹ ਵਿਚ ਵੀ ਮਾਣ ਪਾ ਲਵੇਂਗਾ **ਵਾ:** ਦਰ = ਅੰਦਰ ਜੋ ਤੁਰੀਆ ਪਦ ਰੂਪੀ ਗਹ = ਜਗ੍ਹਾ ਹੈ, ਉਸ ਦੀ ਪ੍ਰਾਪਤੀ ਕਰ ਕੇ ਮਾਣ ਪਾ ਲਵੇਂਗਾ ॥੧॥ਰਹਾਉ॥

## ਰਾਮ ਨਾਮੁ ਜਪਿ ਦਿਨਸੁ ਰਾਤਿ; ਗੁਰਮੁਖਿ ਹਰਿ ਧਨੁ ਜਾਨੁ ॥

ਹੇ ਭਾਈ ! ਰਾਮ = ਰਮੇ ਹੋਏ ਪਰਮੇਸ਼ਰ ਦੇ ਨਾਮ ਨੂੰ ਦਿਨ ਰਾਤ ਜਪੋ ਤੇ ਗੁਰਮੁਖਿ (ਗੁਰ + ਮੁਖਿ) ਮੁਖਿ = ਮੁਖੀ ਗੁਰ = ਸਤਿਗੁਰਾਂ ਦੀ ਸੰਗਤ ਕਰਕੇ ਪ੍ਰਭੂ ਦੇ ਨਾਮ ਰੂਪੀ ਧਨ ਨੂੰ ਜਾਨਣਾ ਕਰੋ।

## ਸਭਿ ਸੁਖ ਹਰਿ ਰਸ ਭੋਗਣੇ; ਸੰਤ ਸਭਾ ਮਿਲਿ ਗਿਆਨੁ ॥

ਉਹ ਗੁਰਮੁਖ ਸਭਿ = ਸਾਰੇ ਸੁਖ ਤੇ ਹਰਿ = ਪਰਮੇਸ਼ਰ ਦੇ ਨਾਮ ਰਸ ਦੇ ਅਨੰਦ ਨੂੰ ਭੋਗਣੇ = ਮਾਣਦੇ ਹਨ। ਜਿਨ੍ਹਾਂ ਨੂੰ ਪ੍ਰਭੂ ਪਿਆਰੇ ਸੰਤਾਂ ਦੀ ਸਭਾ ਵਿਚ ਮਿਲ ਕੇ ਨਿਜ ਸਰੂਪ ਦਾ ਗਿਆਨ ਹੋ ਜਾਂਦਾ ਹੈ।

## ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ; ਸਤਗੁਰਿ ਦੀਆ ਨਾਮੁ ॥੨॥

ਉਨ੍ਹਾਂ ਨੇ ਹਰ ਰੋਜ਼ ਅਹਿਨਿਸਿ = ਦਿਨ ਰਾਤ ਕਰਕੇ ਪ੍ਰਭੂ ਹਰਿ = ਅਕਾਲ ਪੁਰਖ ਦਾ ਸੇਵਨ ਕੀਤਾ ਹੈ, ਜਿਨ੍ਹਾਂ ਨੂੰ ਸਤਿਗੁਰੂ ਜੀ ਨੇ ਬਖ਼ਸ਼ਿਸ਼ ਕਰਕੇ ਨਾਮ ਦੀਆ = ਦਿੱਤਾ ਹੈ ॥੨॥

## ਕੂਕਰ ਕੂੜੁ ਕਮਾਈਐ; ਗੁਰ ਨਿੰਦਾ ਪਚੈ ਪਚਾਨੁ ॥

ਪਰੰਤੂ ਜੋ ਮਨਮੁਖ ਰੂਪੀ ਕੂਕਰ = ਕੁੱਤੇ ਹਨ ਜਾਂ ਕੁੱਤੇ ਦੀ ਨਿਆਈਂ ਜੋ ਕ੍ਰੋਧੀ ਤੇ ਲਾਲਚੀ ਹਨ, ਉਹ ਹਰ

ਵਕਤ ਕੂੜ = ਝੂਠ ਹੀ ਕਮਾਉਂਦੇ ਹਨ ਤੇ ਜੋ ਝੂਠੇ ਪਦਾਰਥਾਂ ਦੇ ਖਾਣ ਪੀਣ 'ਚ ਲੱਗੇ ਰਹਿੰਦੇ ਹਨ, ਉਹ ਸਤਿਗੁਰੂ ਦੀ ਨਿੰਦਾ ਵਿਚ ਪਚੈ = ਖੱਚਤ ਰਹਿੰਦੇ ਹਨ ਤੇ ਪਚਾਨੁ = ਹੋਰਨਾਂ ਨੂੰ ਵੀ ਖੱਚਤ ਕਰਦੇ ਹਨ **ਵਾ:** ਪਚੈ = ਆਪ ਵੀ ਸੜਦੇ ਹਨ ਤੇ ਪਚਾਨੁ = ਹੋਰਨਾਂ ਨੂੰ ਵੀ ਸਾੜਦੇ ਹਨ, ਭਾਵ ਨਿੰਦਿਆ ਰੂਪੀ ਵਿਸਟਾ ਹੀ ਖਾਂਦੇ ਹਨ।

## ਭਰਮੇ ਭੂਲਾ, ਦੂਖੁ ਘਣੋ; ਜਮੁ ਮਾਰਿ, ਕਰੈ ਖੁਲ ਹਾਨੁ ॥

(ਦੂਸਰਾ ਪਾਠ **ਖੁਲਹਾਨੁ** ਇਕੱਠਾ ਹੈ)

ਉਹ ਸੱਚ ਸਰੂਪ ਤੋਂ ਭ੍ਰਮ ਕੇ ਭੁੱਲੇ ਹੋਏ ਹਨ ਜਿਸ ਕਰਕੇ ਉਨ੍ਹਾਂ ਨੂੰ ਚੌਰਾਸੀ ਲੱਖ ਜੂਨੀਆਂ ਦਾ ਘਣੋ = ਬਹੁਤਾ ਦੁੱਖ ਪ੍ਰਾਪਤ ਹੁੰਦਾ ਹੈ। ਜਮ ਉਨ੍ਹਾਂ ਨੂੰ ਮਾਰ ਮਾਰ ਕੇ ਖੁੱਲ੍ਹ ਖੁੱਲ੍ਹ ਕੇ **ਵਾ:** ਖੋਹ ਖੋਹ ਕੇ ਹਾਨੁ = ਨਾਸ ਕਰਦਾ ਹੈ **ਵਾ:** ਉਹ ਖਲ (ਮੂਰਖਾਂ) ਨੂੰ ਨਾਸ ਕਰਦਾ ਹੈ **ਵਾ:** ਖੁਲਹਾਨੁ = ਖਲਵਾੜੇ 'ਚ ਜਿਵੇਂ ਤੂੜੀ ਹੁੰਦੀ ਹੈ, ਉਸ ਤਰ੍ਹਾਂ ਕੁੱਟ ਕੁੱਟ ਕੇ ਜਮ ਉਸ ਦੀ ਮਿੱਝ ਬਣਾ ਦਿੰਦਾ ਹੈ। (***ਨੋਟ :*** ਫ਼ਾਰਸੀ ਦੇ 'ਖਲਿਆਨ' ਪਦ ਤੋਂ ਪੰਜਾਬੀ ਵਿਚ 'ਖੁਲਹਾਨ' ਬਣਿਆ ਹੈ ਜਿਸ ਦਾ ਅਰਥ ਤੂੜੀ ਹੈ)।

## ਮਨਮੁਖਿ ਸੁਖੁ ਨ ਪਾਈਐ; ਗੁਰਮੁਖਿ ਸੁਖੁ ਸੁਭਾਨੁ ॥੩॥

ਐਸੇ ਮਨਮੁਖ ਹਨ, ਉਹ ਸੁੱਖ ਸਰੂਪ ਨੂੰ ਨਹੀਂ ਪਾ ਸਕਦੇ। ਜਿਹੜੇ ਗੁਰਮੁਖ ਹਨ, ਉਹ ਸੁਖੁ ਸੁਭਾਨੁ = ਪ੍ਰਕਾਸ਼ ਵਾਲਾ ਸੁਖ **ਵਾ:** ਆਤਮਿਕ ਸੁੱਖ ਭਲੀ ਪ੍ਰਕਾਰ ਪ੍ਰਾਪਤ ਕਰਦੇ ਹਨ ॥੩॥

## ਐਥੈ ਧੰਧੁ ਪਿਟਾਈਐ; ਸਚੁ ਲਿਖਤੁ ਪਰਵਾਨੁ ॥

ਮਨਮੁਖ ਲੋਕ ਐਥੈ = ਇਥੇ ਸੰਸਾਰਕ ਧੰਧਿਆਂ ਦੇ ਪਿੱਟਣਿਆਂ ਵਿਚ ਪਿਟਾਈਐ = ਪਿੱਟਦੇ ਰਹਿੰਦੇ ਹਨ। ਪਰ ਅੱਗੇ ਸੱਚੇ ਪ੍ਰਭੂ ਦੀ ਕਮਾਈ ਦੀ ਲਿਖਤ ਹੀ ਪ੍ਰਵਾਣੀਕ ਹੁੰਦੀ ਹੈ, ਭਾਵ ਉਸ ਦੇ ਲਿਖੇ ਲੇਖ ਹੀ ਪ੍ਰਵਾਨੀਕ ਹਨ। ਜੋ ਮਿਟ ਨਹੀਂ ਸਕਦੇ **ਵਾ:** ਜਿਨ੍ਹਾਂ ਨੇ ਸੱਚੇ ਨਾਮ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਹਿਰਦੇ ਵਿਚ ਲਿਖ ਲਿਆ ਹੈ, ਉਹ ਸੱਚੇ ਪ੍ਰਮਾਣੀਕ ਹਨ।

## ਹਰਿ ਸਜਣੁ ਗੁਰੁ ਸੇਵਦਾ; ਗੁਰ ਕਰਣੀ ਪਰਧਾਨੁ ॥

ਹਰਿ (ਪ੍ਰਭੂ) ਇਕ ਸਜਣੁ = ਮਿੱਤਰ ਹੈ ਸਤਿਗੁਰੂ ਨਾਲ ਮਿਲ ਕੇ ਹਰੀ ਰੂਪੀ ਸੱਜਣ ਦੇ ਘਰ ਨੂੰ ਸੇਵੀਦਾ ਹੈ ਭਾਵ ਹਰਿ ਜੱਸ ਸ੍ਰਵਣ ਕਰੀਦਾ ਹੈ। ਗੁਰੂ ਸਾਹਿਬ ਦੀ ਜੋ ਭਗਤੀ ਰੂਪ ਕਰਨੀ ਹੈ, ਇਹੋ ਪਰਧਾਨੁ = ਮੁਖੀ ਹੈ, ਜਿਸ ਨਾਲ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ।

## ਨਾਨਕ ਨਾਮੁ ਨ ਵੀਸਰੈ; ਕਰਮਿ ਸਚੈ ਨੀਸਾਣੁ ॥੪॥੧੯॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਪ੍ਰਭੂ ਦੇ ਨਾਮ ਨੂੰ ਕਦੇ ਵੀ ਨਾ ਭੁੱਲੋ, ਭਾਵ ਗੁਰਮਤਿ ਧਾਰ ਕੇ ਹਮੇਸ਼ਾ ਨਾਮ ਦਾ ਚਿੰਤਨ ਕਰੋ। ਫਿਰ ਸੱਚੇ ਪਾਤਸ਼ਾਹ ਦੀ ਕਰਮਿ = ਕ੍ਰਿਪਾ ਹੁੰਦੀ ਹੈ ਜਿਸ ਦਾ ਸਦਕਾ ਨੀਸਾਣੁ = ਨਿਸ਼ਾਨ ਪ੍ਰਗਟ ਹੋ ਜਾਂਦਾ ਹੈ **ਵਾ:** ਜਿਨ੍ਹਾਂ ਦੇ ਮਸਤਕ 'ਤੇ ਪ੍ਰਭੂ ਨੇ ਨਿਸ਼ਕਾਮ ਕਰਮਾਂ ਦੇ ਲੇਖ ਲਿਖੇ ਹਨ, ਉਨ੍ਹਾਂ ਉੱਤੇ ਕਰਮਿ = ਬਖ਼ਸ਼ਿਸ਼ ਹੁੰਦੀ ਹੈ **ਵਾ:** ਕਰਮਿ = ਗੁਰਾਂ ਦੀ ਕ੍ਰਿਪਾ ਦੁਆਰਾ ਉਨ੍ਹਾਂ ਦੇ ਸੱਚ ਦੀ ਨਿਸ਼ਾਨੀ ਦੇ ਚਿੰਨ੍ਹ **ਵਾ:** ਸਰੂਪ ਲੱਖਣ ਪ੍ਰਾਪਤ ਹੋ ਜਾਂਦੇ ਹਨ ॥੪॥੧੯॥

## ਸਿਰੀਰਾਗੁ ਮਹਲਾ ੧ ॥

ਪ੍ਰਭੂ ਦੇ ਸੱਚੇ ਪ੍ਰੇਮ ਬਾਰੇ ਉਪਦੇਸ਼ ਬਖ਼ਸ਼ਿਸ਼ ਕਰਦੇ ਹਨ :

## ਇਕੁ ਤਿਲੁ ਪਿਆਰਾ, ਵੀਸਰੈ; ਰੋਗੁ ਵਡਾ ਮਨ ਮਾਹਿ ॥

ਜੇਕਰ ਇਕ ਤਿਲ ਜਿੰਨਾ ਵੀ ਸਮਾਂ ਭਾਵ ਅਲਪਕਾਲ ਵਾਸਤੇ ਵੀ ਪਿਆਰਾ = ਪ੍ਰਭੂ ਵੀਸਰੈ = ਭੁੱਲ ਜਾਵੇ ਤਾਂ ਮਨ ਮਾਹਿ = ਵਿਚ ਵਡਾ ਰੋਗੁ = ਹਉਮੈ ਰੋਗ **ਵਾ:** ਤ੍ਰਿਸ਼ਨਾ ਰੋਗ **ਵਾ:** ਸ਼ੋਕ ਪੈਦਾ ਹੋ ਜਾਂਦਾ ਹੈ। ਰੋਗੁ ਵਡਾ = ਜਿਵੇਂ ਸਰੀਰ ਦਾ ਵੱਡਾ ਰੋਗ ਕੋਹੜ ਹੈ, ਇਵੇਂ ਮਨ ਦੇ ਵੱਡੇ ਰੋਗ ਹਉਮੈ, ਤ੍ਰਿਸ਼ਨਾ, ਸੋਕ ਆਦਿ ਹਨ।

## ਕਿਉ ਦਰਗਹ ਪਤਿ ਪਾਈਐ; ਜਾ ਹਰਿ ਨ ਵਸੈ ਮਨ ਮਾਹਿ ॥

ਵਾਹਿਗੁਰੂ ਦੇ ਦਰਗਹ = ਦਰਬਾਰ ਵਿਚ ਜਾ ਕੇ ਕਿਉ = ਕਿਵੇਂ ਪਤਿ = ਇੱਜ਼ਤ ਪਾਵਾਂਗੇ ? ਭਾਵ ਪ੍ਰਤਿਸ਼ਟਾ ਨਹੀਂ ਹੋਵੇਗੀ। ਜਾ = ਜੇਕਰ ਹਰਿ = ਪ੍ਰਭੂ ਮਨ ਮਾਹਿ = ਵਿਚ ਨਹੀਂ ਵਸੇਗਾ, ਭਾਵ ਪ੍ਰਭੂ ਸਿਮਰਨ ਬਿਨਾਂ ਲੋਕ ਤੇ ਪਰਲੋਕ ਵਿਚ ਦੁੱਖ ਹੀ ਭੋਗਣੇ ਪੈਣਗੇ।

## ਗੁਰਿ ਮਿਲਿਐ ਸੁਖੁ ਪਾਈਐ; ਅਗਨਿ ਮਰੈ ਗੁਣ ਮਾਹਿ ॥੧॥

ਸਤਿਗੁਰਾਂ ਦੇ ਮਿਲਿਐ = ਮਿਲਣ ਨਾਲ ਸੁੱਖ ਸਰੂਪ ਨੂੰ ਪਾਈਦਾ ਹੈ ਹਿਰਦੇ ਮਾਹਿ = ਵਿਚ ਸ਼ੁਭ ਗੁਣ ਪ੍ਰਗਟ ਹੋ ਜਾਂਦੇ ਹਨ ਤੇ ਤ੍ਰਿਸ਼ਨਾ ਰੂਪੀ ਅੱਗ ਮਰ ਭਾਵ ਬੁਝ ਜਾਂਦੀ ਹੈ। ਜੇ ਗੁਣ ਰੂਪ ਪਾਣੀ ਹਿਰਦੇ 'ਚ ਪ੍ਰਾਪਤ ਹੋ ਜਾਵੇ, ਭਾਵ ਜੇ ਪ੍ਰਭੂ ਦਾ ਸ਼ੁਭ ਗੁਣ ਰੂਪੀ ਜਲ ਹਿਰਦੇ 'ਚ ਵਸ ਜਾਵੇ ਤਾਂ ਤ੍ਰਿਸ਼ਨਾ ਅਗਨੀ, ਕ੍ਰੋਧ ਅਗਨੀ, ਕਾਲ ਅਗਨੀ, ਚਿੰਤਾ ਅਗਨੀ ਆਦਿ ਨਹੀਂ ਸਤਾਉਂਦੀਆਂ। ਸ਼ਾਂਤ ਹੋ ਜਾਂਦੀਆਂ ਹਨ। ਜੇਕਰ ਸ਼ਾਂਤੀ ਰੂਪੀ ਗੁਣ ਹੋਣ ਤਾਂ ਤ੍ਰਿਸ਼ਨਾ ਤੇ ਕ੍ਰੋਧ ਅਗਨੀ ਮਰ ਜਾਂਦੀ ਹੈ **ਵਾ:** ਜੇਕਰ ਪਰਮੇਸ਼ਰ ਪ੍ਰਤੀ ਸ਼ਰਧਾ ਤੇ ਪਿਆਰ ਆਦਿ ਗੁਣ ਹੋਣ ਤਾਂ ਕਾਲ ਅਗਨੀ ਮਰ ਜਾਂਦੀ ਹੈ, ਭਾਵ ਨਹੀਂ ਸਤਾਉਂਦੀ॥੧॥

## ਮਨ ਰੇ; ਅਹਿਨਿਸਿ ਹਰਿ ਗੁਣ ਸਾਰਿ ॥

ਹੇ ਮਨ! ਅਹਿਨਿਸਿ = ਦਿਨ ਰਾਤ ਕਰਕੇ ਪ੍ਰਭੂ ਦੇ ਸਾਰਿ = ਸ੍ਰੇਸ਼ਟ ਗੁਣਾਂ ਨੂੰ ਸੰਭਾਲਣਾ ਕਰ, ਭਾਵ ਹਰ ਵਕਤ ਉਸ ਦੇ ਗੁਣਾਂ ਨੂੰ ਯਾਦ ਕਰ।

## ਜਿਨ ਖਿਨੁ ਪਲੁ ਨਾਮੁ ਨ ਵੀਸਰੈ; ਤੇ ਜਨ ਵਿਰਲੇ ਸੰਸਾਰਿ ॥੧॥ਰਹਾਉ॥

ਜਿਨ੍ਹਾਂ ਨੂੰ ਖਿਨ ਜਿੰਨਾ ਸਮਾਂ ਜਾਂ ਪਲ ਜਿੰਨਾ ਸਮਾਂ ਵੀ ਪ੍ਰਭੂ ਨਾਮ ਵੀਸਰੈ = ਭੁੱਲਦਾ ਨਹੀਂ ਹੈ, ('ਘਟ' ਸ਼ਬਦ ਕਹਿਆਂ ਦੋ ਖਿਨ ਬੀਤ ਜਾਂਦੇ ਹਨ ਭਾਵ ਬਹੁਤ ਘੱਟ ਸਮਾਂ,) ਉਹ ਜਨ ਸੰਸਾਰਿ = ਜਗਤ ਵਿਚ ਵਿਰਲੇ = ਬਹੁਤ ਘੱਟ ਹਨ, ਭਾਵ ਕਰੋੜਾਂ ਵਿੱਚੋਂ ਇਕ ਹਨ **ਵਾ:** ਉਹ ਵਿਰਲੇ (ਵਿ + ਰਲੇ) ਵਿ = ਰਹਿਤ ਰਲੇ = ਰਲਣ ਤੋਂ ਭਾਵ ਰਲਣ ਤੋਂ ਰਹਿਤ ਹਨ। ਸੂਰਜ ਵਾਂਗ ਚਮਕੀਲੇ ਜੀਵਨ ਵਾਲੇ ਹਨ ਭਾਵ ਉਹ ਪ੍ਰਤਾਪੀ ਪੁਰਸ਼ ਦੁਨੀਆਂ ਵਿਚ ਰਲਦੇ ਨਹੀਂ ਹਨ॥੧॥ਰਹਾਉ॥

## ਜੋਤੀ ਜੋਤਿ ਮਿਲਾਈਐ; ਸੁਰਤੀ ਸੁਰਤਿ ਸੰਜੋਗੁ ॥

ਜਦੋਂ ਸੁਰਤੀ = ਵਿਰਤੀ ਦਾ ਗੁਰੂ ਸਾਹਿਬ ਨਾਲ ਸੁਰਤਿ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੇਮ ਤੇ ਸੰਜੋਗ ਬਣ ਜਾਵੇ, ਉਦੋਂ ਜੋਤੀ = ਅਦਵੈਤ ਰੂਪ ਪਰਮੇਸ਼ਰ ਆਪਣੇ ਵਿਚ ਜੀਵ ਦੀ ਪਰਤਕ ਜੋਤਿ ਨੂੰ ਮਿਲਾਈਐ = ਮਿਲਾ ਲੈਂਦਾ ਹੈ **ਅਥਵਾ** ਜੋ ਸੂਰਜ ਚੰਦਰਮਾ ਆਦਿ ਖਟ ਜੋਤੀਆਂ ਹਨ, ਉਨ੍ਹਾਂ ਦੀ ਜੋਤ ਵਿਚ ਵੀ ਉਸ ਪ੍ਰਭੂ ਦੀ ਜੋਤੀ ਹੀ ਵਿਆਪਕ ਹੈ **ਅਥਵਾ** ਸੁਰਤੀ ਜੋ ਗੁਰੂ ਸਾਹਿਬ ਜੀ ਗਿਆਤਾ ਹਨ, ਇਨ੍ਹਾਂ ਵਿਚ ਸੁਰਤ ਜੇਕਰ ਗਿਆਤ ਹੋ ਜਾਵੇ ਭਾਵ ਚਿਤ ਦਾ ਸੰਜੋਗ ਹੋ ਜਾਵੇ ਤਾਂ ਜੀਵ ਈਸ਼ ਦੀ ਅਭੇਦਤਾ ਹੁੰਦੀ ਹੈ।

## ਹਿੰਸਾ ਹਉਮੈ ਗਤੁ ਗਏ; ਨਾਹੀ ਸਹਸਾ ਸੋਗੁ ॥

ਤਾਂ ਫਿਰ ਉਸ ਪੁਰਸ਼ ਦੇ ਹਿੰਸਾ = ਜੀਵ ਹੱਤਿਆ ਕਰਨੀ (ਬੱਕਰੇ, ਮੁਰਗ਼ੇ, ਤਿੱਤਰ, ਮੱਛੀਆਂ ਆਦਿ ਜੀਵ ਮਾਰ ਕੇ ਖਾਣੇ) ਅਤੇ ਹਉਮੈ = ਹੰਗਤਾ ਆਦਿ ਤੇ ਔਗੁਣ ਗਤੁ ਗਏ = ਨਾਸ ਹੋ ਗਏ ਹਨ, ਭਾਵ ਇਹ ਸਾਰੇ ਔਗੁਣ ਦੂਰ ਹੋ ਜਾਂਦੇ ਹਨ ਤੇ ਉਨ੍ਹਾਂ ਨੂੰ ਫਿਰ ਕੋਈ ਸਹਸਾ = ਸੰਸਾ ਨਹੀਂ ਫੁਰਦਾ ਤੇ ਵਿਛੋੜੇ ਆਦਿ ਤੋਂ ਉਤਪੰਨ ਹੋਣ ਵਾਲਾ ਸੋਗੁ = ਸ਼ੋਕ ਵੀ ਨਹੀਂ ਵਿਆਪਦਾ।

## ਗੁਰਮੁਖਿ ਜਿਸੁ ਹਰਿ ਮਨਿ ਵਸੈ; ਤਿਸੁ ਮੇਲੇ ਗੁਰੁ ਸੰਜੋਗੁ ॥੨॥

ਇਹ ਸਭ ਦਾਤਾਂ ਉਸ ਨੂੰ ਪ੍ਰਾਪਤ ਹੁੰਦੀਆਂ ਹਨ ਜਿਸ ਗੁਰਮੁਖ ਦੇ ਮਨਿ = ਹਿਰਦੇ ਵਿਚ ਗੁਰਾਂ ਦੇ ਸ਼ਬਦ ਦੁਆਰਾ ਹਰਿ = ਪ੍ਰਭੂ ਵਸ ਜਾਵੇ। ਤਿਸੁ = ਉਸ ਨੂੰ ਸਤਿਗੁਰੂ ਦੇ ਸ਼ਬਦ ਦੇ ਸੰਜੋਗੁ = ਮਿਲਾਪ ਕਰਕੇ ਪ੍ਰਭੂ ਆਪਣੇ ਨਾਲ ਮੇਲ ਲੈਂਦਾ ਹੈ **ਵਾ:** ਗੁਰੁ = ਚੇਤਨ ਆਪਣਾ ਸੰਜੋਗੀ ਚੇਤਨ ਭਾਵ ਆਪਣੀ ਜੋਤ ਜਾਣ ਕੇ ਮਿਲਾ ਲੈਂਦੇ ਹਨ॥੨॥

## ਕਾਇਆ ਕਾਮਣਿ ਜੇ ਕਰੀ; ਭੋਗੇ ਭੋਗਣਹਾਰੁ ॥

ਜੇਕਰ ਕਾਇਆ = ਜੋ ਬੁੱਧੀ ਹੈ, ਇਸ ਨੂੰ ਕਾਮਣਿ = ਇਸਤ੍ਰੀ ਰੂਪ ਤੇ ਪਰਮੇਸ਼ਰ ਰੂਪੀ ਪਤੀ ਦੀ ਪ੍ਰਾਪਤੀ ਵਾਲੀ ਚਾਹਵਾਨ ਕਰੀ = ਕਰ ਲਈਏ **ਵਾ:** ਬੁੱਧੀ ਰੂਪੀ ਇਸਤ੍ਰੀ ਨੂੰ ਸ਼ੁਭ ਗੁਣਾਂ ਸਹਿਤ ਪਰਮੇਸ਼ਰ ਰੂਪੀ ਪਤੀ ਦੀ ਪ੍ਰਾਪਤੀ ਵਾਲੀ ਅਧਿਕਾਰੀ ਬਣਾ ਲਈਏ ਤਾਂ ਭੋਗਣਹਾਰੁ = ਭੋਗਣ ਵਾਲੇ ਸਾਖੀ ਚੇਤਨ ਵਾਹਿਗੁਰੂ ਦੇ ਅਨੰਦ ਨੂੰ ਭੋਗੇ = ਭੋਗਦੀ ਹੈ **ਵਾ:** ਉਹ ਸਾਖੀ ਚੇਤਨ ਬੁੱਧ ਰੂਪੀ ਇਸਤਰੀ ਨੂੰ ਅਭਾਸ ਬਿਰਤੀ ਭੋਗੇ = ਭੋਗਦੀ ਹੈ।

## ਤਿਸੁ ਸਿਉ ਨੇਹੁ ਨ ਕੀਜਈ; ਜੋ ਦੀਸੈ ਚਲਣਹਾਰੁ ॥

ਹੇ ਭਾਈ! ਤਿਸੁ = ਉਨ੍ਹਾਂ ਪਦਾਰਥਾਂ ਆਦਿ ਸਿਉ = ਨਾਲ ਨੇਹੁ = ਪ੍ਰੇਮ ਨਹੀਂ ਕਰਨਾ ਚਾਹੀਦਾ, ਜੋ ਚਲਣਹਾਰੁ = ਨਾਸਵੰਤ ਦੀਸੈ = ਦਿਸਦੇ ਹਨ, ਭਾਵ ਇਹ ਸਰੀਰ, ਪ੍ਰਾਣ, ਪਦਾਰਥ ਤੇ ਸੰਬੰਧੀ ਆਦਿ ਇਨ੍ਹਾਂ ਨਾਲ ਜੀਵ ਮੋਹ ਕਰਦਾ ਹੈ, ਪਰ ਇਹ ਸਭ ਨਾਸਵੰਤ ਹਨ।

## ਗੁਰਮੁਖਿ ਰਵਹਿ ਸੋਹਾਗਣੀ; ਸੋ ਪ੍ਰਭੁ ਸੇਜ ਭਤਾਰੁ ॥੩॥

ਸੋ = ਉਸ ਪ੍ਰਭੁ = ਪਰਮੇਸ਼ਰ ਭਤਾਰੁ = ਪਤੀ ਦੇ ਸਖਿਆਤਤਾ ਦੇ ਅਨੰਦ ਨੂੰ ਅੰਤਹਕਰਣ ਰੂਪੀ ਸੇਜਾ ਉੱਪਰ ਗੁਰਮੁਖ ਰੂਪੀ ਸੋਹਾਗਣੀ = ਸੁਹਾਗਵੰਤੀਆਂ ਸਖੀਆਂ ਰਵਹਿ = ਮਾਣਦੀਆਂ ਹਨ॥੩॥

**[ਅੰਗ ੨੨]**

## ਚਾਰੇ ਅਗਨਿ ਨਿਵਾਰਿ ਮਰੁ; ਗੁਰਮੁਖਿ ਹਰਿ ਜਲੁ ਪਾਇ ॥

ਗੁਰਮੁਖਾਂ ਨੇ ਚਾਰੇ ਅਗਨਿ = ਚਾਰੇ ਅਗਨੀਆਂ[੧] (ਹਿੰਸਾ, ਮੋਹ, ਲੋਭ, ਕ੍ਰੋਧ) ਨੂੰ ਨਿਵਾਰ ਲਿਆ ਹੈ।

---

੧. **ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥**
**ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥** *(ਅੰਗ ੧੪੭)*
ਅਰਥਾਤ ਇਹ ਚਾਰ ਅੱਗ ਦੀਆਂ ਨਦੀਆਂ ਕਥਨ ਕੀਤੀਆਂ ਗਈਆਂ ਹਨ: ੧. ਹੰਸ = ਹਿੰਸਾ, ਭਾਵ ਜੀਵ ਘਾਤ ਕਰਨਾ। ੨. ਹੇਤ = ਮੋਹ, ਭਾਵ ਮਨ 'ਚ ਮਮਤਾ ਪੈਦਾ ਹੋਣੀ। ੩. ਲੋਭ = ਲਾਲਚ, ਭਾਵ ਪਦਾਰਥਾਂ ਦੀ ਤ੍ਰਿਸ਼ਨਾ ਪੈਦਾ ਹੋਣੀ। ੪. ਕੋਪ = ਕ੍ਰੋਧ, ਅਪ੍ਰਾਪਤੀ ਆਦਿ ਪਰ ਗ਼ੁੱਸੇ ਹੋਣਾ। ਜੋ ਇਨ੍ਹਾਂ 'ਚ ਪੈਂਦੇ ਹਨ ਉਹ ਜੀਵ ਸੜਦੇ ਰਹਿੰਦੇ ਹਨ ਤੇ ਗੁਰੂ ਕਿਰਪਾ ਦੁਆਰਾ ਹੀ ਇਨ੍ਹਾਂ ਨੂੰ ਤਰੀਦਾ ਹੈ।

ਤੇ ਮਰੁ = ਜੀਵ ਭਾਵ ਭੀ ਮਾਰ ਲਿਆ ਹੈ। ਇਨ੍ਹਾਂ ਅਗਨੀਆਂ ਨੂੰ ਗੁਰਮੁਖਾਂ ਨੇ ਕਿਵੇਂ ਨਿਵਾਰਿਆ ? ਗੁਰਮੁਖਾਂ ਨੇ ਹਰਿ = ਪ੍ਰਭੂ ਦੇ ਨਾਮ ਰੂਪੀ ਜਲੁ = ਪਾਣੀ ਨੂੰ ਪਾਇ = ਪਾ ਕਰਕੇ ਭਾਵ ਪ੍ਰਭੂ ਨਾਮ ਰੂਪੀ ਜਲ ਦੁਆਰਾ ਹੀ ਗੁਰਮੁਖਾਂ ਨੇ ਇਨ੍ਹਾਂ ਅਗਨੀਆਂ ਨੂੰ ਬੁਝਾਇਆ ਹੈ।

## ਅੰਤਰਿ ਕਮਲੁ ਪ੍ਰਗਾਸਿਆ; ਅੰਮ੍ਰਿਤੁ ਭਰਿਆ ਅਘਾਇ ॥

ਗੁਰਮੁਖਾਂ ਦੇ ਹਿਰਦੇ ਕਮਲ ਵਿਚ ਬ੍ਰਹਮ ਗਿਆਨ ਰੂਪੀ ਕਮਲ ਪ੍ਰਕਾਸ਼ਵਾਨ ਹੋਇਆ ਹੈ ਜੋ ਬ੍ਰਹਮਾਨੰਦ ਰੂਪੀ ਅੰਮ੍ਰਿਤ ਨਾਲ ਭਰਿਆ ਹੋਇਆ ਹੈ ਅਤੇ ਉਹ ਗੁਰਮੁਖ ਜਨ ਉਸ ਨੂੰ ਪੀ ਕੇ ਅਘਾਇ = ਤ੍ਰਿਪਤ ਹੋ ਜਾਂਦੇ ਹਨ।

## ਨਾਨਕ ਸਤਗੁਰੁ ਮੀਤੁ ਕਰਿ; ਸਚੁ ਪਾਵਹਿ ਦਰਗਹ ਜਾਇ ॥੪॥੨੦॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਸਤਿਗੁਰਾਂ ਨੂੰ ਆਪਣਾ ਮੀਤੁ ਕਰਿ = ਮਿੱਤ੍ਰ ਬਣਾਉਣਾ ਕਰ, ਫਿਰ ਦਰਗਹ ਵਿਚ ਜਾ ਕੇ ਸਚੁ = ਸਤ ਸਰੂਪ ਨੂੰ ਪਾਵਹਿ = ਪਾ ਲਵੇਂਗਾ **ਵਾ:** ਦਰਗਹ = ਤੁਰੀਆ ਪਦ ਰੂਪੀ ਜਾਇ = ਜਗ੍ਹਾ ਵਿਚ, ਸਚੁ ਪਾਵਹਿ = ਸੱਚੇ ਸੁੱਖ ਨੂੰ ਪਾ ਲਵੇਂਗਾ **ਵਾ:** ਦਰਗਹ = ਸਾਧਸੰਗਤ ਰੂਪੀ ਜਾਇ = ਜੋ ਥਾਂ ਹੈ, ਉਸ ਵਿਚ ਆਤਮਿਕ ਸੁੱਖ ਪ੍ਰਾਪਤ ਕਰ ਲਵੇਂਗਾ ॥੪॥੨੦॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ 'ਚ ਬਿਰਾਜਮਾਨ ਸਨ। ਸੰਗਤ ਵਿੱਚੋਂ ਇਕ ਸਿੱਖ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਕ੍ਰਿਪਾ ਕਰਕੇ ਦੱਸੋ ਕਿ ਅਗਿਆਨ ਕਿਵੇਂ ਮਿਟ ਸਕਦਾ ਹੈ ? ਸੱਚੇ ਨਾਮ ਦਾ ਪ੍ਰਕਾਸ਼ ਕਿਵੇਂ ਹੋਵੇ ਤੇ ਆਤਮਿਕ ਸੁੱਖ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ ? ਉਸ ਸਮੇਂ ਸਤਿਗੁਰੂ ਜੀ ਨੇ ਇਹ ਪਾਵਨ ਸ਼ਬਦ ਉਚਾਰਣ ਕੀਤਾ :

## ਹਰਿ ਹਰਿ ਜਪਹੁ ਪਿਆਰਿਆ; ਗੁਰਮਤਿ ਲੇ ਹਰਿ ਬੋਲਿ ॥

ਪਿਆਰਿਆ = ਹੇ ਪਿਆਰੇ ਸਿੱਖਾ! ਉਸ ਹਰਿ (ਪ੍ਰਭੂ) ਦੇ ਨਾਮ ਨੂੰ ਜਪਹੁ = ਜਪਣਾ ਕਰ, ਜਿਹੜਾ ਹਰਿ = ਹਰੇਕ ਪ੍ਰਕਾਰ ਦੇ ਦੁੱਖਾਂ, ਸਾਰਿਆਂ ਪਾਪਾਂ ਨੂੰ ਹਰਣੇ ਵਾਲਾ ਹੈ **ਵਾ:** ਹਰਿ = ਜੋ ਹਰਿ (ਪ੍ਰਭੂ) ਤੂੰ ਪਦ ਦਾ ਲਖ ਅਰਥ ਰੂਪ ਹੈ **ਵਾ:** ਹਰਿ = ਜੋ ਸਾਰੇ ਸੰਸਾਰ ਨੂੰ ਹਰਿਆ ਭਰਿਆ ਕਰਨ ਵਾਲਾ ਹੈ **ਵਾ:** ਜੋ ਸਾਰੇ ਭ੍ਰਮਾਂ ਨੂੰ ਹਰਨ ਵਾਲਾ ਹੈ।

ਹੇ ਮਹਾਰਾਜ! ਕਿਸ ਪ੍ਰਕਾਰ ਜਪੀਏ ? ਤਦ ਕਹਿੰਦੇ ਹਨ ਕਿ ਗੁਰਮਤਿ = ਗੁਰਾਂ ਦੀ ਮਤਿ ਜਾਂ ਸਿੱਖਿਆ ਲੈ ਕੇ ਹਰਿ = ਅਕਾਲ ਪੁਰਖ ਦੇ ਨਾਮ ਨੂੰ ਬੋਲਿ = ਬੋਲਣਾ ਕਰ, ਭਾਵ ਜਪਣਾ ਕਰ।

## ਮਨੁ ਸਚ ਕਸਵਟੀ ਲਾਈਐ; ਤੁਲੀਐ ਪੂਰੈ ਤੋਲਿ ॥

ਇਸ ਮਨ ਨੂੰ ਸੱਚੇ ਨਾਮ ਦੀ ਕਸਵੱਟੀ 'ਤੇ ਲਾ ਕੇ ਵੇਖੀਏ ਕਿ ਕਿੰਨਾ ਕੁ ਸਿਮਰਨ ਕਰਦਾ ਹੈ **ਅਥਵਾ** ਮਨ ਨੂੰ ਸਰਾਫ਼ ਰੂਪੀ ਸਚ = ਸੱਚੇ ਸਤਿਗੁਰਾਂ ਦੀ ਕਸਵੱਟੀ **ਵਾ:** ਸਚ = ਸੱਚੀ ਭਗਤੀ ਦੀ ਕਸਵੱਟੀ 'ਤੇ ਲਾਈਐ = ਲਾਈਏ ਤਾਂ ਜੋ ਪ੍ਰਮਾਰਥ ਦਾ ਸੰਪੂਰਨ ਤੋਲਿ = ਵੀਚਾਰ ਹੈ, ਉਸ ਉੱਪਰ ਪੂਰੈ = ਪੂਰੇ ਤੁਲੀਐ = ਤੁਲੀਦਾ ਹੈ **ਵਾ:** ਵਿਚਾਰ ਰੂਪੀ ਪੂਰੇ ਤੋਲਿ = ਵੱਟਿਆਂ ਨਾਲ ਤੁਲੀਐ = ਤੁਲੀਦਾ ਹੈ। ਭਾਵ ਜਦੋਂ ਪੰਜੇ ਕਰਮ-ਇੰਦ੍ਰੇ, ਪੰਜੇ ਗਿਆਨ-ਇੰਦ੍ਰੇ ਮਨ ਤੇ ਬੁੱਧੀ ਆਦਿ ਵਿਕਾਰਾਂ ਵੱਲੋਂ ਰੁਕ ਜਾਣ ਤੇ ਮਨ ਨਾਮ 'ਚ ਜੁੜ ਜਾਵੇ ਤਾਂ ਫਿਰ ਸੱਚ ਦੀ ਕਸਵੱਟੀ ਉੱਤੇ ਬਾਰਾਵੰਨੀ ਦੇ ਸੋਨੇ ਵਾਂਗੂੰ ਖਰੇ ਉਤਰੀਦਾ ਹੈ।

## ਕੀਮਤਿ ਕਿਨੈ ਨ ਪਾਈਐ; ਰਿਦ ਮਾਣਕ ਮੋਲਿ ਅਮੋਲਿ ॥੧॥

ਉਸ ਵਾਹਿਗੁਰੂ ਦੀ ਕੀਮਤ ਕੋਈ ਨਹੀਂ ਪਾ ਸਕਿਆ ਤੇ ਨਾ ਹੀ ਕੋਈ ਪਾ ਸਕੇਗਾ। ਉਹ ਮਾਣਕ ਦੀ ਨਿਆਈਂ ਬੇਕੀਮਤੀ ਪ੍ਰਭੂ ਸਾਰਿਆਂ ਦੇ ਹਿਰਦਿਆਂ ਵਿਚ ਸ਼ੁੱਧ ਸਰੂਪ ਹੋ ਕੇ ਇਸਥਿਤ ਹੈ। ਜੋ ਅਮੋਲਿ = ਮੁੱਲ ਤੋਂ ਰਹਿਤ ਹੈ, ਭਾਵ ਉਹ ਕਿਸੇ ਸਾਧਨ ਦੇ ਬਦਲੇ ਮੁੱਲ ਨਹੀਂ ਲਿਆ ਜਾ ਸਕਦਾ ਕਿ ਸੌ ਅਸਮੇਧ ਯੱਗ ਕਰ ਲਏ ਜਾਂ ਜਪ ਤਪ, ਜੋਗਾ ਅਭਿਆਸ ਆਦਿ ਕਰ ਲਏ, ਇਹ ਸਾਰੇ ਸਾਧਨ ਆਦਿ ਉਸ ਦੇ ਮੁੱਲ ਨੂੰ ਪਹੁੰਚ ਨਹੀਂ ਸਕਦੇ ॥੧॥

## ਭਾਈ ਰੇ; ਹਰਿ ਹੀਰਾ ਗੁਰ ਮਾਹਿ ॥

ਹੇ ਭਾਈ! ਹਰਿ ਰੂਪੀ ਹੀਰਾ ਗੁਰ = ਸਤਿਗੁਰਾਂ ਦੇ ਹਿਰਦੇ ਮਾਹਿ = ਵਿਚ ਸਾਖਿਆਤ ਰੂਪ ਹੈ।

## ਸਤਸੰਗਤਿ ਸਤਗੁਰੁ ਪਾਈਐ; ਅਹਿਨਿਸਿ ਸਬਦਿ ਸਲਾਹਿ ॥੧॥ਰਹਾਉ॥

ਤੇ ਇਹ ਦਾਤ ਸਤਿਗੁਰਾਂ ਦੀ ਸਤਿਸੰਗਤ ਵਿੱਚੋਂ ਤਦ ਪਾਈਐ = ਪਾਈਦੀ ਹੈ, ਜਦੋਂ ਅਹਿਨਿਸਿ = ਦਿਨ ਰਾਤ ਸਤਿਗੁਰਾਂ ਦੇ ਸ਼ਬਦ ਨੂੰ ਸਲਾਹਿ = ਸਲਾਹੁੰਦੇ ਰਹੀਏ, ਭਾਵ ਸੰਕਲਪ ਰਹਿਤ ਹੋ ਕੇ ਦਿਨ ਰਾਤ ਉਸ ਪ੍ਰਭੂ ਦਾ ਸਿਮਰਨ ਕਰਦੇ ਰਹੀਏ ॥੧॥ਰਹਾਉ॥

## ਸਚੁ ਵਖਰੁ ਧਨੁ ਰਾਸਿ ਲੈ; ਪਾਈਐ ਗੁਰ ਪਰਗਾਸਿ ॥

ਹੇ ਭਾਈ! ਸਚੁ ਵਖਰੁ = ਸੱਚਾ ਸੌਦਾ ਜੋ ਪਰਮੇਸ਼ਰ ਦਾ ਨਾਮ ਹੈ, ਇਹੋ ਰਾਸਿ = ਸ਼ਰਧਾ ਰੂਪੀ ਪੂੰਜੀ ਤੇ ਨਾਮ ਰੂਪੀ ਧਨ ਲੈ ਕੇ ਇਸ ਦੁਆਰਾ ਸਤਿਗੁਰਾਂ ਪਾਸੋਂ ਸਰੂਪ ਦਾ ਪਰਗਾਸ ਪਾਈਐ = ਪਾ ਲਈਦਾ ਹੈ। ਜਿਨ੍ਹਾਂ ਦੇ ਮਸਤਕ ਦੇ ਭਾਗ ਜਾਗਦੇ ਹਨ, ਉਹੋ ਹੀ ਇਸ ਦਾਤ ਦੀ ਪ੍ਰਾਪਤੀ ਕਰਦੇ ਹਨ। ਜੈਸਾ ਕਿ :

**ਕਬੀਰਿ ਦੀਈ ਸੰਸਾਰ ਕਉ, ਲੀਨੀ ਜਿਸੁ ਮਸਤਕਿ ਭਾਗੁ ॥** *(ਅੰਗ ੯੭੦)*

## ਜਿਉ ਅਗਨਿ ਮਰੈ ਜਲਿ ਪਾਇਐ; ਤਿਉ ਤ੍ਰਿਸਨਾ ਦਾਸਨਿ ਦਾਸ ॥

ਜਿਉ = ਜਿਸ ਤਰ੍ਹਾਂ ਪਾਣੀ ਦੇ ਪਾਇਐ = ਪਾਉਣ ਨਾਲ ਅੱਗ ਬੁਝ ਜਾਂਦੀ ਹੈ, ਤਿਉ = ਉਸੇ ਤਰ੍ਹਾਂ ਸਤਿਗੁਰਾਂ ਦੇ ਦਾਸਨਿ ਦਾਸ = ਦਾਸਾਂ ਦੇ ਵੀ ਦਾਸ ਬਣਨ ਨਾਲ ਤ੍ਰਿਸ਼ਨਾ ਰੂਪੀ ਅਗਨੀ ਬੁਝ ਜਾਂਦੀ ਹੈ, ਭਾਵ ਜੋ ਧਨ, ਪਦਾਰਥਾਂ ਤੇ ਵਿਕਾਰਾਂ ਦੀ ਤ੍ਰਿਸ਼ਨਾ ਦੀ ਅਗਨੀ ਮਨ 'ਚ ਲੱਗੀ ਹੁੰਦੀ ਹੈ, ਉਹ ਪਰਮੇਸ਼ਰ ਦੇ ਨਾਮ ਰੂਪੀ ਜਲ ਨਾਲ ਤੇ ਗੁਰੂ ਦੇ ਦਾਸਾਂ ਦੇ ਦਾਸ ਬਣ ਕੇ ਹੀ ਬੁਝਦੀ ਹੈ।

## ਜਮ ਜੰਦਾਰੁ ਨ ਲਗਈ; ਇਉ ਭਉਜਲੁ ਤਰੈ ਤਰਾਸਿ ॥੨॥

ਫਿਰ ਉਸ ਨੂੰ ਜਮ ਜਿਹੜਾ ਜੰਦਾਰੁ = ਜਲਾਦ ਦੀ ਨਿਆਈਂ ਹੈ, ਉਹ ਨਹੀਂ ਲੱਗਦਾ **ਵਾ:** ਜਮ ਜੋ ਜੰਦਾਰੁ = ਜਿੰਦ ਦਾ ਵੈਰੀ ਹੈ **ਵਾ:** ਜੰਦਾਰੁ = ਜੋ ਡੰਡਾਧਾਰੀ ਹੈ, ਉਹ ਨਹੀਂ ਲੱਗਦਾ। ਇਉ = ਇਸ ਪ੍ਰਕਾਰ ਭਉਜਲੁ = ਸੰਸਾਰ ਸਾਗਰ ਦੇ ਤਰਾਸਿ = ਡਰ ਤੋਂ ਤਰੈ = ਤਰ ਜਾਈਦਾ ਹੈ **ਵਾ:** ਤਰੈ ਤਰਾਸਿ = ਉਨ੍ਹਾਂ ਹੋਰਨਾਂ ਨੂੰ ਵੀ ਤਾਰ ਦਿਉਗੇ ਜਿਨ੍ਹਾਂ ਨੂੰ ਤਰਨ ਦੀ ਆਸਾ ਹੈ ॥੨॥

## ਗੁਰਮੁਖਿ ਕੂੜੁ ਨ ਭਾਵਈ; ਸਚਿ ਰਤੇ ਸਚ ਭਾਇ ॥

ਜੋ ਗੁਰਮੁਖ ਹਨ, ਉਨ੍ਹਾਂ ਨੂੰ ਕੂੜੁ = ਝੂਠ ਬੋਲਣਾ ਨ ਭਾਵਈ = ਚੰਗਾ ਨਹੀਂ ਲੱਗਦਾ **ਵਾ:** ਗੁਰਮੁਖਾਂ

ਨੂੰ ਕੂੜੁ = ਝੂਠੇ ਪਦਾਰਥ **ਵਾ:** ਕੂੜੁ = ਝੂਠਾ ਕੁਸੰਗ ਆਦਿ ਭਾਉਂਦਾ ਨਹੀਂ ਹੈ, ਕਿਉਂਕਿ ਜੋ ਸਚਿ ਰਤੇ = ਸੱਚੇ ਨਾਮ 'ਚ ਰੰਗੇ ਹਨ, ਉਨ੍ਹਾਂ ਨੂੰ ਸਚ ਭਾਇ = ਸੱਚ ਹੀ ਭਾਉਂਦਾ ਹੈ।

## ਸਾਕਤ ਸਚੁ ਨ ਭਾਵਈ; ਕੂੜੈ ਕੂੜੀ ਪਾਂਇ ॥

ਜਿਹੜੇ ਸਾਕਤ = ਕਠੋਰ ਚਿੱਤ ਵਾਲੇ ਪੁਰਸ਼ ਹਨ, ਉਨ੍ਹਾਂ ਨੂੰ ਸਚੁ = ਸੱਚ ਬੋਲਣਾ **ਵਾ:** ਸਚਾ ਨਾਮ ਨ ਭਾਵਈ = ਚੰਗਾ ਨਹੀਂ ਲੱਗਦਾ, ਕਿਉਂਕਿ ਕੂੜੈ = ਝੂਠੇ ਪੁਰਸ਼ ਕੂੜੀ = ਝੂਠੀ ਸ਼ੋਭਾ ਨੂੰ ਹੀ ਪਾਂਇ = ਪਾਉਂਦੇ ਹਨ। ਅੰਤ ਨੂੰ ਸਭ ਕੂੜ ਹੀ ਕੂੜ ਹੋ ਜਾਂਦਾ ਹੈ। ਜੈਸਾ ਕਿ :

**ਨਾਨਕ ਕੂੜੁ ਕੂੜੋ ਹੋਇ ਜਾਇ ॥** *(ਅੰਗ ੧੩੨੭)*

## ਸਚਿ ਰਤੇ ਗੁਰਿ ਮੇਲਿਐ; ਸਚੇ ਸਚਿ ਸਮਾਇ ॥੩॥

ਜਿਹੜੇ ਗੁਰਮੁਖ ਗੁਰਿ ਮੇਲਿਐ = ਸਤਿਗੁਰਾਂ ਨੇ ਮੇਲ ਲਏ ਹਨ, ਉਹ ਸਚਿ ਰਤੇ = ਸੱਚੇ ਨਾਮ ਵਿਚ ਰਤੇ = ਰੰਗੇ ਗਏ ਹਨ। ਉਹ ਸੱਚੇ ਪੁਰਸ਼ ਸੱਚ ਸਰੂਪ ਵਿਚ ਸਮਾਇ = ਸਮਾਅ ਜਾਂਦੇ ਹਨ, ਭਾਵ ਗੁਰਮੁਖ ਸੱਚ 'ਚ ਰੰਗੇ ਗਏ ਹਨ ਤੇ ਸਾਕਤ ਪੁਰਸ਼ ਜੋ ਮਾਇਆ ਦੇ ਪੁਜਾਰੀ ਹਨ, ਉਹ ਝੂਠੇ ਹੀ ਕੰਮ ਕਰਦੇ ਹਨ ॥੩॥

**ਦ੍ਰਿਸ਼ਟਾਂਤ :** ਇਕ ਬਾਣੀਆ ਦੁੱਧ ਦਾ ਵਪਾਰ ਕਰਿਆ ਕਰਦਾ ਸੀ। ਇਕ ਵਾਰੀ ਉਹ ਕੁੰਭ ਦੇ ਮੇਲੇ ਉੱਤੇ ਜਾ ਕੇ ਦੁੱਧ ਵੇਚ ਰਿਹਾ ਸੀ। ਅੱਧਾ ਦੁੱਧ ਗੰਗਾ ਜਲ ਮਿਲਾ ਕੇ ਵੇਚਦਾ ਸੀ। ਸਾਰਾ ਦਿਨ ਦੁੱਧ ਵੇਚਦਾ ਰਿਹਾ ਤੇ ਸ਼ਾਮ ਤੱਕ ਰੁਪਇਆਂ ਦੀ ਥੈਲੀ ਭਰ ਲਈ। ਉਸ ਸਮੇਂ ਇਕ ਬਾਂਦਰ ਆਇਆ ਤੇ ਉਹ ਬਾਣੀਏ ਦੀ ਰੁਪਇਆਂ ਵਾਲੀ ਥੈਲੀ ਚੁੱਕ ਕੇ ਗੰਗਾ ਕਿਨਾਰੇ ਲੱਗੀ ਤਾਰ ਉੱਤੇ ਜਾ ਬੈਠਾ। ਬਾਣੀਏ ਨੇ ਬਥੇਰਾ ਜ਼ੋਰ ਲਾਇਆ ਪਰ ਬਾਂਦਰ ਨੇ ਥੈਲੀ ਨਾ ਸੁੱਟੀ। ਫਿਰ ਬਾਂਦਰ ਨੇ ਥੈਲੀ ਵਿੱਚੋਂ ਰੁਪਏ ਕੱਢ ਕੇ ਸੁੱਟਣੇ ਸ਼ੁਰੂ ਕਰ ਦਿੱਤੇ। ਇਕ ਰੁਪਇਆ ਬਾਣੀਏ ਵੱਲ ਸੁੱਟੇ ਤੇ ਇਕ ਰੁਪਇਆ ਗੰਗਾ ਜਲ ਵਿਚ ਸੁੱਟ ਦੇਵੇ। ਇਵੇਂ ਹੀ ਥੈਲੀ ਖ਼ਾਲੀ ਕਰ ਦਿੱਤੀ। ਇਕ ਮਹਾਤਮਾ ਇਹ ਦੇਖ ਕੇ ਕਹਿਣ ਲੱਗੇ ਕਿ ਵਾਹ ਬਈ ਪ੍ਰਭੂ! ਬਾਂਦਰ 'ਚ ਬੈਠ ਕੇ ਤੂੰ ਨਿਆਂ ਕਰ ਦਿੱਤਾ। ਜੋ ਦੁੱਧ ਦੇ ਅੱਧੇ ਰੁਪਏ ਸਨ, ਉਹ ਬਾਣੀਏ ਨੂੰ ਦੇ ਦਿੱਤੇ ਤੇ ਜੋ ਅੱਧੇ ਰੁਪਏ ਪਾਣੀ ਦੇ ਸਨ, ਉਹ ਗੰਗਾ ਨੂੰ ਦੇ ਦਿੱਤੇ। ਇਸ ਪ੍ਰਕਾਰ ਜੋ ਸਾਕਤ ਪੁਰਸ਼ ਭਾਵ ਮਾਇਆ ਦੇ ਪੁਜਾਰੀ ਹਨ, ਉਹ ਤਾਂ ਧਨ ਕਮਾਉਣ ਲਈ ਕੂੜੇ ਹੀ ਕਰਮ ਕਰਦੇ ਹਨ। ਫਿਰ ਉਨ੍ਹਾਂ ਨੂੰ ਫਲ ਵੀ ਉਹੋ ਜਿਹਾ ਹੀ ਮਿਲਦਾ ਹੈ।

## ਮਨ ਮਹਿ ਮਾਣਕੁ ਲਾਲੁ ਨਾਮੁ; ਰਤਨੁ ਪਦਾਰਥੁ ਹੀਰੁ ॥

ਉਨ੍ਹਾਂ ਦੇ ਮਨ = ਹਿਰਦੇ ਮਹਿ = ਵਿਚ ਨਾਮ ਸਿਮਰਨ ਕਰਕੇ ਸ੍ਰਵਣ, ਮੰਨਣ, ਨਿਧਿਆਸਣ ਰੂਪੀ ਮਾਣਕ, ਪ੍ਰੇਮ ਰੂਪੀ ਲਾਲ, ਵੈਰਾਗ ਰੂਪ ਰਤਨ, ਸ਼ੁਭ ਗੁਣਾਂ ਰੂਪੀ ਪਦਾਰਥ ਤੇ ਗਿਆਨ ਰੂਪੀ ਹੀਰੁ = ਹੀਰਾ ਪ੍ਰਾਪਤ ਹੁੰਦਾ ਹੈ।

## ਸਚੁ ਵਖਰੁ ਧਨੁ ਨਾਮੁ ਹੈ; ਘਟਿ ਘਟਿ ਗਹਿਰ ਗੰਭੀਰੁ ॥

ਹੇ ਭਾਈ! ਸਚੁ ਵਖਰੁ = ਸੱਚਾ ਸੌਦਾ ਨਾਮ ਧਨ ਹੀ ਹੈ। ਪਰਮੇਸ਼ਰ ਦਾ ਜੋ ਸੱਚਾ ਨਾਮ ਘਟਿ ਘਟਿ = ਸਰੀਰਾਂ ਸਰੀਰਾਂ ਵਿਚ ਰਮ ਰਿਹਾ ਹੈ, ਉਹ ਗਹਿਰ = ਡੂੰਘਾ ਤੇ ਗੰਭੀਰੁ = ਨਿਰਹੱਲ ਹੈ।

## ਨਾਨਕ ਗੁਰਮੁਖਿ ਪਾਈਐ; ਦਇਆ ਕਰੇ ਹਰਿ ਹੀਰੁ ॥੪॥੨੧॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਉਸ ਸੱਚੇ ਨਾਮ ਨੂੰ ਗੁਰਮੁਖਾਂ ਨੇ ਗੁਰਾਂ

ਦੁਆਰਾ ਹੀ ਪਾਇਆ ਹੈ। ਜੋ ਹਰਿ = ਪ੍ਰਭੂ ਹੀਰੇ ਦੀ ਨਿਆਈਂ ਹੈ, ਜਦੋਂ ਉਹ ਦਇਆ ਕਰੇ ਤਾਂ ਹੀ ਸਤਿਗੁਰਾਂ ਦੁਆਰਾ ਨਾਮ ਦੀ ਪ੍ਰਾਪਤੀ ਹੁੰਦੀ ਹੈ ॥੪॥੨੧॥

## ਸਿਰੀਰਾਗੁ ਮਹਲਾ ੧ ॥

## ਭਰਮੇ ਭਾਹਿ ਨ ਵਿਝਵੈ; ਜੇ ਭਵੈ ਦਿਸੰਤਰ ਦੇਸੁ ॥

ਹੇ ਭਾਈ! ਭਰਮ ਰੂਪੀ ਭਾਹਿ = ਅਗਨੀ ਵਿਝਵੈ = ਬੁਝਦੀ ਨਹੀਂ ਹੈ **ਵਾ:** ਭਰਮੇ = ਭ੍ਰਮਣ ਕਰਕੇ ਵੀ ਤ੍ਰਿਸ਼ਨਾ ਰੂਪੀ ਭਾਹਿ = ਅਗਨੀ ਨਹੀਂ ਬੁਝਦੀ। ਭਾਵੇਂ ਦੇਸ ਦਿਸਾਂਤਰਾਂ ਦਾ ਭਵੈ = ਭ੍ਰਮਣ ਕਰ ਲਵੇ।

## ਅੰਤਰਿ ਮੈਲੁ ਨ ਉਤਰੈ; ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥

ਜਿਹੜੀ ਇਸ ਜੀਵ ਦੇ ਮਨ ਅੰਦਰ ਵਿਕਾਰਾਂ ਰੂਪੀ **ਵਾ:** ਪਾਪਾਂ ਰੂਪੀ **ਵਾ:** ਤ੍ਰਿਸ਼ਨਾ ਰੂਪੀ ਮੈਲ ਲੱਗੀ ਹੋਈ ਹੈ, ਉਹ ਕਦੇ ਨਹੀਂ ਉਤਰਦੀ। ਇਸ ਲਈ ਉਨ੍ਹਾਂ ਮਨਮੁਖਾਂ ਦੇ ਜਿਊਣ ਨੂੰ ਧ੍ਰਿਗੁ = ਧ੍ਰਿਕਾਰ ਹੈ ਤੇ ਉਨ੍ਹਾਂ ਦੇ ਭੇਖ ਰੂਪੀ ਵੇਸੁ = ਪਹਿਰਾਵੇ ਨੂੰ ਵੀ ਧ੍ਰਿਗੁ = ਧ੍ਰਿਕਾਰ ਹੈ।

## ਹੋਰੁ ਕਿਤੈ ਭਗਤਿ ਨ ਹੋਵਈ; ਬਿਨੁ ਸਤਿਗੁਰ ਕੇ ਉਪਦੇਸ ॥੧॥

ਹੇ ਭਾਈ! ਸਤਿਗੁਰਾਂ ਕੇ = ਦੇ ਦੱਸੇ ਹੋਏ ਉਪਦੇਸ਼ = ਸਿਧਾਂਤ ਉੱਤੇ ਚੱਲਣ ਤੋਂ ਬਿਨੁ = ਬਗ਼ੈਰ ਹੋਰ ਕਿਤੈ = ਕਿਸੇ ਸਾਧਨਾਂ ਦੁਆਰਾ **ਵਾ:** ਹੋਰ ਦੇਵੀ ਦੇਵਤਿਆਂ ਦੀ ਉਪਾਸ਼ਨਾ ਵਿਚ ਲੱਗਣ ਕਰਕੇ ਪਰਮੇਸ਼ਰ ਦੀ ਭਗਤਿ = ਭਗਤੀ ਨ = ਨਹੀਂ ਹੋਵਈ = ਹੋ ਸਕਦੀ ॥੧॥

## ਮਨ ਰੇ; ਗੁਰਮੁਖਿ ਅਗਨਿ ਨਿਵਾਰਿ ॥

ਰੇ = ਹੇ ਮਨਾਂ! ਗੁਰਮੁਖਾਂ ਦੀ ਸੰਗਤ ਕਰ ਕੇ ਜਾਂ ਗੁਰੂ ਮੁਖ ਦੁਆਰਾ ਗਿਆਨ ਪ੍ਰਾਪਤ ਕਰ ਕੇ ਤ੍ਰਿਸ਼ਨਾ ਰੂਪੀ ਅਗਨੀ **ਵਾ:** ਕਾਮਾਦਿਕ ਵਿਕਾਰਾਂ ਦੀ ਅਗਨੀ ਨੂੰ ਨਿਵਾਰਿ = ਨਿਵਾਰਨਾ ਕਰ।

## ਗੁਰ ਕਾ ਕਹਿਆ ਮਨਿ ਵਸੈ; ਹਉਮੈ ਤ੍ਰਿਸਨਾ ਮਾਰਿ ॥੧॥ਰਹਾਉ॥

ਜਿਨ੍ਹਾਂ ਦੇ ਮਨਾਂ ਵਿਚ ਗੁਰੂ ਜੀ ਦਾ ਕਹਿਆ ਹੋਇਆ ਉਪਦੇਸ਼ ਵਸੈ = ਵਸ ਗਿਆ ਹੈ, ਉਨ੍ਹਾਂ ਜਗਿਆਸੂਆਂ ਨੇ ਆਪਣੇ ਅੰਦਰੋਂ ਤ੍ਰਿਸ਼ਨਾ ਰੂਪੀ ਅੱਗ ਨੂੰ **ਵਾ:** ਪੰਜੇ ਪ੍ਰਕਾਰ ਦੀ ਅੱਗ ਨੂੰ ਤੇ ਹੰਗਤਾ ਨੂੰ ਮਾਰ ਲਿਆ ਹੈ ॥੧॥ਰਹਾਉ॥

## ਮਨੁ ਮਾਣਕੁ ਨਿਰਮੋਲੁ ਹੈ; ਰਾਮ ਨਾਮਿ ਪਤਿ ਪਾਇ ॥

ਹੇ ਭਾਈ! ਇਹ ਮਨ ਰੂਪੀ ਮਾਣਕ ਨਿਰਮੋਲੁ = ਅਮੋਲਕ ਹੈ, ਜੋ ਰਾਮ ਨਾਮ ਜਪ ਕੇ ਹੀ ਪਤਿ = ਇੱਜ਼ਤ **ਵਾ:** ਪ੍ਰਭੂ ਪਤੀ ਨੂੰ ਪਾਇ = ਪਾ ਸਕਦਾ ਹੈ **ਅਥਵਾ** ਜਿਨ੍ਹਾਂ ਦਾ ਮਨ ਮਾਣਕ ਦੀ ਨਿਆਈਂ ਅਮੋਲਕ ਹੈ, ਉਹ ਰਾਮ = ਪਰਮੇਸ਼ਰ ਦਾ ਨਾਮ ਜਪ ਕਰਕੇ ਲੋਕ ਪ੍ਰਲੋਕ ਵਿਚ ਪਤਿ = ਇੱਜ਼ਤ ਨੂੰ ਪਾਇ = ਪਾਉਂਦੇ ਹਨ।

## ਮਿਲਿ ਸਤਸੰਗਤਿ ਹਰਿ ਪਾਈਐ; ਗੁਰਮੁਖਿ ਹਰਿ ਲਿਵ ਲਾਇ ॥

ਹੇ ਭਾਈ! ਗੁਰੂ ਦੀ ਸਤਿਸੰਗਤ ਵਿਚ ਮਿਲ ਕੇ ਹੀ ਹਰਿ = ਪ੍ਰਭੂ ਨੂੰ ਪਾਈਐ = ਪਾਈਦਾ ਹੈ ਅਤੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਹੀ ਹਰਿ = ਪਰਮੇਸ਼ਰ ਵਿਚ ਲਿਵ = ਬਿਰਤੀ ਲਾਇ = ਲਾਈਦੀ ਹੈ।

## ਆਪੁ ਗਇਆ ਸੁਖੁ ਪਾਇਆ; ਮਿਲਿ ਸਲਲੈ ਸਲਲ ਸਮਾਇ ॥੨॥

ਫਿਰ ਆਪੁ = ਆਪਾ ਭਾਵ (ਹੰਕਾਰ) ਗਇਆ = ਚਲਾ ਜਾਂਦਾ ਹੈ ਤੇ ਸੁਖੁ = ਆਤਮਿਕ ਸੁੱਖ ਨੂੰ ਪਾਇਆ = ਪ੍ਰਾਪਤ ਕੀਤਾ ਜਾਂਦਾ ਹੈ। ਫਿਰ ਗਿਆਨੀ ਪੁਰਸ਼ ਨਿਜ ਸਰੂਪ ਵਿਚ ਇਸ ਪ੍ਰਕਾਰ ਸਮਾਇ = ਸਮਾਅ ਜਾਂਦਾ ਹੈ, ਜਿਵੇਂ ਸਲਲੈ ਸਲਲ = ਪਾਣੀ ਦੇ ਵਿਚ ਪਾਣੀ ਮਿਲਿ = ਮਿਲ ਜਾਂਦਾ ਹੈ। ਭਾਵ ਜਿਵੇਂ ਨਦੀਆਂ ਨਾਲੇ ਗੰਗਾ 'ਚ ਮਿਲ ਕੇ ਗੰਗਾ ਰੂਪ ਹੋ ਜਾਂਦੇ ਹਨ ਤੇ ਗੰਗਾ ਸਮੁੰਦਰ ਨਾਲ ਮਿਲ ਕੇ ਸਮੁੰਦਰ ਰੂਪ ਹੋ ਜਾਂਦੀ ਹੈ, ਉਵੇਂ ਗਿਆਨਵਾਨ ਪ੍ਰਭੂ ਸਰੂਪ 'ਚ ਅਭੇਦ ਹੋ ਜਾਂਦੇ ਹਨ ॥੨॥ ਜੈਸਾ ਕਿ :

**ਜਿਉ ਮੀਹਿ ਵੁਠੈ ਗਲੀਆ ਨਾਲਿਆ ਟੋਭਿਆ ਕਾ ਜਲੁ ਜਾਇ ਪਵੈ ਵਿਚਿ ਸੁਰਸਰੀ**
**ਸੁਰਸਰੀ ਮਿਲਤ ਪਵਿਤ੍ਰੁ ਪਾਵਨੁ ਹੋਇ ਜਾਵੈ ॥** *(ਅੰਗ ੮੫੫)*

## ਜਿਨਿ ਹਰਿ ਹਰਿ ਨਾਮੁ ਨ ਚੇਤਿਓ; ਸੁ ਅਉਗੁਣਿ ਆਵੈ ਜਾਇ ॥

ਹੇ ਭਾਈ ! ਜਿਨਿ = ਜਿਨ੍ਹਾਂ ਮਨਮੁਖਾਂ ਨੇ ਹਰਿ ਨਾਮੁ = ਪ੍ਰਭੂ ਦੇ ਨਾਮ ਨੂੰ ਨ ਚੇਤਿਓ = ਚੇਤੇ ਨਹੀਂ ਕੀਤਾ, ਸੁ = ਉਹ ਅਉਗੁਣਿ = ਆਪਣੇ ਔਗੁਣਾਂ ਕਰਕੇ ਸਦਾ ਆਉਂਦੇ ਤੇ ਜਾਂਦੇ ਰਹਿੰਦੇ ਹਨ ਭਾਵ ਕਦੇ ਜਨਮਦੇ ਤੇ ਕਦੇ ਮਰਦੇ ਰਹਿੰਦੇ ਹਨ।

## ਜਿਸੁ ਸਤਗੁਰੁ ਪੁਰਖੁ ਨ ਭੇਟਿਓ; ਸੁ ਭਉਜਲਿ ਪਚੈ ਪਚਾਇ ॥

ਜਿਸ ਨੂੰ ਸਤਿਗੁਰ ਪੁਰਖ ਨ ਭੇਟਿਓ = ਨਹੀਂ ਮਿਲਿਆ **ਵਾ:** ਜਿਸ ਨੇ ਸਤਿਗੁਰੂ ਪੁਰਖ ਨੂੰ ਕੋਈ ਭੇਟਿਓ = ਭੇਟਾ ਨਹੀਂ ਦਿੱਤੀ। ਜਿਵੇਂ ਕੋਈ ਹਾਰਿਆ ਹੋਇਆ ਰਾਜਾ ਝੁਕ ਕੇ ਜਿੱਤੇ ਹੋਏ ਰਾਜੇ ਅੱਗੇ ਭੇਟਾ (ਨਜ਼ਰਾਨਾ) ਰੱਖਦਾ ਹੈ। ਜੋ ਮਨਮੁਖ ਇਸ ਤਰ੍ਹਾਂ ਗੁਰਾਂ ਅੱਗੇ ਨਹੀਂ ਨਿਵੇ, ਸੁ = ਉਹ ਭਉਜਲਿ = ਸੰਸਾਰ ਸਮੁੰਦਰ 'ਚ ਆਪ ਤਾਂ ਪਚੈ = ਸੜੇ ਹੀ ਹਨ **ਵਾ:** ਖੱਚਤ ਹੋਏ ਹਨ ਤੇ ਹੋਰਨਾਂ ਨੂੰ ਵੀ ਪਚਾਇ = ਖੱਚਤ ਕਰਦੇ ਹਨ **ਵਾ:** ਸਾੜਦੇ ਹਨ, ਭਾਵ ਉਹ ਲੋਕ ਪਰਲੋਕ ਵਿਚ ਪਚਦੇ (ਸੜਦੇ) ਹੀ ਰਹਿੰਦੇ ਹਨ।

## ਇਹੁ ਮਾਣਕੁ ਜੀਉ ਨਿਰਮੋਲੁ ਹੈ; ਇਉ ਕਉਡੀ ਬਦਲੈ ਜਾਇ ॥੩॥

ਇਹ ਮਨੁੱਖਾ ਜੀਉ = ਜ਼ਿੰਦਗੀ ਮਾਣਕ ਦੀ ਨਿਆਈਂ ਨਿਰਮੋਲੁ = ਅਮੋਲਕ ਭਾਵ ਮੁੱਲ ਤੋਂ ਰਹਿਤ ਹੈ, ਪਰ ਇਉ = ਇਹ ਮਾਇਆ **ਵਾ:** ਪਦਾਰਥਾਂ ਰੂਪੀ ਕਉਡੀ = ਕੌਡੀਆਂ ਦੇ ਬਦਲੇ ਬੇਅਰਥ ਜਾਇ = ਜਾ ਰਿਹਾ ਹੈ, ਭਾਵ ਮਨੁੱਖ ਆਪਣੇ ਕੀਮਤੀ ਜਨਮ ਨੂੰ ਐਵੇਂ ਅਜਾਈਂ ਗਵਾ ਰਿਹਾ ਹੈ ॥੩॥

## ਜਿੰਨਾ ਸਤਗੁਰੁ ਰਸਿ ਮਿਲੈ; ਸੇ ਪੂਰੇ ਪੁਰਖ ਸੁਜਾਣ ॥

ਜਿਨ੍ਹਾਂ ਗੁਰਮੁਖਾਂ ਨੇ ਕਾਮਾਦਿਕ ਵਿਕਾਰਾਂ ਨੂੰ ਨਵਿਰਤ ਕਰਕੇ ਸਤਿਗੁਰਾਂ ਪਾਸੋਂ ਬ੍ਰਹਮਾਨੰਦ ਰੂਪੀ ਰਸ ਨੂੰ ਮਿਲੈ = ਪ੍ਰਾਪਤ ਕੀਤਾ ਹੈ, ਸੇ = ਉਹ ਪੂਰੇ = ਪੂਰਨ ਪੁਰਖ ਸੁਜਾਣ = ਸਿਆਣੇ ਜਾਣੀਦੇ ਹਨ।

## ਗੁਰ ਮਿਲਿ ਭਉਜਲੁ ਲੰਘੀਐ; ਦਰਗਹ ਪਤਿ ਪਰਵਾਣੁ ॥

ਹੇ ਭਾਈ ! ਪੂਰੇ ਗੁਰਾਂ ਨੂੰ ਮਿਲ ਕੇ ਭਉਜਲੁ = ਸੰਸਾਰ ਸਾਗਰ ਨੂੰ ਲੰਘੀਐ = ਲੰਘ ਜਾਈਦਾ ਹੈ, ਭਾਵ ਪਾਰ ਕਰ ਲਈਦਾ ਹੈ ਅਤੇ ਪ੍ਰਭੂ ਦੀ ਸੱਚੀ ਦਰਗਹ ਵਿਚ ਉਹ ਪਤਿ = ਇੱਜ਼ਤ ਦੇ ਸਹਿਤ ਪ੍ਰਮਾਣੀਕ ਮੰਨੇ ਜਾਂਦੇ ਹਨ **ਵਾ:** ਉਨ੍ਹਾਂ ਦੀ ਇਸ ਲੋਕ ਵਿਚ ਪੱਤ ਰਹਿ ਜਾਂਦੀ ਹੈ ਤੇ ਪਰਲੋਕ ਵਿਚ ਵੀ ਪਰਵਾਣ ਹੋ ਜਾਂਦੇ ਹਨ।

## ਨਾਨਕ ਤੇ ਮੁਖ ਉਜਲੇ; ਧੁਨਿ ਉਪਜੈ ਸਬਦੁ ਨੀਸਾਣੁ ॥੪॥੨੨॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਗੁਰਮੁਖਾਂ ਦੇ ਮੁਖ ਉੱਜਲੇ ਹੁੰਦੇ ਹਨ ਭਾਵ ਸੂਰਜ ਦੀ ਨਿਆਈਂ ਉਨ੍ਹਾਂ ਦੇ ਜੀਵਨ ਦੀ ਚਮਕ ਹੁੰਦੀ ਹੈ, ਜਿਨ੍ਹਾਂ ਦੇ ਹਿਰਦੇ ਵਿੱਚੋਂ ਜਾਂ ਮੁਖ ਵਿੱਚੋਂ ਨਾਮ ਦੀ ਧੁਨੀ ਉਪਜੈ = ਪੈਦਾ ਹੁੰਦੀ ਹੈ ਤੇ ਸਬਦੁ ਨੀਸਾਣੁ = ਪ੍ਰਗਟ ਹੋਇਆ ਹੈ **ਵਾ:** ਜਿਨ੍ਹਾਂ ਦੇ ਹਿਰਦੇ 'ਚ ਗਿਆਨ ਦੀ ਧੁਨਿ = ਧੁਨੀ ਪ੍ਰਗਟ ਹੋਈ ਹੈ, ਉਨ੍ਹਾਂ ਸ੍ਰੇਸ਼ਟ ਪੁਰਸ਼ਾਂ ਦੇ ਮੁਖ ਲੋਕ ਪਰਲੋਕ 'ਚ ਜੱਸ ਰੂਪੀ ਉਜਾਲੇ ਵਾਲੇ ਹੁੰਦੇ ਹਨ ॥੪॥੨੨॥

## ਸਿਰੀਰਾਗੁ ਮਹਲਾ ੧ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸਿੱਖ ਸੰਗਤਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਕ੍ਰਿਪਾ ਕਰਕੇ ਦੱਸੋ ਕਿ ਅਸੀਂ ਕਿਸ ਪ੍ਰਕਾਰ ਦਾ ਵਣਜ ਵਪਾਰ ਕਰੀਏ, ਜਿਸ ਨਾਲ ਜੀਵ ਦਾ ਉਧਾਰ ਹੋ ਜਾਵੇ ? ਤਦ ਸਤਿਗੁਰੂ ਮਹਾਰਾਜ ਜੀ ਨੇ ਇਹ ਸ਼ਬਦ ਉਚਾਰਨ ਕਰ ਕੇ ਸੱਚ ਦੇ ਵਣਜ ਦਾ ਉਪਦੇਸ਼ ਦਿੱਤਾ, ਜਿਸ ਨਾਲ ਜੀਵ ਦਾ ਉਧਾਰ ਹੋ ਸਕੇ :

## ਵਣਜੁ ਕਰਹੁ ਵਣਜਾਰਿਹੋ; ਵਖਰੁ ਲੇਹੁ ਸਮਾਲਿ ॥

ਹੇ ਜੀਵ ਰੂਪੀ ਵਣਜਾਰਿਹੋ ! ਨਾਮ ਰੂਪੀ ਸੌਦੇ ਦੇ ਵਣਜ = ਵਾਪਾਰ ਨੂੰ ਕਰਹੁ = ਕਰੋ ਤੇ ਇਸ ਵਖਰੁ = ਸੌਦੇ ਨੂੰ ਗੁਰਾਂ ਕੋਲੋਂ ਸ਼ਰਧਾ ਰੂਪੀ ਪੂੰਜੀ ਦੇ ਕੇ ਹਿਰਦੇ ਵਿਚ ਸਮਾਲਿ = ਸੰਭਾਲ ਲੇਹੁ = ਲੈਣਾ ਕਰੋ।

## ਤੈਸੀ ਵਸਤੁ ਵਿਸਾਹੀਐ; ਜੈਸੀ ਨਿਬਹੈ ਨਾਲਿ ॥

ਅਤੇ ਤੈਸੀ = ਇਹੋ ਜਿਹੀ ਵਸਤੂ ਵਿਸਾਹੀਐ = ਖ਼ਰੀਦੀਏ, ਜੈਸੀ = ਜਿਹੜੀ ਲੋਕ ਪਰਲੋਕ ਵਿਚ ਜੀਵ ਆਤਮਾ ਦੇ ਨਾਲ ਨਿਬਹੈ = ਨਿਭ ਜਾਵੇ ਭਾਵ ਪਹੁੰਚ ਸਕੇ। ਕਿਉਂਕਿ ਇਹੋ ਜਿਹੀ ਨਾਲ ਜਾਣ ਵਾਲੀ ਵਸਤੂ ਤਾਂ ਕੇਵਲ ਨਾਮ ਹੀ ਹੈ। ਜੈਸਾ ਕਿ :

**ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥ ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**
**ਜਹ ਮਹਾ ਭਇਆਨ ਦੂਤ ਜਮ ਦਲੈ ॥ ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥** *(ਅੰਗ ੨੬੪)*

**ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥** *(ਅੰਗ ੨੬੪)*

## ਅਗੈ ਸਾਹੁ ਸੁਜਾਣੁ ਹੈ; ਲੈਸੀ ਵਸਤੁ ਸਮਾਲਿ ॥੧॥

ਅੱਗੇ ਪ੍ਰਲੋਕ ਵਿਚ ਅਕਾਲ ਪੁਰਖ ਰੂਪੀ ਸਾਹੁ = ਸਾਹੂਕਾਰ ਸੁਜਾਣੁ = ਸਿਆਣਾ **ਵਾ:** ਅੰਤਰਜਾਮੀ ਹੈ ਤੇ ਉਹ ਨਾਲ ਲਿਆਂਦੀ ਵਸਤੂ ਨੂੰ ਸੰਭਾਲ ਲੈਸੀ = ਲਵੇਗਾ, ਭਾਵ ਜੋ ਵੀ ਜੀਵ ਨੇ ਸ਼ੁਭ ਅਸ਼ੁਭ ਕਰਮ ਕੀਤੇ ਹਨ, ਉਨ੍ਹਾਂ ਨੂੰ ਸੰਭਾਲ ਕੇ ਹੀ ਫਲ ਭੁਗਤਾਵੇਗਾ। ਉਥੇ ਨਾਮ ਬਰਾਬਰ ਕੋਈ ਵਸਤੂ ਸਿੱਧ ਨਹੀਂ ਹੋ ਸਕੇਗੀ ॥੧॥ ਜੈਸਾ ਕਿ :

**ਨਾਮ ਤੁਲਿ ਕਛੁ ਅਵਰੁ ਨ ਹੋਇ ॥** *(ਅੰਗ ੨੬੫)*

## ਭਾਈ ਰੇ; ਰਾਮੁ ਕਹਹੁ ਚਿਤੁ ਲਾਇ ॥

ਹੇ ਭਾਈ ! ਰਾਮ ਦਾ ਨਾਮ ਚਿੱਤ ਦੀ ਬਿਰਤੀ ਲਾਇ = ਲਾ ਕੇ ਕਹੋ, ਭਾਵ ਉਚਾਰਨ ਕਰੋ। ਇਥੇ ਭਾਈ ਸ਼ਬਦ ਕਹਿ ਕੇ ਸਤਿਗੁਰੂ ਜੀ ਮੇਰਾ ਤੇਰਾ ਖ਼ਤਮ ਕਰਕੇ ਸਭ ਪ੍ਰਤੀ ਏਕਤਾ ਦੀ ਗੱਲ ਦ੍ਰਿੜ੍ਹ ਕਰਾਉਂਦੇ ਹਨ।

## ਹਰਿ ਜਸੁ ਵਖਰੁ ਲੈ ਚਲਹੁ; ਸਹੁ ਦੇਖੈ ਪਤੀਆਇ ॥੧॥ਰਹਾਉ॥

ਹਰਿ ਜਸੁ = ਪ੍ਰਭੂ ਦੇ ਜੱਸ ਰੂਪੀ ਵਖਰੁ = ਸੌਦੇ ਨੂੰ ਹਿਰਦੇ ਰੂਪੀ ਪੱਲੇ 'ਚ ਬੰਨ੍ਹ ਕੇ ਪਰਲੋਕ ਨੂੰ ਲੈ ਚੱਲੋ। ਉਥੇ ਪ੍ਰਭੂ ਰੂਪੀ ਸਹੁ = ਪਤੀ ਪਤੀਆਇ = ਅਜ਼ਮਾਇਸ਼ ਕਰਕੇ ਦੇਖੈ = ਦੇਖੇਗਾ ਕਿ ਇਹ ਕੀ ਧਨ ਲੈ ਕੇ ਆਏ ਹਨ, ਭਾਵ ਪਰਲੋਕ ਵਿਚ ਨਾਮ ਧਨ ਹੀ ਕੰਮ ਆਵੇਗਾ ॥੧॥ਰਹਾਉ॥

**[ਅੰਗ ੨੩]**

## ਜਿਨਾ ਰਾਸਿ ਨ ਸਚੁ ਹੈ; ਕਿਉ ਤਿਨਾ ਸੁਖੁ ਹੋਇ ॥

ਜਿਨ੍ਹਾਂ ਦੇ ਪੱਲੇ ਸੱਚੇ ਨਾਮ ਦੀ ਰਾਸਿ = ਪੂੰਜੀ ਨਹੀਂ ਹੈ, ਉਨ੍ਹਾਂ ਨੂੰ ਆਤਮਿਕ ਸੁੱਖ ਦੀ ਪ੍ਰਾਪਤੀ ਕਿਉ = ਕਿਵੇਂ ਹੋ ਸਕਦੀ ਹੈ ਭਾਵ ਨਹੀਂ ਹੋ ਸਕਦੀ।

## ਖੋਟੈ ਵਣਜਿ ਵਣੰਜਿਐ; ਮਨੁ ਤਨੁ ਖੋਟਾ ਹੋਇ ॥

ਖੋਟੈ = ਬੁਰੇ ਭਾਵ ਪਾਪ ਕਰਮ ਰੂਪੀ ਵਣਜਿ = ਵਪਾਰ ਵਣੰਜਿਐ = ਖ਼ਰੀਦਣੇ ਕਰਕੇ ਉਨ੍ਹਾਂ ਮਨਮੁਖਾਂ ਦੇ ਮਨ ਵਾਸ਼ਨਾ ਕਰਕੇ ਤੇ ਤਨੁ = ਸਰੀਰ ਵਿਕਾਰਾਂ ਕਰਕੇ ਖੋਟਾ = ਖਟਿਆਈ ਵਾਲੇ ਹੋਇ = ਹੋ ਜਾਂਦੇ ਹਨ।

## ਫਾਹੀ ਫਾਥੇ ਮਿਰਗ ਜਿਉ; ਦੂਖੁ ਘਣੋ ਨਿਤ ਰੋਇ ॥੨॥

ਜਿਵੇਂ ਫਾਹੀ ਵਿਚ ਜਾਂ ਕੜਿੱਕੀ ਵਿਚ ਮਿਰਗ = ਹਿਰਨ ਫਸਿਆ ਹੁੰਦਾ ਹੈ, ਉਵੇਂ ਉਹ ਮੌਤ ਦੀ ਫਾਹੀ ਵਿਚ ਫਾਥੇ = ਫਸੇ ਰਹਿੰਦੇ ਹਨ **ਵਾ:** ਮਾਇਆ ਦੀ ਫਾਹੀ **ਵਾ:** ਕਾਲ ਦੀ ਫਾਹੀ 'ਚ ਫਸੇ ਰਹਿੰਦੇ ਹਨ। ਜਨਮ ਮਰਣ ਦੇ ਦੂਖੁ ਘਣੋ = ਬਹੁਤ ਦੁੱਖ ਕਾਰਨ ਉਹ ਹਰ ਰੋਜ਼ ਰੋਇ = ਰੋਂਦੇ ਰਹਿੰਦੇ ਹਨ ॥੨॥

## ਖੋਟੇ ਪੋਤੈ ਨਾ ਪਵਹਿ; ਤਿਨ ਹਰਿ ਗੁਰ ਦਰਸੁ ਨ ਹੋਇ ॥

ਜਿਉ = ਜਿਵੇਂ ਖੋਟੇ ਰੁਪਈਏ, ਪੋਤੈ = ਖ਼ਜ਼ਾਨੇ 'ਚ ਨਹੀਂ ਪਵਹਿ = ਪਾਏ ਜਾਂਦੇ, ਉਵੇਂ ਹੀ ਉਹ ਖੋਟੇ ਪੁਰਸ਼ ਪ੍ਰਭੂ ਦੀ ਪ੍ਰਵਾਨਗੀ ਰੂਪ ਖ਼ਜ਼ਾਨੇ ਵਿਚ ਨਹੀਂ ਪਾਏ ਜਾਂਦੇ ਭਾਵ ਉਹ ਜੋਤ 'ਚ ਨਹੀਂ ਮਿਲਦੇ। ਤਿਨ = ਉਨ੍ਹਾਂ ਨੂੰ ਹਰਿ = ਪ੍ਰਭੂ ਦੇ ਅਤੇ ਨਾ ਹੀ ਗੁਰ = ਗੁਰੂ ਦੇ ਦਰਸੁ = ਦਰਸ਼ਨ ਪ੍ਰਾਪਤ ਹੋਇ = ਹੁੰਦੇ ਹਨ।

## ਖੋਟੇ, ਜਾਤਿ ਨ ਪਤਿ ਹੈ; ਖੋਟਿ ਨ ਸੀਝਸਿ ਕੋਇ ॥

ਖੋਟੇ ਵਿਅਕਤੀ ਦੀ ਕੋਈ ਜਾਤ ਜਾਂ ਪਤਿ ਪ੍ਰਤਿਸ਼ਟਾ **ਵਾ:** ਪਾਤ (ਗੋਤ, ਪੰਗਤੀ) ਨਹੀਂ ਸਮਝੀ ਜਾਂਦੀ ਕਿਉਂਕਿ ਖੋਟੇ ਕੰਮ ਕਰਨ ਵਾਲਾ ਤਾਂ ਖੋਟਾ ਹੀ ਜਾਣਿਆ ਜਾਂਦਾ ਹੈ। ਫਿਰ ਭਾਵੇਂ ਉਹ ਬ੍ਰਾਹਮਣ, ਖੱਤ੍ਰੀ, ਸ਼ੂਦ੍ਰ ਜਾਂ ਵੈਸ਼ ਕੋਈ ਭੀ ਹੋਵੇ ਤੇ ਹਿੰਦੂ, ਮੁਸਲਮਾਨ, ਸਿੱਖ ਜਾਂ ਈਸਾਈ ਆਦਿ ਕੋਈ ਵੀ ਹੋਵੇ। ਖੋਟ ਕਰਕੇ ਕੋਈ ਵੀ ਵਿਅਕਤੀ ਸੀਝਸਿ = ਛੁੱਟ ਨਹੀਂ ਸਕਦਾ ਭਾਵ ਮੁਕਤ ਨਹੀਂ ਹੋ ਸਕਦਾ।

## ਖੋਟੇ ਖੋਟੁ ਕਮਾਵਣਾ; ਆਇ ਗਇਆ ਪਤਿ ਖੋਇ ॥੩॥

ਖੋਟੇ = ਭੈੜੀ ਨੀਅਤ ਵਾਲੇ ਪੁਰਖ ਖੋਟੁ = ਬੁਰੇ ਕਰਮ ਕਮਾਵਣਾ = ਕਮਾਉਣੇ ਕਰਕੇ ਜੂਨਾਂ ਵਿਚ ਜਨਮ ਧਾਰ ਕੇ ਆਇ = ਆਉਂਦੇ ਹਨ ਤੇ ਇਥੋਂ ਸੰਸਾਰ ਵਿੱਚੋਂ ਪਤਿ = ਇੱਜ਼ਤ ਗਵਾ ਕੇ ਪ੍ਰਲੋਕ ਨੂੰ ਚਲੇ ਗਇਆ = ਜਾਂਦੇ ਹਨ, ਭਾਵ ਉਨ੍ਹਾਂ ਨੇ ਮਨੁੱਖਾ ਜਨਮ ਦਾ ਕੋਈ ਲਾਹਾ ਨਹੀਂ ਖੱਟਿਆ ॥੩॥

## ਨਾਨਕ ਮਨੁ ਸਮਝਾਈਐ; ਗੁਰ ਕੈ ਸਬਦਿ ਸਾਲਾਹ ॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਆਪਣੇ ਮਨ ਨੂੰ ਗੁਰਾਂ ਦੀ ਸਿੱਖਿਆ ਦੁਆਰਾ ਸਮਝਾਈਏ ਕਿ ਗੁਰੂ ਸਾਹਿਬ ਦੇ ਸ਼ਬਦ ਦੁਆਰਾ ਪਰਮੇਸ਼ਰ ਦੀ ਸਾਲਾਹ = ਸਿਫ਼ਤ ਸਲਾਹਣਾ ਕਰਿਆ ਕਰ।

## ਰਾਮ ਨਾਮ ਰੰਗਿ ਰਤਿਆ; ਭਾਰੁ ਨ ਭਰਮੁ ਤਿਨਾਹ ॥

ਹੇ ਭਾਈ ! ਜੋ ਰਾਮ = ਪਰਮੇਸ਼ਰ ਦੇ ਨਾਮ ਰੰਗ ਵਿਚ ਰੰਗੇ ਗਏ ਹਨ ਤਿਨਾਹ = ਉਨ੍ਹਾਂ ਦੇ ਸਿਰ 'ਤੇ ਪਾਪਾਂ ਦਾ ਭਾਰ ਅਤੇ ਸਰੂਪ ਦਾ ਭਰਮ ਨਹੀਂ ਹੁੰਦਾ।

## ਹਰਿ ਜਪਿ ਲਾਹਾ ਅਗਲਾ; ਨਿਰਭਉ ਹਰਿ ਮਨ ਮਾਹ ॥੪॥੨੩॥

ਉਨ੍ਹਾਂ ਗੁਰਮੁਖਾਂ ਨੂੰ ਹਰਿ ਜਪਿ = ਪ੍ਰਭੂ ਦਾ ਨਾਮ ਜਪ ਕੇ ਅਗਲਾ = ਬਹੁਤਾ ਜਾਂ ਬੇਅੰਤ ਲਾਹਾ = ਲਾਭ ਪ੍ਰਾਪਤ ਹੋਇਆ ਹੈ, ਜਿਨ੍ਹਾਂ ਦੇ ਮਨ ਮਾਹ = ਵਿਚ ਨਿਰਭਉ = ਭੈ ਤੋਂ ਰਹਿਤ ਹਰਿ = ਪ੍ਰਭੂ ਵਸ ਗਿਆ ਹੈ **ਅਥਵਾ** ਜੋ ਹਰਿ = ਪ੍ਰਭੂ ਨੂੰ ਮਨ ਮਾਹ = ਮਨ ਵਿਚ ਵਸਾ ਕੇ ਨਿਰਭਉ = ਭੈ ਤੋਂ ਰਹਿਤ ਹੋ ਗਏ ਹਨ, ਉਨ੍ਹਾਂ ਨੂੰ ਕਾਲ ਆਦਿ ਦਾ ਵੀ ਭੈ ਨਹੀਂ ਰਹਿੰਦਾ ॥੪॥੨੩॥

## ਸਿਰੀਰਾਗੁ ਮਹਲਾ ੧ ਘਰੁ ੨ ॥

ਸਤਿਗੁਰੂ ਨਾਨਕ ਦੇਵ ਜੀ ਸਿਰੀਰਾਗੁ ਦੇ ਘਰੁ ੨ = ਦੂਜੇ ਸੁਰਤਾਲ ਅੰਦਰ ਇਹ ਵੈਰਾਗਮਈ ਸ਼ਬਦ ਉਚਾਰਨ ਕਰ ਰਹੇ ਹਨ :

## ਧਨੁ ਜੋਬਨੁ ਅਰੁ ਫੁਲੜਾ; ਨਾਠੀਅੜੇ ਦਿਨ ਚਾਰਿ ॥

ਹੇ ਭਾਈ ! ਇਹ ਜੋ ਧਨੁ = ਮਾਇਆ ਅਤੇ ਜੋਬਨ = ਯੁਵਾ ਅਵਸਥਾ ਜਾਂ ਜਵਾਨੀ ਹੈ ਜਿਸ ਉੱਤੇ ਗਰਬ ਕਰਕੇ ਤੂੰ ਫੁਲੜਾ = ਫੁੱਲਿਆ ਫਿਰਦਾ ਹੈਂ। ਜੈਸਾ ਕਿ :

**ਕਾਹੇ ਭਈਆ ਫਿਰਤੌ ਫੂਲਿਆ ਫੂਲਿਆ ॥**
**ਜਬ ਦਸ ਮਾਸ ਉਰਧ ਮੁਖ ਰਹਤਾ ਸੋ ਦਿਨੁ ਕੈਸੇ ਭੂਲਿਆ ॥** *(ਅੰਗ ੬੫੪)*

**ਅਥਵਾ** ਇਹ ਧਨ ਤੇ ਜਵਾਨੀ ਫੁਲੜਾ = ਫੁੱਲ ਦੀ ਨਿਆਈਂ ਥੋੜ੍ਹੇ ਸਮੇਂ ਰਹਿਣ ਵਾਲੇ ਹਨ। ਜੀਵ ਇਨ੍ਹਾਂ ਉੱਤੇ ਫੁੱਲਿਆ ਫਿਰਦਾ ਹੈ। ਜੈਸਾ ਕਿ :

**ਮਾਟੀ ਫੂਲੀ ਰੂਪੁ ਬਿਕਾਰੁ ॥** *(ਅੰਗ ੧੧੮੭)*

ਇਹ ਚਾਰ ਦਿਨਾਂ ਦੇ ਨਾਠੀਅੜੇ = ਪ੍ਰਾਹੁਣੇ ਹਨ **ਵਾ:** ਇਹ ਚਾਰ ਦਿਨਾਂ 'ਚ ਨਾਠੀਅੜੇ = ਨੱਸ ਜਾਣ ਵਾਲੇ ਹਨ ਭਾਵ ਨਾਸ ਹੋ ਜਾਣ ਵਾਲੇ ਹਨ। ਜੀਵਨ ਵਿਚ ਧਨ ਤੇ ਜਵਾਨੀ ਥੋੜ੍ਹੇ ਦਿਨਾਂ ਲਈ ਪ੍ਰਾਪਤ ਹੋਏ ਹਨ, ਇਹ ਸਭ ਨਾਸਵੰਤ ਹਨ। ਜਿਵੇਂ ਸੱਤ ਦਿਨਾਂ ਵਿੱਚੋਂ ਇਕ ਦਿਨ ਜਨਮ ਦਾ, ਇਕ ਦਿਨ ਅੱਜ ਦਾ, ਇਕ ਦਿਨ ਮੌਤ ਦਾ ਬਾਕੀ ਨਾਠੀਅੜੇ ਦਿਨ ਚਾਰਿ = ਬਾਕੀ ਚਾਰ ਦਿਨ ਵੀ ਨੱਠ ਜਾਣ ਵਾਲੇ **ਵਾ:** ਨਾਸ ਹੋ ਜਾਣ ਵਾਲੇ ਹਨ।

## ਪਬਣਿ ਕੇਰੇ ਪਤ ਜਿਉ; ਢਲਿ ਢੁਲਿ ਜੁੰਮਣਹਾਰ ॥

(**ਪੱਬਣਿ** ਤੇ **ਪੱਤ** ਅੱਧਕ ਸਹਿਤ ਬੋਲੋ)

ਜਿਉ = ਜਿਵੇਂ ਪਬਣਿ = ਚਪੱਤੀ ਕੇਰੇ = ਦੇ ਪਤ = ਪੱਤੇ ਹੁੰਦੇ ਹਨ, ਉਵੇਂ ਇਹ ਸਰੀਰ ਦੇ ਅੰਗ ਆਦਿਕ ਹਨ। ਚਪੱਤੀ ਦੇ ਪੱਤੇ ਵੀ ਨਾਲ ਹੀ ਢਲਕ ਜਾਂਦੇ ਹਨ, ਜਦੋਂ ਸਰੋਵਰ ਦਾ ਪਾਣੀ ਢੁਲਕ ਜਾਵੇ

ਅਰਥਾਤ ਪਾਣੀ ਸੁੱਕਣ ਦੇ ਨਾਲ ਹੀ ਚਪੱਤੀ ਦੇ ਪੱਤੇ ਵੀ ਸੁੱਕ ਜਾਂਦੇ ਹਨ। ਇਸੇ ਲਈ ਜਦੋਂ ਪਦਾਰਥਾਂ ਰੂਪੀ ਪਾਣੀ ਢਲਕ ਗਿਆ ਭਾਵ ਮੁੱਕ ਗਿਆ, ਉਦੋਂ ਦੇਹੀ ਵੀ ਢਲ ਕੇ ਕੁੱਬੀ ਹੋ ਕੇ ਅੰਤ ਨੂੰ ਨਾਸ ਹੋ ਜਾਵੇਗੀ।

## ਰੰਗੁ ਮਾਣਿ ਲੈ ਪਿਆਰਿਆ; ਜਾ ਜੋਬਨੁ ਨਉ ਹੁਲਾ ॥

(**ਹੁੱਲਾ** ਨਹੀਂ ਪੜ੍ਹਣਾ)

ਹੇ ਪਿਆਰਿਆ ! ਪਰਮੇਸ਼ਰ ਦੇ ਰੰਗੁ = ਪ੍ਰੇਮ **ਵਾ:** ਅਨੰਦ ਨੂੰ ਮਾਣ ਲੈ, ਭਾਵ ਪ੍ਰਭੂ ਪ੍ਰੇਮ ਨੂੰ ਧਾਰਨ ਕਰਨਾ ਕਰ। ਜਿੰਨਾ ਚਿਰ ਇਹ ਜੋਬਨ = ਜਵਾਨੀ ਨਉ ਹੁਲਾ = ਨਵੇਂ ਹੁਲਾਰੇ ਦੀ ਹੈ, ਭਾਵ ਤੂੰ ਇਸ ਜਵਾਨੀ ਦੀ ਅਵਸਥਾ ਨੂੰ ਵਿਸ਼ੇ-ਵਿਕਾਰਾਂ ਦੀ ਗੰਦਗੀ 'ਚ ਗਵਾ ਰਿਹਾ ਹੈਂ। ਇਹ ਤਾਂ ਭਜਨ ਸਿਮਰਨ ਕਰਨ ਦਾ ਸੁਨਹਿਰੀ ਸਮਾਂ ਹੈ ਕਿਉਂਕਿ ਬੁਢਾਪੇ ਵਿਚ ਸੰਸਾਰ ਸਾਗਰ ਤੋਂ ਤਰਨ ਦੇ ਕੋਈ ਉਪਾਅ ਨਹੀਂ ਹੋ ਸਕਣੇ। ਜਿਵੇਂ ਭਰਥਰੀ ਜੀ ਕਹਿੰਦੇ ਹਨ :

**ਜਰਾ ਉਪਾਓ ਨਾ ਹੋ ਸਕੈ ਜਰਾ ਅਵਸਥਾ ਮਾਹਿ ॥**
**ਭਵ ਸਾਗਰ ਕੇ ਤਰਨ ਕੋ ਤਰਨ ਅਵਸਥਾ ਆਹਿ ॥** *(ਵੈਰਾਗ ਸ਼ੱਤਕ, ਭਰਥਰੀ)*

**ਅਥਵਾ** ਜਾ = ਜਿੰਨਾ ਚਿਰ ਜੋਬਨੁ = ਜਵਾਨੀ ਹੈ ਤੇ ਨਉ ਹੁਲਾ = ਇਹ ਅਜੇ ਹੁੱਲੀ ਨਹੀਂ ਹੈ, ਭਾਵ ਟਿੱਕੀ ਹੋਈ ਹੈ। ਜੇਕਰ ਖੇਤੀ ਹੁੱਲ ਜਾਵੇ ਤਾਂ ਉਸ ਵਿਚ ਦਾਣਾ ਨਹੀਂ ਪੈਂਦਾ। ਇਸੇ ਤਰ੍ਹਾਂ ਜਵਾਨੀ ਹੁੱਲ ਗਈ ਹੈ ਤਾਂ ਮੁਕਤੀ ਜਾਂ ਗਿਆਨ ਰੂਪੀ ਦਾਣਾ ਨਹੀਂ ਪਵੇਗਾ। ਜਿਵੇਂ ਹਵਾ ਨਾਲ ਖੇਤੀ ਹੁੱਲ ਕੇ ਸੁੱਕ ਜਾਂਦੀ ਹੈ ਤੇ ਉਵੇਂ ਹੀ ਵਿਕਾਰਾਂ ਦੀ ਹਵਾ ਨਾਲ ਜੁਆਨੀ ਦੀ ਅਵਸਥਾ ਵੀ ਹੁੱਲ ਜਾਵੇਗੀ ਭਾਵ ਖ਼ਤਮ ਹੋ ਜਾਵੇਗੀ।

## ਦਿਨ ਥੋੜੜੇ ਥਕੇ; ਭਇਆ ਪੁਰਾਣਾ ਚੋਲਾ ॥੧॥ਰਹਾਉ॥

ਇਸ ਜੀਵਨ ਦੇ ਦਿਨ ਥੋੜੜੇ = ਥੋੜ੍ਹੇ ਹੀ ਥਕੇ = ਰਹਿ ਗਏ ਹਨ। ਤੇਰਾ ਇਹ ਸਰੀਰ ਰੂਪੀ ਚੋਲਾ ਪੁਰਾਣਾ ਭਇਆ = ਹੋ ਗਿਆ ਹੈ, ਭਾਵ ਸਰੀਰ ਦੀ ਬ੍ਰਿਧ ਅਵਸਥਾ ਆ ਚੁੱਕੀ ਹੈ ॥੧॥ਰਹਾਉ॥ ਜੈਸਾ ਕਿ :

**ਜਰੁ ਆਈ ਜੋਬਨਿ ਹਾਰਿਆ ॥** *(ਅੰਗ ੪੭੨)*

## ਸਜਣ ਮੇਰੇ ਰੰਗੁਲੇ; ਜਾਇ ਸੁਤੇ ਜੀਰਾਣਿ ॥

ਜੋ ਮੇਰੇ ਸੱਜਣ ਰੰਗੁਲੇ = ਅਨੰਦ ਦੇਣ ਵਾਲੇ ਸਨ, ਉਹ ਤਾਂ ਜੀਰਾਣਿ = ਸ਼ਮਸ਼ਾਨ ਭੂਮੀ ਵਿਚ ਜਾ ਕੇ ਸੁੱਤੇ ਪਏ ਹਨ, ਭਾਵ ਹਮੇਸ਼ਾ ਵਾਸਤੇ ਮੌਤ ਰੂਪੀ ਨੀਂਦ 'ਚ ਸੁਤੇ = ਸੌਂ ਗਏ ਹਨ।

## ਹੰ ਭੀ ਵੰਞਾ ਡੁਮਣੀ; ਰੋਵਾ ਝੀਣੀ ਬਾਣਿ ॥੨॥

(**ਹੰ-ਭੀ** ਵੱਖਰਾ ਵੱਖਰਾ ਬੋਲੋ)

ਹੰ = ਮੈਂ ਭੀ = ਵੀ ਡੁਮਣੀ = ਦੁਖੀ ਹੋ ਕੇ ਜਾਂ ਦੁਚਿੱਤੀ ਹੋ ਕੇ ਇਸ ਦੁਨੀਆਂ ਤੋਂ ਵੰਞਾ = ਚਲੀ ਜਾਵਾਂਗੀ ਅਤੇ ਝੀਣੀ ਬਾਣਿ = ਬਰੀਕ ਆਵਾਜ਼ ਨਾਲ ਰੋਵਾ = ਰੋ ਰੋ ਕੇ (ਚਲੀ ਜਾਵਾਂਗੀ)। ਜਿਵੇਂ ਔਰਤਾਂ ਸਿਆਪਾ ਕਰਦੀਆਂ ਹੋਈਆਂ ਰੋਂਦੀਆਂ ਹਨ ॥੨॥ ਜੈਸਾ ਕਿ :

**ਜੋ ਤਿਸੁ ਭਾਵੈ ਸੋ ਥੀਐ ਰੰਨ ਕਿ ਰੁੰਨੈ ਹੋਇ ॥੨॥** *(ਸੋਰਠਿ ਮ: ੧, ਅੰਗ ੫੯੫)*

ਭਾਵ ਇਸ ਸੰਸਾਰ ਤੋਂ ਰੋਂਦਿਆਂ ਜਾਂ ਪਛਤਾਵਾ ਕਰਦਿਆਂ ਕੂਚ ਕਰ ਜਾਵਾਂਗੇ।

## ਕੀ ਨ ਸੁਣੇਹੀ ਗੋਰੀਏ; ਆਪਣ ਕੰਨੀ ਸੋਇ ॥

ਗੋਰੀਏ = ਹੇ ਕਬਰ ਵਿਚ ਪੈ ਜਾਣ ਵਾਲੀਏ ! ਤੂੰ ਕਿਉਂ ਨਹੀਂ ਸੁਣਦੀ **ਵਾ:** ਹੇ ਜੀਵ ਰੂਪੀ ਗੋਰੀਏ =

ਇਸਤ੍ਰੀਏ! ਤੂੰ ਇਹ ਕਿਉਂ ਨਹੀਂ ਸੁਣਦੀ। ਆਪਣੇ ਕੰਨਾਂ ਦੁਆਰਾ ਇਹ ਸੋਇ = ਖ਼ਬਰ ਕਿ ਫਲਾਣਾ ਮਰ ਗਿਆ ਹੈ ਜਾਂ ਮਰਨ ਵਾਲਾ ਹੈ ਆਦਿ **ਅਥਵਾ** ਤੂੰ ਵੇਦਾਂ ਸ਼ਾਸਤ੍ਰਾਂ ਦੀ ਸੋਇ = ਖ਼ਬਰ ਭਾਵ ਗਿਆਨ ਨੂੰ ਕਿਉਂ ਨਹੀਂ ਸੁਣਦੀ ਜੋ ਕੂਕ ਕੂਕ ਕੇ ਮੌਤ ਦਾ ਸੁਨੇਹਾ ਦੇ ਰਹੇ ਹਨ।

## ਲਗੀ ਆਵਹਿ ਸਾਹੁਰੈ; ਨਿਤ ਨ ਪੇਈਆ ਹੋਇ ॥

ਹੇ ਸਖੀ! ਤੂੰ ਆਪਣੇ ਸਹੁਰੇ ਘਰ, ਪਰਲੋਕ ਵੱਲ = ਲਗੀ[1] ਭਾਵ ਚਲੀ ਆ ਰਹੀ ਹੈਂ ਕਿਉਂਕਿ ਪੇਈਆ = ਪੇਕੇ ਘਰ ਵਿਚ ਨਿੱਤ ਨਹੀਂ ਰਹਿਣਾ ਹੋਇ = ਹੋਵੇਗਾ, ਭਾਵ ਤੂੰ ਇਸ ਸੰਸਾਰ ਰੂਪੀ ਪੇਕੇ ਘਰ ਨੂੰ ਛੱਡ ਕੇ ਇਕ ਦਿਨ ਪਰਲੋਕ ਰੂਪੀ ਸਹੁਰੇ ਘਰ ਵਿਚ ਜ਼ਰੂਰ ਜਾਣਾ ਹੀ ਹੈ ਭਾਵ ਤੈਨੂੰ ਕੂਚ ਕਰਨਾ ਹੀ ਪਵੇਗਾ। ਜੈਸਾ ਕਿ :

**ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥** *(ਅੰਗ ੫੦)*

## ਨਾਨਕ ਸੁਤੀ ਪੇਈਐ; ਜਾਣੁ ਵਿਰਤੀ ਸੰਨਿ ॥

(**ਵਿਰੱਤੀ** ਅੱਧਕ ਸਹਿਤ ਬੋਲੋ)

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਹੜੀ ਜੀਵ ਰੂਪ ਇਸਤ੍ਰੀ ਸੰਸਾਰ ਰੂਪੀ ਪੇਕੇ ਘਰ 'ਚ ਅਵਿੱਦਿਆ ਰੂਪੀ ਨੀਂਦ ਵਿਚ ਸੁੱਤੀ ਪਈ ਰਹਿੰਦੀ ਹੈ। ਇਸ ਨੂੰ ਵਿਰਤੀ[2] = ਕੁਰੱਤੀ ਸੰਨ੍ਹ ਲੱਗਿਆ ਹੈ। ਭਾਵ ਚੋਰ ਤਾਂ ਰਾਤ ਨੂੰ ਕੰਧ 'ਚ ਸੰਨਿ = ਪਾੜ ਲਾਉਂਦੇ ਹਨ। ਪਰ ਇਹ ਦਿਨ ਵਿਚ ਹੀ ਸੁੱਤੀ ਪਈ ਦੇ ਜੀਵਨ ਰੂਪੀ ਘਰ ਵਿਚ ਵਿਕਾਰਾਂ ਨੇ ਸੰਨ੍ਹ ਲਾ ਲਿਆ ਹੈ। ਇਸ ਨੂੰ ਭੋਰਾ ਮਾਤਰ ਸੁਚੇਤਤਾ ਨਹੀਂ ਹੈ। ਕਹਿਣ ਤੋਂ ਭਾਵ ਜੀਵ ਵੇਦ ਸ਼ਾਸਤ੍ਰਾਂ ਦੇ ਗਿਆਨ ਨੂੰ ਸੁਣਦੇ ਹੋਏ ਵੀ ਅਚੇਤ ਹਨ। ਪੜ੍ਹ ਲਿਖ ਕੇ ਵੀ ਮਨੁੱਖ ਚੌਰਾਸੀ ਲੱਖ ਜੂਨੀਆਂ ਦਾ ਸਰਦਾਰ ਬਣ ਕੇ ਵੀ ਮਨੁੱਖ ਪਸ਼ੂਆਂ ਵਾਂਗ ਮੰਦ ਕਰਮ ਕਮਾਉਂਦਾ ਹੈ। ਇਹ ਵਿਰੱਤੀ ਸੰਨ੍ਹ ਹੀ ਹੈ ਜਿਸ ਦੁਆਰਾ ਵਿਕਾਰ ਖੱਟ ਰਹੇ ਹਨ।

## ਗੁਣਾ ਗਵਾਈ ਗੰਠੜੀ; ਅਵਗਣ ਚਲੀ ਬੰਨਿ ॥੪॥੨੪॥

ਇਸ ਜੀਵ ਰੂਪੀ ਇਸਤ੍ਰੀ ਨੇ ਭਗਤੀ **ਵਾ:** ਦੈਵੀ ਸੰਪਦਾ ਰੂਪੀ ਗੁਣਾਂ ਦੀ ਗਠੜੀ ਜੋ ਬੁੱਧੀ ਰੂਪੀ ਪੱਲੇ 'ਚ ਬੰਨ੍ਹਣੀ ਸੀ, ਉਹ ਗਵਾ ਲਈ ਹੈ ਅਤੇ ਅਵਗੁਣਾਂ ਨੂੰ ਹਿਰਦੇ ਰੂਪੀ ਪੱਲੇ ਬੰਨ੍ਹ ਕੇ ਪਰਲੋਕ ਰੂਪੀ ਸਹੁਰੇ ਘਰ ਨੂੰ ਚੱਲੀ ਹੈ। ਇਸ ਤਰ੍ਹਾਂ ਕਿਵੇਂ ਪਾਰ ਹੋ ਸਕੇਗੀ? ਭਾਵ ਇਹ ਭਵਸਾਗਰ ਤਰਿਆ ਨਹੀਂ ਜਾਵੇਗਾ ॥੪॥੨੪॥ ਜੈਸਾ ਕਿ :

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥** *(ਅੰਗ ੧੦੦੧)*

## ਸਿਰੀਰਾਗੁ ਮਹਲਾ ੧ ਘਰੁ ਦੂਜਾ ੨[3] ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ, ਭਾਈ ਬਾਲਾ ਤੇ ਭਾਈ ਮਰਦਾਨਾ ਜੀ ਜੰਗਲ ਬੀਆਬਾਨ 'ਚ ਤੁਰੇ ਜਾ ਰਹੇ ਸਨ। ਜਾਂਦਿਆਂ ਭਾਈ ਮਰਦਾਨੇ ਦੀ ਨਿਗ੍ਹਾ ਇਕ ਵਿਸ਼ਈ ਜੋੜੇ 'ਤੇ ਪਈ, ਜੋ ਪਰਾਏ ਤਨਾਂ ਨਾਲ ਵਿਸ਼ਾ ਰਸ ਲੈ ਰਹੇ ਸਨ ਅਤੇ ਅੱਗੇ ਕਈ ਮਛੂਆਰੇ ਮੱਛੀਆਂ ਫੜਦੇ ਦੇਖੇ ਤਾਂ ਮਰਦਾਨੇ ਦੇ

---

੧. ਪੋਠੋਹਾਰ ਤੇ ਗੁਜਰਾਤ ਦੇ ਲੋਕ ਚਲੀ ਆਉਣ ਨੂੰ 'ਲਗੀ ਆਵਹਿ' ਕਹਿੰਦੇ ਹਨ।
੨. ਵਿਰਤੀ (ਵਿ + ਰੁਤ + ਈ) = ਬਿਨਾਂ ਰੁੱਤ ਤੋਂ ਕੁਰੁੱਤੀ ਸੰਨ੍ਹ ਲਗਾਉਣਾ ਭਾਵ ਮਨੁੱਖਾ ਜਨਮ ਵਿਚ ਗਾਫ਼ਲ ਹੋਣਾ ਕੁਰੁੱਤੀ ਸੰਨ੍ਹ ਹੈ।
੩. ਘਰੁ ਦੂਜਾ ਨਾਲ ੨ ਅੰਕ ਲੱਗਿਆ ਹੈ, ਇਹ ਉਚਾਰਨ ਨਹੀਂ ਕਰਨਾ। ਕੇਵਲ ਅੱਖਰਾਂ ਵਾਲਾ ਹੀ ਉਚਾਰਨਾ ਕਰਨਾ ਹੈ।

ਕਹਿਣ 'ਤੇ ਗੁਰੂ ਜੀ ਇਹ ਕਿਤਨੇ ਪਾਪੀ ਲੋਕ ਹਨ, ਕੋਈ ਨਜਾਇਜ਼ ਵਿਸ਼ੇ ਭੋਗਤਾ ਤੇ ਕੋਈ ਜੀਭ ਦੇ ਸੁਆਦ ਵਿਚ ਜੀਵ ਘਾਤ ਕਰਦਾ ਹੈ। ਮਰਦਾਨੇ ਦੀ ਇਹ ਦਵੈਤ ਦ੍ਰਿਸ਼ਟੀ ਦੇਖ ਕੇ ਪਰਮਾਤਮਾ ਦੇ ਵਿਆਪਕ ਅਦਵੈਤ ਸਰੂਪ ਦਾ ਗਿਆਨ ਦੇ ਕੇ ਸਾਰੇ ਸੰਸਾਰ ਨੂੰ ਸਾਂਝਾ ਉਪਦੇਸ਼ ਬਖ਼ਸ਼ਦੇ ਹਨ:

## ਆਪੇ ਰਸੀਆ ਆਪਿ ਰਸੁ; ਆਪੇ ਰਾਵਣਹਾਰੁ ॥

ਹੇ ਭਾਈ! ਉਹ ਪ੍ਰਭੂ ਆਪ ਹੀ ਰਸੀਆ = ਰਸ ਦਾ ਗਿਆਤਾ ਹੈ, ਆਪ ਹੀ ਰਸ ਰੂਪ ਹੈ ਅਤੇ ਆਪ ਹੀ ਰਾਵਣਹਾਰੁ = ਰਸਾਂ ਨੂੰ ਭੋਗਣਹਾਰਾ ਹੈ।

## ਆਪੇ ਹੋਵੈ ਚੋਲੜਾ; ਆਪੇ ਸੇਜ ਭਤਾਰੁ ॥੧॥

ਆਪੇ ਹੀ ਉਹ ਸੁੰਦਰ ਚੋਲੜਾ = ਚੋਲਾ ਰੂਪ ਹੋਵੈ = ਹੈ। ਆਪ ਹੀ ਸੇਜਾ ਰੂਪ ਹੈ ਤੇ ਆਪ ਹੀ ਭਤਾਰੁ = ਪਤੀ ਰੂਪ ਹੈ।

## ਰੰਗਿ ਰਤਾ ਮੇਰਾ ਸਾਹਿਬੁ; ਰਵਿ ਰਹਿਆ ਭਰਪੂਰਿ ॥੧॥ਰਹਾਉ॥

ਆਪ ਹੀ ਉਹ ਮਾਲਕ ਪ੍ਰਭੂ ਸਾਰਿਆਂ ਰੰਗਾਂ ਵਿਚ ਰੱਤਾ ਹੋਇਆ ਹੈ। ਉਹ ਭਰਪੂਰ ਪਰਮੇਸ਼ਰ ਵਿਆਪਕ ਸਾਰੇ ਹੀ ਰਵਿ ਰਹਿਆ = ਮਿਲ ਰਹਿਆ ਹੈ ॥੧॥ਰਹਾਉ॥

## ਆਪੇ ਮਾਛੀ ਮਛੁਲੀ; ਆਪੇ ਪਾਣੀ ਜਾਲੁ ॥

ਉਹ ਆਪ ਹੀ ਮਾਛੀ = ਮੱਛੀਆਂ ਫੜਨ ਵਾਲਾ ਮਛੂਆਰਾ ਰੂਪ ਹੈ ਤੇ ਆਪ ਹੀ ਮਛੁਲੀ = ਮੱਛੀ ਰੂਪ ਹੈ। ਆਪ ਹੀ ਉਹ ਪਾਣੀ ਰੂਪ ਹੈ ਤੇ ਆਪ ਹੀ ਜਾਲ (ਮੱਛੀਆਂ ਫੜਨ ਵਾਲਾ ਜਾਲ) ਰੂਪ ਹੈ।

## ਆਪੇ ਜਾਲ ਮਣਕੜਾ; ਆਪੇ ਅੰਦਰਿ ਲਾਲੁ ॥੨॥

(**ਮਣੱਕੜਾ** ਪਾਠ ਨਹੀਂ ਬੋਲਣਾ)

ਆਪ ਹੀ ਉਹ ਜਾਲ ਵਿਚ ਮਣਕੜਾ = ਮਣਕੇ ਰੂਪ ਹੈ (ਜਾਲ ਵਿਚ ਮਣਕੜਾ = ਕਾਨਾ ਜਾਂ ਬਾਂਸ ਦੀ ਪੋਰੀ ਪਾਈ ਹੁੰਦੀ ਹੈ। ਜਦੋਂ ਉਹ ਡੁੱਬ ਜਾਵੇ ਤਾਂ ਸ਼ਿਕਾਰੀ ਸਮਝ ਜਾਂਦਾ ਹੈ ਕਿ ਮੱਛੀ ਫਸ ਗਈ ਤੇ ਉਹ ਮੱਛੀ ਨੂੰ ਪਕੜਨ ਲਈ ਜਾਲ ਨੂੰ ਬਾਹਰ ਖਿੱਚ ਲੈਂਦਾ ਹੈ) ਅਤੇ ਆਪ ਹੀ ਲਾਲੁ = ਲਾਲ ਮਾਸ ਦਾ ਟੁਕੜਾ ਹੈ ਜਿਵੇਂ ਗੰਡੋਏ ਹੁੰਦੇ ਹਨ, ਜਿਨ੍ਹਾਂ ਨੂੰ ਕੁੰਡੀ ਨਾਲ ਚਮੇੜਿਆ ਹੁੰਦਾ ਹੈ ਤੇ ਲਾਲਚ ਵਸ ਮੱਛੀ ਉਸ ਨੂੰ ਖਾਣ ਲਈ ਆਉਂਦੀ ਹੈ ਤੇ ਪਕੜੀ ਜਾਂਦੀ ਹੈ। ਉਹ ਲਾਲੁ = ਮਾਸ ਦਾ ਟੁਕੜਾ ਵੀ ਆਪ ਹੀ ਹੈ ॥੨॥

## ਆਪੇ ਬਹੁ ਬਿਧਿ ਰੰਗੁਲਾ; ਸਖੀਏ ਮੇਰਾ ਲਾਲੁ ॥

ਆਪ ਹੀ ਉਹ ਬਹੁਤ ਬਿਧੀਆਂ ਕਰਕੇ ਰੰਗੁਲਾ = ਰੰਗੀ **ਵਾ:** ਅਨੰਦ ਵਾਲਾ ਹੈ। ਸਖੀਏ = ਹੇ ਸੰਤ ਰੂਪੀ ਸਖੀਓ! ਜੋ ਮੇਰਾ ਲਾਲੁ = ਪਿਆਰਾ ਪਰਮੇਸ਼ਰ ਹੈ **(ਵਾ:** ਆਪ ਹੀ ਬਹੁ ਬਿਧਿ = ਇਕ ਤੋਂ ਅਨੇਕ ਰੂਪ ਧਾਰਨ ਵਾਲਾ ਹੈ **ਵਾ:** ਰਾਜਸੀ, ਤਾਮਸੀ ਤੇ ਸਾਤਕੀ ਸੁਭਾਅ ਧਾਰਨ ਵਾਲਾ ਹੈ।**)**

## ਨਿਤ ਰਵੈ ਸੋਹਾਗਣੀ; ਦੇਖੁ ਹਮਾਰਾ ਹਾਲੁ ॥੩॥

ਜੋ ਗਿਆਨਵਾਨ ਸੰਤ ਸਰੂਪ ਸੁਹਾਗਣਾਂ ਹਨ, ਉਹ ਨਿਤ ਹੀ ਉਸ ਦੇ ਅਨੰਦ ਨੂੰ ਰਵੈ = ਮਾਣਦੀਆਂ ਹਨ। ਹੇ ਅੰਤਰਜਾਮੀ! ਕਦੇ ਸਾਡਾ ਵੀ ਹਾਲ ਦੇਖਣਾ ਕਰੋ ਤਾਂ ਕਿ ਅਸੀਂ ਗ਼ਰੀਬ ਵੀ ਆਪ ਦੇ ਅਨੰਦ ਨੂੰ ਮਾਣ ਸਕੀਏ ॥੩॥ ਜੈਸਾ ਕਿ:

**ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥**
**ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥** *(ਅੰਗ ੧੩੭੯)*

ਅਰਥਾਤ ਵਿਛੋੜੇ 'ਚ ਸਾਡੀ ਹਾਲਤ ਐਸੀ ਹੈ ਕਿ ਮਿਲਣ ਦੀ ਚਿੰਤਾ ਨੂੰ ਖਟੋਲਾ = ਮੰਜਾ ਬਣਾਇਆ ਹੋਇਆ ਹੈ। ਦੁੱਖ ਰੂਪੀ ਵਾਣ ਹੈ ਤੇ ਬਿਰਹਾ ਹੀ ਵਿਛੌਣਾ ਤੇ ਰਜ਼ਾਈ ਹੈ। ਫ਼ਰੀਦ ਜੀ ਕਹਿੰਦੇ ਹਨ ਕਿ ਇਸ ਪ੍ਰਕਾਰ ਦਾ ਵਿਛੋੜੇ ਵਿਚ ਸਾਡਾ ਜੀਵਣਾ ਹੈ। ਹੇ ਮਾਲਕ ! ਤੂੰ ਸਾਡੇ ਵੱਲ ਵੇਖ ਭਾਵ ਨਜ਼ਰ ਕਰ ਕਿ ਸਾਡਾ ਹਾਲ ਕੀ ਹੈ ? ਇਸੇ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਚਮਕੌਰ ਸਾਹਿਬ 'ਚ ਵੱਡੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਤੋਂ ਬਾਅਦ ਮਾਛੀਵਾੜੇ ਦੇ ਜੰਗਲਾਂ 'ਚ ਉਸ ਮਾਲਕ ਪ੍ਰਭੂ ਨੂੰ ਆਪਣਾ ਹਾਲ ਇਸ ਪ੍ਰਕਾਰ ਦੱਸਦੇ ਹਨ ਤੇ ਇਹੋ ਬਚਨ ਸ੍ਰੀ ਹਜ਼ੂਰ ਸਾਹਿਬ ਨਾਂਦੇੜ ਸਾਹਿਬ ਵਿਖੇ ਭਾਈ ਦਇਆ ਸਿੰਘ ਜੀ ਨੇ ਜਦੋਂ ਸੱਚਖੰਡ ਗਮਨ ਕੀਤਾ ਤਾਂ ਸੁਨੇਹਾ ਦਿੰਦੇ ਹੋਏ ਸਤਿਗੁਰਾਂ ਉਚਾਰੇ ਸਨ :

**ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ ॥**
**ਤੁਧੁ ਬਿਨੁ ਰੋਗੁ ਰਜਾਈਆਂ ਦਾ ਓਢਣ ਨਾਗ ਨਿਵਾਸਾਂ ਦੇ ਰਹਣਾ ॥**
**ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਆਂ ਦਾ ਸਹਣਾ ॥**
**ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭੱਠ ਖੇੜਿਆਂ ਦਾ ਰਹਣਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੦)*

# ਪ੍ਰਣਵੈ ਨਾਨਕੁ ਬੇਨਤੀ; ਤੂ ਸਰਵਰੁ ਤੂ ਹੰਸੁ ॥

ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਣਵੈ = ਨਿਮਰਤਾ ਸਹਿਤ ਬੇਨਤੀ ਪੂਰਬਕ ਫ਼ੁਰਮਾਉਂਦੇ ਹਨ ਕਿ ਹੇ ਵਾਹਿਗੁਰੂ ! ਸਰਵਰੁ = ਮਾਨਸਰੋਵਰ ਵੀ ਤੂੰ ਆਪ ਹੀ ਹੈਂ ਤੇ ਹੰਸ ਵੀ ਆਪ ਹੀ ਹੈਂ।

# ਕਉਲੁ ਤੂਹੈ ਕਵੀਆ ਤੂਹੈ; ਆਪੇ ਵੇਖਿ ਵਿਗਸੁ ॥੪॥੨੫॥

(**ਵਿਗੱਸ** ਅੱਧਕ ਸਹਿਤ ਬੋਲੋ)

ਕਉਲੁ = ਕਮਲ ਰੂਪ ਵੀ ਤੂੰ ਆਪ ਹੀ ਹੈਂ ਤੇ ਕਵੀਆ = ਕੰਮੀਆ ਰੂਪ ਵੀ ਤੂੰ ਆਪ ਹੀ ਹੈਂ **ਵਾ:** ਕਉਲੁ = ਕਮਲ ਜੋ ਸੂਰਜ ਨੂੰ ਦੇਖ ਕੇ ਦਿਨ ਵਿਚ ਖਿੜਨ ਵਾਲੇ ਹਨ ਤੇ ਕਵੀਆ = ਜੋ ਚੰਦ੍ਰਮਾ ਨੂੰ ਦੇਖ ਕੇ ਰਾਤੀਂ ਖਿੜਨ ਵਾਲੀਆਂ ਹਨ, ਉਹ ਵੀ ਤੂੰ ਆਪ ਹੀ ਹੈਂ। ਅਤੇ ਆਪ ਹੀ ਪਰਮੇਸ਼ਰ ਕਵੀਆ (ਕੰਮੀਆ) ਰੂਪ ਹੋ ਕੇ ਚੰਦ੍ਰਮਾ ਨੂੰ ਦੇਖ ਕੇ ਖਿੜ ਰਿਹਾ ਹੈਂ ਤੇ ਆਪ ਹੀ ਕਮਲ ਰੂਪ ਹੋ ਕੇ ਸੂਰਜ ਨੂੰ ਦੇਖ ਕੇ ਵਿਗਸੁ = ਖਿੜ ਰਿਹਾ ਹੈਂ ॥੪॥੨੫॥

## ਦੂਸਰਾ ਅਰਥ

### ਆਪੇ ਰਸੀਆ ਆਪਿ ਰਸੁ; ਆਪੇ ਰਾਵਣਹਾਰੁ ॥

ਹੇ ਪਰਮੇਸ਼ਰ ! ਤੂੰ ਆਪ ਹੀ ਰਸੀਆ = ਰਸਾਂ ਦਾ ਗਿਆਤਾ ਤੱਤਬੇਤਾ ਰੂਪ ਹੈਂ ਅਤੇ ਆਪ ਹੀ ਤੂੰ ਬ੍ਰਹਮਾਨੰਦ ਰੂਪ ਰਸ ਹੈਂ, ਆਪ ਹੀ ਤੂੰ ਈਸ਼ਵਰ ਰੂਪ ਹੋ ਕੇ ਜਗਿਆਸੂਆਂ ਦੀ ਅੰਤਹ ਕਰਣ ਦੀ ਅਭਾਸ ਬਿਰਤੀ ਦਾ ਸਾਖੀ ਚੇਤਨ ਰੂਪ ਹੋ ਕੇ ਉਨ੍ਹਾਂ ਨੂੰ ਰਾਵਣਹਾਰੁ = ਭੋਗਣਹਾਰਾ ਭਾਵ ਆਪਣੇ ਵਿਚ ਅਭੇਦ ਕਰਨ ਵਾਲਾ ਹੈਂ।

### ਆਪੇ ਹੋਵੈ ਚੋਲੜਾ; ਆਪੇ ਸੇਜ ਭਤਾਰੁ ॥੧॥

ਹੇ ਪ੍ਰਭੂ ! ਤੂੰ ਆਪ ਹੀ ਸੁਧ ਬੁੱਧ ਰੂਪੀ, ਪ੍ਰੀਤ ਰੂਪੀ ਚੋਲਾ ਹੈਂ, ਆਪ ਹੀ ਅੰਤਹਕਰਣ ਰੂਪੀ ਸੇਜੁ = ਸੇਜਾ ਹੈਂ, ਜਿਸ ਦੇ ਮਨ, ਬੁੱਧ ਚਿੱਤ, ਅਹੰਕਾਰ ਰੂਪੀ ਪਾਵੇ ਹਨ, ਬਿਰਤੀਆਂ ਸੇਰਵੇ ਤੇ ਬਾਹੀਆਂ ਹਨ, ਪ੍ਰੇਮ ਰੂਪੀ ਵਾਣ ਹੈ, ਚਿੰਤਨ ਰੂਪੀ ਤਲਾਈ ਹੈ, ਹੰਕਾਰ ਆਦਿ ਦਾ ਤਿਆਗ ਸਿਰਾਣਾ ਹੈ, ਭਗਤੀ ਰੂਪ ਸਿਰਪੋਸ ਹੈ ਅਤੇ

ਜਿਸ ਦੇ ਉੱਤੇ ਸਤ, ਸੰਤੋਖ, ਦਇਆ, ਧਰਮ ਰੂਪੀ ਤੋਤਿਆਂ ਦੀ ਕਢਾਈ ਕੀਤੀ ਹੋਈ ਹੈ, ਸ਼ਬਦ ਸਪਰਸ਼, ਰੂਪ, ਰਸ, ਗੰਧ ਵਿਸ਼ਿਆਂ ਦਾ ਤਿਆਗ ਫੁੱਲ ਹਨ। ਇਸ ਪ੍ਰਕਾਰ ਦੀ ਅੰਤਹਕਰਣ ਰੂਪੀ ਸੇਜ ਤੂੰ ਆਪ ਹੀ ਹੈਂ ਤੇ ਜਗਿਆਸੂ ਰੂਪ ਇਸਤਰੀਆਂ ਨੂੰ ਅਨੰਦ ਦੇਣ ਵਾਲਾ ਭਤਾਰੁ = ਪਤੀ ਰੂਪੀ ਵੀ ਹੇ ਪਰਮੇਸ਼ਰ ਤੂੰ ਆਪ ਹੀ ਹੈਂ ॥੧॥

**ਰੰਗਿ ਰਤਾ ਮੇਰਾ ਸਾਹਿਬੁ; ਰਵਿ ਰਹਿਆ ਭਰਪੂਰਿ ॥੧॥ਰਹਾਉ॥**

ਹੇ ਮੇਰੇ ਸਾਹਿਬੁ = ਮਾਲਕ ਪਰਮੇਸ਼ਰ ਜੀ ! ਤੂੰ ਮਾਇਆ ਬਿਰਤੀ ਦੁਆਰਾ ਅਨੇਕ ਪ੍ਰਕਾਰ ਦੇ ਰੰਗਾਂ ਵਿਚ ਰਤਾ = ਰੱਤਿਆ ਹੋਇਆ ਹੈਂ ਤੇ ਆਕਾਸ਼ ਦੀ ਨਿਆਈਂ ਸਾਰੇ ਵਿਆਪਕ ਹੋ ਰਿਹਾ ਹੈਂ, ਆਕਾਸ਼ ਤਾਂ ਜੜ੍ਹ ਹੈ ਪਰੰਤੂ ਤੂੰ ਚੇਤਨ ਸਰੂਪ ਹੈਂ। ਹੇ ਪ੍ਰਭੁ ! ਤੂੰ ਆਪਣੀ ਚੇਤਨ ਸੱਤਾ ਦੁਆਰਾ ਸਾਰਿਆਂ ਨੂੰ ਭਰਪੂਰ ਰੋਜੀ ਦੇ ਰਿਹਾ ਹੈਂ ਸਵਾਸ ਦੇ ਰਿਹਾ ਹੈਂ। ਤੂੰ ਨਿਰੰਤਰ ਇਕ ਰਸ ਹੈਂ ॥੧॥ਰਹਾਉ॥

**ਆਪੇ ਮਾਛੀ ਮਛੁਲੀ; ਆਪੇ ਪਾਣੀ ਜਾਲੁ ॥**

ਹੇ ਪ੍ਰਭੂ ! ਤੂੰ ਆਪੇ = ਆਪ ਹੀ ਮਾਛੀ = ਫੰਧਕ ਰੂਪ ਹੈਂ **ਵਾ:** ਤੂੰ ਆਪ ਹੀ ਤ੍ਰਿਸ਼ਨਾਲੂ ਜੀਵ ਰੂਪੀ ਝੀਵਰ ਹੈਂ ਤੇ ਆਪ ਹੀ ਮਛੁਲੀ = ਮੱਛੀ ਰੂਪ ਹੈਂ ਅਤੇ ਤੂੰ ਆਪ ਹੀ ਪਦਾਰਥਾਂ ਰੂਪੀ ਪਾਣੀ ਤੇ ਜੀਵ ਰੂਪ ਮੱਛੀਆਂ ਨੂੰ ਫੜਨ ਵਾਲਾ ਮੋਹ ਰੂਪੀ ਜਾਲ ਵੀ ਤੂੰ ਆਪ ਹੀ ਹੈਂ।

**ਆਪੇ ਜਾਲ ਮਣਕੜਾ; ਆਪੇ ਅੰਦਰਿ ਲਾਲੁ ॥੨॥**

ਹੇ ਪਰਮੇਸ਼ਰ ਜੀ ! ਜਿਹੜੀਆਂ ਮੋਹ ਰੂਪੀ ਜਾਲ ਵਿਚ ਵਰਣਾਂ, ਧਰਮਾਂ, ਮਜ੍ਹਬਾਂ ਤੇ ਜਾਤ ਪਾਤ ਦੀਆਂ ਗੰਢਾਂ ਹਨ, ਉਹ ਮਣਕੜਾ = ਗੰਢਾਂ ਰੂਪੀ ਮਣਕੇ ਵੀ ਤੂੰ ਆਪ ਹੀ ਹੈਂ ਅਤੇ ਤੂੰ ਆਪ ਹੀ ਲਾਲਸਾ ਰੂਪੀ ਲਾਲੁ = ਮਾਸ ਦਾ ਟੁੱਕੜਾ ਹੈਂ ॥੨॥

**ਆਪੇ ਬਹੁ ਬਿਧਿ ਰੰਗੁਲਾ; ਸਖੀਏ ਮੇਰਾ ਲਾਲੁ ॥**

ਹੇ ਜਗਿਆਸੂ ਰੂਪ ਸਖੀਏ ! ਇਸ ਪ੍ਰਕਾਰ ਮੇਰਾ ਲਾਲੁ = ਪਿਆਰਾ ਵਾਹਿਗੁਰੂ ਬਹੁ ਬਿਧਿ = ਬਹੁਤ ਵਿਧੀਆਂ ਪੂਰਬਕ (ਅੰਡਜ, ਜੇਰਜ਼, ਸੇਤਜ, ਉਤਭੁਜ) ਚਾਰੇ ਖਾਣੀਆਂ ਰਚ ਕੇ ਰੰਗੁਲਾ = ਰੰਗੀ ਹੋ ਰਿਹਾ ਹੈ ਭਾਵ ਸਾਰਿਆਂ ਨੂੰ ਰੰਗ ਲਾ ਰਿਹਾ ਹੈ।

**ਨਿਤ ਰਵੈ ਸੋਹਾਗਣੀ; ਦੇਖੁ ਹਮਾਰਾ ਹਾਲੁ ॥੩॥**

ਪਰਮੇਸ਼ਰ ਦੇ ਸਨਮੁਖ ਕਹਿੰਦੇ ਹਨ ਕਿ ਹੇ ਪਰਮੇਸ਼ਰ ! ਬ੍ਰਹਮ ਗਿਆਨੀ ਰੂਪ ਸੋਹਾਗਣੀ = ਸੁਹਾਗਵੰਤੀਆਂ ਨਿਤ = ਨਿਤਾਪ੍ਰਤੀ ਤੇਰੇ ਬ੍ਰਹਮਾਨੰਦ ਨੂੰ ਰਵੈ = ਮਾਣਦੀਆਂ, ਪਰ ਜਿਨ੍ਹਾਂ ਜਗਿਆਸੂਆਂ ਨੂੰ ਤੇਰੀ ਅਜੇ ਪ੍ਰਾਪਤੀ ਨਹੀਂ ਹੋਈ, ਸਾਧਨ ਸੰਪੰਨ ਹਨ, ਉਹ ਤੇਰੇ ਅੱਗੇ ਬੇਨਤੀਆਂ ਕਰਦੀਆਂ ਹਨ ਕਿ ਹੇ ਪ੍ਰਭੂ ! ਕਦੇ ਹਮਾਰਾ = ਸਾਡਾ ਵੀ ਹਾਲ ਆ ਕੇ ਦੇਖੁ = ਦੇਖਣਾ ਕਰ ਕਿ ਸਾਨੂੰ ਕਿਵੇਂ ਤੇਰਾ ਵਿਛੋੜਾ ਦੁਖਦਾਈ ਹੋ ਰਿਹਾ ਹੈ ॥੩॥

**ਪ੍ਰਣਵੈ ਨਾਨਕੁ ਬੇਨਤੀ; ਤੂ ਸਰਵਰੁ ਤੂ ਹੰਸੁ ॥**

ਸਤਿਗੁਰੂ ਸਾਹਿਬ ਜੀ ਕਥਨ ਕਰਦੇ ਹਨ ਕਿ ਮੈਂ ਇਕ ਬੇਨਤੀ = ਅਰਦਾਸ ਪ੍ਰਣਵੈ = ਉਚਾਰਦਾ ਹਾਂ, ਹੇ ਪ੍ਰਭੁ ! ਅੰਤਰ ਆਤਮੇ ਸਰਵਰੁ = ਮਾਨ ਸਰੋਵਰ ਵੀ ਤੂੰ ਆਪ ਹੈਂ, ਅਤੇ ਬ੍ਰਹਮ ਗਿਆਨੀ, ਤਤਬੇਤੇ ਰੂਪ ਹੰਸ ਵੀ ਤੂੰ ਆਪ ਹੀ ਹੈਂ।

**ਕਉਲੁ ਤੂਹੈ ਕਵੀਆ ਤੂਹੈ; ਆਪੇ ਵੇਖਿ ਵਿਗਸੁ ॥੪॥੨੫॥**

ਹੇ ਵਾਹਿਗੁਰੂ ! ਸੂਰਜ, ਚੰਦ ਰੂਪ ਗੁਰੂ ਵੀ ਤੂੰ ਆਪ ਹੈਂ ਤੇ ਉਸ ਤੋਂ ਖਿੜਨ ਵਾਲਾ ਉੱਤਮ ਅਧਿਕਾਰੀ

ਰੂਪ ਕਉਲ = ਕਮਲ ਫੁੱਲ ਵੀ ਤੂਹੈ = ਤੂੰ ਆਪ ਹੀ ਹੈਂ ਅਤੇ ਮੱਧਮ ਅਧਿਕਾਰੀ ਰੂਪ ਕਵੀਆ = ਕੰਮੀਆਂ ਵੀ ਤੂੰ ਆਪ ਹੀ ਹੈਂ, ਫੇਰ ਆਪ ਹੀ ਆਪਣੇ ਕੌਤਕਾਂ ਨੂੰ ਵੇਖ ਕੇ ਵਿਗਸੁ = ਪ੍ਰਸੰਨ ਹੁੰਦਾ ਹੈਂ ॥੪॥੨੫॥

# ਸਿਰੀਰਾਗੁ ਮਹਲਾ ੧ ਘਰੁ ੩ ॥

**ਉਥਾਨਕਾ :** ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦੋਂ ਉਚਾਰਿਆ ਜਦੋਂ ਸਤਿਗੁਰੂ ਜੀ ਨੂੰ ਪਿਤਾ ਕਲਿਆਣ ਚੰਦ ਜੀ ਕਾਜ਼ੀ ਨੂਰਦੀਨ ਕੋਲ ਲੈ ਕੇ ਗਏ ਤੇ ਕਿਹਾ ਕਿ ਇਨ੍ਹਾਂ ਨੇ ਸਾਰੀ ਖੇਤੀ ਉਜਾੜ ਦਿੱਤੀ ਹੈ ਤੇ ਆਪ ਵੀ ਖੇਤੀ ਨਹੀਂ ਕਰਦੇ। ਪਹਿਲਾਂ ਆਪ ਕੋਲ ਫ਼ਾਰਸੀ ਪੜ੍ਹਨੇ ਬਿਠਾਇਆ ਸੀ ਤਾਂ ਪੜ੍ਹਾਈ ਵੀ ਨਹੀਂ ਕੀਤੀ। ਹੁਣ ਤੁਸੀ ਕੋਈ ਅਜਿਹੀ ਸਿੱਖਿਆ ਦਿਓ ਕਿ ਇਹ ਚੰਗੀ ਤਰ੍ਹਾਂ ਖੇਤੀਬਾੜੀ ਹੀ ਕਰਨ ਲੱਗ ਪੈਣ। ਕਲਿਆਣ ਚੰਦ ਜੀ ਦੀ ਬੇਨਤੀ ਸੁਣ ਕੇ ਕਾਜ਼ੀ ਨੇ ਸਤਿਗੁਰਾਂ ਨੂੰ ਕਿਹਾ ਕਿ ਤੁਸੀਂ ਭਲੀ ਪ੍ਰਕਾਰ ਖੇਤੀ ਕਰਿਆ ਕਰੋ, ਜਿਸ ਕਰਕੇ ਤੁਹਾਡੇ ਕੋਲ ਮਾਇਆ ਆਵੇਗੀ ਤੇ ਸਾਰੇ ਸੰਬੰਧੀ ਵੀ ਹਿਤ ਕਰਨਗੇ। ਕਾਜ਼ੀ ਦੀਆਂ ਗੱਲਾਂ ਸੁਣ ਕੇ ਉਸ ਸਮੇਂ ਸਤਿਗੁਰੂ ਜੀ ਨੇ ਇਹ ਦੋ ਸ਼ਬਦ ਉਚਾਰਨ ਕੀਤੇ। ਜੋ ਜਗਿਆਸੂ ਪ੍ਰਤੀ ਸਾਂਝਾ ਉਪਦੇਸ਼ ਦਿੰਦੇ ਹਨ ਇਹ ਸ਼ਬਦ ਸਤਿਗੁਰੂ ਜੀ ਘਰੁ ੩ = ਤੀਜੇ ਸੁਰਤਾਲ ਵਿਚ ਉਚਾਰਣ ਕਰਦੇ ਹਨ :

## ਇਹੁ ਤਨੁ ਧਰਤੀ, ਬੀਜੁ ਕਰਮਾ ਕਰੋ;
## ਸਲਿਲ ਆ ਪਾਉ[੧] ਸਾਰਿੰਗਪਾਣੀ ॥

(**ਆ-ਪਾਉ** ਬੋਲੋ)

ਹੇ ਕਾਜ਼ੀ ਜੀ ! ਇਹੁ ਤਨੁ = ਇਸ ਸਰੀਰ ਨੂੰ ਧਰਤੀ ਬਣਾਓ ਤੇ ਨਿਸ਼ਕਾਮ ਕਰਮਾਂ ਨੂੰ ਬੀਜ ਬਣਾਉਣਾ ਕਰੋ। ਜੈਸਾ ਕਿ :

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਅੰਗ ੨੮੬)*

ਜੋ ਸਾਰਿੰਗਪਾਣੀ = ਸਾਰੰਗ ਨਾਮੀ ਧਨੁਸ਼ ਨੂੰ ਹੱਥ 'ਚ ਧਾਰਨ ਕਰਨ ਵਾਲਾ ਪ੍ਰਭੂ ਹੈ, ਉਸ ਦੇ ਨਾਮ ਰੂਪੀ ਸਲਿਲ = ਪਾਣੀ ਨੂੰ ਆ = ਲਿਆ ਕੇ ਪਾਉ = ਪਾਵੋ **ਵਾ:** (ਸਾਰਿੰਗਪਾਣੀ) ਸਾਰੰਗ = ਪਪੀਹੇ ਜਿਵੇਂ ਪਾਣੀ ਨੂੰ ਪਿਊ ਪਿਊ ਕਰਕੇ ਰਟਦਾ ਹੈ, ਇਵੇਂ ਉਸ ਪ੍ਰਭੂ ਦੇ ਨਾਮ ਨੂੰ ਰਟਨ (ਸਿਮਰਨ) ਰੂਪੀ ਸਲਿਲ = ਪਾਣੀ ਆ = ਲਿਆ ਕੇ ਪਾਉ = ਪਾਵੋ।

**ਵਾ:** ਹਿਰਦੇ ਰੂਪੀ ਧਰਤੀ ਵਿਚ ਸਾਰਿੰਗਪਾਣੀ = ਪਰਮੇਸ਼ਰ ਦਾ ਨਾਮ ਰੂਪੀ ਜਲ ਆਪਾਉ = ਚੰਗੀ ਤਰ੍ਹਾਂ ਪਾਉਣਾ ਕਰੋ।

## ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ;
## ਇਉ ਪਾਵਸਿ ਪਦੁ ਨਿਰਬਾਣੀ ॥੧॥

ਮਨ ਨੂੰ ਕਿਰਸਾਣ ਬਣਾਵੋ ਤੇ ਹਰਿ = ਪਰਮੇਸ਼ਰ ਦਾ ਨਾਮ ਰਿਦੈ = ਹਿਰਦੇ ਰੂਪੀ ਖੇਤ ਵਿਚ ਜੰਮਾਇਲੈ = ਜਮਾ ਲਵੋ। ਹੇ ਭਾਈ ! ਇਉ = ਇਸ ਪ੍ਰਕਾਰ ਤੁਸੀਂ ਨਿਰਬਾਣੀ = ਬੰਧਨਾਂ ਤੋਂ ਰਹਿਤ ਪਦੁ = ਪਦਵੀ ਨੂੰ ਪਾਵਸਿ = ਪਾ ਲਵੋਂਗੇ **ਵਾ:** (ਨਿਰਬਾਣੀ) ਬਾਣ ਨਾਮ ਦੁੱਖਾਂ ਦਾ ਹੈ, ਦੁੱਖਾਂ ਤੋਂ ਰਹਿਤ ਪਦਵੀ ਪਾ ਲਵੋਂਗੇ **ਵਾ:** (ਨਿਰਬਾਣੀ) 'ਬਾਣ' ਨਾਮ ਆਦਤ ਦਾ ਹੈ ਅਰਥਾਤ ਕਿਸੇ ਪ੍ਰਕਾਰ ਦੀ ਭੈੜੀ ਆਦਤ ਨਹੀਂ ਰਹੇਗੀ॥

---

੧. ***ਨੋਟ : ਆ ਪਾਉ*** ਪਾਠ ਵੱਖਰਾ ਹੈ ਦੂਸਰਾ ਪਾਠ **ਆਪਾਉ** ਹੈ। (ਵੇਖੋ 'ਪਾਠ ਦਰਪਣ ਪੋਥੀ', ਪੰਨਾ ੨੨੬)

## ਕਾਹੇ ਗਰਬਸਿ ਮੂੜੇ; ਮਾਇਆ ॥

ਮੂੜੇ = ਹੇ ਮੂਰਖ ਜੀਵ ! ਕਾਹੇ = ਕਿਉਂ ਇਸ ਮਾਇਆ ਵੱਲ ਵੇਖ ਕੇ ਗਰਬਸਿ = ਹੰਕਾਰ ਕਰਦੇ ਹੋ, ਭਾਵ ਇਹ ਚਾਰ ਦਿਨਾਂ ਦੀ ਪ੍ਰਾਹੁਣੀ ਅਨਿਸੱਥਰ ਹੈ।

## ਪਿਤ ਸੁਤੋ ਸਗਲ ਕਾਲਤ੍ਰ ਮਾਤਾ; ਤੇਰੇ ਹੋਹਿ ਨ ਅੰਤਿ ਸਖਾਇਆ ॥ਰਹਾਉ॥

(**ਕਾਲਤ੍ਰ** ਅੱਧਕ ਸਹਿਤ ਬੋਲੋ; **ਮਾਤਾ** ਪਦ ਦਾ ਉਚਾਰਣ ਧੋਲਾ ਹੈ)

ਪਿਤ = ਪਿਤਾ, ਸੁਤੋ = ਪੁੱਤ੍ਰ ਕਾਲਤ੍ਰ (ਕਲੱਤਰ) = ਇਸਤ੍ਰੀ, ਮਾਤਾ ਤੇ ਸਗਲ = ਸਾਰੇ ਹੋਰ ਸੰਬੰਧੀ ਆਦਿ ਜੋ ਸਭ ਤੇਰੇ ਹਨ, ਅੰਤ ਨੂੰ ਕਿਸੇ ਨੇ ਵੀ ਸਖਾਇਆ = ਮਿੱਤਰ ਬਣ ਕੇ ਸਾਥ ਨਹੀਂ ਨਿਭਾਉਣਾ **ਵਾ:** ਸਖਾਇਆ = ਕਿਸੇ ਨੇ ਤੇਰੀ ਸਹਾਇਤਾ ਨਹੀਂ ਕਰਨੀ ॥ਰਹਾਉ॥ ਜੈਸਾ ਕਿ :

**ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥** *(ਅੰਗ ੧੩੪)*

ਜੇ ਖੇਤੀ ਕਰਨੀ ਹੈ ਤਾਂ ਐਸੀ ਕਰੀਏ :

## ਬਿਖੈ ਬਿਕਾਰ ਦੁਸਟ ਕਿਰਖਾ ਕਰੇ; ਇਨ ਤਜਿ ਆਤਮੈ ਹੋਇ ਧਿਆਈ ॥

(**ਕਿਰਖਾ** ਧੋਲਾ ਬੋਲੋ, **ਕਿਰੱਖਾ** ਜਾਂ **ਕਰਿੱਖਾ** ਨਾ ਪੜ੍ਹੋ)

ਇਸ ਖੇਤੀ ਵਿਚ ਜਿਹੜੇ ਬਿਖੈ = ਸ਼ਬਦ, ਸਪਰਸ਼, ਰੂਪ, ਰਸ, ਰੰਗ, ਗੰਧ ਵਿਸ਼ੇ ਹਨ ਅਤੇ ਬਿਕਾਰ = ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਿਕਾਰ ਹਨ। ਇਹ ਦੁਸਟ = ਮੰਦੇ ਸੁਭਾਅ ਵਾਲੇ ਹਨ। ਇਹ ਸਭ ਖੇਤੀ ਵਿਚ ਨਦੀਨ ਪਏ ਹੋਏ ਹਨ। ਇਨ੍ਹਾਂ ਨੂੰ ਕਿਰਖਾ ਕਰੇ = ਕੱਟਣਾ ਕਰੇ **ਵਾ:** ਵੀਚਾਰ ਰੂਪੀ (ਕਿਰਖੀ) ਨਾਲ ਕੱਟਣਾ ਕਰੇ ਜਾਂ ਵਿਚਾਰ ਰੂਪੀ ਰੰਬੇ (ਖੁਰਪੇ) ਨਾਲ ਅਸੁਰੀ ਸੰਪਦਾ ਰੂਪੀ ਨਦੀਨਾਂ ਨੂੰ ਕੱਟੇ। ਜਿਸ ਨਾਲ ਸ਼ੁਭ ਗੁਣਾਂ ਦੀ ਖੇਤੀ ਪ੍ਰਫੁੱਲਿਤ ਹੋ ਸਕੇ। ਮਹਾਰਾਜ ! ਇਨ੍ਹਾਂ ਦਾ ਕੱਟਣਾ ਕੀ ਹੈ ? ਗੁਰੂ ਜੀ ਕਹਿੰਦੇ ਹਨ ਕਿ ਇਨ੍ਹਾਂ ਦਾ ਤਿਆਗ ਕਰੇ। ਹੇ ਭਾਈ ! ਇਨ ਤਜਿ = ਇਨ੍ਹਾਂ ਨੂੰ ਤਿਆਗ ਕੇ (ਆਤਮੈ ਹੋਇ ਧਿਆਈ) ਮਨ ਦੇ ਅੰਦਰ ਧਿਆਉਣ ਵਾਲੇ ਹੋਈਏ, ਭਾਵ ਹੰਗਤਾ ਮਮਤਾ ਤਜਿ ਕੇ ਆਤਮ ਚਿੰਤਨ ਕਰੀਏ।

## ਜਪੁ ਤਪੁ ਸੰਜਮੁ, ਹੋਹਿ ਜਬ ਰਾਖੇ; ਕਮਲੁ ਬਿਗਸੈ, ਮਧੁ ਆਸ੍ਰਮਾਈ ॥੨॥

ਜਦੋਂ ਬਾਣੀ ਕਰਕੇ ਜਪ ਕਰਨਾ, ਤਪੁ = ਸਰੀਰ ਕਰਕੇ ਸੇਵਾ **ਵਾ:** ਸਾਧਨਾ ਕਰਨੀ[1], ਸੰਜਮੁ = ਇੰਦ੍ਰੀਆਂ ਉੱਤੇ ਕਾਬੂ ਰੱਖਣਾ[2] ਆਦਿ ਸ਼ੁਭ ਗੁਣ ਜਬ = ਜਦੋਂ ਇਸ ਖੇਤੀ ਦੇ ਰਾਖੇ = ਰਖਵਾਲੇ ਹੋਹਿ = ਹੋਣਗੇ ਤਾਂ ਉਸ ਵੇਲੇ ਹਿਰਦਾ ਕਮਲ ਬਿਗਸੈ = ਖਿੜ ਪਵੇਗਾ, ਭਾਵ ਕਰੁਣਾ ਮੈਤ੍ਰੀ, ਮੁਦਤਾ, ਅਪੇਖਿਆ ਆਦਿ ਸ਼ੁਭ ਗੁਣਾਂ ਰੂਪੀ ਪੰਖੜੀਆਂ ਪ੍ਰਫੁਲਿਤ ਹੋ ਜਾਣਗੀਆਂ ਅਤੇ ਇਸ ਦੇ ਵਿੱਚੋਂ ਮਧੁ = ਅੰਮ੍ਰਿਤ ਰੂਪੀ ਆਤਮਿਕ ਅਨੰਦ ਆਸ੍ਰਮਾਈ = ਚੋਵੇਗਾ, ਟਪਕੇਗਾ ਭਾਵ ਬ੍ਰਹਮਾਨੰਦ ਰਿਦੇ ਵਿਚ ਪ੍ਰਾਪਤ ਹੋਵੇਗਾ ॥੨॥

## ਬੀਸ ਸਪਤਾ ਹਰੋ, ਬਾਸਰੋ ਸੰਗ੍ਰਹੈ; ਤੀਨਿ ਖੋੜਾ ਨਿਤ ਕਾਲੁ ਸਾਰੈ ॥

(ਦੂਜਾ ਪਾਠ **ਸਪਤਾਹਰੋ** ਇਕੱਠਾ ਹੈ)

ਹੇ ਭਾਈ ! ਬੀਸ ਸਪਤਾ ਹਰੋ = ਵੀਹ ਤੇ ਸੱਤ ਸਤਾਈ ਜੋ ਹਨ ਜਿਵੇਂ ਪੰਜ ਗਿਆਨ-ਇੰਦ੍ਰੇ, ਪੰਜ ਕਰਮ-

---

੧. **ਰਵਿਦਾਸ ਦਾਸ ਉਦਾਸ ਤਜੁ ਭ੍ਰਮੁ, ਤਪਨ ਤਪੁ ਗੁਰ ਗਿਆਨ ॥** *(ਅੰਗ ੪੮੬)*
**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥** *(ਅੰਗ ੪੨੩)*

੨. **ਦੇਖਿ ਪਰਾਈਆ ਚੰਗੀਆਂ ਮਾਵਾਂ ਭੈਣਾ ਧੀਆਂ ਜਾਣੈ ॥** *(ਭਾਈ ਗੁਰਦਾਸ ਜੀ, ਵਾਰ ੨੯, ਪਉੜੀ ੧੧)*

ਇੰਦ੍ਰੇ, ਪੰਜ ਸੂਖਮ ਤੱਤ, ਪੰਜ ਸਥੂਲ ਤੱਤ, ਪੰਜ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿਸ਼ੇ, ਮਨ ਤੇ ਚਿੱਤ ਜੋ ਇਹ ਸਤਾਈ (੨੭) ਹਨ, ਇਨ੍ਹਾਂ ਦਾ ਹਰੋ = ਅਭਿਮਾਨ ਦੂਰ ਕਰ ਦਿਓ **ਵਾ:** ੨੭ ਨਛੱਤ੍ਰਾਂ ਦੀ ਉਪਾਸਨਾ ਛੱਡ ਦਿਉ। ਸਤਾਰਾਂ ਤੱਤਾਂ ਵਾਲਾ ਇਹ ਸੂਖਮ ਸਰੀਰ ਜਿਸ ਵਿਚ ਪੰਜ ਪ੍ਰਾਣ, ਪੰਜ ਕਰਮ-ਇੰਦ੍ਰੇ, ਪੰਜ ਗਿਆਨ-ਇੰਦ੍ਰੇ, ਮਨ ਤੇ ਬੁੱਧ ਅਤੇ ਪੰਜ ਸੂਖਮ ਤੱਤ ਤੇ ਪੰਜ ਅਸਥੂਲ ਤੱਤ, ਇਨ੍ਹਾਂ ਸਤਾਈਆਂ ਤੱਤਾਂ ਦੀ ਦੇਹ ਦਾ ਅਭਿਮਾਨ ਛੱਡ ਦਿਉ **ਵਾ:** ਕਾਮ, ਕ੍ਰੋਧ, ਲੋਭ, ਆਸਾ ਤੇ ਤ੍ਰਿਸ਼ਨਾ ਨੂੰ ਛੱਡ ਦਿਉ ਅਤੇ ਬਾਸਰੋ = ਦਿਨ ਪ੍ਰਤੀ ਦਿਨ ਭਾਵ ਹਰ ਰੋਜ਼ ਉਸ ਪ੍ਰਭੂ ਨਾਮ ਨੂੰ ਸੰਗ੍ਰਹੈ (ਸੰ + ਗ੍ਰਹੈ) ਸੰ = ਭਲੀ ਪ੍ਰਕਾਰ ਗ੍ਰਹੈ = ਗ੍ਰਹਿਣ ਕਰੋ ਭਾਵ ਧਾਰਨ ਕਰੋ **ਵਾ:** ਬਾਸਰੋ ਸੰਗ੍ਰਹੈ = ਜੋ ਵਸਦਾ ਹੈ ਸਾਰੀਆਂ ਰੂਹਾਂ ਵਿਚ, ਉਸ ਦਾ ਨਾਮ ਸੰਗ੍ਰਹੈ ਕਰੋ। ਤੀਨਿ ਖੋੜਾ = ਤਿੰਨ ਖੋੜਾ (ਖੁੱਡਾਂ) ਵਿਚ ਭਾਵ ਜਾਗ੍ਰਤ, ਸੁਪਨ ਤੇ ਸਖੋਪਤੀ ਵਿਚ ਨਿੱਤ ਜੋ ਕਾਲੁ ਸਾਰੈ = ਸਾੜਦਾ ਹੈ, ਉਸ ਤੋਂ ਤੁਰੀਆ ਪਦ ਵਿਚ ਟਿਕ ਕੇ ਬਚ ਜਾਵੋਗੇ **ਵਾ:** ਤੀਨਿ ਖੋੜਾ = ਬਾਲਪਨ, ਯੁਵਾ ਅਵਸਥਾ ਤੇ ਬ੍ਰਿਧ ਅਵਸਥਾ ਵਿਚ ਨਿੱਤ ਕਾਲੁ = ਮੌਤ ਸਾਰੈ = ਸੰਭਾਲਦੀ ਹੈ, ਭਾਵ ਕਦੇ ਵੀ ਆ ਸਕਦੀ ਹੈ **ਵਾ:** ਤੀਨਿ ਖੋੜਾ = ਤਿੰਨ ਖੁੱਡਾਂ (ਸੂਖਮ, ਕਾਰਨ, ਅਸਥੂਲ) ਵਿਚ ਨਿੱਤ ਕਾਲ ਸੰਭਾਲਦਾ ਹੀ ਰਹੇਗਾ।

## ਦਸ ਅਠਾਰ ਮੈ, ਅਪਰੰਪਰੋ ਚੀਨੈ; ਕਹੈ ਨਾਨਕੁ ਇਵ ਏਕੁ ਤਾਰੈ ॥੩॥੨੬॥

ਦਸ = ਚਾਰ ਵੇਦ ਤੇ ਛੇ ਸ਼ਾਸਤ੍ਰ, ਅਠਾਰ = ੧੮ ਪੁਰਾਣਾਂ ਮੈ = ਵਿਚ ਜਿਸ ਅਪਰੰਪਰੋ = ਪਰਮੇਸ਼ਰ ਦਾ ਕਥਨ ਕੀਤਾ ਗਿਆ ਹੈ, ਉਸ ਨੂੰ ਚੀਨੈ = ਜਾਣਨਾ ਕਰੋ **ਵਾ:** ਦਸ ਇੰਦ੍ਰੀਆਂ ਤੇ ੧੮ ਵਰਨਾਂ ਵਾਲਾ ਜੋ ਸਰੀਰ ਹੈ, ਇਸ ਵਿਚ ਪ੍ਰਕਿਰਤੀ ਤੋਂ ਪਰ੍ਹੇ ਪ੍ਰਭੂ ਨੂੰ ਜਾਣੋ। ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਵ = ਇਸ ਤਰ੍ਹਾਂ ਇਕ ਪ੍ਰਭੂ ਇਸ ਭਵ ਸਾਗਰ ਤੋਂ ਤਾਰੈ = ਤਾਰ ਦੇਵੇਗਾ **ਵਾ:** ਇਵ = ਇਹ ਸਾਧਨ ਕਰੋਗੇ ਤਾਂ ਤੁਹਾਨੂੰ ਉਹ ਪਰਮੇਸ਼ਰ ਤਾਰ ਦੇਵੇਗਾ ਭਾਵ ਮੁਕਤ ਕਰ ਦੇਵੇਗਾ॥੩॥੨੬॥

**[ਅੰਗ ੨੪]**

## ਸਿਰੀਰਾਗੁ ਮਹਲਾ ੧ ਘਰੁ ੩ ॥

ਕਾਜ਼ੀ ਨੂਰਦੀਨ ਨੇ ਪੁੱਛਿਆ ਕਿ ਸਤਿਗੁਰੂ ਜੀ ਅੰਤਰੀਵ ਖੇਤੀ ਕਰਨ ਦੇ ਕੋਈ ਹੋਰ ਉਪਾਅ ਵੀ ਦੱਸੋ, ਤਾਂ ਸਤਿਗੁਰੂ ਜੀ ਤੀਜੇ ਘਰ (ਤੀਜੇ ਸੁਰਤਾਲ) ਵਿਚ ਇਹ ਸ਼ਬਦ ਉਚਾਰਣ ਕਰਦੇ ਹਨ :

## ਅਮਲੁ ਕਰਿ ਧਰਤੀ, ਬੀਜੁ ਸਬਦੋ ਕਰਿ; ਸਚ ਕੀ ਆਬ, ਨਿਤ ਦੇਹਿ ਪਾਣੀ ॥

ਹੇ ਕਾਜ਼ੀ ਜੀ! ਅਮਲੁ = ਜਿਹੜਾ ਗੁਰੂ ਹੁਕਮ ਉੱਤੇ ਪਹਿਰਾ ਦੇਣਾ **ਵਾ:** ਨਿਸ਼ਕਾਮ ਤੇ ਸ਼ੁਭ ਕਰਮ ਜੋ ਕਰਨੇ ਹਨ, ਇਨ੍ਹਾਂ ਨੂੰ ਧਰਤੀ ਬਣਾਵੋ, ਗੁਰੂ ਸਾਹਿਬ ਜੀ ਦੇ ਸਬਦੋ = ਗੁਰ ਉਪਦੇਸ਼ ਨੂੰ ਬੀਜ ਬਣਾਵੋ ਅਤੇ ਸੱਚੇ ਨਾਮ ਰੂਪੀ ਪਾਣੀ ਦੀ ਆਬ = ਤਰਾਵਤ (ਤਰਾਉਤੀ) ਕਰ ਦੇਵੋ **ਵਾ:** ਸਲ੍ਹਾਬ ਕਰ ਦੇਵੋ। (ਇਥੇ 'ਆਬ' ਸ਼ਬਦ ਦਾ ਅਰਥ ਪਾਨੀ ਨਹੀਂ ਹੈ ਬਲਕਿ ਪਾਨੀ ਦੁਆਰਾ ਸਿੰਚਾਈ ਕਰਕੇ ਕੀਤੀ ਗਈ ਤਰਾਵਟ ਤ੍ਰਾਵਣ ਜਾਂ ਸਲ੍ਹਾਬ ਜਾਂ ਗਿੱਲ ਹੈ ਕਿਉਂਕਿ 'ਪਾਣੀ' ਸ਼ਬਦ ਆਪਣੇ ਮੂਲ ਰੂਪ 'ਚ ਪੰਗਤੀ ਵਿਚ ਸਥਾਪਤ ਹੈ।)

## ਹੋਇ ਕਿਰਸਾਣੁ ਈਮਾਨੁ ਜੰਮਾਇਲੈ; ਭਿਸਤੁ ਦੋਜਕੁ ਮੂੜੇ ਏਵ ਜਾਣੀ ॥੧॥

ਇਸ ਪ੍ਰਕਾਰ ਕਿਰਸਾਣੁ = ਜ਼ਿਮੀਂਦਾਰ ਹੋ ਕੇ ਈਮਾਨੁ = ਧਰਮ ਰੂਪੀ ਖੇਤੀ ਨੂੰ ਜੰਮਾਇ ਲੈ = ਜਮਾ ਲਵੋ, ਭਾਵ ਹਿਰਦੇ ਵਿਚ ਧਰਮ ਦੀ ਉਤਪਤੀ ਕਰ ਲਵੋ। ਮੂੜੇ = ਹੇ ਮੂਰਖ ਮਨੁੱਖ! ਏਵ ਜਾਣੀ = ਇਉਂ ਜਾਣ ਲਵੋ ਕਿ ਗੁਰੂ ਦੁਆਰਾ ਦਿੱਤੇ ਧਰਮ ਨੂੰ ਕਮਾ ਕੇ ਭਿਸਤੁ = ਸਵਰਗ ਨੂੰ ਜਾਵੇਗਾ ਤੇ ਨਾ ਕਮਾ ਕੇ ਦੋਜਕੁ =

ਨਰਕਾਂ ਨੂੰ ਜਾਵੇਂਗਾ **ਵਾ:** ਇਉਂ ਸਮਝ ਲੈ ਕਿ ਜੇਕਰ ਤੂੰ ਗੁਰ-ਉਪਦੇਸ਼ ਨੂੰ ਉਵੇਂ ਹੀ ਜਾਣੇਗਾ ਜਿਵੇਂ ਗੁਰਾਂ ਨੇ ਕਿਹਾ ਹੈ ਤਾਂ ਦੋਜ਼ਕ (ਨਰਕ) ਵੱਲੋਂ ਭਿਸਤ (ਸਵਰਗ) ਵੱਲ ਨੂੰ ਜਾਵੇਂਗਾ ॥੧॥

## ਮਤੁ ਜਾਣ; ਸਹਿ ਗਲੀ ਪਾਇਆ ॥

(**ਗੱਲੀਂ** ਬੋਲੋ)

ਹੇ ਕਾਜ਼ੀ ! ਮਤਾਂ ਇਹ ਜਾਣ ਲਈਂ ਕਿ ਸਹਿ = ਪਰਮੇਸ਼ਰ ਰੂਪੀ ਪਤੀ ਨੂੰ ਗੱਲਾਂ ਨਾਲ ਹੀ ਪਾਇਆ = ਪ੍ਰਾਪਤ ਕਰ ਲਵੇਂਗਾ।

## ਮਾਲ ਕੈ ਮਾਣੈ, ਰੂਪ ਕੀ ਸੋਭਾ; ਇਤੁ ਬਿਧੀ ਜਨਮੁ ਗਵਾਇਆ ॥੧॥ਰਹਾਉ॥

ਕਿ ਮੇਰੇ ਕੋਲ ਮਾਲ = ਬਹੁਤ ਘੋੜੇ, ਮੱਝਾਂ, ਗਾਵਾਂ ਆਦਿ ਹਨ। ਇਸ ਗੱਲ ਦੇ ਮਾਣੈ = ਮਾਣ ਹੰਕਾਰ ਵਿਚ ਤੇ ਰੂਪ ਕੀ ਸੋਭਾ = ਸੁੰਦਰ ਰੂਪ ਦੀ ਸੋਭਾ ਵਿਚ ਹੀ ਇਤੁ ਬਿਧੀ = ਇਨ ਬਿਧਾਂ ਭਾਵ ਤਰੀਕਿਆਂ ਨਾਲ ਹੀ ਜੀਵਾਂ ਨੇ ਜਨਮ ਨੂੰ ਬੇਅਰਥ ਗਵਾਇਆ = ਗਵਾ ਲਿਆ ਹੈ, ਭਾਵ ਜੋ ਸੁੰਦਰ ਸਰੂਪ, ਹਾਥੀ, ਘੋੜੇ ਤੇ ਦੌਲਤ ਆਦਿ ਦੇ ਹੰਕਾਰ 'ਚ ਫਸੇ ਰਹਿੰਦੇ ਹਨ, ਉਹ ਬੇਕੀਮਤੀ ਮਨੁੱਖਾ ਜਨਮ ਨੂੰ ਵਿਅਰਥ ਗਵਾ ਲੈਂਦੇ ਹਨ ॥੧॥ਰਹਾਉ॥

## ਐਬ ਤਨਿ ਚਿਕੜੋ, ਇਹੁ ਮਨੁ ਮੀਡਕੋ; ਕਮਲ ਕੀ ਸਾਰ, ਨਹੀ ਮੂਲਿ ਪਾਈ ॥

ਤਨਿ = ਸਰੀਰ ਵਿਚ ਜੋ ਐਬ = ਗੁਨਾਹ ਹਨ, ਚਿਕੜੋ = ਇਹ ਚਿੱਕੜ ਦੀ ਨਿਆਈਂ ਹਨ ਤੇ ਇਸ ਵਿਚ ਜੋ ਇਹ ਮਨ ਹੈ ਉਹ ਮੀਡਕੋ = ਮੇਂਢਕ (ਡੱਡੂ) ਦੀ ਨਿਆਈਂ ਹੈ। ਇਸ ਨੇ ਪਰਮਾਤਮਾ ਰੂਪੀ ਕਮਲ ਕੀ = ਦੀ ਸਾਰ = ਖ਼ਬਰ ਮੂਲਿ = ਉੱਕਾ ਹੀ ਨਹੀਂ ਪਾਈ, ਭਾਵ ਇਸ ਸਰੀਰ ਵਿਚਲੇ ਗੁਨਾਹਾਂ ਦੇ ਚਿੱਕੜ ਵਿਚ ਮਨ ਡੱਡੂ ਦੀ ਨਿਆਈਂ ਨਿਵਾਸ ਕਰਦਾ ਹੈ ਤੇ ਵਿਕਾਰਾਂ ਰੂਪੀ ਜਾਲਾ ਆਦਿ ਖਾ ਰਿਹਾ ਹੈ ਪਰ ਹਿਰਦੇ ਕਮਲ 'ਚ ਬੈਠੇ ਪ੍ਰਭੂ ਦੇ ਰਸ ਨੂੰ ਨਹੀਂ ਮਾਣਦਾ। ਜਿਵੇਂ ਡੱਡੂ ਸਰੋਵਰ ਆਦਿ ਦੇ ਚਿੱਕੜ 'ਚ ਹੀ ਵਸਦਾ ਹੈ ਪਰ ਉੱਪਰ ਖਿੜੇ ਕਮਲ ਦੇ ਰਸ ਦੇ ਸੁਆਦ ਜਾਂ ਸੁਗੰਧੀ ਨੂੰ ਨਹੀਂ ਮਾਣਦਾ। ਜੈਸਾ ਕਿ :

**ਦਾਦਰ ਤੂ ਕਬਹਿ ਨ ਜਾਨਸਿ ਰੇ ॥**
**ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ॥** *(ਅੰਗ ੯੯੦)*

ਇਸੇ ਤਰ੍ਹਾਂ ਇਸ ਸਰੀਰ ਰੂਪੀ ਸਰੋਵਰ 'ਚ ਕਮਲ ਦੀ ਨਿਆਈਂ ਪ੍ਰਭੂ ਨਿਵਾਸ ਕਰਦਾ ਹੈ। ਜੈਸਾ ਕਿ :

**ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥** *(ਅੰਗ ੮੫੭)*

## ਭਉਰੁ ਉਸਤਾਦੁ, ਨਿਤ ਭਾਖਿਆ ਬੋਲੇ; ਕਿਉ ਬੂਝੈ, ਜਾ ਨਹ ਬੁਝਾਈ ॥੨॥

(ਦੂਸਰਾ ਪਾਠ **ਜਾਨਹ ਬੁਝਾਈ**)

ਉਸਤਾਦੁ = ਗੁਰੂ (ਫ਼ਾਰਸੀ 'ਚ ਗੁਰੂ ਨੂੰ ਉਸਤਾਦ ਕਹਿੰਦੇ ਹਨ) ਰੂਪੀ ਭਉਰੁ = ਭੌਰਾ ਨਿਤਾ ਪ੍ਰਤੀ ਹੀ ਭਾਖਿਆ ਬੋਲੇ = ਉਪਦੇਸ਼ ਰੂਪੀ ਸੋਹਣੇ ਬਚਨ ਬੋਲ ਰਹੇ ਹਨ, ਭਾਵ ਹਰ ਰੋਜ਼ ਸਤਿਗੁਰੂ ਜੀ ਉਪਦੇਸ਼ ਕਰਦੇ ਹਨ। ਪਰ ਇਹ ਮਨ ਰੂਪੀ ਡੱਡੂ ਕਿਵੇਂ ਬੂਝੈ = ਸਮਝੇ ਜਾ = ਜਿੰਨਾ ਚਿਰ ਉਹ ਮਾਲਕ ਪ੍ਰਭੂ ਕ੍ਰਿਪਾ ਕਰਕੇ ਆਪ ਨਹ = ਨਹੀਂ ਬੁਝਾਈ = ਸਮਝਾਉਂਦਾ **ਅਥਵਾ** (ਜਾ ਨਹ ਬੁਝਾਈ) ਜਿੰਨਾ ਚਿਰ ਇਸ ਦੀ ਸਮਝ ਨਹੀਂ ਆਈ, ਇਹ ਬੇਸਮਝ ਜੀਵ ਕਿਉ ਬੂਝੈ = ਕਿਵੇਂ ਸਮਝ ਸਕਦਾ ਹੈ **ਅਥਵਾ** ਫਿਰ ਕਹਿੰਦੇ ਹਨ ਕਿ ਕਿਉ ਬੂਝੈ = ਇਹ ਕਿਵੇਂ ਬੁੱਝੇ ਭਾਵ ਸਮਝੇ ? ਜਾਨਹ ਬੁਝਾਈ = ਇਹ ਤਾਂ ਗੁਰਾਂ ਦੁਆਰਾ ਬੁਝਾਈ = ਸਮਝਾਇਆਂ ਹੀ ਜਾਨਹ = ਜਾਣ ਸਕਦਾ ਹੈ। ***ਨੋਟ :*** ਮੁਖ ਪਾਠ 'ਕਿਉ ਬੂਝੇ ਜਾ ਨਹ ਬੁਝਾਈ' ਹੀ ਕਰਨਾ ਹੈ ॥੨॥

## ਆਖਣੁ ਸੁਨਣਾ, ਪਉਣ ਕੀ ਬਾਣੀ; ਇਹੁ ਮਨੁ ਰਤਾ ਮਾਇਆ ॥

ਓਨਾ ਚਿਰ ਪ੍ਰਭੂ ਦਾ ਗਿਆਨ ਆਖਣੁ = ਆਖਣਾ ਤੇ ਸੁਣਨਾ ਪਉਣ = ਹਵਾ ਕੀ = ਦੀ ਬਾਣੀ = ਅਵਾਜ਼ ਦੀ ਨਿਆਈਂ ਹੀ ਹੈ ਭਾਵ ਜਿਵੇਂ ਹਵਾ ਨਾਲ ਬਿਰਛਾਂ ਦੇ ਪੱਤੇ ਖੜਕ ਕੇ ਆਵਾਜ਼ ਪੈਦਾ ਕਰਦੇ ਹਨ, ਉਵੇਂ ਹੀ ਹੈ ਭਾਵ ਉਨ੍ਹਾਂ ਦੇ ਖੜਕੇ ਦਾ ਕੋਈ ਅਸਰ ਨਹੀਂ ਹੁੰਦਾ। ਇਸ ਪ੍ਰਕਾਰ ਉਨ੍ਹਾਂ ਦਾ ਉਪਦੇਸ਼ ਅਸਰਹੀਣ ਹੁੰਦਾ ਹੈ। ਇਹ ਮਨ ਮਾਇਆ ਦੇ ਰੰਗ ਵਿਚ ਹੀ ਰਤਾ = ਰੰਗਿਆ ਰਿਹਾ।

## ਖਸਮ ਕੀ ਨਦਰਿ, ਦਿਲਹਿ ਪਸਿੰਦੇ; ਜਿਨੀ ਕਰਿ ਏਕੁ ਧਿਆਇਆ ॥੩॥

ਜਿਨ੍ਹਾਂ ਉੱਤੇ ਖਸਮ = ਵਾਹਿਗੁਰੂ ਕੀ = ਦੀ ਨਦਰਿ = ਕ੍ਰਿਪਾ ਦ੍ਰਿਸ਼ਟੀ ਹੋਈ ਹੈ, ਉਹ ਦਿਲਹਿ = ਹਿਰਦੇ ਵਿਚ ਹੀ ਪ੍ਰਭੂ ਨੂੰ ਪਸਿੰਦੇ[1] = ਵੇਖ ਲੈਂਦੇ ਹਨ **ਅਥਵਾ** ਜਿਨ੍ਹਾਂ ਉੱਤੇ ਖਸਮ = ਮਾਲਕ ਪ੍ਰਭੂ ਦੀ ਨਦਰਿ = ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ, ਉਹ ਉਸ ਦੇ ਦਿਲਹਿ = ਦਿਲ ਨੂੰ ਪਸਿੰਦੇ = ਪਸੰਦ ਆ ਜਾਂਦੇ ਹਨ ਭਾਵ ਭਾਅ ਜਾਂਦੇ ਹਨ। ਇਹ ਕ੍ਰਿਪਾ ਦ੍ਰਿਸ਼ਟੀ ਉਨ੍ਹਾਂ ਉੱਤੇ ਹੁੰਦੀ ਹੈ ਜਿਨੀ = ਜਿਨ੍ਹਾਂ ਨੇ ਪ੍ਰਭੂ ਦਾ ਧਿਆਨ ਕਰਿ = ਕਰਕੇ ਉਸ ਏਕੁ = ਇਕ ਨੂੰ ਹੀ ਧਿਆਇਆ = ਧਿਆਉਣਾ ਕੀਤਾ ਹੈ ॥੩॥

## ਤੀਹ ਕਰਿ ਰਖੇ, ਪੰਜ ਕਰਿ ਸਾਥੀ; ਨਾਉ ਸੈਤਾਨੁ, ਮਤੁ ਕਟਿ ਜਾਈ ॥

ਹੇ ਕਾਜ਼ੀ! ਜੋ ਤੂੰ ਤੀਹ ਰੋਜ਼ੇ ਰਮਜ਼ਾਨ ਦੇ ਮਹੀਨੇ 'ਚ ਕਰ ਰੱਖੇ ਹਨ ਤੇ ਪੰਜ ਵਕਤ ਦੀਆਂ ਪੰਜੇ ਨਮਾਜ਼ਾਂ[2] ਸਾਥੀ = ਸੰਗੀ ਬਣਾ ਰੱਖੀਆਂ ਹਨ ਕਿ ਮੇਰੇ ਨਾਲ ਅੱਗੇ ਪ੍ਰਲੋਕ ਵਿਚ ਜਾਣਗੀਆਂ, ਪਰੰਤੂ ਤੁਹਾਡੇ ਮੱਤ ਅਨੁਸਾਰ ਜਿਸ ਦਾ ਨਾਉ = ਨਾਮ ਸੈਤਾਨੁ = ਬਦੀ ਦਾ ਫਰੇਸਤਾ ਹੈ, ਮਤਾਂ ਉਹ ਇਨ੍ਹਾਂ ਰੋਜੇ ਤੇ ਨਮਾਜ਼ਾਂ ਨੂੰ ਕੱਟ ਜਾਵੇ, ਭਾਵ ਇਨ੍ਹਾਂ ਦੇ ਛਲ ਤੋਂ ਹੀਣਾ ਨਾ ਕਰ ਦੇਵੇ।

ਅਰਥਾਤ ਮੁਸਲਮਾਨ ਲੋਕ ਰਮਜ਼ਾਨ ਦੇ ਮਹੀਨੇ 'ਚ ਤੀਹ (੩੦) ਰੋਜ਼ੇ ਰੱਖਦੇ ਹਨ ਭਾਵ ਸੂਰਜ ਚੜ੍ਹਨ ਤੋਂ ਪਹਿਲਾਂ ਖਾ ਪੀ ਲੈਂਦੇ ਹਨ ਤੇ ਫਿਰ ਸੂਰਜ ਡੁੱਬਣ ਤੋਂ ਬਾਅਦ ਹੀ ਖਾਂਦੇ ਹਨ। ਸਾਰਾ ਦਿਨ ਭੁੱਖੇ ਰਹਿੰਦੇ ਹਨ ਤੇ ਹਰ ਰੋਜ਼ ਪੰਜ ਵਕਤ ਦੀਆਂ ਪੰਜ ਨਮਾਜ਼ਾਂ ਪੜ੍ਹਦੇ ਹਨ **ਵਾ:** ਹੇ ਕਾਜ਼ੀ ਜੀ! ਤੁਸੀਂ ਜੋ ਤੀਹ ਰੋਜ਼ੇ ਰੱਖਦੇ ਹੋ ਤੇ ਨਾਲ ਪੰਜ ਵਕਤ ਦੀਆਂ ਪੰਜ ਨਮਾਜ਼ਾਂ ਵੀ ਪੜ੍ਹਦੇ ਹੋ ਪਰ ਤੈਨੂੰ ਪਤਾ ਹੈ ਕਿ ਜਿਸ ਦਾ ਨਾਮ ਸ਼ੈਤਾਨ ਹੈ, ਉਹ ਤੇਰੀ ਮੱਤ ਵਿੱਚੋਂ ਸ਼ੁਭ ਗੁਣਾਂ ਨੂੰ ਕੱਟੀ ਜਾ ਰਿਹਾ ਹੈ **ਵਾ:** ਜਿਸ ਦਾ ਨਾਉਂ ਸ਼ੈਤਾਨ ਹੈ ਭਾਵ ਜੋ ਕਾਮ ਹੈ ਮਤਾਂ ਉਹ ਖ਼ੁਦਾ ਵੱਲੋਂ ਤੇਰੀ ਬਿਰਤੀ ਨੂੰ ਕੱਟ ਦੇਵੇ। ਚੰਚਲ ਕਰਕੇ ਤੈਨੂੰ ਦੋਜ਼ਖ਼ (ਨਰਕਾਂ) 'ਚ ਡੇਗ ਦੇਵੇ ਤੇ ਤੁਸੀਂ ਸ਼ੈਤਾਨ ਨੂੰ ਰੱਬ ਦਾ ਸ਼ਰੀਕ ਮੰਨਦੇ ਹੋ, ਜਿਸ ਨੇ ਤੁਹਾਡੇ ਪੈਗ਼ੰਬਰ ਬਾਬਾ ਆਦਮ ਵਰਗਿਆਂ ਨੂੰ ਡੇਗ ਦਿੱਤਾ ਸੀ। ਮਤਾਂ ਤੁਹਾਨੂੰ ਵੀ ਡੇਗ ਦੇਵੇ।

**ਸਾਖੀ—ਬਾਬਾ ਆਦਮ ਦੀ :** ਬਾਬਾ ਆਦਮ ਅਤੇ ਨਾਲ ਅੰਮਾ (ਹਵਾ) ਭਿਸਤ 'ਚ ਰਹਿੰਦੇ ਸਨ। ਇਕ ਦਿਨ ਸ਼ੈਤਾਨ ਬੱਚੇ ਦਾ ਰੂਪ ਧਾਰ ਕੇ ਹਵਾ ਕੋਲ ਆ ਕੇ ਰੋਣ ਲੱਗ ਪਿਆ। ਅੰਮਾ ਹਵਾ ਨੇ ਪੁੱਛਿਆ ਕਿ ਤੂੰ ਰੋਂਦਾ ਕਿਉਂ ਹੈ ? ਤਾਂ ਸ਼ੈਤਾਨ ਨੇ ਕਿਹਾ ਕਿ ਅੰਮਾ! ਕੱਲ੍ਹ ਨੂੰ ਤੁਹਾਨੂੰ ਭਿਸਤ ਤੋਂ ਸੁੱਟ ਦਿੱਤਾ ਜਾਵੇਗਾ। ਅੰਮਾ ਨੇ ਪੁੱਛਿਆ ਕਿ ਸਾਨੂੰ ਭਿਸਤ ਤੋਂ ਸੁੱਟਣ ਦਾ ਕੀ ਕਾਰਨ ਹੈ ? ਤਦ ਸ਼ੈਤਾਨ ਨੇ ਬੜੀ ਚਤੁਰਾਈ ਨਾਲ

---

੧. ('ਪੱਸ' ਨਾਮ ਸੰਸਕ੍ਰਿਤ 'ਚ ਦੇਖਣ ਦਾ ਹੈ। ਲਹਿੰਦੇ ਦੀ ਬੋਲੀ 'ਚ ਵੀ ਵੇਖਣ ਨੂੰ ਪਸਿੰਦੇ ਹੀ ਕਹਿੰਦੇ ਹਨ। ਇਸੇ ਤੋਂ 'ਪਸਿੰਦੇ' ਸ਼ਬਦ ਬਣਿਆ ਹੈ ਜਿਸ ਦਾ ਅਰਥ ਹੈ 'ਦੇਖਦੇ ਹਨ')

੨. ਪੰਜ ਨਿਮਾਜ਼ਾਂ ਦਾ ਵੇਰਵਾ ਇਸੇ ਪੋਥੀ 'ਤੇ "ਪੰਜਿ ਨਿਵਾਜਾ ਤਖਤ ਪੰਜਿ", (ਅੰਗ ੧੪੧) ਵਾਲੀ ਤੁਕ 'ਤੇ ਪੜ੍ਹੋ ਜੀ।

ਕਿਹਾ ਕਿ ਅੰਮਾ! ਤੁਸੀਂ ਇਹ ਕਣਕ ਦੇ ਦਾਣੇ ਨਹੀਂ ਖਾਧੇ। ਇਸੇ ਕਰਕੇ ਸੁੱਟੇ ਜਾਵੋਗੇ। ਜੇਕਰ ਖਾ ਲਵੋ ਤਾਂ ਭਿਸਤ 'ਚ ਟਿਕੇ ਰਹੋਗੇ। ਅੰਮਾ ਹਵਾ ਨੇ ਇਹ ਗੱਲ ਬਾਬੇ ਆਦਮ ਨੂੰ ਆਖੀ ਤੇ ਫਿਰ ਦੋਨਾਂ ਨੇ ਸ਼ੈਤਾਨ ਦੇ ਕਹੇ ਤੋਂ ਦਾਣੇ ਖਾ ਲਏ, ਜਿਸ ਕਾਰਨ ਖ਼ੁਦਾ ਦਾ ਜਲਵਾ ਹੋਇਆ। ਉਹ ਕੇਲਿਆਂ ਦੇ ਪੱਤਿਆਂ ਓਹਲੇ ਛੁਪ ਗਏ। ਖ਼ੁਦਾ ਨੇ ਕਿਹਾ ਕਿ ਜਾਉ ਹੁਣ ਤੁਸੀਂ ਇਥੇ ਰਹਿਣ ਦੇ ਯੋਗ ਨਹੀਂ। ਤੁਸੀਂ ਪੜਦਾ ਕੀਤਾ ਹੈ ਤੇ ਉਨ੍ਹਾਂ ਨੂੰ ਭਿਸਤ ਤੋਂ ਸੁੱਟ ਦਿੱਤਾ ਗਿਆ, ਭਾਵ ਸ਼ੈਤਾਨ ਦੀ ਸ਼ਰਾਰਤ ਨੂੰ ਤਾਂ ਬਾਬਾ ਆਦਮ ਤੇ ਅੰਮਾ ਹਵਾ ਵੀ ਨਾ ਸਮਝ ਸਕੇ। ਜੈਸਾ ਕਿ ਫ਼ੁਰਮਾਣ ਹੈ:

**ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥ ਉਨਿ ਭੀ ਭਿਸਤਿ ਘਨੇਰੀ ਪਾਈ॥** *(ਅੰਗ ੧੧੬੧)*

# ਨਾਨਕੁ ਆਖੈ, ਰਾਹਿ ਪੈ ਚਲਣਾ; ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥੨੭॥

(**ਕਿਤ-ਕੂ** ਬੋਲੋ)

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਕਾਜ਼ੀ! ਰੂਹ ਨੇ ਪਰਲੋਕ ਦੇ ਰਾਹ ਪੈ ਕੇ ਚੱਲਣਾ ਹੈ ਭਾਵ ਇਕ ਦਿਨ ਤੁਰ ਜਾਣਾ ਹੈ। ਫਿਰ ਇਹ ਮਾਲ = ਮੱਝਾਂ, ਗਾਵਾਂ, ਘੋੜੇ ਆਦਿ ਧਨੁ = ਦੌਲਤ ਕਿਤ = ਕਿਸ ਕੂ = ਵਾਸਤੇ ਸੰਜਿਆਹੀ = ਇਕੱਠੇ ਕਰਨੇ ਹਨ, ਭਾਵ ਜਦੋਂ ਸਭ ਕੁਝ ਛੱਡ ਕੇ ਤੁਰ ਹੀ ਜਾਣਾ ਹੈ ਤਾਂ ਇਹ ਸੰਸਾਰ ਦੇ ਪਦਾਰਥ ਤੇ ਦੌਲਤ ਕਿਸ ਵਾਸਤੇ ਇਕੱਠੀ ਕਰਨੀ ਹੈ। ਇਸ ਨੂੰ ਨਾ ਕੋਈ ਨਾਲ ਲਿਆਇਆ ਹੈ, ਨਾ ਹੀ ਕੋਈ ਲੈ ਕੇ ਜਾਵੇਗਾ॥੪॥੨੭॥ ਜੈਸਾ ਕਿ:

**ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ॥**
**ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ॥** *(ਅੰਗ ੧੨੫੧)*

# ਸਿਰੀਰਾਗੁ ਮਹਲਾ ੧ ਘਰੁ ੪ ॥

**ਉਥਾਨਕਾ:** ਪਾਸ ਬੈਠੇ ਮੁੱਲਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕਿਹਾ ਕਿ ਮਹਾਰਾਜ ਜੀ! ਜੇਕਰ ਮਰ ਹੀ ਜਾਣਾ ਹੈ ਤਾਂ ਫਿਰ ਡਰਨਾ ਕੀ ਹੋਇਆ? ਤਦ ਸਤਿਗੁਰਾਂ ਕਿਹਾ ਕਿ ਹੇ ਮੁੱਲਾਂ! ਭਾਵੇਂ ਸਭ ਨੇ ਹੀ ਮਰ ਜਾਣਾ ਹੈ ਪਰ ਫਿਰ ਵੀ ਜ਼ਿੰਦਗੀ ਜਿਉਂਦਿਆਂ ਇਸ ਜਹਾਨ ਵਿਚ ਸਾਨੂੰ ਖ਼ੁਦਾ ਦਾ ਖ਼ੌਫ਼ (ਭੈ) ਰੱਖਣਾ ਚਾਹੀਦਾ ਹੈ। ਉਸ ਮੁੱਲਾਂ ਪ੍ਰਤੀ ਸਤਿਗੁਰਾਂ ਨੇ ਸਿਰੀਰਾਗੁ ਦੇ ਚੌਥੇ ਘਰ (ਚੌਥੇ ਸੁਰਤਾਲ) ਵਿਚ ਇਹ ਪਾਵਨ ਸ਼ਬਦ ਉਚਾਰਨ ਕੀਤਾ:

# ਸੋਈ ਮਉਲਾ, ਜਿਨਿ ਜਗੁ ਮਉਲਿਆ; ਹਰਿਆ ਕੀਆ ਸੰਸਾਰੋ ॥

(**ਮਉਲਾ** ਪੋਲਾ ਬੋਲੋ)

ਹੇ ਮੁੱਲਾਂ ਜੀ! ਅਸਲੀ ਤਾਂ ਸੋਈ = ਉਹੋ ਖ਼ੁਦਾ ਹੀ ਮਉਲਾ = ਮਾਲਕ ਸੁਆਮੀ ਹੈ ਜਿਨਿ = ਜਿਸ ਨੇ ਸਾਰੇ ਜਗੁ = ਜਗਤ ਨੂੰ ਮਉਲਿਆ = ਪ੍ਰਫੁੱਲਤ ਕਰ ਕੇ ਤੇ ਸਾਰੇ ਸੰਸਾਰੋ = ਸੰਸਾਰ ਨੂੰ ਆਪਣੀ ਚੇਤਨ ਸੱਤਾ ਪ੍ਰਦਾਨ ਕਰ ਕੇ ਹਰਿਆ ਭਰਿਆ ਕੀਆ = ਕੀਤਾ ਹੈ, ਜਿਸ ਚੇਤਨ ਸੱਤਾ ਨੂੰ ਪਾ ਕੇ ਅੱਖਾਂ ਵੇਖਦੀਆਂ ਹਨ, ਕੰਨ ਸੁਣਦੇ ਹਨ, ਹੱਥ ਪੈਰ ਚੱਲਦੇ ਹਨ, ਰਸਨਾ ਬੋਲਦੀ ਹੈ, ਮਨ ਸੰਕਲਪ ਕਰਦਾ ਹੈ ਤੇ ਬੁੱਧੀ ਨਿਸਚੇ ਕਰਦੀ ਹੈ। ਇਉਂ ਜਿਸ ਨੇ ਸਾਰੇ ਸੰਸਾਰ ਨੂੰ ਚੇਤਨਤਾ ਬਖ਼ਸ਼ੀ ਹੋਈ ਹੈ, ਉਹੋ ਅਸਲੀ ਮਉਲਾ ਹੈ।

# ਆਬ ਖਾਕੁ ਜਿਨਿ ਬੰਧਿ ਰਹਾਈ; ਧੰਨੁ ਸਿਰਜਣਹਾਰੋ ॥੧॥

ਜਿਨਿ = ਜਿਸ ਨੇ ਆਬ = ਪਾਣੀ ਤੇ ਖਾਕੁ = ਮਿੱਟੀ ਆਦਿ ਪੰਜਾਂ ਤੱਤਾਂ ਦੁਆਰਾ ਇਹ ਦੇਹੀ **ਵਾ:** ਸ੍ਰਿਸ਼ਟੀ ਬੰਧਿ = ਬੰਨ੍ਹ ਕੇ ਰਹਾਈ = ਰੱਖੀ ਹੈ **ਵਾ:** ਆਬ = ਪਾਣੀ ਵਿਚ ਖਾਕੁ = ਮਿੱਟੀ (ਧਰਤੀ) ਨੂੰ ਬੰਨ੍ਹ ਕੇ

ਰੱਖਿਆ ਹੋਇਆ ਹੈ ਭਾਵ ਮਿੱਟੀ ਦੇ ਮੁਕਾਬਲੇ ਪਾਨੀ ਕਈ ਗੁਣਾ ਹੈ ਪਰ ਫਿਰ ਵੀ ਇਸ ਨੂੰ ਡੁਬਾਉਂਦਾ ਨਹੀਂ ਹੈ। ਇਹ ਕਿਸ਼ਤੀ ਦੀ ਨਿਆਈਂ ਪਾਨੀ 'ਚ ਇਸਥਿਤ ਹੈ॥੧॥ ਜੈਸਾ ਕਿ :

**ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥** *(ਅੰਗ ੩੩੬)*

**ਇਸੁ ਪਾਨੀ ਤੇ ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥** *(ਅੰਗ ੬੧੩)*

**ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥** *(ਅੰਗ ੧੦੨੨)*

## ਮਰਣਾ ਮੁਲਾ; ਮਰਣਾ॥

(ਪਾਠ **ਮੁੱਲਾਂ** ਕਰੋ)

ਮੁਲਾ = ਹੇ ਮੁੱਲਾਂ ! ਇਹ ਨਿਸਚਾ ਕਰ ਕਿ ਮਰਣਾ = ਮੌਤ ਕਰਕੇ ਇਕ ਦਿਨ ਸਭ ਨੇ ਮਰਣਾ = ਮਰਨਾ ਹੀ ਹੈ।

## ਭੀ; ਕਰਤਾਰਹੁ ਡਰਣਾ॥੧॥ਰਹਾਉ॥

ਭੀ = ਫੇਰ ਵੀ ਕਰਤਾਰਹੁ = ਉਸ ਕਰਤਾਰ (ਪ੍ਰਭੂ) ਪਾਸੋਂ ਡਰਨਾ ਹੀ ਚਾਹੀਦਾ ਹੈ। ਕਈ ਮਨੁੱਖ ਕਹਿੰਦੇ ਹਨ ਕਿ ਸਾਨੂੰ ਰੱਬ ਨੇ ਪਹਿਲਾਂ ਬਥੇਰੇ ਦੁੱਖ ਦਿੱਤੇ ਹੋਏ ਹਨ, ਹੁਣ ਹੋਰ ਕੀ ਕਰੇਗਾ ? ਹੁਣ ਅਸੀਂ ਉਸ ਦਾ ਭੈ ਜਾਂ ਭਗਤੀ ਕਿਉਂ ਕਰੀਏ॥੧॥ਰਹਾਉ॥ ਇਸ ਉੱਤੇ ਇਹ ਸਾਖੀ ਪ੍ਰਮਾਣ ਢੁਕਦਾ ਹੈ।

**ਸਾਖੀ—ਗੁਰਮੁਖ ਤੇ ਮਨਮੁਖ ਦੀ :** ਇਕ ਪਰਿਵਾਰ ਵਿਚ ਦੋ ਜੁੜਵੇਂ ਬੱਚੇ ਪੈਦਾ ਹੋਏ। ਦੋਨਾਂ ਦੀਆਂ ਪਿੱਠਾਂ ਜੁੜੀਆਂ ਹੋਈਆਂ ਸਨ। ਉਨ੍ਹਾਂ ਦੇ ਸੁਭਾਅ ਵੱਖੋ-ਵੱਖਰੇ ਸਨ। ਇਕ ਗੁਰਮੁਖ ਸੀ ਜੋ ਅਕਸਰ ਕਹਿੰਦਾ ਕਿ ਰੱਬ ਜੋ ਕਰਦਾ ਹੈ, ਭਲਾ ਹੀ ਕਰਦਾ ਹੈ ਤੇ ਉਸ ਦੇ ਭੈ ਵਿਚ ਰਹਿਣਾ ਚਾਹੀਦਾ ਹੈ। ਪਰ ਦੂਸਰਾ ਮਨਮੁਖ ਸੀ ਤੇ ਉਹ ਕਿਹਾ ਕਰੇ ਕਿ ਉਹ ਸਾਡੇ ਨਾਲ ਹੋਰ ਇਸ ਤੋਂ ਵੱਧ ਕੇ ਕੀ ਕਰ ਲਵੇਗਾ, ਜਿਸ ਨੇ ਸਾਡੀਆਂ ਪਿੱਠਾਂ ਜੋੜ ਕੇ ਸਾਨੂੰ ਸਜ਼ਾ ਦੇ ਰੱਖੀ ਹੈ। ਰੱਬੀ ਨੇਤ ਕਿ ਗੁਰਮੁਖ ਦੀ ਮੌਤ ਹੋ ਗਈ ਤੇ ਆਤਮਾ ਸਚਖੰਡ ਜਾ ਵਿਰਾਜੀ। ਹੁਣ ਉਸ ਦੇ ਮੁਰਦਾ ਸਰੀਰ ਨੂੰ ਮਨਮੁਖ ਆਪਣੇ ਨਾਲ ਪਿੱਠ ਉੱਤੇ ਚੁੱਕੀ ਫਿਰਦਾ ਸੀ ਕਿਉਂਕਿ ਜੁੜਵਾਂ ਹੋਣ ਕਰਕੇ ਸਸਕਾਰ ਤਾਂ ਹੋ ਨਹੀਂ ਸਕਦਾ ਸੀ ਤੇ ਮੁਰਦਾ ਚੁੱਕੀ ਫਿਰਦਾ ਉਹ ਮਨਮੁਖ ਦੁੱਖ ਪਾ ਰਿਹਾ ਸੀ, ਇਸ ਲਈ ਉਸ ਦੀ ਰਜ਼ਾ 'ਚ ਰਹਿਣਾ ਚਾਹੀਦਾ ਹੈ ਤੇ ਭੈ ਧਾਰਨ ਕਰਨਾ ਚਾਹੀਦਾ ਹੈ। ਪਤਾ ਨਹੀਂ ਸਰੀਰ ਨੂੰ ਕੀ ਨਿਕੰਮੇ, ਅਸਾਧ ਜਾਂ ਕਸ਼ਟ ਸਾਧਯ ਰੋਗ ਚਿੰਬੜ ਜਾਣ ਤੇ ਕਿੰਨੇ ਕੁ ਦੁੱਖ ਭੋਗਣੇ ਪੈਣ। ਕਦੇ ਗਲੇ ਸੜੇ ਸਰੀਰ ਵਾਲੇ ਕੋਹੜੀਆਂ ਵੱਲ ਵੇਖੋ, ਕਦੇ ਅੰਗ ਭੰਗਾਂ (ਅਪਾਹਜਾਂ) ਵੱਲ ਵੇਖੋ ਕਿ ਕਿਵੇਂ ਜ਼ਿੰਦਗੀ ਜੀਊ ਰਹੇ ਹਨ। ਕਦੇ ਹਸਪਤਾਲਾਂ 'ਚ ਨਜ਼ਰ ਮਾਰੋ ਕਿ ਲੋਕਾਂ ਦੇ ਸਰੀਰਾਂ ਵਿਚ ਮਲ ਮੂਤਰ ਦੀਆਂ ਲੱਗੀਆਂ ਨਾਲੀਆਂ ਤੇ ਥੈਲੀਆਂ, ਕਿਸੇ ਨੂੰ ਸਾਹ ਦੀ ਨਾਲੀ, ਕਿਸੇ ਨੂੰ ਭੋਜਨ ਦੀ ਨਾਲੀ ਲੱਗੀ ਹੋਈ ਹੈ। ਇਹ ਸਭ ਉਸ ਦੇ ਰੰਗ ਹਨ। ਇਸ ਕਰਕੇ ਉਹ ਮਨੁੱਖ ਨੂੰ ਕਿਸੇ ਵੀ ਹਾਲ 'ਚ ਰੱਖੇ ਤਾਂ ਵੀ ਉਸ ਦੀ ਰਜ਼ਾ ਤੇ ਭੈ ਕਬੂਲ ਕੇ ਹੀ ਰਹਿਣਾ ਚਾਹੀਦਾ ਹੈ।

## ਤਾ ਤੂ ਮੁਲਾ ਤਾ ਤੂ ਕਾਜੀ; ਜਾਣਹਿ ਨਾਮੁ ਖੁਦਾਈ॥

(**ਮੁੱਲਾਂ** ਬੋਲੋ)

ਹੇ ਭਾਈ ! ਤਾਂ ਤੂੰ ਮੁੱਲਾਂ (ਪੜ੍ਹਾਉਣ ਵਾਲਾ) ਤੇ ਤਾਂ ਤੂੰ ਕਾਜ਼ੀ (ਸ਼ਰ੍ਹਾ ਵਿਵਸਥਾ ਦਾ ਗਿਆਤਾ ਤੇ ਸੰਸਥਾਪਕ) ਹੈਂ। ਜੇਕਰ ਖੁਦਾਈ = ਉਸ ਖ਼ੁਦਾ ਦਾ ਨਾਮ ਜਾਣਹਿ = ਜਾਣਨਾ ਕਰੇਂ ਭਾਵ ਉਸ ਨੂੰ ਜਪਣਾ ਕਰੇਂ। ਭਾਵ ਹੇ ਮੁੱਲਾਂ ! ਜੇ ਤੂੰ ਆਪਣੇ ਮਨ ਨੂੰ ਗਿਆਨ ਪੜ੍ਹਾਵੇਂ ਤਾਂ ਹੀ ਤੂੰ ਅਸਲੀ ਮੁੱਲਾਂ ਹੈਂ ਤੇ ਹੇ ਕਾਜ਼ੀ ! ਜੇਕਰ ਤੂੰ ਪ੍ਰਮਾਰਥ ਦੀ ਸ਼ਰ੍ਹਾ ਵਿਵਸਥਾ ਦਾ ਗਿਆਤਾ ਤੇ ਸਥਾਪਕ ਹੋਵੇਂ ਤਾਂ ਹੀ ਤੂੰ ਸੱਚਾ ਕਾਜ਼ੀ ਹੋ ਸਕਦਾ ਹੈਂ।

## ਜੇ ਬਹੁਤੇਰਾ ਪੜਿਆ ਹੋਵਹਿ; ਕੋ ਰਹੈ ਨ ਭਰੀਐ ਪਾਈ ॥੨॥

(**ਪੜਿਆ** ਭਾਰਾ ਬੋਲੋ)

ਹੇ ਭਾਈ! ਜੇ = ਜੇਕਰ ਤੂੰ ਬਹੁਤੇਰਾ = ਬਹੁਤ ਕੁਝ ਕਤੇਬਾਂ (ਅੰਜੀਲ, ਕੁਰਾਨ, ਤਉਰੇਤ ਤੇ ਜੰਬੂਰ) ਆਦਿ ਪੜ੍ਹਿਆ ਹੋਵੇਂ, ਪਰ ਜਦੋਂ ਸਵਾਸਾਂ ਰੂਪੀ ਪਾਈ = ਪੜੌਪੀ ਭਰ ਜਾਵੇ ਤਾਂ ਕੋ = ਕੋਈ ਦੇਹੀ ਇਥੇ ਰਹੈ ਨ = ਠਹਿਰਦੀ ਨਹੀਂ ਹੈ, ਭਾਵ ਸੰਸਾਰ ਤੋਂ ਜੀਵ ਕੂਚ ਕਰ ਜਾਂਦਾ ਹੈ, ਭਾਵੇਂ ਉਹ ਕਿੰਨਾ ਹੀ ਪੜ੍ਹਿਆ ਲਿਖਿਆ ਤੇ ਸਿਆਣਾ ਹੋਵੇ ॥੨॥

'ਪਾਈ' ਦੀ ਵੀਚਾਰ ਕਰਨ ਲਈ ਸਾਨੂੰ ਕਾਫ਼ੀ ਪਿਛਲੇ ਸਮੇਂ ਵੱਲ ਝਾਤ ਮਾਰਨੀ ਪਵੇਗੀ। ਪੁਰਾਣੇ ਸਮੇਂ ਵਿਚ ਤਿੰਨ ਪ੍ਰਕਾਰ ਦੀਆਂ ਘੜੀਆਂ ਦੁਆਰਾ ਸਮੇਂ ਦਾ ਪਤਾ ਲਗਾਇਆ ਜਾਂਦਾ ਸੀ। ਇਕ ਜਲ-ਘੜੀ ਹੁੰਦੀ ਸੀ ਜਿਸ ਨੂੰ ਪੁਲਿਸੀਏ ਜਾਂ ਸਰਕਾਰੀ ਕਰਮਚਾਰੀ ਅਕਸਰ ਵਰਤਦੇ ਸਨ। ਇਕ ਪਾਣੀ ਦਾ ਭਾਂਡਾ ਭਰ ਕੇ ਉਸ ਦੇ ਵਿਚ ਇਕ ਕੌਲੀ ਪਾ ਦਿੰਦੇ ਸਨ। ਇਹ ਕੌਲੀ ਤਰਦੀ ਤਰਦੀ ਛੇਕ ਰਾਹੀਂ ਪਾਣੀ ਨਾਲ ਭਰਦੀ ਰਹਿੰਦੀ ਸੀ। ਜਦੋਂ ਉਹ ਪਾਣੀ ਨਾਲ ਭਰ ਕੇ ਡੁੱਬ ਜਾਵੇ ਤਾਂ ਇਕ ਪਹਿਰ ਦਾ ਬਿਗਲ ਵਜਾ ਦਿੱਤਾ ਜਾਂਦਾ ਸੀ। ਇਸ ਕੌਲੀ ਦੇ ਭਰਨ ਨੂੰ ਪਾਈ ਜਾਂ ਪੜੌਪੀ ਭਰਨਾ ਕਹਿੰਦੇ ਸਨ। ਦੂਜੀ ਰੇਤ-ਘੜੀ ਹੁੰਦੀ ਸੀ। ਇਕ ਰੇਤ ਦੀ ਕੌਲੀ ਭਰ ਕੇ ਉੱਚੀ ਥਾਂ 'ਤੇ ਲੱਤਾਂ ਜਿਹੀਆਂ ਲਗਾ ਕੇ ਰੱਖ ਦਿੱਤੀ ਜਾਂਦੀ ਸੀ। ਉਸ ਵਿੱਚੋਂ ਸਹਿਜੇ ਸਹਿਜੇ ਰੇਤ ਗਿਰਦੀ ਰਹਿੰਦੀ ਸੀ। ਜਦੋਂ ਕੌਲੀ ਦੀ ਸਾਰੀ ਰੇਤ ਗਿਰ ਜਾਵੇ ਤਾਂ ਉਦੋਂ ਪਹਿਰ ਹੋ ਜਾਂਦਾ ਸੀ ਅਤੇ ਪਹਿਰ ਦਾ ਬਿਗਲ ਪੁਲਿਸੀਆਂ ਵੱਲੋਂ ਵਜਾਇਆ ਜਾਂਦਾ ਸੀ। 'ਪਾਈ' ਦੀ ਤੀਜੀ ਵਿਚਾਰ ਇਉਂ ਹੈ ਕਿ ਪੋਠੋਹਾਰ ਦੇ ਇਲਾਕੇ 'ਚ ਵੱਡੀਆਂ ਚਾਟੀਆਂ (ਮੱਟ) ਹੁੰਦੀਆਂ ਸਨ। ਉਨ੍ਹਾਂ 'ਚ ਮਣ ਜਾਂ ਸਵਾ ਮਣ ਦਾਣੇ ਪੈ ਜਾਂਦੇ ਸਨ। ਉਨ੍ਹਾਂ ਨਾਲ ਮਿਣ ਕੇ ਬੋਹਲ 'ਤੇ ਢੇਰੀ ਕਰੀ ਜਾਂਦੇ ਸਨ। ਜਦੋਂ ਉਹ ਭਰ ਜਾਂਦੀ ਸੀ ਤਾਂ ਝੱਟ ਬੋਹਲ ਉੱਤੇ ਮੂਧਾ ਕਰ ਦਿੰਦੇ ਸਨ। ਇਸ ਨੂੰ ਪੜੌਪੀ ਭਰਨਾ ਜਾਂ ਪਾਈ ਭਰਨਾ ਕਹਿੰਦੇ ਸਨ। ਪਾਈ ਇਕ ਮਿਣਤੀ ਦੇ ਭਾਂਡੇ ਦਾ ਨਾਮ ਹੈ, ਜਿਸ ਵਿਚ ਅੱਠ ਸੇਰ ਦਾਣੇ ਪੈਂਦੇ ਸਨ। ਚਾਰ ਪੜੌਪੀਆਂ ਦਾ ਇਕ ਟੋਪਾ ਤੇ ਟੋਪੇ ਵਿਚ ਦੋ ਸੇਰ ਦਾਣੇ ਹੁੰਦੇ ਹਨ ਤੇ ਚਾਰ ਟੋਪਿਆਂ ਦੀ ਇਕ ਪਾਈ[੧] ਹੁੰਦੀ ਹੈ। ਇਥੇ 'ਕੋ ਰਹੈ ਨ ਭਰੀਐ ਪਾਈ' ਭਾਵ ਹੈ ਕਿ ਜਦੋਂ ਸਵਾਸਾਂ ਰੂਪੀ ਪੜੌਪੀ ਭਰ ਜਾਂਦੀ ਹੈ ਤਾਂ ਜੀਵ ਨੂੰ ਠਹਿਰਨਾ ਨਹੀਂ ਬਣਦਾ, ਉਸ ਨੂੰ ਕੂਚ ਕਰਨਾ ਪੈਂਦਾ ਹੈ।

## ਸੋਈ ਕਾਜੀ, ਜਿਨਿ ਆਪੁ ਤਜਿਆ; ਇਕੁ ਨਾਮੁ ਕੀਆ ਆਧਾਰੋ ॥

ਸਾਡੇ ਮੱਤ ਅਨੁਸਾਰ ਤਾਂ ਭਾਈ! ਸੋਈ = ਉਹੋ ਹੀ ਅਸਲੀ ਕਾਜੀ, ਮੁੱਲਾਂ ਹੈਂ ਜਿਨਿ = ਜਿਸ ਨੇ ਆਪੁ = ਆਪਾ ਭਾਵ ਤਜਿਆ = ਤਿਆਗ ਕੇ ਇਕ ਪਰਮੇਸ਼ਰ ਦੇ ਨਾਮ ਦਾ ਆਧਾਰੋ = ਆਸਰਾ ਲੈਣਾ ਕੀਆ = ਕੀਤਾ ਹੈ।

## ਹੈ ਭੀ ਹੋਸੀ, ਜਾਇ ਨ ਜਾਸੀ; ਸਚਾ ਸਿਰਜਣਹਾਰੋ ॥੩॥

ਜੋ ਪ੍ਰਭੂ ਹੁਣ ਵਰਤਮਾਨ ਸਮੇਂ ਵਿਚ ਵੀ ਹੈ, ਪਿੱਛੇ ਭੂਤਕਾਲ 'ਚ ਵੀ ਸੀ ਤੇ ਹੋਸੀ = ਅੱਗੇ ਨੂੰ ਭਵਿੱਖ ਵਿਚ ਵੀ ਹੋਵੇਗਾ ਅਤੇ ਜਾਇ ਨ ਜਾਸੀ = ਨਾ ਉਹ ਜਾਇ = ਪੈਦਾ ਹੁੰਦਾ ਹੈ ਤੇ ਨਾ ਹੀ ਜਾਸੀ = ਜਾਵੇਗਾ। ਉਹ ਪ੍ਰਭੂ ਸਚਾ = ਤ੍ਰੈਕਾਲ ਅਬਾਧ ਭਾਵ ਸੱਤ ਸਰੂਪ ਅਤੇ ਮਾਇਆ ਰੂਪੀ ਜਗਤ ਦਾ ਸਿਰਜਣਹਾਰੋ = ਪੈਦਾ ਕਰਨ ਵਾਲਾ ਹੈ ॥੩॥

---

੧. ***ਨੋਟ :*** 'ਮਹਾਨ ਕੋਸ਼' ਅਨੁਸਾਰ ਅੰਨ ਮਿਣਨ ਦਾ ਪੈਮਾਨਾ, ਜੋ ੨੫ ਸੇਰ ਅਨਾਜ ਦਾ ਹੁੰਦਾ ਹੈ।

## ਪੰਜ ਵਖਤ ਨਿਵਾਜ ਗੁਜਾਰਹਿ; ਪੜਹਿ ਕਤੇਬ ਕੁਰਾਣਾ ॥

ਹੇ ਮੁੱਲਾਂ ਜੀ! ਭਾਵੇਂ ਤੂੰ ਪੰਜ ਵਖ਼ਤ ਦੀ ਨਮਾਜ਼ ਗੁਜ਼ਾਰਦਾ ਹੈਂ **ਵਾ:** ਪੰਜ ਵਖ਼ਤ ਤਾਂ ਤੂੰ ਨਮਾਜ਼ ਵਿਚ ਹੀ ਸਮਾਂ ਗੁਜਾਰਹਿ = ਗੁਜ਼ਾਰਦਾ ਹੈਂ ਅਤੇ ਅਨੇਕ ਕਿਤਾਬਾਂ ਤੇ ਕੁਰਾਣਾ = ਕੁਰਾਨ ਨੂੰ ਵੀ ਪੜ੍ਹਦਾ ਹੈਂ ਭਾਵ ਨਮਾਜ਼ਾਂ ਅਦਾ ਕਰਦਾ ਹੋਇਆ ਤੇ ਕਤੇਬਾਂ ਕੁਰਾਨ ਆਦਿ ਨੂੰ ਪੜ੍ਹਦਾ ਹੋਇਆ ਵੀ ਅਨੇਕ ਪ੍ਰਕਾਰ ਦੇ ਪਾਪ ਕਰੀ ਜਾਂਦਾ ਹੈਂ, ਜਿਵੇਂ ਗਊ ਜਾਂ ਬੱਕਰੇ ਆਦਿ ਹਲਾਲ ਕੀਤੇ ਜਾਂਦੇ ਹਨ। ਕੁਰਾਨ ਦੇ ਤੀਜੇ ਸੁਪਾਰੇ ਦੀ ਵਿਆਖਿਆ ਦੁਆਰਾ ਲਿਖਿਆ ਹੈ ਕਿ ਮੁਹੰਮਦ ਸਾਹਿਬ ਨੇ ਇਕ ਹਿੰਦੂ ਨੂੰ ਬਲਦ ਦੀ ਪੂਜਾ ਕਰਦੇ ਦੇਖਿਆ ਤਾਂ ਕਿਹਾ ਕਿ ਇਸ ਨੂੰ ਖ਼ੁਦਾ ਦੇ ਬਰਾਬਰ ਪੂਜਦੇ ਹੋ ? ਇਸ ਨੂੰ ਜ਼ਿਬ੍ਹਾ ਕਰ ਦਿਓ। ਕੁਰਾਨ ਅਨੁਸਾਰ ਉਸ ਬਲਦ ਨੂੰ ਹਲਾਲ ਕਰ ਦਿੱਤਾ ਗਿਆ ਤੇ ਉਦੋਂ ਤੋਂ ਇਹ ਗਊ ਮਾਰਨ ਲੱਗ ਪਏ; ਜੈਸਾ ਕਿ:

**ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ, ਮਾਨੀਅਹਿ ਸੇਖ ਸਹੀਦ ਪੀਰਾ ॥** *(ਅੰਗ ੧੨੯੩)*

## ਨਾਨਕੁ ਆਖੈ ਗੋਰ ਸਦੇਈ; ਰਹਿਓ ਪੀਣਾ ਖਾਣਾ ॥੪॥੨੮॥

(**ਸੱਦੇਈ** ਬੋਲੋ)

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਮੁੱਲਾਂ ਜੀ! ਗੋਰ = ਕਬਰ ਤੁਸਾਂ ਨੂੰ ਸਦੇਈ = ਬੁਲਾ ਰਹੀ ਹੈ ਪਰਤੂੰ ਖਾਣ ਪੀਣ ਦੇ ਪਦਾਰਥਾਂ ਦੇ ਲਾਲਚ 'ਚ ਲੱਗਾ ਹੋਇਆ ਹੈਂ। ਉਹ ਸਭ ਰਹਿਓ = ਇਥੇ ਹੀ ਰਹਿ ਜਾਣਗੇ, ਭਾਵ ਉਸ ਖ਼ੁਦਾ ਨੂੰ ਯਾਦ ਕਰ ਕੇ ਜੀਵਨ ਸਫਲਾ ਕਰ ਲਵੋ ਐਵੇਂ ਖਾਣ-ਪੀਣ ਵਿਚ ਕੀਮਤੀ ਸਮਾਂ ਕਿਉ ਗਵਾ ਰਹੇ ਹੋ ॥੪॥੨੮॥

## ਸਿਰੀਰਾਗੁ ਮਹਲਾ ੧ ਘਰੁ ੪ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਸ੍ਰੀ ਕਰਤਾਰਪੁਰ ਸਾਹਿਬ ਬਿਰਾਜਮਾਨ ਸਨ ਤਾਂ ਹਜ਼ਾਰਾਂ ਸੰਗਤਾਂ ਇਥੇ ਰਹਿਣ ਲੱਗ ਪਈਆਂ। ਬੜੀਆਂ ਰੌਣਕਾਂ ਹੋ ਗਈਆਂ। ਬਰਸਾਤ ਵਿਚ ਵੀ ੨੫-੨੫ ਹਜ਼ਾਰ ਸੰਗਤਾਂ ਬੈਠੀਆਂ ਰਹਿੰਦੀਆਂ। ਸਤਿਗੁਰਾਂ ਨੇ ਆਪਣੇ ਸਿੱਖਾਂ ਦੀ ਪਰਖ ਕਰਨ ਦਾ ਮਨ ਬਣਾਇਆ। ਗੁਰੂ ਜੀ ਨੇ ਇਕ ਕੁੱਤਕਾ (ਡੰਡਾ) ਹੱਥ ਵਿਚ ਲੈ ਲਿਆ ਤੇ ਜਿਹੜਾ ਵੀ ਮੱਥਾ ਟੇਕੇ, ਉਸ ਦੇ ਮਾਰਿਆ ਕਰਨ। ਇਸੇ ਕੌਤਕ ਤੋਂ ਬਹੁਤ ਸਾਰੇ ਸਿੱਖ ਭ੍ਰਮ ਕੇ ਚਲੇ ਗਏ। ਫਿਰ ਪਰਖਣ ਵਾਸਤੇ ਲੰਗਰ ਘਟਾ ਦਿੱਤਾ। ਪਹਿਲਾਂ ਅੱਠ-ਪਹਿਰਾ ਕਰ ਦਿੱਤਾ। ਫਿਰ ਤੀਜੇ ਦਿਨ ਲੰਗਰ ਕਰ ਦਿੱਤਾ। ਇਉਂ ਦਸਵੇਂ ਦਿਨ ਤੱਕ ਵੀ ਕਰ ਦਿੱਤਾ। ਸਿੱਖ ਸੰਗਤਾਂ ਭੁੱਖ ਕਰਕੇ ਚੱਲਣ ਲੱਗੀਆਂ। ਸਭ ਭੀੜ ਖਿਸਕਣ ਲੱਗ ਪਈ। ਫਿਰ ਗੁਰੂ ਜੀ ਨੇ ਪੱਕੀ ਤੇ ਕੱਟੀ ਹੋਈ ਖੇਤੀ ਦੇ ਬੋਹਲਾਂ ਨੂੰ ਅਗਨਿ ਭੇਟ ਕਰਨ ਦਾ ਹੁਕਮ ਦਿੱਤਾ। ਜੋ ਇੰਨੀ ਮਿਹਨਤ ਨਾਲ ਤਿਆਰ ਕੀਤੀ ਫ਼ਸਲ ਨੂੰ ਤਬਾਹ ਕਰਵਾ ਰਹੇ ਹਨ। ਇਉਂ ਕੌਤਕਾਂ ਕਰਕੇ ਬਹੁਤ ਸਾਰੇ ਸਿੱਖ ਭੱਜ ਤੁਰੇ। ਫਿਰ ਗੁਰੂ ਜੀ ਨੇ ਧਾਣਕ (ਸਾਂਸੀ) ਰੂਪ ਧਾਰਨ ਕੀਤਾ। ਇਕ ਕੁੱਤਾ ਤੇ ਦੋ ਕੁੱਤੀਆਂ ਨਾਲ ਲੈ ਲਈਆਂ ਜੋ ਸਵੇਰੇ ਉੱਠ ਕੇ ਸਦਾ ਹੀ ਕੁੱਤੇ ਕੁੱਤੀਆਂ ਆਪ ਮੁਹਾਰੇ ਪੌਣਾ ਦਾ ਖੜਾਕ ਸੁਣ ਕੇ ਅਕਾਸ਼ ਵੱਲ ਮੂੰਹ ਕਰ ਕੇ ਕੁੱਤੇ ਕੁੱਤੀਆਂ ਭੌਂਕਦੀਆਂ ਰਹਿੰਦੀਆਂ ਸਨ, ਸਤਿਗੁਰਾਂ ਨੇ ਕਮਰ ਨਾਲ ਇਕ ਛੁਰਾ ਬੰਨ੍ਹ ਲਿਆ। ਪਿੰਡੇ ਉੱਤੇ ਲੱਸੀ ਦੇ ਛਿੱਟੇ ਮਾਰ ਲਏ, ਸਿਰ 'ਤੇ ਬਾਣ ਵਲ (ਲਪੇਟ) ਲਿਆ। ਇਸ ਪ੍ਰਕਾਰ ਬੜਾ ਭਿਆਨਕ ਰੂਪ ਧਾਰਨ ਕਰ ਲਿਆ; ਜੈਸਾ ਕਿ :

**ਇਕ ਦਿਨ ਛੁਰਾ ਬਾਂਧਿ ਕਟਿ ਸੰਗਾ। ਧਾਣਕ ਰੂਪ ਧਰਿਯੋ ਸਰਬੰਗਾ ॥੨੯॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਾਰ: ੫੦)*

ਉਸ ਸਮੇਂ ਭਾਈ ਭਗੀਰਥ ਜੀ, ਭਾਈ ਸਾਧਾਰਨ ਜੀ, ਭਾਈ ਲਹਿਣਾ ਜੀ ਤੇ ਬਾਬਾ ਬੁੱਢਾ ਜੀ ਆਦਿ

ਸਿਦਕੀ ਸਿੱਖ ਕੁੱਲ ੩੦੦ ਦੇ ਕਰੀਬ ਬਾਕੀ ਰਹਿ ਗਏ ਸਨ। ਹਜ਼ੂਰ ਨੇ ਸੋਨੇ ਦਾ ਲਾਲਚ ਦਿਖਾਉਣ ਦਾ ਵੀ ਕੌਤਕ ਕੀਤਾ ਤੇ ਕੁਝ ਕੁ ਸਿੱਖ ਲਾਲਚ ਵਸ ਵੀ ਭ੍ਰਮ ਗਏ ਸਨ। ਪਰ ਧਾਣਕ ਦਾ ਰੂਪ ਦੇਖ ਕੇ ਤਾਂ ਸਿੱਖਾਂ ਦਾ ਧੀਰਜ ਟੁੱਟ ਗਿਆ ਤੇ ਬਹੁਤ ਸਾਰੇ ਭੱਜਣ ਲੱਗੇ। ਤੇ ਗਿਣਤੀ ਦੇ ਸਿੱਖ ਹੀ ਗੁਰੂ ਜੀ ਕੋਲ ਰਹਿ ਗਏ ਸਨ। **ਵਾ:** ਅਕਾਸ਼ ਬਾਣੀ ਦੁਆਰਾ ਪਰਮੇਸ਼ਰ ਨੇ ਗੁਰੂ ਨਾਨਕ ਸਾਹਿਬ ਨੂੰ ਪੁੱਛਿਆ ਕਿ ਤੁਹਾਨੂੰ ਤਾਂ ਜੀਵਾਂ ਦੇ ਉਧਾਰ ਵਾਸਤੇ ਉਪਦੇਸ਼ ਦੇਣ ਵਾਸਤੇ ਭੇਜਿਆ ਹੈ। ਤੁਸੀਂ ਇਹ ਧਾਣਕ ਰੂਪ ਧਾਰਿਆ ਹੈ ਤਾਂ ਗੁਰੂ ਜੀ ਨੇ ਕਿਹਾ ਕਿ ਆਪ ਨੇ ਸਾਰਾ ਸੰਸਾਰ ਹੀ ਧਾਣਕ ਰੂਪ ਧਾਰਿਆ ਹੈ। ਗੁਰੂ ਜੀ ਇਸ ਧਾਣਕ ਰੂਪ ਦੁਆਰਾ ਕਲਿਜੁਗੀ ਜੀਵਾਂ ਦੇ ਅੰਦਰ ਦੀ ਦਸ਼ਾ ਦਿਖਾਉਂਦੇ ਹੋਏ ਇਹ ਸ਼ਬਦ ਸਿਰੀਰਾਗੁ ਦੇ 'ਘਰ ੪' ਚੌਥੇ ਸੁਰਤਾਲ ਪਰਮੇਸ਼ਰ ਨੂੰ ਸਨਮੁਖ ਮੰਨ ਕੇ ਉਚਾਰਣ ਕਰਦੇ ਹਨ:

## ਏਕੁ ਸੁਆਨੁ; ਦੁਇ ਸੁਆਨੀ ਨਾਲਿ ॥

ਹੇ ਪਰਮੇਸ਼ਰ ! ਏਕੁ ਸੁਆਨ = ਇਕ ਲੋਭ ਰੂਪੁ ਸੁਆਨੁ = ਕੁੱਤਾ ਤੇ ਦੁਇ = ਦੋ ਆਸਾ ਤੇ ਤ੍ਰਿਸ਼ਨਾ **ਵਾ:** ਈਰਖਾ ਤੇ ਦਵੈਸ਼ ਰੂਪੀ ਕੁੱਤੀਆਂ ਜੀਵ ਨਾਲ ਲਈ ਫਿਰਦੇ ਹਨ।

## ਭਲਕੇ ਭਉਕਹਿ; ਸਦਾ ਬਇਆਲਿ ॥

ਭਲਕੇ = ਸਵੇਰੇ ਸਦਾ = ਹਮੇਸ਼ਾ ਹੀ ਬਇਆਲਿ = ਬਦ ਜੁਆਨ ਭਾਵ ਬੇਅਰਥ ਲੋਭ ਰੂਪ ਕੁੱਤਾ ਤੇ ਆਸਾ ਤ੍ਰਿਸ਼ਨਾ ਰੂਪ ਕੁੱਤੀਆਂ ਪਦਾਰਥਾਂ ਵਾਸਤੇ ਭਉਕਹਿ = ਭੌਂਕ ਰਹੀਆਂ ਹਨ **ਅਥਵਾ** ਬਇਆਲਿ = ਸਵਰਗ ਆਦਿ ਦੀ ਇੱਛਾ ਕਰਕੇ, ਲੋਭ ਰੂਪੀ ਕੁੱਤਾ ਤੇ ਆਸਾ ਤ੍ਰਿਸ਼ਨਾ ਰੂਪੀ ਕੁੱਤੀਆਂ ਭੌਂਕ ਰਹੀਆਂ ਹਨ **ਵਾ:** ਵਾਸ਼ਨਾ ਰੂਪੀ ਬਇਆਲਿ = ਪੌਣ ਚੱਲਣ ਕਰਕੇ ਜੀਵਾਂ ਰੂਪੀ ਪੱਤਰੇ ਖੜਕਦੇ ਹਨ, ਜਿਸ ਕਰਕੇ ਜੀਵ ਦੇ ਹਿਰਦੇ ਵਿਚ ਲੋਭ ਰੂਪੀ ਕੁੱਤਾ ਤੇ ਆਸਾ ਤ੍ਰਿਸ਼ਨਾ ਰੂਪ ਕੁੱਤੀਆਂ ਭੌਂਕ ਰਹੀਆਂ ਹਨ; ਅਤੇ

## ਕੂੜੁ ਛੁਰਾ; ਮੁਠਾ ਮੁਰਦਾਰੁ ॥

ਜੀਵਾਂ ਨੇ ਕੂੜੁ = ਝੂਠ ਰੂਪੀ ਛੁਰਾ ਮਨ ਰੂਪੀ ਹੱਥ ਵਿਚ ਫੜਿਆ ਹੋਇਆ ਹੈ ਤੇ ਜਿਹੜਾ ਲੋਕਾਂ ਨੂੰ ਮੁਠਾ = ਠਗ ਕੇ ਖਾਣਾ ਹੈ, ਇਹ ਮੁਰਦਾਰ = ਮਰੇ ਹੋਏ ਜੀਵਾਂ ਦਾ ਮਾਸ ਖਾ ਰਹੇ ਹਨ।

## ਧਾਣਕ ਰੂਪਿ ਰਹਾ; ਕਰਤਾਰ ॥੧॥

ਕਰਤਾਰ = ਹੇ ਵਾਹਿਗੁਰੂ ! ਇਹ ਸੰਸਾਰੀ ਜੀਵ ਆਪ ਤੋਂ ਭੁੱਲ ਕੇ ਧਾਣਕ = ਭਿਆਨਕ ਰੂਪ ਵਾਲੇ ਹੋ ਰਹਾ = ਰਹੇ ਹਨ ॥੧॥

## ਮੈ ਪਤਿ ਕੀ ਪੰਦਿ ਨ; ਕਰਣੀ ਕੀ, ਕਾਰ ॥

ਹੇ ਪ੍ਰਭੂ ! ਇਨ੍ਹਾਂ ਮੈ = ਮਮਤਾ ਵਾਲੇ ਜੀਵਾਂ ਨੇ ਪਤਿ = ਪਤੀ ਪਰਮੇਸ਼ਰ ਕੀ = ਦੀ ਪ੍ਰਾਪਤੀ ਵਾਲੇ ਪੰਦਿ = ਰਸਤੇ ਤੇ ਪੈਰ ਨ = ਨਹੀਂ ਧਰਿਆ **ਵਾ:** ਪਤਿ = ਪ੍ਰਤਿਸ਼ਟਾ ਦੀ ਪੰਦਿ = ਸਿੱਖਿਆ ਵੀ ਕਿਸੇ ਕੋਲ ਨ = ਨਹੀਂ ਲਈ ਤੇ ਨਾ ਹੀ ਸ਼ੁਭ ਕਰਣੀ ਕੀ = ਦੀ ਕੋਈ ਕਾਰ ਕੀਤੀ ਹੈ **ਵਾ:** ਫੇਰ ਇਨ੍ਹਾਂ ਜੀਵਾਂ ਨੇ ਭਗਤੀ ਰੂਪੀ ਕਰਣੀ = ਕਮਾਈ ਦੀ ਕਾਰ ਕੀ ਕਰਨੀ ਸੀ ? ਭਾਵ ਭਗਤੀ ਵੀ ਨਹੀਂ ਕੀਤੀ।

## ਹਉ ਬਿਗੜੈ ਰੂਪਿ ਰਹਾ; ਬਿਕਰਾਲ ॥

ਹਉ = ਹੰਗਤਾ ਕਰਕੇ ਜੀਵਾਂ ਦਾ ਰੂਪਿ = ਸਰੂਪ ਬਿਗੜੈ = ਵਿਗੜ ਕੇ ਬਿਕਰਾਲ = ਭਿਆਨਕ ਹੋ ਰਿਹਾ

ਹੈ, ਭਾਵ ਵਿਸ਼ਿਆਂ ਰੂਪੀ ਕੋਹੜ ਨੇ ਜੀਵ ਦਾ ਸਰੂਪ ਵਿਗਾੜ ਕੇ ਭਿਆਨਕ ਬਣਾ ਰੱਖਿਆ ਹੈ ਜਿਸ ਉੱਤੇ ਮਾਇਆ ਰੂਪੀ ਮੱਖੀ ਭਿਣਕਦੀ ਰਹਿੰਦੀ ਹੈ।

## ਤੇਰਾ ਏਕੁ ਨਾਮੁ; ਤਾਰੇ ਸੰਸਾਰੁ ॥

ਹੇ ਪ੍ਰਭੂ! ਸਾਡਾ ਤਾਂ ਇਹ ਨਿਸਚਾ ਹੈ ਕਿ ਤੇਰਾ = ਤੁਹਾਡਾ ਏਕੁ = ਇਕ ਨਾਮ ਹੀ ਸੰਸਾਰ ਸਮੁੰਦਰ ਤੋਂ ਜੀਵਾਂ ਨੂੰ ਤਾਰੇ = ਤਾਰਨ ਵਾਲਾ ਹੈ।

## ਮੈ ਏਹਾ ਆਸ; ਏਹੋ ਆਧਾਰੁ ॥੧॥ਰਹਾਉ॥

ਇਸ ਕਰਕੇ ਮੈ = ਮੈਨੂੰ ਏਹਾ = ਇਸ ਲੋਕ ਵਿਚ ਨਾਮ ਦੀ ਪ੍ਰਾਪਤੀ ਦੀ ਹੀ ਆਸ = ਉਮੀਦ ਹੈ ਤੇ ਪ੍ਰਲੋਕ ਵਿਚ ਵੀ ਏਹੋ = ਇਸੇ ਨਾਮ ਦਾ ਹੀ ਆਧਾਰੁ = ਆਸਰਾ ਹੈ॥੧॥ਰਹਾਉ॥

## ਮੁਖਿ ਨਿੰਦਾ; ਆਖਾ ਦਿਨੁ ਰਾਤਿ ॥

ਹੇ ਪ੍ਰਭੂ! ਸੰਸਾਰੀ ਜੀਵਾਂ ਦਾ ਇਹ ਸੁਭਾਅ ਹੈ ਕਿ ਦੂਜਿਆਂ ਦੀ ਨਿੰਦਾ = ਨਿੰਦਿਆ ਹੀ ਮੁਖਿ = ਮੂੰਹ ਤੋਂ ਦਿਨ ਰਾਤ ਆਖਾ = ਆਖਦੇ ਰਹਿੰਦੇ ਹਨ, ਭਾਵ ਪਰਾਈ ਨਿੰਦਾ ਕਰਕੇ ਆਪਣੇ ਸਿਰ ਭਾਰ ਉਠਾਉਂਦੇ ਹਨ। ਜੈਸਾ ਕਿ:

**ਚੋਰ ਜਾਰ ਜੂਆਰ ਤੇ ਬੁਰਾ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ॥** *(ਅੰਗ ੧੧੪੫)*

ਇਸ ਪ੍ਰਕਾਰ ਨਿੰਦਕ ਲੋਕ ਭਲੇ ਤੇ ਪਰਉਪਕਾਰੀ ਸੱਜਣ ਪੁਰਸ਼ਾਂ ਦੀ ਵੀ ਨਿੰਦਿਆ ਕਰ ਕੇ ਵਿਸ਼ਟਾ ਹੀ ਖਾਂਦੇ ਰਹਿੰਦੇ ਹਨ।

## ਪਰ ਘਰੁ ਜੋਹੀ; ਨੀਚ ਸਨਾਤਿ ॥

ਪਰ ਘਰੁ = ਪਰਾਏ ਘਰਾਂ ਨੂੰ ਜੋਹੀ = ਤੱਕਦੇ ਹਨ **ਵਾ:** ਤਾੜਦੇ ਹਨ ਕਿ ਉਨ੍ਹਾਂ ਦੇ ਪਦਾਰਥ ਜਾਂ ਧਨ ਸਾਨੂੰ ਮਿਲਣ ਜਾਂ ਪਰਾਏ ਘਰਾਂ 'ਚ ਪਰਾਈਆਂ ਇਸਤ੍ਰੀਆਂ ਵੱਲ ਤੱਕਦੇ ਹਨ ਕਿ ਸਾਨੂੰ ਪ੍ਰਾਪਤ ਹੋ ਜਾਣ। ਇਸ ਤਰ੍ਹਾਂ ਦੇ ਨੀਚ = ਮੰਦ ਕਰਮ ਕਰਨੇ ਕਰਕੇ ਸਨਾਤਿ = ਨੀਵੀ ਜਾਤੀ ਵਾਲੇ ਹੋ ਰਹੇ ਹਨ **ਵਾ:** ਸਨਾਤਿ = ਭੂਤਨੇ, ਪ੍ਰੇਤ ਆਦਿ ਦੀ ਨਿਆਈਂ ਹੋ ਰਹੇ ਹਨ (ਸਨਾਤਿ = ਮਹਾਰਾਸ਼ਟਰ ਜਾਂ ਰਾਜਪੂਤਾਨੇ ਦੀਆਂ ਸਾਂਸੀ ਬੋਰੀਏ ਜਾਤਾਂ ਨੂੰ ਸਨਾਤ ਆਖਦੇ ਹਨ, ਭਾਵ ਨੀਵੀਂ ਜਾਤਿ ਤੋਂ ਹੈ। ਇਥੇ ਮੰਦ-ਕਰਮੀਆਂ ਨੂੰ ਸਨਾਤ ਕਿਹਾ ਹੈ।)

## ਕਾਮੁ ਕ੍ਰੋਧੁ; ਤਨਿ ਵਸਹਿ ਚੰਡਾਲ ॥

ਕਾਮ ਕ੍ਰੋਧ ਆਦਿਕ ਪੰਜ ਵਿਕਾਰ ਰੂਪੀ ਚੰਡਾਲ ਜੀਵਾਂ ਦੇ ਤਨਿ = ਸਰੀਰ ਵਿਚ ਵਸਹਿ = ਵੱਸਦੇ ਹਨ।

## ਧਾਣਕ ਰੂਪਿ ਰਹਾ; ਕਰਤਾਰ ॥੨॥

ਇਸ ਪ੍ਰਕਾਰ ਹੇ ਕਰਤਾਰ! ਇਹ ਸਾਰਾ ਸੰਸਾਰ ਆਪ ਜੀ ਦੇ ਨਾਮ ਨੂੰ ਭੁੱਲ ਕੇ ਧਾਣਕ = ਭਿਆਨਕ ਰੂਪ ਧਾਰਨ ਕਰ ਰਿਹਾ ਹੈ॥੨॥

## ਫਾਹੀ ਸੁਰਤਿ; ਮਲੂਕੀ ਵੇਸੁ ॥

ਜੀਵਾਂ ਦੀ ਸੁਰਤਿ = ਸੁਰਤੀ ਤਾਂ ਲੋਕਾਂ ਨੂੰ ਫਾਹੀ ਪਾਉਣ ਵਿਚ ਲੱਗੀ ਹੋਈ ਹੈ ਤੇ ਉਪਰੋਂ ਮਲੂਕੀ = ਬਾਦਸ਼ਾਹਾਂ ਵਾਲਾ, ਸੁੰਦਰ, ਸੰਤਾਂ, ਫ਼ਕੀਰਾਂ ਵਾਲਾ ਵੇਸੁ = ਲਿਬਾਸ ਪਹਿਨਿਆ ਹੋਇਆ ਹੈ।

**ਦ੍ਰਿਸ਼ਟਾਂਤ :** ਜਿਸ ਸਮੇਂ ਸੰਤ ਸੁੰਦਰ ਸਿੰਘ ਜੀ ਕਸ਼ਮੀਰ ਦੇ ਇਲਾਕੇ 'ਚ ਅਨੰਤ ਨਾਗ ਗਏ ਤਾਂ ਇਥੇ ਨੇੜੇ ਮਟਨ ਪਹੁੰਚੇ ਜਿਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ। ਇਥੇ ਪੁਰਾਣੇ ਮਾਰਤੰਡ ਮੰਦਰ ਹਨ ਤੇ ਠੰਡੇ ਪਾਣੀ ਦਾ ਸੁੰਦਰ ਚਸ਼ਮਾ ਵੱਗਦਾ ਹੈ। ਗੁਰਦੁਆਰਾ ਸਾਹਿਬ ਵੀ ਬਣਿਆ ਹੋਇਆ ਹੈ। ਇਹ ਉਹੋ ਮਟਨ ਹੈ ਜਿਥੋਂ ਦਾ ਰਹਿਣ ਵਾਲਾ ਪੰਡਿਤ ਕਿਰਪਾ ਰਾਮ ਸੀ, ਜੋ ਗੁਰੂ ਤੇਗ਼ ਬਹਾਦਰ ਜੀ ਪਾਸ ਫ਼ਰਿਆਦੀ ਹੋਇਆ ਸੀ। ਸਾਰੇ ਬ੍ਰਾਹਮਣ ਸਿੱਖ ਹਨ ਤੇ ੨੫੦ ਦੇ ਕਰੀਬ ਘਰ ਹਨ। ਇਥੇ ਜਦੋਂ ਸੰਤ ਮਹਾਰਾਜ ਗਏ ਤਾਂ ਇਸ ਚਸ਼ਮੇ ਵਿਚ ਇਕ ਬ੍ਰਾਹਮਣ ਮੱਛੀ ਫੜਨ ਲਈ ਇਕ ਕੁੰਡੀ ਲਾਈ ਬੈਠਾ ਸੀ। ਹੱਥ 'ਚ ਗੀਤਾ ਪਕੜੀ ਸੀ। ਜਦੋਂ ਕੁੰਡੀ 'ਚ ਮੱਛੀ ਫਸ ਗਈ ਤਾਂ ਬਾਹਰ ਖਿੱਚ ਕੇ ਮਾਰ ਲਈ ਤੇ ਨਾਲ ਹੀ ਇਹ ਪਖੰਡੀ ਗੀਤਾ ਦਾ ਇਹ ਸਲੋਕ ਪੜ੍ਹ ਰਿਹਾ ਸੀ। ਜੈਸਾ ਕਿ :

**ਨੈਨੰ ਛਿਦੰਤੀ ਸਸਤ੍ਰਾਣੀ ਨੈਨੰ ਦਹਤੀ ਪਾਵਕਹ ॥**
**ਨ ਚੈਨੰ ਕਲੇਦਯੰਤ ਆਪੋ, ਨ ਸੋਸਯਤੀ ਮਾਰੂਤਹ ॥੨੩॥** *(ਗੀਤਾ ਅਧਿ: ੨)*

ਅਜਿਹੇ ਲੋਕਾਂ ਬਾਬਤ ਸਤਿਗੁਰੂ ਜੀ ਆਖਦੇ ਹਨ ਕਿ ਸੁਰਤਿ 'ਚ ਤਾਂ ਦੂਜਿਆਂ ਨੂੰ ਫਸਾਉਣ ਲਈ ਫਾਹੀ ਹੈ ਪਰ ਵੇਸ ਮਲੂਕੀ = ਪਾਤਸ਼ਾਹਾਂ ਜਾਂ ਫ਼ਕੀਰਾਂ ਵਾਲਾ ਹੈ, ਭਾਵ ਬਗਲੇ ਭਗਤ ਬਣੇ ਹਨ ਜੋ ਦਿਖਾਵਾ ਹੋਰ ਕਰਕੇ ਜੀਵਾਂ ਨੂੰ ਮਾਰ ਮਾਰ ਖਾਂਦੇ ਹਨ। ਜੈਸਾ ਕਿ :

**ਬਗਾ ਬਗੇ ਕਪੜੇ ਤੀਰਥ ਮੰਝਿ ਵਸੰਨਿ੍ ॥**
**ਘੁਟਿ ਘੁਟਿ ਜੀਆ ਖਾਵਣੇ ਬਗੇ ਨਾ ਕਹੀਅਨਿ੍ ॥** *(ਅੰਗ ੭੨੯)*

## ਹਉ ਠਗਵਾੜਾ; ਠਗੀ ਦੇਸੁ ॥

ਹਉ = ਹਉਮੈ ਨੇ ਠਗਵਾੜਾ = ਠੱਗਣ ਵਾਲੀ ਹੋ ਕੇ ਜੀਵਾਂ ਦੇ ਹਿਰਦੇ ਰੂਪ ਦੇਸ਼ ਨੂੰ ਠਗੀ = ਠੱਗ ਲਿਆ ਹੈ।

## ਖਰਾ ਸਿਆਣਾ; ਬਹੁਤਾ ਭਾਰੁ ॥

ਜੀਵ ਆਪਣੇ ਆਪ ਨੂੰ ਤਾਂ ਬੜੇ ਖਰਾ = ਚੰਗੇ ਸਿਆਣਾ = ਸਮਝਦਾਰ ਮੰਨਦੇ ਹਨ ਪਰ ਸਿਰ 'ਤੇ ਪਾਪਾਂ ਦਾ ਬਹੁਤ ਭਾਰ ਚੁੱਕਿਆ ਹੋਇਆ ਹੈ।

## ਧਾਣਕ ਰੂਪਿ ਰਹਾ; ਕਰਤਾਰ ॥੩॥

ਹੇ ਕਰਤਾਰ = ਪ੍ਰਭੂ ! ਇਹ ਸਾਰਾ ਸੰਸਾਰ ਆਪ ਜੀ ਦੇ ਨਾਮ ਨੂੰ ਭੁੱਲ ਕੇ ਧਾਣਕ = ਭਿਆਨਕ ਰੂਪ ਧਾਰਨ ਕਰ ਰਿਹਾ ਹੈ ॥੩॥

## ਮੈ ਕੀਤਾ ਨ ਜਾਤਾ; ਹਰਾਮਖੋਰੁ ॥

ਹੇ ਪ੍ਰਭੂ ! ਜੀਵਾਂ ਨੇ ਮੈ = ਹੰਗਤਾ ਕਰਕੇ ਤੇਰੇ ਕੀਤੇ ਹੋਏ ਉਪਕਾਰ ਨੂੰ ਨ = ਨਹੀਂ ਜਾਤਾ = ਜਾਨਣਾ ਕੀਤਾ ਸਗੋ ਹਰਾਮਖੋਰੁ = ਹਰਾਮ ਦੇ ਖਾਣੇ ਵਾਲੇ ਹੋ ਰਹੇ ਹਨ **ਵਾ:** ਹਰਾਮਖੋਰੁ = ਨਖਿੱਧ, ਵਿਵਰਜਿਤ ਕੀਤੀਆਂ ਹੋਈਆਂ ਚੀਜਾਂ ਨੂੰ ਖਾਂਦੇ ਹਨ।

## ਹਉ ਕਿਆ ਮੁਹੁ ਦੇਸਾ; ਦੁਸਟੁ ਚੋਰੁ ॥

ਹੇ ਪ੍ਰਭੂ ! ਇਹ ਹਉ = ਹੰਗਤਾ ਵਾਲੇ ਜੀਵ ਅੱਗੇ ਪ੍ਰਲੋਕ ਵਿਚ ਜਾ ਕੇ ਕਿਆ = ਕਿਹੜਾ ਮੁਹੁ = ਮੂੰਹ ਦੇਸਾ = ਦੇਖਣਗੇ ਭਾਵ ਦਿਖਾਉਣਗੇ ਕਿਉਂਕਿ ਇਹ ਤਾਂ ਦੁਸਟ = ਦਵੈਤ ਰੂਪੀ ਦੁਸ਼ਟਤਾਈ ਕਰਨ ਵਾਲਾ

ਤੇ ਕੁਰਹਿਤਾਂ ਕਰਨ ਵਾਲਾ **ਵਾ:** ਕੁਕਰਮ ਕਰਨ ਵਾਲੇ ਚੋਰ ਹਨ **ਵਾ:** ਪ੍ਰਤੱਖ ਚੋਰ, ਨਾਮ ਦੇ ਚੋਰ ਹਨ; ਜੈਸਾ ਕਿ :

**ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ ॥** *(ਅੰਗ ੧੩੨੮)*

# ਨਾਨਕੁ; ਨੀਚੁ ਕਹੈ ਬੀਚਾਰੁ ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਪਰਮੇਸ਼ਰ! ਇਹ ਉਪਰੋਕਤ ਜੀਵਾਂ ਦੇ ਨੀਚਪੁਣੇ ਵਾਲਾ ਵੀਚਾਰ ਕਥਨ ਕੀਤਾ ਹੈ **ਵਾ:** ਗੁਰੂ ਜੀ ਨਿਮਰਤਾ ਸਹਿਤ ਉਚਾਰਦੇ ਹਨ ਕਿ ਅਸੀਂ ਨੀਵੇਂ ਤੋਂ ਨੀਵੇਂ ਹੋ ਕੇ ਇਹ ਵੀਚਾਰ ਕਹਿੰਦੇ ਹਾਂ।

# ਧਾਣਕ ਰੂਪਿ ਰਹਾ; ਕਰਤਾਰ ॥੪॥੨੯॥

ਹੇ ਕਰਤਾਰ = ਪ੍ਰਭੂ! ਇਹ ਸਾਰਾ ਸੰਸਾਰ ਅੰਤਰੀਵ ਔਗੁਣਾਂ ਕਰਕੇ ਧਾਣਕ = ਭਿਆਨਕ ਰੂਪ ਹੋ ਰਿਹਾ ਹੈ। ਆਪ ਹੀ ਆਪਣੀ ਕ੍ਰਿਪਾ ਕਰ ਕੇ ਜੀਵਾਂ ਨੂੰ ਉਬਾਰ ਲਵੋ ਜੀ ॥੪॥੨੯॥

# ਸਿਰੀਰਾਗੁ ਮਹਲਾ ੧ ਘਰੁ ੪ ॥

**ਉਥਾਨਕਾ :** ਇਕ ਸਮੇਂ ਮੀਂਹ ਨਾ ਪੈਣ ਕਰਕੇ ਬੜੀ ਭਾਰੀ ਔੜ ਲੱਗੀ ਹੋਈ ਸੀ ਤੇ ਮਨੁੱਖਤਾ ਸਮੇਤ ਸਾਰੇ ਪਸ਼ੂ-ਪੰਛੀ ਦੁੱਖ ਪਾ ਰਹੇ ਸਨ। ਲੋਕਾਂ ਨੇ ਅੱਚਲ ਬਟਾਲੇ ਆ ਕੇ ਸ਼ਿਵਰਾਤਰੀ ਦੇ ਮੇਲੇ ਦੇ ਦਿਨਾਂ 'ਚ ਸਿੱਧਾਂ ਕੋਲ ਬੇਨਤੀ ਕੀਤੀ ਕਿ ਮੀਂਹ ਪੁਆ ਦਿਓ। ਸਿੱਧਾਂ ਨੇ ਆਪਣੀ ਸ਼ਕਤੀ ਨਾਲ ਬਰਸਾਤ ਕਰਾ ਦਿੱਤੀ। ਭਾਰੀ ਵਰਖਾ ਹੋਈ, ਗੜ੍ਹੇ ਪਏ ਤੇ ਬਹੁਤ ਸਾਰੇ ਪਸ਼ੂ-ਪੰਛੀ ਮਰ ਗਏ। ਗੜਿਆਂ ਕਾਰਨ ਫ਼ਸਲ ਤਬਾਹ ਹੋ ਗਈ। ਸ੍ਰੀ ਗੁਰੂ ਨਾਨਕ ਦੇਵ ਜੀ ਵੀ ਸ਼ਿਵਰਾਤਰੀ ਦੇ ਮੇਲੇ ਵਿਚ ਪਹੁੰਚੇ ਹੋਏ ਸਨ। ਅਜਿੱਤਾ ਰੰਧਾਵਾ ਪੰਛੀਆਂ ਨੂੰ ਜਿਉਂਦੇ ਕਰ ਰਿਹਾ ਸੀ। ਜੈਸਾ ਕਿ :

**ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।** *(ਭਾਈ ਗੁਰਦਾਸ ਜੀ, ਵਾਰ ੧, ਪਉੜੀ ੩੯)*

ਦੁਖੀ ਹੋ ਕੇ ਲੋਕਾਂ ਨੇ ਸਤਿਗੁਰਾਂ ਕੋਲ ਆਪਣਾ ਦੁੱਖ ਦੱਸਿਆ, ਤਾਂ ਗੁਰੂ ਜੀ ਨੇ ਕਿਹਾ ਕਿ ਹੇ ਭਾਈ! ਪ੍ਰਭੂ ਦੀ ਰਜ਼ਾ 'ਚ ਦਖ਼ਲ-ਅੰਦਾਜ਼ੀ ਕਰਕੇ ਦੁਖੀ ਹੀ ਹੋਈਦਾ ਹੈ। ਗੁਰੂ ਜੀ ਨੇ ਲੋਕਾਂ ਦੇ ਦੁੱਖ ਦੂਰ ਕੀਤੇ ਤੇ ਪ੍ਰਭੂ ਅੱਗੇ ਅਰਦਾਸ ਰੂਪੀ ਸ਼ਬਦ ਉਚਾਰ ਕੇ ਲੋਕਾਂ ਨੂੰ ਪਸ਼ਚਾਤਾਪ ਕਰਨ ਦਾ ਉਪਦੇਸ਼ ਬਖ਼ਸ਼ਿਆ (***ਨੋਟ :*** ਅਮੀਰ ਭੰਡਾਰ ਵਿਚ ਇਹ ਉਥਾਨਕਾ ਬਾਰ ਦੇਸ ਵਿਚ ਹੋਈ ਲਿਖੀ ਹੈ):

# ਏਕਾ ਸੁਰਤਿ; ਜੇਤੇ ਹੈ ਜੀਅ ॥ ਸੁਰਤਿ ਵਿਹੂਣਾ; ਕੋਇ ਨ ਕੀਅ ॥

ਹੇ ਪਰਮੇਸ਼ਰ! ਜੇਤੇ = ਜਿੰਨੇ ਭੀ ਜੀਅ = ਜੀਵ ਤੂੰ ਪੈਦਾ ਕੀਤੇ ਹੋਏ ਹਨ, ਉਹ ਏਕਾ = ਇਕ ਸੁਰਤਿ = ਹੰਕਾਰ ਵਿਚ ਹੀ ਦੇਖੀਦੇ ਹਨ। ਜੈਸਾ ਕਿ :

**ਹਉ ਵਿਚਿ ਆਇਆ ਹਉ ਵਿਚਿ ਗਇਆ ॥** *(ਅੰਗ ੪੬੬)*

ਸੁਰਤਿ = ਹੰਕਾਰ ਤੋਂ ਵਿਹੂਣਾ = ਬਗ਼ੈਰ ਤੂੰ ਕੋਇ = ਕੋਈ ਭੀ ਜੀਵ ਪੈਦਾ ਨਹੀਂ ਕੀਅ = ਕੀਤਾ। ਅਰਥਾਤ ਜਿਤਨੇ ਜੀਵ ਸੰਸਾਰ ਵਿਚ ਪੈਦਾ ਕੀਤੇ ਹਨ, ਸਭ ਦੀ ਅਗਵਾਈ ਲਈ ਇਕ ਸੁਰਤਿ = ਸਮਝ ਦਿੱਤੀ ਗਈ ਹੈ, ਇਸ ਸੁਰਤ ਤੋਂ ਬਿਨਾਂ ਕੋਈ ਵੀ ਜੀਵ ਪੈਦਾ ਨਹੀਂ ਕੀਤਾ ਗਿਆ, ਇਹ ਸੁਰਤ ਸੁੱਧ ਚੇਤਨਾ ਨਹੀਂ ਬਲਕਿ ਮੈਂ ਮੇਰੀ ਵਾਲੀ ਹੈ ਜਿਸ ਨੂੰ ਹੰਕਾਰ ਕਹਿੰਦੇ ਹਨ।

**[ਅੰਗ ੨੫]**

## ਜੇਹੀ ਸੁਰਤਿ; ਤੇਹਾ ਤਿਨ ਰਾਹੁ ॥ ਲੇਖਾ ਇਕੋ; ਆਵਹੁ ਜਾਹੁ ॥੧॥

ਜੇਹੀ = ਜਿਹੋ ਜਿਹੀ ਕਿਸੇ ਅੰਦਰ ਸੁਰਤਿ = ਹੰਗਤਾ ਹੈ, ਤੇਹਾ = ਉਹੋ ਜਿਹਾ ਤਿਨ = ਉਨ੍ਹਾਂ ਨੇ ਰਾਹੁ = ਰਸਤਾ ਫੜਿਆ ਹੋਇਆ ਹੈ। ਸਾਰਿਆਂ ਸਿਰ ਇਕੋ = ਇਕ ਹੰਗਤਾ ਦਾ ਲੇਖਾ ਹੈ ਜਿਸ ਕਾਰਨ ਜੀਵ ਆਵਹੁ = ਆਉਂਦੇ ਤੇ ਜਾਹੁ = ਜਾਂਦੇ ਹਨ, ਭਾਵ ਜੰਮਦੇ ਤੇ ਮਰਦੇ ਰਹਿੰਦੇ ਹਨ ॥੧॥

## ਕਾਹੇ ਜੀਅ; ਕਰਹਿ ਚਤੁਰਾਈ ॥ ਲੇਵੈ ਦੇਵੈ; ਢਿਲ ਨ ਪਾਈ ॥੧॥ਰਹਾਉ॥

ਹੇ ਜੀਅ = ਜੀਵ ! ਤੂੰ ਚਤੁਰਾਈ = ਚਲਾਕੀ ਕਾਹੇ = ਕਿਉਂ ਕਰਹਿ = ਕਰਦਾ ਹੈਂ। ਉਹ ਪਰਮੇਸ਼ਰ ਜ਼ਿੰਦ ਲੇਵੈ = ਲੈਣ 'ਤੇ ਦੇਵੈ = ਦੇਣ ਲੱਗਿਆਂ ਢਿਲ = ਦੇਰੀ ਨ = ਨਹੀਂ ਪਾਈ = ਪਾਉਣਾ ਕਰਦਾ ॥੧॥ਰਹਾਉ॥

### ਦੂਸਰਾ ਅਰਥ

**ਏਕਾ ਸੁਰਤਿ; ਜੇਤੇ ਹੈ ਜੀਅ ॥ ਸੁਰਤਿ ਵਿਹੂਣਾ; ਕੋਇ ਨ ਕੀਅ ॥**

ਹੇ ਪ੍ਰਭੂ ! ਜੇਤੇ = ਜਿੰਨੇ ਵੀ ਜੀਅ = ਜੀਵ ਤੂੰ ਪੈਦਾ ਕੀਤੇ ਹਨ। ਤੈਨੂੰ ਏਕਾ = ਹਰ ਇਕ ਦੀ ਸੁਰਤਿ = ਗਿਆਤ ਹੈ, ਭਾਵ ਤੇਰੇ ਧਿਆਨ ਤੋਂ ਪਰ੍ਹੇ ਕੋਈ ਜੀਵ ਨਹੀਂ ਹੈ। ਆਪਣੀ ਸੁਰਤਿ = ਗਿਆਤ ਤੋਂ ਵਿਹੂਣਾ = ਬਿਨਾਂ ਕੋਈ ਭੀ ਪੈਦਾ ਨਹੀਂ ਕੀਤਾ।

**ਜੇਹੀ ਸੁਰਤਿ; ਤੇਹਾ ਤਿਨ ਰਾਹੁ ॥ ਲੇਖਾ ਇਕੋ; ਆਵਹੁ ਜਾਹੁ ॥੧॥**

ਜੇਹੀ = ਜਿਹੋ ਜੇਹੀ ਸੁਰਤਿ = ਗਿਆਤ ਜੀਵਾਂ ਅੰਦਰ ਪਾਈ ਹੈ, ਤੇਹਾ = ਤਿਹੋ ਜਿਹਾ ਹੀ ਜੀਵ ਰਾਹ ਫੜਦੇ ਹਨ। ਇਨ੍ਹਾਂ ਸਿਰ ਇਕ ਤੇਰਾ ਹੀ ਲੇਖਾ ਹੈ, ਜਿਸ ਕਾਰਨ ਜੀਵ ਆਉਂਦੇ-ਜਾਂਦੇ ਰਹਿੰਦੇ ਹਨ।

**ਕਾਹੇ ਜੀਅ; ਕਰਹਿ ਚਤੁਰਾਈ ॥ ਲੇਵੈ ਦੇਵੈ; ਢਿਲ ਨ ਪਾਈ ॥੧॥ਰਹਾਉ॥**

ਹੇ ਭਾਈ ! ਫਿਰ ਰੱਬ ਅੱਗੇ ਕਾਹੇ = ਕਿਉਂ ਚਤੁਰਾਈ = ਚਲਾਕੀ ਕਰਹਿ = ਕਰਦੇ ਹੋ। ਜਦੋਂ ਕਿ ਪਰਮੇਸ਼ਰ ਜੀਵਾਂ ਨੂੰ ਜੀਅ ਦਾਨ ਦੇਵੈ = ਦੇਣ ਲੱਗਿਆ ਤੇ ਲੇਵੈ = ਜਿੰਦ ਲੈਣ ਲਗਿਆਂ ਢਿਲ ਨਹੀਂ ਪਾਉਂਦਾ ਭਾਵ ਦੇਰੀ ਨਹੀਂ ਕਰਦਾ ॥੧॥ਰਹਾਉ॥

### ਤੀਸਰਾ ਅਰਥ

**ਏਕਾ ਸੁਰਤਿ; ਜੇਤੇ ਹੈ ਜੀਅ ॥ ਸੁਰਤਿ ਵਿਹੂਣਾ; ਕੋਇ ਨ ਕੀਅ ॥**

ਏਕਾ = ਇਕ ਪ੍ਰਭੂ ਨੂੰ ਸਾਰੇ ਜੀਵਾਂ ਦੀ ਸੁਰਤਿ = ਸੰਭਾਲ ਹੈ। ਆਪਣੀ ਸੁਰਤਿ = ਸੰਭਾਲ ਤੋਂ ਵਿਹੂਣਾ = ਬਿਨਾਂ ਕੋਈ ਜੀਵ ਪੈਦਾ ਨਹੀਂ ਕੀਤਾ।

**ਜੇਹੀ ਸੁਰਤਿ; ਤੇਹਾ ਤਿਨ ਰਾਹੁ ॥ ਲੇਖਾ ਇਕੋ; ਆਵਹੁ ਜਾਹੁ ॥੧॥**

ਜੇਹੀ = ਜਿਹੋ ਜਿਹੀ ਉਨ੍ਹਾਂ ਦੀ ਸੁਰਤਿ = ਸੰਭਾਲ ਹੈ, ਉਨ੍ਹਾਂ ਨੇ ਉਹੋ ਜਿਹਾ ਪਰਮਾਰਥ ਜਾਂ ਸਵਾਰਥ ਦਾ ਰਾਹੁ = ਰਸਤਾ ਪਕੜਿਆ ਹੋਇਆ ਹੈ। ਹੇ ਪਰਮੇਸ਼ਰ ! ਸਾਰੇ ਜੀਵਾਂ ਦੇ ਸਿਰ ਇਕ ਤੇਰਾ ਹੀ ਲੇਖਾ ਹੈ ਜਿਸ ਕਾਰਨ ਇਹ ਸੰਸਾਰ ਵਿਚ ਆਉਂਦੇ-ਜਾਂਦੇ ਹਨ, ਭਾਵ ਜੰਮਦੇ-ਮਰਦੇ ਰਹਿੰਦੇ ਹਨ ॥੧॥

**ਕਾਹੇ ਜੀਅ; ਕਰਹਿ ਚਤੁਰਾਈ ॥ ਲੇਵੈ ਦੇਵੈ; ਢਿਲ ਨ ਪਾਈ ॥੧॥ਰਹਾਉ॥**

ਹੇ ਜੀਅ = ਜੀਵ ! ਤੂੰ ਕਾਹੇ = ਕਿਉਂ ਚਤੁਰਾਈ ਕਰਦਾ ਹੈਂ ? ਜਦੋਂ ਕਿ ਪਰਮੇਸ਼ਰ ਪਦਾਰਥ ਜਾਂ ਦਾਤਾਂ ਦੇਣ ਲੱਗਿਆਂ ਅਤੇ ਵਾਪਸ ਲੈਣ ਲੱਗਿਆਂ ਢਿਲ = ਦੇਰੀ ਨਹੀਂ ਪਾਈ = ਪਾਉਂਦਾ ॥੧॥ਰਹਾਉ॥

**ਚੌਥਾ ਅਰਥ**

**ਏਕਾ ਸੁਰਤਿ; ਜੇਤੇ ਹੈ ਜੀਅ ॥ ਸੁਰਤਿ ਵਿਹੂਣਾ; ਕੋਇ ਨ ਕੀਅ ॥**

ਹੇ ਭਾਈ ! ਜਿੰਨੇ ਭੀ ਜੀਵ ਹਨ, ਸਾਰਿਆਂ ਦੀ ਸੁਰਤਿ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਪਰਮੇਸ਼ਰ ਨਾਲ ਹੋਣੀ ਚਾਹੀਦੀ ਹੈ, ਕਿਉਂਕਿ ਸੁਰਤਿ (ਸੁ + ਰਤਿ) ਸੁ = ਸ੍ਰੇਸ਼ਟ ਰਤਿ = ਪ੍ਰੀਤੀ ਤੋਂ ਵਿਹੂਣਾ = ਬਿਨਾਂ ਉਸ ਨੇ ਕੋਈ ਭੀ ਆਪਣਾ ਨਹੀਂ ਕੀਤਾ।

**ਜੇਹੀ ਸੁਰਤਿ; ਤੇਹਾ ਤਿਨ ਰਾਹੁ ॥ ਲੇਖਾ ਇਕੋ; ਆਵਹੁ ਜਾਹੁ ॥੧॥**

ਜਿਹੋ ਜਿਹੀ ਉਨ੍ਹਾਂ ਜੀਵਾਂ ਦੀ ਪ੍ਰੀਤ ਹੈ, ਉਹੋ ਜਿਹਾ ਉਨ੍ਹਾਂ ਲਈ ਰਸਤਾ ਹੁੰਦਾ ਹੈ। ਜਿਵੇਂ ਜਿਨ੍ਹਾਂ ਦੀ ਗਿਆਨ 'ਚ ਪ੍ਰੀਤੀ ਹੁੰਦੀ ਹੈ, ਉਹ ਗਿਆਨ-ਮਾਰਗ 'ਤੇ ਚੱਲਦੇ ਹਨ। ਭਗਤੀ ਰੂਪੀ ਪ੍ਰੀਤੀ ਵਾਲੇ ਭਗਤੀ-ਮਾਰਗ 'ਤੇ ਚੱਲਦੇ ਹਨ ਤੇ ਕਰਮ ਨਾਲ ਪ੍ਰੀਤੀ ਕਰਨ ਵਾਲੇ ਕਰਮ-ਮਾਰਗ 'ਤੇ ਚੱਲਦੇ ਹਨ। ਹੇ ਪ੍ਰਭੂ ! ਜੋ ਤੇਰੀ ਸ਼ਰਣ 'ਚ ਆਉਂਦੇ ਹਨ, ਉਨ੍ਹਾਂ ਦਾ ਇੱਕੋ ਲੇਖਾ ਜੋ ਤੇਰੇ ਕੋਲ ਹੈ, ਉਹ ਲੇਖਾ ਆਉਣਾ ਜਾਣਾ ਹੋ ਜਾਂਦਾ ਹੈ, ਭਾਵ ਖ਼ਤਮ ਹੋ ਜਾਂਦਾ ਹੈ। ਉਹ ਫਿਰ ਜੰਮਦੇ-ਮਰਦੇ ਨਹੀਂ ਰਹਿੰਦੇ ॥੧॥

**ਕਾਹੇ ਜੀਅ; ਕਰਹਿ ਚਤੁਰਾਈ ॥ ਲੇਵੈ ਦੇਵੈ; ਢਿਲ ਨ ਪਾਈ ॥੧॥ਰਹਾਉ॥**

ਇਸ ਕਰਕੇ ਹੇ ਜੀਵ ! ਵਾਹਿਗੁਰੂ ਦਾ ਪ੍ਰੇਮ ਪੈਦਾ ਕਰ, ਚਤੁਰਾਈ ਕਿਉਂ ਕਰਦਾ ਹੈਂ ? ਕਿਉਂਕਿ ਉਹ ਪ੍ਰਭੂ ਤਨ ਮਨ ਧਨ ਲੈ ਕੇ ਅੰਮ੍ਰਿਤ ਨਾਮ ਦੀ ਬਖ਼ਸ਼ਿਸ਼ ਦੇ ਕੇ ਮੁਕਤੀ ਦੇਣ ਲੱਗਿਆਂ ਕੋਈ ਢਿਲ = ਦੇਰੀ ਨਹੀਂ ਪਾਉਂਦਾ ॥੧॥ਰਹਾਉ॥

## ਤੇਰੇ ਜੀਅ; ਜੀਆ ਕਾ ਤੋਹਿ ॥

ਹੇ ਪਰਮੇਸ਼ਰ ! ਇਹ ਜੀਵ ਜੰਤ ਸਭ ਤੇਰੇ ਹਨ ਤੇ ਇਨ੍ਹਾਂ ਜੀਆ = ਜੀਵਾਂ ਕਾ = ਦਾ ਮਾਲਕ ਤੋਹਿ = ਤੂੰ ਹੈਂ **ਵਾ:** ਹੇ ਪਰਮੇਸ਼ਰ ! ਜੀਵ ਜੰਤ ਸਭ ਤੇਰੇ ਹਨ ਤੇ ਤੂੰ ਸਾਰੇ ਜੀਵਾਂ ਦਾ ਜੀਵਨ ਰੂਪ ਹੈਂ।

## ਕਿਤ ਕਉ ਸਾਹਿਬ; ਆਵਹਿ ਰੋਹਿ ॥

ਹੇ ਸਾਹਿਬ = ਮਾਲਕ ਪਰਮੇਸ਼ਰ। ਇਨ੍ਹਾਂ ਜੀਵਾਂ ਦੇ ਕਰਮ ਦੇਖ ਕੇ ਆਪ ਜੀ ਕਿਤ = ਕਿਸ ਕਉ = ਵਾਸਤੇ ਰੋਹਿ = ਕ੍ਰੋਧ 'ਚ ਆਉਂਦੇ ਹੋ ? ਆਪ ਤਾਂ ਪਰਮ ਕ੍ਰਿਪਾਲੂ ਹੋ।

## ਜੇ ਤੂ ਸਾਹਿਬ; ਆਵਹਿ ਰੋਹਿ ॥

ਹੇ ਸਾਹਿਬ = ਮਾਲਕ ! ਜੇ ਤੂੰ ਰੋਹਿ = ਕ੍ਰੋਧ ਜਾਂ ਗ਼ੁੱਸੇ 'ਚ ਆ ਵੀ ਜਾਵੇਂਗਾ **ਵਾ:** ਫਿਰ ਜੇਕਰ ਤੂੰ ਸਾਹਿਬ = ਮਾਲਕ ਇਨ੍ਹਾਂ ਦੇ ਮੰਦ ਕਰਮ ਦੇਖ ਕੇ ਰੋਹਿ = ਕ੍ਰੋਧ 'ਚ ਆ ਵੀ ਜਾਵੇਂ;

## ਤੂ ਓਨਾ ਕਾ; ਤੇਰੇ ਓਹਿ ॥੨॥

ਤਾਂ ਵੀ ਹੇ ਪ੍ਰਭੂ ! ਤੂੰ ਓਨਾ = ਉਨ੍ਹਾਂ ਜੀਵਾਂ ਕਾ = ਦਾ ਮਾਲਕ ਹੈਂ ਤੇ ਓਹਿ = ਉਹ ਜੀਵ ਸਭ ਤੇਰੇ ਹੀ ਰਚੇ ਹੋਏ ਹਨ **ਵਾ:** ਫਿਰ ਵੀ ਕ੍ਰਿਪਾ ਕਰਨੀ ਹੀ ਬਣਦੀ ਹੈ ਕਿਉਂਕਿ ਤੂੰ ਉਨ੍ਹਾਂ ਜੀਵਾਂ ਦਾ ਸੁਆਮੀ ਹੈਂ ਤੇ ਉਹ ਤੇਰੇ ਦਾਸ ਹਨ ॥੨॥

## ਅਸੀ ਬੋਲ ਵਿਗਾੜ; ਵਿਗਾੜਹ ਬੋਲ ॥

ਸਿੱਧਾਂ ਦੇ ਮੁਖ ਦੁਆਰਾ ਕਹਿੰਦੇ ਹਨ ਕਿ ਪ੍ਰਭੂ ਅਸੀਂ ਤਾਂ ਬੋਲ ਵਿਗਾੜ = ਬਚਨਾਂ ਦੇ ਵਿਰੋਧ ਕਰਨ ਵਾਲੇ ਹਾਂ, ਭਾਵ ਮੈਂ ਮੈਂ ਕਰ ਕੇ ਬੋਲ = ਵਾਕਾਂ ਨੂੰ ਪਰਮਾਤਮਾ ਦੇ ਪ੍ਰੇਮ ਤੋਂ ਵਿਗਾੜਹ = ਖ਼ਰਾਬ ਕਰ ਲੈਂਦੇ

ਹਾਂ। ਇਸ ਕਰਕੇ ਸਾਡਾ ਨਾਮ ਹੀ ਬੋਲ ਵਿਗਾੜ ਪੈ ਗਿਆ ਹੈ **ਵਾ:** ਅਸੀਂ ਜੀਵ ਤਾਂ ਵਿਗਾੜਹਿ ਬੋਲ = ਹੰਗਤਾ 'ਚ ਬੋਲਦੇ ਤੇਰੇ ਨਾਲ ਵਿਗਾੜ ਲੈਂਦੇ ਹਾਂ ਕਿਉਂਕਿ ਸਾਡਾ ਬੋਲ ਵਿਗਾੜ ਵਾਲਾ ਸੁਭਾਅ ਹੈ, ਜਿਸ ਕਰਕੇ ਜੂਨੀਆਂ 'ਚ ਭਟਕਦੇ ਰਹਿੰਦੇ ਹਾਂ।

## ਤੂ ਨਦਰੀ ਅੰਦਰਿ; ਤੋਲਹਿ ਤੋਲ ॥

ਪਰ ਤੂੰ ਜੀਵਾਂ ਨੂੰ ਆਪਣੀ ਨਦਰੀ = ਦ੍ਰਿਸ਼ਟੀ ਦੇ ਅੰਦਰ ਤੋਲਹਿ = ਤੋਲਣ ਵਾਲਾ ਹੈਂ, ਭਾਵ ਤੂੰ ਜੀਵਾਂ ਦੇ ਚੰਗੇ ਮਾੜੇ ਕਰਮਾਂ ਨੂੰ ਆਪਣੇ ਨਿਆਉਂ ਰੂਪੀ ਤਰਾਜ਼ੂ ਵਿਚ ਤੋਲਣ ਵਾਲਾ ਹੈਂ **ਵਾ:** ਪਰ ਹੇ ਕ੍ਰਿਪਾਲੂ ! ਜਿਨ੍ਹਾਂ ਉੱਤੇ ਤੂੰ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰ ਦਿੰਦਾ ਹੈਂ, ਉਹ ਆਪਣੇ ਹਿਰਦੇ ਅੰਦਰ ਤੋਲਹਿ ਤੋਲ = ਤੇਰੇ ਵੀਚਾਰ ਨੂੰ ਵੀਚਾਰ ਲੈਂਦੇ ਹਨ।

## ਜਹ ਕਰਣੀ; ਤਹ ਪੂਰੀ ਮਤਿ ॥

ਹੇ ਪ੍ਰਭੂ ! ਜਹ = ਜਿਥੇ ਤੇਰੇ ਨਾਮ ਦੀ ਕਰਣੀ = ਕਮਾਈ ਹੈ। ਤਹ = ਉਥੇ ਪੂਰੀ ਮਤਿ = ਅਕਲ ਹੈ। ਉਹ ਕਮਾਈ ਵਾਲੇ ਤੱਤ ਬੇਤੇ ਹੀ ਪੂਰਣ ਮੱਤ ਦੇ ਮਾਲਕ ਹਨ ਭਾਵ ਅਕਲਵਾਨ ਹਨ।

## ਕਰਣੀ ਬਾਝਹੁ; ਘਟੇ ਘਟਿ ॥੩॥

(**ਘਟੇ ਘਟਿ** ਕੱਸ ਕੇ ਬੋਲੋ)

ਕਰਣੀ ਬਾਝਹੁ = ਨਾਮ ਦੀ ਕਮਾਈ ਤੋਂ ਬਿਨਾਂ ਜੀਵ ਘਾਟੇ ਹੀ ਘਾਟੇ 'ਚ ਪਏ ਰਹਿੰਦੇ ਹਨ **ਵਾ:** ਘਾਟੇ ਕਾਰਨ ਟੇਢੀਆਂ ਮੇਢੀਆਂ ਜੂਨਾਂ—ਸੱਪ, ਕਿਰਲੀਆਂ, ਚੂਹੇ ਆਦਿ 'ਚ ਪਏ ਰਹਿੰਦੇ ਹਨ ਤੇ ਗਰਭ ਜੂਨੀਆਂ 'ਚ ਆਉਣ ਦਾ ਘਾਟਾ ਭੋਗਦੇ ਹਨ **ਵਾ:** ਉਨ੍ਹਾਂ ਦੇ ਘਟਿ = ਸਰੀਰ ਲਾਹਨਤਾਂ ਰੂਪੀ ਘੱਟੇ ਵਿਚ ਪਏ ਰਹਿੰਦੇ ਹਨ ਭਾਵ ਲਾਹਨਤਾਂ ਰੂਪੀ ਖੇਹ ਸਿਰ ਉੱਤੇ ਪੈਂਦੀ ਰਹਿੰਦੀ ਹੈ ॥੩॥

## ਪ੍ਰਣਵਤਿ ਨਾਨਕ; ਗਿਆਨੀ ਕੈਸਾ ਹੋਇ ॥

ਸਿੱਧਾਂ ਨੇ ਪੁੱਛਿਆ ਕਿ ਮਹਾਰਾਜ ! ਆਪ ਦੇ ਨਜ਼ਰੀਏ ਨਾਲ ਗਿਆਨਵਾਨ ਕਿਹੋ ਜਿਹਾ ਹੁੰਦਾ ਹੈ। ਸਤਿਗੁਰੂ ਜੀ ਨੇ ਪ੍ਰਣਵਤਿ = ਬੇਨਤੀ ਪੂਰਵਕ ਸਿੱਧਾਂ ਨੂੰ ਕਿਹਾ ਕਿ ਸਾਡੀਆਂ ਨਜ਼ਰਾਂ ਵਿਚ ਗਿਆਨੀ = ਗਿਆਨਵਾਨ ਕੈਸਾ = ਇਹੋ ਜਿਹਾ ਹੋਇ = ਹੁੰਦਾ ਹੈ ਕਿ

## ਆਪੁ ਪਛਾਣੈ; ਬੂਝੈ ਸੋਇ ॥

ਜੋ ਸਾਖੀ ਰੂਪ ਹੋ ਕੇ ਆਪਣੀ ਆਤਮਾ ਦੁਆਰਾ ਸਾਰਿਆਂ 'ਚ ਪ੍ਰਭੂ ਨੂੰ ਪਛਾਣੇ ਤੇ ਆਪਣੇ ਸਰੂਪ ਨੂੰ ਪਛਾਨਣ ਵਾਲੇ ਜੋ ਸਤਿਗੁਰੂ ਜੀ ਹਨ। ਸੋਇ = ਉਨ੍ਹਾਂ ਨੂੰ ਉਸ ਪਰਮੇਸ਼ਰ ਬਾਰੇ ਬੂਝੈ = ਪੁੱਛੇ, ਭਾਵ ਜੋ ਗੁਰਾਂ ਤੋਂ ਗਿਆਨ ਪਾ ਕੇ ਸਾਰਿਆਂ 'ਚ ਪ੍ਰਭੂ ਦੇਖੇ ਤੇ ਆਪਣੇ ਆਤਮ ਰੂਪ ਨੂੰ ਪਛਾਨਣਾ ਕਰੇ।

## ਗੁਰ ਪਰਸਾਦਿ; ਕਰੇ ਬੀਚਾਰੁ ॥

ਗੁਰ ਪਰਸਾਦਿ = ਗੁਰਾਂ ਦੀ ਕ੍ਰਿਪਾ ਦੁਆਰਾ ਸਤਿ ਅਸਤਿ ਦੀ ਵੀਚਾਰ ਕਰੇ, ਭਾਵ ਨਿਰਣਾ ਕਰੇ।

## ਸੋ ਗਿਆਨੀ; ਦਰਗਹ ਪਰਵਾਣੁ ॥੪॥੩੦॥

ਹੇ ਸਿੱਧੋ ! ਸੋ = ਉਹੋ ਹੀ ਸਚਾ ਗਿਆਨੀ = ਗਿਆਨਵਾਨ ਹੈ ਅਤੇ ਉਹ ਪ੍ਰਭੂ ਦੀ ਦਰਗਹ 'ਚ ਵੀ ਪ੍ਰਮਾਣੀਕ ਹੁੰਦਾ ਹੈ। ਇਹ ਸ਼ਬਦ ਸੁਣ ਕੇ ਸਿੱਧਾਂ ਨੇ ਸਤਿਗੁਰਾਂ ਨੂੰ ਨਮਸਕਾਰ ਕੀਤੀ ਤੇ ਫਿਰ ਆਪਣੀ ਕੋਈ

ਸ਼ਕਤੀ ਨਾ ਦਿਖਾਉਣ ਦੀ ਇੱਛਾ ਨਾਲ ਸਤਿਗੁਰਾਂ ਪਾਸੋਂ ਗਿਆਨ ਪਾ ਕੇ ਨਿਹਾਲ ਹੋਏ। ਸਤਿਗੁਰਾਂ ਦੀ ਕ੍ਰਿਪਾ ਨਾਲ ਗੜੇ ਵੀ ਬੰਦ ਹੋ ਗਏ ਤੇ ਮਰੇ ਹੋਏ ਜੀਵ ਵੀ ਜੀਵਤ ਹੋ ਗਏ॥੪॥੩੦॥

# ਸਿਰੀਰਾਗੁ ਮਹਲਾ ੧ ਘਰੁ ੪ ॥

**ਉਥਾਨਕਾ :** ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਕਰਤਾਰਪੁਰ ਸਾਹਿਬ 'ਚ ਵੱਡੇ ਵੇਲੇ ਉੱਠ ਕੇ ਰਾਵੀ 'ਚ ਇਸ਼ਨਾਨ ਕਰਦੇ ਤੇ ਆਤਮ ਚਿੰਤਨ ਕਰਿਆ ਕਰਦੇ ਸਨ। ਇਕ ਗੁਰੂ ਜੀ ਦਾ ਸੈਦੋ ਨਾਮੀ ਸਿੱਖ ਘਿਓ ਵੇਚਣ ਵਾਲਾ ਤੜਕੇ ਉੱਠ ਕੇ ਜਾਇਆ ਕਰਦਾ ਸੀ। ਇਸ ਕਰਕੇ ਉਸ ਦੀ ਅੱਲ ਸੈਦੋ ਘਿਉ ਪੈ ਗਈ ਸੀ। ਉਹ ਅਕਸਰ ਇਥੇ ਰਾਵੀ 'ਚ ਗੁਰੂ ਜੀ ਦੇ ਦਰਸ਼ਨ ਕਰਦਾ ਸੀ। ਇਕ ਵਾਰੀ ਉਸ ਦੇ ਮਨ ਵਿਚ ਭ੍ਰਮ ਪੈ ਗਿਆ ਕਿ ਗੁਰੂ ਜੀ ਇਥੇ ਰਾਵੀ 'ਚ ਵਰਨ ਦੇਵਤੇ ਦੀ ਪੂਜਾ ਕਰਨ ਆਉਂਦੇ ਹਨ, ਇਸੇ ਕਰਕੇ ਇਹ ਸਾਰੇ ਜਗਤ ਦੇ ਪੂਜਨੀਕ ਬਣ ਗਏ ਹਨ। ਜੇਕਰ ਮੈਂ ਵੀ ਵਰਣ ਦੇਵਤੇ ਦੀ ਪੂਜਾ ਕਰਾਂ ਤਾਂ ਮੈਂ ਵੀ ਪੂਜਨੀਕ ਬਣ ਜਾਵਾਂਗਾ। ਇਹ ਸੈਦੋ ਘਿਉ ਇਕ ਦਿਨ ਵੱਡੇ ਅੰਮ੍ਰਿਤ ਵੇਲੇ ਉੱਠ ਕੇ ਗੁਰੂ ਜੀ ਤੋਂ ਵੀ ਪਹਿਲਾਂ ਵਰਣ ਦੀ ਪੂਜਾ ਕਰਨ ਲਈ ਰਾਵੀ ਕੰਢੇ ਪੁੱਜਾ ਤਾਂ ਉਦੋਂ ਵਰਣ ਦੇਵਤੇ ਨੇ ਪ੍ਰਗਟ ਹੋ ਕੇ ਪੁੱਛਿਆ ਕਿ ਸਿੱਖਾ! ਇੰਨੀ ਸਵੱਖਤੇ ਕਿਥੇ ਚੱਲਿਆਂ ਹੈਂ ? ਤਾਂ ਸੈਦੋ ਘਿਉ ਨੇ ਕਿਹਾ ਕਿ ਮੈਂ ਵਰਣ ਦੇਵਤੇ ਦੀ ਪੂਜਾ ਕਰਨ ਚੱਲਿਆ ਹਾਂ। ਇਸ ਨੇ ਕਿਹਾ ਕਿ ਵਰਣ ਤਾਂ ਮੈਂ ਹੀ ਹਾਂ। ਤਾਂ ਸਿੱਖ ਨੇ ਪੁੱਛਿਆ ਕਿ ਆਪ ਕਿਥੇ ਚੱਲੇ ਹੋ ? ਤਾਂ ਵਰਣ ਦੇਵਤੇ ਨੇ ਕਿਹਾ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨ ਆਉਂਦਾ ਹਾਂ, ਜੋ ਇਸ ਕਲਯੁੱਗ ਵਿਚ ਪਾਰਬ੍ਰਹਮ ਦੇ ਅਵਤਾਰ ਹਨ ਤੇ ਸਾਰੇ ਦੇਵਤੇ ਜਿਨ੍ਹਾਂ ਦੇ ਦਰਸ਼ਨ ਨੂੰ ਆਉਂਦੇ ਹਨ। ਇਹ ਸੁਣ ਕੇ ਸਿੱਖ ਹੈਰਾਨ ਹੋ ਗਿਆ। ਇੰਨੇ ਨੂੰ ਸਤਿਗੁਰੂ ਨਾਨਕ ਦੇਵ ਜੀ ਰਾਵੀ ਉੱਤੇ ਇਸ਼ਨਾਨ ਕਰਨ ਪਹੁੰਚ ਗਏ। ਤਾਂ ਗੁਰੂ ਜੀ ਨੂੰ ਆਉਂਦੇ ਦੇਖ ਕੇ ਸੈਦੋ ਘਿਉ ਨੇ ਭੱਜ ਕੇ ਚਰਣ ਪਕੜ ਲਏ। ਸਤਿਗੁਰਾਂ ਪੁੱਛਿਆ ਕਿ ਸਿੱਖਾ! ਕੀ ਗੱਲ ਹੈ ? ਅੱਜ ਤਾਂ ਵੱਡੇ ਤੜਕੇ ਹੀ ਰਾਵੀ ਕਿਨਾਰੇ ਫਿਰਦਾ ਹੈਂ ? ਤਾਂ ਸੈਦੋ ਘਿਉ ਚਰਨਾਂ ਨਾਲ ਲਿਪਟ ਕੇ ਖਿਮਾ ਮੰਗਣ ਲੱਗਾ ਕਿ ਹੇ ਸਤਿਗੁਰੂ ਜੀ! ਮੈਨੂੰ ਬਖ਼ਸ਼ ਦਿਓ। ਮੈਂ ਭਰਮ ਗਿਆ ਸੀ। ਪਰ ਵਰਣ ਦੇਵਤੇ ਨੇ ਮੇਰਾ ਸਾਰਾ ਭਰਮ ਦੂਰ ਕਰ ਦਿੱਤਾ ਹੈ। ਹੁਣ ਮੈਂ ਸਮਝ ਗਿਆ ਹਾਂ ਕਿ ਆਪ ਸਾਖਸ਼ਾਤ ਪ੍ਰਭੂ ਹੋ। ਮੈਨੂੰ ਖਿਮਾ ਕਰ ਦੇਵੋ ਤੇ ਮੈਨੂੰ ਵੀ ਗਿਆਨ ਬਖ਼ਸ਼ੋ। ਉਸ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਇਸ਼ਨਾਨ ਉਪਰੰਤ ਸੈਦੋ ਘਿਉ ਨੂੰ ਉਪਦੇਸ਼ ਦਿੰਦੇ ਹੋਏ ਇਹ ਬੇਨਤੀ ਰੂਪ ਸ਼ਬਦ ਉਸ ਪ੍ਰਭੂ ਨੂੰ ਮੁਖ਼ਾਤਿਬ ਹੋ ਕੇ ਸਿਰੀਰਾਗੁ ਦੇ ਚੌਥੇ ਘਰ = ਚੌਥੇ ਸੁਰਤਾਲ 'ਚ ਉਚਾਰਣ ਕੀਤਾ।

## ਤੂ ਦਰੀਆਉ ਦਾਨਾ ਬੀਨਾ; ਮੈ ਮਛੁਲੀ ਕੈਸੇ ਅੰਤੁ ਲਹਾ ॥

ਹੇ ਪ੍ਰਭੂ! ਤੂੰ ਦਰੀਆਉ = ਦਰਿਆ ਰੂਪ ਹੈਂ **ਵਾ:** ਦਰੀਆਉ = ਸਮੁੰਦਰ ਰੂਪ ਹੈਂ (ਫ਼ਾਰਸੀ 'ਚ ਦਰਿਆ ਸਮੁੰਦਰ ਨੂੰ ਆਖਦੇ ਹਨ) ਅਤੇ ਦਾਨਾ = ਸਭ ਦੇ ਦਿਲਾਂ ਦੀ ਜਾਣਨ ਵਾਲਾ ਹੈਂ ਤੇ ਬੀਨਾ = ਸਭ ਦੇ ਕੰਮਾਂ ਨੂੰ ਵੇਖਣ ਵਾਲਾ ਹੈਂ। ਅਤੇ ਮੈਂ ਮਛੁਲੀ = ਮੱਛੀ ਦੀ ਨਿਆਈਂ ਤੁੱਛ ਜਿਹਾ ਜੀਵ ਹਾਂ। ਆਪ ਦੇ ਅੰਤ ਨੂੰ ਕੈਸੇ = ਕਿਵੇਂ ਲਹਾ = ਲੈ ਸਕਦਾ ਹਾਂ, ਭਾਵ ਪ੍ਰਾਪਤ ਕਰ ਸਕਦਾ ਹਾਂ।

## ਜਹ ਜਹ ਦੇਖਾ, ਤਹ ਤਹ ਤੂਹੈ; ਤੁਝ ਤੇ ਨਿਕਸੀ ਫੂਟਿ ਮਰਾ ॥੧॥

ਜਿਵੇਂ ਮੱਛੀ ਸਮੁੰਦਰ ਵਿਚ ਜਹ ਜਹ = ਜਿਥੇ ਜਿਥੇ ਵੀ ਦੇਖਾ = ਦੇਖਦੀ ਹੈ, ਤਹ ਤਹ = ਉਥੇ ਉਥੇ ਪਾਣੀ ਹੀ ਪਾਣੀ ਨਜ਼ਰ ਆਉਂਦਾ ਹੈ ਤੇ ਉਸ ਪਾਣੀ ਵਿੱਚੋਂ ਬਾਹਰ ਨਿਕਸੀ = ਨਿਕਲ ਕੇ ਫੂਟਿ = ਫੁੱਟ ਫੁੱਟ ਭਾਵ ਤੜਫ ਤੜਫ ਕੇ ਮਰਾ = ਮਰ ਜਾਂਦੀ ਹੈ, ਇਸੇ ਪ੍ਰਕਾਰ ਜਹ ਜਹ = ਜਿਥੇ ਜਿਥੇ ਵੀ ਮੈਂ ਜਗਿਆਸੂ ਰੂਪ ਮੱਛੀ ਤਿੰਨਾਂ ਭਵਨਾਂ ਰੂਪ ਸਮੁੰਦਰ ਵਿਚ ਦੇਖਾ = ਦੇਖਦੀ ਹਾਂ ਤਹ ਤਹ = ਉਥੇ ਉਥੇ ਹੇ ਪ੍ਰਭੂ ਤੂੰ ਹੀ ਤੂੰ ਵਿਆਪਕ

ਹੋ ਰਿਹਾ ਹੈਂ। ਤੁਝ = ਤੇਰੇ ਤੋਂ ਮੇਰੀ ਬਿਰਤੀ ਬੇਮੁਖ ਹੋਣ ਰੂਪ ਬਾਹਰ ਨਿਕਸੀ = ਨਿਕਲ ਕੇ ਫੂਟਿ = ਫੁੱਟ ਫੁੱਟ ਭਾਵ ਤੜਫ ਤੜਫ ਕੇ ਮਰ ਜਾਂਦੀ ਹੈ। ਭਾਵ ਜਿਵੇਂ ਮੱਛੀ ਦਾ ਜੀਵਨ ਪਾਣੀ ਹੈ, ਉਹ ਪਾਣੀ ਬਿਨਾਂ ਜੀਅ ਨਹੀਂ ਸਕਦੀ, ਉਵੇਂ ਸਿੱਖ ਦਾ ਜੀਵਨ ਬਾਣੀ ਹੈ। ਸਿੱਖ ਬਾਣੀ ਬਿਨਾਂ ਕਿਸੇ ਕੰਮ ਦਾ ਨਹੀਂ॥੧॥

**ਦ੍ਰਿਸ਼ਟਾਂਤ :** ਇਕ ਵਾਰੀ ਮੱਛੀ ਕੱਛੂ ਨੂੰ ਕਹਿਣ ਲੱਗੀ ਕਿ ਹੇ ਕੱਛੂ! ਲੋਕ ਪਾਣੀ ਦੀ ਬੜੀ ਸਿਫ਼ਤ ਕਰਦੇ ਹਨ ਪਰ ਕਦੇ ਵਿਖਾ ਤਾਂ ਸਹੀ ਕਿ ਪਾਣੀ ਕਿਹੋ ਜਿਹਾ ਹੁੰਦਾ ਹੈ ? ਸਿਆਣਾ ਕੱਛੂ ਸਮਝ ਗਿਆ ਕਿ ਮੱਛੀ ਨੂੰ ਭ੍ਰਮ ਹੋ ਗਿਆ ਹੈ ਤਾਂ ਉਹ ਕਹਿਣ ਲੱਗਾ ਕਿ ਠੀਕ ਹੈ ਤੂੰ ਮੇਰੀ ਪਿੱਠ ਉੱਤੇ ਬੈਠ ਜਾ ਤੇ ਮੈਂ ਤੈਨੂੰ ਪਾਣੀ ਵਿਖਾ ਦੇਵਾਂਗਾ। ਮੱਛੀ ਕੱਛੂ ਦੀ ਪਿੱਠ ਉੱਤੇ ਬੈਠ ਗਈ। ਕੱਛੂ ਨੇ ਉਛਾਲਾ ਮਾਰਿਆ ਤੇ ਮੱਛੀ ਨੂੰ ਵਗਾਹ ਕੇ ਬਾਹਰ ਬਰੇਤੀ ਉੱਤੇ ਸੁੱਟ ਦਿੱਤਾ। ਫਿਰ ਪਾਣੀ ਤੋਂ ਬਾਹਰ ਪਈ ਤੜਫਣ ਲੱਗੀ। ਫਿਰ ਵੀ ਕਹੇ ਕਿ ਕੱਛੂ, ਪਾਣੀ ਤਾਂ ਵਿਖਾ ਕਿਥੇ ਹੈ ? ਉਸ ਸਮੇਂ ਕੱਛੂ ਨੇ ਪੂੰਛ ਤੋਂ ਘਸੀਟ ਕੇ ਪਾਣੀ ਵਿਚ ਲਿਆ ਕੇ ਛੱਡੀ ਜਿਥੇ ਉਸ ਨੂੰ ਤੜਫਣ ਤੋਂ ਰਾਹਤ ਤੇ ਜ਼ਿੰਦਗੀ ਮਿਲ ਗਈ ਤੇ ਕੱਛੂ ਨੇ ਕਿਹਾ ਕਿ ਮੂਰਖੇ! ਇਹੋ ਹੈ ਪਾਣੀ ਜੋ ਤੇਰਾ ਜੀਵਨ ਹੈ। ਜਿਸ ਬਿਨਾਂ ਤੂੰ ਘੜੀ ਪਲ ਨਹੀਂ ਜੀ ਸਕਦੀ।

**ਦਾ ਦ੍ਰਿਸ਼ਟਾਂਤ :** ਇਵੇਂ ਹੀ ਜੀਵ ਉਸ ਜੀਵਨ ਰੂਪ ਪ੍ਰਭੂ ਤੋਂ ਵਿੱਛੜ ਕੇ ਫਿਰ ਹੋਰਨਾਂ ਨੂੰ ਪੁੱਛਦੇ ਫਿਰਦੇ ਹਨ ਕਿ ਪ੍ਰਭੂ ਕੈਸਾ ਹੈ ? ਉਹ ਨਹੀਂ ਜਾਣਦੇ ਕਿ ਸਾਨੂੰ ਜ਼ਿੰਦਗੀ ਦੇਣ ਵਾਲਾ ਚੇਤਨ ਰੂਪ ਹੋ ਕੇ ਸਾਨੂੰ ਉਹੋ ਪ੍ਰਭੂ ਹੀ ਚੇਤਨਤਾ ਦੇ ਰਿਹਾ ਹੈ। ਪਰ ਫਿਰ ਵੀ ਭ੍ਰਮ ਕਰਕੇ ਭਟਕਦੇ ਹੋਏ ਬਾਹਰ ਲੱਭਦੇ ਹਨ। ਇਹ ਭ੍ਰਮ ਫਿਰ ਸਤਿਗੁਰਾਂ ਦੁਆਰਾ ਹੀ ਦੂਰ ਹੁੰਦਾ ਹੈ। ਇਸ ਕਰਕੇ ਸਿੱਖ ਦਾ ਜੀਵਨ ਸਤਿਗੁਰਾਂ ਦੀ ਬਾਣੀ (ਉਪਦੇਸ) ਹੀ ਹੈ।

## ਨ ਜਾਣਾ ਮੇਉ; ਨ ਜਾਣਾ ਜਾਲੀ ॥

ਹੇ ਪ੍ਰਭੂ! ਨਾ ਤਾਂ ਮੈਂ ਜਮ ਰੂਪੀ ਮੇਉ = ਮਲਾਹ (ਝੀਵਰ) ਨੂੰ ਜਾਣਦੀ ਹਾਂ ਤੇ ਨਾ ਹੀ ਉਸ ਦੇ ਕਾਲ ਫਾਸ ਰੂਪੀ ਜਾਲੀ = ਜਾਲ ਨੂੰ ਜਾਣਦੀ ਹਾਂ। ਮੇਉ = ਨਾਮ ਮਲਾਹ ਫੰਧਕ, ਝੀਵਰ ਜਾਂ ਮਾਛੀ ਦਾ ਹੈ।

## ਜਾ ਦੁਖੁ ਲਾਗੈ; ਤਾ ਤੁਝੈ ਸਮਾਲੀ ॥੧॥ਰਹਾਉ॥

ਜਾ = ਜਦੋਂ ਦੁੱਖ ਲਾਗੈ = ਲੱਗਦੇ ਹਨ ਤਾ = ਤਦ ਹੀ ਮੈਂ ਤੁਝੈ = ਤੈਨੂੰ ਸਮਾਲੀ = ਸੰਭਾਲਦੀ ਭਾਵ ਸਿਮਰਦੀ ਹਾਂ। ਅਰਥਾਤ ਜੀਵ ਸੁੱਖਾਂ ਵਿਚ ਪ੍ਰਭੂ ਨੂੰ ਭੁਲਾਈ ਰੱਖਦੇ ਹਨ। ਪਰ ਜਦੋਂ ਕੋਈ ਦੁੱਖ, ਮੁਸੀਬਤ ਆਉਂਦੀ ਹੈ ਤਾਂ ਫਿਰ ਉਸ ਨੂੰ ਯਾਦ ਕਰਦੇ ਹਨ॥੧॥ਰਹਾਉ॥ ਜੈਸਾ ਕਿ :

**ਦੁਖ ਮੈ ਸਿਮਰਨ ਸਭ ਕਰੈ, ਸੁਖ ਮੈ ਕਰੇ ਨਾ ਕੋਇ।**
**ਜਉ ਸੁਖ ਮੈਂ ਸਿਮਰਨ ਕਰੇ, ਤਾਂ ਦੁੱਖ ਕਾਹੇ ਹੋਇ।** *(ਲੌਕਿਕ ਪ੍ਰਮਾਣ)*

ਜੇ ਸੁੱਖਾਂ ਵਿਚ ਪਹਿਲਾਂ ਤੋਂ ਹੀ ਸਿਮਰਨ ਕਰੀਏ ਤਾਂ ਦੁੱਖਾਂ ਦੀ ਸਜ਼ਾ ਭੋਗਣੀ ਹੀ ਕਿਉਂ ਪਵੇ। ਜੈਸਾ ਕਿ :

**ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥** *(ਅੰਗ ੪੧੭)*

ਇਥੇ ਮੱਛੀ ਦਾ ਦ੍ਰਿਸ਼ਟਾਂਤ ਖ਼ਤਮ ਹੋ ਗਿਆ ਹੈ, ਅੱਗੇ ਜਗਿਆਸਾ ਭਾਵ ਵਿਚ ਬੇਨਤੀ ਕਰਦੇ ਹਨ।

## ਤੂ ਭਰਪੂਰਿ; ਜਾਨਿਆ ਮੈ ਦੂਰਿ ॥

ਹੇ ਪਰਮੇਸ਼ਰ! ਤੂੰ ਭਰਪੂਰਿ = ਸਭ ਥਾਵਾਂ 'ਤੇ ਵਿਆਪਕ ਹੈਂ **ਵਾ:** ਪਰੀ ਪੂਰਨ ਹੋ ਰਿਹਾ ਹੈਂ, ਭਾਵ ਸਭ ਥਾਂ ਤੇਰੇ ਨਾਲ ਲਬਾ-ਲਬ ਭਰੇ ਹੋਏ ਹਨ, ਪਰੰਤੂ ਮੈਂ ਬੇਮੁਖਤਾਈ **ਵਾ:** ਤੁੱਛ ਬੁੱਧੀ ਕਰਕੇ ਤੈਨੂੰ ਦੂਰ ਜਾਨਿਆ = ਸਮਝਿਆ ਹੈ।

# ਜੋ ਕਛੁ ਕਰੀ; ਸੁ ਤੇਰੈ ਹਦੂਰਿ ॥

ਮੈਂ ਜਗਿਆਸੂ ਜਨ ਜੋ ਕਛੁ = ਕੁਝ ਵੀ ਲੁਕ ਛਿਪ ਕੇ ਕੁਕਰਮ ਕਰੀ = ਕਰਦਾ ਹਾਂ, ਸਾ = ਉਹ ਸਬ ਤੇਰੈ = ਤੁਹਾਡੇ ਹਦੂਰਿ = ਪਾਸ ਹੀ ਕਰਦਾ ਹਾਂ, ਭਾਵ ਸੰਸਾਰ 'ਚ ਐਸਾ ਕੋਈ ਥਾਂ ਨਹੀਂ ਹੈ ਜਿਥੇ ਤੂੰ ਨਹੀਂ ਹੈਂ। ਜੈਸਾ ਕਿ :

**ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ ॥** *(ਅੰਗ ੭੦੪)*

ਭਾਵ ਕੋਈ ਕਿਤਨੇ ਵੀ ਲੁਕ ਕੇ ਪਾਪ ਕਮਾਵੇ ਪਰ ਪ੍ਰਭੂ ਤਾਂ ਨੇੜੇ ਤੋਂ ਨੇੜੇ ਹੀ ਦੇਖ ਰਿਹਾ ਹੈ। ਉਸ ਤੋਂ ਕੁਝ ਵੀ ਗੁੱਝਾ ਨਹੀਂ ਹੈ। ਪਰ ਇਸ ਗੱਲ ਨੂੰ ਵਿਰਲੇ ਗਿਆਨਵਾਨ ਗੁਰਮੁਖ ਹੀ ਸਮਝਦੇ ਹਨ।

**ਸਾਖੀ—ਦੋ ਚੇਲਿਆਂ ਦੀ :** ਇਕ ਗੁਰੂ ਪਾਸ ਦੋ ਚੇਲੇ ਗਿਆਨ ਪ੍ਰਾਪਤੀ ਵਾਸਤੇ ਰਹਿੰਦੇ ਸਨ। ਗੁਰੂ ਉਨ੍ਹਾਂ ਨੂੰ ਨਿਤਾਪ੍ਰਤੀ ਗਿਆਨਦਾਇਕ ਗ੍ਰੰਥ ਪੜ੍ਹਾਉਂਦੇ, ਅਨੇਕ ਪ੍ਰਕਾਰ ਦੇ ਦ੍ਰਿਸ਼ਟਾਂਤਾਂ ਪ੍ਰਮਾਣਾਂ ਰਾਹੀਂ ਸਮਝਾਉਂਦੇ। ਜਦੋਂ ਉਨ੍ਹਾਂ ਦੀ ਪੜ੍ਹਾਈ ਪੂਰੀ ਹੋ ਗਈ ਤਾਂ ਗੁਰੂ ਨੇ ਸੋਚਿਆ ਕਿ ਇਨ੍ਹਾਂ ਨੂੰ ਕਿੰਨਾ ਕੁ ਗਿਆਨ ਹਾਸਲ ਹੋਇਆ ਹੈ, ਪ੍ਰੀਖਿਆ ਕਰਕੇ ਵੇਖ ਲਵਾਂ। ਗੁਰੂ ਨੇ ਉਨ੍ਹਾਂ ਦੋਵਾਂ ਨੂੰ ਇਕ ਇਕ ਕਬੂਤਰ ਸੌਂਪ ਦਿੱਤਾ ਤੇ ਕਿਹਾ ਕਿ ਹੇ ਸ਼ਿਸ਼ੋ! ਅੱਜ ਮੇਰਾ ਮਨ ਕਬੂਤਰਾਂ ਦਾ ਮਾਸ ਖਾਣ ਨੂੰ ਕਰਦਾ ਹੈ। ਤੁਸੀਂ ਇਹ ਕਬੂਤਰ ਲੈ ਜਾਵੋ ਤੇ ਡੇਰੇ ਤੋਂ ਦੂਰ ਮਾਰ ਕੇ ਲਿਆਉਣੇ ਹਨ। ਪਰ ਧਿਆਨ ਰਹੇ ਕਿ ਆਪਾਂ ਧਾਰਮਿਕ ਲੋਕ ਹਾਂ, ਕਿਤੇ ਕੋਈ ਤੁਹਾਨੂੰ ਵੇਖ ਨਾ ਲਵੇ, ਛੁੱਪ ਕੇ ਕਿਧਰੇ ਮਾਰਨੇ ਹਨ, ਨਹੀਂ ਤਾਂ ਬਦਨਾਮੀ ਹੋ ਜਾਵੇਗੀ। ਜਿਵੇਂ ਅੱਜ ਕੱਲ੍ਹ ਵੀ ਬਹੁਤੇ ਧਾਰਮਿਕ ਭੇਖਧਾਰੀ ਲੁਕ ਛਿੱਪ ਕੇ ਮਾਸ ਮਦਿਰਾ ਆਦਿ ਅਭੱਖ ਵੀ ਖਾਈ ਜਾਂਦੇ ਹਨ। ਵਿਕਾਰ ਵੀ ਭੋਗਦੇ ਹਨ ਪਰ ਸਭ ਕੁਝ ਲੁਕ ਛਿੱਪ ਕੇ ਕਿ ਸੰਸਾਰ ਦੇਖ ਨਾ ਲਵੇ। ਲੋਕਾਂ ਸਾਹਮਣੇ ਬੜੇ ਧਰਮੀ ਪੁਰਸ਼ ਤੇ ਸੱਤਵਾਦੀ ਸੰਤ ਹੋਣ ਦੇ ਦਿਖਾਵੇ ਕਰਦੇ ਹਨ। ਇਹੋ ਸੰਸਾਰ ਦੀ ਰੀਤ ਹੈ। ਇਸੇ ਤਰ੍ਹਾਂ ਗੁਰੂ ਨੇ ਪਰਖਣ ਲਈ ਉਨ੍ਹਾਂ ਨੂੰ ਕਬੂਤਰ ਦੇ ਕੇ ਭੇਜ ਦਿੱਤਾ। ਇਕ ਚੇਲਾ ਆਸ਼ਰਮ ਤੋਂ ਥੋੜ੍ਹੀ ਦੂਰ ਗਿਆ ਤੇ ਇਧਰ ਉਧਰ ਵੇਖਿਆ ਕਿ ਕੋਈ ਨਹੀਂ ਹੈ। ਉਸ ਨੇ ਲੁਕ ਕੇ ਕਬੂਤਰ ਦੀ ਗਰਦਨ ਮਰੋੜ ਦਿੱਤੀ ਤੇ ਮਾਰ ਕੇ ਗੁਰੂ ਕੋਲ ਲਿਆ ਧਰਿਆ। ਦੂਜਾ ਵਿਚਾਰਵਾਨ ਸੀ। ਸਾਰਾ ਦਿਨ ਲੁਕ ਛਿਪ ਕੇ ਮੌਕਾ ਲੱਭਦਾ ਰਿਹਾ। ਕਦੇ ਕਿਸੇ ਇਕਾਂਤ 'ਚ ਜਾਵੇ, ਕਦੇ ਕਿਸੇ ਫ਼ਸਲ 'ਚ ਲੁਕ ਕੇ ਕਬੂਤਰ ਮਾਰਨਾ ਚਾਹੇ, ਪਰ ਮਾਰ ਨਾ ਸਕਿਆ ਤੇ ਸ਼ਾਮੀਂ ਸਹੀ ਸਲਾਮਤ ਕਬੂਤਰ ਲੈ ਕੇ ਨਿਰਾਸ਼ ਜਿਹਾ ਹੋਇਆ ਆਪਣੇ ਗੁਰੂ ਪਾਸ ਪਰਤ ਆਇਆ। ਗੁਰੂ ਨੇ ਪੁੱਛਿਆ ਕਿ ਭਾਈ, ਤੂੰ ਸਾਡੇ ਹੁਕਮ ਦਾ ਪਾਲਣ ਨਹੀਂ ਕੀਤਾ। ਕਬੂਤਰ ਮਾਰ ਕੇ ਕਿਉਂ ਨਹੀਂ ਲਿਆਇਆ? ਤਾਂ ਉਸ ਨੇ ਹੱਥ ਜੋੜ ਕੇ ਅਧੀਨਗੀ ਨਾਲ ਕਿਹਾ ਕਿ ਗੁਰੂਦੇਵ! ਮੈਂ ਬੜੇ ਯਤਨ ਕੀਤੇ ਪਰ ਕਾਮਯਾਬ ਨਹੀਂ ਹੋ ਸਕਿਆ। ਮੈਂ ਤੁਹਾਡੀ ਸ਼ਰਤ ਅਨੁਸਾਰ ਕਬੂਤਰ ਨਹੀਂ ਮਾਰ ਸਕਿਆ। ਗੁਰੂ ਨੇ ਪੁੱਛਿਆ ਕਿ ਕੀ ਕਾਰਨ ਰਿਹਾ ਕਿ ਤੂੰ ਕਾਮਯਾਬ ਨਹੀਂ ਹੋ ਸਕਿਆ? ਤਾਂ ਉਸ ਨੇ ਕਿਹਾ ਕਿ ਹੇ ਮਹਾਰਾਜ! ਆਪ ਨੇ ਸ਼ਰਤ ਰੱਖੀ ਸੀ ਕਿ ਕਬੂਤਰ ਉਥੇ ਮਾਰਨਾ ਹੈ ਜਿਥੇ ਕੋਈ ਨਾ ਦੇਖੇ। ਪਰ ਐਸੀ ਥਾਂ ਮੈਨੂੰ ਕੋਈ ਨਹੀਂ ਲੱਭੀ। ਮੈਂ ਜਿਥੇ ਲੁਕ ਕੇ ਮਾਰਨਾ ਚਾਹਿਆ ਤਾਂ ਤੁਹਾਡੇ ਦੁਆਰਾ ਬਖ਼ਸ਼ੇ ਗਿਆਨ ਸਦਕਾ ਮੈਨੂੰ ਪ੍ਰਤੀਤ ਹੁੰਦਾ ਰਿਹਾ ਕਿ ਪ੍ਰਭੂ ਤਾਂ ਸਭ ਥਾਂ ਵੇਖਦਾ ਹੈ। ਮੈਨੂੰ ਐਸੀ ਜਗ੍ਹਾ ਕੋਈ ਨਹੀਂ ਲੱਭੀ ਜਿਥੇ ਰੱਬ ਨਾ ਵੇਖਦਾ ਹੋਵੇ। ਇਸ ਲਈ ਗੁਰੂ ਜੀ, ਮੈਂ ਖਿਮਾ ਮੰਗਦਾ ਹਾਂ ਕਿ ਆਪ ਦਾ ਹੁਕਮ ਨਾ ਪਾਲ ਸਕਿਆ। ਗੁਰੂ ਨੇ ਉੱਠ ਕੇ ਉਸ ਨੂੰ ਛਾਤੀ ਨਾਲ ਲਾਉਂਦਿਆਂ ਕਿਹਾ ਕਿ ਸ਼ਾਬਾਸ਼ ਹੈ ਤੈਨੂੰ! ਤੂੰ ਮੇਰੀ ਕਸਵੱਟੀ 'ਤੇ ਖਰਾ ਉਤਰਿਆ ਹੈਂ। ਮੈਨੂੰ ਮਾਸ ਖਾਣ ਦੀ ਕੋਈ ਵਾਸਨਾ ਨਹੀਂ ਹੈ, ਨਾ ਹੀ ਇਹ ਧਰਮੀ ਪੁਰਸ਼ਾਂ ਦੇ ਖਾਣ ਯੋਗ ਪਦਾਰਥ ਹੈ। ਮੈਂ ਤਾਂ ਤੁਹਾਨੂੰ ਪਰਖਣ ਵਾਸਤੇ ਹੀ ਇਹ ਸਭ ਕੁਝ ਕੀਤਾ ਸੀ। ਤੂੰ ਖਰਾ ਉਤਰਿਆ ਹੈਂ, ਜਦੋਂ ਕਿ ਤੇਰਾ ਸਾਥੀ ਅਸਫਲ ਰਿਹਾ ਹੈ। ਸੱਚ ਇਹੋ ਹੈ ਕਿ ਪ੍ਰਭੂ ਸਭ ਥਾਵਾਂ 'ਤੇ ਸਾਡੇ ਸਾਰੇ ਕਰਮਾਂ ਨੂੰ ਵੇਖ ਰਿਹਾ ਹੈ, ਉਸ ਤੋਂ ਕੁਝ ਵੀ ਗੁੱਝਾ ਨਹੀਂ ਹੈ।

## ਤੂ ਦੇਖਹਿ; ਹਉ ਮੁਕਰਿ ਪਾਉ ॥

ਹੇ ਪ੍ਰਭੂ ! ਤੂੰ ਮੇਰੀਆਂ ਸਾਰੀਆਂ ਕਰਤੂਤਾਂ ਨੂੰ ਦੇਖਹਿ = ਵੇਖਦਾ ਹੈਂ, ਪਰ ਹਉ = ਮੈਂ ਮੁਕਰਿ = ਮੁਨਕਰ ਹੋ ਪਾਉ = ਪੈਂਦਾ ਹਾਂ ਕਿ ਮੈਂ ਇਹ ਗ਼ਲਤੀ ਨਹੀਂ ਕੀਤੀ। ਪਰ ਤੇਰੇ ਦਰ 'ਤੇ ਕਿਵੇਂ ਮੁਕਰਾਂਗਾ ? ਕਿਉਂਕਿ ਉਥੇ ਤਾਂ ਸੱਚ ਦਾ ਨਿਤਾਰਾ ਹੋਣਾ ਹੈ। ਜੈਸਾ ਕਿ :

**ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ॥**
**ਥਾਉ ਨ ਪਾਇਨਿ ਕੂੜਿਆਰ ਮੁਹ ਕਾਲ੍ਹੈ ਦੋਜਕਿ ਚਾਲਿਆ ॥** *(ਅੰਗ ੪੬੩)*

## ਤੇਰੈ ਕੰਮਿ; ਨ ਤੇਰੈ ਨਾਇ ॥੨॥

ਹੇ ਮਾਲਕ ! ਮੈਂ ਨਾ ਤਾਂ ਤੇਰੇ ਕੰਮ ਆਉਣ ਵਾਲਾ ਬਣ ਸਕਿਆ ਤੇ ਨਾ ਹੀ ਤੇਰਾ ਨਾਇ = ਨਾਮ ਜਪਿਆ, ਭਾਵ ਨਾ ਤਾਂ ਗੁਰੂ ਦੀ ਟਹਿਲ ਸੇਵਾ ਜਾਂ ਪੁੰਨ ਰੂਪੀ ਨਿਸ਼ਕਾਮ ਕਰਮ ਕੀਤੇ ਤੇ ਨਾ ਹੀ ਤੇਰਾ ਸਿਮਰਨ ਕੀਤਾ। **ਅਥਵਾ** ਹੇ ਸਤਿਗੁਰੂ ! ਮੈਂ ਤੇਰਾ ਨਾਮ ਤਾਂ ਜ਼ਰੂਰ ਲੈਂਦਾ ਹਾਂ ਭਾਵ ਨਾਮ-ਧਰੀਕ ਸਿੱਖ ਹਾਂ ਪਰ ਤੇਰੇ ਕਿਸੇ ਕੰਮ ਆਉਣ ਜੋਗਾ ਨਹੀਂ ਹਾਂ ਭਾਵ ਅਮਲ ਮੇਰੇ ਠੀਕ ਨਹੀਂ ਹਨ ॥੨॥

## ਜੇਤਾ ਦੇਹਿ; ਤੇਤਾ ਹਉ ਖਾਉ ॥

ਹੇ ਪ੍ਰਭੂ ! ਜੇਤਾ ਦੇਹਿ = ਜਿੰਨਾ ਤੁਸੀਂ ਬਖ਼ਸ਼ਿਸ਼ ਕਰ ਕੇ ਦਿੰਦੇ ਹੋ, ਤੇਤਾ = ਉਤਨਾ ਹਉ = ਮੈਂ ਪਦਾਰਥ ਖਾਉ = ਖਾ ਲੈਂਦਾ ਹਾਂ।

## ਬਿਆ ਦਰੁ ਨਾਹੀ; ਕੈ ਦਰਿ ਜਾਉ ॥

ਕਿਉਂਕਿ ਬਿਆ = ਦੂਜਾ ਦਰ ਕੋਈ ਮੇਰੇ ਵਾਸਤੇ ਹੈ ਹੀ ਨਹੀਂ। ਮੈਂ ਹੋਰ ਕੈ = ਕਿਹੜੇ ਦਰ ਉੱਤੇ ਜਾਉ = ਜਾਵਾਂ ? ਭਾਵ ਤੇਰੇ ਬਿਨਾਂ ਮੇਰਾ ਕੋਈ ਨਹੀਂ ਹੈ। ਜੈਸਾ ਕਿ :

**ਕਿਸ ਹੀ ਕੋਈ ਕੋਇ ਮੰਞੁ ਨਿਮਾਣੀ ਇਕੁ ਤੂ ॥** *(ਅੰਗ ੭੯੧)*

## ਨਾਨਕੁ; ਏਕ ਕਹੈ ਅਰਦਾਸਿ ॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਹੇ ਸੱਚੇ ਪਾਤਸ਼ਾਹ ! ਮੈਂ ਤੁਹਾਡੇ ਅੱਗੇ ਏਕ = ਇਕ ਅਰਦਾਸਿ = ਬੇਨਤੀ ਕਹੈ = ਕਹਿੰਦਾ ਹਾਂ ਭਾਵ ਕਰਦਾ ਹਾਂ। ਕਿ

## ਜੀਉ ਪਿੰਡੁ; ਸਭੁ ਤੇਰੈ ਪਾਸਿ ॥੩॥

ਮੇਰਾ ਜੀਉ = ਸੂਖਮ ਸਰੀਰ, ਪਿੰਡੁ = ਅਸਥੂਲ ਸਰੀਰ ਆਦਿ ਸਭੁ = ਸਾਰਾ ਕੁਝ ਤੇਰੈ = ਤੁਹਾਡੇ ਪਾਸਿ = ਕੋਲ ਹੀ ਅਰਪਨ ਹੋਇਆ ਰਹੇ ਭਾਵ ਮੈਂ ਅਹੰ ਭਾਵ ਤੋਂ ਮੁਕਤ ਹੋ ਕੇ ਰਹਾਂ ॥੩॥

## ਆਪੇ ਨੇੜੈ, ਦੂਰਿ ਆਪੇ ਹੀ; ਆਪੇ ਮੰਝਿ ਮਿਆਨੋੁ ॥

ਹੇ ਪ੍ਰਭੂ ! ਤੁਸੀਂ ਆਪ ਹੀ ਗੁਰਮੁਖਾਂ ਦੇ ਨੇੜੇ ਹੋ, ਆਪ ਹੀ ਮਨਮੁਖਾਂ ਤੋਂ ਦੂਰ ਹੋ ਅਤੇ ਆਪ ਹੀ ਜਗਿਆਸੂਆਂ ਦੇ ਅੰਤਹਕਰਣ ਦੇ ਮੰਝਿ = ਮੱਧ ਵਿਚ ਗਿਆਨੋ = ਵਿਚਕਾਰਲਾ **ਵਾ:** ਦਰਮਿਆਨਾ ਭਾਗ ਹੋ **ਵਾ:** ਤਤ ਬੇਤਿਆਂ ਦੇ ਸ਼ਾਹ-ਰਗ ਤੋਂ ਵੀ ਨੇੜੇ ਹੋ। ਜੈਸਾ ਕਿ :

**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥** *(ਅੰਗ ੬੫੮)*

ਭਾਵ ਤਿੰਨ ਦਰਜੇ ਹਨ : ਜਿਨ੍ਹਾਂ ਗੁਰਮੁਖਾਂ ਅੰਦਰ ਗਿਆਨ ਹੈ, ਉਨ੍ਹਾਂ ਦੇ ਨੇੜੇ ਹੋ। ਅਗਿਆਨੀ ਬੇਮੁਖਾਂ ਤੋਂ ਦੂਰ ਹੋ ਤੇ ਜਗਿਆਸੂ ਦੇ ਅੰਦਰ ਸਾਖੀ ਰੂਪ ਹੋ।

## ਆਪੇ ਵੇਖੈ ਸੁਣੇ ਆਪੇ ਹੀ; ਕੁਦਰਤਿ ਕਰੇ ਜਹਾਨੋ ॥

ਹੇ ਵਾਹਿਗੁਰੂ! ਆਪ ਹੀ ਤੂੰ ਤੱਤ ਬੇਤਾ ਹੋ ਕੇ ਆਤਮ ਰੂਪ ਨੂੰ ਵੇਖੈ = ਦੇਖਣ ਵਾਲਾ ਹੈਂ ਤੇ ਅੰਦਰ ਦੀ ਅਵਾਜ਼ ਨੂੰ ਸੁਣੇ = ਸੁਣਨ ਵਾਲਾ ਹੈਂ ਅਤੇ ਆਪ ਹੀ ਤੂੰ ਕੁਦਰਤਿ = ਸ਼ਕਤੀ ਨਾਲ ਸਾਰਾ ਜਹਾਨੋ = ਸੰਸਾਰ ਪੈਦਾ ਕਰੇ = ਕਰਦਾ ਹੈਂ।

## ਜੋ ਤਿਸੁ ਭਾਵੈ ਨਾਨਕਾ; ਹੁਕਮੁ ਸੋਈ ਪਰਵਾਨੋ ॥੪॥੩੧॥

ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਇਸ ਲਈ ਅਸੀਂ ਤਾਂ ਜਗਿਆਸੂ ਜਨਾਂ ਨੂੰ ਇਉਂ ਹੀ ਕਹਿੰਦੇ ਹਾਂ ਕਿ ਹੇ ਭਾਈ! ਜੋ ਤਿਸੁ = ਉਸ ਵਾਹਿਗੁਰੂ ਨੂੰ ਹੁਕਮ ਭਾਵੈ = ਚੰਗਾ ਲੱਗਦਾ ਹੈ ਜਾਂ ਭਾਉਂਦਾ ਹੈ, ਸੋਈ = ਉਹੀ ਹੁਕਮ ਸਾਨੂੰ ਪਰਵਾਨੋ = ਪ੍ਰਵਾਣੀਕ ਹੈ ਭਾਵ ਉਸ ਦੇ ਹੁਕਮ ਤੇ ਰਜ਼ਾ 'ਚ ਚੱਲ ਕੇ ਹੀ ਜੀਵਨ ਸਫਲ ਹੋ ਸਕਦਾ ਹੈ॥੪॥੩੧॥

## ਸਿਰੀਰਾਗੁ ਮਹਲਾ ੧ ਘਰੁ ੪ ॥

**ਉਥਾਨਕਾ :** ਜਦੋਂ ਦੁਨੀਆਂ ਦਾ ਉਧਾਰ ਕਰਦੇ ਹੋਏ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਕਾਮਰੂਪ ਦੇਸ (ਆਸਾਮ) ਵੱਲ ਗਏ ਤਾਂ ਉਥੇ ਨੂਰਸ਼ਾਹ ਨਾਮ ਦੀ ਇਸਤ੍ਰੀ ਦਾ ਰਾਜ ਸੀ। ਜੋ ਜੰਤ੍ਰ ਮੰਤਰ, ਜਾਦੂ ਟੂਣੇ ਆਦਿ ਕਰ ਕੇ ਲੋਕਾਂ ਨੂੰ ਵਸ ਵਿਚ ਕਰ ਲੈਂਦੀ ਸੀ। ਮਰਦਾਨੇ ਨੂੰ ਪਿਆਸ ਲੱਗੀ ਤਾਂ ਗੁਰੂ ਜੀ ਤੋਂ ਆਗਿਆ ਲੈ ਕੇ ਪਾਣੀ ਪੀਣ ਵਾਸਤੇ ਨਗਰ 'ਚ ਚਲਾ ਗਿਆ। ਉਥੇ ਨੂਰਸ਼ਾਹ ਨੇ ਮੰਤ੍ਰ ਵਾਲਾ ਧਾਗਾ ਮਰਦਾਨੇ ਦੇ ਗਲ 'ਚ ਪਾ ਕੇ ਭੇਡੂ ਬਣਾ ਕੇ ਬੰਨ੍ਹ ਲਿਆ। ਤਾਂ ਨਾਲ ਲਏ ਦੀ ਲਾਜ ਰੱਖਣ ਵਾਲੇ ਅੰਤਰਜਾਮੀ ਸਤਿਗੁਰੂ ਜੀ ਉਥੇ ਭਾਈ ਬਾਲਾ ਜੀ ਸਮੇਤ ਪਹੁੰਚ ਗਏ। ਸਤਿਗੁਰਾਂ ਨੂੰ ਦੇਖ ਕੇ ਭੇਡੂ ਬਣਿਆ ਮਰਦਾਨਾ ਭੈਂ ਭੈਂ ਕਰੇ। ਸਤਿਗੁਰਾਂ ਨੇ ਕਿਹਾ ਕਿ ਮਰਦਾਨਿਆਂ! ਸਤਿਨਾਮ ਵਾਹਿਗੁਰੂ ਬੋਲ। ਵਾਹਿਗੁਰੂ ਕਹਿਣ ਨਾਲ ਮੰਤ੍ਰ ਵਾਲਾ ਧਾਗਾ ਗਲੇ ਤੋਂ ਟੁੱਟ ਗਿਆ ਤੇ ਮਰਦਾਨਾ ਅਸਲੀ ਰੂਪ 'ਚ ਆ ਗਿਆ ਤੇ ਨੂਰਸ਼ਾਹ ਨੂੰ ਵੀ ਚੰਗੀ ਸਿੱਖਿਆ ਦੇ ਕੇ ਸਤਿਗੁਰਾਂ ਨੇ ਸਿੱਧੇ ਰਾਹ ਪਾਇਆ। ਇਹ ਸ਼ਬਦ ਭਾਈ ਮਰਦਾਨੇ ਨੂੰ ਸਿੱਖਿਆ ਦਿੰਦੇ ਹੋਏ ਸਤਿਗੁਰਾਂ ਨੇ ਸਿਰੀਰਾਗੁ ਦੇ ਚੌਥੇ ਘਰੁ 'ਚ ਉਚਾਰਣ ਕੀਤਾ :

## ਕੀਤਾ ਕਹਾ ਕਰੇ; ਮਨਿ ਮਾਨੁ ॥

ਹੇ ਭਾਈ! ਇਹ ਰੱਬ ਦਾ ਪੈਦਾ ਕੀਤਾ ਜੀਵ ਆਪਣੇ ਮਨਿ = ਹਿਰਦੇ ਵਿਚ ਕਹਾ = ਕੀ ਮਾਨੁ = ਹੰਕਾਰ ਕਰੇਗਾ।

## ਦੇਵਣਹਾਰੇ ਕੈ; ਹਥਿ ਦਾਨੁ ॥

ਕਿਉਂਕਿ ਦੇਵਣਹਾਰੇ = ਦਾਤਾਂ ਦੇਣ ਵਾਲੇ ਪ੍ਰਭੂ ਕੈ = ਦੇ ਹੱਥ ਵਿਚ ਹੀ ਸਭ ਦਾਨ ਹੈ, ਭਾਵ ਪ੍ਰਭੂ ਨੇ ਰੋਜ਼ੀ ਦੇਣ ਦਾ ਦਾਨ ਆਪਣੇ ਹੱਥ ਵਿਚ ਹੀ ਰੱਖਿਆ ਹੋਇਆ ਹੈ, ਭਾਵ ਉਹ ਦਾਤਾ ਜਿਸ ਕਿਸੇ ਨੂੰ ਚਾਹੇ ਦਾਤਾਂ ਬਖ਼ਸ਼ਿਸ਼ ਕਰਦਾ ਹੈ, ਕਿਸੇ ਨੂੰ ਗਿਆਨ ਦੀ ਦਾਤ, ਕਿਸੇ ਨੂੰ ਧਨ ਪਦਾਰਥ ਆਦਿ ਦੀ। ਜੀਵਨ ਤੇ ਮੌਤ ਵੀ ਉਸੇ ਦੇ ਹੱਥ 'ਚ ਹੈ। ਕਿਸੇ ਨੂੰ ਬੰਨ੍ਹਣਾ ਜਾਂ ਮੁਕਤ ਕਰਨਾ ਵੀ ਉਸੇ ਦੇ ਹੱਥ ਹੈ। ਜੀਵ ਤਾਂ ਝੂਠਾ ਹੀ ਮਾਣ ਕਰਦੇ ਹਨ।

## ਭਾਵੈ ਦੇਇ; ਨ ਦੇਈ ਸੋਇ ॥

ਸੋਇ = ਉਸ ਨੂੰ ਭਾਵੈ = ਭਾ ਜਾਵੇ ਤਾਂ ਦਾਨ ਦੇਇ = ਦੇਵੇ ਪਰ ਜੇ ਨਾ ਭਾਵੇ ਤਾਂ ਨਾ ਦੇਈ = ਦੇਵੇ, ਭਾਵ ਉਸ ਉੱਤੇ ਕਿਸੇ ਦਾ ਜ਼ੋਰ ਨਹੀਂ ਹੈ। ਉਹ ਤਾਂ ਮੌਜੀ ਪ੍ਰੀਤਮ ਹੈ, ਜੋ ਜੀਵਾਂ ਦੀ ਭਾਵਨਾ ਦੇਖ ਕੇ ਦਾਨ ਦਿੰਦਾ ਹੈ। ਜੈਸਾ ਕਿ :

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥** *(ਅੰਗ ੬੫੮)*

## ਕੀਤੇ ਕੈ ਕਹਿਐ; ਕਿਆ ਹੋਇ ॥੧॥

ਕੀਤੇ ਹੋਏ ਇਸ ਅਲਪੱਗ ਜੀਵ ਦੇ ਕਹਿਐ = ਕਹਿਣ ਤੋਂ ਕਿਆ ਹੋਇ = ਕੀ ਹੁੰਦਾ ਹੈ ਭਾਵ ਕੁਝ ਵੀ ਨਹੀਂ ਹੁੰਦਾ। ਉਹ ਝੂਠ ਹੀ ਬੋਲਦਾ ਹੈ ਕਿ ਮੈਂ ਇਹ ਕਰ ਦਿੱਤਾ ॥੧॥

## ਆਪੇ ਸਚੁ; ਭਾਵੈ ਤਿਸੁ ਸਚੁ ॥

ਉਹ ਪ੍ਰਭੂ ਆਪ ਵੀ ਸਚੁ = ਤ੍ਰੈਕਾਲ ਅਬਾਧ ਸਰੂਪ ਹੈ ਤੇ ਜੋ ਤਿਸੁ = ਉਸ ਨੂੰ ਭਾਵੈ = ਭਾਉਂਦਾ ਹੈ ਭਾਵ ਜੋ ਉਸ ਦਾ ਹੁਕਮ ਹੈ, ਉਹ ਵੀ ਸੱਚਾ ਹੈ।

## ਅੰਧਾ ਕਚਾ; ਕਚੁਨਿ ਕਚੁ ॥੧॥ਰਹਾਉ॥

(ਦੂਸਰਾ ਪਾਠ **ਕਚੁ ਨਿਕਚੁ**)

ਪਰੰਤੂ ਜੋ ਅੰਧਾ = ਅਗਿਆਨੀ ਪੁਰਸ਼ ਬਿਬੇਕ ਵੈਰਾਗ ਰੂਪੀ ਨੇਤਰਾਂ ਤੋਂ ਹੀਣਾ ਹੈ ਉਹ ਕਚਾ = ਕੱਚੇ ਵਿਸ਼ਿਆਂ, ਪਦਾਰਥਾਂ ਵਿਚ ਲੱਗ ਕੇ ਕਚੁਨਿ = ਕੱਚ ਤੋਂ ਵੀ ਕਚੁ = ਕੱਚਾ ਹੋ ਰਿਹਾ ਹੈ **ਵਾ:** ਅਗਿਆਨੀ ਕੱਚਾ ਪੁਰਖ ਕੁਕਰਮ ਕਰਨ ਨਾਲ ਕੱਚਿਆਂ ਤੋਂ ਵੀ ਕੱਚਾ ਹੋ ਰਿਹਾ ਹੈ **ਵਾ:** ਮਨ, ਬਾਣੀ, ਸਰੀਰ ਕਰਕੇ ਕੱਚਿਆਂ ਤੋਂ ਕੱਚਾ ਹੋ ਰਿਹਾ ਹੈ **ਵਾ:** ਕੱਚ ਦੀ ਨਿਆਈਂ ਕੱਚਿਆਂ ਤੋਂ ਵੀ ਕੱਚਾ ਹੈ **ਅਥਵਾ** ਅੰਧਾ = ਅਗਿਆਨੀ ਜੀਵ ਕਚਾ = ਕੱਚੇ ਸਕਾਮ ਕਰਮਾਂ ਦੁਆਰਾ ਕਚੁ = ਕੱਚੇ ਭਾਵ ਝੂਠੇ ਪਦਾਰਥਾਂ ਦੀ ਪ੍ਰਾਪਤੀ ਵਿਚ ਲੱਗ ਕੇ ਪ੍ਰਮਾਰਥ ਵੱਲੋਂ ਨਿਕਚੁ = ਨਿਕੰਮਾ ਹੋ ਰਿਹਾ ਹੈ ॥੧॥ਰਹਾਉ॥

## ਜਾ ਕੇ; ਰੁਖ ਬਿਰਖ ਆਰਾਉ ॥

ਜਾ ਕੇ = ਜਿਸ ਪ੍ਰਭੂ ਦੇ ਆਰਾਉ = ਆਸਰੇ ਸਾਰੇ ਰੁੱਖ ਤੇ ਬ੍ਰਿਛ ਆਦਿ ਹਨ। **ਵਾ:** ਰੁੱਖ ਨਾਮ ਜੜ੍ਹ ਦਾ ਹੈ ਤੇ ਬਿਰਖ ਨਾਮ ਚੇਤਨਾ ਦਾ ਹੈ। ਅਰਥਾਤ ਜਿਸ ਪ੍ਰਭੂ ਦੇ ਆਰਾਉ = ਆਸਰੇ ਸਭ ਜੜ੍ਹ ਤੇ ਚੇਤਨ ਸ੍ਰਿਸ਼ਟੀ ਹੈ **ਵਾ:** ਜਿਸ ਪਰਮੇਸ਼ਰ ਦੇ ਧਰਤੀ ਰੂਪ ਆਰਾਉ = ਰਸਤੇ ਤੇ ਰੁੱਖ ਬਿਰਖ ਪੈਦਾ ਕੀਤੇ ਹੋਏ ਹਨ **ਵਾ:** ਜਿਸ ਵਾਹਿਗੁਰੂ ਦੇ ਜੀਵਾਂ ਲਈ ਪਾਪ ਪੁੰਨ, ਦੁਖ ਸੁਖ ਰੂਪੀ ਆਰਾਉ = ਰਸਤੇ ਬਣਾਏ ਹੋਏ ਹਨ **ਵਾ:** ਜਿਸ ਪਰਮੇਸ਼ਰ ਦੇ ਪੈਦਾ ਕੀਤੇ ਰੁੱਖਾਂ ਬਿਰਖਾਂ ਦੀ ਆਰਾਉ = ਸਜਾਵਟ ਹੋ ਰਹੀ ਹੈ। ਅਰਥਾਤ ਜੋ ਜੰਗਲਾਂ 'ਚ ਆਪਣੇ ਆਪ ਪੈਦਾ ਹੁੰਦੇ ਹਨ ਤੇ ਜਿਨ੍ਹਾਂ ਨੂੰ ਫੁੱਲਾਂ ਤੋਂ ਬਿਨਾਂ ਫਲ ਲੱਗਦੇ ਹਨ, ਉਨ੍ਹਾਂ ਨੂੰ ਰੁੱਖ ਕਹਿੰਦੇ ਹਨ ਜਿਵੇਂ ਕਟਹਲ, ਅੰਜੀਰ ਤੇ ਗੁੱਲਰ ਆਦਿ ਹੁੰਦੇ ਹਨ ਜੋ ਬਾਗ਼ਾਂ, ਘਰਾਂ ਜਾਂ ਖੇਤ ਬੰਨਿਆਂ ਵਿਚ ਪਾਣੀ ਦੇ ਕੇ, ਸੇਵਾ ਕਰ ਕੇ, ਪਾਲੇ ਜਾਂਦੇ ਹਨ ਤੇ ਫੁੱਲਾਂ ਦੁਆਰਾ ਫਲਦੇ ਹਨ, ਉਨ੍ਹਾਂ ਨੂੰ ਬਿਰਖ ਕਹਿੰਦੇ ਹਨ, ਜਿਵੇਂ ਅੰਬ, ਅਨਾਰ, ਸੇਬ, ਬੇਰ ਆਦਿ ਹੁੰਦੇ ਹਨ।

## ਜੇਹੀ ਧਾਤੁ; ਤੇਹਾ ਤਿਨ ਨਾਉ ॥

ਜੇਹੀ = ਜਿਹੋ ਜਿਹੀ ਧਾਤੁ = ਅਸਲੀਅਤ ਹੁੰਦੀ ਹੈ ਭਾਵ ਜਿਹੋ ਜਿਹਾ ਕਿਸੇ ਰੁਖ ਜਾਂ ਬ੍ਰਿਛ ਦਾ ਬੀਜ

ਹੁੰਦਾ ਹੈ ਤੇਹਾ = ਤਿਹੋ ਜਿਹਾ ਹੀ ਤਿਨ = ਉਨ੍ਹਾਂ ਦਾ ਨਾਉ = ਨਾਮ ਪੈ ਜਾਂਦਾ ਹੈ **ਵਾ:** ਜਿਹੋ ਜਿਹੀ ਧਾਤੁ = ਵਸਤੂ ਹੁੰਦੀ ਹੈ ਉਹੋ ਜਿਹਾ ਉਸ ਦਾ ਨਾਮ ਪੈ ਜਾਂਦਾ ਹੈ। ਜਿਵੇਂ ਸੋਨਾ, ਚਾਂਦੀ, ਲੋਹਾ, ਸਿੱਕਾ, ਤਾਂਬਾ, ਪਾਰਾ, ਜਿਸਤ ਆਦਿ **ਵਾ:** ਜਿਹੋ ਜਿਹੀ ਕਿਸੇ ਦੀ ਧਾਤੁ = ਵਾਸ਼ਨਾ ਹੈ, ਉਹੋ ਜਿਹਾ ਉਸ ਦਾ ਨਾਮ ਪੈਦਾ ਹੋ ਜਾਂਦਾ ਹੈ। ਜਿਵੇਂ ਚੋਰੀ ਵੱਲ ਦੌੜਨ ਵਾਲਾ ਚੋਰ, ਸਤਿਸੰਗਤ ਵੱਲ ਜਾਣ ਵਾਲਾ ਸਤਸੰਗੀ ਆਦਿ, ਭਾਵ ਕਰਮਾਂ ਕਰਕੇ ਪਛਾਣ ਹੁੰਦੀ ਹੈ **ਵਾ:** ਜਿਹੋ ਜਿਹਾ ਕਿਸੇ ਵਿਚ ਧਾਤੁ = ਗੁਣ ਹੁੰਦਾ ਹੈ, ਭਾਵ ਜੇ ਰਜੋਗੁਣ ਦੀ ਅੰਸ਼ ਹੈ ਤਾਂ ਰਜੋਗੁਣੀ ਹੈ, ਜੇ ਸਤੋਗੁਣ ਦੀ ਅੰਸ਼ ਹੈ ਤਾਂ ਸਤੋਗੁਣੀ ਹੈ, ਜੇ ਤਮੋਗੁਣ ਦੀ ਅੰਸ਼ ਹੈ ਤਾਂ ਤਮੋਗੁਣੀ ਕ੍ਰੋਧੀ ਹੈ, ਇਉਂ ਉਹੋ ਜਿਹਾ ਹੀ ਉਨ੍ਹਾਂ ਜੀਵਾਂ ਦਾ ਨਾਮ ਪੈ ਜਾਂਦਾ ਹੈ।

## ਫੁਲੁ ਭਾਉ; ਫਲੁ ਲਿਖਿਆ ਪਾਇ ॥

ਉਸੇ ਅਨੁਸਾਰ ਉਨ੍ਹਾਂ ਬਿਰਛਾਂ ਨੂੰ ਫੁੱਲ ਫਲ ਪੈਂਦਾ ਹੈ, ਇਸੇ ਪ੍ਰਕਾਰ ਜੀਵ ਦੀ ਭਾਉ = ਭਾਵਨਾ ਫੁੱਲ ਦੀ ਨਿਆਈਂ ਹੈ ਤੇ ਲਿਖੇ ਲੇਖਾਂ ਅਨੁਸਾਰ ਹੀ ਜੀਵ ਫਲ ਪਾਇ = ਪ੍ਰਾਪਤ ਕਰਦਾ ਹੈ ਅਰਥਾਤ ਅੰਤਹਕਰਣ ਰੂਪੀ ਧਰਤੀ ਤੇ ਸ਼ਰਧਾ ਰੂਪੀ ਬੀਜ ਦੁਆਰਾ ਨਾਮ ਰੂਪੀ ਬ੍ਰਿਛ ਪੈਦਾ ਹੁੰਦਾ ਹੈ, ਜਿਸ ਦੇ ਪ੍ਰੇਮ ਰੂਪੀ ਫੁੱਲ ਹਨ। ਕਰੁਣਾ ਮੈਤ੍ਰੀ ਉਪੇਖਿਆ ਆਦਿ ਟਹਿਣੀਆਂ ਹਨ। ਸ਼ੁਭ ਗੁਣ ਰੂਪੀ ਪੱਤਰੇ ਹਨ ਤੇ ਬ੍ਰਹਮ ਗਿਆਨ ਰੂਪੀ ਫਲ ਹੈ।

## ਆਪਿ ਬੀਜਿ; ਆਪੇ ਹੀ ਖਾਇ ॥੨॥

ਜੀਵ ਆਪ ਹੀ ਕਰਮਾਂ ਰੂਪੀ ਬੀਜ ਬੀਜਦਾ ਹੈ ਤੇ ਆਪੇ ਹੀ ਉਸ ਦਾ ਫਲ ਖਾਇ = ਖਾਂਦਾ ਭਾਵ ਭੋਗਦਾ ਹੈ ॥੨॥

## ਕਚੀ ਕੰਧ; ਕਚਾ ਵਿਚਿ ਰਾਜੁ ॥

ਜਿਵੇਂ ਕੋਈ ਕੱਚੀ ਕੰਧ ਬਣਾਈ ਹੋਵੇ ਭਾਵ ਕੋਈ ਕੱਚੀ ਦੀਵਾਰ ਉਸਾਰ ਕੇ ਕੋਟ ਕੀਤਾ ਹੋਵੇ ਤੇ ਉਸ ਵਿਚ ਜਿਹੜਾ ਰਾਜ ਕਰਨ ਵਾਲਾ ਰਾਜਾ ਹੈ ਉਹ ਵੀ ਕੱਚਾ ਹੀ ਹੁੰਦਾ ਹੈ ਅਰਥਾਤ ਯੋਗ ਰਾਜੇ ਪੱਕੀ ਹੀ ਕੋਟ (ਕੰਧ) ਉਸਾਰਦੇ ਹਨ ਜਿਵੇਂ ਪੁਰਾਣੇ ਕਿਲ੍ਹਿਆਂ ਦੀਆਂ ਕੰਧਾਂ ਬਣੀਆਂ ਹੋਈਆਂ ਹੁੰਦੀਆਂ ਹਨ। ਪਰ ਕੱਚਾ ਰਾਜਾ ਹੀ ਕੱਚੀ ਕੰਧ ਉਸਾਰ ਕੇ ਕੱਚਾ ਕੋਟ ਕਰੇਗਾ **ਵਾ:** ਇਸੇ ਪ੍ਰਕਾਰ ਮੋਹ ਰੂਪੀ ਕੰਧ ਵੀ ਕੱਚੀ ਹੈ ਤੇ ਰਾਜ ਕਰਨ ਵਾਲਾ ਜੀਵ ਰੂਪੀ ਰਾਜਾ ਵੀ ਕੱਚਾ ਹੀ ਹੈ **ਵਾ:** ਸੰਕਲਪ ਵਿਕਲਪ ਰੂਪੀ ਕੰਧ ਵੀ ਕੱਚੀ ਹੈ ਤੇ ਮਨ ਰੂਪੀ ਰਾਜਾ ਵੀ ਕੱਚਾ ਹੀ ਹੈ। ਜੈਸਾ ਕਿ :

**ਰਾਜਾ ਬਾਲਕੁ ਨਗਰੀ ਕਾਚੀ ਦੁਸਟਾ ਨਾਲਿ ਪਿਆਰੋ ॥**
**ਦੁਇ ਮਾਈ ਦੁਇ ਬਾਪਾ ਪੜੀਅਹਿ ਪੰਡਿਤ ਕਰਹੁ ਬੀਚਾਰੋ ॥** *(ਅੰਗ ੧੧੭੧)*

## ਮਤਿ ਅਲੂਣੀ; ਫਿਕਾ ਸਾਦੁ ॥

ਜਿਹੜੀ ਮਤਿ = ਬੁੱਧੀ ਅਲੂਣੀ = ਪ੍ਰੇਮ ਰੂਪੀ ਲੂਣ ਤੋਂ ਰਹਿਤ ਹੈ ਤੇ ਉਸ ਦਾ ਵਿਸ਼ਿਆਂ ਦਾ ਰਸ ਰੂਪੀ ਸਾਦੁ = ਸਵਾਦ ਵੀ ਫਿੱਕਾ ਹੀ ਹੈ **ਵਾ:** ਉਹ ਬੇਰਸੀ ਵਾਲਿਆਂ ਦੀਆਂ ਗੱਲਾਂ ਦਾ ਸਾਦੁ = ਸਵਾਦ ਵੀ ਫਿੱਕਾ ਹੀ ਹੈ, ਭਾਵ ਉਹ ਮੂੰਹੋਂ ਭਲੇ ਬਚਨਾਂ ਦੀ ਬਜਾਏ ਬੇਰਸੇ ਤੇ ਫਿੱਕੇ ਬਚਨ ਹੀ ਬੋਲਦੇ ਹਨ। ਜੈਸਾ ਕਿ :

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥ ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥ ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥**
*(ਅੰਗ ੪੭੩)*

## ਨਾਨਕ ਆਣੇ; ਆਵੈ ਰਾਸਿ ॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਹ ਪਰਮੇਸ਼ਰ ਜਿਸ ਜੀਵ ਨੂੰ ਸਚਿਆਈ ਵਿਚ ਆਣੇ = ਲਿਆਉਂਦਾ ਹੈ, ਉਹੀ ਗੁਰਾਂ ਦੁਆਰਾ ਰਾਸਿ = ਸਚਿਆਈ ਵਿਚ ਆਵੈ = ਆਉਂਦਾ ਹੈ **ਵਾ:** ਉਸ ਨੂੰ ਨਾਮ ਰੂਪੀ ਰਾਸਿ = ਪੂੰਜੀ ਆ ਕੇ ਪ੍ਰਾਪਤ ਹੁੰਦੀ ਹੈ।

## ਵਿਣੁ ਨਾਵੈ; ਨਾਹੀ ਸਾਬਾਸਿ ॥੩॥੩੨॥

ਹੇ ਭਾਈ! ਵਿਣੁ ਨਾਵੈ = ਬਿਨਾਂ ਪ੍ਰਭੂ ਦੇ ਨਾਮ ਤੋਂ ਕਿਸੇ ਨੂੰ ਸ਼ਾਬਾਸ਼ ਨਹੀਂ ਮਿਲਦੀ, ਭਾਵ ਨਾਮ ਸਿਮਰਨ ਤੋਂ ਬਿਨਾਂ ਕੋਈ ਵਿਅਕਤੀ ਧੰਨਤਾ ਦੇ ਯੋਗ ਨਹੀਂ ਹੋ ਸਕਦਾ ॥੩॥੩੨॥

## ਸਿਰੀਰਾਗੁ ਮਹਲਾ ੧ ਘਰੁ ੫ ॥

**ਉਥਾਨਕਾ :** ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਪਾਕਪਟਨ ਗਏ ਤਾਂ ਉਥੇ ਆਪ ਦੇ ਦਰਸ਼ਨਾਂ ਲਈ ਸ਼ੇਖ਼ ਬ੍ਰਹਮ (ਸ਼ੇਖ਼ ਇਬਰਾਹਮ) ਆਇਆ ਅਤੇ ਦਰਸ਼ਨ ਕਰ ਕੇ ਗੁਰੂ ਜੀ ਨੂੰ ਬੇਨਤੀ ਕੀਤੀ ਕਿ ਮਹਾਰਾਜ! ਮਾਇਆ ਦਾ ਕੀ ਸਰੂਪ ਹੈ? ਕਿਰਪਾ ਕਰਕੇ ਇਸ ਦੇ ਲੱਖਣਾ ਬਾਰੇ ਦੱਸੋ। ਇਸ ਸ਼ਬਦ ਵਿਚ ਸ਼ੇਖ਼ ਜੀ ਵੱਲੋਂ ਕੀਤੇ ਪ੍ਰਸ਼ਨਾਂ ਦੇ ਉੱਤਰ ਗੁਰੂ ਜੀ ਨੇ ਦਿੱਤੇ ਹਨ ਅਤੇ ਸਿਰੀਰਾਗੁ ਦੇ ਪੰਜਵੇਂ ਘਰੁ = ਸੁਰਤਾਲ 'ਚ ਇਹ ਪਾਵਨ ਸ਼ਬਦ ਸਤਿਗੁਰੂ ਜੀ ਉਚਾਰਣ ਕਰਦੇ ਹਨ। ਸ਼ੇਖ਼ ਬ੍ਰਹਮ ਨੇ ਪ੍ਰਸ਼ਨ ਕੀਤਾ ਕਿ ਹੇ ਮਹਾਰਾਜ! ਮਾਇਆ ਦਾ ਸਰੂਪ ਕਿਹੋ ਜਿਹਾ ਹੈ? ਤਾਂ ਗੁਰੂ ਜੀ ਮਾਇਆ ਦੇ ਲੱਛਣ ਦੱਸਦੇ ਹਨ:

## ਅਛਲ ਛਲਾਈ ਨਹ ਛਲੈ; ਨਹ ਘਾਉ ਕਟਾਰਾ ਕਰਿ ਸਕੈ ॥

ਹੇ ਸ਼ੇਖ਼ ਜੀ! ਮਾਇਆ ਜੋ ਅਛਲ ਹੈ, ਇਹ ਕਿਸੇ ਦੇ ਛਲਿਆ ਨਹੀਂ ਛਲੀ ਜਾਂਦੀ ਅਤੇ ਇਸ ਦੇ ਕਟਾਰਾ = ਕਟਾਰ ਆਦਿ ਨਾਲ ਕੋਈ ਘਾਉ = ਜ਼ਖ਼ਮ ਨਹੀਂ ਕਰ ਸਕਦਾ **ਅਥਵਾ** ਜਿਹੜੇ ਅਛਲ ਕਹਾਉਂਦੇ ਸਨ, ਸੌਰਭ ਰਿਖੀ ਵਰਗੇ, ਉਨ੍ਹਾਂ ਨੂੰ ਵੀ ਇਸ ਨੇ ਛਲ ਲਿਆ ਹੈ।

**ਸਾਖੀ—ਸੌਰਭ ਰਿਖੀ ਦੀ :** ਸੌਰਭ ਰਿਖੀ ਜੰਗਲ ਵਿਚ ਤਲਾਬ ਕਿਨਾਰੇ ਬੈਠਾ ਤਪ ਕਰਦਾ ਸੀ। ਸਾਰੇ ਸਰੀਰ ਉੱਤੇ ਵਰਮੀ ਚੜ੍ਹ ਗਈ। ਅੱਖਾਂ ਹੀ ਨੰਗੀਆਂ ਦਿੱਸਦੀਆਂ ਸਨ। ਇਕ ਰਾਜਾ ਆਪਣੇ ਰਣਵਾਸ ਸਹਿਤ ਤਲਾਬ ਕਿਨਾਰੇ ਉਤਰਿਆ ਤੇ ਰਾਜੇ ਦੀਆਂ ਲੜਕੀਆਂ ਸੈਰ ਕਰਦੀਆਂ ਇਸ ਰਿਖੀ ਪਾਸ ਜਾ ਪਹੁੰਚੀਆਂ। ਉਨ੍ਹਾਂ ਨੇ ਦੇਖ ਕੇ ਸਰੀਰ ਤੋਂ ਮਿੱਟੀ ਲਾਹੀ। ਕੁੜੀਆਂ ਨੇ ਉਸ ਦੀਆਂ ਅੱਖਾਂ 'ਚ ਸੂਲਾਂ ਖੋਭ ਦਿੱਤੀਆਂ ਤੇ ਖ਼ੂਨ ਨਿਕਲ ਆਇਆ ਤਾਂ ਉਹ ਡਰਦੀਆਂ ਭੱਜ ਗਈਆਂ। ਪਿਤਾ ਰਾਜੇ ਨੂੰ ਜਾ ਕੇ ਦੱਸ ਦਿੱਤਾ ਕਿ ਸਾਥੋਂ ਇਹ ਗ਼ਲਤੀ ਹੋ ਗਈ ਹੈ। ਰਾਜਾ ਬਖ਼ਸ਼ਾਉਣ ਵਾਸਤੇ ਰਿਖੀ ਕੋਲ ਆਇਆ ਤੇ ਖਿਮਾ ਮੰਗਣ ਲੱਗਾ। ਰਿਖੀ ਨੇ ਕਿਹਾ ਕਿ ਰਾਜਨ! ਜੇ ਖਿਮਾ ਚਾਹੁੰਦਾ ਹੈਂ ਤਾਂ ਮੈਨੂੰ ਆਪਣੀ ਪੁੱਤਰੀ ਦਿਓ। ਰਾਜੇ ਨੇ ਕਿਹਾ ਕਿ ਰਿਖੀਵਰ! ਆਪਦਾ ਸਰੀਰ ਬੜਾ ਬਿਰਧ ਹੈ। ਇਹ ਕਿਵੇਂ ਹੋ ਸਕਦਾ ਹੈ? ਤੁਹਾਡਾ ਸਰੀਰ ਜਵਾਨ ਹੁੰਦਾ ਤਾਂ ਮੈਂ ਲੜਕੀ ਦੇ ਦਿੰਦਾ। ਰਿਖੀ ਨੇ ਤਪੋਬਲ ਨਾਲ ਸੁੰਦਰ ਦਿੱਬਯ ਰੂਪ ਧਾਰ ਲਿਆ ਤੇ ਰਾਜੇ ਦੀਆਂ ਸਭ ਲੜਕੀਆਂ ਨੂੰ ਵਰ ਲਿਆ। ਜਿਨ੍ਹਾਂ ਦੀ ਗਿਣਤੀ ਵਿਸ਼ਿਸ਼ਟ ਪੁਰਾਣ 'ਚ ੧੦੦ ਲਿਖੀ ਹੈ। ਇਸ ਤਰ੍ਹਾਂ ਇਹ ਅਛਲ ਕਹਾਉਣ ਵਾਲਾ ਰਿਖੀ ਵੀ ਮਾਇਆ ਦੁਆਰਾ ਛਲਿਆ ਗਿਆ।

**ਅਥਵਾ** ਇਹ ਸੁਣ ਕੇ ਸ਼ੇਖ਼ ਬ੍ਰਹਮ ਪੁੱਛਦਾ ਹੈ ਕਿ ਮਹਾਰਾਜ! ਮਾਇਆ ਤਾਂ ਐਸੀ ਪ੍ਰਬਲ ਹੈ। ਇਸ ਮਾਇਆ ਨੇ ਸਾਰਾ ਸੰਸਾਰ ਛਲਿਆ ਹੈ, ਕੀ ਉਹ ਪਰਮੇਸ਼ਰ ਨੂੰ ਵੀ ਛਲ ਲੈਂਦੀ ਹੈ? ਪਰ ਜਿਸ ਪਰਮੇਸ਼ਰ ਦੀ ਸੱਤਾ ਪ੍ਰਾਪਤ ਹੋਈ ਹੈ, ਉਹ ਸੱਤਾ ਕਿਹੋ ਜਿਹੀ ਹੈ? ਤਦ ਗੁਰੂ ਜੀ ਕਹਿੰਦੇ ਹਨ ਕਿ ਜੋ ਪਰਮੇਸ਼ਰ ਦੀ

ਚੇਤਨਤਾ ਹੈ ਉਹ ਅਛਲ ਹੈ, ਜੋ ਇਸ ਤੋਂ ਛਲ ਕਰਕੇ ਛਲੀ ਨਹੀਂ ਜਾਂਦੀ। ਇਹ ਪਰਮੇਸ਼ਰ ਦੀ ਜੋਤ ਇਹੋ ਜਿਹੀ ਹੈ ਕਿ ਇਸ ਨੂੰ ਮਾਇਆ ਰੂਪੀ ਕਟਾਰਾ = ਕਟਾਰ ਘਾਉ = ਜ਼ਖ਼ਮੀ ਨਹੀਂ ਕਰ ਸਕਦੀ ਅਰਥਾਤ ਇਸ ਪਰਮੇਸ਼ਰ ਦੀ ਸੱਤਾ ਰੂਪ ਆਤਮਾ ਨੂੰ ਸ਼ਸਤ੍ਰ ਕੱਟ ਨਹੀਂ ਸਕਦੇ, ਪਾਣੀ ਡੋਬ ਨਹੀਂ ਸਕਦਾ ਤੇ ਅਗਨੀ ਸਾੜ ਨਹੀਂ ਸਕਦੀ; ਜੈਸਾ ਕਿ :

**ਨੈਨੰ ਛਿਦੰਤੀ ਸ਼ਸਤ੍ਰਾਣੀ, ਨੈਨੰ ਦਹਤੀ ਪਾਵਕਹ।**
**ਨ ਚੈਨੰ ਕਲੇਦਯੰਤ ਆਪੋ ਨ ਸ਼ੋਸ਼ਯਤੀ ਮਾਰੁਤਹ ॥੨੩॥** *(ਗੀਤਾ, ਅਧਿ: ੨)*

ਫਿਰ ਸ਼ੇਖ਼ ਬ੍ਰਹਮ ਨੇ ਪ੍ਰਸ਼ਨ ਕੀਤਾ ਕਿ ਮਹਾਰਾਜ! ਜਿਸ ਮਾਇਆ ਨੇ ਸਾਰਾ ਸੰਸਾਰ ਛਲ ਲਿਆ ਹੈ, ਕੀ ਉਹ ਪਰਮੇਸ਼ਰ ਨੂੰ ਵੀ ਛਲਣ ਵਾਲੀ ਹੈ? ਉੱਤਰ 'ਚ ਸਤਿਗੁਰੂ ਫ਼ੁਰਮਾਉਂਦੇ ਹਨ।

# ਜਿਉ ਸਾਹਿਬੁ ਰਾਖੈ, ਤਿਉ ਰਹੈ; ਇਸੁ ਲੋਭੀ ਕਾ ਜੀਉ ਟਲ ਪਲੈ ॥੧॥

(**ਟਲ, ਪਲੈ** ਪੋਲਾ ਬੋਲੋ)

ਹੇ ਸ਼ੇਖ਼ ਜੀ! ਨਹੀਂ, ਇਹ ਪਰਮੇਸ਼ਰ ਨੂੰ ਨਹੀਂ ਛਲ ਸਕਦੀ, ਕਿਉਂਕਿ ਇਹ ਤਾਂ ਉਸ ਪ੍ਰਭੂ ਦੇ ਅਧੀਨ ਹੈ। ਜਿਉਂ = ਜਿਵੇਂ ਸਾਹਿਬੁ = ਮਾਲਕ (ਪ੍ਰਭੂ) ਰਾਖੈ = ਰੱਖਦਾ ਹੈ, ਇਹ ਮਾਇਆ ਤਾਂ ਉਸ ਦੇ ਹੁਕਮ 'ਚ ਤਿਉ = ਤਿਵੇਂ ਹੀ ਆਗਿਆ ਵਿਚ ਰਹੈ = ਰਹਿੰਦੀ ਹੈ। ਇਹ ਤਾਂ ਲੋਭੀ ਜੀਵ ਹੈ ਜੋ ਇਸ ਮਾਇਆ ਦੇ ਅਧੀਨ ਹੈ। ਇਸ ਲੋਭੀ = ਲਾਲਚੀ ਜੀਵ ਦਾ ਜੀਉ = ਮਨ ਵਾਹਿਗੁਰੂ ਵੱਲੋਂ ਪਲੈ = ਪਲ ਪਲ ਹੀ ਟਲ = ਟਲਦਾ ਰਹਿੰਦਾ ਹੈ।

ਭਾਵ ਪ੍ਰਭੂ ਦਾ ਸਿਮਰਨ, ਸੇਵਾ, ਤਪੱਸਿਆ ਆਦਿ ਵੱਲੋਂ ਹਰ ਸਮੇਂ ਇਹ ਮਨ ਟਲਦਾ ਹੈ, ਪਰ ਇਹ ਮਾਇਆ ਪ੍ਰਭੂ ਦੇ ਅਧੀਨ ਹੈ, ਰੱਬ ਇਸ ਦੇ ਅਧੀਨ ਨਹੀਂ ਹੈ। ਸ਼ੇਖ਼ ਬ੍ਰਹਮ ਨੇ ਕਿਹਾ ਕਿ ਮਹਾਰਾਜ! ਇਹ ਮਾਇਆ ਇੰਨੀ ਤੇਜ਼ ਕਿਉਂ ਹੈ? ਗੁਰੂ ਜੀ ਨੇ ਕਿਹਾ ਕਿ ਹੇ ਸ਼ੇਖ਼ ਜੀ! ਇਹ ਅਨਰ ਵਚਨੀ ਮਾਇਆ ਹੈ ਭਾਵ ਜਿਹੜਾ ਇਸ ਨੂੰ ਸੱਤ ਕਹੇ ਤਾਂ ਇਹ ਬ੍ਰਹਮ ਦੀ ਨਿਆਈਂ ਸੱਤ ਵੀ ਨਹੀਂ ਹੈ ਕਿਉਂਕਿ ਗਿਆਨ ਹੋਣ 'ਤੇ ਨਾਸ ਹੋ ਜਾਂਦੀ ਹੈ। ਜੇਕਰ ਅਸੱਤ ਕਹੀਏ ਤਾਂ ਸਾਰਾ ਪਸਾਰਾ ਇਸੇ ਦਾ ਰੂਪ ਦਿਸਦਾ ਹੈ। ਫਿਰ ਸੱਤ ਅਸੱਤ ਕਹਿ ਦੇਈਏ ਤਦ ਵੀ ਗੱਲ ਨਹੀਂ ਬਣਦੀ। ਕਿਉਂਕਿ ਸੱਤ ਤੇ ਅਸੱਤ ਦਾ ਵਿਰੋਧ ਹੈ। ਜਿਹੜਾ ਸੱਤ ਹੈ, ਉਹ ਅਸੱਤ ਨਹੀਂ ਹੋ ਸਕਦਾ ਤੇ ਅਸੱਤ ਸੱਤ ਨਹੀਂ ਹੋ ਸਕਦਾ। ਇਹ ਤਾਂ ਦਿਨ ਤੇ ਰਾਤ ਦੀ ਨਿਆਈਂ ਹਨ। ਫਿਰ ਜੇਕਰ ਭਿੰਨ ਕਹੀਏ ਤਾਂ ਬ੍ਰਹਮ ਤੋਂ ਭਿੰਨ ਵੀ ਨਹੀਂ ਹੈ। ਅਭਿੰਨ ਕਹੀਏ ਤਾਂ ਅਭਿੰਨ ਵੀ ਨਹੀਂ ਕਹੀ ਜਾਂਦੀ ਕਿਉਂਕਿ ਇਹ ਸਤ ਚਿਤ ਅਨੰਦ ਦੁਆਰਾ ਹੀ ਚੇਤਨ ਹੈ। ਫੇਰ ਜੇਕਰ ਇਸ ਨੂੰ ਸਰੀਰੀ ਕਹੀਏ ਤਾਂ ਸਰੀਰੀ ਵੀ ਸਿੱਧ ਨਹੀਂ ਹੁੰਦੀ। ਕਿਉਂਕਿ ਅੱਗ ਵਿਚ ਸੜ ਕੇ ਖ਼ਤਮ ਹੋ ਜਾਂਦੀ ਹੈ। ਜੇਕਰ ਕਹੀਏ ਮਾਇਆ ਹੁੰਦੀ ਹੀ ਨਹੀਂ ਤਦ ਵੀ ਠੀਕ ਨਹੀਂ ਕਿਉਂਕਿ ਸਾਰਾ ਪਸਾਰਾ ਇਸ ਦਾ ਹੈ। ਇਸ ਕਰਕੇ ਇਹ ਸਾਰੀਆਂ ੯ ਜੁਗਤੀਆਂ[੧] ਨੂੰ ਦਿਖਾ ਦੇਣ ਵਾਲੀ ਹੋਣ ਕਰਕੇ ਅਨਰਵਚਨੀ ਹੈ। ਜਿਹੋ ਜਿਹੀ ਇਹ ਆਪ ਹੈ, ਉਹੋ ਜਿਹਾ ਇਸ ਦੁਆਰਾ ਸਿਰਜਿਆ ਜਗਤ ਹੈ।

**ਅਥਵਾ** ਉਹ ਸੱਚਾ ਸਾਰਿਆਂ ਦਾ ਸਾਹਿਬੁ = ਮਾਲਕ ਹੈ। ਜਿਉ = ਜਿਵੇਂ ਉਹ ਰੱਖਦਾ ਹੈ ਤਿਉ = ਤਿਵੇਂ ਉਸ ਦੇ ਰੰਗ ਵਿਚ ਰੱਤਿਆਂ ਦਾ ਰਹਿਣਾ ਹੁੰਦਾ ਹੈ। ਇਹ ਜਿਹੜਾ ਪਦਾਰਥਾਂ ਦਾ ਲੋਭੀ ਜੀਵ ਹੈ ਜੋ ਪਰਮੇਸ਼ਰ ਦੀ ਸੱਤਾ ਨੂੰ ਜਾਣੇ ਤੋਂ ਬਿਨਾਂ ਟਲ ਪਲੈ = ਟਲ ਕੇ ਪਲ ਪਲ ਪਦਾਰਥਾਂ ਵਿਚ ਹੀ ਲੱਗਾ ਰਹਿੰਦਾ ਹੈ। ਫਿਰ ਸ਼ੇਖ਼ ਬ੍ਰਹਮ ਨੇ ਕਿਹਾ ਕਿ ਮਹਾਰਾਜ! ਇਸ ਜੀਵ ਦਾ ਅੰਧਕਾਰ ਕਿਵੇਂ ਮਿਟੇ? ॥੧॥

---

੧. ਪੂਰੇ ਵਿਸਥਾਰ ਸਹਿਤ ਮਾਇਆ ਦੀਆਂ ਨੌਂ ਜੁਗਤੀਆਂ ਬਾਰੇ "ਮਾਇਆ ਕਿਸ ਨੋ ਆਖੀਐ; ਕਿਆ ਮਾਇਆ ਕਰਮ ਕਮਾਇ ॥" ਅੰਗ ੬੭ ਵਾਲੀ ਤੁਕ ਉੱਪਰ ਪੜ੍ਹੋ।

# ਬਿਨੁ ਤੇਲ; ਦੀਵਾ ਕਿਉ ਜਲੈ ॥੧॥ਰਹਾਉ॥

ਹੇ ਭਾਈ ! ਪ੍ਰਤੱਖ ਤੇਲ ਤੇ ਬੱਤੀ ਤੋਂ ਬਿਨਾਂ ਦੀਵਾ ਕਿਵੇਂ ਜਲ ਸਕਦਾ ਹੈ ? ਭਾਵ ਜਲ ਨਹੀਂ ਸਕਦਾ ਇਸੇ ਤਰ੍ਹਾਂ ਗਿਆਨ ਰੂਪੀ ਦੀਵਾ ਵੀ ਤੇਲ ਬੱਤੀ ਤੋਂ ਬਗ਼ੈਰ ਕਿਉਂ = ਕਿਵੇਂ ਜਲੈ = ਪ੍ਰਕਾਸ਼ ਕਰ ਸਕਦਾ ਹੈ ॥੧॥ਰਹਾਉ॥

***ਪ੍ਰਸ਼ਨ :*** *ਸਤਿਗੁਰੂ ਜੀ ! ਗਿਆਨ ਰੂਪੀ ਦੀਵਾ ਜਲਾਉਣ ਵਾਸਤੇ ਤੇਲ ਕਿਹੜਾ ਪਾਉਣਾ ਚਾਹੀਦਾ ਹੈ ?*
***ਗੁਰ ਉੱਤਰ :***

# ਪੋਥੀ ਪੁਰਾਣ; ਕਮਾਈਐ ॥

ਪੋਥੀ = ਧਾਰਮਿਕ ਗ੍ਰੰਥ, ਪੁਰਾਣਾਂ ਆਦਿਕਾਂ ਦੇ ਸਿਧਾਂਤ ਰੂਪ ਬਚਨਾਂ ਨੂੰ ਕਮਾਈਐ = ਕਮਾਉਣ ਰੂਪ ਤੇਲ ਪਾਉਣਾ ਕਰੇ; ਜੈਸਾ ਕਿ :

**ਤਤੁ ਤੇਲੁ ਨਾਮੁ ਕੀਆ ਬਾਤੀ ਦੀਪਕੁ ਦੇਹ ਉਜ੍ਾਰਾ ॥** *(ਅੰਗ ੧੩੫੦)*

***ਪ੍ਰਸ਼ਨ :*** *ਸਤਿਗੁਰੂ ਜੀ ! ਬੱਤੀ ਕਿਹੜੀ ਪਾਉਣੀ ਚਾਹੀਦੀ ਹੈ ?*
***ਗੁਰ ਉੱਤਰ :***

# ਭਉ ਵਟੀ; ਇਤੁ ਤਨਿ ਪਾਈਐ ॥

(**ਵੱਟੀ** ਅੱਧਕ ਸਹਿਤ ਬੋਲੋ)

ਪ੍ਰਭੂ ਦੀ ਭਉ = ਭੈ ਰੂਪੀ ਵੱਟੀ ਨੂੰ ਇਤੁ = ਇਸ ਤਨਿ = ਸੂਖਮ ਸਰੀਰ ਰੂਪੀ ਠੂਠੀ ਵਿਚ ਪਾਈਐ = ਪਾਉਣਾ ਕਰੋ, ਭਾਵ ਹਰ ਸਮੇਂ ਰੱਬ ਦੇ ਭੈ ਵਿਚ ਜੀਵ ਰਹੇ ਕਿ ਉਹ ਸਭ ਕੁਝ ਸਾਡੇ ਚੰਗੇ ਮਾੜੇ ਕਰਮਾਂ ਨੂੰ ਵੇਖਦਾ ਹੈ। ਜੈਸਾ ਕਿ :

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥** *(ਅੰਗ ੩੬)*

# ਸਚੁ ਬੂਝਣੁ; ਆਣਿ ਜਲਾਈਐ ॥੨॥

ਗੁਰੂ ਸਾਹਿਬ ਪਾਸੋਂ ਜੋ ਸਚੁ = ਸੱਚੇ ਪ੍ਰਭੂ ਬਾਰੇ ਬੂਝਣੁ = ਸਿੱਖਿਆ ਪ੍ਰਾਪਤ ਕਰਨੀ ਹੈ, ਉਹ ਆਣਿ = ਲਿਆ ਕੇ ਜਲਾਈਐ = ਅਗਨੀ ਪ੍ਰਜ੍ਵੱਲਿਤ ਭਾਵ ਬਾਲਨਾ ਕਰੀਏ। ਇਸ ਨਾਲ ਇਹ ਗਿਆਨ ਰੂਪੀ ਦੀਪਕ ਜਗ ਜਾਵੇਗਾ ਤੇ ਅੰਧਕਾਰ ਰੂਪੀ ਅਗਿਆਨ ਮਿਟ ਜਾਵੇਗਾ ॥੨॥

# ਇਹੁ ਤੇਲੁ; ਦੀਵਾ ਇਉ ਜਲੈ ॥

ਇਹੋ ਧਾਰਮਿਕ ਗ੍ਰੰਥ, ਪੁਰਾਣਾਂ ਆਦਿਕਾਂ ਦੇ ਸਿਧਾਂਤ ਰੂਪ ਬਚਨਾਂ ਨੂੰ ਕਮਾਉਣ ਰੂਪ ਤੇਲ ਤੇ ਭੈ ਰੂਪੀ ਬੱਤੀ ਦੁਆਰਾ ਇਉ = ਇਸ ਪ੍ਰਕਾਰ ਗਿਆਨ ਰੂਪੀ ਦੀਵਾ = ਦੀਪਕ ਜਲੈ = ਪ੍ਰਕਾਸ਼ਦਾ ਹੈ।

# ਕਰਿ ਚਾਨਣੁ; ਸਾਹਿਬ ਤਉ ਮਿਲੈ ॥੧॥ਰਹਾਉ॥

ਹੇ ਭਾਈ ! ਇਸ ਤਰ੍ਹਾਂ ਆਪਣੇ ਹਿਰਦੇ **ਵਾ:** ਅੰਤਹਕਰਣ 'ਚ ਗਿਆਨ ਰੂਪੀ ਦੀਵੇ ਦਾ ਚਾਨਣੁ = ਪ੍ਰਕਾਸ਼ ਕਰ ਤਉ = ਤਾਂ ਫਿਰ ਸਾਹਿਬ = ਮਾਲਕ ਮਿਲੇਗਾ। ਜੋ ਸਾਰਿਆਂ ਖੰਡਾਂ ਬ੍ਰਹਿਮੰਡਾਂ ਦਾ ਪ੍ਰਕਾਸ਼ ਰੂਪ ਅੰਦਰ ਹੀ ਨਿਵਾਸ ਕਰਦਾ ਹੈ ॥੧॥ਰਹਾਉ॥ ਜੈਸਾ ਕਿ :

**ਤੂ ਹਿਰਦੈ ਗੁਪਤੁ ਵਸਹਿ ਦਿਨੁ ਰਾਤੀ ਤੇਰਾ ਭਾਉ ਨ ਬੁਝਹਿ ਗਵਾਰੀ ॥** *(ਅੰਗ ੬੦੭)*

## ਇਤੁ ਤਨਿ; ਲਾਗੈ ਬਾਣੀਆ ॥

ਹੇ ਭਾਈ! ਇਤੁ = ਇਸ ਤਨਿ = ਸਰੀਰ ਦਾ ਹਿਸਾਬ ਕਿਤਾਬ ਕਰਨ ਵਾਸਤੇ ਹਰ ਵਕਤ ਧਰਮਰਾਜ ਰੂਪੀ ਬਾਣੀਆ ਲਾਗੈ = ਲੱਗਿਆ ਹੋਇਆ ਹੈ; ਜੈਸਾ ਕਿ:

**ਘੜੀ ਮੂਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥** *(ਮਾਝ ਮ: ੨, ਅੰਗ ੧੨੭)*

**ਅਥਵਾ** ਇਤੁ ਤਨਿ = ਇਸ ਸੂਖਮ ਸਰੀਰ ਭਾਵ ਮਨ ਅੰਦਰ ਗੁਰਾਂ ਦੇ ਬਾਣੀਆ = ਵਾਕ ਰੂਪੀ ਬਾਣ = ਤੀਰ ਲੱਗ ਜਾਣ **ਵਾ:** ਪ੍ਰੇਮ ਰੂਪੀ ਬਾਣੀਆ = ਕਾਨੀਆ (ਤੀਰ) ਲੱਗ ਜਾਣ। ਜੈਸਾ ਕਿ :

**ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ ॥** *(ਅੰਗ ੮੬੧)*

## ਸੁਖੁ ਹੋਵੈ; ਸੇਵ ਕਮਾਣੀਆ ॥

ਤਾਂ ਗੁਰੂ ਦੀ ਸੇਵਾ ਕਮਾਉਣ ਤੋਂ ਸੁੱਖ ਪ੍ਰਾਪਤ ਹੁੰਦਾ ਹੈ, ਜਿਸ ਆਤਮਿਕ ਸੁੱਖ ਨੂੰ ਦੁਨੀਆਂ ਤਰਸਦੀ ਹੈ।

**[ਅੰਗ ੨੬]**

## ਸਭ ਦੁਨੀਆ; ਆਵਣ ਜਾਣੀਆ ॥੩॥

ਹੇ ਭਾਈ! ਇਹ ਦ੍ਰਿਸ਼ਟਮਾਨ ਸਭ = ਸਾਰੀ ਦੁਨੀਆ = ਸ੍ਰਿਸ਼ਟੀ ਆਵਣ = ਆਉਣ ਤੇ ਜਾਣੀਆ = ਜਾਣ ਵਾਲੀ ਭਾਵ ਜੰਮਣ ਮਰਨ ਵਾਲੀ ਹੈ ॥੩॥

## ਵਿਚਿ ਦੁਨੀਆ; ਸੇਵ ਕਮਾਈਐ ॥

ਜਿਤਨਾ ਚਿਰ ਦੁਨੀਆ = ਸ੍ਰਿਸ਼ਟੀ ਵਿਚਿ = ਅੰਦਰ ਸਰੀਰ ਕਰਕੇ ਰਹੀਏ ਉਤਨਾ ਚਿਰ ਗੁਰਾਂ, ਸਾਧਸੰਗਤ ਦੀ ਸੇਵ = ਟਹਿਲ ਕਮਾਈਐ = ਕਮਾਉਣਾ ਕਰੀਏ।

## ਤਾ ਦਰਗਹ; ਬੈਸਣੁ ਪਾਈਐ ॥

ਤਾਂ ਹੀ ਦਰਗਹ = ਸੱਚਖੰਡ ਵਿਚ ਬੈਸਣੁ = ਬੈਠਣ ਲਈ ਆਸਣ ਪਾਈਐ = ਪਾਈਦਾ ਹੈ **ਵਾ:** ਪ੍ਰਭੂ ਦੇ ਦਰ ਤੁਰੀਆ ਪਦ 'ਚ ਉਸ ਦੇ ਅਧਿਸ਼ਠਾਨ ਰੂਪੀ ਬੈਸਣੁ = ਨਿਵਾਸ ਨੂੰ ਪਾਈਦਾ ਹੈ। ਜੈਸਾ ਕਿ :

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਅੰਗ ੨੮੬)*

## ਕਹੁ ਨਾਨਕ; ਬਾਹ ਲੁਡਾਈਐ ॥੪॥੩੩॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਤਾਂ ਫਿਰ ਬਾਹ = ਭੁਜਾ ਲੁਡਾਈਐ = ਫੈਲਾਅ ਕੇ ਚੱਲੀਦਾ ਹੈ ਭਾਵ ਬੇਫ਼ਿਕਰੀ ਨਾਲ ਚੱਲੀਦਾ ਹੈ **ਵਾ:** ਬ੍ਰਹਮ ਗਿਆਨ ਦੀ ਪ੍ਰਾਪਤੀ ਕਰਕੇ ਬਿਰਤੀ ਰੂਪੀ ਬਾਂਹ ਲੁਡਾ ਕੇ ਬ੍ਰਹਮਾਕਾਰ ਬਿਰਤੀ ਬੇਫ਼ਿਕਰੀ ਨਾਲ ਆਤਮਿਕ ਅਨੰਦ 'ਚ ਵਿਚਰੀਦਾ ਹੈ ॥੪॥੩੩॥

***ਨੋਟ :*** ਇਥੇ ਸਿਰੀਰਾਗ 'ਚ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰੇ ਹੋਏ ੩੩ ਸ਼ਬਦ ਸੰਪੂਰਨ ਹੁੰਦੇ ਹਨ।

# ਸਿਰੀਰਾਗੁ ਮਹਲਾ ੩ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ :** ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ 'ਚ ਬਿਰਾਜ ਰਹੇ ਸਨ। ਜੀਵਾਂ ਦੀ ਚੌਰਾਸੀ ਮੇਟਣ ਲਈ ਚੌਰਾਸੀ ਪਉੜੀਆਂ ਵਾਲੀ ਸੁੰਦਰ ਬਾਉਲੀ ਸਾਹਿਬ ਤਿਆਰ ਹੋ ਚੁੱਕੀ ਸੀ। ਸਤਿਗੁਰੂ ਜੀ ਦੇ ਇਕ ਥਾਂ ਇਥੇ ਰਹਿਣ ਕਾਰਨ, ਸੰਗਤਾਂ ਤੇ ਸਾਧੂ ਸੰਤ ਦਰਸ਼ਨਾਂ ਤੇ ਉਪਦੇਸ਼ ਲਈ ਹਰ

ਰੋਜ਼ ਦੂਰੋਂ ਦੂਰੋਂ ਆਉਂਦੇ ਤੇ ਸਤਿਗੁਰੂ ਦੇ ਦਰਸ਼ਨ ਉਪਦੇਸ਼ ਪਾ ਕੇ ਨਿਹਾਲ ਹੁੰਦੇ। ਇਕ ਦਿਨ ਸਤਿਗੁਰਾਂ ਦਾ ਦੀਵਾਨ ਸਜਿਆ ਹੋਇਆ ਸੀ। ਇਕ ਪ੍ਰੇਮੀ ਜੋ ਮਨੀਕਰਨ ਤੀਰਥ 'ਤੇ ਇਸ਼ਨਾਨ ਕਰ ਕੇ ਆਇਆ ਸੀ, ਉਹ ਸਤਿਗੁਰਾਂ ਪਾਸ ਮਨੀਕਰਨ ਤੀਰਥ ਦੀ ਮਹਿਮਾ ਇਸ ਪ੍ਰਕਾਰ ਕਥਨ ਕਰਨ ਲੱਗਿਆ ਕਿ ਸਤਿਗੁਰੂ ਜੀ! ਮਨੀਕਰਨ ਬੜਾ ਪਵਿੱਤਰ ਤੀਰਥ ਹੈ। ਉਥੇ ਪੁਰਾਣੇ ਸਮੇਂ ਸ਼ਿਵ ਜੀ ਤੇ ਪਾਰਬਤੀ ਨੇ ਤਪ ਕੀਤਾ ਸੀ। ਇਸ਼ਨਾਨ ਕਰਨ ਲਈ ਸ਼ਿਵ ਜੀ ਨੇ ਠੰਢੇ ਤੇ ਪਾਰਬਤੀ ਨੇ ਗਰਮ ਪਾਣੀ ਦੇ ਚਸ਼ਮੇ ਪ੍ਰਗਟ ਕੀਤੇ ਤੇ ਇਸ਼ਨਾਨ ਕੀਤਾ ਸੀ। ਹੁਣ ਤੱਕ ਦੋਵੇਂ ਚਸ਼ਮੇ ਵੱਗਦੇ ਹਨ। ਇਸ਼ਨਾਨ ਕਰਦਿਆਂ ਪਾਰਬਤੀ ਦੇ ਕੰਨ 'ਚੋਂ ਮਣੀ ਉਥੇ ਡਿਗ ਪਈ ਸੀ, ਜੋ ਬਹੁਤ ਯਤਨ ਕਰਨ 'ਤੇ ਵੀ ਨਹੀਂ ਮਿਲੀ ਸੀ। ਫਿਰ ਸ਼ੇਸ਼ਨਾਗ ਨੇ ਇਕ ਹੋਰ ਮਣੀ ਲਿਆ ਕੇ ਦਿੱਤੀ ਸੀ। ਇਸ ਕਰਕੇ ਉਸ ਤੀਰਥ ਦਾ ਨਾਮ ਮਨੀਕਰਨ ਤੀਰਥ ਪਿਆ ਹੈ। ਉਥੇ ਇਸ਼ਨਾਨ ਕੀਤਿਆਂ ਸ਼ਰਧਾਲੂਆਂ ਦੀਆਂ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਉਸ ਪ੍ਰੇਮੀ ਦੀਆਂ ਇਹ ਗੱਲਾਂ ਸੁਣ ਕੇ ਸਤਿਗੁਰਾਂ ਨੇ ਸਿਰੀਰਾਗੁ ਦੇ ਪਹਿਲੇ ਘਰ (ਸੁਰਤਾਲ) 'ਚ ਪਹਿਲਾਂ ਮੰਗਲ ਕਰਦਿਆਂ ਇਹ ਪਾਵਨ ਸ਼ਬਦ ਉਚਾਰਨ ਕੀਤਾ:

੧ = ਅਦੁੱਤੀ ਓੱ = ਸਰਬ ਦਾ ਪ੍ਰਕਾਸ਼ਕ ਸਤਿ = ਨਾਸ਼ ਤੋਂ ਰਹਿਤ ਗੁਰ = ਚੇਤਨ ਪ੍ਰਸਾਦਿ = ਅਨੰਦ ਸਰੂਪ **ਵਾ:** ਗੁਰਾਂ ਦੀ ਕ੍ਰਿਪਾ ਦੁਆਰਾ ਪ੍ਰਾਪਤ ਹੁੰਦਾ ਹੈ।

## ਹਉ ਸਤਿਗੁਰੁ ਸੇਵੀ ਆਪਣਾ; ਇਕ ਮਨਿ ਇਕ ਚਿਤਿ ਭਾਇ ॥

ਹੇ ਭਾਈ! ਹਉ = ਅਸੀਂ ਤਾਂ ਆਪਣੇ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਹੀ ਸੇਵੀ = ਸੇਵਦੇ ਹਾਂ ਭਾਵ ਉਨ੍ਹਾਂ ਦਾ ਹੀ ਭਜਨ ਕਰਦੇ ਹਾਂ ਤੇ ਇਕ ਮਨਿ = ਚਿਤ ਦੀ ਇਕਾਗਰਤਾ ਕਰਕੇ ਤੇ ਇਕ ਚਿਤਿ = ਇਕ ਦੇ ਚਿੰਤਨ ਵਾਲੇ ਹੋ ਕੇ ਭਾਇ = ਪ੍ਰੇਮ ਨਾਲ ਧਿਆਉਂਦੇ ਹਾਂ।

## ਸਤਿਗੁਰੁ ਮਨ ਕਾਮਨਾ ਤੀਰਥੁ ਹੈ; ਜਿਸਨੋ ਦੇਇ ਬੁਝਾਇ ॥

ਕਿਉਂਕਿ ਸਤਿਗੁਰੂ ਜੀ ਹੀ ਮਨ ਕਾਮਨਾ = ਮਨੀਕਰਣ ਤੀਰਥ ਹਨ **ਵਾ:** ਸਤਿਗੁਰੂ ਜੀ ਹੀ ਮਨ ਕਾਮਨਾ = ਮਨ ਦੀਆਂ ਕਾਮਨਾਵਾਂ ਪੂਰੀਆਂ ਕਰਨ ਵਾਲੇ ਤੀਰਥ ਹੈ = ਹਨ।[1]

ਪਰ ਸਤਿਗੁਰਾਂ ਦੀ ਮਹਿਮਾ ਨੂੰ ਉਹੋ ਜਾਣਦਾ ਹੈ, ਜਿਸਨੋ = ਜਿਸ ਨੂੰ ਕ੍ਰਿਪਾ ਕਰਕੇ ਪ੍ਰਭੂ ਆਪ ਹੀ ਦੇਇ ਬੁਝਾਇ = ਸਮਝਾ ਦੇਵੇ।

## ਮਨ ਚਿੰਦਿਆ ਵਰੁ ਪਾਵਣਾ; ਜੋ ਇਛੈ ਸੋ ਫਲੁ ਪਾਇ ॥

ਸਤਿਗੁਰਾਂ ਪਾਸੋਂ ਮਨ ਚਿੰਦਿਆ = ਮਨ ਦੀ ਚਿਤਵਨੀ ਅਨੁਸਾਰ ਭਾਵ ਮਨ ਬਾਂਛਤ ਵਰੁ = ਵਰਦਾਨ ਪਾਵਣਾ = ਪਾਈਦਾ ਹੈ ਅਤੇ ਪ੍ਰੇਮੀ ਸਿੱਖ ਜਾਂ ਸੇਵਕ ਜੋ ਵੀ ਇੱਛਾ ਕਰਦੇ ਹਨ, ਸਤਿਗੁਰਾਂ ਪਾਸੋਂ ਸੋ = ਉਹੋ ਹੀ ਫਲੁ ਪਾਇ = ਪਾ ਲੈਂਦੇ ਹਨ, ਭਾਵ ਧਰਮ, ਅਰਥ, ਕਾਮ, ਮੋਖ ਆਦਿ ਦੀ ਪ੍ਰਾਪਤੀ ਕਰਦੇ ਹਨ।

## ਨਾਉ ਧਿਆਈਐ ਨਾਉ ਮੰਗੀਐ; ਨਾਮੇ ਸਹਜਿ ਸਮਾਇ ॥੧॥

ਹੇ ਭਾਈ! ਸਤਿਗੁਰੂ ਜੀ ਪਾਸੋਂ ਪ੍ਰਭੂ ਦਾ ਨਾਉ = ਨਾਮ ਹੀ ਮੰਗੀਏ ਤੇ ਫਿਰ ਉਸ ਨਾਮ ਨੂੰ ਹੀ ਧਿਆਈਐ = ਧਿਆਉਣਾ ਕਰੀਏ ਭਾਵ ਸ੍ਰਵਣ, ਮੰਨਣ, ਨਿਧਿਆਸਣ ਕਰੀਏ।[2]

---

੧. **ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥** *(ਪ੍ਰਭਾਤੀ ਮ: ੧, ਅੰਗ ੧੩੨੯)*

**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ ॥** *(ਅੰਗ ੧੦੧੮)*

ਜਿਸ ਨਾਮੇ = ਨਾਮ ਨੂੰ ਜਪਣ ਕਰਕੇ ਪ੍ਰਭੂ ਦੇ ਸਹਿਜ ਸਰੂਪ 'ਚ **ਵਾ:** ਸਹਜਿ = ਸੁਤੇ-ਸਿੱਧ ਹੀ ਗਿਆਨ ਸਰੂਪ 'ਚ ਸਮਾਇ = ਸਮਾਅ ਜਾਈਦਾ ਹੈ ॥੧॥

## ਮਨ ਮੇਰੇ, ਹਰਿ ਰਸੁ ਚਾਖੁ; ਤਿਖ ਜਾਇ ॥

ਆਪਣੇ ਮਨ ਨੂੰ ਇਵੇਂ ਸਮਝਾਈਏ ਕਿ ਹੇ ਮੇਰੇ ਮਨ! ਹਰਿ = ਪਰਮੇਸ਼ਰ ਦੇ ਨਾਮ ਰਸ **ਵਾ:** ਪ੍ਰੇਮ ਰਸ ਨੂੰ ਚਾਖੁ = ਚੱਖਣਾ ਕਰ, ਜਿਸ ਕਰਕੇ ਰਸਾਂ ਕਸਾਂ ਦੀ ਤਿਖ = ਤ੍ਰਿਸ਼ਨਾ ਚਲੀ ਜਾਇ = ਜਾਵੇਗੀ।

## ਜਿਨੀ ਗੁਰਮੁਖਿ ਚਾਖਿਆ; ਸਹਜੇ ਰਹੇ ਸਮਾਇ ॥੧॥ਰਹਾਉ॥

ਜਿਨ੍ਹਾਂ ਨੇ ਗੁਰਮੁਖਿ = ਮੁਖੀ ਗੁਰਾਂ ਦੁਆਰਾ ਅੰਮ੍ਰਿਤ ਰੂਪੀ ਨਾਮ ਰਸ ਨੂੰ ਚਾਖਿਆ = ਚੱਖਿਆ ਹੈ, ਉਹ ਸਹਜੇ = ਸੁਤੇ-ਸਿੱਧ ਹੀ ਵਾਹਿਗੁਰੂ 'ਚ ਸਮਾਇ = ਲੀਨ ਰਹੇ = ਰਹਿੰਦੇ ਹਨ, ਭਾਵ ਮਸਤ ਹੋ ਕੇ ਉਸ ਵਿਚ ਅਭੇਦ ਹੋ ਜਾਂਦੇ ਹਨ ॥੧॥ਰਹਾਉ॥

## ਜਿਨੀ ਸਤਿਗੁਰੁ ਸੇਵਿਆ; ਤਿਨੀ ਪਾਇਆ ਨਾਮੁ ਨਿਧਾਨੁ ॥

ਜਿਨੀ = ਜਿਨ੍ਹਾਂ ਨੇ ਸਤਿਗੁਰਾਂ ਦਾ ਸੇਵਿਆ = ਸੇਵਨ ਪੂਜਨ ਕੀਤਾ ਹੈ, ਤਿਨੀ = ਉਨ੍ਹਾਂ ਨੇ ਸਤਿਗੁਰਾਂ ਪਾਸੋਂ ਨਾਮ ਦਾ ਨਿਧਾਨੁ = ਖ਼ਜ਼ਾਨਾ ਪਾਇਆ = ਪ੍ਰਾਪਤ ਕੀਤਾ ਹੈ।

## ਅੰਤਰਿ ਹਰਿ ਰਸੁ ਰਵਿ ਰਹਿਆ; ਚੂਕਾ ਮਨਿ ਅਭਿਮਾਨੁ ॥

ਉਨ੍ਹਾਂ ਦੇ ਹਿਰਦੇ ਅੰਤਰਿ = ਅੰਦਰ ਹਰਿ ਰਸੁ = ਹਰੀ ਦੇ ਰਸ ਦਾ ਅਨੰਦ ਜੋ ਰਵਿ ਰਹਿਆ = ਵਿਆਪ ਰਿਹਾ ਹੈ, ਤਿਸ ਕਾਰਨ ਉਨ੍ਹਾਂ ਦੇ ਮਨਿ = ਮਨਾਂ ਵਿੱਚੋਂ ਅਭਿਮਾਨੁ = ਹੰਕਾਰ ਚੂਕਾ = ਚੁੱਕਿਆ ਭਾਵ ਦੂਰ ਹੋ ਗਿਆ ਹੈ।

## ਹਿਰਦੈ ਕਮਲੁ ਪ੍ਰਗਾਸਿਆ; ਲਾਗਾ ਸਹਜਿ ਧਿਆਨੁ ॥

ਉਨ੍ਹਾਂ ਦੇ ਹਿਰਦੇ ਕਮਲ 'ਚ ਗਿਆਨ ਪ੍ਰਗਾਸਿਆ = ਪ੍ਰਕਾਸ਼ਮਾਨ ਹੋਇਆ ਹੈ ਅਤੇ ਪ੍ਰਭੂ ਦੇ ਸਰੂਪ 'ਚ ਉਨ੍ਹਾਂ ਦਾ ਸਹਜਿ = ਸੁਤੇ-ਸਿੱਧ ਹੀ ਧਿਆਨ ਲੱਗ ਗਿਆ ਹੈ।

## ਮਨੁ ਨਿਰਮਲੁ ਹਰਿ ਰਵਿ ਰਹਿਆ; ਪਾਇਆ ਦਰਗਹਿ ਮਾਨੁ ॥੨॥

ਉਨ੍ਹਾਂ ਦਾ ਮਨੁ ਨਿਰਮਲੁ = ਮੈਲ ਤੋਂ ਰਹਿਤ ਭਾਵ ਸ਼ੁੱਧ ਹੋ ਗਿਆ ਹੈ ਤੇ ਉਨ੍ਹਾਂ ਨੇ ਪ੍ਰਭੂ ਨੂੰ ਰਵਿ ਰਹਿਆ = ਸਰਬ ਵਿਆਪਕ ਜਾਣਿਆ ਹੈ **ਵਾ:** ਹਰੀ ਨੂੰ ਹਰ ਵਕਤ ਉਚਾਰਦੇ ਰਹਿੰਦੇ ਹਨ ਤੇ ਦਰਗਹਿ = ਪਰਲੋਕ **ਵਾ:** ਸੱਚਖੰਡ 'ਚ ਉਨ੍ਹਾਂ ਨੇ ਮਾਨੁ = ਇੱਜ਼ਤ ਨੂੰ ਪਾਇਆ ਹੈ **ਵਾ:** ਜੋ ਦਰ = ਅੰਦਰ ਅੰਤਸ਼ਕਰਣ ਰੂਪੀ ਗਹਿ = ਜਗ੍ਹਾ ਹੈ, ਉਸ ਵਿਚ ਪਰਮੇਸ਼ਰ ਦੇ ਮਾਨੁ = ਮੰਨਣ ਗਿਆਨ ਨੂੰ ਪਾ ਲਿਆ ਹੈ ॥੨॥

## ਸਤਿਗੁਰੁ ਸੇਵਨਿ ਆਪਣਾ; ਤੇ ਵਿਰਲੇ ਸੰਸਾਰਿ ॥

ਜੋ ਆਪਣੇ ਸਤਿਗੁਰੂ ਜੀ ਨੂੰ ਸੇਵਦੇ ਹਨ ਤੇ = ਉਹ ਪੁਰਸ਼ ਸੰਸਾਰਿ = ਜਗਤ ਵਿਚ ਵਿਰਲੇ = ਥੋੜ੍ਹੇ ਹੀ ਹਨ। ਜੈਸਾ ਕਿ :

**ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥** *(ਅੰਗ ੧੪੨੭)*

## ਹਉਮੈ ਮਮਤਾ ਮਾਰਿ ਕੈ; ਹਰਿ ਰਾਖਿਆ ਉਰ ਧਾਰਿ ॥

ਉਨ੍ਹਾਂ ਨੇ ਹਉਮੈ = ਦੇਹ ਦੀ ਹੰਗਤਾ ਤੇ ਪਦਾਰਥਾਂ ਦੀ ਮਮਤਾ = ਮੇਰ ਨੂੰ ਮਾਰਿ ਕੈ = ਨਾਸ਼ ਕਰਕੇ ਹਰਿ = ਪ੍ਰਭੂ ਨੂੰ ਉਰ ਧਾਰਿ = ਹਿਰਦੇ 'ਚ ਧਾਰਨ ਕਰਕੇ ਰੱਖਿਆ ਹੈ।

## ਹਉ ਤਿਨ ਕੈ ਬਲਿਹਾਰਣੈ; ਜਿਨਾ ਨਾਮੇ ਲਗਾ ਪਿਆਰੁ ॥

ਹਉ = ਮੈਂ ਭਾਵ ਅਸੀਂ ਤਿਨ = ਉਨ੍ਹਾਂ ਪ੍ਰੇਮੀਆਂ ਕੈ = ਦੇ ਉਪਰੋ ਬਲਿਹਾਰੈ = ਕੁਰਬਾਨ ਜਾਂਦੇ ਹਾਂ, ਜਿਨ੍ਹਾਂ ਦਾ ਹਰਿ ਨਾਮ 'ਚ ਪਿਆਰੁ = ਸਨੇਹ ਲਗਾ = ਲੱਗਿਆ ਹੋਇਆ ਹੈ।

## ਸੇਈ ਸੁਖੀਏ ਚਹੁ ਜੁਗੀ; ਜਿਨਾ ਨਾਮੁ ਅਖੁਟੁ ਅਪਾਰੁ ॥੩॥

ਸੇਈ = ਉਹ ਚਹੁ ਜੁਗੀ = ਚਾਰੇ ਜੁਗਾਂ ਵਾਲੇ ਸੰਸਾਰ 'ਚ ਸੁਖੀਏ = ਸੁਖੀ ਹਨ, ਜਿਨ੍ਹਾਂ ਨੂੰ ਪ੍ਰਭੂ ਦੇ ਨਾਮ ਦਾ ਅਪਾਰੁ = ਬੇਅੰਤ ਤੇ ਅਖੁਟੁ = ਨਾ ਮੁਕਣ ਵਾਲਾ ਖ਼ਜ਼ਾਨਾ ਪ੍ਰਾਪਤ ਹੋਇਆ ਹੈ ॥੩॥

## ਗੁਰ ਮਿਲਿਐ ਨਾਮੁ ਪਾਈਐ; ਚੂਕੈ ਮੋਹ ਪਿਆਸ ॥

ਹੇ ਭਾਈ ! ਸਤਿਗੁਰਾਂ ਨੂੰ ਮਿਲਿਐ = ਮਿਲ ਕੇ ਹੀ ਸੱਚੇ ਨਾਮ ਨੂੰ ਪਾਈਐ = ਪਾਈਦਾ ਹੈ, ਜਿਸ ਦੁਆਰਾ ਸਰੀਰ ਦਾ ਮੋਹ ਤੇ ਪਦਾਰਥਾਂ ਦੀ ਪਿਆਸ = ਤ੍ਰਿਸ਼ਨਾ ਚੂਕੈ = ਖ਼ਤਮ ਹੋ ਜਾਂਦੀ ਹੈ ਭਾਵ ਨਾਮ ਸਿਮਰਨ ਕਰਕੇ ਨਾ ਸਰੀਰ ਨਾਂ ਸੰਬੰਧੀਆਂ ਦਾ ਮੋਹ ਰਹਿੰਦਾ ਹੈ ਤੇ ਨਾ ਹੀ ਸੰਸਾਰਕ ਪਦਾਰਥਾਂ ਦੀ ਤ੍ਰਿਸ਼ਨਾ ਰਹਿੰਦੀ ਹੈ।

## ਹਰਿ ਸੇਤੀ ਮਨੁ ਰਵਿ ਰਹਿਆ; ਘਰ ਹੀ ਮਾਹਿ ਉਦਾਸੁ ॥

ਉਨ੍ਹਾਂ ਦਾ ਹਰਿ = ਪ੍ਰਭੂ ਸੇਤੀ = ਨਾਲ ਹਰ ਸਮੇਂ ਮਨੁ = ਹਿਰਦਾ ਰਵਿ = ਮਿਲਿਆ ਰਹਿਆ = ਰਹਿੰਦਾ ਹੈ। ਭਾਵ ਨਾਮ ਉਚਾਰਣ ਕਰਨ 'ਚ ਜੁੜਿਆ ਰਹਿੰਦਾ ਹੈ ਤੇ ਉਹ ਘਰ ਭਾਵ ਗ੍ਰਿਹਸਤ ਮਾਹਿ = ਵਿਚ ਰਹਿੰਦੇ ਹੋਏ ਹੀ ਉਦਾਸੁ = ਉਪਰਾਮ ਭਾਵ ਨਿਰਲੇਪ ਰਹਿੰਦੇ ਹਨ। ਜਿਵੇਂ ਕਮਲ ਦਾ ਫੁੱਲ ਪਾਣੀ 'ਚ ਵੀ ਨਿਰਲੇਪ ਰਹਿੰਦਾ ਹੈ। ਜੈਸਾ ਕਿ :

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥** *(ਅੰਗ ੧੦੭੦)*

## ਜਿਨਾ ਹਰਿ ਕਾ ਸਾਦੁ ਆਇਆ; ਹਉ ਤਿਨ ਬਲਿਹਾਰੈ ਜਾਸੁ ॥

ਹੇ ਭਾਈ ! ਜਿਨ੍ਹਾਂ ਨੂੰ ਹਰਿ = ਪ੍ਰਭੂ ਦੇ ਨਾਮ ਦਾ ਸਾਦੁ = ਸਵਾਦ ਆਇਆ ਹੈ, ਹਉ = ਮੈਂ ਭਾਵ ਅਸੀਂ ਤਿਨ = ਉਨ੍ਹਾਂ ਤੋਂ ਬਲਿਹਾਰੈ = ਕੁਰਬਾਣ ਜਾਸੁ = ਜਾਂਦੇ ਹਾਂ।

## ਨਾਨਕ ਨਦਰੀ ਪਾਈਐ; ਸਚੁ ਨਾਮੁ ਗੁਣਤਾਸੁ ॥੪॥੧॥੩੪॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਸਚੁ = ਸੱਚੇ ਪਰਮੇਸ਼ਰ ਦਾ ਨਾਮ ਗੁਣਤਾਸੁ = ਗੁਣਾਂ ਦਾ ਖ਼ਜ਼ਾਨਾ ਹੈ, ਉਸ ਨੂੰ ਪੂਰੇ ਗੁਰਾਂ ਦੀ ਕ੍ਰਿਪਾ ਨਦਰੀ = ਦ੍ਰਿਸ਼ਟੀ ਦੁਆਰਾ ਪਾਈਐ = ਪਾਈਦਾ ਹੈ ॥੪॥੧॥੩੪॥

## ਸਿਰੀਰਾਗੁ ਮਹਲਾ ੩ ॥

ਜਿਨ੍ਹਾਂ ਦੇ ਹਿਰਦੇ ਅੰਦਰੋਂ ਕਪਟ, ਫਰੇਬ ਨਾਲ ਭਰੇ ਪਏ ਹਨ, ਸਤਿਗੁਰੂ ਜੀ ਉਨ੍ਹਾਂ ਭੇਖਧਾਰੀਆਂ ਬਾਬਤ ਇਹ ਸ਼ਬਦ ਉਚਾਰਨ ਕਰਦੇ ਹਨ :

## ਬਹੁ ਭੇਖ ਕਰਿ ਭਰਮਾਈਐ; ਮਨਿ ਹਿਰਦੈ ਕਪਟੁ ਕਮਾਇ ॥

ਜੇਕਰ ਬਹੁ = ਬਹੁਤ ਤਰ੍ਹਾਂ ਦੇ ਭੇਖ = ਲਿਬਾਸ ਧਾਰਨ ਕਰਿ = ਕਰਕੇ ਤੀਰਥਾਂ ਆਦਿ 'ਤੇ ਸਰੀਰ ਨੂੰ ਭਰਮਾਈਐ = ਭਰਮਾਉਣਾ ਕਰੀਏ ਪਰ ਮਨ ਤੇ ਹਿਰਦੇ ਕਰਕੇ ਕਪਟੁ = ਛਲ ਕਮਾਇ = ਕਮਾਉਣਾ ਕਰੀਏ। ਜੈਸਾ ਕਿ :

**ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸਿ ਕੀਨ ॥**
**ਅੰਤ ਕਾਲਿ ਕਾਤੀ ਕਟਯੋ ਬਾਸੁ ਨਰਕ ਮੋ ਲੀਨ ॥੫੬॥** *(ਸ੍ਰੀ ਦਸਮ ਗ੍ਰੰਥ, ਪੰਨਾ ੫੮)*

## ਹਰਿ ਕਾ ਮਹਲੁ ਨ ਪਾਵਈ; ਮਰਿ ਵਿਸਟਾ ਮਾਹਿ ਸਮਾਇ ॥੧॥

ਇਸ ਤਰ੍ਹਾਂ ਕਰਨ ਨਾਲ ਹਰਿ = ਪ੍ਰਭੂ ਦੇ ਮਹਲੁ = ਸਰੂਪ ਨੂੰ ਨਹੀਂ ਪਾਵਈ = ਪਾਈਦਾ ਸਗੋਂ ਮਰ ਕੇ ਨਰਕਾਂ ਆਦਿ **ਵਾ:** ਗਰਭ ਦੀ ਵਿਸਟਾ = ਗੰਦਗੀ ਮਾਹਿ = ਵਿਚ ਹੀ ਸਮਾਇ = ਸਮਾਈਦਾ ਹੈ **ਵਾ:** ਗੰਦਗੀ ਦੇ ਕੀੜੇ ਹੋ ਕੇ ਗੰਦਗੀ ਵਿਚ ਸਮਾਈਦਾ ਹੈ। ਅਜਿਹੀਆਂ ਜੂਨਾਂ ਦੀ ਪ੍ਰਾਪਤੀ ਹੁੰਦੀ ਹੈ ॥੧॥ ਇਸ ਲਈ ਆਪਣੇ ਮਨ ਨੂੰ ਸਿੱਖਿਆ ਦੇਈਏ ਕਿ

## ਮਨ ਰੇ; ਗ੍ਰਿਹ ਹੀ ਮਾਹਿ ਉਦਾਸੁ ॥

ਮਨ ਰੇ = ਹੇ ਮਨਾ ! ਗ੍ਰਿਹ = ਗ੍ਰਿਹਸਤ ਵਿਚ ਰਹਿੰਦਿਆਂ ਹੀ ਉਦਾਸੁ = ਉਪਰਾਮ ਰਹਿਣਾ ਕਰ।

## ਸਚੁ ਸੰਜਮੁ ਕਰਣੀ ਸੋ ਕਰੇ; ਗੁਰਮੁਖਿ ਹੋਇ ਪਰਗਾਸੁ ॥੧॥ਰਹਾਉ॥

ਸਚੁ = ਸੱਚਾ ਸੰਜਮ **ਵਾ:** ਸੰਜਮੁ = ਇੰਦਰੀਆਂ ਦਾ ਦਮਨ ਤੇ ਭਗਤੀ ਰੂਪੀ ਕਰਣੀ = ਕਮਾਈ ਸੋ = ਉਹੋ ਹੀ ਮਨੁੱਖ ਕਰਦੇ ਹਨ, ਜਿਨ੍ਹਾਂ ਦੇ ਹਿਰਦਿਆਂ ਵਿਚ ਗੁਰਮੁਖਿ = ਮੁਖੀ ਗੁਰਾਂ ਦੁਆਰਾ ਗਿਆਨ ਦਾ ਪਰਗਾਸੁ = ਪ੍ਰਕਾਸ਼ ਹੋ ਜਾਂਦਾ ਹੈ ॥੧॥ਰਹਾਉ॥

## ਗੁਰ ਕੈ ਸਬਦਿ ਮਨੁ ਜੀਤਿਆ; ਗਤਿ ਮੁਕਤਿ ਘਰੈ ਮਹਿ ਪਾਇ ॥

ਜਿਨ੍ਹਾਂ ਨੇ ਗੁਰਾਂ ਕੈ = ਦੇ ਸਬਦਿ = ਉਪਦੇਸ਼ ਦੁਆਰਾ ਮਨ ਨੂੰ ਜੀਤਿਆ = ਜਿੱਤਿਆ ਹੈ ਭਾਵ ਮਨ ਦੇ ਮੰਦੇ ਸੁਭਾਅ ਨੂੰ ਕਾਬੂ 'ਚ ਕਰ ਲਿਆ ਹੈ, ਉਨ੍ਹਾਂ ਨੇ ਮੁਕਤੀ ਦੀ ਗਤਿ = ਪ੍ਰਾਪਤੀ ਘਰ ਮਹਿ = ਵਿਚ ਬੈਠਿਆਂ ਹੀ ਪਾਇ = ਪਾ ਲਈ ਹੈ **ਵਾ:** ਸਤਿਸੰਗਤ ਰੂਪੀ ਘਰ 'ਚੋਂ ਪਾ ਲਈ ਹੈ **ਵਾ:** ਅੰਤਹਕਰਣ ਰੂਪੀ ਘਰ 'ਚੋਂ ਹੀ ਮੁਕਤੀ ਪਾ ਲਈ ਹੈ।

## ਹਰਿ ਕਾ ਨਾਮੁ ਧਿਆਈਐ; ਸਤਿਸੰਗਤਿ ਮੇਲਿ ਮਿਲਾਇ ॥੨॥

ਹੇ ਭਾਈ ! ਹਰਿ = ਪਰਮੇਸ਼ਰ ਕਾ = ਦਾ ਅੰਮ੍ਰਿਤ ਰੂਪੀ ਨਾਮ ਧਿਆਈਐ = ਧਿਆਈਏ ਤੇ ਆਪਣੇ ਮਨ ਨੂੰ ਸਤਿਸੰਗਤ ਦੇ ਮੇਲ 'ਚ ਮਿਲਾਉਣਾ ਕਰੀਏ, ਇਹੋ ਹੀ ਮੁਕਤੀ ਦਾ ਸਾਧਨ ਹੈ ॥੨॥ ਪਰ ਇਸ ਤੋਂ ਉਲਟ

## ਜੇ ਲਖ ਇਸਤਰੀਆ, ਭੋਗ ਕਰਹਿ; ਨਵ ਖੰਡ ਰਾਜੁ ਕਮਾਹਿ ॥

ਜੇ = ਜੇਕਰ ਲਖ = ਲੱਖਾਂ ਇਸਤਰੀਆਂ = ਔਰਤਾਂ ਨਾਲ ਵਿਸ਼ੇ ਭੋਗ ਕਰਹਿ = ਕਰ ਲਵੇਂ ਅਤੇ ਨਵ = ਨੌਂ ਖੰਡਾਂ ਦਾ ਰਾਜ ਭਾਗ ਵੀ ਕਮਾਹਿ = ਕਮਾ ਲਵੇਂ।

## ਬਿਨੁ ਸਤਗੁਰ ਸੁਖੁ ਨ ਪਾਵਈ; ਫਿਰਿ ਫਿਰਿ ਜੋਨੀ ਪਾਹਿ ॥੩॥

ਤਾਂ ਵੀ ਬਿਨਾਂ ਸਤਿਗੁਰੂ ਦੇ ਉਪਦੇਸ਼ ਤੋਂ ਆਤਮਿਕ ਸੁੱਖ ਦੀ ਪਾਵਈ = ਪ੍ਰਾਪਤੀ ਨਹੀਂ ਹੁੰਦੀ,

ਸਗੋਂ ਕਰਮ ਫਲ ਭੋਗਣ ਲਈ ਫਿਰਿ ਫਿਰਿ = ਮੁੜ ਮੁੜ ਭਾਵ ਵਾਰ ਵਾਰ ਜੂਨੀਆਂ ਪਾਹਿ = ਪਾਵੇਂਗਾ ॥੩॥ ਜੈਸਾ ਕਿ :

**ਬੀਜੁ ਬੋਵਸਿ ਭੋਗ ਭੋਗਹਿ ਕੀਆ ਅਪਣਾ ਪਾਵਏ ॥** *(ਅੰਗ ੭੦੫)*

# ਹਰਿ ਹਾਰੁ, ਕੰਠਿ ਜਿਨੀ ਪਹਿਰਿਆ; ਗੁਰ ਚਰਣੀ ਚਿਤੁ ਲਾਇ ॥

ਜਿਨ੍ਹਾਂ ਨੇ ਹਰਿ = ਪ੍ਰਭੂ ਦੇ ਨਾਮ ਰੂਪੀ ਹਾਰ ਨੂੰ ਆਪਣੇ ਹਿਰਦੇ ਰੂਪੀ ਕੰਠ 'ਚ ਪਹਿਰਿਆ = ਪਹਿਨਿਆ ਹੈ ਭਾਵ ਹਿਰਦੇ 'ਚ ਵਸਾਇਆ ਹੈ ਅਤੇ ਗੁਰਾਂ ਦੇ ਚਰਣੀ = ਚਰਨਾਂ ਕਮਲਾਂ ਵਿਚ ਚਿਤ ਨੂੰ ਲਾਇ = ਲਾਉਣਾ ਕੀਤਾ ਹੈ।

# ਤਿਨਾ ਪਿਛੈ ਰਿਧਿ ਸਿਧਿ ਫਿਰੈ; ਓਨਾ ਤਿਲੁ ਨ ਤਮਾਇ ॥੪॥

ਤਿਨਾ = ਉਨ੍ਹਾਂ ਦੇ ਪਿੱਛੇ ਰਿਧਿ = ਰਿਧੀਆਂ ਤੇ ਸਿਧਿ = ਸਿਧੀਆਂ ਦਾਸੀਆਂ ਹੋ ਕੇ ਤੁਰੀਆਂ ਫਿਰੈ = ਫਿਰਦੀਆਂ ਹਨ ਭਾਵ ਉਨ੍ਹਾਂ ਨੂੰ ਰਿਧਿ = ਅੰਨ ਆਦਿ ਦੀ ਤੋਟ ਨਹੀਂ ਹੁੰਦੀ ਤੇ ਸਿਧਿ = ਧਨ ਦੀ ਕਮੀ ਨਹੀਂ ਆਉਂਦੀ ਤੇ ਗੁਪਤ ਪ੍ਰਗਟ ਹੋਣ ਦੀਆਂ ਅਨੇਕਾਂ ਸ਼ਕਤੀਆਂ ਪ੍ਰਾਪਤ ਹੋਈਆਂ ਰਹਿੰਦੀਆਂ ਹਨ ਤੇ ਉਨ੍ਹਾਂ ਨੂੰ ਤਿਲ ਸਮਾਨ ਵੀ ਤਮਾਇ = ਤਮਹ ਭਰ ਵੀ ਲਾਲਚ ਨਹੀਂ ਹੁੰਦਾ ਭਾਵ ਉਹ ਵਾਹਿਗੁਰੂ ਵੱਲੋਂ ਸੁਤੇ-ਸਿਧ ਦਿੱਤੀਆਂ ਦਾਤਾਂ 'ਚ ਹੀ ਖ਼ੁਸ਼ ਰਹਿੰਦੇ ਹਨ **ਵਾ:** ਉਨ੍ਹਾਂ ਨੂੰ ਤਿਲ ਜਿੰਨਾ ਵੀ ਤਮਾਇ (ਤਮ + ਆਇ) ਤਮ = ਕ੍ਰੋਧ ਨਹੀਂ ਆਇ = ਆਉਂਦਾ **ਵਾ:** ਉਨ੍ਹਾਂ ਨੂੰ ਤਿਲ ਜਿੰਨਾ ਵੀ ਤਮ = ਅੰਧਕਾਰ ਭਾਵ ਅਗਿਆਨ ਨਹੀਂ ਰਹਿੰਦਾ ॥੪॥

# ਜੋ ਪ੍ਰਭ ਭਾਵੈ ਸੋ ਥੀਐ; ਅਵਰੁ ਨ ਕਰਣਾ ਜਾਇ ॥

ਹੇ ਭਾਈ! ਜੋ ਉਸ ਪ੍ਰਭ = ਪਰਮਾਤਮਾ ਨੂੰ ਭਾਵੈ = ਭਾਉਂਦਾ ਹੈ, ਸੋ = ਉਹੋ ਥੀਐ = ਹੁੰਦਾ ਹੈ ਅਤੇ ਅਲਪੱਗ ਜੀਵਾਂ ਕੋਲੋਂ ਕੁਝ ਅਵਰੁ = ਹੋਰ ਨਹੀਂ ਕਰਣਾ = ਕੀਤਾ ਜਾਇ = ਜਾ ਸਕਦਾ।

# ਜਨੁ ਨਾਨਕੁ ਜੀਵੈ ਨਾਮੁ ਲੈ; ਹਰਿ ਦੇਵਹੁ ਸਹਜਿ ਸੁਭਾਇ ॥੫॥੨॥੩੫॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਉਸ ਪ੍ਰਭੂ ਅੱਗੇ ਇਉਂ ਬੇਨਤੀ ਕਰੀਏ ਕਿ ਹੇ ਪ੍ਰਭੂ! ਅਸੀਂ ਜਨੁ = ਦਾਸ ਤੇਰੇ ਨਾਮ ਨੂੰ ਲੈ ਭਾਵ ਜਪ ਕੇ ਜਿਊਂਦੇ ਹਾਂ। ਇਸ ਲਈ ਹੇ ਪ੍ਰਭੂ! ਆਪ ਕ੍ਰਿਪਾ ਕਰਕੇ ਸਹਜਿ ਸੁਭਾਇ = ਸੁੱਤੇ ਸਿਧ ਹੀ ਨਾਮ ਦੀ ਦਾਤ ਦੇਵਹੁ = ਦੇਣਾ ਕਰੋ ਭਾਵ ਆਪ ਦਾ ਅੱਠੇ ਪਹਿਰ ਅਜਪਾ ਜਾਪ ਸਿਮਰਨ ਕਰਦੇ ਰਹੀਏ ਤੇ ਰੋਮ ਰੋਮ ਕਰਕੇ ਆਪ ਨੂੰ ਅਰਾਧਦੇ ਰਹੀਏ ॥੫॥੨॥੩੫॥

**[ਅੰਗ ੨੭]**

# ਸਿਰੀਰਾਗੁ ਮਹਲਾ ੩ ਘਰੁ ੧ ॥

**ਉਥਾਨਕਾ :** ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ 'ਚ ਬਿਰਾਜ ਰਹੇ ਸਨ ਤਾਂ ਸਿੱਖਾਂ ਨੇ ਬੇਨਤੀ ਕਰਕੇ ਕੁਝ ਪ੍ਰਸ਼ਨਾਂ ਦੇ ਉੱਤਰ ਪੁੱਛੇ, ਜੋ ਇਸ ਪ੍ਰਕਾਰ ਸਨ : ਹੇ ਸਤਿਗੁਰੂ ਜੀ! ਸਾਰੇ ਜੀਵ ਕਾਰ (ਕੰਮ) ਤਾਂ ਕਰਦੇ ਹਨ ਪਰ ਸਫਲੀ ਕਾਰ ਕਿਹੜੀ ਹੈ? ਪ੍ਰਭੂ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ? ਪਰਮੇਸ਼ਰ ਤੋਂ ਵਿਛੁੜਿਆਂ ਦਾ ਫਿਰ ਮਿਲਾਪ ਹੁੰਦਾ ਹੈ ਕਿ ਨਹੀਂ? ਪਰਮੇਸ਼ਰ ਕਿਥੇ ਵਸਦਾ ਹੈ? ਭੁਲੇਖਿਆਂ 'ਚ ਪਏ ਵਿਦਵਾਨ ਆਦਿਕਾਂ ਨੂੰ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ਕਿ ਨਹੀਂ? ਇਸ ਪ੍ਰਕਾਰ ਦੇ ਪ੍ਰਸ਼ਨ ਪੁੱਛੇ। ਤਦ ਸ੍ਰੀ ਗੁਰੂ ਅਮਰਦਾਸ ਜੀ ਨੇ ਸਿਰੀਰਾਗੁ ਦੇ ਪਹਿਲੇ ਸੁਰਤਾਲ 'ਚ ਸ਼ਬਦ ਉਚਾਰ ਕੇ ਸਿੱਖਾਂ ਨੂੰ ਗਿਆਨ ਬਖ਼ਸ਼ਿਸ਼ ਕੀਤਾ :

## ਜਿਸ ਹੀ ਕੀ ਸਿਰ ਕਾਰ ਹੈ; ਤਿਸ ਹੀ ਕਾ ਸਭੁ ਕੋਇ ॥

(ਦੂਸਰਾ ਪਾਠ **ਸਿਰਕਾਰ** ਇਕੱਠਾ ਹੈ)

ਹੇ ਭਾਈ ! ਜਿਸ ਪਰਮੇਸ਼ਰ ਕੀ = ਦੀ ਹੀ ਸਾਰਿਆਂ ਜੀਵਾਂ ਦੇ ਸਿਰ ਉੱਤੇ ਹੁਕਮ ਰੂਪੀ ਕਾਰ ਹੈ **ਵਾ:** ਰਜੋ, ਤਮੋ ਤੇ ਸਤੋ ਗੁਣ ਦੀ ਕਾਰ ਸਾਰੇ ਜੀਵਾਂ ਦੇ ਸਿਰ 'ਤੇ ਹੈ, ਜਿਸ ਅਨੁਸਾਰ ਜੀਵ ਵਿਭਿੰਨ ਪ੍ਰਕਾਰ ਦੇ ਕਰਮਾਂ 'ਚ ਲੱਗੇ ਹੋਏ ਹਨ ਤੇ ਵਿਭਿੰਨ ਪ੍ਰਕਾਰ ਦੇ ਫਲਾਂ ਦੀ ਕਾਮਨਾ ਰੱਖਦੇ ਹਨ। ਤਿਸ = ਉਸ ਪਰਮੇਸ਼ਰ ਕਾ = ਦਾ ਹੀ ਸਭ ਕੋਇ = ਕੋਈ ਪੈਦਾ ਕੀਤਾ ਹੋਇਆ ਹੈ **ਅਥਵਾ** ਜਿਸ ਪਰਮੇਸ਼ਰ ਦੀ ਹੀ ਸਾਰਿਆਂ ਜੀਵਾਂ ਉਪਰ ਸਿਰਕਾਰ = ਹਕੂਮਤ ਹੈ ਸਭ ਕੋਈ ਹੀ ਉਸੇ ਦਾ ਬਣਾਇਆ ਹੋਇਆ ਹੈ।

## ਗੁਰਮੁਖਿ ਕਾਰ ਕਮਾਵਣੀ; ਸਚੁ ਘਟਿ ਪਰਗਟੁ ਹੋਇ ॥

ਹੇ ਭਾਈ ! ਜੋ ਗੁਰਮੁਖ ਹੋ ਕੇ ਭਗਤੀ ਰੂਪ ਕਾਰ ਕਮਾਉਣੀ ਹੈ **ਵਾ:** ਜੋ ਗੁਰੂ ਸਾਹਿਬ ਮੁਖੀ ਹਨ, ਉਨ੍ਹਾਂ ਦੀ ਕਾਰ = ਸੇਵਾ **ਵਾ:** ਭਗਤੀ ਕਮਾਉਣੀ ਹੈ, ਉਹ ਸਫਲੀ ਕਾਰ ਹੈ ਜਿਸ ਦੁਆਰਾ ਸਚੁ = ਸੱਚਾ ਪ੍ਰਭੂ ਘਟਿ = ਹਿਰਦੇ ਵਿੱਚੋਂ ਹੀ ਪ੍ਰਗਟ ਹੋ ਜਾਂਦਾ ਹੈ **ਵਾ:** ਪ੍ਰਾਪਤ ਹੋ ਜਾਂਦਾ ਹੈ **ਵਾ:** ਜੋ ਗੁਰਮੁਖਾਂ ਵਾਲੀ ਕਾਰ ਹੈ, ਉਹ ਸਫਲੀ ਹੈ ਜਿਸ ਦੁਆਰਾ ਹਿਰਦੇ ਵਿੱਚੋਂ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਜਿਵੇਂ ਗੁਰਮੁਖ ਸੇਵਾ ਤੇ ਸਿਮਰਨ 'ਚ ਲੱਗੇ ਰਹਿੰਦੇ ਹਨ, ਦੂਸਰਿਆਂ ਦੇ ਦੁੱਖਾਂ ਨੂੰ ਦੇਖ ਕੇ ਦੁਖੀ ਤੇ ਸੁੱਖਾਂ ਨੂੰ ਦੇਖ ਕੇ ਖ਼ੁਸ਼ ਹੁੰਦੇ ਹਨ। ਕਿਸੇ ਦਾ ਵਧਦਾ ਪ੍ਰਤਾਪ ਦੇਖ ਕੇ ਪ੍ਰਸੰਨ ਹੁੰਦੇ ਹਨ। ਜਿਹੜਾ ਗੱਲ ਨਹੀਂ ਮੰਨਦਾ ਭਾਵ ਹਠ ਨਹੀਂ ਛੱਡਦਾ, ਉਸ ਦੀ ਪਰਾਲਬਧ ਸਮਝ ਕੇ ਚੁੱਪ ਹੋ ਜਾਂਦੇ ਹਨ। ਇਹ ਗੁਰਮੁਖਾਂ ਦੀ ਕਰਣੀ ਜਾਂ ਕਾਰ ਹੈ, ਜੋ ਸਫਲੀ ਹੈ ਤੇ ਪ੍ਰਭੂ ਨਾਲ ਮਿਲਾਉਣ ਵਾਲੀ ਹੈ।

## ਅੰਤਰਿ ਜਿਸ ਕੈ ਸਚੁ ਵਸੈ; ਸਚੇ ਸਚੀ ਸੋਇ ॥

ਜਿਸ ਕੈ = ਜਿਨ੍ਹਾਂ ਦੇ ਅੰਦਰ ਪ੍ਰਭੂ ਦਾ ਸਚੁ = ਸੱਚਾ ਨਾਮ ਵਸਦਾ ਹੈ **ਵਾ:** ਸੱਚਾ ਪ੍ਰਭੂ ਵਸਦਾ ਹੈ **ਵਾ:** ਸ੍ਰਵਣ, ਮੰਨਣ ਨਿਧਿਆਸਣ ਦੀ ਸੱਚ ਰੂਪੀ ਸਾਖਿਆਤਤਾ ਵਸਦੀ ਹੈ, ਉਸ ਸਚੈ = ਸੱਚੇ ਪੁਰਸ਼ ਦੀ ਲੋਕ ਪਰਲੋਕ ਵਿਚ ਸਚੀ ਸੋਇ = ਸੋਭਾ ਹੁੰਦੀ ਹੈ।

## ਸਚਿ ਮਿਲੇ ਸੇ ਨ ਵਿਛੁੜਹਿ; ਤਿਨ ਨਿਜ ਘਰਿ ਵਾਸਾ ਹੋਇ ॥੧॥

ਜੋ ਸੱਚੇ ਪ੍ਰਭੂ ਦੇ ਨਾਮ ਨਾਲ ਮਿਲੇ ਹਨ, ਸੇ = ਉਹ ਕਦੇ ਵੀ ਪਰਮੇਸ਼ਰ ਨਾਲੋਂ ਵਿਛੁੜਹਿ = ਵਿਛੁੜਦੇ ਨ = ਨਹੀਂ। ਤਿਨ = ਉਨ੍ਹਾਂ ਦਾ ਨਿਜ ਘਰਿ = ਸ੍ਵੈਰੂਪ ਰੂਪੀ ਘਰ **ਵਾ:** ਤੁਰੀਆ ਪਦ ਰੂਪੀ ਘਰ ਵਾਸਾ = ਨਿਵਾਸ ਹੋਇ = ਹੁੰਦਾ ਹੈ ॥੧॥

## ਮੇਰੇ ਰਾਮ; ਮੈ ਹਰਿ ਬਿਨੁ ਅਵਰੁ ਨ ਕੋਇ ॥

ਹੇ ਭਾਈ ! ਸਾਡਾ ਤਾਂ ਇਕ ਪ੍ਰਭੂ ਹੀ ਹੈ, ਮੇਰੇ ਲਈ ਪ੍ਰਭੂ ਤੋਂ ਬਿਨਾਂ ਅਵਰੁ = ਹੋਰ ਕੋਈ ਨਹੀਂ ਹੈ।

## ਸਤਗੁਰੁ ਸਚੁ ਪ੍ਰਭੁ ਨਿਰਮਲਾ; ਸਬਦਿ ਮਿਲਾਵਾ ਹੋਇ ॥੧॥ਰਹਾਉ॥

ਸਾਡੇ ਲਈ ਤਾਂ ਸਤਿਗੁਰੂ ਜੀ ਸੱਚੇ ਪ੍ਰਭੂ ਦਾ ਰੂਪ ਹਨ ਜੋ ਮੈਲ ਤੋਂ ਰਹਿਤ ਤੇ ਉੱਜਲ ਸਰੂਪ ਹਨ। ਕਿਉਂਕਿ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਗਿਆਨ ਨੂੰ ਕਮਾ ਕੇ ਸੱਚ ਸਰੂਪ ਦਾ ਮਿਲਾਵਾ = ਮੇਲ ਹੋਇ = ਹੁੰਦਾ ਹੈ ॥੧॥ਰਹਾਉ॥

## ਸਬਦਿ ਮਿਲੈ ਸੋ ਮਿਲਿ ਰਹੈ; ਜਿਸ ਨਉ ਆਪੇ ਲਏ ਮਿਲਾਇ ॥

ਜਿਹੜੇ ਮਨ ਬਾਣੀ ਕਰਮ ਕਰਕੇ ਸਤਿਗੁਰੂ ਦੇ ਸਬਦਿ = ਉਪਦੇਸ਼ ਨਾਲ ਮਿਲੇ ਹੋਏ ਹਨ, ਸੋ = ਉਹ ਵਾਹਿਗੁਰੂ ਨਾਲ ਵੀ ਮਿਲੇ ਰਹੈ = ਰਹਿੰਦੇ ਹਨ **ਵਾ:** ਉਹ ਸੰਸਾਰਕ ਲੋਕਾਂ ਨੂੰ ਮਿਲਣ ਤੋਂ ਰਹੈ = ਰਹਿ ਜਾਂਦੇ ਹਨ ਭਾਵ ਲੋਕਾਂ ਨੂੰ ਮਿਲਣ ਦੀ ਇੱਛਾ ਨਹੀਂ ਰੱਖਦੇ। ਪਰ ਸ਼ਬਦ ਨਾਲ ਉਹੋ ਹੀ ਮਿਲਦੇ ਹਨ ਜਿਨ੍ਹਾਂ ਨਉ = ਨੂੰ ਉਹ ਵਾਹਿਗੁਰੂ ਆਪ ਕ੍ਰਿਪਾ ਕਰਕੇ ਮਿਲਾਇ = ਮਿਲਾ ਲਏ = ਲੈਂਦਾ ਹੈ।

## ਦੂਜੈ ਭਾਇ ਕੋ ਨਾ ਮਿਲੈ; ਫਿਰਿ ਫਿਰਿ ਆਵੈ ਜਾਇ ॥

ਦੂਜੈ ਭਾਇ = ਦਵੈਤ ਭਾਵ **ਵਾ:** ਦੂਜੈ = ਦੂਜੀਆਂ ਚੀਜ਼ਾਂ ਨਾਲ ਭਾਇ = ਪ੍ਰੇਮ ਕਰਨ **ਵਾ:** ਦੂਜੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਨ ਨਾਲ ਕੋ = ਕੋਈ ਵੀ ਪ੍ਰਭੂ ਨਾਲ ਨਾ = ਨਹੀਂ ਮਿਲੈ = ਮਿਲ ਸਕਦਾ, ਸਗੋਂ ਚੌਰਾਸੀ ਦੇ ਫਿਰਿ = ਫੇਰਿਆਂ 'ਚ ਫਿਰਿ = ਫਿਰਦੇ ਭਾਵ ਘੁੰਮਦੇ ਹੋਏ ਆਵੈ ਜਾਇ = ਆਉਂਦੇ ਜਾਂਦੇ ਹਨ ਅਰਥਾਤ ਜੰਮਦੇ ਤੇ ਮਰਦੇ ਰਹਿੰਦੇ ਹਨ।

## ਸਭ ਮਹਿ ਇਕੁ ਵਰਤਦਾ; ਏਕੋ ਰਹਿਆ ਸਮਾਇ ॥

ਹੇ ਭਾਈ! ਇਕ ਅਦਵੈਤ ਰੂਪ ਪ੍ਰਭੂ ਹੀ ਸਾਰਿਆਂ ਮਹਿ = ਵਿਚ ਵਰਤਦਾ = ਵਰਤ ਰਿਹਾ ਹੈ ਅਤੇ ਸਾਰੇ ਖੰਡਾਂ, ਬ੍ਰਹਿਮੰਡਾਂ, 'ਚ ਇੱਕੋ ਪ੍ਰਭੂ ਹੀ ਸਮਾਇਆ ਹੋਇਆ ਹੈ।

## ਜਿਸ ਨਉ ਆਪਿ ਦਇਆਲੁ ਹੋਇ; ਸੋ ਗੁਰਮੁਖਿ ਨਾਮਿ ਸਮਾਇ ॥੨॥

ਜਿਸ ਨਉ = ਤਾਈਂ ਉੱਤੇ ਪ੍ਰਭੂ ਆਪ ਦਇਆਲੁ = ਕ੍ਰਿਪਾਲੂ ਹੋ ਜਾਂਦਾ ਹੈ, ਉਹ ਗੁਰਮੁਖਾਂ ਦੀ ਸੰਗਤ ਦੁਆਰਾ ਗੁਰਮੁਖ ਬਣ ਕੇ ਪ੍ਰਭੂ ਦੇ ਨਾਮ 'ਚ ਸਮਾਇ = ਸਮਾਅ ਜਾਂਦਾ ਹੈ **ਵਾ:** ਨਾਮੀ ਪ੍ਰਭੂ 'ਚ ਲੀਨ ਹੋ ਜਾਂਦਾ ਹੈ ॥੨॥

## ਪੜਿ ਪੜਿ ਪੰਡਿਤ ਜੋਤਕੀ; ਵਾਦ ਕਰਹਿ ਬੀਚਾਰੁ ॥

ਪਰ ਜਿਹੜੇ ਕਮਾਈ ਤੋਂ ਹੀਣੇ ਪੁਰਸ਼, ਜੋ ਬੜੇ ਬੜੇ ਪੰਡਿਤ ਤੇ ਜੋਤਕੀ = ਜੋਤਸ਼ੀ ਗ੍ਰੰਥਾਂ ਨੂੰ ਪੜ੍ਹ ਪੜ੍ਹ ਕੇ ਵਿਦਵਾਨ ਕਹਾਉਂਦੇ ਹਨ ਭਾਵ ਜੋ ਭੂਤ ਭਵਿੱਖ ਬਾਰੇ ਦੱਸਦੇ ਹਨ ਕਿ ਕੀ ਹੋਣ ਵਾਲਾ ਹੈ। ਉਹ ਆਪੋ ਆਪਣੀ ਬੁੱਧ ਅਨੁਸਾਰ ਸ਼ਾਸਤ੍ਰਾਂ ਤੇ ਗ੍ਰਹਿਆਂ ਆਦਿ ਦੀਆਂ ਵਾਦ = ਝਗੜਿਆਂ, ਬਹਿਸਾਂ ਵਾਲੀਆਂ ਵੀਚਾਰਾਂ ਕਰਹਿ = ਕਰਦੇ ਹਨ।

## ਮਤਿ ਬੁਧਿ ਭਵੀ ਨ ਬੁਝਈ; ਅੰਤਰਿ ਲੋਭ ਵਿਕਾਰੁ ॥

(**ਬੁੱਝਈ** ਅੱਧਕ ਸਹਿਤ ਬੋਲੋ)

ਉਨ੍ਹਾਂ ਦੀ ਮੱਤ ਜਾਂ ਬੁੱਧੀ ਭਵੀ = ਉਲਟ ਗਈ ਹੈ ਜੋ ਪਰਮਾਰਥੀ ਸੱਚ ਨੂੰ ਨ ਬੁਝਈ = ਨਹੀਂ ਸਮਝਦੀ। ਸਗੋਂ ਸੰਸਾਰਕ ਗਿਆਨ 'ਚ ਹੀ ਉਲਝੇ ਰਹਿੰਦੇ ਹਨ, ਕਿਉਂਕਿ ਉਨ੍ਹਾਂ ਦੇ ਅੰਦਰ ਲੋਭ ਦਾ ਵਿਕਾਰ ਟਿਕਿਆ ਹੈ ਭਾਵ ਉਹ ਲੋਭ ਵਸ ਜਿਸ ਤੋਂ ਕੁਝ ਮਿਲੇ, ਉਸੇ ਦੇ ਪੱਖ ਦੀ ਗੱਲ ਕਰਦੇ ਹਨ। ਜਿਸ ਤੋਂ ਨਾ ਮਿਲੇ, ਉਸ ਦੇ ਸੱਚ ਪੱਖ ਨੂੰ ਵੀ ਤਿਆਗ ਕੇ ਵਿਕਾਰੁ = ਵਿਗਾੜ ਪਾ ਲੈਂਦੇ ਹਨ।

## ਲਖ ਚਉਰਾਸੀਹ ਭਰਮਦੇ; ਭ੍ਰਮਿ ਭ੍ਰਮਿ ਹੋਇ ਖੁਆਰੁ ॥

ਜਿਸ ਕਰਕੇ ਉਹ ਚੌਰਾਸੀ ਲੱਖ ਜੂਨੀਆਂ 'ਚ ਭਰਮਦੇ ਰਹਿੰਦੇ ਹਨ ਭਾਵ ਭਟਕਦੇ ਹਨ ਅਤੇ ਜੂਨਾਂ ਵਿਚ ਭ੍ਰਮ ਭ੍ਰਮ ਕੇ ਖੁਆਰੁ = ਖ਼ਰਾਬ ਤੇ ਦੁਖੀ ਹੀ ਹੋਇ = ਹੁੰਦੇ ਹਨ।

## ਪੂਰਬਿ ਲਿਖਿਆ ਕਮਾਵਣਾ; ਕੋਇ ਨ ਮੇਟਣਹਾਰੁ ॥੩॥

ਉਹ ਵਿਚਾਰੇ ਤਾਂ ਪੂਰਬਿ = ਪੂਰਬਲੇ ਕਰਮਾਂ ਅਨੁਸਾਰ ਹੀ ਲਿਖੇ ਲੇਖ ਕਮਾਵਣਾ = ਕਮਾਉਂਦੇ ਹਨ। ਉਸ ਨੂੰ ਕੋਇ = ਕੋਈ ਵੀ ਮੇਟਣਹਾਰੁ = ਮਿਟਾਉਣ ਵਾਲਾ ਨਹੀਂ ਹੈ। ਇਉਂ ਸਤਿਗੁਰੂ ਜੀ ਸਮਰੱਥ ਹਨ ਜੋ ਸੁਪਨਿਆਂ 'ਚ ਵੀ ਆਪਣੇ ਸ਼ਰਧਾਲੂ ਸਿੱਖਾਂ ਦੇ ਕਰਮਾਂ ਦਾ ਭੁਗਤਾਨ ਕਰਾ ਦਿੰਦੇ ਹਨ ਜਿਵੇਂ ਕਿ ਭਾਈ ਸਮੀਰ ਦੇ ਸਾਰੇ ਜਨਮ ਮੇਟ ਕੇ ਇੱਕੋ ਰਾਤ 'ਚ ਲੇਖਾ ਨਿਬੇੜ ਦਿੱਤਾ ਸੀ। ਇਸੇ ਤਰ੍ਹਾਂ ਸਕੇਤ ਮੰਡੀ ਵਾਲੇ ਰਾਜੇ ਦਾ ਚੰਡਾਲਾਂ ਦੇ ਘਰ ੫੦ ਸਾਲ ਦਾ ਕਰਮ ਭੋਗ ਸੁਪਨੇ 'ਚ ਭੁਗਤਾ ਕੇ ਬਖ਼ਸ਼ਿਸ਼ ਕਰ ਦਿੱਤੀ ਸੀ। ਪਰ ਸਤਿਗੁਰਾਂ ਤੋਂ ਬਿਨਾਂ ਹੋਰ ਕੋਈ ਮੇਟਣਹਾਰ ਨਹੀਂ ਹੈ ॥੩॥

## ਸਤਗੁਰ ਕੀ ਸੇਵਾ ਗਾਖੜੀ; ਸਿਰੁ ਦੀਜੈ ਆਪੁ ਗਵਾਇ ॥

ਪਰ ਸਤਿਗੁਰਾਂ ਕੀ = ਦੀ ਸੇਵਾ = ਟਹਿਲ ਬੜੀ ਗਾਖੜੀ = ਕਠਿਨ ਹੈ ਭਾਵ ਆਪਣੀ ਮੱਤ 'ਚ ਫਸਿਆ ਜੀਵ ਗੁਰਾਂ ਦੀ ਸੇਵਾ ਤੇ ਆਗਿਆ ਨੂੰ ਕਮਾ ਨਹੀਂ ਪਾਉਂਦਾ। ਇਹ ਸੇਵਾ ਤਾਂ ਸਿਰ ਦੇ ਕੇ ਆਪਾ-ਭਾਵ ਗਵਾਇ = ਗਵਾ ਕੇ ਹੀ ਹੁੰਦੀ ਹੈ।

## ਸਬਦਿ ਮਿਲਹਿ ਤਾ ਹਰਿ ਮਿਲੈ; ਸੇਵਾ ਪਵੈ ਸਭ ਥਾਇ ॥

ਜਿਹੜੇ ਗੁਰੂ ਸਾਹਿਬ ਦੇ ਸਬਦਿ = ਉਪਦੇਸ਼ ਨਾਲ ਮਿਲ ਜਾਂਦੇ ਹਨ ਤਾ = ਉਨ੍ਹਾਂ ਨੂੰ ਹਰਿ = ਪ੍ਰਭੂ ਵੀ ਮਿਲ ਜਾਂਦਾ ਹੈ। ਉਨ੍ਹਾਂ ਦੁਆਰਾ ਕੀਤੀ ਸੇਵਾ = ਟਹਿਲ ਸਭੁ = ਸਾਰੀ ਥਾਇ ਪੈ ਜਾਂਦੀ ਹੈ ਭਾਵ ਪ੍ਰਵਾਨ ਹੋ ਜਾਂਦੀ ਹੈ।

## ਪਾਰਸਿ ਪਰਸਿਐ, ਪਾਰਸੁ ਹੋਇ; ਜੋਤੀ ਜੋਤਿ ਸਮਾਇ ॥

ਸਤਿਗੁਰੂ ਜੀ ਪਾਰਸ ਸਰੂਪ ਹਨ। ਪਰ ਫਿਰ ਵੀ ਬੜਾ ਅੰਤਰ ਹੈ ਪਾਰਸ ਤੇ ਸਤਿਗੁਰਾਂ 'ਚ, ਕਿਉਂਕਿ ਪਾਰਸ ਨਾਲ ਸਾਰੀਆਂ ਧਾਤਾਂ ਮਿਲ ਕੇ ਸੋਨਾ ਤਾਂ ਬਣ ਸਕਦੀਆਂ ਹਨ ਪਰ ਪਾਰਸ ਨਹੀਂ ਬਣ ਸਕਦੀਆਂ। ਪਰੰਤੂ ਸਤਿਗੁਰੂ ਰੂਪੀ ਪਾਰਸ ਨਾਲ ਪਰਸਿਐ = ਛੁਹ ਕੇ ਭਾਵ ਮਿਲ ਕੇ ਸਿੱਖ ਪਾਰਸ ਰੂਪ ਭਾਵ ਗੁਰੂ ਰੂਪ ਹੋ ਜਾਂਦੇ ਹਨ। ਜਿਵੇਂ ਕਿ ਭਾਈ ਲਹਿਣਾ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮਿਲ ਕੇ ਗੁਰੂ ਦਾ ਰੂਪ ਭਾਵ ਗੁਰੂ ਅੰਗਦ ਦੇਵ ਜੀ ਹੋ ਗਏ ਸਨ। ਇਸ ਕਰਕੇ ਪਾਰਸ ਤੇ ਗੁਰੂ 'ਚ ਵੀ ਇਹ ਅੰਤਰ ਹੈ। ਜੈਸਾ ਕਿ :

**ਪਾਰਸ ਮੈ ਅਰ ਸੰਤ ਮੇਂ ਬਡੋ ਅੰਤਰੋ ਜਾਨ। ਵਹਿ ਲੋਹਾ ਕੰਚਨ ਕਰੇ, ਵਹਿ ਕਰੇ ਆਪ ਸਮਾਨ ॥੧੯॥**

*(ਵਿਚਾਰਮਾਲਾ, ਅਧਿ: ੨)*

ਜੋਤੀ = ਪ੍ਰਭੂ ਜੀ ਦੀ ਅਦਵੈਤ ਸਰੂਪ ਜੋਤ ਵਿਚ ਜੀਵ ਦੀ ਪਰਤਕ ਜੋਤ[੧] ਸਮਾ ਜਾਂਦੀ ਹੈ।

## ਜਿਨ ਕਉ ਪੂਰਬਿ ਲਿਖਿਆ; ਤਿਨ ਸਤਗੁਰੁ ਮਿਲਿਆ ਆਇ ॥੪॥

ਜਿਨ = ਜਿਨ੍ਹਾਂ ਕਉ = ਦੇ ਮਸਤਕਿ ਉੱਤੇ ਪੂਰਬਲੇ ਨਿਸ਼ਕਾਮ ਕਰਮਾਂ ਦਾ ਸਦਕਾ ਪਰਮੇਸ਼ਰ ਨੇ ਗੁਰਾਂ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੈ। ਉਨ੍ਹਾਂ ਨੂੰ ਮਨੁੱਖਾ ਜਨਮ 'ਚ ਆਇ = ਆ ਕੇ ਸਤਿਗੁਰੂ ਮਿਲਿਆ ਹੈ ॥੪॥ ਉਹ ਆਪਣੇ ਮਨ ਨੂੰ ਸਿੱਖਿਆ ਦਿੰਦੇ ਹਨ ਕਿ :

---

੧. ਜੋ ਜੋਤ ਭਿੰਨ ਭਿੰਨ ਦੇਹਾਂ ਨੂੰ ਪ੍ਰਕਾਸ਼ਣ ਵਾਲੀ ਹੈ, ਉਸ ਨੂੰ 'ਪਰਤਕ ਜੋਤ' ਕਹਿੰਦੇ ਹਨ।

## ਮਨ ਭੁਖਾ ਭੁਖਾ ਮਤਿ ਕਰਹਿ; ਮਤ ਤੂ ਕਰਹਿ ਪੂਕਾਰ ॥

ਹੇ ਮਨ! ਤੂੰ ਆਸਾ ਤ੍ਰਿਸ਼ਨਾ ਦੀ ਭੁੱਖ ਅਧੀਨ ਹੋ ਕੇ ਭੁੱਖਾ ਭੁੱਖਾ ਮਤਿ = ਮਤਾਂ ਕਰਹਿ = ਕਰ ਅਤੇ ਮਤ = ਮਤਾਂ ਤੂੰ ਕਿਸੇ ਕੋਲ ਜਾ ਕੇ ਪੂਕਾਰ = ਫ਼ਰਿਆਦ ਕਰ ਕਿ ਮੇਰੀ ਭੁੱਖ ਮਿਟ ਜਾਵੇ। ਭਾਵ ਤ੍ਰਿਸ਼ਨਾ ਭੁੱਖ ਦੇ ਅਧੀਨ ਜੀਵ ਦੀ ਕਦੇ ਵੀ ਤ੍ਰਿਪਤੀ ਨਹੀਂ ਹੁੰਦੀ। ਇਸ ਸੰਸਾਰ ਦੇ ਤਾਂ ਕੀ ਬਲਕਿ ਬ੍ਰਹਮਪੁਰੀ ਜਾਂ ਸਵਰਗਪੁਰੀ ਦੇ ਪਦਾਰਥਾਂ ਨੂੰ ਪਾ ਕੇ ਵੀ ਭੁੱਖਾ ਹੀ ਰਹਿੰਦਾ ਹੈ। ਜੈਸਾ ਕਿ :

**ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥** *(ਜਪੁ ਜੀ ਸਾਹਿਬ, ਅੰਗ ੧)*

ਇਸ ਨੂੰ ਤ੍ਰਿਪਤੀ ਤਾਂ ਕੇਵਲ ਨਾਮ ਦੁਆਰਾ ਸੰਤੋਖ ਹੀ ਕਰਾ ਸਕਦਾ ਹੈ। ਜੈਸਾ ਕਿ :

**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥** *(ਅੰਗ ੨੭੯)*

## ਲਖ ਚਉਰਾਸੀਹ ਜਿਨਿ ਸਿਰੀ; ਸਭਸੈ ਦੇਇ ਅਧਾਰੁ ॥

ਜਿਨਿ = ਜਿਸ ਪ੍ਰਭੂ ਨੇ ਚੌਰਾਸੀ ਲੱਖ ਜੂਨੀਆਂ ਵਾਲੀ ਸ੍ਰਿਸ਼ਟੀ ਸਿਰੀ = ਸਿਰਜੀ ਹੈ ਭਾਵ ਸਾਜੀ ਹੈ, ਉਹੋ ਹੀ ਸਭਸੈ = ਸਭ ਨੂੰ ਅਧਾਰੁ = ਆਸਰਾ ਦੇਇ = ਦੇ ਰਿਹਾ ਹੈ।

## ਨਿਰਭਉ ਸਦਾ ਦਇਆਲੁ ਹੈ; ਸਭਨਾ ਕਰਦਾ ਸਾਰ ॥

ਉਹ ਨਿਰਭਉ = ਭੈ-ਰਹਿਤ ਵਾਹਿਗੁਰੂ ਸਦਾ ਹੀ ਦਿਆਲੂ ਹੈ ਤੇ ਸਾਰਿਆਂ ਦੀ ਸਾਰ = ਸੰਭਾਲ ਕਰਦਾ ਹੈ, ਉਹ ਤਾਂ ਇੰਨਾ ਬਖ਼ਸ਼ਿੰਦ ਹੈ ਕਿ ਅਕ੍ਰਿਤਘਣਾਂ ਨੂੰ ਵੀ ਪਾਲ ਰਿਹਾ ਹੈ। ਜੈਸਾ ਕਿ :

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥** *(ਅੰਗ ੪੭)*

## ਨਾਨਕ ਗੁਰਮੁਖਿ ਬੁਝੀਐ; ਪਾਈਐ ਮੋਖ ਦੁਆਰੁ ॥੫॥੩॥੩੬॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਗੁਰੂ ਮੁਖ ਦੁਆਰਾ ਹੀ ਉਸ ਪ੍ਰਭੂ ਨੂੰ ਬੁਝੀਐ = ਸਮਝੀਦਾ ਹੈ, ਤਾਂ ਫਿਰ ਸੰਸਾਰ ਰੂਪੀ ਦੁਆਰੁ = ਦਰਵਾਜ਼ੇ ਤੋਂ ਮੋਖ = ਮੁਕਤੀ ਪਾ ਲਈਦੀ ਹੈ **ਵਾ:** ਦੁਆਰੁ = ਦੁਆਰਿਆਂ ਵਾਲੇ ਸਰੀਰ ਤੋਂ ਮੁਕਤੀ ਪਾਈਐ = ਪਾ ਲਈਦੀ ਹੈ। **ਅਥਵਾ** ਦੁਆਰੁ = ਸਾਧਸੰਗਤ ਰੂਪੀ ਦਰ **ਵਾ:** ਗਿਆਨ ਰੂਪੀ ਦਰ ਦੁਆਰਾ ਮੋਖ = ਮੁਕਤੀ ਪਾਈਐ = ਪਾ ਲਈਦੀ ਹੈ ॥੫॥੩॥੩੬॥

## ਸਿਰੀਰਾਗੁ ਮਹਲਾ ੩ ॥

## ਜਿਨੀ ਸੁਣਿ ਕੈ ਮੰਨਿਆ; ਤਿਨਾ ਨਿਜ ਘਰਿ ਵਾਸੁ ॥

ਹੇ ਭਾਈ! ਜਿਨੀ = ਜਿਨ੍ਹਾਂ ਨੇ ਸਤਿਗੁਰਾਂ ਦੇ ਉਪਦੇਸ਼ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਣ ਕੇ ਮੰਨਿਆ ਹੈ, ਤਿਨਾ = ਉਨ੍ਹਾਂ ਦਾ ਨਿਜ = ਆਪਣੇ ਸਰੂਪ ਰੂਪੀ ਘਰ ਵਿਚ **ਵਾ:** ਸੱਚਖੰਡ ਰੂਪੀ ਘਰ **ਵਾ:** ਤੁਰੀਆ ਪਦ ਵਿਚ ਵਾਸੁ = ਨਿਵਾਸ ਹੋਇਆ ਹੈ।

## ਗੁਰਮਤੀ ਸਾਲਾਹਿ ਸਚੁ; ਹਰਿ ਪਾਇਆ ਗੁਣਤਾਸੁ ॥

ਹੇ ਭਾਈ! ਜੇ ਤੂੰ ਵੀ ਚਾਹੁੰਦਾ ਹੈਂ ਕਿ ਸਰੂਪ ਰੂਪੀ ਘਰ 'ਚ ਨਿਵਾਸ ਕਰਨਾ ਹੈ ਤਾਂ ਗੁਰਮਤੀਆ ਬਣ ਕੇ ਸੱਚੇ ਪ੍ਰਭੂ ਦੀ ਸਾਲਾਹਿ = ਸਿਫ਼ਤ ਕਰ। ਜਿਨ੍ਹਾਂ ਨੇ ਸਾਲਾਹਿਆ ਹੈ, ਉਨ੍ਹਾਂ ਨੇ ਸਾਰੇ ਗੁਣਾਂ ਦਾ ਖ਼ਜ਼ਾਨਾ ਜੋ ਹਰਿ = ਪ੍ਰਭੂ ਹੈ ਉਸ ਨੂੰ ਪਾ ਲਿਆ ਹੈ।

## ਸਬਦਿ ਰਤੇ ਸੇ ਨਿਰਮਲੇ; ਹਉ ਸਦ ਬਲਿਹਾਰੈ ਜਾਸੁ ॥

ਜੋ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੇ = ਰੰਗੇ ਹੋਏ ਹਨ, ਸੇ = ਉਹ ਨਿਰਮਲੇ = ਉੱਜਲੇ (ਮੈਲ ਰਹਿਤ) ਹੋ ਗਏ ਹਨ, ਭਾਵ ਉਨ੍ਹਾਂ ਦੀ ਜਨਮ ਜਨਮਾਂਤਰਾਂ ਦੀ ਪਾਪਾਂ ਦੀ ਮੈਲ ਧੋਤੀ ਗਈ ਹੈ ਤੇ ਪਵਿੱਤ੍ਰ ਹੋ ਗਏ ਹਨ, ਹਉ = ਮੈਂ ਉਨ੍ਹਾਂ ਤੋਂ ਸਦ = ਸੈਂਕੜੇ ਵਾਰੀ **ਵਾ:** ਹਮੇਸ਼ਾ ਬਲਿਹਾਰੈ = ਕੁਰਬਾਨ ਜਾਸੁ = ਜਾਂਦਾ ਹਾਂ।

## ਹਿਰਦੈ ਜਿਨ ਕੈ ਹਰਿ ਵਸੈ; ਤਿਤੁ ਘਟਿ ਹੈ ਪਰਗਾਸੁ ॥੧॥

ਜਿਨ੍ਹਾਂ ਦੇ ਹਿਰਦਿਆਂ ਵਿਚ ਹਰਿ = ਪ੍ਰਭੂ ਕ੍ਰਿਪਾ ਕਰਕੇ ਆਪ ਵਸੈ = ਵਸਦਾ ਹੈ, ਉਹਨਾਂ ਦੇ ਘਟਿ = ਹਿਰਦਿਆਂ ਵਿਚ ਬ੍ਰਹਮ ਗਿਆਨ ਦਾ ਪਰਗਾਸੁ = ਪ੍ਰਕਾਸ਼ ਹੋ ਜਾਂਦਾ ਹੈ ॥੧॥

## ਮਨ ਮੇਰੇ; ਹਰਿ ਹਰਿ ਨਿਰਮਲੁ ਧਿਆਇ ॥

ਹੇ ਮੇਰੇ ਮਨ ! ਜੋ ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਤੇ ਨਿਰਮਲੁ = ਉੱਜਲ ਸਰੂਪ ਹੈ, ਉਸ ਨੂੰ ਧਿਆਉਣਾ ਕਰ।

## ਧੁਰਿ ਮਸਤਕਿ ਜਿਨ ਕਉ ਲਿਖਿਆ; ਸੇ ਗੁਰਮੁਖਿ ਰਹੇ ਲਿਵ ਲਾਇ ॥੧॥ਰਹਾਉ॥

ਜਿਨ੍ਹਾਂ ਦੇ ਮਸਤਕਿ = ਮੱਥੇ ਉੱਤੇ ਧੁਰਿ = ਧੁਰੋਂ ਹੀ ਪ੍ਰਭੂ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੋਇਆ ਹੈ, ਉਹ ਗੁਰਮੁਖਾਂ ਦੀ ਸੰਗਤ ਕਰ ਕੇ **ਵਾ:** ਗੁਰਮੁਖ ਹੋ ਕੇ ਪ੍ਰਭੂ ਵਿਚ ਲਿਵ = ਬਿਰਤੀ ਲਾਇ = ਲਾ ਰਹੇ ਹਨ ॥੧॥ਰਹਾਉ॥

## ਹਰਿ ਸੰਤਹੁ ਦੇਖਹੁ ਨਦਰਿ ਕਰਿ; ਨਿਕਟਿ ਵਸੈ ਭਰਪੂਰਿ ॥

ਹੇ ਹਰਿ = ਪ੍ਰਭੂ ਦੇ ਸੰਤਹੁ = ਸੰਤ ਜਨੋਂ ! ਗਿਆਨ ਦ੍ਰਿਸ਼ਟੀ ਦੁਆਰਾ ਦੇਖਣਾ ਕਰੋ **ਵਾ:** ਹੇ ਸੰਤ ਜਨੋਂ ! ਹਰਿ = ਪ੍ਰਭੂ ਨੂੰ ਗਿਆਨ ਦ੍ਰਿਸ਼ਟੀ ਕਰਕੇ ਦੇਖਣਾ ਕਰੋ, ਜੋ ਭਰਪੂਰਿ = ਵਿਆਪਕ ਪ੍ਰਭੂ = ਸਾਰਿਆਂ ਦੇ ਨਿਕਟਿ = ਨੇੜੇ ਹੀ ਵਸੈ = ਵਸਦਾ ਹੈ।

## ਗੁਰਮਤਿ ਜਿਨੀ ਪਛਾਣਿਆ; ਸੇ ਦੇਖਹਿ ਸਦਾ ਹਦੂਰਿ ॥

ਜਿਨੀ = ਜਿਨ੍ਹਾਂ ਨੇ ਗੁਰੂ ਮੱਤ ਦੁਆਰਾ ਉਸ ਪ੍ਰਭੂ ਤਾਈਂ ਪਛਾਣ ਲਿਆ ਹੈ, ਉਹ ਪ੍ਰਭੂ ਨੂੰ ਸਦਾ = ਹਮੇਸ਼ਾ ਹੀ ਹਦੂਰਿ = ਨੇੜੇ ਦੇਖਦੇ ਹਨ **ਵਾ:** ਉਹ ਦ੍ਰਿਸ਼ਟਾ ਰੂਪ ਹੋ ਕਰਕੇ ਚੇਤਨ ਸਰੂਪ ਨੂੰ ਸਦਾ ਨੇੜੇ ਦੇਖਦੇ ਹਨ।

## ਜਿਨ ਗੁਣ ਤਿਨ ਸਦ ਮਨਿ ਵਸੈ; ਅਉਗੁਣਵੰਤਿਆ ਦੂਰਿ ॥

ਹੇ ਭਾਈ ! ਜਿਨ੍ਹਾਂ ਦੇ ਹਿਰਦੇ ਵਿਚ ਸ਼ਰਧਾ, ਪ੍ਰੇਮ ਤੇ ਭਗਤੀ ਆਦਿ ਸ਼ੁਭ ਗੁਣ ਹਨ, ਤਿਨ = ਉਨ੍ਹਾਂ ਦੇ ਸਦ = ਹਮੇਸ਼ਾ ਹੀ ਪ੍ਰਭੂ ਮਨ ਵਿਚ ਵਸੈ = ਵਸਦਾ ਹੈ ਅਤੇ ਅਉਗੁਣਵੰਤਿਆ = ਔਗੁਣ ਕਰਨ ਵਾਲੇ ਪੁਰਖਾਂ ਤੋਂ ਦੂਰ ਹੈ ਭਾਵ ਉਨ੍ਹਾਂ ਨੂੰ ਸਾਖਿਆਤ ਨਹੀਂ ਹੁੰਦਾ।

## ਮਨਮੁਖ ਗੁਣ ਤੈ ਬਾਹਰੇ; ਬਿਨੁ ਨਾਵੈ ਮਰਦੇ ਝੂਰਿ ॥੨॥

ਜੋ ਮਨਮੁਖ ਸ਼ਰਧਾ ਭਾਵਨਾ ਤੇ ਪ੍ਰੇਮ ਆਦਿ ਗੁਣਾਂ ਤੋਂ ਬਾਹਰੇ = ਸੱਖਣੇ ਹਨ, ਉਹ ਬਿਨਾਂ ਪ੍ਰਭੂ ਦੇ ਨਾਮ ਤੋਂ ਝੂਰਿ = ਝੁਰ ਝੁਰ ਕੇ ਮਰਦੇ ਹਨ ॥੨॥

## ਜਿਨ ਸਬਦਿ ਗੁਰੂ ਸੁਣਿ ਮੰਨਿਆ; ਤਿਨ ਮਨਿ ਧਿਆਇਆ ਹਰਿ ਸੋਇ ॥

ਜਿਨ = ਜਿਨ੍ਹਾਂ ਨੇ ਗੁਰੂ = ਗੁਰਾਂ ਦੇ ਸਬਦਿ = ਉਪਦੇਸ਼ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਨਾਲ ਸੁਣ ਕੇ **ਵਾ:** ਅਭੇਦ ਦੀਆਂ ਸਾਧਕ ਤੇ ਭੇਦ ਦੀਆਂ ਬਾਧਕ ਜੁਗਤੀ ਦੁਆਰਾ ਸੁਣ ਕੇ ਮੰਨਿਆ = ਮੰਨਣਾ ਕੀਤਾ ਹੈ। ਉਨ੍ਹਾਂ ਨੇ ਮਨ ਵਿਚ ਸੋਇ = ਸ਼ਿਰੋਮਣੀ ਹਰਿ = ਪ੍ਰਭੂ ਨੂੰ ਧਿਆਇਆ ਹੈ ਤੇ ਉਹ ਉਲਟ ਕੇ ਹਰੀ ਦਾ ਰੂਪ ਹੀ ਹੋ ਜਾਂਦੇ ਹਨ।

## ਅਨਦਿਨੁ ਭਗਤੀ ਰਤਿਆ; ਮਨੁ ਤਨੁ ਨਿਰਮਲੁ ਹੋਇ ॥

ਜੋ ਅਨਦਿਨੁ = ਹਰ ਰੋਜ਼ **ਵਾ:** ਦਿਨ ਰਾਤ ਰੱਬੀ ਭਗਤੀ 'ਚ ਰਤਿਆ = ਰੰਗੇ ਹੋਏ ਹਨ, ਉਨ੍ਹਾਂ ਦਾ ਮਨ ਤੇ ਤਨ ਨਿਰਮਲੁ = ਉੱਜਲਾ ਹੋਇ = ਹੋ ਜਾਂਦਾ ਹੈ ਭਾਵ ਉਹ ਪਾਪਾਂ ਵੱਲੋਂ ਹਟ ਕੇ ਪਵਿੱਤਰ ਜਾਂ ਸ਼ੁੱਧ ਸਰੂਪ ਹੋ ਜਾਂਦੇ ਹਨ।

## ਕੂੜਾ ਰੰਗੁ ਕਸੁੰਭ ਕਾ; ਬਿਨਸਿ ਜਾਇ ਦੁਖੁ ਰੋਇ ॥

ਜਿਵੇਂ ਕਸੁੰਭੇ ਕਾ = ਦਾ ਰੰਗ ਕੂੜਾ = ਝੂਠਾ ਭਾਵ ਕੱਚਾ ਹੁੰਦਾ ਹੈ, ਜੋ ਪਾਣੀ ਦੀ ਬੂੰਦ ਪੈਣ ਨਾਲ ਹੀ ਬਿਨਸਿ = ਨਾਸ਼ ਹੋ ਜਾਇ = ਜਾਂਦਾ ਹੈ, ਇਸੇ ਪ੍ਰਕਾਰ ਵਿਸ਼ੇ ਵਿਕਾਰਾਂ ਦਾ **ਵਾ:** ਪਦਾਰਥਾਂ ਦਾ ਭੋਗਣਾ ਭਾਵ ਖਾਣਾ ਪਹਿਨਣਾ ਕਸੁੰਭੇ ਦੇ ਰੰਗ ਦੀ ਨਿਆਈਂ ਕੂੜਾ = ਝੂਠਾ ਹੈ, ਜਦੋਂ ਪਰਾਲੱਬਧ ਰੂਪੀ ਪਾਣੀ ਦੀਆਂ ਬੂੰਦਾਂ ਪੈਣ ਨਾਲ ਪੁੰਨ ਕਰਮ ਬਿਨਸਿ = ਨਾਸ਼ ਹੋ ਜਾਂਦੇ ਹਨ ਤਾਂ ਜੀਵ ਦੁਖੀ ਹੋ ਕੇ ਰੋਇ = ਰੋਂਦਾ ਹੈ।

***ਨੋਟ :*** ਕਸੁੰਭਾ ਮੱਧ ਭਾਰਤ ਵਿਚ ਇਕ ਦਰੱਖ਼ਤ ਹੁੰਦਾ ਹੈ ਜਿਸ ਦੇ ਫੁੱਲਾਂ ਤੋਂ ਲੋਕੀਂ ਕੱਪੜੇ ਆਦਿ ਰੰਗਦੇ ਹਨ ਪਰ ਇਹ ਰੰਗ ਬਹੁਤ ਕੱਚਾ ਹੁੰਦਾ ਹੈ, ਜੋ ਧੋਣ 'ਤੇ ਉਤਰ ਜਾਂਦਾ ਹੈ। ਪੰਜਾਬ 'ਚ ਕਸੁੰਭੇ ਦਾ ਇਕ ਕੰਡਿਆਲਾ ਪੌਦਾ ਵੀ ਹੁੰਦਾ ਹੈ।

## ਜਿਸੁ ਅੰਦਰਿ ਨਾਮੁ ਪ੍ਰਗਾਸੁ ਹੈ; ਓਹੁ ਸਦਾ ਸਦਾ ਥਿਰੁ ਹੋਇ ॥੩॥

ਜਿਸੁ = ਜਿਨ੍ਹਾਂ ਗੁਰਮੁਖਾਂ ਦੇ ਅੰਦਰ ਸੱਚੇ ਨਾਮ ਦਾ ਪ੍ਰਕਾਸ਼ ਹੈ, ਉਹ ਗੁਰਮੁਖ ਜਨ ਸਤਿ ਸਰੂਪ ਨੂੰ ਪਾ ਕੇ ਸਦਾ ਵਾਸਤੇ ਥਿਰੁ = ਇਸਥਿਤ ਹੋਇ = ਹੋ ਜਾਂਦੇ ਹਨ ਭਾਵ ਉਸ ਪ੍ਰਭੂ ਦਾ ਰੂਪ ਹੀ ਹੋ ਜਾਂਦੇ ਹਨ ॥੩॥

**[ਅੰਗ ੨੮]**

## ਇਹੁ ਜਨਮੁ ਪਦਾਰਥੁ ਪਾਇ ਕੈ; ਹਰਿ ਨਾਮੁ ਨ ਚੇਤੈ ਲਿਵ ਲਾਇ ॥

ਇਹੁ = ਇਸ ਅਮੋਲਕ ਮਨੁੱਖਾ ਜਨਮ ਰੂਪੀ ਪਦਾਰਥ ਨੂੰ ਪਾਇ = ਪਾ ਕੈ = ਕਰਕੇ ਜਿਹੜੇ ਮਨੁੱਖ ਹਰਿ ਨਾਮੁ = ਪ੍ਰਭੂ ਦੇ ਨਾਮ ਨੂੰ ਲਿਵ = ਬਿਰਤੀ ਜੋੜ ਕੇ ਨ ਚੇਤੈ = ਯਾਦ ਨਹੀਂ ਕਰਦੇ ਉਹ ਇਸ ਅਮੋਲਕ ਜਨਮ ਪਦਾਰਥ ਨੂੰ ਅਜਾਈਂ ਗਵਾ ਰਹੇ ਹਨ।[੧] ਇਸ ਕਰਕੇ ਹੇ ਭਾਈ ! ਇਹ ਮਨੁੱਖਾ ਜਨਮ ਪਦਾਰਥ ਬੜਾ ਅਮੋਲਕ ਤੇ ਦੁਰਲੱਭ ਹੈ। ਇਹ ਬਾਕੀ ਸਾਰੀਆਂ ਜੂਨੀਆਂ ਦਾ ਸਰਦਾਰ ਹੈ। ਜੈਸਾ ਕਿ :

**ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥** *(ਅੰਗ ੩੭੪)*

---

੧. ਧਰਮ-ਸ਼ਾਸਤ੍ਰਾਂ 'ਚ ਚਾਰ ਪਦਾਰਥ ਜੋ ਮੰਨੇ ਹਨ ਉਹ ਇਹ ਹਨ : ਧਰਮ, ਅਰਥ, ਕਾਮ ਤੇ ਮੋਖ। ਇਸੇ ਤਰ੍ਹਾਂ ਸੰਪ੍ਰਦਾਈ ਮਹਾਂਪੁਰਸ਼ਾਂ ਨੇ ਗੁਰਬਾਣੀ ਦੇ ਆਧਾਰ 'ਤੇ ਪੰਜ ਪਦਾਰਥ ਇਹ ਵੀ ਮੰਨੇ ਹਨ : ਜਨਮ ਪਦਾਰਥ, ਪ੍ਰੇਮ ਪਦਾਰਥ, ਨਾਮ ਪਦਾਰਥ, ਗਿਆਨ ਪਦਾਰਥ ਤੇ ਮੁਕਤ ਪਦਾਰਥ।

## ਪਗਿ ਖਿਸਿਐ ਰਹਣਾ ਨਹੀ; ਆਗੈ ਠਉਰੁ ਨ ਪਾਇ ॥

(**ਪਗਿ** ਪੋਲਾ ਬੋਲੋ)

ਹੇ ਭਾਈ! ਜਦੋਂ ਜ਼ਿੰਦਗੀ ਵੱਲੋਂ ਪਗਿ ਖਿਸਿਐ = ਪੈਰ ਖਿਸਕ ਗਿਆ ਤਾਂ ਫਿਰ ਰਹਿਣਾ ਨਹੀਂ ਮਿਲੇਗਾ। ਅੱਗੇ ਪਰਲੋਕ ਵਿਚ ਵੀ ਠਉਰੁ = ਥਾਂ ਨਹੀਂ ਪਾਇ = ਪ੍ਰਾਪਤ ਹੋਵੇਗਾ, ਕਿਉਂਕਿ ਮਨਮੁਖ ਜੀਵਾਂ ਨੇ ਪ੍ਰਭੂ ਪ੍ਰਾਪਤੀ ਕਰਨ ਵਾਲੇ ਮਨੁੱਖਾ ਜਨਮ ਨੂੰ ਵਿਸ਼ਿਆਂ 'ਚ ਹੀ ਨਾਸ਼ ਕਰ ਲਿਆ। ਜੈਸਾ ਕਿ :

**ਪਉੜੀ ਛੁੜਕੀ ਫਿਰਿ ਹਾਥਿ ਨ ਆਵੈ ਅਹਿਲਾ ਜਨਮੁ ਗਵਾਇਆ ॥** *(ਅੰਗ ੭੯੬)*

## ਓਹ ਵੇਲਾ ਹਥਿ ਨ ਆਵਈ; ਅੰਤਿ ਗਇਆ ਪਛੁਤਾਇ ॥

ਓਹ ਵੇਲਾ = ਉਹ ਸਮਾਂ ਜੋ ਗ਼ਲਤੀਆਂ ਕਰਦਿਆਂ ਗਵਾ ਲਿਆ, ਉਹ ਮੁੜ ਕੇ ਹੁਣ ਹੱਥ ਨਹੀਂ ਆਵੇਗਾ। ਹੇ ਭਾਈ! ਇਸ ਕਰਕੇ ਫਿਰ ਅੰਤ ਸਮੇਂ ਪਛੁਤਾਇ = ਪਛੁਤਾਵਾ ਕਰਦਿਆਂ ਹੋਇਆਂ ਹੀ ਇਥੋਂ ਚਲੇ ਜਾਂਦੇ ਹਨ, ਭਾਵ ਮਨਮੁਖ ਲੋਕ ਇਸ ਤਰ੍ਹਾਂ ਇਸ ਅਮੋਲਕ ਮਨੁੱਖਾ ਜਨਮ ਨੂੰ ਅਜਾਈਂ ਗਵਾ ਲੈਂਦੇ ਹਨ।

## ਜਿਸੁ ਨਦਰਿ ਕਰੇ ਸੋ ਉਬਰੈ; ਹਰਿ ਸੇਤੀ ਲਿਵ ਲਾਇ ॥੪॥

ਪਰ ਜਿਨ੍ਹਾਂ ਉੱਤੇ ਸਤਿਗੁਰੂ ਜੀ ਆਪਣੀ ਕ੍ਰਿਪਾ ਨਦਰਿ = ਦ੍ਰਿਸ਼ਟੀ ਕਰੇ = ਕਰਦੇ ਹਨ, ਸੋ ਉਬਰੈ = ਉਹ ਬਚ ਜਾਂਦੇ ਹਨ ਕਿਉਂਕਿ ਉਨ੍ਹਾਂ ਦੀ ਸਤਿਗੁਰੂ ਜੀ ਪ੍ਰਭੂ ਸੇਤੀ = ਨਾਲ ਲਿਵ = ਬ੍ਰਿਤੀ ਲਾਇ = ਲਾ ਦਿੰਦੇ ਹਨ ॥੪॥

## ਦੇਖਾ ਦੇਖੀ ਸਭ ਕਰੇ; ਮਨਮੁਖਿ ਬੂਝ ਨ ਪਾਇ ॥

ਬਾਕੀ ਹੋਰ ਬਹੁਤ ਸਾਰੇ ਲੋਕ ਉਨ੍ਹਾਂ ਗੁਰਮੁਖਾਂ ਦੀ ਦੇਖਾ-ਦੇਖੀ ਹੀ ਕਰਮ ਧਰਮ ਕਰਦੇ ਹਨ ਪਰ ਉਨ੍ਹਾਂ ਦੇ ਇਹ ਦਿਖਾਵੇ ਦੇ ਕਰਮ ਧਰਮ ਸਚਾਈ ਵਾਲੇ ਨਹੀਂ ਹੁੰਦੇ ਤੇ ਉਹ ਮਨਮੁਖਾਂ ਨੂੰ ਆਪਣੇ ਸਰੂਪ, ਪ੍ਰਮਾਰਥ **ਵਾ:** ਪਰਮੇਸ਼ਰ ਦੀ ਪ੍ਰਾਪਤੀ ਦੀ ਬੂਝ = ਸਮਝ ਨ = ਨਹੀਂ ਪਾਇ = ਪੈਂਦੀ।

**ਦ੍ਰਿਸ਼ਟਾਂਤ :** ਜਿਵੇਂ ਬਾਂਦਰਾਂ ਦੀ ਘਟਨਾ ਪ੍ਰਸਿੱਧ ਹੈ ਕਿ ਇਕ ਆਦਮੀ ਬ੍ਰਿੰਦਾਬਨ 'ਚ ਟੋਪੀਆਂ ਵੇਚਣ ਵਾਸਤੇ ਗਿਆ। ਉਸ ਨੇ ਆਪ ਵੀ ਟੋਪੀ ਪਹਿਨ ਰੱਖੀ ਸੀ। ਉਹ ਟੋਪੀਆਂ ਦੀ ਗਠੜੀ ਆਪਣੇ ਕੋਲ ਰੱਖ ਕੇ ਇਕ ਦਰੱਖ਼ਤ ਹੇਠ ਆਰਾਮ ਕਰਨ ਵਾਸਤੇ ਲੇਟ ਗਿਆ ਤੇ ਨੀਂਦ ਆ ਗਈ। ਬਾਂਦਰਾਂ ਨੇ ਉਸ ਵੱਲ ਵੇਖਿਆ ਤੇ ਉਸ ਦੀ ਗੱਠੜੀ ਖੋਲ੍ਹ ਕੇ ਸਾਰਿਆਂ ਨੇ ਉਸ ਵਿੱਚੋਂ ਟੋਪੀਆਂ ਕੱਢ ਕੇ ਪਹਿਨ ਲਈਆਂ ਤੇ ਫਿਰ ਦਰੱਖਤਾਂ ਉੱਪਰ ਟਪੂਸੀਆਂ ਮਾਰਨ ਲੱਗੇ। ਜਦ ਉਸ ਨੂੰ ਜਾਗ ਆਈ ਤਾਂ ਟੋਪੀਆਂ ਬਾਂਦਰਾਂ ਦੇ ਸਿਰ ਉੱਪਰ ਵੇਖੀਆਂ ਉਸ ਵਪਾਰੀ ਨੇ ਬਹੁਤ ਮਿੰਨਤਾਂ ਕੀਤੀਆਂ ਤੇ ਚਨੇ ਵੀ ਦਿਖਾਏ ਪਰ ਉਨ੍ਹਾਂ ਬਾਂਦਰਾਂ ਨੇ ਟੋਪੀਆਂ ਵਾਪਸ ਨਾ ਕੀਤੀਆਂ। ਫਿਰ ਦੁਖੀ ਹੋਏ ਨੇ ਖਿਝ ਕੇ ਆਪਣੇ ਸਿਰ ਵਾਲੀ ਟੋਪੀ ਵੀ ਚਲਾ ਕੇ ਮਾਰੀ। ਇਸ ਨੂੰ ਦੇਖ ਕੇ ਸਾਰੇ ਬਾਂਦਰਾਂ ਨੇ ਵੀ ਆਪਣੀਆਂ ਟੋਪੀਆਂ ਉਵੇਂ ਹੀ ਸੁੱਟ ਦਿੱਤੀਆਂ। ਇਸੇ ਤਰ੍ਹਾਂ ਹੇ ਭਾਈ! ਸਾਰਾ ਸੰਸਾਰ ਦੇਖਾ-ਦੇਖੀ ਹੀ ਕਰਮ ਧਰਮ ਕਰ ਰਿਹਾ ਹੈ। ਜੈਸਾ ਕਿ :

**ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥** *(ਅੰਗ ੮੫)*

## ਜਿਨ ਗੁਰਮੁਖਿ ਹਿਰਦਾ ਸੁਧੁ ਹੈ; ਸੇਵ ਪਈ ਤਿਨ ਥਾਇ ॥

ਜਿਨ੍ਹਾਂ ਗੁਰਮੁਖਾਂ ਦਾ ਹਿਰਦਾ = ਰਿਦਾ ਸੁਧ = ਪਵਿੱਤ੍ਰ ਹੈ, ਤਿਨ = ਉਨ੍ਹਾਂ ਦੀ ਹੀ ਸੇਵਾ = ਟਹਿਲ

ਥਾਇ = ਥਾਂ ਪਈ = ਪੈਂਦੀ ਹੈ ਭਾਵ ਕਪਟੀ ਮਨ ਨਾਲ ਕੀਤੀ ਹੋਈ ਸੇਵਾ ਸਤਿਗੁਰਾਂ ਦੇ ਦਰ ਉੱਤੇ ਪ੍ਰਵਾਨ ਨਹੀਂ ਹੁੰਦੀ ਬਲਕਿ ਸ਼ੁੱਧ ਮਨ ਨਾਲ ਤੇ ਸ਼ਰਧਾ ਭਾਵਨਾ ਨਾਲ ਕੀਤੀ ਗਈ ਸੇਵਾ ਹੀ ਪ੍ਰਵਾਨ ਹੁੰਦੀ ਹੈ।

## ਹਰਿ ਗੁਣ ਗਾਵਹਿ, ਹਰਿ ਨਿਤ ਪੜਹਿ; ਹਰਿ ਗੁਣ ਗਾਇ ਸਮਾਇ ॥

ਹੇ ਭਾਈ ! ਜੋ ਹਰਿ = ਪ੍ਰਭੂ ਦੇ ਗੁਣਾਂ ਨੂੰ ਕੀਰਤਨ ਰੂਪ 'ਚ ਗਾਵਹਿ = ਗਾਉਂਦੇ ਹਨ ਅਤੇ ਪ੍ਰਭੂ ਦੇ ਗੁਣਾਂ ਨੂੰ ਪਾਠ ਦੇ ਰੂਪ 'ਚ ਪੜਹਿ = ਪੜ੍ਹਦੇ ਹਨ **ਵਾ:** ਧਰਮ-ਸ਼ਾਸਤ੍ਰਾਂ ਦਾ ਪਠਨ ਕਰਦੇ ਹਨ, ਉਹ ਹਰੀ ਦੇ ਗੁਣਾਂ ਨੂੰ ਗਾ ਕੇ ਭਾਵ ਸਿਮਰ ਕੇ ਉਸ ਪ੍ਰਭੂ 'ਚ ਸਮਾਇ = ਅਭੇਦ ਹੋ ਜਾਂਦੇ ਹਨ। ਸਮਾਇ ਸ਼ਬਦ ਫ਼ਾਰਸੀ 'ਚ ਮਸਤੀ ਦਾ ਹੈ **ਵਾ:** ਉਹ ਪ੍ਰਭੂ ਭਗਤੀ ਵਿਚ ਭਾਵ ਮਸਤ ਹੋਏ ਰਹਿੰਦੇ ਹਨ।

## ਨਾਨਕ ਤਿਨ ਕੀ ਬਾਣੀ, ਸਦਾ ਸਚੁ ਹੈ;
## ਜਿ ਨਾਮਿ ਰਹੇ ਲਿਵ ਲਾਇ ॥੫॥੪॥੩੭॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਤਿਨ = ਉਨ੍ਹਾਂ ਗੁਰਮੁਖਾਂ ਕੀ = ਦੀ ਮੂੰਹੋਂ ਨਿਕਲੀ ਬਾਣੀ ਸਦਾ ਸੱਚੀ ਹੁੰਦੀ ਹੈ **ਵਾ:** ਸੱਚ ਸਰੂਪ ਨਾਲ ਜੋੜਨ ਵਾਲੀ ਹੁੰਦੀ ਹੈ। ਜਿ = ਜਿਹੜੇ ਗੁਰਮੁਖ ਜਨ ਪਰਮੇਸ਼ਰ ਦੇ ਨਾਮ ਵਿਚ ਆਪਣੀ ਲਿਵ = ਬਿਰਤੀ ਨੂੰ ਲਾਇ = ਲਾ ਕੇ ਰਹੇ = ਰਹਿੰਦੇ ਹਨ, ਭਾਵ ਉਹ ਮਿਥਿਆ ਵਚਨ ਨਹੀਂ ਕਰਦੇ ਅਤੇ ਉਨ੍ਹਾਂ ਦੇ ਮੁਖੋਂ ਨਿਕਲੇ ਵਚਨ ਪੂਰੇ ਤੇ ਸੱਚੇ ਹੀ ਹੁੰਦੇ ਹਨ ॥੫॥੪॥੩੭॥ ਜੈਸਾ ਕਿ :

**ਕਰਮ ਖੰਡ ਕੀ ਬਾਣੀ ਜੋਰੁ ॥** *(ਜਪੁਜੀ, ਅੰਗ ੮)*

**ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥** *(ਅੰਗ ੧੨੦੪)*

## ਸਿਰੀਰਾਗੁ ਮਹਲਾ ੩ ॥
## ਜਿਨੀ ਇਕ ਮਨਿ ਨਾਮੁ ਧਿਆਇਆ; ਗੁਰਮਤੀ ਵੀਚਾਰਿ ॥

ਹੇ ਭਾਈ ! ਜਿਨੀ = ਜਿਨ੍ਹਾਂ ਨੇ ਇਕ ਮਨਿ = ਇਕਾਗਰ ਚਿੱਤ ਹੋ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਇਆ = ਧਿਆਉਣਾ ਕੀਤਾ ਹੈ ਅਤੇ ਗੁਰਮਤੀ = ਗੁਰੂ ਦੀ ਸਿਖਿਆ ਦੁਆਰਾ ਸਦਾ ਸਤਿ ਦੀ ਵੀਚਾਰ ਕੀਤੀ ਹੈ **ਵਾ:** ਜਿਨ੍ਹਾਂ ਨੂੰ ਗੁਰਮਤਿ ਦੀ ਵੀਚਾਰ ਪ੍ਰਾਪਤ ਹੋਈ ਹੈ।

## ਤਿਨ ਕੇ ਮੁਖ ਸਦ ਉਜਲੇ; ਤਿਤੁ ਸਚੈ ਦਰਬਾਰਿ ॥

ਤਿਤੁ = ਉਸ ਸਚੈ = ਸੱਚੇ ਪਰਮੇਸ਼ਰ ਦੇ ਸਾਧਸੰਗਤਿ, ਸੱਚਖੰਡ ਰੂਪੀ ਦਰਬਾਰ ਵਿਚ ਤਿਨ = ਉਨ੍ਹਾਂ ਕੇ = ਦੇ ਅੰਤਹਕਰਣ ਰੂਪੀ ਮੁਖ = ਮੁਖੜੇ ਸਦਾ = ਹਮੇਸ਼ਾ ਹੀ ਉਜਲੇ = ਪਵਿੱਤਰ ਹੁੰਦੇ ਹਨ।

## ਓਇ ਅੰਮ੍ਰਿਤੁ ਪੀਵਹਿ ਸਦਾ ਸਦਾ; ਸਚੈ ਨਾਮਿ ਪਿਆਰਿ ॥੧॥

ਓਇ = ਉਹ ਗੁਰਮੁਖ ਗੁਰਾਂ ਦੁਆਰਾ ਬਖ਼ਸ਼ੀ ਨਾਮ ਅੰਮ੍ਰਿਤ ਦੀ ਦਾਤ ਨੂੰ **ਵਾ:** ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਸਦਾ ਸਦਾ = ਹਮੇਸ਼ਾ ਹਮੇਸ਼ਾ ਹੀ ਪੀਵਹਿ = ਪੀਂਦੇ ਹਨ ਅਤੇ ਸਚੈ = ਸੱਚੇ ਪਰਮੇਸ਼ਰ ਦੇ ਨਾਮ ਨਾਲ ਪਿਆਰਿ = ਸਨੇਹ ਕਰਦੇ ਹਨ ॥੧॥

## ਭਾਈ ਰੇ; ਗੁਰਮੁਖਿ ਸਦਾ ਪਤਿ ਹੋਇ ॥

ਹੇ ਭਾਈ ! ਗੁਰਮੁਖਾਂ ਦੀ ਸਦਾ = ਹਮੇਸ਼ਾ ਲੋਕ ਤੇ ਪ੍ਰਲੋਕ 'ਚ ਪਤਿ = ਇੱਜ਼ਤ ਹੁੰਦੀ ਹੈ।

## ਹਰਿ ਹਰਿ ਸਦਾ ਧਿਆਈਐ; ਮਲੁ ਹਉਮੈ ਕਢੈ ਧੋਇ ॥੧॥ਰਹਾਉ॥

ਹੇ ਭਾਈ ! ਉਸ ਹਰਿ = ਪ੍ਰਭੂ ਨੂੰ ਸਦਾ = ਹਮੇਸ਼ਾ ਧਿਆਈਐ = ਧਿਆਵੋ ਜੋ ਸਾਰਿਆਂ ਨੂੰ ਹਰਿ = ਹਰੇ ਭਰੇ ਕਰਨ ਵਾਲਾ ਹੈ। ਕਿਉਂਕਿ ਪਰਮੇਸ਼ਰ ਦਾ ਨਾਮ ਹਉਮੈ = ਹੰਗਤਾਂ ਦੀ ਮੈਲ ਨੂੰ ਧੋ ਕੇ ਹਿਰਦੇ ਵਿੱਚੋਂ ਬਾਹਰ ਕੱਢ ਦਿੰਦਾ ਹੈ, ਭਾਵ ਨਾਮ ਰੂਪੀ ਸਾਬਣ ਦਾ ਪ੍ਰੇਮ ਰੂਪੀ ਜਲ ਉਕਤੀਆਂ ਜੁਗਤੀਆਂ ਰੂਪੀ ਮੁੱਕੀਆਂ ਦੁਆਰਾ ਬੁੱਧੀ, ਦੇਹ **ਵਾ:** ਮਨ ਰੂਪੀ ਕੱਪੜੇ ਦੀ ਮੈਲ ਧੋਈ ਜਾਂਦੀ ਹੈ ॥੧॥ਰਹਾਉ॥ ਜੈਸਾ ਕਿ :

**ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥**
**ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥**
**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥** *(ਜਪੁ ਜੀ ਸਾਹਿਬ, ਅੰਗ ੫)*

## ਮਨਮੁਖ ਨਾਮੁ ਨ ਜਾਣਨੀ; ਵਿਣੁ ਨਾਵੈ ਪਤਿ ਜਾਇ ॥

ਜੋ ਮਨਮੁਖ ਲੋਕ ਪ੍ਰਭੂ ਦੇ ਨਾਮ ਨੂੰ ਨ ਜਾਣਨੀ = ਜਾਣਦੇ ਹੀ ਨਹੀਂ ਹਨ, ਉਨ੍ਹਾਂ ਦੀ ਬਿਨਾਂ ਪ੍ਰਭੂ ਦੇ ਨਾਵੈ = ਨਾਮ ਤੋਂ ਲੋਕ ਪ੍ਰਲੋਕ ਵਿੱਚੋਂ ਪਤਿ ਜਾਇ = ਇੱਜ਼ਤ ਚਲੀ ਜਾਂਦੀ ਹੈ ਭਾਵ ਉਹ ਕਾਮ ਕ੍ਰੋਧ ਆਦਿ ਵਿਕਾਰਾਂ ਕਰਕੇ ਇਸ ਲੋਕ 'ਚ ਵੀ ਬੇਇੱਜ਼ਤ ਹੁੰਦੇ ਰਹਿੰਦੇ ਹਨ ਤੇ ਨਾਮ ਤੋਂ ਸੱਖਣੇ ਹੋਣ ਕਰਕੇ ਪਰਲੋਕ 'ਚ ਵੀ ਮਾਣ ਨਹੀਂ ਪਾ ਸਕਦੇ।

## ਸਬਦੈ ਸਾਦੁ ਨ ਆਇਓ; ਲਾਗੇ ਦੂਜੈ ਭਾਇ ॥

ਉਨ੍ਹਾਂ ਮਨਮੁਖਾਂ ਨੂੰ ਸਬਦੈ = ਗੁਰੂ ਦੇ ਉਪਦੇਸ਼ ਦਾ ਸਾਦੁ = ਰਸ ਨਹੀਂ ਆਇਆ ਕਿਉਂਕਿ ਉਹ ਤਾਂ ਦੂਜੈ ਭਾਇ = ਦਵੈਤ-ਭਾਵ 'ਚ ਹੀ ਲਾਗੇ = ਲੱਗੇ ਰਹਿੰਦੇ ਹਨ ਭਾਵ ਹਰ ਸਮੇਂ ਬੁਰਿਆਈਆਂ ਹੀ ਚਿਤਵਦੇ ਤੇ ਕਮਾਉਂਦੇ ਹਨ।

## ਵਿਸਟਾ ਕੇ ਕੀੜੇ, ਪਵਹਿ ਵਿਚਿ ਵਿਸਟਾ; ਸੇ ਵਿਸਟਾ ਮਾਹਿ ਸਮਾਇ ॥੨॥

ਐਸੇ ਪੁਰਸ਼ ਪਹਿਲਾਂ ਵੀ ਨਰਕ **ਵਾ:** ਮਾਤਾ ਦੇ ਗਰਭ ਰੂਪੀ ਵਿਸਟਾ = ਗੰਦਗੀ ਕੇ = ਦੇ ਕੀੜੇ = ਕਿਰਮ ਸਨ ਤੇ ਹੁਣ ਭੀ ਵਿਸ਼ੇ-ਵਿਕਾਰਾਂ ਜਾਂ ਮੰਦ ਕਰਮਾਂ ਰੂਪੀ ਵਿਸਟਾ = ਗੰਦਗੀ 'ਚ ਪਵਹਿ = ਪਏ ਰਹਿੰਦੇ ਹਨ ਅਤੇ ਮਰ ਕੇ ਫਿਰ ਸੇ = ਉਹ ਜੂਨੀਆਂ **ਵਾ:** ਨਰਕਾਂ ਰੂਪੀ ਵਿਸਟਾ = ਗੰਦਗੀ ਵਿਚ ਹੀ ਸਮਾਇ = ਸਮਾਉਣਗੇ ਭਾਵ ਜਾਣਗੇ ॥੨॥

## ਤਿਨ ਕਾ ਜਨਮੁ ਸਫਲੁ ਹੈ; ਜੋ ਚਲਹਿ ਸਤਗੁਰ ਭਾਇ ॥

ਤਿਨ ਕਾ = ਉਨ੍ਹਾਂ ਗੁਰਮੁਖਾਂ ਦਾ ਮਨੁੱਖਾ ਜਨਮ ਸਫਲੁ = ਸਫਲਾ **ਵਾ:** ਗਿਆਨ ਰੂਪੀ (ਸ + ਫਲੁ) ਫਲ ਦੇ ਸ = ਸਹਿਤ ਹੈ, ਜੋ ਸਤਿਗੁਰਾਂ ਦੇ ਭਾਇ = ਅਨੁਸਾਰੀ ਹੋ ਕੇ **ਵਾ:** ਭਾਇ = ਪ੍ਰੇਮ ਵਿਚ ਚੱਲਦੇ ਹਨ।

## ਕੁਲੁ ਉਧਾਰਹਿ ਆਪਣਾ; ਧੰਨੁ ਜਣੇਦੀ ਮਾਇ ॥

ਉਹ ਗੁਰਮੁਖ ਆਪਣਾ ਤੇ ਆਪਣੀਆਂ ਕੁਲਾਂ ਦਾ ਉਧਾਰ ਕਰ ਲੈਂਦੇ ਹਨ।[੧]

---

੧. **ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥** *(ਅੰਗ ੧੬੬)*

ਉਨ੍ਹਾਂ ਗੁਰਮੁਖਾਂ ਨੂੰ ਜਣੇਦੀ = ਜਣਨ ਵਾਲੀ ਅਰਥਾਤ ਜਨਮ ਦੇਣ ਵਾਲੀ ਮਾਇ = ਮਾਤਾ ਵੀ ਧੰਨੁ = ਧੰਨਤਾ ਦੇ ਯੋਗ ਹੈ; ਜੈਸਾ ਕਿ :

**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥** *(ਅੰਗ ੪੮੮)*

## ਹਰਿ ਹਰਿ ਨਾਮੁ ਧਿਆਈਐ; ਜਿਸ ਨਉ ਕਿਰਪਾ ਕਰੇ ਰਜਾਇ ॥੩॥

ਹੇ ਭਾਈ ! ਹਰਿ = ਸਾਰਿਆਂ ਨੂੰ ਹਰੇ ਭਰੇ ਕਰਨ ਵਾਲੇ ਪ੍ਰਭੂ ਦਾ **ਵਾ:** ਹਰਿ = ਪਾਪਾਂ ਦੇ ਹਰਨ ਵਾਲੇ ਪ੍ਰਭੂ ਦਾ ਨਾਮ ਧਿਆਵੋ। ਪਰ ਉਹੋ ਧਿਆਉਂਦਾ ਹੈ ਜਿਸ ਨਉ = ਤਾਈਂ ਭਾਵ ਉੱਤੇ ਰਜਾਇ = ਆਗਿਆ 'ਚ ਚਲਾਉਣ ਵਾਲਾ ਪ੍ਰਭੂ ਆਪਣੀ ਕਿਰਪਾ ਕਰਦਾ ਹੈ **ਵਾ:** ਉਹੋ ਗੁਰਮੁਖ ਜਨ ਸਿਮਰਨ ਕਰਦੇ ਹਨ ਜੋ ਪ੍ਰਭੂ ਦੀ ਕਿਰਪਾ ਦਾ ਸਦਕਾ, ਪ੍ਰਭੂ ਦੀ ਆਗਿਆ 'ਚ ਰਹਿੰਦੇ ਹਨ ॥੩॥

## ਜਿਨੀ ਗੁਰਮੁਖਿ ਨਾਮੁ ਧਿਆਇਆ; ਵਿਚਹੁ ਆਪੁ ਗਵਾਇ ॥

ਜਿਨੀ = ਜਿਨ੍ਹਾਂ ਗੁਰਮੁਖਾਂ ਨੇ ਅਧਿਕਾਰੀ ਬਣ ਕੇ ਵਾਹਿਗੁਰੂ ਦੇ ਨਾਮ ਨੂੰ ਧਿਆਇਆ ਹੈ ਤੇ ਆਪਣੇ ਵਿਚਹੁ = ਅੰਦਰੋਂ ਆਪੁ = ਆਪਾ-ਭਾਵ ਅਰਥਾਤ ਹੰਕਾਰ ਗਵਾਇ = ਗਵਾ ਲਿਆ ਹੈ।

## ਓਇ ਅੰਦਰਹੁ ਬਾਹਰਹੁ ਨਿਰਮਲੇ; ਸਚੇ ਸਚਿ ਸਮਾਇ ॥

ਉਹ ਗੁਰਮੁਖ ਜਨ ਅੰਦਰਹੁ = ਅੰਦਰੋਂ ਭਾਵ ਅੰਤਹਕਰਣ ਕਰਕੇ ਵੀ ਤੇ ਬਾਹਰਹੁ = ਬਾਹਰੋਂ ਸਰੀਰ ਕਰਕੇ ਵੀ ਨਿਰਮਲੇ = ਸ਼ੁੱਧ ਸਰੂਪ **ਵਾ:** ਉੱਜਲੇ ਹੋ ਜਾਂਦੇ ਹਨ ਅਤੇ ਉਹ ਸੱਚੇ ਨਾਮ ਨੂੰ ਜਪ ਕੇ ਸੱਚ ਸਰੂਪ ਵਿਚ ਸਮਾਇ = ਸਮਾ ਜਾਂਦੇ ਹਨ।

## ਨਾਨਕ ਆਏ ਸੇ ਪਰਵਾਣੁ ਹਹਿ; ਜਿਨ ਗੁਰਮਤੀ ਹਰਿ ਧਿਆਇ ॥੪॥੫॥੩੮॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਐਸੇ ਪਵਿੱਤ੍ਰ ਜੀਵਨ ਵਾਲੇ ਗੁਰਮੁਖ ਹੀ ਸੰਸਾਰ 'ਚ ਆਏ ਪਰਵਾਣੁ = ਪ੍ਰਵਾਣੀਕ ਹਹਿ = ਹਨ, ਜਿਨ੍ਹਾਂ ਨੇ ਗੁਰਮਤੀ (ਗੁਰ + ਮਤੀ) ਗੁਰ = ਸਤਿਗੁਰਾਂ ਦੀ ਮਤੀ = ਮੱਤ **ਵਾ:** ਸਿੱਖਿਆ ਦੁਆਰਾ ਹਰਿ = ਪ੍ਰਭੂ ਨੂੰ ਧਿਆਇ = ਧਿਆਉਣਾ ਕੀਤਾ ਹੈ ॥੪॥੫॥੩੮॥

## ਸਿਰੀਰਾਗੁ ਮਹਲਾ ੩ ॥

## ਹਰਿ ਭਗਤਾ ਹਰਿ ਧਨੁ ਰਾਸਿ ਹੈ; ਗੁਰ ਪੂਛਿ ਕਰਹਿ ਵਾਪਾਰੁ ॥

ਹਰਿ ਭਗਤਾ = ਪ੍ਰਭੂ ਦੇ ਭਗਤਾਂ ਪਾਸ ਹਰਿ ਧਨੁ = ਪ੍ਰਭੂ ਦੇ ਨਾਮ ਰੂਪੀ ਧਨ ਦੀ ਰਾਸਿ = ਪੂੰਜੀ ਹੈ ਤੇ ਉਹ ਗੁਰ = ਸਤਿਗੁਰਾਂ ਨੂੰ ਪੂਛਿ = ਪੁੱਛ ਕੇ ਆਪ ਨਾਮ ਜਪਦੇ ਹਨ ਤੇ ਹੋਰਨਾਂ ਤੋਂ ਨਾਮ ਜਪਾਉਣ ਰੂਪ ਵਾਪਾਰੁ = ਵਣਜ ਕਰਹਿ = ਕਰਦੇ ਹਨ।

## ਹਰਿ ਨਾਮੁ ਸਲਾਹਨਿ ਸਦਾ ਸਦਾ; ਵਖਰੁ ਹਰਿ ਨਾਮੁ ਅਧਾਰੁ ॥

ਉਹ ਭਗਤ ਜਨ ਸਦਾ ਸਦਾ = ਹਮੇਸ਼ਾ ਹਮੇਸ਼ਾ ਹੀ ਹਰਿ ਨਾਮੁ = ਪ੍ਰਭੂ ਨਾਮ ਦੀ ਸਿਫ਼ਤ ਸਲਾਹਣਾ ਕਰਦੇ ਹਨ ਤੇ ਹਰਿ ਨਾਮੁ = ਪ੍ਰਭੂ ਨਾਮ ਰੂਪੀ ਵਖਰੁ = ਲਾਭਦਾਇਕ ਸੌਦਾ ਹੀ ਉਨ੍ਹਾਂ ਦਾ ਅਧਾਰੁ = ਆਸਰਾ ਹੈ।

## ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ; ਹਰਿ ਭਗਤਾ ਅਤੁਟੁ ਭੰਡਾਰੁ ॥੧॥

ਉਨ੍ਹਾਂ ਨੂੰ ਪੂਰੇ ਸਤਿਗੁਰਾਂ ਨੇ ਹਰਿ ਨਾਮੁ = ਪ੍ਰਭੂ ਦਾ ਨਾਮ ਦ੍ਰਿੜਾਇਆ = ਦ੍ਰਿੜ੍ਹ ਭਾਵ ਪੱਕਾ ਕਰਾਇਆ ਹੈ।

ਇਸ ਲਈ ਉਨ੍ਹਾਂ ਹਰਿ ਭਗਤਾ = ਰੱਬ ਦੇ ਭਗਤਾਂ ਨੂੰ ਅਤੁਟੁ = ਨਾ ਮੁੱਕਣ ਵਾਲਾ ਨਾਮ ਰੂਪੀ ਭੰਡਾਰੁ = ਖ਼ਜ਼ਾਨਾ ਪ੍ਰਾਪਤ ਹੋਇਆ ਹੈ ॥੧॥

## ਭਾਈ ਰੇ; ਇਸੁ ਮਨ ਕਉ ਸਮਝਾਇ ॥

ਹੇ ਭਾਈ! ਇਸ ਮਨ ਕਉ = ਨੂੰ ਗੁਰੂ ਉਪਦੇਸ਼ ਦੁਆਰਾ ਸਮਝਾਇ = ਸਮਝਾਉਣਾ ਕਰੋ।

## ਏ ਮਨ ਆਲਸੁ ਕਿਆ ਕਰਹਿ; ਗੁਰਮੁਖਿ ਨਾਮੁ ਧਿਆਇ ॥੧॥ਰਹਾਉ॥

ਕਿ ਏ = ਹੇ ਮਨ! ਤੂੰ ਆਲਸੁ = ਦਲਿੱਦ੍ਰ ਕਿਆ = ਕੀ ਕਰਹਿ = ਕਰਦਾ ਹੈਂ ? ਤੂੰ ਗੁਰਮੁਖਾਂ ਦੀ ਸੰਗਤ ਕਰ ਕੇ **ਵਾ:** ਮੁਖੀ ਗੁਰਾਂ ਦੁਆਰਾ ਹਰਿ ਨਾਮ ਨੂੰ ਧਿਆਇ = ਧਿਆਉਣਾ ਕਰ ॥੧॥ਰਹਾਉ॥

## ਹਰਿ ਭਗਤਿ ਹਰਿ ਕਾ ਪਿਆਰੁ ਹੈ; ਜੇ ਗੁਰਮੁਖਿ ਕਰੇ ਬੀਚਾਰੁ ॥

ਜੇ = ਜੋ ਗੁਰਮਤਿ ਦੁਆਰਾ ਗੁਰਮੁਖ ਬਣ ਕੇ ਸਤਸੰਗਤ ਵਿਚ ਨਿਜ ਸਰੂਪ ਦਾ ਬੀਚਾਰ ਕਰੇ = ਕਰਦੇ ਹਨ, ਉਹੋ ਹੀ ਹਰਿ = ਪਰਮੇਸ਼ਰ ਦੀ ਸੱਚੀ ਭਗਤਿ = ਭਗਤੀ ਕਰਦੇ ਹਨ ਤੇ ਉਨ੍ਹਾਂ ਦੇ ਹਿਰਦੇ ਵਿਚ ਹਰਿ = ਪਰਮੇਸ਼ਰ ਦੀ ਭਗਤੀ ਕਾ = ਦਾ ਹੀ ਪਿਆਰੁ = ਸਨੇਹ ਹੈ।

## ਪਾਖੰਡਿ ਭਗਤਿ ਨ ਹੋਵਈ; ਦੁਬਿਧਾ ਬੋਲੁ ਖੁਆਰੁ ॥

ਹੇ ਭਾਈ! ਪਾਖੰਡ ਕਰਨ ਨਾਲ ਪਰਮੇਸ਼ਰ ਦੀ ਭਗਤਿ = ਭਗਤੀ ਨਹੀਂ ਹੋਵਈ = ਹੁੰਦੀ ਭਾਵ ਜੋ ਪਾਖੰਡੀ ਪੁਰਸ਼ ਹਨ, ਉਹ ਬਾਹਰੋਂ ਅੱਖਾਂ ਮੀਟ ਮੀਟ ਕੇ ਦਿਖਾਉਂਦੇ ਹਨ। ਹੋਰ ਅਨੇਕਾਂ ਝੂਠੇ ਦਿਖਾਵੇ ਕਰਦੇ ਹਨ, ਪਰ ਇਸ ਤਰ੍ਹਾਂ ਪ੍ਰਭੂ ਦੀ ਭਗਤੀ ਨਹੀਂ ਹੁੰਦੀ। ਜੈਸਾ ਕਿ :

**ਅਖੀ ਤ ਮੀਟਹਿ ਨਾਕ ਪਕੜਹਿ ਠਗਣ ਕਉ ਸੰਸਾਰੁ ॥** *(ਅੰਗ ੬੬੨)*

**ਆਂਖਨ ਮੀਚ ਰਹੈ ਬਕ ਕੀ ਜਿਮ ਲੋਗਨ ਏਕ ਪ੍ਰਪੰਚ ਦਿਖਾਯੋ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੬)*

ਉਹ ਦੁਬਿਧਾ = ਦੁਚਿਤੀ ਕਰਕੇ **ਵਾ:** ਦਵੈਤ ਭਾਵਨਾ ਕਰਕੇ ਜੋ ਬੋਲਦੇ ਹਨ, ਉਸ ਕਰਕੇ ਖੁਆਰੁ = ਦੁਖੀ **ਵਾ:** ਖ਼ਰਾਬ ਹੀ ਹੁੰਦੇ ਹਨ।

## ਸੋ ਜਨੁ ਰਲਾਇਆ ਨਾ ਰਲੈ; ਜਿਸੁ ਅੰਤਰਿ ਬਿਬੇਕ ਬੀਚਾਰੁ ॥੨॥

ਸੋ ਜਨੁ = ਉਹ ਗੁਰਮੁਖ, ਪ੍ਰੇਮੀ ਜਨ ਸੰਸਾਰ ਵਿਚ ਰਲਾਇਆਂ ਨਹੀਂ ਰਲਦੇ। ਭਾਵ ਉਹ ਨਿਰਲੇਪ ਰਹਿੰਦੇ ਹਨ। ਜਿਸੁ ਅੰਤਰਿ = ਜਿਨ੍ਹਾਂ ਦੇ ਅੰਦਰ ਬਿਬੇਕ ਤੇ ਬੀਚਾਰੁ = ਸਤਿ ਅਸਤਿ ਦੀ ਵੀਚਾਰ ਹੈ **ਵਾ:** (ਬਿਬ + ਏਕ) ਬਿਬ = ਦੋ ਭਾਵ ਜੀਵ ਈਸ ਦੀ ਏਕ = ਏਕਤਾ ਵਾਲਾ ਸਰੂਪ ਤੇ ਅਪਰੋਖ ਗਿਆਨ ਦਾ ਵੀਚਾਰ ਹੈ ॥੨॥

## ਸੋ ਸੇਵਕੁ ਹਰਿ ਆਖੀਐ; ਜੋ ਹਰਿ ਰਾਖੈ ਉਰਿ ਧਾਰਿ ॥

ਸੋ = ਉਹ ਹੀ ਹਰਿ = ਅਕਾਲ ਪੁਰਖ ਦਾ ਸੇਵਕੁ = ਦਾਸ ਆਖੀਐ = ਕਹੀਦਾ ਹੈ **ਵਾ:** ਪ੍ਰੇਮੀ ਕਹੀਦਾ ਹੈ। ਜੋ ਹਰਿ = ਪ੍ਰਭੂ ਨੂੰ ਉਰ ਧਾਰਿ = ਹਿਰਦੇ ਵਿਚ ਧਾਰਨ ਕਰਕੇ **ਵਾ:** ਵਸਾ ਕੇ ਰਾਖੈ = ਰੱਖਦਾ ਹੈ।

## ਮਨੁ ਤਨੁ ਸਉਪੇ ਆਗੈ ਧਰੇ; ਹਉਮੈ ਵਿਚਹੁ ਮਾਰਿ ॥

ਜੋ ਮਨ ਤੇ ਤਨ ਉਸ ਪ੍ਰਭੂ ਨੂੰ ਸਉਪੇ = ਅਰਪ ਕੇ ਆਗੈ ਧਰੇ = ਅੱਗੇ ਰੱਖੇ ਭਾਵ ਮਨ ਵੀ ਮਹਾਰਾਜ

ਦੀ ਆਗਿਆ 'ਚ ਰੱਖੇ ਤੇ ਤਨ ਵੀ ਸਤਿਗੁਰਾਂ ਦੀ ਸੇਵਾ ਵਿਚ ਰੱਖੇ ਅਤੇ ਵਿਚਹੁ = ਅੰਦਰੋਂ ਹਉਮੈ = ਤਨ ਹੰਗਤਾ ਨੂੰ ਮਾਰਿ = ਖ਼ਤਮ ਕਰਕੇ ਰੱਖੇ। ਭਾਵ ਅਹੰਕਾਰ ਦਾ ਸੰਪੂਰਨ ਤਿਆਗ ਕਰ ਦੇਵੇ।

## ਧਨੁ ਗੁਰਮੁਖਿ ਸੋ ਪਰਵਾਣੁ ਹੈ; ਜਿ ਕਦੇ ਨ ਆਵੈ ਹਾਰਿ ॥੩॥

ਸੋ ਗੁਰਮੁਖਿ = ਉਹ ਗੁਰਮੁਖ ਧਨੁ = ਧੰਨਤਾ ਦੇ ਯੋਗ ਹਨ ਤੇ ਰੱਬ ਦੇ ਦਰ ਉੱਤੇ ਪਰਵਾਣੁ = ਪ੍ਰਵਾਨੀਕ ਹਨ। ਜਿ = ਜਿਨ੍ਹਾਂ ਨੂੰ ਕਾਮ, ਕ੍ਰੋਧ ਆਦਿ ਵਿਸ਼ਿਆਂ ਅਤੇ ਮਨੁੱਖਾ ਜਨਮ ਰੂਪੀ ਜੂਏ ਵਿਚ ਕਦੇ = ਕਦਾਚਿਤ ਵੀ ਹਾਰ ਨਹੀਂ ਆਵੈ = ਆਉਂਦੀ ਭਾਵ ਉਨ੍ਹਾਂ ਦੀ ਹਰ ਵਕਤ ਜੀਵਨ 'ਚ ਜਿੱਤ ਹੀ ਰਹਿੰਦੀ ਹੈ ॥੩॥

**[ਅੰਗ ੨੯]**

## ਕਰਮਿ ਮਿਲੈ ਤਾ ਪਾਈਐ; ਵਿਣੁ ਕਰਮੈ ਪਾਇਆ ਨ ਜਾਇ ॥

ਜੇ ਚੰਗੇ ਕਰਮ ਹੋਣ ਤਾਂ ਸਤਿਗੁਰਾਂ ਦੀ ਸੰਗਤ ਮਿਲਦੀ ਹੈ ਤਾਂ ਉਨ੍ਹਾਂ ਪਾਸੋਂ ਨਾਮ ਦੀ ਦਾਤ ਨੂੰ ਪਾਈਐ = ਪ੍ਰਾਪਤ ਕਰੀਦਾ ਹੈ। ਬਿਨਾਂ ਨਿਸ਼ਕਾਮ ਕਰਮਾਂ ਤੋਂ **ਅਥਵਾ** ਬਿਨਾਂ ਸਤਿਗੁਰਾਂ ਦੀ ਬਖ਼ਸ਼ਿਸ਼ ਤੋਂ ਪ੍ਰਭੂ ਦੇ ਨਾਮ-ਰਸ **ਵਾ:** ਅਨੰਦ ਨੂੰ ਪਾਇਆ ਨਹੀਂ ਜਾ ਸਕਦਾ।

## ਲਖ ਚਉਰਾਸੀਹ ਤਰਸਦੇ; ਜਿਸੁ ਮੇਲੇ ਸੋ ਮਿਲੈ ਹਰਿ ਆਇ ॥

ਹੇ ਭਾਈ! ਭਾਵੇਂ ਚਉਰਾਸੀਹ ਲੱਖ ਜੂਨੀਆਂ ਦੇ ਸਾਰੇ ਜੀਵ ਪ੍ਰਭੂ ਪ੍ਰਾਪਤੀ ਨੂੰ ਤਰਸਦੇ = ਲੋਚਦੇ ਹਨ, ਪਰੰਤੂ ਜਿਨ੍ਹਾਂ ਨੂੰ ਸਤਿਗੁਰੂ ਜੀ ਮੇਲਦੇ ਹਨ, ਉਹੋ ਹੀ ਹਰਿ = ਪ੍ਰਭੂ ਨੂੰ ਸੰਸਾਰ 'ਚ ਆਇ = ਆ ਕੇ ਮਿਲੈ = ਮਿਲਦੇ ਹਨ ਭਾਵ ਮਨੁੱਖਾ ਜਨਮ 'ਚ ਆ ਕੇ ਉਹੋ ਹੀ ਪ੍ਰਭੂ ਦੀ ਪ੍ਰਾਪਤੀ ਕਰਦੇ ਹਨ, ਜਿਨ੍ਹਾਂ ਨੂੰ ਸਤਿਗੁਰੂ ਜੀ ਮੇਲਦੇ ਹਨ।

## ਨਾਨਕ ਗੁਰਮੁਖਿ ਹਰਿ ਪਾਇਆ; ਸਦਾ ਹਰਿ ਨਾਮਿ ਸਮਾਇ ॥੪॥੬॥੩੯॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਗੁਰਮੁਖਾਂ ਨੇ ਹਰਿ ਨਾਮ ਜਪ ਕੇ ਪ੍ਰਭੂ ਨੂੰ ਪਾਇਆ = ਪ੍ਰਾਪਤ ਕੀਤਾ ਹੈ, ਉਹ ਸਦਾ = ਹਮੇਸ਼ਾ ਲਈ ਹਰਿ ਨਾਮਿ = ਨਾਮੀ ਪ੍ਰਭੂ 'ਚ ਸਮਾਇ ਰਹਿੰਦੇ ਹਨ ਭਾਵ ਮਿਲੇ ਰਹਿੰਦੇ ਹਨ **ਵਾ:** ਅਭੇਦ ਹੋ ਜਾਂਦੇ ਹਨ ॥੪॥੬॥੩੯॥

## ਸਿਰੀਰਾਗੁ ਮਹਲਾ ੩ ॥

## ਸੁਖ ਸਾਗਰੁ ਹਰਿ ਨਾਮੁ ਹੈ; ਗੁਰਮੁਖਿ ਪਾਇਆ ਜਾਇ ॥

ਹੇ ਭਾਈ! ਸੁੱਖਾਂ ਦਾ ਸਾਗਰੁ = ਸਮੁੰਦਰ ਹਰਿ ਨਾਮੁ = ਪ੍ਰਭੂ ਦਾ ਨਾਮ ਹੈ ਭਾਵ ਦੁਨੀਆਂ ਸੰਸਾਰ ਦੇ ਵਿਸ਼ੇ ਭੋਗ, ਖਾਣ, ਪੀਣ ਤੇ ਧਨ ਸੰਗ੍ਰਹਿ ਆਦਿ 'ਚੋਂ ਸੁੱਖ ਲੱਭਦੇ ਹਨ, ਪਰ ਅਸਲ ਵਿਚ ਸੁੱਖਾਂ ਦਾ ਸਾਗਰ ਹਰਿ ਨਾਮ ਹੀ ਹੈ, ਜੋ ਗੁਰਮੁਖਾਂ ਦੀ ਸੰਗਤ ਕਰ ਕੇ ਹੀ ਪਾਇਆ = ਪ੍ਰਾਪਤ ਕੀਤਾ ਜਾਇ = ਜਾਂਦਾ ਹੈ।

***ਪ੍ਰਸ਼ਨ :*** *ਗੁਰਮੁਖ ਕੌਣ ਹਨ ?*

***ਗੁਰ ਉੱਤਰ :***

## ਅਨ ਦਿਨੁ ਨਾਮੁ ਧਿਆਈਐ; ਸਹਜੇ ਨਾਮਿ ਸਮਾਇ ॥

ਜੋ ਅਨ ਦਿਨੁ = ਹਰ ਰੋਜ਼ ਦਿਨ ਰਾਤ ਪਰਮੇਸ਼ਰ ਦਾ ਨਾਮ ਧਿਆਈਐ = ਧਿਆਉਂਦੇ ਹਨ ਅਤੇ ਨਾਮ ਜਪਦੇ ਹੋਏ ਸਹਜੇ = ਸੁਤੇ ਹੀ ਵਾਹਿਗੁਰੂ ਦੇ ਨਾਮ 'ਚ ਸਮਾਇ = ਲੀਨ ਹੋ ਜਾਂਦੇ ਹਨ।

## ਅੰਦਰੁ ਰਚੈ ਹਰਿ ਸਚ ਸਿਉ; ਰਸਨਾ ਹਰਿ ਗੁਣ ਗਾਇ ॥੧॥

ਅੰਦਰੁ = ਹਿਰਦੇ ਕਰਕੇ ਉਹ ਸੱਚੇ ਪਰਮੇਸ਼ਰ ਨਾਲ ਰਚੈ = ਮਿਲ ਜਾਂਦੇ ਹਨ ਅਤੇ ਰਸਨਾ ਦੁਆਰਾ ਵੀ ਹਰਿ = ਪ੍ਰਭੂ ਦੇ ਗੁਣਾਂ ਨੂੰ ਗਾਇ = ਗਾਉਂਦੇ ਹਨ। ਉਹ ਗੁਰਮੁਖ ਹਨ ॥੧॥

## ਭਾਈ ਰੇ; ਜਗੁ ਦੁਖੀਆ ਦੂਜੈ ਭਾਇ ॥

ਹੇ ਭਾਈ! ਦਵੈਤ-ਭਾਵ ਕਰਕੇ ਸਾਰਾ ਸੰਸਾਰ ਹੀ ਦੁਖੀ ਹੋ ਰਿਹਾ ਹੈ ਅਰਥਾਤ ਦਵੈਤ ਭਾਵ ਭਾਇ 'ਚ ਲੱਗੇ ਹੋਏ ਜੀਵ ਆਸਾ, ਤ੍ਰਿਸ਼ਨਾ, ਕਾਮ, ਕ੍ਰੋਧਾਦਿ ਵਿਚ ਲੱਗੇ ਹੋਏ ਹਨ।

## ਗੁਰ ਸਰਣਾਈ ਸੁਖੁ ਲਹਹਿ; ਅਨ ਦਿਨੁ ਨਾਮੁ ਧਿਆਇ ॥੧॥ਰਹਾਉ॥

ਉਹ ਗੁਰ = ਗੁਰਾਂ ਦੀ ਸਰਣਾਈ = ਸ਼ਰਨ ਵਿਚ ਪੈ ਕੇ ਆਤਮਿਕ ਸੁਖ ਨੂੰ ਪਾ ਲਹਹਿ = ਲੈਂਦੇ ਹਨ, ਭਾਵ ਪ੍ਰਾਪਤ ਕਰ ਲੈਂਦੇ ਹਨ **ਵਾ:** ਜਿਹੜੇ ਅਨ ਦਿਨੁ = ਦਿਨ ਰਾਤ **ਵਾ:** ਹਰ ਰੋਜ਼ ਨਾਮ ਨੂੰ ਧਿਆਇ = ਧਿਆਨ ਦੁਆਰਾ ਧਿਆਉਂਦੇ ਹਨ ॥੧॥ਰਹਾਉ॥

## ਸਾਚੇ ਮੈਲੁ ਨ ਲਾਗਈ; ਮਨੁ ਨਿਰਮਲੁ ਹਰਿ ਧਿਆਇ ॥

ਉਹ ਸੱਚੇ ਪੁਰਸ਼ ਬ੍ਰਹਮ 'ਚ ਅਭੇਦ ਹੋ ਗਏ ਹਨ। ਫਿਰ ਉਨ੍ਹਾਂ ਨੂੰ ਸੰਸਾਰ ਦੇ ਵਿਕਾਰਾਂ ਦੀ ਮੈਲ ਨਹੀਂ ਲਾਗਈ = ਲੱਗਦੀ, ਜਿਨ੍ਹਾਂ ਨੇ ਪ੍ਰਭੂ ਨੂੰ ਧਿਆ ਕੇ ਆਪਣਾ ਮਨ ਨਿਰਮਲੁ = ਉੱਜਲਾ ਕਰ ਲਿਆ ਹੈ।

## ਗੁਰਮੁਖਿ ਸਬਦੁ ਪਛਾਣੀਐ; ਹਰਿ ਅੰਮ੍ਰਿਤ ਨਾਮਿ ਸਮਾਇ ॥

ਹੇ ਭਾਈ! ਗੁਰਮੁਖਾਂ ਦੀ ਸੰਗਤ ਕਰ ਕੇ ਸਬਦੁ = ਬ੍ਰਹਮ ਦੀ ਪਛਾਣ ਕਰੀਏ। ਜਦੋਂ ਅੰਮ੍ਰਿਤ ਰੂਪੀ ਹਰਿ = ਪ੍ਰਭੂ ਦਾ ਨਾਮ ਪ੍ਰਾਪਤ ਹੋ ਜਾਵੇ ਤਾਂ ਨਾਮਿ = ਨਾਮੀ ਵਾਹਿਗੁਰੂ 'ਚ ਸਮਾਇ = ਅਭੇਦ ਹੋ ਜਾਈਦਾ ਹੈ।

## ਗੁਰ ਗਿਆਨੁ ਪ੍ਰਚੰਡੁ ਬਲਾਇਆ; ਅਗਿਆਨੁ ਅੰਧੇਰਾ ਜਾਇ ॥੨॥

ਜਦੋਂ ਸਤਿਗੁਰਾਂ ਨੇ ਪ੍ਰਚੰਡੁ = ਅਤੀ ਤੇਜ ਵਾਲਾ ਅਪਰੋਖ ਗਿਆਨ ਰੂਪੀ ਦੀਪਕ ਹਿਰਦੇ 'ਚ ਬਲਾਇਆ = ਜਗਾ ਦਿੱਤਾ ਭਾਵ ਬਾਲ ਦਿੱਤਾ, ਜਿਸ ਦਾ ਸਦਕਾ ਹਿਰਦੇ ਵਿੱਚੋਂ ਅਗਿਆਨਤਾ ਰੂਪੀ ਅੰਧੇਰਾ = ਅੰਧਕਾਰ ਚਲਿਆ ਜਾਂਦਾ ਹੈ ॥੨॥

## ਮਨਮੁਖ ਮੈਲੇ ਮਲੁ ਭਰੇ; ਹਉਮੈ ਤ੍ਰਿਸਨਾ ਵਿਕਾਰੁ ॥

ਜਿਹੜੇ ਮਨਮੁਖ ਪੁਰਸ਼ ਵਿਸ਼ਿਆਂ ਕਰਕੇ ਮੈਲੇ = ਅਸ਼ੁੱਧ ਹੋ ਰਹੇ ਹਨ ਤੇ ਸਰੀਰ ਕਰਕੇ ਵੀ ਪਾਪਾਂ ਦੀ ਮੈਲ ਨਾਲ ਭਰੇ ਹੋਏ ਹਨ ਅਤੇ ਹਉਮੈ = ਤਨ ਹੰਗਤਾ, ਤ੍ਰਿਸਨਾ = ਰਸਾਂ ਕਸਾਂ ਤੇ ਪਦਾਰਥਾਂ ਦੀ ਭੁੱਖ ਅਤੇ ਕਾਮਾਦਿਕ ਵਿਕਾਰਾਂ 'ਚ ਫਸੇ ਹੋਏ ਹਨ।

## ਬਿਨੁ ਸਬਦੈ ਮੈਲੁ ਨ ਉਤਰੈ; ਮਰਿ ਜੰਮਹਿ ਹੋਇ ਖੁਆਰੁ ॥

ਉਨ੍ਹਾਂ ਦੀ ਬਿਨਾਂ ਗੁਰੂ ਸਬਦੈ = ਉਪਦੇਸ਼ ਤੋਂ ਮੈਲ ਨਹੀਂ ਉਤਰਦੀ ਤੇ ਉਹ ਮਨਮੁਖ ਮਰਦੇ ਤੇ ਜੰਮਦੇ ਹੋਏ ਦੁਨੀਆਂ 'ਚ ਖੁਆਰੁ = ਦੁਖੀ ਤੇ ਖ਼ਰਾਬ ਹੁੰਦੇ ਹਨ।

## ਧਾਤੁਰ ਬਾਜੀ ਪਲਚਿ ਰਹੇ; ਨਾ ਉਰਵਾਰੁ ਨ ਪਾਰੁ ॥੩॥

ਇਹ ਦੁਨੀਆਂ ਧਾਤੁਰ ਬਾਜੀ = ਧਾ ਜਾਣ ਵਾਲੀ ਮਾਇਆ ਦੀ ਬਾਜ਼ੀ, ਬਣਾਈ ਹੋਈ ਹੈ। ਸਭ ਜੀਵ

ਇਸੇ ਵਿਚ ਪਲਚਿ ਰਹੇ = ਫਸ ਰਹੇ ਹਨ **ਵਾ:** ਧਾਤੁਰ ਬਾਜੀ = ਜੋ ਨਸ਼ਟ ਹੋਣ ਵਾਲੀ ਸੰਸਾਰ ਰੂਪੀ ਬਾਜ਼ੀ ਹੈ, ਸਾਰੇ ਜੀਵ ਇਸੇ ਵਿਚ ਇੰਦ੍ਰਜਾਲ ਦੀ ਨਿਆਈਂ ਫਸੇ ਹੋਏ ਹਨ **ਵਾ:** ਜਿਵੇਂ ਧਾਤਰ ਬਾਜ਼ੀ 'ਚ ਪਰਚ ਰਹੇ ਹੁੰਦੇ ਹਨ, ਉਵੇਂ ਹੀ ਸਭ ਪਰਚ ਰਹੇ ਹਨ॥੩॥

**ਦ੍ਰਿਸ਼ਟਾਂਤ :** ਜਿਵੇਂ ਸ਼੍ਰੀ ਰਾਮਚੰਦ੍ਰ ਜੀ ਦੀ ਜੀਵਨ-ਕਥਾ 'ਚ ਲਿਖਿਆ ਹੈ ਕਿ ਜਦੋਂ ਬਚਪਨ 'ਚ ਸ਼੍ਰੀ ਰਾਮਚੰਦ੍ਰ ਜੀ ਰੋਣ ਤੋਂ ਚੁੱਪ ਨਾ ਕਰਨ ਤਾਂ ਇਕ ਸਿਆਣੀ ਦਾਈ ਨੇ ਕਿਹਾ ਕਿ ਮੈਂ ਤੈਨੂੰ ਇਕ ਗੱਲ ਸੁਣਾਉਂਦੀ ਹਾਂ ਕਿ ਇਕ ਵਾਰੀ ਸੂਰਜ ਦੇਵ ਪਾਣੀ ਪੀਣ ਵਾਸਤੇ ਇਕ ਝਿਊਰੀ ਦੇ ਘਰ ਆਇਆ ਤੇ ਉਸ ਨੇ ਸੂਰਜ ਨੂੰ ਆਪਣੇ ਕੁੱਜੇ ਵਿਚ ਬੰਦ ਕਰ ਲਿਆ ਤੇ ਆਪ ਦਾਣੇ ਭੁੰਨਣ ਚਲੀ ਗਈ ਤੇ ਜਦੋਂ ਰਾਤ ਪੈਣ 'ਤੇ ਵਾਪਸ ਆਈ ਤਾਂ ਦੇਵਤੇ ਰੋਣ ਲੱਗੇ ਕਿ ਹੇ ਝਿਊਰੀ, ਤੂੰ ਸੂਰਜ ਨੂੰ ਛੱਡ ਦੇ ਝਿਊਰੀ ਨੇ ਉਸ ਨੂੰ ਛੱਡ ਦਿੱਤਾ, ਤਾਂ ਦਿਨ ਚੜ੍ਹਿਆ ਸੀ। ਇਹ ਸੁਣ ਕੇ ਸ਼੍ਰੀ ਰਾਮਚੰਦ੍ਰ ਜੀ ਰੋਣੋਂ ਬੰਦ ਹੋ ਗਏ। ਇਹ ਉਸ ਦਾਈ ਦੀ ਬਾਜ਼ੀ ਪਾਈ ਹੋਈ ਸੀ।

**ਦਾ ਦ੍ਰਿਸ਼ਟਾਂਤ :** ਇਸੇ ਪ੍ਰਕਾਰ ਮਾਇਆ ਰੂਪੀ ਦਾਈ ਹੈ, ਬ੍ਰਹਮ ਰੂਪੀ ਸੂਰਜ ਨੂੰ ਮਾਇਆ ਰੂਪੀ ਝਿਊਰੀ ਨੇ ਮੋਹ ਰੂਪੀ ਕੁੱਜੇ 'ਚ ਪਾ ਕੇ ਛੁਪਾ ਰੱਖਿਆ ਹੈ। ਸਾਰੇ ਪਾਸੇ ਅਗਿਆਨਤਾ ਦਾ ਅੰਧਕਾਰ ਛਾਇਆ ਹੋਇਆ ਹੈ ਤੇ ਜੀਵ ਰੋ ਰਹੇ ਹਨ। ਜਿੰਨਾ ਚਿਰ ਮੋਹ ਰੂਪ ਕੁੱਜੇ 'ਚ ਬ੍ਰਹਮ ਰੂਪੀ ਸੂਰਜ ਦਾ ਨਿਕਲਣਾ ਨਹੀਂ ਹੁੰਦਾ, ਓਨੀ ਦੇਰ ਤੱਕ ਗਿਆਨ ਰੂਪੀ ਪ੍ਰਕਾਸ਼ ਨਹੀਂ ਹੋ ਸਕਦਾ ਤੇ ਦੇਵਤਿਆਂ ਦੀ ਤਰ੍ਹਾਂ ਸਭ ਜੀਵ ਦੁਖੀ ਹੀ ਰਹਿਣਗੇ। ਇਹ ਮਾਇਆ ਦੀ ਧਾਤਰ ਬਾਜ਼ੀ ਹੀ ਹੈ ਭਾਵ ਧਾ ਜਾਣ ਵਾਲੀ ਮਾਇਆ ਨੇ ਸੰਸਾਰ ਰੂਪੀ ਬਾਜ਼ੀ ਪਾਈ ਹੋਈ ਹੈ।

ਨਾ ਤਾਂ ਜੀਵ ਉਰਵਾਰੁ = ਉਰਲਾ ਪਾਸਾ ਭਾਵ ਇਸ ਸੰਸਾਰ 'ਚ ਤੇ ਨਾ ਹੀ ਪਾਰੁ = ਪਰਲਾ ਪਾਸਾ ਭਾਵ ਪਰਲੋਕ 'ਚ ਸੁਖੀ ਹਨ। ਭਾਵ ਨਾ ਇਸ ਸੰਸਾਰ ਰੂਪੀ ਬਾਜ਼ੀ ਦੇ ਸ਼ੁਰੂ ਦਾ ਪਤਾ ਲੱਗਦਾ ਹੈ ਤੇ ਨਾ ਹੀ ਪਾਰੁ = ਪਰਲੇ ਪਾਸੇ ਦਾ ਕਿ ਕਿਥੇ ਖ਼ਤਮ ਹੋਵੇਗਾ **ਵਾ:** ਜੀਵਾਂ ਦਾ ਨਾ ਉਰਵਾਰੁ = ਨਾ ਇਹ ਲੋਕ ਤੇ ਨ ਪਾਰੁ = ਨਾ ਪ੍ਰਲੋਕ ਸੁਧਰਿਆ ਹੈ। ਜੈਸਾ ਕਿ :

**ਇਤ ਕੇ ਨਾ ਉਤੁ ਕੇ ਵਿਚੇ ਖਾਦੇ ਕੁੱਤਕੇ ਵਾ: ਧੋਬੀ ਦਾ ਕੁੱਤਾ ਨਾ ਘਰ ਦਾ ਨ ਘਾਟ ਦਾ।**

*(ਲੋਕਿਕ ਪ੍ਰਮਾਣ)*

## ਗੁਰਮੁਖਿ ਜਪ ਤਪ ਸੰਜਮੀ; ਹਰਿ ਕੈ ਨਾਮਿ ਪਿਆਰੁ ॥

ਗੁਰਮੁਖਾਂ ਦਾ ਕੀਤਾ ਹੋਇਆ ਜਪ, ਤਪ ਤੇ ਸੰਜਮੀ = ਇੰਦ੍ਰੀਆਂ ਦਾ ਦਮਨ, ਸਭ ਸਫਲਾ ਹੈ ਕਿਉਂਕਿ ਉਹ ਹਰਿ = ਪ੍ਰਭੂ ਦੇ ਨਾਮਿ = ਨਾਮ ਨਾਲ ਪਿਆਰੁ = ਸਨੇਹ ਕਰਦੇ ਹਨ **ਵਾ:** ਗੁਰਮੁਖਾਂ ਦਾ ਜਪ, ਤਪ ਸੇਵਾ ਤੇ ਸੰਜਮੀ = ਇੰਦ੍ਰੀਆਂ ਦਾ ਰੋਕਣਾ ਆਦਿ ਇਹੋ ਹੀ ਹੈ, ਜੋ ਉਹ ਪਰਮੇਸ਼ਰ ਨਾਲ ਪਿਆਰ ਕਰਦੇ ਹਨ।

## ਗੁਰਮੁਖਿ ਸਦਾ ਧਿਆਈਐ; ਏਕੁ ਨਾਮੁ ਕਰਤਾਰੁ ॥

ਇਸ ਲਈ ਗੁਰਮੁਖਿ = ਗੁਰਮੁਖਾਂ ਦੀ ਸੰਗਤ 'ਚ ਮਿਲ ਕੇ **ਵਾ:** ਗੁਰਮੁਖ ਹੋ ਕੇ ਸਦਾ ਹੀ ਉਸ ਨੂੰ ਧਿਆਉਣਾ ਕਰੀਏ, ਜੋ ਇਕ ਕਰਤਾਰ ਦਾ ਨਾਮ ਹੈ, ਭਾਵ ਇਕ ਕਰਤਾਰ ਦੇ ਨਾਮ ਨੂੰ ਹੀ ਧਿਆਈਏ।

## ਨਾਨਕ ਨਾਮੁ ਧਿਆਈਐ; ਸਭਨਾ ਜੀਆ ਕਾ ਆਧਾਰੁ ॥੪॥੭॥੪੦॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਉਸ ਪ੍ਰਭੂ ਦੇ ਨਾਮ ਨੂੰ ਧਿਆਨ ਦੁਆਰਾ ਧਿਆਉਣਾ ਕਰੀਏ, ਜੋ ਸਾਰੇ ਜੀਵਾਂ ਕਾ = ਦਾ ਆਧਾਰੁ = ਆਸਰਾ ਹੈ **ਵਾ:** ਜੋ ਸਾਰੇ ਜੀਵਾਂ ਦੇ ਹਿਰਦਿਆਂ ਦਾ ਬ੍ਰਹਮ ਰੂਪ ਚੇਤਨ ਹੈ॥੪॥੭॥੪੦॥

# ਸ੍ਰੀਰਾਗੁ ਮਹਲਾ ੩ ॥

**ਉਥਾਨਕਾ :** ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ 'ਚ ਬਿਰਾਜਮਾਨ ਸਨ। ਦੂਰ ਦੂਰਾਡਿਓਂ ਸੰਗਤਾਂ ਆ ਕੇ ਸਤਿਗੁਰਾਂ ਦੇ ਦਰਸ਼ਨ ਕਰਦੀਆਂ ਤੇ ਉਪਦੇਸ਼ ਸੁਣ ਕੇ ਨਿਹਾਲ ਹੁੰਦੀਆਂ। ਸਿੱਖਾਂ ਨੇ ਇਕ ਦਿਨ ਬੇਨਤੀ ਕੀਤੀ ਕਿ ਸਤਿਗੁਰੂ ਜੀ! ਆਪ ਕ੍ਰਿਪਾ ਕਰਕੇ ਗੁਰਮੁਖ ਬੈਰਾਗੀਆਂ ਦੀ ਉਪਰਾਮਤਾ ਅਤੇ ਮਨਮੁਖਾਂ ਦੀ ਅਧੁਮਤਾਈ ਬਾਰੇ ਗਿਆਨ ਬਖ਼ਸ਼ੋ। ਤਦ ਸਤਿਗੁਰਾਂ ਨੇ ਇਹ ਪਾਵਨ ਸ਼ਬਦ ਉਚਾਰ ਕੇ ਮਨਮੁਖਾਂ ਤੇ ਗੁਰਮੁਖਾਂ ਦੀ ਅਵਸਥਾ ਦਾ ਵਰਣਨ ਕੀਤਾ:

## ਮਨਮੁਖੁ ਮੋਹਿ ਵਿਆਪਿਆ; ਬੈਰਾਗੁ ਉਦਾਸੀ ਨ ਹੋਇ ॥

ਹੇ ਭਾਈ! ਮਨਮੁਖੁ = ਮਨ ਨੂੰ ਮੁਖੀ ਰੱਖਣ ਵਾਲੇ ਪੁਰਖ ਸਦਾ ਹੀ ਪਦਾਰਥਾਂ ਦੇ ਮੋਹਿ = ਮੋਹ ਵਿਚ ਵਿਆਪਿਆ = ਲੱਗੇ ਰਹਿੰਦੇ ਹਨ, ਜਿਸ ਕਰਕੇ ਉਨ੍ਹਾਂ ਨੂੰ ਬੈਰਾਗੁ = ਵੈਰਾਗਵਾਨ ਵਾਲੀ ਤੇ ਉਦਾਸੀ = ਉਦਾਸੀਨ, ਉਪਰਾਮਤਾ ਵਾਲੀ ਅਵਸਥਾ ਪ੍ਰਾਪਤ ਨ = ਨਹੀਂ ਹੋਇ = ਹੁੰਦੀ। ਭਾਵ ਉਹ ਮਨਮੁਖ ਜੇਕਰ ਉਦਾਸੀਆਂ ਜਾਂ ਅਤੀਤਾਂ ਵਾਲਾ ਭੇਖ ਵੀ ਧਾਰ ਲੈਣ ਤਾਂ ਵੀ ਉਨ੍ਹਾਂ ਦੇ ਮਨ ਵਿਚ ਵੈਰਾਗ ਜਾਂ ਉਪਰਾਮਤਾ ਪੈਦਾ ਨਹੀਂ ਹੁੰਦੀ, ਸਗੋਂ ਪਦਾਰਥਾਂ ਦਾ ਮੋਹ ਲੱਗਿਆ ਹੀ ਰਹਿੰਦਾ ਹੈ।

## ਸਬਦੁ ਨ ਚੀਨੈ ਸਦਾ ਦੁਖੁ; ਹਰਿ ਦਰਗਹਿ ਪਤਿ ਖੋਇ ॥

ਉਹ ਮਨਮੁਖ ਸਬਦੁ = ਗੁਰ ਉਪਦੇਸ਼ **ਵਾ:** ਬ੍ਰਹਮ ਦੇ ਸਰੂਪ ਨੂੰ ਨਹੀਂ ਚੀਨੈ = ਜਾਣਦੇ, ਜਿਸ ਕਰਕੇ ਉਨ੍ਹਾਂ ਨੂੰ ਸਦਾ ਜੰਮਣ ਮਰਣ ਦਾ ਦੁੱਖ ਬਣਿਆ ਰਹਿੰਦਾ ਹੈ ਅਤੇ ਹਰਿ = ਪ੍ਰਭੂ ਦੀ ਦਰਗਹਿ = ਦਰਬਾਰ ਵਿਚ ਆਪਣੀ ਪਤਿ = ਇੱਜ਼ਤ ਖੋਇ = ਗਵਾ ਲੈਂਦੇ ਹਨ **ਵਾ:** ਸੰਸਾਰ ਰੂਪੀ ਦਰਗਹ 'ਚ ਵੀ ਕਾਮਾਦਿ ਵਿਕਾਰਾਂ ਦਾ ਸ਼ਿਕਾਰ ਹੋਏ ਆਪਣੀ ਇੱਜ਼ਤ ਖੋਇ = ਖ਼ਰਾਬ ਕਰ ਲੈਂਦੇ ਹਨ।

## ਹਉਮੈ ਗੁਰਮੁਖਿ ਖੋਈਐ; ਨਾਮਿ ਰਤੇ ਸੁਖੁ ਹੋਇ ॥੧॥

ਗੁਰਮੁਖ ਜਨ ਹਉਮੈ = ਤਨ ਹੰਗਤਾ ਨੂੰ ਖੋਈਐ = ਮੇਟ ਲੈਂਦੇ ਹਨ ਤੇ ਨਾਮ 'ਚ ਰਤੇ = ਰੰਗੇ ਹੋਣ ਕਰਕੇ ਉਨ੍ਹਾਂ ਨੂੰ ਸੁੱਖ ਸਰੂਪ ਦੀ ਪ੍ਰਾਪਤੀ ਹੋਇ = ਹੁੰਦੀ ਹੈ ॥੧॥

## ਮੇਰੇ ਮਨ; ਅਹਿ ਨਿਸਿ ਪੂਰਿ ਰਹੀ ਨਿਤ ਆਸਾ ॥

ਹੇ ਮੇਰੇ ਮਨ! ਮਨਮੁਖਾਂ ਦੇ ਹਿਰਦੇ ਵਿਚ ਤਾਂ ਅਹਿ ਨਿਸਿ = ਦਿਨ ਰਾਤ ਨਿਤ = ਨਿਤਾਪ੍ਰਤੀ ਪਦਾਰਥਾਂ ਦੀ ਆਸਾ ਪੂਰਿ = ਪਰੀਪੂਰਨ ਹੋ ਰਹੀ ਹੈ, ਭਾਵ ਭਰ ਰਹੀ ਹੈ।

## ਸਤਗੁਰੁ ਸੇਵਿ ਮੋਹੁ ਪਰਜਲੈ; ਘਰ ਹੀ ਮਾਹਿ ਉਦਾਸਾ ॥੧॥ਰਹਾਉ॥

(**ਪਰ-ਜਲੈ** ਬੋਲੋ)

ਪਰ ਗੁਰਮੁਖਾਂ ਦਾ ਸਤਿਗੁਰਾਂ ਦੀ ਸੇਵਾ ਕਰਕੇ ਮੋਹ (ਪਰ + ਜਲੈ) ਪਰ = ਵਿਸ਼ੇਸ਼ ਕਰਕੇ ਜਲੈ = ਸੜ ਜਾਂਦਾ ਹੈ ਤੇ ਉਹ ਘਰ ਹੀ ਭਾਵ ਗ੍ਰਿਹਸਤ ਦੇ ਮਾਹਿ = ਵਿਚ ਰਹਿੰਦੇ ਹੋਏ ਹੀ ਦੇਹ ਅਧਿਆਸ ਤੋਂ ਉਦਾਸਾ = ਉਪਰਾਮ ਹੋ ਜਾਂਦੇ ਹਨ **ਵਾ:** ਘਰ = ਅੰਤਹਕਰਣ ਰੂਪੀ ਘਰ 'ਚ ਉਦਾਸੀਨ ਹੋ ਕੇ ਰਹਿੰਦੇ ਹਨ ॥੧॥ਰਹਾਉ॥ ਜੈਸਾ ਕਿ:

**ਵਿਚੇ ਗ੍ਰਿਸਤ ਉਦਾਸ ਰਹਾਈ ॥** *(ਅੰਗ ੪੯੪)*

**ਵਾ:** **ਰੇ ਮਨ ਐਸੋ ਕਰਿ ਸੰਨਿਆਸਾ ॥**
**ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ॥** *(ਸ੍ਰੀ ਦਸਮ ਗ੍ਰੰਥ, ਪੰਨਾ ੭੦੯)*

**ਵਾ : ਗੁਰ ਉਪਦੇਸ ਗੁਰਸਿਖ ਗ੍ਰਿਹ ਮੈ ਬੈਰਾਗੀ, ਗ੍ਰਿਹ ਤਜਿ ਬਨਖੰਡ ਹੋਤ ਨ ਉਧਾਰ ਜੀ ॥੧੨੧॥**
*(ਕਬਿੱਤ ਸਵੱਯੇ ਭਾਈ ਗੁਰਦਾਸ ਜੀ)*

## ਗੁਰਮੁਖਿ ਕਰਮ ਕਮਾਵੈ ਬਿਗਸੈ; ਹਰਿ ਬੈਰਾਗੁ ਅਨੰਦੁ ॥

ਗੁਰਮੁਖ ਜਨ ਨਿਸ਼ਕਾਮ ਕਰਮ ਕਮਾਉਂਦੇ ਹੋਏ ਅੰਦਰੋਂ ਬਿਗਸੈ = ਖਿੜੇ ਰਹਿੰਦੇ ਹਨ। ਜੈਸਾ ਕਿ :

**ਕਾਹੂ ਫਲ ਕੀ ਇਛਾ ਨਹੀ ਬਾਛੈ ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥** *(ਅੰਗ ੨੭੪)*

ਭਾਵ ਗੁਰਮੁਖ ਕਰਮ ਕਰਕੇ ਵੀ ਕੋਈ ਫਲ ਦੀ ਇੱਛਾ ਨਹੀਂ ਰੱਖਦੇ। ਉਹ ਵਰਤੀ ਹੋ ਕੇ ਕਾਮਨਾਵਾਂ ਤੋਂ ਵਰਤ ਰੱਖਦੇ ਹਨ। ਜੈਸਾ ਕਿ :

**ਬਰਤੀ ਬਰਤ ਰਹੈ ਨਿਹਕਾਮ ॥** *(ਅੰਗ ੮੪੦)*

ਉਨ੍ਹਾਂ ਗੁਰਮੁਖਾਂ ਦਾ ਅੰਤਹਕਰਣ ਸ਼ੁੱਧ ਹੋ ਜਾਂਦਾ ਹੈ ਤੇ ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਆਦਿ ਗੁਣਾਂ ਰੂਪੀ ਪੰਖੜੀਆਂ ਦੁਆਰਾ ਹਿਰਦਾ ਕਮਲ ਖਿੜਿਆ ਰਹਿੰਦਾ ਹੈ। ਉਨ੍ਹਾਂ ਦਾ ਹਰਿ = ਪ੍ਰਭੂ ਦਾ ਮਿਲਣ ਨੂੰ ਮਨ ਵੈਰਾਗਿਆ ਰਹਿੰਦਾ ਹੈ ਤੇ ਮਿਲਾਪ ਪਾ ਕੇ ਪਰਮ ਅਨੰਦ ਦੀ ਪ੍ਰਾਪਤੀ ਕਰਦੇ ਹਨ। ਹਰਿ = ਹਰੀ ਦੇ ਵੈਰਾਗ ਨੂੰ ਪਾ ਕੇ ਉਨ੍ਹਾਂ ਨੂੰ ਅਨੰਦ ਸਰੂਪ ਦੀ ਸਾਖਿਆਤਤਾ ਹੋ ਜਾਂਦੀ ਹੈ। ਜੈਸਾ ਕਿ :

**ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ ॥** *(ਅੰਗ ੪੪੯)*

## ਅਹਿ ਨਿਸਿ ਭਗਤਿ ਕਰੇ ਦਿਨੁ ਰਾਤੀ; ਹਉਮੈ ਮਾਰਿ ਨਿਚੰਦੁ ॥

ਉਹ ਅਹਿ ਨਿਸਿ = ਦਿਨ ਰਾਤ **ਵਾ:** ਇਕ ਰਸ ਪ੍ਰਭੂ ਦੀ ਭਗਤਿ = ਭਗਤੀ ਕਰੇ = ਕਰਦੇ ਹਨ ਜਿਸ ਦੁਆਰਾ ਉਨ੍ਹਾਂ ਨੂੰ ਅਗਿਆਨ ਰੂਪੀ ਰਾਤ ਤੋਂ ਗਿਆਨ ਰੂਪੀ ਦਿਨ ਦਾ ਪ੍ਰਕਾਸ਼ ਹੋਇਆ ਹੈ **ਵਾ:** ਉਹ ਦਿਨ ਰਾਤ ਜੀਵਨ ਮੁਕਤੀ ਦਾ ਅਨੰਦ ਮਾਣਦੇ ਹਨ ਤੇ ਦਿਨ ਰਾਤ ਪਰਮੇਸ਼ਰ 'ਚ ਮਿਲ ਜਾਣ ਰੂਪੀ ਭਗਤੀ ਕਰਦੇ ਹਨ ਅਤੇ ਹਉਮੈ = ਤਨ ਹੰਗਤਾ ਨੂੰ ਮਾਰ ਕੇ ਨਿਚੰਦੁ = ਨਿਸਚਿੰਤ ਹੋ ਜਾਂਦੇ ਹਨ ਭਾਵ ਉਨ੍ਹਾਂ ਨੂੰ ਫਿਰ ਕਿਸੇ ਪ੍ਰਕਾਰ ਦੀ ਚਿੰਤਾ ਜਾਂ ਫ਼ਿਕਰ ਨਹੀਂ ਰਹਿੰਦਾ।

## ਵਡੈ ਭਾਗਿ ਸਤਿਸੰਗਤਿ ਪਾਈ; ਹਰਿ ਪਾਇਆ ਸਹਜਿ ਅਨੰਦੁ ॥੨॥

ਹੇ ਭਾਈ! ਜਿਨ੍ਹਾਂ ਦੇ ਵੱਡੇ ਭਾਗ ਜਾਗੇ ਹਨ, ਉਨ੍ਹਾਂ ਨੇ ਸਤਿਗੁਰਾਂ ਦੀ ਸਤਿਸੰਗਤ ਪਾਈ ਹੈ ਭਾਵ ਸਤਿਸੰਗਤ ਦੀ ਪ੍ਰਾਪਤੀ ਕੀਤੀ ਹੈ। ਸਤਿਗੁਰਾਂ ਦੀ ਸੰਗਤ ਕਰਕੇ ਉਨ੍ਹਾਂ ਨੇ ਸਹਜ ਸਰੂਪ ਅਨੰਦ ਜੋ ਹਰਿ = ਪ੍ਰਭੂ ਹੈ, ਉਸ ਨੂੰ ਪਾ ਲਿਆ ਹੈ ॥੨॥

## ਸੋ ਸਾਧੂ ਬੈਰਾਗੀ ਸੋਈ; ਹਿਰਦੈ ਨਾਮੁ ਵਸਾਏ ॥

ਹੇ ਭਾਈ! ਸੋ = ਉਹੋ ਹੀ ਸਾਧੂ = ਸਾਧਨਾ ਕਰਨ ਵਾਲਾ ਪੁਰਖ ਹੈ ਅਤੇ ਸੋਈ = ਉਹੋ ਹੀ ਬੈਰਾਗੀ = ਵੈਰਾਗਵਾਨ ਹੈ ਜਿਸ ਨੇ ਆਪਣੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸਾ ਰੱਖਿਆ ਹੈ, ਭਾਵ ਕਿਸੇ ਭੇਖ ਜਾਂ ਮੱਤ ਧਾਰਨ ਨਾਲ ਸਾਧੂ ਜਾਂ ਵੈਰਾਗੀ ਨਹੀਂ ਬਣ ਜਾਂਦਾ। ਸਾਧੂ ਤਾਂ ਨਾਮ ਰਸੀਆ ਤੇ ਨਿਰਮਲ ਕਰਮਾਂ ਵਾਲਾ ਹੀ ਹੋ ਸਕਦਾ ਹੈ। ਜੈਸਾ ਕਿ :

**ਸਾਧ ਨਾਮ ਨਿਰਮਲ ਤਾ ਕੇ ਕਰਮ ॥** *(ਅੰਗ ੨੯੬)*

**ਵਾ : ਸਾਧ ਵਹੀ ਜਗਿ ਜਾਨੀਏ ਜਾ ਕੇ ਨਹੀ ਉਪਾਧਿ ਮਨ।** *(ਸਾਰਕਤਾਵਲੀ, ਅਧਿ: ੫)*

ਵੈਸੇ ਸਾਧੂਆਂ ਦੇ ਅਨੇਕਾਂ ਮੱਤ ਸੰਸਾਰ 'ਚ ਹਨ। ਜੈਸਾ ਕਿ "ਸੰਤ ਸਮੂਹ ਅਨੇਕ ਮਤੀ ਕੇ" ਬੈਰਾਗੀ ਤੇ ਵੈਸ਼ਨੋ ਸਾਧੂਆਂ 'ਚ ਵੀ ਭਿੰਨਤਾ ਹੈ।

## ਅੰਤਰਿ ਲਾਗਿ ਨ ਤਾਮਸੁ ਮੂਲੇ; ਵਿਚਹੁ ਆਪੁ ਗਵਾਏ ॥

ਉਨ੍ਹਾਂ ਗੁਰਮੁਖਾਂ ਦੇ ਅੰਤਹਕਰਣ **ਵਾ:** ਹਿਰਦੇ ਰੂਪੀ ਭਾਂਡੇ ਵਿਚ ਲਾਗਿ ਭਾਵ ਉੱਲੀ **ਵਾ:** ਲੇਸ ਜੋ ਵਿਕਾਰਾਂ ਆਦਿ ਦੀ ਹੈ, ਉਹ ਨਹੀਂ ਰਹਿੰਦੀ ਤੇ ਮੂਲੇ = ਕਦਾਚਿਤ ਤਾਮਸੁ = ਤਮੋ ਬ੍ਰਿਤੀ ਵੀ ਨਹੀਂ ਹੁੰਦੀ ਭਾਵ ਜਿਵੇਂ ਕਿਸੇ ਭਾਂਡੇ 'ਚ ਉੱਲੀ ਆਦਿ ਲੱਗੀ ਹੋਵੇ ਤਾਂ ਉਸ ਵਿਚ ਪਾਏ ਚੰਗੇ ਪਦਾਰਥ ਦੁੱਧ, ਘਿਉ ਆਦਿ ਵੀ ਖ਼ਰਾਬ ਹੋ ਜਾਂਦੇ ਹਨ। ਇਸੇ ਤਰ੍ਹਾਂ ਹਿਰਦੇ ਰੂਪੀ ਭਾਂਡੇ 'ਚ ਸ਼ੁਭ ਗੁਣ ਨਹੀਂ ਸਮਾਉਂਦੇ, ਪਰ ਗੁਰਮੁਖਾਂ ਦਾ ਹਿਰਦਾ ਜਾਂ ਅੰਤਹਕਰਣ ਰੂਪੀ ਭਾਂਡਾ ਸਵੱਛ ਹੁੰਦਾ ਹੈ ਤੇ ਤਮੋਬ੍ਰਿਤੀ ਤੋਂ ਰਹਿਤ ਹੁੰਦਾ ਹੈ ਕਿਉਂਕਿ ਉਨ੍ਹਾਂ ਗੁਰਮੁਖਾਂ ਨੇ ਵਿਚਹੁ = ਮਨ ਅੰਦਰੋਂ ਆਪੁ ਗਵਾਏ = ਆਪਾ-ਭਾਵ **ਵਾ:** ਦੇਹ ਅਭਿਮਾਨ ਨੂੰ ਗਵਾ ਦਿੱਤਾ ਹੈ।

## ਨਾਮੁ ਨਿਧਾਨੁ ਸਤਗੁਰੂ ਦਿਖਾਲਿਆ; ਹਰਿ ਰਸੁ ਪੀਆ ਅਘਾਏ ॥੩॥

ਉਨ੍ਹਾਂ ਗੁਰਮੁਖਾਂ ਦੇ ਹਿਰਦੇ ਅੰਦਰ ਸਤਿਗੁਰਾਂ ਨੇ ਕ੍ਰਿਪਾ ਕਰਕੇ ਨਾਮ ਦਾ ਨਿਧਾਨੁ = ਖ਼ਜ਼ਾਨਾ ਦਿਖਾਲਿਆ = ਦਿਖਾ ਦਿੱਤਾ ਹੈ।

ਉਹ ਹਰਿ ਰਸੁ = ਪ੍ਰਭੂ ਦੇ ਨਾਮ ਰਸ ਨੂੰ ਪੀ ਕੇ ਅਘਾਏ = ਰੱਜ ਗਏ ਹਨ ਭਾਵ ਉਨ੍ਹਾਂ ਨੂੰ ਤ੍ਰਿਪਤੀ ਆ ਗਈ ਹੈ। ਉਹ ਇਸ ਸੰਸਾਰ ਦੇ ਪਦਾਰਥ ਤਾਂ ਕੀ ਬਲਕਿ ਸਵਰਗ ਜਾਂ ਬ੍ਰਹਮ ਲੋਕ ਦੇ ਪਦਾਰਥਾਂ ਦੀ ਵੀ ਇੱਛਾ ਨਹੀਂ ਰੱਖਦੇ।

## ਜਿਨਿ ਕਿਨੈ ਪਾਇਆ ਸਾਧਸੰਗਤੀ; ਪੂਰੈ ਭਾਗਿ ਬੈਰਾਗਿ ॥

ਜਿਸ ਕਿਸੇ ਨੇ ਵੀ ਪਾਇਆ ਹੈ, ਉਸ ਨੇ ਸਾਧਸੰਗਤ ਦੁਆਰਾ ਹੀ ਪਾਇਆ ਹੈ ਤੇ ਇਹ ਵੈਰਾਗ ਪੂਰੇ ਭਾਗਾਂ ਨਾਲ ਹੀ ਪ੍ਰਾਪਤ ਹੋਇਆ ਹੈ, ਭਾਵ ਪੂਰੇ ਭਾਗਾਂ ਨਾਲ ਜਿਨ੍ਹਾਂ ਨੂੰ ਗੁਰੂ ਦੀ ਸੰਗਤ ਪ੍ਰਾਪਤ ਹੁੰਦੀ ਹੈ, ਉਹੋ ਹੀ ਮਾਇਆ ਤੋਂ ਉਪਰਾਮਤਾ ਆਦਿ ਸ਼ੁਭ ਗੁਣ ਨੂੰ ਪਾਉਂਦੇ ਹਨ।

## ਮਨਮੁਖ ਫਿਰਹਿ, ਨ ਜਾਣਹਿ ਸਤਗੁਰੁ; ਹਉਮੈ ਅੰਦਰਿ ਲਾਗਿ ॥

ਮਨਮੁਖ ਲੋਕ ਅਨੇਕਾਂ ਭੇਖ ਧਾਰ ਕੇ ਫਿਰਹਿ = ਫਿਰਦੇ ਹਨ, ਜੋ ਸਤਿਗੁਰਾਂ ਦੀ ਮਹਿਮਾ ਨੂੰ ਨਹੀਂ ਜਾਣਦੇ, ਭਾਵ ਉਹ ਗੁਰੂ ਵਿਹੂਣੇ ਸੰਸਾਰ 'ਚ **ਵਾ:** ਜੂਨੀਆਂ 'ਚ ਭਟਕਦੇ ਫਿਰਦੇ ਹਨ। ਉਨ੍ਹਾਂ ਦੇ ਅੰਦਰ ਹਉਮੈ = ਹੰਗਤਾ ਰੂਪੀ ਲਾਗਿ ਲੱਗੀ ਹੋਈ ਹੈ। ਜਿਵੇਂ ਕਿਸੇ ਭਾਂਡੇ ਅੰਦਰ ਕੋਈ ਮੰਦੀ ਲਾਗ ਲੱਗੀ ਹੋਵੇ, ਉਸ ਵਿਚ ਚੰਗੇ ਪਦਾਰਥ ਨਹੀਂ ਪਾਏ ਜਾਂਦੇ, ਉਵੇਂ ਮਨਮੁਖਾਂ ਦੇ ਹਿਰਦੇ ਰੂਪੀ ਭਾਂਡਿਆਂ ਵਿਚ ਹੰਕਾਰ ਦੀ ਲਾਗਿ ਲੱਗੀ ਹੁੰਦੀ ਹੈ ਜਿਸ ਕਰਕੇ ਨਾਮ **ਵਾ:** ਸ਼ੁਭ ਗੁਣ ਰੂਪੀ ਪਦਾਰਥ ਟਿਕਦੇ ਨਹੀਂ ਹਨ।

## ਨਾਨਕ ਸਬਦਿ ਰਤੇ, ਹਰਿ ਨਾਮਿ ਰੰਗਾਏ; ਬਿਨੁ ਭੈ ਕੇਹੀ ਲਾਗਿ ॥੪॥੮॥੪੧॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਹੜੇ ਸਬਦਿ ਰਤੇ = ਗੁਰਾਂ ਦੇ ਉਪਦੇਸ਼ **ਵਾ:** ਪ੍ਰੇਮ 'ਚ ਰੰਗੇ ਹੋਏ ਹਨ, ਉਨ੍ਹਾਂ ਨੂੰ ਪ੍ਰਭੂ ਨੇ ਆਪਣੇ ਨਾਮ ਰੰਗ 'ਚ ਰੰਗ ਲਿਆ ਹੈ। ਜਿੰਨਾ ਚਿਰ ਸਤਿਗੁਰਾਂ ਦਾ ਭੈ ਨਹੀਂ ਧਾਰਨ ਕਰਦੇ ਤਾਂ ਪ੍ਰਭੂ ਦੀ ਭਗਤੀ ਦੀ ਲਾਗਿ = ਲਗਨ ਕਿਵੇਂ ਲੱਗ ਸਕਦੀ ਹੈ ? ਭਾਵ ਨਹੀਂ ਲੱਗ ਸਕਦੀ। ਜਿੰਨਾ ਚਿਰ ਸਤਿਗੁਰੂ ਦਾ ਭੈ ਧਾਰਨ ਨਹੀਂ ਕੀਤਾ, ਓਨਾ ਚਿਰ ਲੱਗੀ ਹੋਈ ਲਾਗ ਕਿਵੇਂ ਉਤਰ ਸਕਦੀ ਹੈ ? ਭਾਵ ਨਹੀਂ ਉਤਰ ਸਕਦੀ ॥੪॥੮॥੪੧॥

# ਸਿਰੀਰਾਗੁ ਮਹਲਾ ੩ ॥

## ਘਰ ਹੀ ਸਉਦਾ ਪਾਈਐ; ਅੰਤਰਿ ਸਭ ਵਥੁ ਹੋਇ ॥

ਹੇ ਭਾਈ ! ਘਰ = ਗ੍ਰਿਹਸਤ 'ਚ ਰਹਿੰਦਿਆਂ ਹੋਇਆਂ ਹੀ ਇਹ ਗੁਰਸਿੱਖੀ ਦਾ ਸੌਦਾ ਪਾਈਐ = ਪਾਈਦਾ ਹੈ **ਵਾ:** ਗੁਰੂ ਦੇ ਸਤਿਸੰਗਤ ਰੂਪੀ ਘਰ ਵਿੱਚੋਂ ਹੀ ਨਾਮ ਰੂਪੀ ਸੌਦਾ ਪਾ ਸਕੀਦਾ ਹੈ **ਵਾ:** ਮਨੁੱਖਾ ਜਨਮ ਰੂਪ ਘਰ 'ਚ ਰਹਿੰਦਿਆਂ ਹੀ ਪ੍ਰਭੂ ਪ੍ਰਾਪਤੀ ਰੂਪੀ ਸੌਦਾ ਪਾ ਲਈਦਾ ਹੈ ਅਰਥਾਤ ਹੋਰਨਾਂ ਜੂਨਾਂ 'ਚ ਇਹ ਪ੍ਰਾਪਤੀ ਨਹੀਂ ਹੋ ਸਕਦੀ ਅਤੇ ਅੰਤਹਕਰਣ ਰੂਪੀ ਘਰ ਦੇ ਅੰਦਰੋਂ ਹੀ ਸਭ = ਸਾਰੀਆਂ ਸ਼ੁਭ ਗੁਣ ਰੂਪੀ ਵਥੁ = ਵਸਤੂਆਂ ਦੀ ਪ੍ਰਾਪਤੀ ਹੋਇ = ਹੁੰਦੀ ਹੈ। ਜੈਸਾ ਕਿ :

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥** *(ਅੰਗ ੨੯੩)*

## ਖਿਨੁ ਖਿਨੁ ਨਾਮੁ ਸਮਾਲੀਐ; ਗੁਰਮੁਖਿ ਪਾਵੈ ਕੋਇ ॥

ਇਸ ਲਈ ਹੇ ਭਾਈ ! ਖਿਨ ਖਿਨ ਕਾਲ 'ਚ ਵਾਹਿਗੁਰੂ ਦੇ ਨਾਮ ਨੂੰ ਸਮਾਲੀਐ = ਸਿਮਰੀਏ, ਪਰ ਇਸ ਨਾਮ ਦੀ ਦਾਤ ਨੂੰ ਕੋਈ ਕੋਈ ਗੁਰਮੁਖਿ = ਗੁਰਾਂ ਦੁਆਰਾ ਹੀ ਪਾਵੈ = ਪ੍ਰਾਪਤ ਕਰਦਾ ਹੈ। ਜੈਸਾ ਕਿ :

**ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥** *(ਅੰਗ ੧੪੨੭)*

## ਨਾਮੁ ਨਿਧਾਨੁ ਅਖੁਟੁ ਹੈ; ਵਡਭਾਗਿ ਪਰਾਪਤਿ ਹੋਇ ॥੧॥

ਹੇ ਭਾਈ ! ਵਾਹਿਗੁਰੂ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਅਖੁਟੁ = ਤੋਟ ਤੋਂ ਰਹਿਤ **ਵਾ:** ਮੁੱਕਣ ਤੋਂ ਰਹਿਤ ਅਮੁੱਕ ਹੈ। ਇਹ ਖ਼ਜ਼ਾਨਾ ਵਡਭਾਗਿ = ਵੱਡੇ ਭਾਗਾਂ ਨਾਲ ਹੀ ਪ੍ਰਾਪਤ ਹੁੰਦਾ ਹੈ **ਵਾ:** ਇਸ ਖ਼ਜ਼ਾਨੇ ਨੂੰ ਪਾ ਕੇ ਵੱਡੇ ਭਾਗਾਂ ਨਾਲ ਹੀ ਪ੍ਰਤਿਸ਼ਟਾ ਪ੍ਰਾਪਤ ਹੁੰਦੀ ਹੈ ॥੧॥

**[ਅੰਗ ੩੦]**

## ਮੇਰੇ ਮਨਿ; ਤਜਿ ਨਿੰਦਾ ਹਉਮੈ ਅਹੰਕਾਰੁ ॥

ਹੇ ਮੇਰੇ ਮਨ ! ਕਿਸੇ ਦੇ ਗੁਣ ਅਵਗੁਣ ਦੇਖ ਕੇ ਨਿੰਦਾ = ਨਿੰਦਿਆ ਕਰਨੀ ਛੱਡ ਦੇ, ਹਉਮੈ = ਦੇਹ ਦੀ ਹੰਗਤਾ ਤੇ ਵਿੱਦਿਆ ਦਾ ਮਾਨ, ਆਪਣੇ ਗੁਣਾਂ ਦਾ, ਧਨ, ਸੰਪਤੀ, ਸੁੰਦਰਤਾ ਆਦਿ ਦੇ ਹੰਕਾਰ ਨੂੰ ਵੀ ਤਜਿ = ਤਿਆਗਣਾ ਕਰ।

## ਹਰਿ ਜੀਉ ਸਦਾ ਧਿਆਇ ਤੂ; ਗੁਰਮੁਖਿ ਏਕੰਕਾਰੁ ॥੧॥ਰਹਾਉ॥

ਹੇ ਭਾਈ ! ਤੇਰੇ ਇਹ ਅਵਗੁਣ ਤਦ ਹੀ ਮਿਟਣਗੇ, ਜੇਕਰ ਤੂੰ ਸਦਾ = ਹਮੇਸ਼ਾ ਹਰਿ ਜੀਉ = ਅਕਾਲ ਪੁਰਖ ਨੂੰ ਧਿਆਇ = ਧਿਆਵੇਂਗਾ। ਇਸ ਕਰਕੇ ਉਸ ਅਕਾਲ ਪੁਰਖ ਨੂੰ ਸਦਾ ਧਿਆਉਣਾ ਕਰ। ਉਸ ਪਰਮੇਸ਼ਰ ਨੂੰ ਕਿਵੇਂ ਧਿਆਈਏ ? ਹੇ ਭਾਈ ! ਗੁਰਮੁਖ ਹੋ ਕਰਕੇ **ਵਾ:** ਗੁਰਮੁਖਾਂ ਦੀ ਸੰਗਤ ਕਰ ਕੇ ਉਸ ਏਕੰਕਾਰੁ = ਇਕ ਜੋ ਅਦਵੈਤ ਵਾਹਿਗੁਰੂ ਹੈ, ਉਸ ਦਾ ਸਿਮਰਨ ਕਰ ॥੧॥ਰਹਾਉ॥

## ਗੁਰਮੁਖਾ ਕੇ ਮੁਖ ਉਜਲੇ; ਗੁਰ ਸਬਦੀ ਬੀਚਾਰਿ ॥

ਗੁਰਮੁਖਾਂ ਦੇ ਮੁਖ ਲੋਕ ਤੇ ਪਰਲੋਕ ਵਿਚ ਉਜਲੇ = ਨਿਰਮਲੇ ਹਨ ਕਿਉਂਕਿ ਉਨ੍ਹਾਂ ਨੇ ਗੁਰੂ ਦੇ ਸ਼ਬਦ ਦੀ ਵੀਚਾਰ ਕੀਤੀ ਹੈ **ਵਾ:** ਉਹ ਗੁਰ-ਸ਼ਬਦ ਦੁਆਰਾ **ਵਾ:** ਗੁਰ-ਸ਼ਬਦੀਆਂ ਦੁਆਰਾ ਮਿਲ ਕੇ ਵੀਚਾਰ ਕਰਦੇ ਹਨ।

## ਹਲਤਿ ਪਲਤਿ ਸੁਖੁ ਪਾਇਦੇ; ਜਪਿ ਜਪਿ ਰਿਦੈ ਮੁਰਾਰਿ ॥

ਉਹ ਹਲਤਿ = ਇਸ ਲੋਕ ਵਿਚ ਆਤਮ ਸੁਖ ਨੂੰ ਤੇ ਪਲਤਿ = ਪਰਲੋਕ ਵਿਚ ਮੋਖਸ਼ ਸੁੱਖ ਨੂੰ ਪਾਉਂਦੇ ਹਨ, ਕਿਉਂਕਿ ਉਹ ਮੁਰਾਰਿ = (ਮੁਰ ਰਾਖਸ਼ ਦੇ ਵੈਰੀ) ਭਾਵ ਪਰਮੇਸ਼ਰ ਨੂੰ ਰਿਦੈ = ਹਿਰਦੇ ਵਿਚ ਬਾਨੀ ਕਰਕੇ ਵੀ ਤੇ ਮਨ ਕਰਕੇ ਵੀ ਜਪਦੇ ਹਨ।

## ਘਰ ਹੀ ਵਿਚਿ ਮਹਲੁ ਪਾਇਆ; ਗੁਰ ਸਬਦੀ ਵੀਚਾਰਿ ॥੨॥

ਹੇ ਭਾਈ! ਉਨ੍ਹਾਂ ਗੁਰਮੁਖਾਂ ਨੇ ਘਰ ਦੇ ਵਿਚਿ = ਅੰਦਰ ਭਾਵ ਗ੍ਰਿਹਸਤੀ ਹੋ ਕੇ ਪਰਿਵਾਰ ਵਿਚ ਰਹਿੰਦਿਆਂ ਹੋਇਆਂ ਹੀ ਪ੍ਰਭੂ ਦੇ ਮਹਲੁ = ਸਰੂਪ ਰੂਪੀ ਟਿਕਾਣੇ ਨੂੰ ਪਾ ਲਿਆ ਹੈ **ਵਾ:** ਸਤਿਗੁਰਾਂ ਦੇ ਸੰਗਤ ਰੂਪੀ ਘਰ ਦੁਆਰਾ ਹੀ ਮਹਲੁ = ਤੁਰੀਆ ਪਦ ਨੂੰ ਪਾ ਲਿਆ ਹੈ **ਵਾ:** ਸਰੀਰ ਰੂਪੀ ਘਰ ਵਿੱਚੋਂ ਹੀ ਪ੍ਰਭੂ ਦੇ ਮਹਲੁ = ਸਰੂਪ ਨੂੰ ਪਾ ਲਿਆ ਹੈ ॥੨॥ ਜੈਸਾ ਕਿ :

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥** *(ਸਲੋਕ ਫਰੀਦ ਜੀ, ਅੰਗ ੧੩੭੮)*

**ਵਾ : ਗੁਰ ਪਰਸਾਦੀ ਘਰ ਹੀ ਮਹਿ ਪਾਈ ॥** *(ਮਾਝ ਮ: ੩, ਅੰਗ ੧੨੬)*

ਕਿਉਂਕਿ ਉਨ੍ਹਾਂ ਨੇ ਗੁਰਾਂ ਦੇ ਸ਼ਬਦ ਦੀ ਵੀਚਾਰ ਕੀਤੀ ਹੈ।

## ਸਤਗੁਰ ਤੇ ਜੋ ਮੁਹ ਫੇਰਹਿ; ਮਥੇ ਤਿਨ ਕਾਲੇ ॥

ਹੇ ਭਾਈ ! ਜੋ ਬੇਮੁਖ ਸਤਿਗੁਰਾਂ ਤੋਂ ਮੁਹ = ਮੂੰਹ ਫੇਰ ਲੈਂਦੇ ਹਨ, ਉਨ੍ਹਾਂ ਦੇ ਮਥੇ = ਮਸਤਕ ਕਾਲੇ = ਕਲੰਕ ਸਹਿਤ ਹੋ ਜਾਂਦੇ ਹਨ **ਵਾ:** ਉਨ੍ਹਾਂ ਦੇ ਅੰਤਹਕਰਣ ਰੂਪੀ ਮੱਥੇ **ਵਾ:** ਹਿਰਦੇ ਰੂਪੀ ਮੱਥੇ ਵਿਕਾਰਾਂ ਦੀ ਮੈਲ ਦੁਆਰਾ ਕਾਲੇ ਹੋ ਜਾਂਦੇ ਹਨ, ਭਾਵ ਸਤਿਗੁਰਾਂ ਤੋਂ ਬੇਮੁਖ ਹੋਣ ਵਾਲੇ ਪ੍ਰਭੂ ਤੋਂ ਵਿਛੁੜੇ ਹੋਏ ਪਾਪਾਂ ਦੇ ਭਾਗੀ ਬਣਦੇ ਹਨ ਅਰਥਾਤ ਗੁਰੂ ਤੋਂ ਬੇਮੁਖਤਾ ਬਹੁਤ ਵੱਡਾ ਪਾਪ ਹੈ। ਜੈਸਾ ਕਿ :

**ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ ॥ ਬੰਧਨਿ ਬਾਧਿਆ ਆਈਐ ਜਾਈਐ ॥** *(ਅੰਗ ੮੩੨)*

ਕਵੀ ਤੁਲਸੀਦਾਸ ਜੀ ਵੀ ਬੇਮੁਖਤਾਈ ਬਾਰੇ ਇਸ ਪ੍ਰਕਾਰ ਕਥਨ ਕਰਦੇ ਹਨ :

**ਲੋਕਹਿ ਬੇਦ ਬਿਦਿਤ ਕਵਿ ਕਹਿਹੀ। ਰਾਮ ਬਿਮੁਖ ਥਲ ਨਰਕ ਨ ਲਹਿਹੀ।**
*(ਰਾਮ ਚਰਿਤ ਮਾਨਸ, ਅਯੁੱਧਿਆ ਕਾਂਡ)*

ਗੁਰੂ ਘਰ ਦੇ ਵੇਦ ਵਿਆਸ ਭਾਈ ਗੁਰਦਾਸ ਜੀ ਵੀ ਬਾਨੀ 'ਚ ਗੁਰੂ ਤੋਂ ਬੇਮੁਖ ਹੋਣ ਨੂੰ ਸਭ ਤੋਂ ਵੱਡਾ ਪਾਪ ਆਖਦੇ ਹਨ :

**ਬਾਮ੍ਹਣ ਗਾਈ ਵੰਸ ਘਾਤ ਅਪਰਾਧ ਕਰਾਰੇ। ਮਦੁ ਪੀ ਜੂਏ ਖੇਲਦੇ ਜੋਹਨਿ ਪਰਨਾਰੇ।**
**ਮੁਹਿਨ ਪਰਾਈ ਲਛਮੀ ਠਗ ਚੋਰ ਚਗਾਰੇ। ਵਿਸਾਸ ਧ੍ਰੋਹੀ ਅਕਿਰਤਘਣਿ ਪਾਪੀ ਹਤਿਆਰੇ।**
**ਲਖ ਕਰੋੜੀ ਜੋੜੀਅਨਿ ਅਨਗਿਣਤ ਅਪਾਰੇ। ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ।**
*(ਭਾਈ ਗੁਰਦਾਸ ਜੀ, ਵਾਰ ੩੪, ਪਉੜੀ ੧੬)*

## ਅਨ ਦਿਨੁ ਦੁਖ ਕਮਾਵਦੇ; ਨਿਤ ਜੋਹੇ ਜਮ ਜਾਲੇ ॥

ਉਹ ਅਨ ਦਿਨੁ = ਹਰ ਰੋਜ਼ ਦਿਨ ਰਾਤ ਦੁਖਦਾਇਕ ਕਰਮ ਹੀ ਕਮਾਵਦੇ = ਕਮਾਉਂਦੇ ਹਨ ਅਤੇ ਉਨ੍ਹਾਂ ਨੂੰ ਜਮ ਨਿਤ = ਹਰ ਰੋਜ਼ ਹੀ ਫਾਹੀ ਲੈ ਕੇ ਜੋਹੇ = ਦੇਖਦਾ ਅਰਥਾਤ ਭਾਲਦਾ ਹੈ, ਭਾਵ ਜਿਵੇਂ ਪੁਲਿਸ ਵਾਲੇ

ਅਪਰਾਧੀ ਵੱਲ ਹਮੇਸ਼ਾ ਨਜ਼ਰ ਰੱਖਦੇ ਹਨ, ਉਵੇਂ ਜਮ ਉਨ੍ਹਾਂ ਨੂੰ ਹਰ ਰੋਜ਼ ਆਪਣੀ ਫਾਹੀ 'ਚ ਫਸਾਉਣ ਲਈ ਦੇਖਦਾ ਭਾਵ ਮੌਕਾ ਤਾੜ ਰਿਹਾ ਹੈ।

## ਸੁਪਨੈ ਸੁਖੁ ਨ ਦੇਖਨੀ; ਬਹੁ ਚਿੰਤਾ ਪਰਜਾਲੇ ॥੩॥

ਉਹ ਕਦੇ ਸੁਪਨੇ ਵਿਚ ਵੀ ਸੁੱਖ ਨਹੀਂ ਦੇਖਦੇ **ਵਾ:** ਸੁਪਨੈ = ਜੋ ਸੰਸਾਰ ਰੂਪੀ ਸੁਪਨਾ ਹੈ, ਉਹ ਕਦੇ ਇਸ ਵਿੱਚੋਂ ਸੁੱਖ ਨਹੀਂ ਦੇਖਦੇ। ਉਹ ਬਹੁ ਚਿੰਤਾ = ਬਹੁਤੀ ਚਿੰਤਾ 'ਚ ਪੈਣੇ ਕਰਕੇ ਚਿੰਤਾ ਰੂਪੀ ਅਗਨੀ ਵਿਚ ਪਰਜਾਲੇ = ਵਿਸ਼ੇਸ਼ ਕਰਕੇ ਸਾੜੇ ਜਾਂਦੇ ਹਨ ॥੩॥

## ਸਭਨਾ ਕਾ ਦਾਤਾ ਏਕੁ ਹੈ; ਆਪੇ ਬਖਸ ਕਰੇਇ ॥

ਹੇ ਭਾਈ! ਸਭਨਾ = ਸਾਰੇ ਜੀਵਾਂ ਕਾ = ਦਾ ਦਾਤਾ ਇੱਕੋ ਪ੍ਰਭੂ ਹੀ ਹੈ ਜੋ ਆਪ ਹੀ ਜੀਵਾਂ ਪਰ ਬਖਸ = ਬਖ਼ਸ਼ਿਸ਼ਾਂ ਕਰੇਇ = ਕਰਦਾ ਹੈ, ਭਾਵ ਸਤਿਸੰਗਤ ਨਾਲ ਮੇਲਣ ਆਦਿ ਦੀਆਂ ਨਾਮ ਤੇ ਸੇਵਾ ਦੀਆਂ ਬਖ਼ਸ਼ਿਸ਼ਾਂ ਕਰਦਾ ਹੈ, ਉਹੋ ਵੱਡਾ ਦਾਤਾ ਹੈ।

## ਕਹਣਾ ਕਿਛੂ ਨ ਜਾਵਈ; ਜਿਸੁ ਭਾਵੈ ਤਿਸੁ ਦੇਇ ॥

ਉਸ ਪਰਮੇਸ਼ਰ ਤਾਂਈ ਕਿਛੂ = ਕੁਝ ਵੀ ਹੁਕਮ ਕਹਣਾ = ਕਹਿਆ ਨਹੀਂ ਜਾਵਈ = ਜਾਂਦਾ, ਜਿਸ ਦੀ ਉਸ ਨੂੰ ਸ਼ਰਧਾ, ਭਾਵਨਾ ਭਾਵੈ = ਭਾ ਜਾਂਦੀ ਹੈ, ਤਿਸੁ = ਉਸੇ ਨੂੰ ਹੀ ਨਾਮ, ਗਿਆਨ ਆਦਿ ਦੀਆਂ ਦਾਤਾਂ ਬਖ਼ਸ਼ ਦੇਇ = ਦਿੰਦਾ ਹੈ।

## ਨਾਨਕ ਗੁਰਮੁਖਿ ਪਾਈਐ; ਆਪੇ ਜਾਣੈ ਸੋਇ ॥੪॥੯॥੪੨॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਗੁਰਮੁਖਾਂ ਦੀ ਸੰਗਤ ਕਰਕੇ **ਵਾ:** ਗੁਰਮੁਖ ਹੋ ਕੇ ਉਸ ਕੋਲੋਂ ਨਾਮ, ਗਿਆਨ ਪਾ ਲਈਦਾ ਹੈ ਅਤੇ ਸੋਇ = ਉਹ ਗੁਰਮੁਖ ਜਨਾਂ ਨੂੰ ਆਪ ਹੀ ਪਰਮੇਸ਼ਰ ਜਾਣਦਾ ਹੈ **ਵਾ:** ਉਹ ਗੁਰਮੁਖ ਜਨ ਉਹ ਪ੍ਰਭੂ ਦੇ ਸਰੂਪ ਨੂੰ ਆਪ ਵੀ ਜਾਣ ਲੈਂਦੇ ਹਨ ॥੪॥੯॥੪੨॥

## ਸਿਰੀਰਾਗੁ ਮਹਲਾ ੩ ॥
## ਸਚਾ ਸਾਹਿਬੁ ਸੇਵੀਐ; ਸਚੁ ਵਡਿਆਈ ਦੇਇ ॥

ਹੇ ਭਾਈ! ਜੋ ਸਚਾ ਸਾਹਿਬੁ = ਸਭ ਦਾ ਮਾਲਕ ਵਾਹਿਗੁਰੂ ਹੈ, ਉਸ ਨੂੰ ਭਗਤੀ ਦੁਆਰਾ ਸੇਵੀਏ। ਤਦ ਉਹ ਜੀਵਾਂ ਨੂੰ ਸੱਚੀ ਵਡਿਆਈ ਸ਼ੁਭ ਗੁਣਾਂ ਦੁਆਰਾ ਬਖ਼ਸ਼ ਦੇਇ = ਦਿੰਦਾ ਹੈ, ਜੋ ਕਦੇ ਜਾਂਦੀ ਨਹੀ।

***ਪ੍ਰਸ਼ਨ :*** *ਇਹ ਸੱਚੀ ਵਡਿਆਈ ਕਿਵੇਂ ਪ੍ਰਾਪਤ ਹੁੰਦੀ ਹੈ ?*

***ਗੁਰ ਉੱਤਰ :***

## ਗੁਰ ਪਰਸਾਦੀ ਮਨਿ ਵਸੈ; ਹਉਮੈ ਦੂਰਿ ਕਰੇਇ ॥

ਜਦੋਂ ਪਰਮੇਸ਼ਰ ਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਗੁਰਮੁਖਾਂ ਦੇ ਮਨਿ ਵਸੈ = ਹਿਰਦੇ ਵਿਚ ਵਸ ਜਾਂਦਾ ਹੈ ਅਤੇ ਆਪਣੀ ਕ੍ਰਿਪਾ ਦੁਆਰਾ ਉਹ ਗੁਰਮੁਖਾਂ ਦੀ ਹਉਮੈ = ਹੰਗਤਾ ਦੂਰ ਕਰ ਦਿੰਦਾ ਹੈ, ਤਾਂ ਸੱਚੀ ਵਡਿਆਈ ਪ੍ਰਾਪਤ ਹੁੰਦੀ ਹੈ।

## ਇਹੁ ਮਨੁ ਧਾਵਤੁ ਤਾ ਰਹੈ; ਜਾ ਆਪੇ ਨਦਰਿ ਕਰੇਇ ॥੧॥

ਹੇ ਭਾਈ! ਇਹ ਜੋ ਮਨ ਹਮੇਸ਼ਾ ਮਾਇਆ ਦੇ ਕਾਰਨ ਧਾਵਤੁ = ਦੌੜਦਾ ਫਿਰਦਾ ਹੈ, ਇਹ ਤਾ = ਤਦ

ਹੀ ਇਸਥਿਤ ਰਹੈ = ਰਹਿ ਸਕਦਾ ਹੈ ਭਾਵ ਟਿਕ ਸਕਦਾ ਹੈ ਜਦੋਂ ਉਹ ਵਾਹਿਗੁਰੂ ਸਤਿਗੁਰਾਂ ਦੁਆਰਾ ਆਪ ਆਪਣੀ ਨਦਰਿ ਕਰੇਇ = ਕ੍ਰਿਪਾ ਦ੍ਰਿਸ਼ਟੀ ਕਰ ਦੇਵੇ॥੧॥ ਜੈਸਾ ਕਿ :

**ਮਨ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥** *(ਅੰਗ ੨੯੮)*

## ਭਾਈ ਰੇ; ਗੁਰਮੁਖਿ ਹਰਿ ਨਾਮੁ ਧਿਆਇ॥

ਭਾਈ ਰੇ = ਹੇ ਭਾਈ! ਗੁਰਮੁਖਾਂ ਦੀ ਸੰਗਤ ਦੁਆਰਾ ਹਰਿ ਨਾਮੁ = ਪ੍ਰਭੂ ਦੇ ਨਾਮ ਨੂੰ ਧਿਆਇ = ਧਿਆਈਏ।

## ਨਾਮੁ ਨਿਧਾਨੁ ਸਦ ਮਨਿ ਵਸੈ; ਮਹਲੀ ਪਾਵੈ ਥਾਉ ॥੧॥ਰਹਾਉ॥

ਜਦੋਂ ਸਦ = ਹਰ ਵਕਤ ਨਾਮੁ ਨਿਧਾਨੁ = ਨਾਮ ਦਾ ਖ਼ਜ਼ਾਨਾ ਤੇਰੇ ਮਨਿ ਵਸੈ = ਮਨ ਵਿਚ ਵਸ ਜਾਵੇਗਾ, ਤਦ ਤੂੰ ਮਹਲੀ = ਸੱਚਖੰਡ ਰੂਪੀ ਮਹਿਲ **ਵਾ:** ਸਰੂਪ ਰੂਪੀ ਮਹਿਲ **ਵਾ:** ਤੁਰੀਆ ਪਦ ਰੂਪੀ ਥਾਉ = ਟਿਕਾਣੇ ਨੂੰ ਪਾ ਲਵੇਂਗਾ॥੧॥ਰਹਾਉ॥

## ਮਨਮੁਖ ਮਨੁ ਤਨੁ ਅੰਧੁ ਹੈ; ਤਿਸ ਨਉ ਠਉਰ ਨ ਠਾਉ॥

ਹੇ ਭਾਈ! ਮਨਮੁਖ ਪੁਰਸ਼ ਵਿਸ਼ੇ-ਵਾਸ਼ਨਾ ਕਰਕੇ ਮਨ ਤੋਂ ਅਤੇ ਮੰਦ ਕਰਮਾਂ ਕਰਕੇ ਤਨ ਤੋਂ ਅੰਧਾ ਹੋ ਰਿਹਾ ਹੈ ਭਾਵ ਅਗਿਆਨੀ ਹੋ ਕੇ ਕਰਮ ਕਰ ਰਿਹਾ ਹੈ। ਉਸ ਦੇ ਨਉ = ਤਾਈਂ ਨਾ ਹੀ ਇਸ ਲੋਕ 'ਚ ਠਉਰ = ਢੋਈ ਮਿਲਦੀ ਹੈ ਤੇ ਨਾ ਹੀ ਪਰਲੋਕ 'ਚ ਠਾਉ = ਟਿਕਾਣਾ ਮਿਲਦਾ ਹੈ **ਵਾ:** ਨਾ ਇਸ ਨੂੰ ਦੁਬਾਰਾ ਮਨੁੱਖਾ ਦੇਹ ਰੂਪੀ ਥਾਂ ਮਿਲਦੀ ਹੈ ਤੇ ਨਾ ਹੀ ਬੈਕੁੰਠ ਰੂਪੀ ਥਾਂ ਦੀ ਪ੍ਰਾਪਤੀ ਹੁੰਦੀ ਹੈ।

## ਬਹੁ ਜੋਨੀ ਭਉਦਾ ਫਿਰੈ; ਜਿਉ ਸੁੰਞੈਂ ਘਰਿ ਕਾਉ॥

ਫਿਰ ਉਹ ਬਹੁ ਜੋਨੀ = ਬਹੁਤੀਆਂ ਜੂਨੀਆਂ ਵਿਚ ਭਉਦਾ = ਭਟਕਦਾ ਫਿਰੈ = ਫਿਰਦਾ ਹੈ। ਜਿਵੇਂ ਸੁੰਞੈਂ = ਸੁੰਨੇ ਘਰ ਵਿਚ ਕਾਉ = ਕਾਂ ਕੁਰਲਾ ਕੇ ਦੁਖੀ ਹੋ ਕੇ ਚਲਿਆ ਜਾਂਦਾ ਹੈ, ਉਸ ਨੂੰ ਕੁਝ ਹਾਸਲ ਨਹੀਂ ਹੁੰਦਾ, ਉਵੇਂ ਉਹ ਮਨਮੁਖ ਪੁਰਸ਼ ਸਰੀਰ ਰੂਪੀ ਸੁੰਞੇ ਘਰ 'ਚ ਦੁਖੀ ਹੁੰਦਾ ਹੋਇਆ ਕੁਰਲਾ ਕੇ ਚਲਾ ਜਾਂਦਾ ਹੈ ਭਾਵ ਸੇਵਾ ਸਿਮਰਨ ਜੈਸੇ ਪਦਾਰਥਾਂ ਤੋਂ ਖ਼ਾਲੀ ਚਲਾ ਜਾਂਦਾ ਹੈ।

## ਗੁਰਮਤੀ ਘਟਿ ਚਾਨਣਾ; ਸਬਦਿ ਮਿਲੈ ਹਰਿ ਨਾਉ ॥੨॥

ਜਿਨ੍ਹਾਂ ਦੇ ਹਿਰਦਿਆਂ 'ਚ (ਗੁਰ + ਮਤੀ) ਗੁਰ = ਗੁਰੂ ਦੀ ਮਤੀ = ਸਿੱਖਿਆ ਵਸੀ ਹੈ, ਉਨ੍ਹਾਂ ਦੇ ਹਿਰਦਿਆਂ 'ਚ ਗਿਆਨ ਰੂਪੀ ਚਾਨਣਾ = ਪ੍ਰਕਾਸ਼ ਹੋ ਜਾਂਦਾ ਹੈ। ਉਹ ਗੁਰਾਂ ਦੇ ਸ਼ਬਦ ਨਾਲ ਮਿਲੇ ਹਨ ਤੇ ਜਿਸ ਦਾ ਸਦਕਾ ਉਨ੍ਹਾਂ ਨੂੰ ਪ੍ਰਭੂ ਦਾ ਨਾਮ ਪ੍ਰਾਪਤ ਹੁੰਦਾ ਹੈ **ਵਾ:** ਉਹ ਹਰਿ = ਪ੍ਰਭੂ ਦੇ ਨਾਮ ਕਰਕੇ ਸ਼ਬਦ ਦੁਆਰਾ ਬ੍ਰਹਮ 'ਚ ਅਭੇਦ ਹੋ ਜਾਂਦੇ ਹਨ॥੨॥

## ਤ੍ਰੈ ਗੁਣ ਬਿਖਿਆ ਅੰਧੁ ਹੈ; ਮਾਇਆ ਮੋਹ ਗੁਬਾਰ॥

ਹੇ ਭਾਈ! ਇਹ ਜੋ ਤ੍ਰੈ ਗੁਣ = ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਾਲੀ ਬਿਖਿਆ ਰੂਪ ਮਾਇਆ ਹੈ, ਅਗਿਆਨੀ ਜੀਵ ਇਸ ਦੇ ਮੋਹ 'ਚ ਫਸ ਕੇ ਅੰਧੇ ਹੋ ਰਹੇ ਹਨ ਭਾਵ ਕੋਈ ਧਨ ਦੇ ਲੋਭ 'ਚ ਫਸਿਆ ਹੈ, ਕੋਈ ਪਦਾਰਥਾਂ ਦੇ ਸੁੱਖਾਂ ਦੀ ਇੱਛਾ 'ਚ ਤੇ ਕੋਈ ਅਪਣੇ ਚੇਲੇ ਬਣਾ ਕੇ ਪ੍ਰਸੰਸਾ ਦੀ ਭੁੱਖ ਦੀ ਪੂਰਤੀ 'ਚ ਲੱਗਾ ਹੋਇਆ ਹੈ। ਸਾਰਿਆਂ ਨੂੰ ਹੀ ਕਿਸੇ ਨਾ ਕਿਸੇ ਰੂਪ 'ਚ ਮਾਇਆ ਵਿਆਪ ਰਹੀ ਹੈ। ਇਹ ਮਾਇਆ ਦਾ ਮੋਹ ਗੁਬਾਰ = ਗਾੜ੍ਹਾ ਹਨੇਰਾ ਹੋ ਕੇ ਛਾਇਆ ਹੋਇਆ ਹੈ।

## ਲੋਭੀਅਨ ਕਉ ਸੇਵਦੇ; ਪੜਿ ਵੇਦਾ ਕਰੈ ਪੁਕਾਰ ॥

(ਦੂਸਰਾ ਪਾਠ **ਲੋਭੀ ਅਨ**)

ਅਗਿਆਨੀ ਜੀਵ ਲੋਭੀ ਬਣ ਕੇ ਲੋਭੀਅਨ = ਲਾਲਚੀਆਂ ਕਉ = ਨੂੰ ਹੀ ਸੇਵਦੇ = ਸੇਵਨਾ ਕਰਦੇ ਹਨ **ਵਾ:** ਲੋਭੀ ਪੁਰਸ਼ ਅਨ = ਹੋਰਨਾਂ ਕਉ = ਨੂੰ ਹੀ ਸੇਵਦੇ = ਸੇਵਨਾ ਕਰਦੇ ਹਨ, ਭਾਵ ਲੋਭ ਵਸ ਮਨੁੱਖ ਲੋਭੀਆਂ ਦੀ ਹੀ ਸੇਵਾ 'ਚ ਲੱਗਾ ਹੋਇਆ ਆਪਣੇ ਜੀਵਨ ਦਾ ਕੀਮਤੀ ਸਮਾਂ ਵਿਅਰਥ ਗਵਾ ਰਿਹਾ ਹੈ ਕਿ ਫਲਾਣਾ ਸੰਤ ਸਾਨੂੰ ਇਹ ਪਦਾਰਥ ਦੇਵੇਗਾ, ਧਨ ਦੇਵੇਗਾ, ਵਡਿਆਈ ਦੇਵੇਗਾ, ਉਹ ਬੜਾ ਕਰਨੀ ਵਾਲਾ ਹੈ। ਪਰ ਉਹ ਨਹੀਂ ਜਾਣਦੇ ਜਿਵੇਂ ਅਸੀਂ ਲਾਲਚ ਵਸ ਉਸ ਦੀ ਸੇਵਾ ਕਰਦੇ ਹਾਂ ਤੇ ਉਹ ਸਾਥੋਂ ਵੀ ਵੱਧ ਲਾਲਚੀ ਹੈ। ਨਾਲੇ ਲੋਭੀ ਪੰਡਿਤ ਵੇਦਾਂ ਨੂੰ ਪੜ੍ਹੀ ਜਾਂਦੇ ਹਨ ਤੇ ਨਾਲੇ ਲੋਭ ਵਸ ਧਨ ਵਾਸਤੇ ਪੁਕਾਰ = ਫ਼ਰਿਆਦਾਂ ਕਰੈ = ਕਰੀ ਜਾਂਦੇ ਹਨ।

## ਬਿਖਿਆ ਅੰਦਰਿ ਪਚਿ ਮੁਏ; ਨਾ ਉਰਵਾਰੁ ਨਾ ਪਾਰੁ ॥੩॥

ਐਸੇ ਪੁਰਸ਼ ਬਿਖਿਆ = ਮਾਇਆ ਅੰਦਰ ਪਚਿ = ਖੱਚਿਤ ਹੋ ਕੇ ਹੀ ਮੁਏ = ਮਰ ਰਹੇ ਹਨ। ਨਾ ਉਨ੍ਹਾਂ ਦਾ ਉਰਵਾਰੁ = ਇਹ ਲੋਕ ਸੁਧਰਿਆ ਤੇ ਨਾ ਹੀ ਪਾਰੁ = ਪਰਲੋਕ ਸੁਧਰਿਆ ॥੩॥

## ਮਾਇਆ ਮੋਹਿ ਵਿਸਾਰਿਆ; ਜਗਤ ਪਿਤਾ ਪ੍ਰਤਿਪਾਲਿ ॥

ਮਾਇਆ ਦੇ ਮੋਹ 'ਚ ਫਸ ਕੇ ਉਨ੍ਹਾਂ ਨੇ ਉਸ ਪ੍ਰਭੂ ਨੂੰ ਵਿਸਾਰਿਆ = ਭੁਲਾ ਛੱਡਿਆ ਹੈ, ਜੋ ਸਾਰੇ ਜਗਤ ਦਾ ਪਿਤਾ = ਪਿਓ ਹੈ ਤੇ ਸਭਨਾ ਦੇ ਪ੍ਰਤਿ = ਤਾਂਈ ਪਾਲਿ = ਪਾਲਣਾ ਕਰਨ ਵਾਲਾ ਹੈ।

## ਬਾਝਹੁ ਗੁਰੂ ਅਚੇਤੁ ਹੈ; ਸਭ ਬਧੀ ਜਮਕਾਲਿ ॥

(**ਬੱਧੀ** ਅੱਧਕ ਸਹਿਤ ਬੋਲੋ)

ਸਤਿਗੁਰਾਂ ਤੋਂ ਬਾਝਹੁ = ਬਿਨਾਂ ਜੀਵ ਅਚੇਤੁ = ਭੁੱਲੇ ਹੋਏ ਹਨ, ਭਾਵ ਅਗਿਆਤ ਹਨ ਕਿ ਸਾਰੀ ਸ੍ਰਿਸ਼ਟੀ ਜੰਮਣ ਮਰਣ 'ਚ ਜਮਕਾਲ ਦੀ ਬਧੀ = ਬੰਨ੍ਹੀ ਹੋਈ ਹੈ।

## ਨਾਨਕ ਗੁਰਮਤਿ ਉਬਰੇ; ਸਚਾ ਨਾਮੁ ਸਮਾਲਿ ॥੪॥੧੦॥੪੩॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਜਿਨ੍ਹਾਂ ਨੇ ਗੁਰਾਂ ਦੀ ਮਤਿ ਧਾਰਨ ਕੀਤੀ ਹੈ, ਉਹ ਜੰਮਣ ਮਰਨ ਤੋਂ ਉਬਰੇ = ਬਚ ਗਏ ਹਨ ਕਿਉਂਕਿ ਉਨ੍ਹਾਂ ਨੇ ਸੱਚੇ ਪ੍ਰਭੂ ਦੇ ਨਾਮ ਨੂੰ ਸਮਾਲਿ = ਯਾਦ ਕੀਤਾ ਭਾਵ ਸਿਮਰਿਆ ਹੈ ॥੪॥੧੦॥੪੩॥

## ਸਿਰੀਰਾਗੁ ਮਹਲਾ ੩ ॥

## ਤ੍ਰੈ ਗੁਣ ਮਾਇਆ ਮੋਹੁ ਹੈ; ਗੁਰਮੁਖਿ ਚਉਥਾ ਪਦੁ ਪਾਇ ॥

ਹੇ ਭਾਈ! ਤ੍ਰੈ ਗੁਣ = ਤਿੰਨ ਗੁਣ (ਰਜੋ, ਤਮੋ, ਸਤੋ) ਵਾਲੀ ਅਵਸਥਾ ਵਿਚ ਮਾਇਆ ਦਾ ਮੋਹ ਬਨਿਆ ਰਹਿੰਦਾ ਹੈ **ਵਾ:** ਜੋ ਤਿੰਨਾਂ ਗੁਣਾਂ ਦੀ **ਵਾ:** ਤ੍ਰੈਗੁਣੀ ਮਾਇਆ ਦੀ ਉਪਾਸ਼ਨਾ ਹੈ ਇਹ ਮਾਇਆ ਦਾ ਮੋਹ ਹੈ। ਪਰੰਤੂ ਗੁਰਮੁਖ ਜਨ ਤਿੰਨਾਂ ਤੋਂ ਅਤੀਤ ਹੋ ਕੇ ਚਉਥਾ ਪਦ ਭਾਵ ਤੁਰੀਆ ਅਵਸਥਾ ਨੂੰ ਪਾਇ = ਪਾਉਂਦੇ ਹਨ।

## ਕਰਿ ਕਿਰਪਾ ਮੇਲਾਇਅਨੁ; ਹਰਿ ਨਾਮੁ ਵਸਿਆ ਮਨਿ ਆਇ ॥

ਕਿਰਪਾ ਕਰਕੇ ਜਿਨ੍ਹਾਂ ਨੂੰ ਗੁਰਮੁਖਾਂ ਦੀ ਸੰਗਤ 'ਚ ਪ੍ਰਭੂ ਨੇ ਮੇਲਾਇਅਨ = ਮੇਲ ਦਿੱਤਾ ਹੈ, ਉਨ੍ਹਾਂ ਦੇ ਮਨਾਂ ਵਿਚ ਆਇ = ਆ ਕੇ ਪ੍ਰਭੂ ਦਾ ਨਾਮ ਵਸ ਗਿਆ ਹੈ।

## ਪੋਤੈ ਜਿਨ ਕੈ ਪੁੰਨੁ ਹੈ; ਤਿਨ ਸਤਸੰਗਤਿ ਮੇਲਾਇ ॥੧॥

ਜਿਨ ਕੈ = ਜਿਨ੍ਹਾਂ ਦੇ ਹਿਰਦੇ ਰੂਪ ਪੋਤੈ = ਖ਼ਜ਼ਾਨੇ ਵਿਚ ਪਿਛਲੇ ਜਨਮਾਂ ਦੇ ਪੁੰਨ ਕਰਮ ਪਏ ਹਨ, ਤਿਨ = ਉਨ੍ਹਾਂ ਨੂੰ ਸਤਿਗੁਰੂ ਜੀ ਆਪਣੀ ਸਤਿਸੰਗਤ ਵਿਚ ਮੇਲਾਇ = ਮਿਲਾ ਲੈਂਦੇ ਹਨ ॥੧॥

## ਭਾਈ ਰੇ; ਗੁਰਮਤਿ ਸਾਚਿ ਰਹਾਉ ॥

ਹੇ ਭਾਈ! ਗੁਰਮਤਿ = ਗੁਰਾਂ ਦੀ ਮੱਤ ਨੂੰ ਧਾਰਨ ਕਰਕੇ ਸਾਚਿ = ਸੱਚ ਸਰੂਪ ਪਰਮੇਸ਼ਰ 'ਚ ਹੀ ਰਹਾਉ = ਰਹਿਣਾ ਕਰੋ ਭਾਵ ਮਿਲੇ ਰਹੋ **ਵਾ:** ਗੁਰਾਂ ਦੀ ਮੱਤ ਪਾ ਕੇ ਸੱਚ ਦੇ ਵਿਚ ਰਹਾਉ = ਵਿਸਰਾਮ ਜਾਂ ਟਿਕਾਅ ਪਾਵੋ **ਵਾ:** ਗੁਰਾਂ ਦੀ ਮੱਤ ਪਾ ਕੇ ਸੱਚੇ ਪਰਮੇਸ਼ਰ ਵਿਚ ਆਪਣੇ ਚਿੱਤ ਨੂੰ ਰਹਾਉ = ਰੱਖਣਾ ਕਰੋ ਭਾਵ ਟਿਕਾਵੋ।

## ਸਾਚੋ ਸਾਚੁ ਕਮਾਵਣਾ; ਸਾਚੈ ਸਬਦਿ ਮਿਲਾਉ ॥੧॥ਰਹਾਉ॥

ਜਿਹੜੇ ਸੱਚੇ ਨਾਮ ਦਾ ਹੀ ਸ੍ਰਵਣ ਕਰਦੇ ਹਨ, ਸੱਚੇ ਨਾਮ ਦਾ ਹੀ ਮੰਨਣ ਕਰਦੇ ਹਨ ਤੇ ਸੱਚੇ ਨਾਮ ਨੂੰ ਹੀ ਕਮਾਉਂਦੇ ਹਨ, ਉਨ੍ਹਾਂ ਨੂੰ ਸਾਚੈ ਸਬਦਿ = ਸੱਚੇ ਉਪਦੇਸ਼ ਕਰਕੇ ਪ੍ਰਭੂ ਦਾ ਮਿਲਾਉ = ਮਿਲਾਪ ਹੋ ਗਿਆ ਹੈ **ਵਾ:** ਉਹ ਹੋਰਨਾਂ ਨੂੰ ਸੱਚੇ ਦਾ ਉਪੇਦਸ਼ ਦੇ ਕੇ ਪ੍ਰਭੂ ਨਾਲ ਮਿਲਾਉ = ਮਿਲਾਉਂਦੇ ਹਨ ॥੧॥ਰਹਾਉ॥

## ਜਿਨੀ ਨਾਮੁ ਪਛਾਣਿਆ; ਤਿਨ ਵਿਟਹੁ ਬਲਿ ਜਾਉ ॥

ਜਿਨੀ = ਜਿਨ੍ਹਾਂ ਨੇ ਸਤਿਗੁਰਾਂ ਦੇ ਉਪਦੇਸ਼ ਦੁਆਰਾ ਪਰਮੇਸ਼ਰ ਦੇ ਨਾਮ ਨੂੰ ਪਛਾਣਿਆ ਹੈ, ਭਾਵ ਨਾਮ ਦੀ ਮਹਿਮਾ ਨੂੰ ਜਾਣ ਲਿਆ ਹੈ ਕਿ ਨਾਮ ਬਰਾਬਰ ਕੁਝ ਵੀ ਨਹੀਂ ਹੈ।[੧]

ਅਸੀਂ ਤਿਨ = ਉਨ੍ਹਾਂ ਵਿਟਹੁ = ਉਪਰੋਂ ਬਲਿ ਜਾਉ = ਕੁਰਬਾਨ ਜਾਂਦੇ ਹਾਂ।

## ਆਪੁ ਛੋਡਿ, ਚਰਣੀ ਲਗਾ; ਚਲਾ ਤਿਨ ਕੈ ਭਾਇ ॥

ਆਪਣੇ ਗੁਣਾਂ ਦਾ ਅਭਿਮਾਨ ਛੱਡ ਕੇ ਉਨ੍ਹਾਂ ਗੁਰਮੁਖਾਂ ਦੇ ਚਰਨੀਂ ਲਗਾ = ਲੱਗਣਾ ਕਰੀਏ ਅਤੇ ਤਿਨ = ਉਨ੍ਹਾਂ ਗੁਰਮੁਖਾਂ ਕੈ = ਦੇ ਭਾਇ = ਅਨੁਸਾਰ ਹੋ ਕੇ ਚਲਾ = ਚੱਲਣਾ ਕਰੀਏ, ਭਾਵ ਉਨ੍ਹਾਂ ਵਰਗਾ ਜੀਵਨ ਬਣਾਉਣ ਦੀ ਕੋਸ਼ਿਸ਼ ਕਰੀਏ।

## ਲਾਹਾ ਹਰਿ ਹਰਿ ਨਾਮੁ ਮਿਲੈ; ਸਹਜੇ ਨਾਮਿ ਸਮਾਇ ॥੨॥

ਕਿਉਂਕਿ ਗੁਰਮੁਖਾਂ ਦੀ ਸੰਗਤ ਵਿੱਚੋਂ ਹਰਿ ਨਾਮੁ = ਪ੍ਰਭੂ ਦੇ ਨਾਮ ਦਾ ਲਾਹਾ = ਲਾਭ ਮਿਲੈ = ਮਿਲਦਾ ਹੈ ਅਤੇ ਸਹਜੇ = ਸੁਭਾਵਿਕ ਹੀ ਵਾਹਿਗੁਰੂ ਦੇ ਨਾਮ 'ਚ ਸਮਾਇ = ਸਮਾ ਜਾਈਦਾ ਹੈ ॥੨॥

## ਬਿਨੁ ਗੁਰ ਮਹਲੁ ਨ ਪਾਈਐ; ਨਾਮੁ ਨ ਪਰਾਪਤਿ ਹੋਇ ॥

ਹੇ ਭਾਈ! ਬਿਨੁ ਗੁਰ = ਬਿਨਾਂ ਗੁਰਾਂ ਦੇ ਉਪਦੇਸ਼ **ਵਾ:** ਕ੍ਰਿਪਾ ਤੋਂ ਮਹਲੁ = ਸਤਿ ਸਰੂਪ ਪਰਮੇਸ਼ਰ ਨੂੰ ਨਹੀਂ ਪਾਈਐ = ਪਾਇਆ ਜਾਂਦਾ ਅਤੇ ਨਾ ਹੀ ਨਾਮ ਦੀ ਪ੍ਰਾਪਤੀ ਹੋਇ = ਹੁੰਦੀ ਹੈ।

---

੧. **ਨਾਮ ਤੁਲਿ ਕਛੁ ਅਵਰੁ ਨ ਹੋਇ ॥** *(ਅੰਗ ੨੬੫)*

## ਐਸਾ ਸਤਗੁਰੁ ਲੋੜਿ ਲਹੁ; ਜਿਦੂ ਪਾਈਐ ਸਚੁ ਸੋਇ ॥

ਹੇ ਭਾਈ ! ਐਸਾ ਪੂਰਨ ਤੇ ਅੰਮ੍ਰਿਤ ਨਾਮ ਦਾ ਦਾਤਾ ਰੂਪੀ ਸਤਿਗੁਰੂ ਲੋੜਿ = ਭਾਲ ਲਵੋ। ਜਿਦੂ = ਜਿਸ ਗੁਰਾਂ ਤੋਂ ਸੋਇ = ਉਹ ਸੱਚੇ ਪਰਮੇਸ਼ਰ ਦੀ ਪਾਈਐ = ਪ੍ਰਾਪਤੀ ਹੋ ਜਾਵੇ, ਭਾਵ ਜੀਵਨ 'ਚ ਪੂਰਨ ਸਤਿਗੁਰਾਂ ਦੀ ਜ਼ਰੂਰਤ ਹੈ ਜਿਨ੍ਹਾਂ ਦੁਆਰਾ ਸੱਚੇ ਪਰਮੇਸ਼ਰ ਦੀ ਪ੍ਰਾਪਤੀ ਹੋ ਸਕੇ। ਦੰਭੀ, ਪਾਖੰਡੀ, ਝੂਠੇ ਗੁਰੂ, ਪ੍ਰਭੂ ਨਾਲ ਮਿਲਾਪ ਨਹੀਂ ਕਰਾ ਸਕਦੇ। ਜੈਸਾ ਕਿ :

**ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥** *(ਅੰਗ ੪੪)*

ਭਾਵ ਮਨੁੱਖ ਕਿਤਨਾ ਹੀ ਸ਼ਰਧਾਲੂ, ਸੇਵਾ-ਭਾਵੀ ਜਾਂ ਕਰਮ-ਕਾਂਡੀ ਹੋਵੇ, ਮਨ ਵਿਚ ਭਗਤੀ ਦਾ ਚਾਅ ਵੀ ਰੱਖਦਾ ਹੋਵੇ ਪਰ ਪੂਰਨ ਸਤਿਗੁਰਾਂ ਦੀ ਪ੍ਰਾਪਤੀ ਤੇ ਕ੍ਰਿਪਾ ਬਿਨਾਂ ਉਸ ਦੀ ਘਾਲਣਾ ਸਫਲੀ ਨਹੀਂ ਹੁੰਦੀ।

**ਸਾਖੀ—ਭਾਈ ਲਹਿਣਾ ਜੀ ਦੀ :** ਭਾਈ ਲਹਿਣਾ ਜੀ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਰੱਖਣ ਵਾਲੇ ਸਨ। ਪ੍ਰਭੂ ਪ੍ਰਤੀ ਮਨ ਵਿਚ ਬੜੀ ਸ਼ਰਧਾ ਭਾਵਨਾ ਅਤੇ ਆਸਥਾ ਵੀ ਸੀ। ਪਰਿਵਾਰ ਵੱਲੋਂ ਮਿਲੇ ਸੰਸਕਾਰਾਂ ਅਨੁਸਾਰ ਮਨ ਵਿਚ ਬੜੀ ਸ਼ਰਧਾ ਤੇ ਵਿਸ਼ਵਾਸ ਰੱਖ ਕੇ ਦੇਵੀ ਦੇ ਭੌਣ 'ਤੇ ਜਾਇਆ ਕਰਦੇ ਸਨ। ਜਦੋਂ ਪੂਰਬਲੇ ਕਰਮਾਂ ਦਾ ਅੰਕੁਰ ਫੁੱਟਿਆ ਤਾਂ ਸ੍ਰੀ ਕਰਤਾਰਪੁਰ ਸਾਹਿਬ (ਰਾਵੀ ਕੰਢੇ) ਆ ਕੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੋਏ। ਆਪਣੀ ਬੀਤੀ ਜ਼ਿੰਦਗੀ ਉੱਤੇ ਪਛੁਤਾਵਾ ਕਰਨ ਲੱਗੇ ਕਿ ਸਮਾਂ ਅਜਾਈਂ ਹੀ ਗਵਾ ਲਿਆ ਹੈ। ਦੇਵੀ ਦੀ ਪੂਜਾ ਵਗ਼ੈਰਾ ਸਭ ਕਰਮ-ਕਾਂਡ ਛੱਡ ਕੇ ਸਤਿਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੇ ਭੌਰੇ ਬਣ ਗਏ ਤੇ ਸਤਿਗੁਰਾਂ ਨੂੰ ਗੁਰੂ ਧਾਰਨ ਕਰ ਕੇ ਗੁਰਾਂ ਦੀ ਸਿੱਖੀ ਦੀ ਦਾਤ ਪ੍ਰਾਪਤ ਕੀਤੀ। ਜਦੋਂ ਪੂਰਨ ਸਤਿਗੁਰਾਂ ਦਾ ਮਿਲਾਪ ਹੋ ਗਿਆ ਤਾਂ ਸਾਰੇ ਭ੍ਰਮ ਦੂਰ ਹੋ ਗਏ ਤੇ ਸੱਚ ਦੀ ਪ੍ਰਾਪਤੀ ਹੋ ਗਈ। ਗੁਰਾਂ ਦੀ ਬਖ਼ਸ਼ਿਸ਼ ਪਾ ਕੇ ਇਕ ਦਿਨ ਉਹ ਵੀ ਆਇਆ ਜਦੋਂ ਆਪ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਰੂਪ ਹੋ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਕਹਾ ਕੇ ਤਖ਼ਤ ਉੱਤੇ ਸੁਭਾਇਮਾਨ ਹੋ ਗਏ।

## ਅਸੁਰ ਸੰਘਾਰੈ ਸੁਖਿ ਵਸੈ; ਜੋ ਤਿਸੁ ਭਾਵੈ ਸੁ ਹੋਇ ॥੩॥

ਸਤਿਗੁਰੂ ਜੀ ਐਸੇ ਹਨ ਕਿ ਜੋ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪੀ ਅਸੁਰ = ਦੈਂਤ ਹਨ, ਇਨ੍ਹਾਂ ਨੂੰ ਸੰਘਾਰੈ = ਮਾਰ ਕੇ ਨਾਸ ਕਰ ਦਿੰਦੇ ਹਨ ਅਤੇ ਗੁਰਮੁਖਾਂ ਦੇ ਹਿਰਦੇ 'ਚ ਸੁਖ ਸਰੂਪ ਪਰਮਾਤਮਾ ਆ ਕੇ ਵਸੈ = ਵਸ ਜਾਂਦਾ ਹੈ **ਵਾ:** ਸੁਖਦਾਈ ਸਤ, ਸੰਤੋਖ, ਦਇਆ, ਧਰਮ ਆਦਿ ਦੈਵੀ ਸੰਪਦਾ ਆ ਵਸਦੀ ਹੈ ਅਤੇ ਉਸ ਦਾ ਨਿਸਚਾ ਹੋ ਜਾਂਦਾ ਹੈ ਕਿ ਜੋ ਤਿਸੁ = ਉਸ ਪ੍ਰਭੂ ਨੂੰ ਭਾਵੈ = ਭਾਉਂਦਾ ਹੈ, ਸੁ ਹੋਇ = ਉਹੋ ਕੁਝ ਹੁੰਦਾ ਹੈ ਭਾਵ ਗੁਰਮੁਖ ਪ੍ਰਭੂ ਦੀ ਰਜ਼ਾਅ 'ਚ ਚੱਲਦਾ ਹੈ॥੩॥

## ਜੇਹਾ ਸਤਿਗੁਰੁ ਕਰਿ ਜਾਣਿਆ; ਤੇਹੋ ਜੇਹਾ ਸੁਖੁ ਹੋਇ ॥

ਜੇਹਾ = ਜਿਹੋ ਜਿਹਾ ਕਿਸੇ ਨੇ ਸਤਿਗੁਰਾਂ ਨੂੰ ਕਰਿ = ਕਰ ਕੇ ਜਾਣਿਆ ਭਾਵ ਜਿਹੋ ਜਿਹੀ ਭਾਵਨਾ ਕੀਤੀ ਹੈ, ਉਸ ਨੂੰ ਤੇਹੋ = ਉਹੋ ਜਿਹਾ ਹੀ ਸੁੱਖ ਪ੍ਰਾਪਤ ਹੋਇ = ਹੁੰਦਾ ਹੈ ਭਾਵ ਭਾਵਨਾ ਅਨੁਸਾਰ ਹੀ ਸਤਿਗੁਰਾਂ ਪਾਸੋਂ ਫਲ ਦੀ ਪ੍ਰਾਪਤੀ ਹੁੰਦੀ ਹੈ।

## ਏਹੁ ਸਹਸਾ ਮੂਲੇ ਨਾਹੀ; ਭਾਉ ਲਾਏ ਜਨੁ ਕੋਇ ॥

ਇਸ ਉਪਰੋਕਤ ਕਥਨ ਵਾਲੀ ਗੱਲ 'ਚ ਮੂਲੇ = ਉੱਕਾ ਹੀ ਸਹਸਾ = ਸੰਦੇਹ ਨਹੀਂ ਹੈ। ਚਾਹੇ ਕੋਇ = ਕੋਈ ਜਨੁ = ਪੁਰਸ਼ ਸਤਿਗੁਰਾਂ 'ਚ ਭਾਉ ਲਾਏ = ਪ੍ਰੇਮ ਲਗਾ ਕੇ ਦੇਖ ਲਵੇ ਭਾਵ ਇਹ ਗੱਲ ਨਿਰਸੰਦੇਹ ਹੈ ਕਿ ਸਤਿਗੁਰਾਂ ਪਾਸੋਂ ਭਾਵਨਾ ਅਨੁਸਾਰ ਹੀ ਫਲ ਦੀ ਪ੍ਰਾਪਤੀ ਹੁੰਦੀ ਹੈ।

## ਨਾਨਕ ਏਕ ਜੋਤਿ, ਦੁਇ ਮੂਰਤੀ; ਸਬਦਿ ਮਿਲਾਵਾ ਹੋਇ ॥੪॥੧੧॥੪੪॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਪ੍ਰਭੂ ਦੀ ਇੱਕੋ ਜੋਤ ਹੈ ਭਾਵੇਂ ਸਤਿਗੁਰੂ ਹੀ ਸਰਗੁਣ ਸਰੂਪ ਤੇ ਪ੍ਰਭੂ ਨਿਰਗੁਣ ਕਰਕੇ ਦੁਇ ਮੂਰਤੀਆਂ ਹਨ ਭਾਵ ਦੋ ਸਰੂਪ ਹਨ, ਪਰ ਅਸਲ ਵਿਚ ਇੱਕੋ ਜੋਤ ਸਰੂਪ ਹੈ, ਭਾਵ ਸਤਿਗੁਰਾਂ ਵਿਚ ਉਸੇ ਅਕਾਲ ਪੁਰਖ ਦੀ ਜੋਤ ਜਗ ਰਹੀ ਹੈ। **ਅਥਵਾ** ਦੁਇ ਮੂਰਤੀ = ਜੀਵ ਤੇ ਈਸ ਭੇਦ ਗਿਆਨ ਕਰਕੇ ਭਿੰਨ ਹਨ। ਜੀਵ ਅਲਪੱਗ ਤੇ ਈਸ਼ਵਰ ਸਰਬੱਗ ਹੈ ਪਰ ਜੋਤ ਦੋਹਾਂ 'ਚ ਇੱਕੋ ਹੀ ਹੈ। ਗੁਰਾਂ ਦੇ ਸ਼ਬਦ ਦੁਆਰਾ ਹੀ ਜੀਵ ਈਸ ਦੀ ਏਕਤਾ ਦਾ ਮਿਲਾਵਾ = ਮਿਲਾਪ ਹੋਇ = ਹੁੰਦਾ ਹੈ। ਇਸੇ ਤਰ੍ਹਾਂ ਪ੍ਰਬੁੱਧ ਚੇਤਨ ਸਤਿਗੁਰੂ ਜੀ ਹਨ ਤੇ ਅਪ੍ਰਬੁੱਧ ਚੇਤਨ ਸਿੱਖ ਹੈ ਭਾਵੇਂ ਗੁਰੂ ਤੇ ਸਿੱਖ ਵੀ ਦੋ ਮੂਰਤਾਂ ਨਜ਼ਰ ਆਉਂਦੀਆਂ ਹਨ। ਸਤਿਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹੀ ਜੀਵ ਈਸ਼, ਸਿੱਖ ਗੁਰੂ, ਜਗਿਆਸੂ ਪਰਮਾਤਮਾ ਦਾ ਮਿਲਾਵਾ = ਮਿਲਾਪ ਹੋਇ = ਹੁੰਦਾ ਹੈ ॥੪॥੧੧॥੪੪॥

**[ਅੰਗ ੩੧]**

## ਸਿਰੀਰਾਗੁ ਮਹਲਾ ੩ ॥

## ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ; ਸੇਵਾ ਕਰਹਿ ਵਿਡਾਣੀ ॥

ਹੇ ਭਾਈ! ਜੋ ਮਨਮੁਖ ਲੋਕ ਪ੍ਰਭੂ ਨਾਮ ਰੂਪੀ ਅੰਮ੍ਰਿਤ ਨੂੰ ਛੋਡਿ = ਤਿਆਗ ਕੇ ਬਿਖਿਆ = ਮਾਇਆ **ਵਾ:** ਕਾਮਾਦਿਕ ਬਿਖਿਆ = ਵਿਸ਼ਿਆਂ ਵਿਕਾਰਾਂ 'ਚ ਲੋਭਾਣੇ = ਲੁਭਾਇਮਾਨ ਹੋ ਰਹੇ ਹਨ ਅਤੇ ਪਰਮੇਸ਼ਰ ਨੂੰ ਭੁਲਾ ਕੇ ਵਿਡਾਣੀ = ਬਿਗਾਨੀ ਭਾਵ ਦੇਵੀ ਦੇਵਤਿਆਂ ਦੀ ਸੇਵਾ = ਟਹਿਲ ਕਰਹਿ = ਕਰਦੇ ਹਨ; ਅਤੇ

## ਆਪਣਾ ਧਰਮੁ ਗਵਾਵਹਿ, ਬੂਝਹਿ ਨਾਹੀ; ਅਨ ਦਿਨੁ ਦੁਖਿ ਵਿਹਾਣੀ ॥

ਜੋ ਰੱਬ ਨੂੰ ਪਛਾਣਨ ਰੂਪੀ ਧਰਮ ਸੀ, ਮਨਮੁਖ ਲੋਕ ਉਸ ਆਪਣੇ ਧਰਮ ਨੂੰ ਗਵਾਵਹਿ = ਗਵਾ ਰਹੇ ਹਨ ਤੇ ਆਪਣੇ ਸਰੂਪ ਦਾ ਜਾਨਣਾ **ਵਾ:** ਸ੍ਵੈ ਧਰਮ ਨੂੰ ਸਤਿਗੁਰਾਂ ਤੋਂ ਬੂਝਹਿ = ਸਮਝਦੇ ਨਹੀਂ ਜਿਸ ਕਰਕੇ ਅਨਦਿਨੁ = ਹਰ ਰੋਜ਼, ਰਾਤ ਦਿਨ ਆਪਣੀ ਉਮਰ ਦੁੱਖਾਂ ਵਿਚ ਵਿਹਾਣੀ = ਬਤੀਤ ਕਰ ਰਹੇ ਹਨ।

## ਮਨਮੁਖ ਅੰਧ ਨ ਚੇਤਹੀ; ਡੂਬਿ ਮੁਏ ਬਿਨੁ ਪਾਣੀ ॥੧॥

ਐਸੇ ਮਨਮੁਖ ਲੋਕ ਮਨ ਬੁੱਧ ਰੂਪੀ ਨੇਤ੍ਰਾਂ 'ਚ ਵੀਚਾਰ ਰੂਪੀ ਨਿਗਾਹ ਤੋਂ ਹੀਣੇ ਅਗਿਆਨਤਾ ਵਸ ਅੰਧੇ ਹੋਏ ਪਰਮੇਸ਼ਰ ਨੂੰ ਨ ਚੇਤਹੀ = ਚੇਤੇ ਨਹੀਂ ਕਰਦੇ ਅਤੇ ਇਸ ਮਿਥਿਆ ਪਰਪੰਚ ਸੰਸਾਰ 'ਚ ਪ੍ਰਤੱਖ ਪਾਣੀ ਤੋਂ ਬਿਨਾਂ ਪਦਾਰਥਾਂ ਰੂਪੀ ਪਾਣੀ ਵਿਚ ਡੁੱਬ ਰਹੇ ਹਨ ਤੇ ਪਰਮੇਸ਼ਰ ਵੱਲੋਂ ਮਰ ਰਹੇ ਹਨ ॥੧॥ ਜੈਸਾ ਕਿ :

**ਦ੍ਰਿਸ਼ਟਾਂਤ :** ਵੀਹ ਮੂਰਖ ਵਿਅਕਤੀਆਂ ਦਾ ਟੋਲਾ ਚਲਿਆ ਜਾ ਰਿਹਾ ਸੀ। ਰਸਤੇ 'ਚ ਇਕ ਰਤੀਲਾ ਸੁੱਕਾ ਨਾਲਾ ਆ ਗਿਆ ਤੇ ਉਹ ਵਸਤ੍ਰ ਉਤਾਰ ਕੇ ਨਾਲੇ ਨੂੰ ਪਾਰ ਕਰ ਗਏ। ਕਿਸੇ ਇਕ ਨੇ ਕਿਹਾ ਕਿ ਬਈ ਆਪਣੀ ਗਿਣਤੀ ਤਾਂ ਗਿਣ ਲਵੋ ਕਿਤੇ ਕੋਈ ਨਾਲੇ 'ਚ ਹੜ੍ਹ (ਵਹਿ) ਨਾ ਗਿਆ ਹੋਵੇ। ਉਨ੍ਹਾਂ 'ਚੋਂ ਇਕ ਗਿਣਨ ਲੱਗਿਆ। ਬਾਕੀ ਉੱਨੀ ਨੂੰ ਗਿਣ ਲਿਆ ਤੇ ਆਪਣੇ ਆਪ ਨੂੰ ਨਾ ਗਿਣੇ ਤੇ ਕਹੇ ਇਕ ਨਾਲੇ 'ਚ ਵਹਿ ਗਿਆ ਹੈ। ਫਿਰ ਦੂਸਰੇ ਨੇ ਵੀ ਇਵੇਂ ਉੱਨੀ ਹੀ ਗਿਣੇ ਤੇ ਤੀਸਰੇ ਮੂਰਖ ਨੇ ਵੀ ਆਪਣੇ ਆਪ ਨੂੰ ਛੱਡ ਕੇ ਉੱਨੀ ਦੀ ਗਿਣਤੀ ਗਿਣੀ ਤੇ ਚਿੰਤਾ ਕਰਨ ਲੱਗੇ ਕਿ ਇਕ ਸਾਥੀ ਨਾਲੇ 'ਚ ਵਹਿ ਗਿਆ ਹੈ ਤੇ ਬੈਠ ਕੇ ਰੋਣ ਲੱਗੇ। ਕਿਸੇ ਲੰਘਦੇ ਜਾਂਦੇ ਸਿਆਣੇ ਵਿਅਕਤੀ ਨੇ ਸੁਣ ਕੇ ਇਨ੍ਹਾਂ ਦੀ ਮੂਰਖਤਾ ਸਮਝ ਲਈ ਤੇ ਗਿਣਨ ਵਾਲੇ ਨੂੰ ਗਿਣਾ ਕੇ ਪੂਰੇ ਕਰ ਦਿੱਤੇ। ਕਹਿਣ ਤੋਂ ਭਾਵ ਜਿਵੇਂ ਅਸਲੀਅਤ ਤੋਂ ਅਣਜਾਣ ਮੂਰਖਾਂ ਨੇ ਬਿਨਾਂ ਪਾਣੀ 'ਚ ਡੁੱਬਿਆਂ ਹੀ ਇਕ ਆਦਮੀ ਡੁੱਬ ਗਿਆ ਸਮਝ ਲਿਆ ਸੀ।

**ਦਾ ਦ੍ਰਿਸ਼ਟਾਂਤ :** ਉਵੇਂ ਹੀ ਇਸ ਮਿਰਗ ਤ੍ਰਿਸ਼ਨਾ ਦੇ ਜਲ ਰੂਪੀ ਸੰਸਾਰ 'ਚ ਗੁਰੂ ਦੇ ਗਿਆਨ ਤੋਂ ਵਿਹੂਣੇ ਮਨਮੁਖ ਬਿਨਾਂ ਪਾਣੀ ਤੋਂ ਹੀ ਡੁੱਬ ਰਹੇ ਹਨ। ਜਿਵੇਂ ਮ੍ਰਿਗ ਨੂੰ ਸੂਰਜ ਦੀਆਂ ਕਿਰਨਾਂ ਨਾਲ ਰੇਤ ਵਿੱਚੋਂ ਪਾਣੀ ਨਜ਼ਰ ਆਉਂਦਾ ਹੈ, ਇਵੇਂ ਹੀ ਮਨਮੁਖ ਅਗਿਆਨੀ ਨੂੰ ਇਹ ਮਿਥਿਆ ਪ੍ਰਪੰਚ ਸੰਸਾਰ ਸਤਿ ਹੀ ਨਜ਼ਰ ਆਉਂਦਾ ਹੈ ਤੇ ਇਸ ਦੇ ਝੂਠੇ ਮੋਹ ਰੂਪੀ ਪਾਣੀ 'ਚ ਡੁੱਬ ਕੇ ਮਰ ਰਿਹਾ ਹੈ ਤੇ ਮਾਇਆ ਦੀ ਠੱਗੀ ਨੂੰ ਸਮਝ ਨਹੀਂ ਰਿਹਾ। ਜੈਸਾ ਕਿ :

**ਜਿਨ੍ਾ ਵੇਲਿ ਨ ਤੂੰਬੜੀ ਮਾਇਆ ਠਗੇ ਠਗਿ ॥** *(ਅੰਗ ੧੪੧੩)*

## ਮਨ ਰੇ; ਸਦਾ ਭਜਹੁ ਹਰਿ ਸਰਣਾਈ ॥

ਹੇ ਮਨ! ਸਦਾ = ਹਮੇਸ਼ਾ ਵਾਹਿਗੁਰੂ ਦੀ ਸਰਣ ਵਿਚ ਉਸ ਦਾ ਭਜਹੁ = ਭਜਨ ਭਾਵ ਸੇਵਨ ਕਰ।

## ਗੁਰ ਕਾ ਸਬਦੁ ਅੰਤਰਿ ਵਸੈ; ਤਾ ਹਰਿ ਵਿਸਰਿ ਨ ਜਾਈ ॥੧॥ਰਹਾਉ॥

ਜੇਕਰ ਸਤਿਗੁਰਾਂ ਦਾ ਸ਼ਬਦ ਤੇਰੇ ਹਿਰਦੇ ਅੰਦਰ ਵਸ ਜਾਵੇ ਤਾਂ ਤੈਨੂੰ ਹਰਿ = ਪ੍ਰਭੂ ਕਦੇ ਵੀ ਵਿਸਰਿ = ਭੁੱਲੇਗਾ ਨਹੀਂ, ਭਾਵ ਅੱਠੇ ਪਹਿਰ ਸਿਮਰਨ ਦਾ ਪ੍ਰਵਾਹ ਚੱਲਦਾ ਰਹੇਗਾ ॥ਰਹਾਉ॥

## ਇਹੁ ਸਰੀਰੁ ਮਾਇਆ ਕਾ ਪੁਤਲਾ; ਵਿਚਿ ਹਉਮੈ ਦੁਸਟੀ ਪਾਈ ॥

ਹੇ ਭਾਈ! ਇਹ ਸਰੀਰ ਤਾਂ ਮਾਇਆ ਕਾ = ਦਾ ਪੁਤਲਾ ਹੈ ਭਾਵ ਮਾਇਆ ਤੋਂ ਬਣਿਆ ਹੋਇਆ ਹੈ **ਵਾ:** ਮਾਇਆ ਦਾ (ਪੁਤ + ਲਾ) ਲਾ = ਲੈ ਹੋਣ ਵਾਲਾ ਪੁਤ = ਪੁੱਤਰ ਬਣਿਆ ਹੋਇਆ ਹੈ, ਭਾਵ ਇਹ ਤਾਂ ਰਬੜ ਜਾਂ ਕਾਗ਼ਜ਼ ਤੋਂ ਬਣੇ ਪੁਤਲੇ ਦੀ ਨਿਆਈਂ ਹੈ ਜੋ ਝੂਠੇ ਦੇਖਣ ਮਾਤ੍ਰ ਹੀ ਹੁੰਦੇ ਹਨ। ਇਸ ਦੇ ਅੰਦਰ ਜਿਹੜੀ ਹਉਮੈ = ਦੇਹ ਹੰਗਤਾ ਹੈ, ਉਹ ਦੁਸਟੀ = ਦੁਸ਼ਟ ਸੁਭਾਅ ਵਾਲੀ ਮਾਇਆ ਨੇ ਪਾ ਛੱਡੀ ਹੈ ਕਿ ਮੈਂ ਦੇਹ ਹਾਂ, ਭਾਵ ਆਪਣੀ ਦੇਹ ਨੂੰ ਹੀ ਆਪਣਾ ਆਪ ਮੰਨੀ ਬੈਠਾ ਹੈ।

## ਆਵਣੁ ਜਾਣਾ ਜੰਮਣੁ ਮਰਣਾ; ਮਨਮੁਖਿ ਪਤਿ ਗਵਾਈ ॥

ਇਸ ਹਉਮੈ ਕਰਕੇ ਹੀ ਇਸ ਜੀਵ ਦਾ ਜਨਮ ਲੈ ਕੇ ਆਉਣਾ ਤੇ ਮਰ ਕੇ ਚਲੇ ਜਾਣਾ ਇਹ ਆਵਾਗਵਨ ਬਣਿਆ ਰਹਿੰਦਾ ਹੈ। ਇਸ ਤਰ੍ਹਾਂ ਮਨਮੁਖ ਪੁਰਸ਼ਾਂ ਨੇ ਆਪਣੀ ਪਤਿ = ਇੱਜ਼ਤ ਗਵਾਈ = ਗਵਾ ਲਈ ਹੈ।

## ਸਤਗੁਰੁ ਸੇਵਿ, ਸਦਾ ਸੁਖੁ ਪਾਇਆ; ਜੋਤੀ ਜੋਤਿ ਮਿਲਾਈ ॥੨॥

ਜਿਨ੍ਹਾਂ ਗੁਰਮੁਖਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਸਦੀਵੀ ਰਹਿਣ ਵਾਲਾ ਆਤਮ ਅਨੰਦ ਸੁੱਖ ਪਾ ਲਿਆ ਹੈ, ਉਨ੍ਹਾਂ ਦੀ ਪਰਤਕ ਜੋਤ ਸਤਿਗੁਰਾਂ ਨੇ ਬ੍ਰਹਮ ਦੀ ਜੋਤ ਵਿਚ ਮਿਲਾਈ = ਮਿਲਾ ਦਿੱਤੀ ਹੈ ॥੨॥

## ਸਤਗੁਰ ਕੀ ਸੇਵਾ ਅਤਿ ਸੁਖਾਲੀ; ਜੋ ਇਛੇ ਸੋ ਫਲੁ ਪਾਏ ॥

ਹੇ ਭਾਈ! ਸਤਿਗੁਰਾਂ ਦੀ ਸੇਵਾ ਜੋ ਅਤਿ = ਅਤਿਅੰਤ ਸੁਖਾਲੀ = ਸੁੱਖ ਵਾਲੀ **ਵਾ:** ਸੁੱਖਾਂ ਦਾ ਘਰ ਹੈ, ਜਿਸ ਦੁਆਰਾ ਜੋ ਇੱਛਾ ਕਰੀਏ ਸੋ = ਉਹੋ ਫਲ ਪਾ ਲਈਦਾ ਹੈ। ਜੈਸਾ ਕਿ :

**ਸਤਿਗੁਰ ਕੀ ਸੇਵਾ ਸਫਲੁ ਹੈ, ਜੇ ਕੋ ਕਰੇ ਚਿਤੁ ਲਾਇ ॥**
**ਮਨਿ ਚਿੰਦਿਆ ਫਲੁ ਪਾਵਣਾ, ਹਉਮੈ ਵਿਚਹੁ ਜਾਇ ॥** *(ਅੰਗ ੬੪੪)*

## ਜਤੁ ਸਤੁ ਤਪੁ, ਪਵਿਤੁ ਸਰੀਰਾ; ਹਰਿ ਹਰਿ ਮੰਨਿ ਵਸਾਏ ॥

ਜੋ ਜਤੁ ਰੱਖ ਕੇ, ਸਤੁ ਪ੍ਰਤੱਗੀ ਹੋ ਕੇ, ਤਪ ਸਾਧਨਾ ਕਰਕੇ ਸਰੀਰ ਪਵਿਤੁ = ਪਵਿੱਤ੍ਰ ਕਰਨਾ ਹੈ, ਉਹ

ਇਹੋ ਹੈ ਜੋ ਪ੍ਰਭੂ ਦੇ ਨਾਮ ਨੂੰ ਮਨ ਵਿਚ ਵਸਾ ਲੈਣਾ ਹੈ, ਭਾਵ ਪਰਮਾਤਮਾ ਦੇ ਨਾਮ ਨੂੰ ਮਨ ਵਿਚ ਵਸਾਉਣਾ ਹੀ ਅਸਲੀ ਜਤ, ਸਤ ਤੇ ਤਪ ਆਦਿ ਸਰੀਰ ਪਵਿੱਤ੍ਰ ਕਰਨ ਦਾ ਸਾਧਨ ਹੈ। ਸਾਰੇ ਸਾਧਨਾਂ ਦਾ ਫਲ ਨਾਮ ਦੁਆਰਾ ਹੀ ਪ੍ਰਾਪਤ ਹੋ ਜਾਂਦਾ ਹੈ।

## ਸਦਾ ਅਨੰਦਿ ਰਹੈ ਦਿਨੁ ਰਾਤੀ; ਮਿਲਿ ਪ੍ਰੀਤਮ ਸੁਖੁ ਪਾਏ ॥੩॥

ਉਹ ਗੁਰਮੁਖ ਜਨ ਸਦਾ ਦਿਨ ਰਾਤ ਅਨੰਦ ਵਿਚ ਹੀ ਰਹਿੰਦੇ ਹਨ, ਭਾਵ ਅਵਿੱਦਿਆ ਰੂਪੀ ਰਾਤ ਲੰਘ ਕੇ, ਬ੍ਰਹਮ ਗਿਆਨ ਰੂਪੀ ਦਿਨ ਚੜ੍ਹਨ ਉੱਤੇ ਆਤਮਿਕ ਅਨੰਦ ਦੀ ਅਵਸਥਾ 'ਚ ਰਹਿੰਦੇ ਹਨ ਅਤੇ ਪ੍ਰੀਤਮ = ਪਿਆਰੇ ਪ੍ਰਭੂ ਨਾਲ ਮਿਲ ਕੇ ਸੁੱਖ ਪਾਏ = ਪਾਉਂਦੇ ਹਨ ॥੩॥

## ਜੋ ਸਤਗੁਰ ਕੀ ਸਰਣਾਗਤੀ; ਹਉ ਤਿਨ ਕੈ ਬਲਿ ਜਾਉ ॥

ਜਿਹੜੇ ਸਤਿਗੁਰਾਂ ਦੀ ਸਰਣ ਨੂੰ ਪ੍ਰਾਪਤ ਕਰਦੇ ਹਨ, ਹਉ = ਮੈਂ ਉਨ੍ਹਾਂ ਤੋਂ ਬਲਿ = ਬਲਿਹਾਰਣੇ ਜਾਉ = ਜਾਂਦਾ ਹਾਂ।

## ਦਰਿ ਸਚੈ ਸਚੀ ਵਡਿਆਈ; ਸਹਜੇ ਸਚਿ ਸਮਾਉ ॥

ਪਰਮਾਤਮਾ ਦੇ ਸੱਚੇ ਦਰ ਉੱਤੇ ਉਨ੍ਹਾਂ ਨੂੰ ਸੱਚੀ ਵਡਿਆਈ ਪ੍ਰਾਪਤ ਹੁੰਦੀ ਹੈ **ਵਾ:** ਸਤਿਸੰਗਤ ਰੂਪੀ ਸੱਚੇ ਦਰ ਵਿਚ ਸੱਚੀ ਵਡਿਆਈ ਪ੍ਰਾਪਤ ਹੁੰਦੀ ਹੈ **ਵਾ:** ਗਿਆਨ ਰੂਪੀ ਸੱਚੇ ਦਰ ਅਵਸਥਾ 'ਚ ਇਸਥਿਤ ਹੋਣ 'ਤੇ ਬ੍ਰਹਮ ਗਿਆਨੀ ਨੂੰ ਸੱਚੀ ਵਡਿਆਈ ਪ੍ਰਾਪਤ ਹੁੰਦੀ ਹੈ।[੧]

ਅਤੇ ਸਹਜੇ = ਸੁਤੇ-ਸਿੱਧ ਹੀ ਸਚਿ = ਸਚ ਸਰੂਪ 'ਚ ਸਮਾਉ = ਸਮਾਉਣਾ ਭਾਵ ਮਿਲਣਾ ਹੁੰਦਾ ਹੈ।

## ਨਾਨਕ ਨਦਰੀ ਪਾਈਐ; ਗੁਰਮੁਖਿ ਮੇਲਿ ਮਿਲਾਉ ॥੪॥੧੨॥੪੫॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਪੂਰੇ ਗੁਰਾਂ ਦੀ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰਕੇ ਹੀ ਬ੍ਰਹਮ ਗਿਆਨ ਪਾਈਐ = ਪਾਈਦਾ ਹੈ। ਸਤਿਗੁਰੂ ਜੀ ਜਿਨ੍ਹਾਂ ਨੂੰ ਗੁਰਮੁਖਾਂ ਦੇ ਮੇਲ 'ਚ ਮਿਲਾਉ = ਮਿਲਾ ਦੇਣ, ਉਨ੍ਹਾਂ ਨੂੰ ਹੀ ਇਸ ਦਾਤ ਦੀ ਪ੍ਰਾਪਤੀ ਹੁੰਦੀ ਹੈ ॥੪॥੧੨॥੪੫॥

## ਸਿਰੀਰਾਗੁ ਮਹਲਾ ੩ ॥

## ਮਨਮੁਖ ਕਰਮ ਕਮਾਵਣੇ; ਜਿਉ ਦੋਹਾਗਣਿ ਤਨਿ ਸੀਗਾਰੁ ॥

ਹੇ ਭਾਈ! ਜੋ ਮਨਮੁਖ ਲੋਕ ਗੁਰਮੁਖਾਂ ਦੀ ਰੀਸ ਕਰਦੇ ਹੋਏ ਕਰਮ ਕਮਾਵਣੇ = ਕਮਾਉਂਦੇ ਹਨ, ਉਹ ਐਸੇ ਹਨ ਜਿਵੇਂ ਦੋਹਾਗਣਿ = ਛੁੱਟੜ ਇਸਤ੍ਰੀ ਆਪਣੇ ਤਨਿ = ਸਰੀਰ ਉੱਤੇ ਸ਼ਿੰਗਾਰ ਕਰਦੀ ਹੈ, ਭਾਵ ਜਿਵੇਂ ਸੁਹਾਗਣਾਂ ਦੀ ਰੀਸ ਨਾਲ ਛੁੱਟੜ (ਦੋਹਾਗਣ) ਇਸਤ੍ਰੀ ਵੀ ਸਰੀਰ 'ਤੇ ਸ਼ਿੰਗਾਰ ਕਰਦੀ ਹੈ, ਗਹਿਣੇ ਆਦਿ ਸਜਾ ਕੇ ਭੜਕੀਲੇ ਬਸਤਰ ਪਹਿਨ ਲੈਂਦੀ ਹੈ ਪਰ ਉਹ ਪਤੀ ਦਾ ਸੁੱਖ ਨਹੀਂ ਮਾਣਦੀ ਬਲਕਿ ਬਿਭਚਾਰ ਦਾ ਕਾਰਨ ਬਣਦੇ ਹਨ **ਵਾ:** ਹੇ ਭਾਈ! ਜੋ ਗੁਰੂ ਸਾਹਿਬ ਦਾ ਉਪਦੇਸ਼ ਧਾਰਨ ਕਰਨਾ ਹੈ ਇਹ ਸ਼ਾਦੀ ਹੋਣੀ ਹੈ, ਪਰ ਉਪਦੇਸ਼ ਨੂੰ ਨਹੀਂ ਕਮਾਉਣਾ ਉਹ ਛੁੱਟੜ ਹੋਣਾ ਹੈ ਤੇ ਨਿਰੀ ਗੁਰਮੁਖਾਂ ਦੀ ਰੀਸ ਕਰਦੇ ਕਰਮ ਕਰਨੇ ਇਹ ਛੁੱਟੜ ਇਸਤ੍ਰੀ ਦੇ ਸ਼ਿੰਗਾਰ ਦੀ ਨਿਆਈਂ ਹਨ, ਜਿਸ ਨਾਲ ਉਹ ਮਨਮੁਖ ਪੁਰਸ਼ ਪਰਮੇਸ਼ਰ ਰੂਪੀ ਪਤੀ ਦੇ ਅਨੰਦ ਨੂੰ ਨਹੀਂ ਮਾਣ ਸਕਦੇ।

---

੧. **ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥** *(ਅੰਗ ੨੭੩)*

## ਸੇਜੈ ਕੰਤੁ ਨ ਆਵਈ; ਨਿਤ ਨਿਤ ਹੋਇ ਖੁਆਰੁ ॥

ਫਿਰ ਇਨ੍ਹਾਂ ਸ਼ਿੰਗਾਰਾਂ ਦਾ ਕੀ ਲਾਭ ਹੈ ਜੇਕਰ ਅੰਤਹਕਰਣ ਰੂਪੀ ਸੇਜਾ ਉੱਤੇ ਪ੍ਰਭੂ ਕੰਤ ਨਹੀਂ ਆਵਈ = ਆਉਂਦਾ, ਭਾਵ ਪ੍ਰਭੂ ਸਾਖਿਆਤ ਨਹੀਂ ਹੁੰਦਾ, ਸਗੋਂ ਉਹ ਮਨਮੁਖ ਰੂਪੀ ਦੁਹਾਗਣ ਨਿਤਾਪ੍ਰਤੀ ਖੁਆਰੁ = ਖ਼ਰਾਬ ਦੁਖੀ ਹੀ ਹੁੰਦੀ ਹੈ,

## ਪਿਰ ਕਾ ਮਹਲੁ ਨ ਪਾਵਈ; ਨ ਦੀਸੈ ਘਰੁ ਬਾਰੁ ॥੧॥

ਉਹ ਜੀਵ ਰੂਪੀ ਦੋਹਾਗਣ ਇਸਤ੍ਰੀ ਪਿਰ = ਪਤੀ ਦੇ ਮਹਲੁ = ਸਰੂਪ ਰੂਪੀ ਟਿਕਾਣੇ ਨੂੰ ਨਹੀਂ ਪਾਵਈ = ਪਾ ਸਕਦੀ। ਇਨ੍ਹਾਂ ਦੇ ਭਾਵੇਂ ਘਰ ਵਿਚ ਹੀ ਪਤੀ ਹੁੰਦਾ ਹੈ ਭਾਵੇਂ ਬਾਰੁ = ਘਰ ਦੇ ਬੂਹੇ 'ਚ ਹੁੰਦਾ ਹੈ ਪਰ ਦਿੱਸਦਾ ਨਹੀ **ਵਾ:** ਨਾ ਉਨ੍ਹਾਂ ਨੂੰ ਮਨੁੱਖਾ ਦੇਹ ਰੂਪੀ ਘਰ ਦਾ ਲਾਭ ਹੈ ਤੇ ਨਾ ਹੀ ਗਿਆਨ ਰੂਪੀ ਬਾਰੁ = ਦਰਵਾਜ਼ਾ ਪ੍ਰਾਪਤ ਹੋਇਆ ਹੈ **ਵਾ:** ਨ ਦੀਸੈ ਘਰੁ ਬਾਰੁ = ਨਾ ਉਨ੍ਹਾਂ ਨੂੰ ਬੈਕੁੰਠ ਰੂਪੀ ਘਰ ਦਿਸਦਾ ਹੈ ਤੇ ਨਾ ਹੀ ਸਤਿਸੰਗਤ ਰੂਪੀ ਬਾਰੁ = ਦਰਵਾਜ਼ਾ ਪ੍ਰਾਪਤ ਹੁੰਦਾ ਹੈ **ਵਾ:** ਉਹ ਹੈ ਤਾਂ ਸਾਰਿਆਂ ਦੇ ਹਿਰਦੇ ਰੂਪੀ ਘਰ ਵਿਚ ਹੀ, ਪਰ ਉਨ੍ਹਾਂ ਤਾਈਂ ਦਿਸਦਾ ਨਹੀਂ ਹੈ **ਵਾ:** ਉਹ ਪ੍ਰਭੂ ਪਤੀ ਇਸ ਦੇ ਬਾਰੁ = ਇੰਦ੍ਰਿਆਂ ਦਾ ਸਾਖੀ ਅੰਤਹਕਰਣ ਰੂਪੀ ਘਰ ਵਿਚ ਹੀ ਹੈ, ਪਰ ਇਨ੍ਹਾਂ ਨੂੰ ਦਰਸ਼ਨ ਨਹੀਂ ਹੁੰਦੇ, ਭਾਵ ਗਿਆਨ ਵਿਹੂਣੇ ਖ਼ੁਆਰ ਹੁੰਦੇ ਫਿਰਦੇ ਹਨ ॥੧॥

## ਭਾਈ ਰੇ; ਇਕ ਮਨਿ ਨਾਮੁ ਧਿਆਇ ॥

ਹੇ ਭਾਈ! ਜੇ ਮਿਲਣਾ ਹੈ ਤਾਂ ਇਕ ਮਨ ਹੋ ਕੇ ਪਰਮੇਸ਼ਰ ਦੇ ਨਾਮ ਨੂੰ ਧਿਆਇ = ਧਿਆਵੋ।

## ਸੰਤਾ ਸੰਗਤਿ ਮਿਲ ਰਹੈ; ਜਪਿ ਰਾਮ ਨਾਮੁ ਸੁਖੁ ਪਾਇ ॥੧॥ਰਹਾਉ॥

ਅਤੇ ਰੱਬ ਦੇ ਪਿਆਰੇ ਸੰਤਾਂ ਦੀ ਸੰਗਤ ਵਿਚ ਮਿਲ ਕੇ ਰਹੋ। ਇਸ ਤਰ੍ਹਾਂ ਜੇਕਰ ਰਾਮ = ਪ੍ਰਭੂ ਦੇ ਨਾਮ ਨੂੰ ਜਪੇਂਗਾ ਤਾਂ ਸੁੱਖ ਸਰੂਪ ਨੂੰ ਪਾ ਲਵੇਂਗਾ ॥੧॥ਰਹਾਉ॥

## ਗੁਰਮੁਖਿ ਸਦਾ ਸੋਹਾਗਣੀ; ਪਿਰੁ ਰਾਖਿਆ ਉਰ ਧਾਰਿ ॥

ਹੇ ਭਾਈ! ਜੋ ਗੁਰਮੁਖ ਰੂਪੀ ਇਸਤ੍ਰੀਆਂ ਹਨ, ਉਹ ਸਦਾ = ਹਮੇਸ਼ਾਂ ਸੁਹਾਗਣੀ = ਸੁਹਾਗਵੰਤੀਆਂ ਹਨ। ਉਨ੍ਹਾਂ ਨੇ ਪ੍ਰਭੂ ਰੂਪੀ ਪਿਰੁ = ਪਤੀ ਨੂੰ ਉਰਧਾਰਿ = ਹਿਰਦੇ 'ਚ ਧਾਰ ਕੇ ਰੱਖਿਆ ਹੈ ਭਾਵ ਦਿਲ 'ਚ ਵਸਾ ਕੇ ਰੱਖਿਆ ਹੈ।

## ਮਿਠਾ ਬੋਲਹਿ, ਨਿਵਿ ਚਲਹਿ; ਸੇਜੈ ਰਵੈ ਭਤਾਰੁ ॥

ਜੋ ਪਤੀਬ੍ਰਤਾ ਧਰਮ ਦਾ ਪਾਲਣ ਕਰਦੀਆਂ ਹਮੇਸ਼ਾ ਮਿੱਠਾ ਬੋਲਦੀਆਂ ਹਨ ਤੇ ਨਿਮਰਤਾ ਨਾਲ ਚੱਲਦੀਆਂ, ਰਹਿੰਦੀਆਂ ਹਨ ਭਾਵ ਸੰਸਾਰ 'ਚ ਨਿਮਰਤਾ ਸਹਿਤ ਵਿਚਰਦੀਆਂ ਹਨ। ਉਨ੍ਹਾਂ ਦੀ ਅੰਤਹਕਰਣ ਰੂਪੀ ਸੇਜਾ ਉੱਤੇ ਪ੍ਰਭੂ ਰੂਪੀ ਭਤਾਰੁ = ਪਤੀ ਰਵੈ = ਰਮਨ ਕਰਦਾ ਹੈ, ਭਾਵ ਆਪਣੇ 'ਚ ਅਭੇਦ ਕਰ ਲੈਂਦਾ ਹੈ।

## ਸੋਭਾਵੰਤੀ ਸੋਹਾਗਣੀ; ਜਿਨ ਗੁਰ ਕਾ ਹੇਤੁ ਅਪਾਰੁ ॥੨॥

ਐਸੀਆਂ ਮਹਾਤਮਾ ਰੂਪੀ ਸੁਹਾਗਣਾਂ ਭਗਤੀ ਕਰਕੇ ਸੋਭਾਵੰਤੀਆਂ ਹਨ, ਜਿਨ੍ਹਾਂ ਨੂੰ ਗੁਰੂ ਸਾਹਿਬ ਕਾ = ਦਾ ਅਪਾਰੁ = ਅਤਿਅੰਤ ਹੇਤੁ = ਪਿਆਰ ਪ੍ਰਾਪਤ ਹੈ। ਐਸੇ ਗੁਰਮੁਖ **ਵਾ:** ਮਹਾਤਮਾ ਜਨ ਆਪ ਨਾਮ ਜਪਦੇ ਹਨ ਤੇ ਹੋਰਨਾਂ ਨੂੰ ਵੀ ਨਾਮ ਜਪਾਉਂਦੇ ਹਨ ॥੨॥ ਜੈਸਾ ਕਿ :

**ਆਪਿ ਜਪੈ ਅਵਰਹ ਨਾਮੁ ਜਪਾਵੈ ਵਡ ਸਮਰਥ ਤਾਰਨ ਤਰਨ ॥** *(ਅੰਗ ੧੨੦੬)*

## ਪੂਰੈ ਭਾਗਿ ਸਤਗੁਰੁ ਮਿਲੈ; ਜਾ ਭਾਗੈ ਕਾ ਉਦਉ ਹੋਇ ॥

ਹੇ ਭਾਈ ! ਉਦੋਂ ਪੂਰੇ ਭਾਗਾਂ ਦੁਆਰਾ ਨਿਸ਼ਕਾਮ ਕਰਮਾਂ ਦਾ ਸਦਕਾ ਪੂਰਨ ਸਤਿਗੁਰੂ ਜੀ ਦੀ ਪ੍ਰਾਪਤੀ ਹੁੰਦੀ ਹੈ। ਜਾ = ਜਦੋਂ ਨਿਸ਼ਕਾਮ ਕਰਮਾਂ ਦਾ ਸਦਕਾ ਭਾਗੈ = ਭਾਗਾਂ ਕਾ = ਦਾ ਉਦਉ = ਪ੍ਰਗਟ ਭਾਵ ਜਾਗਣਾ ਹੋਇ = ਹੁੰਦਾ ਹੈ।

## ਅੰਤਰਹੁ ਦੁਖੁ ਭ੍ਰਮੁ ਕਟੀਐ; ਸੁਖੁ ਪਰਾਪਤਿ ਹੋਇ ॥

ਉਨ੍ਹਾਂ ਦੇ ਅੰਦਰਹੁ ਜਨਮ ਮਰਣ ਦਾ ਦੁੱਖ ਅਤੇ ਸਰੂਪ ਪ੍ਰਤੀ ਪੰਜੇ ਪ੍ਰਕਾਰ ਦਾ ਭਰਮ ਵੀ ਕਟੀਐ = ਕੱਟਿਆ ਜਾਂਦਾ ਹੈ ਅਤੇ ਉਨ੍ਹਾਂ ਨੂੰ ਆਤਮਿਕ ਸੁਖ ਦੀ ਪ੍ਰਾਪਤੀ ਹੋਇ = ਹੁੰਦੀ ਹੈ।

## ਗੁਰ ਕੈ ਭਾਣੈ ਜੋ ਚਲੈ; ਦੁਖੁ ਨ ਪਾਵੈ ਕੋਇ ॥੩॥

ਹੇ ਭਾਈ ! ਜੋ ਗੁਰਮੁਖ ਗੁਰੂ ਸਾਹਿਬ ਦੇ ਭਾਣੈ = ਰਜ਼ਾ ਵਿਚ ਚੱਲਦੇ ਹਨ, ਉਹ ਕਿਸੇ ਦੁੱਖਾਂ ਨੂੰ ਪ੍ਰਾਪਤ ਨਹੀਂ ਹੁੰਦੇ ਭਾਵ ਉਨ੍ਹਾਂ ਨੂੰ ਇਸ ਲੋਕ ਤੇ ਪਰਲੋਕ ਵਿਚ ਕੋਇ = ਕੋਈ ਦੁੱਖ ਨਹੀਂ ਸਹਿਣਾ ਪੈਂਦਾ ॥੩॥

## ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ; ਸਹਜੇ ਪਾਵੈ ਕੋਇ ॥

ਸਤਿਗੁਰਾਂ ਕੈ = ਦੇ ਭਾਣੇ = ਹੁਕਮ ਵਿਚ ਚੱਲਣ ਕਰਕੇ ਹੀ ਨਾਮ ਰੂਪੀ ਅੰਮ੍ਰਿਤ **ਵਾ:** ਆਤਮਾਨੰਦ ਰੂਪੀ ਅੰਮ੍ਰਿਤ ਪ੍ਰਾਪਤ ਹੁੰਦਾ ਹੈ। ਜੋ ਸਹਜੇ = ਸੁਤੇ-ਸਿੱਧ **ਵਾ:** ਸ਼ਾਂਤੀ ਸੁਭਾਅ ਧਾਰਨ ਕਰ ਕੇ ਸਤਿਗੁਰਾਂ ਦੀ ਆਗਿਆ 'ਚ ਚੱਲਦਾ ਹੈ, ਉਹੋ ਹੀ ਇਸ ਦਾਤ ਨੂੰ ਪਾਵੈ = ਪਾਉਂਦਾ ਹੈ।

## ਜਿਨਾ ਪਰਾਪਤਿ ਤਿਨ ਪੀਆ; ਹਉਮੈ ਵਿਚਹੁ ਖੋਇ ॥

ਜਿਨ੍ਹਾਂ ਨੂੰ ਸਤਿਗੁਰਾਂ ਦੁਆਰਾ ਇਹ ਨਾਮ ਅੰਮ੍ਰਿਤ ਪ੍ਰਾਪਤ ਹੋਇਆ ਹੈ, ਉਨ੍ਹਾਂ ਨੇ ਹੀ ਪੀਆ = ਪੀਤਾ ਹੈ ਅਤੇ ਉਨ੍ਹਾਂ ਨੇ ਹਉਮੈ = ਦੇਹ ਹੰਗਤਾ ਮਨ ਵਿਚਹੁ = ਅੰਦਰੋਂ ਖੋਇ = ਮੇਟ ਦਿੱਤੀ ਹੈ।

## ਨਾਨਕ ਗੁਰਮੁਖਿ ਨਾਮੁ ਧਿਆਈਐ; ਸਚਿ ਮਿਲਾਵਾ ਹੋਇ ॥੪॥੧੩॥੪੬॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਦੋਂ ਗੁਰਮੁਖਾਂ ਦੀ ਸੰਗਤ ਕਰ ਕੇ ਪ੍ਰਭੂ ਦਾ ਨਾਮ ਧਿਆਈਐ = ਜਪੀਦਾ ਹੈ, ਉਦੋਂ ਸੱਚ ਸਰੂਪ ਪ੍ਰਭੂ ਦਾ ਮਿਲਾਵਾ = ਮਿਲਾਪ ਹੋਇ = ਹੋ ਜਾਂਦਾ ਹੈ ॥੪॥੧੩॥੪੬॥

## ਸਿਰੀਰਾਗੁ ਮਹਲਾ ੩ ॥

## ਜਾ ਪਿਰੁ ਜਾਣੈ ਆਪਣਾ; ਤਨੁ ਮਨੁ ਅਗੈ ਧਰੇਇ ॥

ਹੇ ਸਖੀ ! ਜੇਕਰ ਤੂੰ ਪ੍ਰਭੂ ਰੂਪੀ ਪਿਰੁ = ਪਤੀ ਨੂੰ ਆਪਣਾ ਜਾਣਦੀ ਹੈਂ ਕਿ ਮੇਰਾ ਆਪਣਾ ਪਿਆਰਾ ਹੈ ਤਾਂ ਆਪਣਾ ਤਨ ਤੇ ਮਨ ਉਸ ਦੇ ਅੱਗੇ ਧਰੇਇ = ਰੱਖਣਾ ਕਰ, ਭਾਵ ਸੌਂਪ ਦੇ। ਜੈਸਾ ਕਿ :

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ ॥** *(ਅੰਗ ੯੧੮)*

## ਸੋਹਾਗਣੀ ਕਰਮ ਕਮਾਵਦੀਆ; ਸੇਈ ਕਰਮ ਕਰੇਇ ॥

ਜੋ ਸੋਹਾਗਣੀ = ਸੁਹਾਗਵੰਤੀਆਂ ਪਤੀ ਦੀ ਆਗਿਆ ਪਾਲਣ ਰੂਪ ਕਰਮ ਕਮਾਵਦੀਆ = ਕਮਾਉਂਦੀਆਂ ਹਨ, ਸੇਈ = ਉਹੋ ਹੀ ਕਰਮ ਕਰੇਇ = ਕਮਾਉਣਾ ਕਰੋ, ਭਾਵ ਹੇ ਗੁਰਮੁਖ ਸਖੀ ! ਤੂੰ ਉਸ ਪ੍ਰਭੂ ਪਤੀ ਨੂੰ ਪਾਉਣ ਲਈ ਉਹੋ ਕਰਮ ਕਰ ਜੋ ਸੁਹਾਗਣਾਂ ਆਪਣੇ ਪਤੀ ਨੂੰ ਪ੍ਰਸੰਨ ਕਰਨ ਲਈ ਕਰਦੀਆਂ ਹਨ।

## ਸਹਜੇ ਸਾਚਿ ਮਿਲਾਵੜਾ; ਸਾਚੁ ਵਡਾਈ ਦੇਇ ॥੧॥

ਉਨ੍ਹਾਂ ਗੁਰਮੁਖ ਸਖੀਆਂ ਨੂੰ ਸਹਜੇ = ਸੁਤੇ-ਸਿੱਧ ਹੀ ਸਾਚਿ = ਸਤਿ ਸਰੂਪ ਪ੍ਰਭੂ ਦਾ ਮਿਲਾਵੜਾ = ਮਿਲਾਪ ਹੁੰਦਾ ਹੈ ਅਤੇ ਉਨ੍ਹਾਂ ਨੂੰ ਸੱਚਾ ਪ੍ਰਭੂ ਆਪਣੇ ਸਰੂਪ ਪ੍ਰਾਪਤੀ ਦੀ ਵਡਾਈ = ਵਡਿਆਈ ਬਖ਼ਸ਼ ਦੇਇ = ਦਿੰਦਾ ਹੈ ॥੧॥

## ਭਾਈ ਰੇ; ਗੁਰ ਬਿਨੁ ਭਗਤਿ ਨ ਹੋਇ ॥

ਹੇ ਭਾਈ! ਸਤਿਗੁਰਾਂ ਦੀ ਪ੍ਰਾਪਤੀ ਤੋਂ ਬਿਨਾਂ ਪ੍ਰਭੂ ਦੀ ਭਗਤੀ ਨਹੀਂ ਹੁੰਦੀ।

## ਬਿਨੁ ਗੁਰ ਭਗਤਿ ਨ ਪਾਈਐ; ਜੇ ਲੋਚੈ ਸਭੁ ਕੋਇ ॥੧॥ਰਹਾਉ॥

ਗੁਰ = ਸਤਿਗੁਰਾਂ ਦੀ ਭਗਤਿ = ਭਗਤੀ ਤੋਂ ਬਿਨੁ = ਬਗ਼ੈਰ ਪਰਮੇਸ਼ਰ ਨੂੰ ਨ = ਨਹੀਂ ਪਾਈਐ = ਪਾਈਦਾ **ਵਾ:** ਗੁਰਾਂ ਤੋਂ ਬਗ਼ੈਰ ਪ੍ਰੇਮਾ-ਭਗਤੀ ਨਹੀਂ ਪਾਈਦੀ, ਜੇ = ਜਦ ਕਿ ਸਭ ਕੋਇ = ਕੋਈ ਲੋਚੈ = ਚਾਹੁੰਦਾ ਹੈ। ਭਾਵ ਉਸ ਦੀ ਪ੍ਰਾਪਤੀ ਨੂੰ ਤਾਂ ਸਾਰੀ ਦੁਨੀਆਂ ਹੀ ਚਾਹੁੰਦੀ ਹੈ ਪਰ ਸਤਿਗੁਰਾਂ ਦੀ ਪ੍ਰਾਪਤੀ ਵਾਲੇ ਹੀ ਉਸ ਨੂੰ ਪਾਉਂਦੇ ਹਨ। ਜਿਵੇਂ ਆਮ ਕਹਾਵਤ ਹੈ ਕਿ ਜੇ ਗੁਰੂ ਪ੍ਰਸੰਨ ਹੋਵੇ ਤਾਂ ਰੱਬ ਵੀ ਪ੍ਰਸੰਨ ਹੁੰਦਾ ਹੈ ਅਤੇ ਜੇ ਗੁਰੂ ਰੁੱਸ ਜਾਵੇ ਤਾਂ ਰੱਬ ਵੀ ਰੁੱਸ ਜਾਂਦਾ ਹੈ, ਭਾਵ ਗੁਰੂ ਦੀ ਖ਼ੁਸ਼ੀ ਲੈਣੀ ਜ਼ਰੂਰੀ ਹੈ ॥੧॥ਰਹਾਉ॥

## ਲਖ ਚਉਰਾਸੀਹ ਫੇਰੁ ਪਇਆ; ਕਾਮਣਿ ਦੂਜੈ ਭਾਇ ॥

ਜੋ ਮਨਮੁਖ ਜੀਵ ਰੂਪੀ ਕਾਮਣਿ = ਇਸਤਰੀਆਂ ਦੂਜੈ ਭਾਇ = ਦਵੈਤ ਭਾਵ ਵਿਚ ਲੱਗੀਆਂ ਹਨ, ਉਨ੍ਹਾਂ ਨੂੰ ਚਉਰਾਸੀਹ = ਚੌਰਾਸੀ ਲੱਖ ਜੂਨਾਂ ਦਾ ਫੇਰੁ = ਚੱਕਰ ਪਇਆ = ਪੈ ਜਾਂਦਾ ਹੈ।

## ਬਿਨੁ ਗੁਰ ਨੀਦ ਨ ਆਵਈ; ਦੁਖੀ ਰੈਣਿ ਵਿਹਾਇ ॥

ਉਨ੍ਹਾਂ ਨੂੰ ਸਤਿਗੁਰਾਂ ਤੋਂ ਬਿਨਾਂ ਸ਼ਾਂਤੀ ਰੂਪੀ ਨੀਂਦ ਨਹੀਂ ਆਉਂਦੀ। ਜਿਸ ਕਰਕੇ ਉਨ੍ਹਾਂ ਦੀ ਉਮਰ ਰੂਪੀ ਰੈਣਿ = ਰਾਤ ਦੁੱਖਾਂ ਵਿਚ ਹੀ ਵਿਹਾਇ = ਬਤੀਤ ਭਾਵ ਗੁਜ਼ਰ ਜਾਂਦੀ ਹੈ।

## ਬਿਨੁ ਸਬਦੈ ਪਿਰੁ ਨ ਪਾਈਐ; ਬਿਰਥਾ ਜਨਮੁ ਗਵਾਇ ॥੨॥

ਬਿਨੁ ਸਬਦੈ = ਗੁਰਾਂ ਦੇ ਉਪਦੇਸ਼ ਤੋਂ ਬਗ਼ੈਰ ਅਕਾਲ ਪੁਰਖ ਰੂਪੀ ਪਿਰੁ = ਪਤੀ ਨਹੀਂ ਪਾਈਐ = ਪਾਈਦਾ, ਉਹ ਵਾਹਿਗੁਰੂ ਦੀ ਪ੍ਰਾਪਤੀ ਤੋਂ ਬਗ਼ੈਰ ਬਿਰਥਾ = ਵਿਅਰਥ ਹੀ ਮਨੁੱਖਾ ਜਨਮ ਗਵਾਇ = ਗਵਾ ਰਹੀਆਂ ਹਨ ॥੨॥

**[ਅੰਗ ੩੨]**

## ਹਉ ਹਉ ਕਰਤੀ ਜਗੁ ਫਿਰੀ; ਨਾ ਧਨੁ ਸੰਪੈ ਨਾਲਿ ॥

ਜੀਵ ਰੂਪੀ ਇਸਤ੍ਰੀ **ਵਾ:** ਸਾਰੀ ਦੁਨੀਆਂ ਹਉ ਹਉ = ਮੈਂ ਮੈਂ ਕਰਦੀ ਸੰਸਾਰ 'ਚ ਫਿਰ ਰਹੀ ਹੈ, ਭਾਵ ਕੋਈ ਆਪਣੇ ਗਿਆਨ ਦਾ ਮਾਣ ਕਰਦਾ ਰਹਿੰਦਾ ਹੈ ਕਿ ਮੈਂ ਵੱਡਾ ਗਿਆਨੀ ਹਾਂ, ਮੈਂ ਸੰਤ ਹਾਂ, ਮੈਂ ਵਿਦਵਾਨ ਹਾਂ, ਮੈਂ ਧਨਾਢ ਹਾਂ ਆਦਿ ਚੀਜ਼ਾਂ ਦੇ ਅਹੰਕਾਰ 'ਚ ਸਾਰੇ ਫਸੇ ਹਨ। ਪਰ ਇਹ ਧਨੁ = ਦੌਲਤ ਅਤੇ ਸੰਪੈ = ਹਾਥੀ, ਘੋੜੇ, ਗਾਵਾਂ, ਮੱਝਾਂ ਆਦਿ ਸੰਪਤੀ ਕਿਸੇ ਦੇ ਨਾਲ ਨਹੀਂ ਜਾਂਦੇ **ਵਾ:** ਦੁਨੀਆਂ ਹੰਕਾਰ ਤਾਂ ਕਰਦੀ ਫਿਰਦੀ ਹੈ ਪਰ ਨਾ ਉਨ੍ਹਾਂ ਕੋਲ ਨਾਮ **ਵਾ:** ਸ਼ੁਭ ਗੁਣ ਰੂਪ ਧਨ ਹੈ, ਨਾ ਸ੍ਰਵਣ, ਮੰਨਣ ਆਦਿ ਸੰਪੈ ਭਾਵ ਹਾਥੀ,

ਘੋੜੇ ਹਨ। ਕੋਈ ਵੀ ਨਾਲ ਲੈ ਜਾਣ ਵਾਲਾ ਪਦਾਰਥ ਨਹੀਂ ਹੈ। ਵਾਹਿਗੁਰੂ ਦੀ ਪ੍ਰਾਪਤੀ ਤੋਂ ਬਗ਼ੈਰ ਹੀ ਜਨਮ ਵਿਅਰਥ ਬਤੀਤ ਹੋ ਰਹੇ ਹਨ।

## ਅੰਧੀ ਨਾਮੁ ਨ ਚੇਤਈ; ਸਭ ਬਾਧੀ ਜਮਕਾਲਿ ॥

ਹੇ ਭਾਈ ! ਅਗਿਆਨ ਵਸ ਦੁਨੀਆਂ ਅੰਧੀ = ਅੰਨੀ ਹੋ ਰਹੀ ਹੈ ਜੋ ਨਾਮ ਨੂੰ ਚੇਤਈ = ਚੇਤੇ ਨਹੀਂ ਕਰਦੀ। ਇਸ ਕਰਕੇ ਇਹ ਸਾਰੀ ਦੁਨੀਆਂ ਜੰਮਣ ਤੇ ਮਰਨ ਦੀ ਕੈਦ ਵਿਚ ਜਮ ਤੇ ਕਾਲ ਨੇ ਬਾਧੀ = ਬੰਨ੍ਹੀ ਹੋਈ ਹੈ।

## ਸਤਗੁਰਿ ਮਿਲਿਐ ਧਨੁ ਪਾਇਆ; ਹਰਿ ਨਾਮਾ ਰਿਦੈ ਸਮਾਲਿ ॥੩॥

ਜਿਨ੍ਹਾਂ ਨੂੰ ਸੱਚੇ ਸਤਿਗੁਰੂ ਜੀ ਮਿਲੇ ਹਨ, ਉਨ੍ਹਾਂ ਨੇ ਅੰਮ੍ਰਿਤ ਨਾਮ ਰੂਪੀ ਧਨ ਪਾਇਆ ਹੈ ਅਤੇ ਉਹ ਹਰਿ ਨਾਮਾ = ਪ੍ਰਭੂ ਦੇ ਨਾਮ ਨੂੰ ਰਿਦੈ = ਹਿਰਦੇ ਵਿਚ ਸਮਾਲਿ = ਯਾਦ ਕਰਦੇ ਹਨ **ਵਾ:** ਹਿਰਦੇ 'ਚ ਸੰਭਾਲ ਕੇ ਰੱਖਿਆ ਹੈ ॥੩॥

## ਨਾਮਿ ਰਤੇ ਸੇ ਨਿਰਮਲੇ; ਗੁਰ ਕੈ ਸਹਜਿ ਸੁਭਾਇ ॥

ਹੇ ਭਾਈ ! ਜਿਹੜੇ ਪਰਮੇਸ਼ਰ ਦੇ ਨਾਮ 'ਚ ਰਤੇ = ਰੰਗੇ ਹੋਏ ਹਨ, ਸੇ = ਉਹ ਨਿਰਮਲੇ = ਪਵਿੱਤ੍ਰ ਹਨ। ਜੋ ਸਹਜਿ ਸੁਭਾਇ = ਸੁਤੇ-ਸਿੱਧ ਹੀ ਗੁਰੂ ਦੇ ਪ੍ਰੇਮ 'ਚ ਰੰਗੇ ਹੋਏ ਹਨ **ਵਾ:** ਉਹ ਨਿਰਮਲੇ ਹਨ ਜਿਨ੍ਹਾਂ ਨੇ ਸਤਿਗੁਰਾਂ ਦੇ ਪਾਸੋਂ ਸਹਜਿ ਸੁਭਾਇ = ਸ਼ਾਂਤ ਸੁਭਾਅ ਧਾਰਨ ਕਰ ਲਿਆ ਹੈ।

## ਮਨੁ ਤਨੁ ਰਾਤਾ ਰੰਗ ਸਿਉ; ਰਸਨਾ ਰਸਨ ਰਸਾਇ ॥

ਹੇ ਭਾਈ ! ਜਿਨ੍ਹਾਂ ਦਾ ਮਨ ਤਨ ਸਤਿਗੁਰਾਂ ਦੇ ਪ੍ਰੇਮ ਰੰਗ 'ਚ ਰਾਤਾ = ਰੰਗਿਆ ਗਿਆ ਹੈ ਅਤੇ ਰਸਨਾ ਨਾਮ ਦੇ ਰਸ ਵਿਚ ਰਸੀ ਹੋਈ ਹੈ **ਵਾ:** ਰਸਨਾ ਹੋਰ ਸੰਸਾਰ ਦੇ (ਰਸ + ਨਾ) ਰਸ = ਰਸਾਂ ਵਿਚ ਨ = ਨਹੀਂ ਰਸੀ ਹੋਈ। (ਪਰ ਪਾਠ 'ਰਸਨਾ ਰਸਨ ਰਸਾਇ' ਹੀ ਕਰਨਾ ਹੈ,) ਭਾਵ ਉਹ ਪੁਰਸ਼ ਸੰਸਾਰ ਦੇ ਵਿਸ਼ੇ-ਵਿਕਾਰਾਂ ਦੇ ਰਸਾਂ ਨੂੰ ਛੱਡ ਕੇ ਸੱਚੇ ਰਸ ਵਿਚ ਲੱਗੇ ਹੋਏ ਹਨ। ਜੈਸਾ ਕਿ :

**ਰਾਰਾ ਰਸੁ ਨਿਰਸ ਕਰਿ ਜਾਨਿਆ ॥ ਹੋਇ ਨਿਰਸ ਸੁ ਰਸੁ ਪਹਿਚਾਨਿਆ ॥**
**ਇਹ ਰਸ ਛਾਡੇ ਉਹ ਰਸੁ ਆਵਾ ॥ ਉਹ ਰਸ ਪੀਆ ਇਹ ਰਸੁ ਨਹੀ ਭਾਵਾ ॥** *(ਅੰਗ ੩੪੨)*

ਅਰਥਾਤ ਸੰਸਾਰ ਦੇ ਰਸ ਵੱਲੋਂ ਮਨ ਨੂੰ ਨਿ-ਰਸ ਕਰਕੇ ਹੀ ਉਸ ਨਾਮ ਰਸ ਨੂੰ ਮਾਣਿਆ ਜਾ ਸਕਦਾ ਹੈ। ਜਦੋਂ ਨਾਮ ਰਸ ਆ ਜਾਵੇ ਤਾਂ ਇਹ ਵਿਸ਼ੇ-ਵਿਕਾਰਾਂ ਦੇ ਰਸ ਨਹੀਂ ਭਾਉਂਦੇ।

## ਨਾਨਕ ਰੰਗੁ ਨ ਉਤਰੈ; ਜੋ ਹਰਿ ਧੁਰਿ ਛੋਡਿਆ ਲਾਇ ॥੪॥੧੪॥੪੭॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਹੜਾ ਨਾਮ ਦਾ ਰੰਗ ਚੜ੍ਹਿਆ ਹੈ, ਉਹ ਕਦੇ ਉਤਰਦਾ ਨਹੀਂ ਹੈ, ਜੋ ਨਾਮ ਰੰਗ ਹਰਿ = ਪ੍ਰਭੂ ਨੇ ਧੁਰੋਂ ਹੀ ਲਾ ਛੱਡਿਆ ਹੈ। (ਪੰਜਾਬੀ ਬੋਲੀ 'ਚ ਲਾ ਛੱਡਿਆ ਲਾ ਦਿੱਤਾ ਨੂੰ ਆਖਦੇ ਹਨ, ਭਾਵ ਉਹ ਪੁਰਸ਼ ਧੰਨ ਹਨ ਜਿਨ੍ਹਾਂ ਨੂੰ ਨਾਮ ਰੰਗ ਚੜ੍ਹਿਆ ਹੈ ॥੪॥੧੪॥੪੭॥ ਜੈਸਾ ਕਿ :

**ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ ॥**
**ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ ॥** *(ਅੰਗ ੮੦੮)*

## ਸਿਰੀਰਾਗੁ ਮਹਲਾ ੩ ॥

**ਉਥਾਨਕਾ :** ਸ੍ਰੀ ਗੋਇੰਦਵਾਲ ਸਾਹਿਬ 'ਚ ਤੀਸਰੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਦੀਵਾਨ

ਸਜਿਆ ਹੋਇਆ ਸੀ, ਸੰਗਤ ਵਿਚ ਇਕ ਪਾਸੇ ਕਤਾਰ 'ਚ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਤੇ ਭਾਈ ਪਾਰੋ ਜੈਸੇ ਗੁਰਮੁਖ ਬੈਠੇ ਸਨ। ਇਕ ਪਾਸੇ ਪ੍ਰੇਮੀ ਸਿੱਖਾਂ ਦੀ ਪੰਗਤ ਲੱਗੀ ਹੋਈ ਸੀ। ਇਕ ਪਾਸੇ ਵੈਰਾਗਵਾਨ ਬੈਠੇ ਸਨ ਤੇ ਇਕ ਪਾਸੇ ਸੇਵਕ ਬੈਠੇ ਸਨ। ਇਕ ਪਾਸੇ ਗੁਰੂ ਜੀ ਵੱਲੋਂ ਵਰੋਸਾਇ ੨੨ ਮੰਜੀਦਾਰ ਬੈਠੇ ਸਨ ਤੇ ਇਕ ਪਾਸੇ ਮਾਈਆਂ ਬੀਬੀਆਂ ਬੈਠੀਆਂ ਸਨ। ਸਭ ਕੰਨਾਂ ਰੂਪੀ ਡੋਨਿਆਂ ਰਾਹੀਂ ਸਤਿਗੁਰਾਂ ਦੇ ਅੰਮ੍ਰਿਤ ਰੂਪੀ ਬਚਨ ਪਾਨ ਕਰ ਰਹੇ ਸਨ। ਉਸ ਸਮੇਂ ਹਿੰਦੋਸਤਾਨ ਦਾ ਸ਼ਹਿਨਸ਼ਾਹ ਅਕਬਰ ਲੰਗਰ ਛਕਣ ਉਪਰੰਤ ਸੰਗਤ 'ਚ ਆਇਆ ਤੇ ਸਤਿਗੁਰਾਂ ਤੋਂ ਪ੍ਰਭਾਵਿਤ ਹੋ ਕੇ ੭੨ ਪਿੰਡਾਂ ਦਾ ਪਟਾ ਬੀਬੀ ਭਾਨੀ ਜੀ ਦੇ ਨਾਮ ਲਿਖ ਕੇ ਭੇਟ ਕੀਤਾ। ਸਤਿਗੁਰਾਂ ਆਖਿਆ ਕਿ ਬਾਦਸ਼ਾਹ! ਅਸੀਂ ਤੇਰੀ ਭੇਟਾ ਤਾਂ ਹੀ ਕਬੂਲ ਕਰਾਂਗੇ, ਜੇ ਕਾਲ ਪੈਣ ਕਾਰਨ ਕਿਸਾਨਾਂ ਦਾ ਮਾਲੀ ਨੁਕਸਾਨ ਜੋ ਹੋਇਆ ਹੈ, ਇਨ੍ਹਾਂ ਦਾ ਮਾਮਲਾ ਮੁਆਫ਼ ਕਰੋਗੇ ਤੇ ਦੂਜਾ ਸਤੀ ਪ੍ਰਥਾ ਦੁਆਰਾ ਜੋ ਜ਼ੁਲਮ ਇਸਤ੍ਰੀਆਂ ਉੱਤੇ ਢਾਹਿਆ ਜਾਂਦਾ ਹੈ, ਉਸ ਸਤੀ ਪ੍ਰਥਾ ਪਰ ਪਾਬੰਦੀ ਲਾਵੋਗੇ। ਅਕਬਰ ਨੇ ਸਤਿਗੁਰਾਂ ਦਾ ਹੁਕਮ ਮੰਨ ਕੇ ਹਾਂ ਕੀਤੀ ਤੇ ਗੁਰਾਂ ਨੇ ਬੀਬੀ ਭਾਨੀ ਦੇ ਨਾਮ ਕਰਕੇ ਦਿੱਤੀ ਜਗੀਰ ਪ੍ਰਵਾਨ ਕੀਤੀ। ਅਕਬਰ ਬਾਦਸ਼ਾਹ ਵੀ ਸੰਗਤ ਵਿਚ ਸਤਿਗੁਰਾਂ ਦੇ ਬਚਨ ਸ੍ਰਵਣ ਕਰਨ ਵਾਸਤੇ ਬੈਠ ਗਿਆ। ਉਸ ਸਮੇਂ ਸਤਿਗੁਰਾਂ ਨੇ ਪ੍ਰਭੂ-ਭਗਤੀ ਅਤੇ ਸਤਿਗੁਰੂ ਦੀ ਸੇਵਾ ਦੀ ਮਹੱਤਤਾ ਦੱਸਦੇ ਹੋਏ ਇਹ ਪਾਵਨ ਸ਼ਬਦ ਉਚਾਰਨ ਕੀਤਾ:

ਸਿੱਖਾਂ ਨੇ ਪ੍ਰਸ਼ਨ ਕੀਤਾ ਕਿ ਸਤਿਗੁਰੂ ਜੀ! ਪ੍ਰਭੂ ਦੀ ਭਗਤੀ ਕਿਸ ਤਰ੍ਹਾਂ ਕੀਤੀ ਜਾ ਸਕਦੀ ਹੈ? ਤਦ ਗੁਰੂ ਜੀ ਨੇ ਫ਼ੁਰਮਾਇਆ ਕਿ

## ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ; ਬਿਨੁ ਗੁਰ ਭਗਤਿ ਨ ਹੋਈ॥

ਹੇ ਭਾਈ! ਜੇਕਰ ਗੁਰਮੁਖਿ = ਮੁਖੀ ਗੁਰੂ ਕ੍ਰਿਪਾ ਦ੍ਰਿਸ਼ਟੀ ਕਰੇ = ਕਰਨ ਤਾਂ ਹੀ ਜੀਵ ਭਗਤਿ = ਭਗਤੀ ਕੀਜੈ = ਕਰਦੇ ਹਨ **ਵਾ:** ਸਤਿਗੁਰੂ ਜੀ ਕ੍ਰਿਪਾ ਕਰਕੇ ਗੁਰਮੁਖਾਂ ਦੀ ਸੰਗਤ ਬਖ਼ਸ਼ਣ ਤਾਂ ਹੀ ਭਗਤੀ ਹੋ ਸਕਦੀ ਹੈ। ਬਿਨਾਂ ਗੁਰਾਂ ਤੋਂ ਕਿਸੇ ਕੋਲੋਂ ਵੀ ਭਗਤਿ = ਭਗਤੀ ਨਹੀਂ ਹੋਈ = ਹੋ ਸਕਦੀ, ਭਾਵ ਭਗਤੀ ਤਾਂ ਸਤਿਗੁਰਾਂ ਦੀ ਕ੍ਰਿਪਾ ਦੁਆਰਾ ਭੈ ਭਾਵਨਾ ਨਾਲ ਹੀ ਹੁੰਦੀ ਹੈ। ਨੱਚਣਾ, ਟੱਪਣਾ, ਰਾਸਾਂ ਪਾਉਣੀਆਂ ਆਦਿ ਭਗਤੀ ਨਹੀਂ ਹੈ। ਜੈਸਾ ਕਿ:

**ਨਚਿਐ ਟਪਿਐ ਭਗਤਿ ਨ ਹੋਇ॥** *(ਅੰਗ ੧੫੯)*

## ਆਪੈ ਆਪੁ ਮਿਲਾਏ ਬੂਝੈ; ਤਾ ਨਿਰਮਲੁ ਹੋਵੈ ਸੋਈ॥

ਹੇ ਭਾਈ! ਸਤਿਗੁਰੂ ਜੀ ਜਿਸ ਸਿੱਖ ਨੂੰ ਆਪੈ ਆਪੁ = ਸ੍ਵੈਸਰੂਪ ਭਾਵ ਨਿਜ ਸਰੂਪ ਵਿਚ ਮਿਲਾਏ = ਮਿਲਾ ਦਿੰਦੇ ਹਨ, ਉਹ ਅਸਲੀਅਤ ਨੂੰ ਬੂਝੈ = ਸਮਝਦਾ ਹੈ **ਵਾ:** ਸਤਿਗੁਰੂ ਜੀ ਆਪੈ = ਆਪਣੇ ਸਿੱਖ ਨੂੰ ਆਪੁ = ਆਪਣੇ ਸਰੂਪ ਵਿਚ ਮਿਲਾਏ = ਮਿਲਾਉਣ ਵਾਲੇ ਹਨ, ਜੋ ਸਿੱਖ ਹੰਗਤਾ ਛੱਡ ਕੇ ਗੁਰਾਂ ਤੋਂ ਸੱਚ ਸਰੂਪ ਬਾਰੇ ਬੂਝੈ = ਪੁੱਛਦਾ ਹੈ, ਸੋਈ = ਉਹੋ ਹੀ ਮਲ, ਵਿਖੇਪ, ਅਵਰਨ ਦੀ ਮੈਲ ਤੋਂ ਰਹਿਤ ਹੋ ਕੇ ਨਿਰਮਲੁ = ਸ਼ੁੱਧ ਮਨ ਵਾਲਾ ਹੋਵੈ = ਹੋ ਜਾਂਦਾ ਹੈ **ਵਾ:** ਨਿਰਮਲੁ = ਉੱਜਲ ਜੀਵਨ ਵਾਲਾ ਹੋਵੈ = ਹੁੰਦਾ ਹੈ।

## ਹਰਿ ਜੀਉ ਸਾਚਾ, ਸਾਚੀ ਬਾਨੀ; ਸਬਦਿ ਮਿਲਾਵਾ ਹੋਈ॥੧॥

ਹੇ ਭਾਈ! ਉਹ ਹਰਿ = ਪਰਮੇਸ਼ਰ ਜੀਉ = ਜੀ ਆਪ ਵੀ ਸਾਚਾ = ਸੱਚਾ ਹੈ, ਉਸ ਦੀ ਗੁਰਾਂ ਦੁਆਰਾ ਉਚਾਰਨ ਕੀਤੀ ਹੋਈ ਅੰਮ੍ਰਿਤਮਈ ਬਾਨੀ ਵੀ ਸਾਚੀ = ਸੱਚੀ ਹੈ **ਵਾ:** ਸੱਚ ਸਰੂਪ ਦੀ ਸਖਿਅਤਤਾ ਵਾਲੀ ਹੈ ਇਸ ਲਈ ਗੁਰਾਂ ਦੇ ਸਬਦਿ = ਉਪਦੇਸ਼ ਨਾਲ ਹੀ ਪਰਮੇਸ਼ਰ ਨਾਲ ਮਿਲਾਵਾ = ਮਿਲਾਪ ਹੋਈ = ਹੁੰਦਾ ਹੈ॥੧॥

## ਭਾਈ ਰੇ; ਭਗਤਿ ਹੀਣੁ ਕਾਹੇ ਜਗਿ ਆਇਆ ॥

ਹੇ ਭਾਈ ! ਭਗਤੀ ਤੋਂ ਹੀਣਾ ਮਨੁੱਖ ਕਾਹੇ = ਕਿਸ ਵਾਸਤੇ ਜਗਿ = ਸੰਸਾਰ ਵਿਚ ਆਇਆ ਹੈ, ਭਾਵ ਜਿਹੜੇ ਭਗਤੀ, ਸਿਮਰਨ ਨਹੀਂ ਕਰਦੇ, ਉਨ੍ਹਾਂ ਦਾ ਆਉਣਾ ਨਿਸਫਲ ਹੈ। ਜੈਸਾ ਕਿ :

**ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ ॥**
**ਇਹੁ ਮਾਣਸੁ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ ॥** *(ਅੰਗ ੪੫੦)*

## ਪੂਰੇ ਗੁਰ ਕੀ ਸੇਵ ਨ ਕੀਨੀ; ਬਿਰਥਾ ਜਨਮੁ ਗਵਾਇਆ ॥੧॥ਰਹਾਉ॥

ਜਿਨ੍ਹਾਂ ਨੇ ਜਨਮ ਧਾਰ ਕੇ ਪੂਰੇ ਸਤਿਗੁਰਾਂ ਦੀ ਸੇਵਾ ਨਹੀਂ ਕੀਤੀ, ਉਨ੍ਹਾਂ ਨੇ ਬਿਰਥਾ = ਵਿਅਰਥ ਹੀ ਮਨੁੱਖਾ ਜਨਮ ਗਵਾਇਆ = ਗਵਾ ਲਿਆ ਹੈ, ਭਾਵ ਉਨ੍ਹਾਂ ਨੇ ਧਨ, ਪਦਾਰਥ, ਜੋਗ, ਭੋਗ, ਸਰਦਾਰੀਆਂ, ਰੁਤਬੇ ਆਦਿ ਕਿਤਨੇ ਹੀ ਪ੍ਰਾਪਤ ਕੀਤੇ ਪਰ ਗੁਰੂ-ਸੇਵਾ ਤੋਂ ਬਿਨਾਂ ਜਨਮ ਬਿਰਥਾ ਹੀ ਗਵਾ ਲਿਆ ਹੈ ॥੧॥ਰਹਾਉ॥

## ਆਪੇ ਜਗਜੀਵਨੁ ਸੁਖਦਾਤਾ; ਆਪੇ ਬਖਸਿ ਮਿਲਾਏ ॥

ਉਹ ਪਰਮੇਸ਼ਰ ਆਪੇ = ਆਪ ਹੀ ਸਾਰੇ ਜਗਜੀਵਨੁ = ਜਗਤ ਦਾ ਜੀਵਨ ਚੇਤਨ ਸਰੂਪ ਤੇ ਸੁਖਦਾਤਾ = ਸੁੱਖਾਂ ਦੇ ਦੇਣ ਵਾਲਾ ਹੈ। ਉਹ ਆਪ ਹੀ ਨਾਮ ਦੁਆਰਾ ਗਿਆਨ ਦੀ ਬਖ਼ਸ਼ਿਸ਼ ਕਰ ਕੇ ਆਪਣੇ ਨਾਲ ਮਿਲਾਏ = ਮਿਲਾਉਣ ਵਾਲਾ ਹੈ।

## ਜੀਅ ਜੰਤ, ਏ ਕਿਆ ਵੇਚਾਰੇ; ਕਿਆ ਕੋ ਆਖਿ ਸੁਣਾਏ ॥

ਮਾਇਆ ਦੇ ਮੋਹੇ ਹੋਏ ਤੇ ਕਰਮਾਂ ਦੇ ਵਸ ਕੀਤੇ ਹੋਏ ਏ = ਇਹ ਵੇਚਾਰੇ = ਤੁੱਛ ਜੀਵ ਜੰਤ ਕਿਆ = ਕੀ ਕਰ ਸਕਦੇ ਹਨ, ਭਾਵ ਵੇਚਾਰੇ ਇਹ ਕੀ ਕਰਨ ਜੋ ਤੁੱਛ ਅਲਪੱਗ ਹਨ। ਇਹ ਕਿਆ ਕੋਈ ਕਿਸੇ ਨੂੰ ਆਖ ਕੇ ਸੁਣਾਏ = ਸੁਣਾ ਸਕਦੇ ਹਨ **ਵਾ:** ਕੋਈ ਕੀ ਕਹਿ ਕੇ ਸੁਣਾਵੇ ਜਾਂ ਆਖਿ = ਅਖਾਣਾਂ ਦੁਆਰਾ ਕੀ ਸੁਣਾਏ, ਭਾਵ ਬਿਨਾਂ ਪਰਮੇਸ਼ਰ ਤੋਂ ਇਹ ਜੀਵ ਹੋਰ ਕਿਸ ਕੋਲ ਆਪਣੇ ਦੁੱਖ ਸੁਣਾ ਸਕਦੇ ਹਨ। ਭਾਵ ਕਿਸੇ ਕੋਲ ਨਹੀਂ।

## ਗੁਰਮੁਖਿ ਆਪੇ ਦੇਇ ਵਡਾਈ; ਆਪੇ ਸੇਵ ਕਰਾਏ ॥੨॥

ਹੇ ਭਾਈ ! ਗੁਰਮੁਖਾਂ ਨੂੰ ਆਪ ਹੀ ਵਾਹਿਗੁਰੂ ਵਡਿਆਈ ਬਖ਼ਸ਼ਦਾ ਹੈ ਅਤੇ ਉਨ੍ਹਾਂ ਤੋਂ ਆਪ ਹੀ ਸੇਵ = ਟਹਿਲ ਕਰਾਏ = ਕਰਵਾ ਲੈਂਦਾ ਹੈ, ਗੁਰਮੁਖ ਦੀ ਟਹਿਲ ਹੈ ਆਪ ਨਾਮ ਜਪਣਾ ਤੇ ਹੋਰਨਾਂ ਨੂੰ ਜਪਾਉਣਾ ॥੨॥

## ਦੇਖਿ ਕੁਟੰਬੁ ਮੋਹਿ ਲੋਭਾਣਾ; ਚਲਦਿਆ ਨਾਲਿ ਨ ਜਾਈ ॥

ਇਹ ਜੀਵ ਆਪਣੀ ਇਸਤ੍ਰੀ, ਪੁਤ੍ਰਾਦਿ ਕੁਟੰਬੁ = ਪਰਿਵਾਰ ਨੂੰ ਦੇਖਿ = ਵੇਖ ਕੇ ਮੋਹਿ = ਮੋਹ ਵਿਚ ਲੋਭਾਣਾ = ਲੁਭਾਇਮਾਨ ਹੋਇਆ ਰਹਿੰਦਾ ਹੈ। ਚਲਦਿਆ = ਅੰਤ ਨੂੰ ਚੱਲਣ ਸਮੇਂ ਨਾਲਿ ਨ ਜਾਈ = ਕੋਈ ਵੀ ਨਾਲ ਨਹੀਂ ਜਾਂਦਾ।

## ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ; ਤਿਸ ਦੀ ਕੀਮ ਨ ਪਾਈ ॥

ਹੇ ਭਾਈ ! ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕਰਕੇ ਗੁਣ ਨਿਧਾਨੁ = ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਨੂੰ ਪਾਇਆ ਹੈ, ਤਿਸ = ਉਸ ਪਰਮੇਸ਼ਰ ਦੀ ਕੀਮ = ਕੀਮਤ ਪਾਈ ਨਹੀਂ ਜਾ ਸਕਦੀ, ਭਾਵ ਉਹ ਬੜਾ ਬੇਅੰਤ ਹੈ।

## ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ; ਅੰਤੇ ਹੋਇ ਸਖਾਈ ॥੩॥

ਉਹ ਪ੍ਰਭੂ ਮਾਤਾ ਦੇ ਗਰਭ ਦਾ ਸਖਾ ਹੈ ਤੇ ਉਹ ਪਰਮੇਸ਼ਰ ਇਸ ਲੋਕ ਦਾ ਵੀ ਮੇਰਾ ਮੀਤੁ = ਮਿੱਤਰ ਹੈ ਅਤੇ ਅੰਤ ਨੂੰ ਭਾਵ ਪ੍ਰਲੋਕ ਵਿਚ ਵੀ ਉਹ ਵਾਹਿਗੁਰੂ ਸਖਾਈ = ਸਹਾਈ ਹੋਵੇਗਾ ॥੩॥

## ਆਪਣੈ ਮਨਿ ਚਿਤਿ ਕਹੈ ਕਹਾਏ; ਬਿਨੁ ਗੁਰ ਆਪੁ ਨ ਜਾਈ ॥

ਹੇ ਭਾਈ! ਜੇਕਰ ਕੋਈ ਆਪਣੇ ਮਨ ਚਿਤ ਕਰਕੇ ਕਹਿ ਵੀ ਦੇਵੇ ਕਿ ਮੇਰੇ ਵਿਚ ਹੰਕਾਰ ਨਹੀਂ ਹੈ ਤੇ ਮੈਂ ਬ੍ਰਹਮ ਗਿਆਨੀ ਜਾਂ ਤੱਤ ਬੇਤਾ ਹਾਂ ਅਤੇ ਕਹਾਏ = ਆਪਣੇ ਚੇਲਿਆਂ ਆਦਿ ਤੋਂ ਵੀ ਇਹੋ ਕਹਾ ਦੇਵੇ ਤਦ ਵੀ ਬਿਨਾਂ ਗੁਰਾਂ ਦੀ ਕ੍ਰਿਪਾ ਤੋਂ ਆਪਾ ਭਾਵ ਹੰਕਾਰ ਨਹੀਂ ਜਾਂਦਾ, ਭਾਵ ਮੂੰਹੋਂ ਕਹਿਣ ਨਾਲ ਹੰਕਾਰ ਮਨ ਵਿੱਚੋਂ ਨਹੀਂ ਜਾਂਦਾ। ਜਿਵੇਂ ਅੱਜ ਦੇ ਭੇਖਾਧਾਰੀ ਤੇ ਧਰਮੀ ਲਿਬਾਸ ਵਾਲੇ ਉਪਰੋਂ ਉਪਰੋਂ ਤਾਂ ਗੁਰੂ ਦੇ ਦਾਸ ਕਹਾਉਂਦੇ ਹਨ ਪਰ ਅੰਦਰੋਂ ਹੰਗਤਾ ਤੇ ਮਮਤਾ ਨਾਲ ਭਰੇ ਪਏ ਹਨ। ਪਰ ਜਿਨ੍ਹਾਂ ਉੱਤੇ ਸਤਿਗੁਰਾਂ ਦੀ ਬਖ਼ਸ਼ਿਸ਼ ਹੋ ਜਾਵੇ, ਉਨ੍ਹਾਂ ਦੇ ਮਨਾਂ ਵਿੱਚੋਂ ਹੰਕਾਰ ਇਉਂ ਉੱਡ ਜਾਂਦਾ ਹੈ ਜਿਵੇਂ ਹਵਾ 'ਚ ਮੁਸ਼ਕ ਕਪੂਰ ਉੱਡਦਾ ਹੈ।

## ਹਰਿ ਜੀਉ ਦਾਤਾ ਭਗਤਿ ਵਛਲੁ ਹੈ; ਕਰਿ ਕਿਰਪਾ ਮੰਨਿ ਵਸਾਈ ॥

ਹਰਿ ਜੀਉ = ਅਕਾਲ ਪੁਰਖ ਵਾਹਿਗੁਰੂ ਜੀ ਹੀ ਸਾਰੇ ਜੀਵਾਂ ਦਾ ਦਾਤਾ ਹੈ ਤੇ ਭਗਤਿ = ਭਗਤੀ ਕਰਨ ਵਾਲੇ ਭਗਤਾਂ ਦਾ ਵਛਲੁ = ਪਿਆਰਾ ਹੈ **ਵਾ:** ਭਗਤਾਂ ਨੂੰ ਪਿਆਰ ਕਰਨ ਵਾਲਾ ਹੈ ਤੇ ਆਪ ਹੀ ਕ੍ਰਿਪਾ ਕਰਕੇ ਉਨ੍ਹਾਂ ਭਗਤ ਜਨਾਂ ਦੇ ਮਨਾਂ ਵਿਚ ਆਪਣੀ ਭਗਤੀ ਵਸਾਈ ਹੈ, ਭਾਵ ਉਹ ਆਪ ਹੀ ਕ੍ਰਿਪਾ ਕਰਕੇ ਸ੍ਰਵਣ, ਮੰਨਣ, ਨਿਧਿਆਸਣ ਕਰਾਉਂਦਾ ਹੈ।

## ਨਾਨਕ, ਸੋਭਾ ਸੁਰਤਿ ਦੇਇ ਪ੍ਰਭੁ;
## ਆਪੇ, ਗੁਰਮਖਿ ਦੇ ਵਡਿਆਈ ॥੪॥੧੫॥੪੮॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਨੂੰ ਉਹ ਪ੍ਰਭੂ ਆਪ ਹੀ ਭਗਤੀ ਦੀ ਸ਼ੋਭਾ ਤੇ ਪ੍ਰੀਤ ਦੀ ਸੁਰਤ ਬਖ਼ਸ਼ ਦੇਇ = ਦਿੰਦਾ ਹੈ **ਵਾ:** ਉਨ੍ਹਾਂ ਦੀ ਸੁਰਤਿ = ਸੁਰਤੀ ਦੇ ਅੰਦਰ ਵਾਹਿਗੁਰੂ ਆਪ ਹੀ ਜੱਸ ਕਰਨਾ ਬਸ਼ਖ਼ਦਾ ਤੇ ਨਾਮ ਦੀ ਸੋਭਾ ਬਖ਼ਸ਼ਦਾ ਹੈ **ਵਾ:** ਆਪਣੇ ਸਰੂਪ ਦੀ ਸੁਰਤਿ = ਗਿਆਤ ਬਖ਼ਸ਼ ਦੇਇ = ਦਿੰਦਾ ਹੈ **ਵਾ:** ਸ੍ਰਵਣ, ਮੰਨਣ, ਨਿਧਿਆਸਣ ਦੀ ਸ਼ੋਭਾ ਤੇ ਗਿਆਨ ਦੀ ਸੁਰਤਿ ਬਖ਼ਸ਼ਿਸ਼ ਕਰਦਾ ਹੈ ਅਤੇ ਉਹ ਆਪ ਹੀ ਫਿਰ ਗੁਰਮੁਖਾਂ ਨੂੰ ਵਡਿਆਈ = ਸੋਭਾ ਬਖ਼ਸ਼ ਦੇਇ = ਦਿੰਦਾ ਹੈ ॥੪॥੧੫॥੪੮॥

## ਸਿਰੀਰਾਗੁ ਮਹਲਾ ੩ ॥
## ਧਨੁ ਜਨਨੀ ਜਿਨਿ ਜਾਇਆ; ਧੰਨੁ ਪਿਤਾ ਪਰਧਾਨੁ ॥

***ਪਹਿਲਾ ਅਰਥ :*** ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਪਮਾ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਜਨਨੀ = ਮਾਤਾ ਤ੍ਰਿਪਤਾ ਜੀ ਧਨੁ = ਧੰਨਤਾ ਦੇ ਜੋਗ ਹਨ ਜਿਨਿ = ਜਿਨ੍ਹਾਂ ਨੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਜਾਇਆ = ਪੈਦਾ ਭਾਵ ਪ੍ਰਗਟ ਕੀਤਾ ਹੈ ਅਤੇ ਧੰਨ ਹਨ ਆਪ ਜੀ ਦੇ ਸਤਿਕਾਰਯੋਗ ਪਿਤਾ ਬਾਬਾ ਕਲਿਆਣ ਚੰਦ ਜੀ, ਜਿਨ੍ਹਾਂ ਦੀ ਸਾਧਨਾ ਤੇ ਪੁੰਨ ਕਰਮਾਂ ਦਾ ਸਦਕਾ ਆਪ ਦੇ ਗ੍ਰਿਹਿ ਵਿਖੇ ੧੫੨੬ ਬਿਕ੍ਰਮੀ 'ਚ ਕੱਤਕ ਸੁਦੀ ਪੂਰਨਮਾਸ਼ੀ (ਸੰਨ ੧੪੬੯) ਨੂੰ ਕਲਿਜੁਗ ਵਿਚ ਜੀਵਾਂ ਨੂੰ ਤਾਰਨ ਵਾਸਤੇ ਪਰਧਾਨੁ = ਮੁਖੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਅਤੇ ਰਾਇ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ, ਪਾਕਿਸਤਾਨ) ਦੀ ਪਾਵਨ ਧਰਤੀ ਨੂੰ ਭਾਗ ਲਾਏ ਤੇ ਜੀਵਾਂ ਦਾ ਉਧਾਰ ਕੀਤਾ।

## ਸਤਗੁਰੁ ਸੇਵਿ ਸੁਖੁ ਪਾਇਆ; ਵਿਚਹੁ ਗਇਆ ਗੁਮਾਨੁ ॥

ਸਤਿਗੁਰਾਂ ਨੇ ਸ਼ਬਦ ਸਰੂਪ ਵਾਹਿਗੁਰੂ ਅਕਾਲ ਪੁਰਖ ਰੂਪੀ ਸਤਿਗੁਰੂ ਨੂੰ ਸੇਵ ਕੇ ਆਤਮਿਕ ਸੁੱਖ ਆਪ ਪਾਇਆ ਤੇ ਲੋਕਾਂ ਨੂੰ ਬਖ਼ਸ਼ਿਆ ਤੇ ਆਪ ਦੇ ਮਨ 'ਚੋਂ ਗੁਮਾਨੁ = ਹੰਕਾਰ ਗਿਆ ਹੀ ਰਿਹਾ, ਭਾਵ ਕਦੇ ਭੀ ਹੰਕਾਰ ਦੀ ਲੇਸ ਆਈ ਹੀ ਨਹੀਂ। ਆਪ ਤਾਂ ਹੰਕਾਰੀਆਂ ਦਾ ਹੰਕਾਰ ਦੂਰ ਕਰਨ ਲਈ ਆਏ ਸਨ, ਹੰਕਾਰ ਆਪ ਦੇ ਮਨ 'ਚ ਕਿਥੇ ਆਉਣਾ ਸੀ।

### ਦੂਸਰਾ ਅਰਥ

**ਧਨੁ ਜਨਨੀ ਜਿਨਿ ਜਾਇਆ; ਧੰਨੁ ਪਿਤਾ ਪਰਧਾਨੁ ॥**

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਪਮਾ ਕਰਦੇ ਹੋਏ, ਸ੍ਰੀ ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਧੰਨ ਹੈ ਜਨਨੀ = ਮਾਤਾ ਸਭਰਾਈ ਜੀ (ਮਾਤਾ ਦਯਾ ਕੌਰ ਜੀ) ਜਿਨ੍ਹਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਜਾਇਆ = ਪੈਦਾ (ਪ੍ਰਗਟ) ਕੀਤਾ ਹੈ, ਭਾਵ ਸਤਿਗੁਰੂ ਅੰਗਦ ਦੇਵ ਜੀ ਮੱਤੇ ਦੀ ਸਰਾਂ (ਨਾਂਗੇ ਦੀ ਸਰਾਂ) ਵਿਖੇ ੧੫੬੧ ਬਿਕ੍ਰਮੀ, ਵੈਸਾਖ ਸੁਦੀ ਚੌਦਸ, ਦਿਨ ਸ਼ਨੀਵਾਰ (੨੩ ਅ੍ਰਪੈਲ ੧੫੦੪ ਈਸਵੀ) ਭਰਣੀ ਨਛੱਤਰ 'ਚ ਜਿਸ ਮਾਤਾ ਜੀ ਦੁਆਰਾ ਪ੍ਰਗਟ ਹੋਏ, ਉਹ ਮਾਤਾ ਧੰਨ ਹੈ ਅਤੇ ਸਤਿਗੁਰਾਂ ਦੇ ਪਿਤਾ ਜੀ = ਬਾਬਾ ਫੇਰੂ ਮੱਲ ਜੀ ਵੀ ਧੰਨ ਤੇ ਪਰਧਾਨੁ = ਮੁਖੀ ਹਨ, ਜਿਨ੍ਹਾਂ ਦੇ ਗ੍ਰਿਹਿ ਵਿਖੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਅਵਤਾਰ ਹੋਇਆ। ਸਤਿਗੁਰ ਜੀ ਮਾਨੋਂ ਸਤਿ, ਸੰਤੋਖ, ਦਇਆ, ਧਰਮ ਤੇ ਵੀਚਾਰ ਦਾ ਸਰੂਪ ਹੋ ਕੇ ਪ੍ਰਗਟੇ ਹਨ। ਸ੍ਰਵਣ ਤੇ ਮੰਨਣ ਸਾਧਨ ਰੂਪ ਆਪ ਜੀ ਦੇ ਕੰਨ, ਵੈਰਾਗ ਤੇ ਬਿਬੇਕ ਮਾਨੋ ਨੇਤ੍ਰ ਹਨ, ਦਇਆ ਤੇ ਦਾਨ ਆਪ ਜੀ ਦੇ ਸੁੰਦਰ ਹੱਥ ਹਨ, ਪਰਉਪਕਾਰ ਤੇ ਸੇਵਾ ਕਰਨੀ ਦੋ ਬੰਦਨੀਯ ਚਰਣ ਹਨ, ਇਸ ਤਰ੍ਹਾਂ ਮਾਨੋ ਆਪ ਨੇ ਸ਼ੁਭ ਗੁਣਾਂ ਦਾ ਸਰੂਪ ਹੀ ਧਾਰਨ ਕੀਤਾ ਹੈ।

**ਸਤਗੁਰੁ ਸੇਵਿ ਸੁਖੁ ਪਾਇਆ; ਵਿਚਹੁ ਗਇਆ ਗੁਮਾਨੁ ॥**

ਜਿਨ੍ਹਾਂ ਨੇ ਸਤਗੁਰੁ = ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਕਰ ਕੇ ਆਤਮਿਕ ਸੁੱਖ ਨੂੰ ਪਾਇਆ ਹੈ ਤੇ ਸਤਿਗੁਰਾਂ ਦਾ ਸਰੂਪ ਹੀ ਹੋ ਗਏ। ਜੈਸਾ ਕਿ :

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥** *(ਅੰਗ ੧੪੦੮)*

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥** *(ਅੰਗ ੯੬੬)*

ਅਤੇ ਸਤਿਗੁਰਾਂ ਦੀ ਬਖ਼ਸ਼ਿਸ਼ ਦਾ ਸਦਕਾ ਵਿਚਹੁ ਗਇਆ ਗੁਮਾਨੁ = ਹੰਕਾਰ ਚਲਾ ਗਿਆ ਭਾਵ ਆਪ ਨੇ ਨਿਰ-ਹੰਕਾਰ ਹੋ ਕੇ ਆਪਣੇ ਸਤਿਗੁਰੂ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸੇਵਾ ਕੀਤੀ ਹੈ। ਆਪ ਨੇ ਸਤਿਗੁਰਾਂ ਦੇ ਹਰ ਹੁਕਮ ਨੂੰ ਵੀ ਭਲਾ ਜੀ ਕਹਿ ਕੇ ਮੰਨਿਆ। ਭਾਵੇਂ ਮੁਰਦਾ ਖਾਣ ਨੂੰ ਕਿਹਾ ਜਾਂ ਗੰਦੀ ਥਾਂ ਤੋਂ ਕੌਲ ਕੱਢਣ ਨੂੰ ਕਿਹਾ ਆਦਿ। ਸਭ ਹੁਕਮਾਂ ਨੂੰ ਭਲਾ ਜੀ ਕਹਿ ਕੇ ਮੰਨਦੇ ਰਹੇ, ਲੇਸ ਮਾਤਰ ਵੀ ਹੰਕਾਰ ਨਹੀਂ ਸੀ।

### ਤੀਸਰਾ ਅਰਥ

**ਧਨੁ ਜਨਨੀ ਜਿਨਿ ਜਾਇਆ; ਧੰਨੁ ਪਿਤਾ ਪਰਧਾਨੁ ॥**

ਧੰਨ ਹੈ ਉਹ ਗੁਰਸਿੱਖ ਦੀ ਜਨਨੀ = ਮਾਤਾ ਜਿਨਿ = ਜਿਸ ਨੇ ਸਿਦਕੀ ਤੇ ਕਰਣੀ ਵਾਲੇ ਗੁਰਸਿੱਖ ਨੂੰ ਜਾਇਆ = ਪੈਦਾ ਕੀਤਾ ਹੈ ਅਤੇ ਉਸ ਦੇ ਪਿਤਾ ਜੀ ਵੀ ਧੰਨਤਾ ਦੇ ਯੋਗ ਤੇ ਇਸ ਸੰਸਾਰ ਵਿਚ ਪਰਧਾਨੁ = ਮੁਖੀ ਹਨ।

**ਸਤਗੁਰੁ ਸੇਵਿ ਸੁਖੁ ਪਾਇਆ; ਵਿਚਹੁ ਗਇਆ ਗੁਮਾਨੁ ॥**

ਜਿਸ ਨੇ ਸਤਿਗੁਰ ਜੀ ਦੀ ਸੇਵਿ = ਸੇਵਾ ਕਰਕੇ ਆਤਮਿਕ ਸੁਖ ਪਾਇਆ = ਪ੍ਰਾਪਤ ਕੀਤਾ ਅਤੇ ਦਿਲ ਵਿੱਚੋਂ ਗੁਮਾਨੁ = ਹੰਕਾਰ ਚਲਾ ਗਿਆ, ਭਾਵ ਗੁਰਾਂ ਦੀ ਕ੍ਰਿਪਾ ਸਦਕਾ ਉਸ ਨੇ ਆਪਾ-ਭਾਵ ਗਵਾ ਲਿਆ ਹੈ।

## ਚੌਥਾ ਅਰਥ

**ਧਨੁ ਜਨਨੀ ਜਿਨਿ ਜਾਇਆ; ਧੰਨੁ ਪਿਤਾ ਪਰਧਾਨੁ ॥**

ਉਨ੍ਹਾਂ ਜਗਿਆਸੂਆਂ ਦੀ ਬੁੱਧੀ ਰੂਪੀ ਮਾਤਾ ਵੀ ਧਨੁ = ਧੰਨਤਾ ਦੇ ਯੋਗ ਹੈ ਜਿਨਿ = ਜਿਸ ਨੇ ਬ੍ਰਹਮ ਗਿਆਨ ਰੂਪੀ ਪੁੱਤਰ ਨੂੰ ਜਾਇਆ = ਪੈਦਾ ਕੀਤਾ ਹੈ ਤੇ ਸੰਤੋਖ ਰੂਪੀ ਪਿਤਾ ਵੀ ਧੰਨ ਹੈ ਅਤੇ ਉਹ ਸ਼ੁਭ ਗੁਣਾਂ 'ਚ ਪਰਧਾਨੁ = ਮੁਖੀ ਹੈ।

**ਸਤਗੁਰੁ ਸੇਵਿ ਸੁਖੁ ਪਾਇਆ; ਵਿਚਹੁ ਗਇਆ ਗੁਮਾਨੁ ॥**

ਜਿਨ੍ਹਾਂ ਜਗਿਆਸੂਆਂ ਨੇ ਬ੍ਰਹਮ ਗਿਆਨ ਦੇ ਸਹਿਤ ਸਤਿਗੁਰਾਂ ਦੀ ਸੇਵਾ ਕਰਕੇ ਆਤਮ ਸੁੱਖ ਨੂੰ ਪਾਇਆ = ਪ੍ਰਾਪਤ ਕੀਤਾ ਹੈ ਅਤੇ ਹਿਰਦਿਆਂ ਵਿੱਚੋਂ ਗੁਮਾਨੁ = ਹੰਕਾਰ ਅਰਥਾਤ ਆਪਾ-ਭਾਵ ਗਵਾ ਦਿੱਤਾ ਹੈ, ਭਾਵ ਹੰਕਾਰ ਚਲਾ ਗਿਆ ਹੈ **ਵਾ:** ਉਨ੍ਹਾਂ ਦਾ (ਗੁ + ਮਾਨੁ) ਗੁ = ਇੰਦ੍ਰੀਆਂ ਦਾ ਮਾਣ, ਗੁ = ਵੇਦਾਂ ਅਨੁਸਾਰ ਬ੍ਰਹਮ ਲੋਕ ਦੇ ਸੁੱਖਾਂ ਦਾ ਮਾਣ, ਗੁ = ਸੁਰਤੀਆਂ ਸਿੰਮ੍ਰਤੀਆਂ ਅਨੁਸਾਰ ਇੰਦ੍ਰੀਆਂ ਦੇ ਵਿਸ਼ਿਆਂ ਦਾ ਮਾਣ, ਗੁ = ਸਵਰਗ ਦੇ ਸੁੱਖਾਂ ਦਾ ਮਾਣ, ਗੁ = ਗਿਆਨ ਦਾ ਮਾਣ ਆਦਿ ਸਭ ਪ੍ਰਕਾਰ ਦਾ ਹੰਕਾਰ ਚਲਾ ਗਿਆ ਹੈ।

## ਦਰਿ ਸੇਵਨਿ ਸੰਤ ਜਨ ਖੜੇ; ਪਾਇਨਿ ਗੁਣੀ ਨਿਧਾਨੁ ॥੧॥

ਜਿਨ੍ਹਾਂ ਦੇ ਦਰਿ ਤੇ ਅਨੇਕਾਂ ਸੰਤ = ਮਹਾਤਮਾ ਜਨ ਖੜੇ = ਖਲੋ ਕੇ ਭਾਵ ਸਾਵਧਾਨ ਹੋ ਕੇ ਸੇਵਨਿ = ਸੇਵਾ ਕਰਦੇ ਹਨ **ਵਾ:** ਸੇਵਨਿ = ਸੇਂਵਦੇ ਹਨ ਅਤੇ ਉਹ ਗੁਣੀ = ਗੁਣਾਂ ਦੇ ਨਿਧਾਨੁ = ਖ਼ਜ਼ਾਨੇ ਪਰਮੇਸ਼ਰ ਨੂੰ ਪਾਇਨਿ = ਪਾ ਲੈਂਦੇ ਹਨ ॥੧॥

## ਮੇਰੇ ਮਨ; ਗੁਰਮੁਖਿ ਧਿਆਇ ਹਰਿ ਸੋਇ ॥

ਹੇ ਮੇਰੇ ਮਨ ! ਗੁਰਮਖਾਂ ਦੀ ਸੰਗਤ ਕਰ ਕੇ **ਵਾ:** ਗੁਰਾਂ ਦੇ ਮੁਖ ਭਾਵ ਸਨਮੁਖ ਹੋ ਕੇ ਹਰਿ ਸੋਇ = ਉਸ ਪ੍ਰਭੂ ਨੂੰ ਧਿਆਉਣਾ ਕਰ।

## ਗੁਰ ਕਾ ਸਬਦੁ ਮਨਿ ਵਸੈ; ਮਨੁ ਤਨੁ ਨਿਰਮਲੁ ਹੋਇ ॥੧॥ਰਹਾਉ॥

ਜਦੋਂ ਗੁਰੂ ਸਾਹਿਬ ਦਾ ਸਬਦੁ = ਉਪਦੇਸ਼ ਮਨ ਵਿਚ ਵਸ ਜਾਵੇਗਾ ਤਾਂ ਮਨ ਤੇ ਤਨ ਨਿਰਮਲੁ = ਉੱਜਲੇ ਹੋ ਜਾਣਗੇ। ਭਾਵ ਮਨ ਦੇ ਸੰਕਲਪ, ਵਾਸ਼ਨਾਵਾਂ ਤੇ ਜਨਮ ਜਨਮਾਂਤਰਾਂ ਦੇ ਪਾਪ ਮਿਟ ਜਾਣਗੇ ਤੇ ਤਨ ਦੇ ਅੰਦਰੋਂ ਵਿਕਾਰ ਤੇ ਔਗੁਣੀ ਕਰਮ ਮਿਟ ਕੇ ਨਿਰਮਲ ਹੋ ਜਾਵੇਗਾ ॥੧॥ਰਹਾਉ॥

## ਕਰਿ ਕਿਰਪਾ ਘਰਿ ਆਇਆ; ਆਪੇ ਮਿਲਿਆ ਆਇ ॥

ਹੇ ਭਾਈ ! ਜਿਨ੍ਹਾਂ ਉੱਤੇ ਸਤਿਗੁਰਾਂ ਨੇ ਕ੍ਰਿਪਾ ਕੀਤੀ ਹੈ, ਉਨ੍ਹਾਂ ਦੇ ਹਿਰਦੇ ਰੂਪੀ ਘਰ 'ਚ ਵਾਹਿਗੁਰੂ ਆ ਕੇ ਵਸ ਗਿਆ ਹੈ ਤੇ ਉਹ ਪ੍ਰਭੂ ਆਪ ਹੀ ਆ ਕੇ ਮਿਲਿਆ ਹੈ **ਅਥਵਾ** ਜਿਨ੍ਹਾਂ ਉੱਤੇ ਸਤਿਗੁਰੂ ਨੇ ਕ੍ਰਿਪਾ ਕੀਤੀ ਹੈ ਉਹ ਸਾਧਸੰਗਤ ਰੂਪੀ ਘਰ 'ਚ ਆਇਆ ਹੈ ਤੇ ਉਸ ਨੂੰ ਆਪੇ ਆ ਕੇ ਵਾਹਿਗੁਰੂ ਪ੍ਰਾਪਤ

ਹੋਇਆ ਹੈ ਭਾਵ ਮਿਲਿਆ ਹੈ **ਵਾ:** ਜਿਨ੍ਹਾਂ ਉੱਤੇ ਵਾਹਿਗੁਰੂ ਨੇ ਕ੍ਰਿਪਾ ਕੀਤੀ ਹੈ, ਉਨ੍ਹਾਂ ਦਾ ਮਨ ਅੰਤਹਕਰਣ ਰੂਪੀ ਘਰ 'ਚ ਆਇਆ = ਇਸਥਿਤ ਹੋਇਆ ਹੈ ਤੇ ਪ੍ਰਭੂ ਆਪ ਹੀ ਆ ਕੇ ਮਿਲਿਆ ਹੈ।

## ਗੁਰ ਸਬਦੀ ਸਾਲਾਹੀਐ; ਰੰਗੇ ਸਹਜਿ ਸੁਭਾਇ ॥

ਹੇ ਭਾਈ ! ਸਤਿਗੁਰਾਂ ਦੇ ਸ਼ਬਦ ਦੁਆਰਾ ਉਸ ਵਾਹਿਗੁਰੂ ਦੀ ਸਾਲਾਹੀਐ = ਸਿਫ਼ਤ ਕਰੀਏ, ਤਾਂ ਉਹ ਪ੍ਰਭੂ ਸਹਜਿ ਸੁਭਾਇ = ਸੁਤੇ-ਸਿੱਧ ਹੀ ਆਪਣੇ ਨਾਮ ਰੰਗ 'ਚ ਰੰਗ ਦੇਵੇਗਾ, ਭਾਵ ਫਿਰ ਕਿਸੇ ਵਿਸ਼ੇਸ਼ ਸਾਧਨ, ਜਪ, ਤਪ, ਹਠ, ਧੂਣੀਆਂ, ਬ੍ਰਤ, ਪੂਜਾ, ਉਪਾਸਨਾ ਆਦਿ ਦੀ ਜ਼ਰੂਰਤ ਨਹੀਂ ਪੈਂਦੀ। ਉਹ ਸੁਤੇ-ਸਿੱਧ ਹੀ ਆਪ ਦੀ ਬਖ਼ਸ਼ਿਸ਼ ਦੁਆਰਾ ਆਪਣੇ ਨਾਮ ਰੰਗ 'ਚ ਰੰਗ ਦੇਵੇਗਾ। ਜੈਸਾ ਕਿ :

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ ॥** *(ਅੰਗ ੬੭੨)*

## ਸਚੈ ਸਚਿ ਸਮਾਇਆ; ਮਿਲਿ ਰਹੈ, ਨ ਵਿਛੁੜਿ ਜਾਇ ॥੨॥

ਹੇ ਭਾਈ ! ਜਿਹੜਾ ਸਚੈ = ਸੱਚੇ ਨਾਮ ਨੂੰ ਜਪ ਕੇ ਸਚਿ = ਵਾਹਿਗੁਰੂ 'ਚ ਸਮਾਇਆ = ਮਿਲ ਗਿਆ ਹੈ, ਫਿਰ ਉਹ ਹਮੇਸ਼ਾ ਮਿਲਿ = ਮਿਲਿਆ ਹੀ ਰਹੈ = ਰਹਿੰਦਾ ਹੈ ਤੇ ਵਿਛੁੜ ਕੇ ਕਿਧਰੇ ਨਹੀਂ ਜਾਇ = ਜਾਂਦਾ ਭਾਵ ਉਸ ਦਾ ਆਵਾਗਵਨ ਖ਼ਤਮ ਹੋ ਜਾਂਦਾ ਹੈ ॥੨॥

## ਜੋ ਕਿਛੁ ਕਰਣਾ, ਸੁ ਕਰਿ ਰਹਿਆ; ਅਵਰੁ ਨ ਕਰਣਾ ਜਾਇ ॥

ਜੋ ਕਿਛੁ = ਕੁਝ ਵੀ ਵਾਹਿਗੁਰੂ ਨੇ ਕਰਨਾ ਸੀ ਸੁ = ਉਹ ਕਰ ਰਿਹਾ ਹੈ। ਅਵਰੁ = ਹੋਰ ਕਿਸੇ ਪਾਸੋਂ ਕੁਝ ਨਹੀਂ ਕਰਣਾ = ਕੀਤਾ ਜਾਇ = ਜਾ ਸਕਦਾ, ਭਾਵ ਜੋ ਜੀਵ ਮੈਂ-ਮੈਂ ਕਰਦਾ ਹੈ, ਇਹ ਤਾਂ ਐਵੇਂ ਹੰਕਾਰ ਰੂਪੀ ਬਿੱਲੀ ਇਸ ਦੇ ਅੰਤਹਕਰਣ ਰੂਪੀ ਖੂਹ 'ਚ ਪਈ ਹੋਈ ਹੈ। ਜਦੋਂ ਤੱਕ ਇਸ ਹਉਮੈ ਨੂੰ ਨਹੀਂ ਕੱਢਦਾ ਓਦੋਂ ਤਕ ਅੰਤਹਕਰਣ ਰੂਪੀ ਖੂਹ ਪਵਿੱਤ੍ਰ ਜਾਂ ਸਵੱਛ ਨਹੀਂ ਹੋ ਸਕਦਾ। ਜੈਸਾ ਕਿ :

**ਦੋਹਰਾ : ਅਹੰ ਬਿੱਲੀ ਮਨ ਕੂਪ ਮੇਂ ਮਰੀ ਨੀਰ ਬਿਗੜਾਇ।**
**ਕਿਉਂ ਹੁਏ ਸਵੱਛ ਵਿਕਾਰ ਅੰਭ ਜਬ ਲਉ ਕਾਢਤ ਨਾਹਿ।**

*(ਦੋਹਾਵਲੀ, ਗਿਆਨੀ ਗੁਰਨਾਮ ਸਿੰਘ ਅੰਬਾਲਵੀ)*

## ਚਿਰੀ ਵਿਛੁੰਨੇ ਮੇਲਿਅਨੁ; ਸਤਗੁਰ ਪੰਨੈ ਪਾਇ ॥

ਸਤਿਗੁਰਾਂ ਨੇ ਆਪਣੇ ਸ਼ਰਨ ਰੂਪੀ ਪੰਨੈ = ਪੱਲੇ, ਦਫ਼ਤਰ, ਖਾਤੇ, ਲੇਖੇ ਵਿਚ ਪਾਇ = ਪਾ ਕੇ ਚਿਰੀ = ਚਿਰਾਂ ਦੇ ਵਿਛੁੰਨੇ = ਵਿਛੁੜਿਆ ਹੋਇਆਂ ਨੂੰ ਪਰਮੇਸ਼ਰ ਦੇ ਨਾਲ ਮੇਲਿਅਨੁ = ਮਿਲਾ ਦਿੱਤਾ ਹੈ।

## ਆਪੇ ਕਾਰ ਕਰਾਇਸੀ; ਅਵਰੁ ਨ ਕਰਣਾ ਜਾਇ ॥੩॥

ਆਪੇ ਹੀ ਵਾਹਿਗੁਰੂ ਉਨ੍ਹਾਂ ਜੀਵਾਂ ਤੋਂ ਭਗਤੀ ਰੂਪੀ ਕਾਰ ਭੂਤ ਕਾਲ 'ਚ ਕਰਾਉਂਦਾ ਸੀ, ਹੁਣ ਵੀ ਕਰਾਉਂਦਾ ਹੈ ਤੇ ਭਵਿੱਖ 'ਚ ਵੀ ਕਰਾਵੇਗਾ। ਅਵਰੁ = ਹੋਰ ਕਿਸੇ ਪਾਸੋਂ ਕੁਝ ਵੀ ਕਰਣਾ = ਕੀਤਾ ਨਹੀਂ ਜਾਇ = ਜਾ ਸਕਦਾ। ਜੀਵ ਤਾਂ ਐਵੇਂ ਝੂਠੇ ਹੰਕਾਰ ਵਿਚ ਮੈਂ-ਮੈਂ ਕਰਦੇ ਫਿਰਦੇ ਹਨ। ਕਰਨ ਕਰਾਉਣ ਵਾਲਾ ਤਿੰਨਾਂ ਕਾਲਾਂ 'ਚ ਉਹੋ ਸਤਿ ਸਰੂਪ ਪਰਮੇਸ਼ਰ ਹੀ ਹੈ ॥੩॥

## ਮਨੁ ਤਨੁ ਰਤਾ, ਰੰਗ ਸਿਉ; ਹਉਮੈ ਤਜਿ ਵਿਕਾਰ ॥

ਉਨ੍ਹਾਂ ਗੁਰਮੁਖਾਂ ਦਾ ਮਨ ਵੀ ਤੇ ਤਨ ਵੀ ਪ੍ਰਭੂ ਦੇ ਰੰਗ ਵਿਚ ਰਤਾ = ਰੰਗਿਆ ਗਿਆ ਹੈ, ਜਿਨ੍ਹਾਂ ਨੇ ਸਤਿਗੁਰਾਂ ਦੀ ਕ੍ਰਿਪਾ ਸਦਕਾ ਹਉਮੈ = ਦੇਹ ਹੰਗਤਾ ਤੇ ਵਿਕਾਰ ਤਜਿ = ਤਿਆਗ ਦਿੱਤੇ ਹਨ।

## ਅਹਿ ਨਿਸਿ ਹਿਰਦੈ ਰਵਿ ਰਹੈ; ਨਿਰਭਉ ਨਾਮੁ ਨਿਰੰਕਾਰ ॥

ਉਹ ਗੁਰਮੁਖ ਜਨ ਨਿਰਭਉ = ਭੈ ਤੋਂ ਰਹਿਤ ਨਿਰੰਕਾਰ = ਪਰਮੇਸ਼ਰ ਦੇ ਨਾਮ ਨੂੰ ਅਹਿ = ਦਿਨ ਨਿਸਿ = ਰਾਤ ਹਿਰਦੈ = ਮਨ ਵਿਚ ਰਵਿ = ਉਚਾਰਦੇ ਰਹੈ = ਰਹਿੰਦੇ ਹਨ।

## ਨਾਨਕ ਆਪਿ ਮਿਲਾਇਅਨੁ; ਪੂਰੈ ਸਬਦਿ ਅਪਾਰ ॥੪॥੧੬॥੪੯॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਨੂੰ ਉਸ ਨੇ ਆਪ ਆਪਣੇ ਨਾਲ ਮੇਲਾਇਅਨੁ = ਮਿਲਾਉਣਾ ਕੀਤਾ ਹੈ ਜੋ ਪੂਰੇ = ਪੂਰਨ ਸਬਦਿ = ਬ੍ਰਹਮ, ਅਪਾਰ = ਪਾਰਾਵਾਰ ਤੋਂ ਰਹਿਤ ਹੈ **ਵਾ:** ਉਸ ਪੂਰੇ ਸਬਦਿ = ਬ੍ਰਹਮ ਰੂਪ ਅਪਾਰ ਪ੍ਰਭੂ ਨੇ ਆਪ ਉਨ੍ਹਾਂ ਗੁਰਮੁਖਾਂ ਨੂੰ ਆਪਣੇ ਨਾਲ ਮੇਲ ਲਿਆ ਹੈ ॥੪॥੧੬॥੪੯॥

## ਸਿਰੀਰਾਗੁ ਮਹਲਾ ੩ ॥

## ਗੋਵਿਦੁ ਗੁਣੀ ਨਿਧਾਨੁ ਹੈ; ਅੰਤੁ ਨ ਪਾਇਆ ਜਾਇ ॥

ਹੇ ਭਾਈ! ਉਹ ਗੋਵਿਦੁ = ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਪ੍ਰਭੂ ਸਾਰੇ ਗੁਣੀ = ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ, ਉਸ ਵਾਹਿਗੁਰੂ ਦੇ ਗੁਣਾਂ ਦਾ ਅੰਤ ਕਿਸੇ ਤੋਂ ਨਹੀਂ ਪਾਇਆ ਜਾਇ = ਜਾਂਦਾ।

**[ਅੰਗ ੩੩]**

## ਕਥਨੀ ਬਦਨੀ ਨ ਪਾਈਐ; ਹਉਮੈ ਵਿਚਹੁ ਜਾਇ ॥

ਕਥਨੀ = ਕਥਾ ਕਰਨ ਨਾਲ ਅਤੇ ਬਦਨੀ = ਕਵਿਸ਼ਰ ਬਣ ਕੇ ਕਵਿਤਾ ਦੀ ਚਤੁਰਾਈ ਨਾਲ **ਵਾ:** ਬਦਨੀ = ਮੂੰਹ ਨਾਲ ਕਥਨੀਆਂ ਦੇ ਕਥਨੀ = ਕਥਨ ਕਰਨ ਨਾਲ ਵੀ ਉਸ ਪ੍ਰਭੂ ਨੂੰ ਨਹੀਂ ਪਾਈਐ = ਪਾਈਦਾ। ਫੇਰ ਮਹਾਰਾਜ ਕਿਵੇਂ ਪਾਇਆ ਜਾ ਸਕਦਾ ਹੈ ? ਉੱਤਰ—ਜਦ ਹਉਮੈ = ਤਨ ਹੰਗਤਾ ਵਿੱਚੋਂ ਚਲੀ ਜਾਵੇ ਤਦ ਪਾਈਦਾ ਹੈ।

## ਸਤਗੁਰਿ ਮਿਲਿਐ ਸਦ ਭੈ ਰਚੈ; ਆਪਿ ਵਸੈ ਮਨਿ ਆਇ ॥੧॥

ਸਤਿਗੁਰਾਂ ਨਾਲ ਮਿਲ ਕੇ ਹਮੇਸ਼ਾ ਪ੍ਰਭੂ ਦੇ ਭੈ ਵਿਚ ਰਚਿਆ ਰਹੇ, ਤਾਂ ਆਪ ਹੀ ਪਰਮੇਸ਼ਰ (ਵਾਹਿਗੁਰੂ) ਆਇ = ਆ ਕੇ ਮਨ 'ਚ ਵਸ ਜਾਂਦਾ ਹੈ ॥੧॥

## ਭਾਈ ਰੇ; ਗੁਰਮੁਖਿ ਬੂਝੈ ਕੋਇ ॥

ਹੇ ਭਾਈ! ਕੋਇ = ਕੋਈ ਵਿਰਲਾ ਗੁਰਮੁਖ ਹੀ ਇਸ ਗੱਲ ਨੂੰ ਬੂਝੈ = ਬੁੱਝਦਾ, ਸਮਝਦਾ ਹੈ।

## ਬਿਨੁ ਬੂਝੇ ਕਰਮ ਕਮਾਵਣੇ; ਜਨਮੁ ਪਦਾਰਥੁ ਖੋਇ ॥੧॥ਰਹਾਉ॥

ਗੁਰੂ ਸਾਹਿਬ ਤੋਂ ਬਿਨੁ ਬੂਝੇ = ਬਿਨਾਂ ਬੁੱਝਿਆਂ **ਵਾ:** ਬਿਨਾਂ ਸਮਝਿਆਂ ਜੋ ਨਿੱਤ, ਨਮਿੱਤ ਕਰਮ ਕਮਾਵਣੇ = ਕਮਾਉਣੇ ਹਨ, ਇਸ ਨਾਲ ਜਨਮ ਪਦਾਰਥ ਨੂੰ ਬੇਅਰਥ ਖੋਇ = ਗਵਾਵਣਾ ਹੈ ਜਾਂ ਖੋਣਾ ਹੈ ਭਾਵ ਜੋ ਪ੍ਰਭੂ ਪ੍ਰਾਪਤੀ ਵਾਸਤੇ ਅਮੋਲਕ ਜਨਮ ਪਦਾਰਥ ਮਿਲਿਆ ਹੈ, ਬਿਨਾਂ ਸਤਿਗੁਰਾਂ ਦੇ ਉਪਦੇਸ਼ ਤੋਂ ਫੋਕਟ ਕਰਮ ਕਮਾਉਣ ਨਾਲ ਬਿਰਥਾ ਚਲਿਆ ਜਾਂਦਾ ਹੈ ॥੧॥ਰਹਾਉ॥

## ਜਿਨੀ ਚਾਖਿਆ ਤਿਨੀ ਸਾਦੁ ਪਾਇਆ; ਬਿਨੁ ਚਾਖੇ ਭਰਮਿ ਭੁਲਾਏ ॥

ਜਿਨੀ = ਜਿਨ੍ਹਾਂ ਨੇ ਸਤਿਗੁਰਾਂ ਦੇ ਉਪਦੇਸ਼ ਦੁਆਰਾ ਨਾਮ ਰਸ ਨੂੰ ਚਾਖਿਆ = ਚੱਖਿਆ ਹੈ,

ਤਿਨੀ = ਤਿਨ੍ਹਾਂ ਨੇ ਉਸ ਦੇ ਸਾਦੁ = ਸੁਆਦ ਨੂੰ ਪਾਇਆ ਹੈ। ਬਿਨਾਂ ਨਾਮ ਰਸ ਚਾਖੇ = ਚੱਖਿਆਂ ਜੀਵ ਭਰਮ ਵਿਚ ਭੁੱਲੇ ਹੋਏ ਹਨ।

## ਅੰਮ੍ਰਿਤੁ ਸਾਚਾ ਨਾਮੁ ਹੈ; ਕਹਣਾ ਕਛੂ ਨ ਜਾਇ ॥

ਅੰਮ੍ਰਿਤ ਤਾਂ ਪ੍ਰਭੂ ਦਾ ਸੱਚਾ ਨਾਮ ਹੀ ਹੈ। ਇਸ ਨਾਮ ਰੂਪੀ ਅੰਮ੍ਰਿਤ ਬਾਰੇ ਕਛੂ = ਕੁਝ ਕਹਣਾ = ਕਿਹਾ ਨਹੀਂ ਜਾਇ = ਜਾ ਸਕਦਾ, ਭਾਵ ਇਸ ਦੀ ਮਹਿਮਾ ਬੇਅੰਤ ਹੈ। ਇਸ ਦੇ ਬਰਾਬਰ ਦੇਵੀ ਦੇਵਤਿਆਂ ਦਾ ਅੰਮ੍ਰਿਤ, ਕਾਂਤਾ ਦੇ ਹੋਠਾਂ ਦਾ ਅੰਮ੍ਰਿਤ, ਚੰਦ੍ਰਮਾ ਦੀਆਂ ਕਿਰਨਾਂ **ਵਾ:** ਅੰਮ੍ਰਿਤ = ਸਮੁੰਦਰ ਦਾ ਅੰਮ੍ਰਿਤ, ਪਾਤਾਲ ਦਾ ਅੰਮ੍ਰਿਤ ਆਦਿ ਕੋਈ ਵੀ ਪੁੱਜ ਨਹੀਂ ਸਕਦਾ। ਐਸਾ ਇਹ ਨਾਮ ਰੂਪੀ ਅੰਮ੍ਰਿਤ ਅਮੋਲਕ ਹੈ।

## ਪੀਵਤ ਹੂ ਪਰਵਾਣੁ ਭਇਆ; ਪੂਰੈ ਸਬਦਿ ਸਮਾਇ ॥੨॥

ਜੋ ਵੀ ਪੁਰਸ਼ ਇਸ ਨਾਮ ਅੰਮ੍ਰਿਤ ਨੂੰ ਪੀਂਦਾ ਹੈ, ਉਹ ਪੀਣ ਸਾਰ ਹੂ = ਹੀ ਪਰਵਾਣੁ = ਪ੍ਰਮਾਣੀਕ ਭਇਆ = ਹੋ ਜਾਂਦਾ ਹੈ ਤੇ ਉਹ ਪੂਰੇ ਗੁਰਾਂ ਦੇ ਸ਼ਬਦ ਵਿਚ ਸਮਾਇ = ਲੀਨ ਹੋ ਜਾਂਦਾ ਹੈ ॥੨॥

## ਆਪੇ ਦੇਇ ਤ ਪਾਈਐ; ਹੋਰੁ ਕਰਣਾ ਕਿਛੂ ਨ ਜਾਇ ॥

ਹੇ ਭਾਈ ! ਜੇਕਰ ਸਤਿਗੁਰੂ ਜੀ ਆਪ ਹੀ ਕ੍ਰਿਪਾ ਕਰਕੇ ਨਾਮ ਦੀ ਦਾਤ ਬਖ਼ਸ਼ਣ, ਤ = ਤਦ ਹੀ ਨਾਮ ਪਾਈਐ = ਪਾ ਸਕੀਦਾ ਹੈ। ਹੋਰ ਕੋਈ ਉਪਾਅ ਕਿਛੂ = ਕੁਝ ਵੀ ਕਰਣਾ = ਕੀਤਾ ਨਹੀਂ ਜਾ ਸਕਦਾ।

## ਦੇਵਣ ਵਾਲੇ ਕੈ ਹਥਿ ਦਾਤਿ ਹੈ; ਗੁਰੂ ਦੁਆਰੈ ਪਾਇ ॥

ਹੇ ਭਾਈ ! ਦੇਵਣ ਵਾਲੇ = ਸਤਿਗੁਰਾਂ ਦੇ ਹੱਥ ਵਿਚ ਹੀ ਇਹ ਨਾਮ ਦੀ ਦਾਤ ਹੈ। ਇਸ ਕਰਕੇ ਇਹ ਦਾਤ ਗੁਰਾਂ ਦੇ ਦੁਆਰੇ ਤੋਂ **ਵਾ:** ਗੁਰੂ ਦੁਆਰਾ ਹੀ ਪਾਇ = ਪਾ ਸਕੀਦੀ ਹੈ। ਜੈਸਾ ਕਿ :

**ਨਾਮੁ ਅਮੋਲਕੁ ਰਤਨੁ ਹੈ ਪੂਰੈ ਸਤਿਗੁਰ ਪਾਸਿ ॥**
**ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥** *(ਅੰਗ ੪੦)*

## ਜੇਹਾ ਕੀਤੋਨੁ ਤੇਹਾ ਹੋਆ; ਜੇਹੇ ਕਰਮ ਕਮਾਇ ॥੩॥

ਹੇ ਭਾਈ ! ਜੇਹਾ = ਜਿਹੋ ਜਿਹੀ ਕਿਸੇ ਜੀਵ ਨੇ ਸ਼ਰਧਾ ਭਾਵਨਾ ਕੀਤੋਨੁ = ਕੀਤੀ ਹੈ, ਤੇਹਾ = ਉਹੋ ਜਿਹਾ ਹੀ ਫਲ ਉਸ ਜੀਵ ਨੂੰ ਪ੍ਰਾਪਤ ਹੋਆ = ਹੋਇਆ ਹੈ ਅਤੇ ਜੇਹੇ = ਜਿਹੋ ਜਿਹੇ ਕਰਮ ਕਮਾਏ = ਕਮਾਉਣਗੇ ਉਹੋ ਜਿਹਾ ਅੱਗੇ ਨੂੰ ਫਲ ਪ੍ਰਾਪਤ ਹੋਵੇਗਾ। ਜੋ ਵੀ ਜੀਵ ਉੱਤਮ, ਮੱਧਮ, ਕਨਿਸ਼ਟ ਕਰਮ ਕਮਾਉਂਦੇ ਹਨ, ਉਨ੍ਹਾਂ ਦੇ ਫਲ ਕਰਕੇ ਅੱਗੇ ਉਹ ਆਪ ਵੀ ਉੱਤਮ, ਮੱਧਮ, ਕਨਿਸ਼ਟ ਬਣ ਜਾਂਦੇ ਹਨ ॥੩॥

## ਜਤੁ ਸਤੁ ਸੰਜਮੁ ਨਾਮੁ ਹੈ; ਵਿਣੁ ਨਾਵੈ ਨਿਰਮਲੁ ਨ ਹੋਇ ॥

ਹੇ ਭਾਈ ! ਜਤ, ਸਤ ਤੇ ਸੰਜਮ ਆਦਿ ਸਾਧਨ ਸਭ ਕੁਝ ਨਾਮ ਹੀ ਹੈ, ਭਾਵ ਜਤ ਕਮਾਉਣਾ, ਸਤ ਦਾ ਪਾਲਣਾ ਕਰਨਾ ਤੇ ਇੰਦ੍ਰੀਆਂ ਉੱਤੇ ਕਾਬੂ ਰੱਖ ਕੇ ਸੰਜਮ ਰੱਖਣਾ ਆਦਿ ਜੋ ਵੀ ਸਾਧਨ ਜੀਵ ਕਰਦੇ ਹਨ, ਇਹ ਨਾਮ ਤੋਂ ਬਿਨਾਂ ਕੁਝ ਵੀ ਨਹੀਂ ਹਨ ਭਾਵ ਨਾਮ ਦੁਆਰਾ ਹੀ ਸਫਲੇ ਹਨ, ਕਿਉਂਕਿ ਹੰਗਤਾ ਮਮਤਾ ਦੁਆਰਾ ਮਲੀਨ ਮਨ ਬਿਨਾਂ ਪ੍ਰਭੂ ਦੇ ਨਾਮ ਤੋਂ ਨਿਰਮਲੁ = ਉੱਜਲਾ ਨਹੀਂ ਹੋ ਸਕਦਾ।

## ਪੂਰੈ ਭਾਗਿ ਨਾਮੁ ਮਨਿ ਵਸੈ; ਸਬਦਿ ਮਿਲਾਵਾ ਹੋਇ ॥

ਪੂਰੇ ਉੱਤਮ ਭਾਗ ਹੋਣ ਤਾਂ ਸਤਿਗੁਰਾਂ ਦੀ ਕ੍ਰਿਪਾ ਪ੍ਰਾਪਤ ਹੁੰਦੀ ਹੈ ਤਦ ਹੀ ਨਾਮ ਮਨ ਵਿਚ

ਵਸਦਾ ਹੈ ਅਤੇ ਫਿਰ ਸਬਦਿ = ਗੁਰਾਂ ਦੇ ਉਪਦੇਸ਼ ਦੁਆਰਾ ਪ੍ਰਭੂ ਨਾਲ ਮਿਲਾਵਾ = ਮਿਲਾਪ ਹੋਇ = ਹੁੰਦਾ ਹੈ।

## ਨਾਨਕ ਸਹਜੇ ਹੀ ਰੰਗਿ ਵਰਤਦਾ; ਹਰਿ ਗੁਣ ਪਾਵੈ ਸੋਇ ॥੪॥੧੭॥੫੦॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਫੇਰ ਉਹ ਗੁਰਮੁਖ ਜਨ ਸਹਜੇ = ਸੁਤੇ-ਸਿੱਧ ਹੀ ਪ੍ਰੇਮ ਦੇ ਰੰਗ ਵਿਚ ਵਰਤਦਾ ਹੈ ਅਤੇ ਉਹ ਹਰਿ ਗੁਣ = ਪ੍ਰਭੂ ਦੇ ਗੁਣਾਂ ਨੂੰ ਪਾ ਲੈਂਦਾ ਹੈ ਭਾਵ ਪ੍ਰਭੂ ਦਾ ਸਰੂਪ ਹੀ ਹੋ ਜਾਂਦਾ ਹੈ ॥੪॥੧੭॥੫੦॥

## ਸਿਰੀਰਾਗੁ ਮਹਲਾ ੩ ॥
## ਕਾਂਇਆ ਸਾਧੈ ਉਰਧ ਤਪੁ ਕਰੈ; ਵਿਚਹੁ ਹਉਮੈ ਨ ਜਾਇ ॥

ਹੇ ਭਾਈ! ਜੋ ਅਨੇਕਾਂ ਸਾਧਨਾਂ ਦੁਆਰਾ ਕਾਂਇਆ = ਦੇਹ ਨੂੰ ਸਾਧੈ = ਸਾਧਦੇ ਹਨ **ਵਾ:** ਕਾਂਇਆ = ਸਰੀਰ ਸਾਧੈ = ਸਾਧਣ ਲਈ ਸਰੀਰ ਨੂੰ ਅਨੇਕਾਂ ਕਸ਼ਟ ਦਿੰਦੇ ਹਨ ਅਤੇ ਉਰਧ = ਉਲਟਾ ਲਮਕ ਕੇ ਭਾਵ ਬਾਹਾਂ ਉਪਰ ਕਰ ਕੇ ਤਪੁ = ਤਪੱਸਿਆ ਕਰੈ = ਕਰਦੇ ਹਨ, ਪਰ ਇਨ੍ਹਾਂ ਸਾਧਨਾਂ ਦੇ ਕਰਨ ਨਾਲ ਫੇਰ ਵੀ ਹਿਰਦੇ ਵਿਚਹੁ = ਅੰਦਰੋਂ ਹਉਮੈ = ਹੰਗਤਾ ਨ = ਨਹੀਂ ਜਾਇ = ਜਾਂਦੀ।

ਜਿਵੇਂ ਇਕ ਸੰਤ ਅਰਜਨ ਸਿੰਘ ਹੋਇਆ ਕਰਦੇ ਸਨ। ਉਹ ਦੇਹ ਦੀ ਸਾਧਨਾ ਕਰਿਆ ਕਰਦੇ ਸਨ। ਕਾਇਆ ਕਲਪ ਕਰਨ ਲਈ ਵਰਤ ਰੱਖਦੇ ਤੇ ਫਿਰ ਵੱਡੀਆਂ ਹਰੜਾਂ ਦੋ ਦੋ ਮਹੀਨੇ ਪਾਣੀ ਨਾਲ ਖਾਂਦੇ ਰਹਿਣਾ ਕਿ ਕਾਇਆ ਕਲਪ ਹੋਵੇਗੀ। ਇਸੇ ਤਰ੍ਹਾਂ ਹਠ ਸਾਧਨਾ ਕਰਦੇ ਹੋਏ ਸੰਤ ਜੀ ਰੋਗੀ ਹੋ ਗਏ ਤੇ ਦੁਖੀ ਹੋ ਕੇ ਸਰੀਰ ਛੱਡ ਦਿੱਤਾ, ਭਾਵ ਕੀ ਲਾਭ ਹੋਇਆ? ਇਸੇ ਤਰ੍ਹਾਂ ਅਨੇਕਾਂ ਹੋਰ ਲੋਕੀਂ ਵੀ ਤਨ ਸਾਧਨਾ 'ਚ ਲੱਗੇ ਰਹਿੰਦੇ ਹਨ, ਪਰ ਕੁੱਝ ਪ੍ਰਾਪਤ ਨਹੀਂ ਕਰ ਪਾਉਂਦੇ, ਸਗੋਂ ਇਨ੍ਹਾਂ ਸਾਧਨਾਂ ਆਦਿ ਦੀ ਹਉਮੈ ਮਨ ਵਿੱਚੋਂ ਨਹੀਂ ਜਾਂਦੀ।

## ਅਧਿਆਤਮ ਕਰਮ ਜੇ ਕਰੇ; ਨਾਮੁ ਨ ਕਬ ਹੀ ਪਾਇ ॥

ਇਸੇ ਤਰ੍ਹਾਂ ਜੇਕਰ ਕੋਈ ਵਿਅਕਤੀ ਅਧਿਆਤਮ ਕਰਮ = ਆਤਮਾ ਸੰਬੰਧੀ ਕਰਮ **ਵਾ:** ਧਾਰਮਿਕ ਕਰਮ ਆਦਿ ਕਰਦਾ ਰਹੇ ਭਾਵ ਯੋਗਾ ਅਭਿਆਸ ਦੁਆਰਾ ਪ੍ਰਾਣਾਯਾਮ, ਆਸਨ, ਨੇਮ, ਯਮ ਆਦਿ ਸਾਧਨਾ ਕਰੇ ਤੇ ਯੋਗਾ ਅਭਿਆਸ ਦੁਆਰਾ ਦਸਮ ਦੁਆਰ 'ਚ ਪ੍ਰਾਣ ਚੜ੍ਹਾਉਣ ਦੀ ਕ੍ਰਿਆ ਕਰਕੇ ਅਧਿਆਤਮ ਕਰਮ ਕਰੇ, ਇਨ੍ਹਾਂ ਸਾਧਨਾਂ ਦੇ ਕਰਨ ਨਾਲ ਉਹ ਕਬ = ਕਦੇ ਹੀ = ਵੀ ਨਾਮ ਨ = ਨਹੀਂ ਪਾਇ = ਪਾ ਸਕਦਾ। ਅਰਥਾਤ ਨਾਮ ਦੀ ਪ੍ਰਾਪਤੀ ਤਾਂ ਸਤਿਗੁਰਾਂ ਦੀ ਕ੍ਰਿਪਾ ਦੁਆਰਾ ਹੀ ਹੁੰਦੀ ਹੈ। ਜੋ ਨਾਮ ਸਾਰੇ ਸੁੱਖਾਂ ਦਾ ਦਾਤਾ ਹੈ। ਇਨ੍ਹਾਂ ਸਾਧਨਾਂ ਜਾਂ ਕਰਮਾਂ ਕਰਕੇ ਮਾਣ ਤਾਂ ਪਾਇਆ ਜਾ ਸਕਦਾ ਹੈ ਜਾਂ ਮਛੰਦਰ ਨਾਥ ਵਾਂਗ ਯੋਗਾ ਅਭਿਆਸੀ ਬਣ ਕੇ ਅਮਰੂ ਰਾਜੇ ਦੀ ਮਰੀ ਦੇਹ 'ਚ ਪ੍ਰਵੇਸ਼ ਕਰਕੇ ਪਦਮਨੀਆਂ ਦੇ ਲਾਲਚ 'ਚ ਸ਼ਿਵਨਾਭ ਦੇ ਪਿਉ ਦਾ ਰੂਪ ਬਣਾ ਕੇ ਸੰਗਲਾ ਦੀਪ 'ਚ ਬੈਠ ਕੇ ਜਿਵੇਂ ਉਸ ਨੇ ਭੋਗ ਭੋਗੇ, ਉਵੇਂ ਮਨੁੱਖ ਭੋਗ ਭੋਗ ਸਕਦਾ ਹੈ ਪਰ ਸਤਿਗੁਰਾਂ ਦੀ ਕ੍ਰਿਪਾ ਬਿਨਾਂ ਨਾਮ ਦੀ ਪ੍ਰਾਪਤੀ ਕਦੇ ਨਹੀਂ ਹੁੰਦੀ।

## ਗੁਰ ਕੈ ਸਬਦਿ ਜੀਵਤੁ ਮਰੈ; ਹਰਿ ਨਾਮੁ ਵਸੈ ਮਨਿ ਆਇ ॥੧॥

ਜੇਕਰ ਮਨੁੱਖ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਜੀਵਤ ਭਾਵ ਤੋਂ ਮਰੈ = ਮਰਨਾ ਕਰੇ ਭਾਵ ਦੇਹ ਹੰਗਤਾ ਨੂੰ ਮਾਰ ਲਵੇ ਤਾਂ ਉਸ ਦੇ ਮਨ ਵਿਚ ਹਰਿ ਨਾਮੁ = ਪ੍ਰਭੂ ਦਾ ਨਾਮ ਆਇ = ਆ ਕੇ ਵਸੈ = ਵਸ ਜਾਂਦਾ ਹੈ ॥੧॥

## ਸੁਣਿ ਮਨ ਮੇਰੇ; ਭਜੁ ਸਤਗੁਰ ਸਰਣਾ ॥

ਹੇ ਮੇਰੇ ਮਨ! ਸਾਡੀ ਗੱਲ (ਸਿੱਖਿਆ) ਸੁਣ ਤੇ ਭੱਜ ਕੇ ਸਤਿਗੁਰਾਂ ਦੀ ਸਰਣ ਗ੍ਰਹਿਣ ਕਰ **ਵਾ:** ਸਾਰੇ ਆਸਰੇ ਛੱਡ ਕੇ ਸਤਿਗੁਰਾਂ ਦੀ ਸ਼ਰਣ ਵਿਚ ਪੈ ਕੇ ਭਜੁ = ਭਜਨ ਸਿਮਰਨ ਕਰ।

## ਗੁਰ ਪਰਸਾਦੀ ਛੁਟੀਐ; ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ਰਹਾਉ॥

ਹੇ ਭਾਈ! ਸਤਿਗੁਰਾਂ ਦੀ ਪਰਸਾਦੀ ਕ੍ਰਿਪਾ ਦੁਆਰਾ ਹੀ ਜਮਾਂ, ਬੰਧਨਾਂ ਆਦਿ ਤੋਂ ਛੁਟੀਐ = ਛੁੱਟੀਦਾ ਹੈ ਭਾਵ ਮੁਕਤ ਹੋਈਦਾ ਹੈ ਅਤੇ ਗੁਰਾਂ ਦੇ ਸ਼ਬਦ ਦੁਆਰਾ ਹੀ ਇਸ ਬਿਖ ਰੂਪ ਸੰਸਾਰ ਸਾਗਰ ਤੋਂ ਤਰੀਦਾ ਹੈ **ਵਾ:** ਦੇਹ ਰੂਪੀ ਸਮੁੰਦਰ ਤੋਂ ਤਰੀਦਾ ਹੈ ਜਿਸ ਵਿਚ ਬਿਖੁ = ਵਿਸ਼ੇ-ਵਿਕਾਰਾਂ ਦਾ ਪਾਣੀ ਭਰਿਆ ਹੈ ॥੧॥ਰਹਾਉ॥

## ਤ੍ਰੈ ਗੁਣ ਸਭਾ ਧਾਤੁ ਹੈ; ਦੂਜਾ ਭਾਉ ਵਿਕਾਰੁ ॥

(**ਸੱਭਾ** ਅੱਧਕ ਸਹਿਤ ਬੋਲੋ)

ਜੋ ਤ੍ਰੈ ਗੁਣ = ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਾਲੀ ਸ੍ਰਿਸ਼ਟੀ ਹੈ ਇਹ ਸਭ = ਸਾਰੀ ਧਾਤੁ = ਧਾ ਜਾਣ ਵਾਲੀ ਮਾਇਆ ਹੀ ਹੈ ਭਾਵ ਨਾਸਵੰਤ ਹੈ। ਜੋ ਦੂਜਾ ਭਾਉ = ਦਵੈਤ ਭਾਵਨਾ 'ਚ ਲੱਗੇ ਹੋਏ ਹਨ, ਉਹ ਵਿਕਾਰ = ਖੋਟੀਆਂ ਕਾਰਾਂ ਹੀ ਕਮਾਉਂਦੇ ਹਨ।

## ਪੰਡਿਤੁ ਪੜੈ ਬੰਧਨ ਮੋਹ ਬਾਧਾ; ਨਹ ਬੂਝੈ ਬਿਖਿਆ ਪਿਆਰਿ ॥

ਹੇ ਭਾਈ! ਜੋ ਦਵੈਤ ਭਾਵਨਾ ਕਰਕੇ ਪੰਡਿਤ ਵੇਦ ਸ਼ਾਸਤ੍ਰ ਭੀ ਪੜੈ = ਪੜ੍ਹਦਾ ਹੈ ਪਰ ਫਿਰ ਵੀ ਮੋਹ ਦੇ ਬੰਧਨਾਂ 'ਚ ਬੰਨ੍ਹਿਆ ਹੋਇਆ ਹੈ। ਇਸ ਕਰਕੇ ਉਹ ਤੱਤ ਗਿਆਨ ਨੂੰ ਬੂਝੈ = ਸਮਝਦਾ ਨਹਿ = ਨਹੀਂ ਹੈ ਕਿਉਂਕਿ ਉਸ ਦਾ ਬਿਖ ਰੂਪ ਮਾਇਆ **ਵਾ:** ਵਿਸ਼ੇ-ਵਿਕਾਰਾਂ 'ਚ ਪਿਆਰ ਲੱਗਿਆ ਹੋਇਆ ਹੈ।[੧]

## ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ; ਚਉਥੈ ਪਦਿ ਮੁਕਤਿ ਦੁਆਰੁ ॥੨॥

ਹੇ ਭਾਈ! ਸਤਿਗੁਰਾਂ ਨੂੰ ਮਿਲ ਕੇ ਹੀ ਤਿੰਨਾਂ ਗੁਣਾਂ ਦੀ ਤ੍ਰਿਕੁਟੀ ਛੁੱਟ ਜਾਂਦੀ ਹੈ, ਅਰਥਾਤ ਧਿਆਤਾ, ਧਿਆਨ ਧੇਯ, ਗਿਆਤਾ ਗਿਆਨ ਗੇਯ, ਪ੍ਰਮਾਤਾ ਪ੍ਰਮਾਣ ਪ੍ਰਮੇਯ, ਕਰਤਾ ਕਰਮ ਕਿਰਿਆ, ਆਦਿ ਦਾ ਗਿਆਨ ਹੋ ਜਾਂਦਾ ਹੈ ਤੇ ਮਾਇਆ ਦੇ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਨੂੰ ਪਾਰ ਕਰ ਲਈਦਾ ਹੈ ਅਤੇ ਚਉਥੈ ਪਦਿ = ਤੁਰੀਆ ਅਵਸਥਾ **ਵਾ:** ਗਿਆਨ ਅਵਸਥਾ ਨੂੰ ਪਾ ਕੇ ਮੁਕਤੀ ਦੇ ਦੁਆਰ ਨੂੰ ਪਾ ਲਈਦਾ ਹੈ ॥੨॥

## ਗੁਰ ਤੇ ਮਾਰਗੁ ਪਾਈਐ; ਚੂਕੈ ਮੋਹੁ ਗੁਬਾਰੁ ॥

ਹੇ ਭਾਈ! ਸਤਿਗੁਰਾਂ ਤੋਂ ਹੀ ਸੱਚ ਦਾ ਮਾਰਗੁ = ਰਸਤਾ ਪਾਈਐ = ਪਾਈਦਾ ਹੈ ਜਿਸ ਕਰਕੇ ਦੇਹ ਅਭਿਮਾਨ ਰੂਪੀ ਅਗਿਆਨ ਦਾ ਗੁਬਾਰੁ = ਅੰਧਕਾਰ ਚੁੱਕਿਆ ਜਾਂਦਾ ਹੈ।

## ਸਬਦਿ ਮਰੈ ਤਾ ਉਧਰੈ; ਪਾਏ ਮੋਖ ਦੁਆਰੁ ॥

ਜੋ ਜੀਵ ਗੁਰਾਂ ਦੇ ਉਪਦੇਸ਼ ਕਰਕੇ ਜੀਵਤ ਭਾਵ ਤੋਂ ਮਰੈ = ਮਰਦੇ ਹਨ ਭਾਵ ਜਿਨ੍ਹਾਂ ਨੇ ਅਹੰਭਾਵ

---

੧. ਇਸ ਤੁਕ ਨਾਲ ਮਿਲਦੀ ਸਾਖੀ, ਪੋਥੀ ਦੂਸਰੀ ਵਿਚ ਗੁਰਬਾਣੀ ਦੀ "ਵਾਦਿ ਵਿਰੋਧਿ ਸਲਾਹਣੇ" ਵਾਲੀ ਪੰਕਤੀ 'ਅੰਗ ੫੬' 'ਤੇ ਪੜ੍ਹੋ ਜੀ।

ਨੂੰ ਮਾਰ ਲਿਆ ਹੈ, ਉਨ੍ਹਾਂ ਦਾ ਸੰਸਾਰ ਤੋਂ ਉਧਾਰ ਹੋ ਗਿਆ ਹੈ ਤੇ ਉਨ੍ਹਾਂ ਨੇ ਮੋਖ ਦੁਆਰੁ = ਮੁਕਤੀ ਦੇ ਦਰਵਾਜ਼ੇ ਭਾਵ ਗਿਆਨ ਨੂੰ ਪਾ ਲਿਆ ਹੈ।

## ਗੁਰ ਪਰਸਾਦੀ ਮਿਲਿ ਰਹੈ; ਸਚੁ ਨਾਮੁ ਕਰਤਾਰੁ ॥੩॥

ਜੋ ਸਚੁ = ਸੱਚੇ ਨਾਮ ਵਾਲਾ ਕਰਤਾਰੁ = ਪਰਮੇਸ਼ਰ ਹੈ। ਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਹੀ ਜੀਵ ਉਸ ਪ੍ਰਭੂ 'ਚ ਮਿਲਿ = ਮਿਲਿਆ ਰਹੈ = ਰਹਿੰਦਾ ਹੈ ॥੩॥

## ਇਹੁ ਮਨੂਆ, ਅਤਿ ਸਬਲ ਹੈ; ਛਡੇ ਨ ਕਿਤੈ ਉਪਾਇ ॥

ਇਹ ਮਨ ਜੋ ਅਤਿ ਹੀ ਸਬਲ = ਬਲ ਦੇ ਸਹਿਤ ਹੈ ਭਾਵ ਅਸੁਰੀ ਸੰਪਦਾ ਕਰਕੇ ਜੋ ਮਨ ਬਲਵਾਨ ਹੈ, ਇਹ ਕਿਤੈ = ਕਿਸੇ ਪ੍ਰਕਾਰ ਦੇ ਉਪਾਇ = ਯਤਨ ਕੀਤਿਆਂ ਵੀ ਜੀਵ ਨੂੰ ਆਪਣੇ ਮਗਰ ਲਾਉਣ ਤੋਂ ਛਡੈ = ਛੱਡਦਾ ਨਹੀਂ ਹੈ।

## ਦੂਜੈ ਭਾਇ ਦੁਖੁ ਲਾਇਦਾ; ਬਹੁਤੀ ਦੇਇ ਸਜਾਇ ॥

ਇਹ ਮਨ ਜੀਵ ਨੂੰ ਦੂਜੈ ਭਾਇ = ਦਵੈਤ ਭਾਵ **ਵਾ:** ਦੁਚਿੱਤੀ ਵਿਚ ਪਾ ਕੇ ਦੁਖ ਲਾਇਦਾ = ਲਾਉਂਦਾ ਰਹਿੰਦਾ ਹੈ ਜਿਸ ਕਰਕੇ ਅੰਤ ਵੇਲੇ ਜਮ ਇਸ ਜੀਵ ਨੂੰ ਬਹੁਤੀ = ਅਧਿਕ ਸਜਾਇ = ਸਜ਼ਾ ਦੇਇ = ਦਿੰਦੇ ਹਨ।

## ਨਾਨਕ ਨਾਮਿ ਲਗੇ ਸੇ ਉਬਰੇ; ਹਉਮੈ ਸਬਦਿ ਗਵਾਇ ॥੪॥੧੮॥੫੧॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਵਾਹਿਗੁਰੂ ਦੇ ਨਾਮ ਜਪਣ ਵਿਚ ਲੱਗੇ ਹੋਏ ਹਨ, ਸੇ ਉਬਰੇ = ਉਹ ਬਚ ਜਾਂਦੇ ਹਨ ਕਿਉਂਕਿ ਉਨ੍ਹਾਂ ਨੇ ਸਬਦਿ = ਗੁਰੂ ਉਪਦੇਸ਼ ਦੀ ਕਮਾਈ ਦੁਆਰਾ ਆਪਣੇ ਅੰਦਰੋਂ ਹਉਮੈ = ਤਨ ਹੰਗਤਾ ਨੂੰ ਗਵਾਇ = ਗਵਾ ਲਿਆ ਹੈ ॥੪॥੧੮॥੫੧॥

## ਸਿਰੀਰਾਗੁ ਮਹਲਾ ੩ ॥

## ਕਿਰਪਾ ਕਰੇ ਗੁਰੁ ਪਾਈਐ; ਹਰਿ ਨਾਮੋ ਦੇਇ ਦ੍ਰਿੜਾਇ ॥

ਜੇਕਰ ਪਰਮਾਤਮਾ ਕਿਰਪਾ ਕਰੇ ਤਾਂ ਗੁਰੁ = ਸਤਿਗੁਰੂ ਨੂੰ ਪਾਈਐ = ਪਾਈਦਾ ਹੈ ਭਾਵ ਗੁਰੂ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਤਿਗੁਰ ਜੀ ਕ੍ਰਿਪਾ ਕਰਕੇ ਹਰਿ ਨਾਮੋ = ਪ੍ਰਭੂ ਨਾਮ ਦ੍ਰਿੜਾਇ = ਦ੍ਰਿੜ੍ਹ ਕਰਵਾ ਦੇਇ = ਦਿੰਦੇ ਹਨ।

## ਬਿਨੁ ਗੁਰ ਕਿਨੈ ਨ ਪਾਇਓ; ਬਿਰਥਾ ਜਨਮੁ ਗਵਾਇ ॥

ਬਿਨਾਂ ਗੁਰਾਂ ਤੋਂ ਕਿਸੇ ਨੇ ਵੀ ਉਸ ਪ੍ਰਭੂ ਨੂੰ ਨਹੀਂ ਪਾਇਆ ਹੈ ਅਤੇ ਜੀਵ ਹੋਰਨਾਂ ਕਰਮਾਂ 'ਚ ਲੱਗੇ ਆਪਣਾ ਜਨਮ ਬਿਰਥਾ = ਵਿਅਰਥ ਗਵਾ ਰਹੇ ਹਨ।

## ਮਨਮੁਖ ਕਰਮ ਕਮਾਵਣੇ; ਦਰਗਹ ਮਿਲੈ ਸਜਾਇ ॥੧॥

ਮਨਮੁਖ ਲੋਕ ਜੋ ਨਿੱਤ, ਨਮਿੱਤ, ਪ੍ਰਾਸ਼ਚਿਤ, ਕਾਮਿਕ ਅਤੇ ਨਖਿੱਧ ਕਰਮ ਵੀ ਰਾਜਸੀ, ਸਾਤਕੀ ਤੇ ਤਾਮਸੀ ਸੁਭਾਅ 'ਚ ਕਮਾਵਣੇ = ਕਮਾਉਂਦੇ ਹਨ, ਇਨ੍ਹਾਂ ਕਰਮਾਂ ਦੀ ਹੰਗਤਾ ਕਰਕੇ ਦਰਗਾਹ 'ਚ ਸਜਾਇ = ਸਜ਼ਾ ਹੀ ਮਿਲੈ = ਮਿਲਦੀ ਹੈ ॥੧॥

## ਮਨ ਰੇ; ਦੂਜਾ ਭਾਉ ਚੁਕਾਇ ॥

ਹੇ ਮਨ ! ਆਪਣੇ ਅੰਦਰੋਂ ਦੂਜਾ ਭਾਉ = ਦਵੈਤ ਭਾਵਨਾ ਨੂੰ ਚੁਕਾਇ = ਚੁੱਕ ਦੇ ਭਾਵ ਖ਼ਤਮ ਕਰ ਦੇ।

## ਅੰਤਰਿ ਤੇਰੈ ਹਰਿ ਵਸੈ; ਗੁਰ ਸੇਵਾ ਸੁਖੁ ਪਾਇ ॥ਰਹਾਉ॥

ਤੇਰੇ ਅੰਦਰ ਹੀ ਪ੍ਰਭੂ ਵਸ ਰਿਹਾ ਹੈ, ਜਿਸ ਨੂੰ ਤੂੰ ਗੁਰਾਂ ਦੀ ਸੇਵਾ ਦੁਆਰਾ ਪਾ ਕੇ ਆਤਮਿਕ ਸੁੱਖ ਨੂੰ ਪਾਉਣਾ ਕਰ ॥ਰਹਾਉ॥

## ਸਚੁ ਬਾਣੀ ਸਚੁ ਸਬਦੁ ਹੈ; ਜਾ ਸਚਿ ਧਰੇ ਪਿਆਰੁ ॥

ਗੁਰਾਂ ਦੀ ਬਾਣੀ ਸੱਚੀ ਹੈ ਤੇ ਗੁਰਾਂ ਦਾ ਸਬਦੁ = ਉਪਦੇਸ਼ ਵੀ ਸੱਚਾ ਹੈ। ਜੇ ਸੱਚ ਨਾਲ ਪਿਆਰ ਧਰੇ = ਧਾਰੇ ਤਾਂ ਇਹ ਦਾਤ ਪ੍ਰਾਪਤ ਹੁੰਦੀ ਹੈ।

## ਹਰਿ ਕਾ ਨਾਮੁ ਮਨਿ ਵਸੈ; ਹਉਮੈ ਕ੍ਰੋਧੁ ਨਿਵਾਰਿ ॥

ਜਦੋਂ ਪਰਮੇਸ਼ਰ ਦਾ ਨਾਮ ਮਨ ਵਿਚ ਵਸ ਜਾਵੇ ਤਾਂ ਗੁਰਾਂ ਦੀ ਕ੍ਰਿਪਾ ਦੁਆਰਾ ਹਉਮੈ = ਤਨ ਹੰਗਤਾ ਤੇ ਕ੍ਰੋਧ ਨੂੰ ਨਿਵਾਰਿ = ਨਵਿਰਤ ਕਰ ਲਈਦਾ ਹੈ ਭਾਵ ਮੇਟ ਲਈਦਾ ਹੈ।

## ਮਨਿ ਨਿਰਮਲ ਨਾਮੁ ਧਿਆਈਐ; ਤਾ ਪਾਏ ਮੋਖ ਦੁਆਰੁ ॥੨॥

ਨਾਮ ਧਿਆਉਣ ਨਾਲ ਮਨ ਨਿਰਮਲ = ਸ਼ੁੱਧ ਹੋ ਜਾਂਦਾ ਹੈ, ਤਾਂ ਫਿਰ ਮੋਖ ਦੁਆਰੁ = ਮੁਕਤੀ ਦੇ ਦੁਆਰ ਭਾਵ ਗਿਆਨ ਦੀ ਪ੍ਰਾਪਤੀ ਹੋ ਜਾਂਦੀ ਹੈ ॥੨॥

## ਹਉਮੈ ਵਿਚਿ ਜਗੁ ਬਿਨਸਦਾ; ਮਰਿ ਜੰਮੈ ਆਵੈ ਜਾਇ ॥

ਹਉਮੈ = ਦੇਹ ਹੰਗਤਾ ਵਿਚ ਇਹ ਜਗੁ = ਸੰਸਾਰ ਬਿਨਸਦਾ = ਨਾਸ ਹੁੰਦਾ ਰਹਿੰਦਾ ਹੈ। ਮਾਇਆ ਦਾ ਮਾਰਿਆ, ਵਾਸ਼ਨਾ ਦਾ ਬੱਧਾ ਜੀਵ ਜੰਮੈ = ਜੰਮਦਾ ਤੇ ਮਰਿ = ਮਰਦਾ ਭਾਵ ਸੰਸਾਰ 'ਚ ਆਉਂਦਾ ਤੇ ਜਾਂਦਾ ਰਹਿੰਦਾ ਹੈ।

## ਮਨਮੁਖ ਸਬਦੁ ਨ ਜਾਣਨੀ; ਜਾਸਨਿ ਪਤਿ ਗਵਾਇ ॥

ਮਨਮੁਖ = ਮਨ ਨੂੰ ਮੁਖੀ ਮੰਨਣ ਵਾਲੇ ਸਾਕਤ ਪੁਰਖ ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਜਾਣਨੀ = ਜਾਣਦੇ ਨਹੀਂ ਹਨ। ਉਹ ਆਪਣੀ ਪਤਿ = ਇੱਜ਼ਤ ਗਵਾਇ = ਗਵਾ ਕੇ ਦੁਨੀਆਂ ਤੋਂ ਜਾਸਨਿ = ਚਲੇ ਜਾਂਦੇ ਹਨ।

## ਗੁਰ ਸੇਵਾ ਨਾਉ ਪਾਈਐ; ਸਚੇ ਰਹੈ ਸਮਾਇ ॥੩॥

ਗੁਰਾਂ ਦੀ ਸੇਵਾ ਕਰਕੇ ਹੀ ਨਾਉ = ਪ੍ਰਭੂ ਦਾ ਨਾਮ ਪਾਈਐ = ਪਾਈਦਾ ਹੈ। ਸੇਵਾ ਅਤੇ ਨਾਮ ਦੁਆਰਾ ਉਸ ਸੱਚੇ ਪਰਮਾਤਮਾ 'ਚ ਸਮਾਇ = ਮਿਲੇ ਰਹੈ = ਰਹੀਦਾ ਹੈ ॥੩॥

**[ਅੰਗ ੩੪]**

## ਸਬਦਿ ਮੰਨਿਐ, ਗੁਰੁ ਪਾਈਐ; ਵਿਚਹੁ ਆਪੁ ਗਵਾਇ ॥

ਹੇ ਭਾਈ ! ਸਬਦਿ = ਗੁਰ-ਉਪਦੇਸ਼ ਨੂੰ ਮੰਨਿਐ = ਮੰਨ ਕੇ ਹੀ ਸਤਿਗੁਰ ਨੂੰ ਪਾਈਦਾ ਹੈ। ਜਦੋਂ ਸ਼ਬਦ

ਦੁਆਰਾ ਅੰਦਰੋਂ ਆਪੁ = ਅਹੰਭਾਵ (ਹੰਕਾਰ) ਗਵਾ ਲਈਏ **ਵਾ:** ਜਦੋਂ ਸ਼ਬਦ ਦੁਆਰਾ ਆਪਾ-ਭਾਵ ਗਵਾ ਕੇ ਗੁਰੂ ਉਪਦੇਸ਼ ਨੂੰ ਕਮਾਈਦਾ ਹੈ ਤਾਂ ਹੀ ਸਤਿਗੁਰੂ ਦੀਆਂ ਪੂਰਨ ਬਖ਼ਸ਼ਿਸ਼ਾਂ ਪਾਈਦੀਆਂ ਹਨ।

## ਅਨ ਦਿਨੁ ਭਗਤਿ ਕਰੇ ਸਦਾ; ਸਾਚੇ ਕੀ ਲਿਵ ਲਾਇ ॥

ਆਪਾ-ਭਾਵ ਗਵਾਉਣ ਲਈ ਹੇ ਭਾਈ ! ਹਰ ਰੋਜ਼ **ਵਾ:** ਦਿਨ ਰਾਤ ਸਦਾ ਹੀ ਉਸ ਪ੍ਰਭੂ ਦੀ ਭਗਤੀ ਕਰੀਏ। ਸੱਚੇ ਪ੍ਰਭੂ ਦੀ ਲਿਵ ਲਾ ਕੇ ਭਾਵ ਬਿਰਤੀ ਨੂੰ ਸੱਚੇ ਪ੍ਰਭੂ ਵਿਚ ਜੋੜ ਕੇ ਭਗਤੀ ਕਰੀਏ, ਤਾਂ ਅਵਿੱਦਿਆ ਰੂਪੀ ਰਾਤ ਤੋਂ ਬ੍ਰਹਮ ਗਿਆਨ ਰੂਪੀ ਦਿਨ ਹੋ ਜਾਂਦਾ ਹੈ।

## ਨਾਮੁ ਪਦਾਰਥੁ ਮਨਿ ਵਸਿਆ; ਨਾਨਕ ਸਹਜਿ ਸਮਾਇ ॥੪॥੧੯॥੫੨॥

ਹੇ ਭਾਈ ! ਜਿਨ੍ਹਾਂ ਵਡਭਾਗਿਆਂ ਦੇ ਮਨਾਂ ਵਿਚ ਪ੍ਰਭੂ ਦਾ ਨਾਮ ਰੂਪੀ ਪਦਾਰਥ ਵਸ ਗਿਆ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਗੁਰਮੁਖ ਸਹਜਿ = ਸੁਤੇ ਸਿਧ ਬ੍ਰਹਮ ਸਰੂਪ 'ਚ ਸਮਾਇ = ਸਮਾ ਜਾਂਦੇ ਹਨ **ਵਾ:** ਸਹਜਿ = ਸੰਤੋਖ ਨਾਲ **ਵਾ:** ਧੀਰਜ ਨਾਲ **ਵਾ:** ਸ਼ਾਂਤੀ ਨਾਲ, ਪ੍ਰਭੂ ਵਿਚ ਸਮਾ ਜਾਂਦੇ ਹਨ **ਵਾ:** ਮਸਤ ਹੋ ਜਾਂਦੇ ਹਨ ॥੪॥੧੯॥੫੨॥

## ਸਿਰੀਰਾਗੁ ਮਹਲਾ ੩ ॥

**ਉਥਾਨਕਾ :** ਗੋਂਦਾ ਖੱਤ੍ਰੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰਬਾਰ 'ਚ ਸ੍ਰੀ ਖਡੂਰ ਸਾਹਿਬ ਹਾਜ਼ਰ ਹੋਇਆ ਤੇ ਬੇਨਤੀ ਕੀਤੀ ਕਿ ਮਹਾਰਾਜ! ਅਸੀਂ ਨਗਰ (ਗੋਇੰਦਵਾਲ ਸਾਹਿਬ) ਜੋ ਵਸਾਉਣਾ ਚਾਹੁੰਦੇ ਹਾਂ ਇਹ ਭੂਤਾਂ, ਪ੍ਰੇਤਾਂ ਦੀ ਕ੍ਰੋਪੀ ਕਰਕੇ ਵਸਦਾ ਨਹੀਂ ਹੈ। ਉੱਜੜ ਜਾਂਦਾ ਹੈ। ਆਪ ਕ੍ਰਿਪਾ ਕਰਕੇ ਆਪਣਾ ਕੋਈ ਸਿੱਖ ਸੇਵਕ ਭੇਜੋ ਜੋ ਇਸ ਨਗਰ ਨੂੰ ਵਸਾ ਸਕੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਰਖ ਕਰਨ ਵਾਸਤੇ ਪਹਿਲਾਂ ਆਪਣੇ ਸਾਹਿਬਜ਼ਾਦੇ ਦਾਸੂ ਜੀ ਨੂੰ ਜਾਣ ਲਈ ਕਿਹਾ ਤਾਂ ਉਹ ਕਹਿਣ ਲੱਗੇ ਕਿ ਹੇ ਪਿਤਾ ਜੀ! ਉਥੇ ਭੂਤ ਪ੍ਰੇਤਾਂ ਦੇ ਡੇਰੇ ਹਨ। ਉਥੇ ਜਾਣ ਦਾ ਆਪਣਾ ਕੀ ਕੰਮ ਹੈ ? ਫਿਰ ਛੋਟੇ ਸਾਹਿਬਜ਼ਾਦੇ ਦਾਤੂ ਜੀ ਨੂੰ ਕਿਹਾ ਤਾਂ ਉਹਨਾਂ ਵੀ ਅਜਿਹਾ ਹੀ ਉੱਤਰ ਦਿੱਤਾ ਕਿ ਪਿਤਾ ਜੀ, ਇਥੇ ਹੀ ਚੰਗੇ ਹਾਂ, ਉਥੇ ਉਜਾੜ 'ਚ ਜਾ ਕੇ ਕੀ ਲੈਣਾ ਹੈ ? ਫਿਰ ਸਤਿਗੁਰਾਂ ਨੇ ਆਪਣੇ ਪਰਮ ਸੇਵਕ (ਗੁਰੂ) ਅਮਰਦਾਸ ਜੀ ਨੂੰ ਕਿਹਾ ਤੇ ਉਹ ਸੁਣਦੇ ਸਾਰ ਝੱਟ ਤਿਆਰ ਹੋ ਗਏ। ਸਤਿਗੁਰਾਂ ਨੇ ਆਪਣੇ ਹੱਥ ਦੀ ਇਕ ਛਟੀ (ਛੋਟੀ ਸੋਟੀ) ਉਨ੍ਹਾਂ ਨੂੰ ਬਖ਼ਸ਼ਿਸ਼ ਕੀਤੀ ਤੇ ਕਿਹਾ ਕਿ ਇਸ ਨੂੰ ਦੇਖ ਕੇ ਸਭ ਭੂਤ ਪ੍ਰੇਤ ਭੱਜ ਜਾਣਗੇ। ੧੬੧੬ ਬਿਕ੍ਰਮੀ 'ਚ ਸਤਿਗੁਰਾਂ ਦੀ ਆਗਿਆ ਪਾ ਕੇ ਗੋਂਦੇ ਖੱਤ੍ਰੀ ਨਾਲ ਸ੍ਰੀ ਗੋਇੰਦਵਾਲ ਸਾਹਿਬ ਵਾਲੇ ਸਥਾਨ 'ਤੇ ਪਹੁੰਚੇ। ਜਿਥੇ ਜਿਥੇ ਸਤਿਗੁਰਾਂ ਵਾਲੀ ਛਟੀ ਫੇਰੀ, ਉਥੇ ਅੱਗ ਲੱਗ ਗਈ ਤੇ ਸਭ ਭੂਤ ਪ੍ਰੇਤਾਂ ਦੀਆਂ ਰੂਹਾਂ ਭੱਜ ਨਿਕਲੀਆਂ। ਸ੍ਰੀ ਗੋਇੰਦਵਾਲ ਸਾਹਿਬ ਵਸਣ ਲੱਗਾ। ਸੁੰਦਰ ਘਰ ਬਣ ਗਏ, ਬਜ਼ਾਰ ਬਣ ਗਏ ਤੇ ਸਤਿਗੁਰਾਂ ਦੀ ਆਗਿਆ ਨਾਲ (ਗੁਰੂ) ਅਮਰਦਾਸ ਜੀ ਨੇ ਆਪਣਾ ਪਰਿਵਾਰ ਬਾਸਰਕੇ ਨਗਰ ਤੋਂ ਬੁਲਾ ਕੇ ਸ੍ਰੀ ਗੋਇੰਦਵਾਲ ਸਾਹਿਬ 'ਚ ਵਸਾ ਲਿਆ। ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜਦੋਂ ਆਪ ਜੀ ਨੂੰ ਗੁਰਤਾ ਗੱਦੀ ਬਖ਼ਸ਼ ਦਿੱਤੀ ਤਾਂ ਸ੍ਰੀ ਗੋਇੰਦਵਾਲ ਸਾਹਿਬ ਦੀ ਬੜੀ ਸੋਭਾ ਵਧਣ ਲੱਗੀ। ਸ੍ਰੀ ਬਾਉਲੀ ਸਾਹਿਬ ਦੀ ਰਚਨਾ ਹੋਈ। ਮਹਾਨ ਤੀਰਥ ਬਣ ਗਿਆ। ਉਦੋਂ ਦਿੱਲੀ ਤੋਂ ਲਾਹੌਰ ਜਾਣ ਲਈ ਬਿਆਸ ਦਰਿਆ ਦੀ ਘਾਟ ਇਥੇ ਨੇੜੇ ਹੀ ਸੀ। ਅਕਬਰ ਬਾਦਸ਼ਾਹ ਵੀ ਸਤਿਗੁਰਾਂ ਦੇ ਦਰਸ਼ਨ ਕਰਨ ਆਇਆ। ਇਸ ਤਰ੍ਹਾਂ ਸਤਿਗੁਰਾਂ ਦੀ ਤੇ ਗੋਇੰਦਵਾਲ ਸਾਹਿਬ ਦੀ ਮਹਿਮਾ ਚਾਰੇ ਪਾਸੇ ਫੈਲ ਗਈ। ਇਨ੍ਹਾਂ ਮਰਵਾਹੇ ਖੱਤ੍ਰੀਆਂ ਦਾ ਇਕ ਪ੍ਰੋਹਤ ਬ੍ਰਾਹਮਣ ਸੀ। ਜੋ ਬੜਾ ਹੰਕਾਰੀ ਤੇ ਦਵੈਸ਼- ਭਾਵੀ ਸੀ। ਗੁਰੂ ਘਰ ਦੀ ਚੜ੍ਹਦੀ ਕਲਾ ਉਸ ਤੋਂ ਜਰੀ ਨਹੀਂ ਜਾਂਦੀ ਸੀ। ਉਹ ਅਕਸਰ ਮਰਵਾਹੇ ਖੱਤ੍ਰੀਆਂ ਨੂੰ ਗੁਰੂ ਵਿਰੁੱਧ ਭੜਕਾਉਂਦਾ ਰਹਿੰਦਾ। ਇਹ ਮਰਵਾਹੇ ਵੀ ਸਤਿਗੁਰਾਂ ਨਾਲ ਦਵੈਸ਼

ਕਰਨ ਲੱਗੇ। ਸਿੱਖਾਂ ਦੀਆਂ ਗਾਗਰਾਂ ਭੰਨ ਦਿੰਦੇ, ਮਸ਼ਕਾਂ ਫਾੜ ਦਿੰਦੇ। ਸਤਿਗੁਰੂ ਜੀ ਸਮਝਾਉਂਦੇ ਪਰ ਨਾ ਸਮਝੇ। ਇਥੇ ਗੁਰਾਂ ਦੇ ਦਰਸ਼ਨ ਕਰਨ ਇਕ ਸਾਧੂਆਂ ਦੀ ਜਮਾਤ ਆਈ। ਇਨ੍ਹਾਂ ਨੇ ਉਸ ਜਮਾਤ ਦੇ ਮਹੰਤ ਨੂੰ ਗੁਲੇਲਾਂ ਮਾਰੀਆਂ ਤੇ ਉਸ ਦੀ ਅੱਖ ਭੰਨ ਦਿੱਤੀ। ਸਾਧਾਂ ਨੇ ਕ੍ਰੋਧ 'ਚ ਆ ਕੇ ਮਰਵਾਹੇ ਮਾਰ ਦਿੱਤੇ। ਇਹ ਉਪਦੇਸ਼ ਉਨ੍ਹਾਂ ਮਰਵਾਹਿਆਂ ਪ੍ਰਤੀ ਸਤਿਗੁਰਾਂ ਨੇ ਬਖ਼ਸ਼ਿਸ਼ ਕੀਤਾ ਸੀ ਪਰ ਅਭਾਗੇ ਲਾਭ ਨਹੀਂ ਲੈ ਸਕੇ :

## ਜਿਨੀ ਪੁਰਖੀ ਸਤਗੁਰੁ ਨ ਸੇਵਿਓ; ਸੇ ਦੁਖੀਏ ਜੁਗ ਚਾਰਿ ॥

ਹੇ ਭਾਈ! ਜਿਨ੍ਹਾਂ ਪੁਰਖਾਂ ਨੇ ਸੱਚੇ ਸਤਿਗੁਰੂ ਨੂੰ ਸੇਵਿਓ = ਸੇਵਨਾ **ਵਾ:** ਸੇਵਾ ਨਹੀਂ ਕੀਤੀ, ਸੇ = ਉਹ ਚਾਰ ਜੁਗਾਂ ਵਿਚ ਹੀ ਦੁਖੀ ਰਹਿੰਦੇ ਹਨ **ਵਾ:** ਜੋ ਇਹ ਚਾਰ ਜੁਗਾਂ (ਸਤਜੁਗ, ਤ੍ਰੇਤਾ, ਦੁਆਪਰ, ਕਲਿਜੁਗ) ਵਾਲਾ ਸੰਸਾਰ ਹੈ, ਇਸ ਵਿਚ ਹਮੇਸ਼ਾ ਦੁਖੀ ਰਹਿੰਦੇ ਹਨ **ਵਾ:** ਚਾਰੇ ਜੁਗਾਂ 'ਚ ਚਾਰੇ ਖਾਣੀਆਂ 'ਚ (ਅੰਡਜ, ਜੇਰਜ, ਸੇਤਜ, ਉਤਭੁਜ) 'ਚ ਚਾਰੇ ਵਰਣਾਂ (ਬ੍ਰਹਮਣ, ਖੱਤ੍ਰੀ, ਵੈਸ਼, ਸ਼ੂਦ੍ਰ) ਵਿਚ ਤੇ ਚਾਰੇ ਅਵਸਥਾਵਾਂ (ਉੱਤਮ, ਮੱਧਮ, ਕਨਿਸ਼ਟ, ਅਧਮ) ਵਿਚ ਸੇ = ਉਹ ਜਿਥੇ ਵੀ ਹੁੰਦੇ ਹਨ ਉਹ ਦੁਖੀ ਹੀ ਰਹਿੰਦੇ ਹਨ।

## ਘਰਿ ਹੋਦਾ ਪੁਰਖੁ ਨ ਪਛਾਣਿਆ; ਅਭਿਮਾਨਿ ਮੁਠੇ ਅਹੰਕਾਰਿ ॥

ਉਹ ਘਰ ਹੋਂਦਾ = ਵਸਦਿਆਂ ਪੁਰਖੁ = ਸਤਿਗੁਰੂ ਨੂੰ ਨਹੀਂ ਪਛਾਣ ਸਕੇ, ਸਗੋਂ ਦਵੈਸ਼ ਦੇ ਮਾਰੇ ਹੀ ਫਿਰਦੇ ਰਹੇ **ਵਾ:** ਘਰ ਹੋਂਦੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਾਸੂ ਜੀ ਤੇ ਦਾਤੂ ਜੀ ਪਛਾਣ ਨਹੀਂ ਸਕੇ **ਵਾ:** ਅੰਤਹਕਰਣ ਰੂਪੀ ਘਰ 'ਚ ਸਮਾਏ ਪੁਰਖੁ = ਪ੍ਰਭੂ ਨੂੰ ਪਛਾਣ ਨਹੀਂ ਸਕੇ। ਕਿਉਂਕਿ ਆਪਣੇ ਜਪ, ਤਪ, ਹਠ ਤੇ ਸਾਧਨਾਂ ਦਾ ਹੰਕਾਰ ਕਰਦੇ ਰਹੇ। ਸਗੋਂ ਅਭਿਮਾਨਿ = ਹੰਕਾਰ ਦੁਆਰਾ ਹੀ ਇਹ ਹੰਕਾਰੀ ਮੁਠੇ = ਠੱਗੇ ਗਏ ਭਾਵ ਕਿਸੇ ਨੇ ਗੁਰਾਂ ਨੂੰ ਨਹੀਂ ਪਛਾਣਿਆ। ਜਿਵੇਂ ਮਰਵਾਹਿਆਂ ਨੇ ਹੰਕਾਰ ਵਸ ਨਹੀਂ ਪਛਾਣਿਆ ਸੀ।

## ਸਤਗੁਰੂ ਕਿਆ ਫਿਟਕਿਆ; ਮੰਗਿ ਥਕੇ ਸੰਸਾਰਿ ॥

ਜਿਹੜੇ ਸਤਿਗੁਰਾਂ ਦੇ ਮਰਵਾਹੇ ਆਦਿ ਫਿਟਕਿਆ = ਧ੍ਰਿਕਾਰੇ ਹੋਏ ਸਨ **ਵਾ:** ਜਿਹੜੇ ਆਪਣੇ ਔਗੁਣਾਂ ਕਰਕੇ ਸਤਿਗੁਰਾਂ ਤੋਂ ਫਿਟਕੇ ਹੋਏ ਹਨ ਭਾਵ ਬੇਮੁਖ ਹਨ, ਉਹ ਸੰਸਾਰ 'ਚ ਮੰਗਦੇ ਹੋਏ ਥੱਕ ਗਏ ਪਰ ਕਿਧਰੇ ਢੋਈ ਨਹੀਂ ਮਿਲੀ। ਜਿਸ ਤਰ੍ਹਾਂ ਮਰਵਾਹੇ ਖੱਤ੍ਰੀ ਸਤਿਗੁਰਾਂ ਨਾਲ ਦਵੈਸ਼ ਕਰਦੇ ਰਹੇ, ਸਿੱਖਾਂ ਦੇ ਘੜੇ, ਗਾਗਰਾਂ ਤੀਰ ਤੇ ਗੁਲੇਲੇ ਮਾਰ ਕੇ ਭੰਨਦੇ ਰਹੇ। ਅਪ-ਸ਼ਬਦ ਬੋਲਦੇ ਰਹਿੰਦੇ, ਗੋਂਦੇ ਦੇ ਪੁੱਤਰ ਨੇ ਅਕਬਰ ਕੋਲ ਸਤਿਗੁਰਾਂ ਵਿਰੁੱਧ ਸ਼ਿਕਾਇਤ ਵੀ ਕੀਤੀ। ਇਸ ਤਰ੍ਹਾਂ ਦਵੈਸ਼ ਵਸ ਸਤਿਗੁਰਾਂ ਦੀਆਂ ਖ਼ੁਸ਼ੀਆਂ ਤੋਂ ਵਾਂਝੇ ਰਹਿ ਕੇ ਸਗੋਂ ਆਪਣੇ ਔਗੁਣਾਂ ਕਰਕੇ ਗੁਰਾਂ ਵੱਲੋਂ ਫਿਟਕਾਰੇ ਗਏ। ਉਹ ਸੰਸਾਰ 'ਚ ਮੰਗਦੇ ਫਿਰੇ, ਆਪਣੀ ਨਫਰੀ **ਵਾ:** ਆਪਣੇ ਸੰਗੀਆਂ ਨੂੰ ਵੀ ਨਾਲ ਲੈ ਕੇ ਪਰ ਕਿਤੇ ਸ਼ਾਂਤੀ ਨਾ ਆਈ। ਇਵੇਂ ਗੁਰਾਂ ਤੋਂ ਜੋ ਵੀ ਬੇਮੁਖ ਹੁੰਦੇ ਹਨ, ਉਹ ਥਾਂ ਥਾਂ ਤੋਂ ਮੰਗਦੇ ਫਿਰਦੇ ਹਨ ਪਰ ਉਨ੍ਹਾਂ ਨੂੰ ਕਿਧਰੋਂ ਵੀ ਸ਼ਾਂਤੀ ਨਹੀਂ ਮਿਲਦੀ, ਕਿਉਂਕਿ ਉਹ ਅਭਿਮਾਨੀ ਹੰਕਾਰ ਦੇ ਹੀ ਠੱਗੇ ਹੋਏ ਹਨ।

## ਸਚਾ ਸਬਦੁ ਨ ਸੇਵਿਓ; ਸਭਿ ਕਾਜ ਸਵਾਰਣਹਾਰੁ ॥੧॥

ਉਨ੍ਹਾਂ ਨੇ ਸਤਿਗੁਰਾਂ ਦਾ ਸਚਾ ਸਬਦੁ = ਉਪਦੇਸ਼ ਸੇਵਨ ਨਹੀਂ ਕੀਤਾ, ਜੋ ਗੁਰੂ ਸ਼ਬਦ ਮੁਕਤਿ ਭੁਗਤਿ ਆਦਿ ਸਭਿ = ਸਾਰੇ ਹੀ ਕਾਜ = ਕਾਰਜਾਂ ਨੂੰ ਸਵਾਰਣਹਾਰੁ = ਸਵਾਰਨੇ ਵਾਲਾ ਹੈ ॥੧॥

## ਮਨ ਮੇਰੇ; ਸਦਾ ਹਰਿ ਵੇਖੁ ਹਦੂਰਿ ॥

ਹੇ ਮੇਰੇ ਮਨ! ਤੂੰ ਸਦਾ ਹੀ ਉਸ ਹਰਿ = ਪ੍ਰਭੂ ਨੂੰ ਹਦੂਰਿ = ਹਾਜ਼ਿਰ ਨਾਜ਼ਰ ਵੇਖ = ਦੇਖਣਾ ਕਰ।

## ਜਨਮ ਮਰਨ ਦੁਖੁ ਪਰਹਰੈ; ਸਬਦਿ ਰਹਿਆ ਭਰਪੂਰਿ ॥੧॥ਰਹਾਉ॥

ਜੋ ਸਬਦਿ = ਬ੍ਰਹਮ ਸਾਰੇ ਸੰਸਾਰ ਵਿਚ ਭਰਪੂਰਿ = ਪਰੀਪੂਰਨ ਹੋ ਰਹਿਆ = ਰਿਹਾ ਹੈ **ਵਾ:** ਵਿਆਪਕ ਹੈ ਜੇ ਉਸ ਤੇ ਨਿਸਚਾ ਕਰ ਲਵੇਂਗਾ ਤਾਂ ਤੇਰਾ ਜਨਮ = ਜੰਮਣ ਮਰਨ ਦਾ ਦੁਖੁ = ਕਸ਼ਟ ਪਰਹਰੈ = ਦੂਰ ਹੋ ਜਾਵੇਗਾ ॥੧॥ਰਹਾਉ॥

## ਸਚੁ ਸਲਾਹਨਿ ਸੇ ਸਚੇ; ਸਚਾ ਨਾਮੁ ਅਧਾਰੁ ॥

ਹੇ ਭਾਈ! ਜਿਹੜੇ ਸਚੁ = ਸੱਚੇ ਪ੍ਰਭੂ ਦੇ ਨਾਮ ਨੂੰ ਸਲਾਹਨਿ = ਸਲਾਹੁੰਦੇ ਹਨ, ਸੇ ਸਚੇ = ਉਹ ਸੱਚੇ ਹਨ ਕਿਉਂਕਿ ਸੱਚਾ ਨਾਮ ਹੀ ਉਨ੍ਹਾਂ ਦੇ ਮਨ ਦਾ ਅਧਾਰੁ = ਆਸਰਾ ਹੈ।

## ਸਚੀ ਕਾਰ ਕਮਾਵਣੀ; ਸਚੇ ਨਾਲਿ ਪਿਆਰੁ ॥

ਉਹ ਸੱਚੀ ਭਾਉ-ਭਗਤੀ ਰੂਪੀ ਕਾਰ ਹੀ ਕਮਾਉਂਦੇ ਹਨ, ਉਨ੍ਹਾਂ ਦਾ ਸੱਚੇ ਪ੍ਰਭੂ ਵਾਹਿਗੁਰੂ ਨਾਲ ਹੀ ਪਿਆਰੁ = ਸਨੇਹ ਹੈ।

## ਸਚਾ ਸਾਹੁ ਵਰਤਦਾ; ਕੋਇ ਨ ਮੇਟਣਹਾਰੁ ॥

ਸਚਾ ਸਾਹੁ = ਉਹ ਸੱਚਾ ਸ਼ਾਹੂਕਾਰ ਰੂਪੀ ਸਤਿਗੁਰੂ ਸਾਰੇ ਸੰਸਾਰ 'ਚ ਨਾਮ ਦਾ ਦਾਤਾ ਹੋ ਕੇ ਵਰਤਦਾ = ਵਰਤ ਰਿਹਾ ਹੈ ਉਸ ਦੀ ਦਿੱਤੀ ਦਾਤ ਨੂੰ ਕੋਇ = ਕੋਈ ਵੀ ਮੇਟਣਹਾਰੁ = ਮੇਟਣ ਵਾਲਾ ਨਹੀਂ ਹੈ।

## ਮਨਮੁਖ ਮਹਲੁ ਨ ਪਾਇਨੀ; ਕੂੜਿ ਮੁਠੇ ਕੂੜਿਆਰ ॥੨॥

ਮਨਮੁਖ ਪੁਰਖ ਵਾਹਿਗੁਰੂ ਦੇ ਮਹਲੁ = ਸਰੂਪ ਨੂੰ ਨਹੀਂ ਪਾਇਨੀ ਪਾ ਸਕਦੇ ਕਿਉਂਕਿ ਉਹ ਕੂੜਿਆਰ = ਝੂਠੇ ਪੁਰਸ਼, ਕੂੜਿ = ਝੂਠੇ ਪਦਾਰਥਾਂ ਦੇ ਮੋਹ 'ਚ ਹੀ ਮੁਠੇ = ਠੱਗੇ ਹੋਏ ਹਨ **ਵਾ:** ਝੂਠ ਬੋਲਣ ਜਾਂ ਕੂੜਿ = ਝੂਠੇ ਵਿਸ਼ੇ-ਵਿਕਾਰਾਂ 'ਚ ਲੁੱਟੇ ਗਏ ਹਨ ॥੨॥

## ਹਉਮੈ ਕਰਤਾ ਜਗੁ ਮੁਆ; ਗੁਰ ਬਿਨੁ ਘੋਰ ਅੰਧਾਰੁ ॥

ਸਾਰਾ ਜਗੁ = ਸੰਸਾਰ ਹਉਮੈ = ਮੈਂ-ਮੈਂ ਕਰਤਾ = ਕਰਦਾ ਹੋਇਆ ਮੁਆ = ਮਰ ਰਿਹਾ ਹੈ ਕਿਉਂਕਿ ਸਤਿਗੁਰਾਂ ਦੇ ਗਿਆਨ ਤੋਂ ਬਿਨਾਂ ਘੋਰ = ਭਿਆਨਕ ਅਗਿਆਨ ਦਾ ਅੰਧਾਰੁ = ਹਨੇਰਾ ਹੈ।

## ਮਾਇਆ ਮੋਹਿ ਵਿਸਾਰਿਆ; ਸੁਖਦਾਤਾ ਦਾਤਾਰੁ ॥

ਹੇ ਭਾਈ! ਜੋ ਸੁੱਖਾਂ ਦਾ ਦਾਤਾ ਦਾਤਾਰੁ = ਪ੍ਰਭੂ ਹੈ। ਮਾਇਆ ਦੇ ਮੋਹ 'ਚ ਪੈ ਕੇ ਜੀਵਾਂ ਨੇ ਉਸ ਦੇ ਨਾਮ ਨੂੰ ਵਿਸਾਰਿਆ = ਭੁਲਾ ਦਿੱਤਾ ਹੈ,

## ਸਤਗੁਰੁ ਸੇਵਹਿ ਤਾ ਉਬਰਹਿ; ਸਚੁ ਰਖਹਿ ਉਰ ਧਾਰਿ ॥

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕੀਤੀ ਹੈ, ਤਾ = ਉਹ ਮਾਇਆ ਦੇ ਮੋਹ **ਵਾ:** ਜਮਾਂ ਤੋਂ ਉਬਰਹਿ = ਬਚ ਗਏ ਹਨ, ਉਨ੍ਹਾਂ ਨੇ ਸਚੁ = ਪਰਮੇਸ਼ਰ ਦੇ ਨਾਮ ਨੂੰ ਹਿਰਦੇ 'ਚ ਧਾਰਨ ਕਰਕੇ ਰੱਖਿਆ ਹੈ। ਅਤੇ

## ਕਿਰਪਾ ਤੇ ਹਰਿ ਪਾਈਐ; ਸਚਿ ਸਬਦਿ ਵੀਚਾਰਿ ॥੩॥

ਸਚਿ = ਸੱਚੇ ਸਬਦਿ = ਉਪਦੇਸ਼ ਦੁਆਰਾ ਸਤਿ ਅਸਤਿ ਦਾ ਵੀਚਾਰਿ = ਨਿਰਣਾ ਕਰ ਕੇ ਸਤਿਗੁਰਾਂ ਦੀ ਕਿਰਪਾ = ਮਿਹਰ ਤੇ = ਤੋਂ ਹੀ ਹਰਿ = ਪਰਮੇਸ਼ਰ ਨੂੰ ਪਾਈਐ = ਪਾਇਆ ਜਾਂਦਾ ਹੈ ॥੩॥

## ਸਤਗੁਰੁ ਸੇਵਿ ਮਨੁ ਨਿਰਮਲਾ; ਹਉਮੈ ਤਜਿ ਵਿਕਾਰ ॥

ਜਿਨ੍ਹਾਂ ਨੇ ਸਤਿਗੁਰਾਂ ਦੀ ਸੇਵਾ ਕੀਤੀ ਹੈ, ਉਨ੍ਹਾਂ ਦਾ ਮਨ ਨਿਰਮਲਾ = ਉੱਜਲਾ **ਵਾ:** ਸ਼ੁੱਧ ਹੋਇਆ ਹੈ। ਉਨ੍ਹਾਂ ਨੇ ਹਉਮੈ = ਦੇਹ ਹੰਗਤਾ ਤੇ ਕਾਮਾਦਿਕ ਵਿਕਾਰਾਂ ਨੂੰ ਤਜਿ = ਛੱਡ ਦਿੱਤਾ ਹੈ।

## ਆਪੁ ਛੋਡਿ ਜੀਵਤ ਮਰੈ; ਗੁਰ ਕੈ ਸਬਦਿ ਵੀਚਾਰ ॥

ਉਹ ਆਪਾ-ਭਾਵ **ਵਾ:** ਦੇਹ ਅਧਿਆਸ ਨੂੰ ਛੱਡ ਕੇ ਜੀਵਤ ਭਾਵ ਤੋਂ ਮਰ ਗਏ ਹਨ, ਕਿਉਂਕਿ ਉਨ੍ਹਾਂ ਨੇ ਗੁਰੂ ਸਾਹਿਬ ਦੇ ਸਬਦਿ = ਉਪਦੇਸ਼ 'ਤੇ ਵੀਚਾਰ ਕੀਤੀ ਹੈ।

## ਧੰਧਾ ਧਾਵਤ ਰਹਿ ਗਏ; ਲਾਗਾ ਸਾਚਿ ਪਿਆਰੁ ॥

ਹੇ ਭਾਈ! ਜਿਨ੍ਹਾਂ ਦਾ ਪਿਆਰ ਸਾਚਿ = ਸੱਚੇ ਪ੍ਰਭੂ ਵਿਚ ਲੱਗ ਗਿਆ ਹੈ ਉਨ੍ਹਾਂ ਗੁਰਮੁਖਾਂ ਦੇ ਮਨ ਧੰਧਾ ਧਾਵਤ = ਧੰਧਿਆਂ 'ਚ ਦੌੜਨ ਤੋਂ ਰਹਿ ਗਏ = ਹਟ ਗਏ ਹਨ **ਵਾ:** ਉਹ ਜੂਨਾਂ 'ਚ ਧਾਵਤ = ਦੌੜਨ ਤੋਂ ਰਹਿ ਗਏ ਹਨ।

## ਸਚਿ ਰਤੇ ਮੁਖ ਉਜਲੇ; ਤਿਤੁ ਸਾਚੈ ਦਰਬਾਰਿ ॥੪॥

ਫੇਰ ਉਹ ਸਚਿ = ਸੱਚੇ ਪ੍ਰਭੂ ਦੇ ਨਾਮ ਰੰਗ ਵਿਚ ਰਤੇ = ਰੰਗੇ ਹੋਏ, ਜੱਸ ਰੂਪੀ ਉਜਲੇ ਮੁਖ = ਮੁਖੜੇ ਨਾਲ ਤਿਤੁ = ਤਿਸ ਸੱਚਖੰਡ ਰੂਪੀ ਸਾਚੈ = ਸੱਚੇ ਦਰਬਾਰ ਵਿਚ ਪਹੁੰਚ ਜਾਂਦੇ ਹਨ ॥੪॥

## ਸਤਗੁਰੁ ਪੁਰਖੁ ਨ ਮੰਨਿਓ; ਸਬਦਿ ਨ ਲਗੋ ਪਿਆਰੁ ॥

ਹੇ ਭਾਈ! ਜਿਨ੍ਹਾਂ ਮਨਮੁਖਾਂ ਨੇ ਪੁਰਖੁ = ਪੂਰਨ ਸਤਿਗੁਰਾਂ ਦੇ ਉਪਦੇਸ਼ ਨੂੰ ਮੰਨਿਆ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਦਾ ਗੁਰੂ-ਸ਼ਬਦ ਨਾਲ ਪਿਆਰੁ = ਸਨੇਹ ਲਗੋ = ਲੱਗਿਆ ਹੈ।

## ਇਸਨਾਨੁ ਦਾਨੁ ਜੇਤਾ ਕਰਹਿ; ਦੂਜੈ ਭਾਇ ਖੁਆਰੁ ॥

ਉਹ ਭਾਵੇਂ ਜੇਤਾ = ਜਿਤਨਾ ਵੀ ਤੀਰਥਾਂ ਦਾ ਇਸ਼ਨਾਨ ਕਰਕੇ ਸੰਕਲਪੀ ਦਾਨ ਵੀ ਕਰ ਲੈਣ ਪਰ ਉਹ ਦੂਜੈ ਭਾਇ = ਦਵੈਤ ਭਾਵਨਾ ਕਰਕੇ ਖੁਆਰੁ = ਖ਼ਰਾਬ **ਵਾ:** ਦੁਖੀ ਹੀ ਹੁੰਦੇ ਹਨ **ਵਾ:** ਖੁਆਰ ਹੀ ਹੁੰਦੇ ਹਨ, ਭਾਵ ਇਹ ਵਾਸਨਾ ਬੱਧੇ ਆਵਾਗਵਨ 'ਚ ਪੈ ਕੇ ਦ੍ਵੈਤ ਰੂਪ ਵਿਚ ਕੀਤੇ ਕਰਮ ਦਾ ਫਲ ਭੋਗਦੇ ਫਿਰਦੇ ਹਨ।

## ਹਰਿ ਜੀਉ, ਆਪਣੀ ਕ੍ਰਿਪਾ ਕਰੇ; ਤਾ ਲਾਗੈ ਨਾਮ ਪਿਆਰੁ ॥

ਹੇ ਭਾਈ! ਜਦੋਂ ਹਰਿ ਜੀਉ = ਪ੍ਰਭੂ ਜੀ ਆਪਣੀ ਕ੍ਰਿਪਾ ਦ੍ਰਿਸ਼ਟੀ **ਵਾ:** ਬਖ਼ਸ਼ਿਸ਼ ਕਰ ਦੇਵੇ ਤਾਂ ਨਾਮ ਨਾਲ ਪਿਆਰੁ = ਸਨੇਹ ਲੱਗ ਜਾਂਦਾ ਹੈ।

## ਨਾਨਕ ਨਾਮੁ ਸਮਾਲਿ ਤੂ; ਗੁਰ ਕੈ ਹੇਤਿ ਅਪਾਰਿ ॥੫॥੨੦॥੫੩॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਇਸ ਲਈ ਹੇ ਭਾਈ! ਤੂੰ ਵੀ ਉਸ ਪ੍ਰਭੂ ਦੇ ਨਾਮ ਨੂੰ ਸਮਾਲਿ = ਸਮਾਲ੍ਹਣਾ ਕਰ। ਕਿਵੇਂ ਸਮਾਲ੍ਹਣਾ ਹੈ? ਗੁਰ ਕੈ ਹੇਤਿ ਅਪਾਰਿ = ਗੁਰੂ ਸਾਹਿਬ ਦੇ ਨਾਲ ਅਪਾਰ ਤੇ ਅਤਿਅੰਤ **ਵਾ:** ਬਹੁਤ ਹੇਤਿ = ਪਿਆਰ ਕਰਕੇ। ਹੇ ਜੀਵ! ਸਤਿਗੁਰਾਂ ਨਾਲ ਬਹੁਤ ਪਿਆਰ ਕਰਕੇ ਉਸ ਪ੍ਰਭੂ ਦੇ ਨਾਮ ਦਾ ਸਿਮਰਨ ਕਰ, ਜਿਸ ਦੁਆਰਾ ਤੇਰਾ ਇਹ ਅਮੋਲਕ ਮਨੁੱਖਾ ਜਨਮ ਸਫਲਾ ਹੋ ਸਕੇ ॥੫॥੨੦॥੫੩॥

# ਸਿਰੀਰਾਗੁ ਮਹਲਾ ੩ ॥

ਇਸ ਸ਼ਬਦ ਵਿਚ ਸਤਿਗੁਰੂ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਸਿੱਖਾਂ ਤਾਈਂ ਉਪਦੇਸ਼ ਬਖ਼ਸ਼ਦੇ ਹਨ।

## ਕਿਸੁ ਹਉ ਸੇਵੀ, ਕਿਆ ਜਪੁ ਕਰੀ; ਸਤਗੁਰ ਪੂਛਉ ਜਾਇ ॥

ਹੇ ਮਨਾ! ਪੂਰੇ ਸਤਿਗੁਰਾਂ ਨੂੰ ਜਾਇ = ਜਾ ਕੇ ਪੂਛਉ = ਪੁੱਛਣਾ ਕਰ ਕਿ ਹਉ = ਮੈਂ ਕਿਸੁ ਦੀ ਸੇਵੀ = ਸੇਵਾ ਕਰਾਂ ਤੇ ਕਿਆ = ਕਿਹੜਾ ਜਪੁ = ਜਾਪ ਕਰੀ = ਕਰਾਂ ? ਅਤੇ ਫੇਰ

## ਸਤਗੁਰ ਕਾ ਭਾਣਾ ਮੰਨਿ ਲਈ; ਵਿਚਹੁ ਆਪੁ ਗਵਾਇ ॥

ਆਪਣੇ ਹਿਰਦੇ ਵਿਚਹੁ = ਅੰਦਰੋਂ ਆਪੁ = ਆਪਾ ਭਾਵ ਗਵਾਇ = ਗਵਾ ਕਰਕੇ ਸਤਿਗੁਰਾਂ ਕਾ = ਦਾ ਭਾਣਾ = ਹੁਕਮ ਮੰਨ ਲਈ = ਲੈਣਾ ਕਰੀਂ।

## ਏਹਾ ਸੇਵਾ ਚਾਕਰੀ; ਨਾਮੁ ਵਸੈ ਮਨਿ ਆਇ ॥

ਏਹਾ = ਇਹੋ ਹੀ ਸਰੀਰ ਕਰਕੇ ਗੁਰਾਂ ਦੀ ਸੱਚੀ ਸੇਵਾ = ਟਹਿਲ ਤੇ ਚਾਕਰੀ = ਨੌਕਰੀ ਹੈ **ਵਾ:** ਮਨ, ਬਾਣੀ, ਸਰੀਰ ਕਰਕੇ ਚਾਕਰੀ = ਚਾਅ ਨਾਲ ਕੀਤੀ ਗਈ ਕਾਰ ਸਫਲੀ ਹੈ, ਜਿਸ ਨਾਲ ਨਾਮ ਆਇ = ਆ ਕੇ ਮਨ ਵਿਚ ਵਸ ਜਾਂਦਾ ਹੈ **ਵਾ:** ਪ੍ਰਭੂ ਦੇ ਨਾਮ ਨੂੰ ਮਨ ਵਿਚ ਵਸਾ ਲੈਣਾ ਹੀ ਸਭ ਤੋਂ ਵੱਡੀ ਸੇਵਾ ਤੇ ਚਾਕਰੀ ਹੈ।

## ਨਾਮੈ ਹੀ ਤੇ ਸੁਖੁ ਪਾਈਐ; ਸਚੈ ਸਬਦਿ ਸੁਹਾਇ ॥੧॥

ਫੇਰ ਪ੍ਰਭੂ ਦੇ ਨਾਮ ਦੁਆਰਾ ਹੀ ਆਤਮਿਕ ਸੁੱਖ ਨੂੰ ਪਾਈਦਾ ਹੈ ਤੇ ਗੁਰਾਂ ਦੇ ਸਚੈ ਸਬਦਿ = ਸੱਚੇ ਉਪਦੇਸ਼ ਦੁਆਰਾ ਹੀ ਲੋਕ, ਪ੍ਰਲੋਕ ਵਿਚ ਸੁਹਾਇ = ਸ਼ੋਭਨੀਕ ਹੋਈਦਾ ਹੈ ॥੧॥ ਇਸ ਲਈ

## ਮਨ ਮੇਰੇ, ਅਨਦਿਨੁ ਜਾਗੁ; ਹਰਿ ਚੇਤਿ ॥

ਹੇ ਮੇਰੇ ਮਨ! ਹਰ ਰੋਜ਼ **ਵਾ:** ਦਿਨ ਰਾਤ ਗਿਆਨ ਅਵਸਥਾ ਵਿਚ ਜਾਗ ਕੇ ਹਰਿ = ਪ੍ਰਭੂ ਨੂੰ ਚੇਤਿ = ਚੇਤੇ ਕਰ।

## ਆਪਣੀ ਖੇਤੀ ਰਖਿ ਲੈ; ਕੂੰਜ[1] ਪੜੈਗੀ ਖੇਤਿ ॥੧॥ਰਹਾਉ॥

(**ਪੜੈਗੀ** ਪੋਲਾ ਬੋਲੋ)

ਹੇ ਮਨ! ਆਪਣੀ ਇਹ ਜਵਾਨੀ ਰੂਪੀ ਖੇਤੀ ਨੂੰ ਸੰਭਾਲ ਕੇ ਰੱਖ ਲੈ ਕਿਉਂਕਿ ਬਿਰਧ ਅਵਸਥਾ ਰੂਪੀ ਕੂੰਜ ਤੇਰੇ ਸਰੀਰ ਰੂਪੀ ਖੇਤ ਵਿਚ ਜਵਾਨੀ ਰੂਪ ਖੇਤੀ ਉੱਤੇ ਪੜੈਗੀ = ਪੈ ਜਾਵੇਗੀ **ਵਾ:** ਹੇ ਮਨੁੱਖ! ਜਵਾਨੀ ਨੂੰ ਨਾਮ ਸਿਮਰਨ ਤੇ ਸੇਵਾ ਪਰਉਪਕਾਰ 'ਚ ਲਾ ਕੇ ਸਫਲਾ ਕਰ, ਕਿਉਂਕਿ ਬੁਢਾਪੇ ਨੇ ਆ ਕੇ ਇਸ ਨੂੰ ਲੁੱਟ ਲੈਣਾ ਹੈ, ਫਿਰ ਸਿਵਾਏ ਪਛਤਾਵਾ ਕਰਨ ਦੇ ਕੁਝ ਨਹੀਂ ਬਣੇਗਾ।

**ਵਾ:** ਆਪਣੀ ਸ਼ੁਭ ਗੁਣਾਂ ਰੂਪੀ ਖੇਤੀ ਨੂੰ ਸਾਂਭ ਕੇ ਰੱਖਣਾ ਕਰ। ਕਿਉਂਕਿ ਹਿਰਦੇ ਰੂਪੀ ਖੇਤ ਵਿਚ ਤ੍ਰਿਸ਼ਨਾ ਰੂਪੀ ਕੂੰਜ ਪੈ ਜਾਵੇਗੀ ਤੇ ਇਸ ਨੂੰ ਖਾ ਜਾਵੇਗੀ।

---

੧. ਕੂੰਜ = ਕਾਸਨੀ ਰੰਗਾ ਪੰਖੇਰੂ, ਜਿਸ ਦੀ ਗਰਦਨ ਲੰਬੀ ਹੁੰਦੀ ਹੈ, ਜੋ ਖੇਤਾਂ ਦਾ ਬਹੁਤ ਨੁਕਸਾਨ ਕਰਦੀ ਹੈ। ਸਰਦੀਆਂ ਦੇ ਸ਼ੁਰੂ ਵਿਚ ਗਰਮ ਦੇਸ਼ਾਂ ਨੂੰ ਆਉਂਦੀ ਹੈ ਤੇ ਗਰਮੀਆਂ ਵਿਚ ਠੰਢੇ ਦੇਸ਼ਾਂ ਨੂੰ ਚਲੀ ਜਾਦੀ ਹੈ।

**ਵਾ:** ਆਪਣੀ ਸੁਆਸਾਂ ਰੂਪੀ ਖੇਤੀ ਨੂੰ ਸਾਂਭ ਕੇ ਰੱਖ ਲੈ, ਕਿਉਂਕਿ ਸਰੀਰ ਰੂਪੀ ਖੇਤ ਉੱਤੇ ਮੌਤ ਰੂਪੀ ਕੂੰਜ ਪੈ ਜਾਵੇਗੀ, ਭਾਵ ਇਨ੍ਹਾਂ ਸੁਆਸਾਂ ਨੂੰ ਨਾਮ ਸਿਮਰਨ ਤੇ ਸੇਵਾ ਆਦਿ ਸ਼ੁਭ ਕਰਮਾਂ 'ਚ ਸਫਲੇ ਕਰ ॥੧॥ਰਹਾਉ॥

## ਮਨ ਕੀਆ ਇਛਾ ਪੂਰੀਆ; ਸਬਦਿ ਰਹਿਆ ਭਰਪੂਰਿ ॥

ਹੇ ਭਾਈ! ਉਨ੍ਹਾਂ ਦੇ ਮਨਾਂ ਦੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ, ਜਿਨ੍ਹਾਂ ਦੇ ਮਨ ਵਿਚ ਗੁਰੂ ਦਾ ਸ਼ਬਦ ਭਰਪੂਰਿ = ਵਿਆਪਕ ਹੋ ਰਿਹਾ ਹੈ ਭਾਵ ਸਮਾਇਆ ਹੋਇਆ ਹੈ।

## ਭੈ ਭਾਇ, ਭਗਤਿ ਕਰਹਿ ਦਿਨੁ ਰਾਤੀ; ਹਰਿ ਜੀਉ ਵੇਖੈ ਸਦਾ ਹਦੂਰਿ ॥

ਉਹ ਦਿਨ ਰਾਤ ਸਤਿਗੁਰਾਂ ਦਾ ਭੈ ਧਾਰ ਕੇ ਪ੍ਰੇਮਾ ਭਗਤਿ = ਭਗਤੀ ਕਰਦੇ ਹਨ ਅਤੇ ਹਰ ਵਕਤ ਉਹ ਪਰਮਾਤਮਾ ਨੂੰ ਆਪਣੇ ਹਦੂਰਿ = ਹਾਜ਼ਰ ਨਾਜ਼ਰ ਵੇਖਦੇ ਹਨ, ਭਾਵ ਉਨ੍ਹਾਂ ਦਾ ਨਿਸਚਾ ਹੁੰਦਾ ਹੈ ਕਿ ਪ੍ਰਭੂ ਹਾਜ਼ਰ ਨਾਜ਼ਰ ਹੋ ਕੇ ਸਭ ਕੁਝ ਸੁਣਦਾ ਤੇ ਦੇਖਦਾ ਹੈ। ਜੈਸਾ ਕਿ :

**ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥** *(ਅੰਗ ੩੬)*

## ਸਚੈ ਸਬਦਿ ਸਦਾ ਮਨੁ ਰਾਤਾ; ਭ੍ਰਮੁ ਗਇਆ ਸਰੀਰਹੁ ਦੂਰਿ ॥

ਹੇ ਭਾਈ! ਜਿਨ੍ਹਾਂ ਦਾ ਮਨ ਗੁਰਾਂ ਦੇ ਸਚੈ ਸਬਦਿ = ਸੱਚੇ ਉਪਦੇਸ਼ 'ਚ ਰਾਤਾ = ਰੰਗਿਆ ਗਿਆ ਹੈ, ਉਨ੍ਹਾਂ ਦੇ ਸਰੀਰ ਵਿੱਚੋਂ **ਵਾ:** ਹਿਰਦੇ ਵਿੱਚੋਂ ਭ੍ਰਮ ਦੂਰ ਚਲਾ ਗਿਆ ਹੈ।

## ਨਿਰਮਲੁ ਸਾਹਿਬੁ ਪਾਇਆ; ਸਾਚਾ ਗੁਣੀ ਗਹੀਰੁ ॥੨॥

ਜੋ ਸਾਚਾ = ਸੱਚਾ ਪਰਮੇਸ਼ਰ ਸ਼ੁਭ ਗੁਣੀ = ਗੁਣਾਂ ਦਾ ਗਹੀਰੁ = ਸਮੁੰਦਰ **ਵਾ:** ਖ਼ਜ਼ਾਨਾ ਤੇ ਮਲ, ਵਿਖੇਪ ਆਦਿ ਨਿਰਮਲੁ = ਮੈਲ ਤੋਂ ਰਹਿਤ ਸ਼ੁੱਧ ਸਰੂਪ ਸਾਰਿਆਂ ਦਾ ਸਾਹਿਬੁ = ਮਾਲਕ ਹੈ, ਉਸ ਨੂੰ ਪਾਇਆ = ਪਾ ਲਿਆ ਹੈ ॥੨॥

## ਜੋ ਜਾਗੇ ਸੇ ਉਬਰੇ; ਸੂਤੇ ਗਏ ਮੁਹਾਇ ॥

ਜਿਹੜੇ ਅਗਿਆਨਤਾ ਦੀ ਨੀਂਦ ਤੋਂ ਗਿਆਨ ਅਵਸਥਾ ਵਿਚ ਜਾਗ ਪਏ ਹਨ, ਸੇ = ਉਹ ਕਾਮ ਆਦਿਕਾਂ ਤੋਂ ਉਬਰੇ = ਬਚ ਗਏ ਹਨ। ਜਿਹੜੇ ਅਵਿੱਦਿਆ ਦੀ ਨੀਂਦ 'ਚ ਸੁੱਤੇ ਹੀ ਰਹਿ ਗਏ, ਉਹ ਆਪਣੀ ਜ਼ਿੰਦਗੀ ਨੂੰ ਕਾਮ ਆਦਿਕਾਂ ਵਿਚ ਮੁਹਾਇ = ਲੁਟਾ ਕੇ ਚਲੇ ਗਏ ਹਨ।

## ਸਚਾ ਸਬਦੁ ਨ ਪਛਾਣਿਓ; ਸੁਪਨਾ ਗਇਆ ਵਿਹਾਇ ॥

ਜਿਨ੍ਹਾਂ ਨੇ ਸਤਿਗੁਰਾਂ ਦੇ ਸੱਚੇ ਸਬਦੁ = ਉਪਦੇਸ਼ ਨੂੰ ਨਹੀਂ ਪਛਾਣਿਆ **ਵਾ:** ਜਿਨ੍ਹਾਂ ਨੇ ਸਚਾ ਸਬਦੁ = ਸੱਚੇ ਬ੍ਰਹਮ ਨੂੰ ਨਹੀਂ ਪਛਾਣਿਆ, ਉਨ੍ਹਾਂ ਲਈ ਇਹ ਸੰਸਾਰ ਰੂਪੀ ਸੁਪਨਾ ਅੰਤ ਨੂੰ ਐਵੇਂ ਹੀ ਵਿਹਾਇ = ਗੁਜ਼ਰ ਗਿਆ ਹੈ ਭਾਵ ਜ਼ਿੰਦਗੀ ਬੀਤ ਗਈ ਤੇ ਅਫ਼ਸੋਸ ਕਰਦੇ ਪ੍ਰਲੋਕ ਨੂੰ ਵਿਦਾ ਹੋ ਜਾਂਦੇ ਹਨ।

## ਸੁੰਞੇ ਘਰ ਕਾ ਪਾਹੁਣਾ; ਜਿਉ ਆਇਆ ਤਿਉ ਜਾਇ ॥

ਜਿਵੇਂ ਸੁੰਞੇ = ਖ਼ਾਲੀ ਘਰ ਵਿਚ ਪਾਹੁਣਾ = ਮਹਿਮਾਨ ਜੇ ਆ ਜਾਵੇ, ਤਾਂ ਉਹ ਜਿਵੇਂ ਆਉਂਦਾ ਹੈ ਉਵੇਂ ਹੀ ਖ਼ਾਲੀ ਹੱਥ **ਵਾ:** ਉਦਾਸ ਚਲਿਆ ਜਾਂਦਾ ਹੈ, ਭਾਵ ਉਸ ਨੂੰ ਉਥੇ ਕੋਈ ਪਾਣੀ ਨਹੀਂ ਪਿਲਾਉਂਦਾ ਤੇ

ਨਾ ਕੋਈ ਆਦਰ ਮਾਣ ਦਿੰਦਾ ਹੈ। ਇਵੇਂ ਜੀਵ ਇਸ ਸੰਸਾਰ ਰੂਪੀ ਸੁੰਨੇ ਘਰ ਵਿਚ ਮਹਿਮਾਨ ਦੀ ਨਿਆਈਂ ਆ ਕੇ ਸ਼ੁਭ ਗੁਣਾਂ ਤੋਂ ਸੱਖਣਾ ਤੇ ਉਦਾਸ ਤੁਰ ਜਾਂਦਾ ਹੈ, ਭਾਵ ਜਿਵੇਂ ਖ਼ਾਲੀ ਹੱਥ ਆਉਂਦਾ ਹੈ ਤਿਵੇਂ ਖ਼ਾਲੀ ਹੱਥ ਤੁਰ ਜਾਂਦਾ ਹੈ।

**[ਅੰਗ ੩੫]**

## ਮਨਮੁਖ ਜਨਮੁ ਬਿਰਥਾ ਗਇਆ; ਕਿਆ ਮੁਹੁ ਦੇਸੀ ਜਾਇ ॥੩॥

ਹੇ ਭਾਈ! ਇਸ ਤਰ੍ਹਾਂ ਮਨਮੁਖ ਪੁਰਸ਼ ਦਾ ਮਨੁੱਖਾ ਜਨਮ ਗਿਆਨ **ਵਾ:** ਭਗਤੀ ਤੋਂ ਬਿਨਾਂ ਵਿਅਰਥ ਚਲਾ ਗਿਆ ਹੈ ਅਤੇ ਉਹ ਪਰਲੋਕ ਵਿਚ ਜਾਇ = ਜਾ ਕੇ ਕਿਆ ਮੁਹੁ ਦੇਸੀ = ਕੀ ਮੂੰਹ ਦਿਖਾਵੇਗਾ ॥੩॥

## ਸਭ ਕਿਛੁ ਆਪੇ ਆਪਿ ਹੈ; ਹਉਮੈ ਵਿਚਿ ਕਹਨੁ ਨ ਜਾਇ ॥

ਗੁਰਮੁਖ ਜਨਾਂ ਦਾ ਇਹ ਨਿਸਚਾ ਹੈ ਕਿ ਸਭ ਕੁਝ ਉਹ ਵਾਹਿਗੁਰੂ ਆਪੇ ਆਪ ਹੀ ਹੈ ਭਾਵ ਇਹ ਪ੍ਰਪੰਚ ਬ੍ਰਹਮ ਰੂਪ ਹੀ ਹੈ, ਪਰੰਤੂ ਮਨਮੁਖ ਪੁਰਖਾਂ ਕੋਲੋਂ ਹਉਮੈ = ਹੰਗਤਾ ਮਮਤਾ ਵਿਚ ਕੁਝ ਕਹਨੁ = ਕਿਹਾ ਨ = ਨਹੀਂ ਜਾਇ = ਜਾਂਦਾ।

## ਗੁਰ ਕੈ ਸਬਦਿ ਪਛਾਣੀਐ; ਦੁਖੁ ਹਉਮੈ ਵਿਚਹੁ ਗਵਾਇ ॥

ਹੇ ਭਾਈ! ਜੇਕਰ ਸਤਿਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹਉਮੈ ਮਿਟ ਜਾਵੇ ਤਾਂ ਹੀ ਉਸ ਵਾਹਿਗੁਰੂ ਨੂੰ ਪਛਾਣੀਦਾ ਹੈ ਤੇ ਫਿਰ ਹਉਮੈ ਦਾ ਦੁੱਖ ਅੰਦਰੋਂ ਚਲਾ ਜਾਂਦਾ ਹੈ ਜਿਸ ਦੁਆਰਾ ਜੰਮਣ ਮਰਣ ਬਣਿਆ ਹੋਇਆ ਸੀ।

## ਸਤਗੁਰੁ ਸੇਵਨਿ ਆਪਣਾ; ਹਉ ਤਿਨ ਕੈ ਲਾਗਉ ਪਾਇ ॥

ਜਿਹੜੇ ਗੁਰਮੁਖ ਆਪਣੇ ਸਤਿਗੁਰੂ ਜੀ ਨੂੰ ਸੇਵਦੇ ਹਨ **ਵਾ:** ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ **ਵਾ:** ਬਾਣੀ ਸਰੂਪ ਸਤਿਗੁਰੂ ਜੀ ਨੂੰ ਸੇਵਨਿ = ਪੂਜਦੇ ਹਨ। ਹਉ = ਮੈਂ ਉਨ੍ਹਾਂ ਗੁਰਮੁਖਾਂ ਦੇ ਪਾਇ = ਚਰਨੀਂ ਲਾਗਉ = ਲੱਗਦਾ ਹਾਂ।

## ਨਾਨਕ ਦਰਿ ਸਚੈ ਸਚਿਆਰ ਹਹਿ;
## ਹਉ ਤਿਨ ਬਲਿਹਾਰੈ ਜਾਉ ॥੪॥੨੧॥੫੪॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਗੁਰਮੁਖ ਜਨ ਦਰਿ ਸਚੈ = ਸੱਚੇ ਦਰ ਸਾਧ ਸੰਗਤ ਵਿਚ ਸਚਿਆਰ = ਸੱਚੇ ਹਹਿ = ਹਨ **ਵਾ:** ਦਰਿ = ਦਰਗਹ ਅੰਦਰ, ਪਰਲੋਕ ਵਿਚ, ਸੰਸਾਰ ਰੂਪੀ ਦਰ ਵਿਚ **ਵਾ:** ਅੰਤਹਕਰਣ ਰੂਪੀ ਦਰ ਵਿਚ ਸਚਿਆਈ ਵਾਲੇ ਹਨ। ਹਉ = ਮੈਂ ਉਨ੍ਹਾਂ ਤੋਂ ਬਲਿਹਾਰੈ = ਕੁਰਬਾਨ ਜਾਉ = ਜਾਂਦਾ ਹਾਂ ॥੪॥੨੧॥੫੪॥

## ਸਿਰੀਰਾਗੁ ਮਹਲਾ ੩ ॥

**ਉਥਾਨਕਾ :** ਗੁਰਸਿੱਖਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਪਾਤਸ਼ਾਹ ਕੋਲ ਬੇਨਤੀ ਕੀਤੀ ਕਿ ਸਤਿਗੁਰੂ ਜੀ! ਜਿਵੇਂ ਮੁਸਲਮਾਨ ਪੰਜ ਵਕਤ ਦੀਆਂ ਨਮਾਜ਼ਾਂ ਪੜ੍ਹਦੇ ਹਨ ਤੇ ਹਿੰਦੂ ਲੋਕ ਤਿੰਨ ਸੰਧਿਆ ਕਰਦੇ ਹਨ। ਕ੍ਰਿਪਾ ਕਰਕੇ ਆਪ ਦੱਸੋ ਕਿ ਕਿਹੜਾ ਵੇਲਾ ਜਾਂ ਵਕਤ ਹੈ ਜਦੋਂ ਉਸ ਪ੍ਰਭੂ ਨੂੰ ਚੇਤੇ ਕਰੀਏ ? ਤਦ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਜੇ ਵੇਲਾ ਵਖਤੁ ਵੀਚਾਰੀਐ; ਤਾ ਕਿਤੁ ਵੇਲਾ ਭਗਤਿ ਹੋਇ ॥

ਹੇ ਗੁਰਸਿੱਖੋ! ਜੇਕਰ ਭਗਤੀ ਵਾਸਤੇ ਕਿਸੇ ਵੇਲੇ ਜਾਂ ਵਖਤੁ[੧] = ਸਮੇਂ ਦੀ ਵੀਚਾਰ ਕਰਦੇ ਰਹੀਏ **ਵਾ:** ਗੁਰੂ ਜੀ ਕਹਿੰਦੇ ਹਨ ਕਿ ਹੇ ਭਾਈ! ਜੇਕਰ ਵੇਲੇ ਤੇ ਵਖ਼ਤ ਨੂੰ ਵੀਚਾਰਦੇ ਰਹੀਏ, ਤਾਂ ਫਿਰ ਕਿਤੁ ਵੇਲਾ = ਕਿਸ ਸਮੇਂ ਭਗਤੀ ਹੋਇ = ਹੋ ਸਕੇਗੀ ? ਭਾਵ ਨਹੀਂ ਹੋ ਸਕਦੀ। ਇਸ ਤਰ੍ਹਾਂ ਤਾਂ ਚੰਗਾ ਵੇਲਾ ਜਾਂ ਵਖ਼ਤ ਹੀ ਵੇਖਦੇ ਰਹਿ ਜਾਵਾਂਗੇ। ਦਿਨਾਂ, ਥਿਤਾਂ ਦੀਆਂ ਵੀਚਾਰਾਂ 'ਚ ਹੀ ਫਸੇ ਰਹਾਂਗੇ **ਵਾ:** ਹੇ ਭਾਈ! ਜਿਹੜਾ ਇਹ ਵੇਲਾ = ਸੰਸਾਰ ਰੂਪੀ ਜੰਗਲ ਹੈ, ਇਹਦੇ 'ਚ ਵਿਚਰਦੇ ਜੇ ਵਖ਼ਤ ਦੀ ਵੀਚਾਰ ਕਰਦੇ ਰਹਾਂਗੇ ਤਾਂ ਭਗਤੀ ਨਹੀਂ ਹੋ ਸਕੇਗੀ। ਉਜੜੇ ਹੀ ਫਿਰਾਂਗੇ ਜਾਂ ਵਖ਼ਤ ਹੀ ਪਿਆ ਰਹੇਗਾ।

## ਅਨ ਦਿਨੁ ਨਾਮੇ ਰਤਿਆ; ਸਚੇ ਸਚੀ ਸੋਇ ॥

ਹੇ ਭਾਈ! ਜਿਹੜੇ ਅਨ ਦਿਨੁ = ਹਰ ਰੋਜ਼ ਰਾਤ ਦਿਨ ਸੱਚੇ ਨਾਮ 'ਚ ਰਤਿਆ = ਰੰਗੇ ਰਹਿੰਦੇ ਹਨ, ਉਨ੍ਹਾਂ ਨਾਮ ਜਪਣ ਵਾਲੇ ਸੱਚੇ ਪੁਰਸ਼ਾਂ ਦੀ ਸੱਚੀ ਹੀ ਸੋਇ = ਸ਼ੋਭਾ ਹੁੰਦੀ ਹੈ।

## ਇਕੁ ਤਿਲੁ ਪਿਆਰਾ ਵਿਸਰੈ; ਭਗਤਿ ਕਿਨੇਹੀ ਹੋਇ ॥

ਹੇ ਭਾਈ! ਜੇਕਰ ਇਕ ਤਿਲ ਮਾਤ੍ਰ ਸਮੇਂ ਲਈ ਉਹ ਪਿਆਰਾ = ਪ੍ਰਭੂ ਵਿਸਰ ਜਾਵੇ, ਤਾਂ ਇਹ ਕਿਨੇਹੀ = ਕਿਹੋ ਜਿਹੀ ਭਗਤਿ = ਭਗਤੀ ਹੋਇ = ਹੋਈ **ਵਾ:** ਜੇਕਰ ਤਿਲੁ = ਰੰਚਕ ਮਾਤਰ ਵੀ ਮਾਇਆ 'ਚ ਫਸ ਕੇ ਪਿਆਰਾ ਵਿਸਰ ਜਾਵੇ ਤਾਂ ਫਿਰ ਭਗਤੀ ਕਿਹੋ ਜਿਹੀ ਹੋਈ ਭਾਵ ਨਹੀਂ ਹੋ ਸਕਦੀ।

## ਮਨੁ ਤਨੁ ਸੀਤਲੁ ਸਾਚ ਸਿਉ; ਸਾਸੁ ਨ ਬਿਰਥਾ ਕੋਇ ॥੧॥

ਸੱਚੇ ਪ੍ਰਭੂ ਨਾਲ ਜੁੜਿਆਂ ਹੀ ਮਨ ਤੇ ਤਨ ਸੀਤਲੁ = ਠੰਢਾ ਹੁੰਦਾ ਹੈ ਅਤੇ ਕੋਈ ਸਾਸੁ = ਸੁਆਸ ਬਿਰਥਾ = ਵਿਅਰਥ ਨਹੀਂ ਜਾਂਦਾ ॥੧॥

## ਮੇਰੇ ਮਨ; ਹਰਿ ਕਾ ਨਾਮੁ ਧਿਆਇ ॥

ਹੇ ਮੇਰੇ ਮਨ! ਹਰਿ ਕਾ ਨਾਮੁ = ਪ੍ਰਭੂ ਦਾ ਨਾਮ ਨੂੰ ਧਿਆਇ = ਧਿਆਉਣਾ ਕਰ।

## ਸਾਚੀ ਭਗਤਿ ਤਾ ਥੀਐ; ਜਾ ਹਰਿ ਵਸੈ ਮਨਿ ਆਇ ॥੧॥ਰਹਾਉ॥

ਪ੍ਰਭੂ ਦੀ ਸੱਚੀ ਭਗਤੀ ਤਾਂ ਹੀ ਥੀਐ = ਹੋ ਸਕਦੀ ਹੈ, ਜਾ = ਜਦੋਂ ਹਰਿ = ਪ੍ਰਭੂ ਮਨਿ = ਹਿਰਦੇ ਵਿਚ ਆਇ = ਆ ਵਸੇ। ਜੇਕਰ ਹਿਰਦੇ ਜਾਂ ਮਨ 'ਚ ਪ੍ਰਭੂ ਪ੍ਰਤੀ ਪ੍ਰੇਮ ਨਹੀਂ ਤਾਂ ਦਿਖਾਵੇ ਦੀਆਂ ਮਾਲਾ ਫੇਰਨੀਆਂ ਜਾਂ ਜਾਪ ਕਰਨੇ ਸਫਲੇ ਨਹੀਂ ਹੋ ਸਕਦੇ ॥੧॥ਰਹਾਉ॥ ਜੈਸਾ ਕਿ :

**ਕਬੀਰ ਜਪਨੀ ਕਾਠ ਕੀ ਕਿਆ ਦਿਖਲਾਵਹਿ ਲੋਇ ॥**
**ਹਿਰਦੈ ਰਾਮੁ ਨ ਚੇਤਹੀ ਇਹ ਜਪਨੀ ਕਿਆ ਹੋਇ ॥** *(ਸਲੋਕ ਕਬੀਰ ਜੀ, ਅੰਗ ੧੩੬੮)*

---

੧. ਵੇਲਾ = ਹਿੰਦੀ ਭਾਸ਼ਾ ਵਿਚ ਅਤੇ ਵਖਤੁ = ਯਮਨੀ ਜਾਂ ਫ਼ਾਰਸੀ ਭਾਸ਼ਾ ਵਿਚ ਸਮੇਂ ਨੂੰ ਆਖਦੇ ਹਨ। ਹਿੰਦੂ 'ਵੇਲਾ' ਸ਼ਬਦ ਕਹਿੰਦੇ ਹਨ ਸਮੇਂ ਨੂੰ ਤੇ ਮੁਸਲਮਾਨ 'ਵਖ਼ਤ' ਕਹਿੰਦੇ ਹਨ। ਜਿਹੜੇ ਲੋਕ ਵੇਲੇ ਜਾਂ ਵਖ਼ਤ ਦੀ ਵੀਚਾਰ ਬਾਰੇ ਸੋਚਦੇ ਹਨ ਕਿ ਜਦੋਂ ਸਮਾਂ ਲੱਗੇਗਾ ਤਾਂ ਭਗਤੀ ਕਰਾਂਗੇ। ਅਜੇ ਖਾ-ਪੀ ਲਈਏ, ਹੰਢਾ ਲਈਏ, ਫਿਰ ਵਿਹਲੇ ਹੋ ਕੇ ਭਗਤੀ ਕਰ ਲਵਾਂਗੇ। ਇਕ ਵੀਚਾਰ ਅਨੁਸਾਰ ਵੇਲਾ = ਦਿਨ ਦਾ ਸਮਾਂ ਤੇ ਵਖਤੁ = ਰਾਤ ਦਾ ਸਮਾਂ ਹੈ, ਇਵੇਂ ਵੇਲਾ = ਸੁੱਖ ਦੇ ਸਮੇਂ ਤੇ ਵਖਤੁ = ਦੁੱਖ ਦੇ ਸਮੇਂ ਨੂੰ ਵੀ ਕਹਿੰਦੇ ਹਨ। ਜਿਵੇਂ ਮੁਸੀਬਤ ਆਉਣ ਤੇ 'ਵਖ਼ਤ ਪੈ ਗਿਆ' ਸ਼ਬਦ ਹੀ ਆਮ ਤੌਰ 'ਤੇ ਵਰਤਿਆ ਜਾਂਦਾ ਹੈ, 'ਵੇਲਾ ਪੈ ਗਿਆ' ਕੋਈ ਨਹੀਂ ਕਹਿੰਦਾ।

## ਸਹਜੇ ਖੇਤੀ ਰਾਹੀਐ; ਸਚੁ ਨਾਮੁ ਬੀਜੁ ਪਾਇ ॥

ਹੇ ਭਾਈ ! ਜਿਨ੍ਹਾਂ ਨੇ ਸਹਜੇ = ਸੁਤੇ-ਸਿੱਧ ਹੀ ਅੰਤਹਕਰਣ ਰੂਪੀ ਜ਼ਮੀਨ ਵਿਚ ਦੈਵੀ ਸੰਪਦਾ ਰੂਪੀ ਗੁਣਾਂ ਦੀ ਖੇਤੀ ਰਾਹੀਐ = ਵਾਹੀ ਹੈ, ਭਾਵ ਕ੍ਰਿਸਾਨੀ ਕੀਤੀ ਹੈ ਅਤੇ ਪ੍ਰਭੂ ਦੇ ਸੱਚੇ ਨਾਮ ਰੂਪੀ ਬੀਜ ਨੂੰ ਪਾਉਣਾ ਕੀਤਾ ਹੈ। ਭਾਵ ਬੀਜਣਾ ਕੀਤਾ ਹੈ।

## ਖੇਤੀ ਜੰਮੀ ਅਗਲੀ; ਮਨੂਆ ਰਜਾ ਸਹਜਿ ਸੁਭਾਇ ॥

(**ਰੱਜਾ** ਅੱਧਕ ਸਹਿਤ ਬੋਲੋ)

ਐਸੀ ਸ਼ੁਭ ਗੁਣਾਂ ਰੂਪੀ ਖੇਤੀ ਅਗਲੀ = ਬਹੁਤੀ ਜੰਮੀ ਹੈ। ਚੰਗੀ ਹੋ ਜਾਣ ਕਰਕੇ ਮਨੂਆ = ਇਹ ਮਨ ਸੁਤੇ-ਸਿੱਧ ਹੀ ਰੱਜ ਗਿਆ ਭਾਵ ਤ੍ਰਿਪਤ ਹੋ ਗਿਆ ਹੈ। ਅੰਤਹਕਰਣ ਰੂਪੀ ਜ਼ਮੀਨ ਵਿਚ ਜਦੋਂ ਸੱਚੇ ਨਾਮ ਦਾ ਬੀਜ ਪਾ ਕੇ ਬੀਜਿਆ ਜਾਵੇ ਤਾਂ ਦੈਵੀ ਸੰਪਦਾ ਰੂਪੀ ਸ਼ੁਭ ਗੁਣਾਂ ਦੀ ਖੇਤੀ ਜੰਮਦੀ ਹੈ ਤੇ ਜੀਵ ਰੂਪੀ ਕਿਸਾਨ ਜਿਸ ਦੇ ਝਾੜ ਨੂੰ ਪਾ ਕੇ ਤ੍ਰਿਪਤ ਹੋ ਜਾਂਦਾ ਹੈ, ਪਰ ਬਸ਼ਰਤੇ ਕਿ ਇਸ ਨਾਮ ਰੂਪੀ ਬੀਜ ਦੇ ਨਾਲ ਨਦੀਨ ਨਾ ਹੋਣ। ਕਾਮ, ਕ੍ਰੋਧ ਆਦਿ ਕੰਡਿਆਲੀ ਤੇ ਈਰਖਾ ਰੂਪੀ ਪਿਆਜੀ ਨਾ ਪੈਦਾ ਹੋਵੇ, ਨਹੀਂ ਤਾਂ ਇਹ ਸ਼ੁਭ ਗੁਣਾਂ ਦੀ ਖੇਤੀ ਪ੍ਰਫੁੱਲਤ ਨਹੀਂ ਹੋ ਸਕੇਗੀ।

## ਗੁਰ ਕਾ ਸਬਦੁ ਅੰਮ੍ਰਿਤੁ ਹੈ; ਜਿਤੁ ਪੀਤੈ ਤਿਖ ਜਾਇ ॥

ਹੇ ਭਾਈ ! ਗੁਰੂ ਸਾਹਿਬ ਦਾ ਸ਼ਬਦ ਹੀ ਅੰਮ੍ਰਿਤ ਹੈ, ਜਿਸ ਨੂੰ ਪੀਣ ਕਰਕੇ ਪਦਾਰਥਾਂ ਦੀ ਪ੍ਰਾਪਤੀ ਰੂਪ ਤਿਖ = ਪਿਆਸ **ਵਾ:** ਤ੍ਰਿਸ਼ਨਾ ਮਿਟ ਜਾਇ = ਜਾਂਦੀ ਹੈ। ਪਰ ਸੰਸਾਰ ਦੇ ਕਈ ਚਰਚਿਤ ਅੰਮ੍ਰਿਤਾਂ ਦੁਆਰਾ ਜੀਵ ਦੀ ਪਿਆਸ ਨਹੀਂ ਬੁਝਦੀ ਬਲਕਿ ਤ੍ਰਿਸਨਾ ਬਣੀ ਰਹਿੰਦੀ ਹੈ।

## ਇਹੁ ਮਨੁ ਸਾਚਾ ਸਚਿ ਰਤਾ; ਸਚੇ ਰਹਿਆ ਸਮਾਇ ॥੨॥

ਇਹ ਮਨ ਨਾਮ ਜਪਣ ਕਰਕੇ ਸਾਚਾ = ਸੱਚਾ ਹੋ ਕੇ ਸਚਿ = ਪਰਮੇਸ਼ਰ ਦੇ ਮੰਨਣ ਗਿਆਨ ਦੇ ਰੰਗ ਰਤਾ = ਰੰਗਿਆ ਜਾਂਦਾ ਹੈ ਅਤੇ ਸਚੈ = ਸੱਚੇ ਪ੍ਰਭੂ 'ਚ ਸਮਾਇ = ਲੀਨ **ਵਾ:** ਮਸਤ ਹੋਇਆ ਰਹਿੰਦਾ ਹੈ ॥੨॥

## ਆਖਣੁ ਵੇਖਣੁ ਬੋਲਣਾ; ਸਬਦੇ ਰਹਿਆ ਸਮਾਇ ॥

ਜੋ ਗਿਆਨਵਾਨ ਦਾ ਆਖਣੁ = ਮੁਖ ਕਰਕੇ ਕਹਿਣਾ, ਨੇਤਰਾਂ ਕਰਕੇ ਵੇਖਣੁ = ਦੇਖਣਾ ਅਤੇ ਪ੍ਰੇਮ ਸਹਿਤ ਸੁਤੇ-ਸਿੱਧ ਬੋਲਣਾ ਤਦ ਹੀ ਸਫਲਾ ਹੈ, ਜੇ ਸਤਿਗੁਰਾਂ ਦੇ ਸਬਦੇ = ਉਪਦੇਸ਼ **ਵਾ:** ਸ਼ਬਦ ਵਿਚ ਮਨ ਸਮਾਇ = ਸਮਾਇਆ ਭਾਵ ਲੀਨ ਹੋਇਆ ਰਹੇ; ਜੈਸਾ ਕਿ :

**ਜੇਤਾ ਬੋਲਣੁ ਤੇਤਾ ਗਿਆਨੈ ॥**
**ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥** *(ਅੰਗ ੨੩੬)*

## ਬਾਣੀ ਵਜੀ ਚਹੁ ਜੁਗੀ; ਸਚੋ ਸਚੁ ਸੁਣਾਇ ॥

(**ਵਜੀ** ਥੋੜਾ ਕਸ ਕੇ ਬੋਲੋ)

ਉਨ੍ਹਾਂ ਦੀ ਜਸ ਰੂਪੀ ਬਾਣੀ ਚਹੁ ਜੁਗਾਂ 'ਚ ਵਜੀ = ਪ੍ਰਗਟ ਹੋਈ ਹੈ ਭਾਵ ਉਹ ਹਮੇਸ਼ਾ ਲਈ ਸਾਰੀ ਦੁਨੀਆਂ 'ਚ ਜਾਣੇ ਗਏ ਹਨ। ਉਨ੍ਹਾਂ ਦੀ ਬਾਣੀ ਚਾਰੇ ਜੁਗਾਂ 'ਚ ਵਿਆਪਕ ਪ੍ਰਭੂ ਨੂੰ ਪ੍ਰਗਟ ਕਰਨ ਵਾਲੀ ਹੋ ਗਈ ਹੈ, ਕਿਉਂਕਿ ਉਹ ਆਪ ਸੱਚ ਨੂੰ ਜਪਦੇ ਹਨ ਤੇ ਹੋਰਨਾਂ ਨੂੰ ਸਚੁ = ਸੱਚੇ ਦਾ ਉਪਦੇਸ਼ ਸੁਣਾਉਂਦੇ ਹਨ।

## ਹਉਮੈ ਮੇਰਾ ਰਹਿ ਗਇਆ; ਸਚੈ ਲਇਆ ਮਿਲਾਇ ॥

ਉਨ੍ਹਾਂ ਦੇ ਅੰਦਰੋਂ ਹਉਮੈ = ਤਨ ਹੰਗਤਾ ਤੇ ਮੇਰਾ = ਮੇਰ ਤੇਰ ਭਾਵ ਮਮਤਾ ਰਹਿ ਗਈ ਹੈ ਅਰਥਾਤ ਮੇਰ-ਤੇਰ ਖ਼ਤਮ ਹੋ ਗਈ ਹੈ ਅਤੇ ਸਚੈ = ਸੱਚੇ ਵਾਹਿਗੁਰੂ ਨੇ ਉਨ੍ਹਾਂ ਨੂੰ ਆਪਣੇ ਸਰੂਪ 'ਚ ਮਿਲਾਇ = ਮੇਲ ਲਿਆ ਹੈ।

## ਤਿਨ ਕਉ ਮਹਲੁ ਹਦੂਰਿ ਹੈ; ਜੋ ਸਚਿ ਰਹੇ ਲਿਵ ਲਾਇ ॥੩॥

ਤਿਨ ਕਉ = ਉਨ੍ਹਾਂ ਨੂੰ ਵਾਹਿਗੁਰੂ ਦਾ ਮਹਲੁ = ਸਰੂਪ ਹਦੂਰਿ = ਨਿਕਟਵਰਤੀ ਪ੍ਰਤੀਤ ਹੁੰਦਾ ਹੈ, ਜੋ = ਜਿਹੜੇ ਸਚਿ = ਪ੍ਰਭੂ 'ਚ ਲਿਵ = ਬਿਰਤੀ ਲਾਈ ਰੱਖਦੇ ਹਨ ॥੩॥

## ਨਦਰੀ ਨਾਮੁ ਧਿਆਈਐ; ਵਿਣੁ ਕਰਮਾ ਪਾਇਆ ਨ ਜਾਇ ॥

ਹੇ ਭਾਈ ! ਸਤਿਗੁਰਾਂ ਦੀ ਨਦਰੀ = ਕ੍ਰਿਪਾ ਦ੍ਰਿਸ਼ਟੀ ਕਰਕੇ ਹੀ ਧਿਆਨ ਦੁਆਰਾ ਨਾਮ ਧਿਆਇਆ ਜਾਂਦਾ ਹੈ। ਵਾਹਿਗੁਰੂ ਦੀ ਕ੍ਰਿਪਾ (ਬਖ਼ਸ਼ਿਸ਼) **ਵਾ:** ਨਿਸ਼ਕਾਮ ਕਰਮਾਂ ਤੋਂ ਬਿਨਾਂ ਸਤਿਗੁਰੂ ਦੀ ਪ੍ਰਾਪਤੀ ਨਹੀਂ ਹੁੰਦੀ।

## ਪੂਰੈ ਭਾਗਿ ਸਤਸੰਗਤਿ ਲਹੈ; ਸਤਗੁਰੁ ਭੇਟੈ ਜਿਸੁ ਆਇ ॥

ਹੇ ਭਾਈ ! ਪੂਰੇ ਭਾਗਾਂ ਦੁਆਰਾ ਹੀ ਸਤਸੰਗਤਿ ਦੀ ਉਹ ਜੀਵ ਲਹੈ = ਪ੍ਰਾਪਤੀ ਕਰਦੇ ਹਨ, ਜਿਸ ਤਾਈਂ ਸਤਿਗੁਰੂ ਜੀ ਆਇ = ਆ ਭੇਟੈ = ਮਿਲਦੇ ਹਨ।

## ਅਨ ਦਿਨੁ ਨਾਮੇ ਰਤਿਆ; ਦੁਖੁ ਬਿਖਿਆ ਵਿਚਹੁ ਜਾਇ ॥

ਜੋ ਅਨ ਦਿਨੁ = ਦਿਨ ਰਾਤ ਹਰ ਰੋਜ਼ ਨਾਮ 'ਚ ਰਤਿਆ = ਰੰਗੇ ਹੋਏ ਹਨ, ਉਨ੍ਹਾਂ ਦੇ ਅੰਦਰੋਂ ਬਿਖਿਆ = ਮਾਇਆ ਕਾਰਨ ਪੈਦਾ ਹੋਇਆ ਜਨਮ ਮਰਣ ਦਾ ਦੁੱਖ **ਵਾ:** ਵਿਸ਼ੇ-ਵਿਕਾਰਾਂ ਦਾ ਦੁੱਖ ਚਲਾ ਜਾਇ = ਜਾਂਦਾ ਹੈ।

## ਨਾਨਕ ਸਬਦਿ ਮਿਲਾਵੜਾ; ਨਾਮੇ ਨਾਮਿ ਸਮਾਇ ॥੪॥੨੨॥੫੫॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਦਾ ਸਬਦਿ = ਗੁਰਾਂ ਦੇ ਉਪਦੇਸ਼ ਕਰਕੇ ਹੀ ਬ੍ਰਹਮ ਨਾਲ ਮਿਲਾਪ ਹੋਇਆ ਹੈ ਅਤੇ ਉਹ ਨਾਮ ਕਰਕੇ ਹੀ ਨਾਮਿ = ਨਾਮੀ ਪਰਮੇਸ਼ਰ 'ਚ ਸਮਾਇ = ਸਮਾ ਜਾਂਦੇ ਹਨ ॥੪॥੨੨॥੫੫॥

## ਸਿਰੀਰਾਗੁ ਮਹਲਾ ੩ ॥

## ਆਪਣਾ ਭਉ ਤਿਨ ਪਾਇਓਨੁ; ਜਿਨ ਗੁਰ ਕਾ ਸਬਦੁ ਬੀਚਾਰਿ ॥

ਤਿਨ = ਉਨ੍ਹਾਂ ਪੁਰਖਾਂ ਨੂੰ ਪਰਮੇਸ਼ਰ ਨੇ ਆਪਣਾ ਭਉ = ਭੈ (ਡਰ) ਪਾਇਓਨੁ = ਪਾਉਣਾ ਕੀਤਾ ਹੈ, ਜਿਨ੍ਹਾਂ ਨੇ ਗੁਰੂ ਸਾਹਿਬ ਕਾ = ਦਾ ਸ਼ਬਦ ਬੀਚਾਰਿ = ਵੀਚਾਰਿਆ ਹੈ ਭਾਵ ਉਹ ਵਾਹਿਗੁਰੂ ਨੂੰ ਹਾਜ਼ਰ ਨਾਜ਼ਰ ਸਮਝਦੇ ਹਨ ਤੇ ਸੰਕਲਪ ਵੀ ਮੰਦਾ ਨਹੀਂ ਕਰਦੇ।

## ਸਤਸੰਗਤੀ ਸਦਾ ਮਿਲਿ ਰਹੇ; ਸਚੇ ਕੇ ਗੁਣ ਸਾਰਿ ॥

ਐਸੇ ਪੁਰਸ਼ ਸਤਸੰਗਤੀ = ਸਤਿਸੰਗਤ ਵਿਚ ਸਦਾ ਹੀ ਮਿਲੇ ਰਹਿੰਦੇ ਹਨ ਅਤੇ ਉਹ ਹਮੇਸ਼ਾ ਸਚੇ = ਸਚ

ਸਰੂਪ ਪ੍ਰਭੂ ਦੇ ਗੁਣਾਂ ਨੂੰ ਸਾਰਿ = ਸੰਭਾਲਦੇ ਹਨ ਭਾਵ ਉਹ ਚੁਗਲੀ, ਈਰਖਾ, ਦਵੈਤ ਨਹੀਂ ਕਰਦੇ ਤੇ ਸੱਚੇ ਦਾ ਸਿਮਰਨ ਕਰਦੇ ਹਨ।

## ਦੁਬਿਧਾ ਮੈਲੁ ਚੁਕਾਈਅਨੁ; ਹਰਿ ਰਾਖਿਆ ਉਰ ਧਾਰਿ ॥

ਉਨ੍ਹਾਂ ਗੁਰਮੁਖਾਂ ਨੇ ਅੰਦਰੋਂ ਦੁਬਿਧਾ = ਦੁਚਿਤਪੁਣਾ **ਵਾ:** ਦਵੈਤ ਭਾਵਨਾ ਚੁਕਾ ਭਾਵ ਖ਼ਤਮ ਕਰ ਦਿੱਤੀ ਹੈ ਅਤੇ ਹਰਿ = ਪਰਮੇਸ਼ਰ ਨੂੰ ਉਨ੍ਹਾਂ ਨੇ ਉਰ = ਹਿਰਦੇ 'ਚ ਧਾਰਿ = ਧਾਰਨ ਕਰਕੇ ਰੱਖਿਆ ਹੈ।

## ਸਚੀ ਬਾਣੀ ਸਚੁ ਮਨਿ; ਸਚੇ ਨਾਲਿ ਪਿਆਰੁ ॥੧॥

ਉਹ ਸੱਚੀ ਬਾਣੀ ਦੁਆਰਾ ਸੱਚੇ ਨੂੰ ਮਨ 'ਚ ਵਸਾਉਂਦੇ ਹਨ **ਵਾ:** ਉਨ੍ਹਾਂ ਦੀ ਬਾਣੀ ਵੀ ਸੱਚੀ ਹੈ ਤੇ ਮਨ ਵੀ ਸੱਚਾ ਹੈ ਤੇ ਉਹ ਸਚੇ = ਪ੍ਰਭੂ ਦੇ ਨਾਲ ਹੀ ਪਿਆਰ ਕਰਦੇ ਹਨ ॥੧॥

## ਮਨ ਮੇਰੇ; ਹਉਮੈ ਮੈਲੁ, ਭਰਨਾਲਿ ॥

(ਦੂਜਾ ਪਾਠ **ਭਰ ਨਾਲਿ**)

ਹੇ ਮੇਰੇ ਮਨ! ਹਉਮੈ = ਤਨ ਹੰਗਤਾ ਦੀ ਮੈਲ ਤੇਰੇ ਵਿਚ ਭਰਨਾਲਿ = ਸਮੁੰਦਰ ਦੀ ਨਿਆਈਂ ਭਰੀ ਹੋਈ ਹੈ **ਵਾ:** ਹੇ ਮੇਰੇ ਮਨ! ਹਉਮੈ ਦੀ ਮੈਲ ਨਾਲ ਭਰ ਕੇ ਸੰਸਾਰ ਰੂਪੀ ਭਰਨਾਲਿ = ਸਮੁੰਦਰ ਦੇ ਮੌਤ ਰੂਪੀ ਕਿਨਾਰੇ 'ਤੇ ਤੂੰ ਬੈਠਾ ਹੈਂ, ਅੰਤ ਡੁੱਬ ਜਾਵੇਂਗਾ **ਵਾ:** ਹੇ ਮੇਰੇ ਪਿਆਰੇ! ਜੀਵਾਂ ਦੇ ਮਨ ਹਉਮੈ ਰੂਪੀ ਮੈਲ ਦੇ (ਭਰ + ਨਾਲਿ) ਨਾਲਿ ਭਰੇ ਹੋਏ ਹਨ।

## ਹਰਿ ਨਿਰਮਲੁ ਸਦਾ ਸੋਹਣਾ; ਸਬਦਿ ਸਵਾਰਣਹਾਰੁ ॥੧॥ਰਹਾਉ॥

ਹਰਿ = ਪ੍ਰਭੂ ਨਿਰਮਲੁ = ਉੱਜਲਾ ਤੇ ਸਦਾ = ਹਮੇਸ਼ਾ ਸੋਹਣਾ = ਸ਼ੋਭਨੀਕ ਹੈ, ਭਾਵ ਸਤਿ ਚਿਤ ਅਨੰਦ ਸਰੂਪ ਹੈ। ਜੋ ਕ੍ਰਿਪਾ ਕਰਕੇ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਮਨ ਨੂੰ ਸਵਾਰਣਹਾਰੁ = ਸੰਵਾਰਨ ਵਾਲਾ ਹੈ ॥੧॥ਰਹਾਉ॥

## ਸਚੈ ਸਬਦਿ ਮਨੁ ਮੋਹਿਆ; ਪ੍ਰਭਿ ਆਪੇ ਲਏ ਮਿਲਾਇ ॥

ਹੇ ਭਾਈ! ਜਿਨ੍ਹਾਂ ਦਾ ਮਨ ਸੱਚੇ ਸਬਦਿ = ਉਪਦੇਸ਼ ਦੁਆਰਾ ਮੋਹਿਆ = ਮੋਹਿਤ ਹੋ ਗਿਆ ਹੈ, ਉਨ੍ਹਾਂ ਨੂੰ ਪ੍ਰਭੂ ਨੇ ਆਪ ਹੀ ਕ੍ਰਿਪਾ ਕਰਕੇ ਆਪਣੇ ਸਰੂਪ 'ਚ ਮੇਲ ਲਿਆ ਹੈ।

## ਅਨਦਿਨੁ ਨਾਮੇ ਰਤਿਆ; ਜੋਤੀ ਜੋਤਿ ਸਮਾਇ ॥

ਜੋ ਨਿਤਾਪ੍ਰਤੀ ਦਿਨ ਰਾਤ ਉਸ ਦੇ ਨਾਮ 'ਚ ਮਹਾਂਪੁਰਖ ਰੰਗੇ ਹੋਏ ਹਨ, ਉਨ੍ਹਾਂ ਦੀ ਪਰਤਕ ਜੋਤ ਨੂੰ ਜੋਤੀ ਸਰੂਪ ਵਾਹਿਗੁਰੂ ਨੇ ਆਪਣੇ 'ਚ ਮੇਲ ਲਿਆ ਹੈ।

## ਜੋਤੀ ਹੂ ਪ੍ਰਭੁ ਜਾਪਦਾ; ਬਿਨੁ ਸਤਗੁਰ ਬੂਝ ਨ ਪਾਇ ॥

ਜੋਤੀ = ਖਟ ਜੋਤੀਆਂ (ਸੂਰਜ, ਚੰਦ੍ਰਮਾ, ਤਾਰੇ, ਬਿਜਲੀ, ਅੱਗ, ਜੁਗਨੂੰ) ਪ੍ਰਭੂ ਦੀ ਜੋਤ ਕਰਕੇ ਹੂ = ਹੀ ਪ੍ਰਕਾਸ਼ਵਾਨ ਜਾਪਦਾ = ਜਾਣੀਦੀਆਂ ਹਨ ਭਾਵ ਆਪਣੇ ਆਪ ਪ੍ਰਕਾਸ਼ਮਯ ਨਹੀਂ ਹਨ ਪਰ ਉਹ ਜੋਤੀ ਸਰੂਪ ਆਪਣੇ ਆਪ ਤੋਂ ਹੀ ਪ੍ਰਕਾਸ਼ ਹੈ, ਪਰ ਸਤਿਗੁਰਾਂ ਤੋਂ ਬਿਨਾਂ ਉਸ ਪ੍ਰਕਾਸ਼ ਸਰੂਪ ਪ੍ਰਭੂ ਦੀ ਬੂਝ = ਸਮਝ ਨਹੀਂ ਪੈਂਦੀ **ਅਥਵਾ** ਹੂ = ਨਿਸਚੇ ਕਰਕੇ ਜੋਤੀ = ਗਿਆਤ ਦੁਆਰਾ ਪ੍ਰਭੁ = ਪਰਮੇਸ਼ਰ ਨੂੰ ਜਾਪਦਾ =

ਜਾਣੀਦਾ ਹੈ **ਵਾ:** ਜੋਤੀ ਪ੍ਰਭੂ ਨੂੰ ਗੁਰਾਂ ਦੁਆਰਾ ਜਾਣੀਦਾ ਹੈ, ਪਰੰਤੂ ਸਤਿਗੁਰਾਂ ਤੋਂ ਬਗ਼ੈਰ ਬੂਝ = ਸਮਝ ਨਹੀਂ ਪੈਂਦੀ।

## ਜਿਨ ਕਉ ਪੂਰਬਿ ਲਿਖਿਆ; ਸਤਗੁਰੁ ਭੇਟਿਆ ਤਿਨ ਆਇ ॥੨॥

ਜਿਨ = ਜਿਨ੍ਹਾਂ ਜੀਵਾਂ ਕਉ = ਦੇ ਮੱਥੇ ਉਪਰ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦਾ ਸਦਕਾ ਈਸ਼ਵਰ ਨੇ ਗੁਰੂ ਦੀ ਪ੍ਰਾਪਤੀ ਦਾ ਲੇਖ ਲਿਖਿਆ ਹੈ, ਤਿਨ = ਉਨ੍ਹਾਂ ਨੂੰ ਸਤਿਗੁਰੂ ਜੀ ਮਨੁੱਖਾ ਜਨਮ ਵਿਚ ਆਇ = ਆ ਕੇ ਮਿਲੇ ਹਨ ॥੨॥

## ਵਿਣੁ ਨਾਵੈ ਸਭ ਡੁਮਣੀ; ਦੂਜੈ ਭਾਇ ਖੁਆਇ ॥

ਬਿਨਾਂ ਪ੍ਰਭੂ ਦੇ ਨਾਮ ਤੋਂ ਸਾਰੀ ਦੁਨੀਆਂ ਡੁਮਣੀ = ਦੁਖੀ **ਵਾ:** ਦੋ ਮਨਾਂ ਦੇ ਸੁਭਾਅ ਵਾਲੀ (ਦੁਚਿੱਤੀ ਵਾਲੀ) ਹੋ ਰਹੀ ਹੈ ਅਤੇ ਦੂਜੈ ਭਾਇ = ਦਵੈਤ ਭਾਵਨਾ ਕਰਕੇ ਖੁਆਇ = ਖ਼ੁਆਰ ਹੋ ਰਹੀ ਹੈ।

## ਤਿਸੁ ਬਿਨੁ ਘੜੀ ਨ ਜੀਵਦੀ; ਦੁਖੀ ਰੈਣਿ ਵਿਹਾਇ ॥

ਹੇ ਭਾਈ ! ਤਿਸੁ = ਉਸ ਵਾਹਿਗੁਰੂ ਦੀ ਚੇਤਨ ਸੱਤਾ ਤੋਂ ਬਿਨਾਂ ਸਾਡੀ ਜਿੰਦ **ਵਾ:** ਸ੍ਰਿਸ਼ਟੀ ਇਕ ਘੜੀ ਵੀ ਨਹੀਂ ਜੀਅ ਸਕਦੀ, ਇਸ ਕਰਕੇ ਵਾਹਿਗੁਰੂ ਦੇ ਵਿਛੋੜੇ 'ਚ ਅਵਸਥਾ ਰੂਪੀ ਰੈਣਿ = ਰਾਤ੍ਰੀ ਦੁਖੀ = ਦੁੱਖਾਂ 'ਚ ਹੀ ਵਿਹਾਇ = ਬਤੀਤ ਰਹੀ ਹੈ।

## ਭਰਮਿ ਭੁਲਾਣਾ ਅੰਧੁਲਾ; ਫਿਰਿ ਫਿਰਿ ਆਵੈ ਜਾਇ ॥

ਭਰਮ ਕਰਕੇ ਭੁੱਲਿਆ ਹੋਇਆ ਇਹ ਜੀਵ ਅਗਿਆਨ ਕਰਕੇ ਅੰਧਾ ਹੋ ਰਿਹਾ ਹੈ **ਵਾ:** ਅੰਧੁਲਾ = ਅਗਿਆਨੀ ਜੀਵ ਭਰਮ ਨੇ ਭੁਲਾ ਲਿਆ ਹੈ, ਇਸੇ ਕਰਕੇ ਚੌਰਾਸੀ ਦੇ ਗੇੜ 'ਚ ਵਾਰ ਵਾਰ ਆਉਂਦਾ ਜਾਂਦਾ ਰਹਿੰਦਾ ਹੈ।

## ਨਦਰਿ ਕਰੇ ਪ੍ਰਭੁ ਆਪਣੀ; ਆਪੇ ਲਏ ਮਿਲਾਇ ॥੩॥

ਜਿਨ੍ਹਾਂ ਉੱਤੇ ਪ੍ਰਭੁ = ਵਾਹਿਗੁਰੂ ਆਪਣੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰ ਦੇਵੇ, ਉਨ੍ਹਾਂ ਨੂੰ ਆਪ ਹੀ ਆਪਣੇ ਸਰੂਪ ਵਿਚ ਮੇਲ ਲੈਂਦਾ ਹੈ ॥੩॥

**[ਅੰਗ ੩੬]**

## ਸਭੁ ਕਿਛੁ ਸੁਣਦਾ ਵੇਖਦਾ; ਕਿਉ ਮੁਕਰਿ ਪਇਆ ਜਾਇ ॥

ਉਹ ਵਾਹਿਗੁਰੂ ਸਾਰਿਆਂ ਦੀਆਂ ਗੁਪਤ ਗੱਲਾਂ ਨੂੰ ਸੁਣਦਾ ਤੇ ਸਾਰਿਆਂ ਦੇ ਗੁਪਤ ਕੰਮਾਂ ਨੂੰ ਵੀ ਦੇਖਦਾ ਹੈ। ਇਸ ਲਈ ਉਸ ਕੋਲੋਂ ਕਿਉ = ਕਿਵੇਂ ਕਰਕੇ ਮੁਕਰਿ ਪਿਆ ਜਾਇ = ਜਾ ਸਕਦਾ ਹੈ ਕਿ ਮੈਂ ਇਹ ਗ਼ਲਤੀ ਨਹੀਂ ਕੀਤੀ।

## ਪਾਪੋ ਪਾਪੁ ਕਮਾਵਦੇ; ਪਾਪੇ ਪਚਹਿ ਪਚਾਇ ॥

ਜਿਹੜੇ ਮਨਮੁਖ ਦਿਨ ਰਾਤ ਪਾਪ ਹੀ ਪਾਪ ਕਮਾਉਂਦੇ ਹਨ **ਵਾ:** ਹਰ ਸਮੇਂ ਮਨ, ਬਾਣੀ ਤੇ ਸਰੀਰ ਕਰਕੇ ਪਾਪ ਹੀ ਕਰਦੇ ਰਹਿੰਦੇ ਹਨ, ਉਹ ਆਪ ਵੀ ਪਾਪਾਂ ਦੀ ਅੱਗ 'ਚ ਪਚਹਿ = ਜਲਦੇ ਹਨ ਤੇ ਆਪਣੇ ਸੰਗੀਆਂ ਨੂੰ ਵੀ ਪਚਾਇ = ਜਲਾਉਂਦੇ ਹਨ।

## ਸੋ ਪ੍ਰਭੁ ਨਦਰਿ ਨ ਆਵਈ; ਮਨਮੁਖਿ ਬੂਝ ਨ ਪਾਇ ॥

ਉਨ੍ਹਾਂ ਨੂੰ ਸੋ = ਉਹ ਪ੍ਰਭੁ = ਪਰਮੇਸ਼ਰ ਨਦਰਿ = ਨਜ਼ਰ ਨਹੀਂ ਆਉਂਦਾ ਭਾਵ ਉਸ ਦੇ ਨੇਤ੍ਰਾਂ ਵਿਚ ਅਗਿਆਨਤਾ ਦਾ ਜਾਲਾ, ਮੋਤੀਆਬਿੰਦ ਚੜ੍ਹਿਆ ਹੋਇਆ ਹੈ, ਇਸ ਕਰਕੇ ਉਸ ਮਨਮੁਖ ਨੂੰ ਪ੍ਰਭੂ ਦੀ ਬੂਝ = ਸਮਝ ਨਹੀਂ ਪੈਂਦੀ।

## ਜਿਸੁ ਵੇਖਾਲੇ ਸੋਈ ਵੇਖੈ; ਨਾਨਕ ਗੁਰਮੁਖਿ ਪਾਇ ॥੪॥੨੩॥੫੬॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਨੂੰ ਸਤਿਗੁਰੂ ਜੀ ਕ੍ਰਿਪਾ ਕਰਕੇ ਵਾਹਿਗੁਰੂ ਦੇ ਸਰੂਪ ਦਾ ਦਰਸ਼ਨ ਵੇਖਾਲੇ = ਦਿਖਾਉਣ, ਸੋਈ = ਉਹੋ ਹੀ ਵੇਖੈ = ਵੇਖਦਾ ਹੈ, ਪਰੰਤੂ ਇਹ ਦਰਸ਼ਨ ਗੁਰਮੁਖ ਜਨ ਹੀ ਪਾਇ = ਪਾਉਂਦੇ ਹਨ ॥੪॥੨੩॥੫੬॥

## ਸ੍ਰੀਰਾਗੁ ਮਹਲਾ ੩ ॥

**ਉਥਾਨਕਾ :** ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ 'ਚ ਸੰਗਤਾਂ ਵਿਚ ਪੂਰਨਮਾਸ਼ੀ ਦੇ ਚੰਦ੍ਰਮਾ ਦੀ ਨਿਆਈਂ ਸੁਸ਼ੋਭਿਤ ਸਨ ਅਤੇ ਗੁਰਸਿੱਖਾਂ ਦੇ ਹਿਰਦਿਆਂ ਰੂਪੀ ਆਕਾਸ਼ 'ਚ ਪ੍ਰਕਾਸ਼ ਕਰ ਰਹੇ ਸਨ। ਸ਼ਰਧਾ, ਸ਼ਾਂਤੀ, ਕਰੁਣਾ, ਮੈਤ੍ਰੀ, ਮੁਦਤਾ, ਅਪੇਖਿਆ ਰੂਪੀ ਗੁਣਾਂ ਦੀਆਂ ਕਿਰਨਾਂ ਪਾ ਕੇ ਸੰਗਤਾਂ ਨੂੰ ਸ਼ਕਤੀ ਦੇ ਰਹੇ ਸਨ। ਜਿਵੇਂ ਚੰਦ੍ਰਮਾ ਦੀਆਂ ਕਿਰਨਾਂ ਤੋਂ ਬਨਸਪਤੀ ਫਲ ਪਾਉਂਦੀ ਹੈ, ਉਵੇਂ ਗੁਰਸਿੱਖ ਸਤਿਗੁਰਾਂ ਤੋਂ ਗਿਆਨ ਫਲ ਦੀ ਪ੍ਰਾਪਤੀ ਕਰ ਰਹੇ ਸਨ। ਜਿਵੇਂ ਚੰਦ੍ਰਮਾ ਦੀ ਸੀਤਲਤਾ ਦੁਆਰਾ ਦਿਨ ਦੀ ਸੂਰਜ ਵਾਲੀ ਤਪਸ਼ ਮਿਟ ਜਾਂਦੀ ਹੈ, ਉਵੇਂ ਸਤਿਗੁਰਾਂ ਦੀ ਸੰਗਤ 'ਚ ਅਗਿਆਨਤਾ ਦੇ ਸੂਰਜ ਦੀ ਤਪਾਈ ਹੋਈ ਲੁਕਾਈ ਰਾਗ ਦਵੈਸ਼ ਦੀਆਂ ਚੁਭਵੀਆਂ ਕਿਰਨਾਂ ਤੋਂ ਰਾਹਤ ਪਾ ਰਹੀ ਹੈ। ਤ੍ਰਿਸ਼ਨਾ ਤੇ ਵਾਸ਼ਨਾ ਦੀ ਧੁੱਪ ਦੇ ਸਤਾਇਆਂ ਨੂੰ ਸੀਤਲਤਾ ਪ੍ਰਾਪਤ ਹੋ ਰਹੀ ਹੈ। ਨਿਹਕਲੰਕ ਸਰੂਪ ਸਤਿਗੁਰਾਂ ਦੇ ਦੁਆਲੇ ਗੁਰਸਿੱਖ ਚਕੋਰਾਂ ਦੀ ਨਿਆਈਂ ਟਿਕਟਿਕੀ ਲਗਾ ਕੇ ਦਰਸ਼ਨ ਤੇ ਉਪਦੇਸ਼ ਪ੍ਰਾਪਤ ਕਰ ਰਹੇ ਸਨ ਅਤੇ ਉਨ੍ਹਾਂ ਦੇ ਕੰਮੀਆਂ ਰੂਪੀ ਹਿਰਦੇ ਗਿਆਨ ਦੀਆਂ ਕਿਰਨਾਂ ਦੁਆਰਾ ਖਿੜ ਰਹੇ ਸਨ ਅਤੇ ਬੁੱਧੀਆਂ ਵੀਚਾਰ ਦੀ ਮਹਿਕ ਦੁਆਰਾ ਸੁਗੰਧਿਤ ਹੋ ਰਹੀਆਂ ਸਨ। ਵਧਣ ਤੇ ਘਟਣ ਦੀ ਕਲਾ ਤੇ ਕਾਲ ਤੋਂ ਰਹਿਤ ਅਕਾਲ ਸਤਿਗੁਰੂ ਜੀ ਦੀ ਮਹਿਮਾ ਰੂਪੀ ਚਾਂਦਨੀ ਪ੍ਰਕਾਸ਼ਮਾਨ ਹੋ ਰਹੀ ਹੈ। ਗੁਰਸਿੱਖਾਂ ਨੇ ਸਤਿਗੁਰੂ ਜੀ ਪਾਸ ਬੇਨਤੀ ਕੀਤੀ ਕਿ ਆਪ ਨਾਮ ਦੀ ਮਹਿਮਾ ਬਾਰੇ ਦੱਸੋ, ਤਦ ਸਤਿਗੁਰੂ ਜੀ ਇਹ ਗਿਆਨ ਸੁਧਾ ਸਰੂਪ ਸ਼ਬਦ ਦੀ ਬਖ਼ਸ਼ਿਸ਼ ਕਰਦੇ ਹਨ :

## ਬਿਨੁ ਗੁਰ, ਰੋਗੁ ਨ ਤੁਟਈ; ਹਉਮੈ ਪੀੜ ਨ ਜਾਇ ॥

ਹੇ ਭਾਈ ! ਇਨ੍ਹਾਂ ਜੀਵਾਂ ਦਾ ਰੋਗ ਸਤਿਗੁਰ ਦੀ ਕਿਰਪਾ ਤੋਂ ਬਿਨੁ = ਬਗੈਰ ਨਹੀਂ ਤੁਟਈ = ਟੁੱਟ ਸਕਦਾ, ਭਾਵ ਜਿਨ੍ਹਾਂ ਮਨੁੱਖਾਂ ਨੂੰ ਜਿਵੇਂ ਹੰਗਤਾ ਦਾ ਰੋਗ, ਅਗਿਆਨਤਾ ਦਾ ਰੋਗ, ਜੰਮਣ ਮਰਨ ਦਾ ਰੋਗ, ਕੌੜਾ ਬੋਲਣ ਰੂਪੀ ਵਾਕ ਰੋਗ, ਨਿੰਦਿਆ ਰੋਗ, ਚਿੰਤਾ ਰੋਗ ਆਦਿ ਸਰੀਰ ਤੇ ਮਨ ਦੇ ਅਨੇਕਾਂ ਰੋਗ ਜੋ ਚਿੰਬੜੇ ਹੋਏ ਹਨ, ਉਹ ਬਿਨਾਂ ਸਤਿਗੁਰਾਂ ਦੀ ਕ੍ਰਿਪਾ ਤੋਂ ਨਹੀਂ ਟੁੱਟਦੇ। ਬਿਨਾਂ ਅਗਿਆਨਤਾ ਦੇ ਰੋਗ ਟੁੱਟਿਆਂ ਹਉਮੈ = ਤਨ ਹੰਗਤਾ ਦੀ ਪੀੜਾ ਨਹੀਂ ਜਾਂਦੀ, ਭਾਵ ਇਹ ਹਉਮੈ ਦੀ ਪੀੜਾ ਬਣੀ ਰਹਿੰਦੀ ਹੈ।

## ਗੁਰ ਪਰਸਾਦੀ ਮਨਿ ਵਸੈ; ਨਾਮੇ ਰਹੈ ਸਮਾਇ ॥

ਪਰੰਤੂ ਜਿਨ੍ਹਾਂ ਦੇ ਮਨਾਂ ਅੰਦਰ ਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਨਾਮ ਵਸ ਜਾਵੇ, ਉਹ ਹਰ ਵਕਤ ਪ੍ਰਭੂ ਦੇ ਨਾਮ ਵਿਚ ਹੀ ਸਮਾਇ ਰਹਿੰਦੇ ਹਨ ਅਰਥਾਤ ਲੀਨ ਰਹਿੰਦੇ ਹਨ।

## ਗੁਰ ਸਬਦੀ ਹਰਿ ਪਾਈਐ; ਬਿਨੁ ਸਬਦੈ ਭਰਮਿ ਭੁਲਾਇ ॥੧॥

ਗੁਰਾਂ ਦੇ ਸਬਦੀ = ਉਪਦੇਸ਼ ਦੀ ਕਮਾਈ ਦੁਆਰਾ ਹੀ ਹਰਿ = ਪ੍ਰਭੂ ਨੂੰ ਪਾਈਐ = ਪਾਈਦਾ ਹੈ, ਪਰ ਬਿਨਾਂ ਗੁਰਾਂ ਦੇ ਸਬਦੈ = ਉਪਦੇਸ਼ ਤੋਂ ਜੀਵ ਭਰਮ ਵਿਚ ਭੁੱਲੇ ਹੋਏ ਹਨ ॥੧॥

## ਮਨ ਰੇ; ਨਿਜ ਘਰਿ ਵਾਸਾ ਹੋਇ ॥

ਹੇ ਮਨ ! ਤੇਰਾ ਵਾਸਾ ਨਿਜ = ਸ੍ਵੈ ਸਰੂਪ ਰੂਪੀ ਘਰ 'ਚ ਹੋ ਜਾਵੇਗਾ **ਵਾ:** ਸਾਧਸੰਗਤ, ਅੰਤਹਕਰਣ, ਸੱਚਖੰਡ ਰੂਪੀ ਨਿਜ ਘਰ 'ਚ ਤੇਰਾ ਵਾਸਾ ਹੋ ਜਾਵੇਗਾ।

## ਰਾਮ ਨਾਮੁ ਸਾਲਾਹਿ ਤੂ; ਫਿਰਿ ਆਵਣ ਜਾਣੁ ਨ ਹੋਇ ॥੧॥ਰਹਾਉ॥

ਇਸ ਲਈ ਤੂੰ ਰਾਮ = ਪਰਮੇਸ਼ਰ ਦੇ ਨਾਮ ਨੂੰ ਸਾਲਾਹਿ = ਸਲਾਹੁਣਾ ਕਰ, ਜਿਸ ਕਰਕੇ ਫੇਰ ਤੇਰਾ ਆਵਣ = ਆਉਣਾ ਤੇ ਜਾਣਾ ਅਰਥਾਤ ਜੰਮਣਾ ਤੇ ਮਰਨਾ ਨਹੀਂ ਹੋਇ = ਹੋਵੇਗਾ ਭਾਵ ਵਾਰ ਵਾਰ ਜੰਮਣ ਤੇ ਮਰਨ ਤੋਂ ਮੁਕਤ ਹੋ ਜਾਵੇਂਗਾ ॥੧॥ਰਹਾਉ॥

## ਹਰਿ ਇਕੋ ਦਾਤਾ ਵਰਤਦਾ; ਦੂਜਾ ਅਵਰੁ ਨ ਕੋਇ ॥

ਹੇ ਭਾਈ ! ਸਾਰਿਆਂ 'ਚ ਇੱਕੋ ਪ੍ਰਭੂ ਦਾਤਾ ਰੂਪ ਹੋ ਕੇ ਵਰਤ ਰਿਹਾ ਹੈ ਭਾਵ ਪ੍ਰਭੂ ਸਾਰੇ ਹੀ ਵਿਆਪਕ ਹੈ। ਉਸ ਵਾਹਿਗੁਰੂ ਤੋਂ ਬਿਨਾਂ ਕੋਈ ਹੋਰ ਦੂਜਾ ਦਾਤਾ ਨਹੀਂ ਹੈ, ਬਾਕੀ ਸਭ ਜੀਵ ਮੰਗਤੇ ਹੀ ਹਨ।

## ਸਬਦਿ ਸਾਲਾਹੀ ਮਨਿ ਵਸੈ; ਸਹਜੇ ਹੀ ਸੁਖੁ ਹੋਇ ॥

ਹੇ ਭਾਈ ! ਜੋ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਪ੍ਰਭੂ ਨੂੰ ਸਲਾਹੁੰਦੇ ਹਨ, ਉਹ ਪ੍ਰਭੂ ਉਨ੍ਹਾਂ ਗੁਰਮੁਖਾਂ ਦੇ ਮਨਾਂ ਵਿਚ ਵਸ ਜਾਂਦਾ ਹੈ। ਫਿਰ ਉਨ੍ਹਾਂ ਨੂੰ ਸਹਜੇ = ਸੁਤੇ-ਸਿੱਧ ਹੀ ਆਤਮਿਕ ਸੁੱਖ ਦੀ ਪ੍ਰਾਪਤੀ ਹੋਇ = ਹੁੰਦੀ ਹੈ **ਵਾ:** ਸਹਜੇ = ਸਰੂਪ ਦੀ ਪ੍ਰਾਪਤੀ ਹੋਣ 'ਤੇ ਆਤਮਿਕ ਸੁੱਖ ਦੀ ਪ੍ਰਾਪਤੀ ਹੋ ਜਾਂਦੀ ਹੈ।

## ਸਭ ਨਦਰੀ ਅੰਦਰਿ ਵੇਖਦਾ; ਜੈ ਭਾਵੈ ਤੈ ਦੇਇ ॥੨॥

ਹੇ ਭਾਈ ! ਉਹ ਵਾਹਿਗੁਰੂ ਸਾਰਿਆਂ ਨੂੰ ਆਪਣੀ ਨਦਰਿ = ਦ੍ਰਿਸ਼ਟੀ ਅੰਦਰ ਦੇਖ ਰਿਹਾ ਹੈ ਅਤੇ ਜੈ = ਜਿਹੋ ਜਿਹੀ ਕਿਸੇ ਦੀ ਭਾਵੈ = ਭਾਵਨਾ ਹੁੰਦੀ ਹੈ, ਤੈ = ਉਹੋ ਜਿਹਾ ਉਹ ਦਾਨ ਦੇ ਰਿਹਾ ਹੈ **ਵਾ:** ਜੈ = ਜਿਸ ਨੂੰ ਭਾਵੈ = ਚਾਹੇ, ਤਿਸ ਨੂੰ ਸ਼ਬਦ ਰੂਪੀ ਦਾਨ ਦਿੰਦਾ ਹੈ ॥੨॥

## ਹਉਮੈ ਸਭਾ ਗਣਤ ਹੈ; ਗਣਤੈ ਨਉ ਸੁਖੁ ਨਾਹਿ ॥

(**ਸੱਭਾ** ਅੱਧਕ ਸਹਿਤ ਪੜ੍ਹਨਾ ਹੈ)

ਜੋ ਅਗਿਆਨੀ ਪੁਰਸ਼ ਹਉਮੈ = ਹੰਗਤਾ ਸਹਿਤ ਸਭ ਕਰਮ ਜਾਂ ਸਾਧਨ ਕਰਕੇ ਗਣਤ = ਗਿਣਦੇ ਰਹਿੰਦੇ ਹਨ ਅਰਥਾਤ ਗਿਣਤੀ 'ਚ ਲੱਗੇ ਰਹਿੰਦੇ ਹਨ ਕਿ ਮੈਂ ਇੰਨੇ ਪਾਠ, ਇੰਨੇ ਯੱਗ, ਇੰਨੇ ਕਰਮ ਕੀਤੇ ਹਨ, ਇਉਂ ਗਿਣਤੀਆਂ ਗਿਣਨ ਵਿਚ ਆਤਮਿਕ ਸੁੱਖ ਦੀ ਪ੍ਰਾਪਤੀ ਨਹੀਂ ਹੋ ਸਕਦੀ।

## ਬਿਖੁ ਕੀ ਕਾਰ ਕਮਾਵਣੀ; ਬਿਖੁ ਹੀ ਮਾਹਿ ਸਮਾਹਿ ॥

ਅਜਿਹੇ ਜੀਵ ਬਿਖੁ = ਮਾਇਆ ਦੀ ਹੀ ਕਾਰ ਕਮਾਉਂਦੇ ਹਨ ਅਤੇ ਉਹ ਮਾਇਆ ਰੂਪੀ ਬਿਖੁ = ਜ਼ਹਿਰ **ਵਾ:** ਦੁੱਖ ਤੇ ਨਰਕਾਂ ਰੂਪੀ ਜ਼ਹਿਰ ਬਿਖੁ = ਵਿਸ਼ੇ-ਵਿਕਾਰਾਂ ਮਾਹਿ = ਵਿਚ ਹੀ ਸਮਾਹਿ = ਸਮਾਏ ਰਹਿੰਦੇ ਹਨ।

## ਬਿਨੁ ਨਾਵੈ ਠਉਰੁ ਨ ਪਾਇਨੀ; ਜਮ ਪੁਰਿ ਦੂਖ ਸਹਾਹਿ ॥੩॥

ਉਹ ਪਰਮੇਸ਼ਰ ਦੇ ਨਾਮ ਤੋਂ ਬਿਨਾਂ ਕੋਈ ਸਰੂਪ ਰੂਪੀ ਠਉਰੁ = ਥਾਂ ਨਹੀਂ ਪਾ ਸਕਦੇ, ਜਮਪੁਰੀ ਦੇ ਵਿਚ ਉਨ੍ਹਾਂ ਨੂੰ ਦੁੱਖ ਸਹਾਹਿ = ਸਹਿਣੇ ਪੈਂਦੇ ਹਨ ॥੩॥

## ਜੀਉ ਪਿੰਡੁ ਸਭੁ ਤਿਸ ਦਾ; ਤਿਸੈ ਦਾ ਆਧਾਰੁ ॥

ਇਹ ਜੀਉ = ਸੂਖਮ ਸਰੀਰ, ਪਿੰਡੁ = ਸਥੂਲ ਸਰੀਰ ਸਭ ਤਿਸ ਦਾ = ਉਸ ਪ੍ਰਭੂ ਦਾ ਹੀ ਬਖ਼ਸ਼ਿਆ ਹੋਇਆ ਹੈ ਅਤੇ ਉਸੇ ਦਾ ਹੀ ਸਰੀਰ ਅੰਦਰ ਆਧਾਰੁ = ਆਸਰਾ ਹੈ, ਭਾਵ ਉਸ ਦੀ ਚੇਤਨ-ਸੱਤਾ ਨੂੰ ਪਾ ਕੇ ਹੀ ਸਰੀਰ ਜਿਊਂਦਾ ਜਾਗਦਾ ਹੈ।

## ਗੁਰ ਪਰਸਾਦੀ ਬੁਝੀਐ; ਤਾ ਪਾਏ ਮੋਖ ਦੁਆਰੁ ॥

ਜੇ ਗੁਰਾਂ ਦੀ ਕ੍ਰਿਪਾ ਦੁਆਰਾ ਉਸ ਦੇ ਸਰੂਪ ਨੂੰ ਬੁਝੀਐ = ਸਮਝੀਏ, ਤਾਂ ਮੋਖ = ਮੁਕਤੀ ਦਾ ਗਿਆਨ ਰੂਪ ਦੁਆਰੁ = ਦਰਵਾਜ਼ਾ ਪਾ ਲਈਦਾ ਹੈ **ਵਾ:** ਦੁਆਰਿਆਂ ਵਾਲੇ ਸਰੀਰ ਦੇ ਅਭਿਮਾਨ ਤੋਂ ਮੁਕਤੀ ਪਾ ਲਈਦੀ ਹੈ।

## ਨਾਨਕ ਨਾਮੁ ਸਲਾਹਿ ਤੂੰ; ਅੰਤੁ ਨ ਪਾਰਾਵਾਰੁ ॥੪॥੨੪॥੫੭॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਉਸ ਪ੍ਰਭੂ ਦੇ ਨਾਮ ਨੂੰ ਤੂੰ ਸਲਾਹਿ = ਸਲਾਹੁਣਾ ਕਰ, ਜਿਸ ਦੇ ਆਰ ਤੇ ਪਾਰਾਵਾਰ ਦਾ ਕੋਈ ਅੰਤ ਨਹੀਂ ਹੈ ਭਾਵ ਬੇਅੰਤ ਹੈ ॥੪॥੨੪॥੫੭॥

## ਸਿਰੀਰਾਗੁ ਮਹਲਾ ੩ ॥

## ਤਿਨਾ ਅਨੰਦੁ ਸਦਾ ਸੁਖੁ ਹੈ; ਜਿਨਾ ਸਚੁ ਨਾਮੁ ਆਧਾਰੁ ॥

ਹੇ ਭਾਈ! ਤਿਨਾ = ਉਨ੍ਹਾਂ ਨੂੰ ਹੀ ਬ੍ਰਹਮ ਅਨੰਦ ਦਾ ਸਦਾ = ਸਦੀਵੀ ਸੁੱਖ ਪ੍ਰਾਪਤ ਹੋਇਆ ਹੈ, ਜਿਨ੍ਹਾਂ ਦੇ ਅੰਦਰ ਸਚੁ ਨਾਮੁ = ਪ੍ਰਭੂ ਦੇ ਸੱਚੇ ਨਾਮ ਦਾ ਆਧਾਰੁ = ਆਸਰਾ ਹੈ।

## ਗੁਰ ਸਬਦੀ ਸਚੁ ਪਾਇਆ; ਦੂਖ ਨਿਵਾਰਣਹਾਰੁ ॥

ਉਨ੍ਹਾਂ ਨੇ ਗੁਰ ਸਬਦੀ = ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰਕੇ ਸਚੁ ਪਾਇਆ = ਸੱਚੇ ਪ੍ਰਭੂ ਨੂੰ ਪਾਇਆ ਹੈ, ਜੋ ਪ੍ਰਭੂ ਸਾਰੇ ਦੁੱਖਾਂ **ਵਾ:** ਜਨਮ ਮਰਣ ਦੇ ਦੁੱਖ ਨੂੰ ਨਿਵਾਰਨੇ ਵਾਲਾ ਭਾਵ ਮੇਟਣ ਵਾਲਾ ਹੈ।

## ਸਦਾ ਸਦਾ, ਸਾਚੇ ਗੁਣ ਗਾਵਹਿ; ਸਾਚੈ ਨਾਇ ਪਿਆਰੁ ॥

ਜਿਹੜੇ ਸਦਾ = ਹਮੇਸ਼ਾ ਹੀ ਸਾਚੇ = ਸੱਚੇ ਅਕਾਲ ਪੁਰਖ ਦੇ ਗੁਣਾਂ ਨੂੰ ਗਾਵਹਿ = ਗਾਉਂਦੇ ਹਨ ਅਤੇ ਸਦਾ = ਹਮੇਸ਼ਾ ਸਾਚੈ = ਸੱਚੇ ਪ੍ਰਭੂ ਦੇ ਨਾਇ = ਨਾਮ ਨਾਲ ਪਿਆਰ ਕਰਦੇ ਹਨ,

## ਕਿਰਪਾ ਕਰਿ ਕੈ ਆਪਣੀ; ਦਿਤੋਨੁ ਭਗਤਿ ਭੰਡਾਰੁ ॥੧॥

ਉਨ੍ਹਾਂ ਉੱਤੇ ਵਾਹਿਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ ਕੈ = ਕਰਕੇ ਭਗਤਿ = ਭਗਤੀ ਦਾ ਭੰਡਾਰੁ = ਖ਼ਜ਼ਾਨਾ ਹੀ ਬਖ਼ਸ਼ਿਸ਼ ਕਰ ਦਿਤੋਨੁ = ਦਿੰਦਾ ਹੈ ਕਿ ਆਪ ਵੀ ਨਾਮ ਜਪੋ ਤੇ ਹੋਰਨਾਂ ਨੂੰ ਵੀ ਨਾਮ ਜਪਾਵੋ ॥੧॥

## ਮਨ ਰੇ; ਸਦਾ ਅਨੰਦੁ ਗੁਣ ਗਾਇ ॥

ਹੇ ਮਨ ! ਉਸ ਪ੍ਰਭੂ ਦੇ ਗੁਣ ਗਾਇ = ਗਾਉਣ ਨਾਲ ਹੀ ਸਦਾ ਵਾਸਤੇ ਆਤਮਿਕ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

## ਸਚੀ ਬਾਣੀ ਹਰਿ ਪਾਈਐ; ਹਰਿ ਸਿਉ ਰਹੈ ਸਮਾਇ ॥੧॥ਰਹਾਉ॥

ਸਤਿਗੁਰੂ ਦੀ ਸੱਚੀ ਨਾਮ ਰੂਪੀ **ਵਾ:** ਸਤ ਸਰੂਪ ਦੀ ਸਖਿਆਤਤਾ ਵਾਲੀ ਬਾਣੀ ਦੁਆਰਾ ਹੀ ਹਰਿ = ਪ੍ਰਭੂ ਨੂੰ ਪਾਈਦਾ ਹੈ ਅਤੇ ਹਰਿ = ਅਕਾਲ ਪੁਰਖ ਸਿਉ = ਨਾਲ ਮਨ ਸਮਾਇਆ ਰਹਿੰਦਾ ਹੈ **ਵਾ:** ਹਰਿ = ਅਕਾਲ ਪੁਰਖ ਨਾਲ ਸਮਾਇ = ਅਭੇਦ ਹੋ ਜਾਈਦਾ ਹੈ ॥੧॥ਰਹਾਉ॥

## ਸਚੀ ਭਗਤੀ ਮਨੁ ਲਾਲੁ ਥੀਆ; ਰਤਾ ਸਹਜਿ ਸੁਭਾਇ ॥

ਹੇ ਭਾਈ ! ਜਿਨ੍ਹਾਂ ਨੇ ਪ੍ਰਭੂ ਦੀ ਸੱਚੀ ਭਗਤੀ ਕੀਤੀ ਹੈ, ਉਨ੍ਹਾਂ ਦਾ ਮਨ ਲਾਲੁ = ਬੇ-ਕੀਮਤੀ ਮਾਣਕ ਦੀ ਨਿਆਈਂ ਥੀਆ = ਹੋ ਗਿਆ ਹੈ **ਅਥਵਾ** ਪ੍ਰੇਮ ਦੇ ਸਹਿਤ ਹੋ ਗਿਆ ਹੈ ਅਤੇ ਉਨ੍ਹਾਂ ਦਾ ਮਨ ਸਹਜਿ ਸੁਭਾਇ = ਸੁਤੇ- ਸਿੱਧ ਹੀ ਨਾਮ ਰੂਪੀ ਰੰਗ ਵਿਚ ਰਤਾ = ਰੰਗਿਆ ਗਿਆ ਹੈ।

## ਗੁਰ ਸਬਦੀ ਮਨੁ ਮੋਹਿਆ; ਕਹਣਾ ਕਛੂ ਨ ਜਾਇ ॥

ਜਿਨ੍ਹਾਂ ਗੁਰਮੁਖਾਂ ਨੇ ਗੁਰ ਸਬਦੀ = ਗੁਰਾਂ ਦੇ ਸ਼ਬਦ ਦੀ ਕਮਾਈ ਦੁਆਰਾ ਪ੍ਰਭੂ ਦੇ ਮਨ ਨੂੰ ਮੋਹ ਲਿਆ ਹੈ **ਵਾ:** ਜਿਨ੍ਹਾਂ ਗੁਰਮੁਖਾਂ ਦਾ ਮਨ ਗੁਰਾਂ ਦੇ ਸ਼ਬਦ ਨੇ ਮੋਹ ਲਿਆ ਹੈ, ਉਨ੍ਹਾਂ ਬਾਬਤ ਕੁਝ ਵੀ ਕਿਹਾ ਨਹੀਂ ਜਾਂਦਾ। ਉਨ੍ਹਾਂ ਦੀ ਮਹਿਮਾ ਅਕੱਥ ਹੈ। ਉਹ ਬ੍ਰਹਮ ਲੋਕ ਦੇ ਸੁੱਖ, ਸਵਰਗ ਦੇ ਸੁੱਖ, ਸੰਸਾਰ ਦੇ ਰਾਜ ਭਾਗ ਦੇ ਸੁੱਖਾਂ ਤੋਂ ਵੀ ਕਿਤੇ ਵੱਧ ਕੇ ਸੁਖੀ ਹਨ। ਬ੍ਰਹਮਾਨੰਦ ਸੁੱਖ ਦੀ ਕਿਸੇ ਨਾਲ ਤੁਲਨਾ ਨਹੀਂ ਕੀਤੀ ਜਾ ਸਕਦੀ।

## ਜਿਹਵਾ ਰਤੀ ਸਬਦਿ ਸਚੈ; ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥

ਸੱਚੇ ਸਤਿਗੁਰੂ ਦੇ ਸ਼ਬਦ ਉਚਾਰਣ ਕਰਕੇ ਉਨ੍ਹਾਂ ਦੀ ਜਿਹਵਾ = ਰਸਨਾ ਨਾਮ ਰੰਗ ਵਿਚ ਰਤੀ = ਰੰਗੀ ਰਹਿੰਦੀ ਹੈ ਅਤੇ ਉਹ ਰਸਿ = ਪ੍ਰੇਮ ਨਾਲ ਪ੍ਰਭੂ ਦੇ ਗੁਣਾਂ ਨੂੰ ਗਾਉਂਦੇ ਹੋਏ ਗਿਆਨ ਰੂਪੀ ਅੰਮ੍ਰਿਤ ਪੀਵੈ = ਪੀਂਦੇ ਹਨ।

## ਗੁਰਮੁਖਿ ਏਹੁ ਰੰਗੁ ਪਾਈਐ; ਜਿਸਨੋ ਕਿਰਪਾ ਕਰੇ ਰਜਾਇ ॥੨॥

ਹੇ ਭਾਈ ! ਗੁਰਮੁਖਾਂ ਦੀ ਸੰਗਤ ਕਰ ਕੇ ਹੀ ਇਸ ਪ੍ਰੇਮ ਦੇ ਰੰਗ ਨੂੰ ਪਾਈਦਾ ਹੈ ਪਰ ਉਹੋ ਗੁਰਮੁਖ ਇਸ ਰੰਗ ਨੂੰ ਪਾਉਂਦਾ ਹੈ ਜਿਸ ਨੂੰ ਕ੍ਰਿਪਾ ਕਰੇ = ਕਰਕੇ ਪ੍ਰਭੂ ਆਪ ਆਪਣੀ ਰਜਾਇ = ਰਜ਼ਾ 'ਚ ਤੋਰ ਲਵੇ **ਵਾ:** ਜਿਸ ਉਪਰ ਰਜਾਇ = ਆਗਿਆ 'ਚ ਚਲਾਉਣ ਵਾਲਾ ਪ੍ਰਭੂ ਆਪ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਦੇਵੇ ॥੨॥

## [੧]ਸੰਸਾ ਇਹੁ ਸੰਸਾਰੁ ਹੈ; ਸੁਤਿਆ ਰੈਣਿ ਵਿਹਾਇ ॥

ਹੇ ਭਾਈ ! ਇਹ ਸੰਸਾਰ ਸੰਸਾ ਰੂਪ ਹੀ ਹੈ ਭਾਵ ਜਿੰਨਾ ਚਿਰ ਪ੍ਰਮਾਣ ਗਤ, ਪ੍ਰਮੇਯ ਗਤ ਤੇ ਵਿਪਰਜੇ ਗਤ ਆਦਿਕ ਸੰਸਾ ਬਣਿਆ ਹੋਇਆ ਹੈ, ਓਨਾ ਚਿਰ ਹੀ ਇਹ ਸੰਸਾਰ ਅਗਿਆਨਤਾ ਵਸ ਭਾਸਦਾ ਹੈ ਅਤੇ ਸੰਸਿਆਂ ਵਸ ਹੀ ਜੀਵ ਦੀ ਅਵਿੱਦਿਆ ਰੂਪੀ ਨੀਂਦ 'ਚ ਉਮਰ ਰੂਪੀ ਰੈਣਿ = ਰਾਤ ਵਿਹਾਇ = ਬੀਤ ਜਾਂਦੀ ਹੈ।

---

੧. ***ਨੋਟ :*** ਇਸੇ ਸਟੀਕ ਦੀ ਪਹਿਲੀ ਪੋਥੀ ਵਿਚ ਜਪੁ ਜੀ ਸਾਹਿਬ ਦੀ ਚੌਥੀ ਪਉੜੀ ਦੇ ਦੂਸਰੇ ਅਰਥ ਵਿਚ ਸੰਸਿਆ ਬਾਰੇ ਪੜ੍ਹੋ ਜੀ।

## ਇਕਿ ਆਪਣੈ ਭਾਣੈ ਕਢਿ ਲਇਅਨੁ; ਆਪੇ ਲਇਓਨੁ ਮਿਲਾਇ ॥

ਇਕਨਾਂ ਨੂੰ ਸਤਿਗੁਰੂ ਪ੍ਰਭੂ ਨੇ ਆਪਣਾ ਭਾਣਾ ਮਨਾ ਕੇ ਇਸ ਸੰਸਾਰ ਦੇ ਦੁੱਖਾਂ 'ਚੋਂ ਕੱਢ ਲਇਓਨੁ = ਲਿਆ ਹੈ, ਅਤੇ ਉਨ੍ਹਾਂ ਨੂੰ ਗੁਰਾਂ ਦੁਆਰਾ ਪ੍ਰਭੂ ਨੇ ਆਪ ਹੀ ਆਪਣੇ ਸਰੂਪ ਨਾਲ ਮਿਲਾ ਲਇਓਨੁ = ਲਿਆ ਹੈ।

## ਆਪੇ ਹੀ ਆਪਿ, ਮਨਿ ਵਸਿਆ; ਮਾਇਆ ਮੋਹੁ ਚੁਕਾਇ ॥

ਪ੍ਰਭੂ ਆਪ ਹੀ ਜੀਵ ਰੂਪ ਤੇ ਆਪ ਹੀ ਈਸਰ ਰੂਪ ਹੈ **ਵਾ:** ਉਹ ਆਪ ਹੀ ਗੁਰੂ ਰੂਪ ਹੈ, ਆਪ ਹੀ ਸ਼ਬਦ ਰੂਪ ਹੈ ਤੇ ਆਪ ਹੀ ਸਿੱਖ ਰੂਪ ਹੈ ਤੇ ਆਪ ਹੀ ਜਗਿਆਸੂਆਂ ਦੇ ਮਨਾਂ ਵਿਚ ਵਸਿਆ ਹੋਇਆ ਹੈ ਅਤੇ ਆਪ ਹੀ ਜੀਵਾਂ ਦੇ ਅੰਦਰੋਂ ਮਾਇਆ ਦਾ ਮੋਹ ਚੁਕਾ ਦੇਣ ਵਾਲਾ ਹੈ।

## ਆਪਿ ਵਡਾਈ ਦਿਤੀਅਨੁ; ਗੁਰਮੁਖਿ ਦੇਇ ਬੁਝਾਇ ॥੩॥

ਹੇ ਭਾਈ! ਉਸ ਪ੍ਰਭੂ ਨੇ ਆਪ ਹੀ ਉਨ੍ਹਾਂ ਨੂੰ ਨਾਮ ਵਡਿਆਈ ਬਖ਼ਸ਼ੀ ਹੈ, ਜਿਨ੍ਹਾਂ ਗੁਰਸਿੱਖਾਂ ਨੂੰ ਗੁਰਮੁਖਿ = ਗੁਰਾਂ ਦੁਆਰਾ ਸਿੱਖਿਆ ਦੇ ਕੇ ਬੁਝਾਇ = ਸਮਝਾ ਦੇਇ = ਦਿੰਦਾ ਹੈ ॥੩॥

## ਸਭਨਾ ਕਾ ਦਾਤਾ ਏਕੁ ਹੈ; ਭੁਲਿਆ ਲਏ ਸਮਝਾਇ ॥

ਸਭਨਾ = ਸਾਰਿਆਂ ਜੀਵਾਂ ਕਾ = ਦਾ ਦਾਤਾ ਏਕੁ = ਇਕ ਪਰਮੇਸ਼ਰ ਹੀ ਹੈ, ਅਤੇ ਆਪ ਹੀ ਗੁਰੂ ਰੂਪ ਹੋ ਕੇ ਅਗਿਆਨ ਵਿਚ ਸਰੂਪ ਤੋਂ ਭੁਲਿਆਂ ਹੋਇਆਂ ਨੂੰ ਸਮਝਾਇ = ਸਮਝਾ ਲਏ = ਲੈਂਦਾ ਹੈ; ਜੈਸਾ ਕਿ :

**ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥** *(ਅੰਗ ੧੦੩੨)*

## ਇਕਿ ਆਪੇ ਆਪਿ ਖੁਆਇਅਨੁ; ਦੂਜੈ ਛਡਿਅਨੁ ਲਾਇ ॥

ਇਕਨਾ ਜੀਵਾਂ ਨੂੰ ਮੰਦ ਕਰਮਾਂ ਕਾਰਨ ਆਪ ਹੀ ਪ੍ਰਭੂ ਨੇ ਆਪਣੇ ਸਰੂਪ ਵੱਲੋਂ ਖੁਆਇਅਨੁ = ਭੁਲਾ ਕੇ ਦੂਜੈ = ਦਵੈਤ 'ਚ ਲਾਇ = ਲਾ ਛਡਿਅਨੁ = ਛੱਡਿਆ ਹੈ।

## ਗੁਰਮਤੀ ਹਰਿ ਪਾਈਐ; ਜੋਤੀ ਜੋਤਿ ਮਿਲਾਇ ॥

ਹੇ ਭਾਈ! ਉਸ ਹਰਿ = ਪਰਮੇਸ਼ਰ ਨੂੰ (ਗੁਰ + ਮਤੀ) ਗੁਰ = ਗੁਰਾਂ ਦੀ ਮਤੀ = ਸਿੱਖਿਆ ਦੁਆਰਾ ਹੀ ਪਾਈਦਾ ਹੈ। ਕਿਉਂਕਿ ਸਤਿਗੁਰੂ ਜੀ ਜੀਵਾਂ ਦੀ ਪਰਤਕ ਜੋਤ ਨੂੰ ਜੋਤੀ ਸਰੂਪ ਬ੍ਰਹਮ ਵਿਚ ਮਿਲਾਇ = ਮਿਲਾ ਦਿੰਦੇ ਹਨ।

## ਅਨ ਦਿਨੁ ਨਾਮੇ ਰਤਿਆ; ਨਾਨਕ ਨਾਮਿ ਸਮਾਇ ॥੪॥੨੫॥੫੮॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਜੋ ਅਨ ਦਿਨੁ = ਰਾਤ ਦਿਨ **ਵਾ:** ਹਰ ਰੋਜ਼ ਪ੍ਰਭੂ ਦੇ ਨਾਮ 'ਚ ਰੰਗੇ ਹੋਏ ਹਨ, ਉਹ ਨਾਮਿ = ਨਾਮੀ ਪ੍ਰਭੂ 'ਚ ਸਮਾਇ = ਅਭੇਦ ਹੋ ਜਾਂਦੇ ਹਨ ॥੪॥੨੫॥੫੮॥

## ਸਿਰੀਰਾਗੁ ਮਹਲਾ ੩ ॥

## ਗੁਣਵੰਤੀ ਸਚੁ ਪਾਇਆ; ਤ੍ਰਿਸਨਾ ਤਜਿ ਵਿਕਾਰ ॥

ਹੇ ਭਾਈ! ਜੋ ਗੁਣਵੰਤੀ = ਸ਼ੁਭ ਗੁਣਾਂ ਵਾਲੀਆਂ ਮਹਾਤਮਾ ਰੂਪੀ ਸਖੀਆਂ ਹਨ, ਉਨ੍ਹਾਂ ਨੇ ਆਪਣੇ

ਸਚ ਸਰੂਪ ਰੂਪੀ ਪਤੀ ਨੂੰ ਪਾਇਆ = ਪਾ ਲਿਆ ਹੈ। ਪਾਇਆ ਕਿਵੇਂ ਹੈ ? ਕਿਉਂਕਿ ਉਨ੍ਹਾਂ ਨੇ ਆਪਣੇ ਅੰਦਰੋਂ ਕਾਮਾਦਿ ਵਿਕਾਰਾਂ ਦੀ ਤ੍ਰਿਸ਼ਨਾ ਨੂੰ ਤਜਿ = ਤਿਆਗ ਦਿੱਤਾ ਹੈ **ਵਾ:** ਉਨ੍ਹਾਂ ਨੇ ਆਪਣੇ ਅੰਦਰੋਂ ਦੁਨੀਆਵੀ ਪਦਾਰਥਾਂ ਦੀ ਤ੍ਰਿਸ਼ਨਾ ਤੇ ਕਾਮਾਦਿਕ ਵਿਕਾਰਾਂ ਨੂੰ ਤਿਆਗ ਦਿੱਤਾ ਹੈ।

## ਗੁਰ ਸਬਦੀ ਮਨੁ ਰੰਗਿਆ; ਰਸਨਾ ਪ੍ਰੇਮ ਪਿਆਰਿ ॥

ਉਨ੍ਹਾਂ ਨੇ ਗੁਰੂ ਸ਼ਬਦ ਦੀ ਕਮਾਈ ਕਰ ਕੇ ਆਪਣੇ ਮਨਾਂ ਨੂੰ ਪ੍ਰਭੂ-ਪਤੀ ਦੇ ਪ੍ਰੇਮ ਰੰਗ 'ਚ ਰੰਗ ਲਿਆ ਹੈ ਅਤੇ ਉਨ੍ਹਾਂ ਦੀ ਰਸਨਾ 'ਚ ਪ੍ਰੇਮ ਹੈ ਤੇ ਪਿਆਰ ਦੇ ਬਚਨ ਹੀ ਬੋਲਦੇ ਹਨ ਭਾਵ ਉਨ੍ਹਾਂ ਦੀ ਰਸਨਾ 'ਤੇ ਪ੍ਰੇਮ ਹੈ ਤੇ ਹਿਰਦਿਆਂ 'ਚ ਪਿਆਰ ਹੈ।

**[ਅੰਗ ੩੭]**

## ਬਿਨੁ ਸਤਿਗੁਰ, ਕਿਨੈ ਨ ਪਾਇਓ; ਕਰਿ ਵੇਖਹੁ ਮਨਿ ਵੀਚਾਰਿ ॥

ਹੇ ਭਾਈ ! ਬਿਨਾਂ ਸਤਿਗੁਰਾਂ ਤੋਂ ਆਪਣੇ ਆਪ ਕਿਸੇ ਨੇ ਵੀ ਉਸ ਪ੍ਰਭੂ ਨੂੰ ਨਹੀਂ ਪਾਇਆ ਭਾਵੇਂ ਆਪਣੇ ਮਨਾਂ 'ਚ ਵੇਦਾਂ, ਸ਼ਾਸਤ੍ਰਾਂ ਦੁਆਰਾ ਵੀਚਾਰ ਕਰ ਕੇ ਵੇਖ ਲਵੋ।

## ਮਨਮੁਖ ਮੈਲੁ ਨ ਉਤਰੈ; ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥

ਮਨਮੁਖ = ਮਨ ਨੂੰ ਮੁਖੀ ਬਣਾਉਣ ਵਾਲੇ ਪੁਰਖਾਂ ਦੇ ਹਿਰਦਿਆਂ ਵਿੱਚੋਂ ਮਨਮੁਖ ਤਾਈਂ ਦੀ ਉਤਨਾ ਚਿਰ ਮੈਲੁ = ਮਲੀਨਤਾਈ ਨ = ਨਹੀਂ ਉਤਰੈ = ਉਤਰਦੀ, ਜਿਚਰੁ = ਜਿੰਨਾ ਚਿਰ ਉਹ ਗੁਰੂ ਵਾਲੇ ਬਣ ਕੇ ਗੁਰਾਂ ਦੇ ਸ਼ਬਦ ਨਾਲ ਪਿਆਰ ਨਹੀਂ ਕਰਦੇ, ਭਾਵ ਜਿੰਨਾ ਚਿਰ ਉਹ ਗੁਰੂ ਵਾਲੇ ਬਣ ਕੇ ਗੁਰ-ਸ਼ਬਦ ਨਹੀਂ ਕਮਾਉਂਦੇ, ਓਨਾ ਚਿਰ ਉਨ੍ਹਾਂ ਮਨਮੁਖਾਂ ਦੇ ਮਨਾਂ ਦੀ ਮੈਲ ਨਹੀਂ ਉਤਰ ਸਕਦੀ ॥੧॥

## ਮਨ ਮੇਰੇ; ਸਤਿਗੁਰ ਕੈ ਭਾਣੈ ਚਲੁ ॥

ਇਸ ਕਰਕੇ ਹੇ ਮੇਰੇ ਮਨ ! ਤੂੰ ਸਤਿਗੁਰਾਂ ਦੀ ਭਾਣੈ = ਰਜ਼ਾਅ ਵਿਚ ਚੱਲਣਾ ਕਰ। ਅਤੇ

## ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ;
## ਤਾ ਸੁਖ ਲਹਹਿ ਮਹਲੁ ॥੧॥ਰਹਾਉ॥

(**ਮਹੱਲ** ਅੱਧਕ ਸਹਿਤ ਬੋਲੋ)

ਨਿਜ = ਆਪਣੇ ਸਾਧਸੰਗਤ ਰੂਪੀ ਘਰ ਵਿਚ ਵਸ ਕੇ ਨਾਮ ਅੰਮ੍ਰਿਤ ਨੂੰ ਪੀਣਾ ਕਰ ਤਾਂ ਹੀ ਮਹਲੁ = ਸਰੂਪ **ਵਾ:** ਤੁਰੀਆ ਪਦ ਦੇ ਸੁਖ ਨੂੰ ਪ੍ਰਾਪਤ ਕਰ ਸਕੇਂਗਾ ॥੧॥ਰਹਾਉ॥ ਪਰ ਇਸ ਦੇ ਉੱਲਟ

## ਅਉਗੁਣਵੰਤੀ ਗੁਣੁ ਕੋ ਨਹੀ; ਬਹਣਿ ਨ ਮਿਲੈ ਹਦੂਰਿ ॥

ਅਉਗੁਣਵੰਤੀ = ਔਗੁਣਾਂ ਵਾਲੀਆਂ ਮਨਮੁਖ ਰੂਪੀ ਇਸਤਰੀਆਂ ਵਿਚ ਭਜਨ ਬੰਦਗੀ ਆਦਿ ਕੋ = ਕੋਈ ਗੁਣ ਨਹੀਂ ਹੁੰਦਾ ਇਸ ਕਰਕੇ ਉਨ੍ਹਾਂ ਨੂੰ ਵਾਹਿਗੁਰੂ ਦੇ ਹਦੂਰਿ = ਸਨਮੁਖ, ਨਿਕਟ **ਵਾ:** ਹਜ਼ੂਰੀ ਵਿਚ ਬਹਣਿ = ਬੈਠਣਾ ਨਹੀਂ ਮਿਲਦਾ ਭਾਵ ਜੇਕਰ ਉਹ ਗੁਰਮੁਖਾਂ ਦੀ ਰੀਸ 'ਚ ਸਮਾਧੀ ਲਾ ਕੇ ਬੈਠਣਾ ਚਾਹੁਣ ਤਾਂ ਫੁਰਨਿਆਂ ਕਾਰਨ ਝੱਟ ਉਥਾਨ ਹੋ ਕੇ ਬਾਹਰ ਨਿਕਲ ਜਾਂਦੇ ਹਨ।

## ਮਨਮੁਖਿ ਸਬਦੁ ਨ ਜਾਣਈ; ਅਵਗਣਿ ਸੋ ਪ੍ਰਭੁ ਦੂਰਿ ॥

ਉਹ ਮਨਮੁਖ ਗੁਰੂ ਦੇ ਸ਼ਬਦ ਨੂੰ ਨਹੀਂ ਜਾਣਦੇ, ਇਹ ਨਾ ਜਾਨਣਾ ਹੀ ਔਗੁਣ ਹੈ, ਇਸ ਅਵਗਣਿ = ਔਗੁਣ ਕਰਕੇ ਸੋ = ਉਹ ਮਨਮੁਖ ਜੀਵ ਪਤੀ ਵਾਹਿਗੁਰੂ ਤੋਂ ਦੂਰ ਹਨ।

## ਜਿਨੀ ਸਚੁ ਪਛਾਣਿਆ; ਸਚਿ ਰਤੇ ਭਰਪੂਰਿ ॥

ਜਿਨ੍ਹਾਂ ਨੇ ਸਚੁ = ਪਰਮੇਸ਼ਰ ਨੂੰ ਪਛਾਣ ਲਿਆ ਹੈ, ਉਹ ਸੱਚੇ ਨਾਮ 'ਚ ਰਤੇ = ਰੰਗੇ ਰਹਿੰਦੇ ਹਨ ਤੇ ਉਹਨਾਂ ਨੂੰ ਸਤ ਸਰੂਪ ਸਭ ਥਾਵਾਂ 'ਤੇ ਭਰਪੂਰਿ = ਵਿਆਪਕ ਪ੍ਰਭੂ ਦਿੱਸਦਾ ਹੈ।

## ਗੁਰ ਸਬਦੀ ਮਨੁ ਬੇਧਿਆ; ਪ੍ਰਭੁ ਮਿਲਿਆ ਆਪਿ ਹਦੂਰਿ ॥੨॥

ਜਿਨ੍ਹਾਂ ਦਾ ਮਨ ਗੁਰੂ ਦੇ ਸ਼ਬਦ ਨਾਲ ਬੇਧਿਆ = ਵਿਨ੍ਹਿਆਂ ਗਿਆ ਹੈ, ਉਹਨਾਂ ਨੂੰ ਪ੍ਰਭੂ = ਅਕਾਲ ਪੁਰਖ ਆਪ ਹਦੂਰਿ = ਨੇੜਿਉਂ ਮਿਲਿਆ ਹੈ ॥੨॥

## ਆਪੇ ਰੰਗਣਿ ਰੰਗਿਓਨੁ; ਸਬਦੇ ਲਇਓਨੁ ਮਿਲਾਇ ॥

ਜਿਨ੍ਹਾਂ ਦੇ ਮਨ ਰੂਪੀ ਵਸਤਰ ਨੂੰ ਆਪੇ = ਆਪ ਗੁਰੂ ਰੂਪ ਲਿਲਾਰੀ ਨੇ ਸਤਸੰਗਤ ਰੂਪੀ ਰੰਗਣਿ = ਮੱਟੀ ਵਿਚ ਪ੍ਰੇਮ ਰੂਪੀ ਜਲ ਪਾ ਕੇ ਭਗਤੀ ਰੂਪ ਰੰਗ ਨਾਲ ਰੰਗਿਓਨੁ = ਰੰਗਿਆ ਹੈ, ਉਨ੍ਹਾਂ ਨੂੰ ਸਬਦੇ = ਬ੍ਰਹਮ ਨੇ ਆਪਣੇ ਸਰੂਪ ਨਾਲ ਮਿਲਾਇ = ਮਿਲਾ ਲਇਓਨੁ = ਲਿਆ ਹੈ।

## ਸਚਾ ਰੰਗੁ ਨ ਉਤਰੈ; ਜੋ ਸਚਿ ਰਤੇ ਲਿਵ ਲਾਇ ॥

ਉਨ੍ਹਾਂ ਦੇ ਮਨਾਂ ਨੂੰ ਅਜਿਹਾ ਸੱਚਾ ਨਾਮ ਦਾ ਰੰਗ ਚੜ੍ਹਿਆ ਹੈ ਜੋ ਕਦੇ ਉਤਰੈ = ਲਹਿੰਦਾ ਨਹੀਂ। ਉਨ੍ਹਾਂ ਦਾ ਆਤਮਨੰਦ ਰੂਪੀ ਰੰਗ ਕਦੇ ਉਤਰਦਾ ਨਹੀਂ ਹੈ **ਵਾ:** ਜੋ ਸਚਿ = ਸੱਚ ਸਰੂਪ 'ਚ ਬ੍ਰਿਤੀ ਨੂੰ ਜੋੜ ਕੇ ਰਤੇ = ਰੰਗੇ ਗਏ ਹਨ, ਜੈਸਾ ਕਿ :

**ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ ॥**
**ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥** *(ਅੰਗ ੭੨੨)*

## ਚਾਰੇ ਕੁੰਡਾ ਭਵਿ ਥਕੇ; ਮਨਮੁਖ ਬੂਝ ਨ ਪਾਇ ॥

(**ਥੱਕੇ** ਪੜ੍ਹਨਾ ਹੈ)

ਜੋ ਸਤਿਗੁਰਾਂ ਦੇ ਸ਼ਬਦ ਨੂੰ ਨਹੀਂ ਕਮਾਉਂਦੇ, ਉਹ ਚਾਰੇ ਖਾਣੀਆਂ ਦੀ ਜੂਨੀਆਂ 'ਚ ਪੈ ਪੈ ਕੇ ਚਾਰੇ ਕੁੰਡਾ = ਚਾਰੇ ਦਿਸ਼ਾਵਾਂ 'ਚ ਭਵਿ = ਭੌਂ ਭੌਂ ਕੇ ਥਕੇ = ਥੱਕ ਗਏ ਹਨ, ਪਰ ਉਨ੍ਹਾਂ ਮਨਮੁਖਾਂ ਨੂੰ ਸਤ ਅਸਤਿ ਦੀ ਬੂਝਿ = ਸਮਝ ਨਹੀਂ ਪੈਂਦੀ।

## ਜਿਸੁ ਸਤਿਗੁਰੁ ਮੇਲੇ ਸੋ ਮਿਲੈ; ਸਚੈ ਸਬਦਿ ਸਮਾਇ ॥੩॥

ਹੇ ਭਾਈ! ਜਿਸ ਨੂੰ ਸਤਿਗੁਰੂ ਜੀ ਵਾਹਿਗੁਰੂ ਨਾਲ ਮੇਲ ਦੇਣ, ਸੋ = ਉਹੋ ਮਿਲ ਸਕਦਾ ਹੈ ਅਤੇ ਉਹ ਸਚੈ = ਸੱਚੇ ਨਾਮ ਦੁਆਰਾ ਸਬਦਿ = ਬ੍ਰਹਮ 'ਚ ਸਮਾਇ = ਅਭੇਦ ਹੋ ਜਾਂਦਾ ਹੈ ॥੩॥

## ਮਿਤ੍ਰ ਘਣੇਰੇ ਕਰਿ ਥਕੀ; ਮੇਰਾ ਦੁਖੁ ਕਾਟੈ ਕੋਇ ॥

ਦੁਨੀਆਂ ਘਣੇਰੇ = ਬਹੁਤ ਸਾਰੇ ਦੁਨਿਆਵੀ ਮਿਤ੍ਰ **ਵਾ:** ਦੇਵੀ ਦੇਵਤਿਆਂ ਆਦਿ ਨੂੰ ਮਿੱਤ੍ਰ ਬਣਾ

ਕਰਿ = ਕਰਕੇ ਥੱਕ ਚੁੱਕੀ ਹੈ ਕਿ ਮੇਰਾ ਦੁੱਖ ਕੋਈ ਕੱਟ ਦੇਵੇ ਭਾਵ ਕੋਈ ਵੀ ਹੋਰ ਜੀਵ ਦੇ ਜਨਮ ਮਰਣ ਆਦਿ ਦੁੱਖਾਂ ਨੂੰ ਕੱਟਣ ਵਾਲਾ ਨਹੀਂ ਹੈ। ਸਾਰੇ ਆਪ ਹੀ ਕਾਲ ਅਧੀਨ ਦੁੱਖ ਪਾ ਰਹੇ ਹਨ।

## ਮਿਲਿ ਪ੍ਰੀਤਮ ਦੁਖੁ ਕਟਿਆ; ਸਬਦਿ ਮਿਲਾਵਾ ਹੋਇ ॥

ਪਰ ਪ੍ਰੀਤਮ = ਪਿਆਰੇ ਸਤਿਗੁਰਾਂ ਨਾਲ ਮਿਲ ਕੇ ਹੀ ਦੁੱਖ ਕੱਟਿਆ ਜਾਂਦਾ ਹੈ, ਜਦੋਂ ਗੁਰੂ-ਸ਼ਬਦ ਦੀ ਕਮਾਈ ਕਰ ਕੇ ਵਾਹਿਗੁਰੂ ਨਾਲ ਮਿਲਾਵਾ = ਮਿਲਾਪ ਹੁੰਦਾ ਹੈ।

## ਸਚੁ ਖਟਣਾ ਸਚੁ ਰਾਸਿ ਹੈ; ਸਚੇ ਸਚੀ ਸੋਇ ॥

ਜਿਨ੍ਹਾਂ ਗੁਰਮੁਖਾਂ ਨੇ ਸੱਚੇ ਨਾਮ ਦਾ ਖਟਣਾ ਖੱਟ ਕੇ ਸ਼ਰਧਾ ਰੂਪੀ ਪੂੰਜੀ ਰੱਖੀ ਹੈ **ਵਾ:** ਜਿਨ੍ਹਾਂ ਗੁਰਮੁਖਾਂ ਕੋਲ ਸ਼ਰਧਾ ਰੂਪੀ ਰਾਸਿ = ਪੂੰਜੀ ਹੈ, ਉਨ੍ਹਾਂ ਨੇ ਸੱਚ ਨਾਮ ਰੂਪੀ ਵਸਤੂ ਦੀ ਖੱਟੀ ਨੂੰ ਖੱਟਣਾ ਕੀਤਾ ਹੈ ਤੇ ਉਨ੍ਹਾਂ ਸੱਚੇ ਪੁਰਸ਼ਾਂ ਦੀ ਲੋਕ ਪ੍ਰਲੋਕ ਵਿਚ ਸੱਚੀ ਹੀ ਸੋਇ = ਸ਼ੋਭਾ ਹੁੰਦੀ ਹੈ।

## ਸਚਿ ਮਿਲੇ ਸੇ ਨ ਵਿਛੁੜਹਿ; ਨਾਨਕ ਗੁਰਮੁਖਿ ਹੋਇ ॥੪॥੨੬॥੫੯॥

ਜੋ ਸਚਿ ਮਿਲੇ = ਸੱਚੇ ਨਾਮ 'ਚ ਮਿਲੇ ਹਨ, ਸੇ = ਉਹ ਕਦੇ ਵਿਛੁੜਦੇ ਨਹੀਂ ਹਨ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਗੁਰਮੁਖਿ = ਗੁਰਾਂ ਦੁਆਰਾ ਸਰੂਪ ਦੀ ਸਾਖਿਆਤਤਾ ਵਾਲੇ ਹੋ ਗਏ ਹਨ ॥੪॥੨੬॥੫੯॥

## ਸਿਰੀਰਾਗੁ ਮਹਲਾ ੩ ॥

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਕੋਲ ਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਇਸ ਸ੍ਰਿਸ਼ਟੀ ਦੀ ਰਚਨਾ ਦੇ ਬਹੁਤ ਸਾਰੇ ਕਾਰਨ ਸੁਣਨ 'ਚ ਆਉਂਦੇ ਹਨ। ਕੋਈ ਕਹਿੰਦਾ ਹੈ ਕਿ ਸ੍ਰਿਸ਼ਟੀ ਪ੍ਰਮਾਣੂਆਂ ਤੋਂ ਬਣੀ ਹੈ, ਕੋਈ ਕਹਿੰਦਾ ਹੈ ਕਿ ਕਾਲ ਨੇ ਬਣਾਈ ਹੈ, ਕੋਈ ਕਰਮਾਂ ਦੁਆਰਾ ਬਣਾਈ ਦੱਸਦਾ ਹੈ, ਕੋਈ ਸੰਭੂਮੁਨ ਤੇ ਸਤਰੂਪਾ ਨੂੰ ਇਸ ਦਾ ਕਰਤਾ ਮੰਨਦਾ ਹੈ, ਕੋਈ ਬਾਬਾ ਆਦਮ ਤੇ ਅੰਮਾ ਹਵਾ ਤੋਂ ਬਣੀ ਦੱਸਦੇ ਹਨ। ਪਰ ਹੇ ਸਤਿਗੁਰੂ ਜੀ! ਆਪ ਹੀ ਕਿਰਪਾ ਕਰਕੇ ਦੱਸੋ ਕਿ ਇਹ ਸ੍ਰਿਸ਼ਟੀ ਕਿਵੇਂ ਪੈਦਾ ਹੋਈ ਹੈ? ਤਦ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਆਪੇ ਕਾਰਣੁ ਕਰਤਾ ਕਰੇ; ਸ੍ਰਿਸਟਿ ਦੇਖੈ ਆਪਿ ਉਪਾਇ ॥

ਹੇ ਭਾਈ! ਸਾਰੇ ਕਾਰਨਾਂ ਨੂੰ ਉਹ ਕਰਤਾ ਆਪ ਹੀ ਕਰਨ ਵਾਲਾ ਹੈ **ਵਾ:** ਆਪ ਹੀ ਕਰਤਾ ਸ੍ਰਿਸ਼ਟੀ ਕਾਰਨ ਮਹੀਤੱਤ ਆਦਿ ਦੁਆਰਾ ਸੰਸਾਰ ਨੂੰ ਪੈਦਾ ਕਰੇ = ਕਰਦਾ ਹੈ ਤੇ ਫੇਰ ਆਪ ਹੀ ਸ੍ਰਿਸਟਿ = ਸ੍ਰਿਸ਼ਟੀ ਨੂੰ ਉਪਾਇ = ਪੈਦਾ ਕਰ ਕੇ ਦੇਖੈ = ਵੇਖਦਾ ਹੈ। ਜਿਵੇਂ ਪ੍ਰਮਾਣੂਆਂ ਤੋਂ ਮਿਲ ਕੇ ਸ੍ਰਿਸ਼ਟੀ ਬਣੀ ਜੋ ਕਹਿੰਦੇ ਹਨ ਕਿ ਦੋ ਪ੍ਰਮਾਣੂ ਮਿਲ ਕੇ ਦੁਣਕਾ ਤੇ ਤਿੰਨ ਮਿਲ ਕੇ ਤਿਣਕਾ। ਇਉਂ ਇਕੱਠੇ ਹੋ ਕੇ ਸ੍ਰਿਸ਼ਟੀ ਬਣੀ। ਪਰ ਇਨ੍ਹਾਂ 'ਚ ਚੇਤਨ ਸੱਤਾ ਪਾਉਣ ਵਾਲਾ ਕੌਣ ਹੈ? ਇਹ ਹਰਕਤ ਕਿਵੇਂ ਕਰਨ ਲੱਗੇ? ਜੇ ਕਾਲ ਨੂੰ ਕਰਤਾ ਮੰਨਿਆ ਜਾਵੇ ਤਾਂ ਕਾਲ ਵੀ ਜੜ੍ਹ ਹੈ। ਇਵੇਂ ਹੀ ਕਰਮ ਵੀ ਜੜ੍ਹ ਹਨ ਤੇ ਮਾਇਆ ਵੀ ਜੜ੍ਹ ਹੈ। ਅਖ਼ੀਰ ਇਸ ਸਿੱਟੇ 'ਤੇ ਹੀ ਪਹੁੰਚਦੇ ਹਾਂ ਕਿ ਸਭ ਨੂੰ ਚੇਤਨਤਾ ਪ੍ਰਦਾਨ ਕਰਨੇ ਵਾਲਾ ਤਾਂ ਇੱਕੋ ਚੇਤਨ ਪ੍ਰਭੂ ਹੀ ਹੈ। ਉਹੋ ਹੀ ਸ੍ਰਿਸ਼ਟੀ ਦਾ ਕਰਤਾ ਹੈ। ਇਸ ਲਈ ਸਾਰੇ ਕਾਰਨਾਂ ਤੇ ਕਾਰਜਾਂ ਦਾ ਕਰਤਾ ਉਹ ਪ੍ਰਭੂ ਆਪ ਹੀ ਹੈ। ਤੇ ਆਪ ਹੀ ਸ੍ਰਿਸ਼ਟੀ ਨੂੰ ਪੈਦਾ ਕਰਕੇ ਦੇਖ ਰਿਹਾ ਹੈ, ਭਾਵ ਉਹ ਸ੍ਰਿਸ਼ਟੀ ਦੇ ਸਾਰੇ ਜੀਵਾਂ ਦੇ ਕਰਮਾਂ ਨੂੰ ਵੀ ਆਪ ਹੀ ਵੇਖ ਰਿਹਾ ਹੈ।

## ਸਭ ਏਕੋ ਇਕੁ ਵਰਤਦਾ; ਅਲਖੁ ਨ ਲਖਿਆ ਜਾਇ ॥

ਸਭ = ਸਾਰੇ ਜੀਵਾਂ 'ਚ ਉਹ ਇੱਕੋ ਇਕ ਪ੍ਰਭੂ ਹੀ ਵਰਤ ਰਿਹਾ ਹੈ **ਵਾ:** ਸਾਰੇ ਲੋਕ ਪ੍ਰਲੋਕ ਵਿਚ ਨਿਰਗੁਣ ਸਰਗੁਣ ਰੂਪ ਹੋ ਕੇ ਏਕੋ ਇਕੁ = ਇਕ ਅਦਵੈਤ ਸਰੂਪ ਬ੍ਰਹਮ ਹੀ ਵਰਤ ਰਿਹਾ ਹੈ। ਉਹ ਅਲਖੁ = ਨਾ ਲਖੇ ਜਾਣ ਵਾਲਾ ਪ੍ਰਭੂ ਨ ਲਖਿਆ ਜਾਇ = ਜਾਣਿਆ ਨਹੀਂ ਜਾਂਦਾ।

## ਆਪੇ ਪ੍ਰਭੁ ਦਇਆਲੁ ਹੈ; ਆਪੇ ਦੇਇ ਬੁਝਾਇ ॥

ਜਿਨ੍ਹਾਂ ਉੱਤੇ ਪ੍ਰਭੂ ਆਪ ਹੀ ਦਿਆਲਤਾ ਕਰਦਾ ਹੈ, ਉਨ੍ਹਾਂ ਨੂੰ ਸਤਿਗੁਰਾਂ ਦੁਆਰਾ ਆਪਣੇ ਸਰੂਪ ਬਾਰੇ ਆਪ ਹੀ ਬੁਝਾਇ = ਸਮਝਾ ਦਿੰਦਾ ਹੈ।

## ਗੁਰਮਤੀ ਸਦ ਮਨਿ ਵਸਿਆ; ਸਚਿ ਰਹੇ ਲਿਵ ਲਾਇ ॥੧॥

ਗੁਰਮਤਿ ਧਾਰਨ ਕਰਨ ਵਾਲੇ ਗੁਰਮੁਖਾਂ ਦੇ ਮਨਾਂ ਵਿਚ ਉਹ ਹਮੇਸ਼ਾ ਲਈ ਆਪ ਹੀ ਵਸਿਆ ਹੋਇਆ ਹੈ, ਇਸ ਕਰਕੇ ਉਹ ਸੱਚ ਵਿਚ ਲਿਵ = ਬਿਰਤੀ ਲਾਇ = ਲਾ ਕੇ ਮਸਤ ਰਹਿੰਦੇ ਹਨ ॥੧॥

## ਮਨ ਮੇਰੇ; ਗੁਰ ਕੀ ਮੰਨਿ ਲੈ ਰਜਾਇ ॥

ਹੇ ਮੇਰੇ ਮਨ ! ਆਪਣੀ ਮਨਮੱਤ ਛੱਡ ਕੇ ਸਤਿਗੁਰਾਂ ਦੀ ਰਜਾਇ = ਆਗਿਆ ਨੂੰ ਮੰਨ ਲੈ = ਲੈਣਾ ਕਰ।

## ਮਨੁ ਤਨੁ ਸੀਤਲੁ ਸਭੁ ਥੀਐ; ਨਾਮੁ ਵਸੈ ਮਨਿ ਆਇ ॥੧॥ਰਹਾਉ॥

ਉਦੋਂ ਮਨ ਦੇ ਸੰਕਲਪ ਤੇ ਤਨ ਦੇ ਪਾਪ ਮਿਟ ਕੇ ਸਭੁ = ਸਾਰੇ ਸੀਤਲੁ = ਠੰਢੇ ਥੀਐ = ਹੋ ਜਾਂਦੇ ਹਨ, ਜਦੋਂ ਪਰਮੇਸ਼ਰ ਦਾ ਨਾਮ ਮਨ ਵਿਚ ਆ ਕੇ ਵਸ ਜਾਂਦਾ ਹੈ, ਭਾਵ ਪਰਮੇਸ਼ਰ ਦਾ ਨਾਮ ਹੀ ਅਤਿ ਸੀਤਲ ਹੈ ਜਿਸ ਦੁਆਰਾ ਮਨ ਤੇ ਤਨ ਸੀਤਲ ਹੁੰਦਾ ਹੈ ॥੧॥ਰਹਾਉ॥ ਜੈਸਾ ਕਿ :

**ਆਤਸ ਦੁਨੀਆ ਖੁਨਕ ਨਾਮੁ ਖੁਦਾਇਆ ॥** *(ਅੰਗ ੧੨੯੧)*

**ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ ॥**
**ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ ॥** *(ਅੰਗ ੭੦੯)*

## ਜਿਨਿ ਕਰਿ ਕਾਰਣੁ ਧਾਰਿਆ; ਸੋਈ ਸਾਰ ਕਰੇਇ ॥

ਜਿਸ ਪ੍ਰਭੂ ਨੇ ਮਹਿਤਤ ਆਦਿ ਕਾਰਨਾਂ ਨੂੰ ਪੈਦਾ ਕਰਕੇ ਸਾਰਾ ਜਗਤ ਧਾਰਨ ਕੀਤਾ ਹੈ, ਭਾਵ ਜਿਸ ਨੇ ਜਗਤ ਦਾ ਕਾਰਨ ਰੂਪ ਵੀ ਆਪ ਹੋ ਕੇ ਅਤੇ ਕਰਤਾ ਵੀ ਆਪ ਹੋ ਕੇ ਸਾਰੀ ਰਚਨਾ ਕੀਤੀ ਹੈ। ਮਾਇਆ ਦੇ ਤਿੰਨ ਗੁਣ (ਰਜ, ਤਮ, ਸਤ) ਬਣਾਏ, ਪੰਜ ਤੱਤ, ਪ੍ਰਕਿਰਤੀ ਆਦਿ ਰਚ ਕੇ ਉਸ ਦਾ ਕਾਰਨ ਵੀ ਆਪ ਹੈ ਤੇ ਕਰਤਾ ਵੀ ਆਪ ਹੈ। ਸੋਈ = ਉਹੋ ਪ੍ਰਭੂ ਸਾਰਿਆਂ ਦੀ ਸਾਰ = ਸੰਭਾਲ ਕਰੇਇ = ਕਰਦਾ ਹੈ, ਭਾਵ ਸਾਰੇ ਜੀਵਾਂ ਨੂੰ ਰੋਜ਼ੀ ਦਿੰਦਾ ਹੈ।

## ਗੁਰ ਕੈ ਸਬਦਿ ਪਛਾਣੀਐ; ਜਾ ਆਪੇ ਨਦਰਿ ਕਰੇਇ ॥

ਉਦੋਂ ਉਹ ਪਰਮੇਸ਼ਰ ਗੁਰਾਂ ਦੇ ਸਬਦਿ = ਉਪਦੇਸ਼ ਦੁਆਰਾ ਹੀ ਪਛਾਣੀਐ = ਪਛਾਣਿਆ ਜਾਂਦਾ ਹੈ, ਜਾ = ਜਦੋਂ ਉਹ ਪ੍ਰਭੂ ਆਪ ਹੀ ਆਪਣੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇਇ = ਕਰ ਦੇਵੇ, ਭਾਵ ਉਸ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਹੀ ਉਦੋਂ ਉਸ ਦੇ ਅਨੰਦ ਨੂੰ ਪਾ ਸਕੀਦਾ ਹੈ ਜਦੋਂ ਜੀਵ ਦਾ ਆਪਣਾ ਮਨ ਸਿੱਧਾ ਹੋ ਜਾਵੇ।

## ਸੇ ਜਨ ਸਬਦੇ ਸੋਹਣੇ; ਤਿਤੁ ਸਚੈ ਦਰਬਾਰਿ ॥

ਹੇ ਭਾਈ ! ਸੇ ਜਨ = ਉਹ ਜਨ ਗੁਰੂ ਸਾਹਿਬ ਦੇ ਸਬਦੇ = ਉਪਦੇਸ਼ ਦੁਆਰਾ ਸੋਹਣੇ = ਸ਼ੋਭਨੀਕ ਹੋਏ ਹਨ ਅਤੇ ਉਹੋ ਹੀ ਤਿਤੁ = ਉਸ ਪ੍ਰਭੂ ਦੇ ਦਰਬਾਰ ਵਿਚ ਸੱਚੇ ਹੋਏ ਹਨ **ਵਾ:** ਦਰਬਾਰਿ = ਸੱਚਖੰਡ **ਵਾ:** ਸਤਿਸੰਗ ਰੂਪੀ ਦਰਬਾਰ ਵਿਚ ਵੀ ਸ਼ੋਭਨੀਕ ਹੋਏ ਹਨ।

## ਗੁਰਮੁਖਿ ਸਚੈ ਸਬਦਿ ਰਤੇ; ਆਪਿ ਮੇਲੇ ਕਰਤਾਰਿ ॥੨॥

ਜੋ ਗੁਰਮੁਖ ਜਨ ਸਚੈ = ਸੱਚੇ ਸਬਦਿ = ਉਪਦੇਸ਼ ਦੁਆਰਾ ਮਨ, ਬਾਣੀ ਕਰਕੇ ਨਾਮ ਰੰਗ ਵਿਚ ਰਤੇ = ਰੰਗੇ ਹੋਏ ਹਨ, ਉਨ੍ਹਾਂ ਨੂੰ ਆਪ ਹੀ ਕ੍ਰਿਪਾ ਕਰਕੇ ਕਰਤਾਰਿ = ਵਾਹਿਗੁਰੂ ਨੇ ਆਪਣੇ ਸਰੂਪ ਨਾਲ ਮੇਲ ਲਿਆ ਹੈ ॥੨॥

## ਗੁਰਮਤੀ ਸਚੁ ਸਲਾਹਣਾ; ਜਿਸ ਦਾ ਅੰਤੁ ਨ ਪਾਰਾਵਾਰੁ ॥

ਉਨ੍ਹਾਂ ਨੇ ਗੁਰਮਤੀ = ਗੁਰਾਂ ਦੀ ਮੱਤ ਦੁਆਰਾ ਉਸ ਸਚੁ = ਸਤ ਸਰੂਪ ਪ੍ਰਭੂ ਨੂੰ ਸਲਾਹੁਣਾ ਕੀਤਾ ਹੈ, ਜਿਸ ਪ੍ਰਭੂ ਦਾ ਕੋਈ ਅੰਤ ਜਾਂ ਪਾਰਾਵਾਰ ਨਹੀਂ ਹੈ।

## ਘਟਿ ਘਟਿ ਆਪੇ ਹੁਕਮਿ ਵਸੈ; ਹੁਕਮੇ ਕਰੇ ਬੀਚਾਰੁ ॥

ਘਟਾਂ ਘਟਾਂ ਵਿਚ ਉਹ ਹੁਕਮਿ = ਹੁਕਮੀ ਪ੍ਰਭੂ ਆਪ ਹੀ ਵਸਦਾ ਹੈ ਅਤੇ ਹੁਕਮੇ = ਹੁਕਮ ਦੁਆਰਾ ਬੀਚਾਰੁ = ਨਿਰਣਾ ਕਰਨ ਵਾਲਾ ਭੀ ਉਹ ਪ੍ਰਭੂ ਆਪ ਹੀ ਹੈ।

## ਗੁਰ ਸਬਦੀ ਸਾਲਾਹੀਐ; ਹਉਮੈ ਵਿਚਹੁ ਖੋਇ ॥

ਜੇਕਰ ਉਸ ਨੂੰ ਗੁਰ ਸਬਦੀ = ਗੁਰਾਂ ਦੇ ਸ਼ਬਦ ਦੁਆਰਾ ਸਾਲਾਹੀਐ = ਸਲਾਹੁਣਾ ਕਰੀਏ ਤਾਂ ਦੇਹ ਦੇ ਅੰਦਰੋਂ ਹਉਮੈ = ਹੰਗਤਾ ਖੋਇ = ਨਾਸ ਹੋ ਜਾਂਦੀ ਹੈ।

## ਸਾ ਧਨ ਨਾਵੈ ਬਾਹਰੀ; ਅਵਗਣਵੰਤੀ ਰੋਇ ॥੩॥

ਹੇ ਭਾਈ ! ਸਾ ਧਨ = ਉਹ ਜੀਵ ਰੂਪ ਇਸਤ੍ਰੀ ਜੋ ਨਾਵੈ ਬਾਹਰੀ = ਪ੍ਰਭੂ ਦੇ ਨਾਮ ਤੋਂ ਬਗ਼ੈਰ ਹੈ, ਉਹ ਔਗੁਣਾਂ ਵਾਲੀ ਹਮੇਸ਼ਾ ਰੋਂਦੀ ਰਹਿੰਦੀ ਹੈ, ਭਾਵ ਦੁਖੀ ਹੀ ਰਹਿੰਦੀ ਹੈ ॥੩॥

## ਸਚੁ ਸਲਾਹੀ ਸਚਿ ਲਗਾ; ਸਚੈ ਨਾਇ ਤ੍ਰਿਪਤਿ ਹੋਇ ॥

ਹੇ ਭਾਈ ! ਜੇਕਰ ਸੱਚੇ ਦੀ ਸਿਫ਼ਤ ਕਰਦੇ ਰਹੀਏ ਤਾਂ ਸਚਿ ਲਗਾ = ਸੱਚੇ ਵਿਚ ਮਨ ਲੱਗ ਜਾਂਦਾ ਹੈ ਅਤੇ ਪ੍ਰਭੂ ਦੇ ਸੱਚੇ ਨਾਮ ਕਰਕੇ ਮਨ ਤ੍ਰਿਪਤਿ = ਰੱਜ ਜਾਂਦਾ ਹੈ, ਭਾਵ ਮਨ ਦੀਆਂ ਆਸਾਂ, ਤ੍ਰਿਸ਼ਨਾਵਾਂ ਤੇ ਵਾਸ਼ਨਾਵਾਂ ਆਦਿ ਦੀਆਂ ਭੁੱਖਾਂ ਮਿਟ ਜਾਂਦੀਆਂ ਹਨ। ਇਸ ਸੰਸਾਰ ਦੇ ਪਦਾਰਥ ਤਾਂ ਕੀ, ਉਹ ਬ੍ਰਹਮ ਲੋਕ ਦੇ ਸੁੱਖਾਂ ਨੂੰ ਵੀ ਤੁੱਛ ਸਮਝਣ ਲੱਗ ਪੈਂਦਾ ਹੈ।

## ਗੁਣ ਵੀਚਾਰੀ ਗੁਣ ਸੰਗ੍ਰਹਾ; ਅਵਗੁਣ ਕਢਾ ਧੋਇ ॥

ਹੇ ਭਾਈ ! ਵਾਹਿਗੁਰੂ ਦੇ ਗੁਣਾਂ ਦੀ ਵੀਚਾਰ ਕਰਦੇ ਰਹੀਏ ਅਤੇ ਉਸ ਦੇ ਗੁਣਾਂ ਨੂੰ ਹਿਰਦੇ ਵਿਚ ਸੰਗ੍ਰਹਾ = ਇਕੱਤਰ ਵੀ ਕਰਦੇ ਰਹੀਏ ਅਤੇ ਅੰਦਰੋਂ ਅਵਗੁਣਾਂ ਨੂੰ ਨਾਮ ਦੇ ਸਾਬਣ ਤੇ ਪ੍ਰੇਮ ਦੇ ਜਲ ਨਾਲ ਧੋ ਕੇ ਕੱਢਣਾ ਕਰੀਏ।

## ਆਪੇ ਮੇਲਿ ਮਿਲਾਇਦਾ; ਫਿਰਿ ਵੇਛੋੜਾ ਨ ਹੋਇ ॥

ਉਹ ਆਪ ਹੀ ਸਤਿਗੁਰਾਂ ਦੁਆਰਾ ਆਪਣੇ ਸਰੂਪ 'ਚ ਮਿਲਾਂਵਦਾ ਹੈ ਅਤੇ ਫਿਰ ਕਦੇ ਵਿਛੋੜਾ ਨਹੀਂ ਹੁੰਦਾ।

## ਨਾਨਕ ਗੁਰੁ ਸਾਲਾਹੀ ਆਪਣਾ; ਜਿਦੂ ਪਾਈ ਪ੍ਰਭੁ ਸੋਇ ॥੪॥੨੭॥੬੦॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਆਪਣੇ ਗੁਰੂ ਸਾਹਿਬ ਦੀ ਸਾਲਾਹੀ = ਸਿਫ਼ਤ ਸਲਾਹਨਾ ਕਰਦੇ ਰਹੀਏ। ਜਿਦੂ = ਜਿਨ੍ਹਾਂ ਦੀ ਕ੍ਰਿਪਾ ਕਰਕੇ ਸੋਇ = ਉਹ ਪ੍ਰਭੂ ਪਾਈ = ਪਾਈਦਾ ਹੈ, ਭਾਵ ਪ੍ਰਭੂ ਪ੍ਰਾਪਤ ਹੁੰਦਾ ਹੈ **ਵਾ:** ਸੋਇ = ਤੱਤ ਪਦ ਦਾ ਲਖ ਅਰਥ ਪਾ ਲਈਦਾ ਹੈ ॥੪॥੨੭॥੬੦॥

## ਸਿਰੀਰਾਗੁ ਮਹਲਾ ੩ ॥
## ਸੁਣਿ ਸੁਣਿ ਕਾਮ ਗਹੇਲੀਏ; ਕਿਆ ਚਲਹਿ ਬਾਹ ਲੁਡਾਇ ॥

ਹੇ ਕਾਮ ਦੀ ਗਹੇਲੀਏ = ਪਕੜੀ ਹੋਈਏ ਜੀਵ ਰੂਪ ਇਸਤ੍ਰੀਏ! ਤੂੰ ਸਾਡੀ ਗੱਲ ਨੂੰ ਸੁਣਿ = ਕੰਨਾਂ ਦੁਆਰਾ ਸੁਣਿ = ਸੁਨਣਾ ਕਰ। ਤੂੰ ਬਾਹ ਲੁਡਾਇ = ਭੁਜਾ ਲੁਡਾਇ = ਲੁਡਾ ਕੇ ਅਰਥਾਤ ਫੈਲਾਅ ਕੇ ਕਿਆ = ਕਿਉ ਚਲਹਿ = ਚੱਲਦੀ ਹੈਂ **ਵਾ:** ਬਾਹਾਂ (ਭੁਜਾਵਾਂ) ਮਾਰ ਮਾਰ ਕੇ ਕਿਉਂ ਚੱਲਦੀ ਹੈਂ? ਭਾਵ ਬੇਫ਼ਿਕਰ ਹੋਈ ਕੀ ਫਿਰਦੀ ਹੈਂ? **ਵਾ:** ਆਪਣੀ ਬਿਰਤੀ ਰੂਪੀ ਬਾਂਹ ਨੂੰ ਕਿਉਂ ਲੁਡਾਇ = ਹਿਲਾ ਕੇ ਚਲਹਿ = ਚੱਲਦੀ ਹੈਂ **ਵਾ:** ਪਦਾਰਥਾਂ 'ਚ ਫੁੱਲ ਕੇ ਚੱਲਦੀ ਹੈਂ **ਵਾ:** ਹੇ ਜੀਵ ਰੂਪੀ ਇਸਤ੍ਰੀ! ਤੂੰ ਸਾਡੀ ਗੱਲ ਨੂੰ ਸ਼ਰਧਾ ਤੇ ਵਿਸ਼ਵਾਸ ਰੂਪੀ ਕੰਨਾਂ ਦੁਆਰਾ ਸੁਨਣਾ ਕਰ, ਤੂੰ ਅੱਲੜ ਕੁੜੀ ਦੇ ਵਾਂਗ ਮਸਤ ਹੋ ਕੇ ਬੇਫ਼ਿਕਰ ਹੋਈ ਬਾਂਹ ਲੁਡਾਇ = ਬਾਹਾਂ ਹਿਲਾ ਹਿਲਾ ਕੇ ਕੀ ਚੱਲ ਰਹੀ ਹੈਂ?

## ਆਪਣਾ ਪਿਰੁ ਨ ਪਛਾਣਹੀ; ਕਿਆ ਮੁਹੁ ਦੇਸਹਿ ਜਾਇ ॥

ਤੂੰ ਆਪਣੇ ਹੀ ਪਿਰੁ = ਪਤੀ ਨੂੰ ਪਛਾਣ ਨਹੀਂ ਰਹੀ, ਭਾਵ ਜੋ ਤੇਰਾ ਆਪਣਾ ਆਪ ਹੀ ਸਾਖੀ ਹੈ, ਪ੍ਰਕਾਸ਼ ਰੂਪ ਹੈ, ਤੂੰ ਉਸੇ ਬ੍ਰਹਮ ਨੂੰ ਨਹੀਂ ਪਛਾਣ ਪਾ ਰਹੀ। ਹੇ ਕਮਲੀਏ! ਪਰਲੋਕ 'ਚ ਜਾ ਕੇ ਕਿਆ = ਕਿਹੜਾ ਮੁਹੁ = ਮੂੰਹ ਦੇਸਹਿ = ਦੇਵੇਂਗੀ ਭਾਵ ਦਿਖਾਏਂਗੀ? **ਵਾ:** ਆਪਣੇ ਔਗੁਣਾਂ ਕਰਕੇ ਮਹਾਤਮਾ ਦੀ ਸੰਗਤ 'ਚ ਕੀ ਮੂੰਹ ਦਿਖਾਵੇਂਗੀ?

## ਜਿਨੀ ਸਖੀ ਕੰਤੁ ਪਛਾਣਿਆ; ਹਉ ਤਿਨ ਕੈ ਲਾਗਉ ਪਾਇ ॥

ਹੇ ਸਖੀਏ! ਜਿਨ੍ਹਾਂ ਗੁਰਮੁਖਾਂ ਨੇ ਵਾਹਿਗੁਰੂ ਰੂਪੀ ਕੰਤੁ = ਪਤੀ ਨੂੰ ਪਛਾਣਿਆ ਹੈ, ਹਉ = ਮੈਂ ਉਨ੍ਹਾਂ ਦੇ ਪਾਇ = ਚਰਨੀਂ ਲਾਗਉ = ਲੱਗਦੀ ਹਾਂ।

**[ਅੰਗ ੩੮]**

## ਤਿਨਹੀ ਜੈਸੀ ਥੀ ਰਹਾ; ਸਤਿਸੰਗਤਿ ਮੇਲਿ ਮਿਲਾਇ ॥੧॥

ਤਾਂ ਕਿ ਉਨ੍ਹਾਂ ਦੀ ਸੰਗਤ ਕਰਕੇ ਮੈਂ ਵੀ ਤਿਨਹੀ = ਉਨ੍ਹਾਂ ਹੀ ਜੈਸੀ = ਵਰਗੀ ਥੀ = ਹੋ ਰਹਾਂ ਭਾਵ ਬਣ ਸਕਾਂ, ਭਾਵ ਉਨ੍ਹਾਂ ਗੁਰਮੁਖਾਂ ਵਾਲੇ ਸ਼ੁਭ ਗੁਣ ਮੇਰੇ ਅੰਦਰ ਵੀ ਆ ਸਕਣ। ਸਤਿਸੰਗਤ ਵਿਚ ਆਪਣੇ ਆਪ ਨੂੰ ਮਿਲਾ ਕੇ, ਉਨ੍ਹਾਂ ਵਰਗੇ ਸ਼ਰਧਾ, ਭਾਵਨਾ, ਮੈਤ੍ਰੀ, ਮੁਦਤਾ ਆਦਿ ਗੁਣਾਂ ਨੂੰ ਪਾ ਸਕਾਂ ॥੧॥

## ਮੁੰਧੇ; ਕੂੜਿ ਮੁਠੀ ਕੂੜਿਆਰਿ ॥

ਹੇ ਜੀਵ ਰੂਪੀ ਕੂੜਿਆਰਿ = ਝੂਠੀ ਮੁੰਧੇ = ਇਸਤ੍ਰੀਏ ! ਤੂੰ ਕੂੜਿ = ਝੂਠ ਦੁਆਰਾ ਮੁਠੀ = ਠੱਗੀ ਗਈ ਹੈਂ, ਭਾਵ ਸੰਸਾਰਕ ਪਦਾਰਥਾਂ ਦੇ ਮੋਹ 'ਚ ਪਈ ਨੂੰ ਤੈਨੂੰ ਪਰਮਾਰਥ ਦੇ ਗਿਆਨ ਦੀ ਸਮਝ ਨਹੀਂ ਹੈ ਤੇ ਤੂੰ ਝੂਠੇ ਪਦਾਰਥਾਂ ਦੇ ਮੋਹ ਕਰਕੇ ਆਪ ਹੀ ਝੂਠੀ ਬਣ ਗਈ ਤੇ ਲੁੱਟੀ ਗਈ ਹੈਂ।

## ਪਿਰੁ ਪ੍ਰਭੁ ਸਾਚਾ ਸੋਹਣਾ; ਪਾਈਐ ਗੁਰ ਬੀਚਾਰਿ ॥੧॥ਰਹਾਉ॥

ਉਹ ਪ੍ਰਭੂ ਰੂਪੀ ਪਿਰੁ = ਪਤੀ ਜੋ ਤ੍ਰੈਕਾਲ ਅਬਾਧ, ਸੱਚਾ ਤੇ ਸੋਹਣਾ = ਸ਼ੋਭਨੀਕ ਹੈ, ਉਸ ਨੂੰ ਗੁਰੂ ਸਾਹਿਬ ਦੀ ਵੀਚਾਰ ਦੁਆਰਾ ਹੀ ਪਾਈਦਾ ਹੈ ਭਾਵ ਪ੍ਰਾਪਤ ਕਰੀਦਾ ਹੈ ॥੧॥ਰਹਾਉ॥

## ਮਨਮੁਖਿ ਕੰਤੁ ਨ ਪਛਾਣਈ; ਤਿਨ ਕਿਉ ਰੈਣਿ ਵਿਹਾਇ ॥

ਜੋ ਮਨਮੁਖ ਰੂਪੀ ਦੁਹਾਗਣਾਂ ਪ੍ਰਭੂ ਰੂਪੀ ਕੰਤੁ = ਪਤੀ ਨੂੰ ਪਛਾਣਈ = ਪਛਾਣਦੀਆਂ ਨਹੀਂ ਹਨ। ਤਿਨ = ਉਨ੍ਹਾਂ ਦੀ ਅਵਸਥਾ ਰੂਪੀ ਰੈਣਿ = ਰਾਤ੍ਰੀ ਕਿਉ = ਕਿਵੇਂ ਵਿਹਾਇ = ਗੁਜ਼ਰੇਗੀ ? ਭਾਵ ਉਹ ਪਤੀ ਦੇ ਵਿਯੋਗ 'ਚ ਹਉਕੇ ਲੈਂਦੀਆਂ, ਦੁੱਖਾਂ ਨੂੰ ਭੋਗਦੀਆਂ ਹੀ ਉਮਰ ਰੂਪੀ ਰਾਤ ਨੂੰ ਅਵਿੱਦਿਆ ਕਾਰਨ ਗਵਾ ਲੈਂਦੀਆਂ ਹਨ। ਜਿਸ ਕਰਕੇ ਜਨਮ ਮਰਣ ਦਾ ਦੁੱਖ ਬਣਿਆ ਰਹਿੰਦਾ ਹੈ।

## ਗਰਬਿ ਅਟੀਆ ਤ੍ਰਿਸਨਾ ਜਲਹਿ; ਦੁਖੁ ਪਾਵਹਿ ਦੂਜੈ ਭਾਇ ॥

(**ਅਟੀਆ** ਥੋੜਾ ਕਸ ਕੇ ਬੋਲੋ)

ਜਿਹੜੀਆਂ ਅਜਿਹੀਆਂ ਦੁਹਾਗਣਾਂ ਗਰਬਿ = ਹੰਕਾਰ ਵਿਚ ਅਟੀਆ = ਭਰੀਆਂ ਹੋਈਆਂ **ਵਾ:** ਪੂਰੀਆਂ ਹੋਈਆਂ ਰਸਾਂ ਕਸਾਂ ਦੀ ਤ੍ਰਿਸ਼ਨਾ 'ਚ ਜਲਹਿ = ਜਲਦੀਆਂ ਹਨ, ਉਹ ਦੂਜੈ ਭਾਇ = ਦਵੈਤ ਭਾਵਨਾ ਕਰਕੇ **ਵਾ:** ਦੂਜੇ ਪੁਰਖਾਂ ਨਾਲ ਪਿਆਰ ਕਰਕੇ ਭਾਵ ਦੇਵੀ ਦੇਵਤਿਆਂ ਆਦਿ ਦੀ ਉਪਾਸ਼ਨਾ ਕਰਕੇ ਜਨਮ ਮਰਣ ਦੇ ਵੱਡੇ ਦੁੱਖ ਨੂੰ ਪਾਉਂਦੀਆਂ ਹਨ।

## ਸਬਦਿ ਰਤੀਆ ਸੋਹਾਗਣੀ; ਤਿਨ ਵਿਚਹੁ ਹਉਮੈ ਜਾਇ ॥

ਜੋ ਮਹਾਤਮਾ ਜਾਂ ਗੁਰਮੁਖ ਰੂਪੀ ਸਖੀਆਂ ਸੋਹਾਗਣੀ = ਸੁਹਾਗਵੰਤੀਆਂ ਹਨ, ਉਹ ਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੀਆ = ਰੰਗੀਆਂ ਹੋਈਆਂ ਹਨ। ਤਿਨ = ਉਨ੍ਹਾਂ ਦੇ ਅੰਦਰੋਂ ਹਉਮੈ = ਤਨ ਹੰਗਤਾ ਜਾਇ = ਚਲੀ ਜਾਂਦੀ ਹੈ।

## ਸਦਾ ਪਿਰੁ ਰਾਵਹਿ ਆਪਣਾ; ਤਿਨਾ ਸੁਖੇ ਸੁਖਿ ਵਿਹਾਇ ॥੨॥

ਉਹ ਆਪਣੇ ਪ੍ਰਭੂ ਰੂਪੀ ਪਿਰੁ = ਪਤੀ ਦੇ ਅਨੰਦ ਨੂੰ ਸਦਾ = ਹਮੇਸ਼ਾ ਹੀ ਰਾਵਹਿ = ਮਾਣਦੀਆਂ ਹਨ। ਉਨ੍ਹਾਂ ਦੀ ਉਮਰ ਰੂਪੀ ਰਾਤ੍ਰੀ ਸੁੱਖਾਂ ਹੀ ਸੁੱਖਾਂ ਵਿਚ ਵਿਹਾਇ = ਗੁਜ਼ਰਦੀ ਹੈ **ਵਾ:** ਉਨ੍ਹਾਂ ਦੀ ਬਾਲ ਅਵਸਥਾ, ਜਵਾਨੀ ਤੇ ਬੁਢਾਪਾ ਸੁੱਖਾਂ 'ਚ ਹੀ ਗੁਜ਼ਰਦਾ ਹੈ ॥੨॥

## ਗਿਆਨ ਵਿਹੂਣੀ ਪਿਰ ਮੁਤੀਆ; ਪਿਰਮੁ ਨ ਪਾਇਆ ਜਾਇ ॥

ਜੋ ਮਨਮੁਖ ਰੂਪੀ ਦੁਹਾਗਣਾਂ ਆਤਮ ਗਿਆਨ ਤੋਂ ਵਿਹੂਣੀ = ਬਿਨਾਂ ਪ੍ਰਭੂ ਰੂਪੀ ਪਿਰ = ਪਤੀ ਨੇ ਮੁਤੀਆ = ਛੁੱਟੜ ਕਰ ਛੱਡੀਆਂ ਹਨ। ਉਨ੍ਹਾਂ ਦੇ ਹਿਰਦਿਆਂ 'ਚ ਪ੍ਰਭੂ ਪ੍ਰਾਪਤੀ ਦਾ ਪਿਰਮੁ = ਪ੍ਰੇਮ ਨਹੀਂ ਪਾਇਆ ਜਾਂਦਾ। ਇਸ ਕਰਕੇ ਉਹ ਪਤੀ ਪ੍ਰਾਪਤੀ ਦੇ ਸੁਖ ਤੋਂ ਵਾਂਝੀਆਂ ਹਨ।

## ਅਗਿਆਨ ਮਤੀ ਅੰਧੇਰੁ ਹੈ; ਬਿਨੁ ਪਿਰ ਦੇਖੇ, ਭੁਖ ਨ ਜਾਇ ॥

ਉਨ੍ਹਾਂ ਦੇ ਅੰਦਰ ਅਗਿਆਨ ਵਾਲੀ ਮੱਤ ਕਾਰਨ ਅੰਧਕਾਰ ਪਿਆ ਹੋਇਆ ਹੈ, ਭਾਵ ਗਿਆਨ ਦੇ ਅਭਾਵ ਕਰਕੇ ਅਗਿਆਨਤਾ ਦਾ ਹਨੇਰਾ ਛਾਇਆ ਹੋਇਆ ਹੈ। ਬਿਨਾਂ ਪ੍ਰਭੂ ਰੂਪੀ ਪਿਰ = ਪਤੀ ਨੂੰ ਦੇਖਿਆਂ, ਉਨ੍ਹਾਂ ਦੇ ਅੰਦਰੋਂ ਆਸਾ ਤ੍ਰਿਸ਼ਨਾ ਰੂਪੀ ਭੁੱਖ **ਵਾ:** ਲੋਕ ਪਰਲੋਕ ਦੇ ਪਦਾਰਥਾਂ ਦੀ ਭੁੱਖ ਨਹੀਂ ਜਾਂਦੀ।

## ਆਵਹੁ ਮਿਲਹੁ ਸਹੇਲੀਹੋ; ਮੈ ਪਿਰੁ ਦੇਹੁ ਮਿਲਾਇ ॥

ਫਿਰ ਉਹ ਇਉਂ ਬੇਨਤੀ ਕਰੇ : ਹੇ ਸ਼ਰਧਾਵਾਨ ਤੇ ਭਗਤੀ ਵਾਲੀਓ ਮਹਾਤਮਾ ਰੂਪੀ ਸਹੇਲੀਓ = ਸਖੀਓ ! ਆਪ ਕ੍ਰਿਪਾ ਕਰਕੇ ਆਵਹੁ = ਆ ਕਰਕੇ ਮਿਲੋ। ਜਿਵੇਂ ਤੁਸੀਂ ਵਾਹਿਗੁਰੂ ਨੂੰ ਪਾਇਆ ਹੈ ਉਵੇਂ ਮੈ = ਮੈਨੂੰ ਵੀ ਵਾਹਿਗੁਰੂ ਰੂਪੀ ਪਿਰੁ = ਪਤੀ ਨਾਲ ਕਿਰਪਾ ਕਰਕੇ ਦੇਹੁ ਮਿਲਾਇ = ਮਿਲਾ ਦੇਵੋ। ਫੇਰ ਸੰਤ ਜਨ ਸਖੀਆਂ ਦੱਸਦੀਆਂ ਹਨ ਕਿ

## ਪੂਰੈ ਭਾਗਿ ਸਤਿਗੁਰੁ ਮਿਲੈ; ਪਿਰੁ ਪਾਇਆ ਸਚਿ ਸਮਾਇ ॥੩॥

ਹੇ ਸਖੀਓ ! ਪੂਰੇ ਭਾਗਾਂ ਦੁਆਰਾ ਸਤਿਗੁਰੂ ਜੀ ਮਿਲਦੇ ਹਨ। ਗੁਰਾਂ ਦੁਆਰਾ ਹੀ ਪਿਰੁ = ਪ੍ਰਭੂ ਪਤੀ ਨੂੰ ਪਾਇਆ ਜਾਂਦਾ ਹੈ ਤੇ ਸਚਿ ਸਮਾਇ = ਉਸ ਸੱਚੇ ਵਿਚ ਸਮਾ ਜਾਈਦਾ ਹੈ ॥੩॥

## ਸੇ ਸਹੀਆ ਸੋਹਾਗਣੀ; ਜਿਨ ਕਉ ਨਦਰਿ ਕਰੇਇ ॥

ਸੇ = ਉਹ ਸੰਤ ਜਨ ਹੀ ਸਹੀਆ = ਸਖੀਆਂ ਤੇ ਸੋਹਾਗਣੀ = ਸੋਹਾਗਵੰਤੀਆਂ ਹਨ, ਜਿਨ੍ਹਾਂ ਕਉ = ਉੱਤੇ ਉਸ ਵਾਹਿਗੁਰੂ ਪਤੀ ਨੇ ਆਪਣੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰ ਦਿੱਤੀ ਹੈ।

## ਖਸਮੁ ਪਛਾਣਹਿ ਆਪਣਾ; ਤਨੁ ਮਨੁ ਆਗੈ ਦੇਇ ॥

ਉਹ ਆਪਣੇ ਖਸਮੁ = ਮਾਲਕ ਵਾਹਿਗੁਰੂ ਨੂੰ ਪਛਾਣਹਿ = ਪਛਾਣ ਲੈਂਦੀਆਂ ਹਨ, ਤੇ ਆਪਣਾ ਤਨ ਤੇ ਮਨ ਦਾ ਅਭਿਮਾਨ ਉਸ ਪਤੀ ਵਾਹਿਗੁਰੂ **ਵਾ:** ਸਤਿਗੁਰੂ ਦੇ ਆਗੈ = ਅੱਗੇ ਭੇਟ ਕਰ ਦਿੰਦੀਆਂ ਹਨ।

## ਘਰਿ ਵਰੁ ਪਾਇਆ ਆਪਣਾ; ਹਉਮੈ ਦੂਰਿ ਕਰੇਇ ॥

ਉਹਨਾਂ ਨੇ ਰਿਦੇ ਘਰ ਵਿੱਚੋਂ ਹੀ ਆਪਣੇ ਵਰੁ = ਪਤੀ ਪ੍ਰਭੂ ਨੂੰ ਪਾਇਆ = ਪਾ ਲਿਆ ਹੈ, ਕਿਉਂਕਿ ਉਨ੍ਹਾਂ ਨੇ ਗੁਰ-ਉਪਦੇਸ਼ ਦੁਆਰਾ ਹਉਮੈ = ਦੇਹ ਹੰਗਤਾ ਦੂਰਿ ਕਰੇਇ = ਦੂਰ ਕਰ ਦਿੱਤੀ ਹੈ, ਭਾਵ ਤਿਆਗ ਦਿੱਤੀ ਹੈ।

## ਨਾਨਕ ਸੋਭਾਵੰਤੀਆ ਸੋਹਾਗਣੀ; ਅਨ ਦਿਨੁ ਭਗਤਿ ਕਰੇਇ ॥੪॥੨੮॥੬੧॥

ਸਤਿਗੁਰੂ ਜੀ ਫ਼ਰਮਾਉਂਦੇ ਹਨ ਕਿ ਉਹੋ ਹੀ ਗੁਰਮੁਖ ਰੂਪੀ ਸਖੀਆਂ ਲੋਕ ਤੇ ਪ੍ਰਲੋਕ 'ਚ ਸੋਭਾਵੰਤੀਆ = ਸ਼ੋਭਾ ਵਾਲੀਆਂ ਤੇ ਸੋਹਾਗਣੀ = ਸੁਹਾਗਵੰਤੀਆਂ ਹਨ, ਭਾਵ ਬ੍ਰਹਮਾਨੰਦ ਦੇ ਸੁਹਾਗ ਵਾਲੀਆਂ ਹਨ, ਜੋ ਅਨ ਦਿਨੁ = ਰਾਤ ਦਿਨ ਹਰ ਰੋਜ਼ ਪ੍ਰਭੂ ਰੂਪੀ ਪਤੀ ਦੀ ਪ੍ਰੇਮਾ ਭਗਤਿ = ਭਗਤੀ ਕਰੇਇ = ਕਰਦੀਆਂ ਹਨ ॥੪॥੨੮॥੬੧॥

## ਸਿਰੀਰਾਗੁ ਮਹਲਾ ੩ ॥

**ਉਥਾਨਕਾ :** ਇਕ ਦਿਨ ਸ੍ਰੀ ਗੁਰੂ ਅਮਰਦਾਸ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ ਵਿਖੇ ਦੀਵਾਨ 'ਚ ਸੁਭਾਇਮਾਨ ਸਨ ਅਤੇ ਆਪਣੇ ਪਾਵਨ ਮੁਖਾਰਬਿੰਦ ਤੋਂ ਨਾਮ ਬਾਣੀ ਦੀਆਂ ਸੁਗੰਧੀਆਂ ਬਖੇਰ ਰਹੇ ਸਨ।

ਤਾਂ ਕੁਝ ਸਿੱਖਾਂ ਨੇ ਬੇਨਤੀ ਕੀਤੀ ਕਿ ਹੇ ਸਤਿਗੁਰੂ ਜੀ! ਲੋਕੀਂ ਸਹੁ ਦੀਆਂ ਗੱਲਾਂ ਕਰਦੇ ਰਹਿੰਦੇ ਹਨ। ਆਪ ਜੀ ਕ੍ਰਿਪਾ ਕਰਕੇ ਸਹੁ ਬਾਰੇ ਗਿਆਨ ਕਰਾਵੋ। ਤਦ ਸਤਿਗੁਰਾਂ ਨੇ ਜਗਿਆਸੂ ਰੂਪ ਤੇ ਮਹਾਤਮਾ ਰੂਪ ਸਖੀ ਸੰਬਾਦ ਦੁਆਰਾ ਉਪਦੇਸ਼ ਉਚਾਰਨ ਕੀਤਾ, ਜਿਸ ਕਰਕੇ ਪ੍ਰਮਾਰਥ ਦੀ ਪ੍ਰਾਪਤੀ ਹੋ ਸਕੇ। ਜਗਿਆਸੂ ਰੂਪ ਸਖੀ ਦੁਆਰਾ ਕੀਤੇ ਪ੍ਰਸ਼ਨ ਨੂੰ ਉਚਾਰਦੇ ਹਨ।

## ਇਕਿ ਪਿਰੁ ਰਾਵਹਿ ਆਪਣਾ; ਹਉ ਕੈ ਦਰਿ ਪੂਛਉ ਜਾਇ ॥

ਇਕਿ = ਇਕ ਜੋ ਗਿਆਨਵਾਨ ਰੂਪੀ ਸੁਹਾਗਣਾਂ ਆਪਣੇ ਪ੍ਰਭੂ ਰੂਪੀ ਪਿਰੁ = ਪਤੀ ਦੇ ਅਨੰਦ ਨੂੰ ਸਦਾ ਰਾਵਹਿ = ਮਾਣਦੀਆਂ ਹਨ ਭਾਵ ਭਗਤੀ ਰਸ ਨੂੰ ਮਾਣਦੀਆਂ ਹਨ। ਪਰ ਮੈਂ ਅਭਾਗਣ ਕੈ ਦਰਿ = ਕਿਸ ਦੇ ਦਰ ਉੱਤੇ ਜਾ ਕੇ ਪੁੱਛਾਂ ? ਭਾਵ ਮੈਂ ਉਸ ਮਾਲਕ ਦੀ ਪ੍ਰਸੰਨਤਾ ਕਿਵੇਂ ਹਾਸਲ ਕਰਾਂ ? ਉੱਤਰ ਰੂਪ 'ਚ ਉਚਾਰਦੇ ਹਨ :

## ਸਤਿਗੁਰੁ ਸੇਵੀ ਭਾਉ ਕਰਿ; ਮੈ ਪਿਰੁ ਦੇਹੁ ਮਿਲਾਇ ॥

ਹੇ ਜਗਿਆਸੂ ਰੂਪ ਸਖੀ ! ਤੂੰ ਵੀ ਭਾਉ = ਪ੍ਰੇਮ ਧਾਰਨ ਕਰਿ = ਕਰਕੇ ਸਤਿਗੁਰਾਂ ਨੂੰ ਸੇਵੀ = ਸੇਵਨਾ ਕਰ, ਤੇ ਇਸ ਤਰ੍ਹਾਂ ਬੇਨਤੀ ਕਰ ਕਿ ਹੇ ਸਤਿਗੁਰੂ ਜੀ ! ਕਿਰਪਾ ਕਰਕੇ ਮੈਨੂੰ ਵੀ ਪ੍ਰਭੂ ਰੂਪੀ ਪਿਰੁ = ਪਤੀ ਨਾਲ ਮਿਲਾਇ = ਮਿਲਾ ਦੇਹੁ = ਦੇਵੋ। ਫਿਰ ਸਤਿਗੁਰੂ ਜੀ ਇਸ ਪ੍ਰਕਾਰ ਸਮਝਾਉਣਾ ਕਰਦੇ ਹਨ : ਕਿ

## ਸਭੁ ਉਪਾਏ ਆਪੇ ਵੇਖੈ; ਕਿਸੁ ਨੇੜੈ ਕਿਸੁ ਦੂਰਿ ॥

ਉਹ ਪਰਮੇਸ਼ਰ ਰੂਪੀ ਸਹੁ (ਪਤੀ) ਐਸਾ ਹੈ ਕਿ ਜਿਸ ਨੇ ਸਭੁ = ਸਾਰੇ ਜੀਵ ਜੰਤ ਉਪਾਏ = ਪੈਦਾ ਕੀਤੇ ਹਨ **ਵਾ:** ਸਭ ਸੂਖਮ ਤੇ ਅਸਥੂਲ ਆਦਿ ਤੱਤ ਪੈਦਾ ਕੀਤੇ ਹਨ **ਵਾ:** ਸਭ ਦੇਵੀ, ਦੇਵਤੇ, ਦੈਂਤ, ਰਾਖਸ਼, ਨਾਗ, ਮਨੁੱਖ, ਪਸ਼ੂ-ਪੰਛੀ ਆਦਿ ਪੈਦਾ ਕੀਤੇ ਹਨ ਅਤੇ (ਆਪੇ ਵੇਖੈ) ਉਨ੍ਹਾਂ ਨੂੰ ਪੈਦਾ ਕਰ ਕੇ ਆਪ ਹੀ ਸਾਰਿਆਂ ਨੂੰ ਵੇਖੈ = ਵੇਖਦਾ ਭਾਵ ਸੰਭਾਲ ਕਰਦਾ ਹੈ। ਰੋਜ਼ੀ ਦਿੰਦਾ ਹੈ **ਵਾ:** ਸਾਰਿਆਂ ਦੇ ਚੰਗੇ ਮੰਦੇ ਕਰਮਾਂ ਨੂੰ ਵੇਖ ਰਿਹਾ ਹੈ। ਹੇ ਭਾਈ ! ਉਸ ਨੂੰ ਕਿਸ ਦੇ ਨੇੜੇ ਤੇ ਕਿਸ ਤੋਂ ਦੂਰ ਦੱਸੀਏ ? ਭਾਵ ਉਹ ਤਾਂ ਸਰਬ-ਵਿਆਪਕ ਹੈ। ਨੇੜੇ ਇਸ ਕਰਕੇ ਨਹੀਂ ਕਹਿਣਾ ਬਣਦਾ ਕਿ ਉਸ ਦੀ ਪ੍ਰਾਪਤੀ ਬੜੀ ਕਠਿਨ ਹੈ ਤੇ ਦੂਰ ਇਸ ਕਰਕੇ ਨਹੀਂ ਕਹਿਣਾ ਬਣਦਾ ਕਿ ਘਟਿ ਘਟਿ ਵਿਚ ਹਰ ਥਾਂ ਵਿਆਪਕ ਹੈ ਜੋ ਹੱਥਾਂ ਪੈਰਾਂ ਤੋਂ ਵੀ ਨੇੜੇ ਹੈ। ਸੱਚ ਤਾਂ ਇਹ ਹੈ ਕਿ ਜੀਵ ਹੀ ਆਪਣੇ ਚੰਗੇ ਮੰਦੇ ਕਰਮਾਂ ਕਰਕੇ ਉਸ ਤੋਂ ਦੂਰ ਤੇ ਉਸ ਦੇ ਨੇੜੇ ਹੋ ਜਾਂਦੇ ਹਨ। ਜੈਸਾ ਕਿ :

**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥੪॥੧॥** *(ਅੰਗ ੬੫੮)*

ਤਥਾ : **ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥** *(ਜਪੁ ਜੀ ਸਾਹਿਬ, ਅੰਗ ੮)*

## ਜਿਨਿ ਪਿਰੁ ਸੰਗੇ ਜਾਣਿਆ; ਪਿਰੁ ਰਾਵੇ ਸਦਾ ਹਦੂਰਿ ॥੧॥

ਜਿਨ੍ਹਾਂ ਨੇ ਪ੍ਰਭੂ ਪਿਰੁ = ਪਤੀ ਨੂੰ ਆਪਣੇ ਸੰਗੇ = ਨਾਲ ਹੀ ਜਾਣਿਆ ਹੈ, ਉਹ ਹਦੂਰਿ = ਸਨਮੁਖ ਦ੍ਰਿਸ਼ਟਾ ਰੂਪ ਵੇਖ ਕੇ ਪਤੀ ਅਕਾਲ ਪੁਰਖ ਦੇ ਰੰਗ ਨੂੰ ਮਾਣਦੀਆਂ ਹਨ ॥੧॥

## ਮੁੰਧੇ; ਤੂ ਚਲੁ ਗੁਰ ਕੈ ਭਾਇ ॥

ਹੇ ਅਗਿਆਤ ਜੋਬਨ ਵਾਲੀਏ ਜਗਿਆਸੂ ਰੂਪੀ ਮੁੰਧੇ = ਇਸਤ੍ਰੀਏ ! ਤੂੰ ਸਤਿਗੁਰਾਂ ਦੇ ਭਾਇ = ਰਜਾ ਅਨੁਸਾਰ ਹੋ ਕੇ ਚਲੁ = ਚੱਲਣਾ ਕਰ।

## ਅਨ ਦਿਨੁ ਰਾਵਹਿ ਪਿਰੁ ਆਪਣਾ; ਸਹਜੇ ਸਚਿ ਸਮਾਇ ॥੧॥ਰਹਾਉ॥

ਫਿਰ ਦਿਨ ਰਾਤ ਨਿਤਾਪ੍ਰਤੀ ਹੀ ਪਿਆਰੇ ਪਿਰੁ = ਪਤੀ ਦੇ ਅਨੰਦ ਨੂੰ ਰਾਵਹਿ = ਮਾਣੇਂਗੀ ਅਤੇ ਫਿਰ ਸਹਜੇ = ਸੁਭਾਵਿਕ ਹੀ ਸਚਿ = ਸੱਚ ਸਰੂਪ ਪ੍ਰਭੂ ਪਤੀ 'ਚ ਸਮਾ ਜਾਵੇਂਗੀ ॥੧॥ਰਹਾਉ॥

## ਸਬਦਿ ਰਤੀਆ ਸੋਹਾਗਣੀ; ਸਚੈ ਸਬਦਿ ਸੀਗਾਰਿ ॥

ਜੋ ਮਹਾਤਮਾ ਰੂਪੀ ਸੁਹਾਗਣਾਂ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ ਰਤੀਆ = ਰੰਗੀਆਂ ਹੋਈਆ ਹਨ, ਭਾਵ ਜੋ ਅਨੰਦ ਰੂਪੀ ਸੁਹਾਗ ਦੇ ਸਹਿਤ ਹਨ ਉਨ੍ਹਾਂ ਨੇ ਸਚੈ = ਸੱਚੇ ਸਤਿਗੁਰੂ ਦੇ ਸ਼ਬਦ ਨੂੰ ਹੀ ਸ਼ਿੰਗਾਰ ਬਣਾਇਆ ਹੋਇਆ ਹੈ।

## ਹਰਿ ਵਰੁ ਪਾਇਨਿ ਘਰਿ ਆਪਣੈ; ਗੁਰ ਕੈ ਹੇਤਿ ਪਿਆਰਿ ॥

ਉਹ ਹਰਿ = ਪ੍ਰਭੂ ਰੂਪੀ ਵਰੁ = ਪਤੀ ਨੂੰ ਆਪਣੇ ਅੰਤਹਕਰਣ ਰੂਪੀ ਘਰ ਵਿੱਚੋਂ ਹੀ ਪਾਇਨਿ = ਪਾ ਲੈਂਦੀਆਂ ਹਨ। ਐਸੇ ਪਤੀ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ? ਸਤਿਗੁਰਾਂ ਦੇ ਨਾਲ ਹੇਤਿ = ਪਿਆਰ ਕਰਕੇ ਹੀ ਉਸ ਨੂੰ ਪਾਈਦਾ ਹੈ **ਵਾ:** ਜਿਹਨਾਂ ਨੇ ਵਾਹਿਗੁਰੂ ਦਾ ਪਿਆਰਿ = ਸਨੇਹ ਲੈਣ ਵਾਸਤੇ ਗੁਰੂ ਸਾਹਿਬ ਨਾਲ ਹਿਤ ਕੀਤਾ ਹੈ। ਉਨ੍ਹਾਂ ਨੇ ਆਪਣੇ ਸਰੀਰ ਰੂਪੀ, ਸਤਸੰਗਤ ਰੂਪੀ ਘਰ ਵਿੱਚੋਂ ਹੀ ਹਰਿ = ਪ੍ਰਭੂ ਪਤੀ ਨੂੰ ਪਾ ਲਿਆ ਹੈ।

## ਸੇਜ ਸੁਹਾਵੀ ਹਰਿ ਰੰਗਿ ਰਵੈ; ਭਗਤਿ ਭਰੇ ਭੰਡਾਰ ॥

ਉਨ੍ਹਾਂ ਦੀ ਹਰਿ = ਪਰਮੇਸ਼ਰ ਦੇ ਗੁਣਾਂ ਨੂੰ ਰੰਗਿ = ਪ੍ਰੇਮ ਸਹਿਤ ਰਵੈ = ਉਚਾਰਨ ਕਰ ਕੇ ਅੰਤਹਕਰਣ ਰੂਪੀ ਸੇਜਾਂ ਸੁਹਾਵੀ = ਸ਼ੋਭਨੀਕ ਹੋ ਰਹੀ ਹੈ ਅਤੇ ਉਨ੍ਹਾਂ ਦੇ ਹਿਰਦੇ ਰੂਪੀ ਭੰਡਾਰ = ਖ਼ਜ਼ਾਨੇ ਭਗਤਿ = ਭਗਤੀ ਨਾਲ ਲਬਾ-ਲਬ ਭਰੇ ਹੋਏ ਹਨ।

## ਸੋ ਪ੍ਰਭੁ ਪ੍ਰੀਤਮੁ, ਮਨਿ ਵਸੈ; ਜਿ ਸਭਸੈ ਦੇਇ ਅਧਾਰੁ ॥੨॥

ਸੋ = ਉਹ ਪ੍ਰਭੂ ਪ੍ਰੀਤਮੁ = ਪਿਆਰਾ ਉਨ੍ਹਾਂ ਮਹਾਤਮਾ ਰੂਪ ਸੁਹਾਗਣਾਂ ਦੇ ਮਨਿ = ਮਨਾਂ ਵਿਚ ਵਸਦਾ ਹੈ, ਜਿ = ਜਿਹੜਾ ਸਭਸੈ = ਸਾਰੀ ਦੁਨੀਆਂ ਤਾਈਂ ਆਪਣੀ ਚੇਤਨ ਸੱਤਾ ਦਾ ਅਧਾਰੁ = ਆਸਰਾ ਦੇਣ ਵਾਲਾ ਹੈ ॥੨॥

## ਪਿਰੁ ਸਾਲਾਹਨਿ ਆਪਣਾ; ਤਿਨ ਕੈ ਹਉ ਸਦ ਬਲਿਹਾਰੈ ਜਾਉ ॥

ਜੋ ਆਪਣੇ ਪਿਰੁ = ਪ੍ਰਭੂ ਪਤੀ ਨੂੰ ਮਹਾਤਮਾ ਰੂਪ ਸੁਹਾਗਣਾਂ ਸਾਲਾਹਨਿ = ਸਲਾਹੁੰਦੀਆਂ ਹਨ, ਉਨ੍ਹਾਂ ਕੈ = ਦੇ ਉਪਰੋਂ ਹਉ = ਮੈਂ ਸਦ = ਹਮੇਸ਼ਾ ਹੀ **ਵਾ:** ਸੈਂਕੜੇ ਵਾਰੀ ਬਲਿਹਾਰੈ = ਕੁਰਬਾਨ ਜਾਉ = ਜਾਂਦਾ ਹਾਂ।

## ਮਨੁ ਤਨੁ ਅਰਪੀ, ਸਿਰੁ ਦੇਈ; ਤਿਨ ਕੈ ਲਾਗਾ ਪਾਇ ॥

ਉਨ੍ਹਾਂ ਨੂੰ ਮਨ, ਤਨ ਅਰਪਣ ਕਰਕੇ ਸਿਰ ਵੀ ਦੇ ਦੇਵਾਂ, ਭਾਵ ਮਨ ਦੀ ਮਮਤਾ, ਤਨ ਦੀ ਹੰਗਤਾ ਛੱਡ ਕੇ ਹੰਕਾਰ ਰਹਿਤ ਹੋ ਕੇ ਸਿਰੁ ਦੇਈ = ਸਭ ਕੁਝ ਸਮਰਪਿਤ ਕਰ ਦੇਵਾਂ ਅਤੇ ਉਨ੍ਹਾਂ ਮਹਾਤਮਾ ਰੂਪ ਸੁਹਾਗਣਾਂ ਦੇ ਪਾਇ = ਚਰਨੀਂ ਲਾਗਾ = ਲੱਗਣਾ ਕਰਾਂ।

## ਜਿਨੀ ਇਕੁ ਪਛਾਣਿਆ; ਦੂਜਾ ਭਾਉ ਚੁਕਾਇ ॥

ਇਸ ਪ੍ਰਕਾਰ ਜਿਨੀ = ਜਿਨ੍ਹਾਂ ਨੇ ਇਕੁ = ਅਦਵੈਤ ਰੂਪ ਪ੍ਰਭੂ ਨੂੰ ਪਛਾਣ ਲਿਆ ਹੈ ਅਤੇ ਅੰਦਰੋਂ ਦੂਜਾ ਭਾਉ = ਦਵੈਤ ਭਾਵਨਾ ਚੁਕਾਇ = ਚੁੱਕ ਦਿੱਤੀ ਹੈ ਅਰਥਾਤ ਹਟਾ ਦਿੱਤੀ ਹੈ।

## ਗੁਰਮੁਖਿ ਨਾਮੁ ਪਛਾਣੀਐ; ਨਾਨਕ ਸਚਿ ਸਮਾਇ ॥੩॥੨੯॥੬੨॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਹੇ ਜਗਿਆਸੂ ਰੂਪ ਸਖੀਓ ! ਇਸੇ ਤਰ੍ਹਾਂ ਗੁਰਮੁਖਿ = ਮੁਖੀ ਗੁਰਾਂ ਦੁਆਰਾ **ਵਾ:** ਗੁਰਮੁਖਾਂ ਦੀ ਸੰਗਤ ਦੁਆਰਾ ਨਾਮ ਜਪ ਕੇ ਉਸ ਪਰਮੇਸ਼ਰ ਪਤੀ ਨੂੰ ਪਛਾਣੀਐ = ਪਛਾਨਣਾ ਕਰੋ, ਫੇਰ ਤੁਸੀਂ ਵੀ ਸਚਿ = ਸਤ ਸਰੂਪ ਪ੍ਰਭੂ ਪਤੀ ਵਿਚ ਸਮਾਇ = ਸਮਾ ਜਾਵੋਗੀਆਂ **ਵਾ:** ਸੱਚੇ ਪਤੀ ਦੀ ਪ੍ਰਾਪਤੀ ਕਰ ਕੇ ਉਸ ਵਿਚ ਅਭੇਦ ਹੋ ਜਾਵੋਗੀਆਂ ॥੩॥੨੯॥੬੨॥

## ਸਿਰੀਰਾਗੁ ਮਹਲਾ ੩ ॥
## ਹਰਿ ਜੀ ਸਚਾ ਸਚੁ ਤੂ; ਸਭੁ ਕਿਛੁ ਤੇਰੈ ਚੀਰੈ ॥

ਹੇ ਪ੍ਰਭੂ ਜੀ ! ਤੂੰ ਪਿੱਛੇ ਵੀ ਸੱਚਾ ਸੀ, ਹੁਣ ਵੀ ਸਤਿ ਸਰੂਪ ਹੈਂ ਤੇ ਅੱਗੇ ਨੂੰ ਵੀ ਸਤਿ ਸਰੂਪ ਹੀ ਹੋਵੇਂਗਾ ਅਤੇ ਸਭ ਕੁਝ ਤੇਰੈ ਚੀਰੈ = ਦਫ਼ਤਰ 'ਚ ਹੈ **ਵਾ:** ਤੇਰੇ ਹੱਕ ਵਿਚ ਹੈ **ਵਾ:** ਚੀਰੈ = ਕਾਇਆ ਰੂਪੀ ਚਿੱਠੀ ਅੰਦਰ ਹੈ **ਵਾ:** ਸਭ ਕੁਝ ਤੇਰੇ ਚੀਰੈ = ਹੁਕਮ ਅੰਦਰ ਹੀ ਹੈ।

## ਲਖ ਚਉਰਾਸੀਹ ਤਰਸਦੇ ਫਿਰੇ; ਬਿਨੁ ਗੁਰ ਭੇਟੇ ਪੀਰੈ ॥

ਪੀਰੈ = ਪੂਜਨੀਕ ਗੁਰ = ਸਤਿਗੁਰਾਂ ਦੇ ਉਪਦੇਸ਼ ਭੇਟੇ = ਮਿਲਣ ਤੋਂ ਬਿਨੁ = ਬਗ਼ੈਰ ਚਉਰਾਸੀਹ = ਚੌਰਾਸੀ ਲੱਖ ਜੂਨੀਆਂ ਦੇ ਜੀਵ ਪਰਮੇਸ਼ਰ ਦੀ ਪ੍ਰਾਪਤੀ ਲਈ ਤਰਸਦੇ = ਲਲਚਾਉਂਦੇ ਫਿਰੇ = ਫਿਰਦੇ ਹਨ **ਵਾ:** ਉਨ੍ਹਾਂ ਨੂੰ ਬਿਨਾਂ ਗੁਰੂ ਸਾਹਿਬ ਭੇਟੇ = ਮਿਲੇ ਤੋਂ ਪੀਰੈ = ਪੀੜਾ ਹੀ ਬਣੀ ਰਹਿੰਦੀ ਹੈ, ਭਾਵ ਜੰਮਣ ਮਰਨ ਦੀ ਪੀੜਾ, ਕਾਲ ਦੀ ਪੀੜਾ, ਚਿੰਤਾ ਤ੍ਰਿਸ਼ਨਾ ਦੀ ਪੀੜਾ, ਮਾਇਆ ਦੀ ਪੀੜਾ ਹਮੇਸ਼ਾ ਬਣੀ ਰਹਿੰਦੀ ਹੈ **ਵਾ:** ਬਿਨਾਂ ਗੁਰੂ ਪੀਰਾਂ ਦੇ ਭੇਟੇ = ਮਿਲਿਆ ਉਹ ਚੌਰਾਸੀ 'ਚ ਤਰਸਦੇ ਫਿਰਦੇ ਹਨ, ਭਾਵ ਗੁਰੂ ਜਾਂ ਪੀਰ ਦੀ ਪ੍ਰਾਪਤੀ ਬਿਨਾਂ ਉਨ੍ਹਾਂ ਦਾ ਜੀਵਨ ਨਖਿੱਧ ਜੂਨੀਆਂ ਦੇ ਵਾਂਗ ਦੁਖਦਾਈ ਬਣਿਆ ਰਹਿੰਦਾ ਹੈ। ਜੈਸਾ ਕਿ :

> **ਗੁਰ ਮੰਤ੍ਰ ਹੀਣਸ੍ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
> **ਕੂਕਰਹ ਸੂਕਰਹ ਗਰਧਭਹ ਕਾਕਹ, ਸਰਪਨਹ ਤੁਲਿ ਖਲਹ ॥** *(ਅੰਗ ੧੩੫੬)*

ਭਾਵ ਗੁਰੂ ਦੇ ਮੰਤ੍ਰ (ਉਪਦੇਸ਼) ਤੋਂ ਹੀਣੇ ਜੋ ਪ੍ਰਾਣੀ ਹਨ, ਉਨ੍ਹਾਂ ਦੇ ਜੀਵਨ ਨੂੰ ਧ੍ਰਿਕਾਰ ਹੈ। ਉਨ੍ਹਾਂ ਦਾ ਜੀਵਨ ਭਰਿਸ਼ਟਿਆ ਹੋਇਆ ਹੈ। ਉਹ ਤਾਂ ਕੁੱਤਿਆਂ, ਸੂਰਾਂ, ਗਧਿਆਂ, ਕਾਂਵਾਂ, ਸੱਪਾਂ ਦੇ ਸਮਾਨ ਹੀ ਮੂਰਖ ਜੀਅ ਰਹੇ ਹਨ, ਭਾਵ ਗੁਰੂ ਤੋਂ ਬਿਨਾਂ ਭਟਕਣਾ ਹੀ ਹੈ, ਜੀਵਨ ਸਫਲਾ ਨਹੀਂ ਹੈ।

**ਸਾਖੀ—ਸ੍ਰੀ ਗੁਰੂ ਅਮਰਦਾਸ ਜੀ ਦੀ :** ਸ੍ਰੀ ਗੁਰੂ ਅਮਰਦਾਸ ਜੀ ਨੇ ਜਦੋਂ ਪਹਿਲੀ ਅਵਸਥਾ 'ਚ ਅਜੇ ਗੁਰੂ ਦੀ ਸਿੱਖੀ ਧਾਰਨ ਨਹੀਂ ਕੀਤੀ ਸੀ, ਪਰ ਹਿਰਦੇ 'ਚ ਪ੍ਰਭੂ ਭਗਤੀ ਦਾ ਚਾਅ ਤੇ ਸ਼ਰਧਾ ਜ਼ਰੂਰ ਰੱਖਦੇ ਸਨ। ਗੁਰੂ ਦੀ ਮਹਿਮਾ ਤੇ ਮਹੱਤਤਾ ਤੋਂ ਅਜੇ ਅਣਜਾਣ ਸਨ। ਆਪ ਨੇ ਵੀਹ ਵਾਰ ਪੈਦਲ ਸੰਗਤ ਨਾਲ ਜਾ ਕੇ ਹਰਿਦੁਆਰ ਗੰਗਾ ਦਾ ਇਸ਼ਨਾਨ ਕੀਤਾ। ਇਥੇ ਆਪ ਦੀ ਯਾਦ 'ਚ ਹੁਣ ਵੀ ਹਰਿਦੁਆਰ ਕਨਖਲ ਵਿਖੇ ਗੰਗਾ ਕਿਨਾਰੇ ਗੁਰਦੁਆਰਾ ਸੁਸ਼ੋਭਿਤ ਹੈ, ਪਰ ਮਨ ਨੂੰ ਸ਼ਾਂਤੀ ਨਹੀਂ ਆਈ। ਆਖ਼ਰੀ ਵਾਰ ਜਦੋਂ ਆਪ ਜੀ ਗੰਗਾ ਇਸ਼ਨਾਨ ਤੋਂ ਵਾਪਸ ਆ ਰਹੇ ਸਨ ਤਾਂ ਰਸਤੇ 'ਚ ਆਪ ਨੂੰ ਇਕ ਬ੍ਰਹਮਚਾਰੀ ਸਾਧੂ ਦਾ ਸੰਗ ਮਿਲ ਗਿਆ ਤੇ ਆਪ ਉਸ ਨੂੰ ਆਪਣੇ ਘਰ ਬਾਸਰਕੇ ਲੈ ਆਏ। ਪ੍ਰਸ਼ਾਦਾ ਤਿਆਰ ਹੋ ਗਿਆ ਤਦ ਉਸ ਬ੍ਰਹਮਚਾਰੀ ਨੇ ਆਪ ਜੀ ਨੂੰ ਪੁੱਛਿਆ ਕਿ ਆਪ ਦਾ ਗੁਰੂ ਕੌਣ ਹੈ ? ਤਾਂ ਆਪ ਨੇ ਨਾਂਹ ਵਿਚ ਉੱਤਰ ਦਿੱਤਾ। ਤਾਂ ਨਰਾਜ਼ ਹੋ ਕੇ ਬ੍ਰਹਮਚਾਰੀ ਸਾਧੂ ਬਿਨਾਂ ਅੰਨ ਪਾਣੀ ਛਕਿਆਂ ਆਪ ਦੇ ਘਰੋਂ ਚਲਾ ਗਿਆ ਤੇ ਜਾਂਦਾ ਜਾਂਦਾ ਕਹਿ ਰਿਹਾ ਸੀ ਕਿ ਬਹੁਤ ਮਾੜਾ ਹੋਇਆ ਕਿ ਮੈਨੂੰ ਨਿਗੁਰੇ ਦੀ ਸੰਗਤ ਕਰਨੀ ਮਿਲੀ।

ਮੇਰਾ ਤਾਂ ਗੰਗਾ ਇਸ਼ਨਾਨ ਵੀ ਨਿਸਫਲ ਚਲਾ ਜਾਵੇਗਾ। ਇਹ ਸੁਣ ਕੇ ਆਪ ਦੇ ਮਨ 'ਤੇ ਗਹਿਰੀ ਚੋਟ ਲੱਗੀ ਤੇ ਫਿਰ ਆਪਣੀ ਭਤੀਜ ਨੂੰਹ ਬੀਬੀ ਅਮਰੋ ਜੀ ਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਰਣ ਵਿਚ ਸ੍ਰੀ ਖਡੂਰ ਸਾਹਿਬ ਆਏ ਤੇ ਗੁਰੂ ਧਾਰਨ ਕਰ ਕੇ ਸਤਿਗੁਰਾਂ ਦੇ ਸਿੱਖ ਬਣ ਕੇ ਸਿੱਖੀ ਕਮਾਈ। ਤੇ ਇਕ ਦਿਨ ਫਿਰ ਗੁਰੂ ਪਦ 'ਤੇ ਸੁਸ਼ੋਭਿਤ ਹੋਏ, ਭਾਵ ਕਿ ਗੁਰਾਂ ਦੀ ਪ੍ਰਾਪਤੀ ਤੋਂ ਬਿਨਾਂ ਉਨ੍ਹਾਂ ਨੂੰ ਵੀ ਗਿਆਨ ਦੀ ਪ੍ਰਾਪਤੀ ਨਹੀਂ ਹੋਈ ਸੀ। ਜੈਸੇ ਕਿ ਲਿਖਿਆ ਹੈ:

**ਸਵੈਯਾ: ਗੁਰ ਬਿਨ ਭਵ ਸਿੰਧ ਕੋ ਕੌਨ ਤਰਾ, ਕਹੋ ਕਿਹ ਉਰਿ ਗੁਰ ਬਿਨ ਸੁਖ ਉਪਜਾਯੋ ?**
**ਜਬ ਲਉ ਨਹੀਂ ਗੁਰ ਕੇ ਪਾਦ ਗਹੇ, ਕਹੋ ਕਿਹ ਨਰ ਉਰਿ ਅਗਯਾਨ ਨਸਾਯੋ ?**
**ਕਰਿ ਗੰਗ ਸਨਾਨ ਵੀਹ ਬਾਰ ਭਲਾ, ਸ੍ਰੀ ਅਮਰਦਾਸ ਉਰਿ ਸਾਂਤਿ ਨ ਆਯੋ।**
**ਨਰ ਕਿਉਂ ਅਗਯਾਨ ਕੋ ਗਹਿ ਭਟਕੇ, ਸ੍ਰੀ ਗੁਰ ਪਦ ਲਗਿ, ਭਵ ਸਿੰਧ ਤਰਾਯੋ॥੧੭੩॥**

*(ਗੁਰ ਇਤਿਹਾਸ ਸਵੱਯੇ ਕ੍ਰਿਤ ਗਿ. ਗੁਰਨਾਮ ਸਿੰਘ ਅੰਬਾਲਵੀ)*

## ਹਰਿ ਜੀਉ ਬਖਸੇ, ਬਖਸਿ ਲਏ; ਸੂਖ ਸਦਾ ਸਰੀਰੈ ॥

ਹੇ ਭਾਈ! ਹਰਿ ਜੀਉ = ਪ੍ਰਭੂ ਜੀ ਨੇ ਦੁਨੀਆਂ ਨੂੰ ਤਾਰਨ ਲਈ ਸਤਿਗੁਰੂ ਬਖ਼ਸ਼ੇ ਹਨ ਤੇ ਗੁਰੂ ਜੀ ਚਾਹੁਣ ਤਾਂ ਜੀਵਾਂ ਨੂੰ ਬਖਸਿ ਲਏ = ਬਖ਼ਸ਼ ਲੈਂਦੇ ਹਨ **ਵਾ:** ਜਿਨ੍ਹਾਂ ਨੂੰ ਹਰਿ = ਪ੍ਰਭੂ ਜੀ ਬਖਸਿ = ਬਖ਼ਸ਼ਿਸ਼ ਕਰਕੇ ਬਖਸਿ ਲੇ = ਬਖ਼ਸ਼ ਲੈਂਦਾ ਹੈ। ਉਨ੍ਹਾਂ ਨੂੰ ਸਦਾ ਸਰੀਰੈ = ਸਰੀਰ ਵਿਚ **ਵਾ:** ਅੰਤਹਕਰਣ ਵਿਚ ਨਿਤ ਆਤਮਿਕ ਸੁੱਖ ਹੀ ਪ੍ਰਾਪਤ ਹੁੰਦਾ ਹੈ **ਵਾ:** ਇਸ ਲੋਕ ਤੇ ਪਰਲੋਕ ਵਿਚ ਸਦਾ = ਹਮੇਸ਼ਾ ਆਤਮਿਕ ਸੁਖ ਪ੍ਰਾਪਤ ਹੁੰਦਾ ਹੈ।

## ਗੁਰ ਪਰਸਾਦੀ ਸੇਵ ਕਰੀ; ਸਚੁ ਗਹਿਰ ਗੰਭੀਰੈ ॥੧॥

ਜੋ ਸਚੁ = ਸਤ ਸਰੂਪ ਪਰਮੇਸ਼ਰ ਗਹਿਰ = ਨਿਰਹੱਲ ਤੇ ਗੰਭੀਰੈ = ਡੂੰਘਾ ਹੈ, ਉਸ ਦੀ ਗੁਰ = ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਕਰਕੇ ਹੀ ਸੇਵ = ਟਹਿਲ ਕਰੀ = ਕਰੀਦੀ ਹੈ॥੧॥

## ਮਨ ਮੇਰੇ; ਨਾਮਿ ਰਤੇ ਸੁਖੁ ਹੋਇ ॥

ਹੇ ਮੇਰੇ ਮਨ! ਪ੍ਰਭੂ ਦੇ ਨਾਮ 'ਚ ਰਤੇ = ਰੰਗਿਆਂ ਹੀ ਆਤਮਿਕ ਸੁੱਖ ਪ੍ਰਾਪਤ ਹੋਇ = ਹੁੰਦਾ ਹੈ।

## ਗੁਰਮਤੀ ਨਾਮੁ ਸਲਾਹੀਐ; ਦੂਜਾ ਅਵਰੁ ਨ ਕੋਇ ॥੧॥ਰਹਾਉ॥

ਇਸ ਕਰਕੇ ਗੁਰਮਤੀ = ਗੁਰਾਂ ਦੀ ਸਿੱਖਿਆ ਦੁਆਰਾ ਵਾਹਿਗੁਰੂ ਦੇ ਨਾਮ ਨੂੰ ਸਲਾਹੁਣਾ ਕਰ, ਕਿਉਂਕਿ ਉਸ ਵਾਹਿਗੁਰੂ ਵਰਗਾ ਕੋਈ ਵੀ ਅਵਰੁ = ਹੋਰ ਦੂਜਾ ਨਹੀਂ ਹੈ॥੧॥ਰਹਾਉ॥

## ਧਰਮ ਰਾਇ ਨੋ ਹੁਕਮੁ ਹੈ; ਬਹਿ ਸਚਾ ਧਰਮੁ ਬੀਚਾਰਿ ॥

ਹੇ ਭਾਈ! ਧਰਮ ਰਾਇ = ਰਾਜੇ ਨੋ = ਨੂੰ ਉਸ ਵਾਹਿਗੁਰੂ ਦੀ ਐਸੀ ਹੁਕਮੁ = ਆਗਿਆ ਹੈ ਕਿ ਤੂੰ ਪਰਲੋਕ 'ਚ ਬੈਠ ਕੇ ਸੱਚੇ ਧਰਮ ਦਾ ਬੀਚਾਰਿ = ਨਿਰਣਾ ਕਰਿਆ ਕਰ।

## ਦੂਜੈ ਭਾਇ ਦੁਸਟੁ ਆਤਮਾ; ਓਹੁ ਤੇਰੀ ਸਰਕਾਰ ॥

ਜੋ ਦੂਜੈ ਭਾਇ = ਦਵੈਤ ਭਾਵਨਾ ਵਾਲੇ ਤੇ ਦੁਸ਼ਟ ਆਤਮਾ ਰੂਪੀ ਮਨੁੱਖ ਹਨ, ਉਹ ਤੇਰੀ ਸਰਕਾਰ = ਪਰਜਾ ਹੈ **ਵਾ:** ਉਨ੍ਹਾਂ ਦੇ (ਸਰ + ਕਾਰ) ਸਰ = ਸਿਰ ਉੱਤੇ ਤੇਰੀ ਕਾਰ = ਹਕੂਮਤ ਹੈ।

**[ਅੰਗ ੩੯]**

# ਅਧਿਆਤਮੀ ਹਰਿਗੁਣ ਤਾਸੁ ਮਨਿ; ਜਪਹਿ ਏਕੁ ਮੁਰਾਰਿ ॥

ਅਧਿਆਤਮੀ = ਜੋ ਸਾਰਿਆਂ ਦਾ ਆਸਰਾ ਰੂਪ ਆਤਮਾ ਹੈ ਤਿਸ ਦੀ ਪ੍ਰਾਪਤੀ ਵਾਲੇ ਜੋ ਤੱਤਬੇਤੇ ਹਨ **ਵਾ:** ਜੋ ਅਧਿਆਤਮੀ = ਆਤਮ ਗਿਆਨੀ ਹਨ ਤਾਸੁ = ਤਿੰਨ੍ਹਾਂ ਦੇ ਮਨਿ = ਹਿਰਦੇ ਵਿਚ ਸਦਾ ਹੀ ਹਰਿ = ਪਰਮੇਸ਼ਰ ਦੇ ਗੁਣ ਵਸਦੇ ਹਨ **ਵਾ:** ਅਧਿ = ਅਧਿਸਠਾਨ ਸਰੂਪ ਪਰਮੇਸ਼ਰ ਹੈ, ਉਸ ਦੀ ਪ੍ਰਾਪਤੀ ਵਾਲੇ ਜੋ ਆਤਮੀ = ਆਤਮ ਗਿਆਨੀ ਮਹਾਤਮਾ ਜਨ ਹਨ, ਉਨ੍ਹਾਂ ਦੇ ਮਨਾਂ 'ਚ ਵਾਹਿਗੁਰੂ ਦੇ ਗੁਣਾਂ ਦਾ ਤਾਸੁ = ਖ਼ਜ਼ਾਨਾ ਵਸਿਆ ਹੈ। ਉਹ ਇਕ ਅਦਵੈਤ ਸਰੂਪ ਮੁਰਾਰਿ = ਮੁਰ ਰਾਖਸ਼ ਨੂੰ ਮਾਰਨ ਵਾਲੇ ਵਾਹਿਗੁਰੂ ਦੇ ਨਾਮ ਨੂੰ ਜਪਦੇ ਹਨ।

# ਤਿਨ ਕੀ ਸੇਵਾ ਧਰਮ ਰਾਇ ਕਰੈ; ਧੰਨੁ ਸਵਾਰਣਹਾਰੁ ॥

ਹੇ ਭਾਈ! ਉਨ੍ਹਾਂ ਗੁਰਮੁਖਾਂ ਦੀ ਸੇਵਾ ਤਾਂ ਖ਼ੁਦ ਧਰਮਰਾਜ ਵੀ ਕਰਦਾ ਹੈ **ਵਾ:** ਬੈਕੁੰਠ ਵਿਚ ਰਾਜੇ ਜਨਕ ਦੀ ਨਿਆਈਂ ਉਨ੍ਹਾਂ ਦਾ ਧਰਮ ਰਾਜਾ ਵੀ ਸਨਮਾਨ ਕਰਦਾ ਹੈ[੧] ਕਿ ਧੰਨ ਹੈ ਤੁਹਾਨੂੰ ਸਵਾਰਣਹਾਰੁ = ਬਣਾਉਣ ਵਾਲਾ ਪ੍ਰਭੂ ਜਿਸ ਨੇ ਐਸੇ ਧਰਮੀ ਮਹਾਂਪੁਰਖ ਪੈਦਾ ਕੀਤੇ ਹਨ **ਵਾ:** ਜੀਵਾਂ ਦੇ ਜੀਵਨਾਂ ਨੂੰ ਸੰਵਾਰਨ ਵਾਲੇ ਹੇ ਸੰਤ ਜਨੋਂ ਤੁਸੀਂ ਧੰਨੁ = ਧੰਨਤਾ ਦੇ ਯੋਗ ਹੋ।

# ਮਨ ਕੇ ਬਿਕਾਰ, ਮਨਹਿ ਤਜੈ; ਮਨਿ ਚੂਕੈ ਮੋਹੁ ਅਭਿਮਾਨੁ ॥

ਹੇ ਭਾਈ! ਜਿਨ੍ਹਾਂ ਗੁਰਮੁਖਾਂ ਨੇ ਮਨ ਕੇ = ਦੇ ਕਾਮ ਆਦਿਕ ਵਿਕਾਰਾਂ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਮਨਹਿ = ਮਨ ਵਿੱਚੋਂ ਤਜੈ = ਤਿਆਗਣਾ ਕੀਤਾ ਹੈ[੨] ਅਤੇ ਫੇਰ ਉਨ੍ਹਾਂ ਦੇ ਮਨ ਵਿੱਚੋਂ ਪਦਾਰਥਾਂ, ਸੰਬੰਧੀਆਂ ਮੋਹ ਤੇ ਗੁਣਾਂ ਦਾ **ਵਾ:** ਦੇਹ ਦਾ ਅਭਿਮਾਨੁ = ਹੰਕਾਰ ਵੀ ਚੂਕੈ = ਚੁੱਕਿਆ ਗਿਆ ਹੈ।

# ਆਤਮ ਰਾਮੁ ਪਛਾਣਿਆ; ਸਹਜੇ ਨਾਮਿ ਸਮਾਨੁ ॥

ਜਿਨ੍ਹਾਂ ਨੇ ਆਤਮ ਰਾਮੁ = ਰਮੇ ਹੋਏ ਆਤਮ ਰੂਪ ਬ੍ਰਹਮ ਨੂੰ ਪਛਾਣ ਲਿਆ ਹੈ, ਉਹ ਸਹਜੇ = ਸੁਤੇ-ਸਿੱਧ ਹੀ ਨਾਮਿ = ਨਾਮੀ ਵਾਹਿਗੁਰੂ 'ਚ ਸਮਾਨੁ = ਸਮਾ ਗਏ ਹਨ, ਅਭੇਦ ਹੋ ਗਏ ਹਨ।

# ਬਿਨੁ ਸਤਿਗੁਰ, ਮੁਕਤਿ ਨ ਪਾਈਐ; ਮਨਮੁਖਿ ਫਿਰੈ ਦਿਵਾਨੁ ॥

ਹੇ ਭਾਈ! ਬਿਨਾਂ ਸਤਿਗੁਰਾਂ ਤੋਂ ਮੁਕਤਿ = ਮੁਕਤ ਸਰੂਪ ਪ੍ਰਭੂ ਨੂੰ **ਵਾ:** ਮੁਕਤੀ ਨੂੰ ਕੋਈ ਨਹੀਂ ਪਾ ਸਕਦਾ। ਭਾਵ ਮੁਕਤੀ ਸਤਿਗੁਰਾਂ ਤੋਂ ਹੀ ਮਿਲਦੀ ਹੈ। ਬਿਨਾਂ ਗੁਰੂ ਦੀ ਪ੍ਰਾਪਤੀ ਕੀਤਿਆਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। ਮਨਮੁਖ ਪੁਰਸ਼ ਦਿਵਾਨੁ = ਦੀਵਾਨੇ ਭਾਵ ਕਮਲੇ ਹੋਏ ਫਿਰਦੇ ਹਨ **ਵਾ:** ਮਨਮੁਖ ਪੁਰਸ਼ ਧਰਮਰਾਜ ਦੀ ਦਿਵਾਨੁ = ਕਚਹਿਰੀ ਵਿਚ ਸਕਾਮ ਕਰਮਾਂ ਤੇ ਪਾਪਾਂ ਦੇ ਹੀ ਕਰਮਾਂ ਦੇ ਲੇਖੇ ਦਿੰਦੇ ਤੁਰੇ ਫਿਰਦੇ ਹਨ, ਭਾਵ ਜਨਮ ਮਰਣ 'ਚ ਹੀ ਭਟਕਦੇ ਰਹਿੰਦੇ ਹਨ। ਜੈਸਾ ਕਿ :

---

੧. **ਨਾਨਕ ਧਰਮ ਐਸੇ ਚਵਹਿ ਕੀਤੋ ਭਵਨੁ ਪੁਨੀਤ ॥੧੦॥** *(ਅੰਗ ੧੪੨੫)*

੨. **ਗੁਰ ਪ੍ਰਸਾਦਿ ਬਿਖਿਆ ਪਰਹਰੈ ॥**
**ਮਨ ਕੀ ਬਾਸਨਾ ਮਨ ਤੇ ਟਰੈ ॥** *(ਅੰਗ ੨੭੪)*
**ਜਲ ਕਰ ਕਰਦਮ ਉਪਜ ਹੈ, ਜਲ ਕਰ ਪੰਕ ਬਿਨਾਸ ॥**
**ਮਨ ਕਰ ਉਪਜਤ ਪਾਪ ਕਿਲ, ਮਨ ਕਰ ਹੀ ਅਘਨਾਸ ॥੪॥** *(ਸਾਰਕਤਾਵਲੀ, ਅਧਿ ੪.)*

**ਕਰਮ ਧਰਮ ਕਰਿ ਮੁਕਤਿ ਮੰਗਾਹੀ ॥ ਮੁਕਤਿ ਪਦਾਰਥੁ ਸਬਦਿ ਸਲਾਹੀ ॥**
**ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ ॥** *(ਮਾਰੂ ਮਹਲਾ ੧, ਅੰਗ ੧੦੨੪)*

ਦੁਨੀਆਂ ਕਿਤਨੇ ਹੀ ਕਰਮ ਧਰਮ ਕਰਕੇ ਮੁਕਤੀ ਮੰਗਦੀ ਫਿਰਦੀ ਹੈ ਪਰ ਮੁਕਤੀ ਰੂਪੀ ਪਦਾਰਥ ਤਾਂ ਸਤਿਗੁਰਾਂ ਦੇ ਸ਼ਬਦ ਦੁਆਰਾ ਪ੍ਰਭੂ ਦੀ ਸਲਾਹਨਾ ਕਰਨ ਨਾਲ ਹੀ ਮਿਲਦਾ ਹੈ। ਬਿਨਾਂ ਗੁਰੂ ਦੇ ਸ਼ਬਦ ਤੋਂ ਕਿਸੇ ਨੂੰ ਵੀ ਮੁਕਤੀ ਨਹੀਂ ਮਿਲਦੀ ਭਾਵੇਂ ਦੁਨੀਆਂ ਕਿਤਨੇ ਹੀ ਪਰਪੰਚ ਕਰ ਕੇ ਭਰਮੀ ਹੋਈ ਹੈ।

## ਸਬਦੁ ਨ ਚੀਨੈ, ਕਥਨੀ ਬਦਨੀ ਕਰੇ; ਬਿਖਿਆ ਮਾਹਿ ਸਮਾਨੁ ॥੩॥

ਜੋ ਸਤਿਗੁਰਾਂ ਦੇ ਸ਼ਬਦ ਨੂੰ ਨਹੀਂ ਚੀਨੈ = ਜਾਣਦੇ, ਕਥਨੀ = ਕਥਾ ਵੀ ਕਰੀ ਜਾਂਦੇ ਹਨ ਤੇ ਬਦਨੀ = ਕਵੀਸ਼ਰੀ ਵੀ ਕਰੀ ਜਾਂਦੇ ਹਨ, ਉਹ ਮਨਮੁਖ ਪੁਰਸ਼ ਬਿਖਿਆ = ਮਾਇਆ ਵਿਚ ਹੀ ਸਮਾਨੁ = ਸਮਾਏ ਰਹਿੰਦੇ ਹਨ **ਵਾ:** ਵਿਸ਼ੇ-ਵਿਕਾਰਾਂ 'ਚ ਹੀ ਸਮਾਏ ਰਹਿੰਦੇ ਹਨ ॥੩॥

## ਸਭੁ ਕਿਛੁ ਆਪੇ ਆਪਿ ਹੈ; ਦੂਜਾ ਅਵਰੁ ਨ ਕੋਇ ॥

ਗੁਰਮੁਖਾਂ ਨੇ ਇਸ ਗੱਲ ਨੂੰ ਸਮਝ ਲਿਆ ਕਿ ਹੇ ਭਾਈ! ਇਹ ਨਾਮ ਅਤੇ ਰੂਪ ਪ੍ਰਪੰਚ ਜੋ ਵੀ ਹੈ, ਇਹ ਸਭ ਕੁਝ ਆਪਣੇ ਆਪ ਪਰਮੇਸ਼ਰ ਹੀ ਹੈ। ਉਸ ਤੋਂ ਬਿਨਾਂ ਕੋਈ ਅਵਰੁ = ਹੋਰ ਦੂਜਾ ਨਹੀਂ ਹੈ।

## ਜਿਉ ਬੋਲਾਏ ਤਿਉ ਬੋਲੀਐ; ਜਾ ਆਪਿ ਬੁਲਾਏ ਸੋਇ ॥

ਜਿਉ = ਜਿਵੇਂ ਉਹ ਵਾਹਿਗੁਰੂ ਬੋਲਾਏ = ਬੁਲਾਉਂਦਾ ਹੈ, ਅਸੀਂ ਤਾਂ ਤਿਉ = ਤਿਵੇਂ ਹੀ ਬੋਲੀਐ = ਬੋਲਦੇ ਹਾਂ **ਵਾ:** ਹੇ ਭਾਈ! ਅਸੀਂ ਤਾਂ ਬੋਲਦੇ ਹੀ ਤਾਂ ਹਾਂ ਜਾ = ਜੇ ਸੋਇ = ਉਹ ਆਪ ਬੁਲਾਏ = ਬੁਲਾਉਂਦਾ ਹੈ, ਭਾਵ ਜੇਕਰ ਉਹ ਨਾ ਚਾਹੇ ਤਾਂ ਰਸਨਾ ਦੇ ਹੁੰਦਿਆਂ ਵੀ ਜੀਵ ਬੋਲ ਨਹੀਂ ਬੋਲ ਸਕਦਾ। ਜਿਵੇਂ ਕਿ ਗੂੰਗੇ ਪੁਰਸ਼ਾਂ ਵੱਲ ਦੇਖੀਏ।

## ਗੁਰਮੁਖਿ ਬਾਣੀ ਬ੍ਰਹਮ ਹੈ; ਸਬਦਿ ਮਿਲਾਵਾ ਹੋਇ ॥

ਗੁਰਮੁਖਾਂ ਦੀ ਬਾਣੀ 'ਚ ਤਾਂ ਬ੍ਰਹਮ ਹੀ ਵਸਿਆ ਹੁੰਦਾ ਹੈ, ਭਾਵ ਹਰ ਵਕਤ ਬ੍ਰਹਮ ਦੀ ਬਾਣੀ ਹੀ ਬੋਲਦੇ ਹਨ, ਤੇ ਉਨ੍ਹਾਂ ਦੇ ਸਬਦਿ = ਉਪਦੇਸ਼ ਦੁਆਰਾ ਬ੍ਰਹਮ ਦਾ ਮਿਲਾਵਾ = ਮਿਲਾਪ ਹੋਇ = ਹੁੰਦਾ ਹੈ।

## ਨਾਨਕ ਨਾਮੁ ਸਮਾਲਿ ਤੂ; ਜਿਤੁ ਸੇਵਿਐ ਸੁਖੁ ਹੋਇ ॥੪॥੩੦॥੬੩॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਉਸ ਵਾਹਿਗੁਰੂ ਦੇ ਨਾਮ ਨੂੰ ਤੂੰ ਵੀ ਸਮ੍ਹਾਲਣਾ ਕਰ, ਜਿਤੁ = ਜਿਸ ਵਾਹਿਗੁਰੂ ਦੇ ਸੇਵਿਐ = ਸੇਵਨੇ ਕਰਕੇ ਤੈਨੂੰ ਆਤਮਿਕ ਸੁੱਖ ਪ੍ਰਾਪਤ ਹੋ ਜਾਵੇਗਾ ॥੪॥੩੦॥੬੩॥

## ਸਿਰੀਰਾਗੁ ਮਹਲਾ ੩ ॥

## ਜਗਿ ਹਉਮੈ ਮੈਲੁ, ਦੁਖੁ ਪਾਇਆ; ਮਲੁ ਲਾਗੀ ਦੂਜੈ ਭਾਇ ॥

ਹੇ ਭਾਈ! ਇਸ ਜਗਿ = ਜਗਤ ਵਿਚ ਜੀਵਾਂ ਨੇ ਹਉਮੈ = ਤਨ ਹੰਗਤਾ ਦੀ ਮੈਲ ਕਰਕੇ ਦੁੱਖ ਪਾਇਆ ਹੈ। ਇਹ ਮਲੁ = ਮੈਲ ਦੂਜੈ ਭਾਇ = ਦਵੈਤ ਭਾਵਨਾ ਹੰਗਤਾ ਕਰਕੇ **ਵਾ:** ਦੂਜੀਆਂ ਚੀਜ਼ਾਂ ਨਾਲ ਪ੍ਰੇਮ ਕਰਨੇ ਕਰਕੇ ਲੱਗੀ ਹੋਈ ਹੈ।

## ਮਲੁ ਹਉਮੈ ਧੋਤੀ ਕਿਵੈ ਨ ਉਤਰੈ; ਜੇ ਸਉ ਤੀਰਥ ਨਾਇ ॥

(**ਨਾਇ** ਭਾਰਾ ਬੋਲੋ)

ਇਹ ਹਉਮੈ = ਦੇਹ ਹੰਗਤਾ ਦੀ ਮੈਲ ਅਨੇਕਾਂ ਉਪਾਵਾਂ ਰੂਪੀ ਪਾਣੀ ਦੇ ਧੋਣ ਨਾਲ ਕਿਵੈ = ਕਿਸੇ ਪ੍ਰਕਾਰ ਵੀ ਨਹੀਂ ਉਤਰੈ = ਲਹਿੰਦੀ, ਭਾਵ ਕਿਸੇ ਜਪ, ਤਪ, ਹਠ, ਸੰਜਮ, ਯੋਗਾ, ਪ੍ਰਾਣਾਯਾਮ ਆਦਿ ਸਾਧਨਾਂ ਦੁਆਰਾ ਵੀ ਇਹ ਹਉਮੈ ਦੀ ਮੈਲ ਨਹੀਂ ਉਤਰਦੀ। ਜੇਕਰ ਸਉ = ਸੈਂਕੜੇ ਤੀਰਥਾਂ ਉੱਤੇ ਵੀ ਨਾਇ = ਇਸ਼ਨਾਨ ਕਰ ਲਈਏ, ਤਦ ਵੀ ਇਹ ਮੈਲ ਨਹੀਂ ਉਤਰਦੀ। ਜੈਸਾ ਕਿ :

**ਨਾਵਣ ਚਲੇ ਤੀਰਥੀ ਮਨਿ ਖੋਟੇ ਤਨਿ ਚੋਰ ॥**
**ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ ॥** *(ਅੰਗ ੧੮੯)*

**ਤੀਰਥਿ ਜਾਉ ਤ ਹਉ ਹਉ ਕਰਤੇ ॥** *(ਅੰਗ ੩੮੫)*

## ਬਹੁ ਬਿਧਿ ਕਰਮ ਕਮਾਵਦੇ; ਦੂਣੀ ਮਲੁ ਲਾਗੀ ਆਇ ॥

ਬਹੁ ਬਿਧਿ = ਜੁਗਤੀ ਪੂਰਬਕ ਭਾਵੇਂ ਮਨੁੱਖ ਕਰਮ ਕਮਾਵਦੇ = ਕਮਾਉਂਦੇ ਹਨ, ਜਿਵੇਂ ਨਿੱਤ, ਨਮਿੱਤ, ਪ੍ਰਾਸਚਿਤ ਆਦਿ ਕਰਮ ਕਮਾਵੇ ਪਰ ਤਦ ਵੀ ਇਹ ਹਉਮੈ ਦੀ ਮੈਲ ਨਹੀਂ ਉਤਰਦੀ, ਸਗੋਂ ਇਨ੍ਹਾਂ ਕਰਮਾਂ ਕਰਕੇ ਹੋਰ ਦੂਣੀ ਮੈਲ ਹਉਮੈ ਦੀ ਆਇ = ਆ ਕੇ ਲਾਗੀ = ਲੱਗਦੀ ਹੈ।

## ਪੜਿਐ ਮੈਲੁ ਨ ਉਤਰੈ; ਪੂਛਹੁ ਗਿਆਨੀਆ ਜਾਇ ॥੧॥

ਹੇ ਭਾਈ ! ਵਿੱਦਿਆ ਪੜਿਐ = ਪੜ੍ਹਨ ਨਾਲ ਵੀ ਹਉਮੈ ਦੀ ਮੈਲ ਨਹੀਂ ਉਤਰਦੀ। ਭਾਵੇਂ ਵੱਡੇ ਵੱਡੇ ਗਿਆਨੀਆਂ—ਵਿਸ਼ਿਸ਼ਟ ਤੇ ਬਿਆਸ ਵਰਗੇ ਤੱਤ ਬੇਤਿਆਂ ਨੂੰ ਜਾਇ = ਜਾ ਕੇ ਪੂਛਹੁ = ਪੁੱਛ ਲਵੋ, ਭਾਵ ਉਨ੍ਹਾਂ ਦੇ ਰਚਿਤ ਗ੍ਰੰਥਾਂ ਨੂੰ ਪੜ੍ਹ ਕੇ ਵੇਖ ਲਵੋ ਅਰਥਾਤ ਉਹ ਵੀ ਇਹੋ ਆਖਣਗੇ ਕਿ ਕੇਵਲ ਵਿੱਦਿਆ ਪੜ੍ਹਨ ਨਾਲ ਵੀ ਹਉਮੈ ਦੀ ਮੈਲ ਨਹੀਂ ਉਤਰਦੀ, ਸਗੋਂ ਵਿੱਦਿਆ ਦੇ ਹੰਕਾਰ ਕਰਕੇ ਹੋਰ ਹੰਗਤਾ ਦੀ ਮੈਲ ਲੱਗ ਜਾਂਦੀ ਹੈ। ਵੱਡੇ ਵੱਡੇ ਪੰਡਿਤ **ਵਾ:** ਵਿਦਵਾਨ ਇਸੇ ਮਾਣ ਨੇ ਖਾ ਲਏ ਹਨ ॥੧॥ ਜੈਸਾ ਕਿ :

**ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥** *(ਮਾਰੂ ਕਬੀਰ ਜੀ, ਅੰਗ ੧੧੦੩)*

**ਪੜਣਾ ਗੁੜਣਾ ਸੰਸਾਰ ਕੀ ਕਾਰ ਹੈ ਅੰਦਰਿ ਤ੍ਰਿਸਨਾ ਵਿਕਾਰੁ ॥**
**ਹਉਮੈ ਵਿਚਿ ਸਭਿ ਪੜਿ ਥਕੇ ਦੂਜੈ ਭਾਇ ਖੁਆਰੁ ॥**
**ਸੋ ਪੜਿਆ ਸੋ ਪੰਡਿਤ ਬੀਨਾ ਗੁਰ ਸਬਦਿ ਕਰੇ ਵੀਚਾਰੁ ॥** *(ਅੰਗ ੬੫੦)*

ਸ਼ੇਖ਼ ਸਾਅਦੀ ਨੇ ਵਿੱਦਿਆ ਦੇ ਵੇਚਣ ਵਾਲੇ ਹੰਕਾਰੀ ਪੁਰਸ਼ਾਂ ਬਾਬਤ ਇਸ ਪ੍ਰਕਾਰ ਕਥਨ ਕੀਤਾ ਹੈ। ਜੈਸਾ ਕਿ :

**ਹਰ ਕਿ ਪਰਹੇਜ਼ ਵ ਇਲਮ ਜ਼ਹਿਦ ਫਰੋਖ਼ਤ।**
**ਖਰ ਮਨੇ ਗਿਰਦ ਬਰਦ ਵ ਪਾਕ ਬਸੋਖ਼ਤ ॥** *(ਗੁਲਿਸਤਾਂ, ਅਧਿ: ੭, ਕ੍ਰਿਤ ਸ਼ੇਖ਼ ਸਾਅਦੀ)*

ਅਰਥਾਤ ਜਿਸ ਨੇ ਪਵਿੱਤ੍ਰ ਵਿੱਦਿਆ ਤੇ ਭਜਨ ਨੂੰ ਵੇਚ ਦਿੱਤਾ, ਉਸ ਨੇ ਪਿੜ ਵਿਚ ਅਨਾਜ ਇਕੱਠਾ ਕੀਤਾ ਤੇ ਸਾੜ ਦਿੱਤਾ।

## ਮਨ ਮੇਰੇ; ਗੁਰ ਸਰਣਿ ਆਵੈ, ਤਾ ਨਿਰਮਲੁ ਹੋਇ ॥

ਹੇ ਮੇਰੇ ਮਨ ! ਜਦੋਂ ਤੂੰ ਗੁਰੂ ਸਾਹਿਬ ਦੀ ਸ਼ਰਣ ਵਿਚ ਆਵੇਂਗਾ ਤਾ = ਤਦ ਹੀ ਨਿਰਮਲ = ਸ਼ੁੱਧ ਹੋ ਸਕੇਂਗਾ।

## ਮਨਮੁਖ ਹਰਿ ਹਰਿ ਕਰਿ ਥਕੇ; ਮੈਲੁ ਨ ਸਕੀ ਧੋਇ ॥੧॥ਰਹਾਉ॥

ਆਪਣੇ ਆਪ ਬਥੇਰੇ ਮਨਮੁਖ ਹਰਿ ਹਰਿ = ਰੱਬ ਰੱਬ ਕਰ ਕੇ ਥੱਕ ਚੁੱਕੇ ਹਨ। ਪਰ ਹਉਮੈ ਦੀ ਮੈਲ ਧੋਇ = ਧੋਤੀ ਨ = ਨਹੀਂ ਜਾ ਸਕੀ ॥੧॥ਰਹਾਉ॥

## ਮਨਿ ਮੈਲੈ, ਭਗਤਿ ਨ ਹੋਵਈ; ਨਾਮੁ ਨ ਪਾਇਆ ਜਾਇ ॥

ਹੇ ਭਾਈ ! ਮੈਲੇ ਮਨਾਂ ਨਾਲ ਪ੍ਰਭੂ ਦੀ ਭਗਤਿ = ਭਗਤੀ ਨਹੀਂ ਹੋ ਸਕਦੀ ਅਤੇ ਗੁਰਾਂ ਤੋਂ ਬਗ਼ੈਰ ਪ੍ਰਭੂ ਦਾ ਨਾਮ ਨਹੀਂ ਪਾਇਆ ਜਾਂਦਾ।

## ਮਨਮੁਖ ਮੈਲੇ ਮੈਲੇ ਮੁਏ; ਜਾਸਨਿ ਪਤਿ ਗਵਾਇ ॥

ਮਨਮੁਖਾਂ ਦੇ ਹਿਰਦੇ ਪਾਪਾਂ ਦੀ, ਅਵਿੱਦਿਆ ਦੀ ਮਲੀਨਤਾਈ ਕਰਕੇ ਮੈਲੇ = ਅਪਵਿੱਤਰ ਹਨ, ਜਿਸ ਕਰਕੇ ਉਹ ਮੈਲੇ = ਗੰਦੇ, ਮੰਦੇ ਹਨ ਤੇ ਮੈਲੇ ਕਰਮ ਕਰਦੇ ਹੀ ਅੰਤ ਨੂੰ ਮੁਏ = ਮਰ ਜਾਂਦੇ ਹਨ ਅਤੇ ਆਪਣੀ ਪਤਿ = ਇੱਜ਼ਤ ਕਾਮਾਦਿ ਵਿਕਾਰਾਂ ਕਾਰਨ ਗਵਾ ਕੇ ਜਾਸਨਿ = ਚਲੇ ਜਾਂਦੇ ਹਨ।

## ਗੁਰ ਪਰਸਾਦੀ ਮਨਿ ਵਸੈ; ਮਲੁ ਹਉਮੈ ਜਾਇ ਸਮਾਇ ॥

ਹੇ ਭਾਈ ! ਜਦੋਂ ਗੁਰ ਪਰਸਾਦੀ = ਗੁਰਾਂ ਦੀ ਕ੍ਰਿਪਾ ਦੁਆਰਾ ਨਾਮ ਮਨ ਵਿਚ ਵਸ ਜਾਵੇ, ਤਦ ਉਨ੍ਹਾਂ ਦੇ ਅੰਦਰੋਂ ਹਉਮੈ = ਹੰਗਤਾ ਮਮਤਾ ਦੀ ਮੈਲ ਚਲੀ ਜਾਂਦੀ ਹੈ ਤੇ ਉਹ ਪ੍ਰਭੂ 'ਚ ਸਮਾਇ = ਲੀਨ **ਵਾ:** ਅਭੇਦ ਹੋ ਜਾਂਦੇ ਹਨ।

## ਜਿਉ ਅੰਧੇਰੈ ਦੀਪਕੁ ਬਾਲੀਐ;
## ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥੨॥

ਜਿਉ = ਜਿਵੇਂ ਅੰਧੇਰੈ = ਹਨੇਰੇ ਵਿਚ ਦੀਪਕੁ = ਦੀਵਾ ਬਾਲੀਐ = ਬਾਲਣ ਨਾਲ ਪ੍ਰਕਾਸ਼ ਹੋ ਜਾਂਦਾ ਹੈ, ਤਿਉ = ਉਵੇਂ ਹੀ ਜਦੋਂ ਅੰਤਹਕਰਣ ਵਿਚ ਗੁਰੂ ਦੇ ਗਿਆਨ ਰੂਪ ਦੀਪਕ ਦਾ ਪ੍ਰਕਾਸ਼ ਹੋ ਜਾਵੇ ਤਾਂ ਅੰਧਕਾਰ ਰੂਪੀ ਅਗਿਆਨ ਨੂੰ ਤਜਾਇ = ਛੁਡਾ ਦਿੰਦਾ ਹੈ ਅਰਥਾਤ ਖ਼ਤਮ ਕਰ ਦਿੰਦਾ ਹੈ ॥੨॥

## ਹਮ ਕੀਆ ਹਮ ਕਰਹਗੇ; ਹਮ ਮੂਰਖ ਗਾਵਾਰ ॥

ਇਹ ਪ੍ਰਗਟ ਤੌਰ 'ਤੇ ਅਗਿਆਨ ਕਾਰਨ ਹੰਕਾਰ ਹੀ ਬੋਲਦਾ ਹੁੰਦਾ ਹੈ। ਜਦੋਂ ਮਨੁੱਖ ਕਹਿੰਦਾ ਹੈ ਹਮ ਕੀਆ = ਇਹ ਕੰਮ ਅਸੀਂ ਕੀਤਾ ਹੈ, ਹਮ ਕਰਹਗੇ = ਤੇ ਇਹ ਕੰਮ ਅਸੀਂ ਕਰਾਂਗੇ। ਇਸ ਤਰ੍ਹਾਂ ਹਮ = ਤਮਾਮ[੧] ਜੀਵ ਹੰਗਤਾ ਮਮਤਾ ਕਰਕੇ ਮੂਰਖ ਤੇ ਗਾਵਾਰ = ਬੇਸਮਝ ਹੋ ਰਹੇ ਹਨ। ਜੋ ਮੈਂ-ਮੈਂ ਕਰਦੇ ਹਾਂ **ਵਾ:** ਗਾਵਾਰ = ਗੁਆਲੇ ਹੋ ਕੇ ਇੰਦ੍ਰੇ ਰੂਪੀ ਗਊਆਂ ਨੂੰ ਵਿਸ਼ੇ ਰੂਪੀ ਘਾਹ ਚਰਾਣ ਵਾਲੇ ਹੋ ਰਹੇ ਹਨ।

## ਕਰਣੈ ਵਾਲਾ ਵਿਸਰਿਆ; ਦੂਜੈ ਭਾਇ ਪਿਆਰੁ ॥

ਜੋ ਕਰਣੈ = ਕਰਨ ਕਰਾਉਣ ਵਾਲਾ ਪਰਮੇਸ਼ਰ ਹੈ, ਉਹ ਤਾਂ ਸਾਨੂੰ ਵਿਸਰਿਆ = ਭੁੱਲ ਗਿਆ ਹੈ ਕਿਉਂਕਿ ਦੂਜੈ ਭਾਇ = ਦਵੈਤ ਭਾਵ 'ਚ ਸਾਡਾ ਪਿਆਰੁ = ਸਨੇਹ ਲੱਗਾ ਹੋਇਆ ਹੈ।

---

੧. ਫ਼ਾਰਸੀ ਵਿਚ ਹਮ ਨਾਮ 'ਤਮਾਮ' ਦਾ ਹੈ।

## ਮਾਇਆ ਜੇਵਡੁ ਦੁਖੁ ਨਹੀ; ਸਭਿ ਭਵਿ ਥਕੇ ਸੰਸਾਰੁ ॥

ਹੇ ਭਾਈ! ਮਾਇਆ ਜਿੱਡਾ ਕੋਈ ਹੋਰ ਦੁੱਖ ਨਹੀਂ ਹੈ। ਸਾਰੇ ਸੰਸਾਰ ਦੇ ਜੀਵ ਭਵਿ = ਫਿਰ ਫਿਰ ਭਾਵ ਭੌਂ ਭੌਂ ਕੇ ਥੱਕ ਗਏ ਹਨ, ਕਿਸੇ ਦੀ ਤ੍ਰਿਸ਼ਨਾ ਪੂਰੀ ਨਹੀਂ ਹੋਈ। ਜੈਸਾ ਕਿ:

**ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥ ਪਰੈ ਪਰੈ ਹੀ ਕਉ ਲੁਝੀ ਹੇ ॥੧॥** *(ਅੰਗ ੨੧੩)*

## ਗੁਰਮਤੀ ਸੁਖੁ ਪਾਈਐ; ਸਚੁ ਨਾਮੁ ਉਰ ਧਾਰਿ ॥੩॥

ਹੇ ਭਾਈ! ਗੁਰਮਤੀ = ਗੁਰਾਂ ਦੀ ਸਿਖਿਆ ਦੁਆਰਾ ਹੀ ਉਦੋਂ ਆਤਮਿਕ ਸੁੱਖ ਪਾਈਦਾ ਹੈ, ਜਦੋਂ ਗੁਰਾਂ ਦੁਆਰਾ ਪ੍ਰਭੂ ਦੇ ਸੱਚੇ ਨਾਮ ਨੂੰ ਉਰ ਧਾਰਿ = ਦਿਲ ਵਿਚ ਧਾਰਨ ਕਰ ਲਈਏ ਭਾਵ ਵਸਾ ਲਈਏ ॥੩॥

## ਜਿਸਨੋ ਮੇਲੇ ਸੋ ਮਿਲੈ; ਹਉ ਤਿਸੁ ਬਲਿਹਾਰੈ ਜਾਉ ॥

ਜਿਸ ਨੂੰ ਪੂਰਬਲੇ ਕਰਮਾਂ ਦਾ ਸਦਕਾ ਪ੍ਰਭੂ ਆਪ ਸਤਿਗੁਰਾਂ ਨਾਲ ਮੇਲਦਾ ਹੈ, ਸੋ = ਉਸ ਜੀਵ ਨੂੰ ਹੀ ਸਤਿਗੁਰਾਂ ਕੋਲੋਂ ਨਾਮ ਪਦਾਰਥ ਮਿਲੈ = ਮਿਲਦਾ ਹੈ, ਹਉ = ਮੈਂ ਉਨ੍ਹਾਂ ਤੋਂ ਬਲਿਹਾਰੈ = ਕੁਰਬਾਨ ਜਾਂਦਾ ਹਾਂ।

## ਏ ਮਨ ਭਗਤੀ ਰਤਿਆ; ਸਚੁ ਬਾਣੀ ਨਿਜ ਥਾਉ ॥

ਏ = ਹੇ ਮਨ! ਜਦੋਂ ਭਗਤੀ ਵਿਚ ਰੰਗੇ ਜਾਈਏ, ਤਾਂ ਬਾਣੀ ਵੀ ਸੱਚੀ ਹੋ ਜਾਂਦੀ ਹੈ, ਭਾਵ ਵਚਨ ਮੂੰਹੋਂ ਨਿਕਲਿਆ ਪੂਰਾ ਹੁੰਦਾ ਹੈ ਤੇ ਨਿਜ ਥਾਉ = ਨਿਜ ਸਰੂਪ ਰੂਪੀ ਥਾਂ ਦੀ ਪ੍ਰਾਪਤੀ ਵੀ ਹੁੰਦੀ ਹੈ।

## ਮਨਿ ਰਤੇ ਜਿਹਵਾ ਰਤੀ; ਹਰਿ ਗੁਣ ਸਚੇ ਗਾਉ ॥

(**ਰੱਤੀ** ਅੱਧਕ ਸਹਿਤ ਪੜ੍ਹਨਾ ਹੈ)

ਜਦੋਂ ਮਨ ਪ੍ਰਭੂ ਦੇ ਪਿਆਰ 'ਚ ਰੰਗਿਆ ਜਾਵੇ ਤੇ ਜਿਹਵਾ (ਜੀਭ) ਵੀ ਬਾਣੀ ਜਾਂ ਸੱਚ 'ਚ ਰਤੀ = ਰੰਗੀ ਜਾਵੇ ਤਾਂ ਫਿਰ ਸਚੇ ਹਰਿ = ਪ੍ਰਭੂ ਦੇ ਗੁਣ ਗਾਉ = ਗਾਈਦੇ ਹਨ, ਭਾਵ ਉਸ ਦਾ ਅਨੰਦਮਈ ਕੀਰਤਨ ਗਾਈਦਾ ਹੈ **ਅਥਵਾ** ਜਦੋਂ ਹਰਿ = ਪਰਮੇਸ਼ਰ ਦੇ ਸੱਚੇ ਗੁਣ ਗਾਉ = ਗਾਏ ਤਦੋਂ ਮਨ ਕਰਕੇ ਨਾਮ ਵਿਚ ਰਤੇ = ਰੰਗੇ ਗਏ ਤੇ ਜਿਹਵਾ = ਰਸਨਾ ਵੀ ਪ੍ਰੇਮ ਰੰਗ ਵਿਚ ਰਤੀ = ਰੰਗੀ ਗਈ।

## ਨਾਨਕ ਨਾਮੁ ਨ ਵੀਸਰੈ; ਸਚੇ ਮਾਹਿ ਸਮਾਉ ॥੪॥੩੩॥੩੧॥੬੪॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਗੁਰਮੁਖਾਂ ਨੂੰ ਪਰਮੇਸ਼ਰ ਦਾ ਨਾਮ ਫਿਰ ਕਦੇ ਵੀ ਵਿਸਰਦਾ ਨਹੀਂ ਹੈ ਅਤੇ ਉਹ ਸਚੇ = ਸੱਚ ਸਰੂਪ ਪ੍ਰਭੂ ਮਾਹਿ = ਵਿਚ ਸਮਾਉ = ਸਮਾ ਜਾਂਦੇ ਹਨ ਭਾਵ ਅਭੇਦ ਹੋ ਜਾਂਦੇ ਹਨ ॥੪॥੩੩॥੩੧॥੬੪॥

***ਨੋਟ:*** ਸ਼ਬਦ ਦੇ ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ:

੪ = ਇਸ ਸ਼ਬਦ ਦੇ ਚਾਰ ਪਦੇ ਹਨ।

੩੩ = ਸ੍ਰੀ ਗੁਰੂ ਨਾਨਕ ਦੇਵ ਜੀ ਦੇ ਤੇਤੀ ਸ਼ਬਦ ਆਏ ਹਨ।

੩੧ = ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ੩੧ ਸ਼ਬਦ ਆਏ ਹਨ।

੬੪ = ਸ਼ਬਦਾਂ ਦਾ ਕੁੱਲ ਜੋੜ (੩੩ + ੩੧) ੬੪ ਹੈ।

## ਸਿਰੀਰਾਗੁ ਮਹਲਾ ੪ ਘਰੁ ੧ ॥

**ਉਥਾਨਕਾ:** ਸ੍ਰੀ ਗੁਰੂ ਰਾਮਦਾਸ ਜੀ ਦਾ ਬਚਪਨ ਲਾਹੌਰ 'ਚ ਗੁਜ਼ਰਿਆ। ਆਪ ਜੀ ਬਚਪਨ ਤੋਂ

ਹੀ ਵੈਰਾਗਮਈ ਵਿਰਤੀ ਰੱਖਦੇ ਸਨ। ਆਪ ਜੀ ਦਾ ਪਹਿਲਾ ਨਾਮ ਭਾਈ 'ਜੇਠਾ' ਸੀ। ਬਚਪਨ ਵਿਚ ਹੀ ਮਾਤਾ-ਪਿਤਾ ਦੇ ਗੁਜ਼ਰਨ ਤੋਂ ਆਪ ਜੀ ਦੀ ਨਾਨੀ ਜੀ ਆਪ ਨੂੰ ਲਾਹੌਰ ਤੋਂ ਬਾਸਰਕੇ ਲੈ ਆਏ ਤੇ ਫਿਰ ਆਪ ਸ੍ਰੀ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਲੱਗ ਗਏ। ਸੇਵਾ ਦਾ ਸਦਕਾ ਆਪ ਜੀ ਨੂੰ ਗੁਰਤਾ ਗੱਦੀ ਪ੍ਰਾਪਤ ਹੋਈ। ਫਿਰ ਆਪ ਜੀ ਨੇ ਇਹ ਵੈਰਾਗਮਈ ੬ ਸ਼ਬਦ ਉਚਾਰਨ ਕੀਤੇ। ਮਨ ਵਿਚ ਐਸਾ ਵੈਰਾਗ ਬਣਿਆ ਰਹਿੰਦਾ ਸੀ, ਸਤਿਗੁਰਾਂ ਦੇ ਨੈਣ ਰੂਪੀ ਕਟੋਰੇ ਵੈਰਾਗ ਰੂਪੀ ਜਲ ਨਾਲ ਭਰੇ ਰਹਿੰਦੇ ਸਨ ਤੇ ਉਨ੍ਹਾਂ ਦੇ ਵੈਰਾਗ ਦੁਆਰਾ ਵਗਦੇ ਹੰਝੂਆਂ ਨਾਲ ਵਸਤਰ ਭਿੱਜ ਜਾਂਦੇ ਸਨ। ਐਸੀ ਵੈਰਾਗਮਈ ਅਵਸਥਾ ਦਾ ਜ਼ਿਕਰ ਸਤਿਗੁਰੂ ਜੀ ਸ਼ਬਦਾਂ ਦੁਆਰਾ ਕਰਦੇ ਹਨ। ਸਿਰੀਰਾਗ ਦੇ ਪਹਿਲੇ ਘਰ = ਸੁਰਤਾਲ 'ਚ ਉਚਾਰਦੇ ਹਨ :

## ਮੈ ਮਨਿ ਤਨਿ ਬਿਰਹੁ, ਅਤਿ ਅਗਲਾ; ਕਿਉ ਪ੍ਰੀਤਮੁ ਮਿਲੈ, ਘਰਿ ਆਇ ॥

ਮੇਰੇ ਮਨ ਅਤੇ ਤਨ ਵਿਚ ਅਤਿ ਅਗਲਾ = ਅਤਿਅੰਤ ਬਹੁਤਾ ਬਿਰਹੁ = ਪ੍ਰੇਮ ਹੈ **ਵਾ:** ਅਗਲਾ = ਪਹਿਲਾਂ ਤੋਂ ਹੀ ਮੇਰੇ ਮਨ ਤੇ ਤਨ ਵਿਚ ਬਹੁਤਾ ਪ੍ਰੇਮ ਹੈ ਕਿ ਉਹ ਪ੍ਰੀਤਮ ਪਿਆਰਾ ਪ੍ਰਭੂ ਮੇਰੇ ਹਿਰਦੇ ਰੂਪੀ ਘਰ ਵਿਚ ਕਿਉ = ਕਿਵੇਂ ਆਇ = ਆ ਕੇ ਮਿਲੇ ?

## ਜਾ ਦੇਖਾ ਪ੍ਰਭੁ ਆਪਣਾ; ਪ੍ਰਭਿ ਦੇਖਿਐ ਦੁਖੁ ਜਾਇ ॥

ਜਾ = ਜਦੋਂ ਮੈਂ ਆਪਣਾ = ਆਪਣੇ ਪਿਆਰੇ ਪ੍ਰਭੁ = ਪਰਮੇਸ਼ਰ ਦੇ ਦਰਸ਼ਨਾਂ ਨੂੰ ਦੇਖਾ = ਵੇਖਦਾ ਹਾਂ ਤਾਂ ਪ੍ਰਭਿ = ਪਰਮੇਸ਼ਰ ਦੇ ਦਰਸ਼ਨ ਦੇਖਿਐ = ਦੇਖਦਿਆਂ ਹੀ ਮੇਰਾ ਵਿਛੋੜੇ ਦਾ ਦੁਖ ਚਲਿਆ ਜਾਇ = ਜਾਂਦਾ ਹੈ।

## ਜਾਇ ਪੁਛਾ ਤਿਨ ਸਜਣਾ; ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥

ਮੈਂ ਤਿਨ = ਉਨ੍ਹਾਂ ਸਜਣਾ = ਪਿਆਰੇ ਸਤਿਗੁਰਾਂ **ਵਾ:** ਪਿਆਰੇ ਸੱਜਣਾਂ ਭਾਈ ਪਾਰੋ ਜੀ, ਬਾਬਾ ਬੁੱਢਾ ਜੀ ਆਦਿ ਨੂੰ ਜਾਇ = ਜਾ ਕੇ ਪੁਛਾ = ਪੁੱਛਣਾ ਕਰਾਂ ਕਿ ਕਿਰਪਾ ਕਰਕੇ ਦੱਸੋ ਕਿ ਉਹ ਪ੍ਰਭੂ ਕਿਤੁ ਬਿਧਿ = ਕਿਸ ਜੁਗਤੀ ਨਾਲ ਮਿਲੈ = ਮਿਲਦਾ ਹੈ ਤੇ ਆਪ ਕ੍ਰਿਪਾ ਕਰ ਕੇ ਮੈਨੂੰ ਉਸ ਪਿਆਰੇ ਪ੍ਰਭੂ ਨਾਲ ਮਿਲਾਇ = ਮਿਲਾ ਦੇਵੋ ॥੧॥

## ਮੇਰੇ ਸਤਿਗੁਰਾ; ਮੈ ਤੁਝ ਬਿਨੁ ਅਵਰੁ ਨ ਕੋਇ ॥

ਹੇ ਮੇਰੇ ਸਤਿਗੁਰੂ ਜੀ ! ਮੈ = ਮੈਨੂੰ ਤੁਝ ਬਿਨੁ = ਤੇਰੇ ਤੋਂ ਬਗ਼ੈਰ ਅਵਰੁ = ਹੋਰ ਨ ਕੋਇ = ਕੋਈ ਵੀ ਆਸਰਾ ਨਹੀਂ ਹੈ।

## ਹਮ ਮੂਰਖ ਮੁਗਧ ਸਰਣਾਗਤੀ; ਕਰਿ ਕਿਰਪਾ ਮੇਲੇ ਹਰਿ ਸੋਇ ॥੧॥ਰਹਾਉ॥

ਅਸੀਂ ਤਾਂ ਵਿਹਾਰਾਂ ਵੱਲੋਂ ਵੀ ਮੂਰਖ ਤੇ ਸ਼ਾਸਤ੍ਰੀ ਗਿਆਨ ਵੱਲੋਂ ਵੀ ਮੁਗਧ = ਅਤੀ ਮੂਰਖ ਹਾਂ। ਪਰ ਆਪ ਜੀ ਦੀ ਸਰਣਾਗਤੀ = ਸ਼ਰਣ ਵਿਚ ਆਏ ਹਾਂ। ਆਪ ਜੀ ਕਿਰਪਾ ਕਰਕੇ ਹਰਿ ਸੋਇ = ਉਸ ਪ੍ਰਭੂ ਨਾਲ ਮੇਲੇ = ਮੇਲ ਦੇਵੋ ॥ਰਹਾਉ॥

## ਸਤਿਗੁਰੁ ਦਾਤਾ ਹਰਿ ਨਾਮ ਕਾ; ਪ੍ਰਭੁ ਆਪਿ ਮਿਲਾਵੈ ਸੋਇ ॥

ਹੇ ਭਾਈ ! ਸਤਿਗੁਰੂ ਜੀ ਹਰਿ ਨਾਮ = ਪ੍ਰਭੂ ਨਾਮ ਦਾ ਦਾਤਾ ਹੈ, ਪਰੰਤੂ ਜਦੋਂ ਪ੍ਰਭੁ = ਵਾਹਿਗੁਰੂ ਆਪ ਹੀ ਕ੍ਰਿਪਾ ਕਰਕੇ ਮੇਲੇ ਤਾਂ ਹੀ ਐਸੇ ਸੋਇ = ਉਹ ਸਤਿਗੁਰੂ ਮਿਲਦੇ ਹਨ **ਵਾ:** ਸੋਇ = ਉਹ ਸਤਿਗੁਰੂ ਜੀ ਆਪ ਕ੍ਰਿਪਾ ਕਰਕੇ ਪ੍ਰਭੂ ਨੂੰ ਮਿਲਾ ਦਿੰਦੇ ਹਨ।

## ਸਤਿਗੁਰਿ ਹਰਿ ਪ੍ਰਭੁ ਬੁਝਿਆ; ਗੁਰ ਜੇਵਡੁ ਅਵਰੁ ਨ ਕੋਇ ॥

ਹੇ ਭਾਈ ! ਅਸੀਂ ਤਾਂ ਸਤਿਗੁਰਾਂ ਨੂੰ ਹਰੀ ਪ੍ਰਭੂ ਕਰਕੇ ਹੀ ਬੁਝਿਆ = ਸਮਝਿਆ ਹੈ **ਵਾ:** ਸਤਿਗੁਰੂ ਸਾਹਿਬ ਨੇ ਉਸ ਹਰੀ ਪ੍ਰਭੂ ਨੂੰ ਬੁਝਿਆ = ਸਮਝਿਆ ਹੈ ਜਾਂ ਜਾਣਿਆ ਹੈ। ਇਸ ਲਈ ਸਤਿਗੁਰਾਂ ਜਿੱਡਾ ਵੱਡਾ ਕੋਈ ਅਵਰੁ = ਹੋਰ ਨਹੀਂ ਹੈ।

## ਹਉ ਗੁਰ ਸਰਣਾਈ ਢਹਿ ਪਵਾ; ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥

ਹਉ = ਮੈਂ ਐਸੇ ਸਤਿਗੁਰਾਂ ਦੀ ਸ਼ਰਣ ਵਿਚ ਆ ਕੇ ਢਹਿ ਪਵਾ = ਡਿੱਗ ਪਵਾਂ, ਭਾਵ ਤਨ ਦੇ ਤਾਨ ਵੱਲੋਂ, ਮਨ ਦੇ ਅਭਿਮਾਨ ਵੱਲੋਂ ਰਹਿਤ ਹੋ ਕੇ ਗੁਰਾਂ ਦੀ ਸ਼ਰਣ 'ਚ ਆ ਜਾਵਾਂ, ਕਿਉਂਕਿ ਦਇਆ ਦ੍ਰਿਸ਼ਟੀ ਕਰਕੇ ਐਸੇ ਸਤਿਗੁਰੂ ਜੀ ਸੋਇ = ਉਸ ਪ੍ਰਭੂ ਨਾਲ ਮੇਲ ਦਿੰਦੇ ਹਨ॥੨॥

## ਮਨਹਠਿ ਕਿਨੈ ਨ ਪਾਇਆ; ਕਰਿ ਉਪਾਵ ਥਕੇ ਸਭੁ ਕੋਇ ॥

ਹੇ ਭਾਈ ! ਉਸ ਪਰਮੇਸ਼ਰ ਨੂੰ ਕਿਸੇ ਨੇ ਵੀ ਆਪਣੇ ਮਨਹਠਿ = ਮਨ ਦੀ ਜਿੱਦ ਨਾਲ ਸਾਧਨ ਕਰਕੇ ਨਹੀਂ ਪਾਇਆ ਹੈ। ਜੇਕਰ ਇਸ ਤਰ੍ਹਾਂ ਜਿੱਦ ਆਦਿ ਨਾਲ ਮਿਲ ਸਕਦਾ ਤਾਂ ਅਨੇਕ ਪ੍ਰਕਾਰ ਦੇ ਉਪਾਵ = ਯਤਨ ਕਰ ਕੇ ਸਭ ਕੋਇ = ਕੋਈ ਥਕੇ = ਥੱਕ ਰਹੇ ਹਨ।

**[ਅੰਗ ੪੦]**

## ਸਹਸ ਸਿਆਣਪ ਕਰਿ ਰਹੇ; ਮਨਿ ਕੋਰੈ ਰੰਗੁ ਨ ਹੋਇ ॥

ਕਈ ਸਹਸ = ਹਜ਼ਾਰਾਂ ਪੁਸਤਕਾਂ ਦੀਆਂ ਸਿਆਣਪਾਂ ਕਰਕੇ ਰਹਿ ਚੁੱਕੇ ਹਨ, ਪਰ ਪ੍ਰੇਮ ਤੇ ਸ਼ਰਧਾ ਵਲੋਂ ਕੋਰੈ = ਅਨਭਿੱਜ ਮਨ ਨੂੰ ਨਾਮ ਦਾ ਰੰਗ ਪ੍ਰਾਪਤ ਨਹੀਂ ਹੋਇ = ਹੁੰਦਾ, ਭਾਵ ਸ਼ਰਧਾ, ਪਿਆਰ ਤੋਂ ਸੱਖਣੇ ਕਠੋਰ ਮਨ ਨੂੰ ਵਾਹਿਗੁਰੂ ਦੇ ਨਾਮ ਰੰਗ ਦੀ ਰੰਗਤ ਨਹੀਂ ਚੜ੍ਹ ਸਕਦੀ।

## ਕੂੜਿ ਕਪਟਿ ਕਿਨੈ ਨ ਪਾਇਓ; ਜੋ ਬੀਜੈ ਖਾਵੈ ਸੋਇ ॥੩॥

ਹੇ ਭਾਈ ! ਕੂੜਿ = ਝੂਠ ਬੋਲਣ ਕਰਕੇ ਤੇ ਕਪਟਿ = ਛਲ ਕਰਕੇ ਵੀ ਕਿਸੇ ਨੇ ਉਸ ਪ੍ਰਭੂ ਨੂੰ ਨਹੀਂ ਪਾਇਆ। ਜੀਵ ਜਿਹੋ ਜਿਹੇ ਕਰਮਾਂ ਨੂੰ ਬੀਜਦਾ ਹੈ, ਉਹੋ ਹੀ ਫਲ ਖਾਵੈ = ਭੋਗਦਾ ਹੈ॥੩॥ ਜੈਸਾ ਕਿ :

**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥** *(ਅੰਗ ੧੩੪)*

**ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥** *(ਅੰਗ ੭੮)*

**ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁੋ ਖਾਇ ॥** *(ਅੰਗ ੭੩੦)*

**ਸਾਖੀ—ਮਾਇਆ ਤੇ ਕਰਮਾਂ ਦੀ :** ਇਕ ਵਾਰੀ ਕਰਮਾਂ ਦਾ ਤੇ ਮਾਇਆ ਦਾ ਝਗੜਾ ਹੋ ਗਿਆ। ਮਾਇਆ ਕਹਿਣ ਲੱਗੀ ਕਿ ਜੀਵਾਂ ਨੂੰ ਗ਼ਰੀਬ ਅਮੀਰ ਮੈਂ ਹੀ ਬਣਾਉਂਦੀ ਹਾਂ। ਮੈਂ ਨਿਰਧਨ ਤੋਂ ਧਨੀ ਤੇ ਧਨੀ ਤੋਂ ਕੰਗਾਲ ਬਣਾ ਸਕਦੀ ਹਾਂ। ਇਸ ਕਰਕੇ ਮੈਂ ਤਾਕਤਵਰ ਹਾਂ। ਕਰਮ ਕਹਿਣ ਲੱਗੇ ਕਿ ਨਹੀਂ ! ਜੀਵਾਂ ਨੂੰ ਕੰਗਾਲ ਜਾਂ ਧਨੀ ਬਣਾਉਣਾ ਸਾਡੇ ਅਧੀਨ ਹੈ। ਅਖ਼ੀਰ ਫ਼ੈਸਲਾ ਇਹ ਹੋਇਆ ਕਿ ਜੋ ਉਹ ਸਾਹਮਣੇ ਇਕ ਗ਼ਰੀਬ ਲੱਕੜਹਾਰਾ ਲੱਕੜਾਂ ਕੱਟ ਰਿਹਾ ਹੈ, ਉਸ ਨੂੰ ਅਮੀਰ ਕੌਣ ਬਣਾ ਸਕਦਾ ਹੈ ? ਪਹਿਲਾ ਮੌਕਾ ਮਾਇਆ ਨੂੰ ਦਿੱਤਾ ਗਿਆ। ਮਾਇਆ ਨੇ ਉਸ ਲੱਕੜਹਾਰੇ ਨੂੰ ਇਕ ਕੀਮਤੀ ਲਾਲ ਦੇ ਦਿੱਤਾ, ਪਰ ਜਦੋਂ ਉਹ ਨਦੀ 'ਚ ਪਾਣੀ ਪੀਣ ਗਿਆ ਤਾਂ ਉਸ ਦੀ ਜੇਬ ਵਿੱਚੋਂ ਉਹ ਲਾਲ ਪਾਣੀ 'ਚ ਡਿੱਗ ਪਿਆ ਤੇ ਨਾ

ਮਿਲਿਆ। ਫਿਰ ਮਾਇਆ ਨੇ ਉਸ ਨੂੰ ਇਕ ਮੋਹਰਾਂ ਦੀ ਥੈਲੀ ਦਿੱਤੀ। ਉਸ ਦੇ ਘਰੋਂ ਉਹ ਥੈਲੀ ਚਤੁਰਾਈ ਨਾਲ ਗੁਆਂਢਣ ਨੇ ਚੋਰੀ ਕਰ ਲਈ। ਫਿਰ ਮਾਇਆ ਨੇ ਉਸ ਨੂੰ ਇਕ ਕੀਮਤੀ ਹਾਰ ਦਿੱਤਾ। ਉਸ ਲੱਕੜਹਾਰੇ ਨੇ ਉਸ ਹਾਰ ਨੂੰ ਆਪਣੀ ਪੱਗ 'ਚ ਟੰਗ ਲਿਆ ਤੇ ਚਮਕਦਾਰ ਚੀਜ਼ ਦੇਖ ਕੇ ਇੱਲ ਉਸ ਨੂੰ ਕੱਢ ਕੇ ਲੈ ਗਈ। ਇਸ ਤਰ੍ਹਾਂ ਮਾਇਆ ਦੇ ਤਿੰਨੇ ਯਤਨਾਂ ਨਾਲ ਵੀ ਉਹ ਗ਼ਰੀਬ ਦਾ ਗ਼ਰੀਬ ਰਿਹਾ।

ਫਿਰ ਕਰਮਾਂ ਦੀ ਵਾਰੀ ਆਈ। ਕਰਮਾਂ ਨੇ ਉਸ ਨੂੰ ਦੋ ਪੈਸੇ ਦਿੱਤੇ। ਉਹ ਦੋ ਪੈਸੇ ਦੀ ਮੱਛੀ ਖ਼ਰੀਦ ਲਿਆਇਆ। ਜਦੋਂ ਉਸ ਨੇ ਮੱਛੀ ਕੱਟੀ ਤਾਂ ਉਸ ਦੇ ਪੇਟ ਵਿੱਚੋਂ ਕੀਮਤੀ ਲਾਲ ਮਿਲ ਗਿਆ, ਕਿਉਂਕਿ ਨਦੀ 'ਚ ਡਿਗਿਆ ਲਾਲ ਇਸੇ ਮੱਛੀ ਨੇ ਨਿਗਲਿਆ ਸੀ। ਖ਼ੁਸ਼ੀ ਨਾਲ ਘਰ ਆ ਕੇ ਉੱਚੀ ਉੱਚੀ ਆਪਣੀ ਪਤਨੀ ਨੂੰ ਕਹਿਣ ਲੱਗਾ ਕਿ ਮੇਰੀ ਖੋਈ ਹੋਈ ਚੀਜ਼ ਲੱਭ ਗਈ ਹੈ। ਇਹ ਸੁਣ ਕੇ ਗੁਆਂਢਣ ਡਰ ਗਈ ਕਿ ਇਸ ਨੂੰ ਚੋਰੀ ਦਾ ਪਤਾ ਲੱਗ ਗਿਆ ਹੈ। ਇਸ ਕਰਕੇ ਪੁਲਿਸ ਦੇ ਪਹੁੰਚਣ ਤੋਂ ਪਹਿਲਾਂ ਮੈਨੂੰ ਕੁਝ ਕਰਨਾ ਚਾਹੀਦਾ ਹੈ। ਪੁਲਿਸ ਤੋਂ ਡਰਦੀ ਹੋਈ ਨੇ ਮੋਹਰਾਂ ਦੀ ਥੈਲੀ ਉਸੇ ਲੱਕੜਹਾਰੇ ਦੇ ਮੋਘੇ ਵਿੱਚੋਂ ਉਸ ਦੇ ਘਰ 'ਚ ਸੁੱਟ ਦਿੱਤੀ। ਉਹ ਮੋਹਰਾਂ ਵੀ ਮਿਲ ਗਈਆਂ ਤੇ ਜਦੋਂ ਲੱਕੜਹਾਰਾ ਜੰਗਲ 'ਚ ਗਿਆ ਤਾਂ ਦਰੱਖ਼ਤ ਉੱਤੇ ਇੱਲ ਦੇ ਆਲ੍ਹਣੇ 'ਤੇ ਲਟਕਦਾ ਹਾਰ ਵੀ ਮਿਲ ਗਿਆ ਤੇ ਉਹ ਅਮੀਰ ਬਣ ਗਿਆ। ਕਹਿਣ ਤੋਂ ਭਾਵ ਕਿ ਮਨੁੱਖ ਅਪਣੇ ਕਰਮਾਂ ਦਾ ਹੀ ਫਲ ਭੋਗਦਾ ਹੈ। ਗ਼ਰੀਬੀ, ਅਮੀਰੀ, ਦੁੱਖ, ਸੁੱਖ ਇਹ ਸਭ ਇਸ ਦੇ ਆਪਣੇ ਬੀਜੇ ਹੋਏ ਕਰਮਾਂ ਦੇ ਹੀ ਫਲ ਹੁੰਦੇ ਹਨ। ਜੈਸਾ ਕਿ :

**ਸਵੈਯਾ : ਕੀਟ ਪਤੰਗ ਕਰੇ ਪਸੁ ਪਛਿ, ਅਧੋਗਤਿ ਮੈ ਜਲ ਜੀਵਨ ਭਾਵੈ।**
**ਕੈ ਸੁਰਲੋਕ ਵਸੈ ਸੁਰ ਹ੍ਵੈ, ਕਬਹੂੰ ਸੁਰ ਰਾਜ ਕੀ ਸੰਪਤਿ ਪਾਵੈ।**
**ਮਾਨਸ ਹ੍ਵੈ ਸੁਖ ਦੁਖ ਸਹੈ, ਘਰ ਊਚ ਕਿ ਨੀਚ ਕੋ ਲੈ ਉਪਜਾਵੈ।**
**ਆਤਮ ਏਕ ਵਿਚਾਰ ਬਿਨਾ, ਇਹ ਭਾਂਤ ਸੁ ਜੀਵਨ ਕਰਮ ਬਨਾਵੈ ॥੮੮॥** *(ਅਧਿਆਤਮ ਪ੍ਰਕਾਸ਼)*

## ਸਭਨਾ ਤੇਰੀ ਆਸ ਪ੍ਰਭੁ; ਸਭ ਜੀਅ ਤੇਰੇ ਤੂੰ ਰਾਸਿ ॥

ਹੇ ਪ੍ਰਭੂ ਜੀ ! ਸਭਨਾ = ਸਾਰਿਆਂ ਨੂੰ ਇਕ ਤੇਰੀ ਹੀ ਆਸ ਹੈ। ਇਹ ਸਾਰੇ ਜੀਵ ਤੇਰੇ ਹੀ ਪੈਦਾ ਕੀਤੇ ਹੋਏ ਹਨ, ਤੂੰ ਹੀ ਇਨ੍ਹਾਂ ਨੂੰ ਸਵਾਸਾਂ ਰੂਪੀ ਰਾਸਿ = ਪੂੰਜੀ ਦਿੱਤੀ ਹੋਈ ਹੈ **ਵਾ:** ਤੂੰ ਹੀ ਸਾਰਿਆਂ ਨੂੰ ਨਾਮ ਰੂਪੀ ਪੂੰਜੀ ਦੇਣ ਵਾਲਾ ਹੈਂ।

## ਪ੍ਰਭੁ ਤੁਧਹੁ ਖਾਲੀ ਕੋ ਨਹੀ; ਦਰਿ ਗੁਰਮੁਖਾ ਨੋ ਸਾਬਾਸਿ ॥

ਹੇ ਪ੍ਰਭੂ ! ਤੁਧਹੁ = ਤੁਹਾਡੀ ਚੇਤਨ ਸੱਤਾ ਤੋਂ ਬਗ਼ੈਰ ਕੋ = ਕੋਈ ਖ਼ਾਲੀ ਨਹੀਂ ਹੈ, ਭਾਵ ਸਭ ਤੈਥੋਂ ਹੀ ਵਰੋਸਾਏ ਹੋਏ ਹਨ। ਆਪ ਦੀ ਦਰਿ = ਦਰਗਾਹ ਵਿਚ ਗੁਰਮੁਖਾਂ ਨੂੰ ਸਾਬਾਸਿ = ਧੰਨਤਾ ਮਿਲਦੀ ਹੈ **ਵਾ:** ਦਰਿ = ਸੱਚਖੰਡ ਵਿਚ **ਵਾ:** ਸਤਿਸੰਗ ਵਿਚ ਗੁਰਮੁਖਾਂ ਨੂੰ ਸ਼ਾਬਾਸ਼ ਮਿਲਦੀ ਹੈ **ਵਾ:** ਦਰਿ = ਗਿਆਨ ਰੂਪੀ ਦਰ ਉੱਤੇ ਟਿਕੇ ਗੁਰਮੁਖਾਂ ਨੂੰ ਸਾਬਾਸਿ = ਧੰਨਤਾ ਪ੍ਰਾਪਤ ਹੁੰਦੀ ਹੈ।

## ਬਿਖੁ ਭਉਜਲ ਡੁਬਦੇ ਕਢਿ ਲੈ;
## ਜਨ ਨਾਨਕ ਕੀ ਅਰਦਾਸਿ ॥੪॥੧॥੬੫॥

ਹੇ ਪ੍ਰਭੂ ! ਇਸ ਬਿਖੁ ਰੂਪ ਸੰਸਾਰ 'ਚ ਜੀਵ ਡੁੱਬ ਰਹੇ ਹਨ, ਆਪ ਕ੍ਰਿਪਾ ਕਰਕੇ ਕੱਢ ਲਵੋ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਮੇਰੀ ਜਨ = ਦਾਸ ਕੀ = ਦੀ ਆਪ ਦੇ ਅੱਗੇ ਸਾਰਿਆਂ ਵਾਸਤੇ ਇਹੋ ਸਾਂਝੀ ਅਰਦਾਸਿ = ਬੇਨਤੀ ਹੈ ॥੪॥੧॥੬੫॥

## ਸਿਰੀਰਾਗੁ ਮਹਲਾ ੪ ॥
## ਨਾਮੁ ਮਿਲੈ ਮਨੁ ਤ੍ਰਿਪਤੀਐ; ਬਿਨੁ ਨਾਮੈ ਧ੍ਰਿਗੁ ਜੀਵਾਸੁ ॥

ਹੇ ਭਾਈ ! ਇਹ ਤ੍ਰਿਸ਼ਨਾਲੂ ਮਨ ਪ੍ਰਭੂ ਦਾ ਨਾਮ ਮਿਲੈ = ਮਿਲਣ ਨਾਲ ਹੀ ਤ੍ਰਿਪਤੀਐ = ਰੱਜਦਾ ਹੈ, ਭਾਵ ਨਾਮ ਤੋਂ ਬਿਨਾਂ ਤ੍ਰਿਸ਼ਨਾ 'ਚ ਫਸੇ ਮਨ ਦੀ ਤ੍ਰਿਪਤੀ ਨਹੀਂ ਹੁੰਦੀ ਭਾਵੇਂ ਇਹ ਕਿਤਨਾ ਹੀ ਧਨ, ਸੰਪਦਾ, ਪਦਾਰਥ, ਵਿੱਦਿਆ, ਰਿਧੀਆਂ, ਸਿਧੀਆਂ ਆਦਿ ਪ੍ਰਾਪਤ ਕਰ ਲਵੇ। ਫਿਰ ਵੀ ਭੁੱਖਾ ਹੀ ਰਹਿੰਦਾ ਹੈ। ਨਾਮ ਤੋਂ ਬਿਨਾਂ ਜੋ ਜੀਵਾਸੁ = ਜੀਵਨ ਦੀ ਆਸ ਹੈ, ਉਹ ਵੀ ਧ੍ਰਿਗੁ = ਧ੍ਰਿਕਾਰ ਯੋਗ ਹੈ **ਵਾ:** ਨਾਮ ਤੋਂ ਬਿਨਾਂ ਜੀਵਾਸੁ = ਜੋ ਜਿਊਣਾ ਹੈ, ਉਸ ਨੂੰ ਧ੍ਰਿਗੁ = ਧ੍ਰਿਕਾਰ ਹੈ।

## ਕੋਈ ਗੁਰਮੁਖਿ ਸਜਣੁ ਜੇ ਮਿਲੈ; ਮੈ ਦਸੇ ਪ੍ਰਭੁ ਗੁਣਤਾਸੁ ॥

ਜੇਕਰ ਕੋਈ ਸੁਆਸ ਸੁਆਸ ਸਿਮਰਨ ਕਰਨ ਵਾਲਾ ਗੁਰਮੁਖ ਸੱਜਣ ਮਿਲ ਜਾਵੇ। ਉਹ ਮੈਨੂੰ ਵੀ ਗੁਣਤਾਸੁ = ਗੁਣਾਂ ਦੇ ਖ਼ਜ਼ਾਨੇ ਪ੍ਰਭੂ ਬਾਰੇ ਦਸੇ = ਦੱਸ ਦੇਵੇ।

## ਹਉ ਤਿਸੁ ਵਿਟਹੁ ਚਉ ਖੰਨੀਐ; ਮੈ ਨਾਮ ਕਰੇ ਪਰਗਾਸੁ ॥੧॥

ਹਉ = ਮੈਂ ਤਿਸੁ ਵਿਟਹੁ = ਉਸ ਉਪਰੋਂ ਚਉ ਖੰਨੀਐ = ਚਾਰ ਟੁਕੜੇ ਹੋ ਕੇ ਆਪਣੇ ਮਨ, ਬੁੱਧ, ਚਿਤ, ਹੰਕਾਰ ਚਾਰੇ ਵਾਰ ਦੇਵਾਂ, ਜੋ ਮੇਰੇ ਹਿਰਦੇ 'ਚ ਪਰਮੇਸ਼ਰ ਦੇ ਨਾਮ ਦਾ ਪਰਗਾਸੁ = ਪ੍ਰਕਾਸ਼ ਕਰ ਦੇਵੇ ਭਾਵ ਪ੍ਰਗਟ ਕਰ ਦੇਵੇ ॥੧॥

## ਮੇਰੇ ਪ੍ਰੀਤਮਾ; ਹਉ ਜੀਵਾ ਨਾਮੁ ਧਿਆਇ ॥

ਹੇ ਮੇਰੇ ਪਿਆਰੇ ਸਤਿਗੁਰੂ ਜੀ ! ਹਉ = ਮੈਂ ਤਾਂ ਪ੍ਰਭੂ ਦਾ ਨਾਮ ਧਿਆ ਕੇ ਹੀ ਜੀਵਾ = ਜੀਅ ਸਕਾਂਗਾ।

## ਬਿਨੁ ਨਾਵੈ ਜੀਵਣੁ ਨਾ ਥੀਐ; ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥੧॥ਰਹਾਉ॥

ਕਿਉਂਕਿ ਬਿਨਾਂ ਨਾਮ ਤੋਂ ਜੀਵਨ ਹੀ ਨਹੀਂ ਹੈ ਭਾਵ ਜਿਵੇਂ ਮੱਛੀ ਦਾ ਜੀਵਨ ਪਾਣੀ ਹੈ, ਉਵੇਂ ਜਗਿਆਸੂ ਦਾ ਜੀਵਨ ਨਾਮ ਹੀ ਹੈ। ਇਸ ਕਰਕੇ ਹੇ ਮੇਰੇ ਸਤਿਗੁਰੂ ਜੀ ! ਆਪ ਕ੍ਰਿਪਾ ਕਰਕੇ ਮੈਨੂੰ ਨਾਮ ਦ੍ਰਿੜਾਇ = ਦ੍ਰਿੜ੍ਹ ਕਰਾ ਦਿਉ, ਭਾਵ ਪੱਕਾ ਕਰਾ ਦਿਉ ॥੧॥ਰਹਾਉ॥

## ਨਾਮੁ ਅਮੋਲਕੁ ਰਤਨੁ ਹੈ; ਪੂਰੇ ਸਤਿਗੁਰ ਪਾਸਿ ॥

ਹੇ ਭਾਈ ! ਇਹ ਪ੍ਰਭੂ ਦਾ ਨਾਮ ਅਮੋਲਕੁ = ਬੜਾ ਕੀਮਤੀ ਰਤਨ ਹੈ, ਜਿਸ ਦਾ ਕੋਈ ਮੁੱਲ ਨਹੀਂ ਪਾ ਸਕਦਾ। ਇਹ ਅਮੋਲਕ ਰਤਨ ਪੂਰੇ ਸਤਿਗੁਰਾਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਸ ਹੈ।

ਜਿਵੇਂ ਇਕ ਰਾਜੇ ਨੇ ਕਬੀਰ ਜੀ ਪਾਸ ਸੋਨੇ ਦੀਆਂ ਮੋਹਰਾਂ ਦਾ ਥਾਲ ਭਰ ਕੇ ਭੇਜਿਆ ਕਿ ਮੈਨੂੰ ਇਸ ਦੇ ਬਦਲੇ ਪਰਮੇਸ਼ਰ ਦਾ ਨਾਮ ਦੇ ਦਿਉ। ਤਾਂ ਕਬੀਰ ਜੀ ਨੇ ਕਿਹਾ ਕਿ ਹੇ ਭਾਈ ! ਪ੍ਰਭੂ ਦਾ ਨਾਮ ਸੋਨੇ ਦੀਆਂ ਮੋਹਰਾਂ ਨਾਲ ਨਹੀਂ ਤੋਲਿਆ ਜਾ ਸਕਦਾ, ਇਹ ਤਾਂ ਆਪਣੇ ਸਤਿਗੁਰਾਂ ਅੱਗੇ ਮਨ ਅਰਪਣ ਕਰ ਕੇ ਹੀ ਮਿਲਦਾ ਹੈ। ਕਬੀਰ ਜੀ ਨੇ ਫ਼ਰਮਾਇਆ :

**ਕੰਚਨ ਸਿਉ ਪਾਈਐ ਨਹੀ ਤੋਲਿ ॥ ਮਨੁ ਦੇ ਰਾਮੁ ਲੀਆ ਹੈ ਮੋਲਿ ॥** *(ਅੰਗ ੩੨੭)*

ਫਿਰ ਇਹ ਕਿਵੇਂ ਪ੍ਰਾਪਤ ਹੁੰਦਾ ਹੈ ?

## ਸਤਿਗੁਰ ਸੇਵੈ ਲਗਿਆ; ਕਢਿ ਰਤਨੁ ਦੇਵੈ ਪਰਗਾਸਿ ॥

ਹੇ ਭਾਈ ! ਸਤਿਗੁਰਾਂ ਦੀ ਸੇਵਾ 'ਚ ਜਦੋਂ ਲੱਗਿਆ ਜਾਵੇ ਤਾਂ ਸਤਿਗੁਰ ਜੀ ਸੇਵਾ ਤੋਂ ਪ੍ਰਸੰਨ ਹੋ ਕੇ ਫਿਰ ਆਪਣੇ ਅੰਤਹਕਰਣ ਰੂਪੀ ਖ਼ਜ਼ਾਨੇ 'ਚੋਂ ਨਾਮ ਰੂਪੀ ਰਤਨ ਕੱਢ ਕੇ ਦਿੰਦੇ ਹਨ ਤੇ ਜਗਿਆਸੂ ਦੇ ਰਿਦੇ 'ਚ ਪਰਗਾਸਿ = ਚਾਨਣਾ (ਪ੍ਰਕਾਸ਼) ਕਰ ਦਿੰਦੇ ਹਨ।

## ਧੰਨੁ ਵਡਭਾਗੀ ਵਡਭਾਗੀਆ; ਜੋ ਆਇ ਮਿਲੇ ਗੁਰ ਪਾਸਿ ॥੨॥

ਉਹ ਗੁਰਮੁਖ ਜਨ ਵਡਭਾਗੀ = ਵੱਡੇ ਭਾਗਾਂ ਵਾਲਿਆਂ ਤੋਂ ਵੀ ਵਡਭਾਗੀਆ = ਵੱਡੇ ਭਾਗਾਂ ਵਾਲੇ ਧੰਨੁ = ਧੰਨਤਾ ਦੇ ਯੋਗ ਹਨ ਜੋ = ਜਿਹੜੇ ਸਤਿਗੁਰਾਂ ਦੇ ਪਾਸਿ = ਕੋਲ ਆਇ = ਆ ਕੇ ਮਿਲੇ ਹਨ ॥੨॥

## ਜਿਨਾ ਸਤਿਗੁਰੁ ਪੁਰਖੁ ਨ ਭੇਟਿਓ; ਸੇ ਭਾਗਹੀਣ ਵਸਿ ਕਾਲ ॥

ਜਿਨ੍ਹਾਂ ਨੂੰ ਸਤਿਗੁਰੁ ਪੁਰਖ = ਪੂਰੇ ਸਤਿਗੁਰੂ ਭੇਟਿਓ = ਪ੍ਰਾਪਤ ਨ = ਨਹੀਂ ਹੋਏ, ਸੇ = ਉਹ ਭਾਗਹੀਣ = ਭਾਗਾਂ ਤੋਂ ਹੀਣੇ ਕਾਲ = ਮੌਤ ਦੇ ਵਸ ਪਏ ਹੋਏ ਹਨ।

## ਓਇ ਫਿਰਿ ਫਿਰਿ ਜੋਨਿ ਭਵਾਈਅਹਿ; ਵਿਚਿ ਵਿਸਟਾ ਕਰਿ ਵਿਕਰਾਲ ॥

ਉਹ ਮੁੜ ਮੁੜ ਕੇ ਜੂਨੀਆਂ 'ਚ ਭਵਾਈਅਹਿ = ਭਵਾਏ ਜਾਂਦੇ ਹਨ ਤੇ ਉਨ੍ਹਾਂ ਨੂੰ ਵਿਸ਼ਟਾ ਦੇ ਕੀੜੇ ਬਣਾ ਕੇ ਵਿਕਰਾਲ = ਭਿਆਨਕ ਰੂਪ ਕੀਤਾ ਜਾਂਦਾ ਹੈ **ਵਾ:** ਉਹਨਾਂ ਨੂੰ ਗਰਭ ਰੂਪੀ ਵਿਸ਼ਟਾ 'ਚ ਪਾ ਕੇ ਵਿਕਰਾਲ = ਭਿਆਨਕ ਸਰੀਰ ਦਿੱਤਾ ਜਾਂਦਾ ਹੈ।

## ਓਨਾ ਪਾਸਿ ਦੁਆਸਿ ਨ ਭਿਟੀਐ; ਜਿਨ ਅੰਤਰਿ ਕ੍ਰੋਧੁ ਚੰਡਾਲ ॥

ਜਿਨ = ਜਿਨ੍ਹਾਂ ਦੇ ਅੰਤਰਿ = ਅੰਦਰ ਕ੍ਰੋਧ ਰੂਪੀ ਚੰਡਾਲ ਵਸਦਾ ਹੈ, ਉਨ੍ਹਾਂ ਦੇ ਪਾਸਿ ਦੁਆਸਿ = ਨੇੜੇ ਤੇੜੇ ਆਲੇ-ਦੁਆਲੇ ਨ = ਨਾ ਭਿਟੀਐ = ਛੂਹੀਏ ਦੁਆਸਿ (ਦੁ + ਆਸਿ) ਦੁ = ਦਵੈਤ ਦੀ ਆਸ ਵਾਲਿਆਂ ਨੂੰ ਨਾ ਮਿਲੀਏ ਭਾਵ ਉਨ੍ਹਾਂ ਦੀ ਸੰਗਤ ਨਾ ਕਰੀਏ; ਜੈਸਾ ਕਿ :

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥** *(ਸਲੋਕ ਕਬੀਰ ਜੀ ਅੰਗ ੧੩੭੧)*

## ਸਤਿਗੁਰੁ ਪੁਰਖੁ ਅੰਮ੍ਰਿਤ ਸਰੁ; ਵਡਭਾਗੀ ਨਾਵਹਿ ਆਇ ॥

(**ਨਾਵਹਿ** ਭਾਰਾ ਬੋਲੋ)

ਹੇ ਭਾਈ ! ਪੂਰਨ ਸਤਿਗੁਰੂ ਜੀ ਗਿਆਨ ਰੂਪੀ ਅੰਮ੍ਰਿਤ ਦੇ ਸਰੁ = ਸਰੋਵਰ ਹਨ **ਵਾ:** ਸਤਿਗੁਰੁ ਪੁਰਖੁ = ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਹੁਕਮ ਨਾਲ ਹੀ ਅੰਮ੍ਰਿਤਸਰ ਸਾਹਿਬ ਵਸਾਉਣਾ ਕੀਤਾ ਹੈ। ਵੱਡਿਆਂ ਭਾਗਾਂ ਵਾਲੇ ਹੀ ਆਇ = ਆ ਕੇ ਇਸ ਵਿਚ ਇਸ਼ਨਾਨ ਕਰਦੇ ਹਨ, ਭਾਵ ਗੁਰਾਂ ਦੀ ਸੰਗਤ ਕਰਦੇ ਹਨ।

## ਉਨ ਜਨਮ ਜਨਮ ਕੀ ਮੈਲੁ ਉਤਰੈ; ਨਿਰਮਲ ਨਾਮੁ ਦ੍ਰਿੜਾਇ ॥

ਉਨ = ਉਨ੍ਹਾਂ ਦੀ ਅੰਮ੍ਰਿਤਸਰ ਸਾਹਿਬ 'ਚ ਅੰਮ੍ਰਿਤ ਸਰੋਵਰ 'ਚ ਇਸ਼ਨਾਨ ਕਰ ਕੇ **ਵਾ:** ਕੀਰਤਨ ਉਪਦੇਸ਼ ਸੁਣ ਕੇ ਜਨਮਾਂ ਜਨਮਾਂ ਦੀ ਪਾਪਾਂ ਰੂਪੀ ਮੈਲ ਉਤਰ ਜਾਂਦੀ ਹੈ **ਵਾ:** ਸਤਿਗੁਰੂ ਰੂਪੀ ਸਰੋਵਰ 'ਚ ਇਸ਼ਨਾਨ ਕਰ ਕੇ ਭਾਵ ਗੁਰਾਂ ਦੀ ਸੰਗਤ ਕਰਕੇ, ਜਨਮਾਂ ਜਨਮਾਂ ਦੀ ਅਵਿੱਦਿਆ ਰੂਪੀ ਮੈਲ ਉਤਰ ਜਾਂਦੀ ਹੈ, ਕਿਉਂਕਿ ਸਤਿਗੁਰੂ ਜੀ ਬਾਣੀ ਦੁਆਰਾ ਨਿਰਮਲੁ = ਉੱਜਲਾ ਨਾਮ ਦ੍ਰਿੜ੍ਹ ਕਰਵਾ ਦਿੰਦੇ ਹਨ।

## ਜਨ ਨਾਨਕ ਉਤਮ ਪਦੁ ਪਾਇਆ; ਸਤਿਗੁਰ ਕੀ ਲਿਵ ਲਾਇ ॥੪॥੨॥੬੬॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਗੁਰਮੁਖਾਂ ਨੇ ਉਤਮ ਪਦੁ = ਸ੍ਰੇਸ਼ਟ ਪਦਵੀ ਨੂੰ ਪਾ ਲਿਆ ਹੈ, ਜਿਨ੍ਹਾਂ ਨੇ ਆਪਣੀ ਚਿਤ ਕੀ = ਦੀ ਲਿਵ = ਬਿਰਤੀ ਸਤਿਗੁਰਾਂ ਨਾਲ ਲਾਇ = ਲਾ ਰੱਖੀ ਹੈ ਭਾਵ ਜੋੜ ਰੱਖੀ ਹੈ ॥੪॥੨॥੬੬॥

## ਸਿਰੀਰਾਗੁ ਮਹਲਾ ੪ ॥

## ਗੁਣ ਗਾਵਾ ਗੁਣ ਵਿਥਰਾ; ਗੁਣ ਬੋਲੀ ਮੇਰੀ ਮਾਇ ॥

ਹੇ ਸਤਿਗੁਰੂ ਜੀ ! ਐਸੀ ਕ੍ਰਿਪਾ ਕਰ ਦਿਉ ਕਿ ਪ੍ਰਭੂ ਦੇ ਗੁਣ ਗਾਉਂਦੇ ਰਹੀਏ ਤੇ ਪ੍ਰਭੂ ਦੇ ਗੁਣਾਂ ਦਾ ਵਿਥਰਾ = ਵਿਸਥਾਰ ਕਰਦੇ ਰਹੀਏ। ਹੇ ਮਾਇ = ਮਾਤਾ ਦੀ ਨਿਆਈਂ ਸਖੀਓ ! ਜਦੋਂ ਆਮ ਵੀ ਬੋਲੀਏ ਤਾਂ ਉਸ ਦੇ ਗੁਣਾਂ ਨੂੰ ਹੀ ਬੋਲੀਏ।

## ਗੁਰਮੁਖਿ ਸਜਣੁ ਗੁਣਕਾਰੀਆ; ਮਿਲਿ ਸਜਣ ਹਰਿ ਗੁਣ ਗਾਇ ॥

ਉਹ ਗੁਰਮੁਖ ਸਜਣ ਜੋ ਗੁਣਕਾਰੀਆ = ਉਪਕਾਰ ਕਰਨ ਵਾਲੇ ਹਨ, ਭਾਵ ਜਿਨ੍ਹਾਂ ਦਾ ਸੁਭਾਅ ਹੀ ਪਰਉਪਕਾਰੀ ਹੈ **ਵਾ:** ਗੁਣਕਾਰੀਆ = ਜਿਹੜੇ ਗੁਣ ਰੂਪੀ ਕਾਰੀ = ਔਸ਼ਧੀ ਕਰਨ ਵਾਲੇ ਹਨ, ਉਨ੍ਹਾਂ ਗੁਰਮੁਖ ਸੱਜਣਾਂ ਨਾਲ ਮਿਲ ਕੇ ਹਰਿ = ਪ੍ਰਭੂ ਦੇ ਗੁਣਾਂ ਨੂੰ ਗਾਇ = ਗਾਉਣਾ ਕਰੀਏ।

## ਹੀਰੈ ਹੀਰੁ ਮਿਲਿ ਬੇਧਿਆ; ਰੰਗਿ ਚਲੂਲੈ ਨਾਇ ॥੧॥

ਜਿਵੇਂ ਹੀਰੇ ਦੇ ਨਾਲ ਹੀ ਹੀਰੇ ਨੂੰ ਬੇਧਿਆ = ਵਿੰਨ੍ਹਿਆ ਜਾਂਦਾ ਹੈ, ਭਾਵ ਹੀਰੇ 'ਚ ਛੇਦ ਕਰਨ ਲਈ ਹੀਰੇ ਦੀ ਹੀ ਜ਼ਰੂਰਤ ਹੁੰਦੀ ਹੈ, ਹੋਰ ਕਿਸੇ ਲੋਹੇ ਆਦਿ ਧਾਤੂ ਨਾਲ ਹੀਰੇ ਵਿਚ ਛੇਦ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਮਨ ਰੂਪੀ ਹੀਰੇ ਨੂੰ ਵਿੰਨ੍ਹਣ ਲਈ ਨਾਮ ਰੂਪੀ ਹੀਰੇ ਦੀ ਜ਼ਰੂਰਤ ਹੈ **ਵਾ:** ਹੇ ਭਾਈ ! ਜਿਨ੍ਹਾਂ ਨੇ ਹੀਰੇ ਦੀ ਨਿਆਈਂ ਮਨ ਨੂੰ ਨਾਮ ਰੂਪੀ ਹੀਰੁ = ਹੀਰੇ ਨਾਲ ਮੇਲ ਕੇ ਬੇਧਿਆ = ਵਿੰਨ੍ਹਿਆ ਹੈ, ਉਨ੍ਹਾਂ ਨੂੰ ਪ੍ਰਭੂ ਦੇ ਨਾਇ = ਨਾਮ ਦਾ ਚਲੂਲੈ = ਗੂੜ੍ਹਾ ਰੰਗ ਚੜ੍ਹ ਗਿਆ ਹੈ ॥੧॥

## ਮੇਰੇ ਗੋਵਿੰਦਾ; ਗੁਣ ਗਾਵਾ, ਤ੍ਰਿਪਤਿ ਮਨਿ ਹੋਇ ॥

ਹੇ ਮੇਰੇ ਗੋਵਿੰਦਾ = ਪ੍ਰਿਥਵੀ ਦੇ ਰਖਵਾਲੇ ਪ੍ਰਭੂ ! ਜੇ ਆਪ ਜੀ ਦੇ ਗੁਣ ਗਾਈਏ ਤਾਂ ਮਨ ਦੀ ਤ੍ਰਿਪਤਿ = ਤ੍ਰਿਪਤੀ ਹੋਇ = ਹੋ ਜਾਂਦੀ ਹੈ।

## ਅੰਤਰਿ ਪਿਆਸ ਹਰਿ ਨਾਮ ਕੀ; ਗੁਰੁ ਤੁਸਿ ਮਿਲਾਵੈ ਸੋਇ ॥੧॥ਰਹਾਉ॥

ਹਿਰਦੇ ਅੰਦਰ ਪ੍ਰਭੂ ਨਾਮ ਦੀ ਪਿਆਸ ਲੱਗੀ ਹੋਈ ਹੈ ਪਰ ਨਾਮ ਤਦ ਹੀ ਮਿਲਦਾ ਹੈ ਜਦੋਂ ਸਤਿਗੁਰੂ ਜੀ ਤੁਸਿ = ਪ੍ਰਸੰਨ ਹੋ ਕੇ ਪ੍ਰਭੂ ਨਾਮ ਨਾਲ ਮਿਲਾਵੈ = ਮਿਲਾ ਦੇਣ ॥੧॥ਰਹਾਉ॥

## ਮਨੁ ਰੰਗਹੁ ਵਡਭਾਗੀਹੋ; ਗੁਰੁ ਤੁਠਾ ਕਰੇ ਪਸਾਉ ॥

ਹੇ ਵੱਡੇ ਭਾਗਾਂ ਵਾਲਿਉ ! ਮਨ ਰੂਪੀ ਵਸਤੂ ਨੂੰ ਪ੍ਰੇਮ **ਵਾ:** ਨਾਮ ਦੀ ਰੰਗਤ ਵਿਚ ਰੰਗਣਾ ਕਰੋ। ਜਿਨ੍ਹਾਂ ਨੂੰ ਗੁਰੂ ਸਾਹਿਬ ਜੀ ਤੁਠਾ = ਪ੍ਰਸੰਨ ਹੋ ਕੇ ਨਾਮ ਦੀ ਪਸਾਉ = ਦਾਤ ਬਖ਼ਸ਼ਦੇ ਹਨ, ਉਨ੍ਹਾਂ ਨੂੰ ਹੀ ਬ੍ਰਹਮ ਗਿਆਨ ਰੂਪੀ ਦਾਤ ਦੀ ਪ੍ਰਾਪਤੀ ਹੁੰਦੀ ਹੈ।

**ਗੁਰੁ ਨਾਮੁ ਦ੍ਰਿੜਾਏ ਰੰਗ ਸਿਉ; ਹਉ ਸਤਿਗੁਰ ਕੈ ਬਲਿ ਜਾਉ ॥**

ਸਤਿਗੁਰੂ ਜੀ ਅਪਣੇ ਪ੍ਰੇਮ 'ਚ ਰੰਗ ਕੇ ਪ੍ਰਭੂ ਦਾ ਨਾਮ ਦ੍ਰਿੜਾਏ = ਪੱਕਾ ਕਰਵਾ ਦਿੰਦੇ ਹਨ। ਇਸ ਲਈ ਹਉ = ਮੈਂ ਸਤਿਗੁਰਾਂ ਤੋਂ ਬਲਿ = ਬਲਿਹਾਰ **ਵਾ:** ਕੁਰਬਾਨ ਜਾਉ = ਜਾਂਦਾ ਹਾਂ।

**ਬਿਨੁ ਸਤਿਗੁਰ ਹਰਿ ਨਾਮੁ ਨ ਲਭਈ; ਲਖ ਕੋਟੀ ਕਰਮ ਕਮਾਉ ॥੨॥**

ਹੇ ਭਾਈ! ਸਤਿਗੁਰੂ ਤੋਂ ਬਿਨਾਂ ਪ੍ਰਭੂ ਦਾ ਨਾਮ ਹੋਰ ਕਿਧਰੋਂ ਵੀ ਲਭਈ = ਪ੍ਰਾਪਤ ਨਹੀਂ ਹੁੰਦਾ, ਭਾਵੇਂ ਲੱਖਾਂ ਜਨਮ ਧਾਰ ਕੇ ਕੋਟੀ = ਕ੍ਰੋੜਾਂ ਕਰਮ ਕਮਾ ਲਵੋ **ਵਾ:** ਭਾਵੇਂ ਲੱਖਾਂ ਸਾਧਨ ਕਰਕੇ ਕ੍ਰੋੜਾਂ ਕਰਮ-ਕਾਂਡ ਕਮਾ ਲਵੋ, ਭਾਵ ਨਾਮ ਤਾਂ ਸਤਿਗੁਰਾਂ ਤੋਂ ਹੀ ਪ੍ਰਾਪਤ ਹੁੰਦਾ ਹੈ॥੨॥

**ਬਿਨੁ ਭਾਗਾ ਸਤਿਗੁਰੁ ਨਾ ਮਿਲੈ; ਘਰਿ ਬੈਠਿਆ ਨਿਕਟਿ ਨਿਤ ਪਾਸਿ ॥**

ਨਿਸ਼ਕਾਮ ਕਰਮਾਂ ਰੂਪੀ ਭਾਗਾਂ ਤੋਂ ਬਿਨਾਂ ਸਤਿਗੁਰੂ ਜੀ ਨਹੀਂ ਮਿਲਦੇ। ਭਾਵੇਂ ਸਤਿਗੁਰੂ ਜੀ ਘਰ ਵਿਚ ਬੈਠੇ ਹੋਣ ਤੇ ਹਰ ਰੋਜ਼ ਨੇੜੇ ਹੀ ਬੈਠਦੇ ਹੋਈਏ **ਵਾ:** ਭਾਵੇਂ ਹਿਰਦੇ ਰੂਪੀ ਘਰ ਵਿਚ ਨਿਤ ਨਿਕਟਿ = ਨੇੜੇ ਹੀ ਬੈਠਦੇ ਹਨ, ਭਾਵ ਅੰਗ ਸੰਗ ਹੀ ਵਸਦੇ ਹਨ ਪਰ ਬਿਨਾਂ ਭਾਗਾਂ ਤੋਂ ਗੁਰਾਂ ਦੀ ਪ੍ਰਾਪਤੀ ਨਹੀਂ ਹੁੰਦੀ।

**ਸਾਖੀ—ਪ੍ਰਿਥੀ ਚੰਦ ਦੀ :** ਸ੍ਰੀ ਗੁਰੂ ਰਾਮਦਾਸ ਮਹਾਰਾਜ ਦੇ ਤਿੰਨ ਸਾਹਿਬਜ਼ਾਦੇ ਸਨ। ਸਭ ਤੋਂ ਵੱਡਾ ਪ੍ਰਿਥੀ ਚੰਦ, ਵਿਚਕਾਰਲੇ ਮਹਾਂਦੇਵ ਜੀ ਤੇ ਸਭ ਤੋਂ ਛੋਟੇ ਸਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ। ਪ੍ਰਿਥੀ ਚੰਦ ਪਿਤਾ ਸਤਿਗੁਰੂ ਜੀ ਦੀ ਆਗਿਆ ਦਾ ਪਾਲਣ ਨਹੀਂ ਕਰਦਾ ਸੀ। ਮਨੋਂ ਕਪਟੀ, ਲੋਭੀ ਤੇ ਧੋਖੇਬਾਜ਼ ਸੀ। ਸਤਿਗੁਰੂ ਰਾਮਦਾਸ ਜੀ ਦੇ ਘਰ ਵਿਚ ਪੈਦਾ ਹੋ ਕੇ, ਗੁਰੂ ਘਰ ਵਿਚ ਪਲ ਕੇ ਵੱਡਾ ਹੋ ਕੇ ਤੇ ਗੁਰਾਂ ਪਾਸ ਰਹਿੰਦਿਆਂ ਹੋਇਆਂ ਵੀ ਉਹ ਪਿਤਾ ਸਤਿਗੁਰੂ ਜੀ ਪਾਸੋਂ ਬ੍ਰਹਮ ਗਿਆਨ ਦੀ ਦਾਤ ਨੂੰ ਨਹੀਂ ਪਾ ਸਕਿਆ, ਕਿਉਂਕਿ ਉਹਦੇ ਭਾਗਾਂ 'ਚ ਨਹੀਂ ਸੀ। ਗੁਰਾਂ ਦੇ ਘਰ 'ਚ ਰਹਿ ਕੇ, ਨੇੜੇ ਰਹਿ ਕੇ ਵੀ ਸਤਿਗੁਰਾਂ ਦੀ ਪ੍ਰਾਪਤੀ ਨਹੀਂ ਕਰ ਸਕਿਆ ਕਿਉਂਕਿ ਉਸ ਦੇ ਅੰਦਰ ਲੋਭ ਦੀ ਪ੍ਰਵਿਰਤੀ ਬਣੀ ਰਹਿੰਦੀ ਸੀ। ਸਤਿਗੁਰਾਂ ਦੇ ਸਮਝਾਉਣ ਉੱਤੇ ਵੀ ਉਸ ਨੂੰ ਗੁਰਾਂ ਦੀ ਸਿੱਖਿਆ ਨਹੀਂ ਭਾਈ। ਜੈਸਾ ਕਿ :

**ਸਵੈਯਾ : ਗੁਰੂ ਸੀਖ ਕਰੇ ਕਿਆ ਤਿਹ ਨਰ ਕੋ, ਜਿਸਿ ਉਰ ਮੇਂ ਲੋਭ ਸਵਾਨ ਬਸਾਯਾ ॥**<br>**ਨਹਿ ਕਾਗ ਕਥੂਰੀ ਭਖਸ ਕਰੇ, ਨੰਹਿ ਦਾਦਰ ਕੋ ਕਮਲੇ ਰਸ ਭਾਯਾ ॥**<br>**ਗੁਰੂ ਰਾਮਦਾਸ ਬਹੁ ਸੀਖ ਦਈ, ਮ੍ਰਿਦ ਬਚ ਕਹਿ ਸੁਤ ਪਿਰਥੀ ਸਮਝਾਯਾ ॥**<br>**ਨਿਸਦਿਨ ਉਰਿ ਧਨ ਕਾ ਲੋਭ ਜਿਸੇ, ਅਹੈ ਮੂੜ੍ਹ ਕੋ ਨਹਿ ਗੁਰ ਕਾ ਬਚ ਭਾਯਾ ॥੨੩੬॥**

*(ਗੁਰ ਇਤਿਹਾਸ ਸਵੱਯੇ ਕ੍ਰਿਤ ਗਿ. ਗੁਰਨਾਮ ਸਿੰਘ ਅੰਬਾਲਵੀ)*

ਇਸ ਤਰ੍ਹਾਂ ਰਾਮਰਾਇ ਤੇ ਧੀਰਮੱਲ ਵੀ ਗੁਰੂ-ਘਰ 'ਚ ਰਹਿ ਕੇ ਗੁਰੂ ਦੀਆਂ ਖ਼ੁਸ਼ੀਆਂ ਨਾ ਪਾ ਸਕੇ।

**ਅੰਤਰਿ ਅਗਿਆਨ ਦੁਖੁ ਭਰਮੁ ਹੈ; ਵਿਚਿ ਪੜਦਾ ਦੂਰਿ ਪਈਆਸਿ ॥**

(**ਪੜਦਾ** ਪੋਲਾ ਬੋਲੋ)

ਹੇ ਭਾਈ! ਜੀਵਾਂ ਦੇ ਅੰਦਰ ਅਗਿਆਨ ਕਰਕੇ ਦੁੱਖ ਅਤੇ ਭਰਮ ਪਏ ਹੋਏ ਹਨ। ਜੋ ਭਰਮ ਜਾਂ ਦਵੈਤ ਦਾ ਇਹ ਪੜਦਾ ਜੀਵਾਂ ਦੇ ਮਨਾਂ 'ਚ ਪਿਆ ਹੋਇਆ ਹੈ, ਇਸੇ ਕਰਕੇ ਇਨ੍ਹਾਂ ਜੀਵਾਂ ਦੀ ਪ੍ਰਭੂ ਤੋਂ ਦੂਰੀ ਪਈਆਸਿ = ਪੈ ਰਹੀ ਹੈ।

**ਬਿਨੁ ਸਤਿਗੁਰ ਭੇਟੇ, ਕੰਚਨੁ ਨਾ ਥੀਐ; ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥੩॥**

ਸਤਿਗੁਰੂ ਰੂਪੀ ਪਾਰਸ ਦੇ ਭੇਟੇ = ਮਿਲਣ ਤੋਂ ਬਿਨਾਂ ਜੀਵ ਰੂਪੀ ਲੋਹਾ ਸ਼ੁੱਧ ਸਰੂਪ ਰੂਪੀ ਕੰਚਨੁ = ਸੋਨਾ

ਨਹੀਂ ਥੀਐ = ਹੁੰਦਾ। ਹੇ ਭਾਈ! ਮਨਮੁਖ ਰੂਪੀ ਲੋਹੁ = ਲੋਹਾ ਤਾਂ ਗੁਰੂ ਰੂਪੀ ਬੇੜੀ ਦੇ ਪਾਸ ਹੁੰਦਿਆਂ ਹੋਇਆਂ ਵੀ ਸੰਸਾਰ ਰੂਪੀ ਨਦੀ ਵਿਚ ਬੂਡਾ = ਡੁੱਬ ਜਾਂਦਾ ਹੈ, ਭਾਵ ਉਹ ਸਤਸੰਗ, ਭਗਤੀ ਰੂਪੀ ਬੇੜੀ ਦੀ ਪ੍ਰਾਪਤੀ ਨਹੀਂ ਕਰ ਸਕਿਆ ਅਤੇ ਨਾ ਹੀ ਗੁਰਾਂ ਦੀ ਸੰਗਤ ਕਰ ਕੇ ਲੋਹੇ ਤੋਂ ਸੋਨਾ ਬਣ ਸਕਿਆ॥੩॥

**ਸਾਖੀ—ਪਾਰਸ ਪੱਥਰ ਤੇ ਸਿੱਖ ਦੀ :** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੋਲ ਇਕ ਪ੍ਰੇਮੀ ਸਿੱਖ ਆਇਆ ਤੇ ਉਸ ਨੇ ਇਕ ਲੋਹੇ ਦੀ ਜ਼ੰਗ ਖਾਧੀ ਡੱਬੀ ਸਤਿਗੁਰਾਂ ਦੇ ਚਰਨਾਂ 'ਚ ਭੇਟ ਕੀਤੀ। ਸਤਿਗੁਰਾਂ ਨੇ ਪੁੱਛਿਆ ਕਿ ਸਿੱਖਾ, ਇਹ ਕੀ ਹੈ? ਤਾਂ ਉਸ ਨੇ ਕਿਹਾ ਕਿ ਮਹਾਰਾਜ! ਇਸ ਵਿਚ ਪਾਰਸ ਪੱਥਰ ਹੈ। ਅਸੀਂ ਤਿੰਨ ਪੀੜੀਆਂ ਤੋਂ ਸੰਭਾਲ ਕੇ ਰੱਖਿਆ ਹੋਇਆ ਹੈ ਤੇ ਹੁਣ ਆਪ ਜੀ ਦੇ ਜੰਗਾਂ ਯੁੱਧਾਂ ਦਾ ਸਮਾਂ ਜਾਣ ਕੇ ਭੇਟ ਕਰਨ ਆਇਆ ਹਾਂ ਕਿ ਆਪ ਦੇ ਕੰਮ ਆ ਸਕੇ। ਸਤਿਗੁਰਾਂ ਨੇ ਚਲਾ ਕੇ ਤਲਾਬ 'ਚ ਸੁੱਟ ਦਿੱਤਾ। ਸਿੱਖ ਉਦਾਸ ਹੋਇਆ। ਗੁਰਾਂ ਨੇ ਕਿਹਾ ਕਿ ਭਾਈ, ਜੇ ਉਦਾਸ ਹੈਂ ਤਾਂ ਆਪਣਾ ਪਾਰਸ ਤਲਾਬ ਵਿੱਚੋਂ ਕੱਢ ਲੈਣਾ ਕਰ। ਜਦੋਂ ਉਸ ਨੇ ਤਲਾਬ 'ਚ ਦੇਖਿਆ ਤਾਂ ਪਾਰਸਾਂ ਦੇ ਢੇਰ ਨਜ਼ਰ ਆਏ। ਆਪਣੀ ਡੱਬੀ ਕੱਢ ਕੇ ਸਤਿਗੁਰਾਂ ਦੇ ਚਰਨੀਂ ਢਹਿ ਪਿਆ। ਸਤਿਗੁਰਾਂ ਨੇ ਨਾਮ ਦਾਨ ਬਖ਼ਸ਼ਿਸ਼ ਕੀਤਾ। ਫਿਰ ਭਾਈ ਆਲਮ ਸਿੰਘ ਨੂੰ ਕਿਹਾ ਕਿ ਸਿੰਘਾ, ਇਹ ਡੱਬੀ ਖੋਲ੍ਹ ਕੇ ਤਾਂ ਵੇਖ। ਜਦੋਂ ਭਾਈ ਆਲਮ ਸਿੰਘ ਨੇ ਉਹ ਪਾਰਸ ਵਾਲੀ ਲੋਹੇ ਦੀ ਜ਼ੰਗ ਖਾਧੀ ਡੱਬੀ ਖੋਲ੍ਹੀ ਤਾਂ ਅੰਦਰੋਂ ਇਕ ਕਾਗ਼ਜ਼ ਨਿਕਲਿਆ। ਭਾਈ ਆਲਮ ਸਿੰਘ ਨੇ ਉਹ ਕਾਗ਼ਜ਼ ਜਦੋਂ ਹਟਾਇਆ ਤਾਂ ਅੰਦਰੋਂ ਪਾਰਸ ਪੱਥਰ ਨੇ ਨਿਕਲਦਿਆਂ ਹੀ ਉਸ ਡੱਬੀ ਨੂੰ ਸੋਨੇ ਦਾ ਕਰ ਦਿੱਤਾ। ਤਦ ਸਤਿਗੁਰਾਂ ਨੇ ਉਪਦੇਸ਼ ਦਿੱਤਾ ਕਿ ਸਿੱਖਾ, ਪਾਰਸ ਤਾਂ ਸੀ ਪਰ ਕਾਗ਼ਜ਼ ਕਾਰਨ ਡੱਬੀ ਸੋਨਾ ਨਹੀਂ ਸੀ ਬਣ ਪਾਈ। ਇਸੇ ਤਰ੍ਹਾਂ ਭਾਈ ਪ੍ਰਭੂ ਦਾ ਨਾਮ ਤਾਂ ਪਾਰਸ ਹੈ। ਸੂਖਮ, ਅਸਥੂਲ ਤੇ ਕਾਰਨ ਤਿੰਨ ਪੀੜ੍ਹੀਆਂ ਹਨ। ਹਿਰਦਾ ਡੱਬੀ ਦੀ ਨਿਆਈਂ ਹੈ ਪਰ ਅੰਦਰ ਕਪਟ ਦਾ ਕਾਗ਼ਜ਼ ਵੀ ਪਿਆ ਹੈ। ਜਿੰਨੀ ਦੇਰ ਤੱਕ ਹਿਰਦੇ 'ਚੋਂ ਕਪਟ ਦਾ ਕਾਗ਼ਜ਼ ਨਹੀਂ ਹਟਦਾ ਤਾਂ ਨਾਮ ਰੂਪੀ ਪਾਰਸ ਜੀਵ ਦੇ ਹਿਰਦੇ ਰੂਪੀ ਡੱਬੀ ਨੂੰ ਕਿਵੇਂ ਸੋਨਾ ਬਣਾ ਸਕੇ? ਜਦੋਂ ਇਹ ਕਪਟ ਦਾ ਕਾਗ਼ਜ਼ ਹਟ ਕੇ ਨਾਮ ਰੂਪੀ ਪਾਰਸ ਦੀ ਚਮਕ ਪਵੇਗੀ ਤਾਂ ਹਿਰਦਾ ਸ਼ੁੱਧ ਸਵਰਨ ਰੂਪ ਹੋ ਜਾਵੇਗਾ ਤੇ ਜੀਵ ਦਾ ਮੁੱਲ ਪੈ ਸਕੇਗਾ। ਜੈਸਾ ਕਿ:

**ਦੋਹਰਾ : ਰਿਦ ਲੋਹਾ ਕਾਗਦ ਕਪਟ, ਪਾਰਸ ਪ੍ਰਭੁ ਕਾ ਨਾਮ।**
**ਲੋਹ ਕੰਚਨ ਕੈਸੇ ਬਨੇ, ਪਟ ਨ ਹਟੇ ਤਮਾਮ॥** *(ਦੋਹਾਵਲੀ, ਅੰਬਾਲਵੀ)*

## ਸਤਿਗੁਰੁ ਬੋਹਿਥੁ ਹਰਿ ਨਾਵ ਹੈ; ਕਿਤੁ ਬਿਧਿ ਚੜਿਆ ਜਾਇ॥

ਹੇ ਭਾਈ! ਸਤਿਗੁਰਾਂ ਪਾਸ ਤਾਂ ਪਰਮੇਸ਼ਰ ਦੇ ਨਾਮ ਦਾ ਬੋਹਿਥੁ = ਜਹਾਜ਼ ਹੈ **ਵਾ:** ਹਰੀ ਨਾਮ ਦਾ ਬੇੜਾ ਹੈ ਤੇ ਸਤਿਗੁਰੂ ਜੀ ਗਿਆਨ ਰੂਪੀ ਜਹਾਜ਼ ਹਨ। ਕਿਤੁ ਬਿਧਿ = ਕਿਹੜੇ ਤਰੀਕੇ ਨਾਲ ਇਸ ਬੇੜੇ ਉੱਤੇ ਚੜ੍ਹਿਆ ਜਾ ਸਕੇ।

## ਸਤਿਗੁਰ ਕੈ ਭਾਣੈ ਜੋ ਚਲੈ; ਵਿਚਿ ਬੋਹਿਥ ਬੈਠਾ ਆਇ॥

ਹੇ ਭਾਈ! ਜੋ = ਜਿਹੜੇ ਸਤਿਗੁਰਾਂ ਕੈ = ਦੇ ਭਾਣੈ = ਰਜ਼ਾ 'ਚ ਚਲੈ = ਚੱਲਦੇ ਹਨ, ਉਹੋ ਹੀ ਨਾਮ ਰੂਪੀ ਬੋਹਿਥ = ਜਹਾਜ਼ ਵਿੱਚ ਆ ਕੇ ਬੈਠਦੇ ਹਨ।

## ਧੰਨੁ ਧੰਨੁ ਵਡਭਾਗੀ ਨਾਨਕਾ; ਜਿਨਾ ਸਤਿਗੁਰੁ ਲਏ ਮਿਲਾਇ॥੪॥੩॥੬੭॥

ਸਤਿਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ ਕਿ ਉਹ ਗੁਰਮੁਖ ਪਿਆਰੇ ਧੰਨੁ ਧੰਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੂੰ ਕ੍ਰਿਪਾ ਕਰਕੇ ਸਤਿਗੁਰਾਂ ਨੇ ਆਪਣੇ ਨਾਲ ਮਿਲਾਇ = ਮਿਲਾ ਲਿਆ ਹੈ, ਭਾਵ ਜੋ ਗੁਰਾਂ ਦੇ ਸਰੂਪ 'ਚ ਅਭੇਦ ਹੋ ਗਏ ਹਨ, ਉਹ ਗੁਰਮੁਖ ਜਨ ਧੰਨਤਾ ਦੇ ਯੋਗ ਹਨ॥੪॥੩॥੬੭॥

**[ਅੰਗ ੪੧]**

## ਸਿਰੀਰਾਗੁ ਮਹਲਾ ੪ ॥

## ਹਉ ਪੰਥੁ ਦਸਾਈ ਨਿਤ ਖੜੀ; ਕੋਈ ਪ੍ਰਭੁ ਦਸੇ ਤਿਨਿ ਜਾਉ ॥

ਜਗਿਆਸੂ ਰੂਪ ਹੋ ਕੇ ਬੇਨਤੀ ਕਰਦੇ ਹਨ ਕਿ ਹਉ = ਮੈਂ (ਜਗਿਆਸੂ ਰੂਪ ਇਸਤ੍ਰੀ) ਨਿੱਤ ਹੀ ਖੜ੍ਹੀ ਭਾਵ ਬਿਰਤੀ ਟਿਕਾ ਕੇ ਸਾਵਧਾਨੀ ਪੂਰਬਕ ਪੰਥੁ = ਰਸਤਾ ਦਸਾਈ = ਪੁੱਛਦੀ ਹਾਂ। ਜੇ ਕੋਈ ਪ੍ਰਭੂ ਪਿਆਰੇ ਦਾ ਪਤਾ ਦੱਸੇ, ਮੈਂ ਤਿਨਿ = ਉਨ੍ਹਾਂ ਪਾਸ ਜਾਉ = ਜਾਣਾ ਕਰਾਂ। ਜੇਕਰ ਕੋਈ ਪ੍ਰਭੂ ਬਾਰੇ ਦੱਸੇ ਤਾਂ ਉਸ ਮਾਰਗ 'ਤੇ ਚੱਲ ਕੇ ਜਾਵਾਂ। ਪਰ ਐਸੇ ਰੱਬ ਦੇ ਪਿਆਰੇ ਸੰਤ ਜਨ ਵਿਰਲੇ ਹੀ ਹੁੰਦੇ ਹਨ। ਜੈਸਾ ਕਿ :

**ਕੋਟਨ ਮੈ ਨਾਨਕ ਕੋਊ ਨਾਰਾਇਨ ਜਿਹ ਚੀਤਿ ॥੨੪॥** *(ਅੰਗ ੧੪੨੭)*

## ਜਿਨੀ ਮੇਰਾ ਪਿਆਰਾ ਰਾਵਿਆ; ਤਿਨ ਪੀਛੈ ਲਾਗਿ ਫਿਰਾਉ ॥

ਹੇ ਭਾਈ ! ਜਿਨੀ = ਜਿਨ੍ਹਾਂ ਨੇ ਮੇਰੇ ਪਿਆਰੇ ਵਾਹਿਗੁਰੂ ਦੇ ਅਨੰਦ ਨੂੰ ਰਾਵਿਆ = ਮਾਣਿਆ ਹੈ, ਭਾਵ ਉਸ ਦੇ ਅਨੰਦ ਨੂੰ ਮਾਨਣਾ ਕੀਤਾ ਹੈ। ਤਿਨ = ਉਨ੍ਹਾਂ ਸੰਤ ਜਨਾਂ ਦੇ ਪਿੱਛੇ ਲੱਗੇ ਫਿਰੀਏ ਭਾਵ ਉਨ੍ਹਾਂ ਦੇ ਦੱਸੇ ਰਾਹ 'ਤੇ ਚੱਲਣਾ ਕਰੀਏ। ਜੈਸਾ ਕਿ :

**ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥** *(ਅੰਗ ੨੦੪)*

**ਜੋ ਹਰਿ ਕੀ ਹਰਿ ਕਥਾ ਸੁਣਾਵੈ ॥**
**ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥** *(ਅੰਗ ੧੬੪)*

**ਵਾ:** ਉਨ੍ਹਾਂ ਦੀ ਸੰਗਤ ਕਰ ਕੇ ਦੁਨਿਆਵੀ ਲਾਗਾਂ ਜਿਵੇਂ ਸ਼ਰਾਬ, ਸੁਖਾ, ਅਫ਼ੀਮ, ਨਾਚ, ਵੇਸਵਾ ਆਦਿ ਤੋਂ ਫਿਰਾਉ = ਫਿਰ ਜਾਈਏ, ਭਾਵ ਦੂਰ ਰਹੀਏ।

## ਕਰਿ ਮਿੰਨਤਿ ਕਰਿ ਜੋਦੜੀ; ਮੈ ਪ੍ਰਭੁ ਮਿਲਣੈ ਕਾ ਚਾਉ ॥੧॥

ਉਨ੍ਹਾਂ ਪਾਸ ਮਿੰਨਤਾਂ (ਤਰਲੇ) ਕਰੀਏ ਤੇ ਜੋਦੜੀ = ਮਿਹਨਤ ਭਾਵ ਸੇਵਾ ਕਰੀਏ ਅਰਥਾਤ ਫ਼ਰੀਦ ਜੀ ਵਾਂਗ ਕੜੀ ਸਾਧਨਾ ਕਰੀਏ। (ਜੋਦੜੀ ਨਾਮ ਮਿੰਨਤ ਦਾ ਹੈ। ਇਥੇ ਮਿੰਨਤ ਤੋਂ ਭਾਵ ਨਾਮ ਦੀ ਕਮਾਈ ਤੇ ਗੁਰੂ ਸੇਵਾ ਤੋਂ ਹੈ।) ਫਿਰ ਉਨ੍ਹਾਂ ਦੀ ਪ੍ਰਸੰਨਤਾ ਪਾ ਕੇ ਬੇਨਤੀ ਕਰੀਏ ਕਿ ਮੈਨੂੰ ਵੀ ਉਸ ਪ੍ਰਭੂ ਨਾਲ ਮਿਲਣੇ ਕਾ = ਦਾ ਚਾਉ = ਉਤਸ਼ਾਹ ਹੈ ॥੧॥

## ਮੇਰੇ ਭਾਈ ਜਨਾ; ਕੋਈ ਮੋਕਉ, ਹਰਿ ਪ੍ਰਭੁ ਮੇਲਿ ਮਿਲਾਇ ॥

ਹੇ ਮੇਰੇ ਭਾਈ ਜਨੋਂ ! ਅਰਥਾਤ ਭਗਤ ਜਨੋਂ ! ਕੋਈ ਮੋਕਉ = ਮੈਨੂੰ ਵੀ ਹਰੀ ਪ੍ਰਭੂ ਨਾਲ ਮਿਲਾ ਦੇਵੋ ਜੋ ਆਪ ਮਿਲਿਆ ਹੋਇਆ ਹੈ, ਭਾਵ ਇਥੇ ਗੁਰਮੁਖਾਂ ਜਾਂ ਸੰਤ, ਸਿੱਖਾਂ ਨੂੰ ਪਿਆਰ ਪੂਰਬਕ 'ਭਾਈ' ਸ਼ਬਦ ਨਾਲ ਸੰਬੋਧਨ ਕੀਤਾ ਹੈ ਭਾਵ ਸਭਨਾਂ ਨੂੰ ਏਕਤਾ ਬਖ਼ਸ਼ਿਸ਼ ਕਰਦੇ ਹਨ। ਜੈਸਾ ਕਿ :

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥** *(ਅੰਗ ੬੧੧)*

## ਹਉ ਸਤਿਗੁਰ ਵਿਟਹੁ ਵਾਰਿਆ; ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ਰਹਾਉ॥

ਅੱਗੋਂ ਉਹ ਸੰਤ ਜਨ **ਵਾ:** ਰੱਬ ਦੇ ਪਿਆਰੇ ਗੁਰਮੁਖ ਜਨ ਦੱਸਦੇ ਹਨ ਕਿ ਸਾਨੂੰ ਤਾਂ ਸਤਿਗੁਰਾਂ ਦੀ

ਕ੍ਰਿਪਾ ਦੁਆਰਾ ਪ੍ਰਾਪਤ ਹੋਇਆ ਹੈ। ਇਸ ਲਈ ਹਉ = ਅਸੀਂ ਆਪਣੇ ਸਤਿਗੁਰ ਵਿਟਹੁ = ਉਪਰੋਂ ਵਾਰਿਆ = ਬਲਿਹਾਰਨੇ ਜਾਂਦੇ ਹਾਂ, ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਹਿਰਦੇ ਵਿੱਚੋਂ ਪ੍ਰਗਟ ਕਰਕੇ ਦਿਖਾ ਦਿੱਤਾ ਹੈ **ਵਾ:** ਵਾਹਿਗੁਰੂ ਦਾ ਸਰੂਪ ਬੁੱਧੀ ਰੂਪੀ ਤਲੀ 'ਤੇ ਪ੍ਰਗਟ ਕਰਕੇ ਦਿਖਾ ਦਿੱਤਾ ਹੈ। ਜਿਵੇਂ ਕਿਸੇ ਚੀਜ਼ ਨੂੰ ਕੱਢ ਕੇ ਤਲੀ 'ਤੇ ਦਿਖਾ ਦੇਈਏ ॥੧॥ਰਹਾਉ॥

## ਹੋਇ ਨਿਮਾਣੀ ਢਹਿ ਪਵਾ; ਪੂਰੇ ਸਤਿਗੁਰ ਪਾਸਿ ॥

ਹੇ ਭਾਈ! ਮੈਂ ਤਾਂ ਆਪਣੇ ਜਪ, ਤਪ, ਹਠ ਆਦਿ ਸਾਧਨਾਂ ਤੇ ਮਿਹਨਤ ਦਾ ਮਾਣ ਤਿਆਗ ਕੇ ਹੋਇ ਨਿਮਾਣੀ = ਮਾਣ ਰਹਿਤ ਹੋ ਕੇ ਉਨ੍ਹਾਂ ਪਾਸਿ = ਕੋਲ ਚਰਨਾਂ 'ਤੇ ਜਾ ਕੇ ਢਹਿ ਪਵਾ = ਡਿੱਗ ਪਵਾਂ, ਜੋ ਪੂਰੇ ਸਤਿਗੁਰੂ ਬ੍ਰਹਮ ਨੇਸਟੀ ਤੇ ਬ੍ਰਹਮ ਸ੍ਰੋਤਰੀ ਹਨ।

## ਨਿਮਾਣਿਆ ਗੁਰੁ ਮਾਣੁ ਹੈ; ਗੁਰੁ ਸਤਿਗੁਰੁ ਕਰੇ ਸਾਬਾਸਿ ॥

ਕਿਉਂਕਿ ਸੱਚੇ ਸਤਿਗੁਰੂ ਤਾਂ ਨਿਮਾਣਿਆ = ਮਾਣ ਰਹਿਤ ਵਾਲਿਆਂ ਦੇ ਮਾਣ ਹਨ **ਵਾ:** ਜਿਨ੍ਹਾਂ ਨੂੰ ਕੋਈ ਮਾਣ ਨਹੀਂ ਦਿੰਦਾ, ਉਨ੍ਹਾਂ ਗ਼ਰੀਬ ਨਿਮਾਣਿਆਂ ਨੂੰ ਮਾਣ ਬਖ਼ਸ਼ਣ ਵਾਲੇ ਹਨ **ਵਾ:** ਮਾਣ ਰਹਿਤ ਗੁਰਮੁਖ ਰੂਪੀ ਨਿਮਾਣਿਆਂ ਨੂੰ ਬ੍ਰਹਮ ਗਿਆਨ ਦੀ ਦਾਤ ਬਖ਼ਸ਼ਿਸ਼ ਕਰ ਕੇ ਲੋਕ ਪ੍ਰਲੋਕ 'ਚ ਮਾਣ ਬਖ਼ਸ਼ਦੇ ਹਨ।

**ਸਾਖੀ—ਪ੍ਰੇਮੇ ਕੋਹੜੀ ਦੀ :** ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਇੱਕ ਪ੍ਰੇਮਾ ਕੋਹੜੀ ਸੀ, ਜਿਸ ਦਾ ਸਰੀਰ ਕੋਹੜ ਗ੍ਰਸਤ ਹੋ ਕੇ ਬੁਰੀ ਤਰ੍ਹਾਂ ਫੁੱਟ ਚੁੱਕਾ ਸੀ। ਸੰਸਾਰ ਤੇ ਪਰਿਵਾਰ ਨੇ ਤਿਆਗ ਦਿੱਤਾ ਸੀ। ਫਿਰ ਦੁਖੀ ਹੋਇਆ ਸਤਿਗੁਰਾਂ ਦੀ ਸ਼ਰਣ 'ਚ ਪਹੁੰਚਿਆ ਤੇ ਮਨ ਹੀ ਮਨ ਬੇਨਤੀਆਂ ਕਰਨ ਲੱਗਾ ਕਿ ਹੇ ਸਤਿਗੁਰੂ ਜੀ! ਆਪ ਮੇਰੇ ਉੱਤੇ ਵੀ ਕ੍ਰਿਪਾ ਕਰਕੇ ਮੈਨੂੰ ਜੀਵਨ ਦਾਨ ਬਖ਼ਸ਼ੋ। ਸਤਿਗੁਰਾਂ ਨੇ ਰਹਿਮਤ ਕੀਤੀ। ਸਤਿਗੁਰਾਂ ਨੇ ਆਪਣੇ ਇਸ਼ਨਾਨ ਕੀਤੇ ਹੋਏ ਜਲ ਨਾਲ ਇਸ ਦਾ ਇਸ਼ਨਾਨ ਕਰਵਾਇਆ ਤੇ ਉਸ ਦਾ ਕੋਹੜ ਮੇਟ ਦਿੱਤਾ। ਸਰੀਰ ਕੰਚਨ ਵਰਗਾ ਹੋ ਗਿਆ। ਫਿਰ ਮਜੀਠੀ ਰੰਗ ਦੇ ਬਸਤਰ ਪਹਿਨਾ ਕੇ ਆਸਾ ਦੀ ਵਾਰ ਦੇ ਕੀਰਤਨ 'ਚ ਸੰਗਤ 'ਚ ਬਿਠਾ ਲਿਆ ਤੇ ਗਿਆਨ ਦੀ ਬਖ਼ਸ਼ਿਸ਼ ਕੀਤੀ। ਸ਼ਕਤੀਆਂ ਬਖ਼ਸ਼ਿਸ਼ ਕੀਤੀਆਂ। ਭਾਈ ਸੀਂਹੇ ਦੀ ਪੁੱਤਰੀ ਨਾਲ ਵਿਆਹ ਕਰ ਦਿੱਤਾ ਤੇ ਨਾਮ ਮੱਥੋ ਮੁਰਾਰੀ ਰੱਖ ਕੇ ਕਿਹਾ ਕਿ ਜੋ ਵੀ ਇਨ੍ਹਾਂ ਦਾ ਨਾਮ ਲਏਗਾ, ਉਹ ਜਮ ਦੇ ਰਾਹ 'ਤੇ ਨਹੀਂ ਜਾਵੇਗਾ। ਸਤਿਗੁਰਾਂ ਨੇ ੨੨ ਮੰਜੀਆਂ ਵਿੱਚੋਂ ਇਕ ਮੰਜੀ ਇਨ੍ਹਾਂ ਨੂੰ ਬਖ਼ਸ਼ਿਸ਼ ਕਰ ਕੇ ਨਿਮਾਣਿਆਂ ਨੂੰ ਮਾਣ ਬਖ਼ਸ਼ਿਆ। ਜੈਸਾ ਕਿ :

**ਦੋਹਰਾ : ਤਨ ਕੰਚਨ ਕਰਿ, ਨਾਰਿ ਦਇ, ਦੀਆ ਨਾਮ ਕਾ ਦਾਨ।**
**ਸ੍ਰੀ ਗੁਰੂ ਅਮਰਦਾਸ ਜੀ, ਦੀਆ ਪ੍ਰੇਮੇ ਮਾਨ ॥** *(ਦੋਹਾਵਲੀ, ਅੰਬਾਲਵੀ)*

ਜੋ ਗੁਰ = ਚੇਤਨ ਸਰੂਪ ਸਤਿਗੁਰੂ ਜੀ ਹਨ, ਉਨ੍ਹਾਂ ਨੂੰ ਸੰਸਾਰ ਸਾਬਾਸਿ = ਧੰਨਤਾ ਦੇ ਯੋਗ ਕਹਿ ਕੇ ਵਡਿਆਈ ਕਰਦਾ ਹੈ **ਵਾ:** ਜੋ ਗੁਰ = ਚੇਤਨ ਸਰੂਪ ਸਤਿਗੁਰੂ ਜੀ ਹਨ, ਉਹ ਨਿਮਾਣਿਆਂ ਉੱਤੇ ਵੀ ਕ੍ਰਿਪਾ ਕਰਕੇ ਉਨ੍ਹਾਂ ਨੂੰ ਸਾਬਾਸਿ = ਧੰਨਤਾ ਦੇ ਯੋਗ ਬਣਾ ਦਿੰਦੇ ਹਨ।

## ਹਉ ਗੁਰ ਸਾਲਾਹਿ ਨ ਰਜਊ; ਮੈ ਮੇਲੇ ਹਰਿ ਪ੍ਰਭੁ ਪਾਸਿ ॥੨॥

(**ਰੱਜਊ** ਅੱਧਕ ਸਹਿਤ ਬੋਲੋ)

ਹਉ = ਮੈਂ ਐਸੇ ਗੁਰ = ਸਤਿਗੁਰਾਂ ਦੀ ਸਲਾਹਨਾ ਕਰਦਾ ਰਜਊ = ਤ੍ਰਿਪਤ ਨਹੀਂ ਹੁੰਦਾ। ਗੁਰਾਂ ਦੀ ਸਿਫ਼ਤ ਸਲਾਹਨਾ ਕਰਦੇ ਹੀ ਰਹੀਏ, ਕਿਉਂਕਿ ਸਤਿਗੁਰੂ ਜੀ ਮੈ = ਮੈਨੂੰ ਹਰੀ ਪ੍ਰਭੂ ਪਾਸ ਮੇਲਣ ਵਾਲੇ ਹਨ ॥੨॥

## ਸਤਿਗੁਰ ਨੋ ਸਭ ਕੋ ਲੋਚਦਾ; ਜੇਤਾ ਜਗਤੁ ਸਭੁ ਕੋਇ ॥

ਹੇ ਭਾਈ ! ਸਤਿਗੁਰਾਂ ਨੂੰ ਤੂੰ ਤਾਂ ਸਭ ਕੋ = ਕੋਈ ਹੀ ਲੋਚਦਾ = ਚਾਹੁੰਦਾ ਹੈਂ, ਕਿਉਂਕਿ ਜੇਤਾ = ਜਿਤਨਾ ਵੀ ਇਹ ਜਗਤ (ਜ + ਗਤ) ਜ = ਪੈਦਾ ਹੋਇਆ ਤੇ ਗਤ = ਨਾਸ਼ ਹੋਣ ਵਾਲਾ ਸੰਸਾਰ ਹੈ, ਇਸ ਵਿਚ ਸਭ ਕੋਇ = ਹਰ ਕੋਈ ਜੀਵ ਸਤਿਗੁਰੂ ਦੀ ਪ੍ਰਾਪਤੀ ਨੂੰ ਲੋਚਦਾ ਹੈ।

## ਬਿਨੁ ਭਾਗਾ ਦਰਸਨੁ ਨ ਥੀਐ; ਭਾਗਹੀਣ ਬਹਿ ਰੋਇ ॥

ਨਿਸ਼ਕਾਮ ਕਰਮਾਂ ਦੇ ਅਭਾਵ ਕਾਰਨ ਭਾਗਾਂ ਤੋਂ ਵਿਹੂਣਿਆਂ ਨੂੰ ਸਤਿਗੁਰਾਂ ਦੇ ਦਰਸ਼ਨ ਪ੍ਰਾਪਤ ਨਹੀਂ ਹੁੰਦੇ। ਉਹ ਭਾਗਾਂ ਤੋਂ ਹੀਣੇ ਬੈਠ ਕੇ ਫਿਰ ਰੋਂਦੇ ਹਨ ਕਿਉਂਕਿ ਉਨ੍ਹਾਂ ਨੇ ਕੋਈ ਭਗਤੀ, ਸੇਵਾ ਜਾਂ ਨਿਸ਼ਕਾਮ ਕਰਮ ਆਦਿ ਨਹੀਂ ਕੀਤੇ ਹੁੰਦੇ।

## ਜੋ ਹਰਿ ਪ੍ਰਭ ਭਾਣਾ, ਸੋ ਥੀਆ; ਧੁਰਿ ਲਿਖਿਆ ਨ ਮੇਟੈ ਕੋਇ ॥੩॥

ਹੇ ਭਾਈ ! ਜੋ ਕੁਝ ਹਰੀ ਪ੍ਰਭੂ ਨੂੰ ਭਾਣਾ = ਭਾਇਆ ਹੈ, ਸੋ ਥੀਆ = ਉਹੋ ਹੋਇਆ ਹੈ ਭਾਵ ਇਸ ਵਿਚ ਕਿਸੇ ਨੂੰ ਕੀ ਦੋਸ਼ ਦੇਈਏ। ਪ੍ਰਭੂ ਨੇ ਕਰਮਾਂ ਅਨੁਸਾਰ ਹੀ ਜੀਵਾਂ ਨੂੰ ਫਲ ਭੁਗਤਾਏ ਹਨ। ਜੀਵਾਂ ਦਾ ਲੇਖ ਪ੍ਰਭੂ ਨੇ ਧੁਰੋਂ ਹੀ ਲਿਖਿਆ ਹੈ। ਉਸ ਨੂੰ ਕੋਈ ਵੀ ਮੇਟ ਨਹੀਂ ਸਕਦਾ। ਪਰ ਸਤਿਗੁਰਾਂ ਦੀ ਸ਼ਰਣ 'ਚ ਆਇਆਂ, ਗੁਰੂ ਜੀ ਆਪਣੀ ਰਹਿਮਤ ਕਰਕੇ ਸੁੱਖ ਪ੍ਰਦਾਨ ਕਰਦੇ ਹਨ ॥੩॥ ਜੈਸਾ ਕਿ :

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥** *(ਅੰਗ ੮੫੮)*

## ਆਪੇ ਸਤਿਗੁਰੁ ਆਪਿ ਹਰਿ; ਆਪੇ ਮੇਲਿ ਮਿਲਾਇ ॥

ਉਹ ਪਰਮਾਤਮਾ ਆਪ ਹੀ ਸਤਿਗੁਰੂ ਸਰੂਪ ਹੈ ਤੇ ਆਪ ਹੀ ਹਰਿ = ਪਰਮੇਸ਼ਰ ਸਰੂਪ ਹੈ, ਭਾਵ ਗੁਰੂ ਤੇ ਪ੍ਰਭੂ 'ਚ ਕੋਈ ਭੇਦ ਨਹੀਂ ਹੈ। ਜੈਸਾ ਕਿ :

**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥੧੦॥** *(ਅੰਗ ੧੦੪੩)*

ਉਹ ਆਪੇ ਹੀ ਸਿੱਖ ਰੂਪ ਹੋਇਆਂ ਨੂੰ ਆਪਣੇ ਸਰੂਪ 'ਚ ਮਿਲਾਉਣ ਵਾਲਾ ਹੈ, ਭਾਵ ਜਗਿਆਸੂਆਂ, ਸਿੱਖਾਂ ਨੂੰ ਗੁਰਾਂ ਦੁਆਰਾ ਸਤਿਸੰਗਤ 'ਚ ਮੇਲ ਕੇ ਆਪਣੇ ਸਰੂਪ 'ਚ ਅਭੇਦ ਕਰ ਲੈਂਦਾ ਹੈ।

## ਆਪਿ ਦਇਆ ਕਰਿ ਮੇਲਸੀ; ਗੁਰ ਸਤਿਗੁਰ ਪੀਛੈ ਪਾਇ ॥

ਉਹ ਆਪ ਹੀ ਅੱਗੇ ਨੂੰ ਵੀ ਜੀਵਾਂ ਉੱਤੇ ਦਇਆ = ਤਰਸ ਕਰਕੇ ਆਪਣੇ ਸਰੂਪ 'ਚ ਮੇਲ ਲਵੇਗਾ, ਭਾਵ ਭੂਤ ਕਾਲ, ਵਰਤਮਾਨ ਕਾਲ ਤੇ ਭਵਿੱਖਤ ਕਾਲ 'ਚ ਜੀਵਾਂ ਨੂੰ ਆਪਣੇ ਸਰੂਪ 'ਚ ਮਿਲਾਉਣ ਵਾਲਾ ਆਪ ਹੀ ਹੈ। ਉਹ ਮੇਲਦਾ ਕਿਵੇਂ ਹੈ ? ਉਹ ਜੀਵਾਂ ਨੂੰ ਸਤਿਗੁਰਾਂ ਦੇ ਪਿੱਛੇ ਪਾ ਕੇ ਭਾਵ ਲੜ ਲਗਾ ਕੇ ਮੇਲਦਾ ਹੈ। ਜੈਸਾ ਕਿ :

**ਕਹੁ ਨਾਨਕ ਹਮ ਇਹੈ ਹਵਾਲਾ ਰਾਖੁ ਸੰਤਨ ਕੈ ਪਾਛੈ ॥** *(ਅੰਗ ੬੧੩)*

## ਸਭੁ ਜਗਜੀਵਨੁ ਜਗਿ ਆਪਿ ਹੈ; ਨਾਨਕ ਜਲੁ ਜਲਹਿ ਸਮਾਇ ॥੪॥੪॥੬੮॥

ਇਸ ਜਗਿ = ਜਗਤ ਵਿਚ ਸਾਰਿਆਂ ਦਾ ਜਗਜੀਵਨੁ = ਜੀਵਨ ਰੂਪ, ਚੇਤਨ ਰੂਪ ਉਹ ਆਪ ਹੀ ਹੈ, ਭਾਵ ਸਾਰੇ ਜੀਵਾਂ ਨੂੰ ਜ਼ਿੰਦਗੀ ਦੇਣ ਵਾਲਾ ਉਹ ਆਪ ਪ੍ਰਭੂ ਹੀ ਹੈ। ਉਸ ਦੇ ਬਖ਼ਸ਼ੇ ਹੋਏ ਪ੍ਰਾਣਾਂ ਤੇ

ਚੇਤਨ ਸੱਤਾ ਦੁਆਰਾ ਹੀ ਸੰਸਾਰ ਦੇ ਜੀਵ ਜੀਵਤ ਨਜ਼ਰ ਆ ਰਹੇ ਹਨ, ਨਹੀਂ ਤਾਂ ਸਭ ਜੜ੍ਹ ਰੂਪ ਹੀ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਤਿਗੁਰਾਂ ਦੀ ਕ੍ਰਿਪਾ ਦਾ ਸਦਕਾ ਜੀਵ ਉਸ ਪ੍ਰਭੂ ਸਰੂਪ 'ਚ ਇਉਂ ਮਿਲ ਜਾਂਦਾ ਹੈ ਜਿਵੇਂ ਪਾਣੀ ਵਿਚ ਪਾਣੀ ਸਮਾਇ = ਮਿਲ ਜਾਂਦਾ ਹੈ। ਜਿਵੇਂ ਸਮੁੰਦਰ ਦੀ ਅਤੇ ਲਹਿਰ ਦੀ ਅਭੇਦਤਾ ਹੋ ਜਾਂਦੀ ਹੈ, ਇਵੇਂ ਤੱਤ ਪਦ ਤੇ ਤੂੰ ਪਦ ਦੀ ਅਭੇਦਤਾ ਹੋ ਜਾਂਦੀ ਹੈ॥੪॥੪॥੬੮॥ ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** *(ਅੰਗ ੨੭੮)*

# ਸਿਰੀਰਾਗੁ ਮਹਲਾ ੪ ॥

# ਰਸੁ ਅੰਮ੍ਰਿਤੁ ਨਾਮੁ ਰਸੁ, ਅਤਿ ਭਲਾ; ਕਿਤੁ ਬਿਧਿ ਮਿਲੈ ਰਸੁ ਖਾਇ ॥

ਹੇ ਭਾਈ! ਭਾਵੇਂ ਸੰਸਾਰ 'ਚ ਖਾਣ, ਪੀਣ, ਭੋਗਣ ਆਦਿ ਦੇ ਬਹੁਤ ਸਾਰੇ ਰਸ ਹਨ। ਜਿਵੇਂ ਭੋਜਨ ਦੇ ੩੬ ਪ੍ਰਕਾਰ ਦੇ ਰਸ ਕਹੇ ਗਏ ਹਨ। ਪਰ ਜੋ ਪਰਮਾਤਮਾ ਦੇ ਅੰਮ੍ਰਿਤ ਰੂਪੀ ਨਾਮ ਦਾ ਰਸ ਹੈ, ਉਹ ਅਤਿ ਭਲਾ = ਬਹੁਤ ਹੀ ਚੰਗਾ ਰਸ ਹੈ। (ਅੱਗੇ ਜਗਿਆਸੂ ਰੂਪ ਵਿਚ ਬੇਨਤੀ ਕਰਦੇ ਹਨ) ਪਰ ਹੇ ਭਾਈ! ਕੋਈ ਕ੍ਰਿਪਾ ਕਰਕੇ ਦੱਸੋ ਕਿ ਇਹ ਨਾਮ ਰਸ ਕਿਤੁ = ਕਿਸ ਬਿਧਿ = ਤਰੀਕੇ ਨਾਲ ਮਿਲੇ ਤੇ ਇਸ ਨੂੰ ਕਿਵੇਂ ਖਾਇ = ਚੱਖਿਆ ਜਾਵੇ ? ਭਾਵ ਕਿਵੇਂ ਜਪਿਆ ਜਾਵੇ ਜਾਂ ਨਾਮ ਰਸ ਦਾ ਅਨੰਦ ਕਿਵੇਂ ਮਾਣਿਆ ਜਾਵੇ।

***ਗੁਰ ਉਤਰ :***

# ਜਾਇ ਪੁਛਹੁ ਸੋਹਾਗਣੀ; ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ ॥

ਹੇ ਭਾਈ! ਜਾ ਕੇ ਉਨ੍ਹਾਂ ਬ੍ਰਹਮ ਗਿਆਨੀ ਰੂਪੀ ਸੋਹਾਗਣੀ = ਸੋਹਾਗਣਾਂ **ਵਾ:** ਸੁਹਾਗਵੰਤੀਆਂ ਨੂੰ ਪੁੱਛੋ ਕਿ ਤੁਸਾਂ ਨੂੰ ਕਿਉ ਕਰਿ = ਕਿਸ ਪ੍ਰਕਾਰ ਉਹ ਪ੍ਰਭੂ ਰੂਪੀ ਪਤੀ ਇਸ ਜਨਮ 'ਚ ਆ ਕੇ ਮਿਲਿਆ ਹੈ।

# ਓਇ ਵੇਪਰਵਾਹ ਨ ਬੋਲਨੀ; ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥

ਓਇ = ਉਹ ਤੱਤ ਬੇਤੇ ਬੜੇ ਵੇਪਰਵਾਹ ਹੁੰਦੇ ਹਨ। ਕਿਸੇ ਖ਼ਾਹਿਸ਼ ਜਾਂ ਲਾਲਚ ਕਰਕੇ ਐਵੇਂ ਮਿਥਿਆ ਵਚਨ ਨਹੀਂ ਬੋਲਨੀ = ਬੋਲਦੇ, ਭਾਵ ਉਹ ਬਹੁਤਾ ਫ਼ਜ਼ੂਲ ਨਹੀਂ ਬੋਲਦੇ॥੧॥ ਜੈਸਾ ਕਿ :

**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥** *(ਰਾਮਕਲੀ ਮਹਲਾ ੩ ਅਨੰਦੁ, ਅੰਗ ੯੧੮)*

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥**
**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥** *(ਅੰਗ ੪੧੩)*

ਭਾਵ ਉਹ ਐਵੇਂ ਕਿਸੇ ਨੂੰ ਵਰ ਜਾਂ ਸਰਾਪ ਨਹੀਂ ਦਿੰਦੇ ਕਿ ਤੂੰ ਸਾਡੀ ਇਹ ਸੇਵਾ ਕਰ ਤਾਂ ਮਾਲਾ ਮਾਲ ਹੋ ਜਾਵੇਂਗਾ, ਨਹੀਂ ਕਰੇਂਗਾ ਤਾਂ ਕੋਹੜੀ ਹੋ ਜਾਵੇਂਗਾ। ਇਸ ਤਰ੍ਹਾਂ ਦੇ ਫ਼ਜ਼ੂਲ ਬੋਲ ਬ੍ਰਹਮ ਗਿਆਨੀ ਨਹੀਂ ਬੋਲਦੇ। ਹਉ = ਮੈਂ ਤਿਨ = ਉਨ੍ਹਾਂ ਦੇ ਪਾਵਨ ਪਾਇ = ਚਰਨਾਂ ਨੂੰ ਮਲ ਮਲ ਕੇ ਪ੍ਰੇਮ ਰੂਪੀ ਜਲ ਨਾਲ **ਵਾ:** ਪ੍ਰਤੱਖ ਜਲ ਨਾਲ ਧੋਣਾ ਕਰਾਂ, ਤਾਂ ਕਿ ਉਹ ਬੋਲ ਕੇ ਮੈਨੂੰ ਸਮਝਾ ਦੇਣ।

# ਭਾਈ ਰੇ; ਮਿਲਿ ਸਜਣ ਹਰਿ ਗੁਣ ਸਾਰਿ ॥

ਫਿਰ ਪ੍ਰਸੰਨ ਹੋ ਕੇ ਉਹ ਮਹਾਂਪੁਰਖ ਦੱਸ ਦਿੰਦੇ ਹਨ ਕਿ ਹੇ ਭਾਈ! ਸੱਚੇ ਸਜਣ = ਮਿੱਤਰ ਨਾਲ ਮਿਲ ਕੇ ਹਰਿ = ਪ੍ਰਭੂ ਦੇ ਗੁਣਾਂ ਨੂੰ ਸਾਰਿ = ਸੰਭਾਲਣਾ ਕਰ।

***ਪ੍ਰਸ਼ਨ :*** *ਸੱਚੇ ਸੱਜਣ ਕੌਣ ਹਨ ?*

***ਗੁਰ ਉੱਤਰ :***

## ਸਜਣੁ ਸਤਿਗੁਰੁ ਪੁਰਖੁ ਹੈ; ਦੁਖੁ ਕਢੈ ਹਉਮੈ ਮਾਰਿ ॥੧॥ਰਹਾਉ॥

ਸੱਜਣ ਤਾਂ ਪੂਰੇ ਸਤਿਗੁਰੂ ਜੀ ਹੀ ਹਨ।[1]

ਜੋ ਹਉਮੈ = ਤਨ ਹੰਗਤਾ ਆਦਿ ਦੁੱਖਾਂ ਨੂੰ ਮਾਰਿ = ਮਾਰ ਮਾਰ ਕੇ ਕੱਢ ਦਿੰਦੇ ਹਨ, ਭਾਵ ਵਿਵੇਕ ਰੂਪੀ ਮਾਰ ਦੁਆਰਾ ਹਉਮੈ ਦੇ ਦੁੱਖ ਨੂੰ ਦੂਰ ਕਰ ਦਿੰਦੇ ਹਨ ॥੧॥ਰਹਾਉ॥

## ਗੁਰਮੁਖੀਆ ਸੋਹਾਗਣੀ; ਤਿਨ ਦਇਆ ਪਈ ਮਨਿ ਆਇ ॥

ਇਹ ਚਰਨ ਧੋਣ ਤੇ ਸੇਵਾ ਕਰਨ ਕਰਕੇ ਪ੍ਰਸੰਨ ਹੋ ਕੇ ਉਹ ਸੋਹਾਗਣਾਂ ਰੂਪੀ ਗੁਰਮੁਖ ਜੋ ਹਨ, ਉਨ੍ਹਾਂ ਦੇ ਮਨਾਂ ਵਿਚ ਦਇਆ = ਦਇਆਲਤਾ ਆ ਪਈ ਹੈ, ਕਿਉਂਕਿ ਗੁਰਮੁਖ ਰੱਬ ਦੇ ਭੈ ਵਾਲੇ ਤੇ ਪ੍ਰਭੂ ਦੇ ਸਨਮੁਖ ਰਹਿਣ ਵਾਲੇ ਹੁੰਦੇ ਹਨ, ਪਰ ਮਨਮੁਖ ਬੇਮੁਖ ਹੁੰਦੇ ਹਨ। ਜੈਸਾ ਕਿ :

**ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥** *(ਅੰਗ ੧੩੧)*

ਫਿਰ ਤਰਸ ਖਾ ਕੇ ਐਸੇ ਗੁਰਮੁਖ ਜਨ ਜਗਿਆਸੂ ਨੂੰ ਦੱਸਦੇ ਹਨ ਕਿ ਹੇ ਭਾਈ! ਅਸਲੀ ਗੱਲ ਤਾਂ ਇਹ ਹੈ ਕਿ :

## ਸਤਿਗੁਰ ਵਚਨੁ ਰਤੰਨੁ ਹੈ; ਜੋ ਮੰਨੇ ਸੁ ਹਰਿ ਰਸੁ ਖਾਇ ॥

ਸਤਿਗੁਰਾਂ ਦੇ ਅਮੋਲਕ ਵਚਨ ਰਤਨ ਹਨ।[2]

ਜੋ ਵੀ ਸਤਿਗੁਰਾਂ ਦੇ ਪਾਵਨ ਬਚਨਾਂ ਨੂੰ ਮੰਨੇਗਾ, ਉਹ ਹਰਿ ਰਸ ਨੂੰ ਖਾਇ = ਖਾ ਲਵੇਗਾ। ਭਾਵ ਹਰੀ ਨਾਮ ਰਸ ਦੇ ਅਨੰਦ ਨੂੰ ਮਾਣੇਗਾ; ਜੈਸਾ ਕਿ :

**ਨਾਨਕ ਮੰਨਿਆ ਮੰਨੀਐ ਬੁਝੀਐ ਗੁਰਪਰਸਾਦਿ ॥** *(ਅੰਗ ੯੫੪)*

**ਮੰਨੇ ਨਾਉ ਸੋਈ ਜਿਣਿ ਜਾਇ ॥** *(ਅੰਗ ੯੫੪)*

## ਸੇ ਵਡਭਾਗੀ ਵਡ ਜਾਣੀਅਹਿ;
## ਜਿਨ ਹਰਿ ਰਸੁ ਖਾਧਾ ਗੁਰ ਭਾਇ ॥੨॥

ਹੇ ਭਾਈ! ਸੇ = ਉਹ ਵਡਭਾਗੀ = ਵੱਡਿਆਂ ਭਾਗਾਂ ਵਾਲੇ ਤੇ ਵਡ = ਵੱਡੇ ਜਾਣੇ ਜਾਂਦੇ ਹਨ, ਜਿਨ੍ਹਾਂ ਨੇ ਗੁਰ ਭਾਇ = ਗੁਰਾਂ ਨਾਲ ਪਿਆਰ ਕਰਕੇ **ਵਾ:** ਗੁਰਾਂ ਦੇ ਅਨੁਸਾਰ ਚੱਲ ਕੇ ਹਰਿ ਰਸੁ ਨੂੰ ਖਾਧਾ = ਖਾਇਆ ਭਾਵ ਚੱਖਿਆ ਹੈ ॥੨॥

## ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ; ਭਾਗਹੀਣ ਨਹੀ ਖਾਇ ॥

ਹੇ ਭਾਈ! ਜਿਸ ਹਰੀ ਦਾ ਇਹ ਰਸੁ = ਅਨੰਦ ਹੈ, ਉਹ ਵਣਿ = ਜੰਗਲਾਂ ਦੇ ਬਿਰਛਾਂ ਅਤੇ ਤਿਣਿ = ਘਾਹ (ਕੱਖ) ਵਿਚ ਸਭਤੁ = ਸਭ ਥਾਂ 'ਤੇ ਵਿਆਪਕ ਹੈ **ਵਾ:** ਉਹ ਵਣਿ = ਸਰੀਰਾਂ ਵਿਚ ਤੇ ਤਿਣਿ = ਇੰਦ੍ਰੀਆਂ ਵਿਚ ਚੇਤਨ ਰੂਪ ਹੋ ਕੇ ਵਿਆਪਕ ਹੈ, ਪਰ ਭਾਗਹੀਣ = ਭਾਗਾਂ ਤੋਂ ਹੀਣੇ ਮਨੁੱਖ ਇਸ ਰਸ ਨੂੰ ਨਹੀਂ ਖਾ ਸਕਦੇ। ਜੈਸਾ ਕਿ :

---

੧. **ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥** *(ਅੰਗ ੧੪੨੬)*

੨. **ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥** *(ਅੰਗ ੯੨੦)*

**ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥**
**ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥** *(ਸਲੋਕ ਕਬੀਰ ਜੀ, ਅੰਗ ੧੩੭੩)*

## ਬਿਨੁ ਸਤਿਗੁਰ ਪਲੈ ਨਾ ਪਵੈ; ਮਨਮੁਖ ਰਹੇ ਬਿਲਲਾਇ ॥

ਭਾਵੇਂ ਪਰਮਾਰਥ ਦੀ ਖੋਜ ਦੇ ਯਤਨ ਤਾਂ ਬਹੁਤ ਸਾਰੇ ਲੋਕ ਕਰਦੇ ਹਨ, ਪਰ ਇਹ ਹਰਿ ਰਸ ਬਿਨਾਂ ਸਤਿਗੁਰਾਂ ਦੀ ਕ੍ਰਿਪਾ ਤੋਂ ਪੱਲੇ ਨਹੀਂ ਪੈਂਦਾ **ਵਾ:** ਹਿਰਦੇ ਰੂਪੀ ਪੱਲੇ ਜਾਂ ਅੰਤਹਕਰਣ ਰੂਪੀ ਪੱਲੇ ਨਹੀਂ ਪੈਂਦਾ। ਇਸ ਲਈ ਗੁਰੂ ਵਿਹੂਣੇ ਮਨਮੁਖ ਲੋਕ ਬਿਲਲਾਇ = ਵਿਰਲਾਪ ਹੀ ਕਰਦੇ ਰਹਿੰਦੇ ਹਨ, ਪਰ ਪ੍ਰਾਪਤੀ ਨਹੀਂ ਕਰ ਪਾਉਂਦੇ।

## ਓਇ ਸਤਿਗੁਰ ਆਗੈ ਨਾ ਨਿਵਹਿ; ਓਨਾ ਅੰਤਰਿ ਕ੍ਰੋਧੁ ਬਲਾਇ ॥੩॥

ਓਇ = ਉਹ ਮਨਮੁਖ ਪੁਰਸ਼ ਸਤਿਗੁਰਾਂ ਦੇ ਆਗੈ = ਅੱਗੇ ਨੀਵੇਂ ਨਹੀਂ ਹੁੰਦੇ ਭਾਵ ਮਨ ਦਾ ਹੰਕਾਰ ਨਹੀਂ ਛੱਡਦੇ, ਕਿਉਂਕਿ ਉਨ੍ਹਾਂ ਦੇ ਅੰਦਰ ਕ੍ਰੋਧ ਰੂਪੀ ਬਲਾਇ = ਚੁੜੇਲ (ਡੈਣ) ਚਿੰਬੜੀ ਹੁੰਦੀ ਹੈ। ਜਿਵੇਂ ਅਰਬੀ ਸੰਸਕ੍ਰਿਤੀ ਅਨੁਸਾਰ ਬੁਰੀਆਂ ਬਲਾਵਾਂ ਮੰਨੀਆਂ ਜਾਂਦੀਆ ਹਨ ਜਾਂ ਜੰਗਲਾਂ ਬੇਲਿਆਂ 'ਚ ਸ਼ੇਰ ਬਘੇਰੇ ਆਦਿ ਬਲਾਵਾਂ ਮੰਨੇ ਜਾਂਦੇ ਹਨ। ਇਉਂ ਮਨਮੁਖਾਂ ਅੰਦਰ ਕ੍ਰੋਧ ਰੂਪੀ ਬਲਾ ਚਿੰਬੜੀ ਹੁੰਦੀ ਹੈ ॥੩॥

## ਹਰਿ ਹਰਿ, ਹਰਿ ਰਸੁ ਆਪਿ ਹੈ; ਆਪੇ ਹਰਿ ਰਸੁ ਹੋਇ ॥

ਹਰਿ = ਪ੍ਰਭੂ ਜੋ ਸਾਰਿਆਂ ਨੂੰ ਹਰਿ = ਹਰਿਆ ਭਰਿਆ ਕਰਨ ਵਾਲਾ ਹੈ, ਉਹ ਹਰਿ = ਹਰੀ ਪ੍ਰਭੂ ਸਾਰਿਆਂ 'ਚ ਰਸ ਰੂਪ ਆਪ ਹੀ ਹੈ **ਵਾ:** ਜੋ ਹਰਿ = ਪ੍ਰਭੂ ਭੂਤਕਾਲ 'ਚ ਵੀ ਸੀ, ਹਰਿ = ਪ੍ਰਭੂ ਹੁਣ ਵੀ ਹੈ ਤੇ ਹਰਿ = ਪ੍ਰਭੂ ਭਵਿੱਖਤ ਵਿਚ ਵੀ ਹੋਵੇਗਾ, ਉਹ ਸਾਰਿਆਂ 'ਚ ਰਸੁ = ਅਨੰਦ ਰੂਪ ਵੀ ਆਪ ਹੀ ਹੈ। ਜਿਵੇਂ ਭਗਵਾਨ ਸ਼੍ਰੀ ਕ੍ਰਿਸ਼ਨ ਜੀ ਨੇ ਵੀ ਇਉਂ ਕਿਹਾ ਹੈ। ਜੈਸਾ ਕਿ :

**ਹਰੀ ਹਰਤੀ ਪਾਪਾਨੀ ਦੁਸਟ ਚਿਤਰ ਭੀ ਸਿਮਰਤਾ:** *(ਗੀਤਾ)*

ਉਹ ਆਪ ਹੀ ਹਰਿ = ਪਰਮੇਸ਼ਰ ਸਤਿਗੁਰਾਂ ਦੇ ਹਿਰਦੇ ਰਸੁ = ਅਨੰਦ ਰੂਪ 'ਚ ਹੋ ਰਿਹਾ ਹੈ।

## ਆਪਿ ਦਇਆ ਕਰਿ ਦੇਵਸੀ; ਗੁਰਮੁਖਿ ਅੰਮ੍ਰਿਤੁ ਚੋਇ ॥

ਆਪ ਹੀ ਗੁਰੂ ਰੂਪ ਹੋ ਕੇ ਦਇਆ = ਰਹਿਮ ਧਾਰ ਕੇ ਹਰਿ ਰਸ ਦਿੰਦਾ ਸੀ, ਦੇ ਰਿਹਾ ਹੈ ਤੇ ਦੇਵਸੀ = ਅੱਗੋਂ ਨੂੰ ਵੀ ਦੇਵੇਗਾ ਅਤੇ ਆਪ ਹੀ ਗੁਰਮੁਖਾਂ ਦੇ ਹਿਰਦਿਆਂ 'ਚ ਇਸ ਅੰਮ੍ਰਿਤ ਰਸ ਨੂੰ ਗੁਰੂ ਰੂਪ ਧਾਰ ਕੇ ਚੋਇ = ਚੁਆਉਂਦੇ ਹਨ ਭਾਵ ਜਿਵੇਂ ਬੱਦਲ ਪਪੀਹੇ ਦੇ ਮੁਖ 'ਚ ਸਵਾਂਤੀ ਬੂੰਦ ਚੋਅ ਦਿੰਦੇ ਹਨ ਤੇ ਜੋਗੀਆਂ ਦੇ ਦਸਵੇਂ ਦੁਆਰ 'ਚ ਜੋਗਾਨੰਦ ਚੋਂਦਾ ਹੈ, ਇਵੇਂ ਹੀ ਸਤਿਗੁਰੂ ਜੀ ਕ੍ਰਿਪਾ ਕਰਕੇ ਗੁਰਮੁਖਾਂ ਦੇ ਅੰਦਰ ਇਹ ਹਰਿ ਰਸ ਚੁਆ ਦਿੰਦੇ ਹਨ ਭਾਵ ਆਤਮਾਨੰਦ ਦੀ ਬਖ਼ਸ਼ਿਸ਼ ਕਰ ਦਿੰਦੇ ਹਨ।

## ਸਭੁ ਤਨੁ ਮਨੁ ਹਰਿਆ ਹੋਇਆ;
## ਨਾਨਕ ਹਰਿ ਵਸਿਆ ਮਨਿ ਸੋਇ ॥੪॥੫॥੬੯॥

ਉਨ੍ਹਾਂ ਗੁਰਮੁਖਾਂ ਦਾ ਤਨ ਵੀ ਤੇ ਮਨ ਵੀ ਸਭ ਹਰਿਆਵਲਾ ਹੋ ਜਾਂਦਾ ਹੈ ਭਾਵ ਭਾਉ-ਭਗਤੀ ਦੁਆਰਾ ਤਨ ਮਨ ਮਉਲ ਉੱਠਦਾ ਹੈ, ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਗੁਰਮੁਖਾਂ ਦੇ ਮਨ ਵਿਚ ਸੋਇ = ਉਹ ਹਰਿ = ਪਰਮੇਸ਼ਰ ਵਸਿਆ = ਵਸ ਗਿਆ ਹੈ ॥੪॥੫॥੬੯॥

# ਸਿਰੀਰਾਗੁ ਮਹਲਾ ੪ ॥
# ਦਿਨਸੁ ਚੜੈ, ਫਿਰਿ ਆਥਵੈ; ਰੈਣਿ ਸਬਾਈ ਜਾਇ ॥

ਜੀਵਾਂ ਦੀ ਹਾਲਤ ਐਸੀ ਹੈ ਕਿ ਜਿਵੇਂ ਦਿਨਸੁ = ਦਿਨ ਚੜ੍ਹਦਾ ਹੈ ਤੇ ਫਿਰ ਆਥਵੈ = ਅਸਤ ਭਾਵ ਛਿਪ ਜਾਂਦਾ ਹੈ ਅਤੇ ਫੇਰ ਸਵਾਈ = ਸਾਰੀ ਰੈਣਿ = ਰਾਤ ਬਤੀਤ ਹੋ ਜਾਇ = ਜਾਂਦੀ ਹੈ, ਏਸੇ ਪ੍ਰਕਾਰ ਮਨੁੱਖਾ ਜਨਮ ਰੂਪੀ ਦਿਨ ਚੜ੍ਹਦਾ ਹੈ ਫੇਰ ਬਿਰਧ ਅਵਸਥਾ ਰੂਪੀ ਅਸਤ ਹੋ ਜਾਂਦਾ ਹੈ ਇਸ ਤਰ੍ਹਾਂ ਉਮਰ ਰੂਪੀ ਰੈਣਿ = ਰਾਤ੍ਰੀ ਸਬਾਈ = ਸਾਰੀ ਹੀ ਧੰਧਿਆਂ 'ਚ ਬਤੀਤ ਹੋ ਜਾਇ = ਜਾਂਦੀ ਹੈ **ਵਾ:** ਅਗਿਆਨਤਾ 'ਚ ਸੁੱਤਿਆਂ ਹੀ ਬਤੀਤ ਹੋ ਜਾਂਦੀ ਹੈ।

# ਆਵ ਘਟੈ, ਨਰੁ ਨਾ ਬੁਝੈ; ਨਿਤਿ ਮੂਸਾ ਲਾਜੁ ਟੁਕਾਇ ॥

(**ਬੁੱਝੈ** ਅੱਧਕ ਸਹਿਤ ਬੋਲੋ)

ਇਸ ਤਰ੍ਹਾਂ ਦਿਨ ਪ੍ਰਤੀ ਦਿਨ ਕਰਕੇ ਆਵ = ਉਮਰ ਘਟੈ = ਘਟਦੀ ਜਾ ਰਹੀ ਹੈ। ਮੌਤ ਦਿਨ ਤੇ ਰਾਤ ਦੇ ਗਜ਼ਾਂ ਨਾਲ ਇਸ ਨੂੰ ਮਿਣਦੀ ਜਾ ਰਹੀ ਹੈ। ਪਰੰਤੂ ਨਰੁ = ਮਨੁੱਖ ਬੁੱਝਦਾ ਭਾਵ ਸਮਝਦਾ ਨਹੀਂ ਹੈ ਕਿ ਮੇਰੀ ਹਰ ਰੋਜ਼ ਉਮਰ ਘਟਦੀ ਜਾ ਰਹੀ ਹੈ। ਜੈਸਾ ਕਿ :

**ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ ॥**
**ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥** *(ਅੰਗ ੯੧)*

**ਜੋ ਦਿਨ ਆਵਹਿ ਸੋ ਦਿਨ ਜਾਹੀ ॥ ਕਰਨਾ ਕੂਚੁ ਰਹਨੁ ਥਿਰੁ ਨਾਹੀ ॥** *(ਅੰਗ ੭੯੩)*

ਅਤੇ ਮੌਤ ਰੂਪੀ **ਵਾ:** ਕਾਲ ਰੂਪੀ ਮੂਸਾ = ਚੂਹਾ ਨਿਤਾਪ੍ਰਤੀ ਉਮਰ ਰੂਪੀ ਲੱਜ ਨੂੰ ਟੁਕ ਰਿਹਾ ਹੈ **ਵਾ:** ਦਿਨ ਤੇ ਰਾਤ ਚਿੱਟਾ ਤੇ ਕਾਲਾ ਚੂਹਾ ਜੋ ਹਨ, ਉਹ ਹਰ ਰੋਜ਼ ਉਮਰ ਰੂਪੀ ਲਾਜੁ = ਲੱਜ (ਰੱਸੀ) ਨੂੰ ਟੁਕਾਇ = ਟੁੱਕ ਰਹੇ ਹਨ।

**ਦ੍ਰਿਸ਼ਟਾਂਤ :** ਮਹਾਂਭਾਰਤ 'ਚ ਇਕ ਪ੍ਰਸੰਗ ਆਉਂਦਾ ਹੈ ਕਿ ਇਕ ਦ੍ਵਿਜ (ਬ੍ਰਾਹਮਣ) ਬਨ ਵਿਚ ਗਿਆ ਤੇ ਵੇਖਦਾ ਹੈ ਕਿ ਇਕ ਪਾਸਿਉਂ ਵੱਡੀ ਭਾਰੀ ਵਿਕਰਾਲ ਰੂਪ ਵਾਲੀ ਡਾਇਨ ਆਪਣੀਆਂ ਬਾਹਵਾਂ 'ਚ ਦਰੱਖ਼ਤਾਂ ਨੂੰ ਭੰਨਦੀ ਆ ਰਹੀ ਹੈ। ਇਸ ਨੇ ਦੂਜੇ ਪਾਸੇ ਵੇਖਿਆ ਤਾਂ ਨਦੀ ਚੜ੍ਹੀ ਹੋਈ ਹੈ। ਤੀਜੇ ਪਾਸੇ ਵੱਲ ਜਾਣ ਲੱਗਿਆ ਤਾਂ ਜੰਗਲ 'ਚ ਭਿਆਨਕ ਅੱਗ ਲੱਗੀ ਹੋਈ ਸੀ। ਚੌਥੇ ਪਾਸਿਉਂ ਬਾਰਾਂ ਮੂੰਹਾਂ ਵਾਲਾ ਇਕ ਹਾਥੀ ਮਦਮਸਤ ਹੋਇਆ ਚਿੰਘਾੜਦਾ ਹੋਇਆ ਆ ਰਿਹਾ ਸੀ।

***ਨੋਟ :*** ਭਾਵੇਂ ਹਾਥੀ ਬਾਰਾਂ ਮੂੰਹਾਂ ਵਾਲਾ ਨਹੀਂ ਹੁੰਦਾ ਪਰ ਦ੍ਰਿਸ਼ਟਾਂਤ ਵਾਸਤੇ ਇਥੇ ਕਲਪਨਾ ਕੀਤੀ ਗਈ ਹੈ।

ਇਹ ਸਭ ਕੁਝ ਵੇਖ ਕੇ ਬੜਾ ਭੈ-ਭੀਤ ਹੋ ਗਿਆ। ਜਾਨ ਬਚਾਉਣ ਲਈ ਨੇੜੇ ਇਕ ਖੂਹ ਵੇਖ ਕੇ ਉਸ ਕਿਨਾਰੇ ਲੱਗੇ ਦਰੱਖ਼ਤ ਦੀ ਟਾਹਣੀ ਨਾਲ ਖੂਹ ਵਿਚ ਲਟਕ ਗਿਆ। ਉਸ ਦਰੱਖ਼ਤ ਨੂੰ ਮਧੂਮੱਖੀਆਂ ਦਾ ਛੱਤਾ ਲੱਗਾ ਹੋਇਆ ਸੀ। ਟਾਹਣੀ ਹਿੱਲਣ ਨਾਲ ਮਧੂ (ਸ਼ਹਿਦ) ਇਸ ਦੇ ਮੂੰਹ 'ਚ ਟਪਕਣ ਲੱਗਾ ਤੇ ਇਹ ਸਭ ਕੁਝ ਭੁਲਾ ਕੇ ਉਸ ਦੀ ਮਿਠਾਸ 'ਚ ਖੋ ਗਿਆ। ਦੋ ਚੂਹੇ (ਕਾਲਾ ਤੇ ਚਿੱਟਾ) ਇਸ ਟਾਹਣੀ ਨੂੰ ਟੁੱਕ ਰਹੇ ਸਨ। ਇਸ ਦੀ ਨਜ਼ਰ ਹੇਠਾਂ ਵੱਲ ਗਈ ਤਾਂ ਖੂਹ 'ਚ ਇਕ ਭਿਆਨਕ ਅਸਰਾਲ ਮੂੰਹ ਅੱਡੀ ਪਈ ਸੀ। ਇੰਨੇ ਨੂੰ ਚੂਹਿਆਂ ਨੇ ਉਹ ਆਸਰੇ ਵਾਲੀ ਟਾਹਣੀ ਟੁੱਕ ਦਿੱਤੀ ਤੇ ਇਹ ਖੂਹ 'ਚ ਡਿੱਗ ਕੇ ਅਸਰਾਲ ਦੇ ਮੂੰਹ 'ਚ ਜਾ ਪਿਆ। ਜੈਸਾ ਕਿ :

**ਅਨਦਿਨੁ ਮੂਸਾ ਲਾਜੁ ਟੁਕਾਈ ॥ ਗਿਰਤ ਕੂਪ ਮਹਿ ਖਾਹਿ ਮਿਠਾਈ ॥** *(ਅੰਗ ੩੯੦)*

**ਦਾ ਦ੍ਰਿਸ਼ਟਾਂਤ :** ਉਸ ਦ੍ਵਿਜ ਦੀ ਨਿਆਈਂ ਇਸ ਤਰ੍ਹਾਂ ਜੀਵ ਦੀ ਹਾਲਤ ਹੈ। ਇਸ ਸੰਸਾਰ ਰੂਪੀ

ਵਣ ਵਿਚ ਬਾਰਾਂ ਮੂੰਹਾਂ ਵਾਲੇ ਹਾਥੀ ਦੀ ਨਿਆਈਂ ਇਹ ਬਾਰਾਂ ਮਹੀਨਿਆਂ ਵਾਲਾ ਸਾਲ ਗੁਜ਼ਰ ਰਿਹਾ ਹੈ, ਜਿਸ ਨਾਲ ਸਾਰਿਆਂ ਦੀ ਉਮਰ ਭੱਜੀ ਜਾ ਰਹੀ ਹੈ। ਦੂਜੇ ਪਾਸੇ ਬਿਰਧ ਅਵਸਥਾ ਰੂਪੀ ਡਾਇਣ ਨੇ ਆਪਣੀਆਂ ਰੋਗਾਂ ਰੂਪੀ ਬਾਹਵਾਂ 'ਚ ਜਵਾਨੀਆਂ ਨੂੰ ਗ੍ਰਸਿਆ ਹੋਇਆ ਹੈ। ਤੀਜੇ ਪਾਸੇ ਆਸਾ ਰੂਪੀ ਨਦੀ 'ਚ ਪਦਾਰਥਾਂ ਦਾ ਹੜ੍ਹ ਆਇਆ ਪਿਆ ਹੈ। ਚੌਥੇ ਪਾਸੇ ਤ੍ਰਿਸ਼ਨਾ ਦੀ ਅੱਗ ਇਸ ਸੰਸਾਰ ਰੂਪੀ ਜੰਗਲ 'ਚ ਜੀਵਾਂ ਨੂੰ ਜਲਾ ਰਹੀ ਹੈ। ਭੈ-ਭੀਤ ਹੋਇਆ ਜੀਵ ਕਰਮਾਂ ਵਸ ਸਰੀਰ ਰੂਪੀ ਖੂਹ 'ਚ ਲਟਕ ਰਿਹਾ ਹੈ। ਉਮਰ ਰੂਪੀ ਟਾਹਣੀ ਨੂੰ ਦਿਨ ਤੇ ਰਾਤ ਦੋ ਚੂਹੇ (ਕਾਲਾ ਤੇ ਚਿੱਟਾ) ਟੁੱਕ ਰਹੇ ਹਨ। ਫਿਰ ਵੀ ਜੀਵ ਨੂੰ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਰੂਪੀ ਸ਼ਹਿਦ ਮਿੱਠਾ ਲੱਗ ਰਿਹਾ ਹੈ। ਅਖ਼ੀਰ ਉਮਰ ਦੀ ਸਵਾਸਾਂ ਰੂਪੀ ਟਾਹਣੀ ਜਦੋਂ ਇਨ੍ਹਾਂ ਚੂਹਿਆਂ ਦੁਆਰਾ ਕੱਟੀ ਜਾਂਦੀ ਹੈ ਤਾਂ ਜੀਵ ਇਸ ਕਾਲ ਰੂਪੀ ਭਿਆਨਕ ਅਸਰਾਲ ਦੇ ਮੂੰਹ 'ਚ ਜਾ ਡਿਗਦਾ ਹੈ ਤੇ ਉਸ ਦੇ ਜੀਵਨ ਦਾ ਅੰਤ ਹੋ ਜਾਂਦਾ ਹੈ। ਇਸ ਲਈ ਸਤਿਗੁਰ ਜੀ ਆਖਦੇ ਹਨ ਕਿ ਹੇ ਭਾਈ! 'ਨਿਤਿ ਮੂਸਾ ਲਾਜੁ ਟੁਕਾਇ' ਤੇਰੀ ਉਮਰ ਰੂਪੀ ਲੱਜ (ਡੋਰੀ ਨੂੰ) ਦਿਨ ਤੇ ਰਾਤ ਰੂਪੀ ਦੋ ਚੂਹੇ (ਕਾਲਾ ਤੇ ਚਿੱਟਾ) ਨਿੱਤ ਟੁੱਕ ਰਹੇ ਹਨ॥੧॥ ਜੈਸਾ ਕਿ :

**ਦੋਹਾਵਲੀ : ਭਵ ਵਨ ਮੇਂ ਤ੍ਰਿਸ਼ਨਾ ਅਗਨਿ, ਅਉਧ ਡੈਣ ਗਜ ਕਾਲ।**
**ਨਿਸ ਦਿਨ ਮੂਸੇ ਆਸ ਨਦਿ ਨਰ ਭਖਿ ਮ੍ਰਿਤ ਬਿਆਲ।** *(ਦੋਹਾਵਲੀ, ਅੰਬਾਲਵੀ)*

ਅਰਥਾਤ ਇਸ ਸੰਸਾਰ ਰੂਪੀ ਜੰਗਲ ਵਿਚ ਤ੍ਰਿਸ਼ਨਾ ਰੂਪੀ ਅਗਨੀ ਹੈ, ਉਮਰ ਰੂਪੀ ਡਾਇਣ ਤੇ ਸਮੇਂ ਰੂਪੀ ਹਾਥੀ ਹੈ। ਦਿਨ ਰਾਤ ਚੂਹੇ, ਆਸਾ ਨਦੀ ਤੇ ਜੀਵ ਨੂੰ ਮੌਤ ਰੂਪੀ ਸੱਪ ਖਾ ਲਵੇਗਾ।

## ਗੁੜੁ ਮਿਠਾ ਮਾਇਆ ਪਸਰਿਆ; ਮਨਮੁਖੁ ਲਗਿ ਮਾਖੀ ਪਚੈ ਪਚਾਇ ॥੧॥

ਇਹ ਵਿਸ਼ੇ-ਵਿਕਾਰ ਰੂਪੀ ਮਾਇਆ ਦਾ ਪਸਾਰਾ ਮਿੱਠੇ ਗੁੜ ਦੀ ਨਿਆਈਂ ਪਸਰਿਆ = ਫੈਲ ਰਿਹਾ ਹੈ ਭਾਵ ਜਿਵੇਂ ਢਿੱਲਾ ਗੁੜ ਫੈਲਦਾ ਹੈ, ਉਵੇਂ ਇਹ ਮਾਇਆ ਰੂਪੀ ਵਿਕਾਰ ਫੈਲੇ ਪਏ ਹਨ ਅਤੇ ਮਨਮੁਖ ਲੋਕ ਮੱਖੀ ਦੀ ਨਿਆਈਂ ਇਸ ਵਿਚ ਲੱਗ ਕੇ ਪਚੈ = ਸੜਦੇ ਹਨ ਅਤੇ ਹੋਰਨਾਂ ਆਪਣੇ ਸੰਗੀਆਂ ਨੂੰ ਵੀ ਪਚਾਇ = ਸਾੜ ਰਹੇ ਹਨ ਭਾਵ ਜਦੋਂ ਗੁੜ ਬਣਦਾ ਹੈ ਤਾਂ ਗਰਮ ਗਰਮ ਗੁੜ ਚੱਕ 'ਚ ਫੈਲਿਆ ਹੁੰਦਾ ਹੈ ਤੇ ਮੱਖੀ ਮਿੱਠਾ ਖਾਣ ਦੇ ਲਾਲਚ ਕਰਕੇ ਇਸ ਉੱਤੇ ਆਉਂਦੀ ਹੈ ਤਾਂ ਉਸ ਦੇ ਖੰਭ ਮਿੱਠੇ ਨਾਲ ਚਿਪਕ ਜਾਂਦੇ ਹਨ ਤੇ ਉਹ ਗਰਮ ਗਰਮ ਗੁੜ 'ਚ ਸੜ ਕੇ ਮਰ ਜਾਂਦੀ ਹੈ। ਉਸ ਦੀ ਰੀਸ ਨੂੰ ਹੋਰ ਮੱਖੀਆਂ ਵੀ ਸੜ ਕੇ ਮਰਦੀਆਂ ਹਨ। ਉਵੇਂ ਮਨਮੁਖ ਜੀਵ ਵਿਸ਼ੇ-ਵਿਕਾਰਾਂ ਦੇ ਗੁੜ ਵਿਚ ਪਚ ਪਚ ਮਰਦੇ ਹਨ ਤੇ ਹੋਰਨਾਂ ਨੂੰ ਵੀ ਮਾਰਦੇ ਹਨ॥੧॥ ਜੈਸਾ ਕਿ :

**ਮਿਠੈ ਮਖੁ ਮੁਆ ਕਿਉ ਲਏ ਓਡਾਰੀ॥ ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ॥** *(ਅੰਗ ੪੬੦)*

## ਭਾਈ ਰੇ; ਮੈ ਮੀਤੁ ਸਖਾ ਪ੍ਰਭੁ ਸੋਇ ॥

ਹੇ ਭਾਈ! ਮੈ = ਮੇਰਾ ਤਾਂ ਮੀਤੁ = ਮਿੱਤ੍ਰ ਅਤੇ ਸਖਾ = ਸੱਜਣ ਸੋਇ = ਉਹ ਪ੍ਰਭੂ ਹੀ ਹੈ **ਵਾ:** ਹੇ ਭਾਈ! ਮਾਤਾ ਦੇ ਗਰਭ ਸਮੇਂ ਦਾ ਮਿੱਤਰ ਤੇ ਜਨਮ ਤੋਂ ਬਾਅਦ ਸਮੇਂ ਦਾ ਸਖਾ ਮੇਰਾ ਤਾਂ ਉਹ ਪ੍ਰਭੂ ਹੀ ਹੈ।

## ਪੁਤੁ ਕਲਤੁ ਮੋਹੁ ਬਿਖੁ ਹੈ; ਅੰਤਿ ਬੇਲੀ ਕੋਇ ਨ ਹੋਇ ॥੧॥ਰਹਾਉ॥

ਪੁਤੁ ਅਤੇ ਕਲਤੁ = (ਕਲੱਤ੍ਰ) ਇਸਤ੍ਰੀ ਦਾ ਮੋਹ ਨਿਰਾ ਬਿਖੁ = ਜ਼ਹਿਰ ਰੂਪ ਹੀ ਹੈ। ਅੰਤ ਦੇ ਸਮੇਂ ਇਨ੍ਹਾਂ ਵਿੱਚੋਂ ਕੋਈ ਵੀ ਬੇਲੀ = ਸਹਾਇਕ ਨਹੀਂ ਹੋਵੇਗਾ ਭਾਵ ਲੋਕਾਂ ਦਾ ਵਿਚਾਰ ਹੈ ਕਿ ਪੁੱਤ੍ਰ (ਪੁ + ਤਰ) ਪੁ = ਨਰਕ ਤੋਂ ਤਰ = ਤਾਰਨੇ ਵਾਲਾ ਹੈ ਤੇ ਇਸਤ੍ਰੀ ਪੱਕਾ ਸਾਥ ਦੇਣੇ ਵਾਲੀ ਹੁੰਦੀ ਹੈ ਭਾਵ (ਕਲ + ਤੁ) ਕਲ = ਧਾਤੂ

ਤੁ = ਤਾਈਂ ਧਾਰਨ ਵਾਲੀ ਹੁੰਦੀ ਹੈ, ਪਰ ਅੰਤ ਸਮੇਂ ਇਨ੍ਹਾਂ ਵਿੱਚੋਂ ਕੋਈ ਵੀ ਸਹਾਇਤਾ ਨਹੀਂ ਕਰਦਾ ॥੧॥ਰਹਾਉ॥

**[ਅੰਗ ੪੨]**

## ਗੁਰਮਤਿ ਹਰਿ ਲਿਵ ਉਬਰੇ; ਅਲਿਪਤੁ ਰਹੇ ਸਰਣਾਇ ॥

ਜਿਨ੍ਹਾਂ ਨੂੰ ਪ੍ਰਭੂ ਨੇ ਗੁਰਮਤਿ = ਗੁਰੂ ਦੀ ਸਿੱਖਿਆ ਦੁਆਰਾ ਆਪਣੀ ਲਿਵ = ਬਿਰਤੀ ਬਖ਼ਸ਼ੀ ਹੈ, ਉਹ ਉਬਰੇ = ਬਚ ਗਏ ਹਨ ਅਤੇ ਉਹ ਪ੍ਰਭੂ ਦੀ ਸਰਣ ਲੈ ਕੇ ਇਸ ਮਾਇਆ ਰੂਪੀ ਸੰਸਾਰ 'ਚ ਵਿਸ਼ੇ-ਵਿਕਾਰਾਂ ਤੋਂ ਅਲਿਪਤੁ = ਨਿਰਲੇਪ ਰਹਿੰਦੇ ਹਨ, ਭਾਵ ਉਹ ਪਰਿਵਾਰ 'ਚ ਰਹਿੰਦੇ ਹੋਏ ਵੀ ਮੋਹ ਤੋਂ ਨਿਰਲੇਪ ਰਹਿੰਦੇ ਹਨ।

**ਦ੍ਰਿਸ਼ਟਾਂਤ :** ਜਿਵੇਂ ਦਾਈ ਪਾਤਸ਼ਾਹ ਦੇ ਬੱਚਿਆਂ ਨੂੰ ਪਾਲਦੀ ਹੈ ਤੇ ਉਹ ਬੱਚੇ ਉਸ ਨੂੰ ਮਾਂ ਵੀ ਜਾਂ ਦਾਈ ਮਾਂ ਵੀ ਕਹਿੰਦੇ ਹਨ। ਪਰ ਉਸ ਦਾਈ ਨੂੰ ਮੋਹ ਨਹੀਂ ਹੁੰਦਾ ਕਿਉਂਕਿ ਉਹ ਜਾਣਦੀ ਹੈ ਕਿ ਇਹ ਬੱਚੇ ਪਾਤਸ਼ਾਹ ਦੀ ਹੀ ਅਮਾਨਤ ਹਨ। ਇਵੇਂ ਗੁਰਮੁਖ ਜਨ ਪਰਿਵਾਰ ਆਦਿ ਨੂੰ ਪਾ ਕੇ ਵੀ ਨਿਰਲੇਪ ਰਹਿੰਦੇ ਹਨ ਤੇ ਉਹ ਜਾਣਦੇ ਹਨ ਕਿ ਸਭ ਕੁਝ ਰੱਬ ਰੂਪੀ ਪਾਤਸ਼ਾਹ ਦੀ ਅਮਾਨਤ ਹੈ। ਉਨ੍ਹਾਂ ਨੂੰ ਮੋਹ ਨਹੀਂ ਵਿਆਪਦਾ ਪਰ ਫ਼ਰਜ਼ ਸਮਝ ਕੇ ਪਰਿਵਾਰ ਦੀ ਪਾਲਣਾ ਪੋਸਣਾ ਕਰਦੇ ਹਨ। ਇਸੇ ਪ੍ਰਕਾਰ ਜਿਵੇਂ ਬੈਂਕ ਜਾਂ ਸਰਕਾਰ ਖ਼ਜ਼ਾਨੇ ਆਦਿ ਦਾ ਪਹਿਰੇਦਾਰ ਧਨ ਦੀ ਰਾਖੀ ਜਾਂ ਸੰਭਾਲ ਕਰਦਾ ਹੈ, ਪਰ ਉਸ ਨੂੰ ਧਨ ਦਾ ਮੋਹ ਜਾਂ ਹੰਕਾਰ ਨਹੀਂ ਹੁੰਦਾ, ਕਿਉਂਕਿ ਉਹ ਜਾਣਦਾ ਹੈ ਕਿ ਇਹ ਧਨ ਮੇਰਾ ਨਹੀਂ ਬਲਕਿ ਸਰਕਾਰ ਦਾ ਹੈ। ਇਹ ਸਮਝ ਕੇ ਆਪਣਾ ਫ਼ਰਜ਼ ਜਾਂ ਡਿਊਟੀ ਤਾਂ ਪੂਰੀ ਕਰਦਾ ਹੈ ਪਰ ਧਨ ਦਾ ਲੋਭੀ ਜਾਂ ਹੰਕਾਰੀ ਨਹੀਂ ਬਣਦਾ। ਇਵੇਂ ਹੀ ਗੁਰਮੁਖ ਜਨ ਧਨ ਪਦਾਰਥਾਂ ਨੂੰ ਵੀ ਰੱਬੀ ਅਮਾਨਤ ਸਮਝ ਕੇ ਸੰਭਾਲ ਤਾਂ ਕਰਦੇ ਹਨ ਪਰ ਉਸ ਦੇ ਮੋਹ ਤੇ ਹੰਕਾਰ 'ਚ ਨਹੀਂ ਫਸਦੇ, ਉਹ ਨਿਰਲੇਪ ਰਹਿੰਦੇ ਹਨ। ਜੈਸਾ ਕਿ :

**ਦੋਹਰਾ : ਦਾਈ ਨ੍ਰਿਪ ਸੁਤ ਪਾਲਤੀ ਪਹਿਰੂ ਕੋਸ਼ ਸੰਭਾਰ।**
**ਤਿਉਂ ਗੁਰਮੁਖ ਮੋਹ ਲੋਭ ਨਹਿੰ ਰਹੇ ਅਲਿਪਤ ਸੰਸਾਰ।** *(ਦੋਹਾਵਲੀ, ਗਿ. ਗੁਰਨਾਮ ਸਿੰਘ ਅੰਬਾਲਵੀ)*

## ਓਨੀ ਚਲਣੁ ਸਦਾ ਨਿਹਾਲਿਆ; ਹਰਿ ਖਰਚੁ ਲੀਆ ਪਤਿ ਪਾਇ ॥

ਉਨ੍ਹਾਂ ਗੁਰਮੁਖ ਜਨਾਂ ਨੇ ਬ੍ਰਹਮ ਗਿਆਨ ਵਿਚ ਇਸਥਿਤ ਹੋ ਕੇ ਸਦਾ ਵਾਸਤੇ ਦੁਨੀਆਂ ਤੋਂ ਚਲਣੁ = ਚਲੇ ਜਾਣ ਨੂੰ ਨਿਹਾਲਿਆ = ਦੇਖਿਆ ਹੈ। ਇਸ ਲਈ ਉਨ੍ਹਾਂ ਨੇ ਹਰਿ = ਪ੍ਰਭੂ ਦੇ ਨਾਮ ਰੂਪੀ ਖ਼ਰਚ ਨੂੰ ਬੁੱਧੀ ਰੂਪੀ ਪੱਲੇ ਬੰਨ੍ਹਿਆ ਹੈ, ਜਿਸ ਦੁਆਰਾ ਉਹ ਲੋਕ ਪ੍ਰਲੋਕ 'ਚ ਪਤਿ = ਇੱਜ਼ਤ ਪਾਉਂਦੇ ਹਨ।

## ਗੁਰਮੁਖਿ ਦਰਗਹ ਮੰਨੀਅਹਿ; ਹਰਿ ਆਪਿ ਲਏ ਗਲਿ ਲਾਇ ॥੨॥

ਉਹ ਗੁਰਮੁਖ ਜਨ ਪ੍ਰਭੂ ਦੀ ਦਰਗਹ = ਸੱਚਖੰਡ ਵਿਚ ਮੰਨੀਅਹਿ = ਮੰਨੇ ਜਾਂਦੇ ਹਨ, ਭਾਵ ਇੱਜ਼ਤ ਪਾਉਂਦੇ ਹਨ ਅਤੇ ਪ੍ਰਭੂ ਨੇ ਆਪ ਹੀ ਉਨ੍ਹਾਂ ਨੂੰ ਅਭੇਦਤਾ ਰੂਪੀ ਗਲਿ = ਕੰਠ ਨਾਲ ਲਾਇ = ਲਾ ਲਏ = ਲਿਆ ਹੈ ॥੨॥

## ਗੁਰਮੁਖਾ ਨੋ ਪੰਥੁ ਪਰਗਟਾ; ਦਰਿ ਠਾਕ ਨ ਕੋਈ ਪਾਇ ॥

ਉਨ੍ਹਾਂ ਗੁਰਮੁਖਾਂ ਲਈ ਵਾਹਿਗੁਰੂ ਦੀ ਭਗਤੀ ਦਾ ਗਿਆਨ ਰੂਪੀ ਪੰਥੁ = ਰਸਤਾ ਪ੍ਰਗਟ ਹੋਇਆ ਹੈ ਅਤੇ ਉਨ੍ਹਾਂ ਨੂੰ ਦਰਿ = ਦਰਗਾਹ ਵਿਚ ਕੋਈ ਵੀ ਠਾਕ = ਰੁਕਾਵਟ ਨਹੀਂ ਪਾ ਸਕਦਾ, ਭਾਵ ਕੋਈ ਜਮਦੂਤ ਆਦਿ ਉਨ੍ਹਾਂ ਦੇ ਦਰਗਾਹੀ ਰਸਤੇ 'ਚ ਕੋਈ ਰੁਕਾਵਟ ਨਹੀਂ ਪੈਦਾ ਕਰ ਸਕਦੇ। ਉਹ ਸਚਖੰਡ ਦੇ ਵਾਸੀ

ਹੁੰਦੇ ਹਨ **ਵਾ:** ਜਦੋਂ ਅੰਤਰਮੁਖੀ ਹੋ ਕੇ ਬਿਰਤੀ ਟਿਕਾਉਂਦੇ ਹਨ ਤਾਂ ਕੋਈ ਵੀ ਕਾਮਾਦਿ ਵਿਸ਼ੇ-ਵਿਕਾਰ, ਰਾਗ, ਦ੍ਵੈਸ਼, ਇੰਦ੍ਰੀਆਂ ਜਾਂ ਮੋਹ ਮਾਇਆ ਆਦਿ ਕੋਈ ਠਾਕ = ਰੁਕਾਵਟ ਨਹੀਂ ਪਾਉਂਦੇ। ਜਿਵੇਂ ਕਿ ਵਿਆਹੁਤਾ ਇਸਤ੍ਰੀ ਪਹਿਲੀ ਵਾਰ ਪਤੀ ਦੇ ਦਰਸ਼ਨ ਨੂੰ ਜਾਂਦੀ ਹੈ ਉਦੋਂ ਉਹ ਖੜਕੇ ਤੋਂ ਵੀ ਡਰਦੀ ਹੈ ਪਰ ਪਤੀ ਮਿਲਾਪ ਤੋਂ ਬਾਅਦ ਉਹ ਕਿਸੇ ਦੀ ਵੀ ਪ੍ਰਵਾਹ ਨਹੀਂ ਕਰਦੀ, ਕਿਉਂਕਿ ਪਤੀ ਮਿਲਾਪ ਨਾਲ ਸਾਰੇ ਭੈ ਖ਼ਤਮ ਹੋ ਜਾਂਦੇ ਹਨ। ਇਸੇ ਤਰ੍ਹਾਂ ਜਦੋਂ ਬਿਰਤੀ ਬ੍ਰਹਮਾਕਾਰ ਹੋ ਜਾਂਦੀ ਹੈ ਤਾਂ ਦੁਨੀਆਂ ਦੇ ਝਗੜਿਆਂ ਤੇ ਮੇਰ-ਤੇਰ ਦਾ ਖੜਕਾ ਸੁਣ ਕੇ ਵੀ ਬ੍ਰਿਤੀ ਰੁਕਦੀ ਨਹੀਂ ਭਾਵ ਫਿਰ ਉਹ ਕਿਸੇ ਕਾਮਾਦਿਕ, ਇੰਦ੍ਰੀਆਂ ਦੇ ਵਿਸ਼ਿਆਂ ਦੀ ਪ੍ਰਵਾਹ ਨਹੀਂ ਕਰਦੀ। ਤੁਰੀਆ ਪਦ ਰੂਪੀ ਸੇਜਾ ਉੱਤੇ ਬ੍ਰਹਮ ਦੇ ਮਿਲਾਪ ਰੂਪ ਅਨੰਦ ਨੂੰ ਮਾਣਦੀ ਹੈ।

## ਹਰਿ ਨਾਮੁ ਸਲਾਹਨਿ, ਨਾਮੁ ਮਨਿ; ਨਾਮਿ ਰਹਨਿ ਲਿਵ ਲਾਇ ॥

ਉਹ ਜੀਵਨ ਮੁਕਤੀ ਦੀ ਪ੍ਰਾਪਤੀ ਵਾਸਤੇ ਪ੍ਰਭੂ ਨਾਮ ਨੂੰ ਹੀ ਸਲਾਹੁੰਦੇ ਹਨ ਤੇ ਨਾਮ ਨੂੰ ਹੀ ਮੰਨਦੇ ਹਨ ਅਤੇ ਨਾਮ ਵਿਚ ਹੀ ਬ੍ਰਹਮਾਕਾਰ ਕਰਕੇ ਲਿਵ = ਬਿਰਤੀ ਨੂੰ ਲਾਇ = ਲਾ ਕੇ ਰਹਨਿ = ਰਹਿੰਦੇ ਭਾਵ ਜੋੜੀ ਰੱਖਦੇ ਹਨ।

## ਅਨਹਦ ਧੁਨੀ ਦਰਿ ਵਜਦੇ; ਦਰਿ ਸਚੈ ਸੋਭਾ ਪਾਇ ॥੩॥

ਉਨ੍ਹਾਂ ਦੇ ਦਰਿ = ਅੰਦਰ ਅਨਹਦ = ਨਾਸ਼ ਰਹਿਤ **ਵਾ:** ਹੱਦ ਰਹਿਤ ਧੁਨੀ = ਸ਼ਬਦ ਵੱਜਦੇ ਹਨ ਭਾਵ ਉਚਾਰਣ ਹੋ ਰਹੇ ਹਨ, ਭਾਵ ਉਹ ਦਸਮ ਦੁਆਰ 'ਚ ਉਨ੍ਹਾਂ ਧੁਨੀਆਂ ਨੂੰ ਸੁਣਦੇ ਹਨ। ਉਹ ਗੁਰਮੁਖ **ਵਾ:** ਸੰਤ ਜਨ ਸਚੈ ਦੇ ਦਰਿ = ਸਚਖੰਡ **ਵਾ:** ਸਤਿਸੰਗ ਵਿਚ ਸੋਭਾ = ਵਡਿਆਈ ਪਾਉਂਦੇ ਹਨ **ਵਾ:** ਬ੍ਰਹਮ ਗਿਆਨੀ ਸੱਚੇ ਦੇ ਗਿਆਨ ਵਿਚ ਇਸਥਿਤ ਹੋ ਕੇ ਸਚਖੰਡ ਰੂਪੀ ਦਰਿ = ਦੁਆਰ ਵਿਚ ਸੋਭਾ = ਵਡਿਆਈ ਪਾਇ = ਪਾਉਂਦੇ ਹਨ ॥੩॥

## ਜਿਨੀ ਗੁਰਮੁਖਿ ਨਾਮੁ ਸਲਾਹਿਆ; ਤਿਨਾ ਸਭ ਕੋ ਕਹੈ ਸਾਬਾਸਿ ॥

ਜਿਨੀ = ਜਿਨ੍ਹਾਂ ਨੇ ਗੁਰਮੁਖਾਂ ਦੀ ਸੰਗਤ ਕਰ ਕੇ ਪ੍ਰਭੂ ਨਾਮ ਦੀ ਸਲਾਹਿਆ = ਸਿਫ਼ਤ ਸਲਾਹਨਾ ਕੀਤੀ ਹੈ, ਉਨ੍ਹਾਂ ਨੂੰ ਸਭ ਕੋਈ ਸਾਬਾਸਿ = ਧੰਨਤਾ ਯੋਗ ਕਹਿੰਦੇ ਹਨ ਭਾਵ ਜੈ-ਜੈਕਾਰ ਕਰਦੇ ਹਨ। ਜੈਸਾ ਕਿ :

**ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥** *(ਅੰਗ ੭੮੩)*

## ਤਿਨ ਕੀ ਸੰਗਤਿ ਦੇਹਿ ਪ੍ਰਭ; ਮੈ ਜਾਚਿਕ ਕੀ ਅਰਦਾਸਿ ॥

ਹੇ ਪ੍ਰਭੂ ਜੀ ! ਮੈਨੂੰ ਵੀ ਤਿਨ = ਉਨ੍ਹਾਂ ਰੱਬ ਦੇ ਪਿਆਰੇ ਗੁਰਮੁਖਾਂ ਕੀ = ਦੀ ਸੰਗਤ ਬਖ਼ਸ਼ ਦੇਹਿ = ਦਿਓ। ਮੈ = ਮੇਰੀ ਜਾਚਿਕ = ਮੰਗਤੇ ਦੀ ਆਪ ਦੇ ਚਰਨਾਂ 'ਚ ਇਹੋ ਅਰਦਾਸ = ਬੇਨਤੀ ਹੈ **ਵਾ:** ਹੇ ਪ੍ਰਭੂ ! ਮੇਰੀ ਇਹੋ ਬੇਨਤੀ ਹੈ ਕਿ ਮੈਨੂੰ ਉਨ੍ਹਾਂ ਗੁਰਮੁਖਾਂ ਦੀ ਸੰਗਤ ਬਖ਼ਸ਼ ਦਿਓ ਅਤੇ ਭੈੜੀ ਆਦਤ ਤੋਂ ਬਚਾ ਕੇ ਰੱਖ ਲੈਣਾ ਕਰੋ।

## ਨਾਨਕ ਭਾਗ ਵਡੇ ਤਿਨਾ ਗੁਰਮੁਖਾ;
## ਜਿਨ ਅੰਤਰਿ ਨਾਮੁ ਪਰਗਾਸਿ ॥੪॥੩੩॥੩੧॥੬॥੭੦॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਨ੍ਹਾਂ ਗੁਰਮੁਖਾਂ ਦੇ ਵਡੇ = ਉੱਚੇ ਭਾਗ ਹਨ, ਜਿਨ੍ਹਾਂ ਦੇ ਹਿਰਦੇ ਅੰਦਰ ਪ੍ਰਭੂ ਨਾਮ ਦਾ ਪਰਗਾਸਿ = ਪ੍ਰਕਾਸ਼ **ਵਾ:** ਚਾਨਣਾ ਹੋਇਆ ਹੈ ॥੪॥੩੩॥੩੧॥੬॥੭੦॥ ਜੈਸਾ ਕਿ :

**ਨਾਮੁ ਜਪਤ ਕੋਟਿ ਸੂਰ ਉਜਾਰਾ ਬਿਨਸੈ ਭਰਮੁ ਅੰਧੇਰਾ ॥** *(ਅੰਗ ੭੦੦)*

***ਨੋਟ :*** ਇਥੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਛੇ ਸ਼ਬਦ ਸੰਪੂਰਨ ਹੁੰਦੇ ਹਨ।

**ਅੰਕਾਂ ਦਾ ਵੇਰਵਾ :**

੪ = ਸ਼ਬਦ ਦੇ ਚਾਰ ਪਦੇ ਹਨ।
੩੩ = ਸ੍ਰੀ ਗੁਰੂ ਨਾਨਕ ਦੇਵ ਜੀ ਦੇ ੩੩ ਸ਼ਬਦ ਹਨ।
੩੧ = ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ੩੧ ਸ਼ਬਦ ਹਨ।
੬ = ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਛੇ ਸ਼ਬਦ ਹਨ।
੭੦ = ਕੁੱਲ ਸ਼ਬਦਾਂ ਦਾ ਜੋੜ ਸੱਤਰ ਹੈ।

## ਸਿਰੀਰਾਗੁ ਮਹਲਾ ੫ ਘਰੁ ੧ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਮਾਝੇ ਦੇ ਪੱਟੀ ਨਗਰ ਦਾ ਰਾਜਾ ਦੁਨੀਚੰਦ ਰਾਜ ਕਰਦਾ ਸੀ। ਉਹ ਰਾਜ-ਮਦ ਵਿਚ ਮੱਤਿਆ ਹੋਇਆ ਬੜਾ ਹੰਕਾਰੀ ਹੋ ਚੁੱਕਾ ਸੀ। ਉਸ ਦੀਆਂ ਸੱਤ ਲੜਕੀਆਂ ਸਨ। ਇਕ ਦਿਨ ਸਭ ਨੂੰ ਬੁਲਾ ਕੇ ਪੁੱਛਣ ਲੱਗਾ ਕਿ ਤੁਸੀਂ ਕਿਸ ਦਾ ਦਿੱਤਾ ਖਾਂਦੀਆਂ ਹੋ ? ਤਾਂ ਵਿਆਹੀਆਂ-ਵਰੀਆਂ ਨੇ ਕਿਹਾ ਕਿ ਪਿਤਾ ਜੀ, ਅਸੀਂ ਤਾਂ ਤੁਹਾਡਾ ਦਿੱਤਾ ਹੀ ਖਾਂਦੀਆਂ ਹਾਂ। ਪਰ ਕੁਆਰੀ ਜੋ ਰਜਨੀ (ਰਾਜ ਕੌਰ) ਸੀ, ਉਹ ਸਤਸੰਗੀ ਤੇ ਬਾਣੀ ਪੜ੍ਹਨ ਵਾਲੀ ਸੀ।

ਉਸ ਨੇ ਗੁਰਬਾਣੀ ਦੇ ਆਧਾਰ 'ਤੇ ਉੱਤਰ ਦਿੱਤਾ ਕਿ ਪਿਤਾ ਜੀ ! ਸਭ ਨੂੰ ਰੋਜ਼ੀ ਦੇਣ ਵਾਲਾ ਉਹ ਪ੍ਰਭੂ ਹੈ, ਇਹ ਸੁਣ ਕੇ ਪਿਤਾ ਰਾਜਾ ਬੜਾ ਨਰਾਜ਼ ਹੋਇਆ। ਉਸ ਨੇ ਆਪਣੀ ਪੁੱਤਰੀ ਰਜਨੀ ਨੂੰ ਇਕ ਕੋਹੜੀ ਪਿੰਗਲੇ ਨਾਲ ਵਿਆਹ ਦਿੱਤਾ। ਉਹ ਆਪਣਾ ਭਾਗ ਸਮਝ ਕੇ ਉਸ ਨੂੰ ਛਾਬੇ 'ਚ ਪਾ ਕੇ ਸਿਰ ਉੱਤੇ ਚੁੱਕੀ ਫਿਰਦੀ ਸੀ। ਅਖ਼ੀਰ ਅੰਮ੍ਰਿਤ ਸਰੋਵਰ (ਅੰਮ੍ਰਿਤਸਰ) 'ਚ ਇਸ਼ਨਾਨ ਕਰਨ ਉੱਤੇ ਉਸ ਦਾ ਪਤੀ ਪਿੰਗਲਾ ਕੋਹੜੀ ਠੀਕ ਹੋ ਗਿਆ ਤੇ ਉਹ ਸਤਿਗੁਰਾਂ ਦੇ ਸ਼ਰਧਾਲੂ ਸਿੱਖ ਸਿੱਖਣੀ ਬਣੇ। ਉਸ ਦੇ ਪਿਤਾ ਦੁਨੀਚੰਦ ਤੇ ਮਨ ਰੂਪੀ ਰਾਜੇ ਦੇ ਪ੍ਰਥਾਇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਰੀ ਰਾਗ ਦੇ ਪਹਿਲੇ ਘਰ ਵਿਚ ਸ਼ਬਦ ਉਚਾਰਣ ਕੀਤਾ ਹੈ :

## ਕਿਆ ਤੂ ਰਤਾ ਦੇਖਿ ਕੈ; ਪੁਤ੍ਰ ਕਲਤ੍ਰ ਸੀਗਾਰ ॥

ਹੇ ਰਾਜਨ ! ਤੂੰ ਇਨ੍ਹਾਂ ਸੰਸਾਰਕ ਵਸਤੂਆਂ ਨੂੰ ਦੇਖ ਕੇ ਕਿਆ = ਕੀ ਇਨ੍ਹਾਂ 'ਚ ਰਤਾ = ਰੰਗਿਆ ਹੋਇਆ ਹੈਂ ਜੋ ਇਹ ਪੁੱਤ੍ਰ, ਕਲਤ੍ਰ = ਇਸਤਰੀ ਉਸ ਦੇ ਸ਼ਿੰਗਾਰ ਦੇ ਪਦਾਰਥ ਗਹਿਣੇ ਕੱਪੜੇ ਆਦਿ ਹਨ ਭਾਵ ਇਨ੍ਹਾਂ ਚੀਜ਼ਾਂ ਨੂੰ ਦੇਖ ਕੇ ਕੀ ਮਦਮਸਤ ਹੋਇਆ ਫਿਰਦਾ ਹੈਂ।

## ਰਸ ਭੋਗਹਿ ਖੁਸੀਆ ਕਰਹਿ; ਮਾਣਹਿ ਰੰਗ ਅਪਾਰ ॥

ਇਨ੍ਹਾਂ ਪਦਾਰਥਾਂ 'ਚ ਲੱਗ ਕੇ ਸ਼ਬਦ, ਸਪਰਸ਼, ਰੂਪ, ਗੰਧ ਆਦਿ ਵਿਸ਼ਿਆਂ ਦੇ ਰਸਾਂ ਨੂੰ ਭੋਗਦਾ ਹੈਂ ਤੇ ਮਨ ਦੀਆਂ ਖ਼ੁਸ਼ੀਆਂ ਕਰਦਾ ਹੈਂ। ਹੋਰ ਅਪਾਰ = ਅਣਗਿਣਤ ਜਾਂ ਪਾਰਾਵਾਰ ਤੋਂ ਰਹਿਤ ਖਾਣ, ਪੀਣ, ਤੇ ਭੋਗਣ ਆਦਿ ਦੇ ਰੰਗਾਂ ਨੂੰ ਮਾਣਦਾ ਹੈਂ ਭਾਵ ਸ਼ਰਾਬਾਂ, ਕਬਾਬਾਂ ਤੇ ਸ਼ਬਾਬਾਂ 'ਚ ਲੱਗ ਕੇ ਬਦਫੈਲੀਆਂ 'ਚ ਲੱਗਾ ਸੰਸਾਰ ਦੇ ਰਸਾਂ ਕਸਾਂ ਤੇ ਭੋਗਾਂ ਨੂੰ ਭੋਗਦਾ ਹੈਂ।

## ਬਹੁਤੁ ਕਰਹਿ ਫੁਰਮਾਇਸੀ; ਵਰਤਹਿ ਹੋਇ ਅਫਾਰ ॥

ਹੇ ਰਾਜਨ ! ਬਹੁਤ ਸਾਰੀਆਂ ਫੁਰਮਾਇਸੀ = ਫ਼ੁਰਮਾਇਸ਼ਾਂ ਕਰਦਾ ਹੈਂ ਕਿ ਮੈਨੂੰ ਫਲਾਣੇ ਦੇਸ਼ ਦਾ ਫਲਾਣਾ ਤੋਹਫ਼ਾ ਮਿਲ ਜਾਵੇ **ਵਾ:** ਦੂਸਰਿਆ ਪਰ ਬਹੁਤ ਸਾਰੇ ਫੁਰਮਾਇਸੀ = ਹੁਕਮ ਕਰਦਾ ਹੈਂ ਅਤੇ ਅਫਾਰ = ਅਮੋੜ ਹੋ ਕੇ ਵਰਤਹਿ = ਚੱਲਦਾ ਹੈਂ ਭਾਵ ਕਿਸੇ ਦੀ ਯਥਾਰਥ ਗੱਲ ਮੰਨਣ ਨੂੰ ਤਿਆਰ ਨਹੀਂ ਹੈਂ।

## ਕਰਤਾ ਚਿਤਿ ਨ ਆਵਈ; ਮਨਮੁਖ ਅੰਧ ਗਵਾਰ ॥੧॥

ਉਹ ਕਰਤਾ = ਕਰਨ ਵਾਲਾ ਪ੍ਰਭੂ ਤੈਨੂੰ ਚਿਤਿ = ਚੇਤੇ ਨਹੀਂ ਆਉਂਦਾ ਅਤੇ ਆਪਣੇ ਮਨਮੁਖ = ਮਨ ਨੂੰ ਮੁਖੀ ਸਮਝ ਕੇ ਭਾਵ ਮਨ ਦੇ ਪਿੱਛੇ ਲੱਗ ਕੇ ਗਿਆਨ ਤੋਂ ਅੰਧਾ ਤੇ ਗਵਾਰ = ਨਾ ਸਮਝ (ਮੂਰਖ) ਹੋ ਰਿਹਾ ਹੈਂ ਭਾਵ ਮਨ ਭਾਉਂਦੀਆਂ ਕਰਦਾ ਫਿਰਦਾ ਹੈਂ ॥੧॥ ਜੈਸਾ ਕਿ :

**ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ ॥**
**ਕਾਹੇ ਕੀਜਤੁ ਹੈ ਮਨਿ ਭਾਵਨੁ ॥** *(ਅੰਗ ੧੧੦੪)*

ਇਥੇ ਮਨ ਰੂਪੀ ਰਾਜੇ ਨੂੰ ਸੰਬੋਧਨ ਕਰਦੇ ਹਨ :

## ਮੇਰੇ ਮਨ; ਸੁਖਦਾਤਾ ਹਰਿ ਸੋਇ ॥

ਹੇ ਮੇਰੇ ਮਨ ਰੂਪੀ ਰਾਜੇ ! ਸੁੱਖਾਂ ਦਾ ਦਾਤਾ ਉਹ ਇਕ ਪ੍ਰਭੂ ਹੀ ਹੈ ਭਾਵ ਜਿਸ ਨੂੰ ਵੇਦ ਸ਼ਾਸਤ੍ਰ ਨੇਤਿ-ਨੇਤਿ ਕਹਿੰਦੇ ਹਨ। ਜੈਸਾ ਕਿ :

**ਨੇਤ ਨੇਤ ਕਥੰਤਿ ਬੇਦਾ ॥ ਊਚ ਮੂਚ ਅਪਾਰ ਗੋਬਿੰਦਹ ॥** *(ਅੰਗ ੧੩੫੯)*

## ਗੁਰ ਪਰਸਾਦੀ ਪਾਈਐ; ਕਰਮਿ ਪਰਾਪਤਿ ਹੋਇ ॥੧॥ਰਹਾਉ॥

ਉਹ ਪ੍ਰਭੂ ਨੂੰ ਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਹੀ ਪਾਈਐ = ਪਾਈਦਾ ਹੈ ਅਤੇ ਵਾਹਿਗੁਰੂ ਜੀ ਨਿਸ਼ਕਾਮ ਕਰਮਾਂ ਕਰਕੇ ਪ੍ਰਾਪਤ ਹੁੰਦੇ ਹਨ ॥੧॥ਰਹਾਉ॥ ਜੈਸਾ ਕਿ :

**ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਅੰਗ ੨੮੬)*

## ਕਪੜਿ ਭੋਗਿ ਲਪਟਾਇਆ; ਸੁਇਨਾ ਰੁਪਾ ਖਾਕੁ ॥

ਹੇ ਰਾਜਨ ! ਤੂੰ ਜਿਨ੍ਹਾਂ ਰੰਗ ਬਰੰਗੇ ਕੱਪੜਿਆਂ ਦੇ ਪਹਿਨਣ 'ਚ ਤੇ ਖਾਣ ਪੀਣ ਆਦਿ ਭੋਗਾਂ ਵਿਚ ਲੰਪਟ ਹੋ ਰਿਹਾ ਹੈਂ ਅਰਥਾਤ ਮਨ ਨੂੰ ਫਸਾਇਆ ਹੋਇਆ ਹੈ ਅਤੇ ਇਹ ਸੁਇਨਾ = ਸੋਨਾ ਤੇ ਰੁਪਾ = ਚਾਂਦੀ ਆਦਿ ਜੋ ਪਦਾਰਥ ਹਨ, ਇਹ ਸਭ ਖਾਕੁ = ਮਿੱਟੀ ਹੋ ਜਾਣ ਵਾਲੇ ਹਨ ਜੈਸਾ ਕਿ :

**ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ ॥**
**ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥** *(ਅੰਗ ੧੦੧੨)*

## ਹੈਵਰ ਗੈਵਰ ਬਹੁ ਰੰਗੇ; ਕੀਏ ਰਥ ਅਥਾਕ ॥

ਹੇ ਰਾਜਨ ! ਜੋ ਇਹ ਹੈਵਰ (ਹੈ + ਵਰ) ਵਰ = ਸ੍ਰੇਸ਼ਟ **ਵਾ:** ਦਰਿਆਈ ਹੈ = ਘੋੜੇ ਤੇ ਗੈਵਰ (ਗੈ + ਵਰ) ਵਰ = ਸ੍ਰੇਸ਼ਟ ਹਾਥੀ ਅਰਥਾਤ ਐਰਾਵਤ ਗੈ = ਹਾਥੀ ਜੋ ਅਨੇਕਾਂ ਰੰਗਾਂ ਦੇ ਹਨ ਅਤੇ ਜੋ ਅਥਾਕ = ਨਾ ਥੱਕਣ ਵਾਲੇ ਘੋੜੇ, ਜੋ ਰਥਾਂ ਦੀ ਸਵਾਰੀ ਲਈ ਬਣਾਉਣਾ ਕੀਤੇ ਹਨ।

## ਕਿਸ ਹੀ ਚਿਤਿ ਨ ਪਾਵਹੀ; ਬਿਸਰਿਆ ਸਭ ਸਾਕ ॥

ਇਨ੍ਹਾਂ ਪਦਾਰਥਾਂ ਨੂੰ ਪਾ ਕੇ ਏਨਾ ਵੱਡਾ ਹੰਕਾਰੀ ਬਣ ਗਿਆ ਹੈਂ ਕਿ ਕਿਸ ਹੀ = ਆਪਣੇ ਕਿਸੇ ਸੰਬੰਧੀ ਆਦਿ ਨੂੰ ਚਿਤਿ ਨ ਪਾਵਹੀ = ਆਪਣੇ ਚਿੱਤ ਵਿਚ ਲਿਆਉਂਦਾ ਹੀ ਨਹੀਂ ਹੈਂ ਭਾਵ ਕਿਸੇ ਰਿਸ਼ਤੇਦਾਰ ਆਦਿ ਨੂੰ ਕਦੇ ਯਾਦ ਤੱਕ ਨਹੀਂ ਕਰਦਾ। ਇੰਨਾ ਮਦਮਸਤ ਹੋ ਚੁੱਕਾ ਹੈਂ, ਸਾਰੇ ਸਾਕ = ਰਿਸ਼ਤੇਦਾਰਾਂ ਨੂੰ ਬਿਸਰਿਆ = ਭੁੱਲ ਚੁੱਕਾ ਹੈਂ।

## ਸਿਰਜਣਹਾਰਿ ਭੁਲਾਇਆ; ਵਿਣੁ ਨਾਵੈ ਨਾਪਾਕ ॥੨॥

ਉਹ ਸਾਰੇ ਸੰਸਾਰ ਦਾ ਸਿਰਜਣਹਾਰਿ = ਰਚਣਹਾਰ ਜੋ ਪ੍ਰਭੂ ਹੈ, ਉਸ ਨੂੰ ਵੀ ਭੁਲਾ ਦਿੱਤਾ ਹੈ ਅਤੇ ਬਿਨਾਂ ਪਰਮੇਸ਼ਰ ਦੇ ਨਾਮ ਤੋਂ ਨਾਪਾਕ = ਅਪਵਿੱਤ੍ਰ ਜੀਵਨ ਬਣਾਈ ਫਿਰਦਾ ਹੈਂ ॥੨॥

## ਲੈਦਾ ਬਦ ਦੁਆਇ ਤੂੰ; ਮਾਇਆ ਕਰਹਿ ਇਕਤ ॥

(**ਇਕੱਤ** ਅੱਧਕ ਸਹਿਤ ਬੋਲੋ)

ਹੇ ਰਾਜਨ ! ਤੂੰ ਬਦ ਦੁਆਇ = ਬਦ-ਦੁਆਵਾਂ **ਵਾ:** ਦੁਰ-ਆਸੀਸਾਂ ਲੈਂਦਾ ਫਿਰਦਾ ਹੈਂ। ਜਿਵੇਂ ਤੂੰ ਆਪਣੀ ਧੀ ਰਜਨੀ ਦੇ ਪਤੀ ਕੋਹੜੀ ਦੀਆਂ ਬਦ-ਦੁਆਵਾਂ ਲਈਆਂ ਹਨ। ਜਿਵੇਂ ਉਸ ਨੇ ਕਿਹਾ ਸੀ ਕਿ ਉਸ ਰਾਜੇ ਨੇ ਆਪਣੀ ਧੀ ਮੇਰੇ ਕੋਹੜੀ ਨਾਲ ਵਿਆਹ ਕੇ ਬੜਾ ਪਾਪ ਕੀਤਾ ਹੈ, ਗ਼ਰੀਬਾਂ ਦੇ ਗਲੇ ਘੁੱਟ-ਘੁੱਟ ਮਾਇਆ = ਦੌਲਤ, ਇਕਤ = ਇਕੱਤਰ ਕਰਦਾ ਹੈਂ, ਭਾਵ ਇਸ ਮਾਇਆ ਵਾਸਤੇ ਅਨੇਕ ਪ੍ਰਕਾਰ ਦੇ ਪਾਪ ਕਮਾਉਂਦਾ ਹੈਂ। ਜੈਸਾ ਕਿ :

**ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥**
**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥** *(ਅੰਗ ੪੧੭)*

## ਜਿਸਨੋ ਤੂੰ ਪਤੀਆਇਦਾ; ਸੋ ਸਣੁ ਤੁਝੈ ਅਨਿਤ ॥

ਜਿਸਨੋ = ਜਿਸ ਮਾਇਆ ਨੂੰ **ਵਾ:** ਪਦਾਰਥਾਂ ਨੂੰ **ਵਾ:** ਸੰਬੰਧੀਆਂ ਨੂੰ ਤੂੰ ਪਤੀਆਇਦਾ = ਪ੍ਰੀਤ ਕਰਦਾ ਹੈਂ ਭਾਵ ਭਰੋਸਾ ਕਰਦਾ ਹੈਂ ਕਿ ਇਹ ਸਭ ਮੇਰੇ ਹਨ। ਪਰ ਸੋ = ਉਹ ਸਾਰੇ ਤਾਂ ਤੁਝੈ = ਤੇਰੇ ਸਰੀਰ ਸਣੁ = ਸਮੇਤ ਅਨਿਤ = ਨਾਸਵੰਤ ਹਨ ਅਰਥਾਤ ਨਿੱਤ ਰਹਿਣ ਵਾਲੇ ਨਹੀਂ ਹਨ।

## ਅਹੰਕਾਰੁ ਕਰਹਿ ਅਹੰਕਾਰੀਆ; ਵਿਆਪਿਆ ਮਨ ਕੀ ਮਤਿ ॥

ਹੇ ਰਾਜਨ ! ਅਹੰਕਾਰੀਆ (ਅਹੰ + ਕਾਰੀਆ) ਅਹੰ = ਹੰਗਤਾ ਕਰਕੇ ਤੇਰੀ ਬੁੱਧੀ ਕਾਰੀਆ = ਕਾਲੀ ਹੋ ਚੁੱਕੀ ਹੈ ਤੇ ਤੂੰ ਇਨ੍ਹਾਂ ਅਨਿੱਤ ਪਦਾਰਥਾਂ ਦਾ ਅਹੰਕਾਰ ਕਰਦਾ ਹੈਂ **ਵਾ:** ਹੇ ਰਾਜਨ ! ਤੂੰ ਅਹੰਕਾਰੀਆ = ਅਹੰਕਾਰੀ ਹੋ ਕੇ ਇਨ੍ਹਾਂ ਚੀਜ਼ਾਂ ਦਾ ਹੰਕਾਰ ਕਰਦਾ ਹੈਂ ਭਾਵ ਤੈਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਸਭ ਪਰਿਵਾਰ ਤੇ ਪਦਾਰਥ ਆਦਿ ਉਸ ਰੱਬ ਦੀਆਂ ਦਾਤਾਂ ਹਨ, ਜਿਸ ਨੂੰ ਹੰਕਾਰ ਵਸ ਭੁਲਾਈ ਫਿਰਦਾ ਹੈਂ। ਜੈਸਾ ਕਿ :

**ਜਿਨਿ ਦੀਏ ਤੁਧੁ ਬਾਪ ਮਹਤਾਰੀ ॥ ਜਿਨਿ ਦੀਏ ਭ੍ਰਾਤ ਪੁਤ ਹਾਰੀ ॥**
**ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ ॥ ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ ॥** *(ਅੰਗ ੯੧੩)*

ਅਤੇ ਆਪਣੇ ਮਨ ਦੀ ਮੱਤ ਦੇ ਪਿੱਛੇ ਵਿਆਪਿਆ = ਲੱਗਿਆ ਫਿਰਦਾ ਹੈਂ ਭਾਵ ਕਿਸੇ ਗੁਰੂ ਪੀਰ ਦੀ ਮੱਤ ਤੈਨੂੰ ਭਾਉਂਦੀ ਨਹੀਂ ਹੈ ਅਤੇ ਆਪਣੇ ਆਪ ਨੂੰ ਬੜਾ ਸਿਆਣਾ ਮੰਨੀ ਬੈਠਾ ਹੈਂ। ਜੈਸਾ ਕਿ :

**ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ ॥** *(ਅੰਗ ੬੦੧)*

## ਤਿਨਿ ਪ੍ਰਭਿ ਆਪਿ ਭੁਲਾਇਆ; ਨਾ ਤਿਸੁ ਜਾਤਿ ਨ ਪਤਿ ॥੩॥

ਤਿਨਿ = ਉਸ ਪ੍ਰਭੂ ਨੇ ਤੇਰੇ ਮੰਦ ਕਰਮਾਂ ਦਾ ਸਦਕਾ ਮਾਇਆ ਦੇ ਮੋਹ 'ਚ ਪਾ ਕੇ ਤੈਨੂੰ ਆਪ ਭੁਲਾ ਦਿੱਤਾ ਹੈ **ਵਾ:** ਤੂੰ ਆਪਣੇ ਔਗੁਣਾਂ ਕਰਕੇ ਆਪ ਉਸ ਪ੍ਰਭੂ ਨੂੰ ਭੁਲਾ ਦਿੱਤਾ ਹੈ ਭਾਵ ਉਸ ਪਾਸੋਂ ਦਾਤਾਂ ਦੀ ਪ੍ਰਾਪਤੀ ਕਰਕੇ ਉਸ ਦਾਤੇ ਨੂੰ ਹੀ ਵਿਸਾਰ ਦਿੱਤਾ ਹੈ; ਜੈਸਾ ਕਿ :

**ਦਾਤਿ ਪਿਆਰੀ ਵਿਸਰਿਆ ਦਾਤਾਰਾ ॥ ਜਾਣੈ ਨਾਹੀ ਮਰਣੁ ਵਿਚਾਰਾ ॥** *(ਅੰਗ ੬੭੬)*

ਤਿਸ ਪਰਮੇਸ਼ਰ ਦੀ ਦਰਗਾਹ ਵਿਚ ਨਾ ਤੇਰੀ ਉੱਚੀ ਜਾਤਿ = ਜਾਤੀ ਦੀ ਕਦਰ ਪਵੇਗੀ ਅਤੇ ਨਾ ਹੀ ਪਤਿ = ਇੱਜ਼ਤ ਹੋਵੇਗੀ ॥੩॥

## ਸਤਿਗੁਰਿ ਪੁਰਖਿ ਮਿਲਾਇਆ; ਇਕੋ ਸਜਣੁ ਸੋਇ ॥

ਸੋਇ = ਉਸ ਇਕੋ = ਇਕ (ਅਦ੍ਵੈਤ ਸਰੂਪ) ਸਜਣੁ = ਮਿੱਤਰ ਨਾਲ ਜਿਸ ਨੂੰ ਪੁਰਖਿ = ਪੂਰਨ ਸਤਿਗੁਰਾਂ ਨੇ ਮਿਲਾਇਆ = ਮਿਲਾ ਦਿੱਤਾ। ਜੈਸਾ ਕਿ :

**ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥** *(ਅੰਗ ੩੨੨)*

## ਹਰਿ ਜਨ ਕਾ ਰਾਖਾ ਏਕੁ ਹੈ; ਕਿਆ ਮਾਣਸ ਹਉਮੈ ਰੋਇ ॥

ਹੇ ਰਾਜਨ! ਉਨ੍ਹਾਂ ਹਰਿ ਜਨ = ਰੱਬ ਦੇ ਪਿਆਰਿਆਂ ਦਾ ਰਾਖਾ ਉਹ ਆਪ ਇੱਕੋ ਪਰਮੇਸ਼ਰ ਹੀ ਹੈ ਭਾਵ ਰੱਬ ਬੀਬੀ ਰਜਨੀ ਵਰਗੀਆਂ ਦਾ ਆਪ ਰਖਵਾਲਾ ਹੈ। ਇਹ ਮਨੁੱਖ ਵਿਚਾਰਾ ਕਿਆ = ਕੀ ਚੀਜ਼ ਹੈ? ਜੋ ਹਉਮੈ = ਹੰਗਤਾ ਕਰਕੇ ਰੋਇ = ਰੋਂਦਾ ਹੀ ਮਰ ਜਾਂਦਾ ਹੈ ਭਾਵ ਤੇਰੇ ਜਿਹੇ ਅਹੰਕਾਰੀ ਪੁਰਸ਼ ਰੱਬ ਦੇ ਪਿਆਰਿਆਂ ਦਾ ਕੁਝ ਨਹੀਂ ਵਿਗਾੜ ਸਕਦੇ।

## ਜੋ ਹਰਿ ਜਨਿ ਭਾਵੈ ਸੋ ਕਰੇ; ਦਰਿ ਫੇਰੁ ਨ ਪਾਵੈ ਕੋਇ ॥

ਹੇ ਰਾਜਨ! ਜੋ ਕੁਝ ਹਰਿ ਜਨਿ ਭਾਵੈ = ਰੱਬ ਦੇ ਪਿਆਰਿਆਂ ਨੂੰ ਭਾਉਂਦਾ ਹੈ, ਸੋ ਕਰੇ = ਉਹ ਪ੍ਰਭੂ ਉਹੋ ਹੀ ਕਰ ਦਿੰਦਾ ਹੈ। ਜੈਸਾ ਕਿ :

**ਕੀਤਾ ਲੋੜਨਿ ਸੋਈ ਕਰਾਇਨਿ ਦਰਿ ਫੇਰੁ ਨ ਕੋਈ ਪਾਇਦਾ ॥** *(ਅੰਗ ੧੦੭੬)*

**ਵਾ : ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥** *(ਅੰਗ ੮੧੭)*

ਪ੍ਰਭੂ ਦੇ ਸਤਿਸੰਗ ਰੂਪੀ ਦਰਿ = ਦਰਵਾਜ਼ੇ ਵਿਚ **ਵਾ:** ਦਰਗਾਹ ਵਿਚ ਉਨ੍ਹਾਂ ਸੰਤ ਜਨਾਂ ਦੀ ਗੱਲ ਨੂੰ ਕੋਈ ਫੇਰੁ ਨ ਪਾਵੈ = ਮੋੜ ਨਹੀਂ ਪਾਉਂਦਾ ਭਾਵ ਪ੍ਰਭੂ ਆਪਣੇ ਪਿਆਰਿਆਂ ਦੀ ਗੱਲ ਨਹੀਂ ਮੋੜਦਾ। ਜੋ ਉਹ ਕਹਿੰਦੇ ਹਨ, ਉਹ ਕਰ ਦਿੰਦਾ ਹੈ।

## ਨਾਨਕ ਰਤਾ ਰੰਗਿ ਹਰਿ; ਸਭ ਜਗ ਮਹਿ ਚਾਨਣੁ ਹੋਇ ॥੪॥੧॥੭੧॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਰਾਜਨ! ਜੋ ਹਰਿ = ਪ੍ਰਭੂ ਦੇ ਰੰਗ ਵਿਚ ਰੰਗਿਆ ਹੋਇਆ ਹੈ, ਉਸ ਦੇ ਹਿਰਦੇ 'ਚ ਉਪਜੇ ਗਿਆਨ ਦਾ ਸਦਕਾ ਸਾਰੇ ਜੱਗ ਵਿਚ ਚਾਨਣੁ = ਪ੍ਰਕਾਸ਼ ਹੋ ਜਾਂਦਾ ਹੈ ਭਾਵ ਉਹ ਬ੍ਰਹਮ ਬੇਤਾ ਸੰਸਾਰ ਦੇ ਜੀਵਾਂ ਨੂੰ ਗਿਆਨ ਦਾ ਚਾਨਣ ਬਖ਼ਸ਼ਿਸ਼ ਕਰਦਾ ਹੈ **ਵਾ:** ਉਸ ਨੂੰ ਸਾਰੇ ਜਗਤ ਦਾ ਜੋ ਪ੍ਰਕਾਸ਼ ਰੂਪ ਹੈ, ਉਸ ਦਾ ਚਾਨਣ ਪ੍ਰਾਪਤ ਹੋ ਜਾਂਦਾ ਹੈ ਭਾਵ ਰੱਬੀ ਗਿਆਨ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ। ਇਸ ਪ੍ਰਕਾਰ ਰਾਜੇ ਦੁਨੀ ਚੰਦ ਨੂੰ ਸਤਿਗੁਰਾਂ ਨੇ ਗਿਆਨ ਕਰਵਾ ਕੇ ਅਤੇ ਸਾਰੇ ਹੰਕਾਰੀ ਜੀਵਾਂ ਨੂੰ ਇਹ ਗਿਆਨ ਦੀ ਦਾਤ ਬਖ਼ਸ਼ੀ ਹੈ ॥੪॥੧॥੭੧॥

## ਸਿਰੀਰਾਗੁ ਮਹਲਾ ੫ ॥

## ਮਨਿ ਬਿਲਾਸੁ ਬਹੁ ਰੰਗੁ ਘਣਾ; ਦ੍ਰਿਸਟਿ ਭੂਲਿ ਖੁਸੀਆ ॥

ਹੇ ਭਾਈ! ਮਨਿ = ਮਨ ਭਾਉਂਦੇ ਬਿਲਾਸੁ = ਕੌਤਕਾਂ ਜਾਂ ਤਮਾਸ਼ਿਆਂ ਦੇ ਤਾਈਂ ਦੇਖ ਕੇ ਬਹੁ = ਬਹੁਤਾ ਘਣਾ = ਸੰਘਣਾ ਰੰਗੁ = ਅਨੰਦ ਮਾਣ ਰਿਹਾ ਹੈਂ ਭਾਵ ਬਹੁਤ ਜ਼ਿਆਦਾ ਖ਼ੁਸ਼ ਹੋ ਰਿਹਾ ਹੈਂ। ਜੈਸਾ ਕਿ :

**ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ ॥**
**ਨਾਨਕ ਕੋੜੀ ਨਰਕ ਬਰਾਬਰੇ ਉਜੜੁ ਸੋਈ ਥਾਉ ॥** *(ਅੰਗ ੭੦੭)*

**ਸੂਰਤਿ ਦੇਖਿ ਨ ਭੂਲੁ ਗਵਾਰਾ ॥ ਮਿਥਨ ਮੋਹਾਰਾ ਝੂਠੁ ਪਸਾਰਾ ॥** *(ਅੰਗ ੧੦੭੭)*

**ਪੇਖੰਦੜੋ ਕੀ ਭੁਲੁ ਤੁੰਮਾ ਦਿਸਮੁ ਸੋਹਣਾ ॥**
**ਅਢੁ ਨ ਲਹਦੜੋ ਮੁਲੁ ਨਾਨਕ ਸਾਥਿ ਨ ਜੁਲਈ ਮਾਇਆ ॥** *(ਅੰਗ ੭੦੮)*

## ਛਤ੍ਰਧਾਰ ਬਾਦਿਸਾਹੀਆ; ਵਿਚਿ ਸਹਸੇ ਪਰੀਆ ॥੧॥

ਜੋ ਛਤ੍ਰਾਂ ਨੂੰ ਧਾਰਨ ਵਾਲੇ ਚੱਕਰਵਰਤੀ ਬਾਦਸ਼ਾਹ ਹੋਏ ਹਨ ॥੧॥ ਜੈਸਾ ਕਿ :

**ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛਤ੍ਰਧਾਰੀ ਛਤ੍ਰ ਹੀ ਕੀ ਛਾਇਆ ਕਈ ਕੋਸ ਲੌਂ ਚਲਤ ਹੈ ॥**
*(ਸ੍ਰੀ ਦਸਮ ਗ੍ਰੰਥ, ਪੰਨਾ ੧੮)*

ਭਾਵ ਜੋ ਛਤ੍ਰਧਾਰੀ ਕਈ ਕਈ ਕੋਹਾਂ ਤੱਕ ਛਤ੍ਰਾਂ ਦੀ ਛਾਇਆ 'ਚ ਹੀ ਚੱਲਦੇ ਸਨ, ਜਿਵੇਂ ਦੁਰਜੋਧਨ ਮਹਾਂਭਾਰਤ ਦੇ ਯੁੱਧ ਸਮੇਂ ਭੀਸ਼ਮ ਪਿਤਾਮਾ ਦਾ ਪਤਾ ਲੈਣ ਲਈ ਗਿਆ ਸੀ, ਉਸ ਸਮੇਂ ਉਹ ੪੮ ਕੋਹ ਤੱਕ ਛੱਤ੍ਰ ਦੀ ਛਾਇਆ 'ਚ ਚੱਲਿਆ ਸੀ। ਜੈਸਾ ਕਿ :

**ਬਾਰਹ ਜੋਜਨ ਛਤ੍ਰ ਚਲੈ ਥਾ ਦੇਹੀ ਗਿਰਝ ਨ ਖਾਈ ॥** *(ਅੰਗ ੬੯੩)*

ਇਸ ਦੁਨੀਆਂ ਵਿਚ ਐਸੇ ਐਸੇ ਚੱਕਰਵਰਤੀ ਹੋਏ ਹਨ ਪਰ ਦੁਨੀਆਂ ਸਾਰੀ ਸਹਸੇ = ਸੰਸਿਆਂ ਵਿਚ ਹੀ ਪਰੀਆ = ਪਈ ਹੋਈ ਹੈ ਭਾਵ ਆਤਮਿਕ ਤੌਰ 'ਤੇ ਸੁਖੀ ਕੋਈ ਨਹੀਂ ਹੈ। ਜਿਵੇਂ ਅੰਗਰੇਜ਼ਾਂ ਦੀ ਜਰਮਨ ਲੜਾਈ ਸਮੇਂ ਜਾਰਜ ਪੰਚਮ ਨੂੰ ਨੀਂਦ ਨਹੀਂ ਆਉਂਦੀ ਸੀ। ਬਿਜਲੀ ਦੇ ਝਟਕਿਆਂ ਨਾਲ ਸੁਲਾਇਆ ਜਾਂਦਾ ਸੀ, ਇਵੇਂ ਅਕਾਲੀ ਲਹਿਰ ਸਮੇਂ ਅੰਗਰੇਜ਼ ਘਬਰਾਹਟ ਨਾਲ ਬੁੜ੍ਹਕ ਬੁੜ੍ਹਕ ਉੱਠਦੇ ਸਨ ਭਾਵ ਵੱਡੇ ਵੱਡੇ ਮਨੁੱਖ ਵੀ ਇਸ ਸੰਸਾਰ 'ਚ ਸੁਖੀ ਨਹੀਂ ਹਨ।

## ਭਾਈ ਰੇ; ਸੁਖੁ ਸਾਧਸੰਗਿ ਪਾਇਆ ॥

ਹੇ ਭਾਈ! ਸੁੱਖ ਤਾਂ ਸਾਧ ਸੰਗਤ ਦੀ ਪ੍ਰਾਪਤੀ ਕਰ ਕੇ ਹੀ ਪਾਇਆ ਜਾਂਦਾ ਹੈ।

## ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ; ਦੁਖੁ ਸਹਸਾ ਮਿਟਿ ਗਇਆ ॥੧॥ਰਹਾਉ॥

ਪਰ ਸਾਧ ਸੰਗਤ ਦੀ ਪ੍ਰਾਪਤੀ ਉਨ੍ਹਾਂ ਨੂੰ ਹੀ ਹੋਈ ਹੈ, ਜਿਨ੍ਹਾਂ ਦੇ ਮਸਤਕ ਉਪਰ ਬਿਧਾਤੈ = ਫਲ ਪ੍ਰਦਾਤੇ ਨੇ ਲੇਖ ਲਿਖਿਆ ਹੈ ॥੧॥ਰਹਾਉ॥ ਜੈਸਾ ਕਿ :

**ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ ॥** *(ਅੰਗ ੧੩੬੧)*

ਅਰਥਾਤ ਉਸ ਵਾਹਿਗੁਰੂ ਦੇ ਹੱਥ ਵਿਚ ਅਗੰਮੀ ਕਲਮ ਹੈ ਤੇ ਉਹ ਜੀਵਾਂ ਦੇ ਮਸਤਕਾਂ ਉੱਤੇ ਲੇਖ ਲਿਖੀ ਜਾ ਰਿਹਾ ਹੈ। ਜਿਨ੍ਹਾਂ ਨੇ ਸਤਿਗੁਰਾਂ ਦੁਆਰਾ ਸਾਧਸੰਗ ਦੀ ਪ੍ਰਾਪਤੀ ਕੀਤੀ ਹੈ, ਉਨ੍ਹਾਂ ਦਾ ਸਹਸਾ = ਸੰਸਾ (ਪ੍ਰਮਾਣਗਤ, ਪ੍ਰਮੇਯਗਤ, ਵਿਪਰਜੇ ਆਦਿ) ਤੇ ਜਨਮ ਮਰਣ ਦਾ ਦੁੱਖ ਮਿਟ ਗਿਆ ਹੈ ਭਾਵ ਸਤਿਗੁਰੂ ਦੀ ਸੰਗਤ ਕਰਕੇ ਹੀ ਮਨੁੱਖ ਸੰਸਿਆਂ ਤੇ ਦੁੱਖਾਂ ਤੋਂ ਛੁਟਕਾਰਾ ਪਾ ਕੇ ਆਤਮਿਕ ਸੁੱਖ ਦੀ ਪ੍ਰਾਪਤੀ ਕਰ ਸਕਦਾ ਹੈ, ਜਿਥੇ ਫਿਰ ਸਰੀਰਕ ਦੁੱਖ ਸੁੱਖ ਦੀ ਕੋਈ ਅਹਿਮੀਅਤ ਹੀ ਨਹੀਂ ਰਹਿ ਜਾਂਦੀ। ਜੈਸਾ ਕਿ :

**ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ ॥** *(ਅੰਗ ੧੩੦੨)*

ਜਿਵੇਂ ਭਾਈ ਮਨੀ ਸਿੰਘ ਜੀ ਦੇ ਬੰਦ ਬੰਦ ਕੱਟੇ ਜਾ ਰਹੇ ਸਨ। ਭਾਈ ਮਤੀਦਾਸ ਜੀ ਨੂੰ ਆਰੇ ਨਾਲ

ਚੀਰਿਆ ਜਾ ਰਿਹਾ ਸੀ। ਭਾਈ ਦਿਆਲਾ ਜੀ ਦੇਗ 'ਚ ਉਬਾਲੇ ਜਾ ਰਹੇ ਸਨ, ਪਰ ਉਹ ਆਤਮਿਕ ਅਨੰਦ 'ਚ ਲੀਨ ਇਨ੍ਹਾਂ ਸਰੀਰਕ ਦੁੱਖਾਂ ਤੋਂ ਬਹੁਤ ਉੱਚੀ ਆਤਮਿਕ ਸੁੱਖ ਅਵਸਥਾ 'ਚ ਇਸਥਿਤ ਸਨ। ਜੈਸਾ ਕਿ :

**ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ॥** *(ਅੰਗ ੬੮੫)*

## ਜੇਤੇ ਥਾਨ ਥਨੰਤਰਾ; ਤੇਤੇ ਭਵਿ ਆਇਆ॥

ਹੇ ਭਾਈ ! ਇਸ ਦੁਨੀਆਂ 'ਚ ਜੇਤੇ = ਜਿੰਨੇ ਭੀ ਥਾਨ = ਸਥਾਨ **ਵਾ:** ਮਕਾਨ ਆਦਿ ਹਨ ਤੇ ਥਨੰਤਰਾ = ਉਨ੍ਹਾਂ ਸਥਾਨਾਂ **ਵਾ:** ਮਕਾਨਾਂ ਅੰਦਰ ਰਹਿਣ ਵਾਲੇ ਜਿੰਨੇ ਵੀ ਜੀਵ ਹਨ **ਵਾ:** ਜੇਤੇ ਥਾਨ = ਜਿਤਨੇ ਵੀ ਸਥਾਨ ਅਤੇ ਥਨੰਤਰਾ = ਜੋ ਉਨ੍ਹਾਂ ਦੇ ਅਵਾਂਤਰ ਦੇਸ ਸਥਾਨ ਹਨ, ਤੇਤੇ = ਉਨ੍ਹਾਂ ਸਾਰਿਆਂ 'ਚ ਜੀਵ ਭਵਿ = ਫਿਰ ਫਿਰ ਭਾਵ ਭੌਂ ਭੌਂ ਕੇ ਆਇਆ ਹੈ, ਪਰ ਫਿਰ ਵੀ ਕਿਤੇ ਸੁੱਖ ਨਹੀਂ ਦੇਖਿਆ।

## ਧਨ ਪਾਤੀ ਵਡ ਭੂਮੀਆ; ਮੇਰੀ ਮੇਰੀ ਕਰਿ ਪਰਿਆ॥੨॥

ਜਿਹੜੇ ਵੱਡੇ ਵੱਡੇ ਧਨ ਪਾਤੀ = ਧਨ ਦੇ ਪਤੀ ਅਰਥਾਤ ਧਨਵਾਨ ਅਤੇ ਵੱਡੇ ਵੱਡੇ ਭੂਮੀਆ = ਜ਼ਮੀਨਾਂ ਦੇ ਮਾਲਕ ਜਗੀਰਦਾਰ ਸਨ, ਉਹ ਸਭ ਮੇਰੀ-ਮੇਰੀ ਕਰਦੇ ਮੌਤ ਦੇ ਮੂੰਹ 'ਚ ਜਾ ਪਏ॥੨॥ ਜੈਸਾ ਕਿ :

**ਭੂਮੀਆ ਭੂਮਿ ਊਪਰਿ ਨਿਤ ਲੁਝੈ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ॥** *(ਅੰਗ ੧੮੮)*

**ਦ੍ਰਿਸ਼ਟਾਂਤ :** ਜਿਸ ਪ੍ਰਕਾਰ ਸ੍ਰੀ ਗੁਰੂ ਕਲਗ਼ੀਧਰ ਪਾਤਸ਼ਾਹ ਜੀ ਨੇ ਰਤਾਣੇ ਵਿਖੇ ਘੋਗੜ ਬਣੇ ਚੌਧਰੀ (ਹਰੀਚੰਦ) ਦੀ ਕਲਿਆਣ ਕੀਤੀ ਸੀ। ਇਸ ਨੇ ਬਹੁਤ ਸਮੇਂ ਤੱਕ ਚੌਧਰ ਕੀਤੀ ਸੀ, ਪਰ ਜੀਵਨ ਜਾਂ ਆਚਰਣ ਇਸ ਦਾ ਚੰਗਾ ਨਹੀਂ ਸੀ। ਇਕ ਸਤਵੰਤੀ ਲੜਕੀ ਦੇ ਸਰਾਪ ਕਾਰਨ ਘੋਗੜ (ਕਲਮੁਰਗ) ਬਣ ਗਿਆ ਸੀ। ਫਿਰ ਸਰਣਾਗਤ ਸਮਝ ਕੇ ਸ੍ਰੀ ਦਸਮੇਸ਼ ਜੀ ਨੇ ਉਸ ਦੀ ਕਲਿਆਣ ਕੀਤੀ ਸੀ।

**ਸਵੈਯਾ : ਇਕ ਨ੍ਰਿਪ ਸਿੱਖ ਕੇ ਧਾਮ ਗਯਾ ਤਿਸਿ ਸੁਤਾ ਕੋ ਪਿਖਿ ਮਨ ਮੈਲਾ ਕੀਨਾ।**
**ਜਬ ਸਿੱਖ ਪੁੱਤਰੀ ਕੋ ਪਤਾ ਚਲਾ ਖਾਇ ਜ਼ਹਿਰ ਮਰੀ ਅਰੁ ਸ੍ਰਾਪ ਇਵ ਦੀਨਾ।**
**'ਸੌ ਘੋਘੜ ਤਨ ਤੁਮ ਪਾਇ ਮਰੋ ਖਾਇ ਗੰਦਗੀ ਤੂੰ ਮਨ ਮੰਦਾ ਕੀਨਾ।'**
**ਸ੍ਰੀ ਗੁਰੂ ਤਬ ਘੋਘੜ ਮਾਰ ਦੀਆ, ਇਮ ਤਿਸਕੇ ਪਾਪ ਛੂਟੇ ਹੁਇ ਹੀਨਾ॥ (੫੯੫)**

*(ਗੁਰ ਇਤਿਹਾਸ ਸਵੱਯੇ, ਕ੍ਰਿਤ ਗਿ. ਗੁਰਨਾਮ ਸਿੰਘ ਅੰਬਾਲਵੀ)*

ਇਸ ਪ੍ਰਕਾਰ ਵੱਡੇ ਵੱਡੇ ਧਨਵਾਨ ਤੇ ਜ਼ਿਮੀਂਦਾਰ (ਭੂਮੀਏ) ਇਸ ਜ਼ਰ, ਜ਼ੋਰੂ ਤੇ ਜ਼ਮੀਨ ਨੂੰ ਮੇਰੀ-ਮੇਰੀ ਕਰਦੇ ਮਰ ਗਏ ਹਨ।

## ਹੁਕਮੁ ਚਲਾਏ ਨਿਸੰਗ ਹੋਇ; ਵਰਤੈ ਅਫਰਿਆ॥

(**ਅ-ਫਰਿਆ** ਬੋਲੋ)

ਬਹੁਤ ਸਾਰੇ ਰਾਜੇ ਜਾਂ ਹਾਕਮ ਆਦਿ ਹਨ, ਜਿਨ੍ਹਾਂ ਨੇ ਨਿਸ਼ੰਗ ਹੋ ਕੇ ਦੁਨੀਆਂ ਉੱਤੇ ਆਪਣੇ ਹੁਕਮ ਚਲਾਏ ਅਤੇ ਇਸ ਸੰਸਾਰ ਵਿਚ ਉਹ ਅਫਰਿਆ = ਅਮੋੜ ਹੋ ਕੇ ਵਰਤਦੇ ਰਹੇ ਭਾਵ ਬੜੇ ਹੰਕਾਰੀ ਹੋ ਕੇ ਸੰਸਾਰ 'ਚ ਵਿਚਰੇ ਜਿਵੇਂ ਰਾਵਨ ਤੇ ਕੰਸ ਵਰਗੇ ਸਨ।

## ਸਭੁ ਕੋ ਵਸਗਤਿ ਕਰਿ ਲਇਓਨੁ; ਬਿਨੁ ਨਾਵੈ ਖਾਕੁ ਰਲਿਆ॥੩॥

ਉਨ੍ਹਾਂ ਨੇ ਸਭ ਕੋ = ਸਾਰਿਆਂ ਨੂੰ ਆਪਣੇ ਵਸ ਵਿਚ ਅਤੇ ਗਤਿ = ਚਾਲ ਅਨੁਸਾਰ ਭਾਵ ਆਪਣੇ

ਅਨੁਸਾਰ ਕਰ ਲਿਆ ਸੀ, ਪਰ ਅੰਤ ਨੂੰ ਪ੍ਰਭੂ ਨਾਮ ਤੋਂ ਬਿਨਾਂ ਖਾਕੁ = ਮਿੱਟੀ 'ਚ ਰਲਿਆ = ਰਲ ਗਏ ਭਾਵ ਖ਼ਤਮ ਹੋ ਗਏ। ਹਿੰਦੂ ਧਰਮ ਅਨੁਸਾਰ ਜਿਹੜੀ ਰੂਹ ਹੈ, ਉਹ ਅੱਗ 'ਚ ਪ੍ਰਵੇਸ਼ ਕਰਨ 'ਤੇ ਦੇਵ ਪੁਰੀ ਨੂੰ ਜਾਂਦੀ ਹੈ, ਧੂੰਏ 'ਚ ਪ੍ਰਵੇਸ਼ ਕਰਨ ਉੱਤੇ ਗੰਧਰਬ ਲੋਕ ਨੂੰ ਜਾਂਦੀ ਹੈ, ਜੇ ਮਿੱਟੀ 'ਚ ਰਲ ਜਾਵੇ ਤਾਂ ਟੇਢੀਆਂ ਮੇਢੀਆਂ ਸੱਪ, ਅਠੂੰਹੇ ਆਦਿ ਜੂਨੀਆਂ 'ਚ ਪੈਂਦੀ ਹੈ। ਇਉਂ ਜੀਵ ਨਾਮ ਤੋਂ ਬਿਨਾਂ ਮਿੱਟੀ ਵਿਚ ਹੀ ਰਲਦਾ ਹੈ ਭਾਵ ਮਰ ਕੇ ਟੇਢੀਆਂ ਜੂਨਾਂ 'ਚ ਜਾਂਦਾ ਹੈ॥੩॥

## ਕੋਟਿ ਤੇਤੀਸ ਸੇਵਕਾ; ਸਿਧ ਸਾਧਿਕ ਦਰਿ ਖਰਿਆ॥

ਜਿਵੇਂ ਰਾਵਨ ਵਰਗੇ ਰਾਜੇ ਨੇ ਤੇਤੀ ਕ੍ਰੋੜ ਦੇਵਤਿਆਂ ਨੂੰ ਆਪਣੇ ਸੇਵਕਾ = ਦਾਸ ਬਣਾ ਰੱਖਿਆ ਸੀ, ਭਾਵ ਦੇਵਤੇ ਉਸ ਦੇ ਦਰ ਦੀ ਸੇਵਾ ਕਰਦੇ ਸਨ[੧] ਅਤੇ ਸਿਧ = ਸਿੱਧੀਆਂ ਦੇ ਮਾਲਕ ਸਿੱਧ ਪੁਰਸ਼ ਤੇ ਸਾਧਿਕ = ਸਾਧਨਾਂ ਵਾਲੇ ਜਿਸ ਦੇ ਦਰਿ = ਦਰਵਾਜ਼ੇ ਉੱਤੇ, ਅੰਬਰੀਕ ਰਾਜੇ ਵਰਗੇ ਆਦਿ ਖਰਿਆ = ਖੜ੍ਹੇ ਰਹਿੰਦੇ ਸਨ।

**[ਅੰਗ ੪੩]**

## ਗਿਰੰ ਬਾਰੀ ਵਡ ਸਾਹਬੀ; ਸਭੁ ਨਾਨਕ ਸੁਪਨੁ ਥੀਆ॥੪॥੨॥੭੨॥

(ਦੂਸਰਾ ਪਾਠ **ਗਿਰੰਬਾਰੀ**)

ਜਿਸ ਦੀ ਗਿਰੰ = ਪਹਾੜਾਂ ਵਿਚ ਵੀ ਅਤੇ ਬਾਰੀ = ਪਾਣੀ ਵਿਚ ਵੀ ਹਕੂਮਤ ਸੀ ਤੇ ਵਡ ਸਾਹਬੀ = ਵੱਡੀ ਮਲਕੀਅਤ ਸੀ ਭਾਵ ਜਿਸ ਰਾਵਨ ਦਾ ਜਲ ਥਲ ਸਭ ਥਾਂ ਰਾਜ ਸੀ ਤੇ ਵੱਡੀ ਮਲਕੀਅਤ ਵਾਲਾ ਸੀ **ਵਾ:** ਜਿਸ ਦੇ ਕੋਲ (ਗਿਰ + ਅੰਬਾਰੀ) ਗਿਰ = ਪਹਾੜਾਂ ਵਰਗੇ ਵੱਡੇ ਵੱਡੇ ਹਾਥੀ ਤੇ ਅੰਬਾਰੀ = ਅੰਬਾਰੀਆਂ ਪਾਈਆਂ ਹੋਈਆਂ ਸਨ।

**ਵਾ:** ਗਿਰੰਬਾਰੀ = ਪਹਾੜਾਂ ਵਰਗੀਆਂ ਉੱਚੀਆਂ ਜਿਸ ਦੀਆਂ ਹਵੇਲੀਆਂ ਸਨ ਤੇ ਜਿਨ੍ਹਾਂ 'ਚ ਉੱਚੀਆਂ ਬਾਰੀਆਂ = ਝਰੋਖੇ ਰੱਖੇ ਹੋਏ ਸਨ ਭਾਵ ਐਸੇ ਵੱਡੀਆਂ ਵੱਡੀਆਂ ਬਾਦਸ਼ਾਹੀਆਂ ਦੇ ਮਾਲਕ ਰਾਵਨ ਵਰਗੇ ਜੋ ਸਨ ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਭ ਸੁਪਨੇ ਦੀ ਨਿਆਈਂ ਥੀਆ = ਹੋ ਗਿਆ ਭਾਵ ਸੁਪਨੇ ਦੀ ਨਿਆਈਂ ਬੀਤ ਗਏ, ਖ਼ਤਮ ਹੋ ਗਏ॥੪॥੨॥੭੨॥ ਜੈਸਾ ਕਿ :

**ਸਰਬ ਸੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥**
**ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥** *(ਅੰਗ ੬੯੩)*
**ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ॥** *(ਅੰਗ ੧੧੦੪)*

## ਸਿਰੀਰਾਗੁ ਮਹਲਾ ੫॥
## ਭਲਕੇ ਉਠਿ ਪਪੋਲੀਐ; ਵਿਣੁ ਬੁਝੇ ਮੁਗਧ ਅਜਾਣਿ॥

(**ਬੁੱਝੇ** ਬੋਲੋ)

ਹੇ ਭਾਈ! ਜੋ ਹਰ ਰੋਜ਼ ਭਲਕੇ = ਸਵੇਰੇ ਉੱਠਦਿਆਂ ਹੀ ਇਸ ਸਰੀਰ ਦੀ ਪਪੋਲੀਐ = ਪਲੋਸਾ ਪਲੋਸੀ **ਵਾ:** ਪਾਲਣ ਪੋਸ਼ਣ ਕਰਦੇ ਹਨ ਭਾਵ ਕਦੇ ਸਰੀਰ ਨੂੰ ਸਾਬਣ ਨਾਲ ਨਹਾ ਲਿਆ, ਕਦੇ ਤੇਲ ਦੀ ਮਾਲਿਸ਼ ਕਰ ਲਈ, ਕਦੇ ਖ਼ੁਸ਼ਬੂਆਂ ਲਾ ਲਈਆਂ **ਵਾ:** ਹਰ ਰੋਜ਼ ਭਲਕੇ = ਸਵੇਰੇ ਉੱਠ ਕੇ ਪਪੋਲੀਐ = ਧਰਮ-ਗ੍ਰੰਥਾਂ ਦੀ ਫੋਲਾ-ਫੋਲੀ ਕਰਦੇ ਰਹੀਏ ਅਰਥਾਤ ਕਦੇ ਕਿਸੇ ਪੁਸਤਕ ਨੂੰ ਪੜ੍ਹ ਲਿਆ, ਕਦੇ ਕਿਸੇ ਗ੍ਰੰਥ ਦਾ ਸਾਰ

---

੧. **ਚੰਦੁ ਸੂਰਜੁ ਜਾ ਕੇ ਤਪਤ ਰਸੋਈ॥ ਬੈਸੰਤਰੁ ਜਾ ਕੇ ਕਪਰੇ ਧੋਈ॥** *(ਅੰਗ ੪੮੧)*

ਸਿਧਾਂਤ ਸਮਝ ਲਿਆ, ਜੋ ਇਸ ਪ੍ਰਕਾਰ ਦੀ ਫੋਲਾ-ਫੋਲੀ ਕਰਦੇ ਹਨ। ਪਰੰਤੂ ਬਿਨਾਂ ਪਰਮੇਸ਼ਰ ਨੂੰ ਬੁਝੇ = ਸਮਝਿਆਂ ਉਹ ਮੁਗਧ = ਮੂਰਖ ਤੇ ਅਣਜਾਣ ਹੀ ਹੈ **ਵਾ:** ਉਸ ਨੇ ਮਨੁੱਖ ਜੀਵਨ ਦਾ ਮਨੋਰਥ ਨਹੀਂ ਸਮਝਿਆ ਕਿ ਇਹ ਸਰੀਰ ਪ੍ਰਭੂ ਦੀ ਪ੍ਰਾਪਤੀ ਵਾਸਤੇ ਹੀ ਪ੍ਰਾਪਤ ਹੋਇਆ ਹੈ। ਜੈਸਾ ਕਿ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** *(ਅੰਗ ੧੨)*

## ਸੋ ਪ੍ਰਭੁ ਚਿਤਿ ਨ ਆਇਓ; ਛੁਟੈਗੀ ਬੇਬਾਣਿ ॥

(ਦੂਸਰਾ ਪਾਠ **ਬੇ ਬਾਣਿ**)

ਉਹ ਪ੍ਰਭੂ ਤੈਨੂੰ ਚਿਤਿ = ਚੇਤੇ ਨਹੀਂ ਆਇਆ ਭਾਵ ਜੋ ਮਾਤਾ ਦੇ ਗਰਭ 'ਚ ਰੱਖਿਆ ਕਰਨ ਵਾਲਾ ਹੈ, ਉਹ ਪ੍ਰਭੂ ਚੇਤੇ ਹੀ ਨਹੀਂ ਆਇਓ = ਆਇਆ। ਜੈਸਾ ਕਿ :

**ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥** *(ਅੰਗ ੧੭੭)*

ਅੰਤ ਨੂੰ ਇਹ ਦੇਹੀ ਛੁਟੈਗੀ = ਮ੍ਰਿਤਕ ਹੋ ਜਾਵੇਗੀ ਜਾਂ ਛੁੱਟ ਜਾਵੇਗੀ ਤੇ ਬੇਬਾਣਿ = ਉਜਾੜ ਭਾਵ ਮਸਾਣਾਂ (ਸ਼ਮਸ਼ਾਨ ਭੂਮੀ) 'ਚ ਜਾਵੇਗੀ **ਵਾ:** ਇਹ (ਬੇ + ਬਾਣਿ) ਬੇ = ਦਵੈਤ ਵਾਲੀ ਬਾਣਿ = ਆਦਤ ਤੇਰੀ ਕਦੋਂ ਛੁੱਟੇਗੀ ? **ਵਾ:** ਬੇ = ਦੂਜੀ ਬਾਣਿ = ਬਾਣੀ ਕਦੋਂ ਛੁੱਟੇਗੀ ? ਅਰਥਾਤ ਜੋ ਪਰਮਾਰਥ ਨੂੰ ਛੱਡ ਕੇ ਫ਼ਜ਼ੂਲ ਬਕਵਾਦ ਕਰਦਾ ਫਿਰਦਾ ਹੈਂ ਉਹ ਕਦੋਂ ਛੁੱਟੇਗੀ **ਵਾ:** ਬੇਬਾਣਿ = ਬਿਵਾਨ (ਫੱਟੇ ਭਾਵ ਅਰਥੀ) 'ਚ ਪਾ ਕੇ ਦੇਹ ਛੁੱਟੜੀ ਹੋ ਜਾਵੇਗੀ **ਵਾ:** ਜਦੋਂ ਦੇਹ ਦਾ ਅੰਤ ਹੋ ਜਾਵੇਗਾ ਤਾਂ ਤੇਰੀ ਬੇ = ਦਵੈਤ ਵਾਲੀ ਬਾਣਿ = ਆਦਤ ਛੁੱਟ ਜਾਵੇਗੀ।

## ਸਤਿਗੁਰ ਸੇਤੀ ਚਿਤੁ ਲਾਇ; ਸਦਾ ਸਦਾ ਰੰਗੁ ਮਾਣਿ ॥੧॥

ਇਸ ਕਰਕੇ ਹੇ ਜੀਵ ! ਜਿਊਂਦੇ ਜਿਊਂਦੇ ਸਤਿਗੁਰਾਂ ਸੇਤੀ = ਨਾਲ ਚਿਤ ਲਾਉਣਾ ਕਰ, ਭਾਵ ਬਿਰਤੀ ਜੋੜਨਾ ਕਰ ਅਤੇ ਸਦਾ ਸਦਾ = ਹਮੇਸ਼ਾ ਹਮੇਸ਼ਾ ਹੀ ਪ੍ਰਭੂ ਦੇ ਰੰਗੁ = ਅਨੰਦ ਨੂੰ ਮਾਣਿ = ਭੋਗਣਾ ਕਰ ॥੧॥

## ਪ੍ਰਾਣੀ; ਤੂੰ ਆਇਆ ਲਾਹਾ ਲੈਣਿ ॥

ਪ੍ਰਾਣੀ = ਹੇ ਪ੍ਰਾਣਾਂ ਧਾਰੀ ਜੀਵ ! ਤੂੰ ਇਸ ਸੰਸਾਰ ਵਿਚ ਪਰਮਾਰਥ ਦਾ ਲਾਹਾ = ਲਾਭ ਲੈਣ ਵਾਸਤੇ ਆਇਆ ਹੈਂ **ਵਾ:** ਭਜਨ ਸਿਮਰਨ ਦਾ ਲਾਹਾ ਲੈਣ ਵਾਸਤੇ ਆਇਆ ਹੈਂ।

## ਲਗਾ ਕਿਤੁ ਕੁਫਕੜੇ; ਸਭ ਮੁਕਦੀ ਚਲੀ ਰੈਣਿ ॥੧॥ਰਹਾਉ॥

(**ਕੁਫੱਕੜੇ** ਬੋਲੋ)

ਪਰ ਤੂੰ ਕਿਹੜੇ ਕੁਫਕੜੇ = ਖੋਟੇ ਕੰਮਾਂ ਦੀ ਪਕੜ **ਵਾ:** ਕੁਕਰਮਾਂ ਵਿਚ ਲੱਗ ਗਿਆ ਹੈਂ। ਤੇਰੀ ਉਮਰ ਰੂਪੀ ਰੈਣਿ = ਰਾਤ੍ਰੀ ਮੁਕਦੀ = ਖ਼ਤਮ ਹੁੰਦੀ ਜਾ ਰਹੀ ਹੈ ਭਾਵ ਜਿਵੇਂ ਬਚਪਨ ਚਲਾ ਗਿਆ, ਜਵਾਨੀ ਚਲੀ ਗਈ, ਬੁਢਾਪਾ ਵੀ ਚਲਾ ਜਾਵੇਗਾ, ਇਸੇ ਤਰ੍ਹਾਂ ਤੇਰੀ ਉਮਰ **ਵਾ:** ਅਵਸਥਾ ਰੂਪੀ ਰੈਣਿ = ਰਾਤ੍ਰੀ ਮੁੱਕ ਜਾਵੇਗੀ ॥੧॥ਰਹਾਉ॥

## ਕੁਦਮੁ ਕਰੇ ਪਸੁ ਪੰਖੀਆ; ਦਿਸੈ ਨਾਹੀ ਕਾਲੁ ॥

ਤੂੰ ਪਸ਼ੂ-ਪੰਛੀਆਂ ਦੀ ਤਰ੍ਹਾਂ ਕੁਦਮ = ਕਲੋਲਾਂ ਜਾਂ ਖੋਟਾ ਪੁਰਸ਼ਾਰਥ ਕਰਦਾ ਹੈਂ, ਭਾਵ ਜਿਵੇਂ ਕਸਾਈ ਲੋਕ ਬੱਕਰੇ ਨੂੰ ਮਾਰਨ ਤੋਂ ਪਹਿਲਾਂ ਇੱਜੜ ਵਿਚ ਛੱਡ ਦਿੰਦੇ ਹਨ ਤੇ ਉਹ ਬੱਕਰਾ ਕੁਦਮ = ਕੁੱਦਣਾ ਕਰਦਾ ਹੈ ਫਿਰ ਕਸਾਈ ਉਸ ਦਾ ਉਤਸ਼ਾਹ ਵਧਾ ਕੇ ਕਤਲ ਕਰ ਦਿੰਦੇ ਹਨ। ਇਵੇਂ ਪੰਖੀਆ = ਪੰਛੀਆਂ ਨੂੰ ਚੋਗਾ

ਚੁਗਾਉਂਦੇ ਹਨ ਤੇ ਉਹ ਕੁਦਮ = ਕਲੋਲਾਂ ਕਰਦੇ ਹਨ, ਪਰ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਨਹੀਂ ਹੁੰਦਾ ਕਿ ਸਾਡੀ ਮੌਤ ਨੇੜੇ ਆ ਰਹੀ ਹੈ। ਇਵੇਂ ਜੀਵ ਵਿਸ਼ਿਆਂ ਵਾਸਤੇ ਕੁਦਮੁ = ਖੋਟੇ ਉੱਦਮ ਕਰਦਾ ਫਿਰਦਾ ਹੈ। ਉਸ ਨੂੰ ਆਪਣੀ ਕਾਲੁ = ਮੌਤ ਦਿਸੈ = ਦਿੱਸਦੀ ਨਹੀਂ ਹੈ **ਵਾ:** ਖੋਟੇ ਉੱਦਮ ਨਾਲ ਪਸ਼ੂ-ਪੰਛੀਆ ਨੂੰ (ਕੁ + ਦਮ) ਬਿਨਾਂ ਦਮਾਂ ਤੋਂ ਕਰਦਾ ਫਿਰਦਾ ਹੈਂ ਭਾਵ ਉਨ੍ਹਾਂ ਨੂੰ ਮਾਰਦਾ ਫਿਰਦਾ ਹੈਂ, ਪਰ ਆਪਣੀ ਕਾਲੁ = ਮੌਤ ਦਿੱਸਦੀ ਨਹੀਂ ਹੈ। ਜੈਸਾ ਕਿ :

**ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥**
**ਤਤ੍ਰਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥** *(ਅੰਗ ੧੩੫੭)*

## ਓਤੈ ਸਾਥਿ ਮਨੁਖੁ ਹੈ; ਫਾਥਾ ਮਾਇਆ ਜਾਲਿ ॥

ਓਤੈ = ਉਨ੍ਹਾਂ ਪਸ਼ੂਆਂ-ਪੰਛੀਆਂ ਦਾ ਸਾਥਿ = ਸਾਥੀ ਭਾਵ ਉਨ੍ਹਾਂ ਦੀ ਤਰ੍ਹਾਂ ਹੀ ਮਨੁੱਖ ਹੈ, ਜੋ ਇਸ ਮਾਇਆ ਦੇ ਜਾਲ 'ਚ ਫਾਥਾ = ਫਸਿਆ ਹੋਇਆ ਹੈ ਭਾਵ ਮਾਇਆ ਨੇ ਮੋਹ ਰੂਪੀ ਜਾਲ ਵਿਚ ਇਸ ਨੂੰ ਸ਼ਬਦ, ਸਪਰਸ਼, ਰੂਪ, ਰਸ, ਗੰਧ ਰੂਪੀ ਚੋਗਾ ਪਾ ਕੇ ਫਸਾ ਲਿਆ ਹੈ।

***ਪ੍ਰਸ਼ਨ :*** *ਹੇ ਸਤਿਗੁਰੂ ਜੀ ! ਕੋਈ ਮੁਕਤ ਵੀ ਹੁੰਦੇ ਹਨ ?*
***ਗੁਰ ਉੱਤਰ :***

## ਮੁਕਤੇ ਸੇਈ ਭਾਲੀਅਹਿ; ਜਿ ਸਚਾ ਨਾਮੁ ਸਮਾਲਿ ॥੨॥

ਹੇ ਭਾਈ ! ਇਸ ਸੰਸਾਰ 'ਚ ਸੇਈ = ਉਨ੍ਹਾਂ ਪੁਰਸ਼ਾਂ ਨੂੰ ਮੁਕਤੇ = ਮੁਕਤ ਕਰਕੇ ਭਾਲੀਦਾ ਹੈ ਭਾਵ ਜਾਣੀਦਾ ਹੈ ਜੋ ਪ੍ਰਭੂ ਦੇ ਸੱਚੇ ਨਾਮ ਨੂੰ ਸਮਝਦੇ ਹਨ ਭਾਵ ਜੋ ਸਿਮਰਦੇ ਹਨ, ਉਹ ਮਾਇਆ-ਜਾਲ ਤੋਂ ਮੁਕਤੇ = ਸੁਤੰਤਰ ਹੋ ਜਾਂਦੇ ਹਨ ॥੨॥ ਜੈਸਾ ਕਿ :

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥** *(ਅੰਗ ੧੦੭੦)*

ਅਰਥਾਤ ਜਿਵੇਂ ਕਮਲ ਪਾਣੀ ਵਿਚ ਨਿਰਲੇਪ ਰਹਿੰਦਾ ਹੈ, ਇਵੇਂ ਗੁਰਮੁਖ ਜਨ, ਪਦਾਰਥਾਂ ਤੇ ਸੰਬੰਧੀਆਂ ਰੂਪੀ ਪਾਣੀ 'ਚ ਰਹਿੰਦਿਆਂ ਨਿਰਲੇਪ ਹੁੰਦੇ ਹਨ।

## ਜੋ ਘਰੁ ਛਡਿ ਗਵਾਵਣਾ; ਸੋ ਲਗਾ ਮਨ ਮਾਹਿ ॥

ਹੇ ਜੀਵ ! ਜੋ = ਜਿਹੜਾ ਘਰ ਛਡਿ = ਛੱਡ ਕੇ ਗਵਾ ਲੈਣਾ ਹੈ ਭਾਵ ਜਿਸ ਕੱਚੇ ਜਾਂ ਪੱਕੇ ਘਰ ਤੇ ਘਰ ਦੇ ਪਦਾਰਥ ਸੁਗੰਧੀਆਂ ਆਦਿ ਨੂੰ ਛੱਡ ਕੇ ਚਲੇ ਜਾਣਾ ਹੈ, ਸੋ = ਉਹ ਘਰ ਮਨ ਨੂੰ ਪਿਆਰਾ ਲੱਗ ਰਿਹਾ ਹੈ।

## ਜਿਥੈ ਜਾਇ ਤੁਧੁ ਵਰਤਣਾ; ਤਿਸੁ ਕੀ ਚਿੰਤਾ ਨਾਹਿ ॥

ਜਿਥੈ = ਜਿਥੇ ਪਰਲੋਕ ਵਿਚ ਜਾ ਕੇ ਕੀਤੇ ਹੋਏ ਮਾੜੇ ਕਰਮਾਂ ਕਰਕੇ ਜਮਦੂਤਾਂ ਦੀਆਂ ਸਜ਼ਾਵਾਂ ਦੇ ਕੌਤਕ ਤੁਧੁ = ਤੇਰੇ 'ਤੇ ਵਰਤਣੇ ਹਨ **ਵਾ:** ਜਿਥੇ ਪ੍ਰਲੋਕ ਵਿਚ ਜਾ ਕੇ ਤੂੰ ਵਰਤਣਾ = ਰਹਿਣਾ ਹੈ। ਉਸ ਦੀ ਚਿੰਤਾ ਨਹੀਂ ਕਰਦਾ, ਭਾਵ ਪਰਲੋਕ ਦੀ ਜੀਵ ਨੂੰ ਕੋਈ ਚਿੰਤਾ = ਫ਼ਿਕਰ ਨਹੀਂ ਹੈ।

## ਫਾਥੇ ਸੇਈ ਨਿਕਲੇ; ਜਿ ਗੁਰ ਕੀ ਪੈਰੀ ਪਾਹਿ ॥੩॥

ਇਸ ਮੋਹ ਦੀ ਫਾਸੀ 'ਚ ਫਾਥੇ = ਫਸੇ ਹੋਏ ਸੇਈ = ਉਹੋ ਜੀਵ ਨਿਕਲਦੇ ਹਨ, ਜਿ = ਜੋ ਆਪਣੇ ਆਪ ਨੂੰ ਸਤਿਗੁਰਾਂ ਦੇ ਪੈਰੀ = ਚਰਨੀਂ ਪਾਹਿ = ਪਾਉਂਦੇ ਹਨ ॥੩॥

## ਕੋਈ ਰਖਿ ਨ ਸਕਈ; ਦੂਜਾ ਕੋ ਨ ਦਿਖਾਇ ॥

ਹੇ ਭਾਈ! ਸਤਿਗੁਰਾਂ ਤੋਂ ਬਿਨਾਂ ਕੋਈ ਹੋਰ ਰੱਖਣ ਵਾਲਾ ਸਕਈ = ਸਮਰੱਥ ਨਹੀਂ ਹੈ ਅਤੇ ਕੋਈ ਵੀ ਦੂਜਾ ਦਿਖਾਇ = ਦੇਖਣ 'ਚ ਨਹੀਂ ਆਉਂਦਾ।

## ਚਾਰੇ ਕੁੰਡਾ ਭਾਲਿ ਕੈ; ਆਇ ਪਇਆ ਸਰਣਾਇ ॥

ਚਾਰੇ ਕੁੰਡਾ = ਚਾਰੇ ਦਿਸ਼ਾਵਾਂ (ਉੱਤਰ, ਦੱਖਣ, ਪੂਰਬ, ਪੱਛਮ) **ਵਾ:** ਚਾਰੇ ਖਾਣੀਆਂ (ਅੰਡਜ, ਜੇਰਜ, ਉਤਭੁਜ, ਸੇਤਜ) 'ਚ ਭਾਲਿ = ਲੱਭ ਕੇ ਭਾਵ ਖੋਜ ਕੇ ਦੇਖਿਆ ਹੈ, ਪਰ ਕੋਈ ਸਮਰੱਥ ਨਹੀਂ ਮਿਲਿਆ। ਇਸ ਕਰਕੇ ਮੈਂ ਸਤਿਗੁਰੂ ਜੀ ਦੀ ਸ਼ਰਣ 'ਚ ਆ ਕੇ ਪਿਆ ਹਾਂ।

## ਨਾਨਕ ਸਚੈ ਪਾਤਿਸਾਹਿ; ਡੁਬਦਾ ਲਇਆ ਕਢਾਇ ॥੪॥੩॥੭੩॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਸਚੈ = ਸੱਚੇ ਸਤਿਗੁਰੂ ਪਾਤਸ਼ਾਹ ਹਨ, ਉਨ੍ਹਾਂ ਨੇ ਇਸ ਸੰਸਾਰ ਰੂਪੀ ਸਾਗਰ ਦੇ ਵਿਸ਼ਿਆਂ ਰੂਪੀ ਪਾਣੀ 'ਚ ਡੁੱਬਦਿਆਂ ਜੀਵਾਂ ਨੂੰ ਗੁਰੂ ਰੂਪ ਮਲਾਹ ਦੁਆਰਾ ਨਾਮ ਰੂਪੀ ਚੱਪੂ ਤੇ ਭਗਤੀ ਰੂਪੀ ਬੇੜੀ ਦੇ ਕੇ ਕੱਢ ਲਿਆ ਹੈ ॥੪॥੩॥੭੩॥

## ਸਿਰੀਰਾਗੁ ਮਹਲਾ ੫ ॥

## ਘੜੀ ਮੁਹਤ ਕਾ ਪਾਹੁਣਾ; ਕਾਜ ਸਵਾਰਣਹਾਰੁ ॥

ਹੇ ਜੀਵ! ਤੂੰ ਇਸ ਸੰਸਾਰ 'ਚ ਘੜੀ[1] ਜਾਂ ਮੁਹਤ = ਅੱਧੀ ਘੜੀ ਦਾ ਪਾਹੁਣਾ = ਪ੍ਰਾਹੁਣਾ ਹੈਂ ਅਤੇ ਆਪਣੇ ਆਪ ਵਿਚ ਵੱਡਾ ਕਾਜ = ਕੰਮ ਸਵਾਰਨੇ ਵਾਲਾ ਬਣਿਆ ਬੈਠਾ ਹੈਂ, ਭਾਵ ਦਾਅਵੇ ਬੰਨ੍ਹੀ ਬੈਠਾ ਹੈਂ ਕਿ ਮੈਂ ਆਪਣੇ ਪੁੱਤ੍ਰਾਂ ਜਾਂ ਪੋਤਰਿਆਂ ਦੇ ਇਹ ਵੀ ਕੰਮ ਸਵਾਰ ਦੇਵਾਂ।

## ਮਾਇਆ ਕਾਮਿ ਵਿਆਪਿਆ; ਸਮਝੈ ਨਾਹੀ ਗਾਵਾਰੁ ॥

ਦਿਨ ਰਾਤ ਮਾਇਆ ਦੇ ਕੰਮਾਂ ਵਿਚ ਵਿਆਪਿਆ = ਲੱਗਿਆ ਹੋਇਆ ਤੂੰ ਗਾਵਾਰੁ = ਮੂਰਖ ਜੀਵ ਸਮਝੈ = ਸਮਝਦਾ ਨਾਹੀ = ਨਹੀਂ ਹੈ ਭਾਵ ਆਪਣੀ ਮੌਤ ਨੂੰ ਨਹੀਂ ਜਾਣਦਾ **ਵਾ:** ਤੂੰ ਜੀਵ ਅੰਧਾ ਗਾਵਾਰੁ = ਗੁਆਲੇ ਦੀ ਨਿਆਈਂ ਹੈਂ ਜੋ ਚੱਲਣ ਨੂੰ ਨਹੀਂ ਸਮਝਦਾ।

## ਉਠਿ ਚਲਿਆ ਪਛੁਤਾਇਆ; ਪਰਿਆ ਵਸਿ ਜੰਦਾਰ ॥੧॥

ਜਦੋਂ ਉਮਰ ਪੂਰੀ ਹੋਣ 'ਤੇ ਉੱਠ ਚਲਿਆ = ਤੁਰ ਪਿਆ ਤਾਂ ਪਛਤਾਵਾ ਹੀ ਪੱਲੇ ਰਹਿ ਜਾਵੇਗਾ ਅਤੇ ਜੰਦਾਰ = ਜੋ ਜਿੰਦ ਦਾ ਵੈਰੀ ਜਮ ਹੈ, ਉਸ ਦੇ ਵਸਿ = ਅਧੀਨ ਪਰਿਆ = ਪੈ ਜਾਵੇਂਗਾ **ਵਾ:** ਜੰਦਾਰ = ਜਮ ਰੂਪੀ ਜਲਾਦਾਂ ਦੇ ਵਸ ਪੈ ਜਾਵੇਂਗਾ **ਵਾ:** ਜੰਦਾਰ = ਡੰਡੇ ਵਾਲੇ ਜਮਾਂ ਦੇ ਵਸ ਪੈ ਜਾਵੇਂਗਾ ॥੧॥

## ਅੰਧੇ; ਤੂੰ ਬੈਠਾ ਕੰਧੀ ਪਾਹਿ ॥

ਹੇ ਅੰਧੇ = ਅਗਿਆਨੀ ਜੀਵ! ਤੂੰ ਕਾਲ ਰੂਪੀ ਦਰਿਆ ਦੇ ਕੰਧੀ = ਕਿਨਾਰੇ ਪਾਹਿ = ਕੋਲ ਬੈਠਾ ਹੋਇਆ ਹੈਂ **ਵਾ:** ਹੇ ਅੰਧੇ = ਅਗਿਆਨੀ ਜੀਵ! ਤੂੰ ਇਸ ਸੰਸਾਰ ਰੂਪੀ ਨਦੀ ਦੇ ਪੰਜ ਤੱਤ ਰੂਪੀ ਕੰਧੀ = ਕਿਨਾਰੇ 'ਤੇ ਬੈਠਾ ਹੋਇਆ ਹੈਂ ਜਿਸ ਨੂੰ ਕਾਲ ਦੀ ਢਾਹ ਲੱਗੀ ਹੋਈ ਹੈ ਤੇ ਤੇਰੀ ਇਹ ਦੇਹੀ ਡਿਗਣ ਵਾਲੀ ਹੈ।

---

੧. ***ਨੋਟ :*** ਹੁਣ ਦੇ ਪ੍ਰਚੱਲਤ ਸਮੇਂ ਦੀ ਗਿਣਤੀ ਅਨੁਸਾਰ ੨੪ (ਚੌਵੀ) ਮਿੰਟ ਦੀ 'ਇਕ ਘੜੀ' ਹੁੰਦੀ ਹੈ।

# ਜੇ ਹੋਵੀ ਪੂਰਬਿ ਲਿਖਿਆ; ਤਾ ਗੁਰ ਕਾ ਬਚਨੁ ਕਮਾਹਿ ॥੧॥ਰਹਾਉ॥

ਜੇਕਰ ਤੇਰੇ ਪੂਰਬਲੇ ਕਰਮਾਂ ਦਾ ਲੇਖ ਮੱਥੇ ਉੱਤੇ ਲਿਖਿਆ ਹੋਇਆ ਹੋਵੇ ਤਾਂ ਸਤਿਗੁਰਾਂ ਦਾ ਬਚਨ ਕਮਾ ਕੇ ਆਪਣੇ ਜੀਵਨ ਨੂੰ ਉੱਚਾ ਬਣਾਉਣਾ ਕਰ ॥੧॥ਰਹਾਉ॥

# ਹਰੀ ਨਾਹੀ ਨਹ ਡਡੁਰੀ; ਪਕੀ ਵਢਣਹਾਰ ॥

(**ਪੱਕੀ** ਅੱਧਕ ਸਹਿਤ ਬੋਲੋ)

ਹੇ ਭਾਈ! ਜਿਵੇਂ ਕਿਸਾਨ ਦੀ ਮਰਜ਼ੀ ਹੁੰਦੀ ਹੈ ਕਿ ਉਹ ਭਾਵੇਂ ਆਪਣੀ ਹਰੀ ਖੇਤੀ ਨੂੰ ਹੀ ਵੱਢ ਲਵੇ, ਭਾਵੇਂ ਡਡੁਰੀ = ਡੱਡਰੇ (ਸਿੱਟੇ) ਲੱਗਣ ਵੇਲੇ ਅਰਥਾਤ ਦਾਣੇ ਪੈਣ ਸਮੇਂ ਦੀ ਅੱਧੀ ਪੱਕੀ ਨੂੰ ਵੱਢ ਲਵੇ, ਜੇਕਰ ਹਰੀ ਖੇਤੀ ਨੂੰ ਨਾਹੀ = ਨਾ ਵੱਢੇ, ਡੱਡਰਿਆਂ ਵਾਲੀ ਵੀ ਨਾ ਵੱਡੇ ਤਾਂ ਜਦ ਖੇਤੀ ਪੱਕ ਜਾਂਦੀ ਹੈ ਤਾਂ ਵਢਣਹਾਰ = ਵੱਢਣ ਵਾਲਾ ਹੋ ਕੇ ਪੱਕੀ ਖੇਤੀ ਨੂੰ ਹੀ ਵੱਢ ਲੈਂਦਾ ਹੈ।

# ਲੈ ਲੈ ਦਾਤ ਪਹੁਤਿਆ; ਲਾਵੇ ਕਰਿ ਤਈਆਰੁ ॥

ਫੇਰ ਕਿਸਾਨ ਲਾਵੇ = ਕਾਮਿਆਂ ਨੂੰ ਫ਼ਸਲ ਕੱਟਣ ਲਈ ਤਈਆਰੁ = ਤਿਆਰ ਕਰਿ = ਕਰਦਾ ਹੈ ਉਹ ਕਾਮੇ ਦਾਤ = ਦਾਤਰੀਆਂ ਲੈ ਲੈ ਕੇ ਫ਼ਸਲ ਕੱਟਣ ਲਈ ਪਹੁਤਿਆ = ਪਹੁੰਚ ਜਾਂਦੇ ਹਨ।

# ਜਾ ਹੋਆ ਹੁਕਮੁ ਕਿਰਸਾਣ ਦਾ; ਤਾ ਲੁਣਿ ਮਿਣਿਆ ਖੇਤਾਰੁ ॥੨॥

ਜਾ = ਜਦੋਂ ਕਿਰਸਾਣ = ਕਿਸ਼ਾਨ ਦਾ ਹੁਕਮ ਹੋਆ = ਹੁੰਦਾ ਹੈ ਤਾਂ ਉਹ ਕਾਮੇ ਸਾਰਾ ਖੇਤਾਰੁ = ਖੇਤ ਮਿਣਿਆ = ਮਿਣ ਕੇ ਲੁਣਿ = ਕੱਟ ਦਿੰਦੇ ਹਨ ॥੨॥

## ਦੂਸਰਾ ਅਰਥ

### ਹਰੀ ਨਾਹੀ ਨਹ ਡਡੁਰੀ; ਪਕੀ ਵਢਣਹਾਰ ॥

ਇਸੇ ਤਰ੍ਹਾਂ ਪ੍ਰਭੂ ਰੂਪੀ ਕਿਸਾਨ ਦੀ ਮਰਜ਼ੀ ਹੈ ਕਿ ਉਹ ਭਾਵੇਂ ਜੀਵ ਰੂਪੀ ਖੇਤੀ ਨੂੰ ਹਰੀ ਫ਼ਸਲ ਦੀ ਨਿਆਈਂ ਬਚਪਨ ਵਿਚ ਵੱਢ ਲਵੇ (ਮਾਰ ਲਵੇ) ਭਾਵੇਂ ਡਡੁਰੀ ਦੀ ਨਿਆਈਂ ਜਵਾਨੀ ਅਵਸਥਾ 'ਚ ਵੱਢ ਲਵੇ, ਮਾਰ ਲਵੇ, ਜੇਕਰ ਪ੍ਰਭੂ ਰੂਪੀ ਕਿਸਾਨ ਹਰੀ ਫ਼ਸਲ ਦੀ ਨਿਆਈਂ ਬਚਪਨ ਵਿਚ ਨਾ ਵੱਢੇ (ਮਾਰੇ), ਜਵਾਨੀ ਵਿਚ ਵੀ ਨਾ ਵੱਢੇ, ਮਾਰੇ ਤਾਂ ਜਦ ਜੀਵ ਰੂਪੀ ਖੇਤੀ ਪੱਕ ਜਾਂਦੀ ਹੈ ਭਾਵ ਬਿਰਧ ਅਵਸਥਾ ਆ ਜਾਂਦੀ ਹੈ ਤਾਂ ਉਸ ਵੇਲੇ ਵੱਢਣਹਾਰ ਹੋ ਕੇ ਇਸ ਨੂੰ ਕੱਟ ਹੀ ਲੈਂਦਾ ਹੈ ਭਾਵ ਮਾਰ ਦਿੰਦਾ ਹੈ; ਅਤੇ

### ਲੈ ਲੈ ਦਾਤ ਪਹੁਤਿਆ; ਲਾਵੇ ਕਰਿ ਤਈਆਰੁ ॥

ਫੇਰ ਪ੍ਰਭੂ ਰੂਪੀ ਕਿਸਾਨ ਜਮ ਰੂਪੀ ਕਾਮਿਆਂ ਨੂੰ ਜੀਵਾਂ ਰੂਪੀ ਫ਼ਸਲ ਕੱਟਣ ਲਈ ਤਿਆਰ ਕਰਦਾ ਹੈ ਤੇ ਉਹ ਜਮ ਰੂਪੀ ਕਾਮੇ ਆਪਣੀਆਂ ਸ਼ਸਤ੍ਰ ਰੂਪ ਦਾਤਰੀਆਂ ਲੈ ਕੇ ਜੀਵ ਰੂਪੀ ਖੇਤੀ ਨੂੰ ਵੱਢਣ ਲਈ ਪਹੁੰਚ ਜਾਂਦੇ ਹਨ।

### ਜਾ ਹੋਆ ਹੁਕਮੁ ਕਿਰਸਾਣ ਦਾ; ਤਾ ਲੁਣਿ ਮਿਣਿਆ ਖੇਤਾਰੁ ॥੨॥

ਜਾ = ਜਿਸ ਵੇਲੇ ਪ੍ਰਭੂ ਰੂਪੀ ਕਿਸਾਨ ਦਾ ਹੁਕਮ ਹੁੰਦਾ ਹੈ ਤਾਂ ਜਮਦੂਤਾਂ ਰੂਪ ਕਾਮੇ ਸਰੀਰ ਰੂਪੀ ਖੇਤ ਨੂੰ ਮਿਣ ਕੇ ਭਾਵ ਸੁਆਸਾਂ ਦੀ ਗਿਣਤੀ ਕਰਕੇ ਇਸ ਨੇ ਕਿਤਨੇ ਸੁਆਸ ਲੈਣੇ ਹਨ ਤਾਂ ਸੁਆਸ ਪੂਰੇ ਹੋਣ ਤੋਂ ਮਿਣ ਕੇ ਲੁਣਿ = ਵੱਢ ਲੈਂਦੇ ਹਨ **ਵਾ:** ਸਰੀਰ ਰੂਪੀ ਖੇਤ ਨੂੰ ਮਿਣ ਕੇ ਭਾਵ ਇਸ ਨੇ ਇਤਨੇ ਸਾਲ ਮਹੀਨੇ, ਦਿਨ, ਪਲ, ਘੜੀਆਂ ਜਿਉਣਾ ਹੈ, ਇਉਂ ਸਰੀਰ ਰੂਪੀ ਖੇਤ ਦੀ ਮਿਣਤੀ ਕਰ ਕੇ ਵੱਢ ਲਿਆ ਜਾਂਦਾ ਹੈ ॥੨॥

# ਪਹਿਲਾ ਪਹਰੁ ਧੰਧੈ ਗਇਆ; ਦੂਜੈ ਭਰਿ ਸੋਇਆ ॥

ਹੇ ਜੀਵ ! ਤੇਰਾ ਰਾਤਰੀ ਦਾ ਪਹਿਲਾ ਪਹਿਰ ਧੰਧਿਆਂ ਵਿਚ ਖੱਚਤ ਹੋ ਕੇ **ਵਾ:** ਖਾਣ-ਪੀਣ ਦੇ ਧੰਧਿਆਂ ਵਿਚ ਹੀ ਬੀਤ ਗਿਆ ਅਤੇ ਦੂਜੈ = ਦੂਸਰੇ ਪਹਰ ਵਿਚ ਥੱਕ ਕੇ ਅੱਖਾਂ ਵਿਚ ਨੀਂਦ ਭਰ ਕੇ ਸੋਇਆ = ਸੌਂ ਗਿਆ।

# ਤੀਜੈ ਝਾਖ ਝਖਾਇਆ; ਚਉਥੈ ਭੋਰੁ ਭਇਆ ॥

ਰਾਤਰੀ ਦੇ ਤੀਜੈ = ਤੀਸਰੇ ਪਹਿਰ ਉੱਠ ਕੇ ਕਾਮ ਵਾਸ਼ਨਾ ਦਾ ਸਤਾਇਆ ਵਿਸ਼ੇ-ਵਿਕਾਰਾਂ ਦੇ ਝੱਖਾਂ ਵਿਚ ਝਖਾਇਆ = ਖੱਪਣ ਲੱਗ ਪਿਆ ਭਾਵ ਵਿਸ਼ੇ ਭੋਗਣ 'ਚ ਲੱਗ ਪਿਆ ਸੁਪਨੇ ਵਿਚ ਜਾਗ੍ਰਤ ਅਵਸਥਾ ਦੇ ਭੋਗੇ ਵਿਸ਼ਿਆਂ ਦੀਆਂ ਬੇਅਰਥ ਹੀ ਝੱਖਾਂ ਵਿਚ ਖਪਦਾ ਰਿਹਾ ਤੇ ਚਉਥੈ = ਚੌਥਾ ਪਹਿਰ ਬੀਤ ਜਾਣ ਤੇ ਭੋਰੁ = ਸਵੇਰਾ ਭਇਆ = ਹੋ ਗਿਆ ਭਾਵ ਦਿਨ ਚੜ੍ਹ ਪਿਆ ਤੇ ਸਾਰੀ ਰਾਤ ਐਵੇਂ ਵਿਅਰਥ ਹੀ ਬਤੀਤ ਹੋ ਗਈ।

## ਦੂਸਰਾ ਅਰਥ

### ਪਹਿਲਾ ਪਹਰੁ ਧੰਧੈ ਗਇਆ; ਦੂਜੈ ਭਰਿ ਸੋਇਆ ॥

ਇਸੇ ਪ੍ਰਕਾਰ ਉਮਰ ਰੂਪੀ ਰਾਤ ਦਾ ਪਹਿਲਾ ਪਹਿਰ ਬਾਲ ਅਵਸਥਾ ਖੇਲ ਰੂਪੀ ਧੰਧਿਆਂ 'ਚ ਚਲਾ ਗਿਆ ਭਾਵ ਬਚਪਨ ਖੇਡਣ 'ਚ ਬਤੀਤ ਹੋ ਗਿਆ ਤੇ ਦੂਜੈ = ਦੂਸਰਾ ਪਹਿਰ ਭਾਵ ਚੜਦੀ ਜਵਾਨੀ ਵਿਚ ਵਿਸ਼ਿਆਂ ਦੀ ਨੀਂਦ ਭਰ ਕੇ **ਵਾ:** ਵਿਸ਼ਿਆਂ ਵੱਸ ਅਵਿੱਦਿਆ ਦੀ ਨੀਂਦ ਭਰ ਕੇ ਸੌਂ ਗਿਆ।

### ਤੀਜੈ ਝਾਖ ਝਖਾਇਆ; ਚਉਥੈ ਭੋਰੁ ਭਇਆ ॥

ਉਮਰ ਰੂਪੀ ਰਾਤ੍ਰੀ ਦੇ ਤੀਜੇ ਪਹਿਰ ਭਾਵ ਢਲਦੀ ਜਵਾਨੀ (ਅਧਖੜ ਉਮਰ) ਵਿਚ ਝਾਖ ਝਖਾਇਆ ਭਾਵ ਖਾਧਾ ਪੀਤਾ ਸਭ ਵਿਸ਼ਿਆਂ ਵਿਚ ਸੁਆਹ ਹੋ ਗਿਆ ਫਿਰ ਝੱਖਾਂ ਮਾਰਨ ਲੱਗ ਪਿਆ ਭਾਵ ਕਦੇ ਕਿਸੇ ਪਾਸੇ ਕੰਮ ਧੰਦੇ ਲਈ ਤੁਰ ਪਿਆ ਤੇ ਕਦੇ ਕਿਸੇ ਨਾਲ ਝਗੜਾ ਕਰਨ ਲੱਗ ਪਿਆ ਆਦਿ ਫ਼ਜ਼ੂਲ ਕੰਮਾਂ ਵਿਚ ਲੱਗਾ ਝੱਖਾਂ ਹੀ ਮਾਰਦਾ ਫਿਰਦਾ ਰਿਹਾ ਅਤੇ ਉਮਰ ਰੂਪੀ ਰਾਤ ਦਾ ਚੌਥਾ ਪਹਿਰ ਭਾਵ ਬਿਰਧ ਅਵਸਥਾ ਵਿਚ ਕਾਲ ਰੂਪੀ ਸੂਰਜ ਦੁਆਰਾ ਭੋਰੁ = ਸੁਬਹ ਦਾ ਸਮਾਂ ਅਰਥਾਤ ਪ੍ਰਭਾਤ ਵੇਲਾ ਹੋ ਗਿਆ ਭਾਵ ਕੇਸ ਸਫ਼ੈਦ ਹੋ ਗਏ ਤੇ ਉਮਰ ਰੂਪੀ ਰਾਤ੍ਰੀ ਖ਼ਤਮ ਹੋਣ ਦੇ ਕਿਨਾਰੇ ਆ ਗਈ।

## ਤੀਸਰਾ ਅਰਥ

### ਪਹਿਲਾ ਪਹਰੁ ਧੰਧੈ ਗਇਆ; ਦੂਜੈ ਭਰਿ ਸੋਇਆ ॥

ਪਹਿਲਾ ਪਹਰੁ ਪਾਂਬਰ ਪੁਰਸ਼ਾਂ ਦਾ ਪਾਪ ਰੂਪੀ ਧੰਧਿਆਂ ਵਿਚ ਚਲਾ ਗਿਆ ਭਾਵ ਕੋਈ ਪੁੰਨ ਕਰਮ ਜਾਂ ਨੇਕੀ ਨਹੀਂ ਕਮਾਈ। ਦੂਜੈ = ਦੂਸਰੇ ਵਿਸ਼ਈ ਪੁਰਸ਼ ਦਾ ਕਾਮ ਵਾਸ਼ਨਾ ਜਾਂ ਖਾਣ ਪੀਣ ਰੂਪੀ ਭੋਗਾਂ ਦੀ ਨੀਂਦ ਭਰ ਕੇ ਸੌਂ ਜਾਣਾ ਹੀ ਹੁੰਦਾ ਹੈ ਭਾਵ ਵਿਸ਼ਈ ਪੁਰਸ਼ ਵਾਸ਼ਨਾਵਾਂ ਵਿਚ ਵਿਅਰਥ ਹੀ ਜੀਵਨ ਬਤੀਤ ਕਰ ਲੈਂਦੇ ਹਨ।

### ਤੀਜੈ ਝਾਖ ਝਖਾਇਆ; ਚਉਥੈ ਭੋਰੁ ਭਇਆ ॥

ਤੀਜੈ = ਤੀਸਰੇ ਜਗਿਆਸੂ ਪੁਰਸ਼ ਹਨ, ਉਹ ਝਾਖ ਝਖਾਇਆ = ਉੱਤਮ ਵੈਰਾਗ ਵਿਵੇਕ ਤੋਂ ਬਿਨਾਂ ਝੱਖਾਂ ਹੀ ਮਾਰਦੇ ਹਨ, ਭਾਵ ਯਤਨਾਂ ਵਿਚ ਲੱਗੇ ਹਨ। ਚਉਥੈ = ਚੌਥੇ ਦਰਜੇ ਦੇ ਗਿਆਨਵਾਨ ਉੱਤਮ ਪੁਰਸ਼ ਹਨ। ਉਨ੍ਹਾਂ ਦੇ ਹਿਰਦਿਆਂ 'ਚ ਗਿਆਨ ਰੂਪੀ ਸੂਰਜ ਚੜ੍ਹਨ ਨਾਲ ਪਰਮੇਸ਼ਰ ਦੀ ਪ੍ਰਾਪਤੀ ਰੂਪ ਭੋਰੁ = ਸਵੇਰਾ ਭਇਆ = ਹੋ ਗਿਆ ਹੈ ਭਾਵ ਅਵਿੱਦਿਆ ਰੂਪੀ ਰਾਤ੍ਰੀ ਖ਼ਤਮ ਹੋ ਗਈ ਹੈ।

## ਕਦ ਹੀ ਚਿਤਿ ਨ ਆਇਓ; ਜਿਨਿ ਜੀਉ ਪਿੰਡੁ ਦੀਆ ॥੩॥

ਇਵੇਂ ਸਾਰੀ ਉਮਰ ਰੂਪੀ ਰਾਤ ਬਤੀਤ ਹੋ ਗਈ। ਜੀਵ ਨੂੰ ਕਦੇ ਵੀ ਉਹ ਪਰਮੇਸ਼ਰ ਚਿਤਿ = ਚੇਤੇ ਨਹੀਂ ਆਇਓ = ਆਇਆ, ਜਿਸ ਨੇ ਇਸ ਨੂੰ ਜੀਉ = ਸੂਖਮ ਸਰੀਰ ਤੇ ਪਿੰਡੁ = ਅਸਥੂਲ ਸਰੀਰ ਦੀਆ = ਦਿੱਤਾ ਹੈ ॥੩॥

## ਸਾਧਸੰਗਤਿ ਕਉ ਵਾਰਿਆ; ਜੀਉ ਕੀਆ ਕੁਰਬਾਣੁ ॥

ਹੇ ਭਾਈ! ਇਹ ਜਨਮ ਸਾਧਸੰਗਤ ਦੁਆਰਾ ਹੀ ਸਫਲਾ ਹੁੰਦਾ ਹੈ। ਇਸ ਕਰਕੇ ਅਸੀਂ ਸਾਧਸੰਗਤ ਕਉ = ਤੋਂ ਵਾਰਨੇ ਜਾਂਦੇ ਹਾਂ ਅਤੇ ਉਸ ਤੋਂ ਆਪਣਾ ਜੀਉ = ਮਨ ਵਾਰਨੇ ਕੀਆ = ਕੀਤਾ ਹੈ **ਵਾ:** ਆਪਣੀ ਜ਼ਿੰਦਗੀ ਕੁਰਬਾਣੁ = ਵਾਰਨੇ ਕਰ ਦਿੱਤੀ ਹੈ।

## ਜਿਸ ਤੇ ਸੋਝੀ ਮਨਿ ਪਈ; ਮਿਲਿਆ ਪੁਰਖੁ ਸੁਜਾਣੁ ॥

ਜਿਸ ਤੇ = ਜਿਸ ਸਾਧਸੰਗਤ ਦੇ ਨਾਲ ਮਿਲਣ 'ਤੇ ਵਾਹਿਗੁਰੂ ਦੀ ਪ੍ਰਾਪਤੀ ਦੀ ਸੋਝੀ = ਸਮਝ ਮਨਿ = ਹਿਰਦੇ ਵਿਚ ਪਈ = ਪੈ ਗਈ ਹੈ ਅਤੇ ਜਿਸ ਦੁਆਰਾ ਸੁਜਾਣੁ = ਅੰਤਰਜਾਮੀ ਪੁਰਖੁ = ਪੂਰਨ ਪਰਮੇਸ਼ਰ ਮਿਲ ਗਿਆ ਹੈ।

## ਨਾਨਕ ਡਿਠਾ ਸਦਾ ਨਾਲਿ; ਹਰਿ ਅੰਤਰਜਾਮੀ ਜਾਣੁ ॥੪॥੪॥੭੪॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਸਦਾ ਵਾਸਤੇ ਉਸ ਵਾਹਿਗੁਰੂ ਨੂੰ ਨਾਲ ਡਿਠਾ = ਵੇਖ ਲਿਆ ਹੈ ਅਤੇ ਉਸ ਅੰਤਰਜਾਮੀ ਹਰਿ = ਪ੍ਰਭੂ ਦੇ ਸਰੂਪ ਨੂੰ ਅੰਗ ਸੰਗ ਜਾਣ ਲਿਆ ਹੈ ॥੪॥੪॥੭੪॥

## ਸਿਰੀਰਾਗੁ ਮਹਲਾ ੫ ॥
## ਸਭੇ ਗਲਾ ਵਿਸਰਨੁ; ਇਕੋ ਵਿਸਰਿ ਨ ਜਾਉ ॥

(**ਸੱਭੇ** ਤੇ **ਗੱਲਾ** ਅੱਧਕ ਸਹਿਤ ਬੋਲੋ)

ਹੇ ਭਾਈ! ਸਾਡਾ ਜੀਵਨ ਇੰਨਾ ਉੱਚਾ ਸੁੱਚਾ ਬਣ ਜਾਵੇ ਕਿ ਹੋਰ ਸਭੇ = ਸਾਰੀਆਂ ਗੱਲਾਂ ਵਿਸਰ ਜਾਣ, ਭਾਵ ਜਿਹੜੀਆਂ ਗੱਲਾਂ ਵਾਹਿਗੁਰੂ ਤੋਂ ਬੇਮੁਖ ਕਰਨ ਵਾਲੀਆਂ ਹਨ, ਪਰਮਾਤਮਾ ਨੂੰ ਭੁਲਾਉਣ ਵਾਲੀਆਂ, ਕਾਮ, ਕ੍ਰੋਧ, ਲੋਭ, ਮੋਹ ਹੰਕਾਰ ਆਦਿ 'ਚ ਫਸਾਉਣ ਵਾਲੀਆਂ ਆਦਿ ਗੱਲਾਂ ਹਨ, ਸਾਰੀਆਂ ਗੱਲਾਂ ਵਿਸਰਿ = ਭੁੱਲ ਜਾਣ, ਪਰ ਜੋ ਇਕੋ = ਇਕ ਅਦੈਵਤ ਰੂਪ ਵਾਹਿਗੁਰੂ ਹੈ, ਉਹ ਨਾ ਭੁੱਲ ਜਾਉ = ਜਾਵੇ।

## ਧੰਧਾ ਸਭੁ ਜਲਾਇਕੈ; ਗੁਰਿ ਨਾਮੁ ਦੀਆ ਸਚੁ ਸੁਆਉ ॥

ਜਿਨ੍ਹਾਂ ਦੇ ਹੋਰ ਸਭੁ = ਸਾਰੇ ਦੁਨਿਆਵੀ ਧੰਧਾ = ਧੰਦਿਆਂ ਨੂੰ ਜਲਾਇਕੈ = ਸਾੜ ਕੇ ਭਾਵ ਨਾਸ਼ ਕਰ ਕੇ ਪੂਰੇ ਗੁਰਿ = ਸਤਿਗੁਰਾਂ ਨੇ ਸੱਚਾ ਨਾਮ ਦੀਆ = ਦਿੱਤਾ ਹੈ, ਜਿਸ ਸਦਕਾ ਉਨ੍ਹਾਂ ਨੂੰ ਸਚੁ = ਸੱਚਾ ਸੁਆਉ = ਪ੍ਰਯੋਜਨ **ਵਾ:** ਲਾਭ ਪ੍ਰਾਪਤ ਹੋਇਆ ਹੈ।

## ਆਸਾ ਸਭੇ ਲਾਹਿਕੈ; ਇਕਾ ਆਸ ਕਮਾਉ ॥

ਹੇ ਭਾਈ! ਲੋਕ ਪ੍ਰਲੋਕ ਤੇ ਦੇਵੀ ਦੇਵਤਿਆਂ ਆਦਿ ਸੰਬੰਧੀਆਂ ਦੀਆਂ ਸਾਰੀਆਂ ਆਸਾਂ ਲਾਹ ਕੇ,

ਇਕ ਅਦ੍ਵੈਤ ਪਰਮੇਸ਼ਰ ਦੀ ਹੀ ਆਸ ਕਮਾਵੋ ਭਾਵ ਸੰਸਾਰ ਸਾਰਾ ਇਕ ਦੂਜੇ ਤੋਂ ਆਸ = ਉਮੀਦ ਰੱਖਦਾ ਹੈ। ਜੈਸਾ ਕਿ :

**ਆਸਾ ਆਸ ਕਰੇ ਸਭੁ ਕੋਈ ॥** *(ਅੰਗ ੪੨੩)*

ਪਰ ਗੁਰਬਾਣੀ ਪ੍ਰਭੂ ਦੀ ਇੱਕੋ ਆਸਾ ਰੱਖਣ ਦੀ ਗੱਲ ਸਮਝਾਉਂਦੀ ਹੈ। ਜੈਸਾ ਕਿ :

**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥** *(ਅੰਗ ੬੯੪)*

## ਜਿਨੀ ਸਤਿਗੁਰੁ ਸੇਵਿਆ; ਤਿਨ ਅਗੈ ਮਿਲਿਆ ਥਾਉ ॥੧॥

ਹੇ ਭਾਈ ! ਜਿਨੀ = ਜਿਨ੍ਹਾਂ ਨੇ ਪੂਰਨ ਸਤਿਗੁਰੂ ਦਾ ਸੇਵਨ ਕੀਤਾ ਹੈ, ਤਿਨ = ਉਨ੍ਹਾਂ ਨੂੰ ਅਗੈ = ਅੱਗੇ ਪਰਲੋਕ **ਵਾ:** ਦਰਗਾਹ ਵਿਚ ਥਾਉ = ਟਿਕਾਣਾ ਮਿਲਿਆ ਹੈ। ਬਾਕੀ ਥਾਨ ਵਿਹੂਣੇ ਜੂਨੀਆਂ ਵਿਚ ਭਟਕਦੇ ਫਿਰਦੇ ਹਨ ॥੧॥ ਜੈਸਾ ਕਿ :

**ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥** *(ਅੰਗ ੧੦੦੫)*

ਐਸੇ ਗੁਰਮੁਖ ਆਪਣੇ ਮਨ ਨੂੰ ਇਉਂ ਸਮਝਾਉਂਦੇ ਹਨ; ਕਿ

## ਮਨ ਮੇਰੇ; ਕਰਤੇ ਨੋ ਸਾਲਾਹਿ ॥

ਹੇ ਮੇਰੇ ਮਨ ! ਕਰਤੇ = ਉਸ ਕਰਤਾ ਪੁਰਖ (ਵਾਹਿਗੁਰੂ) ਨੂੰ ਸਾਲਾਹਿ = ਸਲਾਹੁਣਾ ਕਰ।

## ਸਭੇ ਛਡਿ ਸਿਆਣਪਾ; ਗੁਰ ਕੀ ਪੈਰੀ ਪਾਹਿ ॥੧॥ਰਹਾਉ॥

ਆਪਣੀਆਂ ਸਾਰੀਆਂ ਸਿਆਣਪਾਂ ਛੱਡ ਕਰਕੇ, ਆਪਣੇ ਆਪ ਨੂੰ ਸਤਿਗੁਰਾਂ ਦੇ ਪੈਰੀ = ਚਰਨੀਂ ਪਾਉਣਾ ਕਰ ਭਾਵ ਹੇ ਮਨ ! ਪੈਸੇ ਠੱਗਣ ਵਾਲੀਆਂ, ਚਲਾਕੀਆਂ, ਫ਼ਰੇਬ ਤੇ ਚਤੁਰਾਈਆਂ ਆਦਿ ਜਿਨ੍ਹਾਂ ਨੂੰ ਸਿਆਣਪਾਂ ਸਮਝਦਾ ਹੈਂ, ਉਨ੍ਹਾਂ ਨੂੰ ਤਿਆਗਣਾ ਕਰ ਅਤੇ ਸਤਿਗੁਰਾਂ ਦੇ ਚਰਨੀਂ ਲੱਗਣਾ ਕਰ ॥੧॥ਰਹਾਉ॥

## ਦੁਖ ਭੁਖ ਨਹ ਵਿਆਪਈ; ਜੇ ਸੁਖਦਾਤਾ ਮਨਿ ਹੋਇ ॥

ਇਸੇ ਤਰ੍ਹਾਂ ਹੇ ਭਾਈ ! ਫਿਰ ਤੈਨੂੰ ਜਨਮ ਮਰਣ ਦਾ ਦੁੱਖ ਅਤੇ ਪਦਾਰਥਾਂ ਦੀ ਆਸਾ ਰੂਪੀ ਭੁੱਖ ਨਹੀਂ ਵਿਆਪੇਗੀ ਭਾਵ ਨਹੀਂ ਲੱਗੇਗੀ। ਜੇਕਰ ਸੁੱਖਾਂ ਦਾ ਦਾਤਾ ਵਾਹਿਗੁਰੂ ਤੇਰੇ ਮਨ ਵਿਚ ਵਸਿਆ ਹੋਇਆ ਹੋਵੇਗਾ।

## ਕਿਤ ਹੀ ਕੰਮਿ ਨ ਛਿਜੀਐ; ਜਾ ਹਿਰਦੈ ਸਚਾ ਸੋਇ ॥

ਫਿਰ ਕਿਸੇ ਕੰਮ 'ਚ ਹੀ = ਵੀ ਛਿਜੀਐ = ਛਿੱਜਦਾ ਭਾਵ ਘਟਾ ਨਹੀਂ, ਤਦ ਕੋਈ ਕੰਮ ਨਿਸਫਲ ਨਹੀਂ ਹੁੰਦਾ, ਜਾ = ਜੇਕਰ ਹਿਰਦੈ = ਦਿਲ ਵਿਚ ਸੋਇ = ਉਹ ਸਚਾ ਪ੍ਰਭੂ ਵਸਿਆ ਹੋਵੇਗਾ ਅਤੇ ਉਸ ਅੱਗੇ ਬੇਨਤੀ ਕਰੀਏ; ਕਿ

## ਜਿਸੁ ਤੂੰ ਰਖਹਿ ਹਥ ਦੇ; ਤਿਸੁ ਮਾਰਿ ਨ ਸਕੈ ਕੋਇ ॥

ਹੇ ਪ੍ਰਭੂ ! ਜਿਸ ਨੂੰ ਆਪਣਾ ਕ੍ਰਿਪਾ ਰੂਪੀ ਹੱਥ ਦੇ ਕੇ ਰੱਖ ਲੈਂਦਾ ਹੈਂ, ਤਿਸੁ = ਉਸ ਨੂੰ ਕੋਈ ਵੀ ਮਾਰ ਨਹੀਂ ਸਕਦਾ। ਜੈਸਾ ਕਿ :

**ਜਿਸ ਦਾ ਸਾਹਿਬੁ ਡਾਢਾ ਹੋਇ ॥ ਤਿਸਨੋ ਮਾਰਿ ਨ ਸਾਕੈ ਕੋਇ ॥** *(ਅੰਗ ੮੪੨)*

**ਸਿਰ ਊਪਰਿ ਠਾਢਾ ਗੁਰੁ ਸੂਰਾ ॥ ਨਾਨਕ ਤਾ ਕੇ ਕਾਰਜ ਪੂਰਾ ॥੭॥** *(ਅੰਗ ੨੯੩)*

## ਸੁਖਦਾਤਾ ਗੁਰੁ ਸੇਵੀਐ; ਸਭਿ ਅਵਗਣ ਕਢੈ ਧੋਇ ॥੨॥

ਹੇ ਭਾਈ ! ਸੁੱਖਾਂ ਦੇ ਦਾਤੇ ਸਤਿਗੁਰੂ ਜੀ ਨੂੰ ਸੇਵਨਾ ਕਰੋ। ਜੋ ਜਨਮ ਜਨਮਾਂਤਰਾਂ ਦੇ ਔਗੁਣਾਂ ਨੂੰ ਨਾਮ ਦੁਆਰਾ ਧੋ ਕੇ ਕੱਢ ਦਿੰਦੇ ਹਨ **ਵਾ:** ਜੋ ਨਾਮ ਰੂਪੀ ਸਾਬਣ ਨਾਲ ਮਨ ਰੂਪੀ ਬਸਤ੍ਰ ਨੂੰ ਧੋਇ = ਸਾਫ਼ ਕਰ ਕੇ ਕਾਮ ਕ੍ਰੋਧ ਆਦਿ ਔਗੁਣਾਂ ਤੇ ਰਾਗ ਦਵੈਸ਼ ਤੇ ਪਾਪਾਂ ਦੀ ਮੈਲ ਕੱਢ ਦਿੰਦੇ ਹਨ ਭਾਵ ਵੱਡੇ ਵੱਡੇ ਅਵਗੁਣਹਾਰਿਆਂ ਦੇ ਨਿਰਮਲ ਜੀਵਨ ਬਣਾ ਦਿੰਦੇ ਹਨ। ਜਿਵੇਂ ਬਾਲਮੀਕ ਦੇ ਪਹਿਲੇ ਗੁਨਾਹਾਂ ਭਰੇ ਜੀਵਨ ਨੂੰ ਰਿਸ਼ੀ ਰੂਪ ਵਿਚ ਮਿਲੇ ਹੋਏ ਗੁਰੂ ਨੇ ਧੋ ਕੇ ਪਵਿੱਤਰ ਕਰ ਦਿੱਤਾ ਸੀ। ਇਕ ਸਤਿਕਾਰਯੋਗ ਮਹਾਂ ਰਿਸ਼ੀ ਪ੍ਰਸਿੱਧ ਹੋ ਗਿਆ। ਜਿਸ ਦੇ ਚਰਨ ਪੈਣ ਤੋਂ ਪਾਂਡਵਾਂ ਦਾ ਜਗ ਸੰਪੂਰਨ ਹੋਇਆ। ਇਤਨੀ ਵੱਡੀ ਵਡਿਆਈ ਦਾ ਮਾਲਕ ਬਣਿਆ। ਸੋ ਗੁਰੂ ਇਤਨੀ ਵੱਡੀ ਸ਼ਕਤੀ ਹੈ, ਜੋ ਕਿਸੇ ਦੇ ਵੀ ਪਾਪ ਧੋ ਕੇ ਉਸ ਨੂੰ ਪਵਿੱਤਰ ਕਰ ਦਿੰਦਾ ਹੈ, ਜਿਵੇਂ ਬਾਲਮੀਕ ਨੂੰ ਕੀਤਾ ਸੀ॥੨॥

## ਸੇਵਾ ਮੰਗੈ ਸੇਵਕੋ; ਲਾਈਆਂ ਅਪਨੀ ਸੇਵ ॥

ਇਉਂ ਬੇਨਤੀਆਂ ਕਰੀਏ ਕਿ ਹੇ ਸਤਿਗੁਰੂ ਜੀ ! ਅਸੀਂ ਤੇਰੇ ਦਰ ਦੇ ਸੇਵਕੋ = ਦਾਸ ਹੋ ਕੇ ਸੇਵਾ = ਟਹਿਲ ਮੰਗੈ = ਮੰਗਦੇ ਹਾਂ ਅਤੇ ਸਾਨੂੰ ਆਪਣੀ ਸੇਵ = ਟਹਿਲ ਵਿਚ ਲਾਈਆਂ = ਲਗਾਉਣਾ ਕਰੋ, ਜਿਵੇਂ ਹੋਰਨਾਂ ਗੁਰਮੁਖਾਂ ਨੂੰ ਆਪਣੀ ਸੇਵਾ ਭਗਤੀ 'ਚ ਲਾਇਆ ਹੈ।

**[ਅੰਗ ੪੪]**

## ਸਾਧੂ ਸੰਗੁ ਮਸਕਤੇ; ਤੂਠੈ ਪਾਵਾ ਦੇਵ ॥

(**ਮਸੱਕਤੇ** ਬੋਲੋ)

ਫਿਰ ਸਤਿਗੁਰਾਂ ਦੀ ਕ੍ਰਿਪਾ ਦਾ ਸਦਕਾ ਸਾਧੂ = ਸੰਤਾਂ ਦੀ ਸੰਗਤ ਕਰ ਕੇ ਮਸਕਤੇ = ਸੇਵਾ **ਵਾ:** ਮਿਹਨਤ ਕਰੀਦੀ ਹੈ ਭਾਵ ਘਾਲਣਾ ਕਮਾਈਦੀ ਹੈ। ਜੈਸਾ ਕਿ :

**ਟਹਲ ਕਰਉ ਤੇਰੇ ਦਾਸ ਕੀ ਪਗ ਝਾਰਉ ਬਾਲ ॥**
**ਮਸਤਕੁ ਅਪਨਾ ਭੇਟ ਦੇਉ ਗੁਨ ਸੁਨਉ ਰਸਾਲ ॥** *(ਅੰਗ ੮੧੦)*

ਦੇਵ = ਹੇ ਦੇਵ ! ਪਰਮਾਤਮਾ **ਵਾ:** ਪ੍ਰਕਾਸ਼ ਸਰੂਪ ! ਆਪ ਜੀ ਦੇ ਤੂਠੈ = ਪ੍ਰਸੰਨ ਹੋਣ 'ਤੇ ਹੀ ਇਹ ਸੇਵਾ ਦੀ ਦਾਤ ਪਾਵਾ = ਪਾਈਦੀ ਹੈ। ਜੈਸਾ ਕਿ :

**ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ ॥**
**ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥** *(ਅੰਗ ੨੫੫)*

## ਸਭੁ ਕਿਛੁ ਵਸਗਤਿ ਸਾਹਿਬੈ; ਆਪੇ ਕਰਣ ਕਰੇਵ ॥

ਹੇ ਸਾਹਿਬੈ = ਸਾਹਿਬ (ਮਾਲਕ) ! ਇਸ ਦੁਨੀਆਂ ਦੀ ਸਾਰੀ ਚਾਲ ਆਪ ਜੀ ਦੇ ਵਸ ਵਿਚ ਹੈ ਤੇ ਆਪ ਹੀ ਤੁਸੀਂ ਸਾਰੇ ਕਾਰਜਾਂ ਨੂੰ ਕਰਨ ਵਾਲੇ ਹੋ **ਵਾ:** ਆਪ ਹੀ ਕਰਣ = ਕਾਰਨ ਜਾਂ ਸਾਧਨ ਰੂਪ ਹੋ ਤੇ ਆਪ ਹੀ ਕਾਰਜ ਦੇ ਕਰੇਵ = ਕਰਤਾ ਰੂਪ ਹੋ ਕੇ ਕਰਨ ਵਾਲੇ ਹੋ, ਭਾਵ ਇਸ ਸੰਸਾਰ ਰੂਪੀ ਤਾਣੇ ਬਾਣੇ ਨੂੰ ਬੁਣਨ ਵਾਲੇ ਜੁਲਾਹਾ ਰੂਪੀ ਕਰਤਾ ਵੀ ਆਪ ਹੋ ਤੇ ਕਾਰਨ ਉਸ ਦੇ ਪੰਜ ਤੱਤ ਸਾਧਨ ਜਿਵੇਂ ਖੱਡੀ ਨਲੀਆਂ ਆਦਿ ਵੀ ਆਪ ਹੀ ਹੋ।

## ਸਤਿਗੁਰ ਕੈ ਬਲਿਹਾਰਣੈ; ਮਨਸਾ ਸਭ ਪੂਰੇਵ ॥੩॥

ਐਸੇ ਸਤਿਗੁਰੂ ਜੀ ਤੋਂ ਬਲਿਹਾਰਣੈ = ਕੁਰਬਾਨ ਜਾਂਦੇ ਹਾਂ, ਜੋ ਨਿਸਚੇ ਕਰਕੇ ਸਭ ਦੀ ਮਨਸਾ = ਇੱਛਾ ਪੂਰੀ ਕਰਨ ਵਾਲਾ ਹੈ॥੩॥

## ਇਕੋ ਦਿਸੈ ਸਜਣੋ; ਇਕੋ ਭਾਈ ਮੀਤੁ ॥

ਸਾਨੂੰ ਤਾਂ ਹੁਣ ਸਾਰਿਆਂ 'ਚ ਇਕੋ ਸਜਣੋ = ਪਿਆਰਾ ਵਾਹਿਗੁਰੂ ਹੀ ਦਿੱਸਦਾ ਹੈ ਤੇ ਪਰਲੋਕ ਵਿਚ ਉਹ ਇੱਕੋ ਪਰਮਾਤਮਾ ਹੀ ਭਾਈ = ਭਰਾਤਾ ਤੇ ਮੀਤੁ = ਮਿੱਤ੍ਰ ਹੈ।

## ਇਕਸੈ ਦੀ ਸਾਮਗਰੀ; ਇਕਸੈ ਦੀ ਹੈ ਰੀਤਿ ॥

ਇਕਸੈ = ਇੱਕੋ ਪਰਮਾਤਮਾ ਦੀ ਹੀ ਸਾਰੀ ਸਾਮਗਰੀ = ਪਦਾਰਥ **ਵਾ:** ਬਿਭੂਤੀ ਹੈ ਭਾਵ ਇਹ ਸਰੀਰ, ਸਵਾਸ, ਗੁਣ ਸੰਬੰਧੀ ਤੇ ਦੌਲਤ (ਪਦਾਰਥ) ਆਦਿ ਸਭ ਕੁਝ ਉਸੇ ਦਾ ਦਿੱਤਾ ਹੋਇਆ ਹੈ ਅਤੇ ਸਾਰੀ ਸ੍ਰਿਸ਼ਟੀ ਦੀ ਰੀਤਿ = ਮਰਯਾਦਾ ਇਕ ਦੀ ਹੀ ਬਣਾਈ ਹੋਈ ਹੈ ਭਾਵ ਸੰਸਾਰ ਉਸ ਦੀ ਮਰਯਾਦਾ ਵਿਚ ਹੀ ਚੱਲਦਾ ਹੈ। ਸੂਰਜ ਦਾ ਸਮੇਂ ਨਾਲ ਉਦੇ ਤੇ ਅਸਤ ਹੋਣਾ, ਚੰਦ੍ਰਮਾ ਦਾ ੧੬ ਕਲਾਂ 'ਚ ਵਿਚਰਨਾ, ਸਮੁੰਦਰ 'ਚ ਛੋਟੇ ਵੱਡੇ ਜਵਾਰ ਭਾਟਿਆਂ ਦਾ ਨਿਸਚਿਤ ਦਿਨਾਂ ਤੇ ਸਮੇਂ ਅਨੁਸਾਰ ਆਉਣਾ। ਹਵਾ ਪਾਣੀ ਦੀ ਵਿਵਸਥਾ ਹੋਣੀ, ਬ੍ਰਹਿਮੰਡ ਵਿਚ ਗ੍ਰਹਿ ਨਛੱਤ੍ਰਾਂ ਦਾ ਤੁਰੇ ਫਿਰਨਾ ਆਦਿ ਇਹ ਸਭ ਕੁਝ ਉਸ ਦੀ ਮਰਯਾਦਾ ਅਨੁਸਾਰ ਹੀ ਹੈ।

## ਇਕਸ ਸਿਉ ਮਨੁ ਮਾਨਿਆ; ਤਾ ਹੋਆ ਨਿਹਚਲੁ ਚੀਤੁ ॥

ਹੇ ਭਾਈ! ਜਦੋਂ ਇਕ ਵਾਹਿਗੁਰੂ ਦੇ ਨਾਲ ਮਨ ਮੰਨ ਗਿਆ ਤਾਂ ਫਿਰ ਇਹ ਚੀਤੁ = ਚਿੱਤ ਨਿਹਚਲੁ = ਅਚਲ ਹੋ ਜਾਵੇਗਾ।

## ਸਚੁ ਖਾਣਾ ਸਚੁ ਪੈਨਣਾ; ਟੇਕ ਨਾਨਕ ਸਚੁ ਕੀਤੁ ॥੪॥੫॥੭੫॥

ਉਹ ਗੁਰਮੁਖ ਜਨ ਸਚੁ ਖਾਣਾ = ਸੱਚੇ ਨਾਮ ਦਾ ਮੰਨਣ ਕਰਨਾ ਹੀ ਖਾਣਾ ਖਾਂਦੇ ਹਨ ਤੇ ਸਚੁ ਪੈਨਣਾ = ਸੱਚੇ ਨਾਮ ਦਾ ਸ੍ਵਣ ਕਰਨਾ ਹੀ ਪਹਿਨਣਾ ਕਰਦੇ ਹਨ **ਵਾ:** ਉਨ੍ਹਾਂ ਗੁਰਮੁਖਾਂ ਦਾ ਸਚੁ ਖਾਣਾ = ਭੋਜਨ ਕਰਨਾ ਭੀ ਸੱਚਾ ਤੇ ਪੈਨਣਾ = ਪਹਿਨਣਾ ਵੀ ਸੱਚਾ ਹੈ।

ਸਤਿਗੁਰੂ ਜੀ ਫ਼ੁਰਮਾਉਂਦੇ ਹਨ, ਜਿਨ੍ਹਾਂ ਨੇ ਸਚੁ = ਸੱਚ ਸਰੂਪ ਪਰਮੇਸ਼ਰ ਦੀ ਟੇਕ = ਓਟ ਲੈਣਾ ਕੀਤੁ = ਕੀਤੀ ਹੈ ॥੪॥੫॥੭੫॥

## ਸਿਰੀਰਾਗੁ ਮਹਲਾ ੫ ॥
## ਸਭੇ ਥੋਕ ਪਰਾਪਤੇ; ਜੇ ਆਵੈ ਇਕੁ ਹਥਿ ॥

ਹੇ ਭਾਈ! ਜੇ = ਜੇਕਰ ਇਕੁ = ਅਦ੍ਵੈਤ ਰੂਪ ਪਰਮੇਸ਼ਰ ਦਾ ਨਾਮ ਮਨ ਰੂਪੀ ਹੱਥ ਵਿਚ ਆਵੈ = ਆ ਜਾਵੇ ਤਾਂ ਸਭੇ = ਸਾਰੇ ਧਰਮ, ਅਰਥ, ਕਾਮ ਮੋਖ ਆਦਿ ਥੋਕ = ਪਦਾਰਥ ਪ੍ਰਾਪਤ ਹੋ ਜਾਂਦੇ ਹਨ ਭਾਵ ਇਕ ਪਰਮਾਤਮਾ ਦੀ ਪ੍ਰਾਪਤੀ ਕਰਨ ਨਾਲ ਲੋਕ ਪਰਲੋਕ ਦੇ ਸਾਰੇ ਪਦਾਰਥ ਤੇ ਸੁੱਖ ਆਦਿ ਪ੍ਰਾਪਤ ਹੋ ਜਾਂਦੇ ਹਨ। ਜਿਵੇਂ : ਧ੍ਰੂ ਭਗਤ ਵਰਗਿਆਂ ਨੇ ਪ੍ਰਾਪਤ ਕਰ ਲਏ ਸਨ।

**ਸਾਖੀ—ਧ੍ਰੂ ਭਗਤ ਦੀ :** ਮਨੁ ਤੇ ਸਤਰੂਪਾ ਦਾ ਪੁੱਤਰ ਰਾਜਾ ਉਤਾਨਪਾਦ ਹੋਇਆ ਹੈ। ਉਸ ਦੀਆਂ ਸੁਨੀਤੀ ਤੇ ਸਰੁਚੀ ਨਾਮ ਦੀਆਂ ਦੋ ਰਾਣੀਆਂ ਸਨ। ਸੁਨੀਤੀ ਸਿੱਧੇ ਸੁਭਾਅ ਵਾਲੀ, ਪਤੀਬ੍ਰਤਾ ਤੇ ਭਗਤੀ ਭਾਵ ਵਾਲੀ ਸੀ। ਪਰ ਸਰੁਚੀ ਕਾਮ ਕਲਾ 'ਚ ਨਿਪੁੰਨ ਤੇ ਹਾਵ ਭਾਵ ਕਰਕੇ ਰਾਜੇ ਨੂੰ ਮੋਹਿਤ ਕਰਨ ਵਿਚ ਬੜੀ ਚਤੁਰ ਸੀ ਤੇ ਉਹ ਆਪਣੀ ਚਤੁਰਾਈ ਨਾਲ ਪਟਰਾਣੀ ਬਣ ਬੈਠੀ। ਸੁਨੀਤੀ ਦੇ ਪੁੱਤ੍ਰ ਦਾ ਨਾਮ ਧ੍ਰੂ ਸੀ ਤੇ ਸਰੁਚੀ ਦੇ ਪੁੱਤਰ ਦਾ ਨਾਮ ਉੱਤਮ ਸੀ। ਧ੍ਰੂ ਦੀ ਉਮਰ ਪੰਜ ਵਰ੍ਹਿਆਂ ਦੀ ਸੀ। ਇਕ ਦਿਨ ਉਹ ਬਾਲ ਸਖਿਆਂ ਨਾਲ ਖੇਡਦਾ ਹੋਇਆ ਰਾਜ ਸਭਾ 'ਚ ਆ ਗਿਆ ਤੇ ਪਿਤਾ ਰਾਜੇ ਦੀ ਗੋਦ 'ਚ

ਜਾ ਬੈਠਾ। ਆਪਣੀ ਸੌਕਣ ਦੇ ਪੁੱਤ੍ਰ ਧ੍ਰੂ ਨੂੰ ਰਾਜੇ ਦੀ ਗੋਦ 'ਚ ਦੇਖ ਕੇ ਸੁਰੁਚੀ ਨੂੰ ਬੜਾ ਰੋਹ ਚੜ੍ਹਿਆ ਤੇ ਉਸ ਨੇ ਧ੍ਰੂ ਨੂੰ ਬਾਹੋਂ ਫੜ ਕੇ ਰਾਜੇ ਦੀ ਗੋਦ ਵਿੱਚੋਂ ਬਾਹਰ ਕੱਢ ਦਿੱਤਾ ਤੇ ਮੂੰਹ ਉੱਤੇ ਦੋ ਚਪੇੜਾਂ ਮਾਰ ਕੇ ਕਬੋਲ ਕਹੇ ਕਿ ਚੰਦ੍ਰਿਆ! ਜੇ ਤੈਨੂੰ ਇਸ ਗੋਦ 'ਚ ਬੈਠਣ ਦਾ ਚਾਅ ਸੀ ਤਾਂ ਮੇਰੀ ਕੁੱਖ ਤੋਂ ਪੈਦਾ ਹੁੰਦਾ। ਧ੍ਰੂ ਰੋਂਦਾ ਰੋਂਦਾ ਆਪਣੇ ਘਰ ਆ ਕੇ ਹਟਕੋਰੇ ਲੈਂਦਾ ਆਪਣੀ ਮਾਤਾ ਨੂੰ ਪੁੱਛਣ ਲੱਗਾ ਕਿ ਮਾਤਾ! ਅੱਜ ਮੈਨੂੰ ਛੋਟੀ ਮਾਤਾ ਨੇ ਚਪੇੜਾਂ ਮਾਰੀਆਂ ਤੇ ਪਿਤਾ ਦੀ ਗੋਦ 'ਚੋ ਅਪਮਾਨਤ ਕਰ ਕੇ ਕੱਢ ਦਿੱਤਾ। ਤੂੰ ਸੱਚ ਦੱਸ ਕਿ ਤੂੰ ਮੇਰੇ ਰਾਜੇ ਪਿਤਾ ਦੀ ਰਾਣੀ ਹੈਂ ਜਾਂ ਸਰੀਤਾ (ਗੋਲੀ) ਹੈਂ? ਮਾਤਾ ਨੇ ਉੱਭਾ ਸਾਹ ਭਰ ਕੇ ਆਖਿਆ ਕਿ ਪੁੱਤਰ, ਹਾਂ ਤਾਂ ਮੈਂ ਰਾਣੀ ਹੀ, ਪਰ ਮੈਂ ਪਿਛਲੇ ਜਨਮਾਂ 'ਚ ਪ੍ਰਭੂ ਦੀ ਭਗਤੀ ਨਹੀਂ ਕੀਤੀ, ਇਸ ਕਰਕੇ ਮੇਰਾ ਤੇ ਤੇਰਾ ਅਪਮਾਨ ਹੁੰਦਾ ਹੈ। ਸਾਰੇ ਹੱਕ ਤੇਰੇ ਪਿਤਾ ਜੀ ਨੇ ਉੱਤਮ ਦੀ ਮਾਤਾ ਨੂੰ ਦੇ ਰੱਖੇ ਹਨ। ਧ੍ਰੂ ਨੇ ਪੁੱਛਿਆ ਕਿ ਮਾਤਾ ਜੀ! ਮੈਨੂੰ ਦੱਸੋ ਕਿ ਮੈਂ ਕੀ ਯਤਨ ਕਰਾਂ, ਜਿਸ ਨਾਲ ਤੁਹਾਨੂੰ ਤੇ ਮੈਨੂੰ ਆਪਣੇ ਅਧਿਕਾਰ ਮਿਲ ਸਕਣ? ਤਾਂ ਮਾਤਾ ਨੇ ਕਿਹਾ ਕਿ ਪੁੱਤਰ! ਇਕ ਪ੍ਰਭੂ ਦੀ ਭਗਤੀ ਹੀ ਹੈ ਜਿਸ ਨਾਲ ਸਾਰੇ ਸੁੱਖ ਤੇ ਅਧਿਕਾਰ ਪ੍ਰਾਪਤ ਹੋ ਜਾਂਦੇ ਹਨ। ਇਸ ਕਰਕੇ ਤੂੰ ਬਾਹਰ ਜੰਗਲਾਂ 'ਚ ਜਾ ਕੇ ਰੱਬ ਦੀ ਭਗਤੀ ਕਰ। ਮਾਤਾ ਦੀ ਗੱਲ ਸੁਣ ਕੇ ਧ੍ਰੂ ਤਪ ਕਰਨ ਲਈ ਜੰਗਲਾਂ ਵੱਲ ਚੱਲ ਪਿਆ। ਪਹਿਲੀ ਰਾਤ ਆਪਣੇ ਪਿਤਾ ਦੇ ਬਾਗ਼ 'ਚ ਨਗਰ ਤੋਂ ਬਾਹਰ ਕੱਟੀ। ਉਥੇ ਉਸ ਨੂੰ ਸੱਤ ਰਿਸ਼ੀ ਮਿਲੇ ਤੇ ਅਸ਼ੀਰਵਾਦ ਦਿੱਤਾ। ਫਿਰ ਅਗਲੇ ਦਿਨ ਜੰਗਲ ਵੱਲ ਚੱਲ ਪਿਆ ਤੇ ਰਸਤੇ 'ਚ ਨਾਰਦ ਮੁਨੀ ਜੀ ਮਿਲ ਗਏ ਤੇ ਉਨ੍ਹਾਂ ਨੇ ਧ੍ਰੂ ਨੂੰ ਜੰਗਲਾਂ ਦੇ ਦੁੱਖ ਤਕਲੀਫ਼ਾਂ, ਸ਼ੇਰ, ਬਘੇਰੇ, ਸੱਪਾਂ ਆਦਿ ਦੇ ਭੈ ਬਾਰੇ ਦੱਸ ਕੇ ਵਾਪਸ ਮੋੜਨ ਦਾ ਯਤਨ ਕੀਤਾ, ਪਰ ਹਠੀ ਧ੍ਰੂ ਨਾ ਮੁੜਿਆ। ਨਾਰਦ ਨੇ ਦੇਖਿਆ ਕਿ ਧ੍ਰੂ ਬਾਲ ਹਠ 'ਚ ਪੂਰਣ ਹੈ ਕਿਉਂਕਿ ਨੀਤੀ ਆਖਦੀ ਹੈ:

**ਰਾਜਾ ਬਾਲਕ ਇਸਤ੍ਰੀ ਤੀਨੋਂ ਹਠ ਕੀ ਖਾਨ।**
**ਅਪਨੇ ਹਠ ਤੇ ਨਾ ਟਲੈਂ ਜਾਨਤ ਸਗਲ ਜਹਾਨ॥** *(ਨੀਤੀ)*

ਧ੍ਰੂ ਦਾ ਹਠ ਤੇ ਪੱਕਾ ਨਿਸਚਾ ਦੇਖ ਕੇ ਨਾਰਦ ਮੁਨੀ ਜੀ ਨੇ ਉਸ ਨੂੰ ਬਾਰਾਂ ਅੱਖਰਾਂ ਵਾਲਾ ਮੰਤ੍ਰ 'ਓਮ ਨਮੋ ਭਗਵਤੇ ਵਾਸਦੇਵਾਯ' ਦੇ ਦਿੱਤਾ। ਧ੍ਰੂ ਨੇ ਜੰਗਲ 'ਚ ਬੈਠ ਕੇ ਪ੍ਰਭੂ ਦੀ ਭਗਤੀ ਕਰਨੀ ਸ਼ੁਰੂ ਕਰ ਦਿੱਤੀ। ਉਧਰ ਜਦੋਂ ਰਾਜੇ ਨੂੰ ਧ੍ਰੂ ਦੇ ਜਾਣ ਦੀ ਖ਼ਬਰ ਮਿਲੀ ਤਾਂ ਉਸ ਨੇ ਵਜ਼ੀਰ ਨੂੰ ਭੇਜਿਆ ਕਿ ਧ੍ਰੂ ਵਾਪਸ ਆ ਜਾਵੇ, ਮੈਂ ਹੁਣੇ ਅੱਧਾ ਰਾਜ ਵੰਡ ਕੇ ਦੇ ਦਿੰਦਾ ਹਾਂ। ਧ੍ਰੂ ਨੇ ਜਾਣ ਤੋਂ ਇਨਕਾਰ ਕਰ ਦਿੱਤਾ। ਫਿਰ ਰਾਜਾ ਆਪ ਵੀ ਗਿਆ ਤਾਂ ਧ੍ਰੂ ਫਿਰ ਵਾਪਸ ਨਾ ਆਇਆ। ਧ੍ਰੂ ਨੇ ਬੜਾ ਤਪ ਕੀਤਾ। ਇੰਦ੍ਰ ਦੁਆਰਾ ਭੇਜੇ 'ਮਾਯਾ ਤੇ ਮਘ' ਰਾਖਸ਼ਾਂ ਨੇ ਭਗਤੀ 'ਚ ਵਿਘਨ ਪਾਉਣ ਦੇ ਯਤਨ ਵੀ ਕੀਤੇ। ਪਰ ਧ੍ਰੂ ਨੇ ਅੱਖਾਂ ਨਾ ਖੋਲ੍ਹੀਆਂ। ਧ੍ਰੂ ਦੀ ਭਗਤੀ ਪੂਰੀ ਹੋਈ। ਪ੍ਰਭੂ ਜੀ ਪ੍ਰਸੰਨ ਹੋ ਕੇ ਉਸ ਦੇ ਸਾਹਮਣੇ ਪ੍ਰਗਟ ਹੋ ਗਏ। ਪਰ ਧ੍ਰੂ ਨੇ ਫਿਰ ਵੀ ਅੱਖਾਂ ਨਾ ਖੋਲ੍ਹੀਆਂ। ਫਿਰ ਪ੍ਰਭੂ ਆਪਣਾ ਉਹ ਸਰੂਪ ਜੋ ਧ੍ਰੂ ਦੇ ਮਨ 'ਚ ਵਸਿਆ ਸੀ ਅਲੋਪ ਕਰ ਲਿਆ ਤੇ ਫਿਰ ਧ੍ਰੂ ਨੇ ਅੱਖਾਂ ਖੋਲ੍ਹੀਆਂ ਤੇ ਸਨਮੁਖ ਪ੍ਰਭੂ ਦੇ ਦਰਸ਼ਨ ਕਰ ਕੇ ਚਰਨੀਂ ਲਿਪਟ ਗਿਆ ਤੇ ਪ੍ਰਭੂ ਦੀ ਉਪਮਾ ਕੀਤੀ। ਪ੍ਰਭੂ ਨੇ ਪ੍ਰਸੰਨ ਹੋ ਕੇ ਧ੍ਰੂ ਨੂੰ ੩੬ ਹਜ਼ਾਰ ਸਾਲ ਰਾਜ ਕਰਨ ਦਾ ਤੇ ਫਿਰ ਆਪਣੇ ਹਜ਼ੂਰ ਅਟੱਲ ਪਦਵੀ ਪਾਉਣ ਦਾ ਵਰਦਾਨ ਦਿੱਤਾ। ਨਾਰਦ ਦੀ ਪ੍ਰੇਰਣਾ ਨਾਲ ਰਾਜੇ ਉਤਾਨਪਾਦ ਨੇ ਧ੍ਰੂ ਨੂੰ ਸੱਦ ਕੇ ਰਾਜ ਸੌਂਪ ਦਿੱਤਾ ਤੇ ਉੱਤਮ ਦੀ ਜੱਛਾਂ ਨਾਲ ਲੜਾਈ 'ਚ ਮੌਤ ਹੋ ਗਈ। ਧ੍ਰੂ ਨੇ ਫਿਰ ਅੱਸੀ ਹਜ਼ਾਰ ਜੱਛਾਂ ਨੂੰ ਮਾਰ ਕੇ ਭਰਾ ਦੀ ਮੌਤ ਦਾ ਬਦਲਾ ਵੀ ਲਿਆ ਤੇ ੩੬ ਹਜ਼ਾਰ ਸਾਲ ਰਾਜ ਕਰ ਕੇ ਪ੍ਰਭੂ ਦਰ 'ਤੇ ਅਟੱਲ ਪਦਵੀ ਪ੍ਰਾਪਤ ਕੀਤੀ। ਅੱਜ ਵੀ ਲੋਕੀਂ ਉਸ ਨੂੰ ਧ੍ਰੂ ਦੇ ਰੂਪ 'ਚ ਯਾਦ ਕਰਦੇ ਹਨ। ਸਤਿਗੁਰਾਂ ਨੇ ਧ੍ਰੂ ਦੀ ਭਗਤੀ ਬਾਬਤ ਇਸ ਪ੍ਰਕਾਰ ਲਿਖਿਆ ਹੈ:

**ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥** *(ਅੰਗ ੯੯੯)*

**ਧ੍ਰੂ ਕਉ ਮਿਲਿਆ ਹਰਿ ਨਿਸੰਗ॥** *(ਅੰਗ ੧੧੯੨)*

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ 'ਚ ਧ੍ਰੂ ਭਗਤ ਬਾਰੇ ਇਸ ਪ੍ਰਕਾਰ ਲਿਖਿਆ ਹੈ :

**ਧ੍ਰੂ ਹਸਦਾ ਘਰਿ ਆਇਆ ਕਰਿ ਪਿਆਰੁ ਪਿਉ ਕੁਛੜਿ ਲੀਤਾ।**
**ਬਾਹਹੁ ਪਕੜਿ ਉਠਾਲਿਆ ਮਨ ਵਿਚਿ ਰੋਸ ਮਤ੍ਰੇਈ ਕੀਤਾ।**
**ਡਡਹੁਲਿਕਾ ਮਾਂ ਪੁਛੈ ਤੂੰ ਸਾਵਾਣੀ ਹੈ ਕਿ ਸੁਰੀਤਾ ?**
**ਸਾਵਾਣੀ ਹਾਂ ਜਨਮ ਦੀ ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ।**
**ਕਿਸੁ ਉਦਮ ਤੇ ਰਾਜੁ ਮਿਲੈ ਸਤ੍ਰੂ ਤੇ ਸਭ ਹੋਵਨਿ ਮੀਤਾ ?**
**ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ।**
**ਬਾਹਰਿ ਚਲਿਆ ਕਰਣਿ ਤਪੁ ਮਨ ਬੈਰਾਗੀ ਹੋਇ ਅਤੀਤਾ।**
**ਨਾਰਦ ਮੁਨਿ ਉਪਦੇਸਿਆ ਨਾਮ ਨਿਧਾਨੁ ਅਮਿਓ ਰਸੁ ਪੀਤਾ।**
**ਪਿਛਹੁੰ ਰਾਜੇ ਸਦਿਆ ਅਬਿਚਲ ਰਾਜ ਕਰਹੁ ਨਿਤ ਨੀਤਾ।**
**ਹਾਰਿ ਚਲੇ ਗੁਰਮੁਖਿ ਜਗ ਜੀਤਾ॥੧॥੧੦॥** *(ਭਾਈ ਗੁਰਦਾਸ ਜੀ, ਵਾਰ ੧੦, ਪਉੜੀ ੧)*

ਇਸੇ ਲਈ ਸਤਿਗੁਰਾਂ ਦਾ ਫ਼ੁਰਮਾਨ ਹੈ :

**ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥** *(ਅੰਗ ੧੧੫੫)*

## ਜਨਮੁ ਪਦਾਰਥੁ ਸਫਲੁ ਹੈ; ਜੇ ਸਚਾ ਸਬਦੁ ਕਥਿ॥

ਹੇ ਭਾਈ! ਤੇਰਾ ਇਹ ਮਨੁੱਖਾ ਜਨਮ ਰੂਪੀ ਪਦਾਰਥ ਸਫਲ ਹੋ ਜਾਵੇਗਾ, ਜੇਕਰ ਸੱਚੇ ਸਤਿਗੁਰਾਂ ਦੇ ਸ਼ਬਦ ਦਾ ਕਥਿ = ਕਥਨ ਕਰੇਂਗਾ ਭਾਵ ਸ਼ਬਦ ਦੁਆਰਾ ਉਸ ਪ੍ਰਭੂ ਦੀ ਉਪਮਾ ਕਰੇਂਗਾ।

## ਗੁਰ ਤੇ ਮਹਲੁ ਪਰਾਪਤੇ; ਜਿਸੁ ਲਿਖਿਆ ਹੋਵੈ ਮਥਿ॥੧॥

ਉਸ ਨੂੰ ਗੁਰਾਂ ਦੁਆਰਾ ਮਹਲੁ = ਸਰੂਪ **ਵਾ:** ਤੁਰੀਆ ਪਦ ਦੀ ਪ੍ਰਾਪਤੀ ਹੁੰਦੀ ਹੈ, ਜਿਸ ਦੇ ਮਥਿ = ਮੱਥੇ ਉੱਤੇ ਪੂਰਬਲੇ ਕਰਮਾਂ ਦਾ ਸਦਕਾ ਲੇਖ ਲਿਖਿਆ ਹੋਵੇ **ਵਾ:** ਜਿਸ ਨੇ ਗੁਰੂ ਸਾਹਿਬ ਦੇ ਉਪਦੇਸ਼ ਨੂੰ ਮਥਿ = ਮੰਥਨ ਕਰਕੇ ਹਿਰਦੇ ਰੂਪੀ ਕਾਗ਼ਜ਼ ਉੱਤੇ ਲਿਖਿਆ ਹੋਵੇ॥੧॥

## ਮੇਰੇ ਮਨ; ਏਕਸ ਸਿਉ ਚਿਤੁ ਲਾਇ॥

ਹੇ ਮੇਰੇ ਮਨ! ਏਕਸ = ਇਕ ਪਰਮਾਤਮਾ ਸਿਉ = ਨਾਲ ਆਪਣੀ ਚਿੱਤ ਬਿਰਤੀ ਨੂੰ ਲਾਇ = ਲਾਉਣਾ ਭਾਵ ਜੋੜਨਾ ਕਰ।

## ਏਕਸ ਬਿਨੁ ਸਭ ਧੰਧੁ ਹੈ; ਸਭ ਮਿਥਿਆ ਮੋਹੁ ਮਾਇ॥੧॥ਰਹਾਉ॥

ਇਕ ਵਾਹਿਗੁਰੂ ਤੋਂ ਬਿਨਾਂ ਸਭ ਕੁਝ ਧਾ ਜਾਣ ਵਾਲੇ ਧੰਦਿਆਂ ਦੀ ਨਿਆਈਂ ਹੈ। ਜਿਤਨਾ ਵੀ ਇਹ ਮਾਇਆ ਮੋਹ ਹੈ, ਸਭ ਮਿਥਿਆ = ਅਨਹੋਇਆ ਹੀ ਪ੍ਰਤੀਤ ਹੁੰਦਾ ਹੈ ਭਾਵ ਕੋਈ ਵੀ ਜੀਵ ਜਾਂ ਪਦਾਰਥ ਅੰਤ ਸਮੇਂ ਦਾ ਬੇਲੀ ਨਹੀਂ ਹੈ। ਮਿਥਿਆ ਉਹ ਚੀਜ਼ ਹੁੰਦੀ ਹੈ ਜਿਹੜੀ ਪ੍ਰਤੀਤ ਹੁੰਦੀ ਹੈ ਪਰ ਵਾਸਤਵ ਵਿਚ ਹੁੰਦੀ ਨਹੀਂ, ਜਿਵੇਂ ਮ੍ਰਿਗ ਤ੍ਰਿਸ਼ਨਾ ਦਾ ਜਲ ਆਦਿ॥੧॥ਰਹਾਉ॥

## ਲਖ ਖੁਸੀਆ ਪਾਤਿਸਾਹੀਆ; ਜੇ ਸਤਿਗੁਰੁ ਨਦਰਿ ਕਰੇਇ॥

ਉਦੋਂ ਮਨੁੱਖ ਨੂੰ ਲੱਖਾਂ ਪਾਤਸ਼ਾਹੀਆਂ ਦੀਆਂ ਖ਼ੁਸ਼ੀਆਂ ਪ੍ਰਾਪਤ ਹੋ ਜਾਂਦੀਆਂ ਹਨ, ਜਦੋਂ ਸਤਿਗੁਰੂ ਜੀ ਆਪਣੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰੇਇ = ਕਰ ਦੇਣ।

## ਨਿਮਖ ਏਕ, ਹਰਿ ਨਾਮੁ ਦੇਇ; ਮੇਰਾ ਮਨੁ ਤਨੁ ਸੀਤਲੁ ਹੋਇ ॥

ਜੇਕਰ ਸਤਿਗੁਰੂ ਜੀ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਕੇ ਨਿਮਖ ਏਕ = ਇਕ ਵਾਰ ਅੱਖ ਦੇ ਖੋਲ੍ਹਣ ਤੇ ਬੰਦ ਕਰਨ ਜਿੰਨੇ ਸਮੇਂ ਵਿਚ ਨਾਮ ਦੀ ਦਾਤ ਬਖ਼ਸ਼ ਦੇਣ, ਤਾਂ ਮੇਰਾ ਮਨ ਵੀ ਤੇ ਤਨ ਵੀ ਸੀਤਲੁ = ਠੰਢਾ ਹੋ ਜਾਵੇ, ਭਾਵ ਤਨ ਵਿਸ਼ਿਆਂ ਤੋਂ ਰਹਿਤ ਹੋ ਜਾਵੇ ਤੇ ਮਨ ਕਲਪਨਾ ਤੋਂ ਮੁਕਤ ਹੋ ਜਾਵੇ।

## ਜਿਸ ਕਉ ਪੂਰਬਿ ਲਿਖਿਆ; ਤਿਨਿ ਸਤਿਗੁਰ ਚਰਨ ਗਹੇ ॥੨॥

ਹੇ ਭਾਈ ! ਜਿਸ ਮਨੁੱਖ ਕਉ = ਦੇ ਨਿਸ਼ਕਾਮ ਕਰਮਾਂ ਦਾ ਸਦਕਾ ਪੂਰਬਿ = ਪਹਿਲਾਂ ਤੋਂ ਹੀ ਵਾਹਿਗੁਰੂ ਨੇ ਆਪਣੀ ਪ੍ਰਾਪਤੀ ਦਾ ਲੇਖਾ ਲਿਖਿਆ ਹੋਇਆ ਹੈ, ਤਿਨਿ = ਉਨ੍ਹਾਂ ਭਾਗਾਂ ਵਾਲਿਆਂ ਨੇ ਗੁਰਾਂ ਦੁਆਰਾ ਵਾਹਿਗੁਰੂ ਦੇ ਪਾਵਨ ਚਰਨਾਂ ਨੂੰ ਗਹੇ = ਗ੍ਰਹਿਣ ਕੀਤਾ ਹੈ ॥੨॥

## ਸਫਲ ਮੂਰਤੁ ਸਫਲਾ ਘੜੀ; ਜਿਤੁ ਸਚੇ ਨਾਲਿ ਪਿਆਰੁ ॥

ਜੀਵ ਦੀ ਉਹ ਘੜੀ ਵੀ ਸਫਲੀ ਹੈ ਤੇ ਮੂਰਤੁ = ਦੋ ਘੜੀਆਂ ਵੀ ਸਫਲੀਆਂ ਹਨ **ਵਾ:** ਘੜੀ ਦੀ ਨਿਆਈਂ ਬਾਲ ਅਵਸਥਾ ਤੇ ਮੂਰਤ ਦੀ ਨਿਆਈਂ ਦੋ ਘੜੀਆਂ ਭਾਵ ਜਵਾਨੀ ਤੇ ਬਿਰਧ ਅਵਸਥਾ ਵਾਹਿਗੁਰੂ ਦੇ ਪਿਆਰ ਨਾਲ ਸਫਲੀਆਂ ਹਨ। (੨੪ ਮਿੰਟਾਂ ਦੀ ਘੜੀ ਹੁੰਦੀ ਹੈ ਤੇ ਮੂਰਤ ਦੋ ਘੜੀਆਂ ਭਾਵ ੪੮ ਮਿੰਟ ਦਾ ਹੈ।) ਜੇਕਰ ਉਸ ਦਾ ਸਚੇ = ਵਾਹਿਗੁਰੂ ਨਾਲ ਪਿਆਰ ਲੱਗਾ ਹੋਵੇ ਭਾਵ ਜੀਵਨ ਦਾ ਉਹੋ ਸਮਾਂ ਸਫਲਾ ਹੈ ਜੋ ਸੱਚੇ ਵਾਹਿਗੁਰੂ ਦੇ ਪਿਆਰ ਵਿਚ ਸਤਸੰਗ ਜਾਂ ਭਗਤੀ ਕਰਦਿਆਂ ਗੁਜ਼ਰ ਜਾਵੇ। ਜੈਸਾ ਕਿ :

**ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ ॥** *(ਅੰਗ ੧੩੭੭)*

ਪਰੰਤੂ ਪ੍ਰਭੂ ਦੇ ਸਿਮਰਨ ਤੋਂ ਬਿਨਾਂ ਤਾਂ ਕ੍ਰੋੜਾਂ ਸਾਲਾਂ ਦੀ ਉਮਰ ਵੀ ਵਿਅਰਥ ਹੀ ਬੀਤ ਜਾਂਦੀ ਹੈ। ਜੈਸਾ ਕਿ :

**ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ ॥** *(ਅੰਗ ੧੨੦੪)*

## ਦੂਖੁ ਸੰਤਾਪੁ ਨ ਲਗਈ; ਜਿਸੁ ਹਰਿ ਕਾ ਨਾਮੁ ਅਧਾਰੁ ॥

ਉਸ ਨੂੰ ਜੰਮਣ ਮਰਣ ਦਾ ਦੁੱਖ ਅਤੇ ਪਦਾਰਥਾਂ ਦੀ ਪ੍ਰਾਪਤੀ 'ਚ ਤਪਦੇ ਰਹਿਣ ਦਾ ਸੰਤਾਪ (ਸੰ + ਤਾਪ) ਸੰ = ਭਲੀ ਪ੍ਰਕਾਰ ਤਾਪ ਨਹੀਂ ਲੱਗਦਾ **ਵਾ:** ਆਧੀ, ਬਿਆਧੀ ਤੇ ਉਪਾਧੀ ਰੂਪੀ ਸੰਤਾਪ ਨਹੀਂ ਲੱਗਦੇ **ਵਾ:** ਅਧਿਆਤਮ, ਅਧਿੱਦੈਵ ਤੇ ਅਧਿਭੂਤ ਤਿੰਨੇ ਤਾਪ ਨਹੀਂ ਲਗਦੇ, ਜਿਸ ਪੁਰਸ਼ ਨੂੰ ਹਰਿ = ਵਾਹਿਗੁਰੂ (ਅਕਾਲ ਪੁਰਖ) ਦੇ ਨਾਮ ਕਾ = ਦਾ ਹੀ ਆਧਾਰੁ = ਆਸਰਾ ਹੈ।

## ਬਾਹ ਪਕੜਿ ਗੁਰਿ ਕਾਢਿਆ; ਸੋਈ ਉਤਰਿਆ ਪਾਰਿ ॥੩॥

ਜਿਸ ਨੂੰ ਸਤਿਗੁਰਾਂ ਨੇ ਬਿਰਤੀ ਰੂਪੀ ਭੁਜਾ ਤੋਂ ਪਕੜ ਕੇ ਇਸ ਸੰਸਾਰ ਸਾਗਰ ਤੋਂ ਬਾਹਰ ਮੁਕਤੀ ਰੂਪੀ ਕਿਨਾਰੇ ਉੱਤੇ ਕੱਢਿਆ ਹੈ, ਸੋਈ = ਉਹੋ ਹੀ ਸੰਸਾਰ ਸਾਗਰ ਤੋਂ ਮੁਕਤੀ ਰੂਪੀ ਕਿਨਾਰੇ ਉੱਤੇ ਪਾਰ ਉਤਰਿਆ ਹੈ ॥੩॥

## ਥਾਨੁ ਸੁਹਾਵਾ ਪਵਿਤੁ ਹੈ; ਜਿਥੈ ਸੰਤ ਸਭਾ ॥

(**ਸਭਾ** ਪੋਲਾ ਬੋਲੋ)

ਹੇ ਭਾਈ! ਉਹ ਥਾਨੁ = ਟਿਕਾਣਾ ਸੁਹਾਣਾ = ਸ਼ੋਭਨੀਕ ਤੇ ਪਵਿਤੁ = ਪਵਿੱਤ੍ਰ ਹੈ, ਜਿਥੇ ਸੰਤਾਂ ਦੀ ਸਭਾ = ਦੀਵਾਨ ਭਾਵ ਸਤਿਸੰਗਤ ਹੈ। ਜੈਸਾ ਕਿ:

**ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ ॥** *(ਅੰਗ ੩੧੯)*

## ਢੋਈ ਤਿਸ ਹੀ ਨੋ ਮਿਲੈ; ਜਿਨਿ ਪੂਰਾ ਗੁਰੂ ਲਭਾ ॥

(**ਲੱਭਾ** ਅੱਧਕ ਸਹਿਤ ਉਚਾਰਨ ਕਰੋ)

ਪ੍ਰਭੂ ਦਾ ਢੋਈ = ਆਸਰਾ ਤਿਸ ਹੀ = ਉਸ ਨੂੰ ਹੀ ਮਿਲੈ = ਮਿਲਦਾ ਹੈ, ਜਿਨਿ = ਜਿਨ੍ਹਾਂ ਨੇ ਪੂਰੇ ਸਤਿਗੁਰਾਂ ਨੂੰ ਲੱਭ ਲਿਆ ਹੈ ਭਾਵ ਪ੍ਰਾਪਤ ਕਰ ਲਿਆ ਹੈ।

## ਨਾਨਕ ਬਧਾ ਘਰੁ ਤਹਾਂ; ਜਿਥੈ ਮਿਰਤੁ ਨ ਜਨਮੁ ਜਰਾ ॥੪॥੬॥੭੬॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਪੂਰੇ ਸਤਿਗੁਰਾਂ ਦੁਆਰਾ ਉਨ੍ਹਾਂ ਨੇ ਤਹਾਂ = ਉਥੇ ਇਸਥਿਤੀ ਰੂਪੀ ਘਰ ਬੰਨ੍ਹ ਲਿਆ ਹੈ, ਜਿਥੇ ਮਿਰਤੁ ਨ = ਮੌਤ ਨਹੀਂ ਵਿਆਪਦੀ, ਜਨਮ ਨਹੀਂ ਆਉਂਦਾ ਤੇ ਨਾ ਹੀ ਜਰਾ = ਬੁਢਾਪਾ ਆਉਂਦਾ ਹੈ, ਭਾਵ ਜਿਥੇ ਸਰੀਰ ਦੇ ਦੁੱਖ ਜਾਂ ਦੋਸ਼ ਸਤਾਅ ਨਹੀਂ ਸਕਦੇ। ਜਿਵੇਂ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਤੱਤੀਆਂ ਤਵੀਆਂ ਉੱਤੇ ਬੈਠ ਕੇ ਵੀ ਪ੍ਰਭੂ ਦੇ ਨਾਲ ਅਭੇਦਤਾ ਵਾਲੀ ਅਵਸਥਾ ਪਾਈ ਰੱਖੀ ਤੇ ਉਸ ਦੀ ਰਜ਼ਾ ਕਬੂਲ ਕੇ ਬਚਨ ਉਚਾਰੇ ਸਨ ॥੪॥੬॥੭੬॥ ਜੈਸਾ ਕਿ:

**ਤੇਰਾ ਕੀਆ ਮੀਠਾ ਲਾਗੈ ॥**
**ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ ॥** *(ਅੰਗ ੩੯੪)*

## ਸ੍ਰੀਰਾਗੁ ਮਹਲਾ ੫ ॥

## ਸੋਈ ਧਿਆਈਐ ਜੀਅੜੇ; ਸਿਰਿ ਸਾਹਾਂ ਪਾਤਿਸਾਹੁ ॥

ਹੇ ਜੀਵ! ਸੋਈ = ਉਸ ਤਤਪਦ ਦੇ ਲੱਖ ਸਰੂਪ ਪ੍ਰਭੂ ਨੂੰ ਧਿਆਉਣਾ ਕਰ, ਜਿਹੜਾ ਸ਼ਾਹੂਕਾਰਾਂ ਦਾ ਵੀ ਸਿਰਿ = ਸ਼ਿਰੋਮਣੀ ਹੈ **ਵਾ:** ਪਾਤਸ਼ਾਹਾਂ ਦਾ ਵੀ ਸ਼ਿਰੋਮਣੀ ਹੈ।

## ਤਿਸ ਹੀ ਕੀ ਕਰਿ ਆਸ ਮਨ; ਜਿਸ ਕਾ ਸਭਸੁ ਵੇਸਾਹੁ ॥

ਹੇ ਜੀਵ! ਤੂੰ ਉਸ ਵਾਹਿਗੁਰੂ ਦੀ ਹੀ ਆਸ = ਉਮੀਦ ਮਨ = ਹਿਰਦੇ ਵਿਚ ਧਾਰਨ ਕਰ, ਜਿਸ ਕਾ = ਜਿਸ ਪ੍ਰਭੂ ਦਾ ਸਭਸੁ = ਸਭ ਨੂੰ ਵੇਸਾਹੁ = ਭਰੋਸਾ ਹੈ।

## ਸਭਿ ਸਿਆਣਪਾ ਛਡਿ ਕੈ; ਗੁਰ ਕੀ ਚਰਣੀ ਪਾਹੁ ॥੧॥

ਆਪਣੀ ਬੁੱਧੀ ਦੀਆਂ ਸਾਰੀਆਂ ਸਿਆਣਪਾਂ ਨੂੰ ਛੱਡ ਕੇ, ਆਪਣੇ ਆਪ ਨੂੰ ਸਤਿਗੁਰਾਂ ਦੇ ਚਰਨੀਂ ਪਾਉਣਾ ਕਰ, ਭਾਵ ਚਤੁਰਾਈਆਂ ਨਾਲ ਪ੍ਰਭੂ ਪ੍ਰਸੰਨ ਨਹੀਂ ਹੁੰਦਾ ॥੧॥ ਜੈਸਾ ਕਿ:

**ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ ॥** *(ਅਨੰਦੁ ਸਾਹਿਬ, ਅੰਗ ੯੧੮)*

**ਚਤੁਰਾਈ ਨ ਚਤੁਰਭੁਜੁ ਪਾਈਐ ॥** *(ਅੰਗ ੩੨੪)*

## ਮਨ ਮੇਰੇ; ਸੁਖ ਸਹਜ ਸੇਤੀ ਜਪਿ ਨਾਉ ॥

ਹੇ ਮੇਰੇ ਮਨ ! ਸਹਜ = ਸ਼ਾਂਤੀ ਪੂਰਬਕ ਤੇ ਇਕਾਗਰਤਾ ਦੇ ਸੁਖ ਸੇਤੀ = ਨਾਲ ਅੰਮ੍ਰਿਤ ਨਾਮ ਦਾ ਜਾਪ ਕਰ।

## ਆਠ ਪਹਰ ਪ੍ਰਭੁ ਧਿਆਇ ਤੂੰ; ਗੁਣ ਗੋਇੰਦ ਨਿਤ ਗਾਉ ॥੧॥ਰਹਾਉ॥

ਅੱਠੇ ਪਹਿਰ ਤੂੰ ਉਸ ਵਾਹਿਗੁਰੂ ਨੂੰ ਧਿਆਉਣਾ ਕਰ ਅਤੇ ਨਿੱਤਾ ਪ੍ਰਤੀ ਗੋਇੰਦ = ਜੋ ਪ੍ਰਿਥਵੀ ਦਾ ਰਾਖਾ ਹੈ **ਵਾ:** ਜੋ ਇੰਦ੍ਰੀਆਂ ਦਾ ਰਾਖਾ ਹੈ, ਉਸ ਦੇ ਗੁਣਾਂ ਨੂੰ ਗਾਉ = ਗਾਉਣਾ ਕਰ ॥੧॥ਰਹਾਉ॥

## ਤਿਸ ਕੀ ਸਰਨੀ ਪਰੁ ਮਨਾ; ਜਿਸੁ ਜੇਵਡੁ ਅਵਰੁ ਨ ਕੋਇ ॥

ਹੇ ਮਨ ! ਤਿਸ ਕੀ = ਉਸ ਵਾਹਿਗੁਰੂ ਦੀ ਸ਼ਰਣ ਪੈਣਾ ਕਰ। ਜਿਸੁ ਜੇਵਡੁ = ਜਿੱਡਾ ਕੋਈ ਅਵਰੁ = ਹੋਰ ਨਹੀਂ ਹੈ ਭਾਵ ਜੋ ਸਭ ਤੋਂ ਵੱਡਾ ਹੈ ਤੇ ਸਾਰੀ ਸ੍ਰਿਸ਼ਟੀ ਦੇ ਦੇਵ, ਰਾਖਸ਼, ਮਾਨਵ, ਨਾਗ, ਜੱਖਾਂ ਅਤੇ ਹੋਰ ਸਾਰੇ ਜੀਵਾਂ ਨੂੰ ਸਾਜਣ ਵਾਲਾ ਹੈ। ਜੈਸਾ ਕਿ :

**ਕੋਟਿ ਬਿਸਨ ਕੀਨੇ ਅਵਤਾਰ ॥ ਕੋਟਿ ਬ੍ਰਹਮੰਡ ਜਾ ਕੇ ਧ੍ਰਮਸਾਲ ॥**
**ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥** *(ਅੰਗ ੧੧੫੬)*

## ਜਿਸੁ ਸਿਮਰਤ ਸੁਖੁ ਹੋਇ ਘਣਾ; ਦੁਖੁ ਦਰਦੁ ਨ ਮੂਲੇ ਹੋਇ ॥

ਜਿਸ ਵਾਹਿਗੁਰੂ ਨੂੰ ਸਿਮਰਤ = ਸਿਮਰ ਕੇ ਘਣਾ = ਬਹੁਤਾ ਬ੍ਰਹਮਾਨੰਦ ਰੂਪੀ ਸੁੱਖ ਪ੍ਰਾਪਤ ਹੁੰਦਾ ਹੈ ਅਤੇ ਜਨਮ ਮਰਣ ਰੂਪੀ ਦੁੱਖ ਤੇ ਅਵਿੱਦਿਆ ਦੀਆਂ ਪੀੜਾਂ **ਵਾ:** ਦਰਦੁ = ਈਰਖਾ ਰੂਪੀ ਸੂਲ ਮੂਲੇ = ਕਦਾਚਿਤ ਵੀ ਪ੍ਰਾਪਤ ਨਹੀਂ ਹੋਣਗੇ।

## ਸਦਾ ਸਦਾ ਕਰਿ ਚਾਕਰੀ; ਪ੍ਰਭੁ ਸਾਹਿਬੁ ਸਚਾ ਸੋਇ ॥੨॥

ਹੇ ਭਾਈ ! ਤੂੰ ਸਦਾ ਸਦਾ = ਹਮੇਸ਼ਾ ਹਮੇਸ਼ਾ ਵਾਸਤੇ ਉਸ ਮਾਲਕ ਦੀ ਚਾਕਰੀ = ਸੇਵਾ ਜੋ ਚਾਅ ਨਾਲ ਕੀਤੀ ਜਾਂਦੀ ਹੈ, ਭਾਵ ਚਾਉ ਨਾਲ ਪ੍ਰੇਮਾ-ਭਗਤੀ ਸਹਿਤ ਸੇਵਾ ਕਰ, ਜੋ ਸੋਇ = ਉਹ ਪ੍ਰਭੂ ਸਭ ਦਾ ਸਚਾ ਸਾਹਿਬੁ = ਮਾਲਕ ਹੈ ॥੨॥

## ਸਾਧਸੰਗਤਿ ਹੋਇ ਨਿਰਮਲਾ; ਕਟੀਐ ਜਮ ਕੀ ਫਾਸ ॥

ਵਿਸ਼ਿਆਂ-ਵਿਕਾਰਾਂ ਤੇ ਕੁਸੰਗਤ ਆਦਿ ਕਾਰਨ ਮਲੀਨ ਹੋਇਆ ਮਨ, ਸਾਧਸੰਗਤ ਕਰ ਕੇ ਹੀ ਨਿਰਮਲਾ = ਸ਼ੁੱਧ ਹੁੰਦਾ ਹੈ ਅਤੇ ਫਿਰ ਜਮਾਂ ਦੀ ਫਾਸੀ ਕੱਟੀ ਜਾਂਦੀ ਹੈ।

## ਸੁਖਦਾਤਾ ਭੈ ਭੰਜਨੋ; ਤਿਸੁ ਆਗੈ ਕਰਿ ਅਰਦਾਸਿ ॥

ਹੇ ਭਾਈ ! ਜੋ ਸਾਰੇ ਸੁੱਖਾਂ ਦਾ ਦਾਤਾ ਤੇ ਜੰਮਣ ਮਰਣ ਆਦਿ ਦੇ ਭੈ = ਡਰ ਨੂੰ ਭੰਨਣ ਵਾਲਾ ਪ੍ਰਭੂ ਹੈ, ਤਿਸੁ = ਉਸ ਪ੍ਰਭੂ ਅੱਗੇ ਅਰਦਾਸ ਕਰ, ਭਾਵ ਉਹ ਕਿਰਪਾ ਕਰਕੇ ਫਿਰ ਆਪਣੀ ਰਹਿਮਤ ਦੇ ਦਰ ਖੋਲ੍ਹ ਦਿੰਦਾ ਹੈ। ਜੈਸਾ ਕਿ :

**ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ ॥** *(ਅੰਗ ੪੭੭)*

## ਮਿਹਰ ਕਰੇ ਜਿਸੁ ਮਿਹਰਵਾਨੁ; ਤਾਂ ਕਾਰਜੁ ਆਵੈ ਰਾਸਿ ॥੩॥

ਉਹ ਮਿਹਰਵਾਨੁ = ਮਿਹਰ ਕਰਨ ਵਾਲਾ ਪ੍ਰਭੂ ਜਿਸ ਉੱਤੇ ਆਪਣੀ ਮਿਹਰ = ਕ੍ਰਿਪਾ ਦ੍ਰਿਸ਼ਟੀ ਕਰ ਦੇਵੇ।[੧] ਤਾਂ ਲੋਕ ਪ੍ਰਲੋਕ ਦੇ ਜਿੰਨੇ ਵੀ ਕਾਰਜ ਹਨ, ਉਹ ਸਾਰੇ ਰਾਸ ਆ ਜਾਂਦੇ ਹਨ ਭਾਵ ਸਾਰੇ ਕਾਰਜ ਪਰਮਾਤਮਾ ਆਪ ਹੀ ਸਿੱਧ ਕਰ ਦਿੰਦਾ ਹੈ। ਜਿਵੇਂ ਕਿ ਭਗਤ ਨਾਮਦੇਵ ਦੀ ਛੱਪਰੀ ਬੰਨ੍ਹੀ, ਧੰਨੇ ਦੀਆਂ ਗਊਆਂ ਚਾਰੀਆਂ, ਕਬੀਰ ਦਾ ਯੱਗ ਸੰਪੂਰਨ ਕੀਤਾ, ਬਾਬਾ ਕਰਮ ਸਿੰਘ ਦੀ ਥਾਂ ਸਿਪਾਹੀ ਬਣ ਕੇ ਪਹਿਰਾ ਦਿੱਤਾ ਜੋ ਬਾਅਦ 'ਚ ਨੌਕਰੀ ਛੱਡ ਕੇ ਭਗਤੀ 'ਚ ਜੁੱਟ ਗਏ ਆਦਿ ਆਪਣੇ ਭਗਤਾਂ ਜਾਂ ਸੇਵਕਾਂ ਦੇ ਸਾਰੇ ਕਾਰਜ ਰਾਸ ਕਰ ਦਿੰਦਾ ਹੈ॥੩॥

## ਬਹੁਤੋ ਬਹੁਤੁ ਵਖਾਣੀਐ; ਊਚੋ ਊਚਾ ਥਾਉ ॥

ਉਸ ਵਾਹਿਗੁਰੂ ਦੇ ਗੁਣ ਜਾਂ ਜੱਸ ਨੂੰ ਬਹੁਤੋ ਬਹੁਤੁ = ਅਧਿਕ ਤੋਂ ਅਧਿਕ ਕਰਕੇ ਹੀ ਵਖਾਣੀਐ = ਕਹੀਦਾ ਹੈ **ਵਾ:** ਉਸ ਵਾਹਿਗੁਰੂ ਨੂੰ ਜਿਤਨਾ ਬਹੁਤੋ = ਜ਼ਿਆਦਾ ਵਖਾਣੀਐ = ਕਥਨ ਕਰੀਏ ਉਹ ਉਸ ਤੋਂ ਵੀ ਬਹੁਤੁ = ਜ਼ਿਆਦਾ ਹੁੰਦਾ ਹੈ ਅਤੇ ਉਸ ਦਾ ਸਰੂਪ ਰੂਪੀ ਥਾਉ = ਥਾਂ ਵੀ ਊਚੋ ਊਚਾ = ਉੱਚਿਆਂ ਤੋਂ ਉੱਚਾ ਹੈ, ਭਾਵ ਬ੍ਰਹਮਾ ਆਦਿ ਸਾਰਿਆਂ ਤੋਂ ਉੱਚਾ ਹੈ, ਜੀਵ ਉਸ ਵਿਚ ਅਭੇਦ ਤਾਂ ਹੋ ਸਕਦਾ ਹੈ, ਪਰ ਉਸ ਦਾ ਅੰਤ ਨਹੀਂ ਪਾਇਆ ਜਾ ਸਕਦਾ। ਜੈਸਾ ਕਿ :

**ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥** *(ਅੰਗ ੫੬੨)*

## ਵਰਨਾ ਚਿਹਨਾ ਬਾਹਰਾ; ਕੀਮਤਿ ਕਹਿ ਨ ਸਕਾਉ ॥

ਉਹ ਪ੍ਰਭੂ ਵਰਨਾ = ਚਾਰੇ ਵਰਨਾਂ (ਬ੍ਰਹਮਣ, ਖੱਤ੍ਰੀ, ਵੈਸ਼, ਸ਼ੂਦ੍ਰ) **ਵਾ:** ਵਰਨਾ = ਗੋਰੇ, ਕਾਲੇ ਰੰਗਾਂ ਤੋਂ ਅਤੇ ਚਿਹਨਾ = ਕਿਸੇ ਨਿਸ਼ਾਨੀਆਂ ਆਦਿ ਤੋਂ ਬਾਹਰਾ = ਰਹਿਤ ਹੈ[੨], ਭਾਵ ਉਹ ਨਿਰਾਕਾਰ ਹੈ ਤੇ ਇੰਦ੍ਰੀਆਂ, ਗੋਲਕਾਂ ਆਦਿ ਤੋਂ ਰਹਿਤ ਹੈ ਜੋ ਸਤਿ ਚਿਤ ਅਨੰਦ ਸਰੂਪ ਹੈ।

ਜਿਸ ਕਰਕੇ ਉਸ ਦਾ ਕੀਮਤਿ = ਮੁੱਲ ਨਹੀਂ ਪਾਇਆ ਜਾ ਸਕਦਾ।

## ਨਾਨਕ ਕਉ ਪ੍ਰਭ ਮਇਆ ਕਰਿ; ਸਚੁ ਦੇਵਹੁ ਅਪੁਣਾ ਨਾਉ ॥੪॥੭॥੭੭॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਪ੍ਰਭੂ ! ਮੇਰੇ ਉਪਰ ਵੀ ਆਪਣੀ ਮਇਆ = ਕ੍ਰਿਪਾ ਦ੍ਰਿਸ਼ਟੀ ਕਰੋ ਅਤੇ ਆਪਣਾ ਸੱਚਾ ਨਾਮ ਦੇ ਦੇਵੋ **ਵਾ:** ਆਪਣਾ ਸੱਚਾ ਸਰੂਪ-ਲੱਖਣ ਬਖ਼ਸ਼ ਦੇਵੋ ॥੪॥੭॥੭੭॥

## ਸ੍ਰੀਰਾਗੁ ਮਹਲਾ ੫ ॥
## ਨਾਮੁ ਧਿਆਏ ਸੋ ਸੁਖੀ; ਤਿਸੁ ਮੁਖੁ ਊਜਲੁ ਹੋਇ ॥

ਹੇ ਭਾਈ ! ਜੋ ਵਾਹਿਗੁਰੂ ਦੇ ਨਾਮ ਨੂੰ ਧਿਆਉਂਦਾ ਹੈ, ਤਿੰਨਾਂ ਕਾਲਾਂ 'ਚ ਉਹ ਸੁਖੀ ਰਹਿੰਦਾ ਹੈ ਅਤੇ ਲੋਕ ਪ੍ਰਲੋਕ 'ਚ ਉਸ ਦਾ ਮੁੱਖ ਊਜਲ = ਪਵਿੱਤਰ ਹੋਇ = ਹੁੰਦਾ ਹੈ **ਵਾ:** ਅੰਤਹਕਰਣ ਰੂਪੀ ਮੁਖ ਉੱਜਲ ਹੋ ਜਾਂਦਾ ਹੈ।

---

੧. ਜੈਸਾ ਕਿ : **ਮਿਹਰਵਾਨੁ ਸਾਹਿਬੁ ਮਿਹਰਵਾਨੁ ॥ ਸਾਹਿਬੁ ਮੇਰਾ ਮਿਹਰਵਾਨੁ ॥ ਜੀਅ ਸਗਲ ਕਉ ਦੇਇ ਦਾਨੁ ॥ਰਹਾਉ॥** *(ਅੰਗ ੭੨੪)*

੨. ਜੈਸਾ ਕਿ : **ਚੱਕ੍ਰ ਚਿਹਨ ਅਰੁ ਬਰਨ ਜਾਤਿ ਅਰੁ ਪਾਤਿ ਨਹਿਨ ਜਿਹ... ॥੧॥** *(ਜਾਪੁ ਸਾਹਿਬ)*

## ਪੂਰੇ ਗੁਰ ਤੇ ਪਾਈਐ; ਪਰਗਟੁ ਸਭਨੀ ਲੋਇ ॥

ਇਹ ਅੰਮ੍ਰਿਤ ਨਾਮ ਦੀ ਦਾਤ ਪੂਰੇ ਸਤਿਗੁਰਾਂ ਤੇ = ਤੋਂ ਹੀ ਪਾਈਐ = ਪਾਈਦੀ ਹੈ। ਜੋ ਨਾਮ ਦੀ ਦਾਤ ਪਾ ਲੈਂਦਾ ਹੈ, ਉਹ ਸਭਨੀ ਲੋਇ = ਸਾਰੇ ਲੋਕਾਂ 'ਚ ਪ੍ਰਗਟ ਹੋ ਜਾਂਦਾ ਹੈ ਭਾਵ ਉਸ ਦਾ ਜੱਸ ਸਾਰੇ ਲੋਕਾਂ 'ਚ ਫੈਲ ਜਾਂਦਾ ਹੈ।

## ਸਾਧਸੰਗਤਿ ਕੈ ਘਰਿ ਵਸੈ; ਏਕੋ ਸਚਾ ਸੋਇ ॥੧॥

ਉਹ ਗੁਰਮੁਖ ਜਨ ਸਾਧ ਸੰਗਤ ਰੂਪੀ ਘਰ ਵਿਚ ਸਾਖਿਅਤਤਾ ਹੋ ਕੇ ਰਹਿੰਦੇ ਹਨ ਭਾਵ ਉਨ੍ਹਾਂ ਦੇ ਅੰਦਰੋਂ ਨਾਮ ਰਸ ਦੇ ਨਿੱਝਰ ਝਰਨੇ ਅਨੰਤ ਵਹਿ ਤੁਰਦੇ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ 'ਚ ਸੋਇ = ਉਹੋ ਏਕੋ = ਇਕ ਅਦ੍ਵੈਤ ਰੂਪ ਪ੍ਰਭੂ ਵਸਿਆ ਹੁੰਦਾ ਹੈ ॥੧॥

**[ਅੰਗ ੪੫]**

## ਮੇਰੇ ਮਨ; ਹਰਿ ਹਰਿ ਨਾਮੁ ਧਿਆਇ ॥

ਹੇ ਮੇਰੇ ਮਨ! ਹਰਿ = ਜੋ ਸਾਰਿਆਂ ਨੂੰ ਹਰੇ ਭਰੇ ਕਰਨ ਵਾਲਾ ਹਰਿ = ਪ੍ਰਭੂ ਹੈ, ਉਸ ਦਾ ਨਾਮ ਧਿਆਇ = ਧਿਆਉਣਾ ਕਰ। ਜੈਸਾ ਕਿ :

**ਹਰੀ ਹਰਤੀ ਪਾਪਾਨੀ ਦੁਸਟ ਚਿਤਰ ਭੀ ਸਿਮਰਤਾਃ।** *(ਗੀਤਾ)*

## ਨਾਮੁ ਸਹਾਈ ਸਦਾ ਸੰਗਿ; ਆਗੈ ਲਏ ਛਡਾਇ ॥੧॥ਰਹਾਉ॥

ਉਹ ਪ੍ਰਭੂ ਦਾ ਨਾਮ ਤੈਨੂੰ ਮਾਤਾ ਦੇ ਗਰਭ 'ਚ ਵੀ ਸਹਾਈ = ਸਹਾਇਕ ਹੋਇਆ ਹੈ, ਸਦਾ ਸੰਗਿ = ਇਸ ਸੰਸਾਰ 'ਚ ਵੀ ਹਮੇਸ਼ਾ ਸੰਗੀ ਹੈ ਅਤੇ ਆਗੈ = ਅੱਗੇ ਪਰਲੋਕ ਵਿਚ ਜਮਾਂ ਤੋਂ ਛੁਡਾਇ = ਛੁਡਾ ਲਏ = ਲਵੇਗਾ ॥੧॥ਰਹਾਉ॥

## ਦੁਨੀਆ ਕੀਆ ਵਡਿਆਈਆ; ਕਵਨੈ ਆਵਹਿ ਕਾਮਿ ॥

ਇਸ ਦੁਨੀਆ = ਸੰਸਾਰ ਕੀਆ = ਦੀਆਂ ਜੋ ਮਾਇਕੀ ਵਡਿਆਈਆਂ ਹਨ, ਇਹ ਪਰਲੋਕ ਵਿਚ ਕਵਨੈ = ਕਿਸ ਕੰਮ ਆਵਹਿ = ਆਉਣਗੀਆਂ ? ਭਾਵ ਇਸ ਸੰਸਾਰ ਦੇ ਮਾਣ-ਮਹੱਤ ਇਥੇ ਹੀ ਰਹਿ ਜਾਂਦੇ ਹਨ। ਜੋ ਵੱਡੇ ਵੱਡੇ ਧਨਾਢ, ਵਜ਼ੀਰ, ਆਗੂ ਤੇ ਜ਼ਿਮੀਂਦਾਰ ਆਦਿ ਬਣੇ ਫਿਰਦੇ ਹਨ, ਇਹ ਸਭ ਕੁਝ ਪਰਲੋਕ 'ਚ ਸਹਾਈ ਨਹੀਂ ਹੋਵੇਗਾ। ਜੈਸਾ ਕਿ :

**ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ ॥**
**ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ ॥** *(ਅੰਗ ੧੨੯੦)*

## ਮਾਇਆ ਕਾ ਰੰਗੁ ਸਭੁ ਫਿਕਾ; ਜਾਤੋ ਬਿਨਸਿ ਨਿਦਾਨਿ ॥

(**ਫਿੱਕਾ** ਅੱਧਕ ਸਹਿਤ ਬੋਲੋ)

ਹੇ ਭਾਈ! ਮਾਇਆ ਕਾ = ਦਾ ਜੋ ਰੰਗੁ = ਅਨੰਦ ਹੈ, ਇਹ ਸਭੁ = ਸਾਰਾ ਫਿਕਾ = ਬੇਰਸ ਹੈ, ਨਿਦਾਨਿ = ਅੰਤ ਨੂੰ ਇਹ ਸਭ ਬਿਨਸਿ = ਨਾਸ਼ ਹੋ ਜਾਤੋ = ਜਾਂਦਾ ਹੈ।

## ਜਾ ਕੈ ਹਿਰਦੈ ਹਰਿ ਵਸੈ; ਸੋ ਪੂਰਾ ਪਰਧਾਨੁ ॥੨॥

ਜਿਸ ਦੇ ਹਿਰਦੇ ਵਿਚ ਹਰਿ = ਵਾਹਿਗੁਰੂ ਨਾਮ ਵਸ ਜਾਂਦਾ ਹੈ, ਉਹ ਇਸ ਲੋਕ 'ਚ ਪੂਰਾ = ਪੂਰਨ ਤੇ ਪਰਲੋਕ 'ਚ ਪਰਧਾਨੁ = ਮੁਖੀ ਜਾਣਿਆ ਜਾਂਦਾ ਹੈ ॥੨॥

## ਸਾਧੂ ਕੀ ਹੋਹੁ ਰੇਣੁਕਾ; ਅਪਣਾ ਆਪੁ ਤਿਆਗਿ ॥

ਹੇ ਭਾਈ ! ਸਾਧੂ = ਮਹਾਤਮਾ ਦੇ ਚਰਨਾਂ ਦੀ **ਵਾ:** ਸਾਧਸੰਗਤ ਦੇ ਚਰਨਾਂ ਦੀ ਰੇਣੁਕਾ = ਧੂੜੀ ਹੋਣਾ ਕਰ ਤੇ ਆਪਣੇ ਧਨ, ਸੁੰਦਰਤਾ ਤੇ ਬਿਭੂਤੀ ਆਦਿ ਤੋਂ ਪੈਦਾ ਹੋਇਆ ਆਪਣਾ ਆਪੁ = ਅਹੰ ਭਾਵ ਤਿਆਗਣਾ ਕਰ।

## ਉਪਾਵ ਸਿਆਣਪ ਸਗਲ ਛਡਿ; ਗੁਰ ਕੀ ਚਰਣੀ ਲਾਗੁ ॥

ਸਗਲ = ਸਾਰੇ ਉਪਾਵ = ਸਰੀਰਕ ਯਤਨ ਤੇ ਬੁੱਧੀ ਦੀ ਸਿਆਣਪ = ਚਤੁਰਾਈ ਛਡਿ = ਤਿਆਗ ਕੇ, ਸਤਿਗੁਰਾਂ ਦੀ ਚਰਨੀਂ ਲਾਗੁ = ਲੱਗਣਾ ਕਰ।

## ਤਿਸਹਿ ਪਰਾਪਤਿ ਰਤਨੁ ਹੋਇ; ਜਿਸੁ ਮਸਤਕਿ ਹੋਵੈ ਭਾਗੁ ॥੩॥

ਹੇ ਭਾਈ! ਸ਼ਬਦ ਰੂਪੀ ਰਤਨੁ = ਮਾਣਕ ਸਤਿਗੁਰਾਂ ਪਾਸੋਂ ਉਸੇ ਨੂੰ ਹੀ ਮਿਲਦਾ ਹੈ, ਜਿਸ ਦੇ ਮਸਤਕਿ = ਮੱਥੇ ਉੱਤੇ ਸ੍ਰੇਸ਼ਟ ਭਾਗ ਹੁੰਦੇ ਹਨ ਭਾਵ ਉਹੋ ਹੀ ਮਨੁੱਖ ਗੁਰੂ ਜੀ ਪਾਸੋਂ ਗੁਰਮਤਿ ਧਾਰਨ ਕਰਦੇ ਹਨ, ਆਪਣੇ ਮਨ ਦੀ ਮੱਤ ਨੂੰ ਤਿਆਗ ਦਿੰਦੇ ਹਨ, ਪਰ ਇਹ ਗੱਲ ਬੜੀ ਕਠਿਨ ਹੈ ॥੩॥ ਜੈਸਾ ਕਿ :

**ਮਨ ਕੀ ਮਤਿ ਤਿਆਗਹੁ ਹਰਿਜਨ ਏਹਾ ਬਾਤ ਕਠੈਨੀ ॥** *(ਅੰਗ ੮੦੦)*

## ਤਿਸੈ ਪਰਾਪਤਿ ਭਾਈ ਹੋ; ਜਿਸੁ ਦੇਵੈ ਪ੍ਰਭੁ ਆਪਿ ॥

ਭਾਈ ਹੋ = ਹੇ ਭਰਾਵੋ ! ਸਤਿਗੁਰੂ ਦੀ ਪ੍ਰਾਪਤੀ ਤਿਸੈ = ਉਸੇ ਨੂੰ ਹੀ ਹੁੰਦੀ ਹੈ, ਜਿਸ ਨੂੰ ਪ੍ਰਭੂ ਆਪ ਹੀ ਕਿਰਪਾ ਕਰਕੇ ਦਿੰਦਾ ਹੈ।

## ਸਤਿਗੁਰ ਕੀ ਸੇਵਾ ਸੋ ਕਰੇ; ਜਿਸੁ ਬਿਨਸੈ ਹਉਮੈ ਤਾਪੁ ॥

ਸਤਿਗੁਰਾਂ ਕੀ = ਦੀ ਸੇਵਾ = ਟਹਿਲ ਸੋ = ਉਹੋ ਹੀ ਕਰੇ = ਕਰਦਾ ਹੈ, ਜਿਸ ਦਾ ਹਉਮੈ ਰੂਪੀ ਤਾਪ ਬਿਨਸੈ = ਬਿਨਸ ਜਾਵੇ ਭਾਵ ਵਿਸ਼ੇਸ਼ ਕਰਕੇ ਨਾਸ਼ ਹੋ ਜਾਵੇ ਭਾਵ ਹਉਮੈ ਵਾਲਾ ਸੇਵਾ ਨਹੀਂ ਕਰ ਸਕਦਾ। ਉਹ ਤਾਂ ਐਵੇਂ ਆਫਰਿਆ ਰਹਿੰਦਾ ਹੈ ਤੇ ਕਿਸੇ ਦੀ ਵਡਿਆਈ ਦੇਖ ਕੇ ਈਰਖਾ ਵਸ ਸੜਦਾ ਰਹਿੰਦਾ ਹੈ, ਉਸ ਨੂੰ ਤਾਂ ਬਿਨਾਂ ਤਾਪ ਚੜ੍ਹੇ ਹੀ ਹਉਮੈ ਦਾ ਤਾਪ ਚੜ੍ਹਿਆ ਰਹਿੰਦਾ ਹੈ।

## ਨਾਨਕ ਕਉ ਗੁਰੁ ਭੇਟਿਆ; ਬਿਨਸੇ ਸਗਲ ਸੰਤਾਪ ॥੪॥੮॥੭੮॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਜਿਨ੍ਹਾਂ ਨੂੰ ਵਾਹਿਗੁਰੂ ਜੀ ਭੇਟਿਆ = ਮਿਲਿਆ ਹੈ, ਉਨ੍ਹਾਂ ਦੇ ਸਾਰੇ ਸੰਤਾਪ (ਆਧਿ, ਬਿਆਧਿ, ਉਪਾਧਿ) **ਵਾ:** ਸੰ = ਭਲੀ ਪ੍ਰਕਾਰ ਤਾਪ = ਤਪਾਉਣ ਵਾਲੇ ਸੰਤਾਪ ਬਿਨਸੈ = ਬਿਨਸ ਗਏ ਹਨ ॥੪॥੮॥੭੮॥

## ਸਿਰੀਰਾਗੁ ਮਹਲਾ ੫ ॥

## ਇਕੁ ਪਛਾਣੂ ਜੀਅ ਕਾ; ਇਕੋ ਰਖਣਹਾਰੁ ॥

ਹੇ ਭਾਈ ! ਇਕ ਨੂੰ ਹਿਰਦੇ 'ਚ ਪਛਾਣੂ = ਪਛਾਣਨਾ ਕਰ **ਵਾ:** ਹੇ ਭਾਈ ! ਇਕ ਪਰਮਾਤਮਾ ਹੀ ਇਸ ਜੀਵ ਦਾ ਪਛਾਣੂ = ਪਛਾਣਨਹਾਰ ਹੈ ਅਤੇ ਇਕੋ = ਪ੍ਰਭੂ ਹੀ ਸਭ ਦਾ ਰਖਣਹਾਰੁ = ਰਖਵਾਲਾ ਹੈ, ਭਾਵ ਮਾਤਾ ਦੇ ਗਰਭ 'ਚ ਵੀ, ਸੰਸਾਰ 'ਚ ਵੀ ਤੇ ਪਰਲੋਕ 'ਚ ਵੀ ਇੱਕੋ ਪਰਮਾਤਮਾ ਜੀਵ ਦਾ ਰਾਖਾ ਹੈ।

## ਇਕਸ ਕਾ ਮਨਿ ਆਸਰਾ; ਇਕੋ ਪ੍ਰਾਣ ਅਧਾਰੁ ॥

ਹੇ ਮਨ! ਇਕਸ = ਇੱਕੋ ਪ੍ਰਭੂ ਕਾ = ਦਾ ਆਸਰਾ ਹੈ ਅਤੇ ਇੱਕੋ ਪਰਮਾਤਮਾ ਹੀ ਪ੍ਰਾਣਾਂ ਦਾ ਅਧਾਰੁ = ਆਸਰਾ ਹੈ।

## ਤਿਸੁ ਸਰਣਾਈ ਸਦਾ ਸੁਖੁ; ਪਾਰਬ੍ਰਹਮੁ ਕਰਤਾਰੁ ॥੧॥

ਤਿਸੁ = ਉਸ ਵਾਹਿਗੁਰੂ ਦੀ ਸਰਣਾਈ = ਸ਼ਰਣ 'ਚ ਪੈਣ ਕਰਕੇ ਹੀ ਸਦਾ ਲਈ ਆਤਮਿਕ ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਜੋ ਪਾਰਬ੍ਰਹਮੁ = ਸਭ ਦਾ ਪਰਾ ਰੂਪ ਅਰਥਾਤ ਵਿਆਪਕ ਅਤੇ ਕਰਤਾਰੁ = ਕਰਤਾ ਹੈ ॥੧॥

## ਮਨ ਮੇਰੇ; ਸਗਲ ਉਪਾਵ ਤਿਆਗੁ ॥

ਹੇ ਮੇਰੇ ਮਨ! ਹੋਰ ਸਗਲ = ਸਾਰੇ ਉਪਾਵ = ਯਤਨ ਤਿਆਗੁ = ਛੱਡਣਾ ਕਰ।

## ਗੁਰੁ ਪੂਰਾ ਆਰਾਧਿ ਨਿਤ; ਇਕਸੁ ਕੀ ਲਿਵ ਲਾਗੁ ॥੧॥ਰਹਾਉ॥

ਹੇ ਭਾਈ! ਪੂਰਾ = ਪੂਰਨ ਸਤਿਗੁਰੂ ਨੂੰ ਨਿੱਤ ਹੀ ਭਾਵਨਾ ਸਹਿਤ ਹੋ ਕੇ ਆਰਾਧਿ = ਚੇਤੇ ਕਰ ਭਾਵ ਸਿਮਰਨ ਕਰ ਅਤੇ ਇਕਸੁ = ਇਕ ਅਕਾਲ ਪੁਰਖ ਕੀ = ਦੀ ਪ੍ਰੀਤੀ ਵਿਚ ਲਿਵ = ਬਿਰਤੀ ਲਾਗੁ = ਲਾਉਣਾ ਕਰ ॥੧॥ਰਹਾਉ॥

## ਇਕੋ ਭਾਈ ਮਿਤੁ ਇਕੁ; ਇਕੋ ਮਾਤ ਪਿਤਾ ॥

ਇਕ ਅਕਾਲ ਪੁਰਖ ਨੂੰ ਹੀ ਭਾਈ = ਭਰਾਤਾ ਸਮਝ ਕੇ ਉਹ ਇੱਕੋ ਹੀ ਪਰਲੋਕ ਦਾ ਮਿੱਤ੍ਰ ਹੈ ਤੇ ਇੱਕੋ ਹੀ ਪਰਮਾਤਮਾ ਇਸ ਲੋਕ ਵਿਚ ਮਾਤਾ ਪਿਤਾ ਦੀ ਨਿਆਈਂ ਰੱਖਿਆ ਕਰਨ ਵਾਲਾ ਹੈ। ਜੈਸਾ ਕਿ:

**ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ ॥** *(ਅੰਗ ੯੨੧)*

## ਇਕਸ ਕੀ ਮਨਿ ਟੇਕ ਹੈ; ਜਿਨਿ ਜੀਉ ਪਿੰਡੁ ਦਿਤਾ ॥

ਉਸ ਇਕਸੁ = ਇਕ ਪਰਮੇਸ਼ਰ ਕੀ = ਦੀ ਹੀ ਮਨਿ = ਹਿਰਦੇ ਵਿਚ ਟੇਕ = ਓਟ ਹੈ, ਜਿਸ ਵਾਹਿਗੁਰੂ ਨੇ ਸਾਰਿਆਂ ਨੂੰ ਜੀਉ = ਸੂਖਮ ਤੇ ਪਿੰਡੁ = ਅਸਥੂਲ ਸਰੀਰ ਦਿੱਤਾ ਹੈ।

## ਸੋ ਪ੍ਰਭੁ ਮਨਹੁ ਨ ਵਿਸਰੈ; ਜਿਨਿ ਸਭੁ ਕਿਛੁ ਵਸਿ ਕੀਤਾ ॥੨॥

ਸੋ ਪ੍ਰਭੁ = ਉਹ ਵਾਹਿਗੁਰੂ ਕਦੇ ਵੀ ਮਨੋਂ ਨਹੀਂ ਵਿਸਰੈ = ਭੁੱਲਣਾ ਚਾਹੀਦਾ, ਜਿਨਿ = ਜਿਸ ਨੇ ਸਭ ਕਿਛੁ = ਕੁਝ ਆਪਣੇ ਵਸਿ = ਅਧੀਨ ਕੀਤਾ ਹੋਇਆ ਹੈ ॥੨॥

## ਘਰਿ ਇਕੋ ਬਾਹਰਿ ਇਕੋ; ਥਾਨ ਥਨੰਤਰਿ ਆਪਿ ॥

ਉਹ ਘਰਾਂ ਵਿਚ ਗ੍ਰਿਹਸਤੀਆਂ 'ਚ ਵੀ ਇੱਕੋ ਹੈ ਤੇ ਬਾਹਰਿ = ਵਾਣਪ੍ਰਸਤੀਆਂ 'ਚ ਵੀ ਇੱਕੋ ਹੀ ਹੈ **ਵਾ:** ਘਰਿ = ਅੰਤਹਕਰਣ 'ਚ ਵੀ ਉਹ ਇੱਕੋ ਹੈ ਤੇ ਬਾਹਰਿ = ਸੰਸਾਰ 'ਚ ਵੀ ਇੱਕੋ ਹੀ ਹੈ। ਸਾਰੇ ਥਾਨ = ਮਕਾਨਾਂ ਵਿਚ ਵੀ ਤੇ ਥਨੰਤਰਿ = ਮਕਾਨੀਆਂ (ਜੀਵਾਂ) ਵਿਚ ਉਹ ਪ੍ਰਭੂ ਆਪ ਹੀ ਹੈ।

## ਜੀਅ ਜੰਤ, ਸਭਿ ਜਿਨਿ ਕੀਏ; ਆਠ ਪਹਰ ਤਿਸੁ ਜਾਪਿ ॥

ਹੇ ਭਾਈ! ਜਿਨਿ = ਜਿਸ ਵਾਹਿਗੁਰੂ ਨੇ ਸਭਿ = ਸਾਰੇ ਹੀ ਜੀਅ = ਅਸਥੂਲ ਜੰਤ = ਸੂਖਮ ਜੀਵ ਆਦਿ ਪੈਦਾ ਕੀਏ = ਕੀਤੇ ਹਨ, ਤਿਸੁ = ਉਸ ਨੂੰ ਅੱਠੇ ਪਹਿਰ ਜਾਪਿ = ਜਪਣਾ ਕਰ।

## ਇਕਸੁ ਸੇਤੀ ਰਤਿਆ; ਨ ਹੋਵੀ ਸੋਗ ਸੰਤਾਪੁ ॥੩॥

ਜਦੋਂ ਇਕਸੁ = ਇਕ ਵਾਹਿਗੁਰੂ ਦੇ ਸੇਤੀ = ਨਾਲ ਤੇਰਾ ਮਨ ਰਤਿਆ = ਰੰਗਿਆ ਜਾਵੇਗਾ, ਫਿਰ ਪਦਾਰਥਾਂ ਦੇ ਵਿਛੁੜਨ ਦਾ ਸੋਗ = ਗਮ ਤੇ ਨਾ ਪ੍ਰਾਪਤੀ ਦਾ ਸੰਤਾਪੁ = ਦੁੱਖ ਨਹੀਂ ਹੋਵੇਗਾ ॥੩॥

## ਪਾਰਬ੍ਰਹਮੁ ਪ੍ਰਭੁ ਏਕੁ ਹੈ; ਦੂਜਾ ਨਾਹੀ ਕੋਇ ॥

ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰ੍ਹੇ ਬ੍ਰਹਮੁ = ਵਿਆਪਕ ਇਕ ਹੀ ਹੈ। ਉਸ ਪ੍ਰਭੂ ਤੋਂ ਬਗ਼ੈਰ ਦੂਜਾ ਸੰਸਾਰ ’ਚ ਕੋਇ = ਕੋਈ ਨਹੀਂ ਹੈ।

## ਜੀਉ ਪਿੰਡੁ ਸਭੁ ਤਿਸ ਕਾ; ਜੋ ਤਿਸੁ ਭਾਵੈ ਸੁ ਹੋਇ ॥

ਹੇ ਭਾਈ! ਜੀਉ = ਜ਼ਿੰਦਗੀ ਪਿੰਡੁ = ਸਰੀਰ ਆਦਿ ਸਭੁ = ਸਾਰਾ ਕੁਝ ਤਿਸ = ਉਸ ਵਾਹਿਗੁਰੂ ਕਾ = ਦਾ ਹੀ ਬਖ਼ਸ਼ਸ਼ ਕੀਤਾ ਹੋਇਆ ਹੈ ਅਤੇ ਜੋ ਕੁਝ ਤਿਸੁ = ਉਸ ਵਾਹਿਗੁਰੂ ਨੂੰ ਭਾਵੈ = ਭਾਉਂਦਾ ਹੈ, ਤਿੰਨਾਂ ਕਾਲਾਂ ’ਚ ਸੋ = ਉਹੋ ਹੀ ਹੋਇ = ਹੁੰਦਾ ਹੈ।

## ਗੁਰਿ ਪੂਰੈ ਪੂਰਾ ਭਇਆ; ਜਪਿ ਨਾਨਕ ਸਚਾ ਸੋਇ ॥੪॥੯॥੭੯॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਨ੍ਹਾਂ ਨੇ ਸੋਇ = ਉਸ ਪਰਮੇਸ਼ਰ ਦਾ ਸੱਚਾ ਨਾਮ ਜਪਿ = ਜਪਿਆ ਹੈ, ਉਹ ਪੂਰੇ = ਪੂਰਨ ਗੁਰਾਂ ਦੁਆਰਾ ਪੂਰਾ = ਪੂਰਨ ਅਨੰਦ ਵਾਲਾ ਭਇਆ = ਹੋਇਆ ਹੈ **ਵਾ:** ਉਹ ਪੂਰਨ ਪ੍ਰਭੂ ਦੀ ਪ੍ਰਾਪਤੀ ਵਾਲਾ ਹੋਇਆ ਹੈ ॥੪॥੯॥੭੯॥

## ਸਿਰੀਰਾਗੁ ਮਹਲਾ ੫ ॥

## ਜਿਨਾ, ਸਤਿਗੁਰ ਸਿਉ ਚਿਤੁ ਲਾਇਆ; ਸੇ ਪੂਰੇ ਪਰਧਾਨ ॥

ਹੇ ਭਾਈ! ਜਿਨ੍ਹਾਂ ਨੇ ਸਤਿਗੁਰ (ਗੁਰੂ ਨਾਨਕ ਦੇਵ ਜੀ) ਸਿਉ = ਨਾਲ ਚਿੱਤ ਨੂੰ ਲਾਇਆ = ਜੋੜਿਆ ਹੈ, ਸੇ = ਉਹ ਇਸ ਸੰਸਾਰ ’ਚ ਵੀ ਗੁਣਾਂ ਕਰਕੇ ਪੂਰੈ = ਪੂਰਨ ਤੇ ਪਰਲੋਕ ’ਚ ਵੀ ਪਰਧਾਨ = ਮੁਖੀ ਹਨ।

## ਜਿਨ ਕਉ ਆਪਿ ਦਇਆਲੁ ਹੋਇ; ਤਿਨ ਉਪਜੈ ਮਨਿ ਗਿਆਨੁ ॥

ਜਿਨ੍ਹਾਂ ਕਉ = ਉੱਤੇ ਪ੍ਰਭੂ ਆਪ ਦਇਆਲੁ = ਕਿਰਪਾਲੂ ਹੋਇ = ਹੋ ਜਾਂਦਾ ਹੈ, ਉਨ੍ਹਾਂ ਦੇ ਮਨਾਂ ਵਿਚ ਗਿਆਨ ਉਪਜੈ = ਪੈਦਾ ਅਰਥਾਤ ਪ੍ਰਗਟ ਹੁੰਦਾ ਹੈ।

## ਜਿਨ ਕਉ ਮਸਤਕਿ ਲਿਖਿਆ; ਤਿਨ ਪਾਇਆ ਹਰਿ ਨਾਮੁ ॥੧॥

ਪ੍ਰਭੂ ਨੇ ਜਿਨ੍ਹਾਂ ਦੇ ਮਸਤਕਿ = ਮੱਥੇ ਉੱਤੇ ਸ਼ੁਭ ਕਰਮਾਂ ਦਾ ਲੇਖਾ ਲਿਖਿਆ ਹੈ, ਉਨ੍ਹਾਂ ਨੇ ਹੀ ਪ੍ਰਭੂ ਦੇ ਨਾਮ ਨੂੰ ਪਾਇਆ = ਪ੍ਰਾਪਤ ਕੀਤਾ ਹੈ ॥੧॥

## ਮਨ ਮੇਰੇ; ਏਕੋ ਨਾਮੁ ਧਿਆਇ ॥

ਹੇ ਮੇਰੇ ਮਨ! ਏਕੋ = ਇਕ ਪਰਮੇਸ਼ਰ ਦੇ ਨਾਮ ਨੂੰ ਧਿਆਉਣਾ ਕਰ। ਜੈਸਾ ਕਿ:

**ਏਕੋ ਜਪਿ ਏਕੋ ਸਾਲਾਹਿ ॥** *(ਅੰਗ ੨੮੯)*

## ਸਰਬ ਸੁਖਾ ਸੁਖ ਊਪਜਹਿ; ਦਰਗਹ ਪੈਧਾ ਜਾਇ ॥੧॥ਰਹਾਉ॥

ਸਰਬ ਸੁਖਾ = ਜੋ ਸਾਰੇ ਸੁੱਖਾਂ ਦਾ ਸੁੱਖ ਆਤਮਿਕ ਸੁੱਖ ਹੈ, ਉਹ ਊਪਜਹਿ = ਪੈਦਾ ਹੋ ਜਾਂਦਾ ਹੈ ਅਤੇ ਦਰਗਾਹ ਵਿਚ ਜੱਸ ਰੂਪੀ ਪੁਸ਼ਾਕ ਪੈਧਾ = ਪਹਿਨ ਕੇ ਜਾਇ = ਜਾਈਦਾ ਹੈ ॥੧॥ਰਹਾਉ॥

## ਜਨਮ ਮਰਣ ਕਾ ਭਉ ਗਇਆ; ਭਾਉ ਭਗਤਿ ਗੋਪਾਲ ॥

ਹੇ ਭਾਈ! ਉਨ੍ਹਾਂ ਦੇ ਅੰਦਰੋਂ ਜਨਮ ਮਰਣ ਦਾ ਭਉ = ਡਰ ਗਇਆ = ਚਲਾ ਗਿਆ ਹੈ, ਜਿਹੜੇ ਗੋਪਾਲ = ਪ੍ਰਿਥਵੀ ਦੇ ਮਾਲਕ ਵਾਹਿਗੁਰੂ ਦੀ ਭਾਉ ਭਗਤਿ = ਪ੍ਰੇਮਾ-ਭਗਤੀ ਕਰਦੇ ਹਨ।

## ਸਾਧੂ ਸੰਗਤਿ ਨਿਰਮਲਾ; ਆਪਿ ਕਰੇ ਪ੍ਰਤਿਪਾਲ ॥

ਸਾਧੂਆਂ ਦੀ ਸੰਗਤ ਕਰਕੇ ਜਿਨ੍ਹਾਂ ਦਾ ਮਨ ਨਿਰਮਲਾ = ਉੱਜਲਾ **ਵਾ:** ਸ਼ੁੱਧ ਹੋ ਗਿਆ ਹੈ, ਉਹ ਇਸ ਗੱਲ ਨੂੰ ਸਮਝ ਗਿਆ ਹੈ ਕਿ ਪਰਮੇਸ਼ਰ ਸਾਰਿਆਂ ਜੀਵਾਂ ਦੇ ਪ੍ਰਤਿ = ਤਾਈਂ ਪਾਲ = ਪਾਲਣਾ ਕਰਨ ਵਾਲਾ ਹੈ।

## ਜਨਮ ਮਰਣ ਕੀ ਮਲੁ ਕਟੀਐ; ਗੁਰ ਦਰਸਨੁ ਦੇਖਿ ਨਿਹਾਲ ॥੨॥

ਉਨ੍ਹਾਂ ਦੀ ਜਨਮ ਮਰਣ ਵਾਲੀ ਹਉਮੈ ਰੂਪੀ ਮਲੁ = ਮੈਲ ਕੱਟੀ ਜਾਂਦੀ ਹੈ ਤੇ ਉਹ ਸਤਿਗੁਰਾਂ ਦਾ ਦਰਸ਼ਨ ਪਾ ਕੇ ਨਿਹਾਲ = ਦੁੱਖਾਂ ਤੋਂ ਮੁਕਤ ਹੋ ਜਾਂਦਾ ਹੈ ॥੨॥

## ਥਾਨ ਥਨੰਤਰਿ ਰਵਿ ਰਹਿਆ; ਪ੍ਰਾਰਬ੍ਰਹਮੁ ਪ੍ਰਭੁ ਸੋਇ ॥

ਸਾਰਿਆਂ ਥਾਨ = ਥਾਵਾਂ ਭਾਵ ਮਕਾਨਾਂ ਤੇ ਥਨੰਤਰਿ = ਥਾਨਾਂ ਦੇ ਅੰਦਰ ਭਾਵ ਮਕਾਨੀਆਂ (ਜੀਵਾਂ) 'ਚ ਵੀ ਪ੍ਰਭੂ ਆਪ ਹੀ ਰਵਿ ਰਹਿਆ = ਵਿਆਪਕ ਹੋ ਰਿਹਾ ਹੈ, ਸੋਇ = ਉਹ ਜੋ ਪ੍ਰਭੂ ਪਾਰਬ੍ਰਹਮੁ = ਪਾਪਾਂ ਪੁੰਨਾਂ ਤੋਂ ਪਰ੍ਹੇ ਵਿਆਪਕ ਹੈ ਭਾਵ ਅਗੰਮ ਹੈ।

## ਸਭਨਾ ਦਾਤਾ ਏਕੁ ਹੈ; ਦੂਜਾ ਨਾਹੀ ਕੋਇ ॥

ਸਭਨਾਂ ਨੂੰ ਦਾਤਾਂ ਦੇਣ ਵਾਲਾ ਏਕੁ = ਇੱਕੋ ਪਰਮਾਤਮਾ ਹੈ, ਉਸ ਪ੍ਰਭੂ ਤੋਂ ਬਿਨਾਂ ਹੋਰ ਕੋਇ = ਕੋਈ ਦੂਜਾ ਦਾਤਾ ਨਹੀਂ ਹੈ।

## ਤਿਸੁ ਸਰਣਾਈ ਛੁਟੀਐ; ਕੀਤਾ ਲੋੜੇ ਸੁ ਹੋਇ ॥੩॥

ਹੇ ਭਾਈ! ਤਿਸੁ = ਉਸ ਪ੍ਰਭੂ ਦੀ ਸ਼ਰਣ ਪਿਆਂ ਹੀ ਛੁਟੀਐ = ਛੁੱਟੀਦਾ ਹੈ ਭਾਵ ਜਨਮ ਮਰਣ ਤੋਂ ਛੁਟਕਾਰਾ ਹੁੰਦਾ ਹੈ, ਜੋ ਕੁਝ ਪਰਮਾਤਮਾ ਕੀਤਾ ਲੋੜੇ = ਕਰਨਾ ਚਾਹੁੰਦਾ ਹੈ, ਸੁ = ਉਹੋ ਹੀ ਹੋਇ = ਹੁੰਦਾ ਹੈ ॥੩॥

## ਜਿਨ ਮਨਿ ਵਸਿਆ ਪਾਰਬ੍ਰਹਮੁ; ਸੇ ਪੂਰੇ ਪਰਧਾਨ ॥

ਜਿਨ੍ਹਾਂ ਦੇ ਮਨਿ = ਮਨਾਂ ਵਿਚ ਪਾਰਬ੍ਰਹਮੁ = ਪਰਮੇਸ਼ਰ ਵਸਿਆ = ਵਸ ਗਿਆ ਹੈ, ਸੇ = ਉਹ ਇਸ ਲੋਕ ਵਿਚ ਵੀ ਪੂਰੇ = ਪੂਰਨ ਹਨ ਤੇ ਪਰਲੋਕ ਵਿਚ ਵੀ ਪਰਧਾਨ = ਮੁਖੀ ਹਨ।

## ਤਿਨ ਕੀ ਸੋਭਾ ਨਿਰਮਲੀ; ਪਰਗਟੁ ਭਈ ਜਹਾਨ ॥

ਤਿਨ = ਉਨ੍ਹਾਂ ਕੀ = ਦੀ ਲੋਕ-ਪਰਲੋਕ ਵਿਚ ਸੋਭਾ = ਵਡਿਆਈ ਨਿਰਮਲੀ = ਉੱਜਲੀ ਹੋ ਰਹੀ ਹੈ ਅਤੇ ਸਾਰੇ ਜਹਾਨ = ਸੰਸਾਰ 'ਚ ਸੋਭਾ ਪ੍ਰਗਟ ਭਈ = ਹੋ ਰਹੀ ਹੈ।

## ਜਿਨੀ ਮੇਰਾ ਪ੍ਰਭੁ ਧਿਆਇਆ; ਨਾਨਕ ਤਿਨ ਕੁਰਬਾਨ ॥੪॥੧੦॥੮੦॥

ਹੇ ਭਾਈ ! ਜਿਨੀ = ਜਿਨ੍ਹਾਂ ਨੇ ਮੇਰੇ ਪ੍ਰਭੂ ਨੂੰ ਧਿਆਇਆ ਹੈ, ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਤਿਨ = ਉਨ੍ਹਾਂ ਤੋਂ ਕੁਰਬਾਨ = ਬਲਿਹਾਰ ਜਾਂਦੇ ਹਾਂ ॥੪॥੧੦॥੮੦॥

**[ਅੰਗ ੪੬]**

## ਸਿਰੀਰਾਗੁ ਮਹਲਾ ੫ ॥

## ਮਿਲਿ ਸਤਿਗੁਰ ਸਭੁ ਦੁਖੁ ਗਇਆ; ਹਰਿ ਸੁਖੁ ਵਸਿਆ ਮਨਿ ਆਇ ॥

ਹੇ ਭਾਈ! ਸੱਚੇ ਸਤਿਗੁਰਾਂ ਨਾਲ ਮਿਲ ਕੇ ਉਨ੍ਹਾਂ ਦਾ ਜੰਮਣ ਮਰਣ ਰੂਪੀ ਸਾਰਾ ਦੁੱਖ ਚਲਾ ਗਿਆ ਹੈ ਤੇ ਉਨ੍ਹਾਂ ਦੇ ਮਨਾਂ 'ਚ ਸੁਖ ਸਰੂਪ ਹਰਿ = ਪ੍ਰਭੂ ਆਇ = ਆ ਕੇ ਵਸਿਆ ਹੈ **ਵਾ:** ਹਰਿ = ਪ੍ਰਭੂ ਪ੍ਰਾਪਤੀ ਦਾ ਆਤਮਿਕ ਸੁੱਖ ਉਹਨਾਂ ਦੇ ਮਨਾਂ 'ਚ ਆ ਵਸਿਆ ਹੈ ਭਾਵ ਜੋ ਸਤਿਗੁਰਾਂ ਨਾਲ ਸੱਚੇ ਦਿਲੋਂ ਮਿਲ ਜਾਂਦੇ ਹਨ ਤੇ ਸਤਿਗੁਰਾਂ ਦੇ ਉਪਦੇਸ਼ ਨੂੰ ਕਮਾਉਂਦੇ ਹਨ, ਉਹ ਆਤਮਿਕ ਸੁੱਖਾਂ ਦੀ ਪ੍ਰਾਪਤੀ ਕਰਕੇ ਲੋਕ-ਪਰਲੋਕ ਸਵਾਰ ਲੈਂਦੇ ਹਨ। ਗੁਰੂ ਘਰ ਵਿਚ ਐਸੇ ਮਹਾਨ ਕਰਣੀ ਵਾਲੇ ਅਨੇਕਾਂ ਗੁਰਸਿੱਖ ਹੋਏ ਹਨ ਜਿਵੇਂ ਕਿ ਬਾਬਾ ਬੁੱਢਾ ਸਾਹਿਬ ਜੀ, ਜੋ ਆਪ ਤਾਂ ਤਰੇ ਹੀ ਸਗੋਂ ਅਨੇਕਾਂ ਗੁਰਸਿੱਖਾਂ ਨੂੰ ਗੁਰੂ ਸਾਹਿਬ ਦੇ ਚਰਨੀਂ ਲਾਇਆ। ਭਾਈ ਸਾਹਿਬ ਭਾਈ ਗੁਰਦਾਸ ਜੀ ਜਿਨ੍ਹਾਂ ਨੇ ਗੁਰਮਤਿ ਪ੍ਰਚਾਰ ਕਰ ਕੇ ਅਨੇਕਾਂ ਲੋਕਾਂ ਨੂੰ ਗੁਰੂ-ਘਰ ਨਾਲ ਜੋੜਿਆ। ਭਾਈ ਫੇਰੂ ਜੀ ਨੇ ਲੋਕਾਂ ਨੂੰ ਸੱਤਵੇਂ ਪਾਤਸ਼ਾਹ ਦੇ ਚਰਨਾਂ ਨਾਲ ਜੋੜਿਆ। ਇਵੇਂ ਭਾਈ ਭਗਤੂ ਜੀ, ਭਾਈ ਸਾਲ੍ਹੋ ਜੀ, ਭਾਈ ਬਹਿਲੋ ਜੀ, ਬਿਧੀਚੰਦ ਜੀ, ਭਾਈ ਜੇਠਾ ਜੀ ਆਦਿ ਅਨੇਕਾਂ ਹੀ ਗੁਰਸਿੱਖਾਂ ਦੇ ਇਤਿਹਾਸ ਭਰੇ ਪਏ ਹਨ, ਜਿਨ੍ਹਾਂ ਨੇ ਸਤਿਗੁਰਾਂ ਨਾਲ ਆਪ ਜੁੜ ਕੇ ਆਤਮਿਕ ਅਨੰਦ ਮਾਣਿਆ ਤੇ ਹੋਰਨਾਂ ਨੂੰ ਵੀ ਜੋੜਿਆ। ਪਰ ਅੱਜ ਕੱਲ੍ਹ ਪਖੰਡ ਦਾ ਬੋਲਬਾਲਾ ਜ਼ਿਆਦਾ ਹੀ ਹੋ ਰਿਹਾ ਹੈ। ਸਭ ਪੂਰੇ ਹੀ ਮਿਲਦੇ ਹਨ। ਕੋਈ ਘੱਟ ਕਹਾਉਣ ਵਾਲਾ ਨਹੀਂ ਹੈ।

## ਅੰਤਰਿ ਜੋਤਿ ਪ੍ਰਗਾਸੀਆ; ਏਕਸੁ ਸਿਉ ਲਿਵ ਲਾਇ ॥

ਉਨ੍ਹਾਂ ਗੁਰਮੁਖਾਂ ਦੇ ਹਿਰਦਿਆਂ ਅੰਦਰ ਬ੍ਰਹਮ ਜੋਤੀ ਦਾ ਪ੍ਰਗਾਸੀਆ = ਪ੍ਰਕਾਸ਼ ਭਾਵ ਚਾਨਣ ਹੋ ਗਿਆ ਹੈ, ਭਾਵ ਜੋ ਖਟ ਜੋਤੀ, ਚੰਦ, ਸੂਰਜ, ਤਾਰੇ ਆਦਿ ਸਭ ਨੂੰ ਪ੍ਰਕਾਸ਼ਤ ਕਰਨ ਵਾਲੀ ਹੈ ਤੇ ਜੋ ਸਾਰਿਆਂ ਜੀਵਾਂ 'ਚ ਵਿਆਪਕ ਹੈ, ਉਹ ਜੋਤੀ ਪ੍ਰਗਟ ਹੋ ਆਈ ਹੈ। ਜੈਸਾ ਕਿ :

**ਸਭ ਮਹਿ ਜੋਤਿ ਜੋਤਿ ਹੈ ਸੋਇ ॥ ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਅੰਗ ੬੬੩)*

ਤੇ ਉਨ੍ਹਾਂ ਨੇ ਇੱਕੋ ਪ੍ਰਭੂ ਨਾਲ ਆਪਣੀ ਲਿਵ = ਬਿਰਤੀ ਲਾਈ ਹੈ।

## ਮਿਲਿ ਸਾਧੂ ਮੁਖੁ ਊਜਲਾ; ਪੂਰਬਿ ਲਿਖਿਆ ਪਾਇ ॥

ਸਾਧੂ = ਸਤਿਗੁਰਾਂ ਦੀ ਸੰਗਤ ਜਾਂ ਮਹਾਤਮਾ ਦੀ ਸੰਗਤ 'ਚ ਮਿਲ ਕੇ ਉਨ੍ਹਾਂ ਦਾ ਮੁਖੁ = ਮੁਖੜਾ ਊਜਲਾ = ਪਵਿੱਤਰ **ਵਾ:** ਜੱਸ ਵਾਲਾ ਹੋਇਆ ਹੈ ਪਰ ਸਤਿਗੁਰਾਂ ਦੀ **ਵਾ:** ਸਾਧਸੰਗਤ ਦੀ ਪ੍ਰਾਪਤੀ ਪੂਰਬਿ = ਪੂਰਬਲੇ ਨਿਸ਼ਕਾਮ ਕਰਮਾਂ ਦੀ ਲਿਖਿਆ = ਲਿਖਤ ਅਨੁਸਾਰ ਪਾਇ = ਪ੍ਰਾਪਤ ਹੁੰਦੀ ਹੈ।

## ਗੁਣ ਗੋਵਿੰਦ ਨਿਤ ਗਾਵਣੇ; ਨਿਰਮਲ ਸਾਚੈ ਨਾਇ ॥੧॥

ਸੰਗਤ ਵਿਚ ਮਿਲ ਕੇ ਗੋਵਿੰਦ = ਪਰਮਾਤਮਾ ਦੇ ਨਿਤ = ਹਰ ਰੋਜ਼ ਹੀ ਗੁਣ ਗਾਵਣੇ = ਗਾਈਦੇ ਹਨ

ਤੇ ਸਾਚੈ = ਸੱਚੇ ਪ੍ਰਭੂ ਦੇ ਨਾਮ ਨੂੰ ਜਪ ਕੇ ਨਿਰਮਲ = ਉੱਜਲ **ਵਾ:** ਮਲ, ਵਿਖੇਪ, ਅਵਿੱਦਿਆ, ਅਵਰਨ ਆਦਿ ਮੈਲਾਂ ਤੋਂ ਰਹਿਤ ਹੋ ਜਾਈਦਾ ਹੈ ਭਾਵ ਸਤਿਸੰਗਤ 'ਚ ਮਿਲ ਕੇ ਜੀਵਨ ਪਵਿੱਤ੍ਰ ਹੋ ਜਾਂਦਾ ਹੈ॥੧॥

## ਮੇਰੇ ਮਨ; ਗੁਰ ਸਬਦੀ ਸੁਖੁ ਹੋਇ॥

ਹੇ ਮੇਰੇ ਮਨ! ਸਤਿਗੁਰਾਂ ਦੇ ਸ਼ਬਦ ਦੀ ਕਮਾਈ ਕਰ ਕੇ ਹੀ ਆਤਮਿਕ ਸੁੱਖ ਪ੍ਰਾਪਤ ਹੁੰਦਾ ਹੈ **ਵਾ:** ਗੁਰ ਸਬਦੀ = ਗੁਰਸ਼ਬਦੀਆਂ ਭਾਵ ਗੁਰਮੁਖਾਂ ਦੀ ਸੰਗਤ ਕਰ ਕੇ ਹੀ ਆਤਮਿਕ ਸੁੱਖ ਪ੍ਰਾਪਤ ਹੁੰਦਾ ਹੈ।

## ਗੁਰ ਪੂਰੇ ਕੀ ਚਾਕਰੀ; ਬਿਰਥਾ ਜਾਇ ਨ ਕੋਇ॥੧॥ਰਹਾਉ॥

ਹੇ ਭਾਈ! ਜੋ ਪੂਰੇ ਸਤਿਗੁਰਾਂ ਦੀ ਚਾਕਰੀ = ਚਾਅ ਕਰਕੇ ਸੇਵਾ ਕਰਨੀ ਹੈ, ਕੋਈ ਵੀ ਬਿਰਥਾ = ਵਿਅਰਥ ਨਹੀਂ ਜਾਂਦੀ **ਵਾ:** ਬਿਰਥਾ = ਪੀੜਾ ਨੂੰ ਕੋਈ ਵੀ ਜਾਇ = ਜਗ੍ਹਾ **ਵਾ:** ਥਾਂ ਨਹੀਂ ਰਹਿੰਦੀ॥੧॥ਰਹਾਉ॥

## ਮਨ ਕੀਆ ਇਛਾਂ ਪੂਰੀਆ; ਪਾਇਆ ਨਾਮੁ ਨਿਧਾਨੁ॥

ਹੇ ਭਾਈ! ਉਨ੍ਹਾਂ ਦੇ ਮਨਾਂ ਕੀਆ = ਦੀਆਂ ਸਭ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ, ਜਿਨ੍ਹਾਂ ਨੇ ਪ੍ਰਭੂ ਦੇ ਨਾਮ ਰੂਪੀ ਨਿਧਾਨੁ = ਖ਼ਜ਼ਾਨੇ ਨੂੰ ਪਾਇਆ = ਪ੍ਰਾਪਤ ਕੀਤਾ ਹੈ।

## ਅੰਤਰਜਾਮੀ ਸਦਾ ਸੰਗਿ; ਕਰਣੈਹਾਰੁ ਪਛਾਨੁ॥

ਉਨ੍ਹਾਂ ਨੇ ਅੰਤਰਜਾਮੀ = ਅੰਦਰ ਦੇ ਜਾਣਨ ਵਾਲੇ ਪ੍ਰਭੂ ਨੂੰ ਸਦਾ = ਹਮੇਸ਼ਾ ਅੰਗ ਸੰਗ ਸਮਝਿਆ ਹੈ ਤੇ ਉਸ ਨੂੰ ਸਾਰੇ ਜਗਤ ਦਾ ਕਰਣੈਹਾਰੁ = ਕਰਤਾ ਕਰਕੇ ਪਛਾਨਿਆ ਹੈ।

## ਗੁਰ ਪਰਸਾਦੀ ਮੁਖੁ ਊਜਲਾ; ਜਪਿ ਨਾਮੁ ਦਾਨੁ ਇਸਨਾਨੁ॥

ਸਤਿਗੁਰਾਂ ਦੀ ਪਰਸਾਦੀ = ਕ੍ਰਿਪਾ ਦੁਆਰਾ ਉਨ੍ਹਾਂ ਦਾ ਮੁੱਖ ਊਜਲਾ = ਪਵਿੱਤ੍ਰ ਹੋਇਆ ਹੈ, ਜੋ ਨਾਮ ਜਪਦੇ, ਦਾਨ ਕਰਦੇ ਤੇ ਅੰਮ੍ਰਿਤ ਵੇਲੇ ਇਸ਼ਨਾਨ ਕਰਦੇ ਹਨ **ਵਾ:** ਸਤਿਸੰਗਤ ਰੂਪੀ ਸਰੋਵਰ 'ਚ ਇਸ਼ਨਾਨ ਕਰਦੇ ਹਨ।

## ਕਾਮੁ ਕ੍ਰੋਧੁ ਲੋਭੁ ਬਿਨਸਿਆ; ਤਜਿਆ ਸਭੁ ਅਭਿਮਾਨੁ॥੨॥

ਉਨ੍ਹਾਂ ਦੇ ਕਾਮ, ਕ੍ਰੋਧ, ਲੋਭ ਆਦਿ ਵਿਕਾਰ ਸਭ ਬਿਨਸਿਆ = ਨਾਸ ਹੋ ਗਏ ਹਨ, ਭਾਵ ਕਾਮ-ਵਾਸ਼ਨਾ ਦਾ ਵੇਗ ਦਮਨ ਹੋ ਗਿਆ ਹੈ, ਕ੍ਰੋਧ ਅਗਨੀ ਠੰਢੀ ਪੈ ਗਈ ਹੈ ਤੇ ਲੋਭ ਦੀਆਂ ਲਹਿਰਾਂ ਟਿਕ ਗਈਆਂ ਹਨ ਤੇ ਉਨ੍ਹਾਂ ਨੇ ਸਾਰਾ ਹੰਕਾਰ ਹੀ ਤਿਆਗ ਦਿੱਤਾ ਹੈ॥੨॥

## ਪਾਇਆ ਲਾਹਾ ਲਾਭੁ ਨਾਮੁ; ਪੂਰਨ ਹੋਏ ਕਾਮ॥

ਉਨ੍ਹਾਂ ਗੁਰਮੁਖਾਂ ਨੇ ਇਸ ਸੰਸਾਰ ਵਿਚ ਪ੍ਰਭੂ ਦੇ ਨਾਮ ਦਾ ਲਾਹਾ = ਨਫਾ ਤੇ ਪਰਲੋਕ ਦਾ ਜੱਸ ਰੂਪ ਲਾਭੁ = ਫ਼ਾਇਦਾ ਪਰਾਪਤ ਕਰ ਲਿਆ ਹੈ ਤੇ ਉਨ੍ਹਾਂ ਦੇ ਸਾਰੇ ਕਾਮ = ਕੰਮ **ਵਾ:** (ਧਰਮ, ਅਰਥ, ਕਾਮ, ਮੋਖ) ਪੁਰਸ਼ਾਰਥ ਪੂਰੇ ਹੋਏ = ਹੋ ਗਏ ਹਨ **ਵਾ:** ਕਾਮ = ਕਾਮਨਾਵਾਂ ਜਾਂ ਸੰਕਲਪ ਪੂਰੇ ਹੋ ਗਏ ਹਨ, ਭਾਵ ਦੱਬ ਦਿੱਤੇ ਗਏ ਹਨ।

## ਕਰਿ ਕਿਰਪਾ ਪ੍ਰਭਿ ਮੇਲਿਆ; ਦੀਆ ਅਪਣਾ ਨਾਮੁ॥

ਉਨ੍ਹਾਂ ਨੂੰ ਵਾਹਿਗੁਰੂ ਨੇ ਆਪ ਕ੍ਰਿਪਾ ਕਰਕੇ ਆਪਣੇ ਨਾਲ ਮੇਲਿਆ = ਅਭੇਦ ਕਰ ਲਿਆ ਹੈ ਅਤੇ ਆਪਣਾ ਅੰਮ੍ਰਿਤ ਰੂਪੀ ਨਾਮ ਬਖ਼ਸ਼ ਦੀਆ = ਦਿੱਤਾ ਹੈ।

## ਆਵਣ ਜਾਣਾ ਰਹਿ ਗਇਆ; ਆਪਿ ਹੋਆ ਮਿਹਰਵਾਨੁ ॥

ਜਿਹੜਾ ਵਾਰ ਵਾਰ ਜਨਮ 'ਚ ਆਉਣਾ ਤੇ ਮਰ ਕੇ ਜਾਣਾ ਅਰਥਾਤ ਜੋ ਆਵਾਗਵਨ ਸੀ, ਉਹ ਉਨ੍ਹਾਂ ਦਾ ਰਹਿ ਗਇਆ = ਖ਼ਤਮ ਹੋ ਗਿਆ ਹੈ ਅਰਥਾਤ ਉਸ ਤੋਂ ਰਹਿਤ ਹੋ ਗਏ ਹਨ ਜਿਨ੍ਹਾਂ ਉੱਤੇ ਆਪਿ ਪ੍ਰਭੂ ਮਿਹਰਵਾਨ = ਕ੍ਰਿਪਾਲੂ ਹੋਇਆ ਹੈ।

## ਸਚੁ ਮਹਲੁ ਘਰੁ ਪਾਇਆ; ਗੁਰ ਕਾ ਸਬਦੁ ਪਛਾਨੁ ॥੩॥

ਸਚੁ ਮਹਲੁ = ਸੱਚ ਸਰੂਪ ਪਰਮੇਸ਼ਰ ਨਾਲ ਮਿਲ ਕੇ ਉਨ੍ਹਾਂ ਨੇ ਤੁਰੀਆ ਪਦ ਰੂਪੀ ਘਰੁ = ਗ੍ਰਿਹਿ ਨੂੰ ਪਾ ਲਿਆ ਹੈ **ਵਾ:** ਸਚੁ ਮਹਲੁ = ਸੱਚੇ ਸਰੂਪ 'ਚ ਉਨ੍ਹਾਂ ਨੇ ਘਰੁ = ਟਿਕਾਣਾ ਪਾ ਲਿਆ ਹੈ, ਜਿਨ੍ਹਾਂ ਨੇ ਸਤਿਗੁਰਾਂ ਦੇ ਸ਼ਬਦ ਨੂੰ ਪਛਾਣ ਲਿਆ ਹੈ ॥੩॥

## ਭਗਤ ਜਨਾ ਕਉ ਰਾਖਦਾ; ਆਪਣੀ ਕਿਰਪਾ ਧਾਰਿ ॥

ਹੇ ਭਾਈ ! ਉਹ ਵਾਹਿਗੁਰੂ ਆਪਣੇ ਭਗਤ ਜਨਾਂ ਦੇ ਕਉ = ਤਾਂਈ ਆਪ ਰਾਖਦਾ = ਰੱਖਿਆ ਕਰਦਾ ਹੈ ਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਉਨ੍ਹਾਂ ਉੱਤੇ ਹਮੇਸ਼ਾ ਧਾਰਨ ਕਰਦਾ ਹੈ।

## ਹਲਤਿ ਪਲਤਿ ਮੁਖ ਊਜਲੇ; ਸਾਚੇ ਕੇ ਗੁਣ ਸਾਰਿ ॥

ਦੋਵੇਂ ਲੋਕਾਂ 'ਚ ਹਲਤਿ = ਇਹ ਲੋਕ ਤੇ ਪਲਤਿ = ਪਰਲੋਕ 'ਚ ਉਨ੍ਹਾਂ ਦੇ ਮੁੱਖ ਊਜਲੇ = ਪਵਿੱਤ੍ਰ ਹੁੰਦੇ ਹਨ, ਜਿਹੜੇ ਸਚੇ = ਪ੍ਰਭੂ ਦੇ ਗੁਣਾਂ ਨੂੰ ਸਾਰਿ = ਸਮਾਲਦੇ ਹਨ ਭਾਵ ਗਾਉਂਦੇ ਹਨ।

## ਆਠ ਪਹਿਰ ਗੁਣ ਸਾਰਦੇ; ਰਤੇ ਰੰਗਿ ਅਪਾਰ ॥

ਜਿਹੜੇ ਅੱਠੇ ਪਹਿਰ ਉਸ ਪ੍ਰਭੂ ਦੇ ਗੁਣਾਂ ਨੂੰ ਸਾਰਦੇ = ਸਮ੍ਹਾਲਦੇ **ਵਾ:** ਉਚਾਰਦੇ ਹਨ, ਉਹ ਅਪਾਰ = ਪਾਰਾਵਾਰ ਤੋਂ ਰਹਿਤ ਪ੍ਰਭੂ ਦੇ ਰੰਗ 'ਚ ਰਤੇ = ਰੰਗੇ ਜਾਂਦੇ ਹਨ।

## ਪਾਰਬ੍ਰਹਮੁ ਸੁਖ ਸਾਗਰੋ; ਨਾਨਕ ਸਦ ਬਲਿਹਾਰ ॥੪॥੧੧॥੮੧॥

ਹੇ ਭਾਈ! ਉਹ ਪਾਰਬ੍ਰਹਮੁ = ਪਰਮੇਸ਼ਰ ਤਾਂ ਸੁਖ ਸਾਗਰੋ = ਸੁੱਖਾਂ ਦਾ ਸਮੁੰਦਰ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਉਸ ਤੋਂ ਸਦ = ਹਮੇਸ਼ਾ **ਵਾ:** ਸੈਂਕੜੇ ਵਾਰੀ ਬਲਿਹਾਰ = ਕੁਰਬਾਨ ਜਾਂਦੇ ਹਾਂ ॥੪॥੧੧॥੮੧॥

## ਸਿਰੀਰਾਗੁ ਮਹਲਾ ੫ ॥

## ਪੂਰਾ ਸਤਿਗੁਰੁ ਜੇ ਮਿਲੈ; ਪਾਈਐ ਸਬਦੁ ਨਿਧਾਨੁ ॥

ਹੇ ਭਾਈ ! ਜੇਕਰ ਪੂਰਨ ਸਤਿਗੁਰੂ ਜੀ ਮਿਲ ਜਾਣ ਅਰਥਾਤ ਪ੍ਰਾਪਤ ਹੋ ਜਾਣ, ਤਾਂ ਉਨ੍ਹਾਂ ਕੋਲੋਂ ਸਬਦੁ = ਉਪਦੇਸ਼ ਰੂਪੀ ਨਿਧਾਨੁ = ਖ਼ਜ਼ਾਨਾ ਪਾਈਐ = ਪਾਈਦਾ ਹੈ।

**ਦ੍ਰਿਸ਼ਟਾਂਤ ਮਲਾਹ ਦਾ :** ਪੂਰੇ ਸਤਿਗੁਰੂ ਦੁਆਰਾ ਹੀ ਨਾਮ ਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ, ਜੋ ਇਕ ਚੰਗੇ ਮਲਾਹ ਦੀ ਨਿਆਈਂ ਭਵ ਸਾਗਰ ਤੋਂ ਪਾਰ ਕਰ ਦਿੰਦੇ ਹਨ। ਇਕ ਮਲਾਹ ਅੰਧਾ ਹੁੰਦਾ ਹੈ, ਜਿਸ ਨੂੰ ਆਪ ਤਾਂ ਦੂਸਰਾ ਕਿਨਾਰਾ ਦਿੱਸਦਾ ਨਹੀਂ। ਉਹ ਕਿਸੇ ਨੂੰ ਕੀ ਪਾਰ ਕਰ ਸਕਦਾ ਹੈ ? ਇਕ ਮਲਾਹ ਪਿੰਗਲਾ ਹੁੰਦਾ ਹੈ ਜੋ ਦੇਖਦਾ ਤਾਂ ਹੈ ਪਰ ਜੋ ਆਪ ਚੱਲ ਕੇ ਕਦੀ ਪਾਰ ਨਹੀਂ ਹੋਇਆ। ਇਕ ਸੁਜਾਖਾ ਤੇ ਪੂਰਨ ਮਲਾਹ ਹੁੰਦਾ ਹੈ ਜੋ ਚੰਗਾ ਤਾਰੂ ਹੁੰਦਾ ਹੈ। ਜੋ ਆਪ ਵੀ ਤਰਨਾ ਜਾਣਦਾ ਹੈ ਤੇ ਦੂਜਿਆ

ਨੂੰ ਵੀ ਪੂਰ ਭਰ ਭਰ ਕੇ ਪਾਰ ਕਰਦਾ ਹੈ। ਇਸੇ ਤਰ੍ਹਾਂ ਜੋ ਅੰਧਾ ਗੁਰੂ ਹੈ ਜੋ ਆਪ ਤਾਂ ਕੁਝ ਸੁਣ ਸੁਣਾ ਕੇ ਜਾਣਦਾ ਹੈ ਪਰ ਕਿਸੇ ਨੂੰ ਦੱਸ ਨਹੀਂ ਸਕਦਾ, ਐਸੇ ਅਵਧੂਤ ਗੁਰੂ ਵੀ ਹਨ। ਇਕ ਪਿੰਗਲੇ ਗੁਰੂ ਹਨ ਜੋ ਕਿਤਾਬੀ ਗਿਆਨ ਜਾਣਦੇ ਹਨ ਪਰ ਆਪ ਉਸ ਮਾਰਗ 'ਤੇ ਨਹੀਂ ਚੱਲੇ। ਉਹ ਹੋਰ ਕਿਸੇ ਨੂੰ ਕੀ ਪਾਰ ਕਰਨਗੇ ? ਉਹ ਸਾਧਨਾ ਰੂਪੀ ਪੈਰਾਂ ਤੋਂ ਹੀਣੇ ਹਨ। ਪਰ ਤੀਜੇ ਪੂਰਨ ਬ੍ਰਹਮ ਨੇਸ਼ਟੀ ਤੇ ਬ੍ਰਹਮ ਸ੍ਰੋਤਰੀ ਗੁਰੂ ਹਨ ਜੋ ਆਪ ਬ੍ਰਹਮ ਗਿਆਨੀ ਹੁੰਦੇ ਹਨ ਤੇ ਹੋਰਨਾਂ ਨੂੰ ਵੀ ਗਿਆਨ ਦੇ ਬੇੜੇ 'ਤੇ ਚੜ੍ਹਾ ਕੇ ਭਵਸਾਗਰ ਤੋਂ ਪਾਰ ਕਰਦੇ ਹਨ। ਉਹ ਸਿੱਖਾਂ ਦੇ ਸੰਸੇ ਮੇਟ ਕੇ ਸ੍ਰਵਣ, ਮੰਨਣ, ਨਿਧਿਆਸਣ ਦੀਆਂ ਜੁਗਤੀਆਂ ਦੁਆਰਾ ਆਪਣੇ ਗਿਆਨ ਰੂਪੀ ਬੇੜੇ 'ਤੇ ਚੜ੍ਹਾ ਕੇ ਜੀਵਾਂ ਨੂੰ ਪਾਰ ਕਰਦੇ ਹਨ। ਐਸੇ ਸ੍ਰੇਸ਼ਟ ਮਲਾਹ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਜਿਨ੍ਹਾਂ ਨੇ ਵਿਕਾਰਾਂ ਤੋਂ ਰਹਿਤ ਜੀਵਨ ਜੀਅ ਕੇ ਮਨੁੱਖਤਾ ਦਾ ਉਧਾਰ ਕੀਤਾ। ਪਰ ਬਹੁਤ ਸਾਰੇ ਅਧੂਰੇ ਗੁਰੂ ਵੀ ਹਨ ਜੋ ਗਿਆਨ ਤਾਂ ਜਾਣਦੇ ਹਨ ਪਰ ਆਪ ਕਮਾਇਆ ਨਹੀਂ ਹੁੰਦਾ। ਜਿਵੇਂ ਵਿਸ਼ਿਸ਼ਟ ਜੀ ਗਿਆਨਵਾਨ ਤਾਂ ਸਨ ਪਰ ਜਦੋਂ ੧੦੦ ਪੁੱਤਰ ਉਸ ਦੇ ਵਿਸ਼ਵਾ ਮਿੱਤਰ ਨੇ ਮਾਰ ਦਿੱਤੇ ਤਾਂ ਉਹ ਦਰਿਆ 'ਚ ਡੁੱਬ ਕੇ ਮਰਨ ਲਈ ਤਿਆਰ ਹੋ ਗਏ। ਦੂਜੇ ਪਾਸੇ ਪੂਰੇ ਸਤਿਗੁਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਸਰਬੰਸ ਵਾਰ ਕੇ ਵਾਹਿਗੁਰੂ ਦਾ ਸ਼ੁਕਰਾਨਾ ਕਰਦੇ ਹਨ ਕਿ ਤੇਰੀ ਅਮਾਨਤ ਤੈਨੂੰ ਸੌਂਪ ਦਿੱਤੀ ਗਈ ਹੈ, ਇਸ ਕਰਕੇ ਹੇ ਵਾਹਿਗੁਰੂ! ਤੇਰਾ ਸ਼ੁਕਰ ਹੈ। ਐਸੇ ਪੂਰੇ ਸਤਿਗੁਰ ਜੀ ਮਿਲ ਜਾਣ ਤਾਂ ਹੀ ਸ਼ਬਦ ਦਾ ਖ਼ਜ਼ਾਨਾ ਪਾਈਦਾ ਹੈ। ਪਰਮੇਸ਼ਰ ਦੇ ਸਨਮੁਖ ਇਉਂ ਬੇਨਤੀ ਕਰੀਏ ਕਿ :

## ਕਰਿ ਕਿਰਪਾ ਪ੍ਰਭ ਆਪਣੀ; ਜਪੀਐ ਅੰਮ੍ਰਿਤ ਨਾਮੁ ॥

ਹੇ ਪ੍ਰਭੂ ਜੀ! ਆਪ ਜੀ ਆਪਣੀ ਕਿਰਪਾ = ਦਇਆ ਦ੍ਰਿਸ਼ਟੀ ਸਾਡੇ ਉੱਪਰ ਕਰੋ ਤਾਂ ਕਿ ਅਸੀਂ ਭੀ ਗੁਰਾਂ ਦੁਆਰਾ ਆਪ ਦੇ ਅੰਮ੍ਰਿਤ ਰੂਪੀ ਨਾਮ ਨੂੰ ਜਪਿਆ ਕਰੀਏ।

## ਜਨਮ ਮਰਣ ਦੁਖੁ ਕਾਟੀਐ; ਲਾਗੈ ਸਹਜਿ ਧਿਆਨੁ ॥੧॥

ਆਪ ਕ੍ਰਿਪਾ ਕਰਕੇ ਸਾਡੇ ਜਨਮ ਤੇ ਮਰਣ ਦੇ ਦੁੱਖਾਂ ਨੂੰ ਕਾਟੀਐ = ਕੱਟਣਾ ਕਰੋ ਅਤੇ ਸਾਡਾ ਆਪ ਜੀ ਦੇ ਸ਼ਾਂਤ ਸਰੂਪ 'ਚ ਧਿਆਨ ਲਾਗੈ = ਲੱਗ ਭਾਵ ਜੁੜ ਜਾਵੇ **ਵਾ:** ਸਹਜਿ = ਸੁਭਾਵਿਕ ਹੀ ਸਰੂਪ 'ਚ ਧਿਆਨ ਜੁੜ ਜਾਵੇ, ਭਾਵ ਇਸ ਮਨ ਦੀ ਅਵਸਥਾ ਵਿਕਾਰਾਂ ਰੂਪੀ ਰੇਤ 'ਚ ਬਿਖਰੇ ਲੋਹ-ਚੂਨ ਦੀ ਨਿਆਈਂ ਹੈ ਤੇ ਸਤਿਗੁਰਾਂ ਦਾ ਉਪਦੇਸ਼ ਹੀ ਚੁੰਬਕ ਰੂਪ ਹੋ ਕੇ ਇਸ ਨੂੰ ਇਕੱਠਾ (ਇਕਾਗਰ) ਕਰਨ ਦੇ ਸਮਰੱਥ ਹੈ ॥੧॥

## ਮੇਰੇ ਮਨ; ਪ੍ਰਭ ਸਰਣਾਈ ਪਾਇ ॥

ਹੇ ਮੇਰੇ ਮਨ! ਆਪਣੇ ਆਪ ਨੂੰ ਪ੍ਰਭੂ ਦੀ ਸਰਣਾਈ = ਪਨਾਹ ਵਿਚ ਪਾਇ = ਪਾਉਣਾ ਕਰ।

## ਹਰਿ ਬਿਨੁ ਦੂਜਾ ਕੋ ਨਹੀ; ਏਕੋ ਨਾਮੁ ਧਿਆਇ ॥੧॥ਰਹਾਉ॥

ਕਿਉਂਕਿ ਹਰਿ = ਵਾਹਿਗੁਰੂ ਤੋਂ ਬਿਨਾਂ ਕੋਈ ਹੋਰ ਦੂਜਾ = ਦੂਸਰਾ ਰੱਖਿਆ ਕਰਨ ਵਾਲਾ ਨਹੀਂ ਹੈ, ਇਸ ਲਈ ਉਸ ਇੱਕੋ ਪ੍ਰਭੂ ਦਾ ਨਾਮ ਧਿਆਇ = ਧਿਆਉਣਾ ਕਰ ॥੧॥ਰਹਾਉ॥

## ਕੀਮਤਿ ਕਹਣੁ ਨ ਜਾਈਐ; ਸਾਗਰੁ ਗੁਣੀ ਅਥਾਹੁ ॥

ਹੇ ਭਾਈ! ਉਸ ਪ੍ਰਭੂ ਦੇ ਨਾਮ ਦਾ ਕੀਮਤਿ = ਮੁੱਲ ਕਿਹਾ ਨਹੀਂ ਜਾ ਸਕਦਾ ਕਿਉਂਕਿ ਪ੍ਰਭੂ ਜੀ ਤਾਂ ਗੁਣਾਂ ਦੇ ਅਥਾਹੁ = ਬੇਅੰਤ ਸਾਗਰ = ਸਮੁੰਦਰ ਦੀ ਨਿਆਈਂ ਹੈ।

## ਵਡਭਾਗੀ ਮਿਲੁ ਸੰਗਤੀ; ਸਚਾ ਸਬਦੁ ਵਿਸਾਹੁ ॥

ਹੇ ਵਡਭਾਗੀ = ਵੱਡੇ ਭਾਗਾਂ ਵਾਲੇ ! ਤੂੰ ਗੁਰੂ ਦੀ ਸਤਿਸੰਗਤ ਵਿਚ ਮਿਲੁ = ਮਿਲਣਾ ਕਰ ਤੇ ਸੱਚੇ ਸਤਿਗੁਰਾਂ ਦੇ ਸਬਦੁ = ਉਪਦੇਸ਼ ਨੂੰ ਵਿਸਾਹੁ = ਖ਼ਰੀਦਣਾ ਕਰ ਭਾਵ ਤਨ, ਮਨ, ਧਨ ਗੁਰਾਂ ਨੂੰ ਸੌਂਪ ਕੇ ਗੁਰ-ਉਪਦੇਸ਼ ਪ੍ਰਾਪਤ ਕਰ।

## ਕਰਿ ਸੇਵਾ ਸੁਖ ਸਾਗਰੈ; ਸਿਰਿ ਸਾਹਾ ਪਾਤਿਸਾਹੁ ॥੨॥

ਸੁੱਖਾਂ ਦੇ ਸਾਗਰੈ = ਸਮੁੰਦਰ ਸਤਿਗੁਰੂ ਜੀ ਦੀ ਸੇਵਾ = ਟਹਿਲ ਕਰ, ਕਿਉਂਕਿ ਸਤਿਗੁਰੂ ਜੀ ਪਾਤਸ਼ਾਹਾਂ ਦੇ ਸਿਰਿ = ਸ਼ਿਰੋਮਣੀ ਸਾਹਾ = ਪਾਤਸ਼ਾਹ ਹਨ ॥੨॥

## ਚਰਣ ਕਮਲ ਕਾ ਆਸਰਾ; ਦੂਜਾ ਨਾਹੀ ਠਾਉ ॥

ਇਸ ਤਰ੍ਹਾਂ ਬੇਨਤੀ ਕਰ ਕਿ ਹੇ ਸਤਿਗੁਰੂ **ਵਾ:** ਪ੍ਰਭੂ ਜੀ ! ਆਪ ਦੇ ਚਰਨਾਂ ਕਮਲਾਂ ਦਾ ਹੀ ਆਸਰਾ = ਸਹਾਰਾ ਹੈ ਅਤੇ ਹੋਰ ਕੋਈ ਦੂਜਾ ਠਾਉ = ਥਾਂ ਟਿਕਾਣਾ ਨਹੀਂ ਹੈ।

## ਮੈ ਧਰ ਤੇਰੀ ਪਾਰਬ੍ਰਹਮ; ਤੇਰੈ ਤਾਣਿ ਰਹਾਉ ॥

ਹੇ ਪਾਰਬ੍ਰਹਮ = ਪਰਮੇਸ਼ਰ ! ਮੈਨੂੰ ਤਾਂ ਤੇਰੀ ਹੀ ਧਰ = ਟੇਕ ਹੈ, ਭਾਵ ਆਸਰਾ ਹੈ ਤੇ ਆਪ ਦੇ ਤਾਣਿ = ਬਲ ਕਰਕੇ ਹੀ ਰਹਾਉ = ਰਹਿੰਦੇ ਹਾਂ।

## ਨਿਮਾਣਿਆ ਪ੍ਰਭੁ ਮਾਣੁ ਤੂੰ; ਤੇਰੈ ਸੰਗਿ ਸਮਾਉ ॥੩॥

ਹੇ ਪ੍ਰਭੂ ! ਤੂੰ ਹੀ ਨਿਮਾਣਿਆਂ ਦਾ ਮਾਣ ਹੈਂ ਭਾਵ ਜਿਨ੍ਹਾਂ ਨੂੰ ਸੰਸਾਰ 'ਚ ਕੋਈ ਮਾਣੁ = ਆਦਰ ਨਹੀਂ ਦਿੰਦਾ, ਉਨ੍ਹਾਂ ਨੂੰ ਵੀ ਆਪਣੀ ਬਖ਼ਸ਼ਿਸ਼ ਦੁਆਰਾ ਮਾਣ ਬਖ਼ਸ਼ ਦਿੰਦੇ ਹੋ। ਜਿਵੇਂ ਕਬੀਰ ਤੇ ਰਵਿਦਾਸ ਜੈਸੇ ਭਗਤਾਂ ਦੇ ਚਰਨਾਂ ਉੱਤੇ ਰਾਜਿਆਂ ਨੂੰ ਝੁਕਾਅ ਦਿੱਤਾ। ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰੇਮੇ ਕੋਹੜੀ ਨੂੰ ਦੇਹ ਅਰੋਗਤਾ ਬਖ਼ਸ਼ ਕੇ ਭਾਈ ਸੀਂਹੇ ਦੀ ਪੁੱਤਰੀ ਨਾਲ ਵਿਆਹ ਕੀਤਾ ਤੇ ਫਿਰ ਮੱਥੋ ਮੁਰਾਰੀ ਨਾਮ ਦੇ ਕੇ ੨੨ ਮੰਜੀਆਂ ਵਿੱਚੋਂ ਇਕ ਮੰਜੀ ਬਖ਼ਸ਼ ਕੇ ਮਾਣ ਬਖ਼ਸ਼ਿਸ਼ ਕੀਤਾ। ਆਪ ਐਸੀ ਕਿਰਪਾ ਕਰੋ ਕਿ ਮੈਂ ਤੇਰੇ ਸੰਗਿ = ਨਾਲ ਸਮਾਉ = ਸਮਾ ਜਾਵਾਂ ਅਰਥਾਤ ਅਭੇਦ ਹੋ ਜਾਵਾਂ ॥੩॥

## ਹਰਿ ਜਪੀਐ ਆਰਾਧੀਐ; ਆਠ ਪਹਰ ਗੋਵਿੰਦੁ ॥

ਹੇ ਗੋਵਿੰਦੁ (ਗੋ + ਵਿੰਦੁ) ਗੋ = ਪ੍ਰਿਥਵੀ ਦੀ ਵਿੰਦੁ = ਰੱਖਿਆ ਕਰਨ ਵਾਲੇ ਹਰਿ = ਪਰਮੇਸ਼ਰ ਜੀ ! ਐਸੀ ਕਿਰਪਾ ਕਰੋ ਕਿ ਅੱਠੇ ਪਹਿਰ ਆਪ ਦਾ ਨਾਮ ਬਾਣੀ ਕਰਕੇ ਵੀ ਜਪੀਐ = ਜਪਦੇ ਰਹੀਏ ਤੇ ਮਨ ਦੀ ਭਾਵਨਾ ਕਰਕੇ ਵੀ ਆਰਾਧੀਐ = ਚੇਤੇ ਕਰਦੇ ਰਹੀਏ।

## ਜੀਅ ਪ੍ਰਾਣ ਤਨੁ ਧਨੁ ਰਖੇ; ਕਰਿ ਕਿਰਪਾ ਰਾਖੀ ਜਿੰਦੁ ॥

ਹੇ ਪ੍ਰਭੂ ! ਆਪ ਨੇ ਸਾਰੇ ਜੀਵਾਂ ਨੂੰ ਜੀਅ = ਸੂਖਮ ਸਰੀਰ, ਪ੍ਰਾਣ, ਤਨ = ਅਸਥੂਲ ਸਰੀਰ ਤੇ ਧਨ ਆਦਿ ਦੇ ਕੇ ਫਿਰ ਰਖੇ = ਰੱਖਿਆ ਕੀਤੀ ਹੈ ਤੇ ਆਪ ਨੇ ਜੀਵਾਂ 'ਤੇ ਕਿਰਪਾ ਕਰਕੇ ਉਨ੍ਹਾਂ 'ਚ ਜਿੰਦੁ = ਚੇਤਨ ਸੱਤਾ ਰੱਖੀ ਹੈ **ਵਾ:** ਕਿਰਪਾ ਕਰਕੇ ਜਿੰਦੁ = ਬੁੱਧੀ ਦੀ ਵਿਕਾਰਾਂ ਤੋਂ ਰਾਖੀ ਕੀਤੀ ਹੈ।

## ਨਾਨਕ ਸਗਲੇ ਦੋਖ ਉਤਾਰਿਅਨੁ; ਪ੍ਰਭੁ ਪਾਰਬ੍ਰਹਮ ਬਖਸਿੰਦੁ ॥੪॥੧੨॥੮੨॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਵਾਹਿਗੁਰੂ ਨੇ ਭਗਤ ਜਨਾਂ ਦੇ ਸਾਰੇ ਦੋਖ = ਵਿਕਾਰਾਂ ਨੂੰ ਉਤਾਰ

ਦਿੱਤਾ ਹੈ, ਭਾਵ ਸ਼ਬਦ, ਸਪਰਸ਼, ਰੂਪ, ਰਸ ਗੰਧ ਵਿਸ਼ੇ ਰੂਪੀ ਦੋਸ਼ਾਂ ਨੂੰ ਉਤਾਰ ਦਿੱਤਾ ਹੈ, ਕਿਉਂਕਿ ਉਹ ਪ੍ਰਭੂ ਜੋ ਪਾਰਬ੍ਰਹਮ ਸਰੂਪ ਹੈ, ਉਹ ਬਖਸਿੰਦੁ = ਬਖ਼ਸ਼ਿਸ਼ਾਂ ਕਰਨੇ ਵਾਲਾ ਹੈ ॥੪॥੧੨॥੮੨॥

## ਸਿਰੀਰਾਗੁ ਮਹਲਾ ੫ ॥

## ਪ੍ਰੀਤਿ ਲਗੀ ਤਿਸੁ ਸਚ ਸਿਉ; ਮਰੈ ਨ ਆਵੈ ਜਾਇ ॥

ਹੇ ਭਾਈ ! ਜਿਸ ਪੁਰਸ਼ ਦੀ ਉਸ ਸਚ = ਪ੍ਰਭੂ ਨਾਲ ਪ੍ਰੀਤੀ ਲੱਗੀ ਹੋਈ ਹੈ, ਜੋ ਪ੍ਰਭੂ ਕਦੇ ਵੀ ਮਰਦਾ ਨਹੀਂ ਹੈ ਤੇ ਨਾ ਹੀ ਉਸ ਨੂੰ ਆਵੈ ਜਾਇ = ਆਵਾਗਵਨ ਹੈ **ਵਾ:** ਉਹ ਪੁਰਸ਼ ਫਿਰ ਵਾਰ ਵਾਰ ਮਰਦਾ ਜੰਮਦਾ **ਵਾ:** ਆਉਂਦਾ ਜਾਂਦਾ ਨਹੀਂ, ਭਾਵ ਨਾ ਉਸ ਨੂੰ ਜਨਮ ਧਾਰ ਕੇ ਵਾਰ ਵਾਰ ਆਉਣਾ ਪੈਂਦਾ ਹੈ ਅਤੇ ਨਾ ਹੀ ਵਾਰ ਵਾਰ ਮਰ ਕੇ ਹਿਸਾਬ ਦੇਣ ਲਈ ਪਰਲੋਕ ਜਾਣਾ ਪੈਂਦਾ ਹੈ।

## ਨਾ ਵੇਛੋੜਿਆ ਵਿਛੁੜੈ; ਸਭ ਮਹਿ ਰਹਿਆ ਸਮਾਇ ॥

ਉਸ ਗੁਰਮੁਖ ਦਾ ਮਨ ਕਦੇ ਵੀ ਪਾਂਬਰਾਂ ਜਾਂ ਵਿਸ਼ਈ ਪੁਰਸ਼ਾਂ ਦੀ ਕੁਸੰਗਤ ਕਰਕੇ ਅਨੰਦ ਸਰੂਪ ਵੱਲੋਂ ਵਿਛੁੜਦਾ ਨਹੀਂ ਹੈ **ਵਾ:** ਉਹ ਪਰਮੇਸ਼ਰ ਕਿਸੇ ਦੇ ਵਿਛੋੜਿਆਂ ਕਦੇ ਵਿਛੁੜਦਾ ਨਹੀਂ ਹੈ, ਜੋ ਸਾਰਿਆਂ ਵਿਚ ਵਿਆਪਕ ਹੋ ਰਿਹਾ ਹੈ **ਵਾ:** ਉਹ ਗੁਰਮੁਖ ਉਸ ਵਿਚ ਲੀਨ ਰਹਿੰਦਾ ਹੈ।

## ਦੀਨ ਦਰਦ ਦੁਖ ਭੰਜਨਾ; ਸੇਵਕ ਕੈ ਸਤਭਾਇ ॥

ਹੇ ਭਾਈ ! ਉਹ ਪ੍ਰਭੂ ਦੀਨ = ਗ਼ਰੀਬਾਂ ਦੇ ਜੰਮਣ ਮਰਨ ਰੂਪੀ ਦੁਖ ਅਵਿੱਦਿਆ ਦੀਆਂ ਦਰਦ = ਪੀੜਾਂ ਨੂੰ ਭੰਜਨਾ = ਭੰਨਣ ਭਾਵ ਨਾਸ਼ ਕਰਨ ਵਾਲਾ ਹੈ ਅਤੇ ਸੇਵਕ = ਦਾਸਾਂ ਕੈ = ਦੇ ਮਨ ਵਿਚ ਸਤਭਾਇ = ਸੱਚਾ ਨਿਸਚਾ ਦੇਣ ਵਾਲਾ ਹੈ **ਵਾ:** ਸੇਵਕਾਂ ਦੇ ਮਨ ਵਿਚ ਸਤਭਾਇ = ਸੱਚਾ ਪ੍ਰੇਮ **ਵਾ:** ਸੱਚਾ ਗਿਆਨ ਪ੍ਰਗਟ ਕਰਨ ਵਾਲਾ ਹੈ।

## ਅਚਰਜ ਰੂਪੁ ਨਿਰੰਜਨੋ; ਗੁਰਿ ਮੇਲਾਇਆ ਮਾਇ ॥੧॥

ਉਹ ਪ੍ਰਭੂ ਅਚਰਜ = ਵਿਸਮਾਦ ਰੂਪ ਹੈ ਭਾਵ ਉਹ ਆਪਣੇ ਆਪ ਤੋਂ ਪ੍ਰਕਾਸ਼ਵਾਨ (ਸੈਭੰ) ਰੂਪ ਹੈ ਅਤੇ ਸਾਰੇ ਖੰਡਾਂ ਬ੍ਰਹਿਮੰਡਾਂ, ਦੀਪਾਂ, ਲੋਆਂ, ਆਕਾਸ਼ਾਂ, ਪਾਤਾਲਾਂ 'ਚ ਵਿਆਪਕ ਹੋ ਰਿਹਾ ਹੈ। ਇਸ ਕਰਕੇ ਉਹ ਹੈਰਾਨੀ ਜਨਕ ਭਾਵ ਅਚਰਜ = ਹੈਰਾਨ ਕਰਨ ਵਾਲਾ ਰੂਪ ਹੈ ਅਤੇ ਨਿਰੰਜਨੋ = ਮਾਇਆ ਰੂਪੀ ਕਾਲਖ ਤੋਂ ਰਹਿਤ ਹੈ। ਮਾਇ = ਹੇ ਭਾਈ ! ਸਾਨੂੰ ਪੂਰੇ ਸਤਿਗੁਰੂ ਜੀ ਨੇ ਉਸ ਪ੍ਰਭੂ ਨਾਲ ਮੇਲਾਇਆ = ਮਿਲਾ ਦਿੱਤਾ ਹੈ ॥੧॥

## ਭਾਈ ਰੇ; ਮੀਤੁ ਕਰਹੁ ਪ੍ਰਭੁ ਸੋਇ ॥

ਹੇ ਭਾਈ ! ਸੋਇ = ਉਸ ਪ੍ਰਭੂ ਨੂੰ ਆਪਣਾ ਮੀਤੁ = ਮਿੱਤਰ **ਵਾ:** ਸੱਜਣ ਬਣਾਉਣਾ ਕਰੋ, ਭਾਵ ਹੋਰ ਸੰਸਾਰ ਦੀ ਝੂਠੀ ਸੱਜਣਤਾ ਵਿਚ ਨਾ ਫਸੋ, ਕਿਉਂਕਿ ਸੰਸਾਰ 'ਚ ਉਹ ਇੱਕੋ ਹੀ ਸੱਚਾ ਸੱਜਣ ਪਰਮਾਤਮਾ ਹੈ। ਜੈਸਾ ਕਿ :

**ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥** *(ਅੰਗ ੪੪)*

**[ਅੰਗ ੪੭]**

## ਮਾਇਆ ਮੋਹ ਪਰੀਤਿ ਧ੍ਰਿਗੁ; ਸੁਖੀ ਨ ਦੀਸੈ ਕੋਇ ॥੧॥ਰਹਾਉ॥

ਹੇ ਭਾਈ ! ਮਾਇਆ ਦੇ ਮੋਹ ਕਰਕੇ ਲਗਾਈ ਹੋਈ ਪ੍ਰੀਤੀ ਨੂੰ ਧ੍ਰਿਗੁ = ਧ੍ਰਿਕਾਰ ਹੈ ਅਰਥਾਤ ਸੌ ਵਾਰੀ ਫਿੱਟੇ ਮੂੰਹ ਕਹੀਏ ਤਾਂ ਇਕ ਲਾਹਨਤ ਹੁੰਦੀ ਹੈ ਤੇ ਸੌ ਵਾਰੀ ਲਾਹਨਤ ਕਹੀਏ ਤਾਂ ਇਕ ਧ੍ਰਿਗ ਹੁੰਦਾ ਹੈ,

ਕਿਉਂਕਿ ਮਾਇਆ ਦੇ ਮੋਹ 'ਚ ਪ੍ਰੀਤ ਲਾਉਣ ਵਾਲਿਆਂ 'ਚੋਂ ਕੋਈ ਵੀ ਸੁਖੀ ਨਹੀਂ ਦਿੱਸਦਾ, ਭਾਵ ਸਾਰੇ ਦੁੱਖਾਂ ਦੇ ਗ੍ਰਸੇ ਹੋਏ ਹੀ ਨਜ਼ਰ ਆਉਂਦੇ ਹਨ ॥੧॥ਰਹਾਉ॥

## ਦਾਨਾ ਦਾਤਾ ਸੀਲਵੰਤੁ; ਨਿਰਮਲੁ ਰੂਪੁ ਅਪਾਰੁ ॥

ਉਹ ਵਾਹਿਗੁਰੂ ਸਭ ਦਾ ਦਾਨਾ = ਗਿਆਤਾ, ਦਾਤਾ = ਸਭ ਨੂੰ ਦਾਤਾਂ ਦੇਣ ਵਾਲਾ ਤੇ ਸੀਲਵੰਤੁ = ਨਰਮ ਸੁਭਾਅ ਵਾਲਾ ਹੈ ਭਾਵ ਉਹ ਦਾਨਾ (ਗਿਆਤਾ) ਹੋ ਕੇ ਸਭ ਦੇ ਅੰਦਰ ਦੀਆਂ ਜਾਣਦਾ ਹੈ। ਜੈਸਾ ਕਿ :

**ਘਟ ਘਟ ਕੇ ਅੰਤਰ ਕੀ ਜਾਨਤ ॥ ਭਲੇ ਬੁਰੇ ਕੀ ਪੀਰ ਪਛਾਨਤ ॥** *(ਚੌਪਈ ਸਹਿਬ)*

ਦਾਤਾ ਰੂਪ ਹੋ ਕੇ ਸਭ ਨੂੰ ਦਾਤਾਂ ਦਿੰਦਾ ਹੈ ਤੇ ਸੀਲਵੰਤ ਹੋ ਕੇ ਸਭ ਨਾਲ ਨਰਮੀ ਨਾਲ ਪੇਸ਼ ਆਉਂਦਾ ਹੈ। ਉਹ ਨਰਮ ਸੁਭਾਅ ਦਾ ਮਾਲਕ ਹੈ। ਜੈਸਾ ਕਿ :

**ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ ॥**
**ਹਉ ਸੰਮਲਿ ਥਕੀ ਜੀ ਓਹੁ ਕਦੇ ਨ ਬੋਲੈ ਕਉਰਾ ॥** *(ਅੰਗ ੭੮੪)*

ਅਤੇ ਉਹ ਪ੍ਰਭੂ ਨਿਰਮਲੁ = ਮਾਇਆ ਦੀ ਮੈਲ ਤੋਂ ਰਹਿਤ ਹੈ, ਅਰਥਾਤ ਮਲੁ, ਵਿਖੇਪ, ਅਵਰਣ, ਅਵਿੱਦਿਆ ਤੋਂ ਰਹਿਤ ਹੈ ਤੇ ਉਸ ਦਾ ਸਰੂਪ ਪ੍ਰਕਿਰਤੀ ਦੇ ਪਾਰਾਵਾਰ ਤੋਂ ਪਰ੍ਹੇ ਹੈ ਅਰਥਾਤ ਪਾਰਾਵਾਰ ਤੋਂ ਰਹਿਤ ਹੈ। ਜੋ ਰਾਜਸੀ, ਤਾਮਸੀ, ਸਾਤਕੀ ਗੁਣਾਂ 'ਚ ਨਹੀਂ ਆਉਂਦਾ।

## ਸਖਾ ਸਹਾਈ ਅਤਿ ਵਡਾ; ਊਚਾ ਵਡਾ ਅਪਾਰੁ ॥

(**ਵੱਡਾ** ਅੱਧਕ ਸਹਿਤ ਬੋਲੋ)

ਉਸ ਪਰਮੇਸ਼ਰ ਨੇ ਮਾਤਾ ਦੇ ਗਰਭ ਵਿਚ ਪਰਾ ਬਾਨੀ ਦੁਆਰਾ ਸਿਮਰਨ ਕਰਾ ਕੇ ਸਖਾ = ਸਾਥੀ ਬਣ ਕੇ ਗਰਭ ਅਗਨੀ ਵਿਚ ਸੜਨ ਨਹੀਂ ਦਿੱਤਾ ਅਤੇ ਇਸ ਲੋਕ 'ਚ ਸਹਾਈ = ਸਹਾਇਕ ਹੋ ਕੇ ਵਿਕਾਰਾਂ ਤੋਂ ਬਚਾਉਣ ਵਾਲਾ ਹੈ ਅਤੇ ਪਰਲੋਕ ਵਿਚ ਰੱਖਿਆ ਕਰਨ ਵਾਲਾ ਅਤਿ = ਅਤਿਅੰਤ ਵਡਾ = ਉੱਚਾ ਹੈ। ਉਹ ਸਭ ਤੋਂ ਊਚਾ = ਬੁਲੰਦ, ਵੱਡਾ ਤੇ ਅਪਾਰੁ = ਪਾਰਾਵਾਰ ਤੋਂ ਰਹਿਤ ਹੈ, ਭਾਵ ਜੋ ਪ੍ਰਕਿਰਤੀ ਪਿੱਛੇ ਹਿਰਨ ਗਰਭ, ਅਭਿਆਕ੍ਰਿਤ ਜਾਂ ਵੈਰਾਟ ਵਰਗੇ ਹਨ, ਉਹ ਪਰਮੇਸ਼ਰ ਇਨ੍ਹਾਂ ਸਾਰਿਆਂ ਤੋਂ ਉੱਚਾ ਤੇ ਵੱਡਾ ਹੈ ਅਤੇ ਪਾਰਾਵਾਰ ਤੋਂ ਰਹਿਤ ਹੈ।

## ਬਾਲਕੁ ਬਿਰਧਿ ਨ ਜਾਣੀਐ; ਨਿਹਚਲੁ ਤਿਸੁ ਦਰਵਾਰੁ ॥

ਉਹ ਨਾ ਹੀ ਬਾਲਕੁ = ਬਾਲ ਅਵਸਥਾ ਵਾਲਾ ਹੈ ਤੇ ਨਾ ਹੀ ਬਿਰਧਿ = ਬੁਢਾਪੇ ਨੂੰ ਧਾਰਨ ਕਰਨੇ ਵਾਲਾ ਹੈ, ਇਸ ਲਈ ਉਸ ਨੂੰ ਬਾਲਕ ਜਾਂ ਬਿਰਧ ਕਰਕੇ ਨਾ ਜਾਣੀਏ ਭਾਵ ਬਾਲਕ ਜਿਵੇਂ ਚੰਚਲ ਹੁੰਦਾ ਹੈ, ਉਹ ਬਾਲਕਪਨ ਦੀ ਚੰਚਲਤਾ ਤੋਂ ਰਹਿਤ ਹੈ[1] ਅਤੇ ਨਾ ਹੀ ਉਸ ਵਿਚ ਬਿਰਧਿ ਅਵਸਥਾ ਵਰਗੀ ਜੜ੍ਹਤਾ ਹੈ ਅਤੇ ਉਸ ਦਾ ਦਰਬਾਰ ਨਿਹਚਲੁ = ਅਚੱਲ ਸਰੂਪ ਹੈ ਭਾਵ ਸੱਚਖੰਡ ਰੂਪੀ ਦਰਬਾਰ ਉਸ ਦਾ ਇਕ-ਰਸ ਰਹਿਣ ਵਾਲਾ ਹੈ।

## ਜੋ ਮੰਗੀਐ ਸੋਈ ਪਾਈਐ; ਨਿਧਾਰਾ ਆਧਾਰੁ ॥੨॥

ਹੇ ਭਾਈ ! ਉਸ ਕੋਲੋਂ ਜੋ ਵੀ ਮੰਗੀਏ ਸੋਈ = ਉਹੋ ਹੀ ਪਾਈਐ = ਪ੍ਰਾਪਤ ਕਰ ਲਈਦਾ ਹੈ[2] ਅਤੇ ਉਹ

---

੧. **ਚੰਚਲ ਮਤਿ ਬਾਰਿਕ ਬਪੁਰੇ ਕੀ ਸਰਪ ਅਗਨਿ ਕਰ ਮੇਲੈ ॥** *(ਅੰਗ ੧੨੬੬)*
੨. **ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ ॥** *(ਅੰਗ ੮੧੭)*

ਆਪ ਨਿਧਾਰਾ = ਨਿਰਾਧਾਰ ਹੋ ਕੇ ਵੀ ਸਾਰਿਆਂ ਦਾ ਆਧਾਰੁ = ਆਸਰਾ ਰੂਪ ਹੈ, ਭਾਵ ਜੀਵਾਂ ਦੇ ਪਰਾਣ, ਤੱਤ, ਪ੍ਰਿਥਵੀ, ਖੰਡ, ਬ੍ਰਹਿਮੰਡ ਆਦਿ ਸਭ ਉਸੇ ਦੇ ਹੀ ਆਸਰੇ ਸਥਿਰ ਹਨ ॥੨॥

## ਜਿਸੁ ਪੇਖਤ ਕਿਲਵਿਖ ਹਿਰਹਿ; ਮਨਿ ਤਨਿ ਹੋਵੈ ਸਾਂਤਿ ॥

ਹੇ ਭਾਈ ! ਜਿਸ ਦੇ ਪੇਖਤ = ਦਰਸ਼ਨ ਮਾਤ੍ਰ ਤੋਂ ਹੀ ਸਾਰੇ ਕਿਲਵਿਖ = ਪਾਪ ਹਿਰਹਿ = ਨਾਸ਼ ਹੋ ਜਾਂਦੇ ਹਨ **ਵਾ:** ਉਸ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਪੇਖਤ = ਵੇਖਦਿਆਂ ਹੀ ਜੀਵਾਂ ਦੇ ਸਾਰੇ ਕਿਲਵਿਖ = ਪਾਪ ਹਿਰਹਿ = ਨਾਸ਼ ਹੋ ਜਾਂਦੇ ਹਨ ਅਤੇ ਮਨ ਤੇ ਤਨ ਸ਼ਾਂਤ ਹੋ ਜਾਂਦੇ ਹਨ, ਭਾਵ ਮਨਿ ਜੋ ਵਾਸਨਾ **ਵਾ:** ਕਲਪਨਾ ਕਰਕੇ ਤੜਪਦਾ ਹੈ, ਉਹ ਸ਼ਾਂਤ ਹੋ ਜਾਂਦਾ ਹੈ ਤੇ ਤਨਿ = ਸਰੀਰ ਵੀ ਵਿਕਾਰਾਂ ਦੀ ਮਲੀਨਤਾ ਤੇ ਬੇਚੈਨੀ ਤੋਂ ਸ਼ਾਂਤ ਹੋ ਜਾਂਦਾ ਹੈ।

## ਇਕ ਮਨਿ ਏਕੁ ਧਿਆਈਐ; ਮਨ ਕੀ ਲਾਹਿ ਭਰਾਂਤਿ ॥

ਹੇ ਭਾਈ ! ਇਕ ਮਨਿ = ਇਕਾਗਰ ਮਨ ਕਰਕੇ ਉਸ ਏਕੁ = ਅਦ੍ਵੈਤ ਸਰੂਪ ਵਾਹਿਗੁਰੂ ਨੂੰ ਧਿਆਈਐ = ਧਿਆਉਣਾ ਕਰੀਏ ਅਤੇ ਮਨ ਦੇ ਅੰਦਰ ਦੀ ਭਰਾਂਤਿ = ਭਰਮ, ਸੰਸਾ **ਵਾ:** ਭ੍ਰਾਂਤੀ ਵੀ ਲਾਹ ਦੇਈਏ।

## ਗੁਣ ਨਿਧਾਨੁ ਨਵਤਨੁ ਸਦਾ; ਪੂਰਨ ਜਾ ਕੀ ਦਾਤਿ ॥

ਉਹ ਵਾਹਿਗੁਰੂ ਗੁਣਾਂ ਦਾ ਨਿਧਾਨੁ = ਖ਼ਜ਼ਾਨਾ ਹੈ ਤੇ ਸਦਾ = ਹਮੇਸ਼ਾ ਹੀ ਨਵਤਨੁ = ਨਵੀਨ ਸਰੂਪ ਰਹਿਣ ਵਾਲਾ ਹੈ ਭਾਵ ਇਕ-ਰਸ ਰਹਿਣ ਵਾਲਾ ਹੈ ਅਤੇ ਉਸ ਵਾਹਿਗੁਰੂ ਦੀ ਦਿੱਤੀ ਦਾਤ ਵੀ ਪੂਰਨ ਹੀ ਹੁੰਦੀ ਹੈ ਭਾਵ ਵਾਰ ਵਾਰ ਜ਼ਰੂਰਤ ਨਹੀਂ ਪੈਂਦੀ। ਜੈਸਾ ਕਿ :

**ਏਕਾ ਬਖਸ ਫਿਰਿ ਬਹੁਰਿ ਨ ਬੁਲਾਵੈ ॥** *(ਅੰਗ ੧੩੩੭-੩੮)*

## ਸਦਾ ਸਦਾ ਆਰਾਧੀਐ; ਦਿਨੁ ਵਿਸਰਹੁ ਨਹੀ ਰਾਤਿ ॥੩॥

ਸਦਾ = ਹਮੇਸ਼ਾ ਰਹਿਣ ਵਾਲੇ ਉਸ ਪ੍ਰਭੂ ਦੀ ਸਦਾ = ਹਮੇਸ਼ਾ ਹੀ ਅਰਾਧਨਾ ਕਰੀਏ। ਉਸ ਨੂੰ ਨਾ ਹੀ ਦਿਨ ਵੇਲੇ ਵਿਸਰਹੁ = ਭੁੱਲਣਾ ਚਾਹੀਦਾ ਹੈ ਤੇ ਨਾ ਹੀ ਰਾਤ ਨੂੰ, ਭਾਵ ਉਸ ਨੂੰ ਹਰ ਵਕਤ ਯਾਦ ਰੱਖਣਾ ਚਾਹੀਦਾ ਹੈ **ਵਾ:** ਜਿਨ੍ਹਾਂ ਨੂੰ ਜਗਿਆਸਾ ਰੂਪੀ ਰਾਤ ਵਿਚ ਨਹੀਂ ਭੁੱਲਦਾ, ਉਨ੍ਹਾਂ ਨੂੰ ਬ੍ਰਹਮ ਗਿਆਨ ਰੂਪੀ ਦਿਨ ਚੜ੍ਹ ਜਾਂਦਾ ਹੈ ॥੩॥

## ਜਿਨ ਕਉ ਪੂਰਬਿ ਲਿਖਿਆ; ਤਿਨ ਕਾ ਸਖਾ ਗੋਵਿੰਦੁ ॥

ਜਿਨ੍ਹਾਂ ਦੇ ਮੱਥੇ ਉੱਤੇ ਨਿਸ਼ਕਾਮ ਕਰਮਾਂ ਸਦਕਾ ਪੂਰਬਿ = ਪਹਿਲਾਂ ਤੋਂ ਹੀ ਪ੍ਰਭੂ ਨੇ ਆਪਣੀ ਪ੍ਰਾਪਤੀ ਦਾ ਲੇਖ ਲਿਖ ਦਿੱਤਾ ਹੈ, ਉਨ੍ਹਾਂ ਦਾ ਲੋਕ ਪ੍ਰਲੋਕ ਦਾ ਸਖਾ = ਮਿੱਤਰ **ਵਾ:** ਪਿਆਰਾ ਉਹ ਗੋਵਿੰਦੁ = ਪ੍ਰਭੂ ਆਪ ਹੈ।

## ਤਨੁ ਮਨੁ ਧਨੁ ਅਰਪੀ ਸਭੋ; ਸਗਲ ਵਾਰੀਐ ਇਹ ਜਿੰਦੁ ॥

(**ਸੱਭੋ** ਅੱਧਕ ਸਹਿਤ ਬੋਲੋ)

ਹੇ ਭਾਈ ! ਉਸ ਪ੍ਰਭੂ ਨੂੰ ਆਪਣਾ ਤਨ ਸੇਵਾ ਕਰਕੇ, ਮਨ ਚਿਤਵਨੀ ਕਰਕੇ ਤੇ ਧਨ ਵੀ ਅਰਪੀ = ਭੇਟਾ ਕਰ ਦੇਈਏ ਅਤੇ ਆਪਣੀ ਸਾਰੀ ਜਿੰਦੁ = ਜ਼ਿੰਦਗਾਨੀ ਵੀ ਉਸ ਤੋਂ ਵਾਰੀਐ = ਵਾਰਨੇ ਕਰ ਦੇਈਏ, ਭਾਵ ਸਾਰੀ ਉਮਰ ਉਸ ਨੂੰ ਯਾਦ ਕਰਦੇ ਰਹੀਏ।

## ਦੇਖੈ ਸੁਣੈ ਹਦੂਰਿ ਸਦ; ਘਟਿ ਘਟਿ ਬ੍ਰਹਮੁ ਰਵਿੰਦੁ ॥

ਉਹ ਪ੍ਰਭੂ ਸਭ ਦੀਆਂ ਕਰਤੂਤਾਂ ਨੂੰ ਦੇਖਦਾ ਹੈ, ਸਭ ਦੀਆਂ ਗੁਪਤ ਗੱਲਾਂ ਨੂੰ ਸੁਣਦਾ ਹੈ ਅਤੇ ਹਮੇਸ਼ਾ ਹਦੂਰਿ = ਨੇੜੇ ਹੀ ਹੈ। ਉਹ ਬ੍ਰਹਮੁ = ਪਰਮਾਤਮਾ ਘਟਾਂ ਘਟਾਂ ਵਿਚ ਰਵਿੰਦੁ = ਰਵਿਆ ਹੋਇਆ ਹੈ, ਭਾਵ ਉਹ ਅੰਤਹਕਰਣ ਰੂਪੀ ਸਾਰੇ ਘੜਿਆਂ 'ਚ, ਸੂਰਜ ਜਾਂ ਚੰਦ੍ਮਾਂ ਦਾ ਪ੍ਰਤਿਬਿੰਬ ਵਿਆਪਕ ਹੁੰਦਾ ਹੈ। ਇਵੇਂ ਹੀ ਸਾਖੀ ਰੂਪ ਹੋ ਕੇ ਉਹ ਸਾਰੇ ਜੀਵਾਂ ਦੇ ਅੰਤਹਕਰਣਾਂ 'ਚ ਵਿਆਪਕ ਹੋ ਰਿਹਾ ਹੈ।

## ਅਕਿਰਤਘਣਾ ਨੋ ਪਾਲਦਾ; ਪ੍ਰਭ ਨਾਨਕ ਸਦ ਬਖਸਿੰਦੁ ॥੪॥੧੩॥੮੩॥

ਉਹ ਤਾਂ ਅਕਿਰਤਘਣਾ = ਉਸ ਦੇ ਉਪਕਾਰਾਂ ਨੂੰ ਨਾ ਜਾਣਨ ਵਾਲੇ **ਵਾ:** ਕਰੀਖੋਰ ਜੋ ਹਨ, ਉਨ੍ਹਾਂ ਨੂੰ ਵੀ ਪਾਲਦਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਹ ਪ੍ਰਭੂ ਵਾਹਿਗੁਰੂ ਤਾਂ ਸਦ = ਹਮੇਸ਼ਾ ਹੀ ਬਖਸਿੰਦੁ = ਬਖ਼ਸ਼ਿਸ਼ਾਂ ਕਰਨੇ ਵਾਲਾ ਹੈ ॥੪॥੧੩॥੮੩॥

## ਸਿਰੀਰਾਗੁ ਮਹਲਾ ੫ ॥
## ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ; ਰਖਿਆ ਸਹਜਿ ਸਵਾਰਿ ॥

ਜਿਨਿ = ਜਿਸ ਵਾਹਿਗੁਰੂ ਨੇ ਮਨੁ = ਸੂਖਮ ਸਰੀਰ, ਤਨੁ = ਅਸਥੂਲ ਸਰੀਰ ਤੇ ਧਨ ਸਾਨੂੰ ਵਰਤਣ ਵਾਸਤੇ ਦੀਆ = ਦਿੱਤਾ ਹੈ ਅਤੇ ਫਿਰ ਸਹਜਿ = ਸੁਤੇ ਹੀ ਸਵਾਰ ਕੇ ਸਭ ਦੇ ਸਰੀਰਾਂ **ਵਾ:** ਅੰਗਾਂ ਪਰਤੰਗਾਂ ਦੀ ਰੱਖਿਆ ਕਰਦਾ ਹੈ।

## ਸਰਬ ਕਲਾ ਕਰਿ ਥਾਪਿਆ; ਅੰਤਰਿ ਜੋਤਿ ਅਪਾਰ ॥

ਫਿਰ ਤੇਰੇ 'ਚ ਉਸ ਨੇ ਸਰਬ ਕਲਾ = ਸਾਰੀਆਂ ਸ਼ਕਤੀਆਂ ਪਾ ਕੇ ਤੈਨੂੰ ਥਾਪਿਆ = ਅਸਥਾਪਨ ਕੀਤਾ ਹੈ, ਭਾਵ ਬੁੱਧੀ 'ਚ ਸਮਝ, ਰਸਨਾ ਨੂੰ ਬੋਲਣ ਦੀ ਸ਼ਕਤੀ, ਅੱਖਾਂ ਨੂੰ ਦੇਖਣ ਦੀ ਸ਼ਕਤੀ, ਨੱਕ ਨੂੰ ਸੁੰਘਣ ਦੀ ਸ਼ਕਤੀ, ਕੰਨਾਂ ਨੂੰ ਸੁਣਨ ਦੀ ਸ਼ਕਤੀ ਆਦਿ ਸਾਰੇ ਇੰਦ੍ਰਿਆਂ ਨੂੰ ਸ਼ਕਤੀਆਂ ਪ੍ਰਦਾਨ ਕੀਤੀਆਂ ਹਨ। ਅਪਾਰੁ = ਪਾਰਾਵਾਰ ਤੋਂ ਰਹਿਤ ਪਰਮਾਤਮਾ ਜੋ ਜੋਤਿ ਸਰੂਪ ਹੈ, ਉਹ ਤੇਰੇ ਅੰਦਰ ਹੀ ਹੈ। ਜੋ ਪ੍ਰਭੂ ਬਾਹਰ ਸਾਰੀ ਅਨੇਕਾਂ ਰੰਗਾਂ ਦੀ ਸ੍ਰਿਸ਼ਟੀ 'ਚ ਵਿਆਪਕ ਹੈ ਭਾਵ ਸਤੋ ਗੁਣੀ ਚਿੱਟਾ ਰੰਗ, ਰਜੋ ਲਾਲ, ਤਮੋ ਕਾਲਾ ਤੇ ਮਿਸ਼ਰਤ ਰੰਗਾਂ 'ਚ, ਉਹੋ ਹੀ ਤੇਰੇ ਅੰਦਰ ਜੋਤਿ ਸਰੂਪ ਹੈ।

## ਸਦਾ ਸਦਾ ਪ੍ਰਭੁ ਸਿਮਰੀਐ; ਅੰਤਰਿ ਰਖੁ ਉਰ ਧਾਰਿ ॥੧॥

ਐਸਾ ਪ੍ਰਭੂ ਜੋ ਸਦਾ = ਹਮੇਸ਼ਾ ਰਹਿਣ ਵਾਲਾ ਸਤਿ ਸਰੂਪ ਹੈ, ਉਸ ਨੂੰ ਸਦਾ = ਹਮੇਸ਼ਾ ਹੀ ਸਿਮਰੀਐ = ਚੇਤੇ ਕਰੀਏ ਅਤੇ ਉਸ ਨੂੰ ਆਪਣੇ ਅੰਤਰਿ = ਅੰਦਰ ਉਰ = ਹਿਰਦੇ ਵਿਚ ਧਾਰਿ = ਵਸਾ ਕੇ ਰੱਖੀਏ ॥੧॥

## ਮੇਰੇ ਮਨ; ਹਰਿ ਬਿਨੁ ਅਵਰੁ ਨ ਕੋਇ ॥

ਹੇ ਮੇਰੇ ਮਨ ! (ਬ੍ਰਹਮ ਦ੍ਰਿਸ਼ਟੀ ਦੁਆਰਾ ਤੂੰ ਜਾਣ ਲਵੇਂਗਾ) ਕਿ ਉਸ ਹਰਿ = ਪ੍ਰਭੂ ਤੋਂ ਬਿਨਾਂ ਕੋਇ = ਕੋਈ ਅਵਰੁ = ਹੋਰ ਉਤਪਤੀ, ਪਾਲਣਾ, ਲੈਅਤਾ ਕਰਨ ਵਾਲਾ ਨ = ਨਹੀਂ ਹੈ।

## ਪ੍ਰਭ ਸਰਣਾਈ ਸਦਾ ਰਹੁ; ਦੂਖੁ ਨ ਵਿਆਪੈ ਕੋਇ ॥੧॥ਰਹਾਉ॥

ਇਸ ਕਰਕੇ ਹੇ ਭਾਈ ! ਸਦਾ ਹੀ ਪ੍ਰਭ = ਪਰਮੇਸ਼ਰ ਦੀ ਸ਼ਰਣ ਵਿਚ ਪਿਆ ਰਹੁ, ਫਿਰ ਤੈਨੂੰ ਕਿਸੇ ਪ੍ਰਕਾਰ ਦਾ ਕੋਈ ਦੁੱਖ ਨਹੀਂ ਵਿਆਪੇਗਾ ॥੧॥ਰਹਾਉ॥

## ਰਤਨ ਪਦਾਰਥ ਮਾਣਕਾ; ਸੁਇਨਾ ਰੁਪਾ ਖਾਕੁ ॥

(**ਰੁੱਪਾ** ਅੱਧਕ ਸਹਿਤ ਬੋਲੋ)

ਹੇ ਮਨੁੱਖ ! ਇਸ ਸੰਸਾਰ ਦੇ ਜੋ ਵੀ ਰਤਨ, ਪਦਾਰਥ ਤੇ ਮਾਣਿਕ ਆਦਿ ਹਨ ਅਤੇ ਸੁਇਨਾ = ਸਵਰਨ, ਰੁਪਾ = ਚਾਂਦੀ ਤੇ ਖਾਕੁ = ਧਰਤੀ (ਜ਼ਮੀਨ) ਆਦਿ ਹਨ। ਤੇ

## ਮਾਤ ਪਿਤਾ ਸੁਤ ਬੰਧਪਾ; ਕੂੜੇ ਸਭੇ ਸਾਕ ॥

ਮਾਤਾ, ਪਿਤਾ, ਸੁਤ = ਪੁੱਤਰ ਤੇ ਬੰਧਪਾ = ਸੰਬੰਧੀ ਆਦਿ ਜੋ ਵੀ ਹਨ, ਇਨ੍ਹਾਂ ਸਾਰਿਆਂ ਨਾਲ ਜੋ ਵੀ ਸਭੇ = ਸਾਰੇ ਹੀ ਸਾਕ = ਰਿਸ਼ਤੇ **ਵਾ:** ਨਾਤੇ ਹਨ, ਉਹ ਕੂੜੇ = ਝੂਠੇ ਹਨ।

## ਜਿਨਿ ਕੀਤਾ ਤਿਸਹਿ ਨ ਜਾਣਈ; ਮਨਮੁਖ ਪਸੁ ਨਾਪਾਕ ॥੨॥

ਪਰੰਤੂ ਜਿਨਿ = ਜਿਸ ਵਾਹਿਗੁਰੂ ਨੇ ਤੈਨੂੰ ਪੈਦਾ ਕੀਤਾ ਹੈ, ਤਿਸਹਿ = ਉਸ ਨੂੰ ਤਾਂ ਤੂੰ ਜਾਣਦਾ ਹੀ ਨਹੀਂ, ਇਸੇ ਕਰਕੇ ਤੂੰ ਮਨਮੁਖ ਪਸ਼ੂ ਸੁਭਾਅ ਵਾਲਾ ਤੇ ਨਾਪਾਕ = ਅਪਵਿੱਤਰ ਜੀਵਨ ਵਾਲਾ ਹੋ ਰਿਹਾ ਹੈਂ, ਭਾਵ ਪਰਮਾਤਮਾ ਨੂੰ ਭੁਲਾ ਕੇ ਮਨਮੁਖ ਹੋ ਰਿਹਾ ਹੈਂ ਤੇ ਖਾਣ, ਪੀਣ, ਭੋਗਣ ਵਾਲਾ, ਪਸ਼ੂਆਂ ਵਾਲਾ ਸੁਭਾਅ ਧਾਰਨ ਕਰ ਰੱਖਿਆ ਹੈ ਜਿਸ ਕਰਕੇ ਨਾਪਾਕ = ਅਪਵਿੱਤ੍ਰ **ਵਾ:** ਮਲੀਨਤਾਈ ਵਾਲਾ ਜੀਵਨ ਜਿਉਂ ਰਿਹਾ ਹੈਂ ॥੨॥

## ਅੰਤਰਿ ਬਾਹਰਿ ਰਵਿ ਰਹਿਆ; ਤਿਸਨੋ ਜਾਣੈ ਦੂਰਿ ॥

ਉਹ ਪ੍ਰਭੂ ਤੇਰੇ ਅੰਤਰਿ = ਅੰਦਰ ਵੀ ਹੈ ਤੇ ਬਾਹਰਿ = ਸੰਸਾਰ 'ਚ ਵੀ ਰਵਿ ਰਹਿਆ = ਵਿਆਪਕ ਹੋ ਰਿਹਾ ਹੈ, ਪਰੰਤੂ ਅਗਿਆਨ ਵਸ ਉਸ ਵਾਹਿਗੁਰੂ ਨੂੰ ਦੂਰ ਜਾਣਦਾ ਹੈਂ।

## ਤ੍ਰਿਸਨਾ ਲਾਗੀ ਰਚਿ ਰਹਿਆ; ਅੰਤਰਿ ਹਉਮੈ ਕੂਰਿ ॥

ਤੈਨੂੰ ਰਸਾਂ ਕਸਾਂ ਦੇ ਖਾਣ ਪੀਣ ਆਦਿ ਦੀ ਤ੍ਰਿਸ਼ਨਾ ਲੱਗੀ ਹੋਈ ਹੈ ਜਿਸ ਕਰਕੇ ਤੂੰ ਉਨ੍ਹਾਂ ਚੀਜ਼ਾਂ ਵਿਚ ਹੀ ਹਰ ਸਮੇਂ ਰਚਿਆ ਰਹਿੰਦਾ ਹੈਂ ਅਤੇ ਅੰਤਰਿ = ਹਿਰਦੇ ਵਿਚ ਕੂਰਿ = ਝੂਠੀ ਹਉਮੈ = ਤਨ ਹੰਗਤਾ ਵਸੀ ਹੋਈ ਹੈ।

## ਭਗਤੀ ਨਾਮ ਵਿਹੂਣਿਆ; ਆਵਹਿ ਵੰਞਹਿ ਪੂਰ ॥੩॥

ਪ੍ਰਭੂ ਦੀ ਭਗਤੀ ਤੇ ਨਾਮ ਸਿਮਰਨ ਤੋਂ ਵਿਹੂਣਿਆ = ਖ਼ਾਲੀ **ਵਾ:** ਵਾਂਝੇ ਮਨੁੱਖਾਂ ਦੇ ਪੂਰਾਂ ਦੇ ਪੂਰ ਆਵਹਿ = ਸੰਸਾਰ 'ਚ ਆਉਂਦੇ ਹਨ ਅਰਥਾਤ ਜਨਮਦੇ ਹਨ ਤੇ ਮਰ ਕੇ ਵੰਞਹਿ = ਚਲੇ ਜਾਂਦੇ ਹਨ ਭਾਵ ਜੀਵ ਆਵਾਗਵਨ 'ਚ ਪਏ ਰਹਿੰਦੇ ਹਨ ॥੩॥

## ਰਾਖਿ ਲੇਹੁ ਪ੍ਰਭੁ ਕਰਣਹਾਰ; ਜੀਅ ਜੰਤ ਕਰਿ ਦਇਆ ॥

ਹੇ ਕਰਣਹਾਰ = ਜਗਤ ਦੇ ਰਚਣਹਾਰ ਪ੍ਰਭੂ ! ਆਪ ਕ੍ਰਿਪਾ ਕਰਕੇ ਮੈਨੂੰ ਰੱਖ ਲੇਹੁ = ਲਵੋ, ਤੇ ਇਨ੍ਹਾਂ ਜੀਵ-ਜੰਤੂਆਂ ਉੱਤੇ ਆਪਣੀ ਦਇਆ = ਕ੍ਰਿਪਾ ਦ੍ਰਿਸ਼ਟੀ ਕਰਿ = ਕਰੋ।

## ਬਿਨੁ ਪ੍ਰਭ, ਕੋਇ ਨ ਰਖਨਹਾਰੁ; ਮਹਾ ਬਿਕਟ ਜਮ ਭਇਆ ॥

ਹੇ ਭਾਈ ! ਬਿਨਾਂ ਪਰਮੇਸ਼ਰ ਤੋਂ ਹੋਰ ਕੋਈ ਵੀ ਜੀਵਾਂ ਨੂੰ ਰੱਖਣੇ ਵਾਲਾ ਨਹੀਂ ਹੁੰਦਾ, ਜਦੋਂ ਮਹਾ = ਬਹੁਤ

ਬਿਕਟ = ਕਰੜਾ ਭਾਵ ਨਾ ਕੱਟੇ ਜਾਣ ਵਾਲਾ ਜਮ ਦਾ ਭੈ ਹੋਵੇਗਾ **ਵਾ:** ਮਹਾ ਬਿਕਟ = ਅਤੀ ਕਠੋਰ ਜੋ ਜਮ ਹੈ **ਵਾ:** ਅਜ਼ਰਾਈਲ, ਮੀਕਾਈਲ, ਇਸਰਾਫੀਲ ਫ਼ਰਿਸ਼ਤੇ ਹਨ, ਉਹ ਦੂਤ ਜਦੋਂ ਭਇਆ = ਲਾਗੂ ਹੋਣਗੇ।

## ਨਾਨਕ ਨਾਮੁ ਨ ਵੀਸਰਉ; ਕਰਿ ਅਪੁਨੀ ਹਰਿ ਮਇਆ ॥੪॥੧੪॥੮੪॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਉਸ ਪ੍ਰਭੂ ਦੇ ਨਾਮ ਨੂੰ ਕਦੇ ਵੀ ਨਾ ਭੁੱਲੋ ਅਤੇ ਅਰਦਾਸ ਕਰਿਆ ਕਰੋ ਕਿ ਹੇ ਹਰਿ = ਪ੍ਰਭੂ ਜੀ ! ਮੇਰੇ ਉੱਤੇ ਆਪਣੀ ਮਇਆ = ਕ੍ਰਿਪਾ **ਵਾ:** ਮਿਹਰਵਾਨੀ ਕਰੋ ਕਿ ਮੈਂ ਆਪ ਦੇ ਨਾਮ ਨੂੰ ਕਦੇ ਵੀ ਨਾ ਭੁੱਲਾਂ ॥੪॥੧੪॥੮੪॥

## ਸਿਰੀਰਾਗੁ ਮਹਲਾ ੫ ॥
## ਮੇਰਾ ਤਨੁ, ਅਰੁ ਧਨੁ ਮੇਰਾ; ਰਾਜ ਰੂਪ ਮੈ ਦੇਸੁ ॥

ਹੇ ਮਨੁੱਖ ! ਜੋ ਤੂੰ ਅਗਿਆਨ ਵਸ ਇਹ ਮੇਰ-ਤੇਰ ਕਰੀ ਬੈਠਾ ਹੈਂ ਕਿ ਇਹ ਤਨੁ = ਸਰੀਰ ਵੀ ਮੇਰਾ ਹੈ, ਤੇ ਧਨੁ = ਸੰਪੱਤੀ ਜਾਂ ਦੌਲਤ ਇਹ ਮੇਰੀ ਹੈ **ਵਾ:** ਤਨੁ = ਸਰੀਰ ਜੋ ਮਾਂ ਦੀ ਰਕਤ ਤੇ ਪਿਤਾ ਦੀ ਬਿੰਦ ਧਾਰਾ ਤੋਂ ਬਣਿਆ ਹੈ, ਉਸ ਨੂੰ ਵੀ ਮੇਰਾ ਕਰਕੇ ਮੰਨੀ ਬੈਠਾ ਹੈਂ ਅਤੇ ਧਨੁ = ਦੌਲਤ ਜੋ ਪਰਮਾਤਮਾ ਨੇ ਵਰਤਣ ਵਾਸਤੇ ਦਿੱਤੀ ਹੈ, ਉਸ ਨੂੰ ਵੀ ਆਪਣੀ ਮੰਨੀ ਬੈਠਾ ਹੈਂ। ਇਹ ਰਾਜ ਵੀ ਮੇਰਾ ਹੈ, ਰੂਪ = ਮੈਂ ਬੜੇ ਸੁੰਦਰ ਰੂਪ ਦਾ ਮਾਲਕ ਹਾਂ ਤੇ ਇਹ ਦੇਸ਼ ਭੀ ਮੇਰਾ ਹੈ ਅਰਥਾਤ ਇਨ੍ਹਾਂ ਨੂੰ ਆਪਣੇ ਅੰਗ ਮੰਨੀ ਬੈਠਾ ਹੈਂ ਭਾਵ ਦੇਸ਼ ਦਾ ਰਾਜ ਤੇਰੇ ਪੂਰਬਲੇ ਪੁੰਨ ਕਰਕੇ ਰੱਬੀ ਬਖ਼ਸ਼ਿਸ਼ ਹੈ ਤੇ ਰੂਪ ਤੈਨੂੰ ਕੁਦਰਤ ਦੀ ਦੇਣ ਹੈ।

## ਸੁਤ ਦਾਰਾ ਬਨਿਤਾ ਅਨੇਕ; ਬਹੁਤੁ ਰੰਗ ਅਰੁ ਵੇਸ ॥

ਇਸੇ ਤਰ੍ਹਾਂ ਸੁਤ = ਪੁੱਤਰ, ਦਾਰਾ = ਇਸਤਰੀ **ਵਾ:** ਸੁਤਦਾਰਾ = ਪੁੱਤਰ ਦੀ ਇਸਤ੍ਰੀ ਭਾਵ ਨੂੰਹ ਤੇ ਬਨਿਤਾ = ਆਪਣੀ ਇਸਤ੍ਰੀ ਆਦਿ ਅਨੇਕਾਂ ਸੰਬੰਧੀ ਜੋ ਹਨ **ਵਾ:** ਆਪਣੀਆਂ ਅਨੇਕਾਂ ਇਸਤ੍ਰੀਆਂ ਜੋ ਹਨ ਅਤੇ ਬਹੁਤੇ ਰੰਗਾਂ ਦੇ ਵੇਸ = ਭੇਸ ਬਣਾ ਕੇ ਤਰ੍ਹਾਂ ਤਰ੍ਹਾਂ ਦੇ ਲਿਬਾਸ ਪਹਿਨਦਾ ਹੈਂ ਭਾਵ ਕਦੇ ਅਮੀਰੀ ਭੇਸ ਤੇ ਕਦੀ ਫ਼ਕੀਰੀ ਭੇਸ ਧਾਰਨ ਕਰਦਾ ਹੈਂ।

## ਹਰਿ ਨਾਮੁ ਰਿਦੈ ਨ ਵਸਈ; ਕਾਰਜਿ ਕਿਤੈ ਨ ਲੇਖਿ ॥੧॥

ਪਰ ਯਾਦ ਰੱਖ ! ਜੇਕਰ ਉਸ ਪ੍ਰਭੂ ਦਾ ਨਾਮ ਤੇਰੇ ਰਿਦੈ = ਹਿਰਦੇ 'ਚ ਨਹੀਂ ਵਸਈ = ਵਸਦਾ, ਤਾਂ ਇਹ ਤੇਰੇ ਦੁਆਰਾ ਕੀਤੇ ਕਾਰਜਿ = ਕੰਮ ਕਿਤੈ = ਕਿਸੇ ਵੀ ਲੇਖਿ = ਲੇਖੇ 'ਚ ਨਹੀਂ ਹਨ ਭਾਵ ਸਭ ਕੁਝ ਵਿਅਰਥ ਹੈ ਅਤੇ ਉਪਰੋਕਤ ਸਾਰੇ ਪਦਾਰਥ ਵੀ ਕਿਸੇ ਕੰਮ ਦੇ ਨਹੀਂ ਹਨ ॥੧॥

## ਮੇਰੇ ਮਨ; ਹਰਿ ਹਰਿ ਨਾਮੁ ਧਿਆਇ ॥

ਹੇ ਮੇਰੇ ਮਨ ! ਹਰਿ = ਜੋ ਪ੍ਰਭੂ ਸਾਰਿਆਂ ਨੂੰ ਹਰੇ ਭਰੇ ਕਰਨੇ ਵਾਲਾ ਹੈ, ਉਸ ਹਰਿ = ਪ੍ਰਭੂ ਦੇ ਨਾਮ ਨੂੰ ਧਿਆਇ = ਧਿਆਨ ਦੁਆਰਾ ਧਿਆਉਣਾ ਕਰ।

## ਕਰਿ ਸੰਗਤਿ ਨਿਤ ਸਾਧ ਕੀ; ਗੁਰ ਚਰਣੀ ਚਿਤੁ ਲਾਇ ॥੧॥ਰਹਾਉ॥

ਨਿਤਾਪ੍ਰਤੀ ਸਾਧ = ਨਿਰਮਲ ਕਰਮ ਕਰਨ ਵਾਲੇ ਗੁਰਮੁਖਾਂ ਕੀ = ਦੀ ਸੰਗਤ ਕਰ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਚਿੱਤ ਦੀ ਬਿਰਤੀ ਨੂੰ ਲਾਇ = ਲਾਉਣਾ ਕਰ ॥੧॥ਰਹਾਉ॥

## ਨਾਮੁ ਨਿਧਾਨੁ ਧਿਆਈਐ; ਮਸਤਕਿ ਹੋਵੈ ਭਾਗੁ ॥

ਪਰ ਪ੍ਰਭੂ ਦੇ ਨਾਮ ਦਾ ਨਿਧਾਨੁ = ਖ਼ਜ਼ਾਨਾ ਤਦ ਹੀ ਧਿਆਈਐ = ਧਿਆਈਦਾ ਹੈ, ਜੇਕਰ ਮਸਤਕਿ = ਮੱਥੇ ਦੇ ਚੰਗੇ ਭਾਗੁ = ਲੇਖ ਹੋਣ।

## ਕਾਰਜ ਸਭਿ ਸਵਾਰੀਅਹਿ; ਗੁਰ ਕੀ ਚਰਣੀ ਲਾਗੁ ॥

ਹੇ ਭਾਈ! ਤੇਰੇ ਸਾਰੇ ਹੀ ਲੋਕ ਤੇ ਪਰਲੋਕ ਦੇ ਕਾਰਜ ਉਹ ਪ੍ਰਭੂ ਸਵਾਰੀਅਹਿ = ਸਵਾਰ ਦੇਵੇਗਾ, ਇਸ ਲਈ ਉਸ ਦੀ ਭਗਤੀ ਕਰਨ ਵਾਸਤੇ ਸਤਿਗੁਰਾਂ ਦੀ ਚਰਣੀ ਲਾਗੁ = ਲੱਗਣਾ ਕਰ ਭਾਵ ਸਤਿਗੁਰਾਂ ਦੁਆਰਾ ਹੀ ਉਸ ਪ੍ਰਭੂ ਦੀ ਭਗਤੀ ਹੁੰਦੀ ਹੈ ਤੇ ਭਗਤੀ ਕਰਨ ਵਾਲਿਆਂ ਦੇ ਫਿਰ ਪਰਮਾਤਮਾ ਸਾਰੇ ਕਾਰਜ ਸਵਾਰ ਦਿੰਦਾ ਹੈ। ਜਿਵੇਂ ਧੰਨੇ ਦੀਆਂ ਗਊਆਂ ਚਾਰੀਆਂ, ਕਬੀਰ ਦਾ ਯੱਗ ਸੰਪੂਰਨ ਕੀਤਾ, ਨਾਮਦੇਵ ਦੀ ਛਪਰੀ ਬਣਾਈ, ਦੇਹੁਰਾ ਫੇਰਿਆ, ਮਰੀ ਗਊ ਜ਼ਿੰਦਾ ਕੀਤੀ ਆਦਿ ਆਪਣੇ ਭਗਤਾਂ ਦੇ ਸਾਰੇ ਹੀ ਕਾਰਜਾਂ ਨੂੰ ਪ੍ਰਭੂ ਜੀ ਆਪ ਸਵਾਰ ਦਿੰਦੇ ਹਨ।

## ਹਉਮੈ ਰੋਗੁ ਭ੍ਰਮੁ ਕਟੀਐ; ਨਾ ਆਵੈ ਨਾ ਜਾਗੁ ॥੨॥

ਤਦ ਹਉਮੈ = ਦੇਹ ਹੰਗਤਾ ਦਾ ਰੋਗ **ਵਾ:** ਸਰੂਪ ਦਾ ਭ੍ਰਮ ਸਭ ਕੱਟੇ ਜਾਂਦੇ ਹਨ, ਫਿਰ ਜੀਵ ਨਾ ਆਵੇਗਾ ਤੇ ਨਾ ਹੀ ਜਾਗੁ = ਜਾਵੇਗਾ, ਭਾਵ ਜੰਮਣ ਮਰਣ **ਵਾ:** ਆਵਾਗਵਨ ਮਿਟ ਜਾਵੇਗਾ॥੨॥

## ਕਰਿ ਸੰਗਤਿ ਤੂ ਸਾਧ ਕੀ; ਅਠਸਠਿ ਤੀਰਥ ਨਾਉ ॥

(**ਨਾਉ** ਭਾਰਾ ਬੋਲੋ)

ਇਸ ਕਰਕੇ ਹੇ ਭਾਈ! ਤੂੰ ਰੱਬ ਦੇ ਪਿਆਰੇ ਸਾਧੂਆਂ ਦੀ ਸੰਗਤ ਕਰ, ਕਿਉਂਕਿ ਸਾਧ ਸੰਗਤ ਦੀ ਪ੍ਰਾਪਤੀ ਕਰਨੀ ਅਠਾਹਠ (੬੮) ਤੀਰਥਾਂ ਦਾ ਨਾਉ = ਨਹਾਉਣਾ ਹੀ ਹੈ, ਭਾਵ ਸਾਧ ਸੰਗਤ ਦੀ ਪ੍ਰਾਪਤੀ ਦਾ ਫਲ ੬੮ ਤੀਰਥਾਂ ਦੇ ਇਸ਼ਨਾਨ ਦੇ ਫਲ ਤੋਂ ਵੀ ਮਹਾਨ ਹੈ।

## ਜੀਉ ਪ੍ਰਾਣ ਮਨੁ ਤਨੁ ਹਰੇ; ਸਾਚਾ ਏਹੁ ਸੁਆਉ ॥

ਐਸਾ ਕਰਨ ਨਾਲ ਤੇਰੇ ਜੀਉ = ਜ਼ਿੰਦਗੀ, ਪ੍ਰਾਣ, ਮਨ ਤੇ ਤਨੁ = ਸਰੀਰ ਆਦਿ ਸਭ ਹਰੇ ਭਰੇ ਹੋ ਜਾਣਗੇ ਭਾਵ ਸਫਲੇ ਹੋ ਜਾਣਗੇ, ਭਾਵ ਤਨ ਮਨ ਸ਼ੁਭ ਗੁਣਾਂ ਸਹਿਤ ਸੁਖੀ ਹੋ ਜਾਣਗੇ ਤੇ ਜੀਵਨ ਦਾ ਤੈਨੂੰ ਇਹ ਸੱਚਾ ਸੁਆਉ = ਲਾਭ ਹੋਵੇਗਾ **ਵਾ:** ਇਹੋ ਹੀ ਜੀਵਨ ਦਾ ਸੱਚਾ ਸੁਆਉ = ਪ੍ਰਯੋਜਨ ਹੈ।

**[ਅੰਗ ੪੮]**

## ਐਥੈ ਮਿਲਹਿ ਵਡਾਈਆ; ਦਰਗਹਿ ਪਾਵਹਿ ਥਾਉ ॥੩॥

ਹੇ ਭਾਈ! ਤੈਨੂੰ ਐਥੈ = ਇਸ ਮਾਤ ਲੋਕ ਵਿਚ ਵਡਾਈਆ = ਜੱਸ ਮਿਲੇਗਾ ਅਤੇ ਦਰਗਹਿ = ਸੱਚਖੰਡ ਜਾ ਕੇ ਵੀ ਤੂੰ ਸਰੂਪ ਰੂਪੀ ਥਾਉ = ਟਿਕਾਣਾ ਪਾਵੇਂਗਾ, ਭਾਵ ਉਥੇ ਤੈਨੂੰ ਕੋਈ ਨਿਰਾਦਰ ਨਹੀਂ ਦੇਵੇਗਾ ਬਲਕਿ ਸਭ ਆਦਰ ਹੀ ਦੇਣਗੇ॥੩॥ ਜੈਸਾ ਕਿ:

**ਰੇ ਰੇ ਦਰਗਹ ਕਹੈ ਨ ਕੋਊ ॥ ਆਉ ਬੈਠੁ ਆਦਰ ਸੁਭ ਦੇਊ ॥** *(ਅੰਗ ੨੫੨)*

## ਕਰੇ ਕਰਾਏ ਆਪ ਪ੍ਰਭੁ; ਸਭੁ ਕਿਛੁ ਤਿਸ ਹੀ ਹਾਥਿ ॥

ਉਸ ਪ੍ਰਭੂ ਨੇ ਆਪ ਹੀ ਜਗਤ ਨੂੰ ਪੈਦਾ ਕੀਤਾ ਹੈ ਤੇ ਆਪ ਹੀ ਬ੍ਰਹਮਾ ਆਦਿਕਾਂ ਤੋਂ ਸ੍ਰਿਸ਼ਟੀ ਦੀ ਉਤਪਤੀ ਕਰਾਏ = ਕਰਾਉਣ ਵਾਲਾ ਹੈ ਅਤੇ ਸਭ ਕੁਝ ਤਿਸ = ਉਸ ਪ੍ਰਭੂ ਦੇ ਹੁਕਮ ਰੂਪੀ ਹਥਿ = ਹੱਥ ਵਿਚ ਹੀ ਹੈ।

## ਮਾਰਿ ਆਪੇ ਜੀਵਾਲਦਾ; ਅੰਤਰਿ ਬਾਹਰਿ ਸਾਥਿ ॥

ਉਹ ਆਪ ਹੀ ਸਭ ਨੂੰ ਮੌਤ ਦੇ ਕੇ ਮਾਰਨ ਵਾਲਾ ਹੈ ਤੇ ਆਪ ਹੀ ਪੁਨਰ ਜਨਮ ਦੇ ਕੇ ਜੀਵਾਲਣ ਵਾਲਾ ਹੈ **ਵਾ:** ਆਪ ਹੀ ਉਹ ਅਹੰ ਭਾਵ ਨੂੰ ਮਾਰ ਕੇ ਜੀਵਾਲਦਾ = ਪ੍ਰਮਾਰਥੀ ਜੀਵਨ ਦੇ ਕੇ ਜਿਵਾਉਣ ਵਾਲਾ ਹੈ। ਉਹ ਅੰਦਰ ਵੀ ਤੇ ਬਾਹਰ ਵੀ ਸਾਖੀ ਰੂਪ ਹੋ ਕੇ ਜੀਵ ਦਾ ਸਾਥਿ = ਸੰਗੀ ਹੈ।

## ਨਾਨਕ ਪ੍ਰਭ ਸਰਣਾਗਤੀ; ਸਰਬ ਘਟਾ ਕੇ ਨਾਥ ॥੪॥੧੫॥੮੫॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਉਸ ਪ੍ਰਭ = ਪਰਮੇਸ਼ਰ ਦੀ ਸ਼ਰਣ ਪ੍ਰਾਪਤ ਕਰੀਏ, ਜੋ ਸਰਬ = ਸਭ ਕੇ = ਦੇ ਘਟਿ = ਸਰੀਰਾਂ ਦਾ ਨਾਥ = ਸੁਆਮੀ ਹੈ ॥੪॥੧੫॥੮੫॥

## ਸਿਰੀਰਾਗੁ ਮਹਲਾ ੫ ॥

## ਸਰਣਿ ਪਏ ਪ੍ਰਭ ਆਪਣੇ; ਗੁਰੁ ਹੋਆ ਕਿਰਪਾਲੁ ॥

ਹੇ ਭਾਈ! ਜੋ ਪ੍ਰਭੂ ਨੂੰ ਆਪਣਾ ਜਾਣ ਕੇ ਉਸ ਦੀ ਸ਼ਰਣਿ = ਓਟ ਵਿਚ ਪਏ ਹਨ, ਉਨ੍ਹਾਂ ਉੱਤੇ ਸਤਿਗੁਰੂ ਵੀ ਕਿਰਪਾਲੁ = ਦਇਆਲੂ ਹੋਆ = ਹੋ ਗਿਆ ਹੈ।

## ਸਤਗੁਰ ਕੈ ਉਪਦੇਸਿਐ; ਬਿਨਸੇ ਸਰਬ ਜੰਜਾਲ ॥

ਸੱਚੇ ਸਤਿਗੁਰਾਂ ਦੇ ਉਪਦੇਸ਼ ਕਰਕੇ, ਉਨ੍ਹਾਂ ਦੇ ਸਰਬ = ਸਾਰੇ ਜੰਜਾਲ = ਬੰਧਨ ਆਦਿ ਔਗੁਣ ਬਿਨਸੇ = ਨਾਸ ਹੋ ਗਏ ਹਨ।

## ਅੰਦਰੁ ਲਗਾ ਰਾਮ ਨਾਮਿ; ਅੰਮ੍ਰਿਤ ਨਦਰਿ ਨਿਹਾਲੁ ॥੧॥

ਜਿਨ੍ਹਾਂ ਦੇ ਮਨਾਂ 'ਚ ਰਾਮ ਦੇ ਨਾਮ ਦਾ ਚਾਅ ਲੱਗਿਆ ਹੋਇਆ ਹੈ, ਉਨ੍ਹਾਂ ਨੂੰ ਸਤਿਗੁਰੂ ਨੇ ਨਦਰਿ = ਕ੍ਰਿਪਾ ਦ੍ਰਿਸ਼ਟੀ ਦੁਆਰਾ ਅੰਮ੍ਰਿਤ = ਮ੍ਰਿਤੂ ਤੋਂ ਰਹਿਤ ਕਰਕੇ ਨਿਹਾਲ ਕਰ ਦਿੱਤਾ ਹੈ **ਵਾ:** ਅੰਮ੍ਰਿਤ ਰੂਪੀ ਕ੍ਰਿਪਾ ਦ੍ਰਿਸ਼ਟੀ ਕਰਕੇ ਨਿਹਾਲ ਕਰ ਦਿੱਤਾ ਹੈ ॥੧॥

## ਮਨ ਮੇਰੇ; ਸਤਿਗੁਰ ਸੇਵਾ ਸਾਰੁ ॥

ਹੇ ਮੇਰੇ ਮਨ! ਸਤਿਗੁਰੂ ਦੀ ਸੇਵਾ = ਟਹਿਲ ਸਾਰੁ = ਸ੍ਰੇਸ਼ਟ, ਉੱਤਮ, ਸਾਰ ਵਸਤੂ ਹੈ।

## ਕਰੇ ਦਇਆ ਪ੍ਰਭੁ ਆਪਣੀ; ਇਕ ਨਿਮਖ ਨ ਮਨਹੁ ਵਿਸਾਰੁ ॥ਰਹਾਉ॥

ਜੇਕਰ ਉਹ ਪਰਮਾਤਮਾ ਆਪਣੀ ਦਇਆ = ਦਇਆਲਤਾ ਕਰ ਦੇਵੇ, ਤਾਂ ਸਤਿਗੁਰਾਂ ਦੀ ਸੇਵਾ ਨੂੰ ਇਕ ਨਿਮਖ = ਅੱਖ ਦੇ ਖੋਲ੍ਹਣ ਤੇ ਬੰਦ ਕਰਨ ਦੇ ਸਮੇਂ ਬਰਾਬਰ ਵੀ ਆਪਣੇ ਮਨਹੁ = ਮਨ ਵਿੱਚੋਂ ਨਾ ਵਿਸਾਰੁ = ਭੁਲਾਈਏ ਅਰਥਾਤ ਕਦੇ ਨਾ ਭੁੱਲੀਏ ॥ਰਹਾਉ॥

## ਗੁਣ ਗੋਵਿੰਦ ਨਿਤ ਗਾਵੀਅਹਿ; ਅਵਗੁਣ ਕਟਣਹਾਰੁ ॥

ਹੇ ਭਾਈ! ਉਸ ਗੋਵਿੰਦ = ਪਰਮੇਸ਼ਰ ਦੇ ਗੁਣਾਂ ਨੂੰ ਨਿਤ ਹੀ ਗਾਵੀਅਹਿ = ਗਾਉਣਾ ਕਰੀਏ ਕਿਉਂਕਿ ਪਰਮੇਸ਼ਰ ਜੀਵ ਦੇ ਅਵਗੁਣ = ਗੁਨਾਹਾਂ ਨੂੰ ਕਟਣਹਾਰੁ = ਕੱਟਣ ਵਾਲਾ ਹੈ ਭਾਵ ਜੀਵ ਨੇ ਤਾਂ ਅਵਗੁਣਾਂ ਕਰਕੇ ਆਪਣੇ ਗਲੇ 'ਚ ਫਾਹੇ ਪਾਏ ਹੋਏ ਹਨ ਜਿਨ੍ਹਾਂ ਨੂੰ ਪਰਮਾਤਮਾ ਹੀ ਕੱਟ ਸਕਦਾ ਹੈ। ਜੈਸਾ ਕਿ:

**ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥** *(ਅੰਗ ੫੯੫)*

## ਬਿਨੁ ਹਰਿ ਨਾਮ ਨ ਸੁਖੁ ਹੋਇ; ਕਰਿ ਡਿਠੇ ਬਿਸਥਾਰ ॥

ਬਿਨਾਂ ਪ੍ਰਭੂ ਦੇ ਨਾਮ ਤੋਂ ਆਤਮਿਕ ਸੁੱਖ ਪ੍ਰਾਪਤ ਨਹੀਂ ਹੁੰਦਾ। ਕਰਮ-ਕਾਂਡਾਂ **ਵਾ:** ਸਾਧਨਾ ਦੇ ਬੜੇ ਬਿਸਥਾਰ = ਫੈਲਾਅ ਕਰਕੇ ਡਿਠੇ = ਵੇਖੇ ਜਾਂਦੇ ਹਨ ਭਾਵ ਕੋਈ ਜੋਗਾ ਅਭਿਆਸ ਕਰਦਾ ਹੈ, ਕੋਈ ਧੂਣੀਆਂ ਤਾਪਦਾ ਹੈ, ਕੋਈ ਬਰਫ਼ 'ਚ ਬੈਠਾ ਹੈ, ਕੋਈ ਜਲਧਾਰੇ ਕਰਦਾ ਹੈ, ਕੋਈ ਨੇਤੀ ਧੋਤੀ, ਪ੍ਰਾਣਾਯਾਮ ਨੇਮ, ਆਸਨ ਆਦਿ ਕਰੀ ਜਾਂਦਾ ਹੈ, ਇਨ੍ਹਾਂ ਸਾਰੇ ਕਰਮਾਂ ਦੇ ਵਿਸਥਾਰ ਨਾਲ ਵੀ ਕੋਈ ਆਤਮਿਕ ਸੁੱਖ ਨਹੀਂ ਪਾ ਸਕਿਆ।

## ਸਹਜੇ ਸਿਫਤੀ ਰਤਿਆ; ਭਵਜਲੁ ਉਤਰੇ ਪਾਰਿ ॥੨॥

ਜੋ ਸਹਜੇ = ਸੁਤੇ ਹੀ ਸਿਫਤੀ = ਪ੍ਰਭੂ ਦੀ ਸਿਫ਼ਤ ਸਲਾਹਣਾ 'ਚ ਰਤਿਆ = ਰੰਗਿਆ ਹੋਇਆ ਹੈ, ਉਹ ਇਸ ਸੰਸਾਰ ਸਮੁੰਦਰ **ਵਾ:** ਭੈ ਰੂਪੀ ਜਲ ਤੋਂ ਪਾਰ ਉਤਰ ਜਾਂਦਾ ਹੈ॥੨॥

## ਤੀਰਥ ਵਰਤ ਲਖ ਸੰਜਮਾ; ਪਾਈਐ ਸਾਧੂ ਧੂਰਿ ॥

ਹੇ ਭਾਈ ! ਜੋ ਵੀ ਤੀਰਥ = ਤੀਰਥਾਂ ਦੇ ਇਸ਼ਨਾਨ ਕਰਕੇ ਇਕਾਦਸੀ, ਮੱਸਿਆ, ਪੁੰਨਿਆ **ਵਾ:** ਸੋਮ, ਮੰਗਲ ਆਦਿ ਦੇ ਬ੍ਰਤ ਰੱਖਣੇ, ਲਖ ਸੰਜਮਾ = ਇੰਦ੍ਰੀਆਂ ਨੂੰ ਜਿੱਤਣ ਲਈ ਹੋਰ ਲੱਖਾਂ ਸੰਜਮਾ = ਸਾਧਨ ਕਰਨੇ ਆਦਿ ਜੋ ਵੀ ਕਰਮ ਹਨ, ਇਨ੍ਹਾਂ ਸਾਰਿਆਂ ਦਾ ਫਲ ਤਾਂ ਸਾਧੂ = ਮਹਾਤਮਾ ਦੇ ਚਰਨਾਂ ਦੀ ਧੂੜੀ ਪ੍ਰਾਪਤ ਕਰਕੇ ਹੀ ਪਾਈਐ = ਪਾ ਲਈਦਾ ਹੈ **ਵਾ:** ਸਾਧਸੰਗਤ ਦੀ ਧੂੜੀ ਬਣ ਕੇ ਹੀ ਪਾ ਲਈਦਾ ਹੈ।

## ਲੂਕਿ ਕਮਾਵੈ ਕਿਸ ਤੇ; ਜਾ ਵੇਖੈ ਸਦਾ ਹਦੂਰਿ ॥

ਹੇ ਬੰਦੇ ! ਲੂਕਿ = ਛੁਪ ਛੁਪ ਕੇ ਤੂੰ ਕਿਸ ਤੋਂ ਪਾਪ ਕਮਾ ਰਿਹਾ ਹੈਂ, ਜਦੋਂ ਕਿ ਉਹ ਪ੍ਰਭੂ ਸਦਾ ਹਦੂਰਿ = ਨੇੜੇ ਤੋਂ ਨੇੜੇ ਹੋ ਕੇ ਦੇਖ ਰਿਹਾ ਹੈ। ਜੈਸਾ ਕਿ :

**ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥** *(ਅੰਗ ੧੯੪)*

**ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ ॥**
**ਚਿਤ੍ਰ ਗੁਪਤ ਜਬ ਲੇਖਾ ਮਾਗਹਿ ਤਬ ਕਉਣ ਪੜਦਾ ਤੇਰਾ ਢਾਕੈ ॥** *(ਅੰਗ ੬੧੬)*

## ਥਾਨ ਥਨੰਤਰਿ ਰਵਿ ਰਹਿਆ; ਪ੍ਰਭੁ ਮੇਰਾ ਭਰਪੂਰਿ ॥੩॥

ਉਹ ਸਾਰੇ ਥਾਨ = ਮਕਾਨਾਂ ਤੇ ਥਨੰਤਰਿ = ਮਕਾਨੀਆਂ (ਜੀਵਾਂ) 'ਚ ਵਿਆਪਕ ਹੋ ਰਿਹਾ ਹੈ ਜੋ ਮੇਰਾ ਭਰਪੂਰਿ = ਵਿਆਪਕ ਪ੍ਰਭੂ ਹੈ॥੩॥

## ਸਚੁ ਪਾਤਿਸਾਹੀ ਅਮਰੁ ਸਚੁ; ਸਚੇ ਸਚਾ ਥਾਨੁ ॥

ਉਸ ਦੀ ਸਰੂਪ ਰੂਪੀ ਪਾਤਸ਼ਾਹੀ ਵੀ ਸੱਚੀ ਹੈ ਤੇ ਉਸ ਦਾ ਅਮਰੁ = ਹੁਕਮ ਵੀ ਸੱਚਾ ਹੈ। ਸਚੇ = ਪਰਮਾਤਮਾ ਦਾ ਸਚਾ ਥਾਨ = ਸੱਚਖੰਡ ਰੂਪੀ ਸਥਾਨ ਵੀ ਸੱਚਾ ਹੈ **ਵਾ:** ਸਰੂਪ ਰੂਪੀ ਸੱਚਾ ਥਾਂ ਹੈ **ਵਾ:** ਸਾਧਸੰਗਤਿ ਰੂਪੀ ਸੱਚਾ ਥਾਂ ਹੈ।

## ਸਚੀ ਕੁਦਰਤਿ ਧਾਰੀਅਨੁ; ਸਚਿ ਸਿਰਜਿਓਨੁ ਜਹਾਨੁ ॥

ਉਸ ਨੇ ਸਚੀ ਕੁਦਰਤਿ = ਸ਼ਕਤੀ ਵੀ ਆਪ ਧਾਰਨ ਕੀਤੀ ਹੋਈ ਹੈ। ਉਸ ਸਚਿ = ਸੱਚੇ ਪ੍ਰਭੂ ਨੇ

ਜਹਾਨੁ = ਸੰਸਾਰ ਨੂੰ ਸਿਰਜਿਓਨੁ = ਸਿਰਜਿਆ, ਪੈਦਾ ਕੀਤਾ ਹੈ ਭਾਵ ਆਪ ਹੀ ਉਹ ਚੇਤਨ ਸਰੂਪ ਸਾਰੇ ਜਗਤ ਵਿਚ ਬਿਰਾਜ ਰਿਹਾ ਹੈ। ਜੈਸਾ ਕਿ:

**ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ ॥** *(ਅੰਗ ੨੯੬)*

## ਨਾਨਕ ਜਪੀਐ ਸਚੁ ਨਾਮੁ; ਹਉ ਸਦਾ ਸਦਾ ਕੁਰਬਾਨੁ ॥੪॥੧੬॥੮੬॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ! ਸੱਚੇ ਪਰਮਾਤਮਾ ਦੇ ਨਾਮ ਨੂੰ ਜਪਣਾ ਕਰੀਏ ਤੇ ਹਉ = ਮੈਂ ਉਸ ਪ੍ਰਭੂ ਦੇ ਨਾਮ ਤੋਂ ਸਦਾ = ਸੈਂਕੜੇ ਵਾਰੀ ਤੇ ਸਦਾ = ਹਮੇਸ਼ਾ ਕੁਰਬਾਨੁ = ਬਲਿਹਾਰ ਜਾਂਦਾ ਹਾਂ **ਵਾ:** ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਸੱਚੇ ਨਾਮ ਦੇ ਜਪੀਐ = ਜਪਣ ਵਾਲੇ ਹਨ, ਮੈਂ ਉਨ੍ਹਾਂ ਤੋਂ ਸਦਾ = ਸੈਂਕੜੇ ਵਾਰੀ ਤੇ ਸਦਾ = ਹਮੇਸ਼ਾ ਬਲਿਹਾਰ ਜਾਂਦਾ ਹਾਂ ॥੪॥੧੬॥੮੬॥

## ਸਿਰੀਰਾਗੁ ਮਹਲਾ ੫ ॥
## ਉਦਮੁ ਕਰਿ ਹਰਿ ਜਾਪਣਾ; ਵਡਭਾਗੀ ਧਨੁ ਖਾਟਿ ॥

ਹੇ ਜੀਵ! ਜਿਥੇ ਤੂੰ ਖਾਣ, ਪੀਣ, ਭੋਗਣ ਲਈ ਉਦਮੁ = ਯਤਨ ਕਰਦਾ ਹੈਂ, ਲੜਾਈ, ਝਗੜੇ, ਮੁਕੱਦਮੇਬਾਜ਼ੀਆਂ, ਧੜੇਬਾਜ਼ੀਆਂ ਲਈ ਉੱਦਮ ਕਰਦਾ ਹੈਂ, ਉਥੇ ਉਦਮੁ = ਯਤਨ ਕਰਿ = ਕਰਕੇ ਹਰਿ = ਪ੍ਰਭੂ ਨੂੰ ਜਾਪਣਾ = ਜਪਣਾ ਕਰ, ਅਤੇ ਹੇ ਵਡਭਾਗੀ = ਵੱਡਿਆਂ ਭਾਗਾਂ ਵਾਲੇ! ਨਾਮ ਰੂਪੀ ਧਨ ਨੂੰ ਖਾਟ = ਖੱਟਣਾ ਕਰ।

## ਸੰਤਸੰਗਿ ਹਰਿ ਸਿਮਰਣਾ; ਮਲੁ ਜਨਮ ਜਨਮ ਕੀ ਕਾਟਿ ॥੧॥

ਸੰਤਾਂ ਦੀ ਸੰਗਤ ਕਰ ਕੇ ਹਰਿ = ਪ੍ਰਭੂ ਦੇ ਨਾਮ ਨੂੰ ਸਿਮਰਣਾ = ਯਾਦ ਕਰ ਤੇ ਆਪਣੇ ਅੰਦਰ ਪਈ ਜਨਮਾਂ ਜਨਮਾਂ ਦੀ ਹਉਮੈ **ਵਾ:** ਅਵਿੱਦਿਆ ਰੂਪੀ ਮੈਲ ਨੂੰ ਕਾਟਿ = ਕੱਟ ਲੈਣਾ ਕਰ ॥੧॥

## ਮਨ ਮੇਰੇ; ਰਾਮ ਨਾਮੁ ਜਪਿ ਜਾਪੁ ॥

ਹੇ ਮੇਰੇ ਮਨ! ਰਾਮ = ਰਮੇ ਹੋਏ ਪਰਮੇਸ਼ਰ ਦੇ ਨਾਮ ਨੂੰ ਬਾਣੀ ਤੇ ਮਨ ਕਰਕੇ ਜਪਣਾ ਕਰ।

## ਮਨ ਇਛੇ ਫਲ ਭੁੰਚਿ ਤੂ; ਸਭੁ ਚੂਕੈ ਸੋਗੁ ਸੰਤਾਪੁ ॥ਰਹਾਉ॥

ਤੂੰ ਮਨ ਇੱਛਤ ਫਲਾਂ ਨੂੰ ਭੁੰਚਿ = ਭੁਗਤਣਾ ਕਰੇਂਗਾ ਤੇ ਤੇਰੇ ਸਭੁ = ਸਾਰੇ ਹੀ ਪਦਾਰਥਾਂ ਦੇ ਸੋਗੁ = ਵਿਛੋੜੇ ਤੋਂ ਪੈਦਾ ਹੋਏ ਸ਼ੋਕ ਤੇ ਪਦਾਰਥਾਂ ਦੀ ਅਪ੍ਰਾਪਤੀ ਤੋਂ ਪੈਦਾ ਹੋਏ ਸੰਤਾਪ ਚੂਕੈ = ਚੁੱਕੇ ਜਾਣਗੇ **ਵਾ:** ਖ਼ਤਮ ਹੋ ਜਾਣਗੇ ॥ਰਹਾਉ॥

## ਜਿਸੁ ਕਾਰਣਿ ਤਨੁ ਧਾਰਿਆ; ਸੋ ਪ੍ਰਭੁ ਡਿਠਾ ਨਾਲਿ ॥

ਜਿਸ ਵਾਹਿਗੁਰੂ ਦੀ ਪ੍ਰਾਪਤੀ ਕਾਰਣਿ = ਵਾਸਤੇ ਇਹ ਮਨੁੱਖਾ ਸਰੀਰ ਧਾਰਿਆ = ਧਾਰਨ ਕੀਤਾ ਹੈ।

ਸੋ ਪ੍ਰਭੁ = ਉਹ ਪ੍ਰਭੂ ਭਗਤ ਜਨਾਂ ਨੇ ਆਪਣੇ ਨਾਲ ਹੀ ਡਿਠਾ = ਵੇਖ ਲਿਆ ਹੈ, ਭਾਵ ਉਸ ਨੂੰ ਅੰਗ ਨਾਲਿ = ਸੰਗ ਜਾਣਿਆ ਹੈ।

## ਜਲਿ ਥਲਿ ਮਹੀਅਲਿ ਪੂਰਿਆ; ਪ੍ਰਭੁ ਆਪਣੀ ਨਦਰਿ ਨਿਹਾਲ ॥੨॥

(ਦੂਸਰਾ ਪਾਠ **ਮਹੀ ਅਲਿ** ਵੱਖ-ਵੱਖ ਹੈ)

ਉਹ ਜਲਿ = ਪਾਣੀ, ਥਲਿ = ਖ਼ੁਸ਼ਕ ਜਗ੍ਹਾ ਮਹੀਅਲਿ = ਵਿਚ ਪੂਰਿਆ = ਪਰੀਪੂਰਨ ਹੋ ਰਿਹਾ ਹੈ **ਵਾ:**

ਮਹੀਅਲਿ (ਮਹੀ + ਅਲਿ) ਮਹੀ = ਧਰਤੀ ਤੇ ਅਲਿ = ਆਕਾਸ਼ ਵਿਚ ਪਰੀਪੂਰਨ ਹੋ ਰਿਹਾ ਹੈ **ਵਾ:** ਜਲਿ = ਜਲ ਵਿਚ ਪ੍ਰੇਮੀਆਂ ਦੇ ਪ੍ਰੇਮ ਰੂਪ ਹੋ ਕੇ ਪੂਰਿਆ ਹੋਇਆ ਹੈ, ਥਲਿ ਦੀ ਨਿਆਈਂ ਜਿਹੜੇ ਖ਼ੁਸ਼ਕ ਲੋਕ ਹਨ, ਉਨ੍ਹਾਂ 'ਚ ਪਦਾਰਥਾਂ ਦੀ ਆਸਾ ਪੂਰੀਆਂ ਕਰਨੇ ਵਾਲਾ ਹੋ ਕੇ ਪੂਰਿਆ ਹੋਇਆ ਹੈ। ਮਹੀ = ਪ੍ਰਿਥਵੀ ਦੀ ਤਰ੍ਹਾਂ ਬੁੱਧੀ ਵਾਲਿਆਂ 'ਚ ਨਿਰਮਲ ਬੁੱਧ ਹੋ ਕੇ ਪੂਰਿਆ ਹੋਇਆ ਹੈ ਤੇ ਅਲਿ = ਆਕਾਸ਼ ਦੀ ਨਿਆਈਂ ਸਾਰੇ ਹਿਰਦਿਆਂ 'ਚ ਵੀ ਪੂਰਿਆ ਹੋਇਆ ਹੈ, ਜਿਨ੍ਹਾਂ ਉੱਤੇ ਪ੍ਰਭੂ = ਵਾਹਿਗੁਰੂ ਨੇ ਆਪਣੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੂੰ ਨਿਹਾਲ = ਪ੍ਰਸੰਨ ਕਰ ਦਿੱਤਾ ਹੈ ॥੨॥

## ਮਨੁ ਤਨੁ ਨਿਰਮਲੁ ਹੋਇਆ; ਲਾਗੀ ਸਾਚੁ ਪਰੀਤਿ ॥

ਉਨ੍ਹਾਂ ਗੁਰਮੁਖਾਂ ਦਾ ਮਨ ਵੀ ਵਿਕਾਰਾਂ ਦੀ ਚਿਤਵਨੀ ਤੋਂ ਨਿਰਮਲੁ = ਮੈਲ ਰਹਿਤ ਹੋ ਗਿਆ ਹੈ ਤੇ ਤਨੁ = ਸਰੀਰ ਵੀ ਪਾਪ ਕਰਨੋਂ ਨਿਰਮਲ ਹੋ ਗਿਆ ਹੈ, ਜਿਨ੍ਹਾਂ ਦੀ ਸਾਚਿ = ਸੱਚੇ ਨਾਮ 'ਚ ਪਰੀਤੀ = ਲਗਨ ਲਾਗੀ = ਲੱਗ ਗਈ ਹੈ।

## ਚਰਣ ਭਜੇ ਪਾਰਬ੍ਰਹਮ ਕੇ; ਸਭਿ ਜਪ ਤਪ ਤਿਨ ਹੀ ਕੀਤਿ ॥੩॥

ਜਿਨ੍ਹਾਂ ਨੇ ਪਾਰਬ੍ਰਹਮ = ਪਰਮੇਸ਼ਰ ਕੇ = ਦੇ ਚਰਨਾਂ ਨੂੰ ਭਜੇ = ਭਜਨਾ ਕੀਤਾ ਹੈ ਭਾਵ ਚਰਨਾਂ ਦਾ ਸੇਵਨ ਕੀਤਾ ਹੈ, ਮਾਨੋ ਉਨ੍ਹਾਂ ਨੇ ਸਭਿ = ਸਾਰੇ ਹੀ = ਨਿਸ਼ਚੇ ਕਰਕੇ ਜਪ, ਤਪ ਆਦਿ ਸ਼ੁਭ ਕਰਮ ਕਰ ਲਏ ਹਨ ॥੩॥

## ਰਤਨ ਜਵੇਹਰ ਮਾਣਿਕਾ; ਅੰਮ੍ਰਿਤੁ ਹਰਿ ਕਾ ਨਾਉ ॥

ਹੇ ਭਾਈ! ਉਨ੍ਹਾਂ ਦੇ ਪਾਸ ਹੀ ਵੈਰਾਗ ਰੂਪੀ ਰਤਨ, ਗਿਆਨ ਰੂਪੀ ਜਵਾਹਰ ਤੇ ਭਗਤੀ ਰੂਪੀ ਮਾਣਕ ਹੈ, ਜਿਨ੍ਹਾਂ ਪਾਸ ਹਰਿ = ਪ੍ਰਭੂ ਦਾ ਅੰਮ੍ਰਿਤ ਰੂਪੀ ਨਾਉ = ਨਾਮ ਹੈ, ਜੋ ਅਮਰ ਕਰਨੇ ਵਾਲਾ ਹੈ।

## ਸੂਖ ਸਹਜ ਆਨੰਦ ਰਸ; ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥

ਉਨ੍ਹਾਂ ਨੂੰ ਸਹਜ = ਸੁਤੇ ਹੀ ਸੂਖ = ਆਤਮਿਕ ਸੁੱਖ ਤੇ ਅਨੰਦ ਸਰੂਪ ਦਾ ਰਸ ਪ੍ਰਾਪਤ ਹੋਇਆ ਹੈ, ਭਾਵ ਉਨ੍ਹਾਂ ਦੇ ਅੰਦਰੋਂ ਦਿਨ ਰਾਤ ਪ੍ਰੇਮ ਦਾ ਝਰਨਾ ਝਰਦਾ ਰਹਿੰਦਾ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜੋ ਜਨ = ਦਾਸ ਹਰਿ ਗੁਣ = ਪ੍ਰਭੂ ਦੇ ਗੁਣਾਂ ਨੂੰ ਗਾਉਂਦੇ ਹਨ ॥੪॥੧੭॥੮੭॥

## ਸਿਰੀਰਾਗੁ ਮਹਲਾ ੫ ॥

**ਉਥਾਨਕਾ :** ਇਕ ਦਿਨ ਇਕ ਪੰਡਿਤ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਪਾਸ ਆਇਆ। ਇਹ ਜੋਤਿਸ਼ ਵਿੱਦਿਆ ਦਾ ਬੜਾ ਵਿਦਵਾਨ ਸੀ ਤੇ ਹੰਕਾਰੀ ਵੀ ਸੀ। ਸਤਿਗੁਰਾਂ ਨੂੰ ਕਹਿਣ ਲੱਗਾ ਕਿ ਮਹਾਰਾਜ ਜੀ! ਆਪ ਆਪਣੇ ਸਿੱਖਾਂ ਨੂੰ ਵੀ ਜੋਤਿਸ਼ ਵਿੱਦਿਆ ਸਿਖਾਇਆ ਕਰੋ, ਤਾਂ ਕਿ ਇਨ੍ਹਾਂ ਨੂੰ ਵੀ ਲਗਨ, ਸ਼ਗਨ ਆਦਿ ਦਾ ਗਿਆਨ ਹੋ ਜਾਵੇ। ਉਸ ਪੰਡਿਤ ਦੀ ਗੱਲ ਸੁਣ ਕੇ ਸਤਿਗੁਰੂ ਜੀ ਸੰਗਤ ਵਿਚ ਜੋਤਸ਼ੀ ਬ੍ਰਾਹਮਣਾਂ ਦੇ ਜੋਤਿਸ਼ ਜਾਲ ਤੋਂ ਬਚਣ ਵਾਸਤੇ ਅਤੇ ਨਾਮ ਦੀ ਮਹਿਮਾ ਪ੍ਰਗਟ ਕਰਨ ਲਈ ਇਹ ਪਾਵਨ ਸ਼ਬਦ ਉਚਾਰਣ ਕਰਦੇ ਹਨ :

## ਸੋਈ ਸਾਸਤੁ ਸਉਣੁ ਸੋਇ; ਜਿਤੁ ਜਪੀਐ ਹਰਿ ਨਾਉ ॥

ਹੇ ਭਾਈ! ਸੋਈ = ਉਹੀ ਜੋਤਿਸ਼ ਵਿੱਦਿਆ ਦਾ ਸਾਸਤੁ = ਸ਼ਾਸਤ੍ਰ ਸ੍ਰੇਸ਼ਟ ਹੈ ਤੇ ਸੋਇ = ਉਹੀ ਸਉਣੁ = ਸ਼ਗਨ ਚੰਗਾ ਹੈ, ਜਿਤੁ = ਜਿਸ ਦੁਆਰਾ ਹਰਿ ਨਾਉ = ਪ੍ਰਭੂ ਦਾ ਨਾਮ ਜਪੀਐ = ਜਪਣਾ ਕਰੀਏ।

## ਚਰਣ ਕਮਲੁ ਗੁਰਿ ਧਨੁ ਦੀਆ; ਮਿਲਿਆ ਨਿਥਾਵੇ ਥਾਉ ॥

ਗੁਰਿ = ਗੁਰੂ ਸਾਹਿਬ ਜੀ ਨੇ ਜਿਸ ਨੂੰ ਪ੍ਰਭੂ ਦੇ ਚਰਨ ਕਮਲ ਦਾ ਪ੍ਰੇਮ ਰੂਪੀ ਧਨ ਦੀਆ = ਦਿੱਤਾ ਹੈ, ਉਸ ਨਿਥਾਵੇ = ਥਾਂ ਹੀਣ ਪੁਰਸ਼ ਨੂੰ ਪਰਮੇਸ਼ਰ ਦਾ ਸਰੂਪ ਰੂਪੀ ਥਾਂ ਮਿਲ ਗਿਆ ਹੈ। ਜੈਸਾ ਕਿ :

**ਥਾਨ ਬਿਹੂਨ ਉਠਿ ਉਠਿ ਫਿਰ ਧਾਵੈ ॥** *(ਅੰਗ ੧੦੦੫)*

## ਸਾਚੀ ਪੂੰਜੀ ਸਚੁ ਸੰਜਮੋ; ਆਠ ਪਹਰ ਗੁਣ ਗਾਉ ॥

ਜਿਨ੍ਹਾਂ ਕੋਲ ਸਾਚੀ = ਸੱਚੀ ਸ਼ਰਧਾ **ਵਾ:** ਨਾਮ ਰੂਪੀ ਸੱਚੀ ਪੂੰਜੀ = ਰਾਸਿ ਹੈ ਤੇ ਸਚੁ ਸੰਜਮੋ = ਸੱਚਾ ਹੀ ਸੰਜਮੋ = ਸਾਧਨ ਹੈ, ਭਾਵ ਇੰਦ੍ਰੀਆਂ ਦਾ ਸੰਜਮ ਰੱਖਣ ਲਈ ਸੱਚ ਨੂੰ ਹੀ ਸਾਧਨ ਬਣਾਇਆ ਹੈ। ਅਤੇ ਜਿਹੜੇ ਅੱਠੇ ਪਹਿਰ ਪਰਮਾਤਮਾ ਦੇ ਗੁਣਾਂ ਨੂੰ ਗਾਉਂਦੇ ਹਨ।

## ਕਰਿ ਕਿਰਪਾ ਪ੍ਰਭੁ ਭੇਟਿਆ; ਮਰਣੁ ਨ ਆਵਣੁ ਜਾਉ ॥੧॥

ਆਪਣੀ ਕ੍ਰਿਪਾ ਦ੍ਰਿਸ਼ਟੀ ਕਰਕੇ ਪਰਮੇਸ਼ਰ ਉਨ੍ਹਾਂ ਨੂੰ ਭੇਟਿਆ = ਮਿਲ ਗਿਆ ਹੈ, ਫਿਰ ਉਨ੍ਹਾਂ ਨੂੰ ਨਾ ਵਾਰ ਵਾਰ ਮਰਣੁ = ਮਰ ਕੇ ਜਾਉ = ਜਾਣਾ ਤੇ ਨਾ ਹੀ ਸੰਸਾਰ ਵਿਚ ਜਨਮ ਧਾਰ ਕੇ ਆਵਣੁ = ਆਉਣਾ ਹੁੰਦਾ ਹੈ, ਭਾਵ ਉਹ ਆਵਾਗਵਨ ਤੋਂ ਮੁਕਤ ਹੋ ਜਾਂਦੇ ਹਨ ॥੧॥ ਜੈਸਾ ਕਿ :

**ਏਕਹਿ ਆਵਨ ਫਿਰਿ ਜੋਨਿ ਨ ਆਇਆ ॥** *(ਅੰਗ ੨੫੨)*

## ਮੇਰੇ ਮਨ; ਹਰਿ ਭਜੁ ਸਦਾ ਇਕ ਰੰਗਿ ॥

ਹੇ ਮੇਰੇ ਮਨ ! ਤੂੰ ਸਦਾ = ਹਮੇਸ਼ਾ ਹੀ ਇਕ ਰਸ ਰੰਗਿ = ਪ੍ਰੇਮ ਕਰਕੇ ਹਰਿ ਭਜੁ = ਪ੍ਰਭੂ ਨੂੰ ਜਪਿਆ ਕਰ ਭਾਵ ਉਸ ਦਾ ਸਿਮਰਨ ਹਰ ਵੇਲੇ ਕਰ।

## ਘਟ ਘਟ ਅੰਤਰਿ ਰਵਿ ਰਹਿਆ; ਸਦਾ ਸਹਾਈ ਸੰਗਿ ॥੧॥ਰਹਾਉ॥

ਉਹ ਪਰਮੇਸ਼ਰ ਘਟਾਂ ਘਟਾਂ ਵਿਚ ਇਕ-ਰਸ ਵਿਆਪਕ ਹੋ ਰਿਹਾ ਹੈ ਤੇ ਉਹ ਤੇਰਾ ਮਾਤਾ ਦੇ ਗਰਭ 'ਚ ਵੀ ਸਹਾਈ ਹੋਇਆ ਹੈ, ਐਥੇ ਵੀ ਸਹਾਈ = ਸਹਾਇਤਾ ਕਰਨ ਵਾਲਾ ਹੈ ਤੇ ਪਰਲੋਕ ਦਾ ਵੀ ਸੰਗੀ ਹੈ ॥੧॥ਰਹਾਉ॥

## ਸੁਖਾ ਕੀ ਮਿਤਿ ਕਿਆ ਗਣੀ; ਜਾ ਸਿਮਰੀ ਗੋਵਿੰਦੁ ॥

ਹੇ ਮਨੁੱਖ! ਉਦੋਂ ਪ੍ਰਾਪਤ ਹੋਏ ਸੁੱਖਾਂ ਦੀ ਗਿਣਤੀ ਮਿਣਤੀ ਕੀ ਕਰ ਸਕੇਂਗਾ ਜਾ = ਜਦੋਂ ਉਸ ਗੋਵਿੰਦੁ = ਪ੍ਰਭੂ ਦਾ ਸਿਮਰੀ = ਸਿਮਰਨ ਕਰੇਂਗਾ, ਭਾਵ ਉਸ ਦੇ ਸਿਮਰਨ ਨਾਲ ਅਣਗਿਣਤ ਸੁੱਖਾਂ ਦੀ ਪ੍ਰਾਪਤੀ ਹੁੰਦੀ ਹੈ।

## ਜਿਨ ਚਾਖਿਆ ਸੇ ਤ੍ਰਿਪਤਾਸਿਆ; ਓਹ ਰਸੁ ਜਾਣੈ ਜਿੰਦੁ ॥

ਹੇ ਭਾਈ ! ਜਿਨ੍ਹਾਂ ਨੇ ਉਸ ਦੇ ਨਾਮ ਰਸ ਨੂੰ ਚਾਖਿਆ = ਚੱਖਿਆ ਹੈ, ਸੇ = ਉਹ ਤ੍ਰਿਪਤਾਸਿਆ = ਤ੍ਰਿਪਤ ਹੋ ਗਏ ਹਨ ਤੇ ਉਨ੍ਹਾਂ ਦੀ ਜਿੰਦੁ = ਬੁੱਧੀ ਹੀ ਉਸ ਨਾਮ ਜਾਂ ਆਤਮਿਕ ਰਸ ਨੂੰ ਜਾਣਦੀ ਹੈ, ਭਾਵ ਉਹ ਕਿਸੇ ਹੋਰ ਨੂੰ ਉਸ ਦਾ ਅਨੰਦ ਨਹੀਂ ਦੱਸ ਸਕਦੇ ਜਿਵੇਂ ਗੂੰਗਾ ਗੁੜ ਖਾ ਕੇ ਹੋਰ ਨੂੰ ਨਹੀਂ ਦੱਸ ਸਕਦਾ। ਜੈਸਾ ਕਿ :

**ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥** *(ਅੰਗ ੩੩੪)*

[ਅੰਗ ੪੯]

## ਸੰਤਾ ਸੰਗਤਿ ਮਨਿ ਵਸੈ; ਪ੍ਰਭੁ ਪ੍ਰੀਤਮੁ ਬਖਸਿੰਦੁ ॥

ਹੇ ਭਾਈ ! ਉਹ ਪ੍ਰਭੂ ਰੱਬ ਦੀ ਭਗਤੀ ਕਰਨ ਵਾਲੇ ਸੰਤਾਂ ਦੀ ਸੰਗਤ ਕਰਕੇ ਮਨ ਵਿਚ ਵਸ ਜਾਂਦਾ ਹੈ, ਜੋ ਪ੍ਰਭੂ ਪ੍ਰੀਤਮੁ = ਅਤਿ ਪ੍ਰੇਮ ਵਾਲਾ ਤੇ ਬਖਸਿੰਦੁ = ਬਖ਼ਸ਼ਿਸ਼ਾਂ ਕਰਨ ਵਾਲਾ ਹੈ।

## ਜਿਨਿ ਸੇਵਿਆ ਪ੍ਰਭੁ ਆਪਣਾ; ਸੋਈ ਰਾਜ ਨਰਿੰਦੁ ॥੨॥

ਜਿਨ੍ਹਾਂ ਗੁਰਮੁਖਾਂ ਨੇ ਪ੍ਰਭੂ ਨੂੰ ਆਪਣਾ ਜਾਣ ਕੇ ਸੇਵਿਆ = ਸੇਵਨ ਕੀਤਾ ਹੈ, ਸੋਈ = ਉਹ ਰਾਜ ਨਰਿੰਦੁ = ਨਰਾਂ ਦੇ ਇੰਦ੍ਰ (ਰਾਜਾ) ਅਰਥਾਤ ਉਹ ਰਾਜਿਆਂ ਦਾ ਵੀ ਰਾਜਾ ਭਾਵ ਚੱਕਰਵਰਤੀ ਰਾਜਾ ਹੁੰਦਾ ਹੈ **ਵਾ:** ਨਰਿੰਦੁ = ਜੋ ਨਰਾਂ ਦਾ ਪ੍ਰਕਾਸ਼ ਰੂਪ ਬ੍ਰਹਮ ਹੈ, ਸੋਈ = ਉਹ ਪੁਰਸ਼ ਉਸ ਬ੍ਰਹਮ ਦੇ ਪ੍ਰਕਾਸ਼ ਵਾਲਾ ਹੋ ਜਾਂਦਾ ਹੈ ॥੨॥

## ਅਉਸਰਿ ਹਰਿ ਜਸੁ ਗੁਣ ਰਮਣ ਜਿਤੁ; ਕੋਟਿ ਮਜਨ ਇਸਨਾਨੁ ॥

ਇਹ ਜੋ ਮਨੁੱਖਾ ਜਨਮ ਦਾ ਅਉਸਰਿ = ਵੇਲਾ ਹੈ, ਇਸ ਵਿਚ ਜਿਤੁ = ਜਿਸ ਸਮੇਂ ਹਰੀ ਦਾ ਜੱਸ ਤੇ ਉਸ ਦੇ ਗੁਣਾਂ ਦਾ ਰਮਣ ਕਰੀਏ ਅਰਥਾਤ ਉਚਾਰਣ ਕਰੀਏ, ਤਾਂ ਕੋਟਿ = ਕਰੋੜਾਂ ਮਜਨ = ਪੁਰਬਾਂ (ਤੀਰਥਾਂ) ਦੇ ਇਸ਼ਨਾਨ ਦੇ ਨਹਾਉਣੇ ਦਾ ਫਲ ਪ੍ਰਾਪਤ ਹੁੰਦਾ ਹੈ।

## ਰਸਨਾ ਉਚਰੈ ਗੁਣਵਤੀ; ਕੋਇ ਨ ਪੁਜੈ ਦਾਨੁ ॥

ਜਿਹੜੀ ਰਸਨਾ ਉਸ ਵਾਹਿਗੁਰੂ ਦੇ ਗੁਣਾਂ ਦਾ ਉਚਰੈ = ਉਚਾਰਣ ਕਰਦੀ ਹੈ, ਉਹ ਗੁਣਵੰਤੀ = ਗੁਣਾਂ ਵਾਲੀ ਹੋ ਜਾਂਦੀ ਹੈ। ਜੈਸਾ ਕਿ :

**ਰਸਨਾ ਗੀਧੀ ਬੋਲਤ ਰਾਮ ॥** *(ਅੰਗ ੧੯੫)*

ਕਿਉਂਕਿ ਪ੍ਰਭੂ ਦੇ ਗੁਣ ਗਾਉਣ ਦੇ ਬਰਾਬਰ ਕੋਈ ਵੀ ਹੋਰ ਦਾਨ ਨਹੀਂ ਪੁਜੈ = ਪਹੁੰਚਦਾ, ਭਾਵ ਸੋਨਾ ਦਾਨ, ਚਾਂਦੀ ਦਾਨ, ਭੂਮੀ, ਹਾਥੀ, ਘੋੜੇ ਆਦਿ ਕੋਈ ਵੀ ਦਾਨ ਪ੍ਰਭੂ ਜੱਸ ਦੇ ਬਰਾਬਰ ਨਹੀਂ ਹੋ ਸਕਦਾ। ਜੈਸਾ ਕਿ :

**ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥**
*(ਅੰਗ ੯੭੩)*

## ਦ੍ਰਿਸਟਿ ਧਾਰਿ ਮਨਿ ਤਨਿ ਵਸੈ; ਦਇਆਲ ਪੁਰਖੁ ਮਿਹਰਵਾਨੁ ॥

ਜਿਨ੍ਹਾਂ ਉੱਤੇ ਸਤਿਗੁਰੂ ਜੀ ਕ੍ਰਿਪਾ ਦ੍ਰਿਸ਼ਟੀ ਧਾਰਨ ਕਰਦੇ ਹਨ, ਉਨ੍ਹਾਂ ਦੇ ਮਨ ਤੇ ਤਨ ਵਿਚ ਉਹ ਪ੍ਰਭੂ ਵਸ ਜਾਂਦਾ ਹੈ, ਜੋ ਦਇਆਲ = ਦਿਆਲੂ ਹੈ, ਪੁਰਖੁ = ਵਿਆਪਕ ਹੈ ਤੇ ਮਿਹਰਵਾਨੁ = ਮਿਹਰ **ਵਾ:** ਕ੍ਰਿਪਾ ਕਰਨੇ ਵਾਲਾ ਹੈ।

## ਜੀਉ ਪਿੰਡੁ ਧਨੁ ਤਿਸ ਦਾ; ਹਉ ਸਦਾ ਸਦਾ ਕੁਰਬਾਨੁ ॥੩॥

ਜੀਉ = ਸੂਖਮ ਸਰੀਰ ਪਿੰਡੁ = ਅਸਥੂਲ ਸਰੀਰ ਤੇ ਧਨ ਆਦਿ ਉਸ ਵਾਹਿਗੁਰੂ ਦਾ ਹੀ ਦਿੱਤਾ ਹੋਇਆ ਹੈ ਇਸ ਲਈ ਹਉ = ਮੈਂ ਸਦਾ = ਸੈਂਕੜੇ ਵਾਰੀ ਤੇ ਸਦਾ = ਹਮੇਸ਼ਾ ਵਾਸਤੇ ਉਸ ਤੋਂ ਕੁਰਬਾਨ = ਬਲਿਹਾਰ ਜਾਂਦਾ ਹਾਂ ॥੩॥

## ਮਿਲਿਆ ਕਦੇ ਨ ਵਿਛੁੜੈ; ਜੋ ਮੇਲਿਆ ਕਰਤਾਰਿ ॥

ਉਹ ਪੁਰਸ਼ ਪ੍ਰਭੂ ਸਰੂਪ ਨਾਲ ਮਿਲਿਆ = ਅਭੇਦ ਹੋਇਆ ਕਦੇ ਵੀ ਵਿਛੁੜੈ = ਜੁਦਾ ਨਹੀਂ ਹੈ, ਜੋ ਕਰਤਾਰਿ = ਕਰਤਾ ਪੁਰਖ (ਪ੍ਰਭੂ) ਨੇ ਆਪ ਮੇਲਿਆ = ਮਿਲਾਇਆ ਹੈ।

## ਦਾਸਾ ਕੇ ਬੰਧਨ ਕਟਿਆ; ਸਾਚੈ ਸਿਰਜਣਹਾਰਿ ॥

ਆਪਣੇ ਦਾਸਾ = ਸੇਵਕਾਂ ਦੇ ਹਉਮੈ ਤੇ ਜੰਮਣ ਮਰਣ ਰੂਪੀ ਸਾਰੇ ਬੰਧਨ ਉਸ ਸੱਚੇ ਸਿਰਜਣਹਾਰਿ = ਰਚਣ ਵਾਲੇ ਪ੍ਰਭੂ ਨੇ ਕੱਟ ਦਿੱਤੇ ਹਨ।

## ਭੂਲਾ ਮਾਰਗਿ ਪਾਇਓਨੁ; ਗੁਣ ਅਵਗੁਣ ਨ ਬੀਚਾਰਿ ॥

ਭੂਲਾ = ਭੁੱਲਿਆਂ ਹੋਇਆਂ ਨੂੰ ਸਤਿਗੁਰਾਂ ਨੇ ਭਉ ਭਗਤੀ ਦੇ ਮਾਰਗਿ = ਰਸਤੇ ਉੱਤੇ ਪਾਇਓਨੁ = ਪਾ ਦਿੱਤਾ ਹੈ ਤੇ ਪਰਉਪਕਾਰੀ ਬਿਰਦ ਅਨੁਸਾਰ ਜੀਵਾਂ ਦੇ ਗੁਣਾਂ ਤੇ ਅਵਗੁਣ = ਗੁਨਾਹਾਂ ਦੀ ਵੀਚਾਰ ਨਹੀਂ ਕੀਤੀ।

## ਨਾਨਕ ਤਿਸੁ ਸਰਣਾਗਤੀ; ਜਿ ਸਗਲ ਘਟਾ ਆਧਾਰੁ ॥੪॥੧੮॥੮੮॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਤਿਸੁ = ਉਸ ਦੀ ਸ਼ਰਣ 'ਚ ਆਉਣਾ ਕਰੀਏ, ਜੋ ਸਾਰਿਆਂ ਘਟਾ = ਸਰੀਰਾਂ ਅੰਦਰ ਆਧਾਰੁ = ਆਸਰਾ ਰੂਪ ਹੈ ॥੪॥੧੮॥੮੮॥

## ਸਿਰੀਰਾਗੁ ਮਹਲਾ ੫ ॥
## ਰਸਨਾ ਸਚਾ ਸਿਮਰੀਐ; ਮਨੁ ਤਨੁ ਨਿਰਮਲੁ ਹੋਇ ॥

ਹੇ ਭਾਈ ! ਰਸਨਾ = ਜੀਭਾ ਕਰਕੇ ਉਸ ਸੱਚੇ ਪਰਮਾਤਮਾ ਦਾ ਸਦਾ ਸਿਮਰਨ ਕਰੀਏ **ਵਾ:** ਯਾਦ ਕਰੀਏ। (ਰਸ ਲੈਣ ਕਰਕੇ ਰਸਨਾ 'ਤੇ ਬੋਲਣ ਕਰਕੇ ਜੀਭਾ ਕਹੀ ਜਾਂਦੀ ਹੈ।) ਜੀਭ ਕਰਕੇ ਜਾਪ ਕਰੀਏ ਤੇ ਮਨ ਕਰਕੇ ਸਿਮਰੀਏ, ਜਿਸ ਨਾਲ ਮਨ ਤੇ ਤਨ ਨਿਰਮਲ = ਮੈਲ ਰਹਿਤ **ਵਾ:** ਸ਼ੁੱਧ ਹੋਇ = ਹੋ ਜਾਵੇਗਾ।

## ਮਾਤ ਪਿਤਾ ਸਾਕ ਅਗਲੇ; ਤਿਸੁ ਬਿਨੁ ਅਵਰੁ ਨ ਕੋਇ ॥

ਜੋ ਵੀ ਮਾਤਾ, ਪਿਤਾ ਸਾਕ = ਰਿਸ਼ਤੇਦਾਰ ਅਗਲੇ = ਬਹੁਤੇ ਹਨ **ਵਾ:** ਜੋ ਅਗਲੇ = ਅਨਾਦਿ ਕਾਲ ਦੇ ਪੁਰਾਣੇ ਸਾਕ-ਸੰਬੰਧੀ ਹਨ ਪਰ ਤਿਸੁ = ਉਸ ਪ੍ਰਭੂ ਤੋਂ ਬਿਨਾਂ ਕੋਈ ਵੀ ਹੋਰ ਸਾਕ-ਸੰਬੰਧੀ ਸਹਾਇਕ ਨਹੀਂ ਹੈ, ਭਾਵ ਜਦੋਂ ਮਾਲਕ ਜੋਤ ਖਿੱਚ ਲੈਂਦਾ ਹੈ ਤਾਂ ਸਾਰੇ ਹੀ ਤਿਣਕੇ ਤੋੜ ਕੇ ਸਾਕ ਨਾਤੇ ਖ਼ਤਮ ਕਰ ਦਿੰਦੇ ਹਨ।

## ਮਿਹਰ ਕਰੇ ਜੇ ਆਪਣੀ; ਚਸਾ ਨ ਵਿਸਰੈ ਸੋਇ ॥੧॥

ਜੇਕਰ ਉਹ ਵਾਹਿਗੁਰੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰ ਦੇਵੇ ਤਾਂ ਸੋਇ = ਉਹ ਪ੍ਰਭੂ ਇਕ ਚਸਾ ਮਾਤਰ ਸਮੇਂ ਲਈ ਵੀ ਨਹੀਂ ਵਿਸਰੈ = ਭੁੱਲਦਾ। (ਚਸਾ = ਪੰਦਰਾਂ ਵਾਰੀ ਅੱਖ ਫਰਕੀਏ ਤਾਂ ਇਕ ਵਿਸ੍ਵਾ ਹੁੰਦਾ ਹੈ ਤੇ ਪੰਦਰਾਂ ਵਿਸਿਆਂ ਦਾ ਇਕ ਚਸਾ ਹੁੰਦਾ ਹੈ, ਭਾਵ ਥੋੜ੍ਹਾ ਜਿਹਾ ਸਮਾਂ। ੩੦ ਚਸਿਆਂ ਦਾ ਇਕ ਪਲ ਤੇ ੬੦ ਪਲਾਂ ਦੀ ਇਕ ਘੜੀ ਹੁੰਦੀ ਹੈ।) ॥੧॥

## ਮਨ ਮੇਰੇ; ਸਾਚਾ ਸੇਵਿ ਜਿਚਰੁ ਸਾਸੁ ॥

ਹੇ ਮੇਰੇ ਮਨ ! ਜਿਚਰੁ = ਜਿੰਨਾ ਚਿਰ ਤੇਰੇ ਸਾਸੁ = ਸਵਾਸ ਚੱਲਦੇ ਹਨ, ਉਦੋਂ ਤੱਕ ਸੱਚੇ ਮਾਲਕ ਨੂੰ ਸੇਵਿ = ਸੇਵਨਾ ਕਰ, ਭਾਵ ਯਾਦ ਕਰ।

## ਬਿਨੁ ਸਚੇ ਸਭ ਕੂੜੁ ਹੈ; ਅੰਤੇ ਹੋਇ ਬਿਨਾਸੁ ॥੧॥ਰਹਾਉ॥

ਹੇ ਭਾਈ ! ਬਿਨਾਂ ਸਚੇ = ਪਰਮਾਤਮਾ ਤੋਂ ਹੋਰ ਸਭ ਕੁਝ ਕੂੜੁ = ਝੂਠ ਹੀ ਹੈ ਅਤੇ ਅੰਤ ਨੂੰ ਇਸ ਸੰਸਾਰ ਦੀਆਂ ਸਾਰੀਆਂ ਚੀਜ਼ਾਂ ਬਿਨਾਸੁ = ਨਾਸ ਹੋਣ ਵਾਲੀਆਂ ਹਨ ॥੧॥ਰਹਾਉ॥

## ਸਾਹਿਬੁ ਮੇਰਾ ਨਿਰਮਲਾ; ਤਿਸੁ ਬਿਨੁ ਰਹਣੁ ਨ ਜਾਇ ॥

ਮੇਰਾ ਸਾਹਿਬੁ = ਮਾਲਕ ਨਿਰਮਲਾ = ਮਾਇਆ ਦੀ ਮੈਲ ਤੋਂ ਰਹਿਤ **ਵਾ:** ਉੱਜਲ ਸਰੂਪ ਹੈ, ਭਾਵ ਉਸ ਨੂੰ ਸੰਸਾਰ ਦੀ ਲੇਸ ਮਾਤਰ ਵੀ ਮੈਲ ਨਹੀਂ ਵਿਆਪਦੀ, ਉਸ ਤੋਂ ਬਿਨਾਂ ਰਿਹਾ ਨਹੀਂ ਜਾਂਦਾ।

## ਮੇਰੈ ਮਨਿ ਤਨਿ ਭੁਖ ਅਤਿ ਅਗਲੀ; ਕੋਈ ਆਨਿ ਮਿਲਾਵੈ ਮਾਇ ॥

ਮੇਰੇ ਮਨ ਅਤੇ ਤਨ ਵਿਚ ਉਸ ਨੂੰ ਮਿਲਣ ਦੀ ਅਤਿ ਅਗਲੀ = ਬਹੁਤ ਜ਼ਿਆਦਾ ਭੁਖ = ਛੁਧਾ ਲੱਗੀ ਹੋਈ ਹੈ। ਹੇ ਮਾਇ = ਮਹਾਤਮਾ ਰੂਪ ਸਖੀਓ ! ਕੋਈ ਆਨਿ = ਆ ਕੇ ਉਸ ਮਾਲਕ ਨਾਲ ਮੈਨੂੰ ਮਿਲਾ ਦਿਓ।

## ਚਾਰੇ ਕੁੰਡਾ ਭਾਲੀਆ; ਸਹ ਬਿਨੁ ਅਵਰੁ ਨ ਜਾਇ ॥੨॥

ਮੈਂ ਚਾਰੇ ਦਿਸ਼ਾਵਾਂ **ਵਾ:** ਚਾਰੇ ਖਾਣੀਆਂ **ਵਾ:** ਅੰਤਹਕਰਣ ਦੇ ਚਾਰੇ ਭੇਦ (ਮਨ, ਬੁੱਧ, ਚਿਤ ਤੇ ਅਹੰਕਾਰ) ਨੂੰ ਵੀ ਭਾਲੀਆ = ਖੋਜ ਲਿਆ ਹੈ ਭਾਵ ਦੇਖ ਲਿਆ ਹੈ, ਪਰ ਉਸ ਸਹ = ਪਤੀ ਪਰਮੇਸ਼ਰ ਤੋਂ ਬਿਨਾਂ ਸਦਾ ਰਹਿਣ ਵਾਲੀ ਅਵਰੁ = ਹੋਰ ਕੋਈ ਜਾਇ = ਜਗ੍ਹਾ ਨਹੀਂ ਹੈ ॥੨॥

## ਤਿਸੁ ਆਗੈ ਅਰਦਾਸਿ ਕਰਿ; ਜੋ ਮੇਲੇ ਕਰਤਾਰੁ ॥

ਉਸ ਸਤਿਗੁਰੂ ਜੀ ਅੱਗੇ ਅਰਦਾਸਿ = ਬੇਨਤੀ ਕਰੀਏ, ਜੋ ਕਰਤਾਰੁ = ਕਰਤਾ ਪੁਰਖ ਵਾਹਿਗੁਰੂ ਨੂੰ ਮੇਲੇ = ਮਿਲਾਉਣ ਵਾਲੇ ਹਨ।

## ਸਤਿਗੁਰੁ ਦਾਤਾ ਨਾਮ ਕਾ; ਪੂਰਾ ਜਿਸੁ ਭੰਡਾਰੁ ॥

ਨਾਮ ਕਾ = ਦਾ ਦਾਤਾ ਸਤਿਗੁਰੂ ਹੈ, ਭਾਵ ਨਾਮ ਦੀ ਦਾਤ ਕੇਵਲ ਸਤਿਗੁਰੂ ਜੀ ਹੀ ਬਖ਼ਸ਼ਦੇ ਹਨ।[੧] ਜਿਸ ਦਾ ਹਿਰਦਾ ਰੂਪੀ ਭੰਡਾਰੁ = ਖ਼ਜ਼ਾਨਾ ਨਾਮ **ਵਾ:** ਸ਼ੁਭ ਗੁਣਾਂ ਨਾਲ ਪੂਰਾ = ਲਬਾਲਬ ਭਰਿਆ ਹੋਇਆ ਹੈ।

## ਸਦਾ ਸਦਾ ਸਾਲਾਹੀਐ; ਅੰਤੁ ਨ ਪਾਰਾਵਾਰੁ ॥੩॥

ਹੇ ਭਾਈ ! ਸਦਾ ਸਦਾ = ਹਮੇਸ਼ਾ ਹਮੇਸ਼ਾ ਹੀ ਉਸ ਵਾਹਿਗੁਰੂ ਨੂੰ ਸਤਿਗੁਰਾਂ ਦੁਆਰਾ ਸਲਾਹਣਾ ਕਰੀਏ, ਜਿਸ ਦਾ ਅੰਤ ਜਾਂ ਪਾਰਾਵਾਰੁ = ਆਰ-ਉਰਾਰ ਨਹੀਂ ਪਾਇਆ ਜਾ ਸਕਦਾ ॥੩॥

## ਪਰਵਦਗਾਰੁ ਸਾਲਾਹੀਐ; ਜਿਸ ਦੇ ਚਲਤ ਅਨੇਕ ॥

(**ਪਰਵਦ-ਗਾਰੁ** ਬੋਲੋ)

ਉਸ ਪਰਵਦਗਾਰੁ = ਪਾਲਣਾ ਕਰਨ ਵਾਲੇ ਪਰਮੇਸ਼ਰ ਦੀ ਸਾਲਾਹੀਐ = ਸਲਾਹਣਾ ਕਰੀਏ **ਵਾ:** ਸਿਫ਼ਤ ਕਰੀਏ ਜਿਸ ਦੇ ਅਨੇਕ ਪ੍ਰਕਾਰ ਦੇ ਚਲਤ = ਚਲਿੱਤ੍ਰ **ਵਾ:** ਕੌਤਕ ਹਨ। ਜੈਸਾ ਕਿ :

---

੧. **ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥**
**ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥** *(ਅੰਗ ੪੦)*

**ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥**
**ਧਰਤੀ ਤੇ ਆਕਾਸ ਚਢਾਵੈ ਚਢੇ ਅਕਾਸ ਗਿਰਾਵੈ ॥** *(ਅੰਗ ੧੨੫੨)*

## ਸਦਾ ਸਦਾ ਆਰਾਧੀਐ; ਏਹਾ ਮਤਿ ਵਿਸੇਖ ॥

ਹੇ ਭਾਈ ! ਸਦਾ ਸਦਾ = ਹਮੇਸ਼ਾ ਹਮੇਸ਼ਾ ਉਸ ਪ੍ਰਭੂ ਨੂੰ ਆਰਾਧੀਐ = ਯਾਦ ਕਰੀਏ। ਉਸ ਦਾ ਅਰਾਧਨ ਕਰਨ ਕਰਕੇ, ਏਹਾ = ਇਹ ਮਤਿ = ਬੁੱਧੀ ਵਿਸੇਖ = ਵਿਸ਼ੇਸ਼ ਕਰਕੇ ਆਤਮ ਵਿਸ਼ੈਣੀ ਹੋਣ ਰੂਪ ਵੱਡੀ ਹੋ ਜਾਂਦੀ ਹੈ।

## ਮਨਿ ਤਨਿ ਮਿਠਾ ਤਿਸੁ ਲਗੈ;
## ਜਿਸੁ ਮਸਤਕਿ ਨਾਨਕ ਲੇਖ ॥੪॥੧੯॥੮੯॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਦੇ ਮਸਤਕਿ = ਮੱਥੇ ਉੱਤੇ ਨਿਸ਼ਕਾਮ ਕਰਮਾਂ ਦਾ ਸਦਕਾ ਚੰਗਾ ਲੇਖ ਲਿਖਿਆ ਹੋਇਆ ਹੈ, ਉਸ ਦੇ ਮਨ ਤੇ ਤਨ ਅੰਦਰ ਪ੍ਰਭੂ ਦਾ ਨਾਮ ਮਿੱਠਾ = ਪਿਆਰਾ ਲਗੈ = ਲੱਗਦਾ ਹੈ ॥੪॥੧੯॥੮੯॥

## ਸਿਰੀਰਾਗੁ ਮਹਲਾ ੫ ॥
## ਸੰਤ ਜਨਹੁ ਮਿਲਿ ਭਾਈਹੋ; ਸਚਾ ਨਾਮੁ ਸਮਾਲਿ ॥

ਹੇ ਭਾਈ ਜਨੋਂ ! ਤੁਸੀਂ ਸੰਤ ਜਨਹੁ = ਮਹਾਤਮਾ ਜਨਾਂ ਦੇ ਨਾਲ ਮਿਲ ਕਰਕੇ ਪ੍ਰਭੂ ਦੇ ਸੱਚੇ ਨਾਮ ਨੂੰ ਸਮਾਲਿ = ਸਮਾਲਣਾ ਕਰੋ ਅਰਥਾਤ ਸਿਮਰਨਾ ਕਰੋ।

## ਤੋਸਾ ਬੰਧਹੁ ਜੀਅ ਕਾ; ਐਥੈ ਓਥੈ ਨਾਲਿ ॥

ਆਪਣੇ ਜੀਵ ਆਤਮਾ ਲਈ ਪ੍ਰਲੋਕ ਵਾਸਤੇ ਤੋਸਾ = ਖ਼ਰਚ ਬੰਧਹੁ = ਬੰਨ੍ਹਣਾ ਕਰੋ। ਜੋ ਐਥੈ = ਇਸ ਲੋਕ ਵਿਚ ਵੀ ਤੇ ਓਥੈ = ਪਰਲੋਕ ਵਿਚ ਵੀ ਤੇਰੇ ਨਾਲ ਰਹਿਣ ਵਾਲਾ ਹੈ। ਅਰਥਾਤ

ਰਾਹ ਦੇ ਖ਼ਰਚ ਨੂੰ ਜਾਂ ਮੁਸਾਫ਼ਿਰ ਵਾਸਤੇ ਜੋ ਖਾਣ ਪੀਣ ਲਈ ਸਾਮਾਨ ਬੰਨ੍ਹਿਆ ਜਾਂਦਾ ਹੈ, ਤੇ ਜੋ ਵਿਸ਼ੇਸ਼ ਕਰਕੇ ਘਿਉ, ਖੰਡ ਤੇ ਮੈਦੇ ਨੂੰ ਇੱਕੋ ਜਿਹਾ ਮਿਲਾ ਕੇ ਪ੍ਰਸ਼ਾਦਾ ਬਣਾਇਆ ਜਾਂਦਾ ਹੈ, ਉਸ ਨੂੰ ਤੋਸਾ ਆਖਦੇ ਹਨ। ਪੁਰਾਣੇ ਸਮੇਂ 'ਚ ਰਾਹੀ ਅਕਸਰ ਇਸ ਨੂੰ ਨਾਲ ਬੰਨ੍ਹ ਕੇ ਲੈ ਜਾਂਦੇ ਸਨ ਤਾਂ ਜੋ ਰਸਤੇ 'ਚ ਕੰਮ ਆ ਸਕੇ। ਇਥੇ ਪਰਲੋਕ ਦੇ ਰਸਤੇ ਲਈ ਤੋਸਾ ਕਿਹਾ ਗਿਆ ਹੈ, ਜੋ ਪ੍ਰਭੂ ਦੇ ਨਾਮ ਰੂਪੀ ਤੋਸੇ ਤੋਂ ਭਾਵ ਹੈ। ਜੈਸਾ ਕਿ :

**ਜਿਹ ਮਾਰਗਿ ਕੇ ਗਨੇ ਜਾਹਿ ਨ ਕੋਸਾ ॥ ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥** *(ਅੰਗ ੨੬੪)*

ਪ੍ਰਭੂ ਦੇ ਨਾਮ ਰੂਪੀ ਤੋਸੇ ਵਿਚ, ਗਿਆਨ ਰੂਪੀ ਘਿਉ, ਭਗਤੀ ਰੂਪੀ ਖੰਡ ਤੇ ਸੰਤੋਖ ਰੂਪੀ ਮੈਦਾ ਪਿਆ ਹੋਇਆ ਹੈ,

## ਗੁਰ ਪੂਰੇ ਤੇ ਪਾਈਐ; ਅਪਣੀ ਨਦਰਿ ਨਿਹਾਲਿ ॥

ਇਹ ਦਾਤ ਪੂਰੇ ਸਤਿਗੁਰਾਂ ਤੋਂ ਪਾਈਐ = ਪ੍ਰਾਪਤ ਕਰੀਦੀ ਹੈ, ਪਰ ਸਤਿਗੁਰੂ ਜੀ ਉਦੋਂ ਮਿਲਦੇ ਹਨ ਜਦੋਂ ਵਾਹਿਗੁਰੂ ਆਪਣੀ ਨਦਰਿ = ਕ੍ਰਿਪਾ ਦ੍ਰਿਸ਼ਟੀ ਕਰਕੇ ਜੀਵ ਨੂੰ ਨਿਹਾਲਿ = ਪ੍ਰਸੰਨ ਕਰ ਦੇਵੇ।

## ਕਰਮਿ ਪਰਾਪਤਿ ਤਿਸੁ ਹੋਵੈ; ਜਿਸਨੋ ਹੋਇ ਦਇਆਲੁ ॥੧॥

ਉਸ ਪੁਰਸ਼ ਨੂੰ ਇਹ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ ਜਿਸ ਦੇ ਪੂਰਬਲੇ ਨਿਸ਼ਕਾਮ ਕਰਮ ਹੋਣ ਅਤੇ ਨਿਸ਼ਕਾਮ ਕਰਮਾਂ ਦਾ ਸਦਕਾ ਜਿਸ 'ਤੇ ਸਤਿਗੁਰੂ ਜੀ ਦਇਆਲੁ = ਕ੍ਰਿਪਾਲੂ ਹੋਇ = ਹੋ ਜਾਣ ॥੧॥

## ਮੇਰੇ ਮਨ; ਗੁਰ ਜੇਵਡੁ ਅਵਰੁ ਨ ਕੋਇ ॥

ਹੇ ਮੇਰੇ ਮਨ ! ਸਤਿਗੁਰੂ ਜੇਵਡੁ = ਜਿੱਡਾ ਕੋਇ = ਕੋਈ ਅਵਰੁ = ਹੋਰ ਗਿਆਨ ਦਾ ਦਾਤਾ ਨਹੀਂ ਹੈ।

## ਦੂਜਾ ਥਾਉ ਨ ਕੋ ਸੁਝੈ; ਗੁਰ ਮੇਲੇ ਸਚੁ ਸੋਇ ॥੧॥ਰਹਾਉ॥

(**ਸੁੱਝੈ** ਅੱਧਕ ਸਹਿਤ ਬੋਲੋ)

ਸਤਿਗੁਰਾਂ ਤੋਂ ਬਿਨਾਂ ਕੋਈ ਦੂਸਰਾ ਥਾਉ = ਟਿਕਾਣਾ ਸੁਝੈ = ਨਜ਼ਰ ਨਹੀਂ ਆਉਂਦਾ। ਜਿਸ ਨੂੰ ਕਿਰਪਾ ਕਰਕੇ ਸਤਿਗੁਰੂ ਜੀ ਮੇਲਣ, ਸੋਇ = ਉਹੋ ਸਚੁ = ਪ੍ਰਭੂ ਨਾਲ ਮਿਲਦੇ ਹਨ ॥੧॥ਰਹਾਉ॥

## ਸਗਲ ਪਦਾਰਥ ਤਿਸੁ ਮਿਲੇ; ਜਿਨਿ ਗੁਰੁ ਡਿਠਾ ਜਾਇ ॥

ਤਿਸੁ = ਉਨ੍ਹਾਂ ਨੂੰ ਸਗਲ = ਸਾਰੇ ਪਦਾਰਥ (ਧਰਮ, ਅਰਥ, ਕਾਮ, ਮੋਖ) ਆਦਿ ਮਿਲ ਜਾਂਦੇ ਹਨ, ਜਿਨ੍ਹਾਂ ਨੇ ਜਾਇ = ਜਾ ਕੇ ਸਤਿਗੁਰਾਂ ਦੇ ਦਰਸ਼ਨ ਡਿਠਾ = ਦੇਖਣਾ ਕੀਤੇ ਹਨ।

## ਗੁਰ ਚਰਣੀ ਜਿਨ ਮਨੁ ਲਗਾ; ਸੇ ਵਡਭਾਗੀ ਮਾਇ ॥

ਜਿਨ੍ਹਾਂ ਦਾ ਮਨ ਹੋਰ ਸਾਰੇ ਖ਼ਿਆਲ ਛੱਡ ਕੇ ਸਤਿਗੁਰਾਂ ਦੇ ਚਰਨੀਂ ਲਗਾ = ਜੁੜ ਗਿਆ ਹੈ, ਮਾਇ = ਹੇ ਭਾਈ ! ਸੇ = ਉਹ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹਨ **ਵਾ:** ਉਹ ਤਾਂ ਵੱਡਿਆਂ ਭਾਗਾਂ ਵਾਲੇ ਗੁਰਮੁਖ ਜਨ ਮਾਤਾ ਪਿਤਾ ਵਾਂਗ ਪੂਜਨੀਕ ਹਨ।

## ਗੁਰੁ ਦਾਤਾ ਸਮਰਥੁ ਗੁਰੁ; ਗੁਰੁ ਸਭ ਮਹਿ ਰਹਿਆ ਸਮਾਇ ॥

ਸਤਿਗੁਰੂ ਜੀ ਨਾਮ ਦੇ ਦਾਤੇ ਅਤੇ ਗੁਰੂ ਜੀ ਮੁਕਤੀ ਦੇਣ ਵਾਲੇ ਸਮਰਥੁ = ਸਰਬ ਸ਼ਕਤੀਵਾਨ ਹਨ ਅਤੇ ਗੁਰੁ = ਸਤਿਗੁਰੂ ਜੀ ਹੀ ਜੋਤਿ ਰੂਪ ਹੋ ਕੇ ਸਾਰੇ ਖੰਡਾਂ, ਬ੍ਰਹਿਮੰਡਾਂ 'ਚ ਸਮਾਇ = ਸਮਾਅ ਭਾਵ ਵਿਆਪਕ ਹੋ ਰਹੇ ਹਨ।

## ਗੁਰੁ ਪਰਮੇਸਰੁ ਪਾਰਬ੍ਰਹਮੁ; ਗੁਰੁ, ਡੁਬਦਾ ਲਏ ਤਰਾਇ ॥੨॥

ਗੁਰੂ ਸਾਹਿਬ ਜੀ ਪਰਮੇਸ਼ਰ ਤੇ ਪਾਰਬ੍ਰਹਮ ਸਰੂਪ ਹਨ ਤੇ ਸਤਿਗੁਰੂ ਜੀ ਸੰਸਾਰ ਸਮੁੰਦਰ ਵਿਚ ਡੁੱਬਦਿਆਂ ਹੋਇਆਂ ਨੂੰ ਤਰਾਇ = ਤਾਰਨ ਵਾਲੇ ਹਨ ॥੨॥

## ਕਿਤੁ ਮੁਖਿ ਗੁਰੁ ਸਾਲਾਹੀਐ; ਕਰਣ ਕਾਰਣ ਸਮਰਥੁ ॥

ਕਿਤੁ = ਕਿਸ ਮੁਖ ਨਾਲ ਸਤਿਗੁਰਾਂ ਦੀ ਸਾਲਾਹੀਐ = ਸਿਫ਼ਤ ਕਰੀਏ, ਕਿਉਂਕਿ ਸਤਿਗੁਰੂ ਸਾਹਿਬ ਜੀ ਸਭ ਕਾਰਜਾਂ ਦੇ ਕਰਨ ਕਰਾਉਣ ਨੂੰ ਸਮਰੱਥ ਹਨ; ਜੈਸਾ ਕਿ :

**ਜਿਹਵਾ ਏਕ ਕਵਨ ਗੁਨ ਕਹੀਐ ॥**
**ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥** *(ਅੰਗ ੬੭੪)*

## ਸੇ ਮਥੇ ਨਿਹਚਲ ਰਹੇ; ਜਿਨ ਗੁਰਿ ਧਾਰਿਆ ਹਥੁ ॥

ਉਨ੍ਹਾਂ ਦੇ ਮੱਥੇ **ਵਾ:** ਅੰਤਹਕਰਣ ਨਿਹਚਲ = ਅਚੱਲ ਹੋ ਗਏ ਹਨ, ਜਿਨ੍ਹਾਂ ਉੱਤੇ ਸਤਿਗੁਰਾਂ ਨੇ ਕਿਰਪਾ ਰੂਪੀ ਹੱਥ ਧਰਿਆ = ਰੱਖਿਆ ਹੈ।

## ਗੁਰਿ ਅੰਮ੍ਰਿਤ ਨਾਮੁ ਪੀਆਲਿਆ; ਜਨਮ ਮਰਨ ਕਾ ਪਥੁ ॥

ਸਤਿਗੁਰਾਂ ਨੇ ਕਿਰਪਾ ਕਰਕੇ ਅੰਮ੍ਰਿਤ ਨਾਮ ਪੀਆਲਿਆ = ਪਿਲਾਇਆ ਹੈ, ਜੋ ਜਨਮ, ਮਰਨ ਤੇ ਕਾਮ ਕ੍ਰੋਧ ਦੇ ਵਿਕਾਰਾਂ ਤੋਂ ਬਚਾਉਣ ਲਈ ਪਥੁ = ਪਰਹੇਜ਼ ਹੈ **ਵਾ:** ਜੋ ਸਤਿਗੁਰਾਂ ਨੇ ਅੰਮ੍ਰਿਤ ਰੂਪੀ ਨਾਮ ਪਿਲਾਇਆ ਹੈ, ਉਹ ਜਨਮ ਮਰਣ ਦੇ ਪਥੁ = ਰਸਤੇ ਨੂੰ ਰੋਕਣ ਵਾਲਾ ਹੈ।

**[ਅੰਗ ੫੦]**

## ਗੁਰੁ ਪਰਮੇਸਰੁ ਸੇਵਿਆ; ਭੈ ਭੰਜਨੁ ਦੁਖ ਲਥੁ ॥੩॥

ਜਿਨ੍ਹਾਂ ਨੇ ਗੁਰੂ ਅਕਾਲ ਪੁਰਖ ਦਾ ਸੇਵਿਆ = ਸੇਵਨ ਕੀਤਾ ਹੈ, ਉਨ੍ਹਾਂ ਦੇ ਜੰਮਣ ਮਰਣ ਦੇ ਭੈ ਨੂੰ ਸਤਿਗੁਰਾਂ ਨੇ ਭੰਜਨੁ = ਭੰਨ ਦਿੱਤਾ ਹੈ ਤੇ ਲੋਕ ਪਰਲੋਕ ਦੇ ਦੁੱਖ ਲੱਥ ਗਏ ਹਨ ਭਾਵ ਖ਼ਤਮ ਹੋ ਗਏ ਹਨ **ਵਾ:** ਜਿਨ੍ਹਾਂ ਨੇ ਭੈ ਭੰਜਨੁ = ਡਰਾਂ ਨੂੰ ਨਾਸ ਕਰਨ ਵਾਲੇ ਪਰਮੇਸ਼ਰ ਸਰੂਪ ਸਤਿਗੁਰੂ ਨੂੰ ਸੇਵਿਆ ਹੈ, ਉਨ੍ਹਾਂ ਦਾ ਜਨਮ ਮਰਣ ਦਾ ਦੁੱਖ ਲੱਥ ਗਿਆ ਭਾਵ ਖ਼ਤਮ ਹੋ ਗਿਆ ॥੩॥

## ਸਤਿਗੁਰੁ ਗਹਿਰ ਗਭੀਰੁ ਹੈ; ਸੁਖ ਸਾਗਰੁ ਅਘ ਖੰਡੁ ॥

ਹੇ ਭਾਈ ! ਸਤਿਗੁਰੂ ਜੀ ਗਹਿਰ = ਗਾੜ੍ਹੇ **ਵਾ:** ਨਿਰਹੱਲ ਹਨ ਤੇ ਗਭੀਰੁ = ਡੂੰਘੇ ਤੋਂ ਡੂੰਘੇ ਹਨ ਅਤੇ ਸੁੱਖਾਂ ਦੇ ਸਮੁੰਦਰ ਤੇ ਅਘ ਖੰਡੁ = ਪਾਪਾਂ ਦੇ ਖੰਡਨ ਵਾਲੇ ਭਾਵ ਨਾਸ ਕਰਨੇ ਵਾਲੇ ਹਨ। ਜਿਵੇਂ ਸਤਿਗੁਰੂ ਨਾਨਕ ਦੇਵ ਜੀ ਨੇ ਚਿਖਾ ਵੱਲ ਨਿਗਾਹ ਕਰਕੇ ਕਿਸੇ ਮੁਰਦੇ ਦੇ ਸਾਰੇ ਪਾਪ ਮਿਟਾ ਕੇ ਬੈਕੁੰਠ ਨੂੰ ਭੇਜ ਦਿੱਤਾ ਸੀ।

**ਸਾਖੀ—ਪਾਪੀ ਦੀ ਚਿਖਾ ਵੱਲ ਵੇਖ ਕੇ ਬੈਕੁੰਠ ਭੇਜਣ ਦੀ :** ਜਗਤ ਗੁਰੂ ਨਾਨਕ ਦੇਵ ਜੀ ਦੀਨ ਦੁਨੀਆਂ ਨੂੰ ਤਾਰਦੇ ਹੋਏ ਇਕ ਐਸੇ ਨਗਰ 'ਚ ਪਹੁੰਚੇ ਜੋ ਸਾਰਾ ਹੀ ਨਗਰ ਠੱਗਾਂ ਦਾ ਸੀ। ਭਾਈ ਬਾਲੇ ਤੇ ਮਰਦਾਨੇ ਸਮੇਤ ਸਤਿਗੁਰੂ ਜੀ ਨੇ ਇਕ ਠੱਗ ਦੇ ਘਰ ਡੇਰਾ ਕੀਤਾ। ਕਿਉਂਕਿ ਸਤਿਗੁਰਾਂ ਦਾ ਪ੍ਰਤਾਪੀ ਤੇ ਨੂਰਾਨੀ ਮੁੱਖੜਾ ਦੇਖ ਕੇ ਠੱਗਾਂ ਨੇ ਸਮਝਿਆ ਕਿ ਇਹ ਕੋਈ ਵੱਡਾ ਧਨਾਢ ਹੈ। ਠੱਗਾਂ ਨੇ ਸਲਾਹ ਕੀਤੀ ਕਿ ਰਾਤ ਨੂੰ ਇਨ੍ਹਾਂ ਨੂੰ ਖੁਆ ਪਿਆ ਕੇ ਸੁਆ ਦੇਵਾਂਗੇ ਤੇ ਫਿਰ ਰਾਤ ਸਮੇਂ ਲੁੱਟ ਕੇ ਸਾਰਾ ਧਨ ਆਪਸ ਵਿਚ ਵੰਡ ਲਵਾਂਗੇ। ਇਸੇ ਤਰ੍ਹਾਂ ਉਨ੍ਹਾਂ ਠੱਗਾਂ ਨੇ ਰਾਤ ਨੂੰ ਤਿੰਨਾਂ ਨੂੰ ਆਸਣ ਦੇ ਦਿੱਤੇ ਤੇ ਆਪ ਵੀ ਘਰ ਦਾ ਮਾਲਕ ਠੱਗ ਲੇਟ ਗਿਆ। ਰਾਤੀਂ ਉਸ ਨੂੰ ਗਹਿਰੀ ਨੀਂਦ ਆ ਗਈ ਤੇ ਸਵੇਰ ਹੁੰਦੇ ਤੱਕ ਨਾ ਉਠਿਆ। ਸਤਿਗੁਰੂ ਜੀ ਸਵੇਰ ਹੁੰਦੇ ਸਾਰ ਨਿਕਲ ਤੁਰੇ। ਜਦੋਂ ਦੂਜੇ ਠੱਗਾਂ ਨੇ ਆ ਕੇ ਪੁੱਛਿਆ ਕਿ ਧਨ ਕਿੰਨਾ ਕੁ ਮਿਲਿਆ ਹੈ ? ਤਾਂ ਇਸ ਨੇ ਕਸਮ ਖਾ ਕੇ ਯਕੀਨ ਦੁਆਇਆ ਕਿ ਮੈਂ ਉਨ੍ਹਾਂ ਨੂੰ ਲੁੱਟ ਨਹੀਂ ਸਕਿਆ। ਤੁਸੀਂ ਮੇਰੀ ਬਦਨੀਤੀ 'ਤੇ ਸ਼ੱਕ ਨਾ ਕਰੋ, ਸਗੋਂ ਚੱਲ ਕੇ ਉਨ੍ਹਾਂ ਨੂੰ ਲੱਭੀਏ ਤੇ ਰਾਹ 'ਚ ਲੁੱਟ ਲਵਾਂਗੇ। ਚਾਰੇ ਠੱਗ ਗੁਰਾਂ ਦਾ ਪਿੱਛਾ ਕਰਨ ਲਈ ਨਿਕਲੇ। ਪੈਰਾਂ ਦੇ ਚਿੰਨ੍ਹਾਂ ਦੀ ਪਛਾਣ ਕਰਦੇ ਚਲੇ ਗਏ। ਪੰਜ ਕੋਹ ਜਾ ਕੇ ਠੱਗਾਂ ਨੇ ਸਤਿਗੁਰਾਂ ਨੂੰ ਜਾਂਦੇ ਦੇਖਿਆ ਤੇ ਅੱਗੇ ਹੋ ਕੇ ਲਲਕਾਰ ਕੇ ਕਿਹਾ ਕਿ ਠਹਿਰ ਜਾਵੋ ! ਤੁਸੀਂ ਮੇਰਾ ਘਰ ਲੁੱਟ ਕੇ ਚੁੱਪ ਕੀਤੇ ਨਿਕਲ ਆਏ ਹੋ। ਸਤਿਗੁਰੂ ਜੀ ਸਾਥੀਆਂ ਸਮੇਤ ਖੜ੍ਹੇ ਹੋ ਗਏ। ਠੱਗਾਂ ਨੇ ਕਿਹਾ ਕਿ ਸਾਰਾ ਧਨ ਰੱਖ ਦੇਵੋ ਤੇ ਮਰਨ ਲਈ ਤਿਆਰ ਹੋ ਜਾਵੋ, ਕਿਉਂਕਿ ਅਸੀਂ ਜਿਸ ਨੂੰ ਲੁੱਟਦੇ ਹਾਂ, ਉਸ ਨੂੰ ਜਿਉਂਦਾ ਨਹੀਂ ਛੱਡਦੇ। ਸਤਿਗੁਰੂ ਜੀ ਕਹਿਣ ਲੱਗੇ ਕਿ ਠੀਕ ਹੈ ਭਾਈ ! ਤੁਸੀਂ ਸਾਨੂੰ ਮਾਰ ਕੇ ਲੁੱਟ ਲੈਣਾ ਪਰ ਇਕ ਇੱਛਾ ਜ਼ਰੂਰ

ਪੂਰੀ ਕਰ ਦਿਓ ਕਿ ਤੁਸੀਂ ਸਾਡਾ ਦਾਹ ਸੰਸਕਾਰ ਜ਼ਰੂਰ ਕਰ ਦੇਣਾ। ਠੱਗਾਂ ਨੇ ਕਿਹਾ ਕਿ ਇਥੇ ਨੇੜੇ ਅੱਗ ਨਹੀਂ ਹੈ, ਕਿਉਂਕਿ ਆਪਾਂ ਨਗਰ ਤੋਂ ਪੰਜ ਕੋਹ ਦੂਰ ਹਾਂ। ਸਤਿਗੁਰਾਂ ਨੇ ਕਿਹਾ ਕਿ ਔਹ ਸਾਹਮਣੇ ਦੇਖੋ ਧੂੰਆਂ ਦਿਖਾਈ ਦੇ ਰਿਹਾ ਹੈ। ਗੁਰੂ ਜੀ ਨੇ ਕਿਹਾ ਕਿ ਉਥੋਂ ਅੱਗ ਲੈ ਆਵੋ। ਦੋ ਠੱਗ ਸਤਿਗੁਰਾਂ ਦੀ ਰਾਖੀ ਲਈ ਹਥਿਆਰ ਲੈ ਕੇ ਬੈਠ ਗਏ ਤੇ ਦੋ ਠੱਗ ਅੱਗ ਲੈਣ ਵਾਸਤੇ ਚਲੇ ਗਏ। ਉਥੇ ਜਾ ਕੇ ਦੇਖਦੇ ਹਨ ਕਿ ਕੁਝ ਬੰਦੇ ਇਕ ਵਿਅਕਤੀ ਨੂੰ ਮਾਰ ਰਹੇ ਹਨ। ਇਹ ਅੱਗੇ ਨਿਕਲ ਗਏ ਤੇ ਅੱਗ ਵਾਲੇ ਸਥਾਨ 'ਤੇ ਪਹੁੰਚੇ। ਜਿਥੇ ਇਕ ਚਿਖਾ ਜਲ ਰਹੀ ਸੀ। ਇਨ੍ਹਾਂ ਠੱਗਾਂ ਨੇ ਚਿਖਾ ਵਿੱਚੋਂ ਅਗਨੀ ਕੱਢੀ ਤੇ ਵਾਪਸ ਚੱਲਣ ਲੱਗੇ ਤਾਂ ਦੇਖਿਆ ਕਿ ਹੁਣ ਉਸੇ ਵਿਅਕਤੀ ਨੂੰ ਪਾਲਕੀ ਵਿਚ ਬਿਠਾ ਕੇ ਲਿਜਾ ਰਹੇ ਸਨ। ਇਹ ਦੇਖ ਕੇ ਬੜੇ ਹੈਰਾਨ ਹੋਏ ਕਿ ਹੁਣੇ ਹੁਣੇ ਇਸ ਨੂੰ ਮਾਰ ਪੈ ਰਹੀ ਸੀ ਤੇ ਹੁਣ ਰਾਜੇ ਵਾਂਗ ਪਾਲਕੀ ਵਿਚ ਬਿਠਾ ਕੇ ਲਿਜਾ ਰਹੇ ਹਨ। ਇਨ੍ਹਾਂ ਨੇ ਅੱਗੇ ਹੋ ਕੇ ਲਿਜਾਣ ਵਾਲਿਆਂ ਨੂੰ ਪੁੱਛਿਆ ਕਿ ਹੇ ਭਾਈ! ਇਹ ਕੌਣ ਹੈ ਤੇ ਤੁਸੀਂ ਇਸ ਨੂੰ ਪਾਲਕੀ ਵਿਚ ਬਿਠਾ ਕੇ ਕਿਥੇ ਲਿਜਾ ਰਹੇ ਹੋ ? ਇਨ੍ਹਾਂ ਦੀ ਗੱਲ ਦੇ ਉੱਤਰ ਵਿਚ ਉਨ੍ਹਾਂ ਨੇ ਜੋ ਕਿਹਾ ਉਸ ਨੂੰ ਭਾਈ ਸੰਤੋਖ ਸਿੰਘ ਜੀ ਇਸ ਪ੍ਰਕਾਰ ਕਥਨ ਕਰਦੇ ਹਨ; ਜੈਸਾ ਕਿ :

**ਸਵੈਯਾ : ਕੌਨ ਅਹੈ ਸਿਵਕਾ ਪਰ ਜਾਵਤਿ ਪੂਰਬ ਸ਼ਾਸਨ ਦੇਵਤਿ ਯਾਂਹੀ ॥**
**ਦੂਤਨ ਬੈਨ ਭਲੇ ਇਹ ਪਾਪੀ ਥੋ ਦੇਨ ਬਡੋ ਦੁਖ ਲਾਯਕ ਆਹੀ ॥**
**ਧੂਮ ਚਿਖਾ ਪਿਖਿਯੋ ਗੁਰ ਨਾਨਕ ਹੋਇ ਪੁਨੀਤ ਗਯੋ ਛਿਨ ਮਾਂਹੀ ॥**
**ਸ਼ਾਸਨ ਤੇ ਛੂਟਿ ਪ੍ਰਾਪਤ ਭਾ ਸੁਖ ਕੀਨ ਜਿ ਪਾਪ ਰਹਯੋ ਇਕ ਨਾਂਹੀ ॥੬੩॥**

*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੧੫)*

ਹੇ ਭਾਈ! ਇਹ ਆਦਮੀ ਬੜਾ ਪਾਪੀ ਸੀ। ਅਸੀਂ ਧਰਮਰਾਜ ਦੇ ਦੂਤ ਹਾਂ। ਪਹਿਲਾਂ ਇਸ ਨੂੰ ਮਾਰਦੇ ਲਿਜਾ ਰਹੇ ਸਾਂ ਪਰ ਹੁਣੇ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਜ਼ਰ ਇਸ ਦੀ ਚਿਖਾ ਵੱਲ ਪੈ ਗਈ ਹੈ, ਜਿਸ ਕਾਰਨ ਇਸ ਦੇ ਸਾਰੇ ਹੀ ਪਾਪ ਨਸ਼ਟ ਹੋ ਗਏ ਹਨ। ਹੁਣ ਅਸੀਂ ਇਸ ਨੂੰ ਸਨਮਾਨ ਸਹਿਤ ਬੈਕੁੰਠ ਲਿਜਾ ਰਹੇ ਹਾਂ। ਇਹ ਸੁਣ ਕੇ ਠੱਗ ਬੜੇ ਹੈਰਾਨ ਹੋਏ ਤੇ ਪੁੱਛਿਆ ਕਿ ਗੁਰੂ ਨਾਨਕ ਕੌਣ ਹਨ ? ਤਾਂ ਦੂਤਾਂ ਨੇ ਕਿਹਾ ਕਿ ਮੂਰਖੋ! ਜਿਸ ਨੇ ਤੁਹਾਨੂੰ ਸਸਕਾਰ ਕਰਨ ਲਈ ਅੱਗ ਲੈਣ ਵਾਸਤੇ ਭੇਜਿਆ ਹੈ, ਉਹੋ ਹੀ ਗੁਰੂ ਨਾਨਕ ਹਨ ਜੋ ਦੁਨੀਆਂ ਨੂੰ ਤਾਰਨ ਲਈ ਆਏ ਹਨ, ਪਰ ਤੁਸੀਂ ਉਨ੍ਹਾਂ ਨੂੰ ਮਾਰਨ ਤੇ ਲੁੱਟਣ ਦੀ ਯੋਜਨਾ ਬਣਾ ਰਹੇ ਹੋ। ਇਹ ਸੁਣ ਕੇ ਠੱਗ ਬੜੇ ਹੈਰਾਨ ਤੇ ਸ਼ਰਮਿੰਦੇ ਹੋਏ। ਦੌੜੇ ਦੌੜੇ ਸਤਿਗੁਰਾਂ ਪਾਸ ਆਏ। ਚਰਨਾਂ 'ਤੇ ਡਿੱਗ ਕੇ ਭੁੱਲ ਬਖ਼ਸ਼ਾਉਣ ਲੱਗੇ। ਆਪਣੇ ਸਾਥੀਆਂ ਨੂੰ ਵੀ ਸਾਰੀ ਗੱਲ ਦੱਸ ਕੇ ਗੁਰਾਂ ਦੇ ਚਰਨੀਂ ਪਾਇਆ ਤੇ ਖਿਮਾ ਮੰਗੀ। ਫਿਰ ਸਤਿਗੁਰਾਂ ਨੂੰ ਬੇਨਤੀ ਕਰਕੇ ਆਪਣੇ ਨਗਰ ਲੈ ਆਏ ਤੇ ਸੇਵਾ ਕਰਕੇ ਧੰਨ ਹੋਏ। ਸਤਿਗੁਰਾਂ ਨੇ ਸਾਰਿਆਂ ਨੂੰ ਚੋਰੀ ਤੋਂ ਹਟਾ ਕੇ ਖੇਤੀ ਕਰਨ ਦਾ ਉਪਦੇਸ਼ ਦਿੱਤਾ ਤੇ ਨਾਮ ਬਾਣੀ ਨਾਲ ਜੋੜ ਕੇ ਨਿਹਾਲ ਕੀਤਾ। ਇਥੇ ਧਰਮਸਾਲ ਬਣਾਈ ਤੇ ਸਤਿਸੰਗ 'ਚ ਜੋੜਿਆ ਭਾਵ ਸੱਚੇ ਸਤਿਗੁਰੂ ਤਾਂ ਐਸੇ ਹਨ ਜੋ ਸਾਰੇ ਪਾਪਾਂ ਨੂੰ ਪਲ 'ਚ ਨਾਸ ਕਰਕੇ ਸੁਖ ਪ੍ਰਦਾਨ ਕਰ ਦਿੰਦੇ ਹਨ।

**ਸਵੈਯਾ : ਚਰਨ ਗਹੇ ਜਿਨ ਸਤਿਗੁਰੂ ਕੇ ਜੁਗ ਲੋਕਨ ਕੇ ਸੁਖ ਪਲ ਮੇਂ ਪਾਵਤ।**
**ਜਿਨਕੇ ਬਚ ਸੁਨਿ ਨਰ ਮੁਗਧ ਤਰੇ ਠਗ ਪਾਪੀ ਲੋਭੀ ਗਵਨ ਮਿਟਾਵਤ।**
**ਪਸੁ ਪ੍ਰੇਤ ਹੰਕਾਰੀ ਪਾਰ ਕਰੇ ਜਿਨਕੀ ਦ੍ਰਿਸਟੀ ਜਮ ਤ੍ਰਾਸ ਕੋ ਪਾਵਤ ॥**
**ਧੰਨ ਕਹੋ ਗੁਰੂ ਨਾਨਕ ਕੋ ਜਿਨਕੀ ਦ੍ਰਿਸ਼ਟੀ ਪਾਪੀ ਤਰ ਜਾਵਤ ॥੭੫॥** *(ਗੁਰ ਇਤਿਹਾਸ ਸਵੱਯੇ)*

## ਜਿਨਿ ਗੁਰੁ ਸੇਵਿਆ ਆਪਣਾ; ਜਮਦੂਤ ਨ ਲਾਗੈ ਡੰਡੁ ॥

ਜਿਨ੍ਹਾਂ ਨੇ ਆਪਣਾ ਜਾਣ ਕੇ ਸਤਿਗੁਰਾਂ ਨੂੰ ਸੇਵਿਆ ਹੈ, ਉਨ੍ਹਾਂ ਨੂੰ ਜਮਦੂਤਾਂ ਦਾ ਡੰਡਾ ਨਹੀਂ ਲੱਗਦਾ

**ਵਾ:** ਉਨ੍ਹਾਂ ਨੂੰ ਜਮਦੂਤਾਂ ਵੱਲੋਂ ਦੰਡ ਨਹੀਂ ਮਿਲਦਾ। ਜਿਸ ਸਤਿਗੁਰੂ ਨੇ ਪਾਪਾਤਮਾ ਦੀ ਚਿਖਾ ਵੱਲ ਦ੍ਰਿਸ਼ਟੀ ਕਰਕੇ ਜਮਦੂਤਾਂ ਤੋਂ ਬਚਾ ਲਿਆ, ਉਹ ਆਪਣੇ ਸੇਵਕਾਂ ਨੂੰ ਕਿਉਂ ਨਹੀਂ ਬਚਾਉਣਗੇ ?

## ਗੁਰ ਨਾਲਿ ਤੁਲਿ ਨ ਲਗਈ; ਖੋਜਿ ਡਿਠਾ ਬ੍ਰਹਮੰਡੁ ॥

ਸਾਰਾ ਹੀ ਬ੍ਰਹਿਮੰਡ ਖੋਜਿ = ਢੂੰਡ ਕੇ ਡਿਠਾ = ਦੇਖਿਆ ਹੈ, ਪਰ ਸਤਿਗੁਰਾਂ ਦੀ ਤੁਲਿ = ਬਰਾਬਰੀ ਨਾਲ ਕੋਈ ਨਹੀਂ ਲਗਈ = ਲੱਗ ਸਕਦਾ ਭਾਵ ਜੇਕਰ ਗੁਰਾਂ ਨਾਲ ਕਿਸੇ ਦੀ ਤੁਲਨਾ ਕਰੀਏ ਭਾਵ ਦੇਵੀ ਦੇਵਤਾ ਆਦਿ ਕੋਈ ਵੀ ਸਤਿਗੁਰਾਂ ਦਾ ਸਾਨੀ ਨਹੀਂ ਹੈ। ਸਭ ਆਪਣੇ ਕਰਮ ਫਲ ਹੀ ਭੋਗਦੇ ਹਨ। ਜੈਸਾ ਕਿ :

**ਸਵੈਯਾ : ਕਾਲ ਹੀ ਪਾਇ ਭਇਓ ਬ੍ਰਹਮਾ ਗਹਿ ਦੰਡ ਕਮੰਡਲ ਭੂਮ ਭ੍ਰਮਾਨਯੋ ॥**
**ਕਾਲ ਹੀ ਪਾਇ ਸਦਾ ਸ਼ਿਵਜੂ ਸਭ ਦੇਸ ਬਿਦੇਸ ਭਇਆ ਹਮ ਜਾਨਯੋ ॥**
**ਕਾਲ ਹੀ ਪਾਇ ਭਯੋ ਮਿਟ ਗਯੋ ਜਗ ਯਾਂਹੀ ਤੇ ਤਾਹਿ ਸਭੋ ਪਹਿਚਾਨਯੋ ॥**
**ਬੇਦ ਕਤੇਬ ਕੇ ਭੇਦ ਸਭੈ ਤਜਿ ਕੇਵਲ ਕਾਲ ਕ੍ਰਿਪਾਨਿਧਿ ਮਾਨਯੋ ॥੨੪॥** *(ਸ੍ਰੀ ਦਸਮ ਗ੍ਰੰਥ, ਪੰਨਾ ੭੧੫)*

## ਨਾਮੁ ਨਿਧਾਨੁ ਸਤਿਗੁਰਿ ਦੀਆ; ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥

ਹੇ ਭਾਈ ! ਸਤਿਗੁਰਾਂ ਨੇ ਕ੍ਰਿਪਾ ਕਰ ਕੇ ਨਾਮ ਦਾ ਨਿਧਾਨੁ = ਖ਼ਜ਼ਾਨਾ ਦੀਆ = ਦੇਣਾ ਭਾਵ ਬਖ਼ਸ਼ਿਆ ਹੈ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਉਸ ਸੁੱਖ ਸਰੂਪ ਵਾਹਿਗੁਰੂ ਨੂੰ ਆਪਣੇ ਮਨ ਵਿਚ ਮੰਡੁ = ਧਾਰਨ **ਵਾ:** ਭੂਖਸਤ ਕਰ ਲਿਆ ਹੈ **ਵਾ:** ਮੰਡੁ ਨਾਮ ਰਾਜਸਥਾਨੀ ਬੋਲੀ 'ਚ ਮਾਂਡੈ = ਚਿਤ੍ਰਣ ਦਾ ਹੈ **ਵਾ:** ਉਸ ਸੁੱਖ ਸਰੂਪ ਵਾਹਿਗੁਰੂ ਦੇ ਨਾਮ ਨੂੰ ਆਪਣੇ ਮਨ ਵਿਚ ਮੰਡੁ = ਮਾਂਡਨਾ ਕਰੀਏ ਭਾਵ ਚਿਤ੍ਰਨਾ ਕਰੀਏ ॥੪॥੨੦॥੯੦॥

## ਸਿਰੀਰਾਗੁ ਮਹਲਾ ੫ ॥

## ਮਿਠਾ ਕਰਿ ਕੈ ਖਾਇਆ; ਕਉੜਾ ਉਪਜਿਆ ਸਾਦੁ ॥

ਹੇ ਭਾਈ ! ਜਿਨ੍ਹਾਂ ਭੋਗ ਪਦਾਰਥਾਂ ਨੂੰ ਮਿੱਠਾ = ਮਿਠਾਸ ਭਰੇ ਕਰ ਕਰ ਕੇ ਖਾਇਆ ਹੈ ਜਿਵੇਂ ਮਿੱਠਾ ਤੇਲੀਆ ਹੁੰਦਾ ਹੈ, ਅੰਤ ਨੂੰ ਇਨ੍ਹਾਂ ਦਾ ਸਾਦੁ = ਰਸ ਕਉੜਾ = ਕੁੜੱਤਣ ਵਾਲਾ ਹੀ ਉਪਜਿਆ = ਉਤਪੰਨ ਹੁੰਦਾ ਹੈ ਭਾਵ ਜਿਨ੍ਹਾਂ ਵਿਸ਼ੇ-ਵਿਕਾਰਾਂ ਨੂੰ ਮਿੱਠੇ ਕਰਕੇ ਭੋਗਦਾ ਹੈਂ ਅੰਤ ਨੂੰ ਉਨ੍ਹਾਂ ਦਾ ਫਲ ਕਉੜਾ ਭਾਵ ਦੁੱਖਦਾਈ ਹੋ ਜਾਂਦਾ ਹੈ। ਜੈਸਾ ਕਿ :

**ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥** *(ਅੰਗ ੨੪੨)*

**ਸਾਖੀ—ਦੁਨੀ ਚੰਦ ਦੇ ਪਿਤਾ ਜੀ ਦੀ :** ਜਦੋਂ ਸਤਿਗੁਰੂ ਨਾਨਕ ਦੇਵ ਜੀ ਲਾਹੌਰ ਸ਼ਹਿਰ ਗਏ ਤਾਂ ਇਥੇ ਇਕ ਸ਼ਾਹੂਕਾਰ ਦੁਨੀ ਚੰਦ ਵਸਦਾ ਸੀ। ਉਹ ਸਤਿਗੁਰਾਂ ਨੂੰ ਸ਼ਰਧਾ ਨਾਲ ਆਪਣੇ ਘਰ ਲੈ ਗਿਆ ਤੇ ਉਸ ਦਿਨ ਉਸ ਦੇ ਪਿਤਾ ਦੀ ਬਰਸੀ ਸੀ ਤੇ ਇਹ ਖੀਰ ਬਣਾ ਕੇ ਸਰਾਧ ਕਰ ਰਿਹਾ ਸੀ। ਸਤਿਗੁਰਾਂ ਪੁੱਛਿਆ ਕਿ ਦੁਨੀ ਚੰਦ, ਕੀ ਇਹ ਸਰਾਧ ਦੀ ਖੀਰ ਤੇਰੇ ਪਿਤਾ ਜੀ ਨੂੰ ਪਹੁੰਚ ਜਾਵੇਗੀ ? ਤਾਂ ਉਸ ਨੇ ਕਿਹਾ ਕਿ ਮਹਾਰਾਜ ! ਮੈਂ ਇਸ ਬਾਰੇ ਕੀ ਜਾਣਦਾ ਹਾਂ, ਆਪ ਹੀ ਕਿਰਪਾ ਕਰਕੇ ਦੱਸੋ। ਤਦ ਗੁਰੂ ਜੀ ਨੇ ਕਿਹਾ ਕਿ ਤੇਰਾ ਪਿਤਾ ਇਸ ਸਮੇਂ ਦੱਖਣ ਵਾਲੇ ਪਾਸੇ ਇਕ ਝਾੜ 'ਚ ਬਘਿਆੜ ਬਣਿਆ ਪਿਆ ਹੈ ਤੇ ਤਿੰਨ ਦਿਨਾਂ ਦਾ ਭੁੱਖਾ ਹੈ। ਜੈਸਾ ਕਿ :

**ਗੁਰ ਕਹਿ ਤਵ ਪਿਤ ਛੁਧਾ ਅਧੀਨਾ। ਭੂਖੇ ਬਾਸੁਰ ਬੀਤੇ ਤੀਨਾ ॥੧੧॥**
*(ਸ੍ਰੀ ਗੁਰ ਨਾਨਕ ਪ੍ਰਕਾਸ਼, ਉਤਰਾਰਧ ਅਧਿ: ੪)*

ਜਾਹ! ਉਸ ਨੂੰ ਜਾ ਕੇ ਖੀਰ ਖੁਆ। ਸਤਿਗੁਰਾਂ ਦਾ ਬਚਨ ਮੰਨ ਕੇ ਦੁਨੀ ਚੰਦ ਚਲਾ ਗਿਆ। ਸਹੀ ਜਗ੍ਹਾ 'ਤੇ ਪਹੁੰਚ ਕੇ ਬਘਿਆੜ ਦੇਖਿਆ ਤੇ ਦੇਖਦਿਆਂ ਹੀ ਉਸ ਨੇ ਦੇਵ ਦੇਹੀ ਪਾ ਲਈ। ਹੈਰਾਨ ਹੋ ਕੇ ਦੁਨੀ ਚੰਦ ਨੇ ਬਘਿਆੜ ਬਣਨ ਦਾ ਤੇ ਹੁਣ ਦੇਹੀ ਬਦਲਣ ਦਾ ਕਾਰਨ ਪੁੱਛਿਆ। ਤਾਂ ਦੁਨੀ ਚੰਦ ਦੇ ਪਿਤਾ ਨੇ ਦੱਸਿਆ ਕਿ ਮੇਰੇ ਅੰਤ ਸਮੇਂ ਪੜੋਸੀਆਂ ਦੇ ਮੱਛੀ ਬਣ ਰਹੀ ਸੀ ਤੇ ਮੈਂ ਸਾਰੀ ਜ਼ਿੰਦਗੀ ਮੱਛੀ ਸ਼ੌਕ ਨਾਲ ਖਾਂਦਾ ਰਿਹਾ ਸੀ। ਅੰਤ ਸਮੇਂ ਵੀ ਮੇਰੀ ਇੱਛਾ ਮਾਸ ਖਾਣ ਦੀ ਹੋਈ ਤੇ ਜਿਸ ਦਾ ਸਦਕਾ ਮੈਨੂੰ ਮਾਸਾਹਾਰੀ ਜੀਵ ਬਘਿਆੜ ਦੀ ਦੇਹ ਮਿਲੀ। ਪਰ ਹੁਣ ਮੈਂ ਤੇਰੇ ਦਰਸ਼ਨ ਕਰਕੇ ਦੇਵ ਦੇਹੀ ਪਾ ਕੇ ਬੈਕੁੰਠ ਜਾ ਰਿਹਾ ਹਾਂ ਕਿਉਂਕਿ ਤੂੰ ਜਗਤ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਕੇ ਆਇਆ ਹੈਂ। ਉਸ ਦਾ ਫਲ ਮੈਨੂੰ ਤੇਰੇ ਦਰਸ਼ਨ ਕਰਕੇ ਹੀ ਪ੍ਰਾਪਤ ਹੋ ਗਿਆ ਤੇ ਮੈਂ ਹੁਣ ਬੈਕੁੰਠ ਜਾ ਰਿਹਾ ਹਾਂ। ਤੂੰ ਘਰ ਜਾਹ। ਤੇਰੇ ਘਰ 'ਚ ਖ਼ੁਦ ਪਰਮਾਤਮਾ ਸਰੂਪ ਗੁਰੂ ਨਾਨਕ ਦੇਵ ਜੀ ਬੈਠੇ ਹਨ। ਉਨ੍ਹਾਂ ਦੀ ਸੇਵਾ ਕਮਾ ਕੇ ਜੀਵਨ ਸਫਲਾ ਕਰ। ਦੁਨੀ ਚੰਦ ਘਰ ਆਇਆ ਤੇ ਸਤਿਗੁਰਾਂ ਦੀ ਚਰਨੀਂ ਢਹਿ ਪਿਆ। ਖਿਮਾ ਦਾਨ ਮੰਗਣ ਲੱਗਾ ਤੇ ਬੇਨਤੀ ਕਰਕੇ ਕੋਈ ਸੇਵਾ ਕਰਨ ਬਾਰੇ ਪੁੱਛਿਆ ਤਾਂ ਸਤਿਗੁਰਾਂ ਇਕ ਸੂਈ ਦੇ ਕੇ ਕਿਹਾ ਕਿ ਹੇ ਭਾਈ! ਇਹ ਸਾਂਭ ਕੇ ਰੱਖ ਲੈ, ਅਸੀਂ ਤੈਥੋਂ ਪਰਲੋਕ ਵਿਚ ਲਵਾਂਗੇ। ਇਸ ਨੇ ਸੂਈ ਆਪਣੀ ਘਰ ਵਾਲੀ ਨੂੰ ਜਾ ਦਿੱਤੀ। ਪਰ ਸਿਆਣੀ ਔਰਤ ਨੇ ਕਿਹਾ ਕਿ ਹੇ ਪਤੀ ਦੇਵ! ਆਪਣਾ ਤਾਂ ਸਰੀਰ ਹੀ ਨਾਲ ਨਹੀਂ ਜਾਣਾ ਤੇ ਸੂਈ ਕਿਵੇਂ ਪਰਲੋਕ 'ਚ ਦੇਵਾਂਗੇ? ਫਿਰ ਸਤਿਗੁਰਾਂ ਨੇ ਸਮਝਾਇਆ ਕਿ ਦੁਨੀ ਚੰਦ! ਤੇਰੀ ਪਤਨੀ ਠੀਕ ਆਖਦੀ ਹੈ। ਜਦੋਂ ਤੂੰ ਸੂਈ ਨਹੀਂ ਲਿਜਾ ਸਕਦਾ ਤਾਂ ਫਿਰ ਇਹ ਦੌਲਤ ਕਿਵੇਂ ਲੈ ਜਾਵੇਂਗਾ? ਇਸ ਕਰਕੇ ਇਸ ਨੂੰ ਗ਼ਰੀਬਾਂ 'ਚ ਲੁਟਾ ਦੇ ਤੇ ਭਜਨ ਸਿਮਰਨ ਕਰਿਆ ਕਰ। ਦੁਨੀ ਚੰਦ ਨੇ ਗੁਰੂ ਜੀ ਦਾ ਬਚਨ ਮੰਨ ਕੇ ਸਾਰਾ ਧਨ ਦਾਨ ਕਰ ਦਿੱਤਾ ਤੇ ਗੁਰੂ ਜੀ ਤੋਂ ਨਾਮ ਦੀ ਦਾਤ ਲੈ ਕੇ ਸਿਮਰਨ ਕਰ ਕੇ ਆਪਣਾ ਜੀਵਨ ਸਫਲਾ ਕੀਤਾ, ਭਾਵ ਇਸ ਦੇ ਪਿਤਾ ਨੇ ਜੋ ਮਿੱਠੇ ਸਮਝ ਕੇ ਮਾਸ ਪਦਾਰਥ ਖਾਧੇ ਸਨ, ਉਨ੍ਹਾਂ ਦਾ ਫਲ ਕਉੜਾ ਬਘਿਆੜ ਬਣ ਕੇ ਕਉੜਾ ਹੀ ਭੋਗਣਾ ਪਿਆ।

## ਭਾਈ ਮੀਤ ਸੁਰਿਦ ਕੀਏ; ਬਿਖਿਆ ਰਚਿਆ ਬਾਦੁ ॥

ਜਿਹੜੇ ਵੀ ਭਾਈ = ਭਰਾ ਮੀਤ = ਮਿੱਤਰ ਤੇ ਸੁਰਿਦ = ਸੁਹਿਰਦ (ਪਿਆਰਾ) **ਵਾ:** ਅਜ਼ੀਜ਼ ਆਦਿ ਬਣਾਏ ਅਤੇ ਬਿਖਿਆ = ਵਿਸ਼ਿਆਂ ਦੇ ਭੋਗਣ ਵਿਚ ਤੇ ਮਾਇਆ ਦੇ ਬਾਦੁ = ਝਗੜਿਆਂ 'ਚ ਰਚਿਆ ਰਿਹਾ।

## ਜਾਂਦੇ ਬਿਲਮ ਨ ਹੋਵਈ; ਵਿਣੁ ਨਾਵੈ ਬਿਸਮਾਦੁ ॥੧॥

ਇਸ ਸਭ ਕੁਝ ਦੇ ਜਾਂਦਿਆਂ ਕੋਈ ਬਿਲਮ = ਦੇਰੀ ਨਹੀਂ ਹੁੰਦੀ ਭਾਵ ਇਹ ਸਭ ਕੁੱਝ ਨਾਸ਼ਵੰਤ ਹੈ। ਬਿਨਾਂ ਪਰਮਾਤਮਾ ਦੇ ਨਾਮ ਤੋਂ ਇਹ ਸਭ ਕੁਝ ਬਿਸਮਾਦ = ਅਚੰਭੇਜਨਕ **ਵਾ:** ਹੈਰਾਨੀ ਜਨਕ ਹੈ, ਭਾਵ ਬੜੀ ਜਲਦੀ ਖ਼ਤਮ ਹੋਣ ਵਾਲਾ **ਵਾ:** ਹੈਰਾਨ ਕਰ ਦੇਣ ਵਾਲਾ ਹੈ ॥੧॥

## ਮੇਰੇ ਮਨ; ਸਤਗੁਰ ਕੀ ਸੇਵਾ ਲਾਗੁ ॥

ਹੇ ਮੇਰੇ ਮਨ! ਸੱਚੇ ਸਤਿਗੁਰਾਂ ਕੀ = ਦੀ ਸੇਵਾ = ਟਹਿਲ 'ਚ ਲਾਗੁ = ਲੱਗਣਾ ਕਰ।

## ਜੋ ਦੀਸੈ ਸੋ ਵਿਣਸਣਾ; ਮਨ ਕੀ ਮਤਿ ਤਿਆਗੁ ॥੧॥ਰਹਾਉ॥

ਇਹ ਜੋ ਵੀ ਸੰਸਾਰ (ਪਰਪੰਚ) ਦੀਸੈ = ਦਿਸ ਰਿਹਾ ਹੈ, ਸੋ = ਉਹ ਵਿਣਸਣਾ = ਸਭ ਕੁਝ ਬਿਨਸਨਹਾਰ ਹੈ। ਇਸ ਲਈ ਤੂੰ ਆਪਣੇ ਮਨ ਦੀ ਮਤਿ ਨੂੰ ਤਿਆਗੁ = ਛੱਡ ਕੇ ਗੁਰਾਂ ਦੇ ਚਰਨੀਂ ਲੱਗਣਾ ਕਰ ॥੧॥ਰਹਾਉ॥

## ਜਿਉ ਕੂਕਰੁ ਹਰਕਾਇਆ; ਧਾਵੈ ਦਹ ਦਿਸ ਜਾਇ ॥

ਹੇ ਮਨੁੱਖ ! ਤੇਰੀ ਹਾਲਤ ਇਹੋ ਜਿਹੀ ਹੋ ਰਹੀ ਹੈ ਜਿਉ = ਜਿਵੇਂ ਹਰਕਾਇਆ = ਹਲਕਿਆ ਹੋਇਆ **ਵਾ:** ਪਾਗਲ ਕੂਕਰੁ = ਕੁੱਤਾ ਹੁੰਦਾ ਹੈ ਅਤੇ ਉਹ ਦਹ ਦਿਸ = ਦਸੇ ਦਿਸ਼ਾਵਾਂ ਵੱਲ ਧਾਵੈ = ਦੌੜਦਾ ਹੋਇਆ ਜਾਂਦਾ ਹੈ। ਜਿਵੇਂ ਹਲਕਿਆ ਕੁੱਤਾ ਆਪਣੇ ਪਰਾਏ ਨੂੰ ਨਹੀਂ ਪਛਾਣਦਾ, ਉਸ ਦੀ ਪੂੰਛ ਸਿੱਧੀ ਹੁੰਦੀ ਹੈ ਤੇ ਮੂੰਹ ਤੋਂ ਝੱਗ ਡਿਗਦੀ ਹੈ। ਪਾਣੀ ਨੂੰ ਦੇਖ ਕੇ ਸੰਗਦਾ ਹੈ ਤੇ ਦੌੜਿਆ ਫਿਰਦਾ ਹੈ।

## ਲੋਭੀ ਜੰਤੁ ਨ ਜਾਣਈ; ਭਖੁ ਅਭਖੁ ਸਭ ਖਾਇ ॥

ਇਸੇ ਤਰ੍ਹਾਂ ਜੋ ਲਾਲਚੀ ਜੰਤੁ = ਆਦਮੀ ਹੈ, ਉਹ ਬੀਚਾਰ **ਵਾ:** ਗਿਆਨ ਵਾਲੀ ਗੱਲ ਤਾਂ ਉੱਕਾ ਜਾਣਦਾ ਹੀ ਨਹੀਂ, ਸਗੋਂ ਲਾਲਚ ਵਸ ਉਸ ਹਲਕੇ ਕੁੱਤੇ ਦੀ ਨਿਆਈਂ ਭਖੁ = ਖਾਣ ਵਾਲੀਆਂ ਤੇ ਅਭਖੁ = ਨਾ ਖਾਣ ਵਾਲੀਆਂ ਸਾਰੀਆਂ ਚੀਜ਼ਾਂ ਨੂੰ ਖਾ ਜਾਂਦਾ ਹੈ ਭਾਵ ਤਿਆਗਣ ਯੋਗ ਜੋ ਅਭਖ ਵਸਤੂਆਂ ਮਾਸ, ਸ਼ਰਾਬ ਤੇ ਹੋਰ ਨਸ਼ੇ, ਹਰਾਮ ਖਾਣਾ ਆਦਿ ਸਭ ਹੀ ਖਾਈ ਜਾਂਦਾ ਹੈ।

**ਦ੍ਰਿਸ਼ਟਾਂਤ :** ਜਿਵੇਂ ਹਲਕਿਆ ਕੁੱਤਾ ਦੌੜਦਾ ਫਿਰਦਾ ਹੈ, ਉਵੇਂ ਇਹ ਲੋਭੀ ਮਨੁੱਖ ਮਾਇਆ ਪਿੱਛੇ ਦੌੜਿਆ ਫਿਰਦਾ ਹੈ। ਉਸ ਕੁੱਤੇ ਦੇ ਮੁੱਖ ਤੋਂ ਝੱਗ ਜਾਂਦੀ ਹੈ ਤਾਂ ਇਹ ਲਾਲਚੀ ਮਨੁੱਖ ਵੀ ਪੈਸੇ ਪਿੱਛੇ ਦੂਜਿਆਂ ਦੀ ਵਡਿਆਈ ਕਰਦਾ ਝੱਗ ਸੁੱਟਦਾ ਫਿਰਦਾ ਹੈ। ਜਿਵੇਂ ਹਲਕਿਆ ਕੁੱਤਾ ਪਾਣੀ ਤੋਂ ਸੰਗਦਾ ਹੈ, ਉਵੇਂ ਲੋਭੀ ਪੁਰਸ਼ ਸਤਿਸੰਗ ਤੋਂ ਸੰਕੋਚ ਕਰਦਾ ਹੈ। ਹਲਕੇ ਕੁੱਤੇ ਦੀ ਪੂੰਛ ਸਿੱਧੀ ਰਹਿੰਦੀ ਹੈ ਤੇ ਇਸ ਦਾ ਹੱਥ ਮੰਗਣ ਲਈ ਸਦਾ ਸਿੱਧਾ ਹੀ ਰਹਿੰਦਾ ਹੈ। ਹਲਕਿਆ ਕੁੱਤਾ ਪਾਗਲ ਹੁੰਦਾ ਹੈ। ਇਹ ਲਾਲਚੀ ਮਨੁੱਖ ਵੀ ਮਾਇਆ ਪਿੱਛੇ ਪਾਗਲ ਹੋਇਆ ਫਿਰਦਾ ਹੈ ਤੇ ਸਭ ਕੁਝ ਭਖ ਤੇ ਅਭਖ ਨੂੰ ਮੂੰਹ ਮਾਰਦਾ ਫਿਰਦਾ ਹੈ ਤੇ ਪਰਾਏ ਹੱਕ ਵੀ ਨਹੀਂ ਛੱਡਦਾ। ਜੈਸਾ ਕਿ :

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥** *(ਅੰਗ ੧੪੧)*

## ਕਾਮ ਕ੍ਰੋਧ ਮਦਿ ਬਿਆਪਿਆ; ਫਿਰਿ ਫਿਰਿ ਜੋਨੀ ਪਾਇ ॥੨॥

ਉਹ ਕਾਮ, ਕ੍ਰੋਧ ਤੇ ਮਦਿ = ਸ਼ਰਾਬ ਆਦਿ 'ਚ ਰਾਤ ਦਿਨ ਬਿਆਪਿਆ = ਲੱਗਾ ਰਹਿੰਦਾ ਹੈ ਤੇ ਇਨ੍ਹਾਂ ਔਗੁਣਾਂ ਕਰਕੇ ਉਹ ਵਾਰ ਵਾਰ ੮੪ ਲੱਖ ਜੂਨੀਆਂ ਨੂੰ ਪਾਇ = ਪ੍ਰਾਪਤ ਕਰਦਾ ਹੈ ॥੨॥ ਜੈਸਾ ਕਿ :

**ਚਉਰਾਸੀਹ ਨਰਕ ਸਾਕਤੁ ਭੋਗਾਈਐ ॥ ਜੈਸਾ ਕੀਚੈ ਤੈਸੋ ਪਾਈਐ ॥** *(ਅੰਗ ੧੦੨੮)*

## ਮਾਇਆ ਜਾਲੁ ਪਸਾਰਿਆ; ਭੀਤਰਿ ਚੋਗ ਬਣਾਇ ॥

ਹੇ ਭਾਈ ! ਇਸ ਮਾਇਆ ਰੂਪੀ ਸ਼ਿਕਾਰਨ ਨੇ ਪਦਾਰਥਾਂ ਦੇ ਮੋਹ ਦਾ ਜਾਲ ਪਸਾਰਿਆ = ਫੈਲਾਅ ਕੇ ਭੀਤਰਿ = ਵਿਚ ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਸ਼ਿਆਂ ਦਾ ਚੋਗਾ ਬਣਾਇ = ਬਣਾ ਕੇ ਪਾਇਆ ਹੋਇਆ ਹੈ।

## ਤ੍ਰਿਸਨਾ ਪੰਖੀ ਫਾਸਿਆ; ਨਿਕਸੁ ਨ ਪਾਏ ਮਾਇ ॥

ਖਾਣ ਦੀ ਤ੍ਰਿਸ਼ਨਾ ਕਰਕੇ ਜੀਵ ਰੂਪੀ ਪੰਛੀ ਇਸ ਵਿਚ ਫਸਿਆ ਹੋਇਆ ਹੈ, ਜਿਸ ਕਰਕੇ ਮਾਇ = ਹੇ ਭਾਈ ! ਇਹ ਜੀਵ ਰੂਪੀ ਪੰਛੀ ਨਿਕਲ ਨਹੀਂ ਪਾਉਂਦਾ, ਭਾਵ ਜੋ ਬਿਧ ਨਿਖੇਪ ਰੂਪੀ ਖੰਭਾਂ ਦੁਆਰਾ ਉਡਾਰੀਆਂ ਮਾਰਨ ਵਾਲਾ ਸੀ, ਉਸ ਨੇ ਆਪਣੇ ਆਪ ਨੂੰ ਫਸਾ ਲਿਆ।

## ਜਿਨਿ ਕੀਤਾ ਤਿਸਹਿ ਨ ਜਾਣਈ; ਫਿਰਿ ਫਿਰਿ ਆਵੈ ਜਾਇ ॥੩॥

ਜਿਨਿ = ਜਿਸ ਵਾਹਿਗੁਰੂ ਨੇ ਇਸ ਨੂੰ ਪੈਦਾ ਕੀਤਾ ਹੈ, ਤਿਸਹਿ = ਉਸ ਨੂੰ ਤਾਂ ਜਾਣਦਾ ਹੀ ਨਹੀਂ ਹੈ ਤੇ ਫਿਰਿ ਫਿਰਿ = ਵਾਰ ਵਾਰ ਜੂਨੀਆਂ 'ਚ ਪੈ ਕੇ ਸੰਸਾਰ 'ਚ ਆਵੈ = ਆਉਂਦਾ ਤੇ ਜਾਇ = ਜਾਂਦਾ ਰਹਿੰਦਾ ਹੈ ਭਾਵ ਜੰਮਣ ਮਰਣ ਬਣਿਆ ਰਹਿੰਦਾ ਹੈ ॥੩॥

## ਅਨਿਕ ਪ੍ਰਕਾਰੀ ਮੋਹਿਆ; ਬਹੁ ਬਿਧਿ ਇਹੁ ਸੰਸਾਰੁ ॥

ਇਸ ਮਾਇਆ ਨੇ ਅਨਿਕ = ਅਨੇਕਾਂ ਪ੍ਰਕਾਰੀ = ਤਰੀਕਿਆਂ ਕਰਕੇ ਮੋਹਿਆ ਹੋਇਆ ਹੈ, ਜੋ ਇਹ ਬਹੁ ਬਿਧਿ = ਬਹੁਤ ਪ੍ਰਕਾਰ ਦਾ ਸੰਸਾਰ ਹੈ **ਵਾ:** ਜੋ ਰਾਜਸੀ, ਤਾਮਸੀ, ਸਾਤਕੀ ਬ੍ਰਿਤੀ ਵਾਲਾ ਸੰਸਾਰੁ = ਜਗਤ ਹੈ।

## ਜਿਸਨੋ ਰਖੈ ਸੋ ਰਹੈ; ਸੰਮ੍ਰਿਥੁ ਪੁਰਖੁ ਅਪਾਰੁ ॥

ਇਸ ਸੰਸਾਰ 'ਚ ਜਿਸ ਨੂੰ ਸਤਿਗੁਰੂ ਜੀ ਵਿਕਾਰਾਂ ਤੋਂ ਬਚਾ ਕੇ ਰਖੈ = ਰੱਖਣ, ਸੋ = ਉਹੋ ਹੀ ਬਚ ਕੇ ਰਹੈ = ਰਹਿੰਦਾ ਹੈ, ਕਿਉਂਕਿ ਸਤਿਗੁਰੂ ਜੀ ਸੰਮ੍ਰਿਥੁ = ਸਰਬ ਸ਼ਕਤੀਵਾਨ, ਪੁਰਖੁ = ਪੂਰਨ ਤੇ ਅਪਾਰੁ = ਪਾਰਾਵਾਰ ਤੋਂ ਰਹਿਤ ਹਨ।

## ਹਰਿ ਜਨ ਹਰਿ ਲਿਵ ਉਧਰੇ; ਨਾਨਕ ਸਦ ਬਲਿਹਾਰੁ ॥੪॥੨੧॥੯੧॥

ਜੋ ਹਰਿ = ਵਾਹਿਗੁਰੂ ਦੇ ਜਨ = ਦਾਸ ਹਰਿ = ਪਰਮੇਸ਼ਰ ਵਿਚ ਲਿਵ = ਬਿਰਤੀ ਲਾ ਕੇ ਸੰਸਾਰ ਸਮੁੰਦਰ ਤੋਂ ਉਧਰੇ = ਤਰ ਗਏ ਹਨ। ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਉਨ੍ਹਾਂ ਤੋਂ ਸਦ = ਸੈਂਕੜੇ ਵਾਰੀ **ਵਾ:** ਹਮੇਸ਼ਾ ਬਲਿਹਾਰ = ਕੁਰਬਾਨ ਜਾਂਦੇ ਹਾਂ ॥੪॥੨੧॥੯੧॥

## ਸਿਰੀਰਾਗੁ ਮਹਲਾ ੫ ਘਰੁ ੨ ॥

ਇਸ ਸ਼ਬਦ ਵਿਚ ਸਤਿਗੁਰੂ ਜੀ ਦ੍ਰਿਸ਼ਟਾਂਤ ਦੇ ਕੇ ਸਮਝਾਉਂਦੇ ਹਨ ਕਿ ਜਿਵੇਂ ਕਿਸੇ ਇਲਾਕੇ ਵਿਚ ਵਰਖਾ ਨਾ ਪੈਣ ਕਰਕੇ ਪਸ਼ੂਆਂ ਦੇ ਚਰਵਾਹੇ (ਗੁਆਲੇ) ਆਪਣੀਆਂ ਗਾਵਾਂ ਮੱਝਾਂ ਆਦਿ ਪਸ਼ੂਆਂ ਨੂੰ ਲੈ ਕੇ ਦਰਿਆਵਾਂ ਦੇ ਕਿਨਾਰਿਆਂ ਤੇ ਚਰਾਂਦਾਂ ਵਾਲੀ ਥਾਂ ਉਪਰ ਲੈ ਕੇ ਚਲੇ ਜਾਂਦੇ ਸਨ ਅਤੇ ਉਥੇ ਹੀ ਕੱਚੇ ਮਕਾਨ ਭਾਵ ਆਰਜ਼ੀ ਤੌਰ 'ਤੇ ਮਕਾਨ ਬਣਾ ਕੇ ਗੁਜ਼ਾਰਾ ਕਰਦੇ ਸਨ। ਜਦੋਂ ਵਰਖਾ ਪੈ ਜਾਂਦੀ ਜਾਂ ਚਰਾਂਦ ਦਾ ਸਮਾਂ ਪੂਰਾ ਹੋ ਜਾਂਦਾ ਤਾਂ ਵਾਪਸ ਆਪੋ-ਆਪਣੇ ਘਰਾਂ ਨੂੰ ਵਾਪਸ ਮੁੜ ਆਉਂਦੇ। ਜਿਹੜਾ ਗੁਆਲਾ ਦਰਿਆ ਦੇ ਕਿਨਾਰੇ ਵਾਲੀ ਥਾਂ ਤੋਂ ਨਾ ਜਾਂਦਾ ਤਾਂ ਉਸ ਨੂੰ ਦਰਿਆ ਕਿਨਾਰੇ ਧਰਤੀ ਦੇ ਮਾਲਕ ਕਹਿੰਦੇ ਸਨ ਕਿ ਹੁਣ ਤੇਰੇ ਇਲਾਕੇ ਵਿਚ ਵਰਖਾ ਪੈ ਗਈ ਤੇ ਚਰਾਂਦ ਦਾ ਸਮਾਂ ਪੂਰਾ ਹੋ ਗਿਆ ਹੈ, ਇਸ ਲਈ ਤੂੰ ਹੁਣ ਇਥੇ ਕੀ ਝੂਠਾ ਪਸਾਰਾ ਪਸਾਰਦਾ ਹੈਂ ਭਾਵ ਤੂੰ ਹੁਣ ਇਥੇ ਨਾ ਵੱਸਣਾ ਕਰ ਤੇ ਆਪਣੇ ਘਰ ਨੂੰ ਤੁਰ ਜਾਣਾ ਕਰ। ਇਸ ਪ੍ਰਕਾਰ ਉਸ ਨੂੰ ਮੁੜਨਾ ਹੀ ਪੈਂਦਾ ਸੀ। ਇਸੇ ਹੀ ਦ੍ਰਿਸ਼ਟਾਂਤ ਨੂੰ ਲੈ ਕੇ ਸਤਿਗੁਰੂ ਜੀ ਵੈਰਾਗਮਈ ਉਪਦੇਸ਼ ਵਰਣਨ ਕਰਦੇ ਹੋਏ ਗੋਇਲ ਤੇ ਪ੍ਰਾਹੁਣੇ ਦੇ ਥੋੜ੍ਹੇ ਸਮੇਂ ਰਹਿਣ ਦੇ ਦ੍ਰਿਸ਼ਟਾਂਤ ਦੁਆਰਾ ਜੀਵ ਤਾਈਂ ਦੂਸਰੇ ਸੁਰਤਾਲ ਵਿਚ ਸ਼ਬਦ ਉਚਾਰਨ ਕਰ ਕੇ ਉਪਦੇਸ਼ ਦਿੰਦੇ ਹਨ।

## ਗੋਇਲਿ ਆਇਆ ਗੋਇਲੀ; ਕਿਆ ਤਿਸੁ ਡੰਫੁ ਪਸਾਰੁ ॥

ਜਿਵੇਂ ਗੋਇਲਿ = ਗਊਆਂ ਦੀ ਚਰਾਂਦ ਵਾਲੀ ਥਾਂ 'ਤੇ ਗਊਆਂ ਨੂੰ ਚੁਰਾਉਣ ਵਾਸਤੇ ਗੋਇਲੀ =

ਗੁਆਲਾ (ਚਰਵਾਹਾ) ਕੁਝ ਸਮੇਂ ਵਾਸਤੇ ਹੀ ਦਰਿਆ ਦੇ ਕਿਨਾਰੇ ’ਤੇ ਆਇਆ = ਆਉਂਦਾ ਹੈ, ਇਸ ਲਈ ਤਿਸੁ = ਉਸ ਚਰਵਾਹੇ ਨੇ ਕਿਆ = ਕੀ ਡੰਫੁ = ਡੰਭ (ਪਾਖੰਡ) ਦਾ ਪਸਾਰੁ = ਪਸਾਰਾ ਕਰਨਾ ਹੈ ਭਾਵ ਉਸ ਨੇ ਪੱਕੇ ਮਕਾਨ ਬਣਾ ਕੇ ਕੀ ਪਸਾਰਾ ਕਰਨਾ ਹੈ ਕਿਉਂਕਿ ਵਰਖਾ ਪੈਣ ਤੋਂ ਜਾਂ ਚਰਾਂਦ ਦਾ ਸਮਾਂ ਖ਼ਤਮ ਹੋਣ ਤੋਂ ਉਸ ਨੂੰ ਜਾਣਾ ਹੀ ਪੈਂਦਾ ਹੈ।

ਇਸੇ ਪ੍ਰਕਾਰ ਜੀਵ ਰੂਪੀ ਗੁਆਲਾ ਦੇਹ ਸਮੇਤ ਇੰਦਰੀਆਂ ਰੂਪੀ ਗਊਆਂ ਨੂੰ ਲੈ ਕੇ ਸੰਸਾਰ ਰੂਪੀ ਦਰਿਆ ਦੇ ਕਿਨਾਰੇ ’ਤੇ ਆਇਆ ਹੋਇਆ ਹੈ, ਪਰ ਇੰਦ੍ਰੀਆਂ ਦੇ ਪ੍ਰਾਇਣ ਹੋ ਕੇ ਸ਼ਬਦ, ਸਪਰਸ਼ ਰੂਪ ਰਸ ਗੰਧ ਵਿਸ਼ੇ ਰੂਪੀ ਘਾਹ ਦੇ ਚੁਰਾਉਣ ਵਿਚ ਪਰਚ ਗਿਆ ਹੈ, ਇਸ ਲਈ ਹੇ ਜੀਵ! ਤੂੰ ਉਸ ਸੰਸਾਰ ਅੰਦਰ ਕੀ ਡੰਭ ਦਾ ਪਸਾਰਾ ਪਸਾਰ ਰਿਹਾ ਹੈਂ ਕਿ ਮੈਂ ਸਦਾ ਜਿਉਂਦਾ ਰਹਾਂਗਾ ਪਰ ਕਾਲ ਰੂਪੀ ਵਰਖਾ ਪੈਣ ਤੋਂ ਤੈਨੂੰ ਪ੍ਰਲੋਕ ਰੂਪੀ ਘਰ ਨੂੰ ਵਾਪਸ ਜਾਣਾ ਹੀ ਪਵੇਗਾ।

## ਮੁਹਲਤਿ ਪੁੰਨੀ ਚਲਣਾ; ਤੂੰ ਸੰਮਲੁ ਘਰ ਬਾਰੁ ॥੧॥

ਜਿੰਨਾ ਮੁਹਲਤਿ = ਅਰਸਾ **ਵਾ:** ਅਵਧੀ ਲੈ ਕੇ ਉਹ ਚਰਵਾਹੇ ਲੋਕ ਪਸ਼ੂ ਲੈ ਕੇ ਆਉਂਦੇ ਹਨ, ਉਸ ਦੇ ਪੁੰਨੀ = ਪੂਰੀ ਹੋਣ ’ਤੇ ਆਪਣੇ ਘਰ ਨੂੰ ਵਾਪਸ ਚੱਲਣਾ ਹੀ ਪੈਂਦਾ ਹੈ। ਇਸੇ ਤਰ੍ਹਾਂ ਹੇ ਜੀਵ! ਜਦੋਂ ਤੇਰੀ ਉਮਰ ਰੂਪੀ ਅਵਧੀ ਪੂਰੀ ਹੋ ਗਈ ਤਾਂ ਇਸ ਸੰਸਾਰ ਤੋਂ ਚੱਲਣਾ ਹੀ ਹੋਵੇਗਾ।

ਜਿਵੇਂ ਪਰੰਪਰਾ ਅਨੁਸਾਰ ਦਿਨ ਰਾਤ ਦੇ ਚੌਂਵੀ ਹਜ਼ਾਰ ਸੁਆਸ ਮੰਨੇ ਜਾਂਦੇ ਹਨ ਜਿਨ੍ਹਾਂ ਦਾ ਪ੍ਰਮਾਣ ਕਈ ਸਤਪੁਰਖਾਂ ਦੀ ਲਿਖਤ ਵਿੱਚੋਂ ਮਿਲਦਾ ਹੈ, ਪਰ ਸਰੀਰਾਂ ਦੀ ਪ੍ਰਕਿਰਤੀ ਅਨੁਸਾਰ ਹਰ ਇਕ ਦੇ ਸੁਆਸਾਂ ਦੀ ਵੱਖੋ-ਵੱਖਰੀ ਗਿਣਤੀ ਹੈ। ਜਿਸ ਤਰ੍ਹਾਂ ਜਿਤਨੇ ਸਮੇਂ ਮਨੁੱਖ ਨੂੰ ਸਹਿਜ ਸੁਭਾਅ ’ਚ ਬੈਠਿਆਂ ੧੨ ਸੁਆਸ ਆਉਂਦੇ ਹਨ, ਉਤਨੇ ਸਮੇਂ ਵਿਚ ਤੁਰਨ ਸਮੇਂ ੧੮ (ਅਠਾਰਾਂ) ਸੁੱਤੇ ਹੋਏ ਨੂੰ ਤੀਹ, ਤੇ ਮੈਥਨ ਕਰਦਿਆਂ ੬੪ ਸੁਆਸ ਚਲੇ ਜਾਂਦੇ ਹਨ; ਜੈਸਾ ਕਿ :

**ਬੈਠਤ ਬਾਰਾਂ ਚਲਿਤ ਅਠਾਰਾਂ ਸੋਵਤ ਚਾਲਹਿ ਤੀਸ।**
**ਮੈਥੁਨ ਕਰਤਿਆਂ ਚੌਸਠ ਚਾਲਹਿ ਕਿਉਂ ਨ ਭਜਹਿ ਜਗਦੀਸ।**

ਜਦੋਂ ਇਹ ਮਿਲੇ ਹੋਏ ਸੁਆਸਾਂ ਦੀ ਅਵਧੀ ਪੂਰੀ ਹੋ ਜਾਵੇ ਤਾਂ ਜੀਵ ਨੇ ਕੂਚ ਕਰਨਾ ਹੀ ਹੁੰਦਾ ਹੈ, ਫਿਰ ਉਸ ਨੂੰ ਕੋਈ ਵੀ ਰੱਖਣ ਵਾਲਾ ਨਹੀ। ਜੈਸਾ ਕਿ :

**ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ ॥**
**ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ ॥** *(ਅੰਗ ੧੩੬੩)*

ਇਸ ਲਈ ਤੂੰ ਆਪਣੇ ਪਰਲੋਕ ਰੂਪੀ ਘਰ ਬਾਰ ਦੀ ਸੰਭਾਲ ਕਰ, ਭਾਵ ਇਥੋਂ ਲਾਭ ਪ੍ਰਾਪਤ ਕਰਕੇ ਜਾਵੇਂਗਾ ਤਾਂ ਪਰਲੋਕ ਰੂਪੀ ਘਰ ’ਚ ਵਸਣਾ ਸੌਖਾ ਹੋ ਜਾਵੇਗਾ। ਜੈਸਾ ਕਿ :

**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥** *(ਅੰਗ ੧੩)*

**ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥**
**ਜਿਥੈ ਜਾਇ ਤੁਧੁ ਵਰਤਣਾ ਤਿਸੁ ਕੀ ਚਿੰਤਾ ਨਾਹਿ ॥** *(ਅੰਗ ੪੩)*

**ਅਥਵਾ** (ਤੂੰ ਸੰਮਲੁ ਘਰ ਬਾਰੁ) ਤੂੰ ਸਰੀਰ ਰੂਪੀ ਘਰ ਤੇ ਇੰਦਰਿਆਂ ਰੂਪੀ ਬਾਰੁ = ਦਰ ਨੂੰ ਸੰਭਾਲਣ ’ਚ ਲੱਗਿਆ ਹੋਇਆ ਹੈਂ ਜੋ ਰੇਤ ਦੀ ਨਿਆਈਂ ਬਣਿਆ ਹੋਇਆ ਹੈ। ਜਦੋਂ ਕਾਲ ਰੂਪੀ ਲਹਿਰ ਆਵੇਗੀ ਉਦੋਂ ਤੇਰਾ ਇਹ ਸਥੂਲ ਸਰੀਰ ਇਥੇ ਹੀ ਰਹਿ ਜਾਵੇਗਾ ਤੇ ਕਾਰਨ ਤੇ ਸੂਖਮ ਸਰੀਰ ਪਰਲੋਕ ਨੂੰ ਚਲਾ ਜਾਵੇਗਾ। ਇਸ ਲਈ ਇਸ ਨੂੰ ਸੰਭਾਲ ਕੇ ਲਾਭ ਪ੍ਰਾਪਤ ਕਰ। ਜੈਸਾ ਕਿ :

**ਘਰੁ ਬਾਲੂ ਕਾ ਘੂਮਨ ਘੇਰਿ॥ ਬਰਖਸਿ ਬਾਣੀ ਬੁਦਬੁਦਾ ਹੇਰਿ॥** *(ਅੰਗ ੧੧੮੭)*

**ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ॥** *(ਅੰਗ ੮੩੫)*

**ਅਥਵਾ** (ਤੂੰ ਸੰਮਲੁ ਘਰ ਬਾਰੁ) ਤੂੰ ਤੁਰੀਆ ਪਦ ਰੂਪੀ ਘਰ ਤੇ ਬਾਰੁ = ਗਿਆਨ ਰੂਪੀ ਦਰਵਾਜ਼ੇ ਨੂੰ ਸੰਭਾਲਣਾ ਕਰ **ਅਥਵਾ** ਹੇ ਜੀਵ! ਤੂੰ ਸੰਮਲਣਾ ਕਰ, ਕਿਉਂਕਿ ਮੌਤ ਆਉਣ ਉੱਤੇ ਤੇਰੇ ਇਸ ਸਰੀਰ ਰੂਪੀ ਘਰ ਨੂੰ ਬਾਰੁ = ਬਾਲ ਦੇਣਗੇ ਭਾਵ ਸਿਵੇ 'ਚ ਬਾਲ (ਜਲਾ) ਦੇਣਗੇ **ਅਥਵਾ** ਤੂੰ ਉਸ ਪਰਮੇਸ਼ਰ ਦੇ ਸਰੂਪ ਰੂਪੀ ਘਰ ਨੂੰ ਬ੍ਰਹਮ ਗਿਆਨ ਰੂਪੀ ਅਗਨੀ ਦੇ ਪ੍ਰਕਾਸ਼ ਦੁਆਰਾ ਜਾਣ ਕੇ ਸੰਭਾਲਣਾ ਕਰ॥੧॥

# ਹਰਿ ਗੁਣ ਗਾਉ ਮਨਾ; ਸਤਿਗੁਰੁ ਸੇਵਿ ਪਿਆਰਿ॥

ਹੇ ਮਨ! ਤੂੰ ਹਰਿ ਗੁਣ = ਪ੍ਰਭੂ ਦੇ ਗੁਣਾਂ ਨੂੰ ਗਾਉ = ਗਾਉਣਾ ਕਰ ਅਤੇ ਪਿਆਰ ਨਾਲ ਸਤਿਗੁਰਾਂ ਦੀ ਸੇਵਾ ਕਰ ਭਾਵ ਸਤਿਗੁਰਾਂ ਦੀ ਕਥਾ ਕੀਰਤਨ ਪਿਆਰ ਨਾਲ ਕਰ।

# ਕਿਆ ਥੋੜੜੀ ਬਾਤ; ਗੁਮਾਨੁ॥੧॥ਰਹਾਉ॥

ਇਸ ਥੋੜੜੀ = ਥੋੜ੍ਹੀ ਜਿਹੀ ਜ਼ਿੰਦਗੀ ਦੀਆਂ ਬਾਤ = ਗੱਲਾਂ ਕਰ ਕਰ ਕੀ ਗੁਮਾਨੁ = ਹੰਕਾਰ ਕਰਦਾ ਹੈਂ ਭਾਵ ਇਸ ਜ਼ਿੰਦਗੀ ਦਾ ਕੀ ਭਰੋਸਾ ਹੈ। ਹਿਚਕੀ ਨਾਲ ਹੀ ਪ੍ਰਾਣ ਨਿਕਲ ਜਾਂਦੇ ਹਨ। ਪਲ 'ਚ ਦਿਲ ਰੁਕ ਜਾਂਦਾ ਹੈ। ਕੋਈ ਪਤਾ ਨਹੀਂ ਕਿ ਸਵਾਸ ਕਦੋਂ ਖ਼ਤਮ ਹੋ ਜਾਣਗੇ ਤੇ ਸਭ ਕੁਝ ਛੱਡ ਛਡਾ ਕੇ ਜੀਵ ਤੁਰ ਜਾਂਦਾ ਹੈ, ਫਿਰ ਤੂੰ ਕਿਹੜੀ ਗੱਲ ਦਾ ਗੁਮਾਨ ਕਰਦਾ ਹੈਂ॥੧॥ਰਹਾਉ॥

# ਜੈਸੇ ਰੈਣਿ ਪਰਾਹੁਣੇ; ਉਠਿ ਚਲਸਹਿ ਪਰਭਾਤਿ॥

ਜਿਸ ਤਰ੍ਹਾਂ ਰਾਤ ਦੇ ਸਮੇਂ ਘਰ ਵਿਚ ਪਰਾਹੁਣੇ = ਮਹਿਮਾਨ ਆਉਂਦੇ ਹਨ ਅਤੇ ਪਰਭਾਤਿ = ਸਵੇਰ ਹੁੰਦਿਆਂ ਹੀ ਉਹ ਉੱਠ ਕੇ ਆਪਣੇ ਰਸਤੇ 'ਤੇ ਚੱਲ ਪੈਂਦੇ ਹਨ, ਇਸੇ ਤਰ੍ਹਾਂ ਹੇ ਜੀਵ! ਤੂੰ ਵੀ ਅਵਸਥਾ (ਉਮਰ) ਰੂਪੀ ਰਾਤ ਕੱਟਣ ਲਈ ਇਸ ਸੰਸਾਰ ਰੂਪੀ ਘਰ 'ਚ ਪ੍ਰਾਹੁਣੇ ਦੀ ਨਿਆਈਂ ਆਇਆ ਹੈਂ, ਜਦੋਂ ਕਾਲ ਰੂਪੀ ਦਿਨ ਚੜ੍ਹ ਆਵੇਗਾ ਤਾਂ ਚੱਲਣਾ ਪਵੇਗਾ। ਜੈਸਾ ਕਿ:

**ਆਪਣ ਵਾਰੀ ਸਭਸੈ ਆਵੈ ਪਕੀ ਖੇਤੀ ਲੁਣੀਐ॥** *(ਅੰਗ ੧੧੧੦)*

**ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ॥** *(ਅੰਗ ੨੧੨)*

# ਕਿਆ ਤੂੰ ਰਤਾ ਗਿਰਸਤ ਸਿਉ; ਸਭ ਫੁਲਾ ਕੀ ਬਾਗਾਤਿ॥੨॥

ਹੇ ਮਨ! ਤੂੰ ਇਸ ਗ੍ਰਿਹਸਤ ਵਿਚ ਕਿਆ = ਕੀ ਰਤਾ = ਰੰਗਿਆ ਰਹਿੰਦਾ ਹੈਂ, ਭਾਵ ਹਰ ਸਮੇਂ ਘਰ ਬਾਰ, ਇਸਤ੍ਰੀ, ਪੁੱਤਰ ਆਦਿਕ ਦੇ ਮੋਹ 'ਚ ਕਿਆ = ਕੀ ਰੰਗਿਆ ਰਹਿੰਦਾ ਹੈਂ। ਇਹ ਸਭ ਫੁਲਾ ਕੀ ਬਾਗਾਤਿ = ਫੁਲਵਾੜੀ ਦੇ ਖਿੜਨੇ ਵਾਂਗ ਹੈ ਭਾਵ ਤੂੰ ਵੀ ਇਸ ਸੰਸਾਰ ਰੂਪੀ ਵਾੜੀ 'ਚ ਫੁੱਲ ਦੀ ਨਿਆਈਂ ਖਿੜਿਆ ਹੈਂ। ਜਵਾਨੀ ਰੂਪੀ ਤੇਰੀਆਂ ਪੰਖੜੀਆਂ ਹਨ, ਇੱਛਾ ਰੂਪੀ ਕਲੀਆਂ ਹਨ, ਵਿਸ਼ੇ-ਵਿਕਾਰਾਂ ਦਾ ਪਰਾਗ ਹੈ ਤੇ ਵਿਸ਼ਈ ਮਨ ਭੌਰੇ ਦੀ ਤਰ੍ਹਾਂ ਭ੍ਰਮਦਾ ਫਿਰਦਾ ਹੈ। ਭਗਤੀ ਰੂਪੀ ਸੁਗੰਧੀ ਦੀ ਬਜਾਏ ਇਸ ਵਿਚ ਵਾਸ਼ਨਾਵਾਂ ਦੀ ਦੁਰਗੰਧੀ ਆਉਂਦੀ ਹੈ, ਪਰ ਇਹ ਸਭ ਥੋੜ੍ਹੇ ਸਮੇਂ ਲਈ ਹੈ। ਜਦੋਂ ਮੌਤ ਆਉਂਦੀ ਹੈ ਤਾਂ ਇੰਦਰੀਆਂ ਰੂਪੀ ਪੰਖੜੀਆਂ ਮਿਟ ਜਾਂਦੀਆਂ ਹਨ ਤੇ ਸੁੱਖਾਂ ਦੀ ਸੁਗੰਧੀ ਖ਼ਤਮ ਹੋ ਜਾਂਦੀ ਹੈ। ਕਿੰਨੇ ਹੀ ਜੋਬਨ ਸੁੱਕ ਸੜ ਗਏ ਹਨ॥੨॥ ਜੈਸਾ ਕਿ:

੧. **ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥**
**ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ॥** *(ਅੰਗ ੧੩੮੨)*

੨. **ਜੋਬਨ ਜਾਂਦੇ ਨਾ ਡਰਾਂ ਜੇ ਸਹ ਪ੍ਰੀਤਿ ਨ ਜਾਇ॥**
**ਫਰੀਦਾ ਕਿਤੀਂ ਜੋਬਨ ਪ੍ਰੀਤਿ ਬਿਨੁ ਸੁਕਿ ਗਏ ਕੁਮਲਾਇ॥** *(ਅੰਗ ੧੩੭੯)*

੩. **ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ॥**
**ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ॥** *(ਅੰਗ ੨੩)*

## ਮੇਰੀ ਮੇਰੀ ਕਿਆ ਕਰਹਿ; ਜਿਨਿ ਦੀਆ ਸੋ ਪ੍ਰਭੁ ਲੋੜਿ॥

ਹੇ ਭਾਈ ! ਤੂੰ ਮੇਰੀ-ਮੇਰੀ ਕਿਆ = ਕੀ ਕਰਦਾ ਹੈਂ ਭਾਵ ਮੇਰੀ ਜ਼ਰ, ਮੇਰੀ ਜੋਰੂ (ਇਸਤ੍ਰੀ), ਮੇਰੀ ਜ਼ਮੀਨ ਆਦਿ ਦੇ ਦਾਅਵੇ ਕਰਦਾ ਹੈਂ। ਪਰ ਇਹ ਚੀਜ਼ਾਂ ਹਮੇਸ਼ਾ ਸਾਥ ਰਹਿਣ ਵਾਲੀਆਂ ਨਹੀਂ ਹਨ, ਸਭ ਕੁਝ ਛੱਡ ਕੇ ਤੁਰ ਜਾਈਦਾ ਹੈ। ਜੈਸਾ ਕਿ :

**ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥**
**ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝ ਨ ਖਾਈ॥** *(ਅੰਗ ੬੯੩)*

ਇਸ ਕਰਕੇ ਜਿਸ ਪ੍ਰਭੂ ਨੇ ਤੈਨੂੰ ਇਹ ਸਭ ਕੁਝ ਦੀਆ = ਦਿੱਤਾ ਹੈ, ਸੋ ਪ੍ਰਭੂ = ਉਸ ਪ੍ਰਭੂ ਨੂੰ ਲੋੜਿ = ਚਾਹੁਣਾ ਕਰ ਅਰਥਾਤ ਉਸ ਦੀ ਪ੍ਰਾਪਤੀ ਦੀ ਇੱਛਾ ਧਾਰਨ ਕਰ।

## ਸਰਪਰ ਉਠੀ ਚਲਣਾ; ਛਡਿ ਜਾਸੀ ਲਖ ਕਰੋੜਿ॥੩॥

ਹੇ ਭਾਈ ! ਸਰਪਰ = ਜ਼ਰੂਰ ਪਰ ਜ਼ਰੂਰ ਹੀ ਇਸ ਦੁਨੀਆਂ ਤੋਂ ਜਦ ਕਦ ਉੱਠ ਕੇ ਚਲੇ ਜਾਣਾ ਹੈ ਅਤੇ ਲੱਖਾਂ ਤੇ ਕਰੋੜਾਂ ਜੋ ਵੀ ਬਿਭੂਤੀ ਹੈ, ਸਭ ਕੁਝ ਛਡਿ = ਤਿਆਗ ਕੇ ਜਾਸੀ = ਚਲਾ ਜਾਵੇਂਗਾ ਭਾਵ ਕੁਝ ਵੀ ਨਾਲ ਨਹੀਂ ਜਾਂਦਾ। ਮਾਰਵਾੜੀਆਂ ਵਾਂਗ ਚਾਂਦੀ ਦੀਆਂ ਜ਼ੰਜੀਰਾਂ ਵੀ ਲੰਗੋਟੀ ਨੇੜਿਉਂ ਖੋਲ੍ਹ ਲਈਆਂ ਜਾਂਦੀਆਂ ਹਨ, ਭਾਵ ਜੋ ਕਮਰ ਨਾਲ ਬੰਨ੍ਹੀਆਂ ਹੁੰਦੀਆਂ ਹਨ ਕਨਕਨੀ **ਵਾ:** ਤੜਾਗੀ ਆਦਿ ਤੇ ਲੰਗੋਟੀ ਤੋੜ ਲਈ ਜਾਂਦੀ ਹੈ॥੩॥ ਜੈਸਾ ਕਿ :

**ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥**
**ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥** *(ਅੰਗ ੧੩੭੨)*

## ਲਖ ਚਉਰਾਸੀਹ ਭ੍ਰਮਤਿਆ; ਦੁਲਭ ਜਨਮੁ ਪਾਇਓਇ॥

ਹੇ ਜੀਵ ! ਤੂੰ ਚੌਰਾਸੀ ਲੱਖ ਜੂਨੀਆਂ 'ਚ ਭਰਮਦਿਆਂ ਭਰਮਦਿਆਂ, ਇਹ ਦੁਲਭ = ਔਖਾ ਲੱਭਣ ਵਾਲਾ ਮਨੁੱਖਾ ਜਨਮ ਪਾਇਓਇ = ਪਾਇਆ ਹੈ, ਭਾਵ ਚੌਰਾਸੀ ਲੱਖ ਜੂਨੀਆਂ ਦੇ ਗੇੜ ਕੱਟ ਕੇ ਅਖ਼ੀਰ ਬੜੀ ਮੁਸ਼ਕਲ ਨਾਲ ਇਹ ਮਨੁੱਖਾ ਦੇਹੀ ਪਾਈ ਹੈ। ਚੌਰਾਸੀ ਲੱਖ ਜੂਨੀਆਂ ਦਾ ਵੇਰਵਾ ਇਸ ਪ੍ਰਕਾਰ ਲਿਖਿਆ ਮਿਲਦਾ ਹੈ :

**ਚੌਪਈ : ਬੀਸ ਲਾਖ ਅਸਥਾਵਰ ਜਾਨੋ॥ ਨੌ ਲਾਖ ਜਲਚਰ ਸਭ ਮਾਨੋ॥**
**ਗਿਆਰਾਂ ਲਾਖ ਪੂਰਬ ਕਵੀ ਗਾਏ॥ ਪੰਖੀ ਗਣ ਦਸ ਲਾਖ ਬਤਾਏ॥**
**ਤੀਸ ਲਾਖ ਪਸ਼ੂ ਜਾਨੋ ਭਾਈ॥ ਚਾਰ ਲਾਖ ਬਾਂਦਰ ਦੁਖਦਾਈ॥**
**ਜਬ ਚੌਰਾਸੀ ਦੇਹ ਕੱਟ ਆਵੈ॥ ਤਉ ਮਾਨਸ ਦੇਹ ਤਬ ਕੋਊ ਪਾਵੈ॥**

ਇਹ ਮਨੁੱਖਾ ਦੇਹੀ ਤਾਂ ਭਾਗਾਂ ਨਾਲ ਪ੍ਰਭੂ-ਪ੍ਰਾਪਤੀ ਵਾਸਤੇ ਹੀ ਮਿਲਦੀ ਹੈ।

**ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥** *(ਅੰਗ ੧੨)*

## ਨਾਨਕ ਨਾਮੁ ਸਮਾਲਿ ਤੂੰ; ਸੋ ਦਿਨੁ ਨੇੜਾ ਆਇਓਇ॥੪॥੨੨॥੯੨॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਹੇ ਭਾਈ ! ਤੂੰ ਪਰਮਾਤਮਾ ਦੇ ਨਾਮ ਨੂੰ ਸਮਾਲਣਾ ਕਰ ਭਾਵ ਸਿਮਰਨ ਕਰ,

ਕਿਉਂਕਿ ਤੇਰਾ ਸੋ ਦਿਨੁ = ਉਹ ਮੌਤ ਵਾਲਾ ਦਿਨ ਨੇੜਾ = ਨਜਦੀਕ ਆਇਓਇ = ਆ ਗਿਆ ਹੈ ॥੪॥੨੨॥੯੨॥ ਜੈਸਾ ਕਿ :

**ਦੇਖੁ ਫਰੀਦਾ ਜੁ ਥੀਆ ਦਾੜੀ ਹੋਈ ਭੂਰ ॥**
**ਅਗਹੁ ਨੇੜਾ ਆਇਆ ਪਿਛਾ ਰਹਿਆ ਦੂਰਿ ॥** *(ਅੰਗ ੧੩੭੮)*

# ਸਿਰੀਰਾਗੁ ਮਹਲਾ ੫ ॥

**ਉਥਾਨਕਾ :** ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਇਕ ਮ੍ਰਿਤਕ ਦੇਹ ਨੂੰ ਪਿਆ ਦੇਖ ਕੇ ਆਪਣੇ ਸਿੱਖਾਂ ਤਾਈਂ ਉਪਦੇਸ਼ ਦੇ ਰਹੇ ਸਨ ਕਿ ਜਿਹੜੀ ਦੇਹ ਵਿਸ਼ਿਸ਼ਟ ਬੁੱਧੀ ਹੈ, ਭਾਵ ਜਿਸ ਬੁੱਧ ਨੇ ਦੇਹ ਨੂੰ ਆਪਣਾ ਸਰੂਪ ਸਮਝਿਆ ਹੈ ਕਿ ਜਦੋਂ ਜੀਵ ਆਤਮਾ ਦੇਹ ਦੇ ਵਿੱਚੋਂ ਨਿਕਲ ਗਿਆ ਤਾਂ ਉਦੋਂ ਦੇਹੀ ਦੀ ਕਿਸੇ ਨੇ ਬਾਤ ਨਹੀਂ ਪੁੱਛਣੀ। ਉਸ ਸਮੇਂ ਇਕ ਬੈਰਾਗੀ ਜੋਗੀ ਸਤਿਗੁਰਾਂ ਦੇ ਪਾਸ ਆਇਆ, ਉਸ ਨੇ ਸਤਿਗੁਰਾਂ ਦੇ ਚਰਨ ਫੜ ਕੇ ਬੇਨਤੀ ਕੀਤੀ ਕਿ ਹੇ ਮਹਾਰਾਜ! ਅੰਤ ਨੂੰ ਇਹ ਆਤਮਾ ਕਿਥੇ ਚਲੀ ਜਾਂਦੀ ਹੈ। ਉਦੋਂ ਸਤਿਗੁਰੂ ਜੀ ਫ਼ੁਰਮਾਉਂਦੇ ਹਨ :

## ਤਿਚਰੁ ਵਸਹਿ ਸੁਹੇਲੜੀ; ਜਿਚਰੁ ਸਾਥੀ ਨਾਲਿ ॥

ਹੇ ਦੇਹ! ਤੂੰ ਤਿਚਰੁ = ਉਦੋਂ ਤੱਕ ਸੁਹੇਲੜੀ = ਸੁਖੀ ਵਸਹਿ = ਵਸਦੀ ਹੈਂ, ਜਿਚਰੁ = ਜਿੰਨਾ ਚਿਰ ਉਹ ਚੇਤਨ ਬ੍ਰਹਮ ਸਾਥੀ = ਸਾਖੀ (ਜੀਵ-ਆਤਮਾ) ਤੇਰੇ ਨਾਲਿ = ਸਾਥ ਹੈ।

## ਜਾ ਸਾਥੀ ਉਠੀ ਚਲਿਆ; ਤਾ ਧਨ ਖਾਕੂ ਰਾਲਿ ॥੧॥

ਜਦੋਂ ਜੀਵ-ਆਤਮਾ ਰੂਪੀ ਸਾਥੀ ਵਾਸਨਾ ਅਨੁਸਾਰ ਪਰਾਲਬਧ ਪੂਰੀ ਹੋਣ 'ਤੇ ਤੇਰੇ ਨਾਲੋਂ ਉੱਠ ਕੇ ਪਰਲੋਕ ਨੂੰ ਚਲਾ ਗਿਆ ਤਾਂ ਉਸ ਸਮੇਂ ਹੇ ਦੇਹ ਰੂਪ ਧਨੁ = ਇਸਤਰੀਏ! ਤੂੰ ਖਾਕੂ = ਮਿੱਟੀ 'ਚ ਰਾਲਿ = ਰੁਲ ਜਾਵੇਂਗੀ। ਚਿਖਾ 'ਚ ਪੈ ਗਈ ਤਾਂ ਵੀ ਜਾਂ ਕਬਰਾਂ 'ਚ ਪੈ ਗਈ ਤਾਂ ਵੀ ਖ਼ਾਕ ਬਣ ਕੇ ਮਿੱਟੀ 'ਚ ਰੁਲ ਜਾਵੇਂਗੀ ॥੧॥

## ਮਨਿ ਬੈਰਾਗੁ ਭਇਆ; ਦਰਸਨੁ ਦੇਖਣੈ ਕਾ ਚਾਉ ॥

ਮਨੁੱਖ ਸਰੀਰਾਂ ਦੀ ਇਹ ਹਾਲਤ ਵੇਖ ਕਰਕੇ ਮੇਰੇ ਮਨ ਵਿਚ ਬੈਰਾਗ ਪੈਦਾ ਹੋ ਗਿਆ ਹੈ ਅਤੇ ਚੇਤਨ ਪ੍ਰਭੂ ਦੇ ਦਰਸਨੁ = ਦੀਦਾਰ ਦੇਖਣ ਕਾ = ਦਾ ਚਾਉ = ਉਤਸ਼ਾਹ ਪੈਦਾ ਹੋ ਗਿਆ ਹੈ, ਜੋ ਦੇਹ ਦੇ ਅੰਦਰ ਰਹਿੰਦਾ ਹੈ, ਜਿਸ ਬਿਨਾਂ ਇਹ ਦੇਹ ਮੁਰਦਾ ਹੋ ਜਾਂਦੀ ਹੈ।

## ਧੰਨੁ; ਸੁ ਤੇਰਾ ਥਾਨੁ ॥੧॥ਰਹਾਉ॥

ਹੇ ਵਾਹਿਗੁਰੂ! ਤੇਰਾ ਸੁ = ਉਹ ਸਤਿਸੰਗ ਰੂਪੀ ਥਾਨੁ = ਥਾਂ ਧੰਨੁ = ਧੰਨਤਾ ਦੇ ਯੋਗ ਹੈ ਜਿਥੇ ਤੂੰ ਆਰਾਧਿਆ ਜਾਂਦਾ ਹੈਂ **ਵਾ:** ਤੇਰਾ ਬੈਕੁੰਠ ਰੂਪੀ ਥਾਨੁ = ਸਥਾਨ ਧੰਨ ਹੈ ॥੧॥ਰਹਾਉ॥

## ਜਿਚਰੁ ਵਸਿਆ ਕੰਤੁ ਘਰਿ; ਜੀਉ ਜੀਉ ਸਭਿ ਕਹਾਤਿ ॥

ਜਿਚਰੁ = ਜਿੰਨਾ ਚਿਰ ਜੀਵ-ਆਤਮਾ ਰੂਪ ਕੰਤੁ = ਪਤੀ ਇਸ ਘਰਿ = ਸਰੀਰ ਵਿਚ ਵਸਿਆ = ਵੱਸਦਾ ਹੈ, ਓਨਾ ਚਿਰ ਸਾਰੇ ਹੀ ਜੀਉ ਜੀਉ = ਜੀ ਜੀ ਕਹਾਤਿ = ਕਹਿੰਦੇ ਹਨ, ਭਾਵ ਸਰਦਾਰ ਜੀ, ਲਾਲਾ ਜੀ, ਸਾਹਿਬ ਜੀ, ਸੰਤ ਜੀ, ਬਾਬਾ ਜੀ, ਪਿਤਾ ਜੀ, ਵੀਰ ਜੀ ਆਦਿ ਨਾਵਾਂ ਨਾਲ ਬੁਲਾਉਂਦੇ ਹਨ।

## ਜਾ ਉਠੀ ਚਲਸੀ ਕੰਤੜਾ; ਤਾ ਕੋਇ ਨ ਪੁਛੈ ਤੇਰੀ ਬਾਤ ॥੨॥

ਪਰ ਜਦੋਂ ਇਹ ਜੀਵ-ਆਤਮਾ ਰੂਪੀ ਕੰਤੜਾ = ਪਤੀ ਰੱਬੀ ਹੁਕਮ ਨਾਲ ਉੱਠ ਕੇ ਚਲਿਆ ਜਾਵੇਗਾ ਤਾਂ ਹੇ ਦੇਹ ! ਫਿਰ ਕੋਈ ਵੀ ਤੇਰੀ ਬਾਤ = ਗੱਲ ਨਹੀਂ ਪੁੱਛੇਗਾ ਭਾਵ ਕਬਰ ਦੀ ਮਿੱਟੀ ਜਾਂ ਚਿਖਾ ਦੀ ਅਗਨੀ ਦੁਆਰਾ ਤੂੰ ਪੰਜ ਤੱਤਾਂ 'ਚ ਵਿਲੀਨ ਹੋ ਜਾਣਾ ਹੈ। ਫਿਰ ਤੇਰੀ ਕੋਈ ਗੱਲ ਨਹੀਂ ਪੁੱਛੇਗਾ। ਪ੍ਰਾਣ ਨਿਕਲਣ ਤੋਂ ਬਾਅਦ ਹੀ ਸਾਰੇ ਸੰਬੰਧੀ ਪਰਾਏ ਹੋ ਜਾਂਦੇ ਹਨ ॥੨॥ ਜੈਸਾ ਕਿ :

**ਘਰ ਕੀ ਨਾਰਿ ਬਹੁਤੁ ਹਿਤੁ ਜਾ ਸਿਉ ਸਦਾ ਰਹਤ ਸੰਗ ਲਾਗੀ ॥**
**ਜਬ ਹੀ ਹੰਸ ਤਜੀ ਇਹ ਕਾਂਇਆ ਪ੍ਰੇਤ ਪ੍ਰੇਤ ਕਰਿ ਭਾਗੀ ॥** *(ਅੰਗ ੬੩੪)*

ਫਿਰ ਆਪੋ-ਆਪਣੇ ਤਰੀਕਿਆਂ ਨਾਲ ਇਸ ਮੁਰਦਾ ਦੇਹ ਨੂੰ ਜਲਦੀ ਸਮੇਟਣ ਵਿਚ ਲੱਗ ਜਾਂਦੇ ਹਨ। ਕਈ ਅਗਨੀ ਵਿਚ ਦਾਹ ਸਸਕਾਰ ਕਰ ਦਿੰਦੇ ਹਨ। ਕਈ ਕਬਰ 'ਚ ਦਫ਼ਨਾ ਦਿੰਦੇ ਹਨ। ਕਈ ਜਲ ਪ੍ਰਵਾਹ ਕਰ ਦਿੰਦੇ ਹਨ, ਆਦਿ ਅਨੇਕਾਂ ਤਰ੍ਹਾਂ ਨਾਲ ਦੇਹ ਦਾ ਅੰਤਿਮ ਸੰਸਕਾਰ ਕਰਕੇ ਖ਼ਤਮ ਕਰ ਦਿੱਤਾ ਜਾਂਦਾ ਹੈ। ਜੈਸਾ ਕਿ :

**ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ ॥**
**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ ॥** *(ਅੰਗ ੬੪੮)*

## ਪੇਈਅੜੈ ਸਹੁ ਸੇਵਿ ਤੂੰ; ਸਾਹੁਰੜੈ ਸੁਖਿ ਵਸੁ ॥

ਹੇ ਜੀਵ ਰੂਪੀ ਇਸਤ੍ਰੀ ! **ਵਾ:** ਹੇ ਵਿਸ਼ਿਸ਼ਟ ਬੁੱਧ[੧] ! ਤੂੰ ਪੇਈਅੜੈ = ਇਸ ਮਾਤਲੋਕ ਰੂਪੀ ਪੇਕੇ ਘਰ ਵਿਚ ਸਹੁ = ਕੰਤ ਰੂਪੀ ਵਾਹਿਗੁਰੂ ਨੂੰ ਸੇਵਨਾ ਕਰ, ਤਾਂ ਤੂੰ ਪਰਲੋਕ ਰੂਪੀ ਸਾਹੁਰੜੈ = ਸਹੁਰੇ ਘਰ ਵਿਚ ਸੁਖੀ ਵਸ ਸਕੇਂਗੀ, ਭਾਵ ਜਿਹੜੀ ਇਸਤ੍ਰੀ ਨੇ ਪੇਕੇ ਘਰ ਰਹਿੰਦਿਆਂ ਪਤੀ ਦੀ ਸੇਵਾ ਕਰਨ ਦੀ ਜਾਚ ਵੱਡਿਆਂ ਤੋਂ ਸਿੱਖੀ ਹੁੰਦੀ ਹੈ, ਉਹ ਸਹੁਰੇ ਘਰ 'ਚ ਆ ਕੇ ਸੱਸ, ਦਰਾਣੀਆਂ, ਜਠਾਣੀਆਂ, ਨਣਦਾਂ ਆਦਿ 'ਚ ਵੀ ਸੁਖੀ ਵਸਦੀ ਹੈ ਤੇ ਸਨਮਾਨ ਪਾਉਂਦੀ ਹੈ ਭਾਵ ਜੰਮਣ ਮਰਨ ਦੇ ਕਲੇਸ਼ਾਂ ਤੋਂ ਉਹ ਛੁੱਟ ਜਾਵੇਗੀ ਤੇ ਆਵਾਗਵਨ 'ਚ ਨਹੀਂ ਪੈਣਾ ਪਵੇਗਾ।

## ਗੁਰ ਮਿਲਿ ਚਜੁ ਆਚਾਰੁ ਸਿਖੁ; ਤੁਧੁ ਕਦੇ ਨ ਲਗੈ ਦੁਖੁ ॥੩॥

ਹੇ ਭਾਈ ! ਤੂੰ ਵੀ ਉਸ ਸੁਚੱਜੀ ਇਸਤ੍ਰੀ ਵਾਂਗੂ ਆਪਣੇ ਸਤਿਗੁਰੂ ਨਾਲ ਮਿਲ ਕੇ ਗਿਆਨ ਰੂਪੀ ਚਜੁ = ਢੰਗ ਅਤੇ ਸ੍ਰੇਸ਼ਟ ਕਰਮਾਂ ਦਾ ਆਚਾਰੁ = ਵਿਵਹਾਰ ਸਿੱਖਣਾ ਕਰ। ਫਿਰ ਤੈਨੂੰ ਕਦੇ ਵੀ ਜੰਮਣ ਮਰਣ **ਵਾ:** ਆਵਾਗਮਨ ਦਾ ਦੁੱਖ ਨਹੀਂ ਲੱਗੇਗਾ ਤੇ ਚੌਰਾਸੀ ਦੇ ਗੇੜ ਦੇ ਦੁੱਖਾਂ 'ਚ ਨਹੀਂ ਪਵੇਂਗਾ ॥੩॥

## ਸਭਨਾ ਸਾਹੁਰੈ ਵੰਞਣਾ; ਸਭਿ ਮੁਕਲਾਵਣਹਾਰ ॥

ਹੇ ਭਾਈ ! ਸਭਨਾ = ਸਭ ਜੀਵ ਰੂਪੀ ਇਸਤ੍ਰੀਆਂ ਨੇ ਪਰਲੋਕ ਰੂਪੀ ਸਹੁਰੇ ਘਰ ਨੂੰ ਇਕ ਦਿਨ ਵੰਞਣਾ = ਜਾਣਾ ਹੈ ਅਤੇ ਸਾਰੀਆਂ ਨੇ ਹੀ ਮੁਕਲਾਵੇ ਜਾਣਾ ਹੈ **ਵਾ:** ਸਭ ਨੂੰ (ਮੁਕ + ਲਾਵੇ) ਮੁਕ = ਮੁਕਾ ਕੇ ਦੂਤ ਲਾਵੇ = ਲੈ ਜਾਂਦਾ ਹੈ, ਭਾਵ ਕਾਲ ਨੇ ਸਭ ਨੂੰ ਮੁਕਲਾਵੇ ਲੈ ਜਾਣਾ ਹੈ।

**ਦ੍ਰਿਸ਼ਟਾਂਤ :** ਇਕ ਵਾਰੀ ਪਟਿਆਲਾ ਰਿਆਸਤ ਦੇ ਮਹਾਰਾਜਾ ਸ. ਭੁਪਿੰਦਰ ਸਿੰਘ ਨੇ ਮਸਤੂਆਣੇ ਵਾਲੇ ਮਹਾਂਪੁਰਖ ਸੰਤ ਬਾਬਾ ਅਤਰ ਸਿੰਘ ਜੀ ਮਹਾਰਾਜ ਕੋਲ ਸੁਆਲ ਕੀਤਾ ਕਿ ਹੇ ਮਹਾਂਪੁਰਖੋ ! ਜਦੋਂ ਇਸ ਸੰਸਾਰ 'ਤੇ ਪੁੰਨੀ ਜਾਂ ਪਾਪੀ ਸਾਰਿਆਂ ਨੇ ਹੀ ਚਲੇ ਜਾਣਾ ਹੈ ਤਾਂ ਫਿਰ ਭਜਨ ਸਿਮਰਨ ਦੀ ਕੀ ਲੋੜ ਹੈ ? 'ਆਇਆ

---

੧. ਵਿਸ਼ਿਸ਼ਟ ਬੁੱਧ ਉਹ ਹੈ, ਜਿਹੜੀ ਅਗਿਆਨ ਵਸ ਸਰੀਰ ਨੂੰ ਆਪਣਾ ਸਰੂਪ ਮੰਨੀ ਬੈਠੀ ਹੈ।

ਅੰਤ ਜਿਹਾ ਗਧਾ ਤਿਹਾ ਸੰਤ' ਸਭ ਦਾ ਜਾਣਾ ਇਕ ਸਮਾਨ ਹੀ ਹੋਇਆ। ਮੌਤ ਤਾਂ ਸਭ ਨੂੰ ਲੈ ਹੀ ਜਾਂਦੀ ਹੈ। ਤਾਂ ਉਸ ਨੂੰ ਸੰਤਾਂ ਨੇ ਸਮਝਾਇਆ ਕਿ ਰਾਜਨ! ਇਹ ਤਾਂ ਸੱਚ ਹੈ ਕਿ ਜਾਣਾ ਸਾਰਿਆਂ ਨੇ ਹੀ ਹੈ ਪਰ ਜਾਣ ਜਾਣ 'ਚ ਫ਼ਰਕ ਹੁੰਦਾ ਹੈ। ਮਹਾਂਪੁਰਖਾਂ ਨੇ ਇਹ ਤੁਕ ਪੜ੍ਹੀ : 'ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ' ਰਾਜਨ! ਸਾਰੀਆਂ ਲੜਕੀਆਂ ਨੇ ਸਹੁਰੇ ਜਾਣਾ ਹੁੰਦਾ ਹੈ। ਜਿਵੇਂ ਜੋ ਪੇਕੇ 'ਚ ਚੱਜ ਅਚਾਰ ਸਿੱਖ ਕੇ ਜਾਂਦੀਆਂ ਹਨ, ਉਹ ਸਹੁਰੇ ਘਰ ਵਿਚ ਜਾ ਕੇ ਮਾਣ ਸਤਿਕਾਰ ਪਾਉਂਦੀਆਂ ਹਨ। ਪਤੀ ਪਿਆਰ ਕਰਦਾ ਹੈ ਤੇ ਉਨ੍ਹਾਂ ਦਾ ਸਹੁਰੇ ਘਰ ਜਾਣਾ ਸਫਲਾ ਹੈ। ਪਰ ਜੋ ਚੱਜ ਅਚਾਰ ਤੋਂ ਵਿਹੂਣੀਆਂ ਸਹੁਰੇ ਜਾਂਦੀਆਂ ਹਨ, ਉਨ੍ਹਾਂ ਨੂੰ ਨਾ ਪਤੀ ਪਿਆਰ ਕਰਦਾ ਹੈ ਤੇ ਨਾ ਹੀ ਸਹੁਰਾ ਪਰਿਵਾਰ। ਉਥੇ ਦੁਰਕਾਰ ਕੇ ਕੱਢ ਦਿੱਤੀਆਂ ਜਾਂਦੀਆਂ ਹਨ। ਇੱਧਰ ਪੇਕੇ ਘਰ 'ਚ ਵੀ ਕੋਈ ਮਾਣ ਨਹੀਂ ਕਿ ਤੂੰ ਪਤੀ ਨੂੰ ਖ਼ੁਸ਼ ਨਹੀਂ ਰੱਖਿਆ। ਜੈਸਾ ਕਿ :

**ਸਾਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ ॥**
**ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ॥** *(ਅੰਗ ੧੩੭੯)*

ਇਸ ਤਰ੍ਹਾਂ ਵਿਆਹ ਤਾਂ ਉਨ੍ਹਾਂ ਦਾ ਵੀ ਹੋਇਆ ਪਰ ਉਹ ਧੰਨਤਾ ਦੇ ਯੋਗ ਨਹੀਂ। ਧੰਨਤਾ ਦੇ ਯੋਗ ਉਹ ਹਨ ਜਿਨ੍ਹਾਂ ਨੇ ਸਹੁਰੇ ਘਰ 'ਚ ਮਾਣ ਪਾਇਆ ਹੈ। ਇਸੇ ਤਰ੍ਹਾਂ ਸੰਤਾਂ ਦਾ ਜਾਣਾ ਉਨ੍ਹਾਂ ਸੁਚੱਜੀਆਂ ਸੁਹਾਗਵੰਤੀਆਂ ਵਰਗਾ ਹੁੰਦਾ ਹੈ ਜਿਨ੍ਹਾਂ ਦਾ ਮਾਤ ਲੋਕ ਰੂਪੀ ਪੇਕੇ ਘਰ 'ਚ ਵੀ ਸਤਿਕਾਰ ਹੈ ਤੇ ਪਰਲੋਕ ਰੂਪੀ ਸਹੁਰੇ ਘਰ 'ਚ ਵੀ ਸਤਿਕਾਰੇ ਜਾਂਦੇ ਹਨ। ਪਰ ਮਨਮੁਖ ਗਧੇ ਦੀ ਨਿਆਈਂ ਦੋਨਾਂ ਲੋਕਾਂ ਵਿਚ ਕੁਚੱਜੀ ਇਸਤ੍ਰੀ ਵਾਂਗ ਨਿਰਾਦਰ ਪਾਉਂਦੇ ਹਨ। ਇਸ ਤਰ੍ਹਾਂ ਹੇ ਰਾਜਨ! ਸੰਤਾਂ ਤੇ ਗਧੇ ਦਾ ਕੀ ਮੇਲ ਹੈ। ਪਰ ਸੰਤਾਂ ਤੇ ਆਮ ਲੋਕਾਂ ਜਾਂ ਮਨਮੁਖ ਰਾਜਿਆਂ ਮਹਾਰਾਜਿਆਂ 'ਚ ਵੀ ਬੜਾ ਫ਼ਰਕ ਹੁੰਦਾ ਹੈ ਕਿਉਂਕਿ ਸੰਤ ਜਨ ਆਪਣਾ ਜਨਮ ਸਵਾਰ ਕੇ ਜਾਂਦੇ ਹਨ। ਜੈਸਾ ਕਿ :

**ਗੁਰਮੁਖਿ ਜਨਮੁ ਸਵਾਰਿ ਦਰਗਹ ਚਲਿਆ।** *(ਵਾਰ ੧੯, ਪਉੜੀ ੧੪)*

ਜਿਵੇਂ ਇਕ ਬਿੱਲੀ ਆਪਣੇ ਬੱਚਿਆਂ ਨੂੰ ਆਪਣੇ ਮੂੰਹ ਵਿਚ ਤਿੱਖੇ ਦੰਦਾਂ ਨਾਲ ਪਕੜ ਕੇ ਸੱਤ ਦੇਹਲੀਆਂ 'ਚ ਘੁਮਾ ਦਿੰਦੀ ਹੈ ਪਰ ਬੱਚਿਆਂ ਨੂੰ ਜ਼ਰਾ ਮਾਸਾ ਵੀ ਦੁੱਖ ਨਹੀਂ ਲੱਗਦਾ ਸਗੋਂ ਉਹ ਆਪਣੀ ਮਾਂ ਦੇ ਮੁੱਖ 'ਚ ਵੀ ਪਿਆਰ ਦਾ ਨਿੱਘ ਮਹਿਸੂਸ ਕਰਦੇ ਹਨ। ਪਰ ਉਹੋ ਬਿੱਲੀ ਜਦੋਂ ਉਨ੍ਹਾਂ ਹੀ ਦੰਦਾਂ ਨਾਲ ਚੂਹੇ ਫੜਦੀ ਹੈ ਤਾਂ ਉਹੋ ਦੰਦ ਤੇ ਬਿੱਲੀ ਦਾ ਮੁੱਖ ਚੂਹੇ ਲਈ ਬੜਾ ਡਰਾਵਣਾ ਤੇ ਦੁਖਦਾਈ ਹੁੰਦਾ ਹੈ। ਇਸੇ ਤਰ੍ਹਾਂ ਕਾਲ ਰੂਪੀ ਬਿੱਲਾ ਜਦੋਂ ਸੰਤਾਂ ਗੁਰਮੁਖਾਂ ਨੂੰ ਲਿਜਾਂਦਾ ਹੈ ਤਾਂ ਉਹ ਵੀ ਪਿਆਰ ਤੇ ਸਨਮਾਨ ਨਾਲ ਪਰਲੋਕ 'ਚ ਬਿਨਾਂ ਕਸ਼ਟ ਤੋਂ ਲੈ ਜਾਂਦਾ ਹੈ ਪਰ ਵਿਸ਼ਈ ਤੇ ਪਾਪੀਆਂ ਲਈ ਕਾਲ ਭਿਆਨਕ ਤੇ ਦੁਖਦਾਈ ਹੁੰਦਾ ਹੈ।

ਭਾਵੇਂ ਸਾਰੀਆਂ ਇਸਤ੍ਰੀਆਂ ਨੇ ਸਹੁਰੇ ਘਰ ਮੁਕਲਾਵੇ ਤੋਂ ਬਾਅਦ ਜਾ ਕੇ ਰਹਿਣਾ ਹੁੰਦਾ ਹੈ, ਪਰ ਸ੍ਰੇਸ਼ਟ ਚੱਜ ਵਿਹਾਰ ਵਾਲੀਆਂ ਮਾਣ ਤੇ ਸੁੱਖਾਂ ਸਹਿਤ ਵਸਦੀਆਂ ਹਨ ਪਰ ਕੁਚੱਜੀਆਂ ਉਥੇ ਜਾ ਕੇ ਵੀ ਦੁੱਖ ਪਾਉਂਦੀਆਂ ਹਨ।

**[ਅੰਗ ੫੧]**

## ਨਾਨਕ ਧੰਨੁ ਸੋਹਾਗਣੀ; ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥

ਸਤਿਗੁਰੂ ਜੀ ਫ਼ੁਰਮਾਉਂਦੇ ਹਨ ਕਿ ਗਿਆਨਵਾਨ ਗੁਰਮੁਖ ਰੂਪੀ ਸੁਹਾਗਣਾਂ ਧੰਨੁ = ਧੰਨਤਾ ਦੇ ਯੋਗ ਹਨ, ਜਿਨ੍ਹਾਂ ਦਾ ਸਹ = ਪਤੀ ਪਰਮੇਸ਼ਰ ਨਾਲ ਪਿਆਰ ਹੈ ਭਾਵ ਉਹ ਸੱਚੇ ਪਿਆਰ ਦਾ ਸਦਕਾ ਉਸ ਵਾਹਿਗੁਰੂ ਨਾਲ ਆਤਮਿਕ ਤੌਰ 'ਤੇ ਅਭੇਦ ਹੋ ਜਾਂਦੀਆਂ ਹਨ ॥੪॥੨੩॥੯੩॥ ਜੈਸਾ ਕਿ :

**ਜਿਉ ਜਲ ਮਹਿ ਜਲੁ ਆਇ ਖਟਾਨਾ ॥ ਤਿਉ ਜੋਤੀ ਸੰਗਿ ਜੋਤਿ ਸਮਾਨਾ ॥** *(ਅੰਗ ੨੭੮)*

ਅਰਥਾਤ ਜਿਸ ਤਰ੍ਹਾਂ ਪਾਣੀ 'ਚ ਪਾਣੀ ਸਮਾ ਕੇ ਇਕ ਰੂਪ ਹੋ ਜਾਂਦਾ ਹੈ, ਉਵੇਂ ਹੀ ਉਨ੍ਹਾਂ ਬ੍ਰਹਮ ਬੇਤੇ ਗੁਰਮੁਖਾਂ ਦੀ ਜੋਤ ਉਸ ਪਰਮ ਜੋਤੀ ਵਾਹਿਗੁਰੂ ਵਿਚ ਅਭੇਦ ਹੋ ਜਾਂਦੀ ਹੈ।

## ਸਿਰੀਰਾਗੁ ਮਹਲਾ ੫ ਘਰੁ ੬ ॥

ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ! ਸ੍ਰਿਸ਼ਟੀ ਦੀ ਰਚਨਾ ਸੰਬੰਧੀ ਸਾਰੇ ਮੱਤਾਂ ਦੇ ਵੀਚਾਰ ਵੱਖਰੇ-ਵੱਖਰੇ ਹਨ। ਕੋਈ ਕਹਿੰਦਾ ਹੈ ਕਿ ਪ੍ਰਮਾਣੂ ਤੋਂ ਸ੍ਰਿਸ਼ਟੀ ਬਣੀ ਹੈ। ਕੋਈ ਕਰਮਾਂ ਕਰਕੇ ਰਚਿਤ ਮੰਨਦਾ ਹੈ। ਕਈਆਂ ਨੇ ਸਿੱਧ ਕੀਤਾ ਹੈ ਕਿ ਅਗਿਆਨ ਕਰਕੇ ਸ੍ਰਿਸ਼ਟੀ ਹੋਂਦ ਵਿਚ ਆਈ। ਅਨੇਕਾਂ ਨੇ ਕਾਲ ਨੂੰ ਸ੍ਰਿਸ਼ਟੀ ਦਾ ਕਾਰਨ ਮੰਨਿਆ ਹੈ। ਕਈ ਮੱਤ ਮਾਇਆ ਨੂੰ ਸ੍ਰਿਸ਼ਟੀ ਦੀ ਉੱਤਪਤੀ ਕਰਨ ਵਾਲਾ ਮੰਨਦੇ ਹਨ। ਇਹਨਾਂ ਅਨੇਕ ਤਰ੍ਹਾਂ ਦੇ ਵੀਚਾਰਾਂ ਕਰਕੇ ਸੰਸਾਰ ਦੇ ਵਿਦਵਾਨਾਂ ਦੀ ਆਪਸ ਵਿਚ ਸਹਿਮਤੀ ਨਹੀਂ ਹੈ। ਹੇ ਸੱਚੇ ਪਾਤਸ਼ਾਹ! ਆਪ ਜੀ ਕ੍ਰਿਪਾ ਕਰਕੇ ਸਾਨੂੰ ਦੱਸਣਾ ਕਰੋ ਕਿ ਅਸਲ ਵਿਚ ਸ੍ਰਿਸ਼ਟੀ ਦੀ ਰਚਨਾ ਕਿਸ ਨੇ ਕੀਤੀ ਹੈ? ਗੁਰਸਿੱਖਾਂ ਦੇ ਸੰਸੇ ਦੀ ਨਵਿਰਤੀ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਿਰੀਰਾਗੁ ਦੇ ਛੇਵੇਂ ਸੁਰ ਤਾਲ ਵਿਚ ਇਹ ਪਾਵਨ ਸ਼ਬਦ ਉਚਾਰਨ ਕੀਤਾ:

## ਕਰਣ ਕਾਰਨ ਏਕੁ ਓਹੀ; ਜਿਨਿ ਕੀਆ ਆਕਾਰੁ ॥

ਹੇ ਗੁਰਸਿੱਖੋ! ਜਿਤਨੇ ਵੀ ਸ੍ਰਿਸ਼ਟੀ ਦੀ ਉੱਤਪਤੀ ਦੇ ਕਾਰਨ ਮੰਨੇ ਹਨ, ਉਹਨਾਂ ਸਾਰੇ ਕਾਰਨਾਂ ਦਾ ਕਰਤਾ ਇਕ ਉਹ ਵਾਹਿਗੁਰੂ ਹੈ। ਕਾਲ ਦਾ ਕਰਤਾ ਵੀ ਉਹ ਪਰਮੇਸ਼ਰ ਹੈ। ਜੇ ਪ੍ਰਮਾਣੂ ਨੂੰ ਕਾਰਨ ਮੰਨੀਏ ਤਾਂ ਉਹ ਵੀ ਚੇਤਨ ਦੇ ਆਸਰੇ ਜੁੜਦੇ ਹਨ ਕਿਉਂਕਿ ਪ੍ਰਮਾਣੂ ਆਪ ਜੜ੍ਹ ਹੈ ਤੇ ਜੜ੍ਹ ਕੁਝ ਨਹੀਂ ਕਰ ਸਕਦੇ। ਕਰਮ ਨੂੰ ਮੰਨੀਏ ਤਾਂ ਉਹ ਵੀ ਜੜ੍ਹ ਹੈ। ਜਦੋਂ ਤੱਕ ਸਰੀਰ ਵਿਚ ਚੇਤਨ ਸੱਤਾ ਹੈ, ਜੀਵ ਕਰਮ ਕਰ ਸਕਦਾ ਹੈ। ਮੁਰਦਾ ਸਰੀਰ ਕੁਝ ਨਹੀਂ ਕਰ ਸਕਦਾ। ਇਸ ਲਈ ਕਰਮ ਦਾ ਕਰਤਾ ਵੀ ਉਹੀ ਹੈ। ਇਸੇ ਪ੍ਰਕਾਰ ਮਾਇਆ ਵੀ ਪਰਮੇਸ਼ਰ ਦੀ ਇੱਛਾ ਨਾਲ ਪੈਦਾ ਹੋਈ ਹੈ। ਜੇ ਅਗਿਆਨ ਨੂੰ ਸ੍ਰਿਸ਼ਟੀ ਦਾ ਕਰਤਾ ਮੰਨੀਏ ਤਾਂ ਉਹ ਵੀ ਜੜ੍ਹ ਹੈ। ਅਗਿਆਨ ਤਾਈਂ ਪਰਮੇਸ਼ਰ ਆਪ ਹੀ ਸੱਤਾ ਦੇ ਰਿਹਾ ਹੈ। ਜੈਸਾ ਕਿ:

**ਅਗਿਆਨਿ ਲਾਇ ਸਵਾਲਿਆ ਗੁਰ ਗਿਆਨੈ ਲਾਇ ਜਗਾਵੈਗੋ ॥** *(ਅੰਗ ੧੩੦੮)*

ਹਰ ਕਾਰਜ ਕਾਰਨ ਤੋਂ ਬਿਨਾਂ ਨਹੀਂ ਹੋ ਸਕਦਾ। ਜਿਸ ਤਰ੍ਹਾਂ ਨਿਤ, ਨਮਿੱਤ, ਉਪਾਦਾਨ ਤਿੰਨ ਕਾਰਨ ਮੰਨੇ ਹਨ, ਜਿਵੇਂ ਘੜੇ ਦਾ ਮਿੱਟੀ ਉਪਾਦਾਨ ਕਾਰਨ ਹੈ, ਘੁਮਿਆਰ ਡੰਡਾ ਚੱਕ ਆਦਿ ਨਮਿਤ ਕਾਰਨ ਹਨ। ਇਸੇ ਤਰ੍ਹਾਂ ਜਿਤਨੇ ਵੀ ਸ੍ਰਿਸ਼ਟੀ ਦੇ ਕਾਰਨ ਮੰਨੇ ਹਨ, ਉਹ ਸਾਰੇ ਪਰਮੇਸ਼ਰ ਤੋਂ ਹੀ ਪੈਦਾ ਹੋਏ ਹਨ। ਉਹ ਪਰਮੇਸ਼ਰ ਆਪ ਹੀ ਸ੍ਰਿਸ਼ਟੀ ਦਾ ਉਪਾਦਾਨ ਕਾਰਨ ਹੈ ਤੇ ਆਪ ਹੀ ਨਮਿਤ ਕਾਰਨ ਹੈ। ਉਸ ਨੇ ਆਪ ਹੀ ਤਿੰਨ ਗੁਣ ਰਜੋ, ਤਮੋ, ਸਤੋ ਪੈਦਾ ਕੀਤੇ ਹਨ। ਇਸ ਪ੍ਰਕਾਰ ਸਾਰੇ ਕਾਰਜਾਂ ਦੇ ਕਰਨ ਵਾਲਾ ਇਕ ਉਹ ਪਰਮੇਸ਼ਰ ਹੈ, ਜਿਸ ਨੇ ਸੂਖਮ ਅਸਥੂਲ ਰੂਪ ਆਕਾਰੁ = ਜਗਤ ਨੂੰ ਪੈਦਾ ਕੀਤਾ ਹੈ। ਹੇ ਗੁਰਸਿੱਖੋ ਆਪਣੇ ਮਨ ਨੂੰ ਇਉਂ ਸਮਝਾਉ ਕਿ:

## ਤਿਸਹਿ ਧਿਆਵਹੁ ਮਨ ਮੇਰੇ; ਸਰਬ ਕੋ ਆਧਾਰੁ ॥੧॥

ਹੇ ਮੇਰੇ ਮਨ! ਤੂੰ ਤਿਸਹਿ = ਉਸ ਪਰਮੇਸ਼ਰ ਨੂੰ ਧਿਆਉਣਾ ਕਰ, ਜੋ ਆਪ ਹੀ ਸਰਬ = ਸਾਰਿਆਂ ਦਾ ਆਧਾਰੁ = ਆਸਰਾ ਰੂਪ ਹੈ ॥੧॥

## ਗੁਰ ਕੇ ਚਰਨ; ਮਨ ਮਹਿ ਧਿਆਇ ॥

ਹੇ ਗੁਰਸਿੱਖੋ! ਮਨ ਇਕਾਗਰ ਕਰਕੇ ਸਤਿਗੁਰਾਂ ਕੇ = ਦੇ ਪਵਿੱਤਰ ਚਰਨ ਕਮਲਾਂ ਨੂੰ ਮਨ ਮਹਿ = ਵਿਚ ਧਿਆਇ = ਧਿਆਉਣਾ ਕਰੋ। ਅਤੇ

## ਛੋਡਿ ਸਗਲ ਸਿਆਣਪਾ; ਸਾਚਿ ਸਬਦਿ ਲਿਵ ਲਾਇ ॥੧॥ਰਹਾਉ॥

ਬੁੱਧੀ ਦੀਆਂ ਸਗਲ = ਸਾਰੀਆਂ ਸਿਆਣਪਾ = ਚਤੁਰਾਈਆਂ ਨੂੰ ਛੋਡਿ = ਛੱਡ ਕੇ ਸੱਚੇ ਸਤਿਗੁਰਾਂ ਦੇ ਸਬਦਿ = ਉਪਦੇਸ਼ ਵਿਚ **ਵਾ:** ਸਬਦਿ = ਮੰਤ੍ਰ ਵਿਚ **ਵਾ:** ਬਾਣੀ ਵਿਚ ਲਿਵ = ਬਿਰਤੀ ਨੂੰ ਲਾਇ = ਲਾਉਣਾ, ਜੋੜਨਾ ਕਰੋ ॥੧॥ਰਹਾਉ॥

## ਦੁਖੁ ਕਲੇਸੁ, ਨ ਭਉ ਬਿਆਪੈ; ਗੁਰ ਮੰਤ੍ਰੁ ਹਿਰਦੈ ਹੋਇ ॥

ਜੇ ਤੁਹਾਡੇ ਹਿਰਦੇ ਵਿਚ ਗੁਰ ਮੰਤ੍ਰੁ = ਗੁਰ-ਉਪਦੇਸ਼ **ਵਾ:** ਵਾਹਿਗੁਰੂ ਗੁਰ-ਮੰਤਰ ਵਸਿਆ ਹੋਵੇਗਾ ਤਾਂ ਫਿਰ ਤੁਹਾਨੂੰ ਜੰਮਣ ਮਰਨ ਦਾ ਦੁਖ, ਅਵਿੱਦਿਆ, ਮਮਤਾ, ਰਾਗ, ਦਵੈਖ, ਅਭਿਨਿਵੇਸ਼ ਪੰਜ ਪ੍ਰਕਾਰ ਦੇ ਕਲੇਸ਼ ਅਤੇ ਸੱਤ ਪ੍ਰਕਾਰ ਦਾ ਜੋ ਭਉ = ਡਰ ਹੈ, ਉਹ ਨਹੀਂ ਬਿਆਪੈ = ਲੱਗੇਗਾ।

## ਕੋਟਿ ਜਤਨਾ ਕਰਿ ਰਹੇ; ਗੁਰ ਬਿਨੁ ਤਰਿਓ ਨ ਕੋਇ ॥੨॥

ਸੰਸਾਰ ਸਮੁੰਦਰ ਨੂੰ ਤਰਨ ਲਈ ਕੋਟਿ = ਕ੍ਰੋੜਾਂ ਜੀਵ ਸਾਧਨਾ ਰੂਪੀ ਜਤਨਾ = ਉਪਾਵਾਂ ਨੂੰ ਕਰ ਚੁੱਕੇ ਅਤੇ ਕਰ ਰਹੇ ਹਨ, ਪਰ ਸਤਿਗੁਰਾਂ ਤੋਂ ਬਿਨਾਂ ਕੋਈ ਵੀ ਤਰਿਆ ਨਹੀਂ ਭਾਵ ਮੁਕਤ ਨਹੀਂ ਹੋਇਆ। ਸੰਸਾਰ-ਸਮੁੰਦਰ ਵਿਚ ਹੀ ਗੋਤੇ ਖਾਂਦੇ ਹਨ ਭਾਵ ਜੰਮਦੇ ਮਰਦੇ ਹਨ। ਭਾਵੇਂ ਕੋਈ ਕਿਤਨਾ ਮਰਜ਼ੀ ਬੁੱਧੀਵਾਨ-ਸਿਆਣਾ ਕਿਉਂ ਨਾ ਹੋਵੇ ਪਰ ਉਹ ਗੁਰੂ ਦੇ ਸ਼ਬਦ ਰੂਪ ਬੇੜੇ ਤੋਂ ਬਿਨਾਂ ਪਦਾਰਥਾਂ ਰੂਪ ਪਾਣੀ ਵਿਚ ਹੀ ਡੁੱਬ ਜਾਂਦਾ ਹੈ ॥੨॥

## ਦੇਖਿ ਦਰਸਨੁ ਮਨੁ ਸਾਧਾਰੈ; ਪਾਪ ਸਗਲੇ ਜਾਹਿ ॥

ਸੱਚੇ ਸਤਿਗੁਰਾਂ ਦੇ ਦਰਸਨੁ = ਦੀਦਾਰ ਦੇਖਿ ਕਰ ਕੇ ਹੀ ਮਨ ਸਾਧਾਰੈ = ਸੁਧਰ ਜਾਂਦਾ ਹੈ **ਵਾ:** ਮਨ ਸਹਿਤ ਆਸਰੇ ਦੇ ਹੋ ਜਾਂਦਾ ਹੈ ਫਿਰ ਸਗਲੇ = ਸਾਰੇ ਪਾਪ ਮਿਟ ਜਾਂਦੇ ਹਨ। ਸਤਿਗੁਰਾਂ ਦੇ ਦਰਸ਼ਨਾਂ ਦਾ ਐਸਾ ਪਰਤਾਪ ਹੈ। ਜੈਸਾ ਕਿ :

**ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ ॥**
**ਗੁਰੁ ਨਾਨਕੁ ਜਿਨ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆ ਰੇ ॥** *(ਸੋਰਠਿ ਮ: ੫, ਅੰਗ ੬੧੨)*

## ਹਉ ਤਿਨ ਕੈ ਬਲਿਹਾਰਣੈ; ਜਿ ਗੁਰ ਕੀ ਪੈਰੀ ਪਾਹਿ ॥੩॥

ਹਉ = ਅਸੀਂ ਤਿਨ = ਉਨ੍ਹਾਂ ਪਿਆਰਿਆਂ ਕੈ = ਦੇ ਉਪਰੋਂ ਬਲਿਹਾਰਣੈ = ਕੁਰਬਾਨ ਜਾਂਦੇ ਹਾਂ ਜਿ = ਜਿਹੜੇ ਸਤਿਗੁਰਾਂ ਦੇ ਪੈਰੀ = ਚਰਨਾਂ ਵਿਚ ਪਾਹਿ = ਪਏ ਹਨ **ਵਾ:** ਜਿਨ੍ਹਾਂ ਨੇ ਆਪਣੇ ਮਨ ਨੂੰ ਗੁਰੂ ਦੇ ਚਰਨਾਂ ਵਿਚ ਪਾਹਿ = ਪਾਇਆ ਹੈ ॥੩॥

## ਸਾਧਸੰਗਤਿ ਮਨਿ ਵਸੈ; ਸਾਚੁ ਹਰਿ ਕਾ ਨਾਉ ॥

ਸਾਧ ਸੰਗਤ ਵਿਚ ਸੱਚਾ ਗੁਰ ਪਰਮੇਸ਼ਰ ਵਸੈ = ਵਸਦਾ ਹੈ। ਸੰਗਤ ਕਰਦਿਆਂ-ਕਰਦਿਆਂ ਸਾਧਸੰਗਤ ਦੁਆਰਾ ਸੱਚੇ ਹਰਿ = ਪਰਮੇਸ਼ਰ ਕਾ = ਦਾ ਨਾਉ = ਨਾਮ ਮਨ ਵਿਚ ਵਸੈ = ਵਸ ਜਾਂਦਾ ਹੈ।

## ਸੇ ਵਡਭਾਗੀ ਨਾਨਕਾ; ਜਿਨਾ ਮਨਿ ਇਹੁ ਭਾਉ ॥੪॥੨੪॥੯੪॥

ਸਤਿਗੁਰੂ ਜੀ ਫ਼ਰਮਾਨ ਕਰਦੇ ਹਨ ਕਿ ਸੇ = ਉਹ ਵਡਭਾਗੀ = ਵੱਡਿਆਂ ਭਾਗਾਂ ਵਾਲੇ ਹਨ, ਜਿਨ੍ਹਾਂ

ਦੇ ਮਨ ਵਿਚ ਪਰਮੇਸ਼ਰ ਦੇ ਭਾਉ = ਪ੍ਰੇਮ ਦਾ ਇਹ ਪ੍ਰਕਾਸ਼ ਹੋਇਆ ਹੈ ਭਾਵ ਕਿ ਜਿਨ੍ਹਾਂ ਦੇ ਮਨ ਵਿਚ ਗੁਰੂ ਤੇ ਪਰਮੇਸ਼ਰ ਪ੍ਰਤੀ ਪ੍ਰੇਮ ਭਾਵਨਾ ਹੈ ॥੪॥੨੪॥੯੪॥

## ਸਿਰੀਰਾਗੁ ਮਹਲਾ ੫ ॥

ਸਤਸੰਗੀਆਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਸੰਸਾਰੀ ਧਨ ਨਾਸ਼ਵਾਨ ਹੈ, ਫਿਰ ਕਿਹੜਾ ਧਨ ਇਕੱਠਾ ਕਰੀਏ ਜੋ ਨਾਸ਼ ਨਾ ਹੋਵੇ ? ਦੇਵੀ ਦੇਵਤੇ ਨਾਸ਼ਵਾਨ ਹਨ, ਫਿਰ ਪੂਜਾ ਕਿਸ ਦੀ ਕਰੀਏ ? ਤੇ ਸੰਸਾਰ ਵਿਚ ਤਿਆਗਣ ਯੋਗ ਭੈੜੀ ਵਸਤੂ ਕਿਹੜੀ ਹੈ ? ਤਾਂ ਸਤਿਗੁਰੂ ਜੀ ਨਿਯਮ ਦੇ ਬਚਨ ਦੱਸਦੇ ਹਨ :

## ਸੰਚਿ ਹਰਿ ਧਨੁ ਪੂਜਿ ਸਤਿਗੁਰੁ; ਛੋਡਿ ਸਗਲ ਵਿਕਾਰ ॥

ਗੁਰਸਿੱਖੋ ! ਜੇ ਤੁਸੀਂ ਧਨ ਇਕੱਠਾ ਕਰਨਾ ਹੈ ਤਾਂ ਹਰਿ = ਪਰਮੇਸ਼ਰ ਦੇ ਨਾਮ ਰੂਪੀ ਧਨ ਨੂੰ ਸੰਚਿ = ਇਕੱਠਾ ਕਰੋ। ਜੇ ਪੂਜਾ ਕਰਨੀ ਹੈ ਤਾਂ ਸੱਚੇ ਸਤਿਗੁਰੂ ਨੂੰ ਪੂਜਣਾ ਕਰੋ ਤੇ ਸਗਲ = ਸਾਰੇ ਵਿਕਾਰ = ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਇਨ੍ਹਾਂ ਨੂੰ ਛੋਡਿ = ਛੱਡਣਾ ਕਰੋ।

## ਜਿਨਿ ਤੂੰ ਸਾਜਿ ਸਵਾਰਿਆ; ਹਰਿ ਸਿਮਰਿ ਹੋਇ ਉਧਾਰੁ ॥੧॥

ਜਿਨਿ = ਜਿਸ ਵਾਹਿਗੁਰੂ ਨੇ ਤੇਰੇ ਸੂਖਮ, ਅਸਥੂਲ ਸਰੀਰ ਨੂੰ ਸਾਜ ਕੇ ਸਵਾਰਿਆ = ਸੋਹਣਾ ਕੀਤਾ ਹੈ ਭਾਵ ਸਰੀਰ ਦੇ ਅੰਗ ਪ੍ਰਤੰਗ ਰਚਿ ਕੇ ਉਹਨਾਂ ਨੂੰ ਸਵਾਰਿਆ = ਸੋਹਣਾ ਬਣਾਇਆ ਹੈ। ਜੇ ਨੱਕ ਦੀ ਕਰੂੰਬਲ ਨਾ ਹੁੰਦੀ ਤਾਂ ਕਿੰਨਾ ਭੈੜਾ ਲੱਗਣਾ ਸੀ। ਅੱਖਾਂ ਦੀਆਂ ਪਲਕਾਂ ਨਾ ਹੁੰਦੀਆਂ ਤਾਂ ਭਿਆਨਕ ਰੂਪ ਨਜ਼ਰੀਂ ਆਉਣਾ ਸੀ। ਕੰਨਾਂ ਦੇ ਛੇਜੇ ਨਾ ਹੁੰਦੇ ਤਾਂ ਕਰੂਪ ਦਿੱਸਣਾ ਸੀ। ਕੰਨ, ਬੁੱਲ੍ਹ ਆਦਿ ਨਾ ਦਿੰਦਾ ਤਾਂ ਬਦਸੂਰਤ ਨਜ਼ਰ ਆਉਂਦਾ ਤੇ ਪਰਮੇਸ਼ਰ ਨੇ ਕਿਰਪਾ ਕਰਕੇ ਤੈਨੂੰ ਆਪਣਾ ਸੁੰਦਰ ਸਰੂਪ ਬਖ਼ਸ਼ਿਆ ਤੇ ਸਾਜ ਕੇ ਸ਼ਿੰਗਾਰਿਆ ਹੈ। ਉਸ ਹਰਿ = ਪਰਮੇਸ਼ਰ ਦਾ ਸਿਮਰਨ ਕਰ। ਉਸ ਦੇ ਸਿਮਰਨ ਕਰਕੇ ਤੇਰਾ ਉਧਾਰ ਹੋ ਜਾਵੇਗਾ ਭਾਵ ਜੰਮਣ ਮਰਣ ਤੋਂ ਮੁਕਤ ਹੋ ਜਾਵੇਂਗਾ ॥੧॥

## ਜਪਿ ਮਨ; ਨਾਮੁ ਏਕੁ ਅਪਾਰੁ ॥

ਹੇ ਮੇਰੇ ਮਨ ! ਇਕ ਅਕਾਲ ਪੁਰਖ ਦੇ ਨਾਮ ਨੂੰ ਜਪਿਆ ਕਰ, ਜੋ ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹੈ।

## ਪ੍ਰਾਨ ਮਨੁ ਤਨੁ, ਜਿਨਹਿ ਦੀਆ; ਰਿਦੇ ਕਾ ਆਧਾਰੁ ॥੧॥ਰਹਾਉ॥

ਜਿਨਹਿ = ਜਿਸ ਵਾਹਿਗੁਰੂ ਨੇ ਤੈਨੂੰ ਜਿਉਣ ਲਈ ਪ੍ਰਾਣ, ਸੰਕਲਪ ਵਿਕਲਪ ਰੂਪ ਸ਼ਕਤੀ ਮਨ ਅਤੇ ਸੇਵਾ ਵਾਸਤੇ ਸੁੰਦਰ ਸਰੀਰ ਦੀਆ = ਦੇਣਾ ਕੀਤਾ ਹੈ, ਉਸ ਪਰਮੇਸ਼ਰ ਨੂੰ ਰਿਦੇ = ਹਿਰਦੇ ਕਾ = ਦਾ ਆਧਾਰੁ = ਆਸਰਾ ਬਣਾਉਣਾ ਕਰ ॥੧॥ਰਹਾਉ॥

## ਕਾਮਿ ਕ੍ਰੋਧਿ ਅਹੰਕਾਰਿ ਮਾਤੇ; ਵਿਆਪਿਆ ਸੰਸਾਰੁ ॥

(**ਮਾਤੇ** ਕਸ ਕੇ ਬੋਲੋ)

ਜੋ ਵੀ ਕਾਮ, ਕ੍ਰੋਧ, ਅਹੰਕਾਰ ਆਦਿ ਦੇ ਨਸ਼ੇ ਵਿਚ ਮਾਤੇ = ਮਸਤ ਹੋਇਆ ਹੈ, ਇਹਨਾਂ ਨੇ ਸ਼ੀਘਰ ਹੀ ਉਸ ਦਾ ਨਾਸ਼ ਕਰ ਦਿੱਤਾ ਹੈ। ਰਾਵਣ, ਕੌਰਵ, ਹਰਣਾਖਸ਼ ਆਦਿ ਦੇ ਪ੍ਰਮਾਣ ਪ੍ਰਤੱਖ ਹਨ ਪਰ ਫਿਰ ਵੀ ਸੰਸਾਰ ਇਨ੍ਹਾਂ ਦੇ ਵਿਚ ਵਿਆਪਿਆ = ਲੱਗਿਆ ਹੋਇਆ ਹੈ ਜਿਸ ਕਰਕੇ ਫਿਰ ਜੀਵਾਂ ਨੂੰ ਸੰਸਾਰੁ = ਜਗਤ ਵਿਚ ਜੰਮਣਾ ਮਰਨਾ ਵਿਆਪਦਾ ਹੈ।

ਫਿਰ ਸਿੱਖਾਂ ਨੇ ਬੇਨਤੀ ਕੀਤੀ ਕਿ ਸਤਿਗੁਰੂ ਜੀ ! ਅਸੀਂ ਕੀ ਕਰੀਏ ? ਤਾਂ ਦੱਸਦੇ ਹਨ :

## ਪਉ ਸੰਤ ਸਰਣੀ, ਲਾਗੁ ਚਰਣੀ; ਮਿਟੈ ਦੂਖੁ ਅੰਧਾਰੁ ॥੨॥

ਜਿਨ੍ਹਾਂ ਨੂੰ ਸਾਸ ਗਿਰਾਸ ਨਾਮ ਨਹੀਂ ਵਿਸਰਦਾ, ਉਨ੍ਹਾਂ ਸੰਤ ਜਨਾਂ ਦੇ **ਵਾ:** ਗੁਰੂ ਰੂਪ ਸੰਤਾਂ ਦੀ ਸ਼ਰਣ ਪਉ = ਪੈਣਾ ਕਰ ਅਤੇ ਆਪਣੀ ਹਉਮੈ ਛੱਡ ਕੇ ਉਨ੍ਹਾਂ ਦੇ ਚਰਨੀਂ ਲਾਗੁ = ਲੱਗਣਾ ਕਰ ਤਾਂ ਤੁਹਾਡਾ ਜੰਮਣ ਮਰਣ ਦਾ ਦੁੱਖ ਅਤੇ ਅਗਿਆਨਤਾ ਦਾ ਅੰਧਾਰੁ = ਹਨੇਰਾ ਮਿਟ ਜਾਵੇਗਾ ਭਾਵ ਨਾਸ਼ ਹੋ ਜਾਵੇਗਾ ॥੨॥

## ਸਤੁ ਸੰਤੋਖੁ ਦਇਆ ਕਮਾਵੈ; ਏਹ ਕਰਣੀ ਸਾਰ ॥

ਸਤੁ= ਸਤ ਪ੍ਰਤੱਗੀ ਹੋਣਾ, ਸੰਤੋਖੁ = ਸਬਰ ਰੱਖਣਾ, ਦਇਆ = ਰਹਿਮ ਕਰਨਾ ਆਦਿ ਗੁਣਾਂ ਨੂੰ ਕਮਾਵੈ = ਕਮਾਉਣਾ ਕਰੇ, ਏਹ = ਇਹੋ ਹੀ ਸਾਰ = ਸ੍ਰੇਸ਼ਟ ਕਰਣੀ = ਕਮਾਈ ਹੈ **ਅਥਵਾ** ਸਤੁ = ਸਤੀ ਦਾ ਦਰਜਾ ਸਭ ਤੋਂ ਉੱਚਾ ਹੈ ਪਰ ਸਤਿਗੁਰੂ ਜੀ ਚਿਖਾ ਵਿਚ ਸੜਨ ਵਾਲੀ ਨੂੰ ਸਤੀ ਨਹੀਂ ਮੰਨਦੇ। ਸਤਿਗੁਰੂ ਜੀ ਕਹਿੰਦੇ ਹਨ ਕਿ ਸਤੀ ਉਹੀ ਹੈ ਜਿਸ ਦੇ ਪੱਲੇ ਸਤ ਹੈ। ਜੈਸਾ ਕਿ :

**ਬਿਨੁ ਸਤ ਸਤੀ ਹੋਇ ਕੈਸੇ ਨਾਰਿ ॥ ਪੰਡਿਤ ਦੇਖਹੁ ਰਿਦੈ ਬੀਚਾਰਿ ॥** *(ਅੰਗ ੩੨੮)*

ਸਤ ਰੱਖੇ ਤੋਂ ਬਗ਼ੈਰ ਇਸਤਰੀ ਸਤੀ ਕਿਵੇਂ ਹੋ ਸਕਦੀ ਹੈ ? ਪਤੀਬਰਤਾ ਧਰਮ ਨਿਭਾਉਣ ਵਾਲੀ ਨੂੰ ਹੀ ਸਤੀ ਦਾ ਦਰਜਾ ਪ੍ਰਾਪਤ ਹੁੰਦਾ ਹੈ।

**ਸਾਖੀ—ਅਣਸੂਆ ਦੀ :** ਅਣਸੂਆ ਪਤੀਬਰਤਾ ਧਰਮ ਵਿਚ ਪ੍ਰਪੱਕ ਸਤ ਵਾਲੀ ਸੀ। ਦਖਸ਼ ਪਰਜਾਪਤ ਦੀ ਕੰਨਿਆ ਅਤੇ ਅਤਰੇ ਰਿਸ਼ੀ ਦੇ ਘਰਵਾਲੀ, ਦੱਤਾ ਤ੍ਰੇਉ ਦੁਰਬਾਸਾ ਤੇ ਸੋਮ ਦੀ ਮਾਤਾ, ਇਹ ਆਪਣੇ ਪਤੀ ਨਾਲ ਚਿਤ੍ਰਕੂਟ ਪਹਾੜ 'ਤੇ ਦੱਖਣ ਵਿਚ ਰਹਿੰਦੀ ਸੀ। ਇਸ ਦੇ ਸਤ ਨੂੰ ਤੋੜਨ ਵਾਸਤੇ ਲੱਛਮੀ, ਪਾਰਬਤੀ ਅਤੇ ਬ੍ਰਹਮਾ ਦੀ ਘਰਵਾਲੀ ਵਿੱਦਿਆ ਨੇ ਬੜੇ ਯਤਨ ਕੀਤੇ, ਆਪਣੇ ਪਤੀਆਂ ਨੂੰ ਪ੍ਰੇਰਿਆ ਕਿ ਅਣਸੂਆ ਦਾ ਸਤ ਤੋੜੋ ਕਿਉਂਕਿ ਤਿੰਨੇ ਲੋਕਾਂ ਵਿਚ ਸਤ ਕਰਕੇ ਇਸ ਦੀ ਸਾਡੇ ਨਾਲੋਂ ਕਿਤੇ ਜ਼ਿਆਦਾ ਵਡਿਆਈ ਹੋ ਰਹੀ ਹੈ ਜਿਸ ਨੂੰ ਅਸੀਂ ਸਹਿਨ ਨਹੀਂ ਕਰ ਸਕਦੀਆਂ। ਘਰਵਾਲੀਆਂ ਦੇ ਆਖੇ ਲੱਗ ਕੇ ਵਿਸ਼ਨੂੰ, ਸ਼ਿਵ ਜੀ ਅਤੇ ਬ੍ਰਹਮਾ ਤਿੰਨ ਜਣੇ ਦੱਤਾ ਤ੍ਰੇਯ ਦੀ ਮਾਂ ਅਣਸੂਆ ਨੂੰ ਮੋਹਿਤ ਕਰਨ ਲਈ ਗਏ। ਇਨ੍ਹਾਂ ਨੂੰ ਦੇਖ ਕੇ ਅਣਸੂਆ ਕਹਿਣ ਲੱਗੀ, ਜੇ ਮੈਂ ਪਤੀਬਰਤਾ ਹਾਂ ਤਾਂ ਤੁਸੀਂ ਬਾਲਕ ਬਣ ਜਾਉ। ਇਹ ਤਿੰਨੇ ਬਾਲਕ ਬਣ ਗਏ। ਫਿਰ ਤਿੰਨੇ ਰੋਂਦੀਆਂ ਫਿਰਨ ਤੇ ਅਣਸੂਆ ਦੀਆਂ ਮਿੰਨਤਾਂ ਕਰਨ ਕਿ ਸਾਡੇ ਪਤੀਆਂ ਨੂੰ ਪਹਿਲਾਂ ਵਰਗੇ ਬਣਾਉਣਾ ਕਰੋ। ਅਣਸੂਆ ਨੇ ਦਇਆ ਕਰਕੇ ਫਿਰ ਉਹਨਾਂ ਦਾ ਸਰੀਰ ਪਹਿਲਾਂ ਵਰਗਾ ਕਰ ਦਿੱਤਾ ਪਰ ਲੱਛਮੀ, ਪਾਰਬਤੀ ਆਦਿ ਦੀ ਈਰਖਾ ਫਿਰ ਵੀ ਨਾ ਮਿਟੀ ਤੇ ਇਹ ਤਿੰਨੇ ਫਿਰ ਅਣਸੂਆ ਨੂੰ ਮੋਹਿਤ ਕਰਨ ਦਾ ਯਤਨ ਕਰਨ ਲੱਗੀਆਂ ਅਤੇ ਦੁਆਰਾ ਫੇਰ ਆਪਣੇ ਪਤੀਆਂ ਨੂੰ ਸਤ ਤੋੜਣ ਲਈ ਭੇਜਿਆ। ਅਣਸੂਆ ਕ੍ਰੋਧਵਾਨ ਹੋ ਕੇ ਸਰਾਪ ਦੇਣ ਲੱਗੀ ਤਾਂ ਵਿਸ਼ਨੂੰ ਡਰਦਾ ਬਰੋਟਾ ਬਣ ਗਿਆ, ਸ਼ਿਵ ਜੀ ਨਿੰਮ ਤੇ ਬ੍ਰਹਮਾ ਨੇ ਪਿੱਪਲ ਦਾ ਰੂਪ ਧਾਰਨ ਕਰ ਲਿਆ। ਉਦੋਂ ਦੇ ਹੀ ਦੇਵਤਿਆਂ ਦੇ ਪੁਜਾਰੀ ਲੋਕ ਇਸ ਤ੍ਰਿਬੈਣੀ ਨੂੰ ਪਾਣੀ ਪਾਉਂਦੇ ਫਿਰਦੇ ਹਨ। ਸੋ ਇਹੋ ਜਿਹੀਆਂ ਸਤ ਰੱਖਣ ਵਾਲੀਆਂ ਧਰਮੀ ਇਸਤਰੀਆਂ ਦੀ ਤਰ੍ਹਾਂ ਹਰ ਔਰਤ ਸਤ ਰੱਖੇ ਤੇ ਪਤੀਬਰਤਾ ਧਰਮ ਨੂੰ ਕਮਾਉਣਾ ਕਰੇ।

**ਸੰਤੋਖ :** ਸੰਤੋਖ ਧਾਰਨ ਕਰੇ, ਜਿਸ ਤਰ੍ਹਾਂ ਚੁਣਕ ਰਿਸ਼ੀ ਨੇ ਸੰਤੋਖ ਰੱਖਿਆ ਸੀ, ਕਿਉਂਕਿ ਸੰਤੋਖ ਤੋਂ ਬਿਨਾਂ ਬੰਦੇ ਨੂੰ ਸੰਤੁਸ਼ਟਤਾ ਨਹੀਂ ਆਉਂਦੀ। ਜੈਸਾ ਕਿ :

**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥** *(ਅੰਗ ੨੭੯)*

**ਸਾਖੀ—ਚੁਣਕ ਰਿਖੀ ਦੀ :** ਚੁਣਕ ਰਿਖੀ ਜੋ ਆਪਣੀ ਪਤਨੀ, ਪੁੱਤਰ ਅਤੇ ਨੂੰਹ ਨਾਲ ਜੰਗਲਾਂ ਵਿਚ ਰਹਿੰਦਾ ਸੀ। ਚਾਰੇ ਮਿਲ ਕੇ ਪਰਮੇਸ਼ਰ ਦੀ ਬੰਦਗੀ ਕਰਦੇ। ਇਕ ਵਾਰ ਸੱਤ ਦਿਨ ਸਾਰੇ ਪਰਿਵਾਰ

ਨੂੰ ਖਾਣ ਲਈ ਕੁਝ ਨਾ ਮਿਲਿਆ। ਸੱਤਾਂ ਦਿਨਾਂ ਬਾਅਦ ਇਨ੍ਹਾਂ ਨੂੰ ਕੀੜਿਆਂ ਦੇ ਭਉਣ ਤੋਂ ਕੁਝ ਸੱਤੂ ਮਿਲੇ, ਜਿਨ੍ਹਾਂ ਨੂੰ ਰਗੜ ਕੇ ਇਨ੍ਹਾਂ ਨੇ ਪੰਜ ਹਿੱਸੇ ਬਣਾ ਲਏ। ਇਕ ਪਰਮੇਸ਼ਰ ਦੇ ਨਾਂ 'ਤੇ ਹਿੱਸਾ ਵੱਖਰਾ ਕੱਢਿਆ ਤੇ ਚਾਰ ਆਪਣੇ ਪਰਿਵਾਰ ਵਿਚ ਵੰਡ ਦਿੱਤੇ। ਇਤਨੇ ਨੂੰ ਪਰਮੇਸ਼ਰ ਰਾਮ ਚੰਦਰ ਨਾਮਕ ਬ੍ਰਾਹਮਣ ਦੇ ਭੇਸ ਵਿਚ ਆ ਕੇ ਕਹਿਣ ਲੱਗੇ ਕਿ ਚੁਣਕ ਰਿਸ਼ੀ ਜੀ! ਸਾਨੂੰ ਭੁੱਖ ਲੱਗੀ ਹੈ ਤੇ ਪੰਜਾਂ ਦਾ ਹਿੱਸਾ ਹੀ ਛਕ ਗਏ, ਪਰ ਫਿਰ ਵੀ ਸਾਰੇ ਪਰਿਵਾਰ ਦੇ ਮਨ ਵਿਚ ਰੰਚਕ ਮਾਤਰ ਵੀ ਕ੍ਰੋਧ ਨਹੀਂ ਆਇਆ ਸਗੋਂ ਖ਼ੁਸ਼ ਹੋਏ ਕਿ ਕਿਸੇ ਭੁੱਖੇ ਦਾ ਪੇਟ ਭਰਿਆ ਹੈ। ਸੰਤੋਖ ਧਾਰ ਕੇ ਫਿਰ ਭਗਤੀ ਕਰਨ ਲੱਗੇ। ਪਰਮੇਸ਼ਰ ਨੇ ਇਹਨਾਂ ਦੇ ਸੰਤੋਖ ਤੋਂ ਖ਼ੁਸ਼ ਹੋ ਕੇ ਉਸੇ ਵਕਤ ਸਾਰੀਆਂ ਰਿੱਧੀਆਂ ਸਿੱਧੀਆਂ ਬਖ਼ਸ਼ ਦਿੱਤੀਆਂ। ਸੋ ਇਸ ਤਰ੍ਹਾਂ ਹਰ ਜੀਵ ਸੰਤੋਖ ਕਮਾਉਣਾ ਕਰੇ।

**ਦਇਆ :** ਦਇਆ ਨੂੰ ਧਰਮ ਦੀ ਜਨਨੀ ਮੰਨਿਆ ਹੈ ਪਰ ਸਤਿਗੁਰਾਂ ਐਸੀ ਦਇਆ ਦਾ ਖੰਡਨ ਕੀਤਾ ਹੈ ਜੋ ਇਨਸਾਨ ਨੂੰ ਨਿਰਬਲ ਬਣਾ ਦੇਵੇ। ਜਿਸ ਤਰ੍ਹਾਂ ਕਈ ਲੋਕ ਅੱਖਾਂ, ਨੱਕ, ਮੂੰਹ ਅੱਗੇ ਪੱਟੀ ਬੰਨ੍ਹ ਛੱਡਦੇ ਹਨ। ਸਤਿਗੁਰਾਂ ਨੇ ਗੁਰਸਿੱਖਾਂ ਅੰਦਰ ਦਇਆ ਦਾ ਗੁਣ ਭਰਿਆ ਤੇ ਅੱਠਾਂ ਦਿਨਾਂ ਦੇ ਭੁੱਖੇ ਸਿੰਘਾਂ ਨੇ ਬੱਲੋ ਕੇ ਹੈੱਡ 'ਤੇ ਜਾ ਕੇ ਗਿਲਜਿਆਂ ਕੋਲੋਂ ਹਿੰਦੁਸਤਾਨ ਦੀਆਂ ੧੮੦੦੦ (ਅਠਾਰਾਂ ਹਜ਼ਾਰ) ਲੜਕੀਆਂ ਛੁਡਾਈਆਂ ਤੇ ਉਨ੍ਹਾਂ ਨੂੰ ਛੁਡਾ ਕੇ ਫਿਰ ਪ੍ਰਸ਼ਾਦਾ ਛਕਿਆ। ਇਹ ਦਇਆ ਹੈ। ਸੋ ਹਰ ਇਨਸਾਨ ਨੂੰ ਦਇਆ ਦਾ ਗੁਣ ਧਾਰਨ ਕਰਨਾ ਚਾਹੀਦਾ ਹੈ। ਇਸ ਲਈ ਸਤਿਗੁਰੂ ਜੀ ਉਪਦੇਸ਼ ਬਖ਼ਸ਼ਦੇ ਹਨ ਕਿ ਸਤ, ਸੰਤੋਖ, ਦਇਆ ਆਦਿ ਗੁਣਾਂ ਨੂੰ ਕਮਾਉਣਾ ਕਰੋ। ਇਹ ਹੀ ਕਮਾਈ ਸਾਰਿਆਂ ਤੋਂ ਸ੍ਰੇਸ਼ਟ ਹੈ।

## ਆਪੁ ਛੋਡਿ ਸਭ ਹੋਇ ਰੇਣਾ; ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥

ਆਪਾ-ਭਾਵ (ਹੰਕਾਰ) ਨੂੰ ਛੱਡ ਕੇ ਸਭ = ਸਾਰਿਆਂ ਦੀ ਚਰਨ ਰੇਣਾ = ਧੂੜ ਹੋਣਾ ਕਰੇ। ਪਰ ਇਹ ਅਮੋਲਕ ਗੁਣ ਉਸ ਨੂੰ ਹੀ ਪ੍ਰਾਪਤ ਹੁੰਦੇ ਹਨ ਜਿਸ ਨੂੰ ਨਿਰੰਕਾਰੁ = ਨਿਰ ਅਕਾਰ ਭਾਵ ਪਰਮੇਸ਼ਰ ਬਖ਼ਸ਼ਿਸ਼ ਕਰਕੇ ਦੇਣਾ ਕਰਦਾ ਹੈ। ਇਹ ਦਾਤ ਪ੍ਰਾਪਤ ਕਰਕੇ ਫਿਰ ਬ੍ਰਹਮ ਦ੍ਰਿਸ਼ਟੀ ਜਾਗਦੀ ਹੈ ॥੩॥

## ਜੋ ਦੀਸੈ ਸੋ ਸਗਲ ਤੂੰਹੈ; ਪਸਰਿਆ ਪਾਸਾਰੁ ॥

ਹੇ ਵਾਹਿਗੁਰੂ! ਜੋ = ਜਿਹੜਾ ਸੰਸਾਰ ਦਾ ਪਸਾਰਾ ਪਸਰਿਆ = ਫੈਲਿਆ ਹੋਇਆ ਦਿਸਦਾ ਹੈ, ਇਹ ਸਗਲ ਰੂਪ ਤੂੰ ਆਪ ਹੀ ਹੈਂ। ਅਧਿਕਾਰੀ ਤਾਈਂ ਉਪਦੇਸ਼ ਦਿੰਦੇ ਹਨ ਜਿਵੇਂ ਸਾਮਵੇਦ ਦਾ ਤਤਸਮੀ ਮਹਾਂਵਾਕ ਹੈ ਇਸ ਪ੍ਰਕਾਰ ਇਹ ਗੁਰਬਾਣੀ ਵਿਚ ਮਹਾਂਵਾਕ ਦਾ ਰੂਪ ਹੈ ਕਿ ਹੇ ਜਗਿਆਸੂ! ਜੋ ਤੇਰੇ ਸਰੀਰ ਵਿਚ ਆਤਮਾ ਹੈ, ਇਹੋ ਹੀ ਤੇਰਾ ਆਪਣਾ ਸਰੂਪ ਹੈ। ਆਤਮਿਕ ਰੂਪ ਹੋਣ ਕਰਕੇ ਤੇਰਾ ਆਪਣਾ ਹੀ ਸਰੂਪ ਪਸਰਿਆ ਹੋਇਆ ਹੈ।

## ਕਹੁ ਨਾਨਕ, ਗੁਰਿ ਭਰਮੁ ਕਾਟਿਆ; ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਇਸ ਪ੍ਰਕਾਰ ਗੁਰਾਂ ਨੇ ਜਿਨ੍ਹਾਂ ਦੇ ਹਿਰਦੇ ਵਿੱਚੋਂ ਭਰਮ ਨੂੰ ਕਾਟਿਆ = ਕੱਟਣਾ ਭਾਵ ਨਾਸ਼ ਕੀਤਾ ਹੈ ਤਾਂ ਫਿਰ ਉਹ ਜਗਿਆਸੂ ਗੁਰੂ ਕ੍ਰਿਪਾ ਦੁਆਰਾ ਸਗਲ = ਸਾਰੇ ਹੀ ਬ੍ਰਹਮ = ਵਿਆਪਕ ਪਰਮੇਸ਼ਰ ਨੂੰ ਬੀਚਾਰੁ = ਵੀਚਾਰਦੇ ਹਨ ॥੪॥੨੫॥੯੫॥

## ਸਿਰੀਰਾਗੁ ਮਹਲਾ ੫ ॥

ਗੁਰਸਿੱਖਾਂ ਨੇ ਬੇਨਤੀ ਕੀਤੀ ਕਿ ਮਹਾਰਾਜ! ਸੰਸਾਰ ਵਿਚ ਆਪਣੇ ਆਪ ਨੂੰ ਬਹੁਤ ਲੋਕ ਭਗਤ ਸਦਾਉਂਦੇ ਹਨ, ਕੀ ਉਹ ਸਾਰੇ ਭਗਤ ਹਨ? ਤਾਂ ਸਤਿਗੁਰੂ ਜੀ ਨੇ ਇਹ ਸ਼ਬਦ ਉਚਾਰਨ ਕੀਤਾ :

## ਦੁਕ੍ਰਿਤ ਸੁਕ੍ਰਿਤ ਮੰਧੇ; ਸੰਸਾਰੁ ਸਗਲਾਣਾ ॥

ਦੁਕ੍ਰਿਤ = ਖੋਟੇ ਕਰਮ ਅਤੇ ਸੁਕ੍ਰਿਤ = ਚੰਗੇ ਕਰਮ ਭਾਵ ਪਾਪ ਪੁੰਨ ਦੇ ਮੰਧੇ = ਵਿਚ ਸਗਲਾਣਾ = ਸਾਰਾ ਸੰਸਾਰ ਆਇਆ ਹੋਇਆ ਹੈ ਭਾਵ ਇਨ੍ਹਾਂ ਕਰਕੇ ਹੀ ਜੰਮਦਾ ਮਰਦਾ ਹੈ **ਅਥਵਾ** ਦੁਕ੍ਰਿਤ = ਖੋਟੇ ਕਰਮ, ਜੀਵ-ਹੱਤਿਆ ਕਰਨੀ, ਕਿਸੇ ਨੂੰ ਦੁੱਖ ਦੇਣਾ, ਕਿਸੇ ਦਾ ਖ਼ੂਨ ਨਿਚੋੜ ਕੇ ਪੀਣਾ ਭਾਵ ਪਰਾਇਆ ਹੱਕ ਖਾਣਾ, ਪਾਪ ਕਰਮ ਦੁਆਰਾ ਧਨ ਇਕੱਠਾ ਕਰਨਾ ਆਦਿ ਇਹ ਦੁਕ੍ਰਿਤ ਭਾਵ ਖੋਟੇ ਕਰਮ ਹਨ। ਸੁਕ੍ਰਿਤ = ਚੰਗੇ ਕਰਮ ਭਾਵ ਦਾਨ ਪੁੰਨ ਕਰਨਾ, ਭੁੱਖੇ ਨੂੰ ਅੰਨ ਦੇਣਾ, ਦੁਖੀ ਦੀ ਸਹਾਇਤਾ ਕਰਨੀ ਆਦਿ। ਪਰ ਜਦੋਂ ਇਹ ਕਰਮ ਕਰਕੇ ਹੰਕਾਰ ਕਰੇ ਕਿ ਇਹ ਮੈਂ ਕੀਤੇ ਹਨ ਤਾਂ ਫਿਰ ਚੰਗੇ ਕਰਮ ਵੀ ਬੰਧਨ ਰੂਪ ਬਣ ਜਾਂਦੇ ਹਨ।

## ਦੁਹਹੂੰ ਤੇ ਰਹਤ, ਭਗਤੁ ਹੈ; ਕੋਈ ਵਿਰਲਾ ਜਾਣਾ ॥੧॥

ਦੁਹਹੂੰ = ਦੋਹਾਂ (ਪਾਪ-ਪੁੰਨ) ਤੋਂ ਜੋ ਰਹਤ ਹੈ ਭਾਵ ਜੋ ਪਾਪ ਬਿਲਕੁਲ ਹੀ ਨਾ ਕਰੇ ਤੇ ਚੰਗੇ ਕਰਮ ਦਾ ਹੰਕਾਰ ਨਾ ਕਰੇ। ਭੈੜੇ ਕਰਮਾਂ ਦੀ ਕੁਸੰਗਤ ਤੋਂ ਅਤੇ ਚੰਗੇ ਕਰਮਾਂ ਦੀ ਹੰਗਤਾ ਤੋਂ ਜੋ ਰਹਿਤ ਹੈ, ਉਸ ਦਾ ਨਾਂ ਹੀ ਭਗਤ ਹੈ। ਪਰ ਇਨ੍ਹਾਂ ਦੀ ਗਿਣਤੀ ਬਹੁਤੀ ਨਹੀਂ। ਕੋਈ ਵਿਰਲਾ ਹੀ ਐਸਾ ਭਗਤ ਜਾਣੀਦਾ ਹੈ, ਹਰ ਕੋਈ ਨਹੀਂ ਬਣ ਸਕਦਾ॥੧॥

## ਠਾਕੁਰੁ; ਸਰਬੇ ਸਮਾਣਾ ॥

ਫਿਰ ਐਸੇ ਭਗਤ ਜਨਾਂ ਦੀ ਦ੍ਰਿਸ਼ਟੀ ਖੁੱਲ੍ਹ ਜਾਂਦੀ ਹੈ ਤੇ ਉਹਨਾਂ ਨੂੰ ਦਿਬ ਦ੍ਰਿਸ਼ਟੀ ਹੋ ਜਾਂਦੀ ਹੈ, ਫਿਰ ਉਹ ਐਸਾ ਮਹਿਸੂਸ ਕਰਦੇ ਹਨ ਕਿ ਹੇ ਠਾਕੁਰੁ = ਮਾਲਕ ਪਰਮੇਸ਼ਰ ! ਤੂੰ ਸਰਬੇ = ਸਾਰਿਆਂ ਵਿਚ ਹੀ ਸਮਾਣਾ = ਸਮਾਇਆ ਹੋਇਆ ਹੈਂ।

## ਕਿਆ ਕਹਉ ਸੁਣਉ ਸੁਆਮੀ; ਤੂੰ ਵਡ ਪੁਰਖੁ ਸੁਜਾਣਾ ॥੧॥ਰਹਾਉ॥

ਹੇ ਸੁਆਮੀ ਜੀ ! ਕਿਸੇ ਨੂੰ ਕੀ ਮੰਦਾ ਕਹੀਏ ਤੇ ਕੀ ਚੰਗਾ, ਜਦੋਂ ਸਾਰਿਆਂ ਵਿੱਚੋਂ ਤੇਰਾ ਨਾਮ ਹੀ ਸੁਣਾਈ ਦਿੰਦਾ ਹੈ **ਅਥਵਾ** ਹੇ ਸੁਆਮੀ = ਪਰਮੇਸ਼ਰ ਜੀ ! ਸੁਨਣਾ ਕਰੋ। ਮੈਂ ਤੁਹਾਡੀ ਉਪਮਾ ਕੀ ਕਰਾਂ ਕਿਉਂਕਿ ਤੁਸੀਂ ਸਾਰਿਆਂ ਤੋਂ ਵੱਡੇ ਪੁਰਖੁ = ਪੂਰਨ ਹੋ ਅਤੇ ਸੁਜਾਣਾ = ਅੰਤਰਜਾਮੀ ਭਾਵ ਘਟਿ ਘਟਿ ਕੇ ਅੰਤਰ ਦੀ ਜਾਨਣ ਵਾਲੇ ਹੋ॥੧॥ਰਹਾਉ॥

## ਮਾਨ ਅਭਿਮਾਨ ਮੰਧੇ; ਸੋ ਸੇਵਕੁ ਨਾਹੀ ॥

ਜੋ ਮਾਨ = ਸਤਿਕਾਰ, ਵਡਿਆਈ ਪ੍ਰਾਪਤ ਕਰਕੇ ਖ਼ੁਸ਼ ਹੁੰਦਾ ਹੈ ਤੇ ਅਭਿਮਾਨ[੧] = ਨਿਰਾਦਰੀ-ਅਪਮਾਨ ਮਿਲੇ ਤੋਂ ਦੁਖੀ ਹੁੰਦਾ ਹੈ। ਇਉਂ ਇਹਨਾਂ ਅਵਸਥਾਵਾਂ ਜਾਂ ਹਾਲਤਾਂ ਦੇ ਮੰਧੇ = ਵਿਚ ਹੈ, ਸੋ = ਉਹ ਸੇਵਕੁ = ਦਾਸ ਨਾਹੀ = ਨਹੀਂ ਬਣ ਸਕਦਾ। ਅਰਥਾਤ ਜਿਸ ਨੂੰ ਮਾਨ = ਵਡਿਆਈ ਦੀ ਇੱਛਾ ਹੈ ਕਿ ਲੋਕ ਮੇਰਾ ਸਤਿਕਾਰ ਕਰਨ, ਜਿਸ ਤਰ੍ਹਾਂ ਕਈ ਵੱਡੇ ਪੁਰਸ਼ ਵੱਡੀ ਕੁਰਬਾਨੀ ਜਾਂ ਸੇਵਾ ਕਰਕੇ ਉਤਨਾ ਚਿਰ ਖ਼ੁਸ਼ ਨਹੀਂ ਹੁੰਦੇ ਜਿਤਨਾ ਚਿਰ ਲੋਕ ਉਹਨਾਂ ਦਾ ਸਤਿਕਾਰ ਨਹੀਂ ਕਰਦੇ। ਫਿਰ ਵਡਿਆਈ ਮਿਲੀ ਤੋਂ ਮਨ ਵਿਚ ਅਭਿਮਾਨ = ਹੰਕਾਰ ਆ ਜਾਂਦਾ ਹੈ ਕਿਉਂਕਿ ਐਸਾ ਕੋਈ ਕ੍ਰੋੜਾਂ ਵਿਚ ਇਕ ਅੱਧਾ ਹੋ ਸਕਦਾ ਹੈ ਜਿਸ ਨੂੰ ਵਡਿਆਈ ਮਿਲੀ ਤੋਂ ਹੰਕਾਰ ਨਾ ਆਵੇ। ਜੈਸਾ ਕਿ :

**ਐਸਾ ਕੋ ਜਨਮਿਓ ਭਵ ਮਾਹੀ ਪ੍ਰਭਤਾ ਪਾਏ ਜਾਸ ਮਦ ਨਾਹੀ ॥**

---

੧. ਸੰਸਕ੍ਰਿਤ ਵਿਚ ਅਭਿਮਾਨ ਪਦ ਨਿਰਾਦਰ ਦਾ ਵਾਚਕ ਹੈ।

**ਅਥਵਾ** ਜੋ ਆਪਣੇ ਆਦਰ ਦੀ ਲੋੜ ਵਾਲਾ ਤੇ ਅਭਿਮਾਨ = ਹੰਕਾਰ ਵਿਚ ਆ ਕੇ ਦੂਜੇ ਦੀ ਲੋੜ ਵਾਲਾ ਹੁੰਦਾ ਹੈ **ਵਾ:** ਹੰਕਾਰ ਵਿਚ ਆ ਕੇ ਦੂਜੇ ਦੀ ਨਿਰਾਦਰੀ ਕਰਨ ਵਾਲਾ ਹੈ। ਅਰਥਾਤ ਉਹ ਸੇਵਕ ਨਹੀਂ ਬਣ ਸਕਦਾ।

## ਤਤ ਸਮਦਰਸੀ ਸੰਤਹੁ; ਕੋਈ ਕੋਟਿ ਮੰਧਾਹੀ ॥੨॥

ਹੇ ਸੰਤ ਜਨੋਂ ! ਸਾਰਿਆਂ ਵਿਚ ਤਤ ਸਰੂਪ ਪਰਮੇਸ਼ਰ ਦੇ ਸਮ = ਬਰਾਬਰ, ਦਰਸੀ = ਦੇਖਣ ਵਾਲਾ **ਵਾ:** ਸਮਦਰਸੀ = ਇਕ-ਸਮਾਨ ਪਰਮੇਸ਼ਰ ਦਾ ਦਰਸ਼ਨ ਕਰਨ ਵਾਲਾ ਕੋਟਿ = ਕ੍ਰੋੜਾਂ ਮੰਧਾਹੀ = ਵਿੱਚੋਂ ਕੋਈ ਵਿਰਲਾ ਹੀ ਹੈ, ਜਿਸ ਨੂੰ ਐਸੀ ਅਵਸਥਾ ਪ੍ਰਾਪਤ ਹੋ ਜਾਵੇ ॥੨॥

## ਕਹਨ ਕਹਾਵਨ; ਇਹੁ ਕੀਰਤਿ ਕਰਲਾ ॥

ਆਪਣੀ ਵਡਿਆਈ ਦੇ ਬਚਨ ਆਪ ਕਹਨ = ਕਹਿ ਲੈਣੇ ਤੇ ਆਪਣੇ ਸੇਵਕਾਂ ਤੋਂ ਜਾਂ ਹੋਰ ਪੁਰਸ਼ਾਂ ਤੋਂ ਵੀ ਕਹਾਵਨ = ਕਹਾਉਣਾ ਕਿ ਇਹ ਬੜੇ ਪਹੁੰਚੇ ਮਹਾਂਪੁਰਸ਼ ਹਨ। ਇਹ ਸਿਰਫ਼ ਕੀਰਤਿ = ਉਸਤਤ, ਵਡਿਆਈ, ਜੱਸ ਕਰਾਉਣ ਲਈ ਲੋਕਾਂ ਨੇ ਇਕ ਕਰਲਾ = ਰਸਤਾ ਬਣਾਇਆ ਹੋਇਆ ਹੈ, ਕਿਉਂਕਿ ਕਈ ਵਡਿਆਈ ਦੇ ਭੁੱਖੇ ਅਜਿਹੇ ਵੀ ਹੁੰਦੇ ਹਨ ਜੋ ਆਪਣੀ ਉਸਤਤ ਆਪ ਹੀ ਕਰੀ ਜਾਂਦੇ ਹਨ। ਜਿਸ ਤਰ੍ਹਾਂ ਕਹਿਣਾ ਕਿ ਮੈਂ ਹੁਣ ਬ੍ਰਹਮ ਰੂਪ ਹਾਂ। ਅਹੰ ਬ੍ਰਹਮਾਸਮੀ ਤੇ ਨਾਲ ਚੇਲੇ ਚਾਟੜਿਆਂ ਤੋਂ ਕਹਾਉਣਾ ਜੋ ਲਾਲਚ ਵਸ ਜਾਂ ਅੰਨ੍ਹੀ ਸ਼ਰਧਾ ਅਧੀਨ ਹੋ ਕੇ ਕਹੀ ਜਾਂਦੇ ਹਨ ਕਿ ਸਾਡੇ ਮਹਾਰਾਜ ਜੀ ਦੀ ਰਾਤ ਨੂੰ ਦੇਹ ਵੱਖਰੀ ਹੋ ਜਾਂਦੀ ਹੈ, ਲੱਤਾਂ ਵੱਖ, ਬਾਹਾਂ ਵੱਖ ਤੇ ਸਿਰ ਧੜ ਨਾਲੋਂ ਵੱਖਰਾ ਹੋ ਜਾਂਦਾ ਹੈ। ਐਸੇ ਲੋਕ ਜੋ ਆਪਣੀ ਵਡਿਆਈ ਕਰਦੇ ਹਨ ਤੇ ਕਰਾਉਂਦੇ ਹਨ, ਉਹ ਪਰਮੇਸ਼ਰ ਨੂੰ ਪ੍ਰਾਪਤ ਨਹੀਂ ਕਰ ਸਕਦੇ। ਕੇਵਲ ਪਖੰਡ ਕਰ ਕੇ ਅਗਿਆਨੀ ਲੋਕਾਂ ਨੂੰ ਆਪਣੇ ਮਗਰ ਲਾ ਸਕਦੇ ਹਨ ਪਰ ਵੀਚਾਰਵਾਨਾਂ, ਸੂਝਵਾਨਾਂ ਗੁਰੂ ਕੇ ਸਿੱਖਾਂ ਨੂੰ ਨਹੀਂ। ਜੈਸਾ ਕਿ :

**ਸਾਖੀ—ਇਕ ਜੋਗੀ ਤੇ ਗੁਰੂ ਕੇ ਸਿੱਖ ਦੀ :** ਮਦਰਾਸ ਦੇ ਇਲਾਕੇ ਵਿਚ ਇਕ ਬੜਾ ਮੰਨਿਆ ਪ੍ਰਮੰਨਿਆ ਰਿੱਧੀਆਂ ਸਿੱਧੀਆਂ ਦਾ ਮਾਲਕ ਜੋਗੀ ਰਿਹਾ ਕਰਦਾ ਸੀ ਜਿਸ ਦੀ ਸਾਰੇ ਪਾਸੇ ਧੁੰਮ ਪਈ ਹੋਈ ਸੀ। ਇਕ ਦਿਨ ਇਕ ਗੁਰੂ ਕਾ ਪਿਆਰਾ ਸਿੱਖ, ਜਿਸ ਨੂੰ ਲੋਕ ਮਸਤਾਨਾ ਵੀ ਕਹਿੰਦੇ ਸਨ, ਉਹ ਵੀ ਉਥੇ ਪਹੁੰਚ ਗਿਆ ਤੇ ਉਸ ਨੇ ਦੇਖਿਆ ਕਿ ਜੋਗੀ ਅੱਖਾਂ ਬੰਦ ਕਰ ਕੇ ਕਦੇ ਕੁਝ ਕਰ ਲਿਆ ਕਰੇ ਤੇ ਕਦੇ ਕੁਝ। ਕਦੇ ਆਕਾਸ਼ ਵਿਚ ਚਲਾ ਜਾਇਆ ਕਰੇ ਤੇ ਕਦੇ ਅਲੋਪ ਹੋ ਜਾਇਆ ਕਰੇ। ਸਿੱਖ ਕਈ ਦਿਨ ਇਹ ਤਮਾਸ਼ਾ ਦੇਖਦਾ ਰਿਹਾ। ਇਕ ਦਿਨ ਜੋਗੀ ਕਹਿਣ ਲੱਗਾ ਕਿ ਮੈਂ ਬ੍ਰਹਮ ਹਾਂ। ਉਸ ਦੇ ਚੇਲੇ ਕਹਿੰਦੇ ਕਿ ਤੁਸੀਂ ਕਿਵੇਂ ਬ੍ਰਹਮ ਹੋ ? ਬ੍ਰਹਮ ਦਾ ਤਾਂ ਕੋਈ ਰੂਪ ਰੰਗ ਨਹੀਂ। ਜੋਗੀ ਕਹਿੰਦਾ ਹੈ ਕਿ ਮੇਰੇ ਵੀ ਕੋਈ ਹੱਥ ਪੈਰ ਨਹੀਂ। ਇਤਨਾ ਕਹਿ ਕੇ ਸਾਰੇ ਅੰਗ ਵੱਖੋ ਵੱਖ ਕਰਕੇ ਦਿਖਾ ਦਿੱਤੇ ਤੇ ਕਿਹਾ ਕਿ ਹੁਣ ਤਾਂ ਤੁਹਾਨੂੰ ਨਿਸਚਾ ਹੋ ਗਿਆ ਹੋਵੇਗਾ ਕਿ ਮੈਂ ਬ੍ਰਹਮ ਹਾਂ ਤੇ ਸਾਰੇ ਚੇਲੇ ਕਹਿਣ ਲੱਗੇ ਕਿ ਹਾਂ ਜੀ, ਤੁਸੀਂ ਹੀ ਬ੍ਰਹਮ ਹੋ। ਕੋਲ ਹੀ ਗੁਰੂ ਕਾ ਸਿੱਖ ਖੜ੍ਹਾ ਸੀ, ਉਹ ਵੀ ਜੋਗੀ ਦੇ ਸਾਹਮਣੇ ਆ ਗਿਆ ਤੇ ਕਹਿਣ ਲੱਗਾ ਕਿ ਮੈਂ ਨਹੀਂ ਮੰਨਦਾ ਕਿ ਤੂੰ ਬ੍ਰਹਮ ਹੈਂ। ਉਸ ਨੇ ਆਖਿਆ ਕਿ ਤੂੰ ਕਿਉਂ ਨਹੀਂ ਮੰਨਦਾ ? ਸਿੱਖ ਬੋਲਿਆ ਕਿ ਤੂੰ ਤਾਂ ਹਉਮੈ ਦਾ ਭਰਿਆ ਹੋਇਆ ਹੈਂ ਜੋ ਆਪਣੀ ਵਡਿਆਈ ਕਰਾਉਣ ਵਾਸਤੇ ਲੋਕਾਂ ਨੂੰ ਇਹ ਰਿੱਧੀਆਂ ਸਿੱਧੀਆਂ ਦੇ ਤਮਾਸ਼ੇ ਦਿਖਾਉਂਦਾ ਫਿਰਦਾ ਹੈਂ। ਬ੍ਰਹਮ ਵਿਚ ਤਾਂ ਹੰਗਤਾ ਨਹੀਂ ਤੇ ਜਦੋਂ ਤੱਕ ਤੇਰੇ ਵਿਚ ਹੰਗਤਾ ਹੈ, ਉਦੋਂ ਤੱਕ ਤੂੰ ਬ੍ਰਹਮ ਦਾ ਰੂਪ ਨਹੀਂ ਬਣ ਸਕਦਾ, ਭਾਵੇਂ ਤੂੰ ਆਪਣੇ ਸਾਰੇ ਸਰੀਰ ਨੂੰ ਰੱਤੀ-ਰੱਤੀ ਕਰਕੇ ਕਟਾ ਲਵੇਂ। ਤੂੰ ਤਾਂ ਆਪਣੇ ਮੋਟੇ-ਮੋਟੇ ਹੱਡ ਵੱਖਰੇ ਕਰਕੇ ਦਿਖਾਏ ਹਨ ਪਰ ਭਾਵੇਂ ਕੋਈ ਆਪਣੇ ਸਰੀਰ ਨੂੰ ਵਡਿਆਈ

ਕਰਾਉਣ ਲਈ ਰੱਤੀ-ਰੱਤੀ ਕਰਕੇ ਕਟਾ ਲਵੇ ਤਾਂ ਵੀ ਹੰਗਤਾ ਦੀ ਮੈਲ ਦੂਰ ਨਹੀਂ ਹੁੰਦੀ। ਮੇਰੇ ਗੁਰੂ ਅਰਜਨ ਸਾਹਿਬ ਦਾ ਐਸਾ ਫ਼ੁਰਮਾਨ ਹੈ :

**ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥**
**ਤਉ ਭੀ ਹਉਮੈ ਮੈਲੁ ਨ ਜਾਵੈ ॥** *(ਗਉੜੀ ਸੁਖਮਨੀ ਮ: ੫, ਅੰਗ ੨੬੫)*

ਜਦੋਂ ਤੱਕ ਅੰਦਰ ਹਉਮੈ ਹੈ, ਉਦੋਂ ਤੱਕ ਕੋਈ ਪਰਮੇਸ਼ਰ ਦਾ ਰੂਪ ਨਹੀਂ ਬਣ ਸਕਦਾ। ਫਿਰ ਤੂੰ ਕਿਸ ਤਰ੍ਹਾਂ ਕਹਿੰਦਾ ਹੈਂ ਕਿ ਮੈਂ ਬ੍ਰਹਮ ਹਾਂ। ਇਹ ਜੋ ਤੂੰ ਰਿੱਧੀਆਂ ਸਿੱਧੀਆਂ ਦੇ ਨਾਟਕ ਕਰ ਰਿਹਾ ਹੈਂ, ਇਹ ਤਾਂ ਮੇਰੇ ਗੁਰੂ ਨਾਨਕ ਦੇ ਦਰ 'ਤੇ ਰਹਿਣ ਵਾਲੇ ਕੂਕਰਾਂ, ਝਾੜੂ ਬਰਦਾਰਾਂ ਵਿਚ ਵੀ ਬੇਅੰਤ ਹਨ ਪਰ ਸਿੱਖ ਕਦੇ ਹਉਮੈ ਅਧੀਨ ਹੋ ਕੇ ਅਜਿਹੇ ਤਮਾਸ਼ੇ ਨਹੀਂ ਵਿਖਾਉਂਦਾ। ਉਹ ਨਾ ਆਪਣੀ ਵਡਿਆਈ ਕਰਦਾ ਹੈ ਤੇ ਨਾ ਕਿਸੇ ਤੋਂ ਕਰਾਉਂਦਾ ਹੈ। ਸਿੱਖ ਦੇ ਮੂੰਹੋਂ ਗੁਰੂ ਨਾਨਕ ਜੀ ਦਾ ਨਾਮ ਅਤੇ ਸੱਚੇ ਬਚਨ ਸੁਣ ਕੇ ਜੋਗੀ ਦਾ ਹੰਕਾਰ ਦੂਰ ਹੋ ਗਿਆ ਤੇ ਸਿੱਖ ਦੇ ਚਰਨੀਂ ਡਿੱਗਾ। ਅੱਗੇ ਤੋਂ ਪਖੰਡ ਛੱਡ ਕੇ ਪ੍ਰੇਮਾ-ਭਗਤੀ ਦੇ ਮਾਰਗ 'ਤੇ ਤੁਰ ਪਿਆ। ਇਸ ਲਈ ਗੁਰੂ ਸਾਹਿਬ ਜੀ ਕਹਿੰਦੇ ਹਨ ਕਿ ਆਪਣੇ ਆਪ ਨੂੰ ਖ਼ੁਦਾ ਕਹਿਣਾ ਤੇ ਦੂਸਰਿਆਂ ਤੋਂ ਕਹਾਉਣਾ, ਇਹ ਲੋਕਾਂ ਨੇ ਆਪਣੀ ਵਡਿਆਈ ਕਰਾਉਣ ਦਾ ਰਸਤਾ ਬਣਾਇਆ ਹੋਇਆ ਹੈ।

## ਕਥਨ ਕਹਨ ਤੇ ਮੁਕਤਾ; ਗੁਰਮੁਖਿ ਕੋਈ ਵਿਰਲਾ ॥੩॥

ਜਿਹੜਾ ਕੁਝ ਕਥਨ = ਕਹਿਣਾ ਆਪਣੇ ਵੱਲੋਂ ਕਿ ਮੈਂ ਬ੍ਰਹਮ ਤੇ ਸੇਵਕਾਂ ਤੋਂ ਕਹਨ = ਕਹਾਉਣਾ ਕਿ ਤੂੰ ਹੀ ਬ੍ਰਹਮ ਹੈਂ, ਇਹਨਾਂ ਦੋਵੇਂ ਚੀਜ਼ਾਂ ਤੋਂ ਮੁਕਤਾ = ਰਹਿਤ ਕੋਈ ਵਿਰਲਾ ਗੁਰਮੁਖਿ ਹੀ ਹੈ ਜਿਸ ਦੇ ਅੰਦਰ ਹਉਮੈ ਨਹੀਂ, ਕੇਵਲ ਪਰਮੇਸ਼ਰ ਦਾ ਨਾਮ ਹੀ ਰੋਮ-ਰੋਮ ਵਿਚ ਰਚਿਆ ਹੈ ॥੩॥ ਜੈਸਾ ਕਿ :

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥** *(ਅੰਗ ੯੪੧)*

## ਗਤਿ ਅਵਿਗਤਿ; ਕਛੁ ਨਦਰਿ ਨ ਆਇਆ ॥

ਗੁਰਮੁਖਾਂ ਦੀ ਅਵਸਥਾ ਦੱਸਦੇ ਹਨ ਕਿ ਗੁਰਮੁਖਾਂ ਦੀ ਨਜ਼ਰ ਵਿਚ ਇਹ ਕੁਝ ਨਹੀਂ ਆਉਂਦਾ ਕਿ ਕਿਸ ਦੀ ਗਤੀ ਤੇ ਕਿਸ ਦੀ ਅਵਗਤੀ। ਉਹ ਸਾਰਿਆਂ ਵਿਚ ਵਾਹਿਗੁਰੂ ਦਾ ਰੂਪ ਹੀ ਦੇਖਦੇ ਹਨ **ਅਥਵਾ** ਗਤਿ = ਗਿਆਨ, ਅਵਿਗਤਿ = ਅਗਿਆਨ ਭਾਵ ਗਿਆਨੀ ਤੇ ਅਗਿਆਨੀ ਉਨ੍ਹਾਂ ਦੀ ਨਿਗਾਹ ਵਿਚ ਨਹੀਂ ਆਉਂਦੇ। ਉਹਨਾਂ ਦੀ ਦ੍ਰਿਸ਼ਟੀ ਕੇਵਲ ਬ੍ਰਹਮ ਦੇਖਦੀ ਹੈ **ਵਾ:** ਗਤਿ = ਪ੍ਰਾਪਤੀ ਅਤੇ ਅਵਿਗਤਿ = ਅਪ੍ਰਾਪਤੀ ਵੀ ਉਨ੍ਹਾਂ ਦੀ ਦ੍ਰਿਸ਼ਟੀ ਵਿਚ ਨਹੀਂ ਆਉਂਦੀ **ਅਥਵਾ** ਜਿਨ੍ਹਾਂ ਨੂੰ ਅਵਿਗਤਿ = ਪਰਮੇਸ਼ਰ ਦਾ ਗਤ = ਗਿਆਨ ਪ੍ਰਾਪਤ ਹੋਇਆ ਹੈ, ਉਨ੍ਹਾਂ ਦੀ ਦ੍ਰਿਸ਼ਟੀ ਵਿਚ ਹੋਰ ਦੂੰਦਵਾਦ ਕੁਝ ਵੀ ਨਜ਼ਰ ਨਹੀਂ ਆਇਆ = ਆਉਂਦਾ, ਉਹਨਾਂ ਨੂੰ ਭਾਈ ਘਨਈਏ ਵਾਂਗ ਸਭ ਪਾਸੇ ਪਰਮੇਸ਼ਰ ਹੀ ਦਿੱਸਦਾ ਹੈ।

## ਸੰਤਨ ਕੀ ਰੇਣੁ; ਨਾਨਕ ਦਾਨੁ ਪਾਇਆ ॥੪॥੨੬॥੯੬॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਜਿਨ੍ਹਾਂ ਮਹਾਂਪੁਰਖਾਂ ਨੇ ਪਰਮੇਸ਼ਰ ਪਾਸੋਂ ਨਾਮ ਦਾ ਦਾਨ ਪਾਇਆ = ਪ੍ਰਾਪਤ ਕੀਤਾ ਹੈ, ਮੈਂ ਉਹਨਾਂ ਦੇ ਚਰਨਾਂ ਦੀ ਰੇਣੁ = ਧੂੜ ਬਣਨ ਨੂੰ ਲੋਚਦਾ ਹਾਂ **ਅਥਵਾ** ਸੰਤਾਂ, ਮਹਾਂਪੁਰਸ਼ਾਂ ਦੇ ਚਰਨਾਂ ਦੀ ਧੂੜ ਬਣ ਕੇ ਨਾਮ ਦਾਨ ਨੂੰ ਪਾਉਣਾ ਕੀਤਾ ਹੈ ॥੪॥੨੬॥੯੬॥

## ਸਿਰੀਰਾਗੁ ਮਹਲਾ ੫ ਘਰੁ ੭ ॥

ਜਦੋਂ ਸਤਿਗੁਰੂ ਜੀ ਨੇ ਸ੍ਰੀ ਅੰਮ੍ਰਿਤਸਰ ਸਾਹਿਬ ਸਰੋਵਰ ਦੀ ਸੇਵਾ ਸੰਪੂਰਨ ਕੀਤੀ ਅਤੇ ਸ੍ਰੀ ਹਰਿਮੰਦਰ

ਸਾਹਿਬ ਜੀ ਦੀ ਮੁਕੰਮਲ ਤਿਆਰੀ ਹੋਣ ਤੋਂ ਅਕਾਲ ਪੁਰਖ ਵਾਹਿਗੁਰੂ ਦੇ ਸ਼ੁਕਰਾਨੇ ਵਿਚ ਇਹ ਪਾਵਨ ਸ਼ਬਦ ਉਚਾਰਨ ਕੀਤਾ।

## ਤੇਰੈ ਭਰੋਸੈ ਪਿਆਰੇ; ਮੈ ਲਾਡ ਲਡਾਇਆ ॥

ਹੇ ਪਿਆਰੇ ਅਕਾਲ ਪੁਰਖ ਵਾਹਿਗੁਰੂ! ਤੇਰੈ ਭਰੋਸੈ = ਵਿਸ਼ਵਾਸ ਵਿਚ ਹੀ ਮੈਂ ਇਹ ਲਾਡ-ਲਡਾਇਆ ਹੈ ਭਾਵ ਬਣਤ ਬਣਾਈ ਹੈ ਕਿ ਹੇ ਮਹਾਰਾਜ! ਜੋ ਸ੍ਰੀ ਅੰਮ੍ਰਿਤਸਰ ਸਰੋਵਰ ਦਾ ਪੱਕਾ ਕਰਨਾ, ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ, ਇਹ ਲਾਡ = ਅਨੰਦ ਵਿਚ ਸੇਵਾ ਕਰਕੇ ਸਾਨੂੰ ਲਡਾਇਆ = ਅਨੰਦ ਦੇ ਸਹਿਤ ਕੀਤਾ ਹੈ **ਅਥਵਾ** ਤੁਹਾਡੀ ਬਖ਼ਸ਼ਿਸ਼ ਦੁਆਰਾ ਲਾਡ = ਚਾਅ ਨਾਲ ਇਹ ਕਾਰਜ ਮੈਂ ਦਾਸ ਨੇ ਸੰਪੂਰਨ ਕੀਤੇ ਤੇ ਤੁਸੀਂ ਸਾਰੀਆਂ ਸੰਗਤਾਂ ਨੂੰ ਲਡਾਇਆ = ਅਨੰਦ ਸਹਿਤ ਕੀਤਾ ਹੈ।

## ਭੂਲਹਿ ਚੂਕਹਿ ਬਾਰਿਕ; ਤੂੰ ਹਰਿ ਪਿਤਾ ਮਾਇਆ ॥੧॥

ਹੇ ਅਕਾਲ ਪੁਰਖ! ਇਸ ਸਮੁੱਚੀ ਸੇਵਾ ਨੂੰ ਨਿਭਾਉਂਦਿਆਂ ਕੋਈ ਵੱਡੀ ਭੁੱਲ = ਗ਼ਲਤੀ ਜਾਂ ਕੋਈ ਚੂਕ = ਛੋਟੀ ਗ਼ਲਤੀ ਹੋ ਗਈ ਹੋਵੇ ਤਾਂ ਸਾਨੂੰ ਆਪਣੇ ਬਾਰਿਕ = ਬਾਲਕ, ਬੱਚੇ ਸਮਝ ਕੇ ਅਣਦੇਖਿਆ ਕਰ ਦੇਣਾ, ਕਿਉਂਕਿ ਹੇ ਹਰਿ = ਪਰਮੇਸ਼ਰ! ਤੂੰ ਹੀ ਸਾਡਾ ਪਿਤਾ, ਮਾਇਆ = ਮਾਤਾ ਹੈਂ ॥੧॥

### ਦੂਸਰਾ ਅਰਥ

### ਤੇਰੈ ਭਰੋਸੈ ਪਿਆਰੇ; ਮੈ ਲਾਡ ਲਡਾਇਆ ॥

ਇਸੇ ਤਰ੍ਹਾਂ ਜਗਿਆਸੂ ਨੇ ਗੁਰੂ ਪਰਮੇਸ਼ਰ ਦੇ ਸਨਮੁਖ ਬੇਨਤੀ ਕੀਤੀ ਕਿ ਹੇ ਅਕਾਲ ਪੁਰਖ ਸਤਿਗੁਰੂ ਜੀਓ! ਮੈਂ ਤੁਹਾਡੇ ਭਰੋਸੇ ਵਿਚ ਸਾਧੂਆਂ ਦੇ ਲਾਡ = ਅਨੰਦ ਵਿਚ ਆਪਣੇ ਆਪ ਨੂੰ ਲਡਾਇਆ = ਅਨੰਦਿਤ ਕੀਤਾ ਹੈ ਭਾਵ ਇਸ ਪ੍ਰਕਾਰ ਵੈਰਾਗ, ਬਿਬੇਕ, ਖਟ ਸੰਪਤੀ, ਮੋਖ ਇੱਛਾ, ਸ੍ਰਵਣ ਗਿਆਨ, ਮੰਨਣ ਗਿਆਨ, ਨਿਧਿਆਸਣ ਗਿਆਨ ਤਤ ਤੂੰ ਪਦ ਦਾ ਸ਼ੰਸੋਧਨ ਗਿਆਨ, ਸਾਖਿਆਤਤਾ ਦਾ ਗਿਆਨ ਅਨੰਦ ਰੂਪ ਵਿਚ ਮੈਨੂੰ ਤੁਸੀਂ ਲਡਾਉਣਾ ਕੀਤਾ ਹੈ।

### ਭੂਲਹਿ ਚੂਕਹਿ ਬਾਰਿਕ; ਤੂੰ ਹਰਿ ਪਿਤਾ ਮਾਇਆ ॥੧॥

ਹੇ ਸਤਿਗੁਰੂ ਜੀ! ਅਸੀਂ ਤੇਰੇ ਬਾਰਿਕ ਹਾਂ, ਭੁੱਲ ਕਰ ਲੈਂਦੇ ਹਾਂ। ਤੇਰਾ ਸਿਮਰਨ ਵਿਸਾਰ ਦਿੰਦੇ ਹਾਂ, ਚੁੱਕ ਜਾਂਦੇ ਹਾਂ, ਤੇਰੀ ਆਗਿਆ ਨਹੀਂ ਮੰਨਦੇ **ਅਥਵਾ** ਭੂਲਹਿ = ਵੱਡੀ ਗ਼ਲਤੀ ਇਹ ਕਰ ਲੈਂਦੇ ਹਾਂ ਕਿ ਤੇਰਾ ਨਾਮ ਵਿਸਰ ਜਾਂਦਾ ਹੈ ਅਤੇ ਚੂਕਹਿ = ਛੋਟੀਆਂ ਗ਼ਲਤੀਆਂ ਇਹ ਕਰਦੇ ਹਾਂ ਕਿ ਸਿਮਰਨ ਦੀ ਥਾਂ ਕਈ ਵਾਰ ਹੋਰ ਫੁਰਨੇ ਆ ਜਾਂਦੇ ਹਨ। ਇਸ ਤਰ੍ਹਾਂ ਅਨੇਕਾਂ ਛੋਟੀਆਂ ਵੱਡੀਆਂ ਗ਼ਲਤੀਆਂ ਕਰੀ ਜਾਂਦੇ ਹਾਂ ਪਰ ਫਿਰ ਵੀ ਆਪ ਜੀ ਦੇ ਬਾਰਿਕ = ਬੱਚੇ ਹਾਂ ॥੧॥ ਜੈਸਾ ਕਿ :

**ਭੂਲ ਚੂਕ ਅਪਨਾ ਬਾਰਿਕੁ ਬਖਸਿਆ... ॥** *(ਅੰਗ ੩੮੩)*

ਹੇ ਅਕਾਲ ਪੁਰਖ! ਅਭਿੰਨ ਨਮਿੱਤ ਕਾਰਨ ਹੋਣ ਕਰਕੇ ਤੂੰ ਹੀ ਸਾਡਾ ਮਾਤ-ਪਿਤਾ ਹੈਂ, ਇਸ ਲਈ ਸਾਡੀਆਂ ਭੁੱਲਾਂ-ਚੁੱਕਾਂ ਨੂੰ ਵੀ ਆਪ ਹੀ ਬਖ਼ਸ਼ਣ ਵਾਲੇ ਹੋ। ਜੈਸਾ ਕਿ :

**ਜੈਸਾ ਬਾਲਕੁ ਭਾਇ ਸੁਭਾਈ ਲਖ ਅਪਰਾਧ ਕਮਾਵੈ ॥**
**ਕਰਿ ਉਪਦੇਸੁ ਝਿੜਕੇ ਬਹੁ ਭਾਤੀ ਬਹੁੜਿ ਪਿਤਾ ਗਲਿ ਲਾਵੈ ॥** *(ਸੋਰਠਿ ਮ: ੫, ਅੰਗ ੬੨੪)*

**ਸੁਤੁ ਅਪਰਾਧ ਕਰਤ ਹੈ ਜੇਤੇ॥ ਜਨਨੀ ਚੀਤਿ ਨ ਰਾਖਸਿ ਤੇਤੇ॥**
**ਰਾਮਈਆ ਹਉ ਬਾਰਿਕੁ ਤੇਰਾ॥ ਕਾਹੇ ਨ ਖੰਡਸਿ ਅਵਗਨੁ ਮੇਰਾ॥** *(ਆਸਾ ਕਬੀਰ ਜੀ, ਅੰਗ ੪੭੮)*

## ਸੁਹੇਲਾ; ਕਹਨੁ ਕਹਾਵਨੁ॥

ਆਪਣੇ ਆਪ ਨੂੰ ਚੰਗਾ ਕਹਿਣਾ, ਖ਼ੁਦਾ ਕਹਿਣਾ, ਅਹੰਬ੍ਰਹਮਾਸਮੀ ਕਹਿਣਾ ਤੇ ਦੂਜਿਆਂ ਪਾਸੋਂ ਕਹਾਉਣਾ ਤਾਂ ਸੁਹੇਲਾ = ਸੌਖਾ ਹੀ ਹੈ **ਵਾ:** ਹੇ ਪਰਮੇਸ਼ਰ! ਜੋ ਧਾਰਮਿਕ ਗ੍ਰੰਥਾਂ ਦੁਆਰਾ ਤੇਰੇ ਜੱਸ ਨੂੰ ਕਹਿਣਾ ਤੇ ਦੂਜਿਆਂ ਪਾਸੋਂ ਕਹਾਉਣਾ ਹੈ **ਵਾ:** ਮੁਖ ਦੁਆਰਾ ਜੱਸ ਕਰਨਾ ਤੇ ਕਰਾਉਣਾ ਤਾਂ ਸੁਹੇਲਾ = ਸੌਖਾ ਹੀ ਹੈ।

## ਤੇਰਾ; ਬਿਖਮੁ ਭਾਵਨੁ॥੧॥ਰਹਾਉ॥

ਪਰ ਹੇ ਪਰਮੇਸ਼ਰ! ਜੋ ਤੇਰਾ ਭਾਵਨੁ = ਭਾਣਾ ਮੰਨਣਾ ਹੈ, ਇਹ ਬਹੁਤ ਹੀ ਬਿਖਮੁ = ਕਠਿਨ ਹੈ॥੧॥ਰਹਾਉ॥ ਜਿਵੇਂ ਤੱਤੀ ਤਵੀ 'ਤੇ ਬੈਠ ਕੇ ਫਿਰ ਵੀ ਇਹ ਕਹਿਣਾ, ਜੈਸਾ ਕਿ:

**ਤੇਰਾ ਕੀਆ ਮੀਠਾ ਲਾਗੈ॥ ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥** *(ਆਸਾ ਮ: ੫, ਅੰਗ ੩੯੪)*

ਇਸ ਪ੍ਰਕਾਰ ਉਬਲਦੀਆਂ ਦੇਗਾਂ ਵਿਚ ਬੈਠ ਕੇ, ਗਰਮ ਰੇਤ ਸੀਸ ਵਿਚ ਪਵਾ ਕੇ, ਸੀਸ 'ਤੇ ਆਰਾ ਚਲਵਾ ਕੇ ਆਦਿ ਕਸ਼ਟਾਂ ਨੂੰ ਝੱਲ ਕੇ ਫਿਰ ਅਨੰਦ ਵਿਚ ਰਹਿਣਾ, ਰਜ਼ਾ ਵਿਚ ਰਹਿਣਾ ਅਤੇ ਤੇਰਾ ਭਾਣਾ ਮੰਨਣਾ ਇਹ ਬਹੁਤ ਹੀ ਕਠਿਨ ਹੈ। ਆਪ ਜੀ ਨੂੰ ਭਾ ਜਾਣਾ ਬਹੁਤ ਹੀ ਬਿਖਮੁ = ਕਠਿਨ ਹੈ ਭਾਵ ਪਰਮੇਸ਼ਰ ਦਾ ਜੱਸ ਤਾਂ ਬੇਅੰਤ ਲੋਕ ਕਰਦੇ ਤੇ ਕਰਾਉਂਦੇ ਹਨ ਪਰ ਪਰਮੇਸ਼ਰ ਨੂੰ ਉਹੀ ਭਾਉਂਦਾ ਹੈ ਜੋ ਦੁੱਖ ਸੁੱਖ ਵਿਚ ਬਿਰਤੀ ਸਮਾਨ ਰੱਖੇ। ਜੈਸਾ ਕਿ:

**ਦੁਖਿ ਸੁਖਿ ਪਿਆਰੇ ਤੁਧੁ ਧਿਆਈ॥** *(ਮਾਝ ਮ: ੫, ਅੰਗ ੯੯)*

ਆਪਣੇ ਆਪ ਨੂੰ ਸਭ ਤੋਂ ਨੀਵਾਂ ਜਾਣੇ, ਵੈਰੀ ਮਿਤ੍ਰ ਵਿਚ ਸਮਾਨ ਦ੍ਰਿਸ਼ਟੀ ਹੋਵੇ। ਜੈਸਾ ਕਿ:

**ਨਾ ਕੋ ਮੇਰਾ ਦੁਸਮਨੁ ਰਹਿਆ ਨਾ ਹਮ ਕਿਸ ਕੇ ਬੈਰਾਈ॥**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ ਸਤਿਗੁਰ ਤੇ ਸੋਝੀ ਪਾਈ॥** *(ਧਨਾਸਰੀ ਮ: ੫, ਅੰਗ ੬੭੧)*

ਐਸੀ ਅਵਸਥਾ ਪ੍ਰਾਪਤ ਹੋਣੀ ਬਹੁਤ ਹੀ ਕਠਨ ਹੈ, ਇਸ ਲਈ ਸਤਿਗੁਰੂ ਜੀ ਕਹਿ ਰਹੇ ਹਨ ਕਿ ਹੇ ਪਰਮੇਸ਼ਰ! ਤੈਨੂੰ ਭਾ ਜਾਣਾ ਬਹੁਤ ਹੀ ਔਖਾ ਹੈ।

## ਹਉ ਮਾਣੁ ਤਾਣੁ ਕਰਉ ਤੇਰਾ; ਹਉ ਜਾਨਉ ਆਪਾ॥

ਹੇ ਅੰਤਰਜਾਮੀ ਅਕਾਲ ਪੁਰਖ! ਹਉ = ਮੈਂ ਮਾਣੁ = ਮਨ ਦੇ ਅੰਦਰ ਅਤੇ ਤਾਣੁ = ਤਨ ਦੇ ਅੰਦਰ ਆਪ ਜੀ ਦਾ ਹੀ ਜੱਸ ਕਰਦਾ ਹਾਂ **ਅਥਵਾ** ਮਾਣੁ = ਬ੍ਰਹਮਾਨੰਦ ਦਾ ਅਨੰਦ ਅਤੇ ਤਾਣੁ = ਬਿਬੇਕ ਦਾ ਬਲ ਆਪ ਜੀ ਦਾ ਹੀ ਕਰਦਾ ਹਾਂ। ਹਉ = ਮੈਂ ਆਪ ਜੀ ਨੂੰ ਹੀ ਆਪਣਾ (ਮਾਲਕ) ਜਾਣਦਾ ਹਾਂ **ਵਾ:** ਹੇ ਅਕਾਲ ਪੁਰਖ! ਮੈਂ ਆਪ ਜੀ ਨੂੰ (ਆਪ ਦੀ ਕ੍ਰਿਪਾ ਦੁਆਰਾ) ਜਾਣ ਗਿਆ ਹਾਂ ਕਿ ਤੁਸੀਂ ਸਾਡੇ ਆਪਣੇ ਹੀ ਹੋ ਭਾਵ ਕਿ ਸਾਡਾ ਆਤਮ ਸਰੂਪ ਹੋ।

## ਸਭ ਹੀ ਮਧਿ ਸਭਹਿ ਤੇ ਬਾਹਰਿ; ਬੇਮੁਹਤਾਜ ਬਾਪਾ॥੨॥

ਹੇ ਅੰਤਰਜਾਮੀ! ਤੁਸੀਂ ਆਤਮ ਰੂਪ ਹੋਣ ਕਰਕੇ ਸਾਰਿਆਂ ਦੇ ਮਧਿ = ਵਿਚ ਹੋ ਅਤੇ ਪਾਪ ਪੁੰਨ ਤੋਂ ਸੁਤੰਤਰ ਹੋਣ ਕਰਕੇ ਸਾਰਿਆਂ ਤੋਂ ਬਾਹਰ ਹੋ॥੨॥ ਜੈਸਾ ਕਿ:

**ਪਾਪ ਪੁੰਨ ਕਾ ਇਸੁ ਲੇਪੁ ਨ ਲਾਗੈ॥ ਘਟ ਘਟ ਅੰਤਰਿ ਸਦ ਹੀ ਜਾਗੈ॥** *(ਗੋਂਡ ਮ: ੫, ਅੰਗ ੮੬੮)*

ਅਸਤੀ ਭ੍ਰਾਂਤੀ ਪ੍ਰੇਯ ਰੂਪ ਹੋ, ਆਪ ਜੀ ਸਾਰਿਆਂ ਦੇ ਵਿਚ ਹੋ ਅਤੇ ਅਬਿਨਾਸੀ ਰੂਪ ਹੋ ਕੇ ਸਾਰਿਆਂ ਤੋਂ ਬਾਹਰ ਹੋ। ਹੇ ਪਿਤਾ ਗੁਰੂ ਅਕਾਲ ਪੁਰਖ ਜੀ ! ਆਪ ਬੇਮੁਹਤਾਜ = ਅਧੀਨਗੀ ਤੋਂ ਬੇ = ਰਹਿਤ ਹੋ, ਪਰ ਸਾਰਿਆਂ ਦੇ ਬਾਪਾ = ਪਿਤਾ ਹੋ। ਜੈਸਾ ਕਿ :

**ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ ॥** *(ਸੋਰਠਿ ਮ: ੫, ਅੰਗ ੬੧੧)*

ਤੂੰ ਬੇਮੁਹਤਾਜ ਹੈਂ, ਕਿਸੇ ਦੀ ਵੀ ਖ਼ੁਸ਼ਾਮਦ ਵਿਚ ਨਹੀਂ ਆਉਂਦਾ। ਤੇਰੇ ਅੰਦਰ ਕਿਸੇ ਦੀ ਮੇਰ-ਤੇਰ ਨਹੀਂ ਹੈ, ਤੂੰ ਸਭਨਾਂ ਨੂੰ ਸਮਾਨ ਜਾਣਦਾ ਹੈਂ। ਇਸ ਤਰ੍ਹਾਂ ਨਹੀਂ ਕਿ ਜਿਵੇਂ ਰਾਮ ਚੰਦਰ ਜੀ ਨੂੰ ਲਵ ਅਤੇ ਕੁਸ਼ ਨੇ ਸੈਨਾ ਸਮੇਤ ਮੂਰਛਿਤ ਕਰ ਦਿੱਤਾ ਸੀ ਪਰ ਫਿਰ ਵੀ ਪੁੱਤਰਾਂ ਦੇ ਮੋਹ ਵਿਚ ਆ ਕੇ ਦੋਹਾਂ ਨੂੰ ਰਾਜ ਦੇ ਦਿੱਤਾ। ਇਸ ਤਰ੍ਹਾਂ ਕਿਸੇ ਦੀ ਖ਼ੁਸ਼ਾਮਦ ਨਹੀਂ ਕਰਦਾ। ਤੂੰ ਤਾਂ ਸਾਰਿਆਂ ਦਾ ਪਿਤਾ ਹੈਂ ਪਰ ਹੈਂ ਬੇਮੁਹਤਾਜ, ਆਪਣੇ ਸੇਵਕਾਂ ਨੂੰ ਵੀ ਇਹ ਦਾਤ ਬਖ਼ਸ਼ਦਾ ਹੈਂ।

## ਪਿਤਾ ਹਉ ਜਾਨਉ ਨਾਹੀ; ਤੇਰੀ ਕਵਨ ਜੁਗਤਾ ॥

ਹੇ ਪਿਤਾ ਅਕਾਲ ਪੁਰਖ ਵਾਹਿਗੁਰੂ ! ਅਸੀਂ ਨਹੀਂ ਜਾਣਦੇ ਕਿ ਤੇਰੇ ਵਿਚ ਅਭੇਦ ਹੋਣ ਦੀ ਕਿਹੜੀ ਜੁਗਤੀ ਹੈ ? ਸਾਨੂੰ ਨਹੀਂ ਪਤਾ ਕਿ ਕਿਸ ਤਰੀਕੇ ਨਾਲ ਲਿਵ ਲਾ ਕੇ ਤੇਰੇ ਨਾਲ ਜੁੜਿਆ ਜਾਂਦਾ ਹੈ **ਅਥਵਾ** ਮੈਂ ਨਹੀਂ ਜਾਣਦਾ ਕਿ ਤੇਰੀ ਪ੍ਰਸੰਨਤਾ ਪ੍ਰਾਪਤ ਕਰਨ ਦੀ ਕਿਹੜੀ ਜੁਗਤਾ = ਜੁਗਤੀ ਹੈ ?

**[ਅੰਗ ੫੨]**

## ਬੰਧਨ ਮੁਕਤੁ ਸੰਤਹੁ; ਮੇਰੀ ਰਾਖੈ ਮਮਤਾ ॥੩॥

ਹੇ ਸੰਤ ਜਨੋਂ ! ਗੁਰੂ ਪਰਮੇਸ਼ਰ ਬੰਧਨਾਂ ਤੋਂ ਮੁਕਤੁ = ਰਹਿਤ ਹੈ। ਇਸ ਵਿਚ ਕਰਤਾ ਭੋਗਤਾਪੁਣੇ ਦੇ ਬੰਧਨ ਨਹੀਂ ਹਨ ਤੇ ਫਿਰ ਸਤਿਗੁਰ ਪਰਮੇਸ਼ਰ ਨੂੰ ਇਸ ਤਰ੍ਹਾਂ ਬੇਨਤੀ ਕਰੋ ਕਿ ਹੇ ਸੱਚੇ ਪਾਤਸ਼ਾਹ ! ਮੇਰੀ ਮਮਤਾ = ਮੇਰ ਰਾਖੈ = ਰੱਖਣਾ ਕਿ ਇਹ ਸਾਡਾ ਸਿੱਖ ਹੈ **ਅਥਵਾ** ਜੇ ਸਤਿਗੁਰੂ ਪਰਮੇਸ਼ਰ ਇਸ ਤਰ੍ਹਾਂ ਮੇਰੀ ਰਾਖੈ ਮਮਤਾ = ਮੇਰ ਰੱਖ ਲੈਣ ਤਾਂ ਹੇ ਸੰਤ ਜਨੋਂ ! ਅਸੀਂ ਵੀ ਬੰਧਨਾਂ ਤੋਂ ਮੁਕਤ ਹੋ ਸਕਦੇ ਹਾਂ। ਜੇ ਪਰਮੇਸ਼ਰ ਸਾਡੇ 'ਤੇ ਮੇਰ ਹੀ ਨਹੀਂ ਰੱਖੇਗਾ ਤਾਂ ਸਾਨੂੰ ਕੋਈ ਵੀ ਮੁਕਤ ਨਹੀਂ ਕਰ ਸਕੇਗਾ **ਅਥਵਾ** ਹੇ ਸੰਤ ਜਨੋਂ ! ਪਰਮੇਸ਼ਰ ਬੰਧਨਾਂ ਤੋਂ ਰਹਿਤ ਹੈ। ਆਪਾਂ ਵੀ ਬੇਨਤੀ ਕਰੀਏ ਕਿ ਹੇ ਅਕਾਲ ਪੁਰਖ ! ਮੇਰੀ ਵੀ ਮਮਤਾ ਤੋਂ ਰੱਖਿਆ ਕਰੋ। ਸਾਡੇ ਅੰਦਰ ਵੀ ਦੇਹ ਦੀ ਅਭਿਮਾਨਤਾ ਹੈ ਅਤੇ ਕਿਸੇ ਪ੍ਰਕਾਰ ਦੀ ਮੇਰ ਪਦਾਰਥ ਦੀ ਨਾ ਫੁਰੇ ॥੩॥

## ਭਏ ਕਿਰਪਾਲ ਠਾਕੁਰ; ਰਹਿਓ ਆਵਣ ਜਾਣਾ ॥

ਜਦੋਂ ਇਸ ਤਰ੍ਹਾਂ ਬੇਨਤੀਆਂ ਕੀਤੀਆਂ ਤਾਂ ਠਾਕੁਰ = ਪਰਮੇਸ਼ਰ ਕਿਰਪਾਲੂ ਹੋ ਗਏ। ਪਰਮੇਸ਼ਰ ਦੀ ਕਿਰਪਾਲਤਾ ਨਾਲ ਜਿਹੜਾ ਜਨਮ ਧਾਰ ਕੇ ਦੁਨੀਆਂ ਵਿਚ ਆਉਣਾ ਸੀ ਤੇ ਮਰ ਕੇ ਜਾਣਾ ਸੀ, ਇਸ ਜੰਮਣ ਮਰਨ ਤੋਂ ਅਸੀਂ ਰਹਿਤ ਭਏ = ਹੋ ਗਏ ਹਾਂ।

## ਗੁਰ ਮਿਲਿ ਨਾਨਕ; ਪਾਰਬ੍ਰਹਮੁ ਪਛਾਣਾ ॥੪॥੨੭॥੯੭॥

ਸਤਿਗੁਰੂ ਜੀ ਫ਼ੁਰਮਾਨ ਕਰਦੇ ਹਨ ਕਿ ਸਤਿਗੁਰਾਂ ਨਾਲ ਮਿਲਿ = ਮਿਲਾਪ ਕਰਕੇ ਪਾਰਬ੍ਰਹਮੁ = ਪਾਪ ਪੁੰਨਾਂ ਤੋਂ ਪਰ੍ਹੇ ਜੋ ਪਰਮੇਸ਼ਰ ਹੈ, ਉਸ ਦੀ ਪਛਾਣ ਕੀਤੀ ਹੈ ॥੪॥੨੭॥੯੭॥

## ਸਿਰੀਰਾਗੁ ਮਹਲਾ ੫ ਘਰੁ ੧ ॥

ਪਿਛਲੇ ਸ਼ਬਦ ਵਿਚ ਸਤਿਗੁਰੂ ਜੀ ਨੇ ਦੱਸਣਾ ਕੀਤਾ ਕਿ ਜੋ ਸੱਚੇ ਸਤਿਗੁਰਾਂ ਨਾਲ ਮਿਲੇ ਹਨ, ਉਹਨਾਂ

ਨੇ ਪਰਮੇਸ਼ਰ ਦੀ ਪਛਾਣ ਕੀਤੀ ਹੈ ਭਾਵ ਉਸ ਨੂੰ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਹੋਈ ਹੈ। ਇਸ ਸ਼ਬਦ ਦੁਆਰਾ ਉਹਨਾਂ ਦੀ ਅਵਸਥਾ ਦੱਸਦੇ ਹਨ।

## ਸੰਤ ਜਨਾ ਮਿਲਿ ਭਾਈਆ; ਕਟਿਅੜਾ ਜਮਕਾਲੁ ॥

ਹੇ ਭਾਈ ! ਜੋ ਸੰਤ ਭਗਤ ਪਰਮੇਸ਼ਰ ਦੇ ਪਿਆਰੇ ਹਨ, ਉਹਨਾਂ ਪਿਆਰੇ ਜਨਾਂ ਨਾਲ ਮਿਲ ਕਰਕੇ ਜਿਹੜਾ ਜਮ ਸਾਰਿਆਂ ਦਾ ਕਾਲ = ਖ਼ਾਤਮਾ, ਨਾਸ਼ ਕਰਨ ਵਾਲਾ ਹੈ, ਉਸ ਜਮ ਦੇ ਤਾਈਂ ਕਟਿਅੜਾ = ਕਟਣਾ ਕੀਤਾ ਹੈ **ਅਥਵਾ** ਹੇ ਭਾਈ ! ਜਮ = ਜੰਮਣ ਕਾਲੁ = ਮ੍ਰਿਤੂ ਭਾਵ ਜੰਮਣ ਅਤੇ ਮਰਨ ਇਹ ਉਹਨਾਂ ਦੇ ਕੱਟੇ ਗਏ ਹਨ ਜੋ ਸੰਤ ਜਨਾਂ ਨੂੰ ਮਿਲੇ ਹਨ **ਅਥਵਾ** ਜੋ ਕਾਲ ਸਿਰ ਦੇ ਉੱਤੇ ਜਮ = ਜਮ੍ਹਾਂ ਹੋ ਰਿਹਾ ਸੀ, ਉਹ ਕੱਟਿਆ ਗਿਆ ਹੈ **ਅਥਵਾ** ਕਾਲੁ = ਕਾਲਾ ਭਾਵ ਅਗਿਆਨ ਜੋ ਅਗਿਆਨ ਹਿਰਦੇ ਵਿਚ ਜਮ = ਜੰਮਿਆ ਹੋਇਆ ਸੀ ਭਾਵ ਇਸਥਿਤ ਹੋਇਆ ਵੇਖਿਆ ਸੀ, ਹੇ ਭਾਈ ! ਸੰਤ ਜਨਾਂ ਨਾਲ ਮਿਲ ਕੇ ਉਹ ਕਾਲਾ ਅਗਿਆਨ ਵੀ ਕੱਟਿਆ ਗਿਆ ਹੈ ਜੋ ਪਹਿਲਾਂ ਸਾਡੇ ਹਿਰਦੇ ਤੇ ਅਗਿਆਨ ਨੇ ਪਰਦਾ ਪਾਇਆ ਸੀ ਤੇ ਹਿਰਦੇ ਅੰਦਰ ਮੱਸਿਆ ਵਾਂਗ ਕਾਲੀ ਬੋਲੀ ਰਾਤ ਸੀ, ਸੱਚ ਰੂਪ ਚੰਦਰਮਾ ਨਹੀਂ ਦਿਸਦਾ ਸੀ। ਹੁਣ ਜਦੋਂ ਸੰਤ ਜਨਾਂ ਨਾਲ ਮਿਲ ਕੇ ਵਾਹਿਗੁਰੂ ਦਾ ਸਿਮਰਨ ਕੀਤਾ ਤਾਂ ਉਹ ਅਗਿਆਨ ਦਾ ਕਾਲਾ ਪਰਦਾ ਵੀ ਕੱਟਿਆ ਗਿਆ।

## ਸਚਾ ਸਾਹਿਬੁ ਮਨ ਵੁਠਾ; ਹੋਆ ਖਸਮੁ ਦਇਆਲੁ ॥

ਜਦੋਂ ਖਸਮੁ = ਮਾਲਕ ਸੱਚੇ ਸਤਿਗੁਰੂ ਜੀ ਦਇਆਲ ਹੋਏ ਤਾਂ ਸਚਾ = ਨਾਸ਼ ਰਹਿਤ ਅਕਾਲ ਪੁਰਖ ਵਾਹਿਗੁਰੂ ਮਨ ਵਿਚ ਵੁਠਾ = ਵੱਸ ਗਿਆ।

## ਪੂਰਾ ਸਤਿਗੁਰੁ ਭੇਟਿਆ; ਬਿਨਸਿਆ ਸਭੁ ਜੰਜਾਲੁ ॥੧॥

ਜਦੋਂ ਪੂਰਾ = ਪੂਰਨ ਸਤਿਗੁਰੂ ਜੀ ਭੇਟਿਆ = ਮਿਲਿਆ ਤਾਂ ਸਤਿਗੁਰੂ ਜੀ ਦੀ ਐਸੀ ਕਿਰਪਾ ਹੋਈ ਕਿ ਜਿਹੜਾ ਜੰਜਾਲ ਬੰਧਨਾਂ ਦਾ ਪਿਆ ਹੋਇਆ ਸੀ ਭਾਵ ਜੋ ਕਰਤਾ ਭੋਗਤਾ ਦੇ ਬੰਧਨ ਪਏ ਹੋਏ ਸਨ, ਉਹ ਸਾਰੇ ਜੰਜਾਲੁ = ਬੰਧਨ ਬਿਨਸਿਆ = ਬਿਨਸ ਗਏ ਭਾਵ ਪੂਰਨ ਰੂਪ ਵਿਚ ਨਾਸ਼ ਹੋ ਗਏ ॥੧॥

## ਮੇਰੇ ਸਤਿਗੁਰਾ; ਹਉ ਤੁਧੁ ਵਿਟਹੁ ਕੁਰਬਾਣੁ ॥

ਹੇ ਮੇਰੇ ਸੱਚੇ ਸਤਿਗੁਰੂ ਜੀ ! ਹਉ = ਅਸੀਂ ਆਪ ਜੀ ਦੇ ਵਿਟਹੁ = ਉਪਰੋਂ ਕੁਰਬਾਣੁ = ਬਲਿਹਾਰ ਜਾਂਦੇ ਹਾਂ।

## ਤੇਰੇ ਦਰਸਨ ਕਉ ਬਲਿਹਾਰਣੈ;<br>ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ਰਹਾਉ॥

ਹੇ ਸਤਿਗੁਰੂ ਜੀ ! ਤੇਰੇ = ਤੁਹਾਡੇ ਦਰਸ਼ਨਾਂ ਕਉ = ਤੋਂ ਬਲਿਹਾਰਣੈ = ਕੁਰਬਾਨ ਜਾਂਦੇ ਹਾਂ, (ਬਲਿਹਾਰ = ਜਿਥੇ ਸਾਰੇ ਬਲ ਹਾਰ ਜਾਈਏ। ਸਰੀਰਕ ਬਲ, ਧਨ ਦਾ ਬਲ, ਭਰਾਵਾਂ ਦਾ ਬਲ, ਬੁੱਧੀ ਦਾ ਬਲ ਇਹ ਸਾਰੇ ਸਾਧਨਾਂ ਦਾ ਬਲ ਹਾਰ ਜਾਈਏ, ਇਹ ਬਲਿਹਾਰ ਜਾਣਾ ਹੈ।) ਕਿਉਂਕਿ ਆਪ ਜੀ ਨੇ ਤੁਸਿ = ਪ੍ਰਸੰਨ ਹੋ ਕੇ ਅੰਮ੍ਰਿਤੁ = ਮ੍ਰਿਤੂ ਤੋਂ ਰਹਿਤ ਅਮਰ ਕਰਨ ਵਾਲਾ ਨਾਮ ਸਾਨੂੰ ਬਖ਼ਸ਼ ਦਿੱਤਾ ਹੈ ॥੧॥ਰਹਾਉ॥

## ਜਿਨ ਤੂੰ ਸੇਵਿਆ ਭਾਉ ਕਰਿ; ਸੇਈ ਪੁਰਖ ਸੁਜਾਨ ॥

ਜਿਨ੍ਹਾਂ ਨੇ ਤੂੰ = ਤੁਹਾਨੂੰ ਭਾਉ = ਪ੍ਰੇਮ ਕਰਕੇ ਭਾਵਨਾ ਦੇ ਨਾਲ ਸੇਵਣਾ ਭਾਵ ਸਿਮਰਨਾ ਕੀਤਾ ਹੈ,

ਸੋਈ = ਉਹ ਪੁਰਖ ਸੰਸਾਰ ਵਿਚ ਸੁਜਾਨ = ਸ੍ਰੇਸ਼ਟ ਸਿਆਣੇ ਹਨ **ਅਥਵਾ** ਉਹ ਪੁਰਖ ਸੁਜਾਨ = ਅੰਤਰਜਾਮੀ ਪੁਰਸ਼ ਤੇਰਾ ਹੀ ਸਰੂਪ ਹਨ।

## ਤਿਨਾ ਪਿਛੈ ਛੁਟੀਐ; ਜਿਨ ਅੰਦਰਿ ਨਾਮੁ ਨਿਧਾਨੁ ॥

ਜਿਨ੍ਹਾਂ ਦੇ ਹਿਰਦੇ ਅੰਦਰਿ = ਵਿਚ ਤੁਸੀਂ ਨਾਮ ਰੂਪ ਨਿਧਾਨੁ = ਖ਼ਜ਼ਾਨਾ ਬਖ਼ਸ਼ਿਆ ਹੈ, ਤਿਨਾ = ਉਨ੍ਹਾਂ ਮਹਾਪੁਰਖਾਂ ਦੀ ਸੰਗਤ ਪਿੱਛੇ ਜੰਮਣ ਮਰਣ ਤੋਂ ਛੁਟੀਐ = ਛੁਟਕਾਰਾ ਪਾਈਦਾ ਹੈ।

## ਗੁਰ ਜੇਵਡੁ ਦਾਤਾ ਕੋ ਨਹੀ; ਜਿਨਿ ਦਿਤਾ ਆਤਮ ਦਾਨੁ ॥੨॥

ਸੱਚੇ ਸਤਿਗੁਰਾਂ ਜੇਵਡੁ = ਜਿੱਡਾ ਵੱਡਾ ਦਾਤਾ ਸੰਸਾਰ ਵਿਚ ਹੋਰ ਕੋ = ਕੋਈ ਵੀ ਨਹੀਂ ਹੈ, ਜਿਨਿ = ਜਿਨ੍ਹਾਂ ਨੇ ਬ੍ਰਹਮ ਆਤਮਾ ਸਰੂਪ ਦੇ ਗਿਆਨ ਦਾ ਦਾਨ ਦਿਤਾ = ਦੇਣਾ ਕੀਤਾ ਹੈ ॥੨॥ ਜੈਸਾ ਕਿ :

**ਗੁਰ ਜੈਸਾ ਨਾਹੀ ਕੋ ਦੇਵ ॥** *(ਭੈਰਉ ਮ: ੫, ਅੰਗ ੧੧੪੨)*

## ਆਏ ਸੇ ਪਰਵਾਣੁ ਹਹਿ; ਜਿਨ ਗੁਰੁ ਮਿਲਿਆ ਸੁਭਾਇ ॥

ਸੇ = ਉਹ ਪੁਰਸ਼ ਸੰਸਾਰ ਵਿਚ ਆਏ ਹੋਏ ਪ੍ਰਮਾਣੀਕ ਹਹਿ = ਹਨ ਜਿਨ੍ਹਾਂ ਨੂੰ ਸਤਿਗੁਰੂ ਸੁਭਾਇ = ਸਹਿਤ ਪ੍ਰੇਮ ਦੇ ਮਿਲੇ ਹਨ **ਅਥਵਾ** ਜਿਨ੍ਹਾਂ ਨੂੰ ਗਿਆਨ ਸਰੂਪ ਸਤਿਗੁਰਾਂ ਨਾਲ ਮਿਲ ਕੇ ਗਿਆਨ ਦਾ ਸੁਭਾਇ = ਪ੍ਰਕਾਸ਼ ਹੋਇਆ ਹੈ।

## ਸਚੇ ਸੇਤੀ ਰਤਿਆ; ਦਰਗਹ ਬੈਸਣੁ ਜਾਇ ॥

ਉਨ੍ਹਾਂ ਨੂੰ ਸੱਚੇ ਸਤਿਗੁਰਾਂ ਦੇ ਪ੍ਰੇਮ ਨਾਲ ਰਤਿਆ = ਰੰਗੇ ਜਾਣ ਕਰਕੇ **ਵਾ:** ਸੱਚੇ ਪ੍ਰਭੂ ਦੇ ਨਾਮ ਨਾਲ ਰਤਿਆ = ਤਦਾਕਾਰ ਹੋਣ ਕਰਕੇ ਵਾਹਿਗੁਰੂ ਦੀ ਦਰਗਹ ਭਾਵ ਸੱਚਖੰਡ ਵਿਚ ਬੈਠਣ ਲਈ ਜਾਇ = ਜਗ੍ਹਾ ਮਿਲਦੀ ਹੈ **ਅਥਵਾ** ਜੋ ਤੁਰੀਆ ਪਦ ਰੂਪੀ ਦਰਗਾਹ ਵਿਚ ਗਏ ਹਨ, ਉਨ੍ਹਾਂ ਨੂੰ ਬ੍ਰਹਮਾਨੰਦ ਰੂਪ ਸਿੰਘਾਸਨ 'ਤੇ ਬੈਠਣ ਲਈ ਜਾਇ = ਜਗ੍ਹਾ ਮਿਲਦੀ ਹੈ।

## ਕਰਤੇ ਹਥਿ ਵਡਿਆਈਆ; ਪੂਰਬਿ ਲਿਖਿਆ ਪਾਇ ॥੩॥

ਇਹ ਸਾਰੀਆਂ ਵਡਿਆਈਆਂ ਕਰਤੇ = ਅਕਾਲ ਪੁਰਖ ਨੇ ਆਪਣੇ ਅਧੀਨ ਰੱਖੀਆਂ ਹੋਈਆਂ ਹਨ, ਉਸ ਦੇ ਹੱਥ ਵਿਚ ਹਨ। ਜਿਨ੍ਹਾਂ ਨੇ ਪੂਰਬ ਨਿਸ਼ਕਾਮ ਕਰਮ ਕੀਤੇ ਹੋਏ ਹਨ, ਉਨ੍ਹਾਂ ਦੇ ਮੱਥੇ 'ਤੇ ਪਰਮੇਸ਼ਰ ਨੇ ਲਿਖ ਦਿੱਤਾ ਹੈ, ਫਿਰ ਉਨ੍ਹਾਂ ਨੇ ਗੁਰੂ ਸਾਹਿਬ ਦੀ ਸ਼ਰਨ ਆ ਕੇ ਗੁਰੂ ਉਪਦੇਸ਼ ਨੂੰ **ਵਾ:** ਪਰਮੇਸ਼ਰ ਦੇ ਨਾਮ ਨੂੰ ਹਿਰਦੇ ਵਿਚ ਲਿਖ ਲਿਆ ਹੈ ਤੇ ਸਰੂਪ ਦੀ ਪ੍ਰਾਪਤੀ ਪਾਇ = ਪਾ ਲਈ ਹੈ ॥੩॥

## ਸਚੁ ਕਰਤਾ ਸਚੁ ਕਰਣਹਾਰੁ; ਸਚੁ ਸਾਹਿਬੁ ਸਚੁ ਟੇਕ ॥

ਸਤਿਗੁਰੂ ਜੀ ਸੱਚੇ ਅਕਾਲ ਪੁਰਖ ਦਾ ਸਰੂਪ ਹਨ, ਸਿੱਖਾਂ ਤਾਈਂ ਸਤਿਨਾਮ ਦਾ ਉਪਦੇਸ਼ ਕਰਨ ਵਾਲੇ ਹਨ ਅਤੇ ਸਿੱਖਾਂ ਦੀ ਕਲਿਆਣ ਕਰਨ ਵਾਲੇ ਹਨ **ਅਥਵਾ** ਸੱਚਾ ਅਕਾਲ ਪੁਰਖ ਆਪ ਹੀ ਸੰਸਾਰ ਦਾ ਕਰਤਾ ਹੈ ਤੇ ਸੱਚ ਸਰੂਪ ਵਾਹਿਗੁਰੂ ਆਪ ਹੀ ਸੰਸਾਰ ਦੀ ਪਾਲਣਾ ਕਰਣਹਾਰੁ = ਕਰਨ ਵਾਲਾ ਹੈ। ਉਹ ਸਾਹਿਬੁ = ਮਾਲਕ ਲੋਕ ਪਰਲੋਕ ਵਿਚ ਸੱਚਾ ਹੈ ਅਤੇ ਹਿਰਦੇ ਅੰਦਰ ਉਸ ਦੀ ਧਾਰੀ ਹੋਈ ਓਟ ਵੀ ਸੱਚੀ ਹੈ **ਵਾ:** ਸੱਚੇ ਪਰਮੇਸ਼ਰ ਦੀ ਸੱਚੀ ਟੇਕ = ਓਟ ਹੀ ਹਿਰਦੇ ਵਿਚ ਧਾਰਨੀ ਚਾਹੀਦੀ ਹੈ ਭਾਵ ਇਕ ਪਰਮੇਸ਼ਰ ਦਾ ਹੀ ਆਸਰਾ ਤੱਕਣਾ ਚਾਹੀਦਾ ਹੈ।

## ਸਚੋ ਸਚੁ ਵਖਾਣੀਐ; ਸਚੋ ਬੁਧਿ ਬਿਬੇਕ ॥

ਸਤਿਗੁਰੂ ਜੀ ਉਸ ਸੱਚੇ ਦਾ ਸ੍ਰਵਣ ਕਰਾਉਂਦੇ ਹਨ। ਸੱਚੇ ਦਾ ਹੀ ਮੰਨਣ ਕਰਵਾਉਂਦੇ ਹਨ। ਤਿੰਨਾਂ ਕਾਲਾਂ ਵਿਚ ਪਰਮੇਸ਼ਰ ਹੀ ਨਿਸਚੇ ਕਰਕੇ ਸਤ ਸਰੂਪ ਕਥਨ ਕਰੀਦਾ ਹੈ। ਜਿਨ੍ਹਾਂ ਦੀ ਬੁਧਿ = ਬੁੱਧੀ ਅੰਦਰ ਜੀਵ-ਈਸ਼ ਦੀ ਏਕਤਾ ਰੂਪ ਬਿਬੇਕ[੧] ਹੈ, ਉਨ੍ਹਾਂ ਦੇ ਅੰਦਰ ਸੱਚਾ ਵਾਹਿਗੁਰੂ ਪ੍ਰਗਟ ਹੋ ਗਿਆ ਹੈ।

## ਸਰਬ ਨਿਰੰਤਰਿ ਰਵਿ ਰਹਿਆ;
## ਜਪਿ ਨਾਨਕ ਜੀਵੈ ਏਕ ॥੪॥੨੮॥੯੮॥

ਫਿਰ ਉਨ੍ਹਾਂ ਨੂੰ ਇਹ ਨਿਸਚਾ ਹੋ ਗਿਆ ਹੈ ਕਿ ਸਰਬ = ਸਾਰਿਆਂ ਵਿਚ ਨਿਰੰਤਰਿ = ਇਕ-ਰਸ ਪਰਮੇਸ਼ਰ ਰਵਿ ਰਹਿਆ = ਵਿਆਪਕ ਹੋ ਰਿਹਾ ਹੈ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਉਸ ਏਕ = ਇਕ ਅਦ੍ਵੈਤ ਰੂਪ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਹੀ ਜੀਵੈ = ਜਿਊਂਦੇ ਹਾਂ ॥੪॥੨੮॥੯੮॥

## ਸਿਰੀਰਾਗੁ ਮਹਲਾ ੫ ॥
## ਗੁਰੁ ਪਰਮੇਸੁਰੁ ਪੂਜੀਐ; ਮਨਿ ਤਨਿ ਲਾਇ ਪਿਆਰੁ ॥

ਹੇ ਭਾਈ! ਮਨੋਂ ਤਨੋਂ ਪਿਆਰ ਲਾ ਕੇ ਪਰਮੇਸ਼ਰ ਰੂਪ ਗੁਰੂ ਦਾ ਪੂਜੀਐ = ਪੂਜਨ ਕਰੀਏ। ਸਤਿਗੁਰੂ ਨਾਨਕ ਦੇਵ ਜੀ ਪਰਮੇਸ਼ਰ ਰੂਪ ਹਨ। ਜੋ ਉਹਨਾਂ ਦਾ ਪੂਜਨ ਕਰੇਗਾ, ਉਹ ਜੰਮਣ ਮਰਣ ਤੋਂ ਰਹਿਤ ਹੋ ਜਾਵੇਗਾ। ਜੈਸਾ ਕਿ :

**ਹਰਿ ਗੁਰੁ ਨਾਨਕੁ ਜਿਨ੍ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥**

*(ਸਵੱਯੇ ਮ: ੫, ਅੰਗ ੧੩੮੬)*

ਕਿਉਂਕਿ ਗੁਰੂ ਅਤੇ ਪਰਮੇਸ਼ਰ ਵਿਚ ਕੋਈ ਅੰਤਰ ਨਹੀਂ, ਇਕ ਹੀ ਰੂਪ ਹਨ। ਪਰ ਸਤਿਗੁਰਾਂ ਦੀ ਨਿਮਰਤਾ ਹੈ ਕਿ ਪਰਮੇਸ਼ਰ ਨਾਲ ਅਭੇਦ ਹੁੰਦਿਆਂ ਹੋਇਆਂ; ਜੈਸਾ ਕਿ :

**ਜੋ ਹਮ ਕੋ ਪਰਮੇਸੁਰ ਉਚਰਿਹੈਂ ॥ ਤੇ ਸਭ ਨਰਕਿ ਕੁੰਡ ਮਹਿ ਪਰਿਹੈਂ ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੭)*

ਭਾਈ ਦਇਆ ਸਿੰਘ ਜੀ ਨੇ ਬੇਨਤੀ ਕੀਤੀ ਕਿ ਗੁਰੂ ਸਾਹਿਬ ਜੀ! ਬਾਣੀ ਦਾ ਫ਼ੁਰਮਾਨ ਹੈ ਕਿ ਗੁਰੂ ਪਰਮੇਸ਼ਰ ਦਾ ਰੂਪ ਹੈ ਤੇ ਆਪ ਨੇ ਐਸੇ ਕਰੜੇ ਬਚਨ ਕੀਤੇ ਹਨ ਤਾਂ ਹਜ਼ੂਰ ਕਹਿਣ ਲੱਗੇ ਕਿ ਭਾਈ ਦਇਆ ਸਿੰਘ ਜੀ! ਮੈਂ ਆਪਣੇ ਗੁਰਸਿੱਖਾਂ ਨੂੰ ਨਿਮਰਤਾ ਵਿਚ ਪ੍ਰਪੱਕ ਕਰਨ ਲਈ ਇਹ ਬਚਨ ਕਹੇ ਹਨ ਕਿ ਸਭ ਕੁਝ ਹੁੰਦਿਆਂ ਹੋਇਆਂ ਵੀ ਆਪਣੇ ਆਪ ਨੂੰ ਨੀਵਾਂ ਜਾਣੇ। ਵਾਸਤਵ ਵਿਚ ਤਾਂ

**ਹਰਿ ਹਰਿ ਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ ॥**
**ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖੈ ਸਮਾਹਿ ॥** *(ਸ੍ਰੀ ਦਸਮ ਗ੍ਰੰਥ, ਪੰਨਾ ੫੯)*

## ਸਤਿਗੁਰ ਦਾਤਾ ਜੀਅ ਕਾ; ਸਭਸੈ ਦੇਇ ਅਧਾਰੁ ॥

ਸਤਿਗੁਰੂ ਜੀਅ = ਜੀਵਨ ਮੁਕਤੀ ਕਾ = ਦਾ ਦਾਤਾ ਹੈ **ਵਾ:** ਜੀਅ ਦਾਨ ਭਾਵ ਚੇਤਨ ਸਰੂਪ

---

੧. ਬਿਬੇਕ (ਬਿਬ + ਏਕ) ਬਿਬ = ਦੋ ਭਾਵ ਜੀਵ ਤੇ ਈਸ ਦੀ ਏਕ = ਏਕਤਾ ਦੇ ਗਿਆਨ ਦਾ ਨਾਮ ਬਿਬੇਕ ਹੈ।

ਦੀ ਸਾਖਿਆਤਤਾ ਦਾ ਦਾਤਾ ਹੈ ਜੋ ਸਾਰਿਆਂ ਨੂੰ (ਲੋਕ, ਪਰਲੋਕ) ਵਿਚ ਅਧਾਰੁ = ਆਸਰਾ ਦੇਇ = ਦੇਣ ਵਾਲਾ ਹੈ।

## ਸਤਿਗੁਰ ਬਚਨ ਕਮਾਵਣੇ; ਸਚਾ ਏਹੁ ਵੀਚਾਰੁ ॥

ਜੋ ਸਤਿਗੁਰਾਂ ਦੀ ਬਾਣੀ ਰੂਪ ਬਚਨ = ਵਾਕਾਂ ਨੂੰ ਕਮਾਵਣੇ = ਕਮਾਉਣਾ ਹੈ, ਏਹੁ = ਇਹੋ ਹੀ ਸੱਚਾ ਵੀਚਾਰੁ = ਨਿਰਣਾ ਹੈ **ਅਥਵਾ** ਜੋ ਸਤਿਗੁਰਾਂ ਦੇ ਬਚਨਾਂ ਦੀ ਕਮਾਈ ਕਰਦਾ ਹੈ, ਉਸ ਦੇ ਵੀਚਾਰ ਸੱਚੇ ਹੋ ਜਾਂਦੇ ਹਨ। ਜੋ ਸਤਿਗੁਰਾਂ ਦੇ ਬਚਨਾਂ ਨੂੰ ਕਮਾ ਨਹੀਂ ਸਕਦਾ, ਉਸ ਦਾ ਵੀਚਾਰ ਸੱਚਾ ਨਹੀਂ ਕੱਚਾ ਹੈ। ਕੱਚਾ ਵੀਚਾਰ ਥਿਰ ਨਹੀਂ ਰਹਿ ਸਕਦਾ। ਪਤਾ ਨਹੀਂ ਉਹ ਵੀਚਾਰ ਕਦੋਂ ਖਿਸਕ ਜਾਣਾ ਹੈ ਤੇ ਗੁਰੂ ਦੇ ਬਚਨਾਂ ਨੂੰ ਕਮਾਉਣਾ ਇਹ ਵੀਚਾਰ ਸੱਚਾ ਹੈ। ਜੈਸਾ ਕਿ :

**ਨਾਨਕੁ ਕਹਤੌ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥**
**ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥**

*(ਗਉੜੀ ਮਾਲਾ ਮ: ੫, ਅੰਗ ੨੧੬)*

ਸਤਿਗੁਰਾਂ ਦੀ ਸਰੀਰ ਕਰਕੇ ਸੇਵਾ ਕਰਨੀ, ਮਨ ਕਰਕੇ ਨਾਮ ਧਿਆਉਣਾ, ਮਨ ਵਿੱਚੋਂ ਹੰਕਾਰ ਦੂਰ ਕਰਨਾ ਆਦਿ ਇਹ ਸਤਿਗੁਰਾਂ ਦੇ ਬਚਨ ਹਨ, ਜੋ ਇਨ੍ਹਾਂ ਨੂੰ ਕਮਾਵੇਗਾ, ਉਹ ਪਾਰ ਹੋ ਜਾਵੇਗਾ।

## ਬਿਨੁ ਸਾਧੂ ਸੰਗਤਿ ਰਤਿਆ; ਮਾਇਆ ਮੋਹੁ ਸਭੁ ਛਾਰੁ ॥੧॥

ਸਾਧੂ = ਜੋ ਮਨ ਨੂੰ ਸਾਧਣ ਵਾਲੇ ਸ੍ਰੇਸ਼ਟ ਪੁਰਸ਼ ਹਨ, ਉਨ੍ਹਾਂ ਗੁਰਮੁਖਾਂ ਦੀ ਸੰਗਤ ਵਿਚ ਰਤਿਆ = ਰੰਗੇ ਹੋਏ ਤੋਂ ਬਿਨੁ = ਬਗ਼ੈਰ ਇਹ ਮਾਇਆ ਦਾ ਮੋਹ ਜੋ ਛਾਰੁ = ਸੁਆਹ ਰੂਪ ਹੈ ਭਾਵ ਝੂਠਾ ਹੈ, ਸਾਰੇ ਜੀਵਾਂ ਨੂੰ ਚਿੰਬੜਿਆ ਰਹਿੰਦਾ ਹੈ **ਅਥਵਾ** ਸਾਧੂਆਂ ਦੀ ਸੰਗਤ ਤੋਂ ਬਿਨਾਂ ਇਹ ਮਾਇਆ ਦਾ ਮੋਹ ਸਾਰੇ ਜੀਵਾਂ ਨੂੰ **ਵਾ:** ਜੀਵਾਂ ਦੇ ਕਰਮ ਧਰਮ ਨੂੰ ਛਾਰੁ = ਸੁਆਹ ਕਰ ਦਿੰਦਾ ਹੈ ॥੧॥

## ਮੇਰੇ ਸਾਜਨ; ਹਰਿ ਹਰਿ ਨਾਮੁ ਸਮਾਲਿ ॥

ਹੇ ਮੇਰੇ ਪਿਆਰੇ ਸਾਜਨ = ਮਨ ਦੇ ਅਜ਼ੀਜ਼ ਮਿੱਤਰ ਜੋ ਹਰਿ = ਪਰਮੇਸ਼ਰ ਸਾਰਿਆਂ ਨੂੰ ਹਰਿ = ਹਰੇ-ਭਰੇ ਕਰਨ ਵਾਲਾ ਹੈ, ਉਸ ਦੇ ਨਾਮ ਨੂੰ ਸਮਾਲਿ = ਸੰਭਾਲਣਾ ਕਰ।

## ਸਾਧੂ ਸੰਗਤਿ ਮਨਿ ਵਸੈ; ਪੂਰਨ ਹੋਵੈ ਘਾਲ ॥੧॥ਰਹਾਉ॥

ਗੁਰਮੁਖ ਪਿਆਰਿਆਂ ਦੀ ਸੰਗਤ ਵਿਚ ਮਿਲਣ ਕਰਕੇ ਮਹਾਰਾਜ ਮਨ ਵਿਚ ਵਸੈ = ਵਸਦੇ ਹਨ ਪਰ ਗੁਰਮੁਖਾਂ ਦੀ ਸੰਗਤ ਤਾਂ ਪ੍ਰਾਪਤ ਹੁੰਦੀ ਹੈ ਜੇ ਘਾਲ = ਕਮਾਈ ਪੂਰਨ = ਪੂਰੀ ਹੋਵੇ **ਅਥਵਾ** ਗੁਰਮੁਖਾਂ ਦੀ ਸੰਗਤਿ ਕਰਕੇ ਜੇ ਪਰਮੇਸ਼ਰ ਦਾ ਨਾਮ ਮਨ ਵਿਚ ਵਸ ਜਾਵੇ ਤਾਂ ਜੀਵ ਦੀ ਘਾਲ = ਕਮਾਈ ਸੰਪੂਰਨ ਹੋ ਜਾਂਦੀ ਹੈ ਪਰ ਸਾਧੂਆਂ ਦੀ ਸੰਗਤ ਵੀ ਪਰਮੇਸ਼ਰ ਦੀ ਦਇਆਲਤਾ ਤੋਂ ਬਿਨਾਂ ਨਸੀਬ ਨਹੀਂ ਹੁੰਦੀ ॥੧॥ਰਹਾਉ॥ ਜੈਸਾ ਕਿ :

**ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥** *(ਗਉੜੀ ਮ: ੫, ਅੰਗ ੨੫੫)*

## ਗੁਰੁ ਸਮਰਥੁ ਅਪਾਰੁ ਗੁਰੁ; ਵਡਭਾਗੀ ਦਰਸਨੁ ਹੋਇ ॥

ਸੱਚੇ ਸਤਿਗੁਰੂ ਜੀ ਸਰਬ ਸਮਰੱਥ ਹਨ। ਚਉਰਾਸੀਹ ਲੱਖ ਜੂਨਾਂ ਵਿਚ ਤਰਸਦੇ ਜੀਵਾਂ ਨੂੰ ਵੀ ਸਤਿਗੁਰੂ ਜੀ ਜੰਮਣ ਮਰਣ ਤੋਂ ਮੁਕਤ ਕਰਨ ਦੇ ਸਮਰੱਥ ਹਨ। ਸਾਰੇ ਪਾਪਾਂ ਨੂੰ ਬਖ਼ਸ਼ ਦਿੰਦੇ ਹਨ ਫਿਰ ਅਪਾਰੁ

ਗੁਰੁ = ਸਤਿਗੁਰੂ ਜੀ ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ, ਬਾਕੀ ਹੋਰ ਅਵਤਾਰ, ਪੈਗ਼ੰਬਰ, ਦੇਵੀ-ਦੇਵਤੇ ਪ੍ਰਕਿਰਤੀ ਦੇ ਵਿਚ ਹਨ। ਵਡਭਾਗੀ = ਵੱਡਿਆਂ ਭਾਗਾਂ ਵਾਲਿਆਂ ਨੂੰ ਐਸੇ ਸ਼ੁਧ ਸਰੂਪ ਸਤਿਗੁਰਾਂ ਦੇ ਦਰਸਨੁ = ਦੀਦਾਰ ਹੁੰਦੇ ਹਨ।

## ਗੁਰੁ ਅਗੋਚਰੁ ਨਿਰਮਲਾ; ਗੁਰ ਜੇਵਡੁ ਅਵਰੁ ਨ ਕੋਇ ॥

ਸੱਚੇ ਸਤਿਗੁਰੂ ਜੀ ਅਗੋਚਰੁ = ਇੰਦਰੀਆਂ ਦੇ ਅਵਿਸ਼ੇ ਭਾਵ ਇੰਦਰੀਆਂ ਦੀ ਪਹੁੰਚ ਤੋਂ ਪਰ੍ਹੇ ਹਨ ਤੇ ਨਿਰਮਲਾ = ਸ਼ੁੱਧ ਸਰੂਪ ਹਨ ਭਾਵ ਮਲ, ਵਿਖੇਪ, ਅਵਰਨ ਆਦਿ ਦੀ ਮੈਲ ਤੋਂ ਰਹਿਤ ਹਨ। ਸਤਿਗੁਰੂ ਸਾਰਿਆਂ ਤੋਂ ਵੱਡੇ ਹਨ। ਗੁਰੂ ਜੇਵਡੁ = ਜਿੱਡਾ ਵੱਡਾ ਅਵਰੁ = ਹੋਰ ਕੋਈ ਵੀ ਨਹੀਂ ਹੈ।

## ਗੁਰੁ ਕਰਤਾ ਗੁਰੁ ਕਰਣਹਾਰੁ; ਗੁਰਮੁਖਿ ਸਚੀ ਸੋਇ ॥

ਸਤਿਗੁਰੂ ਸਾਹਿਬ ਜੀ ਸਿੱਖਾਂ ਨੂੰ ਨਾਮ ਦਾ ਉਪਦੇਸ਼ ਕਰਨ ਵਾਲੇ ਹਨ ਅਤੇ ਗੁਰੂ ਜੀ ਸਿੱਖਾਂ ਦੀ ਕਲਿਆਣ ਕਰਨਹਾਰ ਹਨ **ਅਥਵਾ** ਸਤਿਗੁਰੂ ਜੀ ਸੰਸਾਰ ਦੇ ਕਰਤਾ = ਉਪਾਦਾਨ ਕਾਰਨ ਅਤੇ ਗੁਰੂ ਸਾਹਿਬ ਜੀ ਕਰਣਹਾਰੁ = ਨਮਿੱਤ ਕਾਰਨ ਹਨ **ਅਥਵਾ** ਸਤਿਗੁਰੂ ਕਰਤਾ ਹੈ ਭਾਵ ਈਸ਼ਰ ਰੂਪ ਹੋ ਕੇ ਸੰਸਾਰ ਨੂੰ ਰਚਦੇ ਹਨ ਤੇ ਫਿਰ ਆਪ ਹੀ ਗੁਰੂ ਜੀ ਇਸ ਦੀ ਪਾਲਣਾ ਕਰਨਹਾਰ ਹਨ। ਇਸ ਸਮਰੱਥਾ ਦੇ ਮਾਲਕ ਹੋਣ ਕਰਕੇ ਗੁਰਮੁਖਿ = ਮੁਖੀ ਗੁਰੂ ਸਾਹਿਬ ਜੀ ਦੀ ਲੋਕ ਪਰਲੋਕ ਵਿਚ ਸਚੀ ਸੋਇ = ਸ਼ੋਭਾ ਹੋ ਰਹੀ ਹੈ।

## ਗੁਰ ਤੇ ਬਾਹਰਿ ਕਿਛੁ ਨਹੀ; ਗੁਰੁ ਕੀਤਾ ਲੋੜੇ ਸੁ ਹੋਇ ॥੨॥

ਗੁਰੂ ਸਾਹਿਬ ਦੇ ਹੁਕਮ ਤੋਂ ਬਾਹਰ ਕੁਝ ਵੀ ਨਹੀਂ ਹੋ ਸਕਦਾ। ਜੋ ਵੀ ਸੰਸਾਰ ਵਿਚ ਵਰਤਾਰਾ ਵਰਤ ਰਿਹਾ ਹੈ, ਇਹ ਗੁਰੂ ਦੇ ਹੁਕਮ ਵਿਚ ਹੈ। ਸਤਿਗੁਰੂ ਹਰ ਜੀਵ ਦੀ ਹਰ ਹਰਕਤ, ਹਰ ਫੁਰਨਾ ਜਾਣਦੇ ਹਨ। ਗੁਰੂ ਸਾਹਿਬ ਜੀ ਜੋ ਕੀਤਾ ਲੋੜੇ = ਕਰਨਾ ਚਾਹੁੰਦੇ ਹਨ, ਉਸੇ ਤਰ੍ਹਾਂ ਦਾ ਵਰਤਾਰਾ ਵਰਤ ਜਾਂਦਾ ਹੈ ਭਾਵ ਉਹੋ ਸਭ ਕੁਝ ਹੋ ਜਾਂਦਾ ਹੈ ਜੋ ਗੁਰੂ ਜੀ ਚਾਹੁੰਦੇ ਹਨ॥੨॥

## ਗੁਰੁ ਤੀਰਥੁ ਗੁਰੁ ਪਾਰਜਾਤੁ; ਗੁਰੁ ਮਨਸਾ ਪੂਰਣਹਾਰੁ ॥

ਸਤਿਗੁਰੂ ਜੀ ਤੀਰਥ ਦੀ ਨਿਆਈਂ ਪਵਿੱਤਰ ਹਨ ਜੋ ਜਲ ਦੇ ਚੱਲਦੇ ਪ੍ਰਵਾਹ ਵਾਂਗ ਹਨ[1] **ਵਾ:** ਸਤਿਗੁਰੂ ਜੀ ਸਭ ਤੋਂ ਪਵਿੱਤਰ ਵੱਡੇ ਤੀਰਥ ਹਨ। ਗੁਰੁ = ਗੁਰੂ ਸਾਹਿਬ ਜੀ ਪਾਰਜਾਤੁ = ਕਲਪ ਬ੍ਰਿਛ ਦੀ ਨਿਆਈਂ ਹਨ। ਕਲਪ ਬ੍ਰਿਛ ਤਾਂ ਜੜ੍ਹ ਹੈ ਪਰ ਸਤਿਗੁਰੂ ਜੀ ਚੇਤਨ ਰੂਪ ਹੋ ਕੇ ਹਰ ਥਾਂ ਵਿਆਪਕ ਹਨ। ਗੁਰੂ ਸਾਹਿਬ ਜੀ ਸਾਰਿਆਂ ਦੀਆਂ ਮਨਸਾ = ਇੱਛਾਵਾਂ ਪੂਰਣਹਾਰੁ = ਪੂਰੀਆਂ ਕਰਨ ਵਾਲੇ ਹਨ। ਗੁਰੂ ਦੇ ਦਰ 'ਤੇ ਸ਼ਰਧਾ ਨਾਲ ਕੋਈ ਵੀ ਇੱਛਾ ਲੈ ਕੇ ਆਵੇ, ਸਤਿਗੁਰੂ ਜੀ ਉਸ ਨੂੰ ਪੂਰਾ ਕਰ ਦਿੰਦੇ ਹਨ।

**ਸਾਖੀ—ਕਲ਼ਗੀਧਰ ਪਾਤਸ਼ਾਹ ਅਤੇ ਚੋਰ ਦੀ :** ਅਨੰਦਪੁਰ ਸਾਹਿਬ ਦੇ ਅੰਦਰ ਇਕ ਵਾਰ ਵਿਸਾਖੀ ਦੇ ਜੋੜ ਮੇਲੇ 'ਤੇ ਸੰਗਤਾਂ ਦਾ ਬੜਾ ਭਾਰੀ ਇਕੱਠ ਸੀ। ਇਕ ਚੋਰ ਨੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ! ਮੈਂ ਮੇਲੇ ਵਿਚ ਤਿੰਨ ਚੋਰੀਆਂ ਕਰਨੀਆਂ ਹਨ, ਵੱਧ ਨਹੀਂ ਕਰਾਂਗਾ। ਆਪ ਨੇ ਕਿਰਪਾ ਕਰਨੀ ਕਿ ਮੈਂ ਫੜਿਆ ਨਾ ਜਾਵਾਂ। ਫਿਰ ਇਸ ਚੋਰ ਨੇ ਤਿੰਨ ਸਿੱਖਾਂ ਦੇ ਖੀਸੇ ਕੱਟ ਲਏ। ਵਾਰੀ-ਵਾਰੀ ਤਿੰਨੇ

---

੧. **ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥**
**ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥** *(ਪ੍ਰਭਾਤੀ ਮ: ੧, ਅੰਗ ੧੩੨੯)*

ਸਿੱਖ ਮਹਾਰਾਜ ਕੋਲ ਪਹੁੰਚੇ ਕਿ ਗੁਰੂ ਸਾਹਿਬ ਜੀ! ਮੇਲੇ ਵਿਚ ਚੋਰ ਬਹੁਤ ਫਿਰ ਰਹੇ ਹਨ। ਪਹਿਲਾਂ ਕਦੇ ਇਸ ਤਰ੍ਹਾਂ ਨਹੀਂ ਹੋਇਆ। ਉਧਰ ਚੋਰ ਨੇ ਲਾਲਚ ਵਸ ਹੋ ਕੇ ਕਿ ਮੈਂ ਕਿਹੜਾ ਫੜੇ ਜਾਣਾ ਹੈ, ਚੌਥੀ ਚੋਰੀ ਵੀ ਕਰ ਲਈ। ਜਦੋਂ ਚੌਥਾ ਸਿੱਖ ਵੀ ਸ਼ਿਕਾਇਤ ਲੈ ਕੇ ਸਤਿਗਰਾਂ ਕੋਲ ਗਿਆ ਤਾਂ ਕਲਗੀਧਰ ਜੀ ਨੇ ਸਿੰਘਾਂ ਨੂੰ ਆਖਿਆ ਕਿ ਇਕ ਆਦਮੀ ਜਿਸ ਦੇ ਲਾਲ ਪੱਗ ਬੰਨ੍ਹੀ ਹੈ, ਹੱਥ ਵਿਚ ਮਾਲਾ ਫੜੀ ਹੈ, ਮੱਥੇ ਤਿਲਕ ਲਾਇਆ ਹੈ, ਕੰਨੀ ਵਾਲੀ ਧੋਤੀ ਬੰਨ੍ਹੀ ਹੈ ਤੇ ਫਲਾਣੇ ਥਾਂ ਖੜ੍ਹਾ ਹੈ, ਉਸ ਨੂੰ ਫੜ ਕੇ ਲਿਆਉ। ਸਿੰਘ ਫਟਾਫਟ ਗਏ ਤੇ ਚੋਰ ਨੂੰ ਫੜ ਕੇ ਦਰਬਾਰ ਵਿਚ ਹਾਜ਼ਰ ਕੀਤਾ। ਸਤਿਗੁਰੂ ਜੀ ਕਹਿਣ ਲੱਗੇ ਕਿ ਕਿਉਂ ਬਈ! ਤੂੰ ਅਰਦਾਸ ਕੀਤੀ ਸੀ ਤਿੰਨ ਚੋਰੀਆਂ ਕਰਨ ਲਈ। ਪਹਿਲਾਂ ਤਾਂ ਤੈਨੂੰ ਇਸ ਭੈੜੇ ਕੰਮ ਕਰਨ ਲਈ ਅਰਦਾਸ ਕਰਨ ਲੱਗਿਆਂ ਸ਼ਰਮ ਆਉਣੀ ਚਾਹੀਦੀ ਸੀ ਪਰ ਫਿਰ ਵੀ ਅਸਾਂ ਲਾਜ ਪਾਲੀ। ਪਰ ਫੇਰ ਤੂੰ ਅਰਦਾਸ ਤੋਂ ਝੂਠਾ ਪੈ ਕੇ ਚੌਥੀ ਚੋਰੀ ਵੀ ਕਰ ਲਈ ਤਾਂ ਤੈਨੂੰ ਹੁਣ ਪਕੜ ਕੇ ਮੰਗਾਇਆ ਹੈ। ਚੋਰ ਨੇ ਸ਼ਰਮਸਾਰ ਹੁੰਦਿਆਂ ਸਾਰਿਆਂ ਦੇ ਚੋਰੀ ਕੀਤੇ ਪੈਸੇ ਕਲਗ਼ੀਧਰ ਜੀ ਦੇ ਚਰਨਾਂ ਵਿਚ ਰੱਖ ਦਿੱਤੇ ਤੇ ਗੁਰੂ ਸਾਹਿਬ ਨੂੰ ਅੰਤਰਜਾਮੀ ਜਾਣ ਕੇ ਅੱਗੇ ਤੋਂ ਚੋਰੀ ਨਾ ਕਰਨ ਦਾ ਬਚਨ ਦਿੱਤਾ। ਸਤਿਗੁਰਾਂ ਨੇ ਐਸੀ ਕ੍ਰਿਪਾ ਦ੍ਰਿਸ਼ਟੀ ਕੀਤੀ ਕਿ ਉਹ ਇਕ ਭਲਾ ਪੁਰਸ਼ ਪਰਮਾਤਮਾ ਦੀ ਬੰਦਗੀ ਕਰਨ ਵਾਲਾ ਬਣ ਗਿਆ ਤੇ ਗੁਰੂ ਦੀ ਲੀਲ੍ਹਾ ਵੇਖੋ ਉਸ ਦੀ ਚੋਰੀ ਦੀ ਕਾਮਨਾ ਵੀ ਪੂਰੀ ਕਰ ਦਿੱਤੀ ਪਰ ਇਹ ਭੈੜਾ ਕੰਮ ਸਦਾ ਲਈ ਛੁਡਾਉਣ ਵਾਸਤੇ ਉਸ ਦੇ ਮਨ ਅੰਦਰ ਚੌਥੀ ਚੋਰੀ ਕਰਨ ਦਾ ਲਾਲਚ ਵੀ ਜਗਾ ਦਿੱਤਾ ਤੇ ਉਸ ਦਾ ਜੀਵਨ ਹੀ ਪਲਟ ਦਿੱਤਾ। ਇਸ ਪ੍ਰਕਾਰ ਸਤਿਗੁਰੂ ਜੀ ਕਲਪਤਰ ਬ੍ਰਿਛ ਦੀ ਨਿਆਈਂ ਹਨ ਤੇ ਸਤਿਗੁਰੂ ਇੱਛਾ ਦੀ ਪੂਰਤੀ ਕਰਨ ਵਾਲੇ ਹਨ।

## ਗੁਰ ਦਾਤਾ ਹਰਿ ਨਾਮੁ ਦੇਇ; ਉਧਰੈ ਸਭੁ ਸੰਸਾਰੁ ॥

ਸਤਿਗੁਰੂ ਜੀ ਹਰਿ = ਪਰਮੇਸ਼ਰ ਦੇ ਅੰਮ੍ਰਿਤ ਨਾਮ ਦੇ ਦਾਤੇ ਹਨ। ਆਪਣੇ ਪਿਆਰਿਆਂ ਨੂੰ ਹਰੀ ਪਰਮੇਸ਼ਰ ਦਾ ਨਾਮ ਬਖ਼ਸ਼ ਦਿੰਦੇ ਹਨ। ਨਾਮ ਦੇ ਪ੍ਰਤਾਪ ਕਰਕੇ **ਵਾ:** ਗੁਰੂ ਦੀ ਸ਼ਰਣ ਪੈਣ ਕਰਕੇ ਸਾਰੇ ਸੰਸਾਰ ਦਾ ਉਧਾਰ ਹੁੰਦਾ ਹੈ **ਵਾ:** ਸਾਰੇ ਜੀਵ ਸੰਸਾਰ ਸਮੁੰਦਰ ਤੋਂ ਉਧਰੈ = ਤਰ ਜਾਂਦੇ ਹਨ।

## ਗੁਰੁ ਸਮਰਥੁ ਗੁਰੁ ਨਿਰੰਕਾਰੁ; ਗੁਰੁ ਊਚਾ ਅਗਮ ਅਪਾਰੁ ॥

ਗੁਰੂ ਸਾਹਿਬ ਜੀ ਸਰਬ ਕਲਾ ਸਮਰੱਥ ਹਨ। ਗੁਰੁ ਨਿਰੰਕਾਰੁ = ਸਤਿਗੁਰੂ ਜੀ ਨਿਰੰਕਾਰ = ਅਕੱਥ ਤੋਂ ਰਹਿਤ ਪਰਮੇਸ਼ਰ ਦਾ ਸਰੂਪ ਹਨ। ਗੁਰੁ ਊਚਾ = ਗੁਰੂ ਸਾਹਿਬ ਜੀ ਸਾਰਿਆਂ ਤੋਂ ਉੱਚੇ ਹਨ। ਈਸ਼ਰ ਦੇ ਮਾਇਆ ਕਰਕੇ ਤਿੰਨ ਨਾਮ ਪਏ ਹਨ—ਹਿਰਨ ਗਰਭ, ਵੈਰਾਟ, ਅਭਿਆਕ੍ਰਿਤ। ਸਤਿਗੁਰੂ ਜੀ ਨਿਰੰਕਾਰ ਰੂਪ ਹੋਣ ਕਰਕੇ ਈਸ਼ਰ ਤੋਂ ਵੀ ਉੱਚੇ ਹਨ ਭਾਵ ਉੱਚਿਆਂ ਤੋਂ ਉੱਚੇ ਹਨ। ਅਗਮ = ਮਨ ਦੇ ਸੰਕਲਪਾਂ ਦੀ ਪਹੁੰਚ ਤੋਂ ਪਰ੍ਹੇ ਹਨ। ਅਪਾਰੁ = ਪ੍ਰਕਿਰਤੀ ਦੇ ਪਾਰਾਵਾਰ ਤੋਂ ਰਹਿਤ ਹਨ।

## ਗੁਰ ਕੀ ਮਹਿਮਾ ਅਗਮ ਹੈ; ਕਿਆ ਕਥੈ ਕਥਨਹਾਰੁ ॥੩॥

ਸਤਿਗੁਰਾਂ ਦੀ ਮਹਿਮਾ = ਵਡਿਆਈ ਵੀ ਮਨ ਬਾਣੀ ਦੀ ਗਮਤਾ ਤੋਂ ਪਰ੍ਹੇ ਹੈ। ਕੋਈ ਕਥਨ ਕਰਨ ਵਾਲਾ ਸਤਿਗੁਰਾਂ ਦੀ ਮਹਿਮਾ ਨੂੰ ਕੀ ਕਥਨ ਕਰ ਸਕਦਾ ਹੈ, ਉਹ ਅਕੱਥ ਹੈ। ਸਾਰਿਆਂ ਨੂੰ ਬੇਅੰਤ ਬੇਅੰਤ ਕਹਿ ਕੇ ਸੀਸ ਹੀ ਝੁਕਾਉਣਾ ਪੈਂਦਾ ਹੈ ॥੩॥

## ਜਿਤੜੇ ਫਲ ਮਨਿ ਬਾਛੀਅਹਿ; ਤਿਤੜੇ ਸਤਿਗੁਰ ਪਾਸਿ ॥

ਹੇ ਭਾਈ! ਜਿਤੜੇ = ਜਿੰਨੇ ਵੀ ਧਰਮ, ਅਰਥ, ਕਾਮ, ਮੋਖ ਆਦਿ ਫਲਾਂ ਦੀ ਮਨ ਵਿਚ ਬਾਛੀਅਹਿ =

ਇੱਛਾ ਕਰੀਏ, ਤਿਤੜੇ = ਉਤਨੇ ਹੀ ਸਤਿਗੁਰੂ ਪਾਸੋਂ ਪ੍ਰਾਪਤ ਹੋ ਜਾਂਦੇ ਹਨ। ਸਤਿਗੁਰੂ ਸਭ ਪਦਾਰਥਾਂ ਦੇ ਦਾਤੇ ਹਨ।

## ਪੂਰਬਿ ਲਿਖੇ ਪਾਵਣੇ; ਸਾਚੁ ਨਾਮੁ ਦੇ ਰਾਸਿ ॥

ਪਰ ਪੂਰਬਲੇ ਨਿਸ਼ਕਾਮ ਕਰਮਾਂ ਦੇ ਲੇਖ ਮੱਥੇ 'ਤੇ ਲਿਖੇ ਹੋਣ ਕਰਕੇ ਹੀ ਸਤਿਗੁਰੂ ਜੀ ਪ੍ਰਾਪਤ ਹੁੰਦੇ ਹਨ। ਫਿਰ ਆਪਣੀ ਸ਼ਰਨ ਆਉਣ ਵਾਲੇ ਵੱਡੇ ਭਾਗਾਂ ਵਾਲਿਆਂ ਨੂੰ ਸਤਿਗੁਰੂ ਜੀ ਸਾਚੁ = ਸੱਚੇ ਨਾਮ ਦੀ ਰਾਸਿ = ਪੂੰਜੀ ਬਖ਼ਸ਼ ਦੇ = ਦਿੰਦੇ ਹਨ **ਅਥਵਾ** ਜਿਸ ਗੁਰੂ ਦੇ ਸਿੱਖ ਕੋਲ ਸ਼ਰਧਾ ਰੂਪੀ ਰਾਸਿ = ਪੂੰਜੀ ਹੈ, ਉਸ ਨੂੰ ਸੱਚੇ ਨਾਮ ਦੀ ਦਾਤ ਬਖ਼ਸ਼ਦੇ ਹਨ।

## ਸਤਿਗੁਰ ਸਰਣੀ ਆਇਆਂ; ਬਾਹੁੜਿ ਨਹੀ ਬਿਨਾਸੁ ॥

ਜੋ ਸਤਿਗੁਰੂ ਜੀ ਦੀ ਸ਼ਰਣ ਵਿਚ ਆ ਜਾਂਦੇ ਹਨ, ਉਹਨਾਂ ਦਾ ਬਾਹੁੜਿ = ਫਿਰ ਮੁੜ ਕੇ ਬਿਨਾਸੁ = ਨਾਸ਼ ਨਹੀਂ ਹੁੰਦਾ ਭਾਵ ਜੰਮਣ ਮਰਣ ਤੋਂ ਰਹਿਤ ਹੋ ਕੇ ਅਬਿਨਾਸ਼ੀ ਦਾ ਰੂਪ ਹੋ ਜਾਂਦੇ ਹਨ।

## ਹਰਿ ਨਾਨਕ ਕਦੇ ਨ ਵਿਸਰਉ; ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥੨੯॥੯੯॥

ਸਤਿਗੁਰੂ ਜੀ ਦੇ ਅੱਗੇ ਇਉਂ ਬੇਨਤੀ ਕਰਦੇ ਹਨ ਕਿ ਹੇ ਸੱਚੇ ਪਾਤਸ਼ਾਹ! ਐਸੀ ਕਿਰਪਾ ਕਰੋ ਕਿ ਸਾਡੇ ਤਾਈਂ ਕਦੇ ਵੀ ਹਰਿ = ਪਰਮੇਸ਼ਰ ਅਕਾਲ ਪੁਰਖ ਦਾ ਨਾਮ ਨਾ ਵਿਸਰਉ = ਭੁੱਲੇ। ਇਹ ਜਿਹੜਾ ਜੀਉ = ਸੂਖਮ ਸਰੀਰ, ਪਿੰਡੁ = ਅਸਥੂਲ ਸਰੀਰ ਹੈ ਅਤੇ ਇਸ ਸਰੀਰ ਵਿਚ ਜੋ ਸਾਸੁ = ਸੁਆਸ ਹਨ, ਇਹ ਸਭ ਕੁਝ ਤੇਰਾ = ਤੁਹਾਡਾ ਹੀ ਦਿੱਤਾ ਹੋਇਆ ਹੈ॥੪॥੨੯॥੯੯॥

## ਸਿਰੀਰਾਗੁ ਮਹਲਾ ੫ ॥
## ਸੰਤ ਜਨਹੁ ਸੁਣਿ ਭਾਈਹੋ; ਛੂਟਨੁ ਸਾਚੈ ਨਾਇ ॥

ਸਤਿਗੁਰੂ ਜੀ ਬਾਬਾ ਬੁੱਢਾ ਜੀ, ਭਾਈ ਸਾਲੋ ਆਦਿਕ ਗੁਰਸਿੱਖਾਂ ਨੂੰ ਸੰਬੋਧਨ ਕਰਕੇ ਕਥਨ ਕਰਦੇ ਹਨ ਕਿ ਹੇ ਸੰਤ ਜਨੋਂ! ਤੁਸੀਂ ਚੇਤਨ ਦੀ ਅੰਸ਼ ਹੋਣ ਕਰਕੇ ਸਾਡੇ ਭਰਾਤਾ ਹੋ। ਆਪ ਪਿਆਰ ਨਾਲ ਸੁਣਨਾ ਕਰੋ ਕਿ ਸੱਚੇ ਪਰਮੇਸ਼ਰ ਦੇ ਨਾਮ ਨਾਲ ਹੀ ਸੰਸਾਰ ਦੇ ਬੰਧਨਾਂ ਤੋਂ ਛੂਟਨੁ = ਛੁਟਕਾਰਾ ਹੋਵੇਗਾ। ਹੋਰ ਕਿਸੇ ਤਰੀਕੇ ਨਾਲ ਕਿਸੇ ਜੀਵ ਦਾ ਛੁਟਕਾਰਾ ਨਹੀਂ ਹੋ ਸਕਦਾ **ਅਥਵਾ** ਹੇ ਭਾਈ! ਪਰਮੇਸ਼ਰ ਦੇ ਪਿਆਰੇ ਸੰਤ ਜਨਾਂ ਤੋਂ ਸੱਚੇ ਪਰਮੇਸ਼ਰ ਦੇ ਨਾਮ ਨੂੰ ਸੁਣਨਾ ਕਰੋ ਤਾਂ ਹੀ ਜਮਾਂ ਤੋਂ ਛੁਟਕਾਰਾ ਹੋਵੇਗਾ।

## ਗੁਰ ਕੇ ਚਰਣ ਸਰੇਵਣੇ; ਤੀਰਥ ਹਰਿ ਕਾ ਨਾਉ ॥

ਸਤਿਗੁਰਾਂ ਦੇ ਚਰਨਾਂ ਨੂੰ ਸਰੇਵਣੇ = ਸੇਵਣਾ ਕਰੀਏ। ਸਤਿਗੁਰੂ ਜੀ ਤੀਰਥ ਦੀ ਨਿਆਈਂ ਪਵਿੱਤਰ ਹਨ। ਜਿਸ ਤਰ੍ਹਾਂ ਤੀਰਥ ਵਿਚ ਜਲ ਹੁੰਦਾ ਹੈ, ਇਸ ਤਰ੍ਹਾਂ ਸਤਿਗੁਰੂ ਰੂਪ ਤੀਰਥ ਵਿਚ ਹਰਿ = ਪਰਮੇਸ਼ਰ ਦੇ ਨਾਉ = ਨਾਮ ਕਾ = ਦਾ ਜਲ ਹੈ **ਅਥਵਾ** ਸਤਿਗੁਰਾਂ ਦੇ ਚਰਨਾਂ ਦੀ ਸੇਵਾ ਕਰਕੇ ਤੀਰਥ ਰੂਪ ਪਰਮੇਸ਼ਰ ਦਾ ਨਾਉ = ਨਾਮ ਪ੍ਰਾਪਤ ਹੋ ਜਾਂਦਾ ਹੈ। ਜੈਸਾ ਕਿ :

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥** *(ਧਨਾਸਰੀ ਮ: ੧, ਅੰਗ ੬੮੭)*

## ਆਗੈ ਦਰਗਹਿ ਮੰਨੀਅਹਿ; ਮਿਲੈ ਨਿਥਾਵੇ ਥਾਉ ॥੧॥

ਜਿਨ੍ਹਾਂ ਨੂੰ ਨਾਮ ਪ੍ਰਾਪਤ ਹੋਇਆ ਹੈ, ਉਹ ਅੱਗੇ ਸੱਚੀ ਦਰਗਾਹ ਵਿਚ ਮੰਨੇ ਜਾਣਗੇ ਭਾਵ ਉਨ੍ਹਾਂ

ਦੀ ਪ੍ਰਲੋਕ ਵਿਚ **ਵਾ:** ਪਰਮੇਸ਼ਰ ਦੇ ਦਰ 'ਤੇ ਮਾਨਤਾ ਹੋਵੇਗੀ, ਸਤਿਕਾਰ ਹੋਵੇਗਾ। ਇਹ ਨਿਥਾਵਾ ਜਿਹੜਾ ਜੀਵ ਹੈ, ਵਾਰ-ਵਾਰ ਜੂਨਾਂ ਵਿਚ ਭਰਮਦਾ ਫਿਰਦਾ ਹੈ, ਇਸ ਨੂੰ ਸੱਚਖੰਡ ਰੂਪੀ ਥਾਂ ਪ੍ਰਾਪਤ ਹੋ ਜਾਵੇਗਾ **ਵਾ:** ਸਤ ਸਰੂਪੀ ਥਾਂ ਪ੍ਰਾਪਤ ਹੋ ਜਾਵੇਗਾ **ਵਾ:** ਨਿਥਾਵੇ ਨੂੰ ਤੁਰੀਆ ਪਦ ਰੂਪ ਥਾਂ ਪ੍ਰਾਪਤ ਹੋ ਜਾਵੇਗਾ। ਪਰ ਗੁਰੂ ਤੋਂ ਬਿਨਾਂ ਇਹ ਸੰਭਵ ਨਹੀਂ ਹੈ ਤਾਂ ਹੀ ਸਤਿਗੁਰਾਂ ਦੀ ਸ਼ਰਨ ਪ੍ਰਾਪਤ ਕਰਨ ਤੋਂ ਬਾਅਦ ਗੁਰੂ ਅਮਰਦਾਸ ਜੀ ਨੇ ਜੁਲਾਹੇ-ਜੁਲਾਹੀ ਨੂੰ ਕਿਹਾ ਸੀ ਕਿ ਹੁਣ ਮੈਂ ਨਿਥਾਵਾ ਨਹੀਂ, ਥਾਂ ਵਾਲਾ ਹਾਂ॥੧॥

**[ਅੰਗ ੫੩]**

## ਭਾਈ ਰੇ; ਸਾਚੀ ਸਤਿਗੁਰ ਸੇਵ ॥

ਹੇ ਭਾਈ! ਜੋ ਸੱਚੇ ਸਤਿਗੁਰਾਂ ਦੀ ਸੇਵ = ਟਹਿਲ ਕਰਨੀ ਹੈ, ਇਹ ਹੀ ਸੱਚੀ ਸੇਵਾ ਹੈ, ਜਿਸ ਦੇ ਕਰਕੇ ਸੱਚ ਦੀ ਪ੍ਰਾਪਤੀ ਹੁੰਦੀ ਹੈ।

## ਸਤਿਗੁਰ ਤੁਠੈ ਪਾਈਐ; ਪੂਰਨ ਅਲਖ ਅਭੇਵ ॥੧॥ਰਹਾਉ॥

ਜਦੋਂ ਸਤਿਗੁਰੂ ਜੀ ਤੁਠੈ = ਪ੍ਰਸੰਨ ਹੋ ਜਾਣ ਤਾਂ ਸਤਿਗੁਰਾਂ ਦੀ ਪ੍ਰਸੰਨਤਾ ਦੁਆਰਾ ਜੋ ਸਾਰਿਆਂ ਥਾਵਾਂ 'ਤੇ ਪੂਰਨ = ਵਿਆਪਕ, ਅਲਖ = ਮਨ ਕਰਕੇ ਲਖਣ ਤੋਂ ਰਹਿਤ, ਅਭੇਵ = ਭੇਦ ਰਹਿਤ ਪਰਮੇਸ਼ਰ ਹੈ, ਉਹ ਪਾਈਐ = ਪ੍ਰਾਪਤ ਹੋ ਜਾਂਦਾ ਹੈ॥੧॥ਰਹਾਉ॥

## ਸਤਿਗੁਰ ਵਿਟਹੁ ਵਾਰਿਆ; ਜਿਨਿ ਦਿਤਾ ਸਚੁ ਨਾਉ ॥

ਸੱਚੇ ਸਤਿਗੁਰਾਂ ਵਿਟਹੁ = ਉਪਰੋਂ ਵਾਰਿਆ = ਬਲਿਹਾਰ, ਕੁਰਬਾਨ ਜਾਂਦੇ ਹਾਂ, ਜਿਨ੍ਹਾਂ ਨੇ ਸਾਨੂੰ ਸੱਚੇ ਪਰਮੇਸ਼ਰ ਦਾ ਸੱਚਾ ਨਾਮ ਬਖ਼ਸ਼ਿਆ ਹੈ। ਜੈਸਾ ਕਿ :

**ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥** *(ਸਲੋਕ ਮ: ੫, ਅੰਗ ੩੧੭)*

## ਅਨਦਿਨੁ ਸਚੁ ਸਲਾਹਣਾ; ਸਚੇ ਕੇ ਗੁਣ ਗਾਉ ॥

ਇਸ ਕਰਕੇ ਅਸੀਂ ਅਨਦਿਨੁ = ਰਾਤ ਦਿਨ ਸੱਚੇ ਪਰਮੇਸ਼ਰ ਦੇ ਨਾਮ ਨੂੰ ਸਲਾਹਣਾ ਕਰੀਏ ਤੇ ਸੱਚੇ ਪਰਮੇਸ਼ਰ ਦੇ ਗੁਣਾਂ ਨੂੰ ਗਾਉਣਾ ਕਰੀਏ **ਵਾ:** ਰਾਤ ਦਿਨ ਕਥਾ ਦੁਆਰਾ ਸੱਚੇ ਪਰਮੇਸ਼ਰ ਦੀ ਸਿਫ਼ਤਿ-ਸਾਲਾਹ ਕਰੀਏ ਤੇ ਕੀਰਤਨ ਦੁਆਰਾ ਉਸ ਦੇ ਗੁਣਾਂ ਨੂੰ ਗਾਉ = ਗਾਉਣਾ ਕਰੀਏ।

## ਸਚੁ ਖਾਣਾ ਸਚੁ ਪੈਨਣਾ; ਸਚੇ ਸਚਾ ਨਾਉ ॥੨॥

ਪਦਾਰਥ ਖਾਂਦੇ ਹੋਏ ਵੀ ਸੱਚੇ ਦਾ ਉਚਾਰਨ ਕਰੀਏ, ਜਦੋਂ ਪੈਨ੍ਹਣਾ ਕਰੀਏ ਉਦੋਂ ਵੀ ਸੱਚੇ ਦੇ ਹੀ ਗੁਣ ਗਾਈਏ ਤਾਂ ਖਾਣਾ-ਪੈਨ੍ਹਣਾ ਸਫਲਾ ਹੋ ਜਾਵੇਗਾ **ਅਥਵਾ** ਸੱਚੇ ਦਾ ਜੋ ਸ੍ਰਵਣ ਕਰਨਾ ਹੈ, ਇਹ ਖਾਣਾ ਕਰੀਏ। ਸੱਚੇ ਦਾ ਜਿਹੜਾ ਮੰਨਣਾ ਹੈ, ਇਹ ਪੁਸ਼ਾਕੇ ਪਹਿਨਣਾ ਕਰੀਏ। ਪਰਮੇਸ਼ਰ ਆਪ ਵੀ ਸੱਚਾ ਹੈ ਤੇ ਉਸ ਦਾ ਨਾਮ ਵੀ ਸੱਚਾ ਹੈ॥੨॥

## ਸਾਸਿ ਗਿਰਾਸਿ ਨ ਵਿਸਰੈ; ਸਫਲੁ ਮੂਰਤਿ ਗੁਰੁ ਆਪਿ ॥

ਸਾਸਿ = ਸਾਹ ਲੈਂਦਿਆਂ ਗਿਰਾਸਿ = ਗਰਾਹੀ (ਬੁਰਕੀ) ਖਾਂਦਿਆਂ **ਅਥਵਾ** ਸਾਸਿ = ਜੋ ਬਾਹਰ ਆਉਂਦਾ ਹੈ ਅਤੇ ਗਿਰਾਸਿ = ਜੋ ਅੰਦਰ ਨੂੰ ਖਿੱਚੀਦਾ ਹੈ, ਸੋ ਆਉਂਦੇ ਜਾਂਦੇ ਸੁਆਸ ਨਾਲ ਕਦੇ ਪਰਮਾਤਮਾ ਦਾ ਨਾਮ ਨਹੀਂ ਵਿਸਰੈ = ਵਿਸਰਨਾ ਚਾਹੀਦਾ। ਸਤਿਗੁਰਾਂ ਦਾ ਆਪਣਾ ਮੂਰਤਿ = ਸਰੂਪ ਸਫਲੁ = ਸਹਿਤ ਗਿਆਨ ਫਲ ਦੇ ਹੈ **ਅਥਵਾ** ਸਤਿਗੁਰੂ ਜੀ ਆਪ ਪਰਮੇਸ਼ਰ ਸਰੂਪ ਹਨ। ਜਿਹੜੇ ਗੁਰੂ ਪਿਆਰਿਆਂ ਨੂੰ ਗੁਰੂ ਕਿਰਪਾ ਦੁਆਰਾ

ਸਾਸਿ ਗਿਰਾਸਿ ਪਰਮੇਸ਼ਰ ਦਾ ਨਾਮ ਨਹੀਂ ਵਿਸਰਦਾ, ਸਤਿਗੁਰੂ ਜੀ ਉਨ੍ਹਾਂ ਨੂੰ ਸਫਲੁ = ਗਿਆਨ ਫਲ ਦੇ ਸਹਿਤ ਕਰ ਦਿੰਦੇ ਹਨ ਭਾਵ ਬ੍ਰਹਮ ਗਿਆਨੀ ਬਣਾ ਦਿੰਦੇ ਹਨ।

## ਗੁਰ ਜੇਵਡੁ ਅਵਰੁ ਨ ਦਿਸਈ; ਆਠ ਪਹਰ ਤਿਸੁ ਜਾਪਿ ॥

ਸਤਿਗੁਰੂ ਜੀ ਚੇਤਨ ਸਰੂਪ ਹਨ। ਗੁਰੂ ਜੇਵਡ ਹੋਰ ਕੋਈ ਸੰਸਾਰ ਵਿਚ ਨਜ਼ਰ ਨਹੀਂ ਆਉਂਦਾ ਭਾਵ ਸਤਿਗੁਰੂ ਜੀ ਸਭ ਤੋਂ ਵੱਡੇ ਹਨ। ਇਸ ਲਈ ਅੱਠੇ ਪਹਿਰ ਤਿਸ ਸਤਿਗੁਰਾਂ ਦੇ ਨਾਮ ਦਾ ਜਾਪ ਕਰੀਏ।

## ਨਦਰਿ ਕਰੇ ਤਾ ਪਾਈਐ; ਸਚੁ ਨਾਮੁ ਗੁਣਤਾਸਿ ॥੩॥

ਪਰਮੇਸ਼ਰ ਦਾ ਸੱਚਾ ਨਾਮ ਜੋ ਗੁਣਾਂ ਦਾ ਖ਼ਜ਼ਾਨਾ ਹੈ **ਅਥਵਾ** ਜਿਸ ਕੋਲ ਸੱਚਾ ਨਾਮ ਹੈ, ਉਸ ਪਾਸ ਗੁਣਤਾਸਿ = ਗੁਣਾਂ ਦਾ ਖ਼ਜ਼ਾਨਾ ਹੈ। ਇਹ ਸੱਚੇ ਨਾਮ ਦੀ ਬਖ਼ਸ਼ਿਸ਼ ਤਾਂ ਪਾਈਦੀ ਹੈ ਜਦੋਂ ਸਤਿਗੁਰੂ ਜੀ ਆਪ ਕ੍ਰਿਪਾ ਦ੍ਰਿਸ਼ਟੀ ਕਰਕੇ ਨਾਮ ਦੀ ਬਖ਼ਸ਼ਿਸ਼ ਕਰਨ ॥੩॥

## ਗੁਰੁ ਪਰਮੇਸਰੁ ਏਕੁ ਹੈ; ਸਭ ਮਹਿ ਰਹਿਆ ਸਮਾਇ ॥

ਗੁਰੂ ਜੀ ਏਕੁ = ਇਕ ਪਰਮੇਸ਼ਰ ਸਰੂਪ ਹੀ ਹੈ = ਹਨ **ਵਾ:** ਗੁਰੂ ਅਤੇ ਅਕਾਲ ਪੁਰਖ ਇੱਕੋ ਹੀ ਰੂਪ ਹਨ, ਸਤਿਗੁਰੂ ਜੀ ਜੋਤੀ ਸਰੂਪ ਹੋ ਕੇ ਸਾਰਿਆਂ ਵਿਚ ਵਿਆਪਕ ਹੋ ਰਹੇ ਹਨ।

## ਜਿਨ ਕਉ ਪੂਰਬਿ ਲਿਖਿਆ; ਸੇਈ ਨਾਮੁ ਧਿਆਇ ॥

ਜਿਨ੍ਹਾਂ ਦੇ ਮਸਤਕ 'ਤੇ ਪੂਰਬਲੇ ਕੀਤੇ ਹੋਏ ਚੰਗੇ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਗੁਰੂ ਸ਼ਰਨ ਵਿਚ ਆ ਕੇ ਸੇਈ = ਉਹੀ ਪਰਮੇਸ਼ਰ ਦੇ ਨਾਮ ਨੂੰ ਧਿਆਉਂਦੇ ਹਨ। ਜੈਸਾ ਕਿ :

**ਈਹਾਂ ਨਾਮ ਸੋਈ ਜਪੇ ਜੋ ਜਪਾਇਆ ਹੋਇ। ਕੇਸਰ ਕਿਆਰੀ ਕਸ਼ਮੀਰ ਬਿਨ ਕੇਸਰ ਮੂਲ ਨ ਹੋਇ।**

*(ਲੌਕਿਕ ਪ੍ਰਮਾਣ)*

ਜਿਸ ਤਰ੍ਹਾਂ ਕੇਸਰ ਨੂੰ ਪੈਦਾ ਕਰਨ ਵਾਲੀ ਜ਼ਮੀਨ ਕਸ਼ਮੀਰ ਵਿਚ ਹੈ। ਚਾਰ-ਚਾਰ ਮੀਲ ਵਿਚ ਉੱਚੀ ਨੀਵੀਂ ਜਿਹੀ ਧਰਤੀ ਹੈ ਜਿਥੇ ਲੋਕ ਇਕ ਵਾਰ ਕਣਕ ਬੀਜਦੇ ਹਨ ਤੇ ਇਕ ਵਾਰ ਕੇਸਰ। ਅੰਗਰੇਜ਼ਾਂ ਨੇ ਉਥੇ ਦੀ ਮਿੱਟੀ ਵਲੈਤ ਵਿਚ ਲਿਜਾ ਕੇ ਯਤਨ ਕੀਤਾ ਕਿ ਕੇਸਰ ਪੈਦਾ ਕਰੀਏ ਪਰ ਕਾਮਯਾਬ ਨਹੀਂ ਹੋ ਸਕੇ। ਦੂਜਾ ਕੇਸਰ ਦੀ ਖੇਤੀ ਸਪੇਨ ਦੇ ਇਕ ਹਿੱਸੇ ਵਿਚ ਹੁੰਦੀ ਹੈ। ਜਿਸ ਤਰ੍ਹਾਂ ਕੇਸਰ ਹਰ ਥਾਂ ਪੈਦਾ ਨਹੀਂ ਹੋ ਸਕਦਾ, ਇਸੇ ਪ੍ਰਕਾਰ ਹਰ ਕੋਈ ਨਾਮ ਨਹੀਂ ਜਪ ਸਕਦਾ। ਨਾਮ ਉਹੀ ਜਪਦਾ ਹੈ ਜਿਸ ਦੇ ਮੱਥੇ ਦੇ ਪੂਰਬਲੇ ਚੰਗੇ ਕਰਮਾਂ ਦਾ ਲੇਖ ਲਿਖਿਆ ਹੈ **ਅਥਵਾ** ਜਿਨ੍ਹਾਂ ਨੇ ਪੂਰਬਲੇ ਜਨਮ ਵਿਚ ਨਹੀਂ ਜਪਿਆ ਤੇ ਇਸ ਜਨਮ ਵਿਚ ਗੁਰੂ ਦੀ ਸ਼ਰਣ ਆ ਗਏ, ਉਹਨਾਂ ਦੇ ਮੱਥੇ ਦੇ ਪੂਰਬਲੇ ਮਾੜੇ ਲੇਖ ਮਿਟਾ ਕੇ ਸਤਿਗੁਰੂ ਜੀ ਨੇ ਉੱਤਮ ਲੇਖ ਲਿਖ ਦਿੱਤੇ ਤੇ ਉਹ ਗੁਰੂ ਦੀ ਕਿਰਪਾ ਦੁਆਰਾ ਨਾਮ ਨੂੰ ਧਿਆ ਕੇ ਨਿਹਾਲ ਹੋ ਗਏ।

## ਨਾਨਕ ਗੁਰ ਸਰਣਾਗਤੀ; ਮਰੈ ਨ ਆਵੈ ਜਾਇ ॥੪॥੩੦॥੧੦੦॥

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਅਸੀਂ ਅਕਾਲ ਪੁਰਖ ਸੱਚੇ ਗੁਰਾਂ ਦੀ ਸ਼ਰਣ ਵਿਚ ਆਏ ਹਾਂ। ਸਤਿਗੁਰਾਂ ਦਾ ਸਰੂਪ ਕੈਸਾ ਹੈ ਕਿ ਉਹ ਨਾ ਤਾਂ ਮਰ ਕੇ ਜਾਂਦੇ ਹਨ ਅਤੇ ਨਾ ਹੀ ਜਨਮ ਧਾਰ ਕੇ ਆਵੈ = ਆਉਂਦੇ ਹਨ ॥੪॥੩੦॥੧੦੦॥ ਜੈਸਾ ਕਿ :

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥** *(ਸੂਹੀ ਮ: ੪, ਅੰਗ ੭੫੯)*

**ਅਥਵਾ** ਜੋ ਸਤਿਗੁਰਾਂ ਦੀ ਸ਼ਰਨ ਵਿਚ ਆਉਂਦਾ ਹੈ ਫਿਰ ਉਹ ਮੌਤ ਕਰਕੇ ਮਰਦਾ ਨਹੀਂ ਅਤੇ ਨਾ ਹੀ ਜਨਮ ਧਾਰ ਕੇ ਆਉਂਦਾ ਹੈ। ਫਿਰ ਉਹ ਸਤਿਗੁਰਾਂ ਦੇ ਸਰੂਪ ਵਿਚ ਲੀਨ ਹੋ ਕੇ ਜੰਮਣ ਮਰਣ ਤੋਂ ਰਹਿਤ ਹੋ ਜਾਂਦਾ ਹੈ, ਭਾਈ ਪਾਰੋ ਜੀ ਵਾਂਗ।

***ਨੋਟ :*** ਅਖ਼ੀਰ ਵਿਚ ਆਏ ਅੰਕਾਂ ਦਾ ਵੇਰਵਾ ਇਸ ਪ੍ਰਕਾਰ ਹੈ :

੪ = ਇਸ ਸ਼ਬਦ ਦੇ ਚਾਰ ਪਦ ਹਨ।

੩੦ = ਸ੍ਰੀ ਗੁਰੂ ਅਰਜਨ ਦੇਵ ਜੀ ਦੇ ੩੦ ਸ਼ਬਦ ਹਨ।

੧੦੦ = ਸ੍ਰੀ ਗੁਰੂ ਨਾਨਕ ਦੇਵ ਜੀ ਦੇ ੩੩ ਸ਼ਬਦ, ਤੀਸਰੇ ਪਾਤਸ਼ਾਹ ਜੀ ਦੇ ੩੧ ਸ਼ਬਦ, ਚੌਥੇ ਪਾਤਸ਼ਾਹ ਜੀ ਦੇ ੬ ਸ਼ਬਦ ਤੇ ਪੰਜਵੇਂ ਪਾਤਸ਼ਾਹ ਜੀ ਦੇ ੩੦ ਸ਼ਬਦ (੩੩ + ੩੧ + ੬ + ੩੦ = ੧੦੦)

ਸੰਪ੍ਰਦਾਇ ਸਟੀਕ ਗੁਰਬਾਣੀ ਅਰਥ ਭੰਡਾਰ
ਪਹਿਲੀ ਪੋਥੀ ਸੰਪੂਰਨੰ॥

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਏ ਮੰਗਲਾਂ ਦਾ ਵੇਰਵਾ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

| ਲੜੀ ਨੰ. | ਅੰਗ | ਤੁਕ | ਬਾਣੀ/ਰਾਗ |
|---|---|---|---|
| ੧. | ੧ | ਸੋਚੈ ਸੋਚਿ ਨ ਹੋਵਈ... | ਜਪੁਜੀ ਸਾਹਿਬ |
| ੨. | ੯੪ | ਹਰਿ ਹਰਿ ਨਾਮੁ ਮੈ... | ਰਾਗੁ ਮਾਝ |
| ੩. | ੧੫੧ | ਭਉ ਮੁਚੁ ਭਾਰਾ... | ਰਾਗੁ ਗਉੜੀ |
| ੪. | ੩੪੭ | ਸੋ ਦਰੁ ਤੇਰਾ ਕੇਹਾ... | ਰਾਗੁ ਆਸਾ |
| ੫. | ੪੬੨ | ਆਸਾ ਮਹਲਾ ੧॥ ਵਾਰ ਸਲੋਕਾ ਨਾਲਿ... | ਰਾਗੁ ਆਸਾ |
| ੬. | ੪੭੫ | ਰਾਗੁ ਆਸਾ ਬਾਣੀ ਭਗਤਾ ਕੀ... | ਰਾਗੁ ਆਸਾ |
| ੭. | ੪੮੯ | ਤੇਰਾ ਨਾਮੁ ਕਰੀ... | ਰਾਗੁ ਗੂਜਰੀ |
| ੮. | ੫੨੭ | ਸੇਵਕ ਜਨ ਬਨੇ... | ਰਾਗੁ ਦੇਵਗੰਧਾਰੀ |
| ੯. | ੫੩੭ | ਦੂਤਨ ਸੰਗਰੀਆ॥ | ਰਾਗੁ ਬਿਹਾਗੜਾ |
| ੧੦. | ੫੫੭ | ਅਮਲੀ ਅਮਲੁ ਨ... | ਰਾਗੁ ਵਡਹੰਸੁ |
| ੧੧. | ੫੯੫ | ਸਭਨਾ ਮਰਣਾ ਆਇਆ... | ਰਾਗੁ ਸੋਰਠਿ |
| ੧੨. | ੬੬੦ | ਜੀਉ ਡਰਤੁ ਹੈ ਆਪਣਾ... | ਰਾਗੁ ਧਨਾਸਰੀ |
| ੧੩. | ੭੧੧ | ਹਰਿ ਬਿਨੁ ਰਹਿ ਨ ਸਕੈ... | ਰਾਗੁ ਟੋਡੀ |
| ੧੪. | ੭੨੧ | ਯਕ ਅਰਜ ਗੁਫਤਮ... | ਰਾਗੁ ਤਿਲੰਗ |
| ੧੫. | ੭੨੮ | ਭਾਂਡਾ ਧੋਇ ਬੈਸਿ... | ਰਾਗੁ ਸੂਹੀ |
| ੧੬. | ੭੯੫ | ਤੂ ਸੁਲਤਾਨੁ ਕਹਾ... | ਰਾਗੁ ਬਿਲਾਵਲੁ |
| ੧੭. | ੮੫੯ | ਜੇ ਮਨਿ ਚਿਤਿ ਆਸ... | ਰਾਗੁ ਗੌਂਡ |
| ੧੮. | ੮੭੬ | ਕੋਈ ਪੜਤਾ ਸਹਸਾਕਿਰਤਾ... | ਰਾਗੁ ਰਾਮਕਲੀ |
| ੧੯. | ੯੭੫ | ਮੇਰੇ ਮਨ ਜਪਿ... | ਰਾਗੁ ਨਟਨਾਰਾਇਨ |
| ੨੦. | ੯੮੪ | ਅਨਿਕ ਜਤਨ ਕਰਿ ਰਹੇ... | ਰਾਗੁ ਮਾਲੀ ਗਉੜਾ |
| ੨੧. | ੯੮੯ | ਸਲੋਕੁ॥ ਸਾਜਨ ਤੇਰੇ ਚਰਨ... | ਰਾਗੁ ਮਾਰੂ |
| ੨੨. | ੧੧੨੫ | ਤੁਝ ਤੇ ਬਾਹਰਿ... | ਰਾਗੁ ਭੈਰਉ |
| ੨੩. | ੧੧੬੮ | ਮਾਹਾ ਮਾਹ ਮੁਮਾਰਖੀ... | ਰਾਗੁ ਬਸੰਤੁ |
| ੨੪. | ੧੧੯੭ | ਅਪੁਨੇ ਠਾਕੁਰ ਕੀ... | ਰਾਗੁ ਸਾਰਗ |
| ੨੫. | ੧੨੫੪ | ਖਾਣਾ ਪੀਣਾ ਹਸਣਾ ਸਉਣਾ... | ਰਾਗੁ ਮਲਾਰ |

| ਲੜੀ ਨੰ. | ਅੰਗ | ਤੁਕ | ਬਾਣੀ/ਰਾਗ |
|---|---|---|---|
| ੨੬. | ੧੨੯੪ | ਮੇਰਾ ਮਨੁ ਸਾਧ... | ਰਾਗੁ ਕਾਨੜਾ |
| ੨੭. | ੧੩੧੯ | ਰਾਮਾ ਰਮ ਰਾਮੈ... | ਰਾਗੁ ਕਲਿਆਨ |
| ੨੮. | ੧੩੨੭ | ਨਾਇ ਤੇਰੈ ਤਰਣਾ... | ਰਾਗੁ ਪਰਭਾਤੀ |
| ੨੯. | ੧੩੫੨ | ਰਾਮ ਸਿਮਰ ਰਾਮ ਸਿਮਰ... | ਰਾਗੁ ਜੈਜਾਵੰਤੀ |
| ੩੦. | ੧੩੫੩ | ਪੜ੍ਹਿ ਪੁਸ੍ਤਕ ਸੰਧਿਆ | ਸਲੋਕ ਸਹਸਕ੍ਰਿਤੀ ਮਹਲਾ ੧ |
| ੩੧. | ੧੩੫੩ | ਕਤੰਚ ਮਾਤਾ ਕਤੰਚ ਪਿਤਾ... | ਸਲੋਕ ਸਹਸਕ੍ਰਿਤੀ ਮਹਲਾ ੫ |
| ੩੨. | ੧੩੮੫ | ਆਦਿ ਪੁਰਖ ਕਰਤਾਰ... | ਸਵਯੇ ਸ੍ਰੀ ਮੁਖਬਾਕ੍ ਮਹਲਾ ੫ |
| ੩੩. | ੧੪੧੦ | ਉਤੰਗੀ ਪੈ ਓਹਰੀ | ਸਲੋਕ ਵਾਰਾਂ ਤੇ ਵਧੀਕ॥ ਮਹਲਾ ੧ |
| **ਕੁੱਲ ੩੩** | | | |

## ੧ਓ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

| ਲੜੀ ਨੰ. | ਅੰਗ | ਤੁਕ | ਬਾਣੀ/ਰਾਗ |
|---|---|---|---|
| ੧. | ੧੩੭ | ਗੁਰੁ ਦਾਤਾ ਗੁਰੁ ਹਿਵੈ ਘਰੁ... | ਵਾਰ ਮਾਝ ਕੀ ਤਥਾ ਸਲੋਕ ਮਹਲਾ ੧ |
| ੨. | ੨੨੦ | ਨਿਧਿ ਸਿਧਿ ਨਿਰਮਲ... | ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ |
| ੩. | ੨੩੫ | ਜਬ ਇਹੁ ਮਨ ਮਹਿ... | ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ |
| ੪. | ੨੪੨ | ਮੁੰਧ ਰੈਣਿ ਦੁਹੇਲੜੀਆ... | ਰਾਗੁ ਗਉੜੀ ਪੂਰਬੀ ਛੰਤ ਮਹਲਾ ੧ |
| ੫. | ੨੪੩ | ਸਾ ਧਨ ਬਿਨਉ... | ਰਾਗੁ ਗਉੜੀ ਪੂਰਬੀ ਛੰਤ ਮਹਲਾ ੩ |
| ੬. | ੩੨੩ | ਅਬ ਮੋਹਿ ਜਲਤ... | ਰਾਗੁ ਗਉੜੀ ਭਗਤਾਂ ਕੀ ਬਾਣੀ |
| ੭. | ੩੪੦ | ਬਾਵਨ ਅਛਰ ਲੋਕ ਤ੍ਰੈ... | ਰਾਗੁ ਗਉੜੀ ਪੂਰਬੀ ਬਾਵਨ ਅਖਰੀ ਕਬੀਰ ਜੀਉ ਕੀ |
| ੮. | ੩੪੫ | ਮੇਰੀ ਸੰਗਤਿ ਪੋਚ... | ਰਾਗੁ ਗਉੜੀ ਰਵਿਦਾਸ ਜੀ ਕੇ ਪਦੇ |
| ੯. | ੮੫੫ | ਐਸੋ ਇਹੁ ਸੰਸਾਰੁ ਪੇਖਨਾ... | ਬਿਲਾਵਲੁ ਬਾਣੀ ਭਗਤਾ ਕੀ ਕਬੀਰ ਜੀਉ ਕੀ |
| **ਕੁੱਲ ੯** | | | |

## ੧ਓ ਸਤਿਨਾਮੁ ਗੁਰਪ੍ਰਸਾਦਿ ॥

| ਲੜੀ ਨੰ. | ਅੰਗ | ਤੁਕ | ਬਾਣੀ/ਰਾਗ |
|---|---|---|---|
| ੧. | ੮੧ | ਹਰਿ ਹਰਿ ਉਤਮੁ ਨਾਮੁ ਹੈ... | ਸਿਰੀਰਾਗੁ ਮਹਲਾ ੪ ਵਣਜਾਰਾ |
| ੨. | ੫੪੪ | ਵਧੁ ਸੁਖੁ ਰੈਨੜੀਏ... | ਬਿਹਾਗੜਾ ਮਹਲਾ ੫ ਘਰੁ ੨ |
| **ਕੁੱਲ ੨** | | | |

## ੧ੴ ਸਤਿਗੁਰ ਪ੍ਰਸਾਦਿ ॥

| ਅੰਗ | ਤੁਕ | ਗਿਣਤੀ |
|---|---|---|
| ੮ | ਸੋ ਦਰੁ ਤੇਰਾ ਕੇਹਾ... | ੧ |
| ੧੦ | ਸੋ ਪੁਰਖੁ ਨਿਰੰਜਨੁ... | ੧ |
| ੧੨ | ਜੈ ਘਰਿ ਕੀਰਤਿ ਆਖੀਐ... | ੧ |
| ੧੪ | ਮੋਤੀ ਤ ਮੰਦਰ ਊਸਰਹਿ... | ੧ |
| ੨੬ | ਹਉ ਸਤਿਗੁਰੁ ਸੇਵੀ ਆਪਣਾ... | ੧ |
| ੫੩ | ਆਖਿ ਆਖਿ ਮਨੁ ਵਾਵਣਾ... | ੧ |
| ੬੪ | ਗੁਰਮੁਖਿ ਕ੍ਰਿਪਾ ਕਰੇ... | ੧ |
| ੭੧ | ਜੋਗੀ ਅੰਦਰਿ ਜੋਗੀਆ... | ੧ |
| ੭੪ | ਪਹਿਲੈ ਪਹਰੈ ਰੈਣਿ ਕੈ... | ੧ |
| ੭੮ | ਮੁੰਧ ਇਆਣੀ ਪੇਈਅੜੈ... | ੧ |
| ੭੯ | ਮਨ ਪਿਆਰਿਆ... | ੧ |
| ੮੦ | ਹਠ ਮਝਾਹੂ ਮਾ... | ੧ |
| ੮੩ | ਰਾਗਾ ਵਿਚਿ ਸ੍ਰੀਰਾਗੁ ਹੈ... | ੧ |
| ੯੧ | ਜਨਨੀ ਜਾਨਤ ਸੁਤੁ... | ੧ |
| ੯੩ | ਰੇ ਨਰ ਗਰਭ ਕੁੰਡਲ | ੧ |
| ੧੦੯ | ਸਬਦਿ ਰੰਗਾਏ ਹੁਕਮਿ... | ੧ |
| ੧੩੨ | ਹਰਿ ਜਪਿ ਜਪੇ... | ੧ |
| ੧੩੩ | ਕਿਰਤਿ ਕਰਮ ਕੇ ਵੀਛੁੜੇ... | ੧ |
| ੧੩੬ | ਸੇਵੀ ਸਤਿਗੁਰੁ ਆਪਣਾ... | ੧ |
| ੧੫੭ | ਜੈ ਘਰਿ ਕੀਰਤਿ... | ੧ |
| ੧੫੭ | ਗੁਰਿ ਮਿਲਿਐ ਹਰਿ... | ੧ |
| ੧੬੩ | ਪੰਡਿਤੁ ਸਾਸਤ ਸਿਮ੍ਰਿਤਿ... | ੧ |
| ੧੭੫ | ਕਿਨ ਬਿਧਿ ਕੁਸਲੁ... | ੧ |
| ੧੮੫ | ਜੋ ਪਰਾਇਓ... | ੧ |
| ੨੦੨ | ਰਾਮ ਕੋ ਬਲੁ... | ੧ |
| ੨੦੩ | ਦਯ ਗੁਸਾਈ ਮੀਤੁਲਾ... | ੧ |
| ੨੦੩ | ਹੈ ਕੋਈ ਰਾਮ... | ੧ |
| ੨੦੪ | ਕਵਨ ਗੁਨ ਪ੍ਰਾਨਪਤਿ... | ੧ |
| ੨੦੪ | ਕਿਨ ਬਿਧਿ ਮਿਲੈ... | ੧ |
| ੨੧੦ | ਹਰਿ ਹਰਿ ਕਬਹੂ... | ੧ |
| ੨੧੦ | ਸੁਖੁ ਨਾਹੀ ਰੇ... | ੧ |
| ੨੧੩ | ਤ੍ਰਿਸਨਾ ਬਿਰਲੇ ਹੀ... | ੧ |
| ੨੧੪ | ਹਰਿ ਨਾਮੁ ਲੇਹੁ... | ੧ |
| ੨੧੪ | ਪਾਇਓ ਬਾਲ ਬੁਧਿ... | ੧ |
| ੨੧੬ | ਦੀਨ ਦਇਆਲ ਦਮੋਦਰ... | ੧ |
| ੨੧੭ | ਤੂੰ ਮੇਰਾ ਬਹੁ ਮਾਣੁ ਕਰਤੇ... | ੧ |
| ੨੧੯ | ਸਾਧੋ ਮਨ ਕਾ... | ੧ |
| ੨੨੮ | ਜਿਉ ਗਾਈ ਕਉ... | ੧ |
| ੨੨੯ | ਮਨ ਕਾ ਸੂਤਕੁ... | ੧ |
| ੨੩੩ | ਸਤਿਗੁਰ ਤੇ ਜੋ... | ੧ |
| ੨੩੪ | ਕਰਹਲੇ ਮਨ ਪਰਦੇਸੀਆ... | ੧ |
| ੨੪੦ | ਖੋਜਤ ਫਿਰੇ ਅਸੰਖ... | ੧ |
| ੨੪੧ | ਨਾਰਾਇਣ ਹਰਿ... | ੧ |
| ੨੪੭ | ਮੇਰੈ ਮਨਿ ਬੈਰਾਗੁ... | ੧ |
| ੨੫੦ | ਗੁਰਦੇਵ ਮਾਤਾ ਗੁਰਦੇਵ... | ੧ |
| ੨੬੨ | ਆਦਿ ਗੁਰ ਏ... | ੧ |
| ੨੯੬ | ਜਲਿ ਥਲਿ ਮਹੀਅਲਿ... | ੧ |
| ੩੦੦ | ਸਤਿਗੁਰੁ ਪੁਰਖੁ ਦਇਆਲੁ ਹੈ... | ੧ |
| ੩੧੮ | ਹਰਿ ਹਰਿ ਨਾਮੁ ਜੋ ਜਨੁ... | ੧ |
| ੩੩੦ | ਸੁਖੁ ਮਾਂਗਤ... | ੧ |
| ੩੩੨ | ਹਰਿ ਜਸੁ ਸੁਨਹਿ... | ੧ |
| ੩੩੨ | ਜੀਵਤ ਪਿਤਰ ਨ... | ੧ |
| ੩੩੪ | ਜਹ ਕਛੁ ਅਹਾ... | ੧ |
| ੩੪੩ | ਪੰਦ੍ਰਹ ਥਿਤੰੀ... | ੧ |
| ੩੪੪ | ਬਾਰ ਬਾਰ ਹਰਿ ਕੇ... | ੧ |
| ੩੪੫ | ਦੇਵਾ ਪਾਹਨ... | ੧ |
| ੩੪੫ | ਘਟ ਅਵਘਟ ਡੂਗਰ... | ੧ |
| ੩੪੬ | ਕੂਪੁ ਭਰਿਓ ਜੈਸੇ... | ੧ |
| ੩੪੬ | ਸਤਜੁਗਿ ਸਤੁ ਤੇਤਾ... | ੧ |
| ੩੪੮ | ਸੁਣਿ ਵਡਾ ਆਖੈ... | ੧ |
| ੩੫੮ | ਲਖ ਲਸਕਰ... | ੧ |
| ੩੫੮ | ਦੇਵਤਿਆ ਦਰਸਨ... | ੧ |
| ੩੫੯ | ਭੀਤਰਿ ਪੰਚ ਗੁਪਤ | ੧ |
| ੩੫੯ | ਮਨੁ ਮੋਤੀ ਜੇ... | ੧ |

| ਅੰਗ | ਤੁਕ | ਗਿਣਤੀ |
|---|---|---|
| ੩੯੦ | ਹਰਿ ਦਰਸਨੁ ਪਾਵੈ... | ੧ |
| ੩੯੫ | ਹਰਿ ਕੈ ਭਾਣੈ... | ੧ |
| ੩੯੫ | ਤੂੰ ਕਰਤਾ ਸਚਿਆਰੁ... | ੧ |
| ੩੬੬ | ਕਿਸਹੀ ਧੜਾ ਕੀਆ... | ੧ |
| ੩੬੮ | ਹਥਿ ਕਰਿ ਤੰਤੁ... | ੧ |
| ੩੬੯ | ਆਇਆ ਮਰਣੁ... | ੧ |
| ੩੬੯ | ਹਉ ਅਨਦਿਨੁ ਹਰਿ... | ੧ |
| ੩੭੦ | ਜਿਨਿ ਲਾਈ ਪ੍ਰੀਤਿ... | ੧ |
| ੩੭੯ | ਰਾਜ ਮਿਲਕ ਜੋਬਨ... | ੧ |
| ੩੮੦ | ਭ੍ਰਮ ਮਹਿ ਸੋਈ... | ੧ |
| ੩੮੦ | ਜੋ ਤੁਧੁ ਭਾਵੈ ਸੋ... | ੧ |
| ੩੮੪ | ਲਾਲੁ ਚੋਲਨਾ... | ੧ |
| ੩੯੬ | ਮੈ ਬੰਦਾ ਬੈ... | ੧ |
| ੪੦੧ | ਚਿਤਵਉ ਚਿਤਵਿ... | ੧ |
| ੪੦੧ | ਜਿਸਨੋ ਤੂੰ ਅਸਥਿਰੁ... | ੧ |
| ੪੦੩ | ਨਟੂਆ ਭੇਖ ਦਿਖਾਵੈ... | ੧ |
| ੪੦੫ | ਤਿਆਗਿ ਸਗਲ... | ੧ |
| ੪੦੬ | ਸਤਿਗੁਰ ਬਚਨ... | ੧ |
| ੪੦੭ | ਓਹੁ ਨੇਹੁ ਨਵੇਲਾ... | ੧ |
| ੪੦੮ | ਬਿਕਾਰ ਮਾਇਆ... | ੧ |
| ੪੦੯ | ਗੋਬਿਦ ਗੋਬਿੰਦ... | ੧ |
| ੪੧੧ | ਬਿਰਥਾ ਕਹਉ ਕਉਨ... | ੧ |
| ੪੧੧ | ਉਤਰਿ ਅਵਘਟਿ... | ੧ |
| ੪੧੭ | ਜਿਨ੍ ਸਿਰਿ ਸੋਹਨਿ... | ੧ |
| ੪੧੮ | ਜੈਸੇ ਗੋਇਲਿ ਗੋਇਲੀ... | ੧ |
| ੪੨੨ | ਸਾਸਤੁ ਬੇਦੁ ਸਿੰਮ੍ਰਿਤਿ... | ੧ |
| ੪੨੪ | ਗੁਰ ਤੇ ਸਾਂਤਿ ਊਪਜੈ... | ੧ |
| ੪੩੦ | ਪੰਚ ਮਨਾਏ ਪੰਚ ਰੁਸਾਏ... | ੧ |
| ੪੩੧ | ਮੇਰੇ ਮਨ ਹਰਿ... | ੧ |
| ੪੩੧ | ਪਾਰਬ੍ਰਹਮੁ ਪ੍ਰਭੁ ਸਿਮਰੀਐ... | ੧ |
| ੪੩੨ | ਸਸੈ ਸੋਇ ਸ੍ਰਿਸਟਿ... | ੧ |
| ੪੩੪ | ਅਯੋ ਅੰਙੈ ਸਭੁ... | ੧ |
| ੪੩੫ | ਮੁੰਧ ਜੋਬਨਿ ਬਾਲੜੀਏ... | ੧ |
| ੪੩੮ | ਤੂੰ ਸਭਨੀ ਥਾਈ ਜਿਥੈ... | ੧ |

| ਅੰਗ | ਤੁਕ | ਗਿਣਤੀ |
|---|---|---|
| ੪੩੮ | ਤੂੰ ਸੁਣਿ ਹਰਣਾ ਕਾਲਿਆ... | ੧ |
| ੪੩੯ | ਹਮ ਘਰੇ ਸਾਚਾ ਸੋਹਿਲਾ... | ੧ |
| ੪੪੦ | ਸਾਜਨ ਮੇਰੇ ਪ੍ਰੀਤਮਹੁ... | ੧ |
| ੪੪੨ | ਜੀਵਨੋ ਮੈ ਜੀਵਨੁ... | ੧ |
| ੪੪੪ | ਹਰਿ ਹਰਿ ਕਰਤਾ... | ੧ |
| ੪੪੮ | ਹਰਿ ਅੰਮ੍ਰਿਤ ਭਿੰਨੇ ਲੋਇਣਾ... | ੧ |
| ੪੫੧ | ਮੇਰੇ ਮਨ ਪਰਦੇਸੀ ਵੇ ਪਿਆਰੇ... | ੧ |
| ੪੫੨ | ਅਨਦੋ ਅਨਦੁ ਘਣਾ ਮੈ... | ੧ |
| ੪੫੩ | ਹਰਿ ਚਰਨ ਕਮਲ... | ੧ |
| ੪੫੪ | ਜਾ ਕਉ ਭਏ ਕ੍ਰਿਪਾਲ ਪ੍ਰਭ... | ੧ |
| ੪੫੯ | ਸੁਭ ਚਿੰਤਨ ਗੋਬਿੰਦ ਰਮਣ... | ੧ |
| ੪੬੧ | ਕਮਲਾ ਭ੍ਰਮ ਭੀਤਿ ਕਮਲਾ... | ੧ |
| ੪੭੮ | ਸਨਕ ਸਨੰਦ ਅੰਤੁ... | ੧ |
| ੪੭੯ | ਪਾਤੀ ਤੋਰੈ ਮਾਲਿਨੀ... | ੧ |
| ੪੮੧ | ਬਿੰਦੁ ਤੇ ਜਿਨਿ ਪਿੰਡੁ... | ੧ |
| ੪੮੩ | ਹੀਰੈ ਹੀਰਾ ਬੇਧਿ ਪਵਨ ਮਨੁ... | ੧ |
| ੪੮੫ | ਏਕ ਅਨੇਕ ਬਿਆਪਕ ਪੂਰਕ... | ੧ |
| ੪੮੬ | ਮ੍ਰਿਗ ਮੀਨ ਭ੍ਰਿੰਗ... | ੧ |
| ੪੮੭ | ਭ੍ਰਮਤ ਫਿਰਤ ਬਹੁ... | ੧ |
| ੪੮੮ | ਦਿਲਹੁ ਮੁਹਬਤਿ... | ੧ |
| ੪੯੦ | ਧ੍ਰਿਗੁ ਇਵੇਹਾ... | ੧ |
| ੪੯੨ | ਹਰਿ ਕੇ ਜਨ ਸਤਿਗੁਰ... | ੧ |
| ੪੯੪ | ਮਾਈ ਬਾਪ ਪੁਤ੍ਰ... | ੧ |
| ੪੯੫ | ਕਾਹੇ ਰੇ ਮਨ... | ੧ |
| ੪੯੫ | ਕਿਰਿਆਚਾਰ ਕਰਹਿ ਖਟੁ... | ੧ |
| ੪੯੭ | ਪ੍ਰਥਮੇ ਗਰਭ ਮਾਤਾ... | ੧ |
| ੪੯੭ | ਦੂਖ ਬਿਨਸੇ ਸੁਖ... | ੧ |
| ੪੯੮ | ਪਤਿਤ ਪਵਿਤ੍ਰ... | ੧ |
| ੫੦੧ | ਛਾਡਿ ਸਗਲ ਸਿਆਣਪਾ... | ੧ |
| ੫੦੨ | ਆਰਾਧਿ ਸ੍ਰੀਧਰ... | ੧ |
| ੫੦੩ | ਏਕ ਨਗਰੀ ਪੰਚ ਚੋਰ... | ੧ |
| ੫੦੫ | ਭਗਤਿ ਪ੍ਰੇਮ ਆਰਾਧਿਤੰ... | ੧ |
| ੫੦੬ | ਨਿਰਤਿ ਕਰੀ ਇਹੁ | ੧ |
| ੫੦੬ | ਹਰਿ ਬਿਨੁ ਜੀਅਰਾ... | ੧ |

| ਅੰਗ | ਤੁਕ | ਗਿਣਤੀ | ਅੰਗ | ਤੁਕ | ਗਿਣਤੀ |
|---|---|---|---|---|---|
| ੫੦੭ | ਰਾਜਨ ਮਹਿ ਤੂੰ... | ੧ | ੫੯੫ | ਸਬਦਿ ਰਤੇ ਵਡ ਹੰਸ ਹੈ... | ੧ |
| ੫੦੮ | ਨਾਥ ਨਰਹਰ... | ੧ | ੫੯੯ | ਜਾ ਤਿਸੁ ਭਾਵਾ ਤਦ ਹੀ... | ੧ |
| ੫੦੮ | ਇਹੁ ਜਗਤੁ ਮਮਤਾ... | ੧ | ੫੯੯ | ਸੇਵਕ ਸੇਵ ਕਰਹਿ... | ੧ |
| ੫੧੭ | ਅੰਤਰਿ ਗੁਰੁ ਆਰਾਧਣਾ... | ੧ | ੬੦੪ | ਆਪੇ ਆਪਿ ਵਰਤਦਾ... | ੧ |
| ੫੨੪ | ਚਾਰਿ ਪਾਵ... | ੧ | ੬੦੮ | ਕਿਸੁ ਹਉ ਜਾਚੀ... | ੧ |
| ੫੨੫ | ਜੌ ਰਾਜੁ ਦੇਹਿ... | ੧ | ੬੧੧ | ਏਕੁ ਪਿਤਾ ਏਕਸ ਕੇ... | ੧ |
| ੫੨੫ | ਦੂਧੁ ਤ ਬਛਰੈ... | ੧ | ੬੧੭ | ਸਗਲ ਬਨਸਪਤਿ... | ੧ |
| ੫੨੫ | ਅੰਤਰੁ ਮਲਿ ਨਿਰਮਲੁ... | ੧ | ੬੨੧ | ਮਿਲਿ ਪੰਚਹੁ ਨਹੀ... | ੧ |
| ੫੨੬ | ਪਰਮਾਦਿ ਪੁਰਖ... | ੧ | ੬੨੫ | ਰਾਮਦਾਸ ਸਰੋਵਰਿ... | ੧ |
| ੫੨੮ | ਮਾਈ ਗੁਰ ਚਰਣੀ... | ੧ | ੬੩੧ | ਰੇ ਮਨ ਰਾਮ ਸਿਉ... | ੧ |
| ੫੩੩ | ਅਪੁਨੇ ਸਤਿਗੁਰ | ੧ | ੬੩੪ | ਦੁਬਿਧਾ ਨ ਪੜਉ... | ੧ |
| ੫੩੩ | ਮੀਤਾ ਐਸੇ ਹਰਿ... | ੧ | ੬੩੭ | ਭਗਤਾ ਦੀ ਸਦਾ ਤੂ... | ੧ |
| ੫੩੪ | ਕਰਤ ਫਿਰੇ ਬਨ ਭੇਖ... | ੧ | ੬੩੯ | ਸਭੁ ਜਗੁ ਜਿਨਹਿ... | ੧ |
| ੫੩੪ | ਮੈ ਪੇਖਿਓ ਰੀ... | ੧ | ੬੪੧ | ਪਾਠੁ ਪੜਿਓ ਅਰੁ... | ੧ |
| ੫੩੫ | ਏਕੈ ਰੇ ਹਰਿ... | ੧ | ੬੪੨ | ਸੋਰਠਿ ਸਦਾ ਸੁਹਾਵਣੀ... | ੧ |
| ੫੩੬ | ਸਭ ਦਿਨ ਕੇ ਸਮਰਥ... | ੧ | ੬੫੪ | ਬੁਤ ਪੂਜਿ ਪੂਜਿ... | ੧ |
| ੫੩੬ | ਯਹ ਮਨੁ ਨੈਕ... | ੧ | ੬੫੬ | ਬਹੁ ਪਰਪੰਚ ਕਰਿ... | ੧ |
| ੫੩੭ | ਹਰਿ ਕੀ ਗਤਿ... | ੧ | ੬੫੬ | ਜਬ ਦੇਖਾ... | ੧ |
| ੫੩੭ | ਹਰਿ ਹਰਿ ਨਾਮੁ ਧਿਆਈਐ... | ੧ | ੬੫੭ | ਜਬ ਹਮ ਹੋਤੇ... | ੧ |
| ੫੪੧ | ਹਰਿ ਕਾ ਏਕੁ ਅਚੰਭਉ... | ੧ | ੬੫੯ | ਨੈਨਹੁ ਨੀਰੁ ਬਹੈ... | ੧ |
| ੫੪੮ | ਗੁਰ ਸੇਵਾ ਤੇ ਸੁਖੁ ਪਾਈਐ... | ੧ | ੬੬੧ | ਕਿਉ ਸਿਮਰੀ... | ੧ |
| ੫੫੮ | ਮਨਿ ਮੈਲੈ ਸਭੁ... | ੧ | ੬੬੨ | ਕਾਲੁ ਨਾਹੀ ਜੋਗੁ... | ੧ |
| ੫੬੦ | ਸੇਜ ਏਕ ਏਕੋ... | ੧ | ੬੬੩ | ਗਗਨ ਮੈ ਥਾਲੁ... | ੧ |
| ੫੬੧ | ਮੈ ਮਨਿ ਵਡੀ ਆਸ... | ੧ | ੬੬੩ | ਇਹੁ ਧਨੁ ਅਖੁਟੁ... | ੧ |
| ੫੬੨ | ਅਤਿ ਊਚਾ ਤਾ ਕਾ... | ੧ | ੬੬੬ | ਹਮ ਭੀਖਕ ਭੇਖਾਰੀ... | ੧ |
| ੫੬੪ | ਮੇਰੈ ਅੰਤਰਿ... | ੧ | ੬੬੬ | ਜੋ ਹਰਿ ਸੇਵਹਿ... | ੧ |
| ੫੬੪ | ਸਚੀ ਬਾਣੀ ਸਚੁ ਧੁਨਿ... | ੧ | ੬੬੮ | ਉਰ ਧਾਰਿ... | ੧ |
| ੫੬੫ | ਕਾਇਆ ਕੂੜਿ ਵਿਗਾੜਿ... | ੧ | ੬੭੦ | ਭਵ ਖੰਡਨ ਦੁਖ... | ੧ |
| ੫੬੭ | ਆਪਣੇ ਪਿਰ ਕੈ ਰੰਗਿ... | ੧ | ੬੭੫ | ਹਾ ਹਾ ਪ੍ਰਭ... | ੧ |
| ੫੭੨ | ਮੇਰੈ ਮਨਿ ਮੇਰੈ ਮਨਿ ਸਤਿਗੁਰਿ... | ੧ | ੬੭੬ | ਛੋਡਿ ਜਾਹਿ ਸੇ... | ੧ |
| ੫੭੫ | ਦੇਹ ਤੇਜਨਿ ਜੀ... | ੧ | ੬੭੭ | ਘਰਿ ਬਾਹਰਿ... | ੧ |
| ੫੭੬ | ਗੁਰ ਮਿਲਿ ਲਧਾ ਜੀ... | ੧ | ੬੭੮ | ਸੁਨਹੁ ਸੰਤ ਪਿਆਰੇ... | ੧ |
| ੫੭੮ | ਧੰਨੁ ਸਿਰੰਦਾ ਸਚਾ ਪਾਤਿਸਾਹੁ... | ੧ | ੬੭੯ | ਹਰਿ ਏਕੁ ਸਿਮਰਿ... | ੧ |
| ੫੮੨ | ਪ੍ਰਭੁ ਸਚੜਾ ਹਰਿ ਸਾਲਾਹੀਐ... | ੧ | ੬੭੯ | ਸਿਮਰਉ ਸਿਮਰਿ... | ੧ |

| ਅੰਗ | ਤੁਕ | ਗਿਣਤੀ | ਅੰਗ | ਤੁਕ | ਗਿਣਤੀ |
|---|---|---|---|---|---|
| ੬੮੩ | ਹਰਿ ਚਰਨ ਸਰਨ... | ੧ | ੭੨੩ | ਸਭਿ ਆਏ ਹੁਕਮਿ... | ੧ |
| ੬੮੩ | ਬੰਦਨਾ ਹਰਿ ਬੰਦਨਾ... | ੧ | ੭੨੩ | ਖਾਕ ਨੂਰ ਕਰਦੰ... | ੧ |
| ੬੮੪ | ਕਾਹੇ ਰੇ ਬਨ... | ੧ | ੭੨੪ | ਜਿਨਿ ਕੀਆ ਤਿਨਿ... | ੧ |
| ੬੮੫ | ਗੁਰੁ ਸਾਗਰੁ ਰਤਨੀ... | ੧ | ੭੨੬ | ਚੇਤਨਾ ਹੈ ਤਉ... | ੧ |
| ੬੮੬ | ਜੋ ਜੋ ਜੂਨੀ ਆਇਓ... | ੧ | ੭੨੭ | ਬੇਦ ਕਤੇਬ... | ੧ |
| ੬੮੭ | ਤੀਰਥਿ ਨਾਵਣ ਜਾਉ... | ੧ | ੭੨੮ | ਅੰਤਰਿ ਵਸੈ... | ੧ |
| ੬੯੦ | ਹਰਿ ਜੀਉ ਕ੍ਰਿਪਾ ਕਰੇ... | ੧ | ੭੨੯ | ਉਜਲੁ ਕੈਹਾ ਚਿਲਕਣਾ... | ੧ |
| ੬੯੧ | ਸਤਿਗੁਰ ਦੀਨ ਦਇਆਲ... | ੧ | ੭੩੦ | ਜੋਗੁ ਨ ਖਿੰਥਾ... | ੧ |
| ੬੯੧ | ਸਨਕ ਸਨੰਦ ਮਹੇਸ... | ੧ | ੭੩੧ | ਮਨਿ ਰਾਮ ਨਾਮੁ... | ੧ |
| ੬੯੨ | ਗਹਰੀ ਕਰਿ ਕੈ... | ੧ | ੭੩੨ | ਗੁਰਮਤਿ ਨਗਰੀ... | ੧ |
| ੬੯੪ | ਹਮ ਸਰਿ ਦੀਨੁ... | ੧ | ੭੩੩ | ਨੀਚ ਜਾਤਿ ਹਰਿ... | ੧ |
| ੬੯੫ | ਨਾਰਾਇਣ ਨਿੰਦਸਿ ਕਾਇ... | ੧ | ੭੩੫ | ਤੇਰੇ ਕਵਨ ਕਵਨ... | ੧ |
| ੬੯੬ | ਮੇਰੈ ਹੀਅਰੈ ਰਤਨੁ ਨਾਮੁ... | ੧ | ੭੩੬ | ਬਾਜੀਗਰਿ ਜੈਸੇ... | ੧ |
| ੬੯੮ | ਹਰਿ ਹਰਿ ਸਿਮਰਹੁ... | ੧ | ੭੩੮ | ਸੇਵਾ ਥੋਰੀ... | ੧ |
| ੭੦੦ | ਕੋਈ ਜਾਨੈ ਕਵਨੁ... | ੧ | ੭੪੫ | ਭਲੀ ਸੁਹਾਵੀ ਛਾਪਰੀ... | ੧ |
| ੭੦੦ | ਦੇਹੁ ਸੰਦੇਸਰੋ ਕਹੀਅਉ... | ੧ | ੭੪੬ | ਪ੍ਰੀਤਿ ਪ੍ਰੀਤਿ ਗੁਰੀਆ... | ੧ |
| ੭੦੧ | ਅਬ ਮੈ ਸੁਖੁ ਪਾਇਓ... | ੧ | ੭੪੬ | ਸਤਿਗੁਰ ਪਾਸਿ ਬੇਨੰਤੀਆ... | ੧ |
| ੭੦੨ | ਭੂਲਿਓ ਮਨੁ ਮਾਇਆ... | ੧ | ੭੪੭ | ਤੇਰਾ ਭਾਣਾ ਤੂਹੈ... | ੧ |
| ੭੦੩ | ਦਰਸਨ ਪਿਆਸੀ... | ੧ | ੭੫੦ | ਸਭਿ ਅਵਗਣ ਮੈ... | ੧ |
| ੭੦੪ | ਊਚਾ ਅਗਮ ਅਪਾਰ ਪ੍ਰਭੁ... | ੧ | ੭੫੧ | ਕਚਾ ਰੰਗੁ ਕਸੁੰਭ... | ੧ |
| ੭੦੫ | ਆਦਿ ਪੂਰਨ ਮਧਿ ਪੂਰਨ... | ੧ | ੭੫੧ | ਮਾਣਸ ਜਨਮੁ ਦੁਲੰਭੁ... | ੧ |
| ੭੧੦ | ਨਾਥ ਕਛੂਅ ਨ... | ੧ | ੭੫੩ | ਨਾਮੈ ਹੀ ਤੇ ਸਭੁ... | ੧ |
| ੭੧੧ | ਸੰਤਨ ਅਵਰ ਨ... | ੧ | ੭੫੫ | ਦੁਨੀਆ ਨ ਸਾਲਾਹਿ... | ੧ |
| ੭੧੨ | ਧਾਇਓ ਰੇ ਮਨ... | ੧ | ੭੫੭ | ਕੋਈ ਆਣਿ ਮਿਲਾਵੈ... | ੧ |
| ੭੧੩ | ਮਾਗਉ ਦਾਨੁ... | ੧ | ੭੫੮ | ਅੰਦਰਿ ਸਚਾ ਨੇਹੁ... | ੧ |
| ੭੧੫ | ਹਾਂ ਹਾਂ ਲਪਟਿਓ ਰੇ... | ੧ | ੭੫੯ | ਉਰਝਿ ਰਹਿਓ ਬਿਖਿਆ... | ੧ |
| ੭੧੫ | ਰੂੜੋ ਮਨੁ ਹਰਿ... | ੧ | ੭੬੦ | ਮਿਥਨ ਮੋਹ ਅਗਨਿ... | ੧ |
| ੭੧੬ | ਐਸੋ ਗੁਨੁ ਮੇਰੋ... | ੧ | ੭੬੦ | ਜਿਨ ਡਿਠਿਆ ਮਨੁ... | ੧ |
| ੭੧੮ | ਕਹਉ ਕਹਾ ਅਪਨੀ... | ੧ | ੭੬੧ | ਜੇ ਭੁਲੀ ਜੇ ਚੁਕੀ ਸਾਈ... | ੧ |
| ੭੧੮ | ਕੋਈ ਬੋਲੈ ਨਿਰਵਾ... | ੧ | ੭੬੨ | ਮੰਞੁ ਕੁਚਜੀ ਅੰਮਾਵਣਿ... | ੧ |
| ੭੧੯ | ਸੁਨਿ ਮਨ ਅਕਥ... | ੧ | ੭੬੩ | ਭਰਿ ਜੋਬਨਿ ਮੈ ਮਤ... | ੧ |
| ੭੨੦ | ਸੰਤ ਜਨਾ ਮਿਲਿ ਹਰਿ ਜਸੁ... | ੧ | ੭੬੪ | ਹਮ ਘਰਿ ਸਾਜਨ... | ੧ |
| ੭੨੧ | ਭਉ ਤੇਰਾ ਭਾਂਗ... | ੧ | ੭੬੪ | ਆਵਹੁ ਸਜਣਾ ਹਉ... | ੧ |
| ੭੨੧ | ਇਹੁ ਤਨੁ ਮਾਇਆ... | ੧ | ੭੬੫ | ਜਿਨਿ ਕੀਆ ਤਿਨਿ | ੧ |

| ਅੰਗ | ਤੁਕ | ਗਿਣਤੀ |
|---|---|---|
| ੭੬੭ | ਸੁਖ ਸੋਹਿਲੜਾ... | ੧ |
| ੭੬੮ | ਭਗਤ ਜਨਾ ਕੀ ਹਰਿ... | ੧ |
| ੭੭੩ | ਸਤਿਗੁਰੁ ਪੁਰਖੁ ਮਿਲਾਇ... | ੧ |
| ੭੭੪ | ਗੁਰਮੁਖਿ ਹਰਿ... | ੧ |
| ੭੭੫ | ਆਵਹੋ ਸੰਤ ਜਨਹੁ... | ੧ |
| ੭੭੬ | ਗੁਰੁ ਸੰਤ ਜਨੋ... | ੧ |
| ੭੭੭ | ਸੁਣਿ ਬਾਵਰੇ ਤੂ... | ੧ |
| ੭੭੮ | ਗੋਬਿੰਦ ਗੁਣ ਗਾਵਣ... | ੧ |
| ੭੭੯ | ਤੂ ਠਾਕੁਰੋ ਬੈਰਾਗਰੋ... | ੧ |
| ੭੮੪ | ਮਿਠ ਬੋਲੜਾ ਜੀ... | ੧ |
| ੭੮੫ | ਸੂਹੈ ਵੇਸਿ... | ੧ |
| ੭੯੨ | ਅਵਤਰਿ ਆਇ ਕਹਾ... | ੧ |
| ੭੯੩ | ਸਹ ਕੀ ਸਾਰ... | ੧ |
| ੭੯੪ | ਤਪਿ ਤਪਿ ਲੁਹਿ... | ੧ |
| ੭੯੬ | ਧ੍ਰਿਗੁ ਧ੍ਰਿਗੁ ਖਾਇਆ... | ੧ |
| ੭੯੮ | ਉਦਮ ਮਤਿ ਪ੍ਰਭ ਅੰਤਰਜਾਮੀ... | ੧ |
| ੮੦੦ | ਬੋਲਹੁ ਭਈਆ ਰਾਮ... | ੧ |
| ੮੦੧ | ਨਦਰੀ ਆਵੈ ਤਿਸੁ... | ੧ |
| ੮੦੨ | ਮੈ ਮਨਿ ਤੇਰੀ ਟੇਕ... | ੧ |
| ੮੦੩ | ਏਕ ਰੂਪ ਸਗਲੋ | ੧ |
| ੮੦੬ | ਕਵਨ ਸੰਜੋਗ ਮਿਲਉ... | ੧ |
| ੮੦੮ | ਮ੍ਰਿਤ ਮੰਡਲ ਜਗੁ ਸਾਜਿਆ... | ੧ |
| ੮੧੭ | ਅਵਰਿ ਉਪਾਵ ਸਭਿ... | ੧ |
| ੮੨੦ | ਮੇਰੇ ਮੋਹਨ ਸ੍ਰਵਨੀ... | ੧ |
| ੮੨੧ | ਸਤਿਗੁਰ ਸਬਦਿ... | ੧ |
| ੮੨੭ | ਮੈ ਨਾਹੀ ਪ੍ਰਭ... | ੧ |
| ੮੨੯ | ਆਪਹਿ ਮੇਲਿ ਲਏ... | ੧ |
| ੮੩੦ | ਮੋਹਨ ਨੀਦ ਨ ਆਵੈ... | ੧ |
| ੮੩੦ | ਦੁਖ ਹਰਤਾ ਹਰਿ... | ੧ |
| ੮੩੧ | ਨਿਕਟਿ ਵਸੈ ਦੇਖੈ... | ੧ |
| ੮੩੨ | ਜਗੁ ਕਊਆ ਮੁਖਿ... | ੧ |
| ੮੩੩ | ਆਪੈ ਆਪੁ ਖਾਇ... | ੧ |
| ੮੩੭ | ਉਪਮਾ ਜਾਤ ਨ ਕਹੀ... | ੧ |
| ੮੩੮ | ਏਕਮ ਏਕੰਕਾਰੁ ਨਿਰਾਲਾ... | ੧ |

| ਅੰਗ | ਤੁਕ | ਗਿਣਤੀ |
|---|---|---|
| ੮੪੧ | ਆਦਿਤਵਾਰਿ ਆਦਿ ਪੁਰਖੁ... | ੧ |
| ੮੪੩ | ਮੁੰਧ ਨਵੇਲੜੀਆ... | ੧ |
| ੮੪੪ | ਮੇਰਾ ਹਰਿ ਪ੍ਰਭੁ... | ੧ |
| ੮੪੫ | ਮੰਗਲ ਸਾਜੁ ਭਇਆ... | ੧ |
| ੮੪੭ | ਸਖੀ ਆਉ ਸਖੀ... | ੧ |
| ੮੪੭ | ਸੁੰਦਰ ਸਾਂਤਿ ਦਇਆਲ... | ੧ |
| ੮੪੯ | ਹਰਿ ਉਤਮੁ ਹਰਿ ਪ੍ਰਭੁ... | ੧ |
| ੮੫੭ | ਸਫਲ ਜਨਮੁ ਮੋਕਉ... | ੧ |
| ੮੫੮ | ਦਾਰਿਦੁ ਦੇਖਿ... | ੧ |
| ੮੫੮ | ਨ੍ਰਿਪ ਕੰਨਿਆ ਕੇ... | ੧ |
| ੮੬੨ | ਸਭੁ ਕਰਤਾ ਸਭੁ... | ੧ |
| ੮੬੨ | ਜੀਅ ਪ੍ਰਾਨ ਕੀਏ... | ੧ |
| ੮੬੯ | ਕਰਿ ਨਮਸਕਾਰ ਪੂਰੇ... | ੧ |
| ੮੭੦ | ਸੰਤੁ ਮਿਲੈ ਕਿਛੁ... | ੧ |
| ੮੭੦ | ਭੁਜਾ ਬਾਂਧਿ ਭਿਲਾ... | ੧ |
| ੮੭੩ | ਅਸੁਮੇਧ ਜਗਨੇ... | ੧ |
| ੮੭੪ | ਹਰਿ ਹਰਿ ਕਰਤ... | ੧ |
| ੮੭੫ | ਮੁਕੰਦ ਮੁਕੰਦ... | ੧ |
| ੮੮੦ | ਸਤਜੁਗਿ ਸਚੁ ਕਹੈ... | ੧ |
| ੮੮੦ | ਜੇ ਵਡਭਾਗ ਹੋਵਹਿ... | ੧ |
| ੮੮੨ | ਕਿਰਪਾ ਕਰਹੁ ਦੀਨ ਕੇ ਦਾਤੇ... | ੧ |
| ੮੮੬ | ਚਾਰਿ ਪੁਕਾਰਹਿ ਨਾ... | ੧ |
| ੯੦੧ | ਗਾਵਹੁ ਰਾਮ ਕੇ... | ੧ |
| ੯੦੧ | ਨਰ ਨਰਹ ਨਮਸਕਾਰੰ... | ੧ |
| ੯੦੧ | ਰੇ ਮਨ ਓਟਿ ਲੇਹੁ... | ੧ |
| ੯੦੨ | ਸੋਈ ਚੰਦੁ ਚੜਹਿ ਸੇ ਤਾਰੇ... | ੧ |
| ੯੦੮ | ਸਰਮੈ ਦੀਆ ਮੁੰਦ੍ਰਾ ਕੰਨੀ... | ੧ |
| ੯੧੨ | ਕਿਨਹੀ ਕੀਆ ਪਰਵਿਰਤਿ... | ੧ |
| ੯੧੫ | ਦਰਸਨੁ ਭੇਟਤ ਪਾਪ ਸਭਿ... | ੧ |
| ੯੧੭ | ਅਨੰਦੁ ਭਇਆ ਮੇਰੀ ਮਾਏ... | ੧ |
| ੯੨੩ | ਜਗਿ ਦਾਤਾ ਸੋਇ... | ੧ |
| ੯੨੪ | ਸਾਜਨੜਾ ਮੇਰਾ ਸਾਜਨੜਾ... | ੧ |
| ੯੨੭ | ਕਰਿ ਬੰਦਨ ਪ੍ਰਭ ਪਾਰਬ੍ਰਹਮ... | ੧ |
| ੯੨੯ | ਓਅੰਕਾਰਿ ਬ੍ਰਹਮਾ ਉਤਪਤਿ... | ੧ |

| ਅੰਗ | ਤੁਕ | ਗਿਣਤੀ |
|---|---|---|
| ੯੩੮ | ਸਿਧ ਸਭਾ ਕਰਿ ਆਸਣਿ... | ੧ |
| ੯੪੭ | ਸਤਿਗੁਰੁ ਸਹਜੈ ਦਾ ਖੇਤੁ ਹੈ... | ੧ |
| ੯੫੭ | ਜੈਸਾ ਸਤਿਗੁਰੁ ਸੁਣੀਦਾ... | ੧ |
| ੯੬੬ | ਨਾਉ ਕਰਤਾ ਕਾਦਰੁ ਕਰੇ... | ੧ |
| ੯੬੮ | ਕਾਇਆ ਕਲਾਲਨਿ ਲਾਹਨਿ | ੧ |
| ੯੭੧ | ਬੰਧਚਿ ਬੰਧਨੁ ਪਾਇਆ... | ੧ |
| ੯੭੨ | ਆਨੀਲੇ ਕਾਗਦੁ ਕਾਟੀਲੇ... | ੧ |
| ੯੭੩ | ਪੜੀਐ ਗੁਨੀਐ ਨਾਮੁ ਸਭੁ... | ੧ |
| ੯੭੪ | ਇੜਾ ਪਿੰਗੁਲਾ ਅਉਰ... | ੧ |
| ੯੭੭ | ਮੇਰੇ ਮਨ ਸੇਵ ਸਫਲ... | ੧ |
| ੯੭੮ | ਰਾਮ ਹਉ ਕਿਆ ਜਾਨਾ... | ੧ |
| ੯੭੮ | ਉਲਾਹਨੋ ਮੈ ਕਾਹੂ... | ੧ |
| ੯੮੦ | ਕੋਊ ਹੈ ਮੇਰੋ ਸਾਜਨੁ... | ੧ |
| ੯੮੦ | ਰਾਮ ਮੇਰੇ ਮਨਿ ਤਨਿ... | ੧ |
| ੯੮੬ | ਰੇ ਮਨ ਟਹਲ... | ੧ |
| ੯੮੭ | ਹਰਿ ਸਮਰਥ... | ੧ |
| ੯੮੮ | ਧਨਿ ਧੰਨਿ ਓ... | ੧ |
| ੯੯੩ | ਅਹਿਨਿਸਿ ਜਾਗੈ... | ੧ |
| ੯੯੩ | ਜਹ ਬੈਸਾਲਹਿ ਤਹ... | ੧ |
| ੯੯੫ | ਜਪਿਓ ਨਾਮੁ ਸੁਕ... | ੧ |
| ੯੯੬ | ਹਰਿ ਹਰਿ ਨਾਮੁ... | ੧ |
| ੯੯੭ | ਹਰਿ ਹਰਿ ਭਗਤਿ... | ੧ |
| ੯੯੮ | ਡਰਪੈ ਧਰਤਿ ਅਕਾਸੁ... | ੧ |
| ੧੦੦੧ | ਪ੍ਰਾਨ ਸੁਖਦਾਤਾ... | ੧ |
| ੧੦੦੩ | ਓਅੰਕਾਰਿ ਉਤਪਾਤੀ... | ੧ |
| ੧੦੦੬ | ਛੋਡਿ ਸਗਲ ਸਿਆਣਪਾ... | ੧ |
| ੧੦੦੭ | ਸੰਜੋਗੁ ਵਿਜੋਗੁ ਧੁਰਹੁ... | ੧ |
| ੧੦੦੮ | ਹਰਿ ਕੋ ਨਾਮੁ... | ੧ |
| ੧੦੦੮ | ਬੇਦ ਪੁਰਾਣ ਕਥੇ... | ੧ |
| ੧੦੧੪ | ਆਵਉ ਵੰਞਉ... | ੧ |
| ੧੦੧੬ | ਜਿਸ ਨੋ ਪ੍ਰੇਮੁ ਮੰਨਿ... | ੧ |
| ੧੦੧੭ | ਲਖ ਚਉਰਾਸੀਹ ਭ੍ਰਮਤੇ... | ੧ |
| ੧੦੧੮ | ਚਾਦਨਾ ਚਾਦਨੁ... | ੧ |
| ੧੦੧੯ | ਜਿਸੁ ਗ੍ਰਿਹਿ ਬਹੁਤੁ... | ੧ |

| ਅੰਗ | ਤੁਕ | ਗਿਣਤੀ |
|---|---|---|
| ੧੦੨੦ | ਸਾਚਾ ਸਚੁ ਸੋਈ... | ੧ |
| ੧੦੪੩ | ਹੁਕਮੀ ਸਹਜੇ ਸ੍ਰਿਸਟਿ... | ੧ |
| ੧੦੬੯ | ਸਚਾ ਆਪਿ... | ੧ |
| ੧੦੭੧ | ਕਲਾ ਉਪਾਇ ਧਰੀ... | ੧ |
| ੧੦੭੨ | ਸੰਗੀ ਜੋਗੀ... | ੧ |
| ੧੦੭੩ | ਕਰੈ ਅਨੰਦੁ... | ੧ |
| ੧੦੭੪ | ਗੁਰੁ ਗੋਪਾਲੁ... | ੧ |
| ੧੦੭੫ | ਆਦਿ ਨਿਰੰਜਨੁ... | ੧ |
| ੧੦੭੬ | ਜੋ ਦੀਸੈ ਸੋ... | ੧ |
| ੧੦੭੮ | ਸਿਮਰੈ ਧਰਤੀ ਅਰੁ... | ੧ |
| ੧੦੮੧ | ਤੂ ਸਾਹਿਬੁ ਹਉ... | ੧ |
| ੧੦੮੫ | ਚਰਨ ਕਮਲ ਹਿਰਦੈ... | ੧ |
| ੧੦੮੬ | ਵਿਣੁ ਗਾਹਕ ਗੁਣੁ... | ੧ |
| ੧੦੯੪ | ਤੂ ਚਉ ਸਜਣ ਮੈਡਿਆ... | ੧ |
| ੧੧੦੨ | ਪਡੀਆ ਕਵਨ ਕੁਮਤਿ... | ੧ |
| ੧੧੦੪ | ਅਨਭਉ ਕਿਨੈ ਨ... | ੧ |
| ੧੧੦੫ | ਚਾਰਿ ਮੁਕਤਿ ਚਾਰੈ... | ੧ |
| ੧੧੦੬ | ਚੰਦ ਸਤ ਭੇਦਿਆ... | ੧ |
| ੧੧੦੬ | ਐਸੀ ਲਾਲ ਤੁਝ ਬਿਨੁ... | ੧ |
| ੧੧੦੭ | ਤੂ ਸੁਣਿ ਕਿਰਤ ਕਰੰਮਾ... | ੧ |
| ੧੧੧੩ | ਅੰਤਰਿ ਪਿਰੀ ਪਿਆਰੁ... | ੧ |
| ੧੧੧੭ | ਘੋਲਿ ਘੁਮਾਈ ਲਾਲਨਾ... | ੧ |
| ੧੧੧੮ | ਮੇਰੇ ਮਨ ਰਾਮ ਨਾਮ... | ੧ |
| ੧੧੧੮ | ਮੇਰੇ ਮਨ ਹਰਿ ਹਰਿ... | ੧ |
| ੧੧੧੯ | ਮਾਈ ਸੰਤ ਸੰਗਿ... | ੧ |
| ੧੧੧੯ | ਦੀਨ ਬਿਨਉ ਸੁਨੁ... | ੧ |
| ੧੧੧੯ | ਸਰਨੀ ਆਇਓ... | ੧ |
| ੧੧੨੦ | ਬਿਸਰਤ ਨਾਹਿ ਮਨ... | ੧ |
| ੧੧੨੨ | ਮਿਲੁ ਮੇਰੇ ਪ੍ਰੀਤਮ... | ੧ |
| ੧੧੨੩ | ਉਸਤਤਿ ਨਿੰਦਾ ਦੋਊ... | ੧ |
| ੧੧੨੪ | ਖਟੁ ਕਰਮ ਕੁਲ... | ੧ |
| ੧੧੨੫ | ਗੁਰ ਕੈ ਸਬਦਿ ਤਰੇ... | ੧ |
| ੧੧੨੭ | ਜਾਤਿ ਕਾ ਗਰਬੁ ਨ... | ੧ |
| ੧੧੩੦ | ਦੁਬਿਧਾ ਮਨਮੁਖ... | ੧ |

| ਅੰਗ | ਤੁਕ | ਗਿਣਤੀ | ਅੰਗ | ਤੁਕ | ਗਿਣਤੀ |
|---|---|---|---|---|---|
| ੧੧੩੩ | ਹਰਿ ਜਨ ਸੰਤ ਕਰਿ... | ੧ | ੧੧੯੮ | ਹਰਿ ਕੇ ਸੰਤ ਜਨਾ... | ੧ |
| ੧੧੩੪ | ਹਰਿ ਕਾ ਸੰਤੁ ਹਰਿ... | ੧ | ੧੨੦੦ | ਕਾਹੇ ਪੂਤ... | ੧ |
| ੧੧੩੬ | ਸਗਲੀ ਥੀਤਿ ਪਾਸਿ... | ੧ | ੧੨੦੦ | ਜਪਿ ਮਨ ਜਗੰਨਾਥ... | ੧ |
| ੧੧੩੮ | ਸ੍ਰੀਧਰ ਮੋਹਨ... | ੧ | ੧੨੦੨ | ਸਤਿਗੁਰ ਮੂਰਤਿ ਕਉ... | ੧ |
| ੧੧੫੩ | ਪਰਤਿਪਾਲ ਪ੍ਰਭ... | ੧ | ੧੨੦੬ | ਕੈਸੇ ਕਹਉ ਮੋਹਿ... | ੧ |
| ੧੧੫੩ | ਆਤਮ ਮਹਿ ਰਾਮੁ... | ੧ | ੧੨੦੮ | ਮਨ ਕਹਾ ਲੁਭਾਈਐ... | ੧ |
| ੧੧੫੪ | ਤਿਨਿ ਕਰਤੈ ਇਕੁ... | ੧ | ੧੨੦੯ | ਮੋਹਨ ਘਰਿ ਆਵਹੁ... | ੧ |
| ੧੧੫੫ | ਜਿਸੁ ਨਾਮੁ ਰਿਦੈ... | ੧ | ੧੨੨੯ | ਹਰਿ ਭਜਿ ਆਨ... | ੧ |
| ੧੧੫੭ | ਇਹੁ ਧਨੁ ਮੇਰੇ... | ੧ | ੧੨੨੯ | ਸੁਭ ਬਚਨ ਬੋਲਿ... | ੧ |
| ੧੧੬੨ | ਅਗਮ ਦ੍ਰਗਮ... | ੧ | ੧੨੩੧ | ਹਰਿ ਬਿਨੁ ਤੇਰੋ... | ੧ |
| ੧੧੬੩ | ਰੇ ਜਿਹਬਾ... | ੧ | ੧੨੩੨ | ਹਰਿ ਬਿਨੁ ਕਿਉ... | ੧ |
| ੧੧੬੪ | ਜੈਸੀ ਭੂਖੇ... | ੧ | ੧੨੩੩ | ਮਨ ਮੇਰੇ ਹਰਿ ਕੈ... | ੧ |
| ੧੧੬੭ | ਬਿਨੁ ਦੇਖੇ ਉਪਜੈ... | ੧ | ੧੨੩੫ | ਗੁਸਾਈ ਪਰਤਾਪੁ... | ੧ |
| ੧੧੭੦ | ਸਾਲਗ੍ਰਾਮ ਬਿਪ... | ੧ | ੧੨੩੫ | ਅਗਮ ਅਗਾਧਿ... | ੧ |
| ੧੧੭੨ | ਮਾਹਾ ਰੁਤੀ ਮਹਿ... | ੧ | ੧੨੩੬ | ਸਭ ਦੇਖੀਐ ਅਨਭੈ... | ੧ |
| ੧੧੭੭ | ਗੁਰ ਦੀ ਬਾਣੀ... | ੧ | ੧੨੩੭ | ਗੁਰੁ ਕੁੰਜੀ ਪਾਹੂ... | ੧ |
| ੧੧੭੭ | ਜਿਉ ਪਸਰੀ... | ੧ | ੧੨੫੧ | ਕਹਾ ਨਰ ਗਰਬਸਿ... | ੧ |
| ੧੧੭੮ | ਰਾਮ ਨਾਮੁ... | ੧ | ੧੨੫੨ | ਕਾਏਂ ਰੇ ਮਨ... | ੧ |
| ੧੧੮੦ | ਗੁਰੁ ਸੇਵਉ... | ੧ | ੧੨੫੩ | ਤੈ ਨਰ ਕਿਆ... | ੧ |
| ੧੧੮੪ | ਸਗਲ ਇਛਾ... | ੧ | ੧੨੫੩ | ਹਰਿ ਕੇ ਸੰਗ... | ੧ |
| ੧੧੮੫ | ਦੇਖੁ ਫੂਲ... | ੧ | ੧੨੫੩ | ਹਰਿ ਬਿਨੁ... | ੧ |
| ੧੧੮੫ | ਹੋਇ ਇਕਤ੍ਰ... | ੧ | ੧੨੫੬ | ਪਵਣੈ ਪਾਣੀ ਜਾਣੈ... | ੧ |
| ੧੧੮੬ | ਸਾਧੋ ਇਹ... | ੧ | ੧੨੫੭ | ਨਿਰੰਕਾਰੁ ਆਕਾਰੁ ਹੈ... | ੧ |
| ੧੧੮੭ | ਜਗੁ ਕਊਆ... | ੧ | ੧੨੬੧ | ਇਹੁ ਮਨੁ ਗਿਰਹੀ... | ੧ |
| ੧੧੯੦ | ਨਉ ਸਤ... | ੧ | ੧੨੬੨ | ਅਨਦਿਨੁ ਹਰਿ ਹਰਿ... | ੧ |
| ੧੧੯੧ | ਕਾਂਇਆ ਨਗਰਿ... | ੧ | ੧੨੬੫ | ਹਰਿ ਜਨ ਬੋਲਤ... | ੧ |
| ੧੧੯੨ | ਸੁਣਿ ਸਾਖੀ ਮਨ... | ੧ | ੧੨੬੬ | ਕਿਆ ਤੂ ਸੋਚਹਿ... | ੧ |
| ੧੧੯੩ | ਹਰਿ ਕਾ ਨਾਮੁ... | ੧ | ੧੨੬੭ | ਪ੍ਰਭ ਮੇਰੇ ਓਇ... | ੧ |
| ੧੧੯੩ | ਮਉਲੀ ਧਰਤੀ... | ੧ | ੧੨੭੦ | ਗੁਰਮੁਖਿ ਦੀਸੈ... | ੧ |
| ੧੧੯੫ | ਮਾਤਾ ਜੂਠੀ ਪਿਤਾ... | ੧ | ੧੨੭੧ | ਗੁਰ ਮਨਾਰਿ ਪ੍ਰਿਅ... | ੧ |
| ੧੧੯੫ | ਕਤ ਜਾਈਐ ਰੇ... | ੧ | ੧੨੭੩ | ਚਕਵੀ ਨੈਨ ਨੀਂਦ... | ੧ |
| ੧੧੯੫ | ਸਾਹਿਬੁ ਸੰਕਟਵੈ... | ੧ | ੧੨੭੪ | ਅਖਲੀ ਊਂਡੀ... | ੧ |
| ੧੧੯੬ | ਤੁਝਹਿ ਸੁਝੰਤਾ... | ੧ | ੧੨੭੬ | ਕਰਮੁ ਹੋਵੈ ਤਾ... | ੧ |
| ੧੧੯੬ | ਸੁਰਹ ਕੀ ਜੈਸੀ... | ੧ | ੧੨੭੭ | ਹਰਿ ਹਰਿ ਕ੍ਰਿਪਾ... | ੧ |

| ਅੰਗ | ਤੁਕ | ਗਿਣਤੀ |
|---|---|---|
| ੧੨੭੮ | ਪ੍ਰੀਤਮ ਪ੍ਰੇਮ... | ੧ |
| ੧੨੭੮ | ਗੁਰਿ ਮਿਲਿਐ ਮਨੁ... | ੧ |
| ੧੨੯੨ | ਸੇਵੀਲੇ ਗੋਪਾਲ ਰਾਇ... | ੧ |
| ੧੨੯੩ | ਨਾਗਰ ਜਨਾਂ... | ੧ |
| ੧੨੯੩ | ਮਿਲਤ ਪਿਆਰੋ... | ੧ |
| ੧੨੯੬ | ਮਨ ਜਾਪਹੁ ਰਾਮ... | ੧ |
| ੧੨੯੮ | ਗਾਈਐ ਗੁਣ ਗੋਪਾਲ... | ੧ |
| ੧੩੦੦ | ਕਥੀਐ ਸੰਤ ਸੰਗਿ... | ੧ |
| ੧੩੦੧ | ਨਾਰਾਇਨ ਨਰਪਤਿ... | ੧ |
| ੧੩੦੪ | ਪ੍ਰਭ ਪੂਜਹੋ... | ੧ |
| ੧੩੦੪ | ਜਗਤ ਉਧਾਰਨ... | ੧ |
| ੧੩੦੫ | ਤਿਖ ਬੂਝਿ ਗਈ... | ੧ |
| ੧੩੦੫ | ਤਿਆਗੀਐ ਗੁਮਾਨੁ... | ੧ |
| ੧੩੦੬ | ਪਤਿਤ ਪਾਵਨੁ ਭਗਤਿ... | ੧ |
| ੧੩੦੭ | ਐਸੋ ਦਾਨੁ ਦੇਹੁ ਜੀ... | ੧ |
| ੧੩੦੭ | ਸਹਜ ਸੁਭਾਏ... | ੧ |
| ੧੩੦੮ | ਜਪਿ ਮਨ ਰਾਮ ਨਾਮੁ... | ੧ |
| ੧੩੧੨ | ਸੇ ਉਧਰੇ ਜਿਨ... | ੧ |
| ੧੩੧੨ | ਰਾਮ ਨਾਮੁ ਨਿਧਾਨੁ... | ੧ |
| ੧੩੧੮ | ਐਸੋ ਰਾਮ ਰਾਇ... | ੧ |
| ੧੩੨੧ | ਪਾਰਬ੍ਰਹਮੁ ਪਰਮੇਸੁਰੁ... | ੧ |
| ੧੩੨੧ | ਹਮਾਰੈ ਏਹ ਕਿਰਪਾ... | ੧ |
| ੧੩੨੨ | ਤੇਰੈ ਮਾਨਿ ਹਰਿ... | ੧ |
| ੧੩੨੩ | ਰਾਮਾ ਰਮ ਰਾਮੋ... | ੧ |
| ੧੩੩੨ | ਗੁਰਮੁਖਿ ਵਿਰਲਾ ਕੋਈ... | ੧ |
| ੧੩੩੫ | ਰਸਕਿ ਰਸਕਿ ਗੁਨ... | ੧ |
| ੧੩੩੭ | ਜਪਿ ਮਨ ਹਰਿ... | ੧ |
| ੧੩੩੭ | ਮਨੁ ਹਰਿ ਕੀਆ... | ੧ |
| ੧੩੪੧ | ਅਵਰੁ ਨ ਦੂਜਾ... | ੧ |
| ੧੩੪੧ | ਰਮ ਰਾਮ ਰਾਮ... | ੧ |
| ੧੩੪੨ | ਦੁਬਿਧਾ ਬਉਰੀ ਮਨੁ... | ੧ |
| ੧੩੪੬ | ਗੁਰਪਰਸਾਦੀ ਵੇਖੁ ਤੂ... | ੧ |
| ੧੩੪੭ | ਮਾਤ ਪਿਤਾ ਭਾਈ... | ੧ |
| ੧੩੪੯ | ਮਰਨ ਜੀਵਨ ਕੀ... | ੧ |
| ੧੩੫੦ | ਮਨ ਕੀ ਬਿਰਥਾ ਮਨੁ... | ੧ |
| ੧੩੫੧ | ਤਨਿ ਚੰਦਨੁ ਮਸਤਕਿ... | ੧ |
| ੧੩੬੦ | ਕਰਪੂਰ ਪੁਹਪ ਸੁਗੰਧਾ... | ੧ |
| ੧੩੬੧ | ਹਾਥਿ ਕਲੰਮ ਅਗੰਮ... | ੧ |
| ੧੩੬੩ | ਸੰਮਨ ਜਉ ਇਸ... | ੧ |
| ੧੩੬੪ | ਕਬੀਰ ਮੇਰੀ ਸਿਮਰਨੀ... | ੧ |
| ੧੩੭੭ | ਜਿਤੁ ਦਿਹਾੜੈ ਧਨ ਵਰੀ... | ੧ |
| ੧੩੮੭ | ਕਾਚੀ ਦੇਹ ਮੋਹ... | ੧ |
| ੧੩੮੯ | ਇਕ ਮਨਿ ਪੁਰਖੁ... | ੧ |
| ੧੩੯੧ | ਸੋਈ ਪੁਰਖੁ ਧੰਨੁ... | ੧ |
| ੧੩੯੨ | ਸੋਈ ਪੁਰਖੁ ਸਿਵਰਿ ਸਾਚਾ... | ੧ |
| ੧੩੯੬ | ਇਕ ਮਨਿ ਪੁਰਖੁ ਨਿਰੰਜਨੁ... | ੧ |
| ੧੪੦੬ | ਸਿਮਰੰ ਸੋਈ ਪੁਰਖੁ... | ੧ |
| ੧੪੧੩ | ਅਭਿਆਗਤ ਏਹ ਨ... | ੧ |
| ੧੪੨੧ | ਵਡਭਾਗੀਆ ਸੋਹਾਗਣੀ... | ੧ |
| ੧੪੨੫ | ਰਤੇ ਸੇਈ ਜਿ... | ੧ |
| ੧੪੨੬ | ਗੁਨ ਗੋਬਿੰਦ ਗਾਇਓ... | ੧ |
| ੧੪੨੯ | ਰਾਗ ਏਕ ਸੰਗਿ... | ੧ |

**ਕੁੱਲ ੫੨੪**